# ਹਿੰਦੀ-ਪੰਜਾਬੀ ਕੋਸ਼

## ਭਾਸ਼ਾ ਵਿਭਾਗ ਪੰਜਾਬ

# HINDI-PUNJABI KOSH
# ਹਿੰਦੀ-ਪੰਜਾਬੀ ਕੋਸ਼



ਪਹਿਲੀ ਵਾਰ :
ਦੂਜੀ ਵਾਰੀ : 2001
ਕਾਪੀਆਂ : 2000

ਮੁੱਲ : 185-00 ਰੁਪਏ

0020-ਕੋ. ਤੇ. ਓ. ਕੋ-1085

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ ਪੰਜਾਬ
ਛਾਪਕ : ਭਾਰਤੀ ਪ੍ਰਿੰਟਰਜ਼, ਮਨੀਮਾਜਰਾ
ਰਾਹੀ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ

# ਦੋ ਸ਼ਬਦ

ਕਿਸੇ ਵੀ ਸਮ੍ਰਿਧ ਭਾਸ਼ਾ ਦੇ ਸੰਪੂਰਨ ਅਤੇ ਬਹੁ-ਪੱਖੀ ਵਿਕਾਸ ਲਈ ਬੁਨਿਆਦੀ ਸਮੱਗਰੀ ਦੇ ਰੂਪ ਵਿਚ ਕੋਸ਼ਾਂ ਅਤੇ ਸ਼ਬਦਾਵਲੀਆਂ, ਸ਼ਬਦ ਜੋੜਾਂ, ਵਿਆਕਰਨ ਅਤੇ ਭਾਸ਼ਾ ਵਿਗਿਆਨ ਨਾਲ ਸੰਬੰਧਤ ਪੁਸਤਕਾਂ ਦੀ ਲੋੜ ਹੁੰਦੀ ਹੈ। ਸੁਦੇਸ਼ੀ ਬੋਲੀਆਂ ਦੇ ਸਰਕਾਰੀ ਕੰਮ ਕਾਜ ਦੀ ਭਾਸ਼ਾ ਅਤੇ ਵਿਦਿਆ ਦਾ ਮਾਧਿਅਮ ਬਣ ਜਾਣ ਨਾਲ ਇਸ ਤਰ੍ਹਾਂ ਦੀ ਬੁਨਿਆਦੀ ਸਮੱਗਰੀ ਤਿਆਰ ਕਰਨਾ ਅਤਿ ਅਵੱਸ਼ਕ ਹੋ ਰਿਹਾ ਹੈ।

ਭਾਸ਼ਾ ਵਿਭਾਗ, ਪੰਜਾਬ ਨੇ ਇਸ ਖੇਤਰ ਵਿਚ ਹਰ ਤਰ੍ਹਾਂ ਦਾ ਯੋਗਦਾਨ ਪਾਇਆ ਹੈ। ਆਜ਼ਾਦੀ ਤੋਂ ਪਹਿਲਾਂ ਪੰਜਾਬੀ ਉਪਬੋਲੀਆਂ ਦੇ ਕੋਸ਼ ਅਤੇ ਗੁਰਮਤਿ ਸਾਹਿਤ ਨਾਲ ਸਬੰਧਤ ਕੋਸ਼ ਹੀ ਮਿਲਦੇ ਹਨ। ਵਿਭਾਗ ਨੇ ਸਮੁੱਚੇ ਪੰਜਾਬੀ ਸਾਹਿਤ ਨੂੰ ਆਪਣੇ ਕਲਾਵੇ ਵਿਚ ਲੈਣ ਵਾਲਾ ਵਿਸਤ੍ਰਿਤ ਪੰਜਾਬੀ-ਪੰਜਾਬੀ ਕੋਸ਼ ਤਿਆਰ ਕਰਕੇ 6 ਜਿਲਦਾਂ ਵਿਚ ਪ੍ਰਕਾਸ਼ਿਤ ਕੀਤਾ। ਇਸ ਤੋਂ ਇਲਾਵਾ ਹਿੰਦੀ-ਪੰਜਾਬੀ, ਪੰਜਾਬੀ-ਹਿੰਦੀ, ਉਰਦੂ-ਪੰਜਾਬੀ-ਹਿੰਦੀ, ਬਹੁ ਭਾਸ਼ੀ ਕੋਸ਼, ਪੋਠੋਹਾਰੀ ਅਤੇ ਪੁਆਧੀ ਕੋਸ਼, ਬੱਚਿਆਂ ਲਈ ਸੈਕੰਡਰੀ ਪ੍ਰਾਇਮਰੀ ਪੰਜਾਬੀ ਕੋਸ਼, ਅਤੇ ਮਿਡਲ ਪੰਜਾਬੀ ਕੋਸ਼ ਛਪਵਾਏ ਗਏ ਹਨ। ਪੁਰਾਤਨ ਕੋਸ਼ਾਂ ਦਾ ਪੁਨਰ ਪ੍ਰਕਾਸ਼ਨ ਕਰਵਾਇਆ ਗਿਆ ਹੈ ਜਿਨ੍ਹਾਂ ਵਿਚ ਜਟਕੀ, ਮੁਲਤਾਨੀ, ਸ਼ਾਹਪੁਰੀ ਗਲਾਸਰੀਆਂ ਦੇ ਕੋਸ਼, ਭਾਈ ਮਈਆ ਸਿੰਘ ਦਾ ਕੋਸ਼, ਲੁਧਿਆਣਾ ਮਿਸ਼ਨ ਦਾ ਕੋਸ਼, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼ ਆਦਿ ਸ਼ਾਮਲ ਹਨ। ਵਿਭਾਗ ਵੱਲੋਂ ਤਿਆਰ ਕੀਤੇ ਹੋਏ ਕਈ ਕੋਸ਼ ਅਜੇ ਪ੍ਰਕਾਸ਼ਨ ਅਧੀਨ ਹਨ ਜਿਵੇਂ ਲਘੂ ਪੰਜਾਬੀ ਕੋਸ਼, ਅੰਗਰੇਜ਼ੀ ਪੰਜਾਬੀ ਕੋਸ਼, (ਮਿਡਲ ਸਟੈਂਡਰਡ) ਅੰਗਰੇਜ਼ੀ-ਪੰਜਾਬੀ ਕੋਸ਼ (ਮੈਟ੍ਰਿਕ ਸਟੈਂਡਰਡ)।

ਆਪਣੀ ਭਾਸ਼ਾ ਵਿਚ ਮੌਲਿਕ ਰਚਨਾ ਕਰਨਾ ਇਕ ਵਡਮੁੱਲਾ ਕਾਰਜ ਹੁੰਦਾ ਹੈ ਪਰ ਅੱਜ ਦੇ ਵਿਗਿਆਨਿਕ ਯੁੱਗ ਵਿਚ ਜਦੋਂ ਕਿ ਦੁਨੀਆਂ ਦੇ ਲੋਕ ਇਕ ਦੂਜੇ ਦੇ ਨੇੜੇ ਹੋ ਰਹੇ ਹਨ, ਅਨੁਵਾਦ ਨੂੰ ਇਕ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਅਨੁਵਾਦ ਇਕ ਅਜਿਹੀ ਕਲਾ ਹੈ ਜਿਸ ਨਾਲ ਇਕ ਭਾਸ਼ਾ ਦੇ ਪਾਠਕ ਦੂਜੀ ਭਾਸ਼ਾ ਤੋਂ ਅਣਜਾਣ ਰਹਿ ਕੇ ਵੀ ਉਸ ਦੇ ਸਾਹਿਤ ਦਾ ਪੂਰਾ ਆਨੰਦ ਮਾਣ ਸਕਦੇ ਹਨ। ਇਸ ਕਾਰਜ ਵਿਚ ਦੋ-ਭਾਸ਼ੀ ਕੋਸ਼ ਅਨੁਵਾਦਕ ਦਾ ਸਹੀ ਮਾਰਗ ਦਰਸ਼ਨ ਕਰਦੇ ਹਨ ਅਤੇ ਥਾਂ ਥਾਂ ਤੇ ਹੱਥ ਵਟਾਉਂਦੇ ਹਨ।

ਹਿੰਦੀ ਦੇ ਰਾਸ਼ਟਰ ਭਾਸ਼ਾ ਬਣ ਜਾਣ ਨਾਲ ਪ੍ਰਾਂਤਕ ਭਾਸ਼ਾਵਾਂ ਦਾ ਇਸ ਨਾਲ ਸੰਪਰਕ ਗੂੜ੍ਹਾ ਹੋ ਗਿਆ ਹੈ। ਭਾਸ਼ਾ ਵਿਗਿਆਨ ਦੇ ਪੱਖੋਂ ਵੀ ਪੰਜਾਬੀ ਤੇ ਹਿੰਦੀ ਦਾ ਮੁੱਢ ਸ਼ੌਰਸੈਨੀ ਅਪਭ੍ਰੰਸ਼ ਤੋਂ ਹੋਇਆ ਹੈ। ਪੰਜਾਬੀ ਪਾਠਕ ਹਿੰਦੀ ਸਾਹਿਤ ਨੂੰ ਚੰਗੀ ਤਰ੍ਹਾਂ ਸਮਝ ਸਕਣ ਅਤੇ ਹਿੰਦੀ ਤੋਂ ਪੰਜਾਬੀ ਅਨੁਵਾਦ ਨੂੰ ਸੁਖੈਨ ਅਤੇ ਰਸੀਲਾ ਬਣਾਇਆ ਜਾ ਸਕੇ, ਇਸ ਮੰਤਵ ਲਈ ਭਾਸ਼ਾ ਵਿਭਾਗ ਵੱਲੋਂ ਹਿੰਦੀ-ਪੰਜਾਬੀ ਕੋਸ਼ ਤਿਆਰ ਕੀਤਾ ਗਿਆ। ਇਸ ਕੋਸ਼ ਤੋਂ ਅਨੇਕ ਵਿਦਵਾਨਾਂ ਨੇ ਲਾਭ ਉਠਾਇਆ ਹੈ। ਇਸ ਦੀ ਪਹਿਲੀ ਐਡੀਸ਼ਨ ਖਤਮ ਹੋ ਚੁਕੀ ਹੈ, ਦੂਜੀ ਹੁਣ ਆਪ ਦੀ ਸੇਵਾ ਵਿਚ ਪੇਸ਼ ਹੈ। ਆਸ ਹੈ ਪਾਠਕ ਪਹਿਲਾਂ ਵਾਂਗ ਹੀ ਇਸ ਦਾ ਸੁਆਗਤ ਕਰਨਗੇ।

ਡਾ. ਮਦਨ ਲਾਲ ਹਸੀਜਾ
ਡਾਇਰੈਕਟਰ
ਭਾਸ਼ਾ ਵਿਭਾਗ ਪੰਜਾਬ

# ਅ

**अ**—[ਅ] ਹਿੰਦੀ ਵਰਣਮਾਲਾ ਦਾ ਪਹਿਲਾ ਸੁਰ ਅੱਖਰ, ਇਸ ਦਾ ਉੱਚਾਰਣ ਕੰਠ ਤੋਂ ਹੁੰਦਾ ਹੈ। ਵਿਅੰਜਨ ਅੱਖਰਾਂ ਦੇ ਉੱਚਾਰਣ ਲਈ 'ਅ' ਅੱਖਰ ਦਾ ਮੇਲ ਜ਼ਰੂਰੀ ਹੁੰਦਾ ਹੈ, ਜਿਵੇਂ ਕ੍+ਅ=ਕ, ਖ੍+ਅ=ਖ।

**अंक (अङ्क)**—[ਅੰਕ] ਪੁ. ਚਿੰਨ੍ਹ; ਅੱਖਰ, ਲਿਖਾਵਟ, ਲੇਖ; ਸੰਖਿਆ ਸੂਚਕ ਚਿੰਨ੍ਹ, ਜਿਵੇਂ—1, 2, 3 ਆਦਿ; ਲੇਖ, ਭਾਗ, ਕਿਸਮਤ; ਨਜ਼ਰ ਤੋਂ ਬਚਾਉਣ ਲਈ ਬੱਚੇ ਦੇ ਮੱਥੇ ਤੇ ਲਾਇਆ ਕਾਲਾ ਨਿਸ਼ਾਨ; ਗੋਦ, ਗੋਦੀ; ਸਰੀਰ, ਅੰਗ, ਦੇਹ; ਨੌਂ ਦੀ ਸੰਖਿਆ; ਨਾਟਕ ਦਾ ਇਕ ਭਾਗ; ਦਸ ਰੂਪਕਾਂ ਵਿਚੋਂ ਇਕ ਰੂਪਕ; ਦਾਗ਼, ਧੱਬਾ; ਕਿਸੇ ਪੱਤਰ ਜਾਂ ਪੱਤ੍ਰਕਾ (ਰਿਸਾਲੇ) ਦਾ ਵਿਸ਼ੇਸ਼ ਨੰਬਰ।

**अंकक (अङ्कक)**—[ਅੰਕਕ] ਪੁ. ਗਿਣਤੀ ਕਰਨ ਵਾਲਾ; ਨਿਸ਼ਾਨ ਲਾਉਣ ਵਾਲਾ; ਹਿਸਾਬ ਰਖਣ ਵਾਲਾ।

**अंकगणित (अङ्कगणित)**—[ਅੰਕਗਣਿਤ] ਪੁ. ਸੰਖਿਆਵਾਂ ਨੂੰ ਜੋੜਨ, ਘਟਾਉਣ, ਗੁਣਾ ਅਤੇ ਵੰਡ ਕਰਨ ਦੀ ਵਿਦਿਆ, ਹਿਸਾਬ।

**अंकटा**—[ਅੰਕਟਾ] ਪੁ. ਪੱਥਰ ਦਾ ਛੋਟਾ ਤਿਲ੍ਹਕਵਾਂ ਟੁਕੜਾ, ਛੋਟਾ ਕੰਕਰ, ਰੋੜਾ।

**अंकटी**—[ਅੰਕਟੀ] ਇ. ਛੋਟੀ ਕੰਕਰੀ, ਰੋੜੀ।

**अंकड़ी**—[ਅੰਕੜੀ] ਇ. ਤੀਰ ਦਾ ਮੁੜਿਆ ਹੋਇਆ ਫਲ, ਕੁੰਡੀ; ਵੇਲ; ਦਰਖਤ ਤੋਂ ਫਲ ਤੋੜਨ ਦਾ ਛਿੱਕਾ।

**अंकन**—[ਅੰਕਨ] ਪੁ. ਨਿਸ਼ਾਨ ਲਾਉਣ ਦੀ ਕ੍ਰਿਆ; ਲਿਖਣ ਦੀ ਕ੍ਰਿਆ।

**अंकपलई**—[ਅੰਕਪਲਈ] ਇ. ਉਹ ਵਿਦਿਆ ਜਿਸ ਵਿਚ ਅੰਕਾਂ ਨੂੰ 'ਅੱਖਰਾਂ' ਦੀ ਥਾਂ ਤੇ ਰਖਦੇ ਹਨ ਅਤੇ ਉਨ੍ਹਾਂ ਦੇ ਸਮੂਹ ਵਾਕ ਵਾਂਗ ਅਰਥ ਕਢਦੇ ਹਨ।

**अंकपाली (अङ्कपाली)**—[ਅੰਕਪਾਲੀ] ਇ. ਗੋਦ, ਗਲਵੱਕੜੀ; ਦਾਈ।

**अंकमाल (अङ्कमाल)**—[ਅੰਕਮਾਲ] ਪੁ. ਗਲਵੱਕੜੀ; ਭੇਟ, ਮੁਲਾਕਾਤ।

**अंकमालिका (अङ्कमालिका)**—[ਅੰਕਮਾਲਿਕਾ] ਇ. ਛੋਟਾ ਹਾਰ, ਛੋਟੀ ਮਾਲਾ, ਗਲਵੱਕੜੀ।

**अंकरा (अङ्करा)**—[ਅੰਕਰਾ] ਪੁ. ਇਕ ਤਰ੍ਹਾਂ ਦਾ ਖ਼ੁਦਰੌ ਘਾਹ ਜੋ ਕਣਕ ਜਾਂ ਜੌਆਂ ਦੇ ਖੇਤ ਵਿਚ ਹੁੰਦਾ ਹੈ।

**अंकरोरी (अङ्करोरी)**—[ਅੰਕਰੋਰੀ] ਇ. ਛੋਟੀ ਕੰਕਰ, ਠੀਕਰੀ, ਰੋੜੀ, ਕੰਕਰੀ।

**अंकवार (अङ्कवार)**—[ਅੰਕਵਾਰ] ਇ. ਗੋਦ; ਜੱਫੀ, ਗਲਵੱਕੜੀ।

**अंकाई**—[ਅੰਕਾਈ] ਇ. ਕੂਤ, ਅਟਕਲ, ਅੰਦਾਜ਼ਾ, ਅਨੁਮਾਨਣ ਦੀ ਮਜ਼ਦੂਰੀ; ਫਸਲ ਦੀ ਵੰਡ ਦਾ ਇਕਰਾਰ।

**अंकाव**—[ਅੰਕਾਵ] ਪੁ. ਅੰਦਾਜ਼ਾ ਲਾਉਣ ਦਾ ਕੰਮ।

**अंकावतार (अङ्कावतार)**—[ਅੰਕਾਵਤਾਰ] ਪੁ. ਨਾਟਕ ਦੇ ਅੰਕ ਦਾ ਉਹ ਆਖਰੀ ਭਾਗ ਜਿਸ ਵਿਚ ਅਗਲੇ ਅੰਕ ਦੀ ਘਟਨਾ ਦਾ ਕੁਝ ਸੰਕੇਤ ਹੁੰਦਾ ਹੈ।

**अंकित (अङ्कित)**—[ਅੰਕਿਤ] ਵਿ. ਨਿਸ਼ਾਨ ਕੀਤਾ ਹੋਇਆ, ਦਾਗ ਕੇ ਛੱਡਿਆ ਹੋਇਆ; ਲਿਖਿਆ ਹੋਇਆ; ਵਰਣਨ ਕੀਤਾ ਹੋਇਆ।

**अंकुड़ा**—[ਅੰਕੁੜਾ] ਪੁ. ਲੋਹੇ ਦੀ ਸਲਾਖ ਦਾ ਇਕ ਪਾਸੇ ਤੋਂ ਮੋੜ ਕੇ ਗੋਲ ਕੀਤਾ ਹੋਇਆ ਕੁੰਡਾ, ਕੁੰਡੀ; ਪਸ਼ੂਆਂ ਦੇ ਢਿੱਡ ਵਿਚ ਹੋਣ ਵਾਲੀ ਪੀੜ।

**अंकुड़ी**—[ਅੰਕੁੜੀ] ਇ. ਮੁੜੀ ਹੋਈ ਕਿੱਲ; ਹੱਲ ਤੇ ਚਊ ਦਾ ਕੁੰਡਾ ਜਿਸ ਵਿਚ ਫਾਲਾ ਠੋਕਿਆ ਜਾਂਦਾ ਹੈ।

**अंकुर¹ (अङ्कुर)**—[ਅੰਕੁਰ¹] ਪੁ. ਅੰਗੂਰ, ਤੂਈ; ਕਰੂੰਬਲ; ਕਲੀ; ਸੰਤਾਨ, ਔਲਾਦ; ਨੋਕ; ਖ਼ੂਨ, ਲਹੂ; ਰੋਮ; ਪਾਣੀ।

**अंकुर²**—[ਅੰਕੁਰ²] ਪੁ. ਜ਼ਖ਼ਮ ਰਾਜ਼ੀ ਹੋਣ ਤੇ ਮਾਸ ਤੇ ਆਇਆ ਅੰਗੂਰ।

**अंकुरक (अङ्कुरक)**—[ਅੰਕੁਰਕ] ਪੁ. ਆਲ੍ਹਣਾ; ਖੋਹ।

**अंकुरना (अङ्कुरना)**—[ਅੰਕੁਰਨਾ] ਕ੍ਰਿ. ਅੰਕੁਰ ਫੁੱਟਣਾ, ਬੀਜ ਦੀ ਤੂਈ ਨਿਕਲਣਾ, ਉੱਗਣਾ, ਪੈਦਾ ਹੋਣਾ।

**अंकुरित (अङ्कुरित)**—[ਅੰਕੁਰਿਤ] ਵਿ. ਜਿਸ ਦੀ ਤੂਈ ਨਿਕਲ ਆਈ ਹੋਵੇ, ਉੱਗਿਆ ਹੋਇਆ; ਪੈਦਾ ਹੋਇਆ।

**अंकुरितयौवना (अङ्कुरितयौवना)**—[ਅੰਕੁਰਿਤਜੋਬਨਾ] ਇ. ਉਹ ਕੁੜੀ ਜਿਸ ਦੀ ਜੁਆਨੀ ਫੁੱਟ ਰਹੀ ਹੋਵੇ।

**अंकुरी (अङ्कुरी)**—[ਅੰਕੁਰੀ] ਇ. ਭਿੱਜੇ ਹੋਏ ਛੋਲਿਆਂ ਆਦਿ ਦੀਆਂ ਬੱਕਲੀਆਂ ਜਿਨ੍ਹਾਂ ਦੀਆਂ ਤੂਈਆਂ ਫੁੱਟ ਪਈਆਂ ਹੋਣ।

**अंकुश (अङ्कुश)**—[ਅੰਕੁਸ਼] ਪੁ. ਉਹ ਕੁੰਡਾ ਜੋ ਹਾਥੀ ਨੂੰ ਕਾਬੂ ਕਰਨ ਲਈ ਮਾਰਿਆ ਜਾਂਦਾ ਹੈ ; ਅੰਕਸ, ਕੁੰਡਾ ; ਕਾਬੂ, ਕੰਟਰੋਲ, ਦਬਾਉ ।

**अंकुशधारी (अङ्कुशधारी)**—[ਅੰਕੁਸ਼ਧਾਰੀ] ਪੁ. ਹਥਵਾਨ, ਮਹਾਵਤ ।

**अंकुशा (अङ्कुशा)**—[ਅੰਕੁਸ਼ਾ] ਇ. ਛੋਟਾ ਅੰਕੁਸ਼ ; ਚੋਵੀ ਜੈਨ ਦੇਵੀਆਂ ਵਿਚੋਂ ਇਕ ।

**अंकुशी (अङ्कुशी)**—[ਅੰਕੁਸ਼ੀ] ਇ. ਲੋਹੇ ਦੀ ਝੁਕੀ ਹੋਈ ਕਿੱਲ ਜੋ ਕਿਸੇ ਚੀਜ਼ ਨੂੰ ਫਸਾਉਣ ਜਾਂ ਲਟਕਾਉਣ ਦੇ ਕੰਮ ਆਉਂਦੀ ਹੈ, ਕੁੰਡੀ, ਹੁੱਕ ।

**अंकुस**—[ਅੰਕਸ] ਵੇਖੋ ਅੰਕੁਸ਼ (अंकुश) ।

**अंकोड़ा (अङ्कोड़ा)**—[ਅੰਕੋੜਾ] ਪੁ. ਇਕ ਤਰ੍ਹਾਂ ਦੀ ਮੁੜੀ ਹੋਈ ਕੁੰਡੀ ਜਿਸ ਵਿਚ ਰਸੀ ਫਸਾ ਕੇ ਬੇੜੀ ਜਾਂ ਕਿਸ਼ਤੀ ਖਿੱਚਦੇ ਹਨ ; ਇਕ ਤਰ੍ਹਾਂ ਦਾ ਛੋਟਾ ਲੰਗਰ ।

**अंकोर (अङ्कोर)**—[ਅੰਕੋਰ] ਪੁ. ਗੋਦ ; ਭੇਟਾ ; ਰਿਸ਼ਵਤ, ਵੱਢੀ ।

**अंकोरी**—[ਅੰਕੋਰੀ] ਇ. ਗੋਦ ; ਜੱਫੀ, ਗਲਵੱਕੜੀ ; ਭੇਟ ।

**अंखड़ी**—[ਅੰਖੜੀ] ਇ. ਨੇਤਰ, ਅੱਖ ।

**अंखमिचौनी**—[ਅੰਖਮਿਚੌਨੀ] ਇ. ਵੇਖੋ ਆਂਖਮਿਚੌਨੀ (आँखमिचौनी) ।

**अंखाना**—[ਅੰਖਾਨਾ] ਕ੍ਰਿ. ਕਰੋਧ ਵਿਖਾਉਣਾ, ਗੁਸਾ ਪਰਗਟ ਕਰਨਾ ।

**अंखिया**—[ਅੰਖਿਆ] ਇ. ਅੱਖ ; ਬੀਜ ਦੀ ਬਰੀਕ ਤੂਈ ; ਨੱਕਾਸ਼ੀ ਕਰਨ ਦਾ ਕਸੇਰਿਆਂ ਦਾ ਇਕ ਸੰਦ ।

**अंखुआ**—[ਅੰਖੁਆ] ਪੁ. ਬੀਜ ਵਿੱਚੋਂ ਨਿਕਲੀ ਬਰੀਕ ਤੂਈ ।

**अंखुआना**—[ਅੰਖੁਆਨਾ] ਕ੍ਰਿ. ਤੂਈ ਫੁੱਟਣਾ, ਬੀ ਜੰਮਣਾ ।

**अंग (अङ्ग)**—[ਅੰਗ] ਪੁ. ਸਰੀਰ, ਦੇਹ ; ਸਰੀਰ ਦਾ ਕੋਈ ਹਿੱਸਾ ; ਅੰਸ਼, ਭਾਗ, ਖੰਡ, ਟੁਕੜਾ ; ਭੇਦ, ਕਿਸਮ ; ਉਪਾ ; ਸਹਾਇਕ, ਮਿੱਤਰ ; ਛੇ (6) ਦੀ ਸੰਖਿਆ ; ਜਨਮਲਗਨ; ਮਨ ; ਰਾਜਾ ਬਲੀ ਦੇ ਪੁੱਤਰ ਦਾ ਨਾਂ ; ਵਰਤਮਾਨ ਬਿਹਾਰ ਪ੍ਰਦੇਸ਼ ਦੇ ਭਾਗਲਪੁਰ ਆਦਿ ਦੇ ਇਰਦ ਗਿਰਦ ਦੇ ਇਲਾਕੇ ਦਾ ਨਾਂ ਅੰਗ ਸੀ, ਜਿਸ ਦੀ ਰਾਜਧਾਨੀ ਦਾ ਨਾਂ ਚੰਪਾ ਸੀ, ਧ੍ਰੂ ਵੰਸ਼ ਦਾ ਇਕ ਰਾਜਾ ।

**अंगचालन (अङ्गचालन)**—[ਅੰਗਚਾਲਨ] ਪੁ. ਹੱਥ ਪੈਰ ਹਿਲਾਉਣ ਦਾ ਭਾਵ ।

**अंगज (अङ्गज)**—[ਅੰਗਜ] ਪੁ. ਪੁੱਤਰ ; ਕਾਮ ਕ੍ਰੋਧ ਆਦਿ ਵਿਕਾਰ ; ਕਾਮਦੇਵ ; ਮਦ ; ਰੋਗ ; ਲਹੂ ; ਮੁੜ੍ਹਕਾ, ਪਸੀਨਾ ; ਰੋਗ; ਵਾਲ, ਕੇਸ ।

**अंगजा (अङ्गजा)**—[ਅੰਗਜਾ] ਇ. ਧੀ, ਪੁੱਤਰੀ ।

**अंगजाई**—[ਅੰਗਜਾਈ] ਇ. ਵੇਖੋ ਅੰਗਜਾ (अंगजा) ।

**अंगड़-खंगड़**—[ਅੰਗੜ-ਖੰਗੜ] ਪੁ. ਟੁਟਿਆ ਭੱਜਿਆ ਹਿੱਸਾ, ਡਿੱਗਿਆ ਢਹਿਆ ਹਿੱਸਾ ।

**अंगड़ाई**—[ਅੰਗੜਾਈ] ਇ. ਆਲਸ ਵਿਚ ਅੰਗ ਮਰੋੜਨ ਦੀ ਕਿਰਿਆ, ਦੇਹ ਤੋੜਨ ਦੀ ਕਿਰਿਆ, ਅੰਗੜਾਈ ।

**अंगड़ाना**—[ਅੰਗੜਾਨਾ] ਕ੍ਰਿ. ਅੰਗੜਾਈ ਲੈਣਾ ।

**अंगण (अङ्गण)**—[ਅੰਗਣ] ਪੁ. ਵੇਖੋ ਅੰਗਨ (अंगन) ।

**अंगद (अङ्गद)**—[ਅੰਗਦ] ਪੁ. ਡੋਲੇ ਤੇ ਪਹਿਨਣ ਦਾ ਕੜਾ, ਬਾਜੂਬੰਦ, ਅਨੰਤ ; ਬਾਲੀ ਦੇ ਪੁੱਤਰ ਦਾ ਨਾਂ ।

**अंगना (अङ्गना)**—[ਅੰਗਨਾ] ਇ. ਸੁੰਹਣੇ ਅੰਗਾਂ ਵਾਲੀ ਔਰਤ ।

**अंगनाई**—[ਅੰਗਨਾਈ] ਇ. ਅੰਗਨ, ਵਿਹੜਾ ।

**अंगन्यास (अङ्गन्यास)**—[ਅੰਗਨ੍ਯਾਸ] ਪੁ. ਸੰਧਿਆ ਜਾਂ ਜਪ ਆਦਿ ਕਰਨ ਸਮੇਂ, ਮੰਤਰ ਬੋਲਦਿਆਂ ਹੋਇਆਂ ਅੰਗਾਂ ਨੂੰ ਛੂਹਣ ਦੀ ਕਿਰਿਆ ।

**अंगभंग (अङ्गभङ्ग)**—[ਅੰਗਭੰਗ] ਪੁ. ਕਿਸੇ ਅੰਗ ਦੇ ਟੁੱਟ ਜਾਣ ਦਾ ਭਾਵ ; ਨਾਜ਼, ਨੱਖਰਾ, ਅਦਾ ; ਵਿ. ਅਪਾਹਜ, ਲੂਲਾ, ਲੰਗੜਾ ।

**अंगभंगी (अङ्गभङ्गी)**—[ਅੰਗਭੰਗੀ] ਇ. ਹਾਵਭਾਵ, ਨਾਜ਼ ਨੱਖਰਾ, ਅਦਾ ।

**अंगरक्षक (अङ्गरक्षक)**—[ਅੰਗਰਕ੍ਸ਼ਕ] ਪੁ. ਰਾਜਾ ਜਾਂ ਪ੍ਰਧਾਨ ਸ਼ਾਸਕ ਦੀ ਸਰੀਰ ਰਖਿਆ ਲਈ ਨਿਯੁਕਤ ਸੈਨਿਕ (ਬਾਡੀਗਾਰਡ) ।

**अंगरखा**—[ਅੰਗਰਖਾ] ਪੁ. ਗੋਡਿਆਂ ਤੀਕ ਲੰਮਾ ਚੋਲਾ, ਅੰਗਰਖਾ ।

**अंगरा**—[ਅੰਗਰਾ] ਪੁ. ਅੰਗਿਆਰ, ਮੱਘਦਾ ਕੋਲਾ ; ਬਲ੍ਹਦਾਂ ਦੀ ਇਕ ਬੀਮਾਰੀ ।

**अंगराग (अङ्गराग)**—[ਅੰਗਰਾਗ] ਪੁ. ਵਟਣਾ ।

**अंगराज (अङ्गराज)**—[ਅੰਗਰਾਜ] ਪੁ. ਅੰਗਦੇਸ਼ ਦਾ ਰਾਜਾ ਕਰਣ ; ਰਾਜਾ ਦਸਰਥ ਦਾ ਮਿੱਤਰ ਰਾਜਾ ਲੋਮਪਾਦ ।

**अंगरी**—[ਅੰਗਰੀ] ਇ. ਕਵਚ, ਸੰਜੋਇ ।

**अंगरेज**—[ਅੰਗਰੇਜ਼] ਪੁ. ਇੰਗਲੈਂਡ ਦੇਸ਼ ਦਾ ਵੱਸਨੀਕ ।

**अंगरेजी**—[ਅੰਗਰੇਜ਼ੀ] ਇ. ਅੰਗਰੇਜ਼ਾਂ ਦੀ ਬੋਲੀ ; ਵਿ. ਵਿਲਾਇਤੀ ।

**अंगलेट**—[ਅੰਗਲੇਟ] ਪੁ. ਸਰੀਰ ਦੀ ਬਣਾਵਟ, ਗਠਨ, ਕਾਠੀ ।

**अंगलेप (अङ्गलेप)**—[ਅੰਗਲੇਪ] ਪੁ. ਵਟਣਾ ।

**अंगवना**—[ਅੰਗਵਨਾ] ਕ੍ਰਿ. ਪਰਵਾਨ ਕਰਨਾ, ਸਵੀਕਾਰ ਕਰਨਾ ; ਉਠਾਉਣਾ ; ਉੱਤੇ ਲੈਣਾ, ਪਹਿਨਣਾ ।

**अंगवारा**—[ਅੰਗਵਾਰਾ] ਕ੍ਰਿ. ਪਿੰਡ ਦੇ ਛੋਟੇ ਜਿਹੇ ਇਲਾਕੇ ਦਾ ਮਾਲਿਕ ; ਖੇਤ ਦੇ ਵਾਹੁਣ ਵਿਚ ਇਕ ਦੂਜੇ ਦੀ ਮਦਦ, ਮਾਂਗੀ ਪਾਉਣਾ, ਆਹਵਤ ਲੈਣਾ ।

**अंगविकृति (अङ्गविकृति)**—[ਅੰਗਵਿਕ੍ਰਿਤਿ] ਇ. ਮਿਰਗੀ ਰੋਗ ।

**अंगविक्षेप (अङ्गविक्षेप)**—[ਅੰਗਵਿਕ੍ਸ਼ੇਪ] ਪੁ. ਅੰਗ ਮਟਕਾ ਕੇ ਨੱਚਣ ਦੀ ਕਿਰਿਆ ; ਨਿਰਤ, ਨਾਚ ; ਕਲਾਬਾਜ਼ੀ ।

**अंगविभ्रम (अङ्गविभ्रम)**—[ਅੰਗਵਿਭ੍ਰਮ] ਪੁ. ਦਿਮਾਗ਼ ਦੀ ਇਕ ਬੀਮਾਰੀ ਜਿਸ ਵਿਚ ਰੋਗੀ ਆਪਣੇ ਅੰਗਾਂ ਨੂੰ ਪਛਾਣ ਨਹੀਂ ਸਕਦਾ ।

**अंगशुद्धि (अङ्गशुद्धि)**—[ਅੰਗਸ਼ੁੱਧੀ] ਇ. ਪਾਣੀ ਨਾਲ ਸਰੀਰ ਦੀ ਸਫ਼ਾਈ ਕਰਨ ਦੀ ਕਿਰਿਆ ।

**अंगशोष (अङ्गशोष)**—[ਅੰਗਸ਼ੋਸ਼] ਪੁ. ਸੋਕਾ, ਸੋਕੜਾ ਰੋਗ ; ਖਈ ਰੋਗ ।

**अंगसिहरी**—[ਅੰਗਸਿਹਰੀ] ਇ. ਕਾਂਬਾ, ਕੰਬਣੀ ।

**अंगसंस्कार (अङ्गसंस्कार)**—[ਅੰਗਸੰਸ੍ਕਾਰ] ਪੁ. ਸਰੀਰ ਦੀ ਸਜਾਵਟ, ਦੇਹ ਦਾ ਸ਼ਿੰਗਾਰ ।

**अंगहार (अङ्गहार)**—[ਅੰਗਹਾਰ] ਪੁ. ਨਿਰਤ, ਨਾਚ ।

**अंगहारि (अङ्गहारि)**—[ਅੰਗਹਾਰੀ] ਇ. ਨਾਚਘਰ ।

**अंगहीन (अङ्गहीन)**—[ਅੰਗਹੀਨ] ਪੁ. ਜਿਸ ਦਾ ਕੋਈ ਇਕ ਅੰਗ ਨਾ ਹੋਵੇ ਜਾਂ ਨੱਸ਼ਟ ਹੋ ਗਿਆ ਹੋਵੇ, ਲੂਲਾ, ਲੰਗੜਾ, ਕਾਣਾ ਆਦਿ ; ਕਾਮਦੇਵ ।

**अंगा (अङ्गा)**—[ਅੰਗਾ] ਪੁ. ਅੰਗਰਖਾ ।

**अंगांगीभाव (अङ्गाङ्गीभाव)**—[ਅੰਗਾਂਗੀਭਾਵ] ਪੁ. ਗੌਣ ਅਤੇ ਮੁੱਖ ਭਾਵ ਦਾ ਪ੍ਰਸਪਰ ਸਬੰਧ ।

**अंगाकड़ी**—[ਅੰਗਾਕੜੀ] ਇ. ਅੰਗਿਆਰਿਆਂ ਤੇ ਸੇਕੀ ਹੋਈ ਮੋਟੀ ਰੋਟੀ ਜਿਸ ਨੂੰ ਬਾਟੀ ਵੀ ਆਖਦੇ ਹਨ ।

**अंगार (अङ्गार)**—[ਅੰਗਾਰ] ਪੁ. ਅੰਗਿਆਰਾ, ਦਗਦਾ ਕੋਲਾ ।

**अंगारक (अङ्गारक)**—[ਅੰਗਾਰਕ] ਪੁ. ਮੰਗਲ ਗ੍ਰਹਿ ; ਅੰਗਿਆਰਾ ; ਇਕ ਰੁੱਦਰ ; ਭੰਗਰਾ ।

**अंगारकमणि (अङ्गारकमणि)**—[ਅੰਗਾਰਕਮਣੀ] ਪੁ. ਮੂੰਗਾ ।

**अंगारवल्लरी (अङ्गारवल्लरी)**—ਅੰਗਾਰਵੱਲਰੀ } ਇ. ਰੱਤਕ, ਰੱਤੀ ।
**अंगारवल्ली (अङ्गारवल्ली)**—ਅੰਗਾਰ ਵੱਲੀ }

**अंगारा**—[ਅੰਗਾਰਾ] ਪੁ. ਅੰਗਿਆਰਾ, ਦਗਦਾ ਕੋਲਾ ਚਿੰਗਿਆੜੀ ; ਅੰਗੀਠੀ ।

**अंगारी (अङ्गारी)**—[ਅੰਗਾਰੀ] ਗੰਨੇ ਦਾ ਉਪਰਲਾ ਹਿੱਸਾ, ਆਗ (ਜੋ ਪਸ਼ੂਆਂ ਨੂੰ ਖੁਆਇਆ ਜਾਂਦਾ ਹੈ) ; ਗੰਡੇਰੀ ।

**अंगिका (अङ्गिका)**—[ਅੰਗਿਕਾ] ਇ. ਜ਼ਨਾਨੀਆ ਦੀ ਇਕ ਤਰ੍ਹਾਂ ਦੀ ਕੁੜਤੀ ਜੋ ਤਣੀਆਂ ਨਾਲ ਪਿੱਠ ਵਲ ਬੰਨ੍ਹੀ ਜਾਂਦੀ ਹੈ, ਅੰਗੀ ।

**अंगिया**—[ਅੰਗਿਯਾ] ਇ. ਵੇਖੋ ਅੰਗਿਕਾ (अंगिका) ।

**अंगिरस् (अङ्गिरस्)**—ਪੁ. ਇਕ ਰਿਸ਼ੀ ਦਾ ਨਾਂ ਅੰਗਿਰਾ ਰਿਸ਼ੀ, 60 ਸੰਵਤਸਰਾਂ ਵਿਚੋਂ ਇਕ ਸੰਵਤਸਰ ; ਬ੍ਰਿਹੱਸਪਤੀ ; ਕਤੀਰਾ ਗੂੰਦ ।

**अंगिरा**—[ਅੰਗਿਰਾ] ਪੁ. ਇਕ ਰਿਸ਼ੀ ਦਾ ਨਾਂ ।

**अंगिराना (अङ्गिराना)**—[ਅੰਗਿਰਾਨਾ] ਕ੍ਰਿ. ਆਲਸ ਨਾਲ ਉਬਾਸੀ ਲੈਣਾ, ਸਰੀਰ ਤੋੜਨਾ, ਅੰਗੜਾਈ ਲੈਣਾ, ਦੇਹਧਾਰੀ ; ਅੰਗ ਵਾਲੀ ।

**अंगी**—[ਅੰਗੀ] ਇ. (ਸਮਾਸਾਂ ਵਿਚ) ; ਅੰਗੀਆ ।

**अंगीकरण, अंगीकार (अङ्गीकरण, अङ्गीकार)**—[ਅੰਗੀਕਰਣ. ਅੰਗੀਕਾਰ] ਪੁ. ਸਵੀਕਾਰ, ਪ੍ਰਵਾਣ, ਮਨਜ਼ੂਰ ।

**अंगीकृत (अङ्गीकृत)**—[ਅੰਗੀਕ੍ਰਿਤ] ਵਿ. ਪਰਵਾਨਿਆ, ਸਵੀਕਾਰ ਕੀਤਾ ਹੋਇਆ, ਪ੍ਰਵਾਣਤ ।

**अंगीठा**—[ਅੰਗੀਠਾ] ਪੁ. ਵੱਡੀ ਅੰਗੀਠੀ ।

**अंगीठी**—[ਅੰਗੀਠੀ] ਇ. ਅੱਗ ਰਖਣ ਦਾ ਭਾਂਡਾ ; ਕੋਲੇ ਭਖਾਉਣ ਦਾ ਝਰਨੇਦਾਰ ਚੁੱਲ੍ਹਾ, ਅੰਗੀਠੀ ।

**अंगुर (अङ्गुर)**—[ਅੰਗੁਰ] ਪੁ. ਵੇਖੋ ਅੰਗੁਲ (अंगुल) ।

**अंगुरी (अङ्गुरी)**—[ਅੰਗੁਰੀ] ਇ. ਉਂਗਲੀ, ਉਂਗਲ ।

**अंगुल (अङ्गुल)**—[ਅੰਗੁਲ] ਪੁ. ਉਂਗਲੀ; ਅੱਠਾਂ ਜੌਆਂ ਦੇ ਬਰਾਬਰ ਤੋਲ, ਇੱਕ ਹੱਥ ਦਾ ਚੌਵੀਵਾਂ ਹਿੱਸਾ ।

**अंगुलि (अङ्गुलि)**—[ਅੰਗੁਲੀ] ਇ. ਵੇਖੋ ਅੰਗੁਲੀ (अंगुली)

**अंगुलित्राण (अङ्गुलित्राण)**—[ਅੰਗੁਲਿਤ੍ਰਾਣ] ਪੁ. ਗੋਹ ਦੇ ਚੰਮ ਦਾ ਬਣਿਆ ਦਸਤਾਨਾ ਜੋ ਤੀਰ ਚਲਾਉਂਦਿਆਂ ਉਂਗਲ ਤੇ ਚੜ੍ਹਾਇਆ ਜਾਂਦਾ ਹੈ ।

**अंगुली (अङ्गुली)**—[ਅੰਗੁਲੀ] ਇ. ਉਂਗਲ; ਹਾਥੀ ਦੀ ਸੁੰਡ ਦਾ ਉਂਗਲ ਵਰਗਾ ਅਗਲਾ ਹਿੱਸਾ ।

**अंगुष्ठ (अङ्गुष्ठ)**—[ਅੰਗੁਸ਼ਠ] ਪੁ. ਅੰਗੂਠਾ ।

**अंगुसा**—[ਅੰਗੁਸਾ] ਪੁ. ਅੰਗੂਰ, ਅੱਖ, ਤੂਈ ।

**अंगुसाना**—[ਅੰਗੁਸਾਨਾ] ਕ੍ਰਿ. ਬੀਜ ਫੁੱਟਣਾ, ਅੰਕੁਰ ਫੁੱਟਣਾ, ਤੂਈ ਨਿਕਲਣੀ ।

**अंगुसी**—[ਅੰਗੁਸੀ] ਇ. ਸੁਨਿਆਰ ਦੀ ਇਕ ਤਰ੍ਹਾਂ ਦੀ ਫੂਕਣੀ, ਹੱਲ ਦਾ ਫਾਲਾ ।

**अंगूठा**—[ਅੰਗੂਠਾ] ਪੁ. ਹੱਥ ਜਾਂ ਪੈਰ ਦੀ ਸਭ ਤੋਂ ਮੋਟੀ ਅਤੇ ਪਹਿਲੀ ਉਂਗਲੀ, ਅੰਗੂਠਾ ।

**अंगूठी**—[ਅੰਗੂਠੀ] ਇ. ਮੁੰਦਰੀ, ਛਾਪ, ਅੰਗੂਠੀ ।

**अंगूर**—[ਅੰਗੂਰ] ਪੁ. ਅੰਗੂਰ, ਇਕ ਮਸ਼ਹੂਰ ਫਲ ਜਿਹੜਾ ਪੱਕਣ

ਤੇ ਬਹੁਤ ਮਿੱਠਾ ਹੁੰਦਾ ਹੈ, ਮਾਸ ਦੇ ਛੋਟੇ ਛੋਟੇ ਦਾਣੇ ਜੋ ਜ਼ਖਮ ਭਰਨ ਤੇ ਆਉਂਦੇ ਹਨ; ਅੰਕੁਰ, ਤੂਈ।

**अंगूरी**—[ਅੰਗੂਰੀ] ਵਿ. ਅੰਗੂਰ ਦਾ ਬਣਿਆ ਹੋਇਆ; ਅੰਗੂਰ ਰੰਗ ਦਾ।

**अंगेजना**—[ਅੰਗੇਜਣਾ] ਕ੍ਰਿ. ਆਪਣੇ ਸਿਰ ਲੈਣਾ; ਮੰਨ ਲੈਣਾ; ਦੇ ਬਰਦਾਸ਼ਤ ਕਰਨਾ।

**अंगोछना**—[ਅੰਗੋਛਣਾ] ਕ੍ਰਿ. ਗਿੱਲੇ ਪਿੰਡੇ ਨੂੰ ਪਰਨੇ ਨਾਲ ਪੂੰਝਣਾ।

**अंगोछा**—[ਅੰਗੋਛਾ] ਪੁ. ਪਿੰਡਾ ਪੂੰਝਣ ਦਾ ਪਰਨਾ।

**अंगोछी**—[ਅੰਗੋਛੀ] ਇ. ਛੋਟਾ ਪਰਨਾ; ਤੇੜ ਬੰਨ੍ਹਣ ਦੀ ਛੋਟੀ ਧੋਤੀ।

**अंगोरा**—[ਅੰਗੋਰਾ] ਪੁ. ਮੱਛਰ।

**अंगोरी**—[ਅੰਗੋਰੀ] ਇ. ਵੇਖੋ ਅੰਗਾਰੀ (अंगारी)।

**अंगौरिया**—[ਅੰਗੌਰੀਆ] ਪੁ. ਮਜ਼ਦੂਰੀ ਦੇ ਬਦਲੇ ਹੱਲ-ਬੈਲ ਮੰਗਵੇਂ ਲੈ ਕੇ ਵਾਹੀ ਕਰਨ ਵਾਲਾ ਹਲਵਾਹਾ।

+**अंघड़ा**—[ਅੰਘੜਾ] ਪੁ. ਔਰਤਾਂ ਦਾ ਪੈਰਾਂ ਵਿਚ ਪਾਉਣ ਵਾਲਾ ਕਾਂਸੀ ਦਾ ਛੱਲਾ।

**अंघराई**—[ਅੰਘਰਾਈ] ਇ. ਪਸ਼ੂਆਂ ਤੇ ਲੱਗਣ ਵਾਲਾ ਕਰ।

**अंघस (अङ्घस)**—[ਅੰਘਸ] ਪੁ. ਪਾਪ, ਪਾਤਕ, ਅਪਰਾਧ।

**अंघिया**—[ਅੰਘਿਆ] ਇ. ਬਰੀਕ ਆਟਾ ਆਦਿ ਛਾਣਨ ਦੀ ਛਾਨਣੀ ਜਿਹੜੀ ਬਹੁਤੇ ਬਰੀਕ ਕੱਪੜੇ ਨਾਲ ਮੜ੍ਹੀ ਹੁੰਦੀ ਹੈ।

+**अंचरा**—[ਅੰਚਰਾ] ਪ. ਵੇਖੋ "ਆਂਚਲ" (आंचल)।

**अंचल (अञ्चल)**—[ਅੰਚਲ] ਪ. ਵੇਖੋ ਆਂਚਲ (आंचल)

**अंचला**—[ਅੰਚਲਾ] ਪ. ਪੱਲਾ, ਲੜ।

**अंचवन**—[ਅੰਚਵਨ] ਪੁ. ਵੇਖੋ ਆਚਮਨ, (आचमन)।

**अंचवना**—[ਅੰਚਵਨਾ] ਕ੍ਰਿ. ਆਚਮਨ ਕਰਨਾ; ਰੋਟੀ ਪਿੱਛੋਂ ਕੁਰਲੀ ਕਰਨੀ।

**अंचवाना**—[ਅੰਚਵਾਨਾ] ਕ੍ਰਿ. ਆਚਮਨ ਕਰਾਉਣਾ, ਕਰਲੀ ਕਰਾਉਣਾ, ਮੂੰਹ ਸੁੱਚਾ ਕਰਾਉਣਾ।

**अंचित (अञ्चित)**—[ਅੰਚਿਤ] ਵਿ. ਪੂਜਿਆ ਹੋਇਆ, ਝੁਕਿਆ ਹੋਇਆ।

**अंछर**—[ਅੰਛਰ] ਪ. ਅੱਖਰ; ਮੰਤਰ, ਟੂਣਾ; ਮੂੰਹ ਦਾ ਇਕ ਰੋਗ।

**अज (अञ्ज)**—[ਅੰਜ] ਪ. ਕੰਵਲ, ਕੌਲ ਫੁੱਲ।

**अंजन (अञ्जन)**—[ਅੰਜਨ] ਪੁ. ਸੁਰਮਾ, ਕੱਜਲ।

**अंजनहारी**—[ਅੰਜਨਹਾਰੀ] ਇ. ਅੱਖ ਦੀ ਪਲਕ ਦੇ ਕਿਨਾਰੇ ਤੇ ਹੋਣ ਵਾਲੀ ਫਿਨਸੀ, ਗੁਹਾਂਜਣੀ; ਇਕ ਤਰ੍ਹਾਂ ਦਾ ਕੀੜਾ।

**अंजना (अञ्जना)**—[ਅੰਜਨਾ] ਇ. ਹਨੂਮਾਨ ਜੀ ਦੀ ਮਾਂ ਦਾ ਨਾਂ; ਗੁਹਾਂਜਣੀ; ਦੋ ਰੰਗੀ ਕਿਰਲੀ; ਇਕ ਪ੍ਰਕਾਰ ਦਾ ਮੋਟਾ ਧਾਨ।

**अंजनानंदन (अञ्जनानन्दन)**—[ਅੰਜਨਾਨੰਦਨ] ਪ. ਹਨੂਮਾਨ ਜੀ।

**अंजनी (अञ्जनी)**—[ਅੰਜਨੀ] ਇ. ਹਨੂਮਾਨ ਜੀ ਦੀ ਮਾਤਾ ਦਾ ਨਾਂ; ਉਹ ਤੀਵੀਂ ਜਿਸ ਨੇ ਚੰਦਨ ਕੇਸਰ ਆਦਿ ਲਾਇਆ ਹੋਵੇ; ਕਰੂ; ਗੁਹਾਂਜਣੀ।

**अंजर पंजर (अञ्जर पञ्जर)**—[ਅੰਜਰ ਪੰਜਰ] ਪੁ. ਹੱਡੀਆਂ ਦਾ ਢਾਂਚਾ।

**अंजलि (अञ्जलि)**—[ਅੰਜਲੀ] ਇ. ਦੋਹਾਂ ਹਥੇਲੀਆਂ ਨੂੰ ਜੋੜ ਕੇ ਬਣਿਆ ਡੂੰਘ, ਉਂਜਲ, ਬੁੱਕ।

**अंजलिबद्ध (अञ्जलिबद्ध)**—[ਅੰਜਲੀਬੱਧ] ਵਿ. ਹੱਥ ਜੋੜੇ ਹੋਏ।

**अंजवाना**—[ਅੰਜਵਾਨਾ] ਕ੍ਰਿ. ਅੱਖ ਵਿੱਚ ਸੁਰਮਾ ਪੁਆਉਣਾ।

**अंजसा (अञ्जसा)**—[ਅੰਜਸਾ] ਅਵ੍ਯ. ਛੇਤੀ, ਜਲਦੀ; ਠੀਕ ਤੌਰ ਤੇ।

+**अंजहा (अञ्जहा)**—[ਅੰਜਹਾ] ਵਿ. ਅੰਨ ਤੋਂ ਬਣਿਆ ਹੋਇਆ।

**अंजही (अञ्जही)**—[ਅੰਜਹੀ] ਇ. ਗੱਲਾ ਮੰਡੀ।

**अंजाना**—[ਅੰਜਾਨਾ] ਕ੍ਰਿ. ਵੇਖੋ ਅੰਜਵਾਨਾ (अंजवाना)।

**अंजित (अञ्जित)**—[ਅੰਜਿਤ] ਵਿ. ਜਿਸ ਨੇ ਸੁਰਮਾ ਪਾ ਰਖਿਆ ਹੋਵੇ।

**अंजी (अञ्जी)**—[ਅੰਜੀ] ਇ. ਸ਼ੁਭ-ਕਾਮਨਾ, ਆਸ਼ੀਰਵਾਦ; ਪੀਹਣ ਦਾ ਜੰਤਰ (ਚੱਕੀ ਆਦਿ)।

**अंजीर (अञ्जीर)**—[ਅੰਜੀਰ] ਪੁ. ਇਕ ਰੁੱਖ ਦਾ ਨਾਂ ਅਤੇ ਉਸ ਦਾ ਫਲ, ਅੰਜੀਰ।

**अंजुरी (अञ्जुरी)**—[ਅੰਜੁਰੀ] ਇ. ਵੇਖੋ ਅੰਜਲੀ (अंजलि)
**अंजुलि (अञ्जुलि)**—[ਅੰਜੁਲੀ]

**अंजोर**—[ਅੰਜੋਰ] ਪੁ. ਪ੍ਰਕਾਸ਼, ਉਜਾਲਾ, ਰੌਸ਼ਨੀ।

+**अंजोरना (अञ्जोरना)**—[ਅੰਜੋਰਨਾ] ਕ੍ਰਿ. ਬਟੋਰਨਾ, ਸਮੇਟਣਾ; ਪ੍ਰਕਾਸ਼ ਕਰਨਾ, ਬਾਲਣਾ (ਦੀਵਾ ਆਦਿ)।

**अंजोरा**—[ਅੰਜੋਰਾ] ਪੁ. ਵੇਖੋ ਅੰਜੋਰ (अंजोर)।

**अंजोरी**—[ਅੰਜੋਰੀ] ਇ. ਪ੍ਰਕਾਸ਼, ਚਾਨਣ. ਵਿ. ਪ੍ਰਕਾਸ਼ਮਈ।

**अंझा (अञ्झा)**—[ਅੰਝਾ] ਪੁ. ਨਾਗਾ, ਛੁੱਟੀ।

**अंटकना**—[ਅੰਟਕਨਾ] ਕ੍ਰਿ. ਵੇਖੋ ਅਟਕਣਾ (अटकना)।

**अंटना**—[ਅੰਟਣਾ] ਕ੍ਰਿ. ਪੂਰਾ ਹੋਣਾ, ਭਰ ਜਾਣਾ; ਸਮਾ ਜਾਣਾ।

**अंटा**—[ਅੰਟਾ] ਪੁ. ਵੱਡੀ ਗੋਲੀ; ਵੱਡੀ ਕੌਡੀ (ਜੂਆ ਆਦਿ ਖੇਡਣ ਵਾਲੀ) ਸੂਤ ਜਾਂ ਰੇਸ਼ਮ ਦੀ ਲੱਛੀ।

**अंटा गुड़गुड़**—[ਅੰਟਾ ਗੁੜ ਗੜ] ਵਿ. ਨਸ਼ੇ ਵਿਚ, ਬੇ-ਸੁੱਧ, ਬੇਹੋਸ਼।

अंटा चित—[ਅੰਟਾ ਚਿਤ] ਵਿ. ਪਿੱਠ ਭਾਰ ਪਿਆ ਹੋਇਆ, ਸਿੱਧਾ ।

अंटा बंधू—[ਅੰਟਾ ਬੰਧੂ] ਪੁ. ਉਹ ਕੌਡੀ ਜਿਸ ਨੂੰ ਜੂਏਬਾਜ਼ ਸਭ ਕੁਝ ਹਾਰ ਜਾਣ ਤੋਂ ਮਗਰੋਂ ਦਾਅ ਤੇ ਲਾ ਦਿੰਦੇ ਹਨ ।

अंटिया—[ਅੰਟਿਆ] ਇ. ਛੋਟਾ ਪੁਲਿੰਦਾ ; ਗੀਢ, ਗੱਠੜੀ ।

अंटियाना—[ਅੰਟਿਆਨਾ] ਕ੍ਰਿ. ਲੁਕਾਉਣਾ ; ਗੁੱਛੀ ਕਰਨਾ ।

अंटी—[ਅੰਟੀ] ਇ. ਲੱਛੀ, ਗੁੱਛੀ ; ਦੋ ਉਂਗਲਾਂ ਦੇ ਵਿਚਕਾਰਲੀ ਥਾਂ ; ਕੰਨ ਵਿਚ ਪਾਉਣ ਦੀ ਛੋਟੀ ਵਾਲੀ ; ਧੋਤੀ ਦੀ ਲੱਕ ਉਪਰਲੀ ਲਪੇਟ, ਕੁਸ਼ਤੀ ਦਾ ਇਕ ਦਾਅ ।

अंटीतल (अण्टीतल)—[ਅੰਟੋਤਲ] ਪੁ. (ਕੋਹਲੂ ਦੇ) ਬੈਲ ਦੀਆਂ ਅੱਖਾਂ ਦਾ ਖੋਪਾ ।

अंठई (अण्ठई)—[ਅੰਠਈ] ਇ. ਛੋਟਾ ਜਿਹਾ ਕੀੜਾ ਜਿਹੜਾ ਕੁੱਤੇ ਆਦਿ ਦੇ ਜਿਸਮ ਨਾਲ ਚੰਬੜਿਆ ਰਹਿੰਦਾ ਹੈ ।

अंठली—[ਅੰਠਲੀ] ਇ. ਮੁਟਿਆਰ ਦਾ ਉੱਭਰਦਾ ਹੋਇਆ ਮੰਮਾ ।

अंठी—[ਅੰਠੀ] ਇ. ਗਿੱਲਟੀ, ਗੁੱਠਲੀ, ਗੱਠ ।

अंड (अण्ड)—[ਅੰਡ] ਪੁ. ਅੰਡਾ ; ਪਤਾਲੂ ; ਵੀਰਜ ; ਕਾਮ-ਦੇਵ ; ਬ੍ਰਹਿਮੰਡ, ਦੁਨੀਆ ; ਮਿਰਗਨਾਭ, ਨਾਫ਼ਾ ।

अंडक (अण्डक)—[ਅੰਡਕ] ਪੁ. ਪਤਾਲੂ ; ਛੋਟਾ ਅੰਡਾ ।

अंडकटाह (अण्डकटाह)—[ਅੰਡਕਟਾਹ] ਪੁ. ਦੁਨੀਆ, ਸੰਸਾਰ, ਬ੍ਰਹਿਮੰਡ ।

अंडकोश (अण्डकोश)—[ਅੰਡਕੋਸ਼] ਪੁ. ਪਤਾਲੂ ।

अंडज (अण्डज)—[ਅੰਡਜ] ਪੁ. ਅੰਡੇ ਤੋਂ ਪੈਦਾ ਹੋਣ ਵਾਲਾ ਜੀਵ ; (ਪੰਛੀ, ਸੱਪ ਆਦਿ) ; ਵਿ. ਅੰਡੇ ਤੋਂ ਉਤਪੰਨ ।

अंडजा (अण्डजा)—[ਅੰਡਜਾ] ਇ. ਕਸਤੂਰੀ ।

अंड बंड—[ਅੰਡ ਬੰਡ] ਪੁ. ਬਕ-ਬਕ, ਬੇ-ਮਤਲਬ, ਬਕਵਾਸ ।

अंडरना (अण्डरना)—[ਅੰਡਰਨਾ] ਕ੍ਰਿ. ਧਾਨ, ਕਣਕ ਆਦਿ ਦਾ ਬੱਲੀਆਂ ਆਉਣ ਦੀ ਹਾਲਤ ਵਿਚ ਆਉਣਾ ।

अंडस (अण्डस)—[ਅੰਡਸ] ਇ. ਅੜਚਣ, ਔਖ, ਕਠਿਨਾਈ ।

अंडा (अण्डा)—[ਅੰਡਾ] ਪੁ. ਆਂਡਾ ।

अंडाकार (अण्डाकार)—[ਅੰਡਕਾਰ] ਵਿ. ਆਂਡੇ ਦੀ ਸ਼ਕਲ ਦਾ ।

अंडिका (अण्डिका)—[ਅੰਡਿਕਾ] ਇ. ਚਾਰ ਜੌਂਆਂ ਦੇ ਬਰਾਬਰ ਦਾ ਤੋਲ ।

अंडिया—[ਅੰਡਿਆ] ਪ. ਅੱਗ ਤੇ ਸੇਕਿਆ ਬਾਜਰੇ ਦਾ ਸਿੱਟਾ ; ਗੁੜ ਦੀ ਅੰਟੀ ।

अंडी—[ਅੰਡੀ] ਇ. ਇਕ ਰੇਸ਼ਮੀ ਕੱਪੜਾ ; ਅਰਿੰਡ ਦਾ ਬੂਟਾ ਜਾਂ ਬੀ ।

अंडीर (अण्डीर)—[ਅੰਡੀਰ] ਵਿ. ਬਲੀ, ਬਹਾਦਰ ; ਪੁ., ਜੁਆਨ ਆਦਮੀ, ਗੱਭਰੂ ।

अंडुआ—[ਅੰਡੁਆ] ਪੁ. ਬਿਨਾ ਖੱਸੀ ਕੀਤਾ ਪਸ਼ੂ, ਆਂਡੂ ।

अंडुआना (अण्डुआना)—[ਅੰਡੁਆਨਾ] ਕ੍ਰਿ. ਪ[illegible] ਕਰਨਾ ।

अंडुआ बैल (अण्डुआ बैल)—[ਅੰਡੁਆ ਬੈਲ] ਪੁ. ਉਹ ਬਲਦ ਜੋ ਖੱਸੀ ਨਾ ਕੀਤਾ ਹੋਵੇ, ਸਾਨ੍ਹ ।

अंडुवारी—[ਅੰਡੁਵਾਰੀ] ਇ. ਇਕ ਤਰ੍ਹਾਂ ਦੀ ਛੋਟੀ ਮੱਛੀ ।

अंडैल—[ਅੰਡੈਲ] ਵਿ. ਇ. ਆਂਡਿਆਂਵਾਲੀ, ਜਿਸ ਦੇ ਪੇਟ ਵਿਚ ਆਂਡੇ ਹੋਣ ।

अंत (अन्त)—[ਅੰਤ] ਪੁ. ਸਮਾਪਤੀ ; ਨਾਸ਼; ਮੌਤ; ਆਖ਼ਰੀ ਹਿੱਸਾ ; ਹੱਦ ; ਪਰਲੋ ; ਨੇੜੇ ; ਸਿੱਟਾ, ਨਤੀਜਾ ।

अंतक (अन्तक)—[ਅੰਤਕ] ਪੁ. ਮੌਤ, ਕਾਲ ; ਜਮਰਾਜ ; ਸ਼ਿਵ ; ਈਸ਼ਵਰ ; ਇਕ ਕਿਸਮ ਦਾ ਸੰਨਿਪਾਤ ਬੁਖ਼ਾਰ; ਵਿ. ਅੰਤ ਕਰਨ ਵਾਲਾ ।

अंतकाल (अन्तकाल)—[ਅੰਤਕਾਲ] ਪੁ. ਮੌਤ ; ਆਖ਼ਰੀ ਵਕਤ ; ਖ਼ਾਤਮਾ, ਵਿਨਾਸ਼ ।

अंतक्रिया (अन्तक्रिया)—[ਅੰਤਕ੍ਰਿਆ] ਇ. ਮਰਨ ਤੋਂ ਮਗਰੋਂ ਮਿਰਤਕ ਪ੍ਰਾਣੀ ਨਿਮਿਤ ਕੀਤੀ ਜਾਣ ਵਾਲੀ ਰਸਮ, ਕਿਰਿਆਕਰਮ ।

अंतगति (अन्तगति)—[ਅੰਤਗਤੀ] ਇ. ਮੌਤ ।

अंतघाई (अन्तघाई)—[ਅੰਤਘਾਈ] ਵਿ. ਵਿਸ਼ਵਾਸ-ਘਾਤੀ, ਦਗ਼ਾਬਾਜ਼ ।

अंतज (अन्तज)—[ਅੰਤਜ] ਪੁ. ਵੇਖੋ ਅੰਤ੍ਯਜ (अंत्यज) ।

अंतड़ी—[ਅੰਤੜੀ] ਇ. ਪੇਟ ਦੀ ਅੰਦਰ, ਆਂਤ ।

अंततः (अन्ततः)—[ਅੰਤਤ:] ਕ੍ਰਿ. ਵਿ. ਅੰਤ ਵਿਚ, ਅਖ਼ੀਰ ਨੂੰ, ਅੰਤ ਵੇਲੇ ।

अंतपाल (अन्तपाल)—[ਅੰਤਪਾਲ] ਪੁ. ਦਰਬਾਨ, ਚੌਕੀ-ਦਾਰ ।

अंतरंग (अन्तरंग)—[ਅੰਤਰੰਗ] ਵਿ. ਨਜ਼ਦੀਕੀ ; ਗੁਪਤ ਭੇਦ ਨੂੰ ਜਾਣਨ ਵਾਲਾ ; ਜਿਗਰੀ (ਦੋਸਤ); ਅੰਦਰਲਾ ।

अंतरंग-सभा (अन्तरङ्ग-सभा)—[ਅੰਤਰੰਗ ਸਭਾ] ਇ. ਕਾਰਜ ਸਾਧਕ ਸਭਾ ।

अंतर (अन्तर)—[ਅੰਤਰ] ਪੁ. ਭੇਦ, ਫ਼ਰਕ ; ਵਖੇਵਾ ; ਫ਼ਾਸਲਾ, ਦੂਰੀ ; ਓਟ, ਪੜਦਾ ; ਛਿੱਦਰ ; ਮਨ, ਅੰਤਹਿ-ਕਰਣ ਵਿ., ਹੋਰ, ਦੂਜਾ ਬਾਹਰਲਾ ; ਕ੍ਰਿ. ਵਿ. ਅੰਦਰ ।

अंतरछाल (अन्तरछाल)—[ਅੰਤਰਛਾਲ] ਇ. ਛਿੱਲਕੇ ਦੇ ਅੰਦਰਲੀ ਨਰਮ ਝਿੱਲੀ, ਛਿਲਕੇ ਦੇ ਅੰਦਰਲਾ ਨਰਮ ਭਾਗ ।

अंतरजाल (अन्तरजाल)—[ਅੰਤਰਜਾਲ] ਪੁ. ਕੌਸਰਤ ਕਰਨ

ਦੀ ਇਕ ਤਰ੍ਹਾਂ ਦੀ ਲਕੜੀ ।

**अंतरपट** (अन्तरपट)—[ਅੰਤਰਪਟ] ਪੁ. ਓਟ, ਪੜਦਾ, ਓਟ ਕਰਨ ਦਾ ਕਪੜਾ ; ਵਿਆਹ ਸਮੇਂ ਮੰਡਪ ਵਿਚ ਅਗਨੀ ਅਤੇ ਵਰ-ਕੰਨਿਆ ਵਿਚਕਾਰ ਕੀਤਾ ਜਾਣ ਵਾਲਾ ਪੜਦਾ ।

**अंतरा** (अन्तरा)—[ਅੰਤਰਾ] ਪੁ. ਕੋਨਾ ; ਖੂੰਜਾ ; ਨਾਗਾ ; ਵਾਰੀ ਦਾ ਤਾਪ, ਤੇਈਆ ; ਗੀਤ ਦਾ ਦੂਸਰਾ ਪਦ ; ਇਕ ਪਿੱਛੋਂ ਦੂਜਾ ; ਅਵ੍ਯ. ਵਿਚਕਾਰ ; ਬਿਨਾਂ, ਸਿਵਾਇ, ਜਦੋਂ ਤਦੋਂ, ਕੁਝ ਸਮੇਂ ਲਈ ।

**अंतरात्मा** (अन्तरात्मा)—[ਅੰਤਰਾਤ੍ਮਾ] ਇ. ਜੀਵਾਤਮਾ, ਅੰਤਹਿਕਰਨ ।

**अंतराना**—[ਅੰਤਰਾਨਾ] ਕ੍ਰਿ. ਵੱਖ ਕਰਨਾ, ਨਿਖੇੜਨਾ, ਅੱਡ ਕਰਨਾ ।

**अंतराय** (अन्तराय)—[ਅੰਤਰਾਯ] ਪ. ਵਿਘਨ, ਰੋਕ ।

**अंतराल** (अन्तराल)—[ਅੰਤਰਾਲ] ਪੁ. ਮੰਡਲ, ਘੇਰਾ ; ਵਿਚਕਾਰ, ਦਰਮਿਆਨ ।

**अंतरिक्ष** (अन्तरिक्ष)—[ਅੰਤਰਿਕ੍ਸ਼] ਪੁ. ਆਕਾਸ਼, ਆਸਮਾਨ; ਪੁਲਾੜ ।

**अंतरिम**—[ਅੰਤਰਿਮ] ਵਿ. ਦੋ ਜੁਗਾਂ ਦੇ ਵਿਚਕਾਰਲਾ, ਮੱਧਵਰਤੀ ।

**अंतरिया** (अन्तरिया)—[ਅੰਤਰਿਯਾ] ਪੁ. ਵਾਰੀ ਦਾ ਤਾਪ, ਤੇਈਆ ਤਾਪ ।

**अंतरीप** (अन्तरीप)—[ਅੰਤਰੀਪ] ਪੁ. ਧਰਤੀ ਦਾ ਉਹ ਨੁਕੀਲਾ ਭਾਗ ਜੋ ਸਮੁੰਦਰ ਵਿਚ ਦੂਰ ਤੱਕ ਚਲਿਆ ਗਿਆ ਹੋਵੇ, ਰਾਸ ।

**अंतरीय** (अन्तरीय)—[ਅੰਤਰੀਯ] ਪੁ. ਲੱਕ ਤੇ ਬੰਨ੍ਹਣ ਦਾ ਕੱਪੜਾ, ਧੋਤੀ, ਤਹਿਮਤ ; ਵਿ. ਅੰਦਰੂਨੀ, ਅੰਦਰਲਾ ।

**अंतरौटा** (अन्तरौटा)—[ਅੰਤਰੌਟਾ] ਪੁ. ਇਸਤਰੀਆਂ ਦਾ ਸਾੜ੍ਹੀ ਦੇ ਹੇਠ ਪਹਿਨਣ ਵਾਲਾ ਕਪੜਾ, ਪੇਟੀ ਕੋਟ ।

**अंतर्गत** (अन्तर्गत)—[ਅੰਤਰ੍ਗਤ] ਵਿ. ਅੰਦਰ ਸਮਾਇਆ ਹੋਇਆ ; ਸ਼ਾਮਲ ; ਗੁਪਤ ।

**अंतर्ज्ञान** (अन्तर्ज्ञान)—[ਅੰਤਰ੍ਗ੍ਯਾਨ] ਪੁ. ਅੰਦਰਲੀ ਅਕਲ, ਸੂਝ ।

**अंतर्दशा** (अन्तर्दशा)—[ਅੰਤਰ੍ਦਸ਼ਾ] ਇ. ਫਲਿਤ ਜੋਤਸ਼ ਅਨੁਸਾਰ ਮਨੁੱਖ ਦੇ ਜੀਵਨ ਵਿਚ ਕਿਸੇ ਗ੍ਰਹਿ ਦੇ ਭੋਗ ਵਿਚ ਹੋਣ ਵਾਲੇ ਦੂਸਰੇ ਗ੍ਰਹਿਆਂ ਦਾ ਭੋਗਕਾਲ ।

**अंतः** (अन्तः)—[ਅੰਤ:] ਅਵ. ਅੰਤਰ ਦੇ ਅਰਥਾਂ ਵਿਚ ਸਮਾਸੀ ਸ਼ਬਦਾਂ ਵਿਚ ਵਰਤਿਆ ਜਾਣ ਵਾਲਾ ਸ਼ਬਦ ਜਿਵੇਂ —ਅੰਤ: ਕਰਨ ।

**अंतःकरण** (अन्तःकरण)—[ਅੰਤ:ਕਰਣ] ਪੁ. ਸਰੀਰ ਦੇ ਅੰਦਰ ਦੀ ਉਹ ਇੰਦਰੀ ਜਿਸ ਨਾਲ ਸੁੱਖ-ਦੁੱਖ ਦਾ ਅਨੁਭਵ ਹੋਂਦਾ ਹੈ ।

**अंतः पुर** (अन्तः पुर)—[ਅੰਤ: ਪੁਰ] ਪੁ. ਹਰਮ ਰਣਵਾਸ ।

**अंतर्दाह** (अन्तर्दाह)—[ਅੰਤਰ੍ਦਾਹ] ਪੁ. ਸਰੀਰ ਦੇ ਅੰਦਰ ਦੀ ਜਲਨ, ਸਾੜਾ; ਬਹੁਤ ਮਾਨਸਿਕ ਪੀੜ ।

**अंतर्दृष्टि** (अन्तर्दृष्टि)—[ਅੰਤਰ੍ਦ੍ਰਿਸ਼੍ਟੀ] ਇ. ਅੰਦਰਲੀਆਂ ਅੱਖਾਂ, ਗਿਆਨ ਨੇਤਰ ।

**अंतर्देशीय** (अन्तर्देशीय)—[ਅੰਤਰ੍ਦੇਸ਼ੀਯ] ਵਿ. ਕਿਸੇ ਦੇਸ਼ ਦੇ ਅੰਦਰ ਜਾਂ ਉਸ ਦੇ ਅੰਦਰਲੇ ਇਲਾਕਿਆਂ ਵਿਚ ਹੋਣ ਜਾਂ ਉਸ ਨਾਲ ਸਬੰਧ ਰੱਖਣ ਵਾਲਾ ।

**अंतर्धान** (अन्तर्धान)—[ਅੰਤਰ੍ਧਾਨ] ਵਿ. ਅਲੋਪ, ਗਾਇਬ ।

**अंतर्द्वन्द्व** (अन्तर्द्वन्द्व)—[ਅੰਤਰ੍ਦ੍ਵੰਦ੍ਵ] ਪੁ. ਅੰਦਰਲੀ ਜਦੋਜਹਿਦ, ਘਰ ਜਾਂ ਦੇਸ਼ ਦਾ ਅੰਦਰੂਨੀ ਝਗੜਾ ।

**अंतर्ध्यान** (अन्तर्ध्यान)—[ਅੰਤਰ੍ਧ੍ਯਾਨ] ਪੁ. ਅੰਦਰੂਨੀ ਅਤੇ ਗੰਭੀਰ ਸਮਾਧੀ ਵਿਚ ਲੀਨ ।

**अंतर्निहित** (अन्तर्निहित)—[ਅੰਤਰ੍ਨਿਹਿਤ] ਵਿ. ਅੰਦਰ ਲੁਕਿਆ ਹੋਇਆ, ਵਿਲੀਨ ।

**अंतर्पट** (अन्तर्पट)—[ਅੰਤਰ੍ਪਟ] ਪੁ. ਵੇਖੋ ਅੰਤਰਪਟ (अंतरपट) ।

**अंतर्मुख** (अन्तर्मुख)—[ਅੰਤਰ੍ਮੁਖ] ਵਿ. ਜਿਸ ਦਾ ਮੂੰਹ ਜਾਂ ਪਰਵਿਰਤੀ ਅੰਦਰ ਨੂੰ ਹੋਵੇ ।

**अंतर्यामी** (अन्तर्यामी)—[ਅੰਤਰ੍ਯਾਮੀ] ਵਿ. ਸਾਰਿਆਂ ਦੇ ਦਿਲਾਂ ਵਿਚ ਰਹਿਣ ਅਤੇ ਦਿਲ ਦਾ ਭੇਤ ਜਾਨਣ ਵਾਲਾ (ਪਰਮਾਤਮਾ)

**अंतर्राष्ट्रीय** (अन्तर्राष्ट्रीय)—[ਅੰਤਰ੍ਰਾਸ਼ਟ੍ਰੀਯ] ਵਿ. ਸਮੂਹ ਰਾਸ਼ਟਰਾਂ ਨਾਲ ਸਬੰਧ ਰੱਖਣ ਵਾਲਾ, ਕੌਮਾਂਤਰੀ ।

**अंतर्लीन**, (अन्तर्लीन)—[ਅੰਤਰ੍ਲੀਨ] ਵਿ. ਮਗਨ, ਡੁੱਬਿਆ ਹੋਇਆ, ਵਿਲੀਨ ।

**अंतर्वेदना** (अन्तर्वेदना)—[ਅੰਤਰ੍ਵੇਦਨਾ] ਇ. ਮਨ ਨੂੰ ਹੋਣ ਵਾਲਾ, ਮਾਨਸਿਕ ਕਸ਼ਟ ।

**अंतर्हित** (अन्तर्हित)—[ਅੰਤਰ੍ਹਿਤ] ਵਿ. ਛੁਪਿਆ ਹੋਇਆ ਗੁਪਤ, ਗ਼ਾਇਬ ।

**अंतस्तल** (अन्तस्तल)—[ਅੰਤਸ੍ਤਲ] ਪੁ. ਹਿਰਦਾ, ਦਿਲ ।

**अंतस्थ** (अन्तस्थ)—[ਅੰਤਸ੍ਥ] ਵਿ. ਅੰਦਰਲਾ ਜਾਂ ਵਿਚਕਾਰਲਾ ਪੁ. य, र, ल, व, ਚਾਰ ਅੱਖਰ (ਯ, ਰ, ਲ, ਵ) ।

**अंतावरी** (अन्तावरी)—[ਅੰਤਾਵਰੀ] ਇ. ਅੰਤੜੀ ।

**अंतिम** (अन्तिम)—[ਅੰਤਿਮ] ਵਿ. ਆਖ਼ਰੀ, ਅੰਤਮ ।

**अंतिम यात्रा** (अन्तिम यात्रा)—[ਅੰਤਿਮਯਾਤ੍ਰਾ] ਇ. ਆਖ਼ਰੀ ਸਫ਼ਰ, ਅੰਤਕਾਰ, ਮੌਤ ।

+अंतेउर—[ਅੰਤੇਉਰ] } ਪੁ. ਵੇਖੋ ਅੰਤ:ਪੁਰ (अंत:पुर)।
अंतेवर—[ਅੰਤੇਵਰ]

अंतेवासी, (अन्तेवासी)—[ਅੰਤੇਵਾਸੀ] ਪੁ. ਗੁਰੂ ਕੋਲ ਰਹਿਕੇ ਵਿਦਿਆ ਪੜ੍ਹਨ ਵਾਲਾ, ਚੇਲਾ, ਸ਼ਾਗਿਰਦ; ਚੰਡਾਲ।

अंत्य (अन्त्य)—[ਅੰਤ੍ਯ] ਵਿ. ਅੰਤਮ, ਆਖ਼ਰੀ।

अंत्यज (अन्त्यज)—[ਅੰਤ੍ਯਜ] ਪੁ. ਪੁਰਾਣੇ ਜ਼ਮਾਨੇ ਦੀਆਂ ਅਛੂਤ ਜਾਤੀਆਂ।

अंत्याक्षरी, (अन्त्याक्षरी)—[ਅੰਤ੍ਯਾਕ੍ਸ਼ਰੀ] ਇ. ਵਿਦਿਆ-ਰਥੀਆਂ ਦੀ ਇਕ ਖੇਡ ਜਾਂ ਮੁਕਾਬਲਾ ਜਿਸ ਵਿਚ ਕਿਸੇ ਇਕ ਕਵਿਤਾ ਦੇ ਪਿੱਛਲੇ ਅੱਖਰ ਨਾਲ ਅਰੰਭ ਹੋਣ ਵਾਲੀ ਇਕ ਦੂਸਰਾ ਕਵਿਤਾ ਪੜ੍ਹਦਾ ਜਾਂਦਾ ਹੈ।

अंत्यानुप्रास (अन्त्यानुप्रास)—[ਅੰਤ੍ਯਾਨੁਪ੍ਰਾਸ] ਪੁ. ਤੁਕਾਂਤ, ਤੁਕ।

अंत्येष्टि (अन्त्येष्टि)—[ਅੰਤ੍ਯੇਸ਼ਟੀ] ਪੁ. ਮਿਰਤਕ-ਪ੍ਰਾਣੀ ਨਿਮਿਤ ਕੀਤਾ ਜਾਣ ਵਾਲਾ ਕਿਰਿਆ-ਕਰਮ।

अंत्र, (अन्त्र)—[ਅੰਤ੍ਰ] ਪੁ. ਆਂਤ, ਆਂਦਰ, ਆਂਤੜੀ।

अंदरसा (अन्दरसा)—[ਅੰਦਰਸਾ] ਪੁ. ਪੀਠੇ ਹੋਏ ਚੌਲਾਂ ਦੀ ਮੱਠਿਆਈ।

अंदरी (अन्दरी)—[ਅੰਦਰੀ] ਇ. ਅੰਦਰਲੀ।

अंदाज पट्टी (अन्दाज पट्टी)—[ਅੰਦਾਜ਼ ਪੱਟੀ] ਇ. ਖੇਤ ਵਿਚ ਖੜੀ ਫਸਲ ਦਾ ਮੁੱਲ-ਅੰਕਣ ਜਾਂ ਕੀਮਤ ਦਾ ਅੰਦਾਜ਼ਾ।

अंदाज पीटी (अन्दाज पीटी)—[ਅੰਦਾਜ਼ ਪੀਟੀ] ਇ. ਦਿਨ ਰਾਤ ਸ਼ਿੰਗਾਰ ਕਰਕੇ ਰਹਿਣ ਵਾਲੀ ਤੀਵੀਂ, ਨਖ਼ਰੇ ਵਾਲੀ ਔਰਤ।

अंदाना (अन्दाना)—[ਅੰਦਾਨਾ] ਕ੍ਰਿ. ਘਬਰਾਉਣਾ।

अंदु (अन्दु)—[ਅੰਦੁ] ਪੁ. ਛਾਂਜਰ; ਬੰਨ੍ਹਣ ਦੀ ਰੱਸੀ।

अंदुआ (अन्दुआ)—[ਅੰਦੂਆ] ਪੁ. ਹਾਥੀ ਦੇ ਪਿੱਛਲੇ ਪੈਰ ਵਿਚ ਫਸਾਉਣ ਦਾ ਕੰਡੇਦਾਰ ਚੋਖਟਾ।

अंदोर (अन्दोर)—[ਅੰਦੋਰ] ਪੁ. ਰੌਲਾ, ਸ਼ੋਰ ਹੱਲਾ-ਗੁੱਲਾ।

अंदोलन (अन्दोलन)—[ਅੰਦੋਲਨ] ਪੁ. ਲਹਿਰ ਦਾ ਉਤਰਾ ਚੜ੍ਹਾ।

अंदोह (अन्दोह)—[ਅੰਦੋਹ] ਪੁ. ਸੰਦੇਹ, ਸ਼ਕ; ਸ਼ੋਕ, ਦੁੱਖ।

अंध (अन्ध)—[ਅੰਧ] ਵਿ. ਅੰਨ੍ਹਾ, ਮੂਰਖ, ਅਗਿਆਨੀ; ਮੱਤਵਾਲਾ, ਗ਼ਾਫ਼ਲ।

अंधकार (अन्धकार)—[ਅੰਧਕਾਰ] ਪੁ. ਹਨ੍ਹੇਰਾ।

अंधकूप (अन्धकूप)—[ਅੰਧਕੂਪ] ਪੁ. ਅੰਨ੍ਹਾ ਖੂਹ, ਸੁੱਕਿਆ ਹੋਇਆ ਖੂਹ।

अंधखोपड़ा (ड़ी) (अन्धखोपड़ा (ड़ी))—[ਅੰਧਖੋਪੜਾ (ੜੀ)] ਪੁ. ਅਗਿਆਨੀ, ਮੂਰਖ, ਬੇਵਕੂਫ਼।

अंधड़ (अन्धड़)—[ਅੰਧੜ] ਪੁ. ਹਨ੍ਹੇਰੀ, ਘੱਟਾ ਮਿੱਟੀ।

अंधधुन्ध (अन्धधुन्ध)—[ਅੰਧਧੁੰਧ] ਪੁ. ਘੁੱਪ ਹਨ੍ਹੇਰਾ; ਬੇ-ਇਨਸਾਫ਼ੀ, ਗੜਬੜ, ਧੀਂਗਾ ਜ਼ੋਰੀ।

अंधवाई (अन्धवाई)—[ਅੰਧਵਾਈ] ਇ. ਹਨ੍ਹੇਰੀ।

+अंधरा (अन्धरा)—[ਅੰਧਰਾ] ਵਿ. ਪੁ. ਅੰਨ੍ਹਾ ਆਦਮੀ।

अंधरी (अन्धरी)—[ਅੰਧਰੀ] ਇ. ਅੰਨ੍ਹੀ ਔਰਤ।

अंधा (अन्धा)—[ਅੰਧਾ] ਵਿ. ਅੰਨ੍ਹਾ ਪੁ. ਅੰਨ੍ਹਾ ਵਿਅਕਤੀ।

अंधाधुन्ध (अन्धाधुन्ध)—[ਅੰਧਾਧੁੰਧ] ਇ. ਹਨ੍ਹੇਰ-ਘੁੱਪ ਅ. ਬਿਨਾਂ ਸੋਚੇ-ਸਮਝੇ; ਬੇ ਤਹਾਸ਼ਾ, ਬੇ ਹਿਸਾਬ।

अंधार (अन्धार)—[ਅੰਧਾਰ] ਪੁ. ਅੰਧਕਾਰ; ਤੰਗੜੀ, ਉਹ ਜਾਲ ਜਿਸ ਵਿਚ ਤੂੜੀ ਆਦਿ ਬੰਨ੍ਹਦੇ ਹਨ, ਤੰਗੜ।

अंधियार (अन्धियार)—[ਅੰਧਿਆਰ] ਪੁ. ਅੰਧਕਾਰ, ਹਨ੍ਹੇਰਾ।

अंधियारा (अन्धियारा)—[ਅੰਧਿਆਰਾ] ਪੁ. ਹਨ੍ਹੇਰਾ, ਅੰਧਕਾਰ; ਧੁੰਦ।

अंधियारी कोठरी (अन्धियारी कोठरी)—[ਅੰਧਿਆਰੀ ਕੋਠੜੀ] ਇ. ਹਨ੍ਹੇਰੀ [illegible] ਛੋਟੀ ਕੋਠੜੀ; ਪੇਟ, ਪਿੰਡ।

अंधेर (अन्धेर)—[[illegible]] ਪੁ. ਅਤਿਆਚਾਰ, ਬੇ-ਇਨਸਾਫ਼ੀ; ਬਦਇੰਤਜ਼ਾਮੀ।

अंधेरना (अन्धेरना)—[ਅੰਧੇਰਨਾ] ਕ੍ਰਿ. ਗੜਬੜੀ ਕਰਨਾ, ਹਨ੍ਹੇਰ ਪਾਉਣਾ; ਹਨ੍ਹੇਰਾ ਕਰਨਾ।

अंधेरा (अन्धेरा)—[ਅੰਧੇਰਾ] ਪੁ. ਹਨ੍ਹੇਰਾ, ਅੰਧਕਾਰ।

अंधेरिया (अन्धेरिया)—[ਅੰਧੇਰਿਆ] ਇ. ਹਨ੍ਹੇਰਾ ਪੱਖ ਘੋੜੇ ਜਾਂ ਬੈਲ ਦੇ ਖੋਪੇ।

अंधोटी (अन्धोटी)—[ਅੰਧੋਟੀ] ਇ. ਘੋੜੇ ਜਾਂ ਬੈਲ ਦੇ ਖੋਪੇ।

अंध्यार (अन्ध्यार)—[ਅੰਧ੍ਯਾਰ] ਪੁ. ਅੰਧਕਾਰ, ਅੰਧੇਰੀ, ਹਨ੍ਹੇਰੀ।

अंबर (अम्बर)—[ਅੰਬਰ] ਪੁ. ਕਪੜ; ਆਕਾਸ਼, ਆਸਮਾਨ; ਕਪਾਹ; ਇਕ ਅਤਰ; ਅਬਰਕ; ਬੱਦਲ; ਅੰਮ੍ਰਿਤ; ਰਾਜਸਥਾਨ ਦਾ ਇਕ ਪ੍ਰਾਚੀਨ ਸ਼ਹਿਰ।

अंबर बेल (अम्बर बेल)—[ਅੰਬਰ ਵੇਲ] ਇ. ਇਹ ਇੱਕ ਤਰ੍ਹਾਂ ਦੀ ਖੱਟੇ ਰੰਗ ਦੀ ਵੇਲ ਹੁੰਦੀ ਹੈ ਜਿਸ ਦੀ ਜੜ੍ਹ ਨਹੀਂ ਹੁੰਦੀ, ਇਹ ਰੁੱਖ ਦੀ ਛਿਲ ਵਿਚੋਂ ਅਤੇ ਤਨੇ ਵਿਚੋਂ ਰਸ ਖਿਚ ਕੇ ਸਾਰੇ ਹੀ ਰੁੱਖ ਤੇ ਛਾ ਜਾਂਦੀ ਹੈ, ਆਕਾਸ਼-ਵੇਲ, ਅੰਬਰ ਵੇਲ।

अंबरसारी (अम्बरसारी)—[ਅੰਬਰਸਾਰੀ] ਇ. ਇਕ ਤਰ੍ਹਾਂ ਦਾ ਪੁਰਾਣਾ ਟੈਕਸ ਜੋ ਘਰਾਂ ਉੱਤੇ ਲੱਗਿਆ ਕਰਦਾ ਸੀ।

अंबराई (अम्बराई)—[ਅੰਬਰਾਈ] ਇ. ਅੰਬਾਂ ਦਾ ਬਾਗ਼, ਜਿੱਥੇ ਅੰਬ ਦੇ ਅਨੇਕਾਂ ਰੁੱਖ ਹੋਣ।

अंबराव (अम्बराव)—[ਅੰਬਰਾਵ] ਪੁ. ਅੰਬਾਂ ਦਾ ਬਗੀਚਾ।

अंबरीसक (अम्बरीसक)—[ਅੰਬਰੀਸਕ] ਪੁ. ਭੱਠੀ, ਭੱਠ।

**अंबली (अम्बली)**—[ਅੰਬਲੀ] ਇ. ਗੁਜਰਾਤੀ ਕਪਾਹ ।

**अंबा (अम्बा)**—[ਅੰਬਾ] ਇ. ਮਾਂ; ਦੇਵੀ, ਪਾਰਵਤੀ, ਗੌਰੀ ।

**अंबाड़ा (अम्बाड़ा)**—[ਅੰਬਾੜਾ] ਪੁ. ਜਾਮਣ ਜਿਹਾ ਇਕ ਫਲ ਜੋ ਬਹੁਤ ਖੱਟਾ ਹੁੰਦਾ ਹੈ; ਇ., ਮਾਂ ।

**अंबापोली (अम्बापोली)**—[ਅੰਬਾਪੋਲੀ] ਇ. ਅੰਬ ਦਾ ਸੁਕਾਇਆ ਹੋਇਆ ਰਸ, ਅਮਰਸ ।

**अंबार (अम्बार)**—[ਅੰਬਾਰ] ਪੁ. ਢੇਰ, ਸਮੂਹ ।

**अंबारी (अम्बारी)**—[ਅੰਬਾਰੀ] ਪੁ. ਹਾਥੀ ਦੀ ਪਿੱਠ ਤੇ ਰੱਖਣ ਦਾ ਮੰਡਪਦਾਰ ਹੌਦਾ ।

**अंबिया (अम्बिया)**—[ਅੰਬਿਯਾ] ਇ. ਅੰਬੀ, ਉਹ ਕੱਚਾ ਅੰਬ ਜਿਸ ਵਿਚ ਹਾਲੀ ਜਾਲੀ ਨਾ ਪਈ ਹੋਵੇ ।

+**अंबिरथा (अम्बिरथा)**—[ਅੰਬਿਰਥਾ] ਵਿ. ਫ਼ਜ਼ੂਲ, ਵਾਧੂ, ਬੇਅਰਥ, ਨਿਰਰਥ ।

**अंबु (अम्बु)**—[ਅੰਬੁ] ਪੁ. ਪਾਣੀ, ਜਲ; ਜਨਮ ਕੁੰਡਲੀ ਦੇ 12 ਘਰਾਂ ਵਿਚੋਂ ਚੌਥਾ ਘਰ; ਚਾਰ ਦੀ ਸੰਖਿਆ ।

**अंबुज (अम्बुज)**—[ਅੰਬੁਜ] ਪੁ. ਪਾਣੀ ਵਿਚੋਂ ਪੈਦਾ ਹੋਣੀ ਵਸਤ; ਕੰਵਲ, ਕੌਲ-ਫੁੱਲ; ਬੈਂਤ; ਪੱਥਰ; ਬ੍ਰਹਮਾ; ਸੰਖ ।

**अंबुजा (अम्बुजा)**—[ਅੰਬੁਜਾ] ਇ. ਇਕ ਰਾਗਣੀ ।

**अंबुद (अम्बुद)**—[ਅੰਬੁਦ] ਪੁ. ਬੱਦਲ, ਨਾਗਰਮੋਥਾ ।

**अंबुधर (अम्बुधर)**—[ਅੰਬੁਧਰ] ਪੁ. ਬੱਦਲ ।

**अंबुधि (अम्बुधि)**—[ਅੰਬੁਧਿ] ਪੁ. ਸਮੁੰਦਰ ।

**अंबोह (अम्बोह)**—[ਅੰਬੋਹ] ਪੁ. ਭੀੜਭੜੱਕਾ; ਸਮਾਜ; ਇਕੱਠ ।

**अंभ (अम्भ)**—[ਅੰਭ] ਪੁ. ਪਾਣੀ; ਲਗਨ ਦੀ ਚੌਥੀ ਰਾਸ਼ੀ; ਚਾਰ ਦੀ ਸੰਖਿਆ; ਪਿਤਰਲੋਕ; ਆਕਾਸ਼ ।

**अंभसार (अम्भसार)**—[ਅੰਭਸਾਰ] ਪੁ. ਮੋਤੀ ।

**अंभोज (अम्भोज)**—[ਅੰਭੋਜ] ਪੁ. ਕੰਵਲ, ਕੌਲ ਫੁੱਲ; ਚੰਨ; ਕਪੂਰ; ਸੰਖ; ਸਾਰਸ ।

**अंभोद (अम्भोद)**—[ਅੰਭੋਦ] ਪੁ. ਬੱਦਲ ।

**अंभोधर (अम्भोधर)**—[ਅੰਭੋਧਰ] ਪੁ. ਬੱਦਲ; ਮੋਥਾ; ਸਮੁੰਦਰ ।

**अंभोधि (अम्भोधि)**—[ਅੰਭੋਧਿ] ਪੁ. ਸਮੁੰਦਰ ।

**अंभोनिधि (अम्भोनिधि)**—[ਅੰਭੋਨਿਧਿ] ਪੁ. ਸਮੁੰਦਰ ।

**अंभोरूह (अम्भोरूह)**—[ਅੰਭੋਰੁਹ] ਕੰਵਲ, ਕੌਲ-ਫੁੱਲ ।

**अंवरा (अम्वरा)**—[ਅੰਵਰਾ] ਪੁ. ਆਉਲਾ ।

**अंश**—[ਅੰਸ਼] ਪੁ. ਭਾਗ, ਹਿੱਸਾ; ਕਲਾ; ਕੰਧਾ; ਸਿਰਾ; ਕਸਰ ਦੀ ਲਕੀਰ ਤੋਂ ਉਪਰਲੀ ਸੰਖਿਆ ।

**अंशक**—[ਅੰਸ਼ਕ] ਪੁ. ਹਿੱਸੇਦਾਰ, ਭਾਈਵਾਲ; ਪੱਤਰ; ਟੁਕੜਾ; ਦਿਨ ; ਵਿ. ਵੰਡਣ ਵਾਲਾ; ਹਿੱਸਾ ਪ੍ਰਾਪਤ ਕਰਨ ਵਾਲਾ ।

**अंशत:**—[ਅੰਸ਼ਤ] ਕ੍ਰਿ. ਵਿ. ਕਿਸੇ ਹੱਦ ਤੀਕ, ਕੁਝ ਅੰਸ਼ ਵਿਚ ।

**अंशपत्र**—[ਅੰਸ਼ਪਤ੍ਰ] ਪੁ. ਜਿਸ ਲਿਖਤ ਵਿਚ ਹਿੱਸੇਦਾਰਾਂ ਦੇ ਹਿੱਸੇ ਬਾਰੇ ਲਿਖਿਆ ਹੋਵੇ; ਸਰਨਾਮਾਂ ।

**अंशभाज**—[ਅੰਸ਼ਭਾਜ] ਵਿ. ਹਿੱਸਾ ਲੈਣ ਵਾਲਾ ।

**अंशल**—[ਅੰਸ਼ਲ] ਵਿ. ਹਿੱਸਾ ਲੈਣ ਵਾਲਾ ।

**अंशसुता**—[ਅੰਸ਼ਸੁਤਾ] ਇ. ਸੂਰਜ ਦੀ ਧੀ, ਜਮਨਾ ਨਦੀ ।

**अंशहर**—[ਅੰਸ਼ਹਰ] ਵਿ. ਹਿੱਸੇਦਾਰ, ਹਿੱਸਾ ਲੈਣ ਵਾਲਾ ।

**अंशावतरण**—[ਅੰਸ਼ਾਵਤਰਣ] ਪੁ. ਹਿੱਸੇਦਾਰਾਂ ਦਾ ਜਨਮ, ਮਹਾਂ ਭਾਰਤ ਦੇ ਕੁਝ ਅਧਿਆਇ ਜੋ 'ਅੰਸ਼ਾਵਤਰਣ ਪਰ੍ਵ' ਕਹਾਉਂਦੇ ਹਨ ।

**अंशावतार**—[ਅੰਸ਼ਾਵਤਾਰ] ਪੁ. ਰੱਬ ਦਾ ਉਹ ਅਵਤਾਰ ਜਿਸ ਵਿਚ ਰੱਬ ਦੀ ਪੂਰੀ ਸ਼ਕਤੀ ਨਹੀਂ ਹੁੰਦੀ ।

**अंशी**—[ਅੰਸ਼ੀ] ਵਿ. ਹਿੱਸੇਦਾਰ; ਦੇਵਤਾ ਦੀ ਸ਼ਕਤੀ ਰੱਖਣ ਵਾਲਾ; ਅਵਤਾਰੀ ।

**अंशु**—[ਅੰਸ਼ੁ] ਪੁ. ਸੂਰਜ; ਕਿਰਣ; ਜੋਤੀ; ਚਾਲ; ਵੇਗ, ਸੂਤ; ਧਾਗਾ; ਥੋੜਾ ਹਿੱਸਾ; ਔਲਾਦ, ਇਕ ਰਿਖੀ ਦਾ ਨਾਉਂ ।

**अंशुक**—[ਅੰਸ਼ੁਕ] ਪੁ. ਰੇਸ਼ਮੀ ਕਪੜਾ; ਦੁਪੱਟਾ; ਤੇਜਪੱਤਰ, ਮਲਮਲ; ਕਪੜਾ ।

**अंशुपति**—[ਅੰਸ਼ੁਪਤਿ] ਪੁ. ਸੂਰਜ

**अंशुवर्णी**—[ਅੰਸ਼ੁਪਰ੍ਣੀ] ਇ. ਇਕ ਦਵਾਈ ।

**अंशुमत्**—[ਅੰਸ਼ੁਮਤ੍] ਪੁ. ਸੂਰਜ; ਵਿ., ਕਿਰਣ-ਸਹਿਤ ।

**अंशुमत्फला**—[ਅੰਸ਼ੁਮਤ੍ਫਲਾ] ਇ. ਕੇਲੇ ਦਾ ਰੁੱਖ, ਸੂਰਜ ।

**अंशुमती**—[ਅੰਸ਼ੁਮਤੀ] ਇ. ਸ਼ਾਲਪਰਣੀ ਦਾ ਰੁੱਖ, ਜੋ ਪ੍ਰਸਿੱਧ ਦਵਾਈ ਦਸ ਮੂਲ ਵਿਚੋਂ ਇਕ ਹੈ ।

**अंशुमन्त**—[ਅੰਸ਼ੁਮੰਤ] ਪੁ. ਸੂਰਜ; ਰਾਜਾ ਅੰਸ਼ੁਮਾਨ ।

**अंशुमान्**—[ਅੰਸ਼ੁਮਾਨ੍] ਪੁ. ਸੂਰਜ; ਇਕ ਸੂਰਜਵੰਸ਼ੀ ਰਾਜਾ ਜੋ ਅਸਮੰਜਸ ਦਾ ਪੁੱਤਰ ਸੀ ; ਵਿ. ਚਮਕੀਲਾ ।

**अंशुमाला**—[ਅੰਸ਼ੁਮਾਲਾ] ਇ. ਕਿਰਣਾਂ ਦਾ ਇਕੱਠ ।

**अंशुमाली**—[ਅੰਸ਼ੁਮਾਲੀ] ਪੁ. ਸੂਰਜ ; 12 ਦੀ ਗਿਣਤੀ ।

**अंशुल**—[ਅੰਸ਼ੁਲ] ਪੁ. ਸਿਆਣਾ ਬੰਦਾ, ਪੰਡਿਤ ; ਚਾਣਕਯ ।

**अंशुहस्त**—[ਅੰਸ਼ੁਹਸ੍ਤ] ਪੁ. ਸੂਰਜ ।

**अंस**—[ਅੰਸ] ਪੁ. ਮੋਢਾ ।

**अंसकूट**—[ਅੰਸਕੂਟ] ਪੁ. ਸਾਨ੍ਹ ਦੀ ਪਿੱਠ ਦਾ ਕੁੱਬ ਜਾਂ ਉਪਰ ਨੂੰ ਉੱਠਿਆ ਹੋਇਆ ਹਿੱਸਾ ।

**अंसत्र**—[ਅੰਸਤ੍ਰ] ਪੁ. ਮੋਢੇ ਦੀ ਰੱਖਿਆ ਕਰਨ ਵਾਲਾ ਕੱਵਚ ।

**अंसफलक**—[ਅੰਸਫਲਕ] ਪੁ. ਮੋਢੇ ਦੀ ਹੱਡੀ ।

**अंसभार**—[ਅੰਸਭਾਰ] ਪੁ. ਮੋਢੇ ਉਤਲਾ ਭਾਰ ।

**अंसभारिक**—[ਅੰਸਭਾਰਿਕ] ਇ. ਮੋਢੇ ਤੇ ਬੋਝਾ ਢੋਣ ਵਾਲਾ ।

**अंसल**—[ਅੰਸਲ] ਵਿ. ਬਲਵਾਨ, ਗਠੀਲਾ ; ਮਜ਼ਬੂਤ ਮੋਢਿਆਂ ਵਾਲਾ ।

**अंसुआ, अंसुवा**—[ਅੰਸੁਆ, ਅੰਸੁਵਾ] ਪੁ. ਅੱਥਰੂ, ਆਂਸੂ, ਹੰਝੂ ।

**अंसुवाना**—[ਅੰਸੁਵਾਨਾ] ਕ੍ਰਿ. ਅਥਰੂਆਂ ਨਾਲ ਅੱਖਾਂ ਭਰ ਜਾਣੀਆਂ ।

**अंस्य**—[ਅੰਸ੍ਯ] ਵਿ. ਕੰਨੇ ਉੱਤੇ ਹੋਣ ਵਾਲਾ ; ਮੋਢਿਆਂ ਨਾਲ ਸਬੰਧਤ ।

**अंह**—[ਅੰਹ] ਪੁ. ਪਾਪ, ਵਿਘਨ ; ਦੁੱਖ ; ਘਬਰਾਹਟ ।

**अंहती**—[ਅੰਹਤੀ] ਇ. ਤਿਆਗ ; ਰੋਗ ; ਦਾਨ ; ਦੁੱਖ ।

**अंहु**—[ਅੰਹੁ] ਵਿ. ਪਾਪੀ, ਕੁਕਰਮੀ ।

**अंहुड़ी**—[ਅੰਹੁੜੀ] ਇ. ਇਕ ਤਰ੍ਹਾਂ ਦੀ ਫਲ ਵਾਲੀ ਵੇਲ, ਧਾਧਲਾ ।

**अंहुर**—[ਅੰਹੁਰ] ਵਿ. ਚਾਲੂ ।

**अंहुरि स्कंध (अंह्रि स्कन्ध)**—[ਅੰਹਰਿ ਸ੍ਕੰਧ] ਪੁ. ਪੈਰ ਦੀ ਅੱਡੀ ।

**अउत**—[ਅੰਤ] ਵਿ. ਲਿਪੁੱਤ, ਅੰਤ ।

**अऋण**—[ਅਰਿਣ] ਵਿ. ਜਿਸ ਉਤੇ ਕਰਜ਼ਾ ਨਾ ਚੜ੍ਹਿਆ ਹੋਵੇ, ਕਰਜ਼ੇ ਤੋਂ ਸੁਰਖਰੂ ।

**अकंटक (अकण्टक)**—[ਅਕੰਟਕ] ਵਿ. ਬਿਨਾਂ ਕੰਢਿਆਂ ਵਾਲਾ ; ਦੁਸ਼ਮਣ-ਰਹਿਤ ; ਬਿਨਾਂ ਵਿਘਨ ਦੇ ।

**अकंप (अकम्प)**—[ਅਕੰਪ] ਵਿ. ਸਥਿਰ ।

**अकंपित (अकम्पित)**—[ਅਕੰਪਿਤ] ਵਿ. ਜੋ ਕੰਬੇ ਨਾ, ਸਥਿਰ ।

**अक**—[ਅਕ] ਪੁ. ਪਾਪ, ਦੁੱਖ, ਕਲੇਸ਼ ।

**अकच**—[ਅਕਚ] ਵਿ. ਗੰਜਾ, ਜਿਸ ਦੇ ਸਿਰ ਤੇ ਵਾਲ ਨਾ ਹੋਣ ।

**अकच्छ**—[ਅਕੱਛ] ਵਿ. ਬਿਨਾਂ ਲੰਗੋਟੇ, ਕੱਛ ਤੋਂ ਬਿਨਾਂ, ਨੰਗਾ ।

**अकड़**—[ਅਕੜ] ਇ. ਮਰੋੜ, ਆਕੜ ; ਹੱਠ ।

**अकड़ तकड़**—[ਅਕੜ ਤਕੜ] ਪੁ. ਹੰਕਾਰ, ਆਕੜ, ਮਰੋੜ ।

**अकड़ना**—[ਅਕੜਨਾ] ਕ੍ਰਿ. ਸੁੱਕ ਕੇ ਸੰਗੜਨਾ ਅਤੇ ਕਰੜਾ ਹੋਣਾ ; ਤਣਨਾ ; ਹੱਠ ਕਰਨਾ ; ਹੰਕਾਰ ਕਰਨਾ ; ਅੜਨਾ ; ਢਿਠਾਈ ਕਰਨਾ ; ਲੜਨ ਨੂੰ ਤਿਆਰ ਹੋ ਜਾਣਾ, ਆਕੜਨਾ ; ਠੰਡ ਨਾਲ ਸੁੰਨ ਹੋ ਜਾਣਾ ।

**अकड़बाई**—[ਅਕੜਬਾਈ] ਇ. ਸਰੀਰ ਦੀ ਐਂਠਨ ; ਆਕੜ, ਅਕੜੇਵਾਂ ।

**अकड़बाज़**—[ਅਕੜਬਾਜ਼] ਵਿ. ਘਮੰਡੀ, ਹੰਕਾਰੀ ; ਸ਼ੇਖੀਖ਼ੋਰਾ ।

**अकड़म**—[ਅਕੜਮ] ਪੁ. ਤੰਤ੍ਰ ਸ਼ਾਸਤ੍ਰ ਵਿਚ ਵਰਤਿਆ ਜਾਣ ਵਾਲਾ ਇਕ ਚਕ੍ਰ ਜਿਸ ਦੀ ਵਰਤੋਂ ਗੁਰੂ-ਸਿੱਖ ਦੀ ਸਿੱਧੀ ਜਾਣਨ ਲਈ ਕੀਤੀ ਜਾਂਦੀ ਹੈ ।

**अकड़ा**—[ਅਕੜਾ] ਪੁ. ਪਸ਼ੂਆਂ ਦਾ ਇਕ ਰੋਗ, ਅਕੜੇਵਾਂ ।

**अकड़ाव**—[ਅਕੜਾਵ] ਪੁ. ਤਣਾਉ, ਖਿਚਾਉ, ਆਕੜ ।

**अकड़ैत**—[ਅਕੜੈਤ] ਵਿ. ਘੁਮੰਡੀ, ਸ਼ੇਖੀਬਾਜ਼, ਆਕੜਖੋਰ ।

**अकत**—[ਅਕਤ] ਵਿ. ਸਾਰਾ, ਸੰਪੂਰਨ, ਪੂਰੀ ਤਰ੍ਹਾਂ, ਅਸਲੋਂ, ਬਿਲਕੁਲ ।

**अकथ**—[ਅਕਥ] ਵਿ. ਵੇਖੋ ਅਕਥ੍ਯ (अकथ्य) ।

**अकथनीय**—[ਅਕਥਨੀਯ] ਵਿ. ਨਾ ਆਖਣ ਯੋਗ, ਜੋ ਆਖਿਆ ਨਾ ਜਾ ਸਕੇ, ਅਕੱਥ ।

**अकथह**—[ਅਕਥਹ] ਪੁ. ਵੇਖੋ ਅਕੜਮ (अकड़म) ।

**अकथित**—[ਅਕਥਿਤ] ਵਿ. ਜੋ ਕਹਿਆ ਨਾ ਗਿਆ ਹੋਵੇ, ਅਣਕਹਿਆ ।

**अकथ्य**—[ਅਕਥ੍ਯ] ਵਿ. ਨਾ ਕਹਿਣ ਯੋਗ ; ਵਿਅਰਥ, ਅਕਾਰਥ ।

**अकद्**—[ਅਕਦ੍] ਪੁ. ਵਾਹਦਾ, ਇਕਰਾਰ, ਕੌਲ ਕਰਾਰ ।

**अकधक**—[ਅਕਧਕ] ਪੁ. ਸੋਚ ਵਿਚਾਰ, ਅੱਗਾ ਪਿੱਛਾ ; ਸ਼ੰਕਾ ।

**अकनना**—[ਅਕਨਨਾ] ਕ੍ਰਿ. ਆਹਟ ਲੈਣਾ, ਬਿੜਕ ਲੈਣੀ, ਕੰਨ ਲਾ ਕੇ ਚੁੱਪ ਕੀਤੇ ਸੁਣਨਾ ।

**अकबरी**—[ਅਕਬਰੀ] ਇ. ਇਕ ਤਰ੍ਹਾਂ ਦੀ ਮਿਠਾਈ ; ਵਿ. ਅਕਬਰ ਸਬੰਧੀ, ਅਕਬਰ ਦੀ ਬਣਵਾਈ ਹੋਈ ।

**अकबाल**—[ਅਕਬਾਲ] ਪੁ. ਵੇਖੋ ਇਕਬਾਲ (इकबाल) ।

**अकर**—[ਅਕਰ] ਵਿ. ਨਾ ਕਰਨ ਯੋਗ ; ਮੁਸ਼ਕਲ, ਔਖਾ ; ਬਿਨਾਂ ਹਥੋਂ ; ਜਿਸ ਤੇ ਟੈਕਸ ਨਾ ਲਗਦਾ ਹੋਵੇ ।

**अकरकरा**—[ਅਕਰਕਰਾ] ਪੁ. ਇਕ ਤਰ੍ਹਾਂ ਦੀ ਬੂਟੀ ਜਿਸ ਦੀ ਜੜ੍ਹ ਦਵਾਈ ਵਿਚ ਵਰਤੀ ਜਾਂਦੀ ਹੈ ।

**अकरखना**—[ਅਕਰਖਨਾ] ਕ੍ਰਿ. ਖਿੱਚਣਾ, ਤਾਣਨਾ, ਚੜ੍ਹਾਉਣਾ ।

**अकरण**—[ਅਕਰਣ] ਪੁ. ਕਰਮ ਦੀ ਅਣਹੋਂਦ, ਕਰਮ ਦਾ ਫੱਲ ਰਹਿਤ ਹੋਣਾ ; ਪਰਮਾਤਮਾ, ਰੱਬ ।

**अकरा**—[ਅਕਰਾ] ਵਿ. ਵਡਮੁੱਲਾ, ਮਹਿੰਗਾ ; ਉੱਤਮ ।

**अकराथ**—[ਅਕਰਾਥ] ਵਿ. ਫ਼ਜ਼ੂਲ, ਨਿਰਫਲ ।

**अकराल**—[ਅਕਰਾਲ] ਵਿ. ਜੋ ਡਰਾਉਣਾ ਨਾ ਹੋਵੇ ; ਸੁੰਹਣਾ, ਸੁੰਦਰ ।

**अकरास**—[ਅਕਰਾਸ] ਪੁ. ਸਰੀਰ ਟੁੱਟਣ ਦਾ ਭਾਵ, ਅੰਗੜਾਈ ।

**अकरी**—[ਅਕਰੀ] ਇ. ਹੱਲ ਨਾਲ ਬੰਨ੍ਹਿਆ ਪੋਲਾ ਬਾਂਸ ਜਿਸ ਨਾਲ ਬੀ ਬੀਜਦੇ ਹਨ, ਪੋਰ ; ਅਸਗੰਧ ਵਰਗਾ ਇਕ ਪੌਦਾ ।

**अकरुण**—[ਅਕਰੁਣ] ਵਿ. ਨਿਰਦਈ, ਬੇਤਰਸ ।

**अकर्तव्य**—[ਅਕਰ੍ਤਵ੍ਯ] ਵਿ. ਜੋ ਕਰਨ ਦੇ ਕਾਬਲ ਨਾ ਹੋਵੇ, ਅਯੋਗ, ਅਨੁਚਿਤ ।

**अकर्ता**—[ਅਕਰ੍ਤਾ] ਵਿ. ਕੰਮ ਨਾ ਕਰਨ ਵਾਲਾ, ਨਿਹਕਰਮ ।

**अकर्म**—[ਅਕਰ੍ਮ] ਪੁ. ਬੁਰਾ ਕੰਮ, ਕੁਕਰਮ ; ਕੰਮ ਦੀ ਅਣਹੋਂਦ ।

**अकर्मक**—[ਅਕਰ੍ਮਕ] ਪੁ. ਵਿਆਕਰਣ ਵਿਚ ਉਹ ਕਿਰਿਆ ਜਿਸ ਕਿਰਿਆ ਦਾ ਕਰਮ ਨਾ ਹੋਵੇ ; ਕਰਮ ਰਹਿਤ ਪਰਮਾਤਮਾ ।

**अकर्मण्य**—[ਅਕਰ੍ਮਣ੍ਯ] ਵਿ. ਆਲਸੀ, ਸੁਸਤ, ਵਿਹਲੜ, ਨਿਕੰਮਾ ।

**अकर्मा**—[ਅਕਰ੍ਮਾ] ਵਿ. ਕੰਮ ਨਾ ਕਰਨ ਵਾਲਾ, ਨਿਕੰਮਾ, ਵਿਹਲੜ ।

**अकर्मान्वित**—[ਅਕਰ੍ਮਾਨ੍ਵਿਤ] ਵਿ. ਪਾਪੀ, ਕੁਕਰਮੀ ; ਵਿਹਲੜ ।

**अकर्मिणी**—[ਅਕਰ੍ਮਿਣੀ] ਇ. ਪਾਪਣ, ਪਾਪ ਕਰਨ ਵਾਲੀ ।

**अकर्मी**—[ਅਕਰ੍ਮੀ] ਪੁ. ਨਿਕੰਮਾ, ਵਿਹਲੜ, ਪਾਪੀ ।

**अकर्षण**—[ਅਕਰ੍ਸ਼ਣ] ਪ. ਖਿੱਚ. ਕ੍ਰਿ., ਖਿੱਚਣ ਦੀ ਕ੍ਰਿਆ ।

**अकलंक (अकलङ्क)**—[ਅਕਲੰਕ] ਵਿ. ਦੋਸ਼ ਬਿਨਾਂ, ਨਿਹਕਲੰਕ, ਪਾਪ ਰਹਿਤ ; ਨਿਰਦੋਸ਼ ।

**अकलंकता (अकलङ्कता)**—[ਅਕਲੰਕਤਾ] ਇ. ਨਿਹਕਲੰਕਤਾ, ਸਵੱਛਤਾ, ਨਿਰਦੋਸ਼ਤਾ ।

**अकलंकित (अकलङ्कित)**—[ਅਕਲੰਕਿਤ] ਵਿ. ਨਿਹਕਲੰਕੀ, ਕਲੰਕ ਬਿਨਾਂ, ਨਿਰਦੋਸ਼, ਬੇਦਾਗ ।

**अकल**—[ਅਕਲ] ਵਿ. ਜਿਸ ਵਿਚ ਕੋਈ ਮਿਲਾਵਟ ਨਾ ਹੋਵੇ ; ਨਿਸਫਲ ; ਅਖੰਡ ; ਨਿਰਗੁਣ ; ਇ. ਸੂਝ, ਅਕਲ ।

**अकलखुरा**—[ਅਕਲਖੁਰਾ] ਵਿ. ਇੱਕਲਾ ਖਾਣ ਵਾਲਾ, ਅਕਲਖੋਰਾ ; ਲਾਲਚੀ, ਸੁਆਰਥੀ ।

**अकलदाढ़**—[ਅਕਲਦਾੜ੍ਹ] ਇ. ਜਵਾਨ ਹੋਣ ਪੁਰ ਨਿਕਲਣ ਵਾਲੀ ਜਾੜ੍ਹ, ਅਕਲ ਜਾੜ੍ਹ ।

**अकलबर, अकलबीर**—[ਅਕਲਬਰ, ਅਕਲਬੀਰ] ਪੁ. ਕੁੰਗ ਜਿਹਾ ਇਕ ਬੂਟਾ ਜਿਸ ਨਾਲ ਰੇਸ਼ਮ ਰੰਗਦੇ ਹਨ ।

**अकलुष**—[ਅਕਲੁਸ਼] ਵਿ. ਸਵੱਛ ; ਨਿਰਦੋਸ਼ ।

**अकल्क**—[ਅਕਲ੍ਕ] ਵਿ. ਨਿਰਮਲ, ਸ਼ੁੱਧ ।

**अकल्प**—[ਅਕਲ੍ਪ] ਵਿ. ਜੋ ਕਾਬੂ ਜਾਂ ਨਿਯਮ ਵਿਚ ਨਾ ਰਹੇ ।

**अकल्पित**—[ਅਕਲ੍ਪਿਤ] ਵਿ. ਕਲਪਨਾ-ਰਹਿਤ ; ਜੋ ਬਣੌਟੀ ਨਾ ਹੋਵੇ ।

**अकल्मष**—[ਅਕਲ੍ਮਸ਼] ਵਿ. ਪਾਪ ਰਹਿਤ, ਨਿਰਦੋਸ਼ ।

**अकल्य**—[ਅਕਲ੍ਯ] ਵਿ. ਰੋਗੀ, ਬੀਮਾਰ ।

**अकल्याण**—[ਅਕਲ੍ਯਾਣ] ਪੁ. ਅਸ਼ੁਭ, ਅਮੰਗਲ ।

**अकवच**—[ਅਕਵਚ] ਵਿ. ਕਵਚ-ਰਹਿਤ ।

**अकस**—[ਅਕਸ] ਪੁ. ਦੁਸ਼ਮਣੀ, ਵੈਰ, ਵਿਰੋਧ, ਈਰਖਾ ।

**अकसर**—[ਅਕਸਰ] ਵਿ. ਜ਼ਿਆਦਾਤਰ, ਖ਼ਾਸ ਕਰਕੇ ।

**अकसीर**—[ਅਕਸੀਰ] ਇ. ਬਹੁਤ ਫ਼ਾਇਦਾ ਕਰਨ ਵਾਲੀ ਦਵਾਈ, ਸਾਰੇ ਰੋਗਾਂ ਨੂੰ ਦੂਰ ਕਰਨ ਵਾਲੀ ਦਵਾ, ਰਸਾਇਣ, ਅਚੂਕ ਦਵਾਈ ।

**अकस्मात्**—[ਅਕਸ੍ਮਾਤ੍] ਕ੍ਰਿ. ਵਿ. ਅਚਾਨਕ, ਸੁਤੇ-ਸੁਭਾ ।

**अकह**—[ਅਕਹ] ਵਿ. ਨਾ ਕਿਹਾ ਜਾਣ ਯੋਗ, ਬੁਰਾ, ਅਨੁਚਿਤ, ਅਕਹਿ ।

**अकहुवा**—[ਅਕਹੁਵਾ] ਵਿ. ਅਕਥ, ਕਹਿਣ ਕਹਾਉਣ ਤੋਂ ਪਰੇ ।

**अका**—[ਅਕਾ] ਵਿ. ਮੂਰਖ, ਪਾਗਲ, ਬੁੱਧੂ, ਬੇਅਕਲ, ਜੜ੍ਹ ।

**अकांड (अकाण्ड)**—[ਅਕਾਂਡ] ਵਿ. ਬਿਨਾਂ ਸ਼ਾਖ ਜਾਂ ਟਾਹਣੀ ਤੋਂ ਹੋਣ ਵਾਲਾ ।

**अकाज**—[ਅਕਾਜ] ਪੁ. ਭੈੜਾ ਕੰਮ ; ਕੰਮ ਦੀ ਹਾਨੀ ਜਾਂ ਵਿਗਾੜ, ਹਰਜ, ਵਿਘਨ ।

**अकाजी**—[ਅਕਾਜੀ] ਵਿ. ਰੁਕਾਵਟ ਪਾਉਣ ਵਾਲਾ, ਕੰਮ ਦਾ ਹਰਜ ਕਰਨ ਵਾਲਾ ।

**अकाट्य**—[ਅਕਾਟ੍ਯ] ਵਿ. ਜੋ ਕੱਟਿਆ ਨਾ ਜਾ ਸਕੇ, ਅਟੱਲ ।

**अकाथ**—[ਅਕਾਥ] ਵਿ. ਬੇਅਰਥ, ਫ਼ਜ਼ੂਲ, ਅਕਾਰਥ; ਅਕਥ ।

**अकादर**—[ਅਕਾਦਰ] ਵਿ. ਜੋ ਕਾਇਰ ਨਾ ਹੋਵੇ, ਹਿੰਮਤੀ, ਸੂਰਮਾ, ਬਲਵਾਨ, ਦਲੇਰ ।

**अकाम**—[ਅਕਾਮ] ਨਿਰਇੱਛਤ, ਨਿਹਕਾਮ ।

**अकामत:**—[ਅਕਾਮਤ:] ਵਿ. ਵਾਧੂ, ਫ਼ਜ਼ੂਲ ।

**अकाम निर्जरा**—[ਅਕਾਮ ਨਿਰ੍ਜਰਾ] ਇ. ਜੈਨ ਮੱਤ ਅਨੁਸਾਰ ਤੱਪ ਕਰਨ ਤੇ ਜੋ ਕਰਮ ਦਾ ਨਾਸ ਹੁੰਦਾ ਹੈ ਉਸਦੇ ਦੋ ਭੇਦਾਂ ਵਿਚੋਂ ਇਕ ।

**अकामी**—[ਅਕਾਮੀ] ਵਿ. ਕਾਮਨਾ ਰਹਿਤ, ਨਿਰਇੱਛਤ, ਜਿਸ ਨੂੰ ਕਿਸੇ ਗੱਲ ਦੀ ਇੱਛਾ ਨਾ ਹੋਵੇ, ਨਿਹਕਾਮ ।

**अकाय**—[ਅਕਾਯ] ਪੁ. ਨਿਰਾਕਾਰ; ਰਾਹੂ ; ਵਿ. ਕਾਇਆ-ਰਹਿਤ, ਦੇਹ ਤੋਂ ਬਿਨਾਂ ।

**अकार**—[ਅਕਾਰ] ਪੁ. ਸ਼ਕਲ, ਸਰੂਪ, ਰਚਨਾ, ਬਨਾਵਟ; 'ਅ' ਅੱਖਰ ।

**अकारज**—[ਅਕਾਰਜ] ਪੁ. ਕੰਮ ਦਾ ਨੁਕਸਾਨ, ਹਰਜ, ਹਾਨੀ ।

**अकारण**—[ਅਕਾਰਣ] ਵਿ. ਫ਼ਜ਼ੂਲ, ਬੇ ਮੱਤਲਬ, ਕਾਰਣ-ਰਹਿਤ ।

**अकारथ**—[ਅਕਾਰਥ] ਵਿ. ਫ਼ਜ਼ੂਲ, ਬਿਰਥਾ ।

**अकारन**—[ਅਕਾਰਨ] ਵਿ. ਵੇਖੋ ਅਕਾਰਣ (अकारण) ।

**अकारांत (अकारान्त)**—[ਅਕਾਰਾਂਤ] ਵਿ. ਜਿਸ ਦੇ ਅੰਤ ਵਿਚ 'ਅ' ਹੋਵੇ ।

**अकारी**—[ਅਕਾਰੀ] ਵਿ. ਜਿਸ ਨੂੰ ਕੋਈ ਕੰਮ ਨਾ ਹੋਵੇ, ਵਿਹਲੜ ।

**अकार्य**—[ਅਕਾਰ੍ਯ] ਪੁ. ਬੁਰਾ ਕੰਮ; ਘਾਟਾ, ਹਾਨੀ ।

**अकाल**—[ਅਕਾਲ] ਪੁ. ਬੁਰਾ ਸਮਾਂ, ਕੁਵੇਲਾ; ਕਾਲ, ਕਹਿਤ ।

**अकाल कुसुम**—[ਅਕਾਲ ਕੁਸੁਮ] ਪੁ. ਕਰੁੱਤਾ ਫੁੱਲ; ਬੇ-ਵਕਤੀ ਗੱਲ ।

अकाल कूष्मांड (अकाल कूष्माण्ड)—[ਅਕਾਲ ਕੁਸ਼ਮਾਂਡ] ਪੁ. ਆਪਣੀ ਕੁਲ ਨੂੰ ਨੁਕਸਾਨ ਪੁਚਾਉਣ ਵਾਲਾ ਬੰਦਾ।

अकाल जलद—[ਅਕਾਲ ਜਲਦ] ਪੁ. ਬੇਵਕਤਾ ਬੱਦਲ।

अकाल जलोदय—[ਅਕਾਲ ਜਲੋਦਯ] ਪੁ. ਬਿਨਾਂ ਬਾਰਸ਼ ਬੱਦਲਾਂ ਦਾ ਉੱਠਣਾ।

अकाल पुरुष—[ਅਕਾਲ ਪੁਰਸ਼] ਪੁ. ਸਿੱਖਾਂ ਦੇ ਧਰਮ ਗ੍ਰੰਥ ਵਿਚ ਰੱਬ ਦਾ ਨਾਂ; ਕਾਲ ਤੋਂ ਰਹਿਤ ਪੁਰਸ਼, ਅਮਰਪੁਰਸ਼।

अकाल भृत्य—[ਅਕਾਲ ਭ੍ਰਿਤ੍ਯ] ਪੁ. ਗੁਲਾਮ ਬਣਾਉਣ ਲਈ ਕਾਲ ਤੋਂ ਬਚਾਇਆ ਹੋਇਆ ਬੰਦਾ।

अकाल मूर्ति [ਅਕਾਲ ਮੂਰ੍ਤਿ] ਇ. ਅਬਿਨਾਸ਼ੀ, ਅਮਰ।

अकाल मृत्यु—[ਅਕਾਲ ਮ੍ਰਿਤ੍ਯੁ] ਇ. ਕੁਵੇਲੇ ਦੀ ਮੌਤ, ਬੇ-ਵਕਤੀ ਮੌਤ।

अकाल मेघोदय—[ਅਕਾਲ ਮੇਘੋਦਯ] ਪੁ. ਬੇ-ਵਕਤੇ ਬੱਦਲ, ਬੇਮੌਸਮੇ ਬੱਦਲ।

अकाल वृष्टि—[ਅਕਾਲ ਵ੍ਰਿਸ਼ਟੀ] ਕੁਵੇਲੇ ਦੀ ਬਾਰਸ਼, ਬੇ-ਵਕਤਾ ਮੀਂਹ।

अकालिक—[ਅਕਾਲਿਕ] ਵਿ. ਬੇਵਕਤਾ, ਕੁਵੇਲੇ ਦਾ।

अकाली—[ਅਕਾਲੀ] ਪੁ. ਸਿੱਖਾਂ ਦਾ ਇਕ ਸੰਪਰਦਾਇ, ਅਕਾਲੀ।

अकांव—[ਅਕਾਵ] ਪੁ. ਅੱਕ ਦਾ ਬੂਟਾ।

अकाश—[ਅਕਾਸ਼] ਪੁ. ਵੇਖ ਆਕਾਸ਼ (आकाश)।

अकाशदिया—[ਅਕਾਸ਼ਦਿਯਾ] ਪੁ. ਉਹ ਦੀਵਾ ਜੋ ਕੱਤਕ ਦੇ ਮਹੀਨੇ ਬਾਲ ਕੇ ਉੱਚੇ ਬਾਂਸ ਤੇ ਟੰਗਦੇ ਹਨ, ਆਕਾਸ਼ਦੀਪ।

अकाशनीम—[ਅਕਾਸ਼ਨੀਮ] ਪੁ. ਆਕਾਸ਼ ਨਿੰਮ, ਸੁੰਦਰ ਪੱਤਿਆਂ ਵਾਲਾ ਇਕ ਰੁੱਖ।

अकाशवाणी—[ਆਕਾਸ਼ਵਾਣੀ] ਇ. ਵੇਖੋ ਆਕਾਸ਼ਵਾਣੀ, (आकाशवाणी)।

अकाशवेल—[ਅਕਾਸ਼ਵੇਲ] ਇ. ਅਮਰ ਵੇਲ।

अकिंचन (अकिञ्चन)—[ਅਕਿੰਚਨ] ਵਿ. ਨਾਚੀਜ਼, ਤੁੱਛ, ਕੰਗਾਲ, ਦਲਿੱਦਰੀ।

अकिंचनता (अकिञ्चनता)—[ਅਕਿੰਚਨਤਾ] ਇ. ਨਿਰਧਨਤਾ, ਦਲਿੱਦਰ, ਤੁੱਛਤਾ।

अकिंचनत्व (अकिञ्चनत्व)—[ਅਕਿੰਚਨਤ੍ਵ] ਪੁ. ਨਿਰਧਨਤਾ; ਦਲਿੱਦਰ, ਤੁੱਛਤਾ।

अकिंचित्कर (अकिञ्चित्कर)—[ਅਕਿੰਚਿਤਕਰ] ਵਿ. ਕੁਝ ਨਾ ਕਰ ਸਕਣ ਵਾਲਾ, ਬਲਹੀਣ, ਤੁੱਛ।

अकितव—[ਅਕਿਤ੍ਵ] ਵਿ. ਜੋ ਜੁਆਰੀਆ ਨਾ ਹੋਵੇ, ਕਪਟ-ਰਹਿਤ।

अकिल—[ਅਕਿਲ] ਇ. ਗਿਆਨ, ਬੁੱਧੀ, ਅਕਲ।

अकिलदाढ़—[ਅਕਿਲਦਾੜ੍ਹ] ਇ. ਜਵਾਨੀ ਵਿਚ ਨਿਕਲਣ ਵਾਲੀ ਦਾੜ੍ਹ।

अकिल बहार—[ਅਕਿਲ ਬਹਾਰ] ਇ. ਇਕ ਤਰ੍ਹਾਂ ਦੀ ਫੁੱਲਾਂ ਵਾਲੀ ਵੇਲ ਜਿਸ ਦੇ ਫਲ ਤੋਂ ਕਾਲੇ ਦਾਣੇ ਨਿਕਲਦੇ ਹਨ ਜੋ ਦਵਾਈ ਵਿਚ ਵਰਤੇ ਜਾਂਦੇ ਹਨ।

अकिल्बिष—[ਅਕਿਲ੍ਬਿਸ਼] ਵਿ. ਪਾਪ ਰਹਿਤ, ਨਿਰਮਲ।

अकीर्ति—[ਅਕੀਰ੍ਤਿ] ਇ. ਬਦਨਾਮੀ, ਨਿੰਦਿਆ, ਅਪਜਸ।

अकीर्तिकर—[ਅਕੀਰ੍ਤਿਕੈਰ] ਵਿ. ਨਿੰਦਕ, ਬਦਨਾਮੀ ਕਰਨ ਵਾਲਾ।

अकुंठ (अकुण्ठ)—[ਅਕੁੰਠ] ਵਿ. ਜੋ ਕੁੰਠਿਤ ਨਾ ਹੋਵੇ, ਤਿੱਖਾ, ਤੇਜ਼; ਸ਼ਕਤੀਸ਼ਾਲੀ; ਮਾਹਰ।

अकुटिल—[ਅਕੁਟਿਲ] ਵਿ. ਜਿਸ ਵਿਚ ਵਿੰਗ-ਵਲ ਨਾ ਹੋਵੇ; ਸਿੱਧਾ, ਸਰਲ, ਭੋਲਾ ਭਾਲਾ; ਸਾਫ਼ ਦਿਲ।

अकुटिलता—[ਅਕੁਟਿਲਤਾ] ਇ. ਸਿੱਧਾਪਣ, ਨਿਸ਼ਕਪਟਤਾ, ਸਿਧਾਈ।

अकुत्सित—[ਅਕੁਤ੍ਸਿਤ] ਵਿ. ਜੋ ਨਿੰਦਣ-ਯੋਗ ਜਾਂ ਬੁਰਾ ਨਾ ਹੋਵੇ।

अकुताना—[ਅਕੁਤਾਨਾ] ਕ੍ਰਿ. ਵੇਖੋ ਉਕਤਾਨਾ (उकताना)।

अकुतोभय—[ਅਕੁਤੋਭਯ] ਵਿ. ਨਿੱਡਰ, ਬੇਖ਼ੌਫ਼।

अकुप्य—[ਅਕੁਪ੍ਯ] ਇ. ਸੋਨਾ, ਚਾਂਦੀ।

अकुमार—[ਅਕੁਮਾਰ] ਵਿ. ਜੋ ਜਵਾਨ ਹੋ ਗਿਆ ਹੋਵੇ, ਬਾਲਗ਼, ਜਵਾਨ, ਗੱਭਰੂ।

अकुल—[ਅਕੁਲ] ਵਿ. ਨੀਵੀਂ ਜਾਤ ਵਿਚ ਉਤਪੰਨ; ਕੁਲ-ਰਹਿਤ; ਪੁ. ਮਹਾਂਦੇਵ, ਸ਼ਿਵ; ਭੈੜਾਕੁਲ।

अकुलन—[ਅਕੁਲਨ] ਪੁ. ਘਾਟਾ, ਅਭਾਵ, ਹਾਨੀ, ਨੁਕਸਾਨ।

अकुलाना—[ਅਕੁਲਾਨਾ] ਕ੍ਰਿ. ਘਬਰਾਉਣਾ, ਦੁੱਖੀ ਹੋਣਾ; ਵਿਆਕੁਲ ਹੋਣਾ; ਡਿੱਬਾ ਪੈਣਾ; ਕਾਹਲੇ ਪੈਣਾ।

अकुलिनी—[ਅਕੁਲਿਨੀ] ਇ. ਲੁੱਚੀ, ਬਦਮਾਸ਼ (ਇਸਤ੍ਰੀ)।

अकुलीन—[ਅਕੁਲੀਨ] ਵਿ. ਨੀਵੀਂ ਜਾਤ ਦਾ; ਨੀਚ ਹਰਾਮੀ, ਕਮੀਨਾ।

अकुशल—[ਅਕੁਸ਼ਲ] ਵਿ. ਨੁਕਸਾਨ-ਦੇਹ; ਭੈੜਾ; ਅਨਾੜੀ; ਬੁਰਾ; ਰੋਗੀ; ਪੁ. ਬੁਰਾਈ, ਅਸ਼ੁਭ, ਅਮੰਗਲ।

अकुशलधर्म—[ਅਕੁਸ਼ਲਧਰ੍ਮ] ਵਿ. ਧਰਮ ਨਾ ਜਾਣਨ ਵਾਲਾ; ਪਾਪੀ ਸੁਭਾ ਦਾ।

अकूत—[ਅਕੂਤ] ਵਿ. ਜੋ ਮਿਣਿਆ ਨਾ ਜਾ ਸਕੇ, ਅੱਤੁਲ, ਅਗਿਣਤ, ਬੇਅੰਦਾਜ਼।

अकूपार—[ਅਕੂਪਾਰ] ਪੁ. ਜਿਸ ਦਾ ਘੇਰਾ ਵੱਡਾ ਹੋਵੇ; ਸਮੁੰਦਰ; ਚਟਾਨ; ਉਹ ਕੱਛੂ ਜਿਸ ਦੀ ਪਿੱਠ ਤੇ ਸ਼ੇਸ਼ਨਾਗ ਹੈ।

अकूर्च—[ਅਕੂਰ੍ਚ] ਵਿ. ਬਿਨਾਂ ਮੁੱਛ ਦੇ; ਕਪਟ-ਰਹਿਤ; ਪੁ., ਮਹਾਤਮਾ ਬੁੱਧ।

अकूलपाथार—[अकूलपाथार] वि. महां सागर, समुंदर।

अकूहल—[अकूहल] वि. अणगिणत, बहुत।

अकृच्छ—[अक्रिछ] वि. जिस नूं कोई कलेश ना होवे ; संकोच-रहित ; सुगम, सौखा।

अकृत—[अक्रित] वि. बिन्हा कीते ; अंघड़ दुंघड़ ; उलझिआ होइआ ; सुभाविक, बणावट तों बिना ; नित।

अकृतकाल—[अक्रितकाल] वि. जिस लई कोई वकत मिथिआ ना गिआ होवे।

अकृतघ्न—[अक्रितघ्न] वि. कीता ना जाणन वाला, अहिसान भुल जाण वाला।

अकृतज्ञ—[अक्रितग्य] वि. कीता ना जाणन वाला।

अकृताभ्यागम—[अक्रितभ्यागम] पु. बिना कीते करम दे फल दी प्रापती।

अकृतार्थ—[अक्रितारथ] वि. जिस दा कंम पूरा ना होइआ होवे ; असफल, नाकामयाब।

अकृति, अकृती—[अक्रिति, अक्रिती] वि. निकंमा; अनाड़ी।

अकृत्य—[अक्रित्य] पु. भैड़ा कंम ; कुवेले कीता कंम।

अकृत्रिम—[अक्रित्रिम] वि. जो बनावटी ना होवे, सुभाविक, असली, सच्चा।

अकृप—[अक्रिप] वि. किरपा रहित ; निरदई।

अकृपण—[अक्रिपण] वि. उदार, सखी, दानी, जो कंजूस ना होवे।

अकृपा—[अक्रिपा] इ. करोध, नराज़गी।

अकृष्ट कर्म—[अक्रिशट करम] वि. निरदोश ; सदाचार वाला।

अकेतन—[अकेतन] वि. ख़ानाबदोश, टपरीवास, बेघरा।

अकेतु—[अकेतु] वि. जिस दी पछाण ना हो सके।

अकेल, अकेला—[अकेल, अकेला] वि. जिस दे नाल कोई ना होवे ; अदुती, अनुपम, निराला ; इकल्ला।

अकेश—[अकेश] वि. केस-रहित, जिसदे वाल ना होण।

अकेहरा—[अकेहरा] वि. वेखो इकहरा (इकहरा)।

अकैतव—[अकैतव] वि. निसकपट, निरछल, सदाचारी।

अकैया—[अकैआ] पु. पशू दी पिठ ते लद्दण वाला थैला जां टोकरी, खुरजी, गूण।

अकोट—[अकोट] पु. सुपारी, सुपारी दा पेड़, वि., असंख, करोड़ां, अणगिणत।

अकोड़ई—[अकोड़ई] वि. कोमल, सरल ; इक तरां दी भों जो घट पाणी सोकदी है अते छेती ही सिंजी जांदी है।

अकोतर सौ—[अकोतर सौ] वि. इक सौ इक 101।

अकोप—[अकोप] पु. गुस्से दी घाट ; प्रसंनता।

अकोर—[अकोर] पु. छाती ; अंग ; गोद ; रिशवत ; भेटा।

अकोरना—[अकोरना] क्रि. भुनणा, तलणा, छौंकणा।

अकोविद—[अकोविद] वि. अनपड़्ह, मूरख, कमला, अनाड़ी।

अकोसना—[अकोसणा] क्रि. गाल देणा, कोसणा।

अकोटा—[अकोटा] पु. पहीए दा धुरा।

अकौटिल्य—[अकौटिल्य] पु. सरलता, निसकपटता।

अकौशल—[अकौशल] पु. विरोध ; सिआणप दी घाट।

अक्का—[अक्का] वि. भगवती देवी जिस नूं माता वी कहिंदे हन।

अक्के दुक्के—[अक्के दुक्के] क्रि. वि., वेखो इक्का दुक्का (इक्का दुक्का)।

अक्खड़—[अक्खड़] वि. हठी, ज़िद्दी ; झगड़ालू ; निडर ; उजड्ड ; खरी खरी कहिण वाला।

अक्खड़ता—[अक्खड़ता] इ. हठ ; कठोरता ; मूरखता ; हेकड़ ; अक्खड़पुणा ; साफ़ साफ़ कहिण दा भाव।

अक्खर—[अक्खर] पु. वेखो अक्शर (अक्षर)।

अक्खा—[अक्खा] पु. पशूआं दी पिठ ते लद्दण वाला थैला, खुरजी, गूण।

अक्खो मक्खो—[अक्खो मक्खो] पु. उह टूणा जो तीवीआं दीवे दी लौ तक हथ लिजा के बच्चे दे मूंह दे दवाले पाउंदी फेरदीआं हन।

अक्त—[अक्त] वि. विआपत ; सांझा ; मटल ; लिपिआ होइआ ; गिल्ला ; भरिआ होइआ।

अक्ता—[अक्ता] इ. रात।

अक्तूबर—[अक्तूबर] पु. ईसवी साल दा दसवां महीना।

अक्त्र—[अक्त्र] पु. कवच।

अक्द—[अक्द] पु. इकरार, प्रतिग्गिआ ; विआह, निकाह।

अक्र—[अक्र] वि. सथिर, दृड़्ह।

अक्रम—[अक्रम] वि. जिस विच क्रम ना होवे, उलटा-पुलटा, अंघड़ दुंघड़, बेतरतीबा।

अक्रम संन्यास—[अक्रम संन्यास] पु. उह संनिआस जो ब्रहमचरज, ग्रिहसत अते बानप्रसत आस्रम दी पालणा करन तों बिनां ही लै लिआ जांदा है।

अक्रव्याद—[अक्रव्याद] वि. मास ना खाण वाला।

**अक्रांत (अक्रान्त)**—[ਅਕ੍ਰਾਂਤ] ਵਿ. ਜੋ ਸਭ ਤੋਂ ਅੱਗੇ ਹੋਵੇ ; ਕਿਸੇ ਕੋਲੋਂ ਨਾ ਹਾਰਿਆ ਹੋਇਆ, ਅਜਿੱਤ ।

**अक्रिय**—[ਅਕ੍ਰਿਯ] ਵਿ. ਕ੍ਰਿਆ-ਰਹਿਤ, ਨਿਕੰਮਾ ।

**अक्रूर**—[ਅਕ੍ਰੂਰ] ਵਿ. ਕੋਮਲ, ਸਰਲ, ਸੁਸ਼ੀਲ, ਦਿਆਲੂ ; ਸ੍ਰੀ ਕ੍ਰਿਸ਼ਨ ਜੀ ਦੇ ਚਾਚਾ ਜੀ ਦਾ ਨਾਂ ।

**अक्रोध**—[ਅਕ੍ਰੋਧ] ਪੁ. ਗੁੱਸੇ ਦੀ ਘਾਟ ; ਖਿਮਾਂ, ਬਰਦਾਸ਼ਤ ਕਰਨ ਦੀ ਤਾਕਤ ; ਮਿਹਰ ।

**अक्ल**—[ਅਕ੍ਲ] ਇ. ਬੁੱਧੀ, ਅਕਲ ।

**अक्लम**—[ਅਕ੍ਲਮ] ਵਿ. ਕਦੀ ਵੀ ਨਾ ਥੱਕਣ ਵਾਲਾ, ਅਥੱਕ ।

**अक्लमंद (अक्लमन्द)**—[ਅਕ੍ਲਮੰਦ] ਵਿ. ਬੁੱਧੀਮਾਨ, ਸਮਝ-ਦਾਰ ।

**अक्लांत (अक्लान्त)**—[ਅਕ੍ਲਾਂਤ] ਵਿ. ਅਣਥੱਕ ।

**अक्लिन्न**—[ਅਕ੍ਲਿੰਨ] ਵਿ. ਜੋ ਗਿੱਲਾ ਨਾ ਹੋਵੇ ।

**अक्लिष्ट**—[ਅਕ੍ਲਿਸ਼ਟ] ਵਿ. ਬਿਨਾਂ ਕਲੇਸ਼ ਦੇ, ਦੁੱਖ-ਰਹਿਤ ; ਸਹਿਜੇ, ਸਿਧਾ, ਸਰਲ ।

**अक्लेश**—[ਅਕ੍ਲੇਸ਼] ਪੁ. ਕਲੇਸ਼ ਦੀ ਅਣਹੋਂਦ ; ਸਹਲਤਾ, ਆਸਾਨੀ ।

**अक्ष**—[ਅਕ੍ਸ਼] ਪੁ. ਅੱਖ ; ਜੂਆ ਖੇਡਣ ਦਾ ਪਾਸਾ ; ਪਾਸੇ ਦੀ ਖੇਡ ਚੌਪੜ ; ਛੱਕੜਾ ; ਗੱਡੀ ਦਾ ਧੁਰਾ ; ਗੱਡੀ ਦਾ ਜੂਲਾ ; ਧਰਤੀ ਦੇ ਅੰਦਰ ਦੀ ਉਹ ਕਲਪਿਤ ਰੇਖਾ ਜਿਸ ਉੱਤੇ ਧਰਤੀ ਘੁੰਮਦੀ ਹੈ, ਜੋ ਧਰਤੀ ਦੇ ਕੇਂਦਰ ਤੋਂ ਹੁੰਦੀ ਹੋਈ ਦੋਹਾਂ ਧਰੀਆਂ ਨੂੰ ਮਿਲਦੀ ਹੈ ; ਤੱਕੜੀ ਦੀ ਡੰਡੀ ; ਤੂਤੀਆ, ਨੀਲਾ ਥੋਥਾ ; ਸੁਹਾਗਾ ; ਅੱਲਾ ; ਬਹੇੜਾ ; ਰੁਦ੍ਰਾਖਸ਼ ; ਆਤਮਾ ; ਰਗੜ ; ਸੱਪ ; ਸੋਲਾਂ ਮਾਸੇ ਦਾ ਤੋਲ ; ਵਿਆਪਤੀ ; ਰਸਾਇਨ ; ਜਮਾਂਦਰੂ ਅੰਨ੍ਹਾ ; ਰਾਵਣ ਦੇ ਪੁੱਤਰ ਦਾ ਨਾਂ ਜਿਸ ਨੂੰ ਹਨੂਮਾਨ ਨੇ ਮਾਰਿਆ ਸੀ ; ਗ੍ਰਹਿਆਂ ਦੇ ਘੁੰਮਣ ਦਾ ਰਸਤਾ ।

**अक्षक**—[ਅਕ੍ਸ਼ਕ] ਵਿ. ਪਾਸੇ ਨਾਲ ਜੂਆ ਖੇਲਣ ਵਾਲਾ, ਜੁਆਰੀ ।

**अक्षकूटक**—[ਅਕ੍ਸ਼ਕੂਟਕ] ਪੁ. ਅੱਖ ਦੀ ਪੁਤਲੀ ।

**अक्षक्रीड़ा**—[ਅਕ੍ਸ਼ਕ੍ਰੀੜਾ] ਇ. ਚੌਪੜ, ਪਾਸੇ ਦੀ ਖੇਡ, ਚੌਸਰ ।

**अक्षक्षेत्र**—[ਅਕ੍ਸ਼ਕ੍ਸ਼ੇਤ੍ਰ] ਪੁ. ਅਖਾੜਾ, ਮੱਲ ਯੁੱਧ ਦੀ ਥਾਂ, ਦੰਗਲ ।

**अक्षणिक**—[ਅਕ੍ਸ਼ਣਿਕ] ਵਿ. ਸਥਿਰ, ਨਿਸ਼ਚਲ, ਟਿਕਾਊ ।

**अक्षत**—[ਅਕ੍ਸ਼ਤ] ਪੁ. ਅਖੰਡਤ, ਸਾਬਤ ; ਜਿਸ ਨੂੰ ਘਾਉ ਨਾ ਲੱਗੇ ਹੋਣ ; ਗਣਿਤ ਵਿਚ ਪੂਰਣ ਅੰਕ (ਜੋ ਭਿੰਨ ਨਾ ਹੋਵੇ) ; ਅਣਟੁਟੇ ਚੌਲ ਜੋ ਪੂਜਾ ਵਿਚ ਵਰਤੇ ਜਾਂਦੇ ਹਨ ; ਧਾਨਾਂ ਦੀ ਪਰਾਲੀ, ਜੌਂ ।

**अक्षत-योनि**—[ਅਕ੍ਸ਼ਤ-ਯੋਨਿ] ਇ. ਉਹ ਯੋਨੀ ਜਿਸ ਵਿਚ ਵੀਰਜ ਪਾਤ ਨਾ ਹੋਇਆ ਹੋਵੇ ; ਉਹ ਕੁੜੀ ਜਿਸ ਨੇ ਆਦਮੀ ਨਾਲ ਭੋਗ ਨਾ ਕੀਤਾ ਹੋਵੇ ।

**अक्षत-वीर्य**—[ਅਕ੍ਸ਼ਤ-ਵੀਰ੍ਯ] ਇ. ਬ੍ਰਹਮਚਰਯ ; ਪੁ. ਸ਼ਿਵ ; ਹੀਜੜਾ ।

**अक्षता**—[ਅਕ੍ਸ਼ਤਾ] ਇ. ਅਛੂਤੀ ਭਗ ; ਕਾਕੜਾ ਸਿੰਗੀ ।

**अक्षद्यूत**—[ਅਕ੍ਸ਼ਦ੍ਯੂਤ] ਪੁ. ਜੂਆ ।

**अक्षधूरिल**—[ਅਕ੍ਸ਼ਧੂਰਿਲ] ਪੁ. ਬੈਲ, ਬਲਦ ।

**अक्षन्, अक्ष**—[ਅਕ੍ਸ਼ਨ੍, ਅਕ੍ਸ਼] ਪੁ. ਨੇਤੱਰ, ਅੱਖ ।

**अक्षपाटक**—[ਅਕ੍ਸ਼ਪਾਟਕ] ਪੁ. ਮੁਨਸਿਫ਼ ।

**अक्षबंध (अक्षबन्ध)**—[ਅਕ੍ਸ਼ਬੰਧ] ਇ. ਇੰਦਰ ਜਾਲ ਦਾ ਖੇਲ੍ਹ ; ਤਮਾਸ਼ਾ ; ਨਜ਼ਰਬੰਦੀ ।

**अक्षमता**—[ਅਕ੍ਸ਼ਮਤਾ] ਇ. ਅਸਮਰੱਥਾ ।

**अक्षमा**—[ਅਕ੍ਸ਼ਮਾ] ਇ. ਖਿਮਾਂ ਦਾ ਅਭਾਵ ; ਈਰਖਾ ; ਅਸਮਰੱਥਾ ।

**अक्षमाला**—[ਅਕ੍ਸ਼ਮਾਲਾ] ਇ. ਰੁਦ੍ਰਾਖਸ਼ ਦੀ ਮਾਲਾ, ਜੱਪ ਕਰਨ ਦੀ ਮਾਲਾ ; ਵਸ਼ਿਸ਼ਠ ਜੀ ਦੀ ਪਤਨੀ ਦਾ ਨਾਂ ।

**अक्षय**—[ਅਕ੍ਸ਼ਯ] ਵਿ. ਜਿਸ ਦਾ ਨਾਸ਼ ਨਾ ਹੋਵੇ, ਕਦੀ ਨੱਸ਼ਟ ਨਾ ਹੋਣ ਵਾਲਾ, ਅਮਰ ।

**अक्षय कुमार**—[ਅਕ੍ਸ਼ਯ ਕੁਮਾਰ] ਪੁ. ਰਾਵਣ ਦੇ ਇਕ ਪੁੱਤਰ ਦਾ ਨਾਂ ।

**अक्षयतृतीया**—[ਅਕ੍ਸ਼ਯਤ੍ਰਿਤੀਯਾ] ਇ. ਵੈਸਾਖ ਸੁਦੀ ਤੀਜ, ਇਸ ਤਿੱਥ ਤੋਂ ਸਤਯੁਗ ਦਾ ਅਰੰਭ ਮੰਨਿਆ ਜਾਂਦਾ ਹੈ, ਇਸ ਤਿੱਥ ਨੂੰ ਹਿੰਦੂ ਪਵਿੱਤਰ ਮੰਨਦੇ ਹਨ ।

**अक्षय नवमी**—[ਅਕ੍ਸ਼ਯ ਨਵਮੀ] ਇ. ਕਤੱਕ ਸੁਦੀ ਨੌਵੀਂ, ਇਸ ਤਿੱਥ ਤੋਂ ਤ੍ਰੇਤਾ ਯੁੱਗ ਦਾ ਅਰੰਭ ਮੰਨਿਆ ਜਾਂਦਾ ਹੈ ।

**अक्षयवट**—[ਅਕ੍ਸ਼ਯਵਟ] ਪੁ. ਬਰੋਟੇ (ਬੋਹੜ) ਦਾ ਪੂਜ੍ਯ ਰੁੱਖ, ਇਹ ਰੁੱਖ ਇਕ ਪ੍ਰਯਾਗ ਦੇ ਕਿਲ੍ਹੇ ਵਿਚ ਅਤੇ ਦੂਜਾ ਗਯਾ ਤੀਰਥ ਤੇ ਹੈ ।

**अक्षय ललिता**—[ਅਕ੍ਸ਼ਯ ਲਲਿਤਾ] ਇ. ਭਾਦੋਂ ਦੀ ਸੱਤੇਂ, ਇਸ ਦਿਨ ਤੀਵੀਆਂ ਦੁਰਗਾ ਭਗਵਤੀ ਦੀ ਪੂਜਾ ਕਰਦੀਆਂ ਹਨ ।

**अक्षया**—[ਅਕ੍ਸ਼ਯਾ] ਇ. ਸੋਮਵਤੀ ਮੱਸਿਆ; ਐਤਵਾਰੀ ਸੱਤੇਂ, ਮੰਗਲਵਾਰੀ ਚੌਥ ਅਤੇ ਅਖਾਤੀਜ ਅਕ੍ਸ਼ਯਾ ਕਹਾਉਂਦੀਆਂ ਹਨ ।

**अक्षयी**—[ਅਕ੍ਸ਼ਯੀ] ਵਿ. ਜਿਸ ਦਾ ਨਾਸ਼ ਨਾ ਹੋਵੇ, ਅਮਰ ।

**अक्षय्य**—[ਅਕ੍ਸ਼ੱਯ] ਇ. ਉਹ ਜਲ ਜੋ ਸਰਾਧਾਂ ਵਿਚ ਪਿੰਡ ਦਾਨ ਮਗਰੋਂ ਘਿਉ ਅਤੇ ਸ਼ਹਿਦ ਮਿਲਾ ਕੇ ਪਿਤਰਾਂ ਨੂੰ ਅਰਪਣ ਕੀਤਾ ਜਾਂਦਾ ਹੈ; ਅਵਿਨਾਸ਼ੀ ।

अक्षय्योदक—[ਅਕ੍ਸ਼ੱਯੋਦਕ] ਪੁ. ਪਿੰਡ ਦਾਨ ਕਰਨ ਪਿੱਛੋਂ ਸ਼ਹਿਦ ਤੇ ਤਿਲ ਮਿਲਾ ਕੇ ਦਿੱਤਾ ਹੋਇਆ ਜਲ, ਅਰਘ।

अक्षर—[ਅਕ੍ਸ਼ਰ] ਪੁ. ਅੱਖਰ, ਬ੍ਰਹਮਾ; ਸ਼ਿਵ; ਵਿਸ਼ਨੂੰ, ਮੋਖ; ਜਲ; ਗਗਨ; ਆਕਾਸ਼, ਧਰਮ; ਤਪੱਸਿਆ; ਪੁਠਕੰਡਾ; ਇਕ ਬੂਟੀ ; ਵਿ. ਅਬਨਾਸ਼ੀ; ਸਥਿਰ; ਨਿੱਤ।

अक्षर चंचु (अक्षर चञ्चु)—[ਅਕ੍ਸ਼ਰ ਚੰਚੁ] ਵਿ. ਸੁੱਹਣੇ ਅੱਖਰ ਲਿਖਣ ਵਾਲਾ, ਸੁਲੇਖਕ, ਖੁਸ਼ਨਵੀਸ।

अक्षर-छंद (अक्षर-छन्द)—[ਅਕ੍ਸ਼ਰ-ਛੰਦ] ਪੁ. ਅੱਖਰਾਂ ਦੀ ਗਿਣਤੀ ਵਾਲਾ ਛੰਦ।

अक्षर जननी—[ਅਕ੍ਸ਼ਰ ਜਨਨੀ] ਇ. ਲੇਖਣੀ, ਕਲਮ।

अक्षर जीवक, अक्षर जीवी—[ਅਕ੍ਸ਼ਰ ਜੀਵਕ, ਅਕ੍ਸ਼ਰ ਜੀਵੀ] ਵਿ. ਲੇਖਕ; ਕਲਰਕ; ਮੁਨੀਮ।

अक्षर तूलिका—[ਅਕ੍ਸ਼ਰ ਤੂਲਿਕਾ] ਇ. ਕਲਮ, ਲੇਖਣੀ।

अक्षर न्यास—[ਅਕ੍ਸ਼ਰ ਨ੍ਯਾਸ] ਪੁ. ਲਿਖਾਵਟ, ਤੰਤ੍ਰ ਦੀ ਇਕ ਕ੍ਰਿਆ ਜਿਸ ਵਿਚ ਮੰਤਰ ਦੇ ਇਕ ਇਕ ਅੱਖਰ ਨੂੰ ਪੜ੍ਹ ਕੇ ਮਨ, ਨੱਕ ਕੰਨ ਆਦਿ ਛੋਂਹਦੇ ਹਨ।

अक्षर पंक्ति—[ਅਕ੍ਸ਼ਰ ਪੰਕਤਿ] ਇ. ਇਕ ਤਰ੍ਹਾਂ ਦਾ ਵੈਦਿਕ ਛੰਦ ਜਿਸਦੇ ਚਾਰ ਪਦਾਂ ਦੇ ਵਰਨਾਂ ਦਾ ਜੋੜ ਵੀਹ ਹੁੰਦਾ ਹੈ।

अक्षर मुख—[ਅਕ੍ਸ਼ਰ ਮੁਖ] ਪੁ. ਵਿਦਿਆਰਥੀ, ਵਿਦਵਾਨ।

अक्षर लिपि—[ਅਕ੍ਸ਼ਰ ਲਿਪਿ] ਇ. ਅੱਖਰਾਂ ਦੇ ਲਿਖਣ ਦੀ ਰੀਤ।

अक्षर विन्यास—[ਅਕ੍ਸ਼ਰ ਵਿਨ੍ਯਾਸ] ਪੁ. ਅੱਖਰ-ਜੋੜ; ਲਿਪੀ।

अक्षरशः—[ਅਕ੍ਸ਼ਰਸ਼ਃ] ਕ੍ਰਿ. ਵਿ. ਅੱਖਰ-ਅੱਖਰ; ਬਿਲਕੁਲ ਹੀ; ਪੂਰਨ ਤੌਰ ਤੇ।

अक्षरा—[ਅਕ੍ਸ਼ਰਾ] ਇ. ਸ਼ਬਦ, ਭਾਸ਼ਾ।

अक्षरी—[ਅਕ੍ਸ਼ਰੀ] ਇ. ਵਰਖਾ-ਰੁੱਤ; ਅੱਖਰ ਜੋੜ।

अक्षरौटी—[ਅਕ੍ਸ਼ਰੌਟੀ] ਇ. ਵਰਣਮਾਲਾ; ਅੱਖਰਾਂ ਦੇ ਲਿਖਣ ਦੀ ਰੀਤ; ਸਿਤਾਰ ਤੇ ਗੱਤ ਕੱਢਣ ਦੀ ਰੀਤ।

अक्षवाट—[ਅਕ੍ਸ਼ਵਾਟ] ਪੁ. ਅਖਾੜਾ; ਜੂਆ ਖੇਡਣ ਦਾ ਅੱਡਾ।

अक्षांति (अक्षान्ति)—[ਅਕ੍ਸ਼ਾਂਤਿ] ਇ. ਈਰਖਾ; ਅਧੀਰਤਾ।

अक्षांश—[ਅਕ੍ਸ਼ਾਂਸ਼] ਪੁ. ਵੇਖੋ ਅਕਸ਼ (अक्ष), ਭੂ ਮੱਧ ਰੇਖਾ ਤੋਂ ਉੱਤਰ ਜਾਂ ਦੱਖਣ ਦਾ ਅੰਤਰ।

अक्षाग्र—[ਅਕ੍ਸ਼ਾਗ੍ਰ] ਪੁ. ਧੁਰਾ; ਧੁਰੇ ਦਾ ਸਿਰਾ।

अक्षार—[ਅਕ੍ਸ਼ਾਰ] ਵਿ. ਖਾਰ-ਰਹਿਤ, ਪੁ., ਕੁਦਰਤੀ ਲੂਣ।

अक्षि—[ਅਕ੍ਸ਼ਿ] ਵਿ. ਨੇਤਰ, ਅੱਖ, ਨੈਣ; ਦੋ ਦੀ ਗਿਣਤੀ।

अक्षिकूट—[ਅਕ੍ਸ਼ਿਕੂਟ] ਪੁ. ਅੱਖ ਦੀ ਪੁੱਤਲੀ।

अक्षिगत—[ਅਕ੍ਸ਼ਿਗਤ] ਵਿ. ਵੇਖਿਆ ਹੋਇਆ, ਮੌਜੂਦ।

अक्षि विक्षेप—[ਅਕ੍ਸ਼ਿ ਵਿਕ੍ਸ਼ੇਪ] ਪੁ. ਕਟਾਖਸ਼, ਅੱਖ ਮਾਰਨ ਦੀ ਕ੍ਰਿਆ।

अक्षि विभ्रम—[ਅਕ੍ਸ਼ਿ ਵਿਭ੍ਰਮ] ਪੁ. ਅੱਖ ਘੁਮਾਉਣਾ।

अक्षीण—[ਅਕ੍ਸ਼ੀਣ] ਵਿ. ਜੋ ਘੱਟ ਨਾ ਹੋਵੇ; ਅਬਨਾਸ਼ੀ, ਨਾਸ਼-ਰਹਿਤ।

अक्षुण्ण—[ਅਕ੍ਸ਼ੁੱਣ] ਵਿ. ਸੰਪੂਰਣ, ਸਾਬਤ, ਅਖੰਡਤ।

अक्षेम—[ਅਕ੍ਸ਼ੇਮ] ਪੁ. ਅਸ਼ੁਭ, ਬੁਰਾਈ।

अक्षोभ—[ਅਕ੍ਸ਼ੋਭ] ਪੁ. ਚਿਤ ਦੀ ਸ਼ਾਂਤ; ਸਥਿਰਤਾ, ਸ਼ਾਂਤੀ; ਹਾਥੀ ਬੰਨ੍ਹਣ ਦਾ ਕਿੱਲਾ।

अक्षौहिणी—[ਅਕ੍ਸ਼ੌਹਿਣੀ] ਇ. ਸੰਪੂਰਣ ਚਤੁਰੰਗਣੀ ਸੈਨਾ।

अक्स—[ਅਕ੍ਸ] ਪੁ. ਪਰਛਾਵਾਂ; ਮੂਰਤ, ਤਸਵੀਰ।

अखंड (अखण्ड)—[ਅਖੰਡ] ਵਿ. ਅਖੰਡ ਅਟੁੱਟ; ਬੇਰੋਕ; ਸੰਪੂਰਣ।

अखंडनीय (अखण्डनीय)—[ਅਖੰਡਨੀਯ] ਵਿ. ਜਿਸ ਦਾ ਟੁਕੜਾ ਨਾ ਹੋ ਸਕੇ; ਦ੍ਰਿੜ੍ਹ, ਪੁਸ਼ਟ, ਮਜ਼ਬੂਤ, ਅਕੱਟ।

अख—[ਅਖ] ਪੁ. ਸਾਗ।

अखगरिया—[ਅਖਗਰਿਯਾ] ਪੁ. ਇਕ ਤਰ੍ਹਾਂ ਦਾ ਘੋੜਾ ਜਿਸ ਨੂੰ ਮਲਦੇ ਸਮੇਂ ਚੰਗਿਆੜੀਆਂ ਨਿਕਲਦੀਆਂ ਹੋਣ।

अखड़—[ਅਖੜ] ਵਿ. ਅੱਖੜ, ਬਦਤਮੀਜ਼, ਜੰਗਲੀ, ਅਨਾੜੀ, ਅਸੱਭਯ।

अखड़ा—[ਅਖੜਾ] ਪੁ. ਮੱਛੀਆਂ ਰੜ੍ਹਨ ਲਈ ਤਲਾ ਵਿਚ ਪੁਟਿਆ ਟੋਆ।

अखड़ैत—[ਅਖੜੈਤ] ਪੁ. ਹੱਟਾ-ਕੱਟਾ, ਰਿਸ਼ਟ-ਪੁਸ਼ਟ, ਬਲਵਾਨ; ਪਹਿਲਵਾਨ।

अखतीज—[ਅਖਤੀਜ] ਇ. ਵੇਖੋ ਅਕ੍ਸ਼ਯ ਤ੍ਰਿਤੀਯਾ (अक्षय तृतीया)।

अखय—[ਅਖਯ] ਵਿ. ਵੇਖੋ ਅਕ੍ਸ਼ਯ (अक्षय)।

अखरना—[ਅਖਰਨਾ] ਕ੍ਰਿ. ਬੁਰਾ ਲੱਗਣਾ, ਅਣਸੁਖਾਵਾਂ ਜਾਪਣਾ, ਹਾਨੀ, ਦੁਖ ਹੋਣਾ।

अखरोट—[ਅਖਰੋਟ] ਪੁ. ਅਖਰੋਟ।

अखा—[ਅਖਾ] ਪੁ. ਮਹੀਨ ਆਟਾ ਛਾਨਣ ਵਾਲੀ ਛਾਨਣੀ; ਵਿ. ਪੂਰਾ, ਸੰਪੂਰਣ।

अखाड़ा—[ਅਖਾੜਾ] ਪੁ. ਘੁਲਣ ਦੀ ਥਾਂ ; ਸਾਧਾਂ ਦੇ ਰਹਿਣ ਦਾ ਥਾਂ ; ਦਲ, ਮੰਡਲੀ।

अखाद्य—[ਅਖਾਦ੍ਯ] ਵਿ. ਅਖਾਜ, ਜੋ ਖਾਣ ਯੋਗ ਨਾ ਹੋਵੇ, ਅਭੱਖ।

अखानी—[ਅਖਾਨੀ] ਇ. ਇਕ ਤਰ੍ਹਾਂ ਦੀ ਟੇਢੀ ਲਕੜੀ ਜੋ ਅਨਾਜ ਕੱਟਣ ਦੇ ਕੰਮ ਆਉਂਦੀ ਹੈ।

अखिल—[ਅਖਿਲ] ਵਿ. ਸੰਪੂਰਣ, ਅਖੰਡ, ਪੂਰਾ, ਸਾਰਾ, ਸਭ।

अखीर—[ਅਖੀਰ] ਪੁ. ਅੰਤ, ਖ਼ਾਤਮਾ, ਅਖੀਰ।

**अखूट**—[ਅਖੁਟ] ਵਿ. ਜੋ ਮੁੱਕੇ ਨਾ, ਜਿਸ ਵਿਚ ਤੋਟ ਨਾ ਆਵੇ, ਅਖੰਡ ; ਵਧੀਕ, ਬਹੁਤਾ ; ਸਭ।

**अखेट**—[ਅਖੇਟ] ਪੁ. ਸ਼ਿਕਾਰ ।

**अखेटक**—[ਅਖੇਟਕ] ਵਿ. ਵੇਖੋ ਆਖੇਟ (आखेट) ।

**अखोह्**—[ਅਖੋਹ] ਪੁ. ਉਭੜ ਖਾਬੜ ਧਰਤੀ, ਉਹ ਜ਼ਮੀਨ ਜੋ ਪੱਧਰੀ ਨਾ ਹੋਵੇ ।

**अख्याती**—[ਅਖ੍ਯਾਤਿ] ਇ. ਅਪਜਸ, ਬਦਨਾਮੀ ।

**अग**—[ਅਗ] ਵਿ. ਨਾ ਚਲਣ ਵਾਲਾ ; ਸਥਾਵਰ ; ਟੇਢਾ ਚਲਣ ਵਾਲਾ ; ਪੁ. ਦਰਖਤ ; ਪਰਬਤ ; ਸੂਰਜ ; ਸੱਪ ।

**अगज**—[ਅਗਜ] ਵਿ. ਪਰਬਤ ਤੋਂ ਪੈਦਾ ਹੋਣ ਵਾਲਾ ; ਪੁ. ਸਲਾਜੀਤ ; ਹਾਥੀ ।

**अगट**—[ਅਗਟ] ਪੁ. ਮਾਸ ਵੇਚਣ ਵਾਲੇ ਦੀ ਹੱਟੀ ।

**अगटना**—[ਅਗਟਨਾ] ਕ੍ਰਿ. ਇਕੱਠੇ ਹੋਣਾ, ਜਮ੍ਹਾਂ ਹੋਣਾ ।

**अगड़धत, अगड़धत्ता**—[ਅਗੜਧਤ, ਅਗੜਧੱਤਾ] ਵਿ. ਲੰਮਾ-ਚੌੜਾ, ਤਕੜਾ, ਉੱਚਾ, ਕੱਦਾਵਰ ।

**अगड़ बगड़**—[ਅਗੜ ਬਗੜ] ਵਿ. ਵਿਅਰਥ, ਵਾਧੂ, ਅੰਡ-ਬੰਡ, ਕੋਰੀ ਬਕਵਾਸ ; ਬੇਸਿਰ-ਪੈਰ ।

**अगणनीय**—[ਅਗਣਨੀਯ] ਵਿ. ਅਣਗਿਣਤ ।

**अगणित**—[ਅਗਣਿਤ] ਵਿ. ਅਣਗਿਣਤ, ਜੋ ਗਿਣਿਆ ਨਾ ਜਾ ਸਕੇ, ਅਸੰਖ ।

**अगत**—[ਅਗਤ] ਪੁ. ਹਾਥੀ ਨੂੰ ਤੋਰਨ ਲਈ ਮਹਾਵਤ ਇਸ ਸ਼ਬਦ ਦੀ ਵਰਤੋਂ ਕਰਦੇ ਹਨ ।

**अगति**—[ਅਗਤਿ] ਇ. ਬੁਰੀ ਦਸ਼ਾ, ਦੁਰਦਸ਼ਾ ; ਨਰਕ ।

**अगतिक**—[ਅਗਤਿਕ] ਵਿ. ਬੇ-ਟਿਕਾਣਾ, ਅਨਾਥ, ਬੇ-ਆਸਰਾ ।

**अगतिक गति**—[ਅਗਤਿਕ ਗਤਿ] ਇ. ਨਿਆਸਰੇ ਦੀ ਗਤੀ (ਰੱਬ) ।

**अगत्या**—[ਅਗਤ੍ਯਾ] ਕ੍ਰਿ. ਅਖ਼ੀਰ ; ਅਕਸਮਾਤ, ਅਚਾਨਕ ; ਭਵਿਖ ਵਿੱਚ ।

**अगद**—[ਅਗਦ] ਇ. ਔਸ਼ਧੀ, ਦਵਾਈ, ਵਿ., ਅਰੋਗ, ਰਾਜ਼ੀ ਬਾਜ਼ੀ ।

**अगन**—[ਅਗਨ] ਇ. ਅਗਨੀ, ਅੱਗ ।

**अगनित**—[ਅਗਨਿਤ] ਵਿ. ਅਣਗਿਣਤ, ਜੋ ਗਿਣਿਆ ਨਾ ਜਾ ਸਕੇ ।

**अगनु**—[ਅਗਨੁ] ਇ. ਅਗਨੀ ਕੋਣ ।

**अगम**—[ਅਗਮ] ਵਿ. ਅਗੰਮ, ਜੋ ਜਾਣਿਆ ਨਾ ਜਾ ਸਕੇ, ਔਖਾ ; ਬਹੁਤ ਗਹਿਰਾ ; ਦੁਰਲੱਭ, ਸਮਝ ਤੋਂ ਪਰੇ ।

**अगमानी**—[ਅਗਮਾਨੀ] ਇ. ਅੱਗੇ ਜਾ ਕੇ ਮਹਿਮਾਨ ਦੇ ਸੁਆਗਤ ਕਰਨ ਦਾ ਭਾਵ, ਆਉਭਗਤ ; ਪੁ. ਨੇਤਾ, ਸਰਦਾਰ ।

**अगम्या**—[ਅਗਮ੍ਯਾ] ਇ. ਨਾ ਗਮਨ ਕਰਨ ਜੋਗ ਇਸਤ੍ਰੀ ।

**अगम्यागमन**—[ਅਗਮ੍ਯਾਗਮਨ] ਪੁ. ਤਿਆਗਣ ਯੋਗ ਇਸਤ੍ਰੀ ਦੇ ਨਾਲ ਭੋਗ ; ਮਹਾਂ ਪਾਪ ।

**अगर**—[ਅਗਰ] ਪੁ. ਇਕ ਖੁਸ਼ਬੂਦਾਰ ਰੁੱਖ, ਪਰਸਿੱਧ ਅਗਰ ਨਾਂ ਦੀ ਬੂਟੀ ।

**अगरना**—[ਅਗਰਨਾ] ਕ੍ਰਿ. ਅੱਗੇ ਵੱਧਣਾ; ਨੱਸਣਾ ।

**अगरधार**—[ਅਗਰਧਾਰ] ਪੁ. ਕਸ਼ੱਤਰੀਆਂ ਦੀ ਇਕ ਉਪਜਾਤੀ ।

**अगरबत्ती**—[ਅਗਰਬੱਤੀ] ਇ. ਇਕ ਤਰ੍ਹਾਂ ਦੀ ਧੂਪ ਦੀ ਬੱਤੀ, ਅਗਰ ਅਤੇ ਸੁਗੰਧਿਤ ਪਦਾਰਥਾਂ ਨਾਲ ਲਪੇਟੀ ਹੋਈ ਸੀਂਖ, ਅਗਰਬੱਤੀ ।

**अगरवाल**—[ਅਗਰਵਾਲ] ਪੁ. ਬਾਣੀਆਂ ਦੀ ਇਕ ਜਾਤੀ ।

**अगरसार**—[ਅਗਰਸਾਰ] ਪੁ. ਇੱਕ ਰੁੱਖ ।

**अगरी**—[ਅਗਰੀ] ਇ. ਦੇਵਦਾਰ; ਚੂਹੇ ਦੀ ਜ਼ਹਿਰ ਉਤਾਰਨ ਦੀ ਬੂਟੀ; ਚਿੱਟਕਣੀ; ਇਕ ਤਰ੍ਹਾਂ ਦਾ ਘਾਹ ।

**अगरु, अगरू**—[ਅਗਰੁ, ਅਗਰੂ] ਪੁ. ਅਗਰ ਦੀ ਲੱਕੜੀ ।

+**अगरो**—[ਅਗਰੋ] ਵਿ. ਪਹਿਲਾ; ਅਗਲਾ; ਬਹੁਤਾ; ਸ੍ਰੇਸ਼ਟ ।

**अगर्व**—[ਅਗਰ੍ਵ] ਵਿ. ਹੰਕਾਰ ਤੋਂ ਬਿਨਾਂ, ਨਿਰਅਭਿਮਾਨ ।

**अगर्हित**—[ਅਗਰ੍ਹਿਤ] ਵਿ. ਨਿੰਦਿਆ ਨਾ ਹੋਇਆ ।

**अगलहिया**—[ਅਗਲਹਿਯਾ] ਇ. ਇਕ ਤਰ੍ਹਾਂ ਦੀ ਚਿੜੀ ।

**अगला**—[ਅਗਲਾ] ਵਿ. ਪਹਿਲਾ; ਪ੍ਰਾਚੀਨ, ਪੁਰਾਣਾ; ਦੂਜਾ; ਪੁ., ਆਗੂ; ਚਲਾਕ ਬੰਦਾ ।

**अगवाई**—[ਅਗਵਾਈ] ਵਿ. ਸੁਆਗਤ ਕਰਨ ਲਈ ਅੱਗੇ ਜਾਣਾ; ਅਗੁਵਾਨੀ ।

**अगवाड़ा**—[ਅਗਵਾੜਾ] ਪੁ. ਘਰ ਦਾ ਸਾਹਮਣਾ ਥਾਂ, ਅਗ-ਵਾੜਾ ।

**अगवान**—[ਅਗਵਾਨ] ਵਿ. ਸੁਆਗਤ ਕਰਨ ਲਈ ਅੱਗੇ ਜਾਣ ਵਾਲਾ; ਅਗਵਾਈ ਕਰਨ ਵਾਲਾ; ਵਿਆਹ ਵਿਚ ਧੀ ਵਾਲਿਆਂ ਵੱਲੋਂ ਸੁਆਗਤ ਕਰਨ ਦੀ ਕ੍ਰਿਆ ।

**अगवानी**—[ਅਗਵਾਨੀ] ਇ. ਅੱਗੇ ਵੱਧ ਕੇ ਸੁਆਗਤ ਕਰਨਾ; ਮਿਲਣੀ; ਪੁ. ਆਗੂ; ਨੇਤਾ ।

**अगवार**—[ਅਗਵਾਰ] ਪੁ. ਘਰ ਦ ਸਾਹਮਣੇ ਵਾਲਾ ਥਾਂ, ਅਗਵਾੜਾ; ਅੰਨ ਦੇ ਬੋਹਲ ਦਾ ਉਹ ਹਿੱਸਾ ਜੋ ਖਲਵਾੜੇ ਵਿਚੋਂ ਕਾਮੇ, ਸੀਰੀ ਤੇ ਮੰਗਤੇ ਆਦਿ ਨੂੰ ਦੇਣ ਲਈ ਵੱਖ ਕੀਤਾ ਜਾਂਦਾ ਹੈ ।

**अगवासी**—[ਅਗਵਾਸੀ] ਇ. ਹੱਲ ਦੀ ਲੱਕੜੀ ਦਾ ਉਹ ਭਾਗ ਜਿਸ ਵਿੱਚ ਫਾਲਾ ਜੜਿਆ ਜਾਂਦਾ ਹੈ; ਮੁਜ਼ਾਰੇ ਦੀ ਮਜ਼ੂਰੀ ਦਾ ਉਹ ਭਾਗ ਜਿਹੜਾ ਉਸਨੂੰ ਫ਼ਸਲ ਵਿਚੋਂ ਪ੍ਰਾਪਤ ਹੁੰਦਾ ਹੈ ।

**अगसारी**—[ਅਗਸਾਰੀ] ਕ੍ਰਿ. ਵਿ. ਅਗਲਾ, ਅੱਗੇ ।

**अगस्त**—[ਅਗਸ੍ਤ] ਪੁ. ਈਸਵੀ ਦਾ ਅੱਠਵਾਂ ਮਹੀਨਾ, ਅਗਸਤ ।

**अगस्ति**—[ਅਗਸ੍ਤਿ] ਪੁ. ਇਕ ਪ੍ਰਾਚੀਨ ਰਿਸ਼ੀ ।

**अगस्त्य**—[ਅਗਸ੍ਤ੍ਯ] ਪੁ. ਇੱਕ ਤਾਰੇ ਦਾ ਨਾਂ ਜੋ ਭਾਦੋਂ ਦੇ ਮਹੀਨੇ ਨਿਕਲਦਾ ਹੈ; ਇਕ ਰਿਸ਼ੀ ਜੋ ਮਿਤ੍ਰਾਵਰਨ ਦੇ ਪੁੱਤਰ ਸਨ, ਇਕ ਰੁੱਖ ।

**अगस्त्यकूट**—[ਅਗਸ੍ਤ੍ਯਕੂਟ] ਪੁ. ਦੱਖਣ ਵਿੱਚ ਇਸ ਨਾਂ ਦਾ ਇਕ ਪਹਾੜ ਜਿਸ ਵਿਚੋਂ ਤਾਮਰਪਰਣੀ ਨੱਦੀ ਨਿਕਲੀ ਹੈ ।

**अगस्त्य गीता**—[ਅਗਸ੍ਤ੍ਯ ਗੀਤਾ] ਇ. ਮਹਾਭਾਰਤ ਦੇ ਸ਼ਾਂਤੀ ਪਰਵ ਵਿਚ ਅਗਸਤ ਮੁਨੀ ਦੀ ਆਖੀ ਹੋਈ ਗੀਤਾ ।

**अगस्त्य-तीर्थ**—[ਅਗਸ੍ਤ੍ਯ-ਤੀਰ੍ਥ] ਪੁ. ਦੱਖਣ ਭਾਰਤ ਦਾ ਇਕ ਤੀਰਥ ।

**अगस्त्य-मार्ग**—[ਅਗਸ੍ਤ੍ਯ-ਮਾਰਗ] ਪੁ. ਅਗਸਤ ਨਾਮੀ ਤਾਰੇ ਦਾ ਰਸਤਾ ।

**अगह्**—[ਅਗਹ] ਵਿ. ਜੋ ਹਾਸਲ ਨਾ ਕੀਤਾ ਜਾ ਸਕੇ; ਨਾ ਫੜਨ ਜੋਗ; ਜੋ ਫੜਿਆ ਨਾ ਜਾ ਸਕੇ ।

**अगहन**—[ਅਗਹਨ] ਪੁ. ਨੌਵਾਂ ਮਹੀਨਾ, ਮੱਘਰ ਦਾ ਮਹੀਨਾ ।

**अगहनिया**—[ਅਗਹਨਿਯਾ] ਵਿ. ਮੱਘਰ ਦੇ ਮਹੀਨੇ ਕੱਟਿਆ ਜਾਣ ਵਾਲਾ (ਧਾਨ) ।

**अगहनी**—[ਅਗਹਨੀ] ਵਿ. ਮੱਘਰ ਵਿੱਚ ਤਿਆਰ ਹੋਣ ਵਾਲੀ ਫ਼ਸਲ ।

**अगहाट**—[ਅਗਹਾਟ] ਪੁ. ਉਹ ਜ਼ਮੀਨ ਜੋ ਬਹੁਤ ਚਿਰ ਤੋਂ ਕਿਸੇ ਦੇ ਦਖ਼ਲ ਵਿਚ ਰਹੀ ਹੋਵੇ ਅਤੇ ਉਸ ਤੋਂ ਉਸਨੂੰ ਬੇ-ਦਖ਼ਲ ਨਾ ਕੀਤਾ ਜਾ ਸਕੇ ।

**अगाऊ**—[ਅਗਾਊ] ਵਿ. ਪੇਸ਼ਗੀ, ਅੱਗੋਂ, ਪਹਿਲਾਂ ।

**अगाड़**—[ਅਗਾੜ] ਪੁ. ਅੱਗੇ ਦਾ ਭਾਗ ।

**अगाड़ा**—[ਅਗਾੜਾ] ਪੁ. ਮੁਸਾਫ਼ਰ ਦਾ ਅਗਲੇ ਪੜਾਅ ਤੇ ਭੇਜਿਆ ਜਾਣ ਵਾਲਾ ਸਮਾਨ ।

**अगाड़ी**—[ਅਗਾੜੀ] ਕ੍ਰਿ. ਵਿ. ਅੱਗੇ; ਸਾਹਮਣੇ; ਇ. ਕਿਸੇ ਵਸਤੂ ਦਾ ਅੱਗੇ ਦਾ ਭਾਗ; ਘੋੜੇ ਦੀ ਧੌਣ ਵਿਚ ਪਈਆਂ ਰੱਸੀਆਂ ।

**अगाड़ू**—[ਅਗਾੜੂ] ਕ੍ਰਿ. ਵਿ. ਅੱਗੇ, ਪਹਿਲਾਂ ।

**अगाध**—[ਅਗਾਧ] ਵਿ. ਬਹੁਤ ਡੂੰਘਾ, ਅਥਾਹ ਗੰਭੀਰ; ਬੇਹੱਦ ਅਪਾਰ ।

**अगार**—[ਅਗਾਰ] ਪੁ. ਵੇਖੋ ਅਗਾਰ (अगार) ।

**अगारी**—[ਅਗਾਰੀ] ਕ੍ਰਿ. ਵਿ. ਵੇਖੋ ਅਗਾੜੀ (अगाड़ी) ।

**अगाव**—[ਅਗਾਵ] ਪੁ. ਗੰਨੇ ਦਾ ਉਤਲਾ ਹਿੱਸਾ, ਆਗ ।

**अगास**—[ਅਗਾਸ] ਪੁ. ਅਕਾਸ਼; ਚੌਤਰਾ ।

**अगासी**—[ਅਗਾਸੀ] ਇ. ਪਗੜੀ; ਇੱਲ ਦੇ ਚੀਕਣ ਦੀ ਆਵਾਜ਼ ।

+**अगिआना**—[ਅਗਿਆਨਾ] ਕ੍ਰਿ. ਗਰਮ ਹੋਣਾ, ਜਲਣ ਮਹਿਸੂਸ ਹੋਣੀ ।

**अगिन**—[ਅਗਿਨ] ਇ. ਅੱਗ; ਇਕ ਛੋਟੀ ਚਿੜੀ; ਇਕ ਤਰ੍ਹਾਂ ਦਾ ਘਾਹ ; ਵਿ. ਬਹੁਤ ਅਧਿਕ; ਅਣਗਿਣਤ ।

**अगिनित**—[ਅਗਿਨਿਤ] ਵਿ. ਅਣਗਿਣਤ, ਅਸੰਖ ।

**अगिया**—[ਅਗਿਯਾ] ਇ. ਅੱਗ; ਇੱਕ ਤਰ੍ਹਾਂ ਦਾ ਘਾਹ; ਘੋੜੇ ਜਾਂ ਬਲ੍ਹਦਾਂ ਨੂੰ ਹੋਣ ਵਾਲਾ ਇਕ ਰੋਗ; ਪਸ਼ੂਆਂ ਦੀ ਇਕ ਬੀਮਾਰੀ; ਰਾਜੇ ਵਿਕ੍ਰਮਾਦਿਤਯ ਦਾ ਇਕ ਵੈਤਾਲ ।

**अगियार**—[ਅਗਿਯਾਰ] ਪੁ. ਪੂਜਾ ਲਈ ਬਾਲੀ ਜਾਣ ਵਾਲੀ ਅੱਗ ।

**अगिर**—[ਅਗਿਰ] ਪੁ. ਅਗਨੀ; ਸੁਰਗ; ਸੂਰਜ; ਰਾਖਸ਼ ।

**अगिरी**—[ਅਗਿਰੀ] ਇ. ਘਰ ਦਾ ਸਾਹਮਣਾ ਮੈਦਾਨ, ਅਗ-ਵਾੜਾ ।

**अगिला**—[ਅਗਿਲਾ] ਵਿ. ਵੇਖੋ ਅਗਲਾ (अगला) ।

**अगिहाना**—[ਅਗਿਹਾਨਾ] ਪੁ. ਅੱਗ ਰੱਖਣ ਦਾ ਥਾਂ ; ਚੁੱਲ੍ਹਾ ; ਅੰਗੀਠੀ ; ਭੱਠੀ ।

**अंगीठा**—[ਅੰਗੀਠਾ] ਪੁ. ਵੱਡੀ ਅੰਗੀਠੀ ; ਭੱਠਾ, ਅੰਗੀਠਾ ।

**अगीठा**—[ਅਗੀਠਾ] ਪੁ. ਅਗਵਾੜਾ ; ਇਕ ਬੂਟਾ ।

+**अगीत-पछीत**—[ਅਗੀਤ-ਪਛੀਤ] ਕ੍ਰਿ. ਵਿ. ਅਗੇਤ-ਪਛੇਤ, ਅੱਗੇ ਪਿੱਛੇ ; ਪੁ. ਅਗਵਾੜਾ-ਪਿਛਵਾੜਾ ।

**अगु**—[ਅਗੁ] ਪੁ. ਕਿਰਣਾਂ ਤੋਂ ਬਿਨਾਂ ; ਰਾਹੂ ਗ੍ਰਹਿ ; ਅੰਧਕਾਰ ।

**अगुआ**—[ਅਗੁਆ] ਪੁ. ਅੱਗੇ ਜਾਣ ਵਾਲਾ ; ਰਾਹ ਦਾ ਜਾਣੂੰ ; ਆਗੂ, ਮੁੱਖੀਆ, ਨੇਤਾ ; ਵਿਚੋਲਾ ; ਅਗਲਾ (ਹਿੱਸਾ) ।

**अगुआई**—[ਅਗੁਆਈ] ਇ. ਵੇਖੋ ਅਗੁਵਾਈ (अगुवाई) ।

**अगुआना**—[ਅਗੁਆਨਾ] ਕ੍ਰਿ. ਆਗੂ ਬਣਾਉਣਾ; ਅੱਗੇ ਜਾਣਾ ।

**अगुणी**—[ਅਗੁਣੀ] ਵਿ. ਗੁਣ-ਹੀਣ, ਮੂਰਖ ।

**अगुरु**—[ਅਗੁਰੁ] ਪੁ. ਸੰਦਲ ; ਟਾਹਲੀ ਦਾ ਰੁੱਖ ; ਅਗਰ ।

**अगुवा**—[ਅਗੁਵਾ] ਵਿ. ਵੇਖੋ ਅਗੁਆ (अगुआ) ।

**अगूढ़**—[ਅਗੂੜ੍ਹ] ਵਿ. ਸਾਫ਼ ; ਪਰਗਟ ; ਸਰਲ, ਸਿੱਧਾ ।

**अगृह्य**—[ਅਗ੍ਰਿਹ੍ਯ] ਵਿ. ਨਾ ਗ੍ਰਹਿਣ ਕਰਨ ਜੋਗ ; ਨਾ ਫੜਨ ਜੋਗ ।

**अगेंद्र (अगेन्द्र)**—[ਅਗੇਂਦ੍ਰ] ਪੁ. ਪਹਾੜਾਂ ਦਾ ਰਾਜਾ, ਹਿਮਾਲਾ ।

**अगेला**—[ਅਗੇਲਾ] ਪੁ. ਉਹ ਗਹਿਣਾ ਜੋ ਹੱਥ ਵਿਚ ਸਭ ਤੋਂ ਅੱਗੇ ਪਹਿਨਿਆ ਜਾਂਦਾ ਹੈ ; ਨੀਰੇ ਨਾਲ ਉੱਡਣ ਵਾਲਾ ਹੌਲਕਾ ਅੰਨ ।

**अगेह्**—[ਅਗੇਹ] ਵਿ. ਜਿਸ ਦੇ ਪਾਸ ਘਰ-ਬਾਰ ਨਾ ਹੋਵੇ, ਬੇਘਰਾ ।

**अगैरा**—[ਅਗੈਰਾ] ਪੁ. ਨਵੀਂ ਖੇਤੀ ਦਾ ਪਹਿਲਾ ਅੰਨ ।

+**अगोई**—[ਅਗੋਈ] ਵਿ. ਜੋ ਗੁਪਤ ਨਾ ਹੋਵੇ, ਪਰਗਟ ।

**अगोचर**—[ਅਗੋਚਰ] ਵਿ. ਜੋ ਇੰਦਰੀਆਂ ਰਾਹੀਂ ਜਾਣਿਆ ਨਾ ਜਾ ਸਕੇ, ਅਪਰਗਟ ।

**अगोट**—[ਅਗੋਟ] ਇ. ਰੋਕ ; ਕੰਧ ; ਓਟ ।

**अगोटना**—[ਅਗੋਟਨਾ] ਕ੍ਰਿ. ਰੋਕਣਾ, ਅਟਕਾਉਣਾ, ਫੜ ਰੱਖਣਾ ।

+**अगोता**—[ਅਗੋਤਾ] ਕ੍ਰਿ. ਵਿ. ਸਾਹਮਣੇ, ਅੱਗੇ ਵੱਲ; ਪੁ. ਅਗਵਾਨੀ ।

**अगोरदार**—[ਅਗੋਰਦਾਰ] ਪੁ., ਰਾਖਾ ਚੌਕੀਦਾਰ ।

**अगोरना**—[ਅਗੋਰਨਾ] ਕ੍ਰਿ. ਪਹਿਰਾ ਦੇਣਾ, ਰਖਵਾਲੀ ਕਰਨਾ, ਰੱਖਿਆ ਕਰਨੀ ; ਉਡੀਕ ਕਰਨੀ ।

+**अगोही**—[ਅਗੋਹੀ] ਪੁ. ਨੁਕੀਲੇ ਸਿੰਗਾਂ ਵਾਲਾ ਬਲਦ, ਨਾਰਾ ਬੈਲ ।

**अगौड़ी**—[ਅਗੌੜੀ] ਇ. ਗੰਨੇ ਦਾ ਆਗ ।

+**अगौढ़**—[ਅਗੌੜ੍ਹ] ਪੁ. ਪੇਸ਼ਗੀ ।

+**अगौनी**—[ਅਗੌਨੀ] ਵਿ. ਅਗਵਾਨੀ; ਵਿਆਹ ਸਮੇਂ ਮੁਕਾਣੇ ਵਿੱਚ ਛੱਡੀ ਜਾਣ ਵਾਲੀ ਆਤਸ਼ਬਾਜ਼ੀ ।

**अगौरा**—[ਅਗੌਰਾ] ਪੁ. ਵੇਖੋ ਅਗੌੜੀ (ਅਗਾੜੀ) ।

**अगौली**—[ਅਗੌਲੀ] ਇ. ਇਕ ਤਰ੍ਹਾਂ ਦਾ ਮੱਧਰੇ ਕੱਦ ਦਾ ਗੰਨਾ ।

+**अगौहैं**—[ਅਗੌਹੈਂ] ਕ੍ਰਿ. ਵਿ. ਅਗਾੜੀ, ਸਾਹਮਣੇ, ਅੱਗੇ, ਅੱਗੇ ਵੱਲ ।

**अग्नायी**—[ਅਗ੍ਨਾਯੀ] ਇ. ਅਗਨੀ ਦੇਵਤਾ ਦੀ ਪਤਨੀ ; ਸੁਆਹਾ ।

**अग्नि**—[ਅਗ੍ਨਿ] ਪੁ. ਅੱਗ ।

**अग्निक**—[ਅਗ੍ਨਿਕ] ਪੁ. ਵੀਰ ਵਹੁੱਟੀ ਨਾਂ ਦਾ ਇਕ ਕੀੜਾ ।

**अग्नि-कण**—[ਅਗ੍ਨਿ-ਕਣ] ਪੁ. ਚੰਗਿਆੜੀ ।

**अग्नि-कर्म**—[ਅਗ੍ਨਿ-ਕਰ੍ਮ] ਪੁ. ਹੋਮ ; ਚਿਖਾ ਵਿਚ ਅੱਗ ਲਾਉਣ ਦਾ ਕੰਮ ।

**अग्निकारिका**—[ਅਗ੍ਨਿ-ਕਾਰਿਕਾ] ਇ. ਭੁੱਖ ਵਧਾਉਣ ਵਾਲੀ ਦਵਾਈ ।

**अग्नि कार्य**—[ਅਗ੍ਨਿ ਕਾਰ੍ਯ] ਪੁ. ਅੱਗ ਜਲਾਉਣ ਦਾ ਕੰਮ ; ਹਵਨ ।

**अग्नि-काष्ठ**—[ਅਗ੍ਨਿ-ਕਾਸ਼੍ਠ] ਪੁ. ਅਗਰ ਦੀ ਲਕੜੀ ।

**अग्नि चक्र**—[ਅਗ੍ਨਿ ਚਕ੍ਰ] ਪੁ. ਤੰਤ੍ਰ ਮੱਤ ਅਨੁਸਾਰ ਦੋਹਾਂ ਭਵਾਂ ਦੇ ਵਿਚਕਾਰ ਦੀ ਥਾਂ ਜਿਸ ਵਿਚ ਬਿਜਲੀ ਵਾਂਗ ਪ੍ਰਕਾਸ਼ ਰਹਿੰਦਾ ਹੈ ।

**अग्निचित्**—[ਅਗ੍ਨਿਚਿਤ੍] ਵਿ. ਅਗਨੀ-ਹੋਤ੍ਰੀ, ਹਵਨ ਕਰਨ ਵਾਲਾ ।

**अग्निज, अग्निजन्मा**—[ਅਗ੍ਨਿਜ, ਅਗ੍ਨਿਜਨ੍ਮਾ] ਪੁ. ਕਾਰਤਿਕੇਯ ਨਾਂ ਦਾ ਦੇਵਤਾ ; ਸੋਨਾ ; ਵਿ. ਅੱਗ ਤੋਂ ਜੰਮਿਆ ; ਅੱਗ ਪੈਦਾ ਕਰਨ ਵਾਲਾ ; ਪਾਚਕ ।

**अग्नि-कण**—[ਅਗ੍ਨਿ-ਕਣ] ਪੁ. ਚੰਗਿਆੜੀ ।

**अग्नि-जिह्वा**—[ਅਗ੍ਨਿ-ਜਿਹ੍ਵਾ] ਪੁ. ਦੇਵਤਾ ; ਅੱਗ ਦੀ ਲਾਟ ; ਅੱਗ ਦੀਆਂ ਲਾਟਾਂ ਜੋ ਗਿਣਤੀ ਵਿਚ 7 ਦੱਸੀਆਂ ਜਾਂਦੀਆਂ ਹਨ ।

**अग्नि-देवता**—[ਅਗ੍ਨਿ-ਦੇਵਤਾ] ਪੁ. ਅੱਗ ਦਾ ਦੇਵਤਾ ।

**अग्नि-परीक्षा**—[ਅਗ੍ਨਿ-ਪਰੀਕ੍ਸ਼ਾ] ਇ. ਬਲਦੀ ਅੱਗ ਵਿੱਚ ਬਿਠਾ ਕੇ ਕਿਸੇ ਦੇ ਦੋਸ਼ੀ ਜਾਂ ਨਿਰਦੋਸ਼ ਹੋਣ ਦਾ ਨਿਰਣਾ ਕਰਨ ਦੀ ਕ੍ਰਿਆ; ਕਠਿਨ ਪ੍ਰੀਖਿਆ, ਸੋਨੇ ਨੂੰ ਪਰਖਣਾ ।

**अग्नि-पुराण**—[ਅਗ੍ਨਿ-ਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ਪੁਰਾਣ ।

**अग्नि-बाण**—[ਅਗ੍ਨਿ-ਬਾਣ] ਪੁ. ਅੱਗ ਵਰ੍ਹਾਉਣ ਵਾਲਾ ਤੀਰ ।

**अग्नि-बीज**—[ਅਗ੍ਨਿ-ਬੀਜ] ਪੁ. ਸੋਨਾ ।

**अग्निमांद्य**—[ਅਗ੍ਨਿਮਾਂਦ੍ਯ] ਪੁ. ਭੁੱਖ ਨਾ ਲੱਗਣ ਦਾ ਰੋਗ ।

**अग्निमुख**—[ਅਗ੍ਨਿਮੁਖ] ਪੁ. ਦੇਵਤਾ; ਬ੍ਰਾਹਮਣ; ਪ੍ਰੇਤ; ਚੀਤੇ ਜਾਂ ਭਲਾਵੇ ਦਾ ਰੁੱਖ ।

**अग्निविकार**—[ਅਗ੍ਨਿਵਿਕਾਰ] ਪੁ. ਭੁੱਖ ਦਾ ਨਰਾਜ਼ ਦਾ ਰੋਗ ।

**अग्निशिखा**—[ਅਗ੍ਨਿਸ਼ਿਖਾ] ਇ. ਅੱਗ ਦੀ ਲੋ ।

**अग्निष्टोम**—[ਅਗ੍ਨਿਸ਼੍ਟੋਮ] ਪੁ. ਬਸੰਤ ਰੁੱਤ ਵਿਚ ਸੁਰਗ ਦੀ ਪ੍ਰਾਪਤੀ ਲਈ ਕੀਤਾ ਜਾਣ ਵਾਲਾ ਪੰਜ ਦਿਨ ਦਾ ਜਗ ਜਿਸ ਵਿਚ ਸੋਮਰਸ ਪੀਤਾ ਜਾਂਦਾ ਹੈ । ਇਸ ਜਗ ਨੂੰ ਕਰਨ ਦਾ ਅਧਿਕਾਰ ਕੇਵਲ ਬ੍ਰਾਹਮਣ ਅਗਨੀਹੋਤ੍ਰੀ ਨੂੰ ਹੀ ਹੁੰਦਾ ਹੈ ।

**अग्निसेवन**—[ਅਗ੍ਨਿਸੇਵਨ] ਪੁ. ਅੱਗ ਸੇਕਣ ਦਾ ਭਾਵ ।

**अग्निहोत्री**—[ਅਗ੍ਨਿਹੋਤ੍ਰੀ] ਪੁ. ਅਗਨੀਹੋਤਰ ਕਰਨ ਵਾਲਾ ।

**अग्नीय**—[ਅਗ੍ਨੀਯ] ਵਿ. ਅੱਗ ਦੇ ਨੇੜੇ ਦਾ ।

**अग्नीष्टक**—[ਅਗ੍ਨੀਸ਼੍ਟਕ] ਪੁ. ਮਸਾਲੇ ਨਾਲ ਬਣਾਈ ਇੱਟ ਜੋ ਸਾਰੀ ਰਾਤ ਅੱਗ ਵਿਚ ਰੱਖਣ ਤੇ ਵੀ ਨਹੀਂ ਸੜਦੀ ।

**अग्न्यस्त्र**—[ਅਗ੍ਨ੍ਯਸ੍ਤ੍ਰ] ਪੁ. ਅਗਨਬਾਣ; ਤੋਪ, ਬੰਦੂਕ, ਬੰਬ, ਗੋਲਾ, ਪਿਸਤੌਲ ਆਦਿ ਜੋ ਬਰੂਦ ਨਾਲ ਚਲਦੇ ਹਨ ।

**अग्न्यात्मक**—[ਅਗ੍ਨ੍ਯਾਤ੍ਮਕ] ਵਿ. ਪੱਥਰ ਦਿਲ, ਨਿਰਦਈ ।

**अग्न्याशय**—[ਅਗ੍ਨ੍ਯਾਸ਼ਯ] ਪੇਟ ਦੀ ਜਠਰਾਗਨੀ ਦਾ ਥਾਂ ।

**अग्न्युत्पात**—[ਅਗ੍ਨ੍ਯੁਤ੍ਪਾਤ] ਪੁ. ਅੱਗ ਲਗਣ ਦਾ ਭਾਵ; ਅਕਾਸ਼ ਤੋਂ ਹੋਣ ਵਾਲੀ ਅੱਗ ਦੀ ਵਰਖਾ, ਤਾਰੇ ਦੇ ਟੁੱਟਣ ਦਾ ਭਾਵ ।

**अग्य**—[ਅਗ੍ਯ] ਵਿ. ਮੂਰਖ; ਅਣਜਾਣ ।

**अग्यारी**—[ਅਗ੍ਯਾਰੀ] ਇ. ਧੂਪ ਦੇਣ ਦਾ ਭਾਂਡਾ, ਧੂਪਦਾਨ ।

**अग्र**—[ਅਗ੍ਰ] ਪੁ. ਉਤਲਾ ਹਿੱਸਾ ; ਸਿਖਰ, ਟੀਸੀ, ਚੋਟੀ ; ਨੋਕ ।

**अग्रकर**—[ਅਗ੍ਰਕਰ] ਪੁ. ਸੱਜਾ ਹੱਥ ।

**अग्रगण्य**—[ਅਗ੍ਰਗਣ੍ਯ] ਵਿ. ਜਿਸਦੀ ਗਿਣਤੀ ਪਹਿਲਾਂ ਹੋਵੇ; ਆਗੂ; ਪ੍ਰਧਾਨ ।

**अग्रगामी**—[ਅਗ੍ਰਗਾਮੀ] ਵਿ. ਅੱਗੇ ਜਾਣ ਵਾਲਾ; ਆਗੂ; ਪ੍ਰਧਾਨ; ਅਗਾਂਹ-ਵਧੂ ।

**अग्रज**—[ਅਗ੍ਰਜ] ਪੁ. ਵੱਡਾ; ਜੇਠਾ ਭਾਈ ਜਿਸ ਦਾ ਜਨਮ ਪਹਿਲਾਂ ਹੋਇਆ ਹੋਵੇ; ਵਿਸ਼ਨੂੰ; ਨੇਤਾ; ਬ੍ਰਾਹਮਣ ।

**अग्रजन्मा**—[ਅਗ੍ਰਜਨਮਾ] ਪੁ. ਵੱਡਾ; ਬ੍ਰਹਮਾ; ਬ੍ਰਾਹਮਣ ।

**अग्रजात**—[ਅਗ੍ਰਜਾਤ] ਪੁ. ਜਿਸ ਦਾ ਜਨਮ ਪਹਿਲਾਂ ਹੋਇਆ ਹੋਵੇ; ਜੇਠਾ ਭਾਈ, ਵੱਡਾ ਭਾਈ; ਬ੍ਰਾਹਮਣ ।

**अग्रजाति**—[ਅਗ੍ਰਜਾਤਿ] ਪੁ. ਮੁੱਖ ਜਾਤੀ, ਬ੍ਰਾਹਮਣ ।

**अग्रजिह्वा**—[ਅਗ੍ਰਜਿਹ੍ਵਾ] ਇ. ਜੀਭ ਦਾ ਅਗਲਾ ਹਿੱਸਾ ।

**अग्रणी**—[ਅਗ੍ਰਣੀ] ਵਿ. ਆਗੂ, ਨੇਤਾ ।

**अग्रदानी**—[ਅਗ੍ਰਦਾਨੀ] ਪੁ. ਭੈੜਾ (ਨਖਿੱਧ) ਦਾਨ ਲੈਣ ਵਾਲਾ ਬ੍ਰਾਹਮਣ, ਮਹਾਂਬ੍ਰਾਹਮਣ, ਭਾਰਜ ।

**अग्रद्वीप**—[ਅਗ੍ਰਦ੍ਵੀਪ] ਪੁ. ਉਹ ਟਾਪੂ ਜੋ ਸਭ ਤੋਂ ਪਹਿਲਾਂ ਜਲ ਵਿਚੋਂ ਬਾਹਰ ਨਿਕਲ ਆਇਆ ਹੋਵੇ ।

**अग्रनख**—[ਅਗ੍ਰਨਖ] ਪੁ. ਨਹੁੰ ਦਾ ਅਗਲਾ ਹਿੱਸਾ ।

**अग्रपर्णी**—[ਅਗ੍ਰਪਰ੍ਣੀ] ਪੁ. ਇ. ਸਤਾਵਰ ਨਾਂ ਦੀ ਇਕ ਬੂਟੀ ।

**अग्रपाणि**—[ਅਗ੍ਰਪਾਣਿ] ਪੁ. ਹੱਥ ਦਾ ਅਗਲਾ ਹਿੱਸਾ ; ਸੱਜਾ ਹਿੱਸਾ ।

**अग्रपुष्प**—[ਅਗ੍ਰਪੁਸ਼ਪ] ਪੁ. ਜੋ ਫੁੱਲ ਪਹਿਲਾਂ ਖਿੜਿਆ ਹੋਵੇ; ਬੈਂਤ ਦਾ ਫੁੱਲ ।

**अग्रपूजा**—[ਅਗ੍ਰਪੂਜਾ] ਇ. ਪਹਿਲੀ ਪੂਜਾ ।

**अग्रबीज**—[ਅਗ੍ਰਬੀਜ] ਪੁ. ਜੋ ਦਰਖ਼ਤ ਟਾਹਣੀ ਲਾਉਣ ਤੋਂ ਉੱਗ ਪਵੇ ।

**अग्रभाग**—[ਅਗ੍ਰਭਾਗ] ਪੁ. ਚੋਟੀ; ਕਿਨਾਰਾ; ਅੱਗੇ ਦਾ ਹਿੱਸਾ ।

**अग्रभुक्**—[ਅਗ੍ਰਭੁਕ੍] ਵਿ. ਦੇਵਤੇ ਜਾਂ ਪਿਤਰਾਂ ਨੂੰ ਅਰਪਣ ਕੀਤੇ ਬਿਨਾਂ ਆਪ ਰੋਟੀ ਖਾ ਲੈਣ ਵਾਲਾ; ਭੁੱਖੜ; ਪੇਟੂ ।

**अग्रभू**—[ਅਗ੍ਰਭੂ] ਵੇਖੋ ਅਗ੍ਰਜ (अग्रज) ।

**अग्रयाण**—[ਅਗ੍ਰਯਾਣ] ਪੁ. ਅੱਗੇ ਵੱਧਦੀ ਹੋਈ ਸੈਨਾ; ਉਹ ਫ਼ੌਜ ਜਿਸ ਨੇ ਹੱਲਾ ਕੀਤਾ ਹੋਵੇ ।

**अग्रयायी**—[ਅਗ੍ਰਯਾਯੀ] ਵਿ. ਅੱਗੇ ਜਾਣ ਵਾਲਾ, ਆਗੂ ।

**अग्रयोधा**—[ਅਗ੍ਰਯੋਧਾ] ਪੁ. ਸੈਨਾ ਦੇ ਅੱਗੇ ਲੜਨ ਵਾਲਾ ਸੂਰਮਾ ।

**अग्रवाल**—[ਅਗ੍ਰਵਾਲ] ਪੁ. ਬਾਣੀਆਂ ਦੀ ਇਕ ਸ਼ਾਖ, ਅੱਗਰਵਾਲ ।

**अग्रवीर**—[ਅਗ੍ਰਵੀਰ] ਪੁ. ਫ਼ੌਜ ਦਾ ਮੁੱਖ ਯੋਧਾ ।

**अग्रशोची**—[ਅਗ੍ਰਸ਼ੋਚੀ] ਪੁ. ਪਹਿਲਾਂ ਹੀ ਸੋਚ ਲੈਣ ਵਾਲਾ; ਦੂਰ ਦੀ ਸੋਚੀ ਵਾਲਾ ।

**अग्रसंधानी (अग्रसन्धानी)**—[ਅਗ੍ਰਸੰਧਾਨੀ] ਇ. ਜਮਰਾਜ ਦੀ ਵਹੀ ਜਿਸ ਵਿਚ ਜੀਵਿਆਂ ਦੇ ਪਾਪ-ਪੁੰਨ ਦਾ ਲੇਖ ਲਿਖਿਆ ਹੁੰਦਾ ਹੈ ।

**अग्रसंधान (अग्रसन्धान)**—[ਅਗ੍ਰਸੰਧਾਨ] ਪੁ. ਜਮਰਾਜ ਦਾ ਲਿਖਾਰੀ, ਚਿਤ੍ਰਗੁਪਤ ।

**अग्रसंध्या (अग्रसन्ध्या)**—[ਅਗ੍ਰਸੰਧ੍ਯਾ] ਇ. ਅੰਮ੍ਰਿਤ ਵੇਲਾ; ਤੜਕਾ ।

**अग्रसर**—[ਅਗ੍ਰਸਰ] ਵਿ. ਅੱਗੇ ਤੁਰਨ ਵਾਲਾ ; ਨੇਤਾ, ਆਗੂ; ਆਰੰਭਕ; ਮੁੱਖ ।

**अग्रसेन**—[ਅਗ੍ਰਸੇਨ] ਪੁ. ਰਾਜੇ ਜਨਮੇਜੇ ਦਾ ਇੱਕ ਪੁੱਤਰ ।

**अग्रह**—[ਅਗ੍ਰਹ] ਵਿ. ਜਿਸ ਨੇ ਵਿਆਹ ਨਾ ਕੀਤਾ ਹੋਵੇ; ਬਾਨਪ੍ਰਸਥ ।

**अग्रहार**—[ਅਗ੍ਰਹਾਰ] ਪੁ. ਖੇਤ ਵਿਚ ਪੈਦਾ ਹੋਇਆ ਉਹ ਅੰਨ ਜੋ ਦੇਵਤਾ ਜਾਂ ਬ੍ਰਾਹਮਣ ਨੂੰ ਦੇਣ ਲਈ ਵਖਰਾ ਰੱਖਿਆ ਜਾਂਦਾ ਹੈ; ਰਾਜੇ ਦੀ ਬ੍ਰਾਹਮਣ ਨੂੰ ਦਿੱਤੀ ਹੋਈ ਜਾਗੀਰ, ਪਸੌਂਜੀ ।

**अग्राक्षि**—[ਅਗ੍ਰਾਕ੍ਸ਼ਿ] ਪੁ. ਅੱਖ ਦਾ ਅਗਲਾ ਹਿੱਸਾ ।

**अग्राणीक**—[ਅਗ੍ਰਾਣੀਕ] ਪੁ. ਅੱਗੇ ਜਾਣ ਵਾਲੀ ਸੈਨਾ ।

**अग्राम्य**—[ਅਗ੍ਰਾਮ੍ਯ] ਪੁ. ਨਗਰਵਾਸੀ; ਜੰਗਲੀ ।

**अग्राशन**—[ਅਗ੍ਰਾਸ਼ਨ] ਪੁ. ਭੋਜਨ ਕਰਨ ਤੋਂ ਪਹਿਲਾਂ ਇਸ਼ਟ ਨਮਿਤ ਕੱਢਿਆ ਜਾਣ ਵਾਲਾ ਅੰਨ ।

**अग्रासन**—[ਅਗ੍ਰਾਸਨ] ਪੁ. ਜੋ ਆਸਣ ਬ੍ਰਾਹਮਣ ਨੂੰ ਬੈਠਣ ਲਈ ਦਿੱਤਾ ਜਾਵੇ ।

**अग्राह्य**—[ਅਗ੍ਰਾਹ੍ਯ] ਵਿ. ਅਪ੍ਰਵਾਣ, ਤਿਆਗਣ ਜੋਗ ।

**अग्रिम**—[ਅਗ੍ਰਿਮ] ਪੁ. ਪੇਸ਼ਗੀ; ਅੱਗੋਂ ਦਾ; ਸ੍ਰੇਸ਼ਟ, ਪ੍ਰਧਾਨ ।

**अग्रिमधन**—[ਅਗ੍ਰਿਮਧਨ] ਪੁ. ਪੇਸ਼ਗੀ ।

**अग्रिमा**—[ਅਗ੍ਰਿਮਾ] ਇ. ਪਪੀਤਾ, ਸੀਤਾ ਫਲ ।

**अग्रिय, अग्रीय**—[ਅਗ੍ਰਿਯ, ਅਗ੍ਰੀਯ] ਪੁ. ਵੱਡਾ ਭਾਈ; ਜੇਠਾ ਫਲ ।

**अग्रु**—[ਅਗ੍ਰੁ] ਇ. ਉਂਗਲੀ; ਨਦੀ ।

**अग्रे**—[ਅਗ੍ਰੇ] ਕ੍ਰਿ. ਵਿ. ਆਦਿ ਵਿਚ ; ਸਾਹਮਣੇ ; ਪਹਿਲਾਂ ।

**अघ**—[ਅਘ] ਪੁ. ਅਧਰਮ, ਪਾਪ ; ਦੁਖ ; ਦੁਰਘਟਨਾ ; ਅਪਰਾਧ ; ਨਿੰਦਿਆ ; ਅਮਲ ; ਕੰਸ ਦਾ ਇਕ ਸੈਨਾਪਤੀ ; ਦੈਂਤ ।

**अघकृत**—[ਅਘਕ੍ਰਿਤ] ਵਿ. ਪਾਪ ਕਰਨ ਵਾਲਾ ।

**अघट**—[ਅਘਟ] ਵਿ. ਅਜੋੜ, ਭੈੜਾ ; ਨਾ ਹੋਣ ਜੋਗ ।

**अघटित**—[ਅਘਟਿਤ] ਵਿ. ਜੋ ਵਾਪਰਿਆ ਨਾ ਹੋਵੇ ; ਅਸੰਭਵ ; ਅਜੋੜ, ਅਨੁਚਿਤ ।

**अघन**—[ਅਘਨ] ਵਿ. ਜੋ ਗਾੜ੍ਹਾ ਨਾ ਹੋਵੇ, ਪਤਲਾ ।

**अघनाशक**—[ਅਘਨਾਸ਼ਕ] ਵਿ. ਪਾਪ ਦੂਰ ਕਰਨ ਵਾਲਾ ।

**अघभोजी**—[ਅਘਭੋਜੀ] ਵਿ. ਅਸ਼ੁੱਧ ਖਾਣ ਵਾਲਾ ।

**अघम**—[ਅਘਮ] ਪੁ. ਸਰਦੀ ਦਾ ਮੌਸਮ, ਅਜਿਹਾ ਮੌਸਮ ਜਿਸ ਵਿਚ ਸਰੀਰ ਨੂੰ ਪਸੀਨਾ ਨਾ ਆਵੇ ।

**अघमय**—[ਅਘਮਯ] ਵਿ. ਪਾਪ-ਪੂਰਨ, ਪਾਪੀ ।

**अघमर्षण**—[ਅਘਮਰਸ਼ਣ] ਪੁ. ਪਾਪ ਨਾਸ਼ ਕਰਨ ਵਾਲਾ ਮੰਤਰ ।

**अघवाना**—[ਅਘਵਾਨਾ] ਕ੍ਰਿ. ਰੋਟੀ ਨਾਲ ਰਜਾਉਣਾ, ਢਿੱਡ ਭਰ ਕੇ ਖੁਆਉਣਾ ।

**अघविष**—[ਅਘਵਿਸ਼] ਪੁ. ਸੱਪ ।

**अघहरण**—[ਅਘਹਰਣ] ਪੁ. ਪਾਪ ਦਾ ਨਾਸ਼ ।

**अघहार**—[ਅਘਹਾਰ] ਪੁ. ਪ੍ਰਸਿੱਧ ਮਨੁੱਖ, ਧਰਮੀ ।

**अघाई**—[ਅਘਾਈ] ਇ. ਢਿੱਡ ਭਰਕੇ ਖਾਣ ਦਾ ਭਾਵ, ਰੱਜਣ ਦੀ ਹਾਲਤ ; ਸੰਤੋਖ, ਸਬਰ, ਰਜੇਵਾਂ ।

**अघाट**—[ਅਘਾਟ] ਪੁ. ਉਹ ਥਾਂ ਜਿਸ ਨੂੰ ਵੇਚਣ ਦਾ ਅਧਿਕਾਰ ਉਸ ਦੇ ਮਾਲਕ ਨੂੰ ਨਾ ਹੋਵੇ ; ਉਹ ਥਾਂ ਜਿੱਥੇ ਘਾਟ ਨਾ ਬਣਿਆ ਹੋਵੇ ।

**अघात**—[ਅਘਾਤ] ਪੁ. ਸੱਟ, ਚੋਟ ; ਵਿ. ਬਹੁਤ ਜ਼ਿਆਦਾ ; ਰੱਜ ਕੇ ।

**अघाती**—[ਅਘਾਤੀ] ਵਿ. ਸੱਟ ਮਾਰਨ ਵਾਲਾ ।

**अघाना**—[ਅਘਾਨਾ] ਕ੍ਰਿ. ਪ੍ਰਸੰਨ ਹੋਣਾ ; ਇੱਛਿਆ ਪੂਰੀ ਹੋਣਾ ; ਤ੍ਰਿਪਤ ਹੋਣਾ, ਮਨ ਭਰ ਜਾਣਾ ; ਥੱਕਣਾ ।

**अघायु**—[ਅਘਾਯੂ] ਵਿ. ਪਾਪ ਕਰਨ ਵਾਲਾ, ਪਾਪੀ ; ਹੱਤਿਆਰਾ ।

**अघारि**—[ਅਘਾਰੀ] ਪੁ. ਪਾਪ-ਨਾਸ਼ਕ ; ਸ੍ਰੀ ਕ੍ਰਿਸ਼ਨ ਜੀ ।

**अघाश्व**—[ਅਘਾਸ਼ਵ] ਪੁ. ਸੱਪ ; ਨਿਕੰਮਾ ਘੋੜਾ ।

**अघासुर**—[ਅਘਾਸੁਰ] ਪੁ. ਇਕ ਦੈਂਤ ਜੋ ਪੂਤਨਾ ਦਾ ਭਾਈ ਸੀ, ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ ।

**अघी**—[ਅਘੀ] ਵਿ. ਪਾਪੀ ।

**अघृण**—[ਅਘ੍ਰਿਣ] ਵਿ. ਬੇਰਹਿਮ, ਜ਼ਾਲਮ ।

**अघृणी**—[ਅਘ੍ਰਿਣੀ] ਵਿ. ਜੋ ਨਫ਼ਰਤ ਜੋਗ ਨਾ ਹੋਵੇ, ਚੰਗਾ ।

**अघेरन**—[ਅਘੇਰਨ] ਪੁ. ਜੌਂਆਂ ਦਾ ਮੋਟਾ ਆਟਾ ।

**अघोर**—[ਅਘੋਰ] ਵਿ. ਜੋ ਡਰਾਉਣਾ ਨਾ ਹੋਵੇ ; ਪਿਆਰਾ, ਸੁਹਾਵਣਾ, ਖ਼ੂਬਸੂਰਤ ; ਸ਼ੀਲ ; ਪੁ. ਮਹਾਂਦੇਵ, ਸ਼ਿਵ ; ਇਕ ਪੰਥ ਜਿਸਦੇ ਮੰਨਣ ਵਾਲੇ ਟੱਟੀ-ਪਿਸ਼ਾਬ ਖਾਣ ਤੋਂ ਵੀ ਨਫ਼ਰਤ ਨਹੀਂ ਕਰਦੇ, ਅਘੋਰੀ ।

**अघोर पंथ**—[ਅਘੋਰ-ਪੰਥ] ਪੁ. ਅਘੋਰੀਆਂ ਦਾ ਸੰਪ੍ਰਦਾਇ ।

**अघोरी**—[ਅਘੋਰੀ] ਵਿ. ਅਘੋਰ-ਪੰਥ ਨੂੰ ਮੰਨਣ ਵਾਲਾ ; ਪੁ. ਗੰਦਾ ਵਿਅਕਤੀ ; ਸਰਬ-ਭੱਖੀ ।

**अघोष**—[ਅਘੋਸ਼] ਵਿ. ਸ਼ਬਦ-ਰਹਿਤ, ਚੁੱਪ ।

**अचंचल (अचञ्चल)**—[ਅਚੰਚਲ] ਵਿ. ਜੋ ਚੰਚਲ ਨਾ ਹੋਵੇ, ਸਥਿਰ ; ਗੰਭੀਰ ।

**अचंचलता (अचञ्चलता)**—[ਅਚੰਚਲਤਾ] ਇ. ਸਥਿਰਤਾ ; ਗੰਭੀਰਤਾ ।

**अचंड (अचण्ड)**—[ਅਚੰਡ] ਵਿ. ਮਿੱਠਾ ; ਸ਼ਾਂਤ ।

**अचंभा (अचम्भा)**—[ਅਚੰਭਾ] ਪੁ. ਅਸਚਰਜ, ਅਚੰਭਾ, ਹੈਰਾਨੀ ; ਅਸਚਰਜ ਭਰੀ ਗੱਲ ।

**अचंभित (अचम्भित)**—[ਅਚੰਭਿਤ] ਵਿ. ਅਚੰਭੇ ਜਾਂ ਅਸਚਰਜ ਵਿਚ ਪਿਆ ਹੋਇਆ ; ਹੈਰਾਨ, ਚਕ੍ਰਿਤ ।

**अच**—[ਅਚ] ਸਾਰੇ ਸੁਰ ਵਰਨਾਂ ਲਈ ਪਾਣਿਨੀਯ ਵਿਆਕਰਣ ਵਿਚ ਵਰਤਿਆ ਗਿਆ ਸ਼ਬਦ ।

**अचक**—[ਅਚਕ] ਵਿ. ਪੂਰਣ, ਬਹੁਤਾ ; ਪੁ. ਅਸਚਰਜ ; ਘਬਰਾਹਟ ; ਕ੍ਰਿ. ਵਿ. ਅਚਾਨਕ, ਇਕਦਮ ।

**अचकन**—[ਅਚਕਨ] ਇ. ਇਕ ਤਰ੍ਹਾਂ ਦਾ ਕੋਟ, ਅਚਕਨ ।

**अचकरी**—[ਅਚਕਰੀ] ਇ. ਅੱਤਿਆਚਾਰ ; ਮਨਮਾਨੀ ; ਅਸ਼ਿਸ਼ਟਤਾ ।

**अचका**—[ਅਚਕਾ] ਕ੍ਰਿ. ਵਿ. ਅਚਾਨਕ, ਝੱਟ-ਪੱਟ ।

**अचकित**—[ਅਚਕਿਤ] ਵਿ. ਨਿੱਡਰ ; ਮਸਤ ; ਇੱਧਰ ਉੱਧਰ ਨਾ ਵੇਖਣ ਵਾਲਾ ।

**अचक्का**—[ਅਚੱਕਾ] ਪੁ. ਨਾਵਾਕਿਫ਼ ਬੰਦਾ, ਅਣਜਾਣ ।

**अचक्षु**—[ਅਚਕ੍ਸ਼ੁ] ਵਿ. ਮਨਾਖਾ, ਅੰਨ੍ਹਾ, ਅੱਖਾਂ ਤੋਂ ਬਿਨਾਂ ; ਇੰਦਰੀ-ਰਹਿਤ ।

**अचगरी**—[ਅਚਗਰੀ] ਵਿ. ਉਪੱਦਰ, ਸ਼ਰਾਰਤ ; ਛੇੜਛਾੜ, ਮਜ਼ਾਕ ।

**अचतुर**—[ਅਚਤੁਰ] ਵਿ. ਗੰਵਾਰ, ਬੇਅਕਲ, ਮੂਰਖ ।

**अचना**—[ਅਚਨਾ] ਕ੍ਰਿ. ਆਚਮਨ ਕਰਨਾ, ਕੁਰਲਾ ਕਰਨਾ ।

**अचपल**—[ਅਚਪਲ] ਵਿ. ਗੰਭੀਰ, ਚੰਚਲਤਾ-ਰਹਿਤ, ਧੀਰਜਵਾਨ ।

**अचपली**—[ਅਚਪਲੀ] ਇ. ਮੌਜ-ਮੇਲਾ, ਖੇਡ-ਕੁੱਦ ।

**अचमन**—[ਅਚਮਨ] ਪੁ. ਵੇਖੋ ਆਚਮਨ (आचमन) ।

**अचर**—[ਅਚਰ] ਵਿ. ਨਾ ਚੱਲਣ ਵਾਲਾ, ਅਟੱਲ, ਸਥਿਰ ।

**अचरज**—[ਅਚਰਜ] ਪੁ. ਅਚੰਭਾ, ਹੈਰਾਨੀ ।

**अचरम**—[ਅਚਰਮ] ਵਿ. ਜੋ ਅਖ਼ੀਰ ਦਾ ਨਾ ਹੋਵੇ, ਵਿਚਕਾਰਲਾ ।

**अचरा**—[ਅਚਰਾ] ਪੁ. ਸਾੜ੍ਹੀ ਦਾ ਪੱਲਾ; ਅੰਚਲ, ਪੱਲਾ, ਲੜ ।

**अचरित**—[ਅਚਰਿਤ] ਵਿ. ਨਵੀਨ ; ਅਪਰਚੱਲਤ, ਅਪਰਸਿੱਧ ; ਅਛੂਤਾ ; ਜੋ ਖਾਧਾ ਨਾ ਗਿਆ ਹੋਵੇ ।

**अचल**—[ਅਚਲ] ਵਿ. ਜੋ ਹਿੱਲੇ ਨਾ, ਨਿਸ਼ਚਲ, ਸਥਿਰ, ਅਟੱਲ ; ਪੁ. ਪਰਬਤ ।

अचलकन्या—[ਅਚਲਕਨ੍ਯਾ] ਇ. ਪਾਰਬਤੀ ।

अचलकीला—[ਅਚਲਕੀਲਾ] ਇ. ਧਰਤੀ, ਜ਼ਮੀਨ ।

अचलजा—[ਅਚਲਜਾ] ਇ. ਪਾਰਬਤੀ ; ਵਿ. ਪਰਬਤ ਤੋਂ ਪੈਦਾ ਹੋਣ ਵਾਲੀ ।

अचलनारी—[ਅਚਲਨਾਰੀ] ਇ. ਪਾਰਬਤੀ ਦੀ ਮਾਂ ; ਹਿਮਾਲਾ ਦੀ ਪਤਨੀ ।

अचलपति—[ਅਚਲਪਤਿ] ਪ. ਹਿਮਾਲਾ ਪਹਾੜ ।

अचलराज—[ਅਚਲਰਾਜ] ਪੁ. ਹਿਮਾਲਾ ।

अचला—[ਅਚਲਾ] ਵਿ. ਨਾ ਚੱਲਣ ਵਾਲੀ, ਸਥਿਰ ; ਵਿ. ਹਿਮਾਲਾ ਦੀ ਪਤਨੀ ; ਧਰਤੀ ।

अचला सप्तमी—[ਅਚਲਾ ਸਪ੍ਤਮੀ] ਇ. ਮਾਘ ਸੁਦੀ ਸੱਤੇਂ, ਇਸ ਤਿੱਥ ਨੂੰ ਕੀਤਾ ਹੋਇਆ ਦਾਨ-ਪੁੰਨ 'ਅਚਲ' ਸਮਝਿਆ ਜਾਂਦਾ ਹੈ ।

अचवन—[ਅਚਵਨ] ਪੁ. ਆਚਮਨ, ਰੋਟੀ ਪਿੱਛੋਂ ਕੁਰਲਾ ਕਰਨ ਦੀ ਕਿਰਿਆ ।

अचांचक (अचाञ्चक)—[ਅਚਾਂਚਕ] ਕ੍ਰਿ. ਵਿ. ਅਚਾਣਚੱਕ, ਅਕਸਮਾਤ, ਅਚਾਨਕ ।

अचानक—[ਅਚਾਨਕ] ਕ੍ਰਿ. ਵਿ. ਚਾਣਚੱਕ, ਅਚਾਨਕ ।

अचार—[ਅਚਾਰ] ਪੁ. ਅਚਾਰ ; ਵਿਵਹਾਰ, ਕਰਮ-ਧਰਮ, ਚਾਲਚਲਣ ।

अचारज—[ਅਚਾਰਜ] ਪੁ. ਵੇਖੋ ਅਚਾਰਜ (आचार्य) ।

अचारी—[ਅਚਾਰੀ] ਵਿ. ਵੇਖੋ ਆਚਾਰੀ (आचारी) ।

अचालू—[ਅਚਾਲੂ] ਵਿ. ਨਾ ਤੁਰਨ ਵਾਲਾ ; ਮੱਠਾ ।

अचाह—[ਅਚਾਹ] ਇ. ਇੱਛਿਆ ਜਾਂ ਪ੍ਰੇਮ ਦੀ ਘਾਟ ; ਵਿ. ਕਿਸੇ ਵਸਤੂ ਨੂੰ ਨਾ ਚਾਹੁਣ ਵਾਲਾ ।

अचाही—[ਅਚਾਹੀ] ਵਿ. ਅਣਇੱਛਤ, ਅਣਚਾਹੀ ; ਜੋ ਪ੍ਰੇਮ-ਪਾਤਰ ਨਾ ਹੋਵੇ ।

अचिंत (अचिन्त)—[ਅਚਿੰਤ] ਵਿ. ਬੇਫ਼ਿਕਰ, ਨਿਸ਼ਚਿੰਤ ।

अचिंतनीय (अचिन्तनीय)—[ਅਚਿੰਤਨੀਯ] ਵਿ. ਜਿਹੜਾ ਸੋਚਿਆ ਨਾ ਜਾ ਸਕੇ ।

अचिंता (अचिन्ता)—[ਅਚਿੰਤਾ] ਇ. ਲਾਪਰਵਾਹੀ ।

अचिंतित (अचिन्तित)—[ਅਚਿੰਤਿਤ] ਵਿ. ਜੋ ਸੋਚਿਆ ਨਾ ਗਿਆ ਹੋਵੇ ।

अचिंत्यात्मा (अचिन्त्यात्मा)—[ਅਚਿੰਤ੍ਯਾਤ੍ਮਾ] ਪੁ. ਪਰਮੇਸ਼ਰ, ਰੱਬ ; ਜਿਸਦਾ ਰੂਪ ਸਮਝ ਵਿਚ ਨਾ ਆਵੇ ।

अचिर—[ਅਚਿਰ] ਕ੍ਰਿ. ਥੋੜਾ ਚਿਰ ਠਹਿਰਨਾ ; ਕ੍ਰਿ. ਵਿ. ਸ਼ੀਘਰ, ਛੇਤੀ, ਝੱਟਪੱਟ, ਤੁਰਤ ; ਵਿ. ਥੋੜਾ ਚਿਰ ਠਹਿਰਨ ਵਾਲਾ ।

अचिरांशु—[ਅਚਿਰਾਂਸ਼ੁ] ਇ. ਬਿਜਲੀ ।

अचिरात्—[ਅਚਿਰਾਤ੍] ਕ੍ਰਿ. ਵਿ., ਬਿਨਾਂ ਦੇਰ ਕੀਤੇ, ਝੱਟਪੱਟ, ਜਲਦੀ ।

अचिराभ—[ਅਚਿਰਾਭ] ਇ. ਬਿਜਲੀ ।

अचिष्णु—[ਅਚਿਸ਼੍ਣੁ] ਵਿ. ਨਾ ਠਹਿਰਨ ਵਾਲਾ, ਜਾਣ ਵਾਲਾ ।

अचीता—[ਅਚੀਤਾ] ਵਿ. ਜਾਣੇ ਬੁੱਝੇ ਬਿਨਾਂ, ਅਣਸੋਚਿਆ, ਅਚਾਨਕ ।

अचीर—[ਅਚੀਰ] ਵਿ. ਜਿਸ ਕੋਲ ਬਸਤਰ ਨਾ ਹੋਵੇ, ਬਸਤਰ-ਹੀਣ ।

अचूक—[ਅਚੂਕ] ਵਿ. ਨਾ ਚੁੱਕਣ ਵਾਲਾ, ਭੁੱਲ ਨਾ ਕਰਣ ਵਾਲਾ; ਜੋ ਖ਼ਾਲੀ ਨਾ ਜਾਏ ; ਜ਼ਰੂਰੀ, ਅਭੁੱਲ ।

अचेत—[ਅਚੇਤ] ਵਿ. ਬੇਸੁਧ, ਬੇਹੋਸ਼ ; ਅਣਜਾਣ ; ਬੇਚੈਨ, ਬੇ-ਪਰਵਾਹ; ਪੁ. ਨਿਰਜਿੰਦ ਪਦਾਰਥ, ਮਾਇਆ ।

अचेतन—[ਅਚੇਤਨ] ਵਿ. ਗਿਆਨ-ਰਹਿਤ, ਬੇਹੋਸ਼ ।

अचैतन्य—[ਅਚੈਤਨ੍ਯ] ਵਿ. ਬੇਸੁਰਤ ; ਮੂਰਖ, ਜੜ੍ਹ ।

अचैन—[ਅਚੈਨ] ਇ. ਬੇਚੈਨੀ, ਵਿਆਕੁਲਤਾ ; ਵਿ. ਬੇਚੈਨ ।

अचना—[ਅਚੈਨਾ] ਪੁ. ਟੋਕਾ ਕਰਨ ਲਈ ਜ਼ਮੀਨ ਵਿੱਚ ਗੱਡੀ ਹੋਈ ਲਕੜ,—ਠੀਹਾ, ਅੱਡਾ ।

अचोट—[ਅਚੋਟ] ਵਿ. ਬਿਨ੍ਹਾਂ ਸੱਟ ਲੱਗੇ ।

अचौना—[ਅਚੌਨਾ] ਪੁ. ਆਚਮਣੀ, ਪਾਣੀ ਪੀਣ ਦਾ ਛੋਟਾ ਚਮਚਾ ।

अच्छ—[ਅੱਛ] ਪੁ. ਭਾਲੂ, ਰਿੱਛ ; ਵਿ. ਸਾਫ਼, ਨਿਰਮਲ ।

अच्छत—[ਅੱਛਤ] ਪੁ. ਦੇਵਤਿਆਂ ਨੂੰ ਚੜ੍ਹਾਏ ਜਾਣ ਵਾਲੇ ਸਾਬਤ ਚਾਉਲ ।

अच्छभल्ल—[ਅੱਛਭੱਲ] ਪੁ. ਭਾਲੂ, ਰਿੱਛ ।

अच्छर—[ਅੱਛਰ] ਪੁ. ਵੇਖੋ ਅਕ੍ਸ਼ਰ (अक्षर)

अच्छरा—[ਅੱਛਰਾ] ਇ. ਵੇਖੋ ਅਪ੍ਸਰਾ (अप्सरा) ।

अच्छा—[ਅੱਛਾ] ਵਿ. ਅੱਛਾ, ਵਧੀਆ, ਅਰੋਗ, ਭਲਾ, ਉੱਤਮ; ਪੁ. ਸ੍ਰੇਸ਼ਟ ਮਨੁੱਖ, ਬੁੱਢਾ ਮਨੁੱਖ ; ਕ੍ਰਿ. ਵਿ. ਚੰਗੀ ਤਰ੍ਹਾਂ ; ਪ੍ਰਵਾਨਗੀ ਸੂਚਕ ਉੱਤਰ ।

अच्छाई—[ਅੱਛਾਈ] ਇ. ਚੰਗਿਆਈ, ਭਲਾਈ ।

अच्छिद्र—[ਅੱਛਿਦ੍ਰ] ਵਿ. ਦੋਸ਼ਹੀਨ; ਜਿਸ ਵਿਚ ਛੇਕ ਨਾ ਹੋਵੇ, ਅਖੰਡਤ ।

अच्छिन्न—[ਅੱਛਿੰਨ] ਵਿ. ਜੋ ਟੁੱਟਿਆ-ਭੱਜਿਆ ਨਾ ਹੋਵੇ ; ਪੂਰਾ, ਸਾਰਾ, ਸਮੁੱਚਾ ।

अच्छोत—[ਅੱਛੋਤ] ਵਿ. ਅਧਿਕ, ਬਹੁਤ, ਜ਼ਿਆਦਾ, ਪੂਰਾ ।

अच्छोद—[ਅੱਛੋਦ] ਵਿ. ਸਾਫ਼ ਜਲ ਵਾਲਾ ; ਇ. ਹਿਮਾਲਾ ਦੀ ਇਕ ਝੀਲ ।

अच्युत—[ਅਚ੍ਯੁਤ] ਪੁ. ਸਦੀਵੀ; ਵਿਸ਼ਨੂੰ; ਬ੍ਰਹਮਾ; ਜੈਨੀਆਂ ਦਾ ਇਕ ਖ਼ਾਸ ਦੇਵਤਾ ; ਵਿ. ਜੋ ਆਪਣੀ ਥਾਂ ਤੋਂ ਨਾ ਹਿੱਲਿਆ ਜਾਂ ਹਟਿਆ ਹੋਵੇ ।

+**अछक**—[ਅਛਕ] ਵਿ. ਨਾ ਛੱਕਿਆ ਹੋਇਆ, ਭੁੱਖਾ ।

+**अछकना**—[ਅਛਕਣਾ] ਕ੍ਰਿ. ਪੇਟ ਭਰਕੇ ਨਾ ਖਾਣਾ ।

+**अछत**—[ਅਛਤ] ਕ੍ਰਿ. ਵਿ. ਅੱਗੇ, ਹੋਰ; ਸਾਹਮਣੇ; ਵਿ. ਗੈਰ-ਮੌਜੂਦ ।

+**अछन**—[ਅਛਨ] ਪੁ. ਬਹੁਤਾ ਚਿਰ ; ਕ੍ਰਿ. ਵਿ. ਹੌਲੀ ਹੌਲੀ ।

+**अछना**—[ਅਛਣਾ] ਕ੍ਰਿ. ਰਹਿਣਾ; ਹੋਣਾ ।

+**अछम्भो**—[ਅਛੰਭੋ] ਪੁ. ਅਚੰਭਾ, ਹੈਰਾਨੀ, ਅਸਚਰਜ ।

+**अछरौटी**—[ਅਛਰੋਟੀ] ਇ. ਵਰਣਮਾਲਾ, ਪੈਂਤੀ ।

+**अछय**—[ਅਛਯ] ਵਿ. ਵੇਖੋ ਅਕ੍ਸ਼ਯ (**अक्षय**) ।

**अछल**—[ਅਛਲ] ਵਿ. ਜਿਸ ਵਿਚ ਕਪਟ ਨਾ ਹੋਵੇ, ਨਿਰਛੱਲ ।

+**अछवाना**—[ਅਛਵਾਨਾ] ਕ੍ਰਿ. ਸਜਾਉਣਾ, ਚਮਕਾਉਣਾ, ਸਾਫ਼ ਕਰਨਾ ।

**अछवानी**—[ਅਛਵਾਨੀ] ਇ. ਜੱਚਾ ਨੂੰ ਦਿਤਾ ਜਾਣ ਵਾਲਾ ਇਕ ਤਰ੍ਹਾਂ ਦਾ ਪਕਵਾਨ, ਛਆਣੀ ।

+**अछाम**—[ਅਛਾਮ] ਵਿ. ਜੋ ਮਾੜਾ ਨਾ ਹੋਵੇ, ਹੱਟਾ ਕੱਟਾ, ਮੋਟਾ ਤਾਜ਼ਾ, ਬਲ ਵਾਲਾ, ਬਲਵਾਨ ।

**अछूत**—[ਅਛੂਤ] ਵਿ. ਅਛੂਤ, ਛੂਹਿਆ ਨਾ ਹੋਇਆ; ਨਾ ਛੂਹਣ ਜੋਗ; ਕੋਰਾ, ਨਵਾਂ ।

**अछूता**—[ਅਛੂਤਾ] ਵਿ. ਨਾ ਛੂਹਿਆ ਹੋਇਆ; ਨਵਾਂ; ਪਵਿੱਤਰ ।

**अछूतोद्धार**—[ ਅਛੂਤੋਧਾਰ ] ਪੁ. ਅਛੂਤਾਂ (ਹਰੀਜਨਾਂ) ਦਾ ਉੱਧਾਰ ਜਾਂ ਸੁਧਾਰ ਜਾਂ ਇਸ ਬਾਰੇ ਅੰਦੋਲਨ ।

**अछेद**—[ਅਛੇਦ] ਵਿ. ਬਿਨਾ ਛੇਕ ਤੋਂ ।

+**अछेह**—[ਅਛੇਹ] ਵਿ. ਲਗਾਤਾਰ; ਬਹੁਤਾ ।

**अछोप**—[ਅਛੋਪ] ਵਿ. ਬਿਨਾਂ ਢਕਿਆ ਹੋਇਆ, ਨੰਗਾ, ਤੁੱਛ, ਮਮੂਲੀ; ਦੀਨ ।

**अछोभ**—[ਅਛੋਭ] ਵਿ. ਵੇਖੋ ਅਕ੍ਸ਼ੋਭ (**अक्षोभ**) ।

**अछोर**—[ਅਛੋਰ] ਵਿ. ਬੇਹੱਦ; ਬਹੁਤ ।

**अछोह**—[ਅਛੋਹ] ਵਿ. ਨਿਰਦਈ, ਜ਼ਾਲਮ ।

**अजंता (अजन्ता)**—[ਅਜੰਤਾ] ਇ. ਦੱਖਣੀ ਭਾਰਤ ਦੀ ਜਗਤ ਪਰਸਿੱਧ ਗੁਫ਼ਾ ।

**अजंभ (अजम्भ)**—[ਅਜੰਭ] ਵਿ. ਦੰਦ-ਹੀਨ ; ਪੁ. ਡੱਡੂ; ਸੂਰਜ; ਬੱਚੇ ਦੀ ਉਹ ਅਵਸਥਾ ਜਦੋਂ ਉਸਦੇ ਦੰਦ ਨਹੀਂ ਨਿਕਲੇ ਹੁੰਦੇ ।

**अज**—[ਅਜ] ਪੁ. ਜਿਹੜਾ ਜੰਮਿਆਂ ਨਾ ਹੋਵੇ ; ਵਾਹਿਗੁਰੂ, ਈਸ਼ਵਰ ; ਬ੍ਰਹਮਾ ; ਵਿਸ਼ਨੂੰ ; ਮਹੇਸ਼ ; ਚੰਦਰਮਾ ; ਕਾਮਦੇਵ ; ਦਸਰਥ ਦਾ ਪਿਤਾ ; ਬੱਕਰਾ ; ਮੀਢਾ ; ਨੇਤਾ ; ਸੋਨ-ਮੱਖੀ ਨਾਂ ਦੀ ਇਕ ਧਾਤ ; ਸ਼ਕਤੀ ; ਕਾਕੜਾ ਸਿੰਗੀ ਨਾਂ ਦੀ ਇਕ ਬੂਟੀ ।

**अजकर्णं, अजकर्णक**—[ਅਜਕਰ੍ਣ, ਅਜਕਰ੍ਣਕ] ਪੁ. ਬੱਕਰੇ ਦਾ ਕੰਨ ; ਸਾਲ ਦਾ ਰੁੱਖ ।

**अजकर्व**—[ਅਜਕਰ੍ਵ] ਪੁ. ਜੋਗ ਦਾ ਭਾਂਡਾ ; ਸ਼ਿਵ ਦਾ ਧਨੁਸ਼ ।

**अजकव**—[ਅਜਕਵ] ਪੁ. ਸ਼ਿਵ ਜੀ ਦੇ ਧਨੁਸ਼ ਦਾ ਨਾਂ ; ਕਿੱਕਰ ; ਸੱਪ ; ਵੱਡਾ ਬਿੱਛੂ ।

**अजका**—[ਅਜਕਾ] ਇ. ਬੱਕਰੀ ਦੇ ਗਲ ਦਾ ਲਮਕਦਾ ਮਾਸ ਦਾ ਪਿੰਡ ।

**अजग**—[ਅਜਗ] ਪੁ. ਅਗਨੀ ; ਵਿਸ਼ਨੂੰ ; ਸ਼ਿਵ ਜੀ ਦਾ ਧਨੁਸ਼ ।

**अजगंधा (अजगन्धा)**—[ਅਜਗੰਧਾ] ਇ. ਅਜਮੈਣ ; ਅਜਮੋਦ ।

**अजगर**—[ਅਜਗਰ] ਪੁ. ਸਬੂਤ ਬੱਕਰੇ ਨੂੰ ਨਿਗਲ ਜਾਣ ਵਾਲਾ, ਵੱਡੀ ਦੇਹ ਵਾਲਾ ਸੱਪ ; ਵਿ. ਆਲਸੀ, ਸੁਸਤ, ਉੱਦਮ ਹੀਨ ।

**अज-गल्लिका**—[ਅਜ-ਗੱਲਿਕਾ] ਇ. ਇਕ ਤਰ੍ਹਾਂ ਦਾ ਫੋੜਾ ਜਿਹੜਾ ਖ਼ਾਸ ਕਰਕੇ ਬੱਚਿਆਂ ਦੇ ਹੁੰਦਾ ਹੈ ।

**अजगव**—[ਅਜਗਵ] ਪੁ. ਵੇਖੋ ਅਜਕਰਵ (**अजकर्व**) ; ਧਨੁਸ਼ ।

**अजगुत**—[ਅਜਗੁਤ] ਪੁ. ਹੈਰਾਨੀ ਦੀ ਗੱਲ, ਅਨੋਖੀ ਘਟਨਾ ।

**अजगैब**—[ਅਜਗੈਬ] ਪੁ. ਬਿਨ੍ਹਾਂ ਵੇਖੀ ਅਤੇ ਸੁਣੀ ਹੋਈ ਜਗ੍ਹਾ, ਅਣਜਾਣੀ ਥਾਂ ।

**अजगबी**—[ਅਜਗਬੀ] ਵਿ. ਅਨੋਖੀ, ਹੈਰਾਨੀ ਵਾਲੀ ।

**अजघन्य**—[ਅਜਘਨ੍ਯ] ਵਿ. ਸ੍ਰੇਸ਼ਟ ; ਭਲਾ ; ਉੱਤਮ ।

**अजघोष**—[ਅਜਘੋਸ਼] ਪੁ. ਇਕ ਤਰ੍ਹਾਂ ਦਾ ਸੰਨਿਪਾਤ ।

**अजजीविक**—[ਅਜਜੀਵਿਕ] ਇ. ਭੇਡਾਂ ਬਕਰੀਆਂ ਪਾਲ ਕੇ ਗੁਜ਼ਾਰਾ ਕਰਨ ਵਾਲਾ ।

**अजटा**—[ਅਜਟਾ] ਇ. ਬਿਨਾਂ ਜਟਾਂ ਦੇ ; ਪੁ. ਇਕ ਤਰ੍ਹਾਂ ਦਾ ਰੁੱਖ ।

**अजड़**—[ਅਜੜ] ਇ. ਜੀਵ ਵਾਲੀ ਵਸਤੂ ; ਪੁ. ਚੇਤਨ, ਵਿਅਕਤੀ ; ਵਿ. ਜੋ ਜੜ੍ਹ ਨਾ ਹੋਵੇ, ਚੇਤਨ ।

**अजदंडी (अजदण्डी)**—[ਅਜਦੰਡੀ] ਇ. ਬ੍ਰਹਮਦੰਡੀ ਨਾਂ ਦੀ ਬੂਟੀ ।

**अजदहा**—[ਅਜਦਹਾ] ਪੁ. ਅਜਗਰ ।

**अजदेवता**—[ਅਜਦੇਵਤਾ] ਪੁ. ਬੱਕਰੇ ਦਾ ਮੁੱਖ ਦਵਤਾ ।

**अजन**—[ਅਜਨ] ਵਿ. ਜਿਸਦਾ ਜਨਮ ਨਾ ਹੋਇਆ ਹੋਵੇ ; ਬੀਆ-ਬਾਨ, ਇਕਾਂਤ, ਰੋਹੀ ।

**अजनबी**—[ਅਜਨਬੀ] ਵਿ. ਅਣਜਾਣ, ਨਾਵਾਕਿਫ ।

**अजन्म, अजन्मा**—[ਅਜਨ੍ਮ, ਅਜਨਮਾ] ਪੁ. ਜਿਸ ਦਾ ਜਨਮ ਨਾ ਹੋਵੇ, ਜਨਮ-ਰਹਿਤ ।

**अजन्य**—[ਅਜਨ੍ਯ] ਪੁ. ਕੁਦਰਤ ਦੇ ਅਗਿਆਤ ਕਾਰਜ ।

**अजप**—[ਅਜਪ] ਪੁ. ਬੱਕਰੀਆਂ ਪਾਲਣ ਵਾਲਾ ਮਨੁੱਖ, ਆਜੜੀ, ਅਯਾਲੀ ; ਵਿ. ਬੁਰਾ ਜਾਪ ਜਾਂ ਪਾਠ ਕਰਨ ਵਾਲਾ ।

**अजपति**—[ਅਜਪਤਿ] ਪੁ. ਸ੍ਰੇਸ਼ਟ ਬੱਕਰਾ, ਮੇਖ ਰਾਸ਼ ਦਾ ਸੁਆਮੀ, ਮੰਗਲ ਗ੍ਰਹਿ ।

**अजपथ**—[ਅਜਪਥ] ਪੁ. ਵਾਹਿਗੁਰੂ ਦਾ ਬਣਾਇਆ ਹੋਇਆ ਰਸਤਾ, ਛਾਇਆ ਮਾਰਗ ।

**अजपा**—[ਅਜਪਾ] ਪੁ. ਜੋ ਬਿਨਾਂ ਯਤਨ ਤੋਂ ਜਪਿਆ ਜਾਂ ਬੋਲਿਆ ਜਾ ਸਕੇ, ਬੱਕਰੀਆਂ ਪਾਲਣ ਵਾਲਾ ਮਨੁੱਖ ; ਸੁਭਾਵਕ ਸਾਹ ਦੇ ਉਤਾਰ ਚੜ੍ਹਾਓ ਨੂੰ ਅਜਪਾਜਾਪ ਜਾਂ ਹੰਸ ਮੰਤਰ ਕਹਿੰਦੇ ਹਨ ।

**अजपाद**—[ਅਜਪਾਦ] ਪੁ. ਇਕ ਰੁਦਰ, ਪੂਰਵਾ ਭਾਦ੍ਰਪਦ ਨਛੱਤਰ ।

**अजपाल**—[ਅਜਪਾਲ] ਪੁ. ਬੱਕਰੀਆਂ ਪਾਲਣ ਵਾਲਾ, ਆਜੜੀ, ਅਯਾਲੀ ।

**अजबंधु (अजबन्धु)**—[ਅਜਬੰਧੁ] ਪੁ. ਮੂਰਖ, ਬੇਅਕਲ ।

**अजब**—[ਅਜਬ] ਵਿ. ਵਿਚਿਤਰ, ਅਨੋਖਾ, ਅਨੂਠਾ, ਅਜੀਬ ।

**अजबला**—[ਅਜਬਲਾ] ਇ. ਕਾਲੀ ਤੁਲਸੀ ।

**अजभक्ष**—[ਅਜਭਕਸ਼] ਪੁ. ਕਿੱਕਰ ।

**अजमत**—[ਅਜ਼ਮਤ] ਪੁ. ਪਰਤਾਪ, ਚਮਤਕਾਰ ; ਵਡਿਆਈ ; ਸਿੱਧੀ ।

**अजमल**—[ਅਜਮਲ] ਪੁ. ਬੱਕਰੀ ਦੀ ਮੀਂਗਣ ; ਕਣਕ ।

**अजमार**—[ਅਜਮਾਰ] ਪੁ. ਬੱਕਰੇ ਦਾ ਮਾਸ ਵੇਚਣ ਵਾਲਾ, ਝਟਕਈ ।

**अजमुख**—[ਅਜਮੁਖ] ਪੁ. ਦਕਸ਼ ਪ੍ਰਜਾਪਤਿ ।

**अजमोद, अजमोदा**—[ਅਜਮੋਦ, ਅਜਮੋਦਾ] ਇ. ਅਜਵਾਇਣ, ਜਮੈਣ ।

**अजय**—[ਅਜਯ] ਪੁ. ਹਾਰ ।

**अजयपाल**—[ਅਜਯਪਾਲ] ਪੁ. ਇਕ ਤਰ੍ਹਾਂ ਦਾ ਰਾਗ ; ਜਮਾਲ ਗੋਟਾ ; ਇਕ ਰਾਜੇ ਦਾ ਨਾਉਂ ।

**अजया**—[ਅਜਯਾ] ਇ. ਭੰਗ, ਸੁੱਖਾ ; ਬੱਕਰੀ ।

**अजर**—[ਅਜਰ] ਵਿ. ਜੋ ਕਦੇ ਬੁੱਢਾ ਨਾ ਹੋਵੇ, ਬੁਢਾਪੇ ਤੋਂ ਰਹਿਤ, ਸਦਾ ਜਵਾਨ, ਅਜਰ ।

**अजरा**—[ਅਜਰਾ] ਇ. ਘੀ-ਕੁਆਰ ।

**अजरपद**—[ਅਜਰਪਦ] ਵਿ. ਕਦੀ ਪੁਰਾਣਾ ਨਾ ਹੋਣ ਵਾਲਾ, ਨਿਡਰ, ਬੇਡਰ ।

**अजराल**—[ਅਜਰਾਲ] ਵਿ. ਜੋ ਬੁੱਢਾ ਨਾ ਹੋਵੇ, ਸਦਾ ਜਵਾਨ ।

**अजलंबन (अजलम्बन)**—[ਅਜਲੰਬਨ] ਵਿ. ਅੱਖ ਵਿਚ ਲਗਾਉਣ ਦਾ ਸੁਰਮਾ ।

**अजलोमा**—[ਅਜਲੋਮਾ] ਇ. ਕੌਂਚ ; ਬਾਦਰੀ ; ਵਿ. ਬੱਕਰੇ ਦੀ ਤਰ੍ਹਾਂ ਦੇ ਵਾਲਾਂ ਵਾਲਾ ।

**अजव**—[ਅਜਵ] ਵਿ. ਵੇਗ ਰਹਿਤ ।

**अजवल्ली**—[ਅਜਵੱਲੀ] ਇ. ਮੇਢਾ ਸਿੰਗੀ ਨਾਂ ਦੀ ਦਵਾਈ ।

**अजवीथी**—[ਅਜਵੀਥੀ] ਇ. ਹਾਥੀ ਦਾ ਮਾਰਗ ।

**अजशी**—[ਅਜਸ਼ੀ] ਇ. ਫਟਕੜੀ ।

**अजस**—[ਅਜਸ] ਪੁ. ਅਨਾਦਰ, ਅਪਜਸ, ਬੇਇੱਜ਼ਤੀ ।

+**अजसी**—[ਅਜਸੀ] ਵਿ. ਅਪਰਸਿੱਧ ; ਜਸ ਰਹਿਤ ।

**अजस्र**—[ਅਜਸ੍ਰ] ਪੁ. ਦੇਰ ਤੀਕ ਰਹਿਣ ਵਾਲਾ, ਸਦੀਵੀ, ਸਦਾ ; ਕ੍ਰਿ. ਵਿ. ਨਿੱਤ, ਲਗਾਤਾਰ, ਹਮੇਸ਼ਾ ।

+**अजहूं**—[ਅਜਹੂੰ] ਅਵ੍ਯ. ਹੁਣ ਵੀ, ਅੱਜ ਤਕ ।

**अजा**—[ਅਜਾ] ਇ. ਬੱਕਰੀ ; ਪ੍ਰਕਿਰਤੀ, ਮਾਇਆ ; ਬੂਟਾ ; ਸ਼ਕਤੀ, ਦੁਰਗਾ ।

**अजाक्षीर**—[ਅਜਾਕ੍ਸ਼ੀਰ] ਪੁ. ਬੱਕਰੀ ਦਾ ਦੁੱਧ ।

**अजागर**—[ਅਜਾਗਰ] ਪੁ. ਭੰਗਰਾ ਨਾਂ ਦੀ ਇਕ ਬੂਟੀ ; ਵਿ. ਨਾ ਜਾਗਣ ਵਾਲਾ ।

**अजागल**—[ਅਜਾਗਲ] ਪੁ. ਬਕਰੇ ਦੀ ਧੌਣ ।

**अजागलस्तन**—[ਅਜਾਗਲਸ੍ਤਨ] ਪੁ. ਬਕਰੇ ਦੇ ਗਲ ਵਿਚ ਲਮਕਣ ਵਾਲਾ ਮਾਸ ਦਾ ਪਿੰਡ ਜਿਸ ਨੂੰ 'ਲਟਕਣਾ' ਵੀ ਕਹਿੰਦੇ ਹਨ ।

**अजाचक**—[ਅਜਾਚਕ] ਵਿ. ਨਾ ਮੰਗਣ ਵਾਲਾ, ਧਨਵਾਨ, ਜਿਸ ਨੂੰ ਮੰਗਣ ਦੀ ਲੋੜ ਨਾ ਪਵੇ ।

**अजाची**—[ਅਜਾਚੀ] ਵਿ. ਜੋ ਆਦਮੀ ਕਿਸੇ ਤੋਂ ਕੁਝ ਨਾ ਮੰਗੇ ।

**अजाजि**—[ਅਜਾਜਿ] ਇ. ਕ੍ਰੌਲਰ ਦਾ ਰੁੱਖ ; ਜੀਰਾ ।

**अजाजिक**—[ਅਜਾਜਿਕ] ਪੁ. ਚਿੱਟਾ ਜੀਰਾ ।

**अजाजीव**—[ਅਜਾਜੀਵ] ਪੁ. ਭੇਡ-ਬਕਰੀ ਦਾ ਵਪਾਰੀ ।

**अजात**—[ਅਜਾਤ] ਵਿ. ਜਿਸ ਦਾ ਜਨਮ ਨਾ ਹੋਇਆ ਹੋਵੇ, ਅਜਨਮਾ ।

**अजात ककुद**—[ਅਜਾਤ ਕਕੁਦ] ਪੁ. ਵੱਛਾ, ਵਹਿੜਕਾ, ਜਿਸ ਦੀ ਢੁੱਠ ਨਾ ਨਿਕਲੀ ਹੋਵੇ ।

**अजातदंत (अजातदन्त)**—[ਅਜਾਤਦੰਤ] ਵਿ. ਜਿਸ ਦੇ ਦੰਦ ਨਾ ਨਿਕਲੇ ਹੋਣ, ਬਿਨਾਂ ਦੰਦਾਂ ਦੇ, ਬੋੜਾ ।

**अजातपक्ष**—[ਅਜਾਤਪਕ੍ਸ਼] ਪੁ. ਪੰਛੀ ਦਾ ਛੋਟਾ ਬੱਚਾ ਜਿਸ ਦੇ ਅਜੇ ਖੰਭ ਨਾ ਨਿਕਲੇ ਹੋਣ ਅਤੇ ਜੋ ਉੱਡ ਨਾ ਸਕੇ ।

**अजातव्यवहार**—[ਅਜਾਤਵ੍ਯਵਹਾਰ] ਵਿ. ਜੋ ਵਿਹਾਰ ਨੂੰ ਨਾ ਜਾਣੇ, ਨਾਬਾਲਗ ।

**अजातशत्रु**—[ਅਜਾਤਸ਼ਤ੍ਰੁ] ਪੁ. ਕਾਂਸ਼ੀ ਦੇ ਇਕ ਪੁਰਾਣੇ ਰਾਜੇ ਦਾ ਨਾਂ ; ਰਾਜਾ ਯੁਧਿਸ਼ਟਰ ; ਮੱਗਧ ਦੇ ਰਾਜਾ ਬਿੰਦੁਸਾਰ ਦੇ ਪੁੱਤਰ ਦਾ ਨਾਂ ; ਵਿ. ਜਿਸ ਦਾ ਕੋਈ ਵੈਰੀ ਨਾ ਹੋਵੇ ।

**अजातारि**—[ਅਜਾਤਾਰਿ] ਵਿ. ਜਿਸ ਦਾ ਕੋਈ ਵੈਰੀ ਨਾ ਹੋਵੇ ; ਪੁ. ਯੁਧਿੱਸ਼ਟਰ ।

**अजाति, अजाती**—[ਅਜਾਤਿ, ਅਜਾਤੀ] ਵਿ. ਬਿਨਾਂ ਜਾਤ ਤੋਂ ; ਜਾਤ ਤੋਂ ਕੱਢਿਆ ਹੋਇਆ, ਪਤਿਤ ।

**अजादनी**—[ਅਜਾਦਨੀ] ਵਿ. ਬੇਰ ਦਾ ਰੁੱਖ, ਬੇਰੀ ।

**अजादुग्ध**—[ਅਜਾਦੁਗਧ] ਪੁ. ਬੱਕਰੀ ਦਾ ਦੁੱਧ ।

**अजान**—[ਅਜਾਨ] ਵਿ. ਅਣਜਾਣ, ਨਾਵਾਕਿਫ਼ ।

**अज़ान**—[ਅਜ਼ਾਨ] ਇ. ਬਾਂਗ, ਅਜ਼ਾਨ ।

**अजानपन**—[ਅਜਾਨਪਨ] ਪੁ. ਮੂਰਖਪਨਾ, ਬੇਵਕੂਫ਼ੀ, ਨਾਦਾਨੀ, ਨਾਸਮਝੀ ।

**अजानि**—[ਅਜਾਨਿ] ਪੁ. ਬਿਨਾਂ ਇਸਤ੍ਰੀ ਤੋਂ ਮਨੁੱਖ, ਰੰਡਾ ।

**अजापालक**—[ਅਜਾਪਾਲਕ] ਪੁ. ਭੇਡ-ਬੱਕਰੀ ਪਾਲਣ ਵਾਲਾ, ਅਯਾਲੀ, ਆਜੜੀ, ਅਯਾਲੀ ।

**अजाप्रिया**—[ਅਜਾਪ੍ਰਿਯਾ] ਇ. ਬੇਰੀ, ਝਾੜੀਆਂ ।

**अजामिल**—[ਅਜਾਮਿਲ] ਪੁ. ਇਕ ਪਾਪੀ ਬ੍ਰਾਹਮਣ ਦਾ ਨਾਂ ਜੋ ਮਰਦੇ ਵੇਲੇ ਆਪਣੇ ਪੁੱਤਰ 'ਨਾਰਾਇਣ' ਦਾ ਨਾਉਂ ਲੈਣ ਤੋਂ ਹੀ ਤਰ ਗਿਆ ਸੀ ।

**अजाय**—[ਅਜਾਯ] ਵਿ. ਅਨੁਚਿਤ, ਬੇਠੀਕ ।

**अजायब**—[ਅਜਾਯਬ] ਪੁ. ਹੈਰਾਨੀ ਪੈਦਾ ਕਰਨ ਵਾਲੀ ਚੀਜ਼, ਅਸਚਰਜਤਾ ਜਨਕ ਪਦਾਰਥ ।

**अजायबखाना, अजायबघर**—[ਅਜਾਯਬਖ਼ਾਨਾ, ਅਜਾਯਬਘਰ] ਪੁ. ਹੈਰਾਨੀ ਪੈਦਾ ਕਰਨ ਵਾਲੇ ਪਦਾਰਥਾਂ ਦੇ ਇੱਕਠੇ ਕਰਨ ਦੀ ਥਾਂ, ਅਜਾਯਬਘਰ ।

**अजार**—[ਅਜਾਰ] ਪੁ. ਰੋਗ, ਬੀਮਾਰੀ ।

**अजारा**—[ਅਜਾਰਾ] ਪੁ. ਅਧਿਕਾਰ, ਹੱਕ ; ਠੇਕੇ ਤੇ ਲਈ ਹੋਈ ਸ਼ੈ ।

**अजिऔरा**—[ਅਜਿਔਰਾ] ਪੁ. ਦਾਦੀ ਦੇ ਪਿਤਾ ਦਾ ਘਰ ।

**अजिका**—[ਅਜਿਕਾ] ਇ. ਜੁਆਨ ਬੱਕਰੀ ।

**अजित**—[ਅਜਿਤ] ਵਿ. ਜੋ ਹਾਰਿਆ ਨਾ ਹੋਵੇ, ਅਜਿੱਤ ; ਪੁ. ਸ਼ਿਵ ; ਵਿਸ਼ਨੂੰ ; ਬੁੱਧ ; ਜੈਨੀਆਂ ਦੇ ਦੂਜੇ ਤੀਰਥੰਕਰ ਦਾ ਨਾਂ ।

**अजिता**—[ਅਜਿਤਾ] ਇ. ਭਾਦੋਂ ਬੱਦੀ ਇਕਾਦਸ਼ੀ ।

**अजितात्मा**—[ਅਜਿਤਾਤ੍ਮਾ] ਵਿ. ਜਿਸ ਨੇ ਆਪਣੀਆਂ ਇੰਦਰੀਆਂ ਵੱਸ ਵਿਚ ਨਾ ਕੀਤੀਆਂ ਹੋਣ, ਅਸੰਜਮੀ ।

**अजितेंद्रिय (अजितेन्द्रिय)**—[ਅਜਿਤੇਂਦ੍ਰਿਯ] ਵਿ. ਜਿਸਦਾ ਇੰਦਰੀਆਂ ਤੇ ਵੱਸ ਨਾ ਹੋਵੇ, ਅਸੰਜਮੀ ।

**अजिन**—[ਅਜਿਨ] ਪੁ. ਮਿਰਗ ਦਾ ਚਮੜਾ, ਮਿਰਗ ਛਾਲ; ਚੰਮ, ਛਾਲ, ਖੱਲ ।

**अजिनपत्रा**—[ਅਜਿਨਪਤ੍ਰਾ] ਇ. ਚਮੜੇ ਦੇ ਸਮਾਨ ਖੰਭਾਂ ਵਾਲੀ ਚਮਗਿਦੜੀ ।

**अजिनवासी**—[ਅਜਿਨਵਾਸੀ] ਵਿ. ਚਮੜੇ ਦਾ ਕਪੜਾ ਪਹਿਨਣ ਵਾਲਾ ।

**अजिर**—[ਅਜਿਰ] ਪੁ. ਆਂਗਣ, ਵਿਹੜਾ; ਚਬੂਤਰਾ; ਹਵਾ; ਸਰੀਰ; ਇੰਦਰੀਆਂ ਦਾ ਮਜ਼ਮੂਨ ; ਵਿ. ਛੇਤੀ ਚੱਲਣ ਵਾਲਾ ਡੱਡੂ ।

**अजिरा**—[ਅਜਿਰਾ] ਇ. ਇਕ ਨਦੀ; ਦੁਰਗਾ ।

**अजिह्म**—[ਅਜਿਹ੍ਮ] ਵਿ. ਜੋ ਟੇਢਾ ਨਾ ਹੋਵੇ, ਸਰਲ, ਸਿੱਧਾ ।

**अजिह्मग**—[ਅਜਿਹ੍ਮਗ] ਪੁ. ਬਾਣ ; ਵਿ. ਸਿੱਧਾ ਜਾਣ ਵਾਲਾ ।

**अजिह्व**—[ਅਜਿਹ੍ਵ] ਪੁ. ਡੱਡੂ ; ਵਿ. ਬਿਨਾਂ ਜੀਭ ਦੇ ।

**[illegible]**—[ਅਜੀ] ਅਵ੍ਯ. ਬੋਲ ਮਾਰਨ ਦਾ ਸ਼ਬਦ, 'ਏਜੀ' ਦਾ ਛੋਟਾ ਰੂਪ ।

**अजीकव**—[ਅਜੀਕਵ] ਪੁ. ਸ਼ਿਵ ਜੀ ਦਾ ਧਨੁਸ਼ ।

**अजीगर्त**—[ਅਜੀਗਰ੍ਤ] ਪੁ. ਇਕ ਰਿਸ਼ੀ ਦਾ ਨਾਂ ਜੋ [illegible] ਦਾ ਪਿਤਾ ਸੀ; [illegible] ।

**अज़ीज़**—[ਅਜ਼ੀਜ਼] ਵਿ. ਪਿਆਰਾ, ਮਿਤਰ, ਦੋਸਤ, ਸਬੰਧੀ ।

**अजीटन**—[ਅਜੀਟਨ] ਪੁ. ਫ਼ੌਜ ਦੇ ਅਫ਼ਸਰ ਦੀ ਮਦਦ ਕਰਨ ਵਾਲਾ, ਅਜੀਟਨ ।

**अजीत**—[ਅਜੀਤ] ਵਿ. ਅਜਿੱਤ; ਅਣਕੁਮਲਾਇਆ ।

**अजीब**—[ਅਜੀਬ] ਵਿ. ਅਦਭੁਤ, ਅਨੋਖਾ, ਅਜੀਬ, ਵਿਚਿੱਤਰ ।

**अजीरन**—[ਅਜੀਰਨ] ਪੁ. ਬਦਹਜ਼ਮੀ ।

**अजीर्ण**—[ਅਜੀਰ੍ਣ] ਪੁ. ਚੰਗੀ ਤਰ੍ਹਾਂ ਹਜ਼ਮ ਨਾ ਹੋਣਾ; ਬਦ-ਹਜ਼ਮੀ, ਅਣਪਚ; ਬਹੁਤਾਇਤ ।

**अजीर्णी**—[ਅਜੀਰ੍ਣੀ] ਵਿ. ਜਿਸ ਨੂੰ ਬਦਹਜ਼ਮੀ ਹੋਈ ਹੋਵੇ ।

**अजीव**—[ਅਜੀਵ] ਵਿ. ਚੇਤਨਾ ਤੋਂ ਰਹਿਤ; ਮਰਿਆ ਹੋਇਆ ਬਿਨਾਂ ਸਾਹਾਂ ਤੋਂ, ਜੜ੍ਹ ।

**अजीवन**—[ਅਜੀਵਨ] ਪੁ. ਮੌਤ, ਮਿਰਤੂ ।

**अजुगुप्सित**—[ਅਜੁਗੁਪ੍ਸਿਤ] ਵਿ. ਜਿਸ ਦੀ ਬੁਰਾਈ ਨਾ ਹੋਈ ਹੋਵੇ ।

**अजूजा**—[ਅਜੂਜਾ] ਪੁ. ਬਿਜੂ ਵਰਗਾ ਜਾਨਵਰ ਜਿਹੜਾ ਮੁਰਦਾ ਖਾਂਦਾ ਹੈ ।

**अजूबा**—[ਅਜੂਬਾ] ਵਿ. ਅਦਭੁਤ, ਅਨੋਖਾ, ਅਜੀਬ, ਵਿਚਿਤ੍ਰ ; ਪੁ. ਅਨੂਠੀ ਚੀਜ਼ ।

+**अजूरा**—[ਅਜੂਰਾ] ਵਿ. ਇਕੱਠਾ ਨਾ ਕੀਤਾ ਹੋਇਆ, ਅਲੱਗ, ਗ਼ੈਰ ਹਾਜ਼ਿਰ ।

+**अजूह**—[ਅਜੂਹ] ਪੁ. ਯੁੱਧ, ਲੜਾਈ, ਝੱਗੜਾ ।

**अजेय**—[ਅਜੇਯ] ਵਿ. ਨਾ ਜਿੱਤਣ ਯੋਗ, ਅਜਿੱਤ ।

**अजों**—[ਅਜੇਂ] ਕ੍ਰਿ. ਵਿ. ਅੱਜ ਤਕ, ਅੱਜ ਵੀ ।

**अजोग**—[ਅਜੋਗ] ਵਿ. ਵੇਖੋ ਅਯੋਗ੍ਯ (अयोग्य) ।

**अजोता**—[ਅਜੋਤਾ] ਪੁ. ਚੇਤ ਦੀ ਪੂਰਨਮਾਸ਼ੀ, ਜਿਸ ਦਿਨ ਬੈਲ ਨਹੀਂ ਜੋੜੇ ਜਾਂਦੇ ।

+अजौ—[ਅਜੌ] ਕ੍ਰਿ. ਵਿ. ਅਜੇ ਤਕ, ਅਜੇ ਵੀ ।

अज्झल—[ਅੱਝਲ] ਪੁ. ਢਾਲ; ਅੰਗਿਆਰਾ ।

अज्ञ—[ਅਗ੍ਯ] ਵਿ. ਮੂਰਖ, ਅਗਿਆਨੀ, ਨਾਦਾਨ ।

अज्ञका—[ਅਗ੍ਯਕਾ] ਇ. ਨਾਦਾਨ ਔਰਤ, ਮੂਰਖ ਤੀਵੀਂ ।

अज्ञता—[ਅਗ੍ਯਤਾ] ਇ. ਮੂਰਖਤਾ, ਨਾਦਾਨੀ ।

अज्ञात—[ਅਗ੍ਯਾਤ] ਵਿ. ਨਾ ਜਾਣਿਆ ਹੋਇਆ, ਨਾਵਾਕਿਫ, ਅਕਲ ਤੋਂ ਪਰੇ, ਬੇਸਮਝ, ਅਗਿਆਤ ।

अज्ञातक—[ਅਗ੍ਯਾਤਕ] ਵਿ. ਅਣਜਾਣਿਆ, ਅਪਰਿਚਿਤ, ਨਾਵਾਕਿਫ ।

अज्ञातनामा—[ਅਗ੍ਯਾਤਨਾਮਾ] ਵਿ. ਜਿਸ ਦੇ ਨਾਂ ਦਾ ਪਤਾ ਨਾ ਹੋਵੇ, ਗੁਮਨਾਮ; ਤੁੱਛ ।

अज्ञातभुक्त—[ਅਗ੍ਯਾਤਭੁਕਤ] ਵਿ. ਅਣਜਾਣੀ ਚੀਜ਼ ਦੇ ਖਾਣ ਵਾਲਾ ।

अज्ञातयौवना—[ਅਗ੍ਯਾਤਯੌਵਨਾ] ਇ. ਮੁਗਧਾ ਤੀਵੀਂ, ਜਿਸਨੂੰ ਆਪਣੀ ਚੜ੍ਹਦੀ ਜੁਆਨੀ ਦਾ ਗਿਆਨ ਨਾ ਹੋਵੇ ।

अज्ञातवास—[ਅਗ੍ਯਾਤਵਾਸ] ਪੁ. ਗੁਪਤਵਾਸ ।

अज्ञातशील—[ਅਗ੍ਯਾਤਸ਼ੀਲ] ਵਿ. ਜਿਸ ਦੀ ਚਾਲ ਚਲਣ ਦਾ ਪਤਾ ਨਾ ਲੱਗੇ ।

अज्ञाति—[ਅਗ੍ਯਾਤਿ] ਵਿ. ਜੋ ਸਾਕ ਸੰਬੰਧੀ ਨਾ ਹੋਵੇ, ਨਾ-ਵਾਕਿਫ ।

अज्ञान—[ਅਗ੍ਯਾਨ] ਵਿ. ਬਿਨਾਂ ਗਿਆਨ ਦੇ, ਉਲਟ ਗਿਆਨੀ; ਪੁ. ਮੋਹ; ਮੂਰਖਤਾ, ਬੇਵਕੂਫੀ ।

अज्ञानकृत—[ਅਗ੍ਯਾਨਕ੍ਰਿਤ] ਵਿ. ਅਣਜਾਣੇ ਕੀਤਾ ਹੋਇਆ ।

अज्ञानता—[ਅਗ੍ਯਾਨਤਾ] ਇ. ਮੂਰਖਤਾ, ਬੇਸਮਝੀ, ਬੇਵਕੂਫੀ ।

अज्ञानपन—[ਅਗ੍ਯਾਨਪਨ] ਪੁ. ਮੂੱਰਖਪੁਣਾ, ਬੇਵਕੂਫੀ, ਮੂਰ-ਖਤਾ, ਅਗਿਆਨਤਾ ।

अज्ञानी—[ਅਗ੍ਯਾਨੀ] ਵਿ. ਅਬੋਧ, ਅਗਿਆਨੀ, ਮੂਰਖ, ਜੜ੍ਹ ।

अज्ञेय—[ਅਗ੍ਯੇਯ] ਵਿ. ਸਮਝ ਵਿਚ ਨਾ ਆਉਣ ਵਾਲਾ ।

अझर—[ਅਝਰ] ਵਿ. ਨਾ ਝੜਨ ਜਾਂ ਬਰਸਣ ਵਾਲਾ ।

अझोरी—[ਅਝੋਰੀ] ਇ. ਥੈਲੀ, ਝੋਲੀ ।

अटक—[ਅਟਕ] ਇ. ਰੋਕ, ਰੁਕਾਵਟ, ਵਿਘਨ, ਸੰਕੋਚ । ਹਰਜ ; ਸਿੰਧ ਨਦੀ ਦੀ ਪੱਛਮੀ ਧਾਰਾ ; ਸਿੰਧ ਨਦੀ ਤੇ ਵੱਸਿਆ ਇਕ ਨਗਰ ।

अटकन—[ਅਟਕਨ] ਇ. ਰੋਕ, ਰੁਕਾਵਟ, ਵਿਘਨ ; ਹਰਜ ; ਸੰਕੋਚ ।

अटकन बटकन—[ਅਟਕਨ ਬਟਕਨ] ਪੁ. ਮੁੰਡਿਆਂ ਦੀ ਇਕ ਖੇਡ ।

अटकना—[ਅਟਕਨਾ] ਕ੍ਰਿ. ਅਟਕਣਾ, ਚਲਦੇ ਚਲਦੇ ਰੁਕ ਜਾਣਾ, ਠਹਿਰਨਾ ; ਫੱਸਣਾ, ਉਲਝਣਾ ; ਝੱਗੜਾ ਕਰਨਾ ; ਪ੍ਰੇਮ ਵਿਚ ਫੱਸਣਾ ।

अटकर—[ਅਟਕਰ] ਇ. ਵੇਖੋ ਅਟਕਲ (अटकल) ।

अटकल—[ਅਟਕਲ] ਇ. ਅਨੁਮਾਨ, ਅੰਦਾਜ਼ਾ, ਕਿਆਸ ।

अटकलना—[ਅਟਕਲਨਾ] ਕ੍ਰਿ. ਅੰਦਾਜ਼ਾ ਜਾਂ ਕਿਆਸ ਲਾਉਣਾ ।

अटकलपच्चू—[ਅਟਕਲਪੱਚੂ] ਵਿ. ਅੰਦਾਜ਼ੀ, ਕਿਆਸੀ ; ਪੁ. ਅੰਦਾਜ਼ਾ, ਕਿਆਸ ।

अटकल बाज—[ਅਟਕਲ ਬਾਜ਼] ਵਿ. ਅਨੁਮਾਨ ਜਾਂ ਅੰਦਾਜ਼ਾ ਲਾਉਣ ਵਾਲਾ ।

अटकाना—[ਅਟਕਾਨਾ] ਕ੍ਰਿ. ਅਟਕਾਉਣਾ, ਠਹਿਰਾਉਣਾ ; ਚਾਲ ਥੰਮ੍ਹਣਾ ; ਫਸਾਉਣਾ, ਉਲਝਾਉਣਾ, ਰੁਕਾਵਟ ਪਾਉਣਾ ।

अटकाव—[ਅਟਕਾਵ] ਪੁ. ਰੋਕ, ਰੁਕਾਵਟ, ਅਟਕਾਉ ।

+अटखट—[ਅਟਖਟ] ਵਿ. ਟੁੱਟਿਆ-ਫੁੱਟਿਆ, ਗੜਬੜ ।

अटखेली—[ਅਟਖੇਲੀ] ਇ. ਵੇਖੋ ਅਠਖੇਲੀ (अठखेली) ।

अटट—[ਅਟਟ] ਵਿ. ਪੱਕਾ, ਮਜ਼ਬੂਤ, ਅਟੁੱਟ ।

अटन—[ਅਟਨ] ਪੁ. ਘੁੰਮਣ-ਫਿਰਨ ਦੀ ਕ੍ਰਿਆ, ਸੈਰ-ਸਪਾਟਾ ; ਵਿ. ਘੁੰਮਣ-ਫਿਰਨ ਵਾਲਾ ।

अटनि, अटनी—[ਅਟਨਿ, ਅਟਨੀ] ਇ. ਧਨੁਸ਼ ਦਾ ਉਹ ਹਿੱਸਾ ਜਿੱਥੇ ਕਮਾਣ ਦੀ ਡੋਰੀ ਚੜ੍ਹਾਈ ਜਾਂਦੀ ਹੈ ।

अटपट—[ਅਟਪਟ] ਵਿ. ਵੇਖੋ ਅਟਪਟਾ (अटपटा) ਇ. ਔਖ ।

अटपटा—[ਅਟਪਟਾ] ਵਿ. ਅਸਪੱਸ਼ਟ ; ਟੇਢਾ ; ਅਨੋਖਾ ; ਊਟਪਟਾਂਗ ।

अटपटाना—[ਅਟਪਟਾਨਾ] ਕ੍ਰਿ. ਇਧਰ ਉਧਰ ਹੋਣਾ, ਸੰਗਣਾ ; ਘਬਰਾਉਣਾ ।

अटपटी—[ਅਟਪਟੀ] ਇ. ਤਿਰਛੀ, ਟੇਢੀ, ਵਿੰਗੀ, ਬੇਢੰਗੀ ।

अटम्बर—[ਅਟੰਬਰ] ਪੁ. ਪਖੰਡ, ਘੁਮੰਡ ; ਟੱਬਰ, ਘਰਾਣਾ, ਪਰਵਾਰ ।

अटम—[ਅਟਮ] ਪੁ. ਢੇਰ, ਬਹੁਤਾਇਤ, ਸਮੁਦਾਇ, ਇਕੱਠ, ਅਧਿਕਤਾ ।

अटरूप—[ਅਟਰੂਪ] ਪੁ. ਅੜੂਸੇ ਦਾ ਬੂਟਾ ।

अटल—[ਅਟਲ] ਵਿ. ਨਾ ਟਲਣ ਵਾਲਾ, ਅੱਟਲ ।

अटव, अटवी—[ਅਟਵ, ਅਟਵੀ] ਪੁ. ਇ. ਬਣ, ਜੰਗਲ, ਬੀੜ ।

अटविक—[ਅਟਵਿਕ] ਪੁ. ਲੱਕੜਹਾਰਾ, ਜਿਹੜਾ ਜੰਗਲ ਵਿਚੋਂ ਲਕੜੀਆਂ ਲਿਆ ਕੇ ਵੇਚਦਾ ਹੈ ।

अटहर—[ਅਟਹਰ] ਪੁ. ਢੇਰ ; ਅਮਿਟ ।

अटा—[ਅਟਾ] ਇ. ਭ੍ਰਮਣ ; ਛੱਤ, ਅਟਾਰੀ ; ਢੇਰ ।

अटाउ, अटाव—[ਅਟਾਉ, ਅਟਾਵ] ਪੁ. ਲਾਗ ਡਾਟ, ਦੁਸ਼ਮਣੀ, ਵੈਰ; ਸ਼ਰਾਰਤ ।

अटाटूट—[ਅਟਾਟੂਟ] ਵਿ. ਨਾ ਟੁੱਟਣ ਵਾਲਾ, ਪੱਕਾ ; ਬਹੁਤਾ, ਭਾਰੀ ।

**अटारी**—[ਅਟਾਰੀ] ਇ. ਛੱਤ, ਘਰ ਦੀ ਸਭ ਤੋਂ ਉੱਪਰਲੀ ਛਤ ਦੀ ਕੋਠੜੀ ਜਾਂ ਚੁਬਾਰਾ, ਅਟਾਰੀ ।

**अटाल**—[ਅਟਾਲ] ਪੁ. ਬਹੁਤ ਉੱਚਾ ਘਰ, ਬੁਰਜ ।

**अटाला**—[ਅਟਾਲਾ] ਪੁ. ਢੇਰ ; ਸਮਾਨ, ਸਮੱਗਰੀ ; ਕਮਾਈਆਂ ਦੀ ਬਸਤੀ ।

**अटिया**—[ਅਟਿਯਾ] ਇ. ਛੋਟਾ ਘਰ, ਝੌਂਪੜੀ, ਕੁੱਲੀ ।

**अटूट**—[ਅਟੂਟ] ਵਿ. ਅਟੁੱਟ, ਨਾ ਟੁੱਟਣ ਵਾਲਾ, ਜਿਸ ਦਾ ਹੋਰ ਟੁਕੜਾ ਨਾ ਹੋ ਸਕੇ, ਪੱਕਾ ; ਜ਼ਿਆਦਾ ; ਬਰਾਬਰ, ਲਗਾਤਾਰ ।

**अटेक**—[ਅਟੇਕ] ਵਿ. ਬਿਨਾਂ ਮਕਸਦ ਦਾ ; ਬਿਨਾਂ ਸਹਾਰੇ ਦਾ ।

**अटेरन**—[ਅਟੇਰਨ] ਪੁ. ਅਟੇਰਨ ; ਕੁਸ਼ਤੀ ਦਾ ਇਕ ਦਾਅ ; ਘੋੜੇ ਨੂੰ ਫੇਰਨ ਦਾ ਇਕ ਤਰੀਕਾ ।

**अटेरना**—[ਅਟੇਰਨਾ] ਕ੍ਰਿ. ਸੂਤ ਦੀ ਅੱਟੀ ਬਣਾਉਣਾ ; ਮੋੜਨਾ, ਨਸ਼ੇ ਵਿੱਚ ਚੂਰ ਹੋਣਾ ।

**अटोक**—[ਅਟੋਕ] ਵਿ. ਬਿਨਾਂ ਰੋਕ ਟੋਕ ।

**अट्ट**—[ਅੱਟ] ਪੁ. ਮਹਿਲ, ਅਟਾਰੀ ; ਹੱਟ ; ਬਜ਼ਾਰ ; ਅੰਨ ; ਪਰਧਾਨਤਾ ; ਵਿ. ਉੱਚਾ ; ਸੁੱਕਿਆ ਹੋਇਆ ; ਲਗਾਤਾਰ ।

**अट्टक**—[ਅੱਟਕ] ਪੁ. ਛੱਤ ; ਦੀਵਾਨਖਾਨਾ ; ਮਹਿਲ ।

**अट्टन**—[ਅੱਟਨ] ਪੁ. ਢਾਲ ; ਬੇਇੱਜ਼ਤੀ, ਅਪਮਾਨ ।

**अट्टहास**—[ਅੱਟਹਾਸ] ਪੁ. ਉੱਚੀ ਹੱਸਣਾ, ਜ਼ੋਰ ਦਾ ਹਾਸਾ ।

**अट्टहासक**—[ਅੱਟਹਾਸਕ] ਪੁ. ਜ਼ੋਰ ਨਾਲ ਹੱਸਣ ਵਾਲਾ ਮਨੁੱਖ ; ਕੁੰਦ ਦਾ ਰੁੱਖ ।

**अट्टहासी**—[ਅੱਟਹਾਸੀ] ਪੁ. ਮਹਾਦੇਵ, ਸ਼ਿਵ ।

**अट्टा**—[ਅੱਟਾ] ਪੁ. ਅਟਾਰੀ ; ਮਕਾਨ ।

**अट्टाल**—[ਅੱਟਾਲ] ਪੁ. ਮਹਿਲ ਦੀ ਸਭ ਤੋਂ ਉੱਚੀ ਛੱਤ, ਉਤਲਾ ਕਮਰਾ ।

**अट्टालिका**—[ਅੱਟਾਲਿਕਾ] ਇ. ਅਟਾਰੀ, ਵੱਡਾ ਮਕਾਨ ; ਮਹਿਲ ।

**अट्टालिकाबंध (अट्टालिकाबन्ध)**—[ਅੱਟਾਲਿਕਾਬੰਧ] ਪੁ. ਮਹਿਰਾਬਦਾਰ ਨੀਂਹ, ਡਾਟ ।

**अट्टी**—[ਅੱਟੀ] ਇ. ਲੱਛੀ, ਅਟੇਰਨ ਉੱਤੇ ਲਪੇਟਿਆ ਹੋਇਆ ਧਾਗਾ, ਅੱਟੀ ।

**अट्ठा**—[ਅੱਠਾ] ਪੁ. ਤਾਸ਼ ਦੀ ਅੱਠੀ; ਅੱਠਾਂ ਚੀਜ਼ਾਂ ਦਾ ਇਕੱਠ ।

**अट्ठाइस**—[ਅੱਠਾਇਸ] ਵਿ. ਅਠਾਈ ।

**अट्ठानबे**—[ਅੱਠਾਨਵੇ] ਵਿ. ਅੱਠਾਨਵੇ ।

**अट्ठावन**—[ਅੱਠਾਵਨ] ਵਿ. ਅਠਵੰਜਾ ।

**अट्ठासी**—[ਅੱਠਾਸੀ] ਵਿ. ਅਠਾਸੀ ।

**अठखेली**—[ਅਠਖੇਲੀ] ਇ. ਖੇਡ, ਕੌਤਕ; ਖੇਲ ਕੁੱਦ, ਉੱਛਲ ਕੁੱਦ ।

**अठत्तर**—[ਅਠੱਤਰ] ਵਿ. ਅਠੱਤਰ ।

**अठन्नी**—[ਅਠੱਨੀ] ਇ. ਅੱਧੇ ਰੁਪਏ ਦਾ ਸਿੱਕਾ ।

**अठपतिया**—[ਅਠਪਤਿਯਾ] ਵਿ. ਇਕ ਤਰ੍ਹਾਂ ਦੀ ਕਸੀਦਾ [illegible] ਜਿਸ ਵਿਚ ਅੱਠ ਪੱਤੀਆਂ ਬਣਾਈਆਂ ਜਾਂ[illegible] ਹਨ ।

**अठपाव**—[ਅਠਪਾਵ] ਪੁ. ਉਪੱਦ[illegible]ਰਤ, ਗੜਬੜੀ ।

**अठबन्ना**—[ਅਠਬੰਨਾ] ਪੁ. ਤਾ[illegible] ਸੂਤ ਨੂੰ ਲਪੇਟਣ ਵਾਲਾ ਬਾਂਸ ।

**अठमासा**—[ਅਠਮਾ[illegible]] ਵਿ. ਅੱਠ ਮਹੀਨੇ ਦਾ; ਅੱਠ ਮਾਸੇ ਦੇ ਤੋਲ ਦਾ, ਕਮਾਦ ਬੀਜਣ ਲਈ ਜੋ ਖੇਤ ਹਾੜ੍ਹ ਮਹੀਨੇ ਤੋਂ ਮਾਘ ਤੱਕ ਵਾਹਿਆ ਜਾਵੇ ।

**अठमासी**—[ਅਠਮਾਸੀ] ਵਿ. ਅੱਠ ਮਾਸੇ ਦੇ ਤੋਲ ਵਾਲੀ ; ਇ. ਗਿੰਨੀ, ਅਠਮਾਸਕੀ, ਪੌਂਡ ।

**अठलाना**—[ਅਠਲਾਨਾ] ਕ੍ਰਿ. ਵੇਖੋ ਇਠਲਾਨਾ (इठलाना) ।

+**अठवना**—[ਅਠਵਨਾ] ਕ੍ਰਿ. ਇਕੱਠਾ ਹੋਣਾ; ਜੰਮਣਾ, ਠਣਨਾ ।

**अठवासा**—[ਅਠਵਾਸਾ] ਵਿ. ਵੇਖੋ ਅਠਮਾਸਾ (अठमासा) ।

**अठवारा**—[ਅਠਵਾਰਾ] ਪੁ. ਅੱਠ ਦਿਨ ਦਾ ਸਮਾਂ; ਅਠਵਾਂ ਦਿਨ; ਸਪਤਾਹ, ਹਫ਼ਤਾ ।

**अठवारी**—[ਅਠਵਾਰੀ] ਇ. ਉਹ ਰੀਤ ਜਿਸ ਵਿਚ ਕਿਸਾਨ ਜ਼ਿਮੀਂਦਾਰ ਨੂੰ ਹਰੇਕ ਅੱਠਵੇਂ ਦਿਨ ਹੱਲ ਅਤੇ ਬੈਲ ਦਿਆ ਕਰਦਾ ਸੀ ।

**अठवाली**—[ਅਠਵਾਲੀ] ਇ. ਪਾਲਕੀ ਜਿਸ ਨੂੰ ਅੱਠ ਕਹਾਰ ਚੁੱਕਦੇ ਹਨ ।

**अठान**—[ਅਠਾਨ] ਵਿ. ਨਾ ਕਰਨ ਜੋਗ ; ਪੁ. ਬੁਰਾ ਕੰਮ; ਦੁਸ਼ਮਣੀ, ਵੈਰ; ਝਗੜਾ ।

+**अठाना**—[ਅਠਾਨਾ] ਕ੍ਰਿ. ਠਾਨਣਾ; ਦੁੱਖ ਦੇਣਾ ।

**अठारह**—[ਅਠਾਰਹ] ਵਿ. ਅਠਾਰਾਂ ।

+**अठे**—[ਅਠੇ] ਕ੍ਰਿ. ਵਿ. ਇੱਥੇ, ਇਸ ਥਾਂ ਤੇ ।

**अठोठ**—[ਅਠੋਠ] ਪੁ. ਠਾਠ-ਬਾਠ, ਪਖੰਡ, ਅਡੰਬਰ ।

**अठोतरी**—[ਅਠੋਤਰੀ] ਇ. ਇੱਕ ਸੌ ਅੱਠ ਮਣਕਿਆਂ ਦੀ ਮਾਲਾ ।

**अठौरा**—[ਅਠੌਰਾ] ਵਿ. ਅੱਠ ਦਾ ; ਪੁ. ਅੱਠ ਪੱਤਿਆਂ ਦਾ ਬਣਿਆ ਹੋਇਆ ਡੂਨਾ ।

**अडर**—[ਅਡਰ] ਵਿ. ਭੈ ਰਹਿਤ, ਨਿਡਰ, ਬੇਖੌਫ਼ ।

**अड़ंग (अड़ङ्ग)**—[ਅੜੰਗ] ਪੁ. ਬਜ਼ਾਰ, ਮੰਡੀ, ਹੱਟ ।

**अड़ंगा (अड़ङ्गा)**—[ਅੜੰਗਾ] ਪੁ. ਰੁਕਾਵਟ, ਰੋਕ, ਵਿਘਨ, ਅੜੰਗਾ ।

**अड़**—[ਅੜ] ਇ. ਹਠ, ਟੇਕ, ਜ਼ਿੱਦ, ਜ਼ਿਰਤ, ਅੜ ।

+**अड़काना**—[ਅੜਕਾਨਾ] ਕ੍ਰਿ. ਰੋਕਣਾ, ਥੰਮ੍ਹਣਾ, ਅਟਕਾਉਣਾ ।

**अड़ग**—[ਅੜਗ] ਵਿ. ਦ੍ਰਿੜ੍ਹ, ਮਜ਼ਬੂਤ,ਨਾ ਹਿੱਲਣ ਵਾਲਾ, ਅਚਲ ।

**अड़गोड़ा**—[ਅੜਗੋਂੜਾ] ਪੁ. ਲਕੜੀ ਦਾ ਟੁਕੜਾ ਜੋ ਪਸ਼ੂ ਦੇ ਗਲ ਵਿਚ ਪਾਇਆ ਜਾਂਦਾ ਹੈ, ਜਿਸ ਨਾਲ ਉਹ ਛੇਤੀ ਛੇਤੀ ਚੱਲ ਜਾਂ ਭੱਜ ਨਾ ਸਕੇ, ਠੋਕਰ, ਡਾਹਾ, ਡਹਿਆ ।

**अड़चन**—[ਅੜਚਨ] ਇ. ਵਿਘਨ, ਰੁਕਾਵਟ, ਰੋਕ ।

+**अड़ड़ पोपो**—[ਅੜੜ ਪੋਪੋ] ਵਿ. ਹੱਥ ਵੇਖ ਕੇ ਮੰਦੀ ਚੰਗੀ ਆਖਣ ਵਾਲਾ; ਠੱਗ, ਛਲੀਆ, ਪਖੰਡੀ, ਗੱਪੀ, ਬਕਵਾਦੀ ।

**अड़तल**—[ਅੜਤਲ] ਇ. ਆੜ, ਓਟ; ਛਾਇਆ; ਸਹਾਰਾ, ਸ਼ਰਣ, ਆਸਰਾ; ਬਹਾਨਾ ।

**अड़दार**—[ਅੜਦਾਰ] ਵਿ. ਅੜਨ ਵਾਲਾ; ਅੜੀਅਲ, ਚਲਣ ਵਿਚ ਰੁਕਣ ਵਾਲਾ ।

**अड़ना**—[ਅੜਨਾ] ਕ੍ਰਿ. ਚਲਦੇ ਚਲਦੇ ਰੁਕ ਜਾਣਾ, ਰੁਕਣਾ, ਅਟਕਣਾ; ਅੜਨਾ, ਹੱਠ ਕਰਨਾ ।

**अड़पायल**—[ਅੜਪਾਯਲ] ਵਿ. ਤਾਕਤਵਰ, ਤਕੜਾ, ਜ਼ੋਰ ਵਾਲਾ ।

**अड़बंग** (अड़बङ्ग)—[ਅੜਬੰਗ] ਵਿ. ਔਖਾ, ਕਠਨ; ਉਬੜ-ਖਾਬੜ; ਬੇਢੰਗ ।

**अड़ब**—[ਅੜਬ] ਪੁ. ਇਕ ਤਰ੍ਹਾਂ ਦਾ ਰਾਗ ।

**अड़हुल**—[ਅੜਹੁਲ] ਪੁ. ਗੂੜ੍ਹੇ ਲਾਲ ਰੰਗ ਦਾ ਇਕ ਫੁੱਲ, ਦੇਵੀ ਫੁੱਲ, ਜਪਾ ਫੁੱਲ ।

**अड़ाड़**—[ਅੜਾੜ] ਪੁ. ਪਸ਼ੂਆਂ ਨੂੰ ਬੰਨ੍ਹਣ ਦਾ ਵਾੜਾ; ਢੋਰ ।

**अड़ाड़ा**—[ਅੜਾੜਾ] ਪੁ. ਅਡੰਬਰ, ਢੋਂਗ, ਢਕੋਸਲਾ, ਪਖੰਡ ।

**अड़ान**—[ਅੜਾਨ] ਇ. ਆਰਾਮ ਕਰਨ ਦੀ ਜਗ੍ਹਾ, ਪੜਾ ।

**अड़ाना**—[ਅੜਾਨਾ] ਕ੍ਰਿ. ਰੋਕਣਾ, ਠਹਿਰਾਉਣਾ ; ਆੜ ਦੇਣਾ, ਟੇਕ ਲਗਾਉਣਾ, ਫਸਾਉਣਾ ; ਠੋਸਣਾ, ਭਰਨਾ, ਤੁੰਨਣਾ, ਪੁ. ਟੇਕ, ਰੋਕ, ਡਾਟ ; ਇਕ ਰਾਗ ।

**अड़ानी**—[ਅੜਾਨੀ] ਇ. ਓਟ ; ਘੁਲਣ ਦਾ ਇਕ ਦਾਅ ; ਖਿੜਕੀ, ਦਰਵਾਜ਼ੇ ਆਦਿ ਨੂੰ ਰੋਕਣ ਲਈ ਲਾਇਆ ਇਕ ਸਾਧਨ, ਅੜੁੱਕਣ ; ਪ. ਵੱਡਾ ਪੱਖਾ ।

**अड़ार**—[ਅੜਾਰ] ਪੁ. ਢੇਰ ; ਲਕੜੀਆਂ ਦਾ ਢੇਰ; ਲਕੜੀਆਂ ਦੀ ਦੁਕਾਨ, ਟਾਲ ।

**अड़ाल**—[ਅੜਾਲ] ਪੁ. ਇਕ ਕਿਸਮ ਦਾ ਨਾਚ, ਮੋਰ-ਨਾਚ ।

**अड़िग**—[ਅੜਿਗ] ਵਿ. ਨਾ ਡੋਲਣ ਵਾਲਾ, ਨਿਹਚਲ, ਸਥਿਰ, ਅਡੋਲ ।

**अड़ियल**—[ਅੜਿਯਲ] ਵਿ. ਅੜੀ ਕਰਨ ਵਾਲਾ ; ਛੇਤੀ ਕੰਮ ਨਾ ਕਰਨ ਵਾਲਾ ; ਹਠੀ, ਜ਼ਿੱਦੀ, ਅੜੀਅਲ ।

**अड़िया**—[ਅੜਿਯਾ] ਪੁ. ਸਾਧੂਆਂ ਦੇ ਸਹਾਰਾ ਲੈਣ ਦੀ ਫਹੁੜੀ, ਵੈਰਾਗਣ ।

**अड़ी**—[ਅੜੀ] ਇ. ਰੋਕ ; ਹਠ, ਜ਼ਿੱਦ ; ਮੌਕਾ ।

+**अड़ी खंभ** (अड़ी खम्भ)—[ਅੜੀ ਖੰਭ] ਵਿ. ਤਕੜਾ, ਬਲ ਵਾਲਾ, ਪੁਸ਼ਟ ।

**अड़ीठ**—[ਅੜੀਠ] ਵਿ. ਨਾ ਦਿਖਾਈ ਦੇਣ ਵਾਲਾ ; ਗੁਪਤ, ਲੁਕਵਾਂ ; ਪੁ. ਪਿੱਠ ਉੱਤੇ ਫੋੜਾ ।

**अड़ूलना**—[ਅੜੂਲਨਾ] ਕ੍ਰਿ. ਡੋਲ੍ਹਣਾ ।

**अड़ूसा**—[ਅੜੂਸਾ] ਪੁ. ਇਕ ਬੂਟੀ ਜਿਸ ਦੇ ਪੱਤਿਆਂ ਦਾ ਕਾੜ੍ਹਾ ਜੋ ਖੰਘ, ਦਮਾ ਆਦਿ ਰੋਗਾਂ ਵਿਚ ਲਾਭ ਪਹੁੰਚਾਉਂਦਾ ਹੈ, ਬਾਸਾ, ਅੜੂਸਾ ।

**अडोल**—[ਅਡੋਲ] ਵਿ. ਨਾ ਡੋਲਣ ਵਾਲਾ, ਸਥਿਰ, ਅਡੋਲ ।

**अड़ोस-पड़ोस**—[ਅੜੋਸ-ਪੜੋਸ] ਪੁ. ਇਧਰ ਉਧਰ, ਆਸ ਪਾਸ, ਨੇੜੇ ਤੇੜੇ, ਕੋਲੇ, ਪਾਸ, ਆਂਢ-ਗੁਆਂਢ ।

**अड़ोसी-पड़ोसी**—[ਅੜੋਸੀ-ਪੜੋਸੀ] ਪੁ. ਨੇੜੇ ਰਹਿਣ ਵਾਲਾ, ਆਂਢੀ-ਗੁਆਂਢੀ ।

**अड्डन**—[ਅੱਡਣ] ਪੁ. ਢਾਲ ।

**अड्डा**—[ਅੱਡਾ] ਪੁ. ਅੱਡਾ ; ਟਿਕਣ ਜਾਂ ਠਹਿਰਣ ਦੀ ਥਾਂ ; ਕਿਸੇ ਖ਼ਾਸ ਕੰਮ ਲਈ ਕੁਝ ਲੋਕਾਂ ਦੇ ਮਿਲਣ ਜਾਂ ਇਕੱਠੇ ਹੋਣ ਦੀ ਥਾਂ ; ਕੇਂਦਰੀ ਜਾਂ ਪ੍ਰਧਾਨ ਥਾਂ ; ਚਿੜੀਆਂ ਦੇ ਬੈਠਣ ਲਈ ਪਿੰਜਰੇ ਵਿਚਲੀ ਲਕੜੀ ਜਾਂ ਸੀਖ ; ਕਬੂਤਰਾਂ ਦੀ ਛਤਰੀ ; ਕਾਰੀਗਰਾਂ ਦੇ ਕੰਮ ਕਰਨ ਦੀ ਥਾਂ ; ਹੱਥ-ਖੱਡੀ ।

**अड्डी**—[ਅੱਡੀ] ਇ. ਲਕੜੀ ਵਿਚ ਛੇਕ ਪਾਉਣ ਵਾਲੀ ਵਰਮੀ ; ਅੱਡੀ ।

**अढ़तिया**—[ਅੜ੍ਹਤੀਆ] ਪੁ. ਆੜ੍ਹਤ ਕਰਨ ਵਾਲਾ, ਦਲਾਲ, ਅੱਢਤ, ਆੜ੍ਹਤੀ ।

**अढ़न**—[ਅੜ੍ਹਨ] ਇ. ਮਰਜਾਦਾ, ਧਾਕ ।

**अढ़वना**—[ਅੜ੍ਹਵਨਾ] ਕ੍ਰਿ. ਹੁਕਮ ਦੇਣਾ ।

**अढ़ाइटंकी** (अढ़ाइटङ्की)—[ਅੜ੍ਹਾਇਟੰਕੀ] ਵਿ. ਧਨੁਸ਼, ਕਮਾਨ ।

**अढ़ाई**—[ਅੜ੍ਹਾਈ] ਵਿ. ਢਾਈ, ਦੋ ਅਤੇ ਅੱਧਾ ਮਿਲ ਕੇ ਬਣੀ ਸੰਖਿਆ ।

**अढ़िया**—[ਅੜ੍ਹਿਯਾ] ਇ. ਕਾਠ ਜਾਂ ਪੱਥਰ ਦਾ ਬਣਿਆ ਹੋਇਆ ਛੋਟਾ ਭਾਂਡਾ, ਗਾਰਾ ਢੋਣ ਦਾ ਤਸਲਾ ਜਾਂ ਕੜਾਹੀ, ਬੱਠਲ ।

**अढ़ुक**—[ਅੜ੍ਹੁਕ] ਪੁ. ਚੋਟ, ਸੱਟ, ਠੋਕਰ ।

**अढ़ुकना**—[ਅੜ੍ਹੁਕਨਾ] ਕ੍ਰਿ. ਸੱਟ ਲਗਣੀ, ਚੋਟ ਲਗਣੀ, ਠੇਸ ਲਗਣੀ ; ਸਹਾਰਾ ਲੈਣਾ ।

**अढ़ैया**—[ਅੜ੍ਹੈਯਾ] ਪ. ਢਾਈ ਸੇਰ ਦਾ ਤੋਲ, ਪੰਸੇਰੀ ਦਾ ਅੱਧ; ਢਾਈ ਦਾ ਪਹਾੜਾ ; ਵਿ. ਕੰਮ ਵਿਚ ਲਾਉਣ ਵਾਲਾ ; ਨਿਡਰ ।

**अण, अणक**—[ਅਣ, ਅਣਕ] ਵਿ. ਅਧਮ, ਨੀਚ ; ਬਕਵਾਸੀ ।

**अणद**—[ਅਣਦ] ਪੁ. ਅਨੰਦ, ਖ਼ੁਸ਼ੀ, ਪ੍ਰਸੰਨਤਾ ।

**अणमण**—[ਅਣਮਣ] ਵਿ. ਨਾਰਾਜ਼ ; ਰੋਗੀ ।

**अणसंक (अणसङ्क)**—[ਅਣਸੰਕ] ਵਿ. ਨਿਡਰ, ਨਾ ਡਰਨ ਵਾਲਾ ।

**अणास**—[ਅਣਾਸ] ਪੁ. ਔਖ, ਕਠਿਨਤਾ ।

**अणि**—[ਅਣਿ] ਇ. ਪਹੀਏ ਦੇ ਧੁਰੇ ਦੀ ਕਿੱਲ ; ਨੋਕ ; ਧਾਰ ; ਹੱਦ ; ਕਿਨਾਰਾ ; ਬੰਨ੍ਹ ।

**अणिमा**—[ਅਣਿਮਾ] ਪੁ. ਬਹੁਤ ਸੂਖਮ ਹੋਂਦ ; ਅੱਠ ਤਰ੍ਹਾਂ ਦੀਆਂ ਸਿੱਧੀਆਂ ਵਿੱਚੋਂ ਉਹ ਸਿੱਧੀ ਜਿਸ ਦੇ ਨਾਲ ਜੋਗੀ ਬਹੁਤ ਸੂਖਮ ਰੂਪ ਧਾਰਨ ਕਰ ਸਕਦਾ ਹੈ ।

**अणियाली**—[ਅਣਿਯਾਲੀ] ਇ. ਖੜਗੀ, ਕਟਾਰ ।

**अणीय**—[ਅਣੀਯ] ਵਿ. ਅਤਿ ਸੂਖਮ, ਬਹੁਤ ਬਰੀਕ ।

**अणु**—[ਅਣੁ] ਪੁ. ਸੂਖਮ ਜਾਂ ਛੋਟਾ ; ਟੁਕੜਾ, ਕਣ ; ਧਾਨ ; ਗਾਣ ਵਿਦਿਆ ਦੀ ਇਕ ਮਾਤ੍ਰਾ ; ਵਿ., ਅਤਿ ਸੂਖਮ; ਤੁੱਛ ।

**अणुक**—[ਅਣੁਕ] ਵਿ. ਹੁਸ਼ਿਆਰ ; ਥੋੜਾ ; ਸੂਖਮ ; ਸਰਜੋਂ ਆਦਿ ਅਨਾਜ ।

**अणुता**—[ਅਣੁਤਾ] ਇ. ਸੂਖਮਤਾ, ਬਰੀਕੀ ।

**अणुधर्म**—[ਅਣੁਧਰ੍ਮ] ਪੁ. ਉਹ ਧਰਮ ਜਿਸ ਦੇ ਅਸੂਲ ਬਹੁਤ ਸੂਖਮ ਹੋਣ ।

**अणु-बम**—[ਅਣ-ਬਮ] ਪੁ. ਐਟਮ-ਬੰਬ ।

**अणुभा**—[ਅਣੁਭਾ] ਇ. ਬਿਜਲੀ ।

**अणुरेवती**—[ਅਣੁਰੇਵਤੀ] ਇ. ਜਮਾਲਗੋਟਾ ।

**अणुवीक्षण**—[ਅਣੁਵੀਕ੍ਸ਼ਣ] ਪੁ. ਖੁਰਦਬੀਨ ।

**अणुव्रत**—[ਅਣੁਬ੍ਰਤ] ਪੁ. ਜੈਨ ਸ਼ਾਸਤ੍ਰਾਂ ਅਨੁਸਾਰ ਗ੍ਰਹਸਥ ਧਰਮ ਦਾ ਇਕ ਅੰਗ ।

**अतंद्र (अतन्द्र)**—[ਅਤੰਦ੍ਰ] ਵਿ. ਉਨੀਂਦਾ, ਸੁਚੇਤ, ਹੁਸ਼ਿਆਰ ।

**अतंद्रित (अतन्द्रित)**—[ਅਤੰਦ੍ਰਿਤ] ਵਿ. ਆਲਸ ਤੋਂ ਬਿਨਾਂ ; ਨੀਂਦ ਰਹਿਤ ; ਚੰਚਲ ।

**अतः**—[ਅਤ:] ਅਵ੍ਯ. ਇਸ ਵਾਸਤੇ, ਇਸ ਕਰਕੇ, ਇਸ ਕਾਰਨ, ਇਸ ਲਈ ।

**अतएव**—[ਅਤਏਵ] ਅਵ੍ਯ. ਇਸ ਲਈ, ਇਸ ਕਰਕੇ ।

**अतट**—[ਅਤਟ] ਪੁ. ਟਿੱਲਾ, ਉੱਚੀ ਥਾਂ ; ਪਹਾੜ ਦੀ ਟੀਸੀ, ਸਿਖਰ ; ਜ਼ਮੀਨ ਦਾ ਹੇਠਲਾ ਹਿੱਸਾ ; ਵਿ. ਤੱਟ-ਹੀਨ ; ਖੜੀ ਢਲਾਣ ਵਾਲਾ ।

**अतथोचित**—[ਅਤਥੋਚਿਤ] ਪੁ. ਨਾਲਾਇਕ, ਅਜੋਗ ; ਅਨਿਸ਼ਚਿਤ ।

**अतथ्य**—[ਅਤਥ੍ਯ] ਵਿ. ਜੋ ਸੱਚ ਨਾ ਹੋਵੇ, ਝੂਠਾ, ਗ਼ਲਤ ; ਅਸਮਾਨ ।

**अतद्गुण**—[ਅਤਦ੍ਗੁਣ] ਪੁ. ਇਕ ਅਰਥਾਲੰਕਾਰ ।

**अतद्वान्**—[ਅਤਦ੍ਵਾਨ੍] ਵਿ. ਜੋ ਕਿਸੇ ਹੋਰ ਦੇ ਤੁੱਲ ਨਾ ਹੋਵੇ, ਅਸਮਾਨ ।

**अतनु**—[ਅਤਨੁ] ਪੁ. ਕਾਮਦੇਵ ; ਵਿ. ਦੇਹ-ਰਹਿਤ ।

**अतप**—[ਅਤਪ] ਵਿ. ਜੋ ਗਰਮ ਨਾ ਹੋਵੇ ।

**अतप्त**—[ਅਤਪ੍ਤ] ਵਿ, ਬਿਨਾਂ ਤਾਇਆ, ਠੰਢਾ ; ਕੱਚਾ ।

**अतर**—[ਅਤਰ] ਪੁ. ਫੁੱਲਾਂ ਦਾ ਖੁਸ਼ਬੂਦਾਰ ਸਤ, ਅਤਰ ।

**अतरंग**—[ਅਤਰੰਗ] ਪੁ. ਲੰਗਰ ਨੂੰ ਜ਼ਮੀਨ ਤੋਂ ਉੱਪਰ ਚੁੱਕੀ ਰੱਖਣ ਦੀ ਕ੍ਰਿਆ ।

**अतरदान**—[ਅਤਰਦਾਨ] ਪੁ. ਫੁੱਲਦਾਨ ਦੀ ਸ਼ਕਲ ਦਾ ਉਹ ਪਾਤਰ ਜਿਸ ਵਿਚ ਅਤਰ ਦਾ ਫਹਿਆ ਰੱਖਿਆ ਜਾਂਦਾ ਹੈ ।

**अतरवन**—[ਅਤਰਵਨ] ਪੁ. ਦਰਵਾਜ਼ੇ ਦੀ ਦੇਹਲੀ ਉੱਤੇ ਰੱਖਣ ਵਾਲੀ ਪੱਥਰ ਦੀ ਫੱਟੀ ।

**अतरसों**—[ਅਤਰਸੋਂ] ਕ੍ਰਿ. ਵਿ. ਅੱਜ ਤੋਂ ਦੋ ਦਿਨ ਪਿਛੋਂ ਜਾਂ ਪਹਿਲਾਂ ਦਾ ਦਿਨ ।

**अतरिख**—[ਅਤਰਿਖ] ਪੁ. ਦੇਖੋ ਅੰਤਰਿਕ੍ਸ਼ (अंतरिक्ष) ।

**अतरुदारुण**—[ਅਤਰੁਦਾਰੁਣ] ਪੁ. ਵਿਧਾਰਾ ਨਾਂ ਦੀ ਬੂਟੀ ।

**अतर्क**—[ਅਤਰ੍ਕ] ਵਿ. ਬਿਨਾਂ ਸ਼ਕ, ਜਿਸ ਸਬੰਧੀ ਕੋਈ ਝਗੜਾ ਨਾ ਹੋਵੇ ।

**अतर्कित**—[ਅਤਰ੍ਕਿਤ] ਵਿ. ਬਿਨਾਂ ਵਿਚਾਰੇ, ਬਿਨਾਂ ਸੋਚੇ-ਸਮਝੇ ।

**अतल**—[ਅਤਲ] ਵਿ. ਜਿਸ ਦਾ ਤਲ ਨਾ ਹੋਵੇ; ਬਹੁਤ ਡੂੰਘਾ; ਧਰਤੀ ਦੇ ਹੇਠਲੇ ਸੱਤਾਂ ਪਤਾਲਾਂ ਵਿਚੋਂ ਇਕ ।

**अतलस्पर्श, अतलस्पर्शी**—[ਅਤਲਸ੍ਪਰ੍ਸ਼, ਅਤਲਸ੍ਪਰ੍ਸ਼ੀ] ਵਿ. ਬਹੁਤ ਡੂੰਘਾ, ਅਥਾਹ, ਬੇਥਾਹ ।

**अतलांतिक (अतलान्तिक)**—[ਅਤਲਾਂਤਿਕ] ਪੁ. ਯੂਰਪ ਅਤੇ ਅਫ਼ਰੀਕਾ ਦੇ ਪੱਛਮੀ ਤਟਾਂ ਤੋਂ ਲੈ ਕੇ ਅਮਰੀਕਾ ਦੇ ਪੂਰਬੀ ਤਟ ਤੱਕ ਫੈਲਿਆ ਹੋਇਆ ਮਹਾਂਸਾਗਰ ।

**अतस**—[ਅਤਸ] ਪੁ. ਆਤਮਾ ; ਵਾਯੂ ; ਅਸਤਰ ; ਰੁੱਖ ਦੇ ਛਿਲਕੇ ਦਾ ਬਣਿਆ ਹੋਇਆ ਕਪੜਾ ।

**अतसी**—[ਅਤਸੀ] ਇ. ਅਲਸੀ, ਸਣ ।

**अता**—[ਅਤਾ] ਪੁ. ਕਿਰਪਾ, ਮਿਹਰਬਾਨੀ ।

**अताई**—[ਅਤਾਈ] ਵਿ. ਨਿਪੁੰਨ ; ਅਣਪੜ੍ਹ, ਅੱਧਪੜ੍ਹ ।

**अतापी**—[ਅਤਾਪੀ] ਵਿ. ਠੰਡਾ, ਸ਼ਾਂਤ ; ਤਾਪਰਹਿਤ ।

**अति**—[ਅਤਿ] ਅਵ੍ਯ. ਜ਼ਿਆਦਾ, ਬਹੁਤਾ, ਅੰਤ ।

**अतिकथा**—[ਅਤਿਕਥਾ] ਵਿ. ਬੇਅਰਥ ਕਥਾ, ਵਾਧੂ ਗੱਲਾਂ ।

**अतिकल्प**—[ਅਤਿਕਲ੍ਪ] ਪੁ. ਮਹਾਂ ਕਲਪ, ਬ੍ਰਹਮਾ ਦੀ ਪੂਰੀ ਆਯੂ ।

**अतिकर्षण**—[ਅਤਿਕਰ੍ਸ਼ਣ] ਵਿ. ਬਹੁਤਾ ਖਿੱਚਣ ਵਾਲਾ ।

**अतिकश**—[ਅਤਿਕਸ਼] ਵਿ. ਜਿਹੜਾ ਸਾਧੇ ਵਿਚ ਨਾ ਆਉਣ ਵਾਲਾ ; ਲਫੰਗਾ, ਵੈਲੀ, ਦੁਸ਼ਟ, ਭੈੜਾ ।

**अतिकांत (अतिकान्त)**—[ਅਤਿਕਾਂਤ] ਵਿ. ਬਹੁਤ ਪਿਆਰਾ ।

**अतिकाय**—[ਅਤਿਕਾਯ] ਵਿ. ਲੰਮੀ ਚੌੜੀ ਦੇਹ ਵਾਲਾ ; ਬੜੇ ਕੱਦ ਵਾਲਾ ; ਸਥੂਲ ।

**अतिकारक**—[ਅਤਿਕਾਰਕ] ਵਿ. ਅੰਤ ਕਰਨ ਵਾਲਾ, ਬੇਰਹਿਮ, ਦਯਾ ਰਹਿਤ, ਨਿਰਦਈ, ਕਠੋਰ, ਜ਼ਾਲਿਮ ।

**अतिकाल**—[ਅਤਿਕਾਲ] ਪੁ. ਕੁਵੇਲਾ ; ਦੇਰ ।

**अतिकुत्सित**—[ਅਤਿਕੁਤ੍ਸਿਤ] ਵਿ. ਬਹੁਤ ਨਿੰਦਣ ਯੋਗ, ਬਹੁਤ ਬੁਰਾ ।

**अतिकृच्छ्र**—[ਅਤਿਕ੍ਰਿਛ੍ਰ] ਪੁ. ਇਕ ਔਖਾ ਜਿਹਾ ਵਰਤ ; ਭਾਰੀ ਦੁੱਖ ; ਵਿ. ਬਹੁਤ ਮੁਸ਼ਕਲ ।

**अतिकृत**—[ਅਤਿਕ੍ਰਿਤ] ਵਿ. ਮਰਯਾਦਾ ਨੂੰ ਉਲੰਘ ਕੇ ਕੀਤਾ ਹੋਇਆ, ਬੇਮਰਯਾਦ ।

**अतिकृश**—[ਅਤਿਕ੍ਰਿਸ਼] ਵਿ. ਬਹੁਤ ਦੁਰਬਲ, ਮਾੜਾ, ਕਮਜ਼ੋਰ, ਦੁਬਲਾ, ਪਤਲਾ ।

**अतिकृष्ण**—[ਅਤਿਕ੍ਰਿਸ਼ਨ] ਵਿ. ਬਹੁਤ ਕਾਲੇ ਰੰਗ ਦਾ ।

**अतिक्रम**—[ਅਤਿਕ੍ਰਮ] ਪੁ. ਉਲਟਾ ਵਿਹਾਰ ; ਅਪਰਾਧ ; ਉਲੰਘਣਾ ।

**अतिक्रमण**—[ਅਤਿਕ੍ਰਮਣ] ਪੁ. ਉਲੰਘਣ, ਕੁਵਰਤੋਂ ।

**अतिक्रमणीय**—[ਅਤਿਕ੍ਰਮਣੀਯ] ਵਿ. ਪਾਰ ਨਾ ਕਰਨ ਯੋਗ, ਜੋ ਉਲੰਘੇ ਜਾਣ ਦੇ ਕਾਬਿਲ ਨਾ ਹੋਵੇ ।

**अतिक्रांत (अतिक्रान्त)**—[ਅਤਿਕ੍ਰਾਂਤ] ਵਿ. ਲੰਘਿਆ ਹੋਇਆ, ਪਾਰ ਪਹੁੰਚਿਆ ਹੋਇਆ ; ਬੀਤਿਆ ਹੋਇਆ ।

**अतिक्रुद्ध**—[ਅਤਿਕ੍ਰੁੱਧ] ਵਿ. ਬਹੁਤ ਗੁੱਸੇ ਭਰਿਆ ।

**अतिगंध (अतिगन्ध)**—[ਅਤਿਗੰਧ] ਵਿ. ਬਹੁਤ ਸੁਗੰਧ ਵਾਲਾ । ਪੁ., ਚੰਬੇ ਦਾ ਬੂਟਾ ; ਗੰਧਕ ।

**अतिगति**—[ਅਤਿਗਤਿ] ਇ. ਮੁਕਤੀ, ਮੋਖਸ਼ ।

**अतिगर्वित**—[ਅਤਿਗਰੁਵਿਤ] ਵਿ. ਬਹੁਤ ਘਮੰਡੀ, ਹੰਕਾਰਿਆ ਹੋਇਆ ।

**अतिगहन**—[ਅਤਿਗਹਨ] ਵਿ. ਬਹੁਤ ਗਹਿਰਾ, ਡੂੰਘਾ ।

**अतिगुण**—[ਅਤਿਗੁਣ] ਪੁ. ਚੰਗੇ ਗੁਣ ; ਵਿ. ਬਹੁਤ ਜ਼ਿਆਦਾ ਗੁਣਾਂ ਵਾਲਾ ।

**अतिगुप्त**—[ਅਤਿਗੁਪ੍ਤ] ਵਿ. ਬਿਲਕੁਲ ਛਿਪਿਆ ਹੋਇਆ, ਬਹੁਤ ਲੁਕਵਾਂ ।

**अतिगुरु**—[ਅਤਿਗੁਰੂ] ਵਿ. ਬਹੁਤ ਭਾਰੀ ।

**अतिग्रह**—[ਅਤਿਗ੍ਰਹ] ਪੁ. ਅੱਛਾ ਗਿਆਨ, ਸ਼ੁੱਧ ਗਿਆਨ ; ਬਹੁਤ ਗ੍ਰਹਿਣ ਕਰਨ ਵਾਲਾ ਵਿਅਕਤੀ ।

**अतिग्राह्य**—[ਅਤਿਗ੍ਰਾਹ੍ਯ] ਵਿ. ਜ਼ਿਆਦਾ ਪ੍ਰਾਪਤ ਕਰਨ ਯੋਗ ।

**अतिघ**—[ਅਤਿਘ] ਪੁ. ਸ਼ਸਤਰ ; ਹਥਿਆਰ ; ਕਰੋਧ ।

**अतिघ्नता**—[ਅਤਿਘ੍ਨਤਾ] ਇ. ਡੂੰਘੀ ਨੀਂਦ, ਚੈਨ ।

**अतिचंड (अतिचण्ड)**—[ਅਤਿਚੰਡ] ਵਿ. ਡਰਾਉਣਾ, ਬੜਾ ਖ਼ੌਫ਼ਨਾਕ ।

**अतिचमू**—[ਅਤਿਚਮੂ] ਵਿ. ਸੈਨਾ ਨੂੰ ਜਿੱਤਣ ਵਾਲਾ ।

**अतिचर**—[ਅਤਿਚਰ] ਵਿ. ਉਲਟ-ਪੁਲਟ ਹੋਣ ਵਾਲਾ ।

**अतिचरा**—[ਅਤਿਚਰਾ] ਇ. ਚਮੇਲੀ ਦਾ ਬੂਟਾ ।

**अतिचापल्य**—[ਅਤਿਚਾਪਲ੍ਯ] ਪੁ. ਬਹੁਤ ਜ਼ਿਆਦਾ ਚਪਲਤਾ, ਇੱਲਤ ।

**अतिचार**—[ਅਤਿਚਾਰ] ਪੁ. ਲੰਘ ਜਾਣ ਦੀ ਕਿਰਿਆ, ਉਲੰਘਣਾ ; ਗ੍ਰਹਿਆਂ ਦੀ ਤੇਜ਼ ਚਾਲ ।

**अतिचारी**—[ਅਤਿਚਾਰੀ] ਵਿ. ਉਲੰਘਣਾ ਕਰਨ ਵਾਲਾ ।

**अतिच्छत्र**—[ਅਤਿਛਤ੍ਰ] ਪੁ. ਇਕ ਤਰ੍ਹਾਂ ਦਾ ਜਲ ਵਿਚ ਉੱਗਣ ਵਾਲਾ ਬੂਟਾ ; ਤਾਲਮਖਾਨਾ ; ਖੁੰਭ ।

**अतिछत्रा**—[ਅਤਿਛੱਤ੍ਰਾ] ਇ. ਸੌਂਫ ।

**अतिजन**—[ਅਤਿਜਨ] ਇ. ਸੁੰਨਸਾਨ ਥਾਂ, ਜਿੱਥੇ ਲੋਕ ਨਾ ਹੋਣ ।

**अतिजर**—[ਅਤਿਜਰ] ਵਿ. ਬਹੁਤ ਬੁੱਢਾ, ਬਿਰਧ ।

**अतिजल**—[ਅਤਿਜਲ] ਵਿ. ਪਾਣੀ ਨਾਲ ਖ਼ੂਬ ਰਮਿਆ ਹੋਇਆ ।

**अतिजव**—[ਅਤਿਜਵ] ਵਿ. ਬਹੁਤ ਤੇਜ਼ ਚੱਲਣ ਵਾਲਾ ; ਪੁ. ਤੇਜ਼ ਚਾਲ ।

**अतिजागर**—[ਅਤਿਜਾਗਰ] ਵਿ. ਸਦਾ ਜਾਗਣ ਵਾਲਾ, ਜਾਗਰੂਕ ; ਪੁ. ਨੀਲਾ ਬਗਲਾ ।

**अतिजीर्ण**—[ਅਤਿਜੀਰ੍ਣ] ਵਿ. ਬਹੁਤ ਪੁਰਾਣਾ ।

**अतिजीर्णता**—[ਅਤਿਜੀਰ੍ਣਤਾ] ਇ. ਬਹੁਤ ਬੁਢਾਪਾ ।

**अतित**—[ਅਤਿਤ] ਵਿ. ਬਹੁਤ ਫੈਲਿਆ ਹੋਇਆ ।

**अतितपस्विनी**—[ਅਤਿਤਪਸ੍ਵਿਨੀ] ਇ. ਗੋਰਖ-ਮੁੰਡੀ ।

**अतितपस्वी**—[ਅਤਿਤਪਸ੍ਵੀ] ਵਿ. ਬਹੁਤ ਤਪੱਸਿਆ ਕਰਨ ਵਾਲਾ ।

**अतितार**—[ਅਤਿਤਾਰ] ਪੁ. ਉੱਚਾ ਬੋਲ, ਬਹੁਤ ਤਿੱਖਾ ਬੋਲ, ਕੜਕਵੀਂ ਆਵਾਜ਼ ।

**अतितीक्ष्ण**—[ਅਤਿਤੀਕ੍ਸ਼ਣ] ਵਿ. ਬਹੁਤ ਤੇਜ਼ ; ਬਹੁਤ ਖਾਰਾ ।

**अतितीव्र**—[ਅਤਿਤੀਵ੍ਰ] ਵਿ. ਬਹੁਤ ਤੇਜ਼ (ਚਾਲ) ।

**अतितृप्ति**—[ਅਤਿਤ੍ਰਿਪ੍ਤਿ] ਇ. ਸਬਰ, ਪੂਰਣ-ਸੰਤੋਸ਼, ਪੂਰਣ ਰੱਜ ।

**अतिथि**—[ਅਤਿਥਿ] ਪੁ. ਪਰਾਹੁਣਾ, ਮਹਿਮਾਨ ।

**अतिथि-संविभाग**—[ਅਤਿਥਿ-ਸੰਵਿਭਾਗ] ਪੁ. ਜੈਨ ਮੱਤ ਅਨੁਸਾਰ ਚਾਰ ਸਿਖਿਆ-ਵ੍ਰਿਤਾਂ ਵਿੱਚੋਂ ਇਕ ।

**अतिथिपरिचर्या, अतिथिपूजा, अतिथिसेवा**—[ਅਤਿਥਿਪਰਿ-ਚਰ੍ਯਾ, ਅਤਿਥਿਪੂਜਾ, ਅਤਿਥਿਸੇਵਾ] ਇ. ਮਹਿਮਾਨਾਂ ਦੀ ਆਓ-ਭਗਤ ।

**अतिदग्ध**—[ਅਤਿਦਗ੍ਧ] ਵਿ. ਬਹੁਤ ਜਲਿਆ ਹੋਇਆ, ਮੱਚਿਆ ਹੋਇਆ ।

**अतिदर्शी**—[ਅਤਿਦਰ੍ਸ਼ੀ] ਵਿ. ਦੂਰ ਤੱਕ ਵੇਖਣ ਵਾਲਾ, ਦੂਰ ਦੀ ਸੋਝੀ ਵਾਲਾ ।

**अतिदाता**—[ਅਤਿਦਾਤਾ] ਪੁ. ਉਦਾਰ ਮਨੁੱਖ ; ਵਿ. ਉਦਾਰ, ਸਖੀ ।

**अतिदान**—[ਅਤਿਦਾਨ] ਪੁ. ਬਹੁਤਾ ਦਾਨ ।

**अतिदानी**—[ਅਤਿਦਾਨੀ] ਵਿ. ਬਹੁਤ ਦਾਨ ਕਰਨ ਵਾਲਾ, ਸਖੀ, ਉਦਾਰਚਿੱਤ ।

**अतिदारुण**—[ਅਤਿਦਾਰੁਣ] ਵਿ. ਕਠੋਰ, ਰੁੱਖਾ, ਨਿਰਦਈ, ਪੱਥਰ ਦਿਲ ।

**अतिदाह**—[ਅਤਿਦਾਹ] ਪੁ. ਵੱਡੀ ਲਾਟ; ਜਲਣ, ਸਾੜ ।

**अतिदीप्ति**—[ਅਤਿਦੀਪ੍ਤਿ] ਇ. ਬਹੁਤ ਚਾਨਣ; ਸਫੈਦ ਤੁਲਸੀ ।

**अतिदीर्घ**—[ਅਤਿਦੀਰ੍ਘ] ਵਿ. ਬਹੁਤ ਲੰਮਾ ।

**अतिदुखित**—[ਅਤਿਦੁੱਖਿਤ] ਵਿ. ਬਹੁਤ ਦੁਖੀ, ਦੁਖਾਂ ਦਾ ਮਾਰਿਆ ਹੋਇਆ ।

**अतिदुर्गत**—[ਅਤਿਦੁਰ੍ਗਤ] ਕ੍ਰਿ. ਬੁਰੀ ਹਾਲਤ ਵਿਚ ।

**अतिदुर्धर्ष**—[ਅਤਿਦੁਰ੍ਧਰ੍ਸ਼] ਵਿ. ਭਾਰੀ ਕਲੇਸ਼ ਨਾਲ ਲਭਿਆ ਹੋਇਆ; ਬਹੁਤ ਹੰਕਾਰੀ ।

**अतिदुर्लभ**—[ਅਤਿਦੁਰ੍ਲਭ] ਵਿ. ਔਖ ਨਾਲ ਮਿਲਣ ਵਾਲਾ ।

**अतिदुष्कर**—[ਅਤਿਦੁਸ੍ਕਰ] ਵਿ. ਬਹੁਤ ਕਠਨ, ਔਖਾ, ਮੁਸ਼ਕਲ ।

**अतिदुष्ट**—[ਅਤਿਦੁਸ੍ਟ] ਪੁ. ਬੜਾ ਭੈੜਾ; ਗੱਭਰੂ ।

**अतिदुसह**—[ਅਤਿਦੁਸਹ] ਵਿ. ਔਖਿਆਈ ਨਾਲ ਸਹਿਣ ਕੀਤਾ ਜਾ ਸਕਣ ਵਾਲਾ ।

**अतिदूर**—[ਅਤਿਦੂਰ] ਵਿ. ਬਹੁਤ ਦੂਰ ।

**अतिदेव**—[ਅਤਿਦੇਵ] ਪੁ. ਸਾਰੇ ਦੇਵਤਿਆਂ ਵਿਚੋਂ ਸ੍ਰੇਸ਼ਟ; ਸ਼ਿਵ ਮਹਾਂਦੇਵ ।

**अतिदोष**—[ਅਤਿਦੋਸ਼] ਪੁ. ਬਹੁਤ ਵੱਡਾ ਦੋਸ਼, ਗ਼ਲਤੀ ਜਾਂ ਅਪਰਾਧ ।

**अतिधन्वा**—[ਅਤਿਧਨ੍ਵਾ] ਪੁ. ਚੰਗਾ ਤੀਰਅੰਦਾਜ਼ ।

**अतिधवल**—[ਅਤਿਧਵਲ] ਵਿ. ਬਹੁਤ ਸਾਫ਼, ਬਹੁਤ ਸਫ਼ੈਦ ।

**अतिनिद्र**—[ਅਤਿਨਿਦ੍ਰ] ਵਿ. ਜਿਸ ਨੂੰ ਬਹੁਤ ਨੀਂਦ ਆਉਂਦੀ ਹੋਵੇ, ਬਹੁਤ ਸੌਣ ਵਾਲਾ ।

**अतिनिद्रता**—[ਅਤਿਨਿਦ੍ਰਤਾ] ਇ. ਬਹੁਤ ਨੀਂਦ ਆਉਣ ਦਾ ਦੋਸ਼ ।

**अतिनिपुण**—[ਅਤਿਨਿਪੁਣ] ਵਿ. ਬਹੁਤ ਹੁਸ਼ਿਆਰ, ਚਤੁਰ ।

**अतिनीच**—[ਅਤਿਨੀਚ] ਵਿ. ਬੜਾ ਨੀਚ ।

**अतिपन्थ**—[ਅਤਿਪੰਥ] ਪੁ. ਸੁਮਾਰਗ, ਚੰਗਾ ਰਾਹ ।

**अतिपक्व**—[ਅਤਿਪਕ੍ਵ] ਵਿ. ਚੰਗੀ ਤਰ੍ਹਾਂ ਪੱਕਿਆ ਹੋਇਆ ।

**अतिप्रणय**—[ਅਤਿਪ੍ਰਣਯ] ਪੁ. ਬੜੀ ਮਿਹਰ, ਕਿਰਪਾ ।

**अतिप्रसंग (अतिप्रसङ्ग)**—[ਅਤਿਪ੍ਰਸੰਗ] ਪੁ. ਜ਼ੋਰਦਾਰ ਇੱਛਿਆ, ਵੱਡੀ ਚਾਹਨਾ, ਬਹੁਤ ਭੋਗ ।

**अतिप्रौढ़**—[ਅਤਿਪ੍ਰੌੜ੍ਹ] ਵਿ. ਬਹੁਤ ਬਲ ਵਾਲਾ, ਜੁਆਨ ।

**अतिबल**—[ਅਤਿਬਲ] ਵਿ. ਬਲਵਾਨ; ਪ੍ਰਚੰਡ ।

**अतिबला**—[ਅਤਿਬਲਾ] ਇ. ਇੱਕ ਪੀਲੇ ਰੰਗ ਦੀ ਵੇਲ, ਕਕਹਈ ਦਾ ਪੌਦਾ; ਇਕ ਤਰ੍ਹਾਂ ਦੀ ਪੁਰਾਣੀ ਯੁਧ-ਵਿਦਿਆ ਦਾ ਨਾਮ ।

**अतिबृहत्फल**—[ਅਤਿਬ੍ਰਿਹਤ੍ਫਲ] ਪੁ. ਕਟਹਲ ਦਾ ਫਲ ।

**अतिब्रह्मचर्य**—[ਅਤਿਬ੍ਰਹ੍ਮਚਰ੍ਯ] ਪੁ. ਬ੍ਰਹਮਚਰਜ ਪਿਛੋਂ ਗ੍ਰਿਹਸਥ ਵਿਚ ਪ੍ਰਵੇਸ਼ ।

**अतिभार**—[ਅਤਿਭਾਰ] ਪੁ. ਬਹੁਤ ਭਾਰ ; ਪਹਾੜ ; ਪੱਥਰ ।

**अतिभारग**—[ਅਤਿਭਾਰਗ] ਪੁ. ਬਹੁਤ ਭਾਰ ਚੁੱਕਣ ਵਾਲਾ; ਖੱਚਰ ।

**अतिभाव**—[ਅਤਿਭਾਵ] ਪੁ. ਬਹੁਤਾਤ, ਅਧਿਕਤਾ ।

**अतिभी**—[ਅਤਿਭੀ] ਇ. ਬਿਜਲੀ ।

**अतिभीषण**—[ਅਤਿਭੀਸ਼ਣ] ਵਿ. ਬਹੁਤ ਭਿਆਨਕ ।

**अतिमंगल्य (अतिमङ्गल्य)**—[ਅਤਿਮੰਗਲ੍ਯ] ਵਿ. ਬਹੁਤ ਸ਼ੁਭ; ਪੁ., ਬਿਲ ਦਾ ਰੁੱਖ ।

**अतिमंजुला (अतिमञ्जुला)**—[ਅਤਿਮੰਜੁਲਾ] ਵਿ. ਬਹੁਤ ਸੁੰਦਰ, ਬਹੁਤ ਖ਼ੂਬਸੂਰਤ ; ਇ. ਸੇਵਤੀ ਦਾ ਬੂਟਾ ।

**अतिमति**—[ਅਤਿਮਤਿ] ਇ. ਹੰਕਾਰ, ਘੁਮੰਡ ।

**अतिमर्श**—[ਅਤਿਮਰ੍ਸ਼] ਪੁ. ਨੇੜੇ ਦਾ ਸਬੰਧ ।

**अतिमान**—[ਅਤਿਮਾਨ] ਪੁ. ਵਾਧੂ ਹੰਕਾਰ ; ਵਿ. ਬਹੁਤ ਵਿਸਥਾਰ-ਭਰਿਆ ।

**अतिमानी**—[ਅਤਿਮਾਨੀ] ਵਿ. ਵੱਡਾ ਹੰਕਾਰੀ ।

**अतिमारुत**—[ਅਤਿਮਾਰੁਤ] ਵਿ. ਬਹੁਤ ਹਵਾਦਾਰ; ਪੁ. ਹਨੇਰੀ ।

**अतिरिक्त**—[ਅਤਿਰਿਕ੍ਤ] ਅਵ੍ਯ. ਬਿਨਾਂ, ਇਲਾਵਾ ; ਵਿ. ਬਹੁਤਾਪਣ, ਜ਼ਿਆਦਤੀ, ਅਧਿਕਤਾ, ਬਹੁਤਾਇਤ ।

**अतिरेक**—[ਅਤਿਰੇਕ] ਪੁ. ਵਾਧਾ ; ਭੇਦ ।

**अतिरोग**—[ਅਤਿਰੋਗ] ਪੁ. ਤਪਦਿਕ ।

**अतिलोभ**—[ਅਤਿਲੋਭ] ਪੁ. ਬਹੁਤ ਲਾਲਚ ।

**अतिवय**—[ਅਤਿਵਯ] ਵਿ. ਬਹੁਤ ਬੁੱਢਾ ।

**अतिवर्तन**—[ਅਤਿਵਰ੍ਤਨ] ਪੁ. ਕਸਰਤ ।
**अतिवर्ती**—[ਅਤਿਵਰ੍ਤੀ] ਵਿ. ਅਗਰਗਾਮੀ, ਆਗੂ ।
**अतिवात**—[ਅਤਿਵਾਤ] ਪੁ. ਤੂਫ਼ਾਨ, ਝੱਖੜ, ਹਨੇਰੀ ।
**अतिवाद**—[ਅਤਿਵਾਦ] ਪੁ. ਅਤਿਕਥਨੀ, ਕਠੋਰ ਬੋਲ ।
**अतिवाहन**—[ਅਤਿਵਾਹਨ] ਵਿ. ਜੋ ਕਾਹਲੀ ਬਰਾ ਨਾ ਲੈ ਜਾ ਸਕੇ ।
**अतिवाहिक**—[ਅਤਿਵਾਹਿਕ] ਪੁ. ਸੂਖਮ ਸਰੀਰ ; ਵਿ. ਪਤਾਲ ਵਿਚ ਰਹਿਣ ਵਾਲਾ ।
**अतिवृष्टि**—[ਅਤਿਵ੍ਰਿਸ਼ਟਿ] ਇ. ਬਹੁਤੀ ਵਰਖਾ ।
**अतिवेल**—[ਅਤਿਵੇਲ] ਵਿ. ਅਤਿਅੰਤ, ਬੇਹੱਦ ।
**अतिव्यय**—[ਅਤਿਵ੍ਯਯ] ਪੁ. ਲੋੜੋਂ ਵੱਧ ਖ਼ਰਚ ।
**अतिव्याप्त**—[ਅਤਿਵ੍ਯਾਪ੍ਤ] ਵਿ. ਸਰਵ ਵਿਆਪਕ ।
**अतिशय**—[ਅਤਿਸ਼ਯ] ਪੁ. ਅਧਿਕਤਾ, ਬਹੁਤਾਇਤ ।
**अतिशयोक्ति**—[ਅਤਿਸ਼ਯੋਕ੍ਤਿ] ਇ. ਬਹੁਤ ਵਧਾ ਕੇ ਕਹੀ ਹੋਈ ਗੱਲ; ਇਕ ਅਲੰਕਾਰ ।
**अतिशर्वरी**—[ਅਤਿਸ਼ਰ੍ਵਰੀ] ਇ. ਅੱਧੀ ਰਾਤ ।
**अतिसार**—[ਅਤਿਸਾਰ] ਪੁ. ਪੇਟ ਦੀ ਇਕ ਬੀਮਾਰੀ ਜਿਸ ਵਿਚ ਲਹੂ ਅਤੇ ਰਾਧ ਦੇ ਬਹੁਤ ਦਸਤ ਆਉਂਦੇ ਹਨ ।
**अतींद्रिय (अतीन्द्रिय)**—[ਅਤੀਂਦ੍ਰਿਯ] ਵਿ. ਇੰਦਰੀਆਂ ਰਾਹੀਂ ਜਾਣਨ ਦੇ ਅਯੋਗ, ਜੋ ਪਰੱਤਖ ਨਾ ਹੋਵੇ, ਇੰਦਰੀਆਂ ਤੋਂ ਪਰੇ ।
**अतीत**—[ਅਤੀਤ] ਵਿ. ਬੀਤਿਆ ਹੋਇਆ ; ਮਰਿਆ ਹੋਇਆ ; ਨਿਰਲੇਪ, ਨਿਰਾਲਾ ; ਪੁ. ਗੁਸਾਈਆਂ ਦੀ ਇਕ ਜਾਤ, ਸਾਧੂ, ਸੰਨਿਆਸੀ ; ਅਤਿਥੀ ; ਭੂਤਕਾਲ ।
**अतीव**—[ਅਤੀਵ] ਅਵ੍ਯ. ਬਹੁਤ ਜ਼ਿਆਦਾ, ਬੇਹੱਦ ।
**अतीस**—[ਅਤੀਸ] ਪੁ. ਇਕ ਪਹਾੜੀ ਬੂਟਾ ਜਿਸਦੀ ਜੜ੍ਹ ਦਵਾਈ ਵਿਚ ਵਰਤਦੇ ਹਨ, ਅਤੀਸ ।
**अतुराई**—[ਅਤੁਰਾਈ] ਇ. ਚੰਚਲਤਾ, ਚੁਲਬੁਲਾਪਣ ; ਬੇਚੈਨੀ ।
**अतुराना**—[ਅਤੁਰਾਨਾ] ਕ੍ਰਿ. ਘਬਰਾਉਣਾ ; ਜਲਦੀ ਕਰਨਾ ।
**अतुल**—[ਅਤੁਲ] ਵਿ. ਅਤੁੱਲ, ਤੁਲਨਾ ਰਹਿਤ, ਬੇਮੁਕਾਬਲਾ; ਜਿਸ ਦਾ ਤੋਲ ਮਾਪ ਨਾ ਹੋ ਸਕੇ, ਅਸੀਮ ।
**अतुलनीय**—[ਅਤੁਲਨੀਯ] ਵਿ. ਬਹੁਤ ਜ਼ਿਆਦਾ, ਬੇਜੋੜ, ਇਕੋ ਇਕ ।
**अतुल्य**—[ਅਤੁਲ੍ਯ] ਵਿ. ਬੇਜੋੜ, ਅਦੁੱਤੀ, ਅਤੁੱਲ ।
**अतृप्त**—[ਅਤ੍ਰਿਪ੍ਤ] ਵਿ. ਜਿਸ ਨੂੰ ਸਬਰ ਨਾ ਹੋਵੇ, ਬੇਸਬਰਾ ; ਜਿਸ ਦਾ ਪੇਟ ਨਾ ਭਰੇ ।
**अतृष्ण**—[ਅਤ੍ਰਿਸ਼੍ਣ] ਵਿ. ਬਿਨਾਂ ਇੱਛਿਆ ਦੇ, ਜਿਸ ਨੂੰ ਲਾਲਚ ਨਾ ਹੋਵੇ, ਸੰਤੋਖੀ, ਤ੍ਰਿਸ਼ਨਾ-ਰਹਿਤ ।
+**अत्त**—[ਅੱਤ] ਵਿ. ਜ਼ਿਆਦਤੀ, ਵਧੀਕੀ ।
+**अत्ता**—[ਅੱਤਾ] ਇ. ਮਾਂ ; ਸੱਸ ; ਵੱਡੀ ਭੈਣ ; ਮਾਸੀ ।
**अत्तार**—[ਅੱਤਾਰ] ਪੁ. ਇਤਰ ਆਦਿ ਵੇਚਣ ਵਾਲਾ ; ਯੂਨਾਨੀ ਦਵਾਈਆਂ ਵੇਚਣ ਵਾਲਾ ।
**अत्तिका**—[ਅੱਤਿਕਾ] ਇ. ਵੱਡੀ ਭੈਣ ।
**अत्यंत (अत्यन्त)**—[ਅਤ੍ਯੰਤ] ਪੁ. ਜ਼ਿਆਦਾ, ਬਹੁਤ ਜ਼ਿਆਦਾ ਅਤਿਅੰਤ ।
**अत्यल्प**—[ਅਤ੍ਯਲ੍ਪ] ਪੁ. ਬਹੁਤ ਥੋੜਾ, ਬਹੁਤ ਘੱਟ ।
**अत्याचार**—[ਅਤ੍ਯਾਚਾਰ] ਪੁ. ਜ਼ੁਲਮ ; ਬੇਇਨਸਾਫ਼ੀ ; ਪਾਪ ; ਪਖੰਡ ।
**अत्याचारी**—[ਅਤ੍ਯਾਚਾਰੀ] ਵਿ. ਬੁਰੇ ਚਾਲ ਚਲਣ ਵਾਲਾ ; ਪਖੰਡੀ ; ਪਾਪੀ ; ਜ਼ਾਲਮ ।
**अत्युत्तम**—[ਅਤ੍ਯੁੱਤਮ] ਵਿ. ਬਹੁਤ ਚੰਗਾ, ਬਹੁਤ ਅੱਛਾ, ਅਤਿ ਉੱਤਮ ।
**अत्र**—[ਅਤ੍ਰ] ਅਵ੍ਯ. ਇੱਥੇ ; ਇਸ ਬਾਰੇ ; ਇਸ ਨਾਤੇ ; ਉੱਥੇ ; ਪੁ., ਹਥਿਆਰ ।
**अत्रप**—[ਅਤ੍ਰਪ] ਵਿ. ਨਿਰਲੱਜ, ਬੇਸ਼ਰਮ, ਬੇਹਯਾ ।
**अत्रस्त**—[ਅਤ੍ਰਸ੍ਤ] ਵਿ. ਭੈ ਰਹਿਤ, ਨਿਡਰ ।
**अत्रि**—[ਅਤ੍ਰਿ] ਪੁ. ਸਪਤ ਰਿਸ਼ੀਆਂ ਵਿਚੋਂ ਇਕ ਰਿਸ਼ੀ ਜੋ ਬ੍ਰਹਮਾ ਦੇ ਨੇਤਰ ਤੋਂ ਉਤਪੰਨ ਹੋਏ ਸਨ ।
**अत्रैव**—[ਅਤ੍ਰੈਵ] ਅਵ੍ਯ. ਇੱਥੇ ਹੀ ।
**अथ**—[ਅਥ] ਅਵ੍ਯ. ਹੁਣ, ਇਸ ਵੇਲੇ ; ਸ਼ੁਰੂ ; ਮੰਗਲ ਸੂਚਕ ਸ਼ਬਦ ।
**अथक**—[ਅਥਕ] ਵਿ. ਨਾ ਥਕਣ ਵਾਲਾ, ਮਿਹਨਤੀ, ਹਿੰਮਤੀ, ਉੱਦਮੀ, ਅਣਥੱਕ ।
**अथच**—[ਅਥਚ] ਅਵ੍ਯ. ਫੇਰ, ਹੋਰ ਵੀ ।
**अथरा, अथरी**—[ਅਥਰਾ, ਅਥਰੀ] ਪੁ. ਇ., ਮਿੱਟੀ ਦਾ ਖੁੱਲ੍ਹੇ ਮੂੰਹ ਦਾ ਛੋਟਾ ਭਾਂਡਾ ; ਦਹੀਂ ਜਮਾਉਣ ਦੀ ਮਿੱਟੀ ਦੀ ਕੁੰਡੀ ।
**अथर्ववेद**—[ਅਥਰ੍ਵਵੇਦ] ਪੁ. ਚਹੁੰ ਵੇਦਾਂ ਵਿਚੋਂ ਇਕ ਵੇਦ ।
**अथवना**—[ਅਥਵਨਾ] ਕ੍ਰਿ. ਡੁੱਬਣਾ ; ਛਿਪਣਾ, ਲੁਕਣਾ ।
**अथवा**—[ਅਥਵਾ] ਅਵ੍ਯ. ਜਾਂ, ਹੋਰ ।
**अथाई**—[ਅਥਾਈ] ਇ. ਘਰ ਦੇ ਸਾਹਮਣੇ ਦਾ ਮੈਦਾਨ ; ਚਬੂਤਰਾ ; ਬੈਠਕ ; ਪੰਚਾਇਤ ਕਰਨ ਦੀ ਥਾਂ; ਸਭਾ ; ਧਰਮਸ਼ਾਲਾ ।
**अथाह**—[ਅਥਾਹ] ਵਿ. ਬਹੁਤ ਡੂੰਘਾ, ਜਿਸ ਦੀ ਥਾਹ ਨਾ ਹੋਵੇ, ਬੇਥਾਹ, ਅਪਾਰ ; ਗੰਭੀਰ ; ਜੋ ਸਮਝ ਵਿਚ ਨਾ ਆਵੇ ।
+**अथिर**—[ਅਥਿਰ] ਵਿ. ਜੋ ਸਥਿਰ ਨਾ ਹੋਵੇ, ਚਲਾਇਮਾਨ ।
**अथोर**—[ਅਥੋਰ] ਵਿ. ਅਧਿਕ, ਬਹੁਤ ।
+**अदंक (अदङ्क)**—[ਅਦੰਕ] ਪੁ. ਭੈ, ਡਰ, ਤ੍ਰਾਸ ।
**अदंड (अदण्ड)**—[ਅਦੰਡ] ਵਿ. ਜੋ ਡੰਨਿਆ ਨਾ ਜਾ ਸਕੇ, ਖੁਲ੍ਹਮ ਖੁਲ੍ਹਾ ਫਿਰਨ ਵਾਲਾ, ਨਿਰਭੈ, ਉਦੰਡ ; ਬਿਨਾਂ ਮਸੂਲ ਤੋਂ ।

अदंड्य (अदण्ड्य)—[ਅਦੰਡ੍ਯ] ਵਿ. ਜੋ ਡੰਡਿਆ ਨਾ ਜਾਵੇ, ਜਿਸ ਨੂੰ ਸਜ਼ਾ ਨਾ ਦਿਤੀ ਜਾਵੇ, ਅਜ਼ਾਦ, ਸੁਤੰਤਰ; ਮਨਮੌਜੀ।

अदंत (अदन्त)—[ਅਦੰਤ] ਵਿ. ਬਿਨਾਂ ਦੰਦਾਂ ਦਾ; ਥੋੜੀ ਉਮਰ ਦਾ, ਦੁੱਧ ਮੂੰਹਾ।

अदंभ (अदम्भ)—[ਅਦੰਭ] ਵਿ. ਬਿਨਾਂ ਪਖੰਡੋਂ, ਛਲ ਰਹਿਤ, ਸੱਚਾ।

अदक्ष—[ਅਦਕ੍ਸ਼] ਵਿ. ਜੋ ਨਿਪੁੰਨ ਨਾ ਹੋਵੇ; ਭੱਦਾ, ਬੌਂਦਲਿਆ।

अदक्षिण—[ਅਦਕ੍ਸ਼ਿਣ] ਵਿ. ਵਿਰੁੱਧ; ਖੱਬਾ; ਜੋ ਹੁਸ਼ਿਆਰ ਨਾ ਹੋਵੇ, ਗੰਵਾਰ, ਪੇਂਡੂ।

अदग—[ਅਦਗ] ਵਿ. ਬਿਨਾਂ ਦਾਗ਼ ਦੇ, ਨਿਰਅਪਰਾਧ, ਨਿਰਕਲੰਕ; ਅਛੂਤਾ।

अदग्ध—[ਅਦਗ੍ਧ] ਵਿ. ਅਣਜਲਿਆ, ਨਾ ਸੜਿਆ ਹੋਇਆ; ਸ਼ਾਸਤਰਾਂ ਅਨੁਸਾਰ ਨਾ ਸਾੜਿਆ ਗਿਆ।

अदत—[ਅਦੱਤ] ਪੁ. ਵਿਧੀ ਨਾਲ ਨਾ ਦਿਤਾ ਹੋਇਆ ਦਾਨ।

अदत्तदायी—[ਅਦੱਤਦਾਯੀ] ਪੁ. ਠੱਗ, ਚੋਰ, ਬਿਨਾਂ ਦਿਤੇ ਧਨ ਨੂੰ ਲੈਣ ਵਾਲਾ।

अदत्ता—[ਅਦੱਤਾ] ਇ. ਕੰਵਾਰੀ ਕੁੜੀ; ਵਿ. ਜੋ ਨਾ ਦਿੱਤੀ ਗਈ ਹੋਵੇ।

अदन—[ਅਦਨ] ਪੁ. ਭੋਜਨ, ਖਾਣ ਦੀ ਕਿਰਿਆ; ਬਾਈਬਲ ਅਨੁਸਾਰ ਸਵਰਗ ਦਾ ਬਾਗ਼।

अदना—[ਅਦਨਾ] ਵਿ. ਮਾਮੂਲੀ, ਸਾਧਾਰਣ, ਨਾਚੀਜ਼, ਤੁੱਛ।

अदनीय—[ਅਦਨੀਯ] ਵਿ. ਖਾਣ ਯੋਗ।

अदब—[ਅਦਬ] ਪੁ. ਭਲਮਾਣਸੀ; ਵੱਡਿਆਂ ਦਾ ਆਦਰ।

अदभ्र—[ਅਦਭ੍ਰ] ਵਿ. ਬਹੁਤ, ਅਧਿਕ, ਜ਼ਿਆਦਾ।

अदम्य—[ਅਦਮ੍ਯ] ਵਿ. ਜੋ ਦਬਾਇਆ ਨਾ ਜਾ ਸਕੇ, ਪੂਰਨ ਬਲ ਵਾਲਾ, ਨਾ ਜਿੱਤਿਆ ਜਾ ਸਕਣ ਵਾਲਾ।

अदय—[ਅਦਯ] ਵਿ. ਦਯਾ ਰਹਿਤ, ਕਠੋਰ, ਬੇਤਰਸ, ਨਿਰਦਈ।

अदरक—[ਅਦਰਕ] ਪੁ. ਆਦਾ, ਅਦਰਕ।

अदरकी—[ਅਦਰਕੀ] ਇ. ਗੁੜ ਵਿਚ ਸੌਂਫ ਰਲਾ ਕੇ ਬਣਾਈ ਹੋਈ ਟਿੱਕੀ; ਸੁੰਢੌਲਾ।

अदरा—[ਅਦਰਾ] ਪੁ. ਆਰਦ੍ਰਾ ਨਛੱਤਰ।

अदराना—[ਅਦਰਾਨਾ] ਕ੍ਰਿ. ਮਾਣ ਪਾਉਣ ਦੀ ਇੱਛਿਆ ਕਰਨਾ; ਘਮੰਡੀ ਬਣਨਾ; ਡੀਂਗ ਮਾਰਨਾ, ਗੱਪਾਂ ਮਾਰਨਾ।

अदर्श—[ਅਦਰ੍ਸ਼] ਪੁ. ਦਰਪਣ, ਸ਼ੀਸ਼ਾ; ਨਿਸ਼ਾਨਾ; ਨਵੇਂ ਚੰਨ ਦਾ ਦਿਨ।

अदर्शन—[ਅਦਰ੍ਸ਼ਨ] ਪੁ. ਦਰਸ਼ਨ ਨਾ ਹੋਣਾ; ਵਿ. ਦਿਖਾਈ ਨਾ ਦੇਣ ਵਾਲਾ।

अदर्शन पथ—[ਅਦਰ੍ਸ਼ਨ ਪਥ] ਪੁ. ਅਣਡਿੱਠਾ ਰਾਹ।

अदर्शनीय—[ਅਦਰ੍ਸ਼ਨੀਯ] ਵਿ. ਭੱਦਾ, ਕੁਸੋਹਣਾ, ਕੁਰੂਪ, ਕੋਝਾ।

अदवान—[ਅਦਵਾਨ] ਇ. ਉਹ ਰੱਸੀ ਜੋ ਮੰਜੇ ਨੂੰ ਕੱਸਣ ਲਈ ਵਰਤੋਂ ਵਿਚ ਆਉਂਦੀ ਹੈ, ਪੈਂਦ ਵਿਚ ਪਾਉਣ ਵਾਲੀ ਰੱਸੀ, ਦੌਣ।

अदांत (अदान्त)—[ਅਦਾਂਤ] ਵਿ. ਬਿਨਾਂ ਦੰਦਾਂ ਦੇ।

अदा—[ਅਦਾ] ਇ. ਹਾਵ ਭਾਵ, ਢੰਗ, ਨਖ਼ਰਾ, ਵਿ. ਚੁਕਤਾ, ਬੇਬਾਕ।

+ अदाई—[ਅਦਾਈ] ਵਿ. ਚਤੁਰ, ਢੌਂਗੀ, ਹੁਸ਼ਿਆਰ।

अदा करना—[ਅਦਾ ਕਰਨਾ] ਕ੍ਰਿ. ਦੇਣਾ, ਚੁਕਾਉਣਾ, ਮੁਕਾਉਣਾ, ਨਿਬੇੜਨਾ।

अदाग, अदागी—[ਅਦਾਗ, ਅਦਾਗੀ] ਵਿ. ਬਿਨਾਂ ਦਾਗ਼ ਦੇ, ਸਾਫ਼, ਕੋਰਾ; ਪਵਿੱਤਰ, ਨਿਰਦੋਸ਼, ਬੇਦਾਗ਼।

अदाता—[ਅਦਾਤਾ] ਪੁ. ਨਾ ਦੇਣ ਵਾਲਾ, ਸੂਮ, ਕੰਜੂਸ।

अदान—[ਅਦਾਨ] ਪੁ. ਕੰਜੂਸ, ਸੂਮ; ਵਿ., ਬੇਸਮਝ, ਅਗਿਆਨੀ, ਬੇਅਕਲ।

अदाय—[ਅਦਾਯ] ਵਿ. ਪਿਤਾ ਦੀ ਜਾਇਦਾਦ ਦਾ ਹਿੱਸਾ ਨਾ ਪ੍ਰਾਪਤ ਕਰ ਸਕਣ ਵਾਲਾ, ਬੇਦਾਵੇ।

अदायां—[ਅਦਾਯਾਂ] ਵਿ. ਖੱਬਾ; ਉਲਟ, ਭੈੜਾ।

अदार—[ਅਦਾਰ] ਪੁ. ਬਿਨਾਂ ਤੀਵੀਂ ਤੋਂ, ਛੜਾ।

अदालत—[ਅਦਾਲਤ] ਇ. ਕਚਹਿਰੀ, ਨਿਆਂ ਘਰ, ਅਦਾਲਤ।

अदालती—[ਅਦਾਲਤੀ] ਵਿ. ਅਦਾਲਤੀ।

अदांव—[ਅਦਾਂਵ] ਪੁ. ਕਠਿਨਤਾ, ਔਖ।

+ अदाह्—[ਅਦਾਹ] ਇ. ਨਖ਼ਰਾ, ਅਦਾ, ਹਾਵ-ਭਾਵ, ਚੋਹਲ-ਮੋਹਲ।

अदाहक—[ਅਦਾਹਕ] ਵਿ. ਜਿਸ ਵਿਚ ਜਲਾਉਣ ਦੀ ਸ਼ਕਤੀ ਨਾ ਹੋਵੇ, ਜੋ ਸਾੜ ਫੂਕ ਨਾ ਸਕੇ।

अदाह्य—[ਅਦਾਹ੍ਯ] ਪੁ. ਜਿਸ ਦਾ ਦਾਹ ਸੰਸਕਾਰ ਸ਼ਾਸਤਰ ਦੇ ਮੁਤਾਬਿਕ ਨਾ ਕੀਤਾ ਜਾ ਸਕੇ; ਜੋ ਫੂਕਿਆ ਨਾ ਜਾ ਸਕੇ।

अदिति—[ਅਦਿਤਿ] ਇ. ਦਕ੍ਸ਼ ਪ੍ਰਜਾਪਤਿ ਦੀ ਪੁਤ੍ਰੀ, ਦੇਵ-ਤਿਆਂ ਦੀ ਮਾਂ; ਧਰਤੀ; ਬਾਣੀ; ਦੇਵ ਲੋਕ; ਪੂਰਨਤਾ; ਮਾਤਾ-ਪਿਤਾ; ਪ੍ਰਕਾਸ਼; ਗਾਂ; ਦੁੱਧ।

अदितिज, अदितिनंदन (अदितिनन्दन), अदितिसुत—[ਅਦਿ-ਤਿਜ, ਅਦਿਤਿਨੰਦਨ, ਅਦਿਤਿਸੁਤ] ਪੁ. ਕਸ਼ਪ ਰਿਸ਼ੀ ਦੀ ਪਤਨੀ ਅਦਿਤਿ ਦੇ ਪੁੱਤਰ ਦੇਵਤੇ; ਸੂਰਜ; ਇੰਦਰ।

अदिव्य—[ਅਦਿਵ੍ਯ] ਵਿ. ਜੋ ਚਮਤਕਾਰੀ ਨਾ ਹੋਵੇ, ਮਾਮੂਲੀ, ਸਾਧਾਰਣ, ਸੰਸਾਰੀ, ਲੌਕਿਕ ।

**अदिष्ट, अदिष्टी**—[ਅਦਿਸ੍ਟ, ਅਦਿਸ੍ਟੀ] ਵਿ. ਦੂਰ ਦੀ ਸੋਝੀ ਨਾ ਰੱਖਣ ਵਾਲਾ; ਮੂਰਖ, ਦੁਸ਼ਟ; ਅਭਾਗਾ, ਬਦਨਸੀਬ, ਖੁਟਕਰਮਾ ।

अदीक्षित—[ਅਦੀਕ੍ਸ਼ਿਤ] ਵਿ. ਜਿਸ ਨੂੰ ਗੁਰੂ-ਮੰਤਰ ਨਾ ਮਿਲਿਆ ਹੋਵੇ ।

+अदीठ—[ਅਦੀਠ] ਵਿ. ਅਣਡਿੱਠ, ਗੁਪਤ ।

अदीन—[ਅਦੀਨ] ਵਿ. ਧਨੀ, ਅਮੀਰ; ਉਦਾਰ; ਜਿਸ ਵਿਚ ਨਿਮ੍ਰਤਾ ਨਾ ਹੋਵੇ; ਨਿਡੱਰ ।

अदीनात्मा—[ਅਦੀਨਾਤ੍ਮਾ] ਵਿ. ਉੱਚੀ ਆਤਮਾ ਦਾ, ਉਦਾਰ, ਖੁਲ੍ਹੇ ਦਿਲ ਵਾਲਾ ।

**अदीपित**—[ਅਦੀਪਿਤ] ਵਿ. ਨਾ ਜਲਾਇਆ ਹੋਇਆ, ਬੁਝਿਆ ਹੋਇਆ ।

**अदूषित**—[ਅਦੂਸ਼ਿਤ] ਵਿ. ਜਿਸ ਵਿਚ ਕੋਈ ਦੋਸ਼ ਨਾ ਹੋਵੇ, ਬੇਲਾਗ, ਨਿਰਦੋਸ਼ ।

**अदृष्ट**—[ਅਦ੍ਰਿਸ਼੍ਟ] ਵਿ. ਨਾ ਦੇਖਿਆ ਹੋਇਆ, ਲੁਪਤ, ਲੁਕਵਾਂ, ਗੁਪਤ; ਭਾਗ, ਕਰਮ, ਕਿਸਮਤ ।

**अदृष्टकर्मा**—[ਅਦ੍ਰਿਸ਼੍ਟਕਰ੍ਮਾ] ਵਿ. ਅਨੁਭਵਹੀਨ, ਨਾ ਤਜਰਬੇਕਾਰ ।

**अदृष्टकाम**—[ਅਦ੍ਰਿਸ਼੍ਟਕਾਮ] ਪੁ. ਅਣਡਿੱਠੀ ਚੀਜ਼ ਦੀ ਲਾਲਸਾ, ਅਣਦੇਖੇ ਦੀ ਇੱਛਿਆ ।

**अदृष्ट पूर्व**—[ਅਦ੍ਰਿਸ਼੍ਟ ਪੂਰ੍ਵ] ਵਿ. ਜੋ ਪਹਿਲਾਂ ਨਾ ਦੇਖਿਆ ਹੋਵੇ, ਨਿਰਾਲਾ, ਅਨੋਖਾ ।

**अदृष्टफल**—[ਅਦ੍ਰਿਸ਼੍ਟਫਲ] ਪੁ. ਜਿਸ ਦਾ ਫਲ ਨਾ ਦਿੱਸੇ, ਜਿਸ ਦਾ ਸਿੱਟਾ ਵਿਖਾਈ ਨਾ ਦੇਵੇ ।

**अदृष्टि**—[ਅਦ੍ਰਿਸ਼੍ਟਿ] ਇ. ਗੁੱਸੇ ਦੀ ਨਜ਼ਰ ; ਵਿ., ਅੰਨ੍ਹਾ; ਗੁਸੈਲਾ ।

**अदेस**—[ਅਦੇਸ] ਪੁ. ਵੇਖੋ ਆਦੇਸ਼ (**आदेश**) ।

**अदेह**—[ਅਦੇਹ] ਵਿ. ਬਿਨਾਂ ਦੇਹ ਤੋਂ; ਸਰੀਰ-ਰਹਿਤ; ਪੁ., ਕਾਮਦੇਵ ।

**अदैव**—[ਅਦੈਵ] ਵਿ. ਨਿਰਭਾਗ, ਬੁਰੇ ਭਾਗਾਂ ਵਾਲਾ ।

**अदोखिल**—[ਅਦੋਖਿਲ] ਵਿ. ਨਿਸਕਲੰਕ, ਬੇਕਲੰਕਾ, ਨਿਰਦੋਸ਼, ਨਿਰਪਰਾਧ ।

**अदोह**—[ਅਦੋਹ] ਪੁ. ਧਾਰ ਕੱਢਣ ਲਈ ਵੇਲਾ ।

**अदौरी**—[ਅਦੌਰੀ] ਇ. ਮਾਹਾਂ ਦੀ ਸੁੱਕੀ ਹੋਈ ਵੜੀ ।

**अद्भुत**—[ਅਦ੍ਭੁਤ] ਵਿ. ਅਨੂਠਾ, ਵਿਚਿਤ੍ਰ, ਅਨੋਖਾ, ਨਿਰਾਲਾ; ਪੁ. ਨੌਂ ਰਸਾਂ ਵਿਚੋਂ ਇਕ ਰਸ, ਅਦਭੁਤ ਰਸ ।

**अद्भुतकर्मा**—[ਅਦ੍ਭੁਤਕਰ੍ਮਾ] ਵਿ. ਅਨੋਖਾ ਕੰਮ ਵਿਖਾਉਣ ਵਾਲਾ, ਮਦਾਰੀ ।

**अद्भुतालय**—[ਅਦ੍ਭੁਤਾਲਯ] ਪੁ. ਅਨੂਠੀਆਂ ਚੀਜ਼ਾਂ ਦੇ ਰੱਖਣ ਦੀ ਥਾਂ, ਅਜਾਇਬ ਘਰ ।

अद्य—[ਅਦ੍ਯ] ਅਵ੍ਯ. ਅੱਜ, ਹੁਣ, ਏਸੇ ਵੇਲੇ, ਇਸੇ ਦਿਨ ।

अद्रव—[ਅਦ੍ਰਵ] ਵਿ. ਜੋ ਪਤਲਾ ਨਾ ਹੋਵੇ, ਗਾਹੜਾ, ਸੰਘਣਾ ।

अद्रि—[ਅਦ੍ਰਿ] ਪੁ. ਪਹਾੜ; ਸੂਰਜ; ਪੱਥਰ; ਬਿਜਲੀ; ਰੁੱਖ; ਬੱਦਲ ।

अद्रिका—[ਅਦ੍ਰਿਕਾ] ਇ. ਪਨੀਰੀ ।

अद्रिकीला—[ਅਦ੍ਰਿਕੀਲਾ] ਇ. ਜ਼ਮੀਨ, ਧਰਤੀ ।

**अद्रिज**—[ਅਦ੍ਰਿਜ] ਪੁ. ਸ਼ਿਲਾਜੀਤ ; ਗੇਰੂ ।

अद्रिजा—[ਅਦ੍ਰਿਜਾ] ਇ. ਪਹਾੜ ਦੀ ਧੀ, ਪਾਰਬਤੀ ; ਗੰਗਾ ਨਦੀ ।

अद्रितनया—[ਅਦ੍ਰਿਤਨਯਾ] ਇ. ਗੰਗਾ ; ਪਾਰਬਤੀ ; ਇਕ ਛੰਦ ਜਿਸ ਵਿਚ 23 ਵਰਨ ਹੁੰਦੇ ਹਨ ।

**अद्रिपति**—[ਅਦ੍ਰਿਪਤਿ] ਪੁ. ਹਿਮਾਲਾ ਪਹਾੜ ।

**अद्रिराज**—[ਅਦ੍ਰਿਰਾਜ] ਪੁ. ਹਿਮਾਲਾ ।

**अद्रोह**—[ਅਦ੍ਰੋਹ] ਪੁ. ਈਰਖਾ ਦੀ ਅਣਹੋਂਦ, ਡਾਹ ਦਾ ਅਭਾਵ ।

**अद्वार**—[ਅਦ੍ਵਾਰ] ਪੁ. ਗੁਪਤ ਦਰਵਾਜ਼ਾ ; ਵਿ., ਬਿਨਾਂ ਦਰਵਾਜ਼ੇ ਦੇ ।

अद्वितीय—[ਅਦ੍ਵਿਤੀਯ] ਵਿ. ਇਕੱਲਾ ; ਜਿਸ ਜਿਹਾ ਦੂਜਾ ਕੋਈ ਨਾ ਹੋਵੇ, ਬੇਜੋੜ, ਕੇਵਲ ਇਕੋ ਇਕ, ਅਦੁੱਤੀ ; ਪ੍ਰਧਾਨ, ਮੁੱਖ ; ਅਨੂਠਾ, ਅਜੀਬ ।

**अद्वेष**—[ਅਦ੍ਵੇਸ਼] ਪੁ. ਈਰਖਾ ਦੀ ਅਣਹੋਂਦ, ਡਾਹ ਦਾ ਨਾ ਹੋਣਾ ।

**अद्वैत**—[ਅਦ੍ਵੈਤ] ਪੁ. ਅਤੁੱਲ, ਭੇਦ ਰਹਿਤ, ਅਨੋਖਾ ; ਬ੍ਰਹਮ ਅਤੇ ਜੀਵ ਵਿਚ ਕਿਸੇ ਤਰ੍ਹਾਂ ਦਾ ਭੇਦ ਨਾ ਹੋਣਾ ।

**अद्वैतवाद**—[ਅਦ੍ਵੈਤਵਾਦ] ਪੁ. ਉਹ ਸਿਧਾਂਤ, ਜਿਸ ਦੇ ਅਨੁਸਾਰ ਸੰਸਾਰ ਅਸਾਰ ਹੈ ਅਤੇ ਬ੍ਰਹਮ ਤੋਂ ਹੀ ਸਾਰੇ ਜਗਤ ਦੀ ਉਤਪਤੀ ਹੈ, ਵੇਦਾਂਤਮਤ ।

**अद्वैतवादी**—[ਅਦ੍ਵੈਤਵਾਦੀ] ਪੁ. ਬ੍ਰਹਮਵਾਦੀ, ਅਦ੍ਵੈਤ ਮਤ ਨੂੰ ਮੰਨਣ ਵਾਲੇ ਵੇਦਾਂਤੀ ।

**अधंतरी (अधन्तरी)**—[ਅਧੰਤਰੀ] ਇ. ਭਲਵਾਨਾਂ ਦੀ ਇਕ ਤਰ੍ਹਾਂ ਦੀ ਕਸਰਤ ।

**अधः**—[ਅਧ:] ਅਵ੍ਯ. ਹੇਠਾਂ ।

**अधः कर**—[ਅਧ: ਕਰ] ਪੁ. ਹੱਥ ਦਾ ਹੇਠਲਾ ਹਿੱਸਾ ।

**अधः काय**—[ਅਧ: ਕਾਯ] ਪੁ. ਸਰੀਰ ਦਾ ਕਮਰ ਤੋਂ ਹੇਠਲਾ ਹਿੱਸਾ ।

**अधः क्षिप्त**—[ਅਧ: ਕ੍ਸ਼ਿਪ੍ਤ] ਵਿ. ਥੱਲੇ ਸਿੱਟਿਆ ਹੋਇਆ ।

**अध: खनन**—[ਅਧ: ਖਨਨ] ਪੁ. ਜ਼ਮੀਨ ਪੁੱਟਣਾ, ਟੋਆ ਪੁੱਟਣਾ ।

**अध: पतन**—[ਅਧ: ਪਤਨ] ਪੁ. ਹੇਠਾਂ ਡਿੱਗਣਾ ; ਦੁਰਗਤੀ, ਦੁਰਦਸ਼ਾ, ਨਾਸ਼ ।

**अध: प्रस्तरण**—[ਅਧ: ਪ੍ਰਸ੍ਤਰਣ] ਪੁ. ਭੈੜਾ ਰਾਜ ਪ੍ਰਬੰਧ, ਬੁਰੀ ਹਕੂਮਤ ; ਘਾਹ ਦੀ ਸੇਜ ।

**अध: शिरा**—[ਅਧ: ਸ਼ਿਰਾ] ਪੁ. ਪੁੱਠਾ ਲਟਕਦਾ ; ਸੂਰਜਵੰਸੀ ਰਾਜਾ ਤ੍ਰਿਸ਼ੰਕੂ ।

**अध**—[ਅਧ] ਵਿ. ਅੱਧਾ ; ਕਈ ਸ਼ਬਦਾਂ ਵਿਚ ਉਪਸਰਗ ਦੀ ਤਰ੍ਹਾਂ ਵਰਤਿਆ ਜਾਂਦਾ ਹੈ ।

**अधकचरा**—[ਅਧਕਚਰਾ] ਵਿ. ਅੱਧਾ ਕੱਚਾ ; ਅਧੂਰਾ ; ਦਰੜਾ ।

**अधकपारी**—[ਅਧਕਪਾਰੀ] ਇ. ਅੱਧੇ ਸਿਰ ਦੀ ਪੀੜ ।

**अधकरिया, अधकरी**—[ਅਧਕਰਿਯਾ, ਅਧਕਰੀ] ਇ. ਅੱਧੀ ਕਿਸ਼ਤ ; ਅੱਧਾ ਮਸੂਲ ।

**अधड़ा**—[ਅਧੜਾ] ਵਿ. ਬੇਬੁਨਿਆਦ ; ਆਸਰਿਓਂ ਬਿਨਾਂ, ਜਿਸ ਨੂੰ ਕਿਸੇ ਦਾ ਆਸਰਾ ਨਾ ਹੋਵੇ ।

**अधन**—[ਅਧਨ] ਵਿ. ਧਨਹੀਨ, ਨਿਰਧਨ, ਕੰਗਾਲ ।

**अधनिया**—[ਅਧਨਿਯਾ] ਵਿ. ਅੱਧੇ ਆਨੇ ਦਾ, ਦੋ ਪੈਸੇ ਦਾ ।

**अधन्य**—[ਅਧਨ੍ਯ] ਵਿ. ਖੋਟੀ ਕਿਸਮਤ ਵਾਲਾ, ਨਿਰਭਾਗਾ ।

**अधबुध**—[ਅਧਬੁਧ] ਪੁ. ਪੂਰਾ ਗਿਆਨ ਨਾ ਰੱਖਣ ਵਾਲਾ ਮਨੁੱਖ ।

**अधबैसा, अधबैसू**—[ਅਧਬੈਸਾ, ਅਧਬੈਸੂ] ਪੁ. ਅਧਖੜ ਆਦਮੀ ।

**अधबैसी**—[ਅਧਬੈਸੀ] ਇ. ਅਧਖੜ ਔਰਤ ।

**अधम**—[ਅਧਮ] ਵਿ. ਖੋਟਾ, ਨੀਚ; ਪਾਪੀ ।

**अधमता**—[ਅਧਮਤਾ] ਇ. ਬੁਰਿਆਈ, ਨੀਚਤਾ ।

**अधमरति**—[ਅਧਮਰਤਿ] ਇ. ਮਤਲਬ ਦਾ ਪਿਆਰ, ਨੀਚ ਪਿਆਰ ।

**अधमरा**—[ਅਧਮਰਾ] ਵਿ. ਮਰਿਆ ਜਿਹਾ, ਅਧ-ਮਰਿਆ ।

**अधमर्ण**—[ਅਧਮਰ੍ਣ] ਵਿ. ਕਰਜ਼ਦਾਰ, ਕਰਜ਼ਾਈ, ਰਿਣੀ ।

**अधमा**—[ਅਧਮਾ] ਇ. ਉਹ ਨਾਇਕਾ ਜੋ ਭਲਾ ਚਾਹੁਣ ਵਾਲੇ ਪਤੀ ਤੇ ਗੁੱਸਾ ਕਰਦੀ ਹੈ ।

**अधमाधम**—[ਅਧਮਾਧਮ] ਵਿ. ਖੋਟੇ ਤੋਂ ਖੋਟਾ, ਬਹੁਤ ਬੁਰਾ ।

**अधमुआ**—[ਅਧਮੁਆ] ਵਿ. ਅਧਮੋਇਆ, ਅਧਮਰਿਆ ।

**अधमुख**—[ਅਧਮੁਖ] ਵਿ. ਮੂਧਾ, ਉਲਟਾ ।

**अधर**—[ਅਧਰ] ਪੁ. ਬੁੱਲ੍ਹ, ਹੇਠਲਾ ਬੁੱਲ੍ਹ ; ਵਿ. ਹੇਠਾਂ ਨੂੰ ਝੁਕਿਆ ਹੋਇਆ, ਨੀਚ, ਬੁਰਾ, ਭੈੜਾ ।

**अधरज**—[ਅਧਰਜ] ਇ. ਬੁੱਲ੍ਹਾਂ ਦੀ ਲਾਲੀ ।

**अधरपान**—[ਅਧਰਪਾਨ] ਪੁ. ਹੇਠਲੇ ਬੁੱਲ੍ਹ ਦੇ ਚੂਸਣ ਦੀ ਕਿਰਿਆ ।

**अधरमधु**—[ਅਧਰਮਧੁ] ਪੁ. ਹੇਠਲੇ ਬੁੱਲ੍ਹ ਦਾ ਰਸ ।

**अधराधर**—[ਅਧਰਾਧਰ] ਪੁ. ਹੇਠਲਾ ਬੁੱਲ੍ਹ ।

**अधरामृत**—[ਅਧਰਾਮ੍ਰਿਤ] ਪੁ. ਹੇਠਲੇ ਬੁੱਲ੍ਹ ਦਾ ਰਸ, ਹੋਠਾਂ ਦੀ ਮਿਠਾਸ ।

**अधरावलोप**—[ਅਧਰਾਵਲੋਪ] ਪੁ. ਬੁੱਲ੍ਹ ਚੁੰਬਣ ਦੀ ਕਿਰਿਆ ।

**अधरीकृत**—[ਅਧਰੀਕ੍ਰਿਤ] ਵਿ. ਹਾਰਿਆ ਹੋਇਆ ।

**अधरोत्तर**—[ਅਧਰੋਤੱਰ] ਵਿ. ਉੱਚਾ-ਨੀਵਾਂ ; ਚੰਗਾ-ਮਾੜਾ; ਘੱਟ-ਵੱਧ ।

**अधरौंधा (अधरौन्धा)**—[ਅਧਰੌਂਧਾ] ਵਿ. ਅੱਧਾ ਰੱਬਿਆ ਹੋਇਆ ।

**अधरोष्ठ**—[ਅਧਰੋਸ਼੍ਠ] ਪੁ. ਹੇਠਲਾ ਬੁੱਲ੍ਹ ।

**अधर्म**—[ਅਧਰ੍ਮ] ਪੁ. ਪਾਪ ; ਬੇਇਨਸਾਫੀ; ਕੁਕਰਮ, ਅਧਰਮ ।

**अधर्मात्मा, अधर्मी**—[ਅਧਰ੍ਮਾਤ੍ਮਾ, ਅਧਰ੍ਮੀ] ਵਿ. ਪਾਪੀ, ਅਧਰਮੀ, ਉਲਟੇ ਰਸਤੇ ਚਲਣ ਵਾਲਾ, ਦੁਰਾਚਾਰੀ, ਵੈਲੀ ।

**अधवा**—[ਅਧਵਾ] ਇ. ਵਿਧਵਾ, ਰੰਡੀ ।

**अधवारी**—[ਅਧਵਾਰੀ] ਇ. ਇਕ ਰੁੱਖ ਜਿਸ ਦੀ ਲਕੜੀ ਮਕਾਨ ਬਣਾਉਣ ਦੇ ਕੰਮ ਆਉਂਦੀ ਹੈ ।

**अधसेरा**—[ਅਧਸੇਰਾ] ਪੁ. ਅੱਧ ਸੇਰ ਦਾ ਵੱਟਾ ।

**अधस्तल**—[ਅਧਸ੍ਤਲ] ਪੁ. ਕਿਸੇ ਚੀਜ਼ ਦੀ ਹੇਠਲੀ ਜਗ੍ਹਾ, ਤਹਿਖ਼ਾਨਾ ।

**अधांगा (अधाङ्गा)**—[ਅਧਾਂਗਾ] ਪੁ. ਇਕ ਪਰਕਾਰ ਦਾ ਭੂਰੇ ਰੰਗ ਦਾ ਪੰਛੀ ।

**अधारिया**—[ਅਧਾਰਿਯਾ] ਪੁ. ਬੈਲ ਗੱਡੀ ਦੀ ਉਹ ਥਾਂ ਜਿਥੇ ਹੱਕਣ ਵਾਲਾ ਬੈਠਦਾ ਹੈ ।

+**अधारी**—[ਅਧਾਰੀ] ਇ. ਸਹਾਰੇ ਦੀ ਚੀਜ਼, ਆਸਰਾ ; ਸਫਰ ਦਾ ਸਮਾਨ ਰੱਖਣ ਵਾਲਾ ਝੋਲਾ ; ਵਹਾਹਣ, ਸੋਟੀ ।

**अधार्मिक**—[ਅਧਾਰ੍ਮਿਕ] ਵਿ. ਅਧਰਮੀ, ਪਾਪੀ, ਦੁਰਾਚਾਰੀ ।

**अधावट**—[ਅਧਾਵਟ] ਵਿ. ਜੋ ਉਬਾਲਣ ਨਾਲ ਅੱਧਾ ਰਹਿ ਗਿਆ ਹੋਵੇ ਜਾਂ ਖ਼ੂਬ ਗਾੜ੍ਹਾ ਹੋ ਗਿਆ ਹੋਵੇ ।

**अधि**—[ਅਧਿ] ਇਕ ਸੰਸਕ੍ਰਿਤ ਅਗੇਤਰ, ਜਿਸ ਦੇ ਅਰਥ ਪ੍ਰਧਾਨ, ਉਪਰ, ਉੱਚਾ ਆਦਿ ਹੁੰਦੇ ਹਨ ।

**अधिक**—[ਅਧਿਕ] ਵਿ. ਬਹੁਤ, ਅਨੇਕ ; ਵਾਧੂ, ਵਧਿਆ ਹੋਇਆ, ਬਚਿਆ ਹੋਇਆ ; ਪੁ. ਇਕ ਅਲੰਕਾਰ ।

**अधिकतम**—[ਅਧਿਕਤਮ] ਵਿ. ਸਭ ਤੋਂ ਜ਼ਿਆਦਾ ।

**अधिकतर**—[ਅਧਿਕਤਰ] ਵਿ. ਦੋ ਚੀਜ਼ਾਂ ਚੋਂ ਜ਼ਿਆਦਾ ।

**अधिकता**—[ਅਧਿਕਤਾ] ਇ. ਬਹੁਤਾਇਤ, ਬੜ੍ਹਤੀ, ਵਾਧਾ ।

**अधिकदंत (अधिकदन्त)**—[ਅਧਿਕਦੰਤ] ਇਕ ਦੇ ਉਪਰ ਦੂਜਾ ਚੜ੍ਹਿਆ ਹੋਇਆ ਦੰਦ, ਹੁੰਡ ।

**अधिकमास**—[ਅਧਿਕਮਾਸ] ਪੁ. ਮਲਮਾਸ, ਲੌਂਦ ਦਾ ਮਹੀਨਾ ਜੋ ਸੂਰਜੀ ਸਾਲਾਂ ਨੂੰ ਪੂਰਾ ਕਰਨ ਲਈ ਜੋੜਿਆ ਜਾਂਦਾ ਹੈ ।

**अधिकरण**—[ਅਧਿਕਰਣ] ਪੁ. ਅਧਾਰ, ਸਹਾਰਾ ; ਵਿਆਕਰਣ ਤੇ ਕਿਰਿਆ ਦੇ ਅਧਾਰ ਨੂੰ ਅਧਿਕਰਣ ਆਖਦੇ ਹਨ, ਸਤਵਾਂ ਕਾਰਕ ।

**अधिकरण-मंडप (अधिकरण मण्डप)**—[ਅਧਿਕਰਣ-ਮੰਡਪ] ਪੁ. ਨਿਆਂ-ਘਰ, ਕਚਹਿਰੀ ।

**अधिकर्म**—[ਅਧਿਕਰਮ] ਅਵ੍ਯ. ਦੇਖ-ਭਾਲ, ਨਿਗਰਾਨੀ ।

**अतिकवाक्योक्ति**—[ਅਧਿਕਵਾਕ੍ਯੋਕ੍ਤਿ] ਵਿ. ਬਹੁਤ ਤਾਰੀਫ਼, ਅਤਕਥਨੀ ।

**अधिकांग (अधिकाङ्ग)**—[ਅਧਿਕਾਂਗ] ਵਿ. ਜਿਸਦਾ ਕੋਈ ਅੰਗ ਜ਼ਿਆਦਾ ਹੋਵੇ (ਛਾਂਗਾ) ।

**अधिकांश**—[ਅਧਿਕਾਂਸ਼] ਪੁ. ਅਧਿਕ ਭਾਗ, ਜ਼ਿਆਦਾ ਹਿੱਸਾ, ਵੱਡਾ ਟੁਕੜਾ ; ਕ੍ਰਿ. ਵਿ. ਅਕਸਰ, ਆਮ ਤੌਰ ਤੇ ।

**अधिकाई**—[ਅਧਿਕਾਈ] ਇ. ਬਹੁਤਾਇਤ, ਜ਼ਿਆਦਤੀ; ਵਡਿਆਈ ।

**अधिकाधिक**—[ਅਧਿਕਾਧਿਕ] ਵਿ. ਅਵ੍ਯ. ਜ਼ਿਆਦਾ ਤੋਂ ਜ਼ਿਆਦਾ, ਵੱਧ ਤੋਂ ਵੱਧ ।

**अधिकाम**—[ਅਧਿਕਾਮ] ਪੁ. ਵੱਡੀ ਕਾਮਨਾ, ਅਧਿਕ ਲਾਲਸਾ ।

**अधिकार**—[ਅਧਿਕਾਰ] ਪੁ. ਹੱਕ, ਕਬਜ਼ਾ; ਕੰਮ ਦਾ ਭਾਰ; ਅਪਣਾਪਣ; ਅਹੁਦਾ; ਦੌਲਤ; ਸਬੰਧ; ਵਿਸ਼ਾ; ਮਿਸਾਲ; ਇਸ਼ਾਰਾ; ਪ੍ਰਾਪਤੀ; ਯੋਗਤਾ, ਕਾਬਲੀਅਤ ।

**अधिकारपत्र**—[ਅਧਿਕਾਰਪਤ੍ਰ] ਪੁ. ਉਹ ਲਿਖਤ ਜਿਸ ਕਰਕੇ ਕਿਸੇ ਕੰਮ ਦੇ ਕਰਨ ਦਾ ਹੱਕ ਪ੍ਰਾਪਤ ਹੋਵੇ, ਅਧਿਕਾਰ-ਪੱਤਰ ।

**अधिकारी**—[ਅਧਿਕਾਰੀ] ਪੁ. ਮਾਲਕ; ਅਧਿਕਾਰੀ; ਸਵਾਮੀ; ਜਿੰਤ ਗੁਣਾਂ ਦਾ ਬੰਦਾ; ਅਫ਼ਸਰ; ਵੇਦਾਂਤੀ; ਨਾਟਕ ਦਾ ਮੁੱਖ ਪਾਤਰ ।

**अधिकृत**—[ਅਧਿਕ੍ਰਿਤ] ਵਿ. ਅਧਿਕਾਰ ਜਾਂ ਕਬਜ਼ੇ ਵਿਚ ਆਇਆ ਹੋਇਆ ।

**अधिक्रम, अधिक्रमण**—[ਅਧਿਕ੍ਰਮ, ਅਧਿਕ੍ਰਮਣ] ਪੁ. ਧਾਵਾ, ਹਮਲਾ, ਹੱਲਾ ।

**अधिक्षिप्त**—[ਅਧਿਕ੍ਸ਼ਿਪ੍ਤ] ਵਿ. ਥੱਲੇ ਸੁੱਟਿਆ ਹੋਇਆ, ਅਪਮਾਨਤ, ਬੇਇੱਜ਼ਤ ਕੀਤਾ ਹੋਇਆ ।

**अधिक्षेप**—[ਅਧਿਕ੍ਸ਼ੇਪ] ਪੁ. ਨਿੰਦਿਆ, ਅਪਜਸ, ਬੇਇੱਜ਼ਤੀ ।

**अधिगत**—[ਅਧਿਗਤ] ਵਿ. ਮਲੂਮ ਕੀਤਾ ਹੋਇਆ, ਜਾਣਿਆ ਹੋਇਆ ।

**अधिगम**—[ਅਧਿਗਮ] ਪੁ. ਗਿਆਨ; ਪ੍ਰਾਪਤੀ, ਲਾਭ; ਮਜ਼ਦੂਰੀ; ਕਮਾਈ; ਪਹੁੰਚ; ਭੋਗ ।

**अधिगमन**—[ਅਧਿਗਮਨ] ਪੁ. ਪ੍ਰਾਪਤੀ, ਪੜ੍ਹਨ ਦਾ ਕੰਮ; ਕਾਜ; ਖੋਜ ।

**अधिगमनीय**—[ਅਧਿਗਮਨੀਯ] ਵਿ. ਸਿੱਖਣ ਜੋਗ; ਪ੍ਰਾਪਤ ਕਰਨ ਯੋਗ ।

**अधिज**—[ਅਧਿਜ] ਵਿ. ਚੰਗੇ ਖ਼ਾਨਦਾਨ ਵਿਚ ਪੈਦਾ ਹੋਇਆ, ਖ਼ਾਨਦਾਨੀ ।

**अधिजनन**—[ਅਧਿਜਨਨ] ਪੁ. ਉਤਪੱਤੀ, ਪੈਦਾਇਸ਼, ਜਨਮ ।

**अधित्यका**—[ਅਧਿਤ੍ਯਕਾ] ਇ. ਪਹਾੜ ਦੀ ਉਪਰਲੀ ਪੱਧਰੀ ਧਰਤੀ, ਪਹਾੜ ਦਾ ਉਪਰਲਾ ਮੈਦਾਨ ।

**अधिदेव**—[ਅਧਿਦੇਵ] ਪੁ. ਸਾਰੇ ਦੇਵਤਿਆਂ ਦਾ ਮਾਲਕ, ਪਰ-ਮੇਸਰ, ਇਸ਼ਟਦੇਵ, ਕੁਲਦੇਵ ।

**अधिदैविक**—[ਅਧਿਦੈਵਿਕ] ਵਿ. ਆਤਮਾ ਸਬੰਧੀ, ਅਧਿਆ-ਤਮਕ ।

**अधिनाथ, अधिनायक, अधिप, अधिपति**—[ਅਧਿਨਾਥ, ਅਧਿਨਾਯਕ, ਅਧਿਪ, ਅਧਿਪਤਿ] ਪੁ. ਰਾਜਾ ; ਸਰਦਾਰ; ਮਾਲਕ; ਪਰਮਾਤਮਾ; ਰੱਬ; ਡਿਕਟੇਟਰ ।

**अधिनियम**—[ਅਧਿਨਿਯਮ] ਪੁ. ਉਹ ਨਿਯਮ ਜੋ ਕਿਸੇ ਵਿਸ਼ੇਸ਼ ਹੁਕਮ ਜਾਂ ਨਿਸ਼ਚੇ ਦੇ ਮੁਤਾਬਿਕ ਕਿਸੇ ਪ੍ਰਬੰਧ ਲਈ ਘੜਿਆ ਗਿਆ ਹੋਵੇ, ਅਧਿਨਿਯਮ ।

**अधिपत्नी**—[ਅਧਿਪਤ੍ਨੀ] ਇ. ਵੱਡੀ ਰਾਣੀ, ਮਹਾਰਾਣੀ, ਪਟਰਾਣੀ ।

**अधिपुरुष**—[ਅਧਿਪੁਰੁਸ਼] ਪੁ. ਪਰਮਾਤਮਾ, ਰੱਬ; ਭਲਾ ਆਦਮੀ ।

**अधिप्रज**—[ਅਧਿਪ੍ਰਜ] ਵਿ. ਬਹੁਤੀ ਸੰਤਾਨ ਵਾਲਾ ।

**अधिभौतिक**—[ਅਧਿਭੌਤਿਕ] ਵਿ. ਵੇਖੋ ਆਧਿਭੌਤਿਕ (आधि-भौतिक) ।

**अधिमास**—[ਅਧਿਮਾਸ] ਪੁ. ਵੇਖੋ ਅਧਿਕਮਾਸ (अधिकमास) ।

**अधिया**—[ਅਧਿਯਾ] ਪੁ. ਅੱਧਾ ਹਿੱਸਾ; ਪਿੰਡ ਦੇ ਅੱਧੇ ਹਿੱਸੇ ਦਾ ਮਾਲਕ, ਅੱਧੀ; ਪਿੰਡ ਦੀ ਇਕ ਰਸਮ ਜਿਸ ਦੇ ਮੁਤਾਬਕ ਫ਼ਸਲ ਦਾ ਅੱਧਾ ਹਿੱਸਾ ਜ਼ਿਮੀਂਦਾਰ ਅਤੇ ਅੱਧਾ ਹਿੱਸਾ ਕਿਰਸਾਨ ਨੂੰ ਮਿਲਦਾ ਹੈ ।

**अधियान**—[ਅਧਿਯਾਨ] ਪੁ. ਜਪ ਕਰਨ ਦੀ ਗੋਮੁਖੀ, ਮਾਲਾ ਦੀ ਗੁਥਲੀ ।

**अधियार**—[ਅਧਿਯਾਰ] ਪੁ. ਕਿਸੇ ਜਾਇਦਾਦ ਦਾ ਅੱਧ; ਅੱਧੇ ਹਿੱਸੇ ਦਾ ਮਾਲਕ, ਅੱਧੀ ।

**अधियारी**—[ਅਧਿਯਾਰੀ] ਇ. ਕਿਸੇ ਜਾਇਦਾਦ ਵਿਚ ਅੱਧੋ-ਅੱਧ ਹਿੱਸਾ ।

**अधियुक्त**—[ਅਧਿਯੁਕ੍ਤ] ਵਿ. ਤਲਬ ਜਾਂ ਇਵਜ਼ਾਨੇ ਦੇ ਕੰਮ ਤੇ ਲਗਿਆ ਹੋਇਆ ।

**अधियोजन**—[ਅਧਿਯੋਜਨ] ਪੁ. ਕਿਸੇ ਨੂੰ ਤਲਬ ਆਦਿ ਦੇ ਕੇ ਆਪਣੇ ਕਿਸੇ ਕੰਮ ਤੇ ਲਾਉਣ ਦੀ ਕਿਰਿਆ; ਤਲਬ ਤੇ ਕਿਸੇ ਕੰਮ ਤੇ ਲਗੇ ਰਹਿਣ ਦੀ ਕਿਰਿਆ ।

**अधियोध**—[ਅਧਿਯੋਧ] ਪੁ. ਸੂਰਮਾ, ਯੋਧਾ ।
**अधिरथ**—[ਅਧਿਰਥ] ਪੁ. ਰਥ ਉੱਤੇ ਚੜ੍ਹਿਆ ਹੋਇਆ ਯੋਧਾ; ਸਾਰਥੀ, ਰਥਵਾਨ; ਵੱਡਾ ਰਥ ।
**अधिरथी**—[ਅਧਿਰਥੀ] ਪੁ. ਸੂਰਜ ; ਸਮੁੰਦਰ ।
**अधिराज**—[ਅਧਿਰਾਜ] ਪੁ. ਚੱਕਰਵਰਤੀ ਰਾਜਾ, ਮਹਾਰਾਜ ।
**अधिराज्य**—[ਅਧਿਰਾਜ੍ਯ] ਪੁ. ਬਾਦਸ਼ਾਹਤ, ਸਾ
**अधिराष्ट्र**—[ਅਧਿਰਾਸ਼੍ਟ੍ਰ] ਪੁ. ਰਾਜ, ਬਾਦਸ਼ਾ .
**अधिरोहण**—[ਅਧਿਰੋਹਣ] ਪੁ. ਚੜ੍ਹਾਈ ।
**अधिरोहिणी**—[ਅਧਿਰੋਹਿਣੀ] ਇ. ਸੀੜ੍ਹੀ, ਪੌੜੀ ।
**अधिलाभ**—[ਅਧਿਲਾਭ] ਪੁ. ਲਾਹੇ ਦਾ ਉਹ ਹਿੱਸਾ ਜੋ ਕਿਸੇ ਸੰਸਥਾ ਦੇ ਮੁਲਾਜ਼ਮਾਂ ਨੂੰ ਸਾਧਾਰਣ ਲਾਭ ਅੰਸ਼ ਜਾਂ ਤਲਬ ਤੋਂ ਵੱਖਰਾ ਦਿੱਤਾ ਜਾਂਦਾ ਹੈ, ਬੋਨਸ ।
**अधिवाचन**—[ਅਧਿਵਾਚਨ] ਪੁ. ਚੁਣਾਉ, ਚੋਣ ।
**अधिवास**—[ਅਧਿਵਾਸ] ਪੁ. ਠਹਿਰਨ ਦੀ ਥਾਂ, ਨਿਵਾਸ; ਪੜੋਸੀ; ਖੁਸ਼ਬੂ; ਦੂਜੇ ਦੇ ਘਰ ਵਿਚ ਰਹਿਣਾ; ਦੇਰ ਤੱਕ ਰਹਿਣਾ; ਵਿਆਹ ਤੋਂ ਪਹਿਲਾਂ ਮੁੰਡੇ ਤੇ ਕੁੜੀ ਦੇ ਵਟਣਾ ਲਾਉਣ ਦੀ ਰਸਮ; ਦੂਸਰੇ ਦੇਸ਼ ਵਿਚ ਵਸਣਾ ।
**अधिवासी**—[ਅਧਿਵਾਸੀ] ਪੁ. ਰਹਿਣ ਵਾਲਾ, ਟਿਕਣ ਵਾਲਾ ਵਸਨੀਕ; ਦੂਸਰੇ ਦੇਸ਼ ਵਿਚ ਜਾ ਕੇ ਵਸਣ ਵਾਲਾ ।
**अधिवेशन**—[ਅਧਿਵੇਸ਼ਨ] ਪੁ. ਬੈਠਕ, ਜਲਸਾ, ਮੀਟਿੰਗ, ਇੱਕਤਰਤਾ, ਇੱਕਠ ।
**अधिश्रयणी**—[ਅਧਿਸ਼੍ਰਯਣੀ] ਇ. ਚੁੱਲ੍ਹਾ, ਤੰਦੂਰੀ, ਅੰਗੀਠੀ; ਪੌੜੀ ।
**अधिष्ठाता**—[ਅਧਿਸ਼੍ਠਾਤਾ] ਵਿ. ਮੁੱਖੀਆ, ਸਰਦਾਰ; ਰਾਜਾ; ਰਾਖਾ; ਪਰਮਾਤਮਾ, ਦੇਵ ।
**अधिष्ठान**—[ਅਧਿਸ਼੍ਠਾਨ] ਪੁ. ਰਹਿਣ ਦੀ ਥਾਂ, ਨਗਰ; ਸਹਾਰਾ; ਆਸਰਾ; ਅਧਿਕਾਰ; ਭਰਮ ਦਾ ਆਧਾਰ; ਪ੍ਰਭਾਵ ।
**अधिष्पाठक**—[ਅਧਿਸ਼੍ਪਾਠਕ] ਪੁ. ਦੇਖ-ਭਾਲ ਜਾਂ ਰਖਿਆ ਕਰਨ ਵਾਲਾ, ਨਿਗਰਾਨ ।
**अधीत**—[ਅਧੀਤ] ਵਿ. ਪੜ੍ਹਿਆ ਹੋਇਆ ।
**अधीन**—[ਅਧੀਨ] ਵਿ. ਮਾਤਹਿਤ, ਬੇਵਸ, ਦਬੈਲ, ਅਧੀਨ ।
**अधीनता**—[ਅਧੀਨਤਾ] ਇ. ਲਾਚਾਰੀ, ਬੇਵਸੀ, ਅਧੀਨਤਾ ।
**अधीनस्थ-न्यायालय**—[ਅਧੀਨਸ੍ਥ-ਨ੍ਯਾਯਾਲਯ] ਪੁ. ਉੱਚੀ ਅਦਾਲਤ ਦੇ ਮਾਤਹਿਤ ਅਦਾਲਤ ।
**अधीयान**—[ਅਧੀਯਾਨ] ਪੁ. ਪੜ੍ਹਨ ਵਾਲਾ, ਪੜ੍ਹਾਕੂ, ਵਿਦਿਆਰਥੀ ।
**अधीर**—[ਅਧੀਰ] ਵਿ. ਜੋ ਸਥਿਰ ਨਾ ਹੋਵੇ; ਬੁਜ਼ਦਿਲ, ਮਾੜਾ; ਘਬਰਾਇਆ ਹੋਇਆ, ਅਧੀਰ, ਧੀਰਜ-ਰਹਿਤ ।
**अधीरता**—[ਅਧੀਰਤਾ] ਇ. ਬੇਸਬਰੀ,ਬੇਚੈਨੀ, ਅਧੀਰਤਾ ।
**अधीरा**—[ਅਧੀਰਾ] ਇ. ਬਿਜਲੀ; ਇਕ ਨਾਇਕਾ ।
**अधीश, अधीश्वर**—[ਅਧੀਸ਼, ਅਧੀਸ਼੍ਵਰ] ਪੁ. ਮਾਲਕ; ਰਾਜਾ; ਰਾਜਿਆਂ ਦਾ ਰਾਜਾ, ਪਰਮਾਤਮਾ ।
**अधुना**—[ਅਧੁਨਾ] ਅਵ੍ਯ. ਹੁਣ, ਇਸ ਵੇਲੇ, ਅੱਜ ਕੱਲ੍ਹ, ਏਨੀਂ ਦਿਨੀਂ ।
**अधुनातन**—[ਅਧੁਨਾਤਨ] ਵਿ. ਅੱਜ ਕੱਲ੍ਹ ਦਾ, ਆਧੁਨਿਕ ।
**अधूर**—[ਅਧੂਰ] ਵਿ. ਬੋਝ ਰਹਿਤ, ਭਾਰ ਤੋਂ ਬਿਨਾਂ ।
**अधूत**—[ਅਧੂਤ] ਵਿ. ਨਿਡੱਰ, ਢੀਠ ।
**अधूमक**—[ਅਧੂਮਕ] ਵਿ. ਧੂੰਏਂ ਰਹਿਤ : ਪੁ. ਬਲਦੀ ਅੱਗ ।
**अधूरा**—[ਅਧੂਰਾ] ਵਿ. ਅੱਧ-ਪਚੱਧਾ, ਜੋ ਪੂਰਾ ਤਿਆਰ ਨਹੀਂ ਹੋਇਆ, ਖੰਡਤ; ਕੱਚਾ, ਕਸਰ ਵਾਲਾ, ਅਧੂਰਾ ।
**अधृत**—[ਅਧ੍ਰਿਤ] ਵਿ. ਨਾ ਧਾਰਨ ਕੀਤਾ ਹੋਇਆ ।
**अधृति**—[ਅਧ੍ਰਿਤਿ] ਇ. ਜਲਦੀ; ਹੈਰਾਨੀ; ਘਬਰਾਹਟ ; ਵਿ. ਅਸਥਿਰ ।
**अधृष्ट**—[ਅਧ੍ਰਿਸ਼੍ਟ] ਵਿ. ਜੋ ਬਾਹਲਾ ਨਾ ਬੋਲਦਾ ਹੋਵੇ, ਸੰਗਾਊ, ਲੱਜਾ ਵਾਲਾ, ਸ਼ਰਮੀਲਾ ।
**अधेड़**—[ਅਧੇੜ] ਵਿ. ਉਤਰਦੀ ਜੁਆਨੀ ਦਾ, ਪੱਕੀ ਉਮਰ ਦਾ, ਅਧਖੜ ।
**अधेला**—[ਅਧੇਲਾ] ਪੁ. ਧੇਲਾ, ਅੱਧੇ ਪੈਸੇ ਦਾ ਸਿੱਕਾ ।
**अधेली**—[ਅਧੇਲੀ] ਇ. ਅਠਿਆਨੀ, ਧੇਲੀ ।
**अधैर्य**—[ਅਧੈਰ੍ਯ] ਪੁ. ਅਧੀਰਤਾ, ਬੇਚੈਨੀ; ਵਿ. ਧੀਰਜ-ਰਹਿਤ, ਅਧੀਰ ।
**अधोगति, अधोगमन**—[ਅਧੋਗਤਿ, ਅਧੋਗਮਨ] ਇ. ਪੁ. ਗਿਰਾਵਟ, ਪਤਨ ; ਦੁਰਦਸ਼ਾ ।
**अधोगामी**—[ਅਧੋਗਾਮੀ] ਵਿ. ਹੇਠਾਂ ਨੂੰ ਜਾਣ ਵਾਲਾ, ਗਿਰਾਵਟ ਵੱਲ ਜਾਣ ਵਾਲਾ ।
**अधोतर**—[ਅਧੋਤਰ] ਪੁ. ਇਕ ਤਰ੍ਹਾਂ ਦਾ ਮੋਟਾ ਕਪੜਾ, ਖੱਦਰ ।
**अधोबंधन (अधोबन्धन)**—[ਅਧੋਬੰਧਨ] ਪੁ. ਲੱਕ ਦੀ ਪੇਟੀ, ਅਜ਼ਾਰਬੰਦ, ਨਾਲਾ ।
**अधोभाग**—[ਅਧੋਭਾਗ] ਪੁ. ਹੇਠਲਾ ਹਿੱਸਾ, ਜੜ੍ਹ ।
**अधोभुवन**—[ਅਧੋਭੁਵਨ] ਪੁ. ਪਤਾਲ, ਧਰਤੀ ਦਾ ਹੇਠਲਾ ਹਿੱਸਾ ।
**अधोभूमि**—[ਅਧੋਭੂਮਿ] ਇ. ਜ਼ਮੀਨ ਦੀ ਉਤਲੀ ਤਹਿ ਤੋਂ ਹੇਠਲੀ ਤਹਿ ; ਪਰਬਤ ਦੇ ਪੈਰਾਂ ਹੇਠਲੀ ਧਰਤੀ ।
**अधोमार्ग**—[ਅਧੋਮਾਰ੍ਗ] ਪੁ. ਹੇਠਲਾ ਰਸਤਾ ; ਸੁਰੰਗ ; ਗੁਦਾ ।
**अधोमुख**—[ਅਧੋਮੁਖ] ਵਿ. ਜਿਸ ਦਾ ਮੂੰਹ ਥੱਲੇ ਨੂੰ ਹੋਵੇ ।
**अधोमुखी**—[ਅਧੋਮੁਖੀ] ਇ. ਅਨੰਤਮੂਲ ਦਾ ਬੂਟਾ ।

**अधोयंत्र (अधोयन्त्र)**—[ਅਧੋਯੰਤ੍ਰ] ਪੁ. ਅਰਕ ਖਿੱਚਣ ਵਾਲਾ ਭਬਕਾ ।

**अधोलंब (अधोलम्ब)**—[ਅਧੋਲੰਬ] ਪੁ. ਪਾਣੀ ਦੀ ਡੂੰਘਾਈ ਨੂੰ ਮਾਪਣ ਦਾ ਯੰਤਰ ।

**अधोलोक**—[ਅਧੋਲੋਕ] ਪੁ. ਹੇਠਲੀ ਦੁਨੀਆ, ਪਤਾਲ ।

**अधोवायु**—[ਅਧੋਵਾਯੁ] ਪੁ. ਗੁਦਾ ਵਿਚੋਂ ਨਿਕਲਣ ਵਾਲੀ ਹਵਾ, ਪੱਦ ।

**अधौड़ी**—[ਅਧੌੜੀ] ਇ. ਮੋਟੀ ਖੱਲ, ਧੌੜੀ ; ਕਿਸੇ ਪਸ਼ੂ ਦੇ ਪੂਰੇ ਚਮੜੇ ਦਾ ਅੱਧਾ ਹਿੱਸਾ ।

**अधौरी**—[ਅਧੌਰੀ] ਇ. ਇਕ ਰੁੱਖ ਜੋ ਹਿਮਾਲਾ ਦੀ ਤਰਾਈ ਵਿਚ ਮਿਲਦਾ ਹੈ ।

**अध्मान**—[ਅਧ੍ਮਾਨ] ਪੁ. ਅਫਰੇਵਾਂ ।

**अध्यक्ष**—[ਅਧ੍ਯਕ੍ਸ਼] ਪੁ. ਮੁੱਖੀਆ, ਪ੍ਰਧਾਨ; ਸਵਾਮੀ, ਮਾਲਕ ।

**अध्याग्नि**—[ਅਧ੍ਯਾਗ੍ਨਿ] ਪੁ. ਵਿਆਹ ਸਮੇਂ ਅੱਗ ਨੂੰ ਸਾਖੀ ਜਾਣ ਕੇ ਮਾਪਿਆਂ ਵੱਲੋਂ ਕੰਨਿਆ ਨੂੰ ਦਿੱਤਾ ਜਾਣ ਵਾਲਾ ਧਨ ।

**अध्ययन**—[ਅਧ੍ਯਯਨ] ਪੁ. ਪੜ੍ਹਾਈ, ਮੁਤਾਲਾ ।

**अध्ययनीय**—[ਅਧ੍ਯਯਨੀਯ] ਵਿ. ਪੜ੍ਹਨ ਯੋਗ, ਅਧਿਐਨ ਕਰਨ ਯੋਗ ।

**अध्यर्ध**—[ਅਧ੍ਯਰ੍ਧ] ਵ੍ਰਿ. ਇਕ ਅਤੇ ਅੱਧਾ, ਡਿਊਢਾ ; ਹਵਾ ।

**अध्यवसान**—[ਅਧ੍ਯਵਸਾਨ] ਪੁ. ਮਨਸ਼ਾ, ਮਤਲਬ ; ਉਤਸ਼ਾਹ; ਕੋਸ਼ਿਸ਼ ।

**अध्यवसायी**—[ਅਧ੍ਯਵਸਾਯੀ] ਵਿ. ਲਗਾਤਾਰ ਉੱਦਮ ਕਰਨ ਵਾਲਾ, ਉਤਸ਼ਾਹੀ, ਹਿੰਮਤੀ, ਉੱਦਮੀ ।

**अध्यवसायित**—[ਅਧ੍ਯਵਸਾਯਿਤ] ਵਿ. ਜਿਸ ਲਈ ਕੋਸ਼ਿਸ਼ ਕੀਤੀ ਗਈ ਹੋਵੇ ।

**अध्यवसित**—[ਅਧ੍ਯਵਸਿਤ] ਵਿ. ਪੱਕੇ ਫ਼ੈਸਲੇ ਤੇ ਪਹੁੰਚਿਆ ਹੋਇਆ, ਜਿਸ ਦੀ ਪ੍ਰੌੜ੍ਹਤਾ ਕੀਤੀ ਗਈ ਹੋਵੇ ।

**अध्यस्त**—[ਅਧ੍ਯਸ੍ਤ] ਵਿ. ਉੱਤੇ ਧਰਿਆ ਹੋਇਆ ; ਜੋ ਪਰਤੱਖ ਨਾ ਹੋਵੇ ।

**अध्यात्म**—[ਅਧ੍ਯਾਤ੍ਮ] ਪੁ. ਬ੍ਰਹਮ ਵਿਚਾਰ, ਗਿਆਨ ਤੱਤ; ਵਿ. ਆਤਮਾ ਜਾਂ ਬ੍ਰਹਮ ਸਬੰਧੀ ।

**अध्यात्म ज्ञान**—[ਅਧ੍ਯਾਤ੍ਮ ਗ੍ਯਾਨ] ਪੁ. ਰੱਬ ਅਤੇ ਆਤਮਾ ਦਾ ਗਿਆਨ ।

**अध्यात्मिक**—[ਅਧ੍ਯਾਤ੍ਮਿਕ] ਵਿ. ਵੇਖੋ ਆਧ੍ਯਾਤ੍ਮਿਕ **(आध्यात्मिक)** ।

**अध्यापक**—[ਅਧ੍ਯਾਪਕ] ਪੁ. ਸਿੱਖਿਆ ਦੇਣ ਵਾਲਾ, ਗੁਰੂ, ਪੜ੍ਹਾਉਣ ਵਾਲਾ, ਮਾਸਟਰ, ਅਧਿਆਪਕ ।

**अध्यापकी**—[ਅਧ੍ਯਾਪਕੀ] ਇ. ਪੜ੍ਹਾਉਣ ਲਿਖਾਉਣ ਦਾ ਕੰਮ, ਪੜ੍ਹਾਈ-ਲਿਖਾਈ ।

**अध्यापन**—[ਅਧ੍ਯਾਪਨ] ਪੁ. ਪੜ੍ਹਾਉਣ ਦੀ ਕਿਰਿਆ ।

**अध्यापिका**—[ਅਧ੍ਯਾਪਿਕਾ] ਇ. ਪੜ੍ਹਾਉਣ ਲਿਖਾਉਣ ਵਾਲੀ ਤੀਵੀਂ, ਮਾਸਟਰਨੀ, ਉਸਤਾਨੀ ।

**अध्यापित**—[ਅਧ੍ਯਾਪਿਤ] ਵਿ. ਪੜ੍ਹਾਇਆ ਲਿਖਾਇਆ ਹੋਇਆ ।

**अध्याय**—[ਅਧ੍ਯਾਯ] ਪੁ. ਸਰਗ, ਅੰਕ, ਪਰਿੱਛੇਦ, ਪਰਕਰਣ ਕਾਂਡ, ਪਰਵ, ਪੋਥੀ ਦਾ ਹਿੱਸਾ, ਅਧਿਆਇ ।

**अध्यायी**—[ਅਧ੍ਯਾਯੀ] ਵਿ. ਪੜ੍ਹਨ ਵਾਲਾ, ਪੜ੍ਹਨ ਲਿਖਣ ਵਿਚ ਲਗਿਆ ਹੋਇਆ, ਵਿਦਿਆਰਥੀ ।

**अध्यारूढ़**—[ਅਧ੍ਯਾਰੂੜ੍ਹ] ਵਿ. ਚੜ੍ਹਿਆ ਹੋਇਆ ; ਉੱਚਾ ।

**अध्यारोप**—[ਅਧ੍ਯਾਰੋਪ] ਪੁ. ਦੋਸ਼; ਝੂਠੀ ਕਲਪਣਾ ।

**अध्यारोपण**—[ਅਧ੍ਯਾਰੋਪਣ] ਪੁ. ਅਨਾਜ ਦੀ ਬਿਜਾਈ ।

**अध्यारोपित**—[ਅਧ੍ਯਾਰੋਪਿਤ] ਵਿ. ਥੋਪਿਆ ਹੋਇਆ; ਗਲਤ ਸਮਝਿਆ ਹੋਇਆ ।

**अध्यास**—[ਅਧ੍ਯਾਸ] ਪੁ. ਮਿਥਿਆ ਗਿਆਨ, ਕੋਰੀ ਕਲਪਣਾ ।

**अध्यासन**—[ਅਧ੍ਯਾਸਨ] ਪੁ. ਵਾਸਾ, ਆਸਨ, ਥਾਂ ।

**अध्यासित, अध्यासीन**—[ਅਧ੍ਯਾਸਿਤ, ਅਧ੍ਯਾਸੀਨ] ਵਿ. ਸਭਾਪਤੀ ਦੀ ਕੁਰਸੀ ਤੇ ਬੈਠਾ ਹੋਇਆ ।

**अध्याहार**—[ਅਧ੍ਯਾਹਾਰ] ਪੁ. ਤਰਕ ਵਿਤਰਕ, ਬਹਿਸ-ਮੁਬਾਹਸਾ; ਅਧੂਰੇ ਵਾਕ ਦੀ ਪੂਰਤੀ ਲਈ ਕਿਸੇ ਸ਼ਬਦ ਦਾ ਜੋੜ ।

**अध्याहृत**—[ਅਧ੍ਯਾਹ੍ਰਿਤ] ਵਿ. ਤਰਕ ਕੀਤਾ ਹੋਇਆ, ਬਹਿਸ ਵਿਚ ਆਇਆ ਹੋਇਆ ।

**अध्युढ़**—[ਅਧ੍ਯੁੜ੍ਹ] ਵਿ. ਬਹੁਤ, ਜ਼ਿਆਦਾ, ਭਰਪੂਰ ।

**अध्युढ़ा**—[ਅਧ੍ਯੁੜ੍ਹਾ] ਇ. ਉਹ ਔਰਤ ਜਿਸ ਦੇ ਜੀਉਂਦਿਆਂ ਉਸ ਦਾ ਮਾਲਕ ਦੂਜੀ ਸ਼ਾਦੀ ਕਰ ਲਵੇ; ਪਹਿਲੇ ਵਿਆਹ ਦੀ ਤੀਵੀਂ ।

**अध्येतव्य, अध्येय**—[ਅਧ੍ਯੇਤਵ੍ਯ, ਅਧ੍ਯੇਯ] ਵਿ. ਪੜ੍ਹਨ ਯੋਗ ।

**अध्रियमाण**—[ਅਧ੍ਰਿਯਮਾਣ] ਵਿ. ਮਰਿਆ ਹੋਇਆ; ਜੋ ਫੜਿਆ ਨਾ ਜਾ ਸਕੇ ।

**अध्रुव**—[ਅਧ੍ਰੁਵ] ਵਿ. ਅਨਿਸਚਿਤ; ਵੱਖ ਕਰਨ ਯੋਗ; ਬਿਨਾਂ ਥਾਂ ਟਿਕਾਣੇ ਦੇ ।

**अध्वग**—[ਅਧ੍ਵਗ] ਪੁ. ਮੁਸਾਫ਼ਰ, ਰਾਹਗੀਰ, ਰਾਹੀ ।

**अध्वन्**—[ਅਧ੍ਵਨ੍] ਇ. ਰਸਤਾ; ਧਰਤੀ; ਆਕਾਸ਼; ਦੂਰੀ; ਸਥਾਨ ।

**अध्वर**—[ਅਧ੍ਵਰ] ਪੁ. ਜੱਗ; ਹੋਮ ।

**अध्वर्यु**—[ਅਧ੍ਵਰ੍ਯੁ] ਪੁ. ਯੱਗ ਕਰਨ ਵਾਲਾ ।

**अध्वांत (अध्वान्त)**—[ਅਧ੍ਵਾਂਤ] ਪੁ. ਅੰਧਕਾਰ; ਨਾਂ; ਯਾਤਰਾ ਦਾ ਅੰਤ ।

**अनंग (अनङ्ग)**—[ਅਨੰਗ] ਵਿ. ਦੇਹ-ਰਹਿਤ ; ਪੁ. ਕਾਮਦੇਵ ; ਅਕਾਸ਼; ਮਨ ।

**अनंगक (अनङ्गक)**—[ਅਨੰਗਕ] ਪੁ. ਚਿੱਤ, ਮਨ ।

**अनंत (अनन्त)**—[ਅਨੰਤ] ਪੁ. ਈਸ਼ਵਰ; ਬੱਦਲ; ਅਭਰਕ; ਸ਼ਿਵ; ਅਨੰਤ ਨਾਂ ਦਾ ਦੇਵਤਾ; ਚੋਦਸ ਵਾਲੇ ਦਿਨ ਬਾਂਹ ਤੇ ਬੰਨ੍ਹਣ ਵਾਲਾ ਡੋਰਾ ; ਵਿ. ਬੇਹੱਦ, ਅਸੀਮ, ਅਨੰਤ ।

**अनंतक (अनन्तक)**—[ਅਨੰਤਕ] ਪੁ. ਮੂਲੀ ; ਵਿ. ਅਸੀਮ ।

**अनंतचतुर्दशी (अनन्तचतुर्दशी)**—[ਅਨੰਤਚਤੁਰ੍ਦਸ਼ੀ] ਇ. ਭਾਦਰੋਂ ਸੁਦੀ ਚੋਦਸ ਜਿਸ ਦਿਨ ਵਿਸ਼ਨੂੰ ਦੀ ਪੂਜਾ ਕੀਤੀ ਜਾਂਦੀ ਹੈ ਅਤੇ ਬਾਂਹ ਤੇ ਅਨੰਤ ਬੰਨ੍ਹਿਆ ਜਾਂਦਾ ਹੈ ।

**अनंतता (अनन्तता)**—[ਅਨੰਤਤਾ] ਇ. ਅਧਿਕਤਾ, ਜ਼ਿਆਦਤੀ, ਅਨੰਤ ਹੋਣ ਦਾ ਭਾਵ ।

**अनंतदृष्टि (अनन्तदृष्टि)**—[ਅਨੰਤਦ੍ਰਿਸ਼ਟਿ] ਪੁ. ਇੰਦਰ; ਸ਼ਿਵ; ਰੱਬ ।

**अनंतदेव (अनन्तदेव)**—[ਅਨੰਤਦੇਵ] ਪੁ. ਸ਼ੇਸ਼ਨਾਗ; ਸ਼ੇਸ਼ਨਾਗ ਉੱਤੇ ਸੌਣ ਵਾਲੇ ਭਗਵਾਨ ਵਿਸ਼ਨੂੰ ।

**अनंतपार (अनन्तपार)**—[ਅਨੰਤਪਾਰ] ਵਿ. ਬਹੁਤ ਲੰਮਾ ਚੌੜਾ, ਵਿਸ਼ਾਲ, ਅਸੀਮ ।

**अनंतमूल (अनन्तमूल)**—[ਅਨੰਤਮੂਲ] ਪੁ. ਜੰਗਲੀ ਚੰਮੇਲੀ; ਇਕ ਪ੍ਰਸਿੱਧ ਬੂਟੀ ।

**अनंतर (अनन्तर)**—[ਅਨੰਤਰ] ਕ੍ਰਿ. ਵਿ. ਬਾਅਦ ਵਿਚ, ਪਿੱਛੋਂ, ਮਗਰੋਂ ; ਲਗਾਤਾਰ ; ਵਿ. ਅੰਤਰ-ਰਹਿਤ ।

**अनंता (अनन्ता)**—[ਅਨੰਤਾ] ਵਿ. ਜਿਸ ਦਾ ਅੰਤ ਨਾ ਹੋਵੇ, ਬੇਹੱਦ; ਧਰਤੀ; ਪਾਰਬਤੀ : ਇ. ਹਰੜ; ਮਘ; ਐਲਾ; ਦੁੱਬ ।

**अनंतात्मा (अनन्तात्मा)**—[ਅਨੰਤਾਤ੍ਮਾ] ਪੁ. ਪਰਮਾਤਮਾ ।

**अनंद (अनन्द)**—[ਅਨੰਦ] ਵਿ. ਪ੍ਰਸੰਨਤਾ ਦਾਇਕ ; ਪੁ. ਖ਼ੁਸ਼ੀ, ਪ੍ਰਸੰਨਤਾ ।

**अनंदी (अनन्दी)**—[ਅਨੰਦੀ] ਪੁ. ਇਕ ਕਿਸਮ ਦਾ ਅਨਾਜ ।

**अनंश**—[ਅਨੰਸ਼] ਵਿ. ਉਹ ਜਿਸ ਨੂੰ ਜੱਦੀ ਜਾਇਦਾਦ ਦਾ ਹੱਕ ਨਾ ਮਿਲਿਆ ਹੋਵੇ ।

**अन**—[ਅਨ] ਕ੍ਰਿ. ਵਿ. ਬਿਨਾਂ, ਬਗ਼ੈਰ ; ਵਿ. ਹੋਰ, ਦੂਜਾ ।

**अनइस**—[ਅਨਇਸ] ਪੁ. ਬੁਰਾਈ, ਅਹਿਤ ।

**अनइसी**—[ਅਨਇਸੀ] ਵਿ. ਬੁਰਾ, ਖ਼ਰਾਬ ।

**अनक**—[ਅਨਕ] ਪੁ. ਡੰਕਾ, ਨਗਾਰਾ ; ਗੱਜਦਾ ਹੋਇਆ ਬੱਦਲ ।

**अनकना**—[ਅਨਕਨਾ] ਕ੍ਰਿ. ਚੁਪਚਾਪ ਸੁਣਨਾ; ਛੁਪ ਕੇ ਸੁਣਨਾ।

**अनक्षर**—[ਅਨਕ੍ਸ਼ਰ] ਪੁ. ਨਿੰਦਿਆ, ਗਾਲੀ ; ਵਿ. ਮੂਰਖ ।

**अनख**—[ਅਨਖ] ਪੁ. ਕਰੋਧ; ਈਰਖਾ; ਬੇਇਨਸਾਫ਼ੀ; ਕੱਜਲ ਦੀ ਬਿੰਦੀ ਜੋ ਬੱਚਿਆਂ ਦੇ ਮੱਥੇ ਤੇ ਨਜ਼ਰ ਨਾ ਲੱਗਣ ਲਈ ਲਾਈ ਜਾਂਦੀ ਹੈ, ਚਿੜ ।

**अनखी**—[ਅਨਖੀ] ਵਿ. ਕਰੋਧੀ, ਛੇਤੀ ਗੁੱਸੇ ਵਿਚ ਆਉਣ ਵਾਲਾ, ਗੁਸੈਲਾ ।

**अनखौहा**—[ਅਨਖੌਹਾ] ਵਿ. ਕਰੋਧ ਵਿਚ ਭਰਿਆ ਹੋਇਆ, ਚਿੜਚਿੜਾ; ਅਨੁਚਿਤ, ਬੁਰਾ ।

**अनगन**—[ਅਨਗਨ] ਵਿ. ਵੇਖੋ ਅਨਗਿਨਤ (अनगिनत) ।

**अनगिनत**—[ਅਨਗਿਨਤ] ਵਿ. ਬੇਹਿਸਾਬ, ਅਣਗਿਣਤ ।

**अनगैरी**—[ਅਨਗੈਰੀ] ਵਿ. ਬਿਨਾਂ ਜਾਣ ਪਛਾਣ ਦੇ, ਨਾ-ਵਾਕਿਫ਼ ।

**अनघ**—[ਅਨਘ] ਵਿ. ਪਾਪ ਰਹਿਤ; ਨਿਰਮਲ, ਸਾਫ਼, ਸੁੰਦਰ; ਦੁੱਖ ਤੋਂ ਬਿਨਾਂ ।

**अनघरी**—[ਅਨਘਰੀ] ਇ. ਬੁਰਾ ਸਮਾਂ, ਭੈੜਾ ਵਕਤ ।

**अनघैरी**—[ਅਨਘੈਰੀ] ਵਿ. ਨਾ ਨਿਉਂਦਿਆਂ ਹੋਇਆ, ਬਿਨਾਂ ਬੁਲਾਇਆ ਹੋਇਆ ।

**अनघोर**—[ਅਨਘੋਰ] ਪੁ. ਅੱਤਿਆਚਾਰ, ਅੰਧੇਰ, ਜ਼ੁਲਮ, ਜ਼ਿਆਦਤੀ ।

**अनचह्रा, अनचाहृ**—[ਅਨਚਹਾ, ਅਨਚਾਹ] ਵਿ. ਅਣਇੱਛਤ ।

**अनजान**—[ਅਨਜਾਨ] ਵਿ. ਅਪਰਿਚਿਤ, ਨਾਵਾਕਿਫ਼; ਅਗਿਆਨੀ ।

**अनजोखा**—[ਅਨਜੋਖਾ] ਵਿ. ਬਿਨਾਂ ਤੋਲਿਆ ਹੋਇਆ, ਅਣ-ਤੋਲਿਆ, ਅਣਜੋਖਿਆ ।

+**अनट**—[ਅਨਟ] ਪੁ. ਉਪੱਦਰ, ਅੱਤਿਆਚਾਰ, ਬਲਵਾ, ਰੌਲਾ, ਝਗੜਾ, ਫ਼ਸਾਦ ।

**अनडीठ**—[ਅਨਡੀਠ] ਵਿ. ਬਿਨਾਂ ਦੇਖਿਆ ਹੋਇਆ, ਅਣਡਿੱਠਾ ।

**अनत**—[ਅਨਤ] ਵਿ. ਜੋ ਝੁਕਿਆ ਨਾ ਹੋਵੇ, ਸਿੱਧਾ ਖੜਾ; ਅਭਿਮਾਨੀ ; ਕ੍ਰਿ. ਵਿ. ਦੂਜੀ ਥਾਂ, ਹੋਰ ਜਗ੍ਹਾ ।

**अनति**—[ਅਨਤਿ] ਵਿ. ਥੋੜਾ ; ਇ. ਹੰਕਾਰ ।

**अनदेखा**—[ਅਨਦੇਖਾ] ਇ. ਜੋ ਦੇਖਿਆ ਹੋਇਆ ਨਾ ਹੋਵੇ, ਅਣਡਿੱਠਾ ।

**अनद्यतन**—[ਅਨਦ੍ਯਤਨ] ਵਿ. ਜੋ ਅੱਜ ਦਾ ਨਾ ਹੋਵੇ ।

**अनधिकार**—[ਅਨਧਿਕਾਰ] ਪ. ਅਧਿਕਾਰ ਦਾ ਅਭਾਵ; ਅਯੋਗਤਾ; ਲਾਚਾਰੀ ; ਵਿ. ਅਧਿਕਾਰ ਰਹਿਤ ।

**अनधिगत**—[ਅਨਧਿਗਤ] ਵਿ. ਨਾ ਮਲੂਮ; ਬਿਨਾਂ ਸੋਚੇ ਸਮਝੇ ।

**अनध्यवसाय**—[ਅਨਧ੍ਯਵਸਾਯ] ਪੁ. ਢਿੱਲਾਪਣ, ਸੁਸਤੀ, ਆਲਸ, ਕਮਜ਼ੋਰੀ ।

**अनध्याय**—[ਅਨਧ੍ਯਾਯ] ਪ. ਛੁੱਟੀ ਦਾ ਦਿਨ; ਜਿਸ ਦਿਨ ਸ਼ਾਸਤਰਾਂ ਦੇ ਅਨੁਸਾਰ ਲਿਖਣ-ਪੜ੍ਹਨ ਦੀ ਮਨ੍ਹਾਹੀ ਹੋਵੇ ।

**अनन्य** [ਅਨਨ੍ਯ] ਵਿ. ਦੂਜੇ ਨਾਲ ਸੰਬੰਧ ਨਾ ਰੱਖਣ ਵਾਲਾ, ਇਕ ਦਾ ਪ੍ਰੇਮੀ ਜਾਂ ਭਗਤ; ਅਦੁੱਤੀ ; '' ਵਿਸ਼ਨੂੰ ਦਾ ਨਾਮ।

**अनन्यचित्त** [ਅਨਨ੍ਯਚਿੱਤ] ਵਿ. ਆਪਣਾ ਚਿੱਤ ਇਕ ਥਾਂ ਲਾਉਣ ਵਾਲਾ, ਇਕਾਗਰਚਿੱਤ।

**अनन्यता, अनन्यत्व**—[ਅਨਨ੍ਯਤਾ, ਅਨਨ੍ਯਤ੍ਵ] ਇ. ਇਕ-ਗਤਾ; ਇਕਾਗਰਤਾ, ਨਿਰਾਲਾਪਣ, ਅਨੋਖਾਪਣ।

**अनन्यपूर्वा**—[ਅਨਨ੍ਯਪੂਰਵਾ] ਵਿ. ਜਿਸ ਤੀਵੀਂ ਦਾ ਕਿਸੇ ਮਨੁੱਖ ਨਾਲ ਮੇਲ ਨਾ ਹੋਇਆ ਹੋਵੇ, ਅਣਵਿਆਹੀ, ਕੁਆਰੀ।

**अनन्यभव**—[ਅਨਨ੍ਯਭਵ] ਵਿ. ਆਪਣੇ ਆਪ ਹੀ ਪੈਦਾ ਹੋਣ ਵਾਲਾ।

**अनन्यभाव**—[ਅਨਨ੍ਯਭਾਵ] ਵਿ. ਕੇਵਲ ਰੱਬ ਵੱਲ ਧਿਆਨ ਲਾਉਣ ਵਾਲਾ।

**अनन्ययोग्य** [ਅਨਨ੍ਯਯੋਗ੍ਯ] ਵਿ. ਜੋ ਕਿਸੇ ਦੂਜੇ ਦੀ ਵਰਤੋਂ ਵਿਚ ਨਾ ਆਉਂਦਾ ਹੋਵੇ।

**अनन्यार्थ** [ਅਨਨ੍ਯਾਰਥ] ਵਿ. ਕਿਸੇ ਦੂਜੇ ਪਦਾਰਥ ਨਾਲ ਸੰਬੰਧ ਨਾ ਰੱਖਣ ਵਾਲਾ।

**अनन्वय** [ਅਨਨ੍ਵਯ] ਪੁ. ਇਕ ਅਲੰਕਾਰ।

**अनन्वित**—[ਅਨਨ੍ਵਿਤ] ਵਿ. ਸੰਬੰਧ ਰਹਿਤ, ਬਿਨਾਂ ਸਿਲ-ਸਿਲੇ, ਬੇਤਰਤੀਬਾ।

**अनपकार**—[ਅਨਪਕਾਰ] ਪੁ. ਬੁਰਾ ਨਾ ਕਰਨ ਦਾ ਭਾਵ, ਸਿੱਧਾਪਣ, ਭੋਲਾਪਣ।

**अनपकारी**—[ਅਨਪਕਾਰੀ] ਵਿ. ਕਿਸੇ ਦਾ ਕੁਝ ਨਾ ਵਿਗਾ-ੜਨ ਵਾਲਾ।

**अनपच**—[ਅਨਪਚ] ਪੁ. ਬਦਹਜ਼ਮੀ, ਅਜੀਰਣ, ਅਣਪਾਚਾ।

**अनपढ़**—[ਅਨਪੜ੍ਹ] ਵਿ. ਅਣਪੜ੍ਹ; ਮੂਰਖ, ਗਵਾਰ, ਬੁੱਧੂ, ਨਿਰੱਖਰ।

**अनपत्य**—[ਅਨਪਤ੍ਯ] ਵਿ. ਬਿਨਾਂ ਸੰਤਾਨ ਤੋਂ, ਔਤ।

**अनपराध**—[ਅਨਪਰਾਧ] ਵਿ. ਬੇਕਸੂਰ, ਨਿਰਪਰਾਧ, ਨਿਰ-ਦੋਸ਼।

**अनपेक्ष**—[ਅਨਪੇਕ੍ਸ਼] ਵਿ. ਪਰਵਾਹ ਨਾ ਕਰਨ ਵਾਲਾ, ਬੇ-ਪਰਵਾਹ; ਪੱਖਪਾਤ ਤੋਂ ਰਹਿਤ।

**अनपेक्षा**—[ਅਨਪੇਕ੍ਸ਼ਾ] ਇ. ਪੱਖਪਾਤ ਰਹਿਤ ਹੋਣ ਦਾ ਭਾਵ।

**अनपेक्षित**—[ਅਨਪੇਕ੍ਸ਼ਿਤ] ਵਿ. ਧਿਆਨ ਨਾ ਦਿੱਤਾ ਹੋਇਆ।

**अनफांस**—[ਅਨਫਾਂਸ] ਇ. ਮੋਕਸ਼, ਮੁਕਤੀ, ਛੁਟਕਾਰਾ।

**अनबन**—[ਅਨਬਨ] ਇ. ਵਿਰੋਧ, ਝਗੜਾ, ਝੰਜਟ, ਵਿਗਾੜ ; ਵਿ. ਵਿਵਿਧ, ਅਨੇਕ।

**अनबिधा, अनबेध**—[ਅਨਬਿਧਾ, ਅਨਬੇਧ] ਵਿ. ਨਾ ਵਿੰਨ੍ਹਿਆ ਹੋਇਆ, ਜਿਸ ਵਿਚ ਛੇਕ ਨਾ ਹੋਵੇ।

**अनबोल**—[ਅਨਬੋਲ] ਵਿ. ਨਾ ਬੋਲਣ ਵਾਲਾ, ਮੋਨੀ, ਚੁੱਪ ਚੁਪੀਤਾ; ਗੂੰਗਾ; ਆਪਣਾ ਦੁੱਖ ਸੁੱਖ ਕਿਸੇ ਨੂੰ ਨਾ ਕਹਿਣ ਵਾਲਾ।

**अनब्याहा**—[ਅਨਬ੍ਯਾਹਾ] ਵਿ. ਅਣਵਿਆਹਿਆ, ਕੰਵਾਰਾ।

**अनभल**—[ਅਨਭਲ] ਪੁ. ਬੁਰਾਈ, ਹਾਨੀ, ਨੁਕਸਾਨ।

**अनभला**—[ਅਨਭਲਾ] ਵਿ. ਜੋ ਭਲਾ ਨਾ ਹੋਵੇ, ਖ਼ਰਾਬ, ਬੁਰਾ, ਭੈੜਾ।

**अनभाइया, अनभावता**—[ਅਨਭਾਇਆ, ਅਨਭਾਵਤਾ] ਵਿ. ਜੋ ਚੰਗਾ ਨਾ ਲਗਦਾ ਹੋਵੇ, ਅਣਭਾਉਂਦਾ।

**अनभिज्ञ**—[ਅਨਭਿਗ੍ਯ] ਵਿ. ਜਾਣ ਪਛਾਣ ਰਹਿਤ; ਮੂਰਖ, ਨਾਦਾਨ, ਕਮਲਾ, ਅਗਿਆਨੀ, ਅਨਾੜੀ।

**अनभिज्ञता**—[ਅਨਭਿਗ੍ਯਤਾ] ਇ. ਮੂਰਖਤਾ, ਨਾਦਾਨੀ, ਬੇਵ-ਕੂਫ਼ੀ, ਅਨਾੜੀਪਨ।

**अनभिधेय**—[ਅਨਭਿਧੇਯ] ਵਿ. ਜੋ ਕਿਹਾ ਨਾ ਜਾ ਸਕੇ।

**अनभिभव**—[ਅਨਭਿਭਵ] ਪੁ. ਹਾਰ।

**अनभिरूप**—[ਅਨਭਿਰੂਪ] ਵਿ. ਕੁਰੂਪ, ਬੇਡੌਲ, ਭੱਦਾ, ਕੋਝਾ।

**अनभिलाष**—[ਅਨਭਿਲਾਸ਼] ਪੁ. ਅਰੁਚੀ, ਅਨਿੱਛਾ।

**अनभिलाषी**—[ਅਨਭਿਲਾਸ਼ੀ] ਵਿ. ਇੱਛਿਆ ਨਾ ਰੱਖਣ ਵਾਲਾ।

**अनभीष्ट**—[ਅਨਭੀਸ਼੍ਟ] ਵਿ. ਬੁਰਿਆਈ ਕਰਨ ਵਾਲਾ ; ਨਾਪਸੰਦ।

**अनभौ**—[ਅਨਭੌ] ਪੁ. ਅਸਚਰਜ, ਅਚੰਭਾ ; ਅਣਹੋਣੀ ਘਟਨਾ ; ਅਨੁਭਵ ; ਵਿ. ਅਦਭੁਤ, ਅਜੀਬ।

**अनभौरी**—[ਅਨਭੌਰੀ] ਇ. ਹੀਲਾ ; ਹਵਾਲਾ ; ਧੋਖਾ, ਚਕਮਾ, ਭੁਲਾਵਾ, ਭੁਲੇਖਾ, ਕਪਟ, ਛੱਲ।

**अनभ्यसित, अनभ्यस्त**—[ਅਨਭ੍ਯਸਿਤ, ਅਨਭ੍ਯਸਤ] ਵਿ. ਅਭਿਆਸ ਨਾ ਕਰਨ ਵਾਲਾ, ਜਿਸ ਨੂੰ ਅਭਿਆਸ ਨਾ ਹੋਵੇ, ਕੱਚੀ ਉਮਰ ਦਾ।

**अनभ्यास**—[ਅਨਭ੍ਯਾਸ] ਪੁ. ਅਭਿਆਸ ਦਾ ਅਭਾਵ।

**अनभ्र**—[ਅਨਭ੍ਰ] ਵਿ. ਬੱਦਲ ਰਹਿਤ।

**अनम**—[ਅਨਮ] ਵਿ. ਜੋ ਦੂਸਰੇ ਨੂੰ ਨਮਸਕਾਰ ਨਾ ਕਰੇ, ਉਜੱਡ।

**अनमना**—[ਅਨਮਨਾ] ਵਿ. ਜਿਸ ਦਾ ਚਿੱਤ ਨਾ ਲੱਗੇ, ਉਦਾਸ; ਰੋਗੀ ; ਦੁਖੀ।

**अनमापा**—[ਅਨਮਾਪਾ] ਵਿ. ਅਣਤੋਲਿਆ, ਅਣਮਿਣਿਆ।

**अनमारग**—[ਅਨਮਾਰਗ] ਪੁ. ਕੁਰਾਹ, ਬੁਰਾ ਰਸਤਾ ; ਦੁਰਾਚਾਰ, ਫੈਲ।

**अनमिख**—[ਅਨਮਿਖ] ਪੁ. ਬਿਨਾਂ ਅੱਖ ਝਮਕੇ ਵੇਖਣ ਦਾ ਭਾਵ, ਟਿਕਟਿਕੀ ਬੰਨ੍ਹੇ ਹੋਏ ਵੇਖਣ ਦਾ ਭਾਵ।

**अनमिल, अनमिलत**—[ਅਨਮਿਲ, ਅਨਮਿਲਤ] ਵਿ. ਸੰਬੰਧ ਰਹਿਤ, ਅਲੱਗ, ਬੇਮੇਲ, ਵੱਖ।

**अनमीलना**—[ਅਨਮੀਲਨਾ] ਕ੍ਰਿ. ਅੱਖਾਂ ਖੋਲ੍ਹਣਾ, ਅੱਖਾਂ ਪੁੱਟਣਾ।

**अनमेल**—[ਅਨਮੇਲ] ਵਿ. ਬਿਨਾਂ ਮਿਲਾਵਟ ਤੋਂ, ਖਾਲਸ, ਬਿਨਾਂ ਸਬੰਧ ਤੋਂ, ਸੰਬੰਧ ਰਹਿਤ ।

**अनमोल**—[ਅਨਮੋਲ] ਵਿ. ਬਹੁਮੁੱਲਾ. ਕੀਮਤੀ, ਬਹੁਤ ਵਧੀਆ, ਸੁੰਦਰ, ਵੱਡ-ਮੁੱਲਾ, ਅਣਮੋਲ ।

**अनम्र**—[ਅਨਮ੍ਰ] ਵਿ. ਜਿਸ ਵਿਚ ਨਿੰਮਰਤਾ ਨਾ ਹੋਵੇ ; ਖਚਰਾ, ਢੀਠਾ ; ਅੱਖੜ, ਹੰਕਾਰੀ ।

**अनय**—[ਅਨਯ] ਪੁ. ਬੇਇਨਸਾਫ਼ੀ, ਬੁਰੀ ਨੀਤ; ਬੁਰੀ ਘਟਨਾ ; ਬੁਰੀ ਆਦਤ, ਵੈਲ ; ਦੁਰਭਾਗ ।

**अनयन**—[ਅਨਯਨ] ਵਿ. ਬਿਨਾਂ ਅੱਖਾਂ ਦੇ, ਅੰਨ੍ਹਾ ।

**अनरना**—[ਅਨਰਨਾ] ਕ੍ਰਿ. ਹੱਤਕ ਕਰਨਾ, ਅਨਾਦਰ ਕਰਨਾ, ਅਪਮਾਨ ਕਰਨਾ ।

**अनरस**—[ਅਨਰਸ] ਪੁ. ਰਸ ਰਹਿਤ ਸਾਹਿੱਤ ; ਫਿੱਕਾਪਣ, ਰੁੱਖਾਪਣ ; ਵੈਰ ; ਦੁੱਖ, ਕਸ਼ਟ ; ਮਨਮੁਟਾਵ, ਗੁੱਸਾ ; ਉਹ ਘਟਨਾ ਜਿਸ ਵਿਚ ਕੋਈ ਪਰਧਾਨ ਰਸ ਨਾ ਦਰਸਾਇਆ ਜਾਵੇ ।

**अनरसा**—[ਅਨਰਸਾ] ਵਿ. ਵੇਖੋ ਅਨਮਨਾ (अनमना) ; ਪੁ. ਇਕ ਤਰ੍ਹਾਂ ਦੀ ਮਿਠਿਆਈ ।

**अनराता**—[ਅਨਰਾਤਾ] ਵਿ. ਅਣਰੰਗਿਆ, ਸਾਦਾ ; ਜਿਸ ਉੱਤੇ ਪ੍ਰੇਮ ਦਾ ਪਰਭਾਵ ਨਾ ਪਿਆ ਹੋਵੇ ।

**अनरीति**—[ਅਨਰੀਤਿ] ਇ. ਬੁਰੀ ਚਾਲ, ਕੁਚਾਲ, ਕੁਰੀਤ, ਬੁਰਾ ਵਿਉਹਾਰ, ਭੈੜੀ ਰਸਮ ।

**अनरुचि**—[ਅਨਰੁਚਿ] ਇ. ਮਨ ਦੀ ਚਾਹਨਾ ਦੀ ਅਣਹੋਂਦ, ਅਰੁਚੀ ।

**अनरूप**—[ਅਨਰੂਪ] ਵਿ. ਰੂਪ-ਰਹਿਤ, ਕੁਰੂਪ ; ਅਤੁੱਲ ; ਅਦ੍ਰਿਸ਼ ।

**अनर्कचतुर्दशी**—[ਅਨਰ੍ਕਚਤੁਰ੍ਦਸ਼ੀ] ਇ. ਕੱਤਕ ਸੁਦੀ ਚੌਦੇਂ, ਜੋ ਹਨੂਮਾਨ ਜੀ ਦਾ ਜਨਮ ਦਿਨ ਮੰਨਿਆ ਜਾਂਦਾ ਹੈ, ਇਸ ਦਿਨ ਹਨੂਮਾਨ ਜੀ ਦੀ ਪੂਜਾ ਹੁੰਦੀ ਹੈ ।

**अनर्गल**—[ਅਨਰ੍ਗਲ] ਵਿ. ਬਿਨਾਂ ਰੋਕ ਟੋਕ ਦੇ ; ਬੇ-ਮਾਅਨੇ ; ਬੇਤਰਤੀਬਾ, ਅਘੜ-ਦੁਘੜ ; ਲਗਾਤਾਰ ।

**अनर्घ**—[ਅਨਰ੍ਘ] ਵਿ. ਬਹੁਮੁੱਲਾ ; ਸਸਤਾ ।

**अनर्घ्य**—[ਅਨਰ੍ਘ੍ਯ] ਵਿ. ਅਪੂਜ ; ਬਹੁਮੁੱਲਾ ; ਅਮੁੱਲਾ ।

**अनर्थ**—[ਅਨਰ੍ਥ] ਪੁ. ਉਲਟਾ ਅਰਥ ; ਕੰਮ ਵਿਚ ਹਾਨੀ ; ਦੁੱਖ ; ਨਿਕੰਮੀ ਚੀਜ਼ ।

**अनर्थक**—[ਅਨਰ੍ਥਕ] ਵਿ. ਅਰਥ ਰਹਿਤ, ਬੇਅਰਥ, ਬੇਮਤਲਬ ; ਹਾਨੀਕਾਰਕ ।

**अनर्थकारी**—[ਅਨਰ੍ਥਕਾਰੀ] ਵਿ. ਉਲਟਾ ਮਤਲਬ ਕਢਣ ਵਾਲਾ ; ਅਨੁਚਿਤ ਕੰਮ ਕਰਨ ਵਾਲਾ ; ਹਾਨੀ ਪੁਚਾਉਣ ਵਾਲਾ ।

**अनर्थनाशी**—[ਅਨਰ੍ਥਨਾਸ਼ੀ] ਪੁ. ਬੁਰਿਆਈ ਦਾ ਨਾਸ਼ ਕਰਨ ਵਾਲਾ, ਸ਼ਿਵ ।

**अनर्थभाव**—[ਅਨਰ੍ਥਭਾਵ] ਪੁ. ਈਰਖਾ, ਦ੍ਵੇਸ਼ ।

**अनर्ह**—[ਅਨਰ੍ਹ] ਵਿ. ਅਯੋਗ, ਅਣਅਧਿਕਾਰੀ, ਅਪਾਤਰ ।

**अनल**—[ਅਨਲ] ਪੁ. ਅੱਗ ; ਤਿੰਨ ਦੀ ਗਿਣਤੀ ; ਚਿਤਾ ।

**अनलचूर्ण**—[ਅਨਲਚੂਰ੍ਣ] ਪੁ. ਬਰੂਦ ।

**अनलपक्ष**—[ਅਨਲਪਕ੍ਸ਼] ਇ. ਇਕ ਚਿੜੀ ਜੋ ਹਰ ਵੇਲੇ ਅਸਮਾਨ ਉੱਤੇ ਉਡਦੀ ਹੈ ਅਤੇ ਅੰਡਾ ਵੀ ਉੱਥੇ ਹੀ ਦਿੰਦੀ ਹੈ ਜੋ ਡਿੱਗਣ ਤੇ ਫੁੱਟ ਜਾਂਦਾ ਹੈ ਤੇ ਬੱਚਾ ਨਿਕਲ ਆਉਂਦਾ ਹੈ ਤੇ ਉੱਡਦਾ ਹੋਇਆ ਮਾਪਿਆਂ ਨਾਲ ਜਾ ਮਿਲਦਾ ਹੈ ।

**अनलप्रभा**—[ਅਨਲਪ੍ਰਭਾ] ਇ. ਰਤਨਜੋਤ ।

**अनलमुख**—[ਅਨਲਮੁਖ] ਪੁ. ਦੇਵਤਾ ; ਬ੍ਰਾਹਮਣ; ਚਿਤਾ ।

**अनलशिला**—[ਅਨਲਸ਼ਿਲਾ] ਇ. ਅੱਗ ਦੇ ਪੱਥਰ ਜਿਹੜੇ ਅਸਮਾਨ ਤੋਂ ਡਿਗਦੇ ਹਨ, ਇਹ ਉਲਕਾਪਾਤ ਤੋਂ ਵੱਖਰੇ ਹਨ ।

**अनलस**—[ਅਨਲਸ] ਵਿ. ਆਲਸ ਰਹਿਤ, ਫੁਰਤੀਲਾ, ਹੁਸ਼ਿਆਰ, ਫੁਰਤੀਲਾ ।

**अनल्प**—[ਅਨਲ੍ਪ] ਵਿ. ਬਹੁਤ, ਅਧਿਕ ।

**अनवकाश**—[ਅਨਵਕਾਸ਼] ਪੁ. ਛੁੱਟੀ ਨਾ ਹੋਣਾ, ਵਿਹਲ ਨਾ ਹੋਣਾ ।

**अनवट**—[ਅਨਵਟ] ਪੁ. ਚਾਂਦੀ ਦਾ ਛੱਲਾ ਜਿਸਨੂੰ ਤੀਵੀਆਂ ਪੈਰ ਦੇ ਅੰਗੂਠੇ ਵਿਚ ਪਹਿਨਦੀਆਂ ਹਨ ; ਕੋਹਲੂ ਦੇ ਬੈਲ ਦੀਆਂ ਅੱਖਾਂ ਉੱਤੇ ਬੰਨ੍ਹਣ ਵਾਲਾ ਖੋਪਾ ।

**अनवद्य**—[ਅਨਵਦ੍ਯ] ਵਿ. ਨਿੰਦਾ ਤੋਂ ਰਹਿਤ, ਜਿਸ ਦੀ ਕੋਈ ਬੁਰਿਆਈ ਨਾ ਕਰੇ, ਨਿਰਦੋਸ਼, ਬੇਐਬ ।

**अनवधान**—[ਅਨਵਧਾਨ] ਪੁ. ਅਸਾਵਧਾਨੀ, ਲਾਪਰਵਾਹੀ, ਗ਼ਫਲਤ; ਚਿੱਤ ਦਾ ਵਿਗਾੜ ।

**अनवधि**—[ਅਨਵਧਿ] ਵਿ. ਬਿਨਾਂ ਹੱਦ ਤੋਂ, ਬੇਹੱਦ ; ਕ੍ਰਿ. ਵਿ. ਹਰ ਵੇਲੇ, ਹਮੇਸ਼ਾਂ, ਲਗਾਤਾਰ ।

**अनवर**—[ਅਨਵਰ] ਵਿ. ਸ੍ਰੇਸ਼ਟ, ਉੱਤਮ ; ਭਲਾਮਾਣਸ, ਸੱਭਯ ।

**अनवरत**—[ਅਨਵਰਤ] ਵਿ. ਨਿਰੰਤਰ, ਲਗਾਤਾਰ ; ਅਵ੍ਯ. ਸਦਾ, ਹਰ ਵੇਲੇ, ਹਮੇਸ਼ਾਂ ।

**अनवलंब (अनवलम्ब)**—[ਅਨਵਲੰਬ] ਵਿ. ਬੇ-ਸਹਾਰੇ, ਬੇ-ਆਸਰੇ, ਆਸਰੇ ਤੋਂ ਬਿਨਾਂ ।

**अनवसर**—[ਅਨਵਸਰ] ਵਿ. ਛੁੱਟੀ ਤੋਂ ਬਿਨਾਂ, ਜਿਸ ਨੂੰ ਵਿਹਲ ਨਾ ਮਿਲੇ, ਬੇ-ਫੁਰਸਤ, ਰੁੱਝਿਆ ਹੋਇਆ ; ਪੁ. ਅਵਸਰ ਦਾ ਅਭਾਵ ; ਕੁਸਮਾਂ ।

**अनवस्था**—[ਅਨਵਸ੍ਥਾ] ਇ. ਕੁਪ੍ਰਬੰਧ, ਬੇਨਿਯਮੀ ; ਅਧੀਰਤਾ, ਚਪਲਤਾ ।

**अनवस्थित**—[ਅਨਵਸ੍ਥਿਤ] ਵਿ. ਅਸਥਿਰ, ਚੰਚਲ, ਅਧੀਰ; ਬੇਆਸਰਾ, ਬੇ-ਸਹਾਰਾ ।

**अनवस्थिति**—[ਅਨਵਸ੍ਥਿਤਿ] ਇ. ਅਧੀਰਜ, ਚੰਚਲਤਾ, ਚੁਲਬੁਲਾਪਨ, ਚਿੱਤ ਥਿਰ ਨਾ ਰਹਿਣ ਦਾ ਭਾਵ ।

**अनवासना**—[ਅਨਵਾਸਨਾ] ਕ੍ਰਿ. ਕਿਸੇ ਨਵੇਂ ਭਾਂਡੇ ਨੂੰ ਪਹਿਲੀ ਵਾਰ ਵਰਤੋਂ ਵਿਚ ਲਿਆਉਣਾ ।

**अनवांसा**—[ਅਨਵਾਂਸਾ] ਪੁ. ਪਹਿਲੇ ਪਹਿਲ ਕੰਮ ਵਿਚ ਲਿਆਂਦਾ ਹੋਇਆ ਭਾਂਡਾ, ਕੱਟੀ ਹੋਈ ਖੇਤੀ ਦਾ ਬੰਨ੍ਹਿਆ ਹੋਇਆ ਪੂਲਾ, ਮੁੱਠਾ ।

**अनवाद**—[ਅਨਵਾਦ] ਪੁ. ਬੁਰਾ ਸਬਦ, ਕੌੜੀ ਗੱਲ, ਕੁਬੋਲ ।

**अनवाप्त**—[ਅਨਵਾਪ੍ਤ] ਵਿ. ਜੋ ਮਿਲਿਆ ਨਾ ਹੋਵੇ, ਜੋ ਪ੍ਰਾਪਤ ਨਾ ਹੋਇਆ ਹੋਵੇ, ਅਪ੍ਰਾਪਤ ।

**अनवेक्षा**—[ਅਨਵੇਕ੍ਸ਼ਾ] ਇ. ਲਾਪਰਵਾਹੀ, ਨਿਰੀਖਣ ਦੀ ਘਾਟ ।

**अनशन**—[ਅਨਸਨ] ਪੁ. ਅੰਨ ਤਿਆਗ, ਵਰਤ ।

**अनश्रु**—[ਅਨਸ਼੍ਰੁ] ਵਿ. ਜਿਸ ਦੇ ਹੰਝੂ ਨਾ ਨਿਕਲਦੇ ਹੋਣ, ਹੰਝੂ-ਰਹਿਤ ।

**अनश्वर**—[ਅਨਸ਼੍ਵਰ] ਵਿ. ਨਸ਼ਟ ਨਾ ਹੋਣ ਵਾਲਾ, ਸਥਿਰ, ਅਟੱਲ, ਹਮੇਸ਼ਾ ਰਹਿਣ ਵਾਲਾ, ਅਮਰ ।

**अनसखरी**—[ਅਨਸਖਰੀ] ਪੁ. ਕੇਵਲ ਦੁੱਧ ਤੇ ਘੀ ਨਾਲ ਬਣਿਆ ਪਕਵਾਨ ਜਿਸ ਦੇ ਬਣਾਉਣ ਵਿਚ ਪਾਣੀ ਦੀ ਵਰਤੋਂ ਨਾ ਕੀਤੀ ਗਈ ਹੋਵੇ, ਪੱਕੀ ਰਸੋਈ ।

**अनसत्त**—[ਅਨਸੱਤ] ਵਿ. ਅਸੱਤ, ਝੂਠਾ ।

**अनसाना**—[ਅਨਸਾਨਾ] ਕ੍ਰਿ. ਬੁਰਾ ਮੰਨਣਾ, ਚਿੜਨਾ ।

**अनसुना**—[ਅਨਸੁਨਾ] ਵਿ. ਅਣਸੁਣਿਆ, ਬਿਨਾਂ ਸੁਣਿਆ ਹੋਇਆ ।

**अनसूयक**—[ਅਨਸੂਯਕ] ਵਿ. ਦੂਜੇ ਦੇ ਗੁਣਾਂ ਤੇ ਈਰਖਾ ਨਾ ਕਰਨ ਵਾਲਾ ।

**अनसूया**—[ਅਨਸੂਯਾ] ਇ. ਈਰਖਾ ਨਾ ਕਰਨ ਦਾ ਭਾਵ; ਸਕੁੰਤਲਾ ਦੀ ਸਹੇਲੀ; ਅੱਤਰੀ ਰਿਸ਼ੀ ਦੀ ਘਰ ਵਾਲੀ ਦਾ ਨਾਂ ।

**अनहंकार**, (अनहङ्कार)—[ਅਨਹੰਕਾਰ] ਵਿ. ਹੰਕਾਰ ਤੋਂ ਬਿਨਾਂ, ਹੰਕਾਰਹੀਣ ।

**अनहक**—[ਅਨਹਕ] ਕ੍ਰਿ. ਵਿ. ਨਾਹੱਕ, ਫ਼ਜ਼ੂਲ, ਬੇ-ਅਰਥ ।

**अनहदनाद**—[ਅਨਹਦਨਾਦ] ਪੁ. ਦੋਵੇਂ ਕੰਨ ਬੰਦ ਕਰਨ ਪਿੱਛੋਂ ਧਿਆਨ-ਮਗਨ ਹੋਣ ਤੇ ਕੰਨਾਂ ਵਿਚੋਂ ਆਉਣ ਵਾਲੀ ਧੁਨੀ ।

**अनहित**—[ਅਨਹਿਤ] ਪੁ. ਬੁਰਾਈ, ਵਿਗਾੜ, ਅਪਕਾਰ; ਵਿ. ਬੁਰਾ ਕਰਨ ਵਾਲਾ ।

**अनहितु**—[ਅਨਹਿਤੁ] ਵਿ. ਭਲਾ ਨਾ ਚਾਹੁਣ ਵਾਲਾ, ਵੈਰੀ, ਦੁਸ਼ਮਣ ।

**अनहोता**—[ਅਨਹੋਤਾ] ਵਿ. ਨਾ ਹੋਣ ਵਾਲਾ, ਅਸੰਭਵ; ਖਾਲੀ; ਨਿਰਧਨ, ਦਲਿੱਦਰੀ ।

**अनहोनी**—[ਅਨਹੋਨੀ] ਇ. ਨਾ ਹੋਣ ਵਾਲੀ ਗੱਲ, ਅਸੰਭਵ ਗੱਲ. ਵਿ. ਅਸੰਭਵ, ਅਲੌਕਿਕ ।

**अनाकनी, अनाकानी**—[ਅਨਾਕਨੀ, ਅਨਾਕਾਨੀ] ਇ. ਜਾਣ ਬੁੱਝ ਕੇ ਟਾਲਣ ਦਾ ਭਾਵ, ਬਹਾਨੇਬਾਜ਼ੀ, ਟਾਲਮਟੋਲ ।

**अनाकार**—[ਅਨਾਕਾਰ] ਵਿ. ਬਿਨਾਂ ਅਕਾਰ ਦੇ; ਕੁਸੋਹਣਾ, ਬੁਰਾ, ਭੱਦਾ; ਨਿਰਾਕਾਰ (ਰੱਬ) ।

**अनाखर**—[ਅਨਾਖਰ] ਵਿ. ਅੱਖਰ ਨਾ ਪਹਿਚਾਨਣ ਵਾਲਾ; ਬੇਡੌਲ, ਬੇਢੰਗਾ ।

**अनागत**—[ਅਨਾਗਤ] ਵਿ. ਨਾ ਆਇਆ ਹੋਇਆ ਜਾਂ ਨਾ ਪ੍ਰਾਪਤ ਹੋਇਆ ਹੋਇਆ; ਭਾਵੀ; ਅਗਿਆਤ; ਅਨਾਦਿ; ਅਦਭੁਤ; ਅਦ੍ਰਿਸ਼, ਅਚਾਨਕ ।

**अनागतविधाता**—[ਅਨਾਗਤਵਿਧਾਤਾ] ਪੁ. ਆਉਣ ਵਾਲੀ ਬਿਪਤਾ ਦਾ ਪਹਿਲਾਂ ਹੀ ਉਪਾ ਸੋਚਣ ਵਾਲਾ, ਦੂਰਅੰਦੇਸ਼, ਦੂਰਦਰਸ਼ੀ ।

**अनागार**—[ਅਨਾਗਾਰ] ਪੁ. ਬੇਘਰਾ; ਸੰਨਿਆਸੀ ।

**अनाचरण, अनाचार**—[ਅਨਾਚਰਣ, ਅਨਾਚਾਰ] ਪੁ. ਭੈੜਾ ਚਾਲ ਚਲਣ, ਕੁਰੀਤ; ਧਰਮ ਸ਼ਾਸਤਰ ਦੇ ਦੱਸੇ ਹੋਏ ਰਾਹ ਤੋਂ ਉਲਟ ਚਲਣਾ; ਬੁਰੀ ਰਸਮ ।

**अनाचारी**—[ਅਨਾਚਾਰੀ] ਵਿ. ਕੁਕਰਮੀ, ਭੈੜਾ, ਬਦਚਲਣ, ਵੈਲੀ ।

**अनाज**—[ਅਨਾਜ] ਪੁ. ਅੰਨ, ਧਾਨ, ਗੱਲਾ, ਅਨਾਜ ।

**अनाज्ञाकारी**—[ਅਨਾਗ੍ਯਾਕਾਰੀ] ਵਿ. ਹੁਕਮ ਨਾ ਮੰਨਣ ਵਾਲਾ ।

**अनाड़ी**—[ਅਨਾੜੀ] ਵਿ. ਨਾ ਜਾਨਣ ਵਾਲਾ, ਨਾਦਾਨ, ਨਾ ਸਮਝ, ਮੂਰਖ, ਅਸੱਭਯ, ਅਨਾੜੀ ।

**अनाढ्य**—[ਅਨਾਢ੍ਯ] ਵਿ. ਧਨਹੀਨ; ਦਲਿੱਦਰੀ ।

**अनातप**—[ਅਨਾਤਪ] ਪੁ. ਗਰਮੀ ਨਾ ਹੋਣ ਦਾ ਭਾਵ; ਠੰਢ; ਵਿ. ਠੰਢਾ ।

**अनाथ**—[ਅਨਾਥ] ਵਿ. ਯਤੀਮ; ਨਿਆਸਰਾ; ਦੁਖੀ ।

**अनाथालय, अनाथाश्रम**—[ਅਨਾਥਾਲਯ, ਅਨਾਥਾਸ਼੍ਰਮ] ਪੁ. ਯਤੀਮਾਂ ਨੂੰ ਰੱਖਣ ਦੀ ਥਾਂ, ਯਤੀਮਖ਼ਾਨਾ ।

**अनादर**—[ਅਨਾਦਰ] ਪੁ. ਅਪਮਾਨ, ਹੱਤਕ, ਤਿਰਸਕਾਰ, ਬੇਇੱਜ਼ਤੀ ।

**अनादि**—[ਅਨਾਦਿ] ਵਿ. ਜਿਸ ਦਾ ਮੁੱਢ ਨਾ ਹੋਵੇ, ਬ੍ਰਹਮ, ਰੱਬ ।

**अनाधार**—[ਅੱਨਾਧਾਰ] ਵਿ. ਬਿਨਾਂ ਸਹਾਰੇ, ਬੇਬੁਨਿਆਦ, ਬੇਓਟ ।

+**अनाना**—[ਅਨਾਨਾ] ਕ੍ਰਿ. ਲਿਆਉਣਾ, ਮੰਗਵਾਉਣਾ ।

**अनापशनाप**—[ਅਨਾਪਸ਼ਨਾਪ] ਪੁ. ਊਟਪਟਾਂਗ, ਫਜ਼ੂਲ ਦੀ ਬਕਵਾਸ ।

**अनाम**—[ਅਨਾਮ] ਵਿ. ਬਿਨਾਂ ਨਾਮ ਦੇ; ਜੋ ਪ੍ਰਸਿੱਧ ਨਾ ਹੋਵੇ, ਅਪਰਸਿੱਧ ; ਪੁ. ਲੌਂਦ ਦਾ ਮਹੀਨਾ, ਬਵਾਸੀਰ ।

**अनामय**—[ਅਨਾਮਯ] ਵਿ. ਰਾਜ਼ੀ, ਨਿਰੋਗ, ਤੰਦਰੁਸਤ ; ਪੁ. ਸ਼ਿਵ, ਮਹਾਦੇਵ; ਅਰੋਗਤਾ; ਸੁਖਸਾਂਦ ।

**अनामा, अनामिका**—[ਅਨਾਮਾ, ਅਨਾਮਿਕਾ] ਇ. ਚੀਚੀ ਦੇ ਨਾਲ ਲਗਦੀ ਉਂਗਲ ।

**अनामिष**—[ਅਨਾਮਿਸ਼] ਵਿ. ਮਾਸ-ਰਹਿਤ, ਮਾਸ ਤੋਂ ਬਿਨਾਂ ।

**अनायत्त**—[ਅਨਾਯੱਤ] ਵਿ. ਫੈਲਿਆ ਹੋਇਆ; ਅਜ਼ਾਦ, ਸੁਤੰਤਰ ।

**अनायास**—[ਅਨਾਯਾਸ] ਵਿ. ਬਿਨਾਂ ਕਲੇਸ਼ ਦੇ; ਬਿਨਾਂ ਹਿੰਮਤ ਦੇ ; ਅਵ੍ਯ. ਸੌਖੇ ਹੀ, ਬਿਨਾਂ ਖੇਚਲ ਕੀਤੇ ।

**अनायुध**—[ਅਨਾਯੁਧ] ਵਿ. ਬਿਨਾਂ ਹਥਿਆਰੋਂ, ਨਿਹੱਥਾ ।

**अनार**—[ਅਨਾਰ] ਪੁ. ਅਨਾਰ; ਇਕ ਤਰ੍ਹਾਂ ਦੀ ਆਤਿਸ਼ਬਾਜ਼ੀ ।

**अनारदाना**—[ਅਨਾਰਦਾਨਾ] ਪੁ. ਖੱਟੇ ਅਨਾਰ ਦੇ ਸੁਕਾਏ ਹੋਏ ਦਾਣੇ, ਅਨਾਰਦਾਨਾ ।

**अनार्जव**—[ਅਨਾਰ੍ਜਵ] ਪੁ. ਕੁਟਿਲਤਾ, ਕਪਟ ; ਵਿ. ਬੇਈ-ਮਾਨ, ਕਪਟੀ ।

**अनार्तव**—[ਅਨਾਰ੍ਤਵ] ਪੁ. ਮਾਹਵਾਰੀ ਨਾ ਆਉਣ ਦਾ ਭਾਵ ।

**अनार्य**—[ਅਨਾਰ੍ਯ] ਵਿ. ਜੋ ਆਰੀਆ ਨਾ ਹੋਵੇ; ਮਲੇਛ, ਦੁਸ਼ਟ ।

**अनार्यता, अनार्यत्व**—[ਅਨਾਰ੍ਯਤਾ, ਅਨਾਰ੍ਯਤ੍ਵ] ਇ. **ਪੁ.** ਦੁਸ਼ਟਤਾ, ਨੀਚਤਾ, ਕਮੀਣਗੀ; ਆਰੀਆਪਨ ਦੀ ਅਣਹੋਂਦ ।

**अनार्ष**—[ਅਨਾਰ੍ਸ਼] ਵਿ. ਜੋ ਰਿਸ਼ੀ ਦੁਆਰਾ ਨਾ ਰਚਿਆ ਗਿਆ ਹੋਵੇ ।

**अनालंबी (अनालम्बी)**—[ਅਨਾਲੰਬੀ] ਇ. ਸ਼ਿਵ ਜੀ ਦੀ ਵੀਣਾ ਦਾ ਨਾਂ ।

**अनालाप**—[ਅਨਾਲਾਪ] ਵਿ. ਅਬੋਲਾ, ਚੁੱਪ-ਗੜੁੱਪ ਰਹਿਣ ਵਾਲਾ ।

**अनावश्यक**—[ਅਨਾਵਸ਼੍ਯਕ] ਵਿ. ਜਿਸ ਦੀ ਲੋੜ ਨਾ ਹੋਵੇ, ਬੇਲੋੜਾ, ਬੇਅਰਥ ।

**अनावृष्टि**—[ਅਨਾਵ੍ਰਿਸ਼੍ਟਿ] ਇ. ਵਰਖਾ ਦਾ ਅਭਾਵ, ਕਹਿਤ-ਸਾਲੀ, ਔੜ ।

**अनावेदित**—[ਅਨਾਵੇਦਿਤ] ਵਿ. ਪਰਗਟ ਨਾ ਕੀਤਾ ਹੋਇਆ ।

**अनाशु**—[ਅਨਾਸ਼ੁ] ਵਿ. ਸੁਸ[illegible] ਆਲਸੀ ।

**अनाश्रय, अनाश्रित**—[ਅ[illegible]ਸ਼੍ਰਯ, ਅਨਾਸ਼੍ਰਿਤ] ਵਿ. ਅਨਾਥ, ਬੇਸਹਾਰਾ ।

**अनासिक**—[ਅਨਾਸਿਕ] ਵਿ. ਬਿਨਾਂ ਨੱਕ ਦੇ, ਨਕਟਾ ।

**अनास्था**—[ਅਨਾਸ੍ਥਾ] ਇ. ਸ਼ਰਧਾ-ਰਹਿਤ ਹੋਣ ਦਾ ਭਾਵ, ਅਸ਼ਰਧਾ, ਅਵਿਸ਼ਵਾਸ, ਅਪਮਾਨ, ਅਨਾਦਰ ।

**अनाह**—[ਅਨਾਹ] ਪੁ. ਮਲਮੂਤਰ ਰੁਕਣ ਤੇ ਪੇਟ ਦੇ ਫੁੱਲ ਜਾਣ ਦਾ ਭਾਵ, ਅਫਾਰਾ, ਅਫਰੇਵਾਂ ; ਵਿ. ਬੇਅਰਥ, ਫਜ਼ੂਲ ।

**अनाहक**—[ਅਨਾਹਕ] ਕ੍ਰਿ. ਵਿ. ਬੇਫਾਇਦਾ, ਨਾਹਕ ।

**अनाहत**—[ਅਨਾਹਤ] ਪੁ. ਨਵਾਂ ਕਪੜਾ; ਉਹ ਨਾਦ ਜੋ ਕੰਨਾਂ ਨੂੰ ਬੰਦ ਕਰਨ ਤੇ ਸੁਣਾਈ ਦਿੰਦਾ ਹੈ ।

**अनाहूत**—[ਅਨਾਹੂਤ] ਵਿ. ਬਿਨਾਂ ਬੁਲਾਇਆ ਹੋਇਆ, ਅਣ-ਸੱਦਿਆ ।

**अनिकेत**—[ਅਨਿਕੇਤ] ਵਿ. ਬੇਘਰਾ, ਘਰ-ਰਹਿਤ; **ਪੁ.** ਸੰਨਿਆਸੀ, ਫ਼ਕੀਰ ।

**अनिच्छा**—[ਅਨਿੱਛਾ] ਇ. ਇੱਛਿਆ ਦਾ ਅਭਾਵ, ਅਨਿੱਛਿਆ, ਅਰੁਚੀ ।

**अनिच्छु (क)**—[ਅਨਿੱਛੁ (ਕ)] ਵਿ. ਇੱਛਿਆ ਨਾ ਰੱਖਣ ਵਾਲਾ ।

**अनित्य**—[ਅਨਿਤ੍ਯ] ਵਿ. ਹਮੇਸ਼ਾਂ ਨਾ ਰਹਿਣ ਵਾਲਾ, ਅਸਥਿਰ ।

**अनिद्र**—[ਅਨਿਦ੍ਰ] ਵਿ. ਜਿਸ ਨੂੰ ਨੀਂਦ ਨਾ ਆਉਂਦੀ ਹੋਵੇ, ਅਨੀਂਦਰਾ ।

**अनिप**—[ਅਨਿਪ] ਪੁ. ਸੈਨਾਪਤੀ, ਫ਼ੌਜ ਦਾ ਮੁੱਖੀਆ ।

**अनिमित्त**—[ਅਨਿਮਿੱਤ] ਪੁ. ਕਾਰਣ ਰਹਿਤ ।

**अनिमिष**—[ਅਨਿਮਿਸ਼] ਪੁ. ਦੇਵਤਾ; ਮਛਲੀ; ਵਿਸ਼ਨੂੰ ; ਵਿ. ਅੱਖ ਨਾ ਝਮਕਾਉਣ ਵਾਲਾ ।

**अनियंत्रित (अनियन्त्रित)**—[ਅਨਿਯੰਤ੍ਰਿਤ] ਵਿ. ਬਿਨਾਂ ਰੋਕ ਟੋਕ ਤੋਂ, ਜਿਸ ਤੇ ਕਾਬੂ ਨਾ ਹੋਵੇ ।

**अनियत**—[ਅਨਿਯਤ] ਵਿ. ਜੋ ਟਿਕਾਊ ਨਾ ਹੋਵੇ; ਬੇਹੱਦ; ਅਸਾਧਾਰਣ ।

**अनियम**—[ਅਨਿਯਮ] ਪੁ. ਨਿਯਮ ਦਾ ਅਭਾਵ, ਬੇਕਾਇਦਗੀ, ਸ਼ੰਕਾ ।

**अनियारा**—[ਅਨਿਯਾਰਾ] ਵਿ. ਨੁਕੀਲਾ, ਧਾਰਦਾਰ, ਤਿੱਖੀ

**अनियुक्त**—[ਅਨਿਯੁਕ੍ਤ] ਵਿ. ਕਿਸੇ ਕੰਮ ਵਿਚ ਨਾ ਲਾਇਆ ਹੋਇਆ।

**अनिरुक्त**—[ਅਨਿਰੁਕ੍ਤ] ਵਿ. ਚੰਗੀ ਤਰ੍ਹਾਂ ਨਾ ਸਮਝਾਇਆ ਹੋਇਆ।

**अनिरुद्ध**—[ਅਨਿਰੁੱਧ] ਵਿ. ਨਾ ਰੋਕਿਆ ਹੋਇਆ, ਬੇਰੋਕ; ਪੁ. ਸ੍ਰੀ ਕ੍ਰਿਸ਼ਨ ਜੀ ਦੇ ਪੋਤੇ ਦਾ ਨਾਂ।

**अनिर्जित**—[ਅਨਿਰ੍‌ਜਿਤ] ਵਿ. ਨਾ ਜਿੱਤਿਆ ਹੋਇਆ।

**अनिर्णय**—[ਅਨਿਰ੍‌ਣਯ] ਪੁ. ਨਿਰਣਯ ਦਾ ਅਭਾਵ।

**अनिर्वचनीय**—[ਅਨਿਰ੍‌ਵਚਨੀਯ] ਵਿ. ਜਿਸ ਦਾ ਵਰਨਣ ਨਾ ਕੀਤਾ ਜਾ ਸਕੇ, ਅਕਥ, ਅਕਹਿ।

**अनिल**—[ਅਨਿਲ] ਪੁ. ਹਵਾ।

**अनिलकुमार**—[ਅਨਿਲਕੁਮਾਰ] ਪੁ. ਹਨੂਮਾਨ।

**अनिलसखा**—[ਅਨਿਲਸਖਾ] ਪੁ. ਅਗਨੀ।

**अनिवार्य**—[ਅਨਿਵਾਰ੍ਯ] ਵਿ. ਲਾਜ਼ਮੀ, ਬਹੁਤ ਜ਼ਰੂਰੀ; ਅਟੱਲ।

**अनिशं**—[ਅਨਿਸ਼ੰ] ਕ੍ਰਿ. ਵਿ. ਲਗਾਤਾਰ, ਨਿਰੰਤਰ।

**अनिश्चित**—[ਅਨਿਸ਼੍ਚਿਤ] ਵਿ. ਨਿਸ਼ਚਿਤ ਨਾ ਕੀਤਾ ਹੋਇਆ, ਕੱਚਾ-ਪੱਕਾ।

**अनिष्ट**—[ਅਨਿਸ਼੍ਟ] ਪੁ. ਬੁਰਾਈ; ਹਾਨੀ; ਪਾਪ; ਦੁੱਖ; ਜੋ ਇੱਛਾ ਦੇ ਉਲਟ ਹੋਵੇ; ਵਿ. ਅਸ਼ੁੱਧ; ਨੀਚ; ਭੈੜਾ।

**अनिष्टकर**—[ਅਨਿਸ਼੍ਟਕਰ] ਵਿ. ਹਾਨੀਕਾਰਕ।

**अनिष्टकारी**—[ਅਨਿਸ਼੍ਟਕਾਰੀ] ਵਿ. ਹਾਨੀਕਾਰਕ, ਨੁਕਸਾਨ-ਦੇਹ।

**अनी**—[ਅਨੀ] ਇ. ਨੋਕ, ਕੋਰ, ਸਿਰਾ; ਬੇੜੀ ਦਾ ਅਗਲਾ ਹਿੱਸਾ; ਸੈਨਾ; ਦੁੱਖ; ਗਲਾਨੀ; ਇੱਕਠ, ਦਲ; ਪਾਣੀ ਵਿਚੋਂ ਨਿਕਲਿਆ ਹੋਇਆ ਧਰਤੀ ਦਾ ਅਗਲਾ ਭਾਗ।

**अनीक**—[ਅਨੀਕ] ਪੁ. ਸੈਨਾ, ਦਲ, ਫ਼ੌਜ; ਯੁੱਧ, ਝਗੜਾ; ਵਿ. ਬੁਰਾ, ਖ਼ਰਾਬ।

**अनीत, अनीति**—[ਅਨੀਤ, ਅਨੀਤਿ] ਇ. ਬੁਰੀ ਨੀਤੀ; ਬੇਇਨਸਾਫ਼ੀ, ਅੰਧੇਰ, ਜ਼ੁਲਮ।

**अनीश**—[ਅਨੀਸ਼] ਪੁ. ਵਿਸ਼ਨੂੰ; ਵਿ. ਯਤੀਮ, ਬੇਸਹਾਰਾ।

**अनीश्वरवाद**—[ਅਨੀਸ਼੍ਵਰਵਾਦ] ਪੁ. ਰੱਬ ਨੂੰ ਨਾ ਮੰਨਣ ਦਾ ਮਤ, ਨਾਸਤਿਕਵਾਦ।

**अनीसून**—[ਅਨੀਸੂਨ] ਪੁ. ਸੌਂਫ।

**अनीह**—[ਅਨੀਹ] ਵਿ. ਇੱਛਾ-ਰਹਿਤ; ਅਚੇਤ, ਬੇ-ਹਰਕਤ।

**अनीहा**—[ਅਨੀਹਾ] ਇ. ਹਰਕਤ ਦਾ ਅਭਾਵ; ਅਨਿੱਛਾ।

**अनु**—[ਅਨੁ] ਸੰਸਕ੍ਰਿਤ ਦਾ ਇਕ ਅਗੇਤਰ ਜੋ ਪਿੱਛੇ, ਨਾਲ-ਨਾਲ, ਇੱਧਰ-ਉਧਰ ਅਤੇ ਬਾਰ-ਬਾਰ ਆਦਿ ਅਰਥ ਵਿਚ ਵਰਤੀਂਦਾ ਹੈ।

**अनुकंपक** (अनुकम्पक)—[ਅਨੁਕੰਪਕ] ਵਿ. ਦਿਆਲੂ, ਰਹਿਮਦਿਲ।

**अनुकंपा** (अनुकम्पा)—[ਅਨੁਕੰਪਾ] ਇ. ਕਿਰਪਾ, ਮਿਹਰ; ਹਮਦਰਦੀ।

**अनुक**—[ਅਨੁਕ] ਪੁ. ਕਾਮੀ, ਵਿਸ਼ਈ।

**अनुकथन**—[ਅਨੁਕਥਨ] ਪੁ. ਗੱਲ ਬਾਤ; ਕਹਾਵਤ; ਕਹਾਣੀ।

**अनुकरण**—[ਅਨੁਕਰਣ] ਪੁ. ਨਕਲ; ਪਿੱਛੇ ਆਉਣ ਵਾਲਾ।

**अनुकरणीय**—[ਅਨੁਕਰਣੀਯ] ਵਿ. ਨਕਲ ਕਰਨ ਯੋਗ।

**अनुकर्ता**—[ਅਨੁਕਰ੍ਤਾ] ਪੁ. ਅਨੁਕਰਣ ਕਰਨ ਵਾਲਾ, ਨਕਲੀਆ; ਹੁਕਮ ਮੰਨਣ ਵਾਲਾ, ਆਗਿਆਕਾਰੀ।

**अनुकार**—[ਅਨੁਕਾਰ] ਪੁ. ਨਕਲ।

**अनुकारी**—[ਅਨੁਕਾਰੀ] ਵਿ. ਨਕਲੀ; ਆਗਿਆਕਾਰੀ।

**अनुकूल**—[ਅਨੁਕੂਲ] ਵਿ. ਮਾਫ਼ਕ; ਮਦਦਗਾਰ, ਸਹਾਇਕ; ਦਿਆਲੂ; ਪੁ. ਉਹ ਨਾਇਕ ਜੋ ਇਕ ਤੀਵੀਂ ਤੇ ਹੀ ਮਸਤ ਹੋਵੇ।

**अनुकूलता**—[ਅਨੁਕੂਲਤਾ] ਇ. ਮਾਫ਼ਕ ਹੋਣ ਦਾ ਭਾਵ; ਸਹਾਇਤਾ।

**अनुकृति**—[ਅਨੁਕ੍ਰਿਤਿ] ਇ. ਨਕਲ।

**अनुक्रमण**—[ਅਨੁਕ੍ਰਮਣ] ਪੁ. ਪਿੱਛੇ ਨੂੰ ਚੱਲਣ ਦਾ ਭਾਵ।

**अनुक्रमणिका**—[ਅਨੁਕ੍ਰਮਣਿਕਾ] ਇ. ਸੂਚੀ-ਪੱਤਰ, ਫਹਿਰਿਸਤ, ਤਰਤੀਬ; ਕ੍ਰਮ, ਸਿਲਸਲਾ; ਕਾਤਿਆਇਨ ਦੇ ਇਕ ਗ੍ਰੰਥ ਦਾ ਨਾਂ।

**अनुक्षण**—[ਅਨੁਕ੍ਸ਼ਣ] ਅਵ੍ਯ. ਨਿਰੰਤਰ, ਹਰ ਵੇਲੇ, ਲਗਾਤਾਰ।

**अनुग**—[ਅਨੁਗ] ਪੁ. ਸਾਥੀ; ਸੇਵਾਦਾਰ, ਨੌਕਰ, ਟਹਿਲੂਆ।

**अनुगत**—[ਅਨੁਗਤ] ਵਿ. ਅਧੀਨ, ਮਾਤਹਿਤ, ਪਿੱਛੇ ਚੱਲਣ ਵਾਲਾ; ਪੁ. ਖ਼ੁਸ਼ਾਮਦੀ ਸੇਵਕ।

**अनुगति**—[ਅਨੁਗਤਿ] ਇ. ਪਿੱਛੇ ਰਹਿਣ ਦੀ ਕਿਰਿਆ, ਨਕਲ; ਮੌਤ।

**अनुगमन**—[ਅਨੁਗਮਨ] ਪੁ. ਪਿੱਛੇ ਚੱਲਣ ਦਾ ਭਾਵ, ਨਕਲ; ਵਿਧਵਾ ਦਾ ਪਤੀ ਨਾਲ ਸਤੀ ਹੋਣ ਦਾ ਭਾਵ।

**अनुगामी**—[ਅਨੁਗਾਮੀ] ਵਿ. ਪਿੱਛੇ ਚੱਲਣ ਵਾਲਾ, ਨਕਲਚੀ; ਸਾਥੀ।

**अनुगुण**—[ਅਨੁਗੁਣ] ਵਿ. ਇਕੋ ਜਿਹੇ ਗੁਣਾਂ ਵਾਲਾ; ਲਾਇਕ; ਪੁ. ਸੁਭਾਵਕ ਗੁਣ; ਇਕ ਅਲੰਕਾਰ।

**अनुगृहीत**—[ਅਨੁਗ੍ਰਿਹੀਤ] ਵਿ. ਧੰਨਵਾਦੀ, ਮਸ਼ਕੂਰ; ਜਿਸ ਉੱਤੇ ਕਿਰਪਾ ਕੀਤੀ ਗਈ ਹੋਵੇ।

**अनुग्रह**—[ਅਨੁਗ੍ਰਹ] ਪੁ. ਦਯਾ, ਕਿਰਪਾ, ਮਿਹਰਬਾਨੀ।

**अनुचर**—[ਅਨੁਚਰ] ਪੁ. ਪਿੱਛੇ ਚੱਲਣ ਵਾਲਾ; ਸਾਥੀ; ਦਾਸ, ਨੌਕਰ, ਸੇਵਾਦਾਰ।

**अनुचित**—[ਅਨੁਚਿਤ] ਵਿ. ਨਾਵਾਜਿਬ, ਬੁਰਾ, ਜੋ ਉਚਿਤ ਨਾ ਹੋਵੇ, ਅਣ-ਉਚਿਤ ।

**अनुच्छेद**—[ਅਨੁੱਛੇਦ] ਪੁ. ਨਿਯਮਾਵਲੀ ਅਤੇ ਵਿਧਾਨ ਆਦਿ ਦਾ ਵਿਸ਼ੇਸ਼ ਅੰਗ ਜਿਸ ਵਿਚ ਕਿਸੇ ਇਕ ਵਿਸ਼ੇ ਤੇ ਵਿਚਾਰ ਕੀਤੀ ਹੁੰਦੀ ਹੈ, ਪੈਰਾ ; ਸਾਹਿਤਿਕ ਲੇਖ ; ਭਾਗ ।

**अनुज**—[ਅਨੁਜ] ਪੁ. ਛੋਟਾ ਭਾਈ ; ਇਕ ਪੌਦਾ ।

**अनुजा**—[ਅਨੁਜਾ] ਇ. ਛੋਟੀ ਭੈਣ ।

**अनुज्ञा**—[ਅਨੁਗ੍ਯਾ] ਇ. ਆਗਿਆ, ਹੁਕਮ; ਰਾਏ; ਸਲਾਹ; ਇਕ ਅਲੰਕਾਰ ।

**अनुज्ञापक**—[ਅਨੁਗ੍ਯਾਪਕ] ਪੁ. ਸਲਾਹ ਦੇਣ ਵਾਲਾ ਵਿਅਕਤੀ, ਸਲਾਹਕਾਰ ।

**अनुज्ञापन**—[ਅਨੁਗ੍ਯਾਪਨ] ਪੁ. ਆਗਿਆ, ਹੁਕਮ, ਆਦੇਸ਼ ।

**अनुताप**—[ਅਨੁਤਾਪ] ਪੁ. ਪਛਤਾਵਾ; ਗਰਮੀ, ਸਾੜਾ, ਜਲਨ, ਦੁੱਖ, ਖੇਦ, ਰੰਜ ।

**अनुतापी**—[ਅਨੁਤਾਪੀ] ਵਿ. ਜੋ ਪਛਤਾਵਾ ਕਰ ਰਿਹਾ ਹੋਵੇ ।

**अनुतोष**—[ਅਨੁਤੋਸ਼] ਪੁ. ਕਿਸੇ ਕੰਮ ਤੋਂ ਹੋਣ ਵਾਲਾ ਸੰਤੋਸ਼; ਕਿਸੇ ਨੂੰ ਸੰਤੁਸ਼ਟ ਕਰਨ ਲਈ ਦਿੱਤਾ ਜਾਣ ਵਾਲਾ ਧਨ ।

**अनुत्तर**—[ਅਨੁੱਤਰ] ਵਿ. ਬਿਨਾਂ ਜਵਾਬ ਤੋਂ, ਲਾਜਵਾਬ; ਅਤਿ ਉੱਤਮ; ਚੁੱਪ ।

**अनुत्तान**—[ਅਨੁੱਤਾਨ] ਵਿ. ਨੀਵੀਂ ਪਾਏ ਹੋਏ, ਜਿਸ ਨੇ ਹੇਠਾਂ ਨੂੰ ਮੂੰਹ ਕੀਤਾ ਹੋਵੇ ।

**अनुत्तीर्ण**—[ਅਨੁੱਤੀਰ੍ਣ] ਵਿ. ਜੋ ਪ੍ਰੀਖਿਆ ਵਿਚੋਂ ਪਾਸ ਨਾ ਹੋਵੇ, ਫੇਲ੍ਹ ।

**अनुत्पन्न**—[ਅਨੁਤ੍ਪੰਨ] ਵਿ. ਜੋ ਪੈਦਾ ਨਾ ਹੋਇਆ ਹੋਵੇ ।

**अनुत्साह**—[ਅਨੁਤ੍ਸਾਹ] ਪੁ. ਉਤਸ਼ਾਹ ਦਾ ਅਭਾਵ, ਹਿੰਮਤ ਦਾ ਨਾ ਹੋਣ ਦਾ ਭਾਵ ।

**अनुदात्त**—[ਅਨੁਦਾੱਤ] ਪੁ. ਜੋ ਉੱਚਾ ਨਾ ਹੋਵੇ; ਛੋਟਾ; ਤੁੱਛ, ਥੋੜਾ ਨੀਵਾਂ ਸੁਰ; ਸੁਰ ਦੇ ਤਿੰਨ ਭੇਦਾਂ 'ਚੋਂ ਇਕ ਸੁਰ ।

**अनुदार**—[ਅਨੁਦਾਰ] ਵਿ. ਜੋ ਖੁਲ੍ਹੇ ਦਿਲ ਦਾ ਨਾ ਹੋਵੇ, ਸੂਮ, ਕੰਜੂਸ ।

**अनुदेश**—[ਅਨੁਦੇਸ਼] ਪੁ. ਸਿਖਿਆ, ਉਪਦੇਸ਼, ਹਦਾਇਤ ।

**अनुद्धत**—[ਅਨੁਧੱਤ] ਵਿ. ਭਲਾਮਾਣਸ, ਸਾਊ, ਬੀਬਾ ।

**अनुद्धृत**—[ਅਨੁੱਧ੍ਰਿਤ] ਵਿ. ਪ੍ਰਮਾਣ ਰਹਿਤ ।

**अनुद्यत**—[ਅਨੁਦ੍ਯਤ] ਵਿ. ਆਲਸੀ, ਉੱਦਮ ਰਹਿਤ, ਨਿਕੰਮਾ ।

**अनुद्यम**—[ਅਨੁਦ੍ਯਮ] ਪੁ. ਬੇਕਾਰੀ, ਉੱਦਮ ਦਾ ਨਾ ਹੋਣ ਦਾ ਭਾਵ ।

**अनुद्यमी, अनुद्योगी**—[ਅਨੁਦ੍ਯਮੀ, ਅਨੁਦ੍ਯੋਗੀ] ਵਿ. ਸੁਸਤ, ਆਲਸੀ, ਉੱਦਮ ਨਾ ਕਰਨ ਵਾਲਾ ।

**अनुद्वाह**—[ਅਨੁਦ੍ਵਾਹ] ਪੁ. ਵਿਆਹ ਨਾ ਹੋਣ ਦੀ ਕਿਰਿਆ ।

**अनुधावन**—[ਅਨੁਧਾਵਨ] ਪੁ. ਪਿੱਛੇ ਚੱਲਣ ਦਾ ਭਾਵ; ਖੋਜ, ਵਿਚਾਰ, ਚਿੰਤਨ ।

**अनुनय**—[ਅਨੁਨਯ] ਪੁ. ਪ੍ਰਾਰਥਨਾ, ਬੇਨਤੀ, ਅਰਜ਼ ।

**अनुनयी**—[ਅਨੁਨਯੀ] ਵਿ. ਸੱਭਯ, ਭਲਾਮਾਣਸ, ਸਾਊ, ਬੀਬਾ ।

**अनुनाद**—[ਅਨੁਨਾਦ] ਪੁ. ਸ਼ਬਦ ਦੀ ਗੂੰਜ ।

**अनुनासिक**—[ਅਨੁਨਾਸਿਕ] ਵਿ. ਨੱਕ ਨਾਲ ਬੋਲੇ ਜਾਣ ਵਾਲੇ ਅੱਖਰ ਜਿਵੇਂ—ਨ, ਮ, ਆਦਿ ।

**अनुनीत**—[ਅਨੁਨੀਤ] ਵਿ. ਨਿਮਰ, ਸ਼ਾਂਤ ਕੀਤਾ ਹੋਇਆ ।

**अनुपदिष्ट**—[ਅਨੁਪਦਿਸ਼੍ਟ] ਵਿ. ਜਿਸ ਨੂੰ ਸਿੱਖਿਆ ਨਾ ਦਿਤੀ ਗਈ ਹੋਵੇ, ਅਣਪੜ੍ਹ, ਸਿਖਿਆਹੀਨ ।

**अनुपम**—[ਅਨੁਪਮ] ਵਿ. ਉਪਮਾ ਰਹਿਤ ; ਬੇ-ਜੋੜ; ਬਹੁਤ ਵਧੀਆ ।

**अनुपयुक्त**—[ਅਨੁਪਯੁਕ੍ਤ] ਵਿ. ਵਰਤੋਂ ਵਿਚ ਨਾ ਲਿਆਂਦਾ ਹੋਇਆ; ਅਨੁਚਿਤ, ਬੇਢਬ ।

**अनुपयोगी**—[ਅਨੁਪਯੋਗੀ] ਵਿ. ਬੇਕਾਰ, ਨਿਹਫਲ, ਬੇਅਰਥ, ਵਾਧੂ ।

**अनुपलब्ध**—[ਅਨੁਪਲਬ੍ਧ] ਵਿ. ਜੋ ਨਾ ਮਿਲਿਆ ਹੋਵੇ; ਨਾ ਮਲੂਮ ।

**अनुपलब्धि**—[ਅਨੁਪਲਬ੍ਧਿ] ਵਿ. ਲਾਭ ਦੀ ਅਣਹੋਂਦ, ਨਾ ਮਿਲਣ ਦਾ ਭਾਵ, ਜਾਣਕਾਰੀ ਦਾ ਨਾ ਹੋਣ ਦਾ ਭਾਵ ।

**अनुपस्थित**—[ਅਨੁਪਸ੍ਥਿਤ] ਵਿ. ਜੋ ਹਾਜ਼ਰ ਨਾ ਹੋਵੇ, ਗੈਰ ਹਾਜ਼ਰ ।

**अनुपस्थिति**—[ਅਨੁਪਸ੍ਥਿਤਿ] ਇ. ਗੈਰ ਹਾਜ਼ਰੀ ।

**अनुपात**—[ਅਨੁਪਾਤ] ਪੁ. ਗਣਿਤ ਦੀਆਂ ਦੋ ਰਾਸ਼ੀਆਂ ਵਿਚ ਸਬੰਧ ਵਿਖਾਉਣ ਦੀ ਕਿਰਿਆ ।

**अनुपातकी**—[ਅਨੁਪਾਤਕੀ] ਵਿ. ਬਹੁਤ ਵੱਡਾ ਪਾਪ ਕਰਨ ਵਾਲਾ, ਮਹਾਂਪਾਪੀ ।

**अनुपान**—[ਅਨੁਪਾਨ] ਪੁ. ਦਵਾਈ ਦੇ ਨਾਲ ਮਿਲਾ ਕੇ ਜਾਂ ਪਿਛੋਂ ਖਾਧੀ-ਪੀਤੀ ਜਾਣ ਵਾਲੀ ਚੀਜ਼ ।

**अनुप्रास**—[ਅਨੁਪ੍ਰਾਸ] ਪੁ. ਇਕ ਅਲੰਕਾਰ ।

**अनुबंध**—[ਅਨੁਬੰਧ] ਪੁ. ਬੰਧਨ; ਲਗਾਉ; ਅੱਗਾ-ਪਿੱਛਾ; ਅਰੰਭ, ਦੋ ਪੱਖਾਂ ਵਿਚ ਕੋਈ ਕਾਰਜ ਕਰਨ ਲਈ ਹੋਣ ਵਾਲਾ ਸਮਝੌਤਾ ।

**अनुबोधन**—[ਅਨੁਬੋਧਨ] ਪੁ. ਕਿਸੇ ਨੂੰ ਕੋਈ ਗੱਲ ਯਾਦ ਕਰਾਉਣ ਦੀ ਕਿਰਿਆ ।

**अनुभक्त**—[ਅਨੁਭਕ੍ਤ] ਪੁ. ਰਾਸ਼ਨ ।

**अनुभव**—[ਅਨੁਭਵ] ਪੁ. ਤਜਰਬਾ; ਤਜਰਬੇ ਵਿਚੋਂ ਪ੍ਰਾਪਤ ਗਿਆਨ ।

**अनुभवसिद्ध**—[ਅਨੁਭਵਸਿੱਧ] ਵਿ. ਜੋ ਵਰਤੋਂ ਜਾਂ ਪ੍ਰੀਖਿਆ ਅਤੇ ਤਜਰਬੇ ਨਾਲ ਮਲੂਮ ਹੋਵੇ, ਤਜਰਬੇ ਵਿਚ ਆਇਆ ਹੋਇਆ ।

**अनुभवी**—[ਅਨੁਭਵੀ] ਵਿ. ਤਜਰਬੇਕਾਰ, ਜਾਣਕਾਰ ।

**अनुभाव**—[ਅਨੁਭਾਵ] ਪੁ. ਮਨ ਦੇ ਭਾਵਾਂ ਦੀਆਂ ਸੂਚਕ ਬਾਹਰਲੀਆਂ ਕਿਰਿਆਵਾਂ; ਪ੍ਰਭਾਵ; ਸੰਕਲਪ ।

**अनुभावक**—[ਅਨੁਭਾਵਕ] ਵਿ. ਮਹਿਸੂਸ ਕਰਾਉਣ ਵਾਲਾ ।

**अनुभूत**—[ਅਨੁਭੂਤ] ਵਿ. ਤਜਰਬੇ ਵਿਚ ਆਇਆ ਹੋਇਆ, ਪਰਖਿਆ ਹੋਇਆ ।

**अनुभूति**—[ਅਨੁਭੂਤਿ] ਵਿ. ਤਜਰਬਾ, ਅਨੁਭਵ ।

**अनुभोग**—[ਅਨੁਭੋਗ] ਪੁ. ਬਿਨਾਂ ਲਗਾਨ ਦੀ ਭੋਂ, ਮਾਫ਼ੀ, ਖ਼ਿਦਮਤੀ ।

**अनुभ्राता**—[ਅਨੁਭ੍ਰਾਤਾ] ਪੁ. ਛੋਟਾ ਭਾਈ ।

**अनुमति**—[ਅਨੁਮਤਿ] ਇ. ਆਗਿਆ; ਸਲਾਹ; ਮਨਜ਼ੂਰੀ; ਛੁੱਟੀ ।

**अनुमति-पत्र**—[ਅਨੁਮਤਿ-ਪਤ੍ਰ] ਪੁ. ਮਨਜ਼ੂਰੀ ਨਾਮਾ, ਪਰਵਾਨਾ, ਲਾਇਸੰਸ ।

**अनुमान**—[ਅਨੁਮਾਨ] ਪੁ. ਅੰਦਾਜ਼ਾ, ਅਟਕਲ; ਨਿਆਇ ਦਾ ਸਹੀ ਗਿਆਨ ਪ੍ਰਾਪਤ ਕਰਨ ਦੇ ਚਹੁੰ ਪ੍ਰਮਾਣਾਂ ਵਿਚੋਂ ਇਕ ਜਿਸ ਤੋਂ ਪ੍ਰਤੱਖ, ਪ੍ਰਮਾਣ ਅਤੇ ਤਰਕ ਦੇ ਰਾਹੀਂ ਅਪ੍ਰਤੱਖ ਦਾ ਗਿਆਨ ਹੋ ਸਕੇ ।

**अनुमोदक**—[ਅਨੁਮੋਦਕ] ਵਿ. ਤਾਈਦ ਕਰਨ ਵਾਲਾ, ਹਾਮੀ ਭਰਨ ਵਾਲਾ ।

**अनुमोदन**—[ਅਨੁਮੋਦਨ] ਪੁ. ਤਾਈਦ; ਪ੍ਰਸੰਨਤਾ ਵਿਖਾਉਣ ਦਾ ਭਾਵ ; ਕ੍ਰਿ. ਤਾਈਦ ਕਰਨਾ ।

**अनुमोदित**—[ਅਨੁਮੋਦਿਤ] ਵਿ. ਪ੍ਰਵਾਨ ਕੀਤਾ ਹੋਇਆ ; ਪ੍ਰਸੰਨ ।

**अनुयायी**—[ਅਨੁਯਾਯੀ] ਵਿ. ਪਿੱਛੇ ਚੱਲਣ ਵਾਲਾ, ਪੈਰੋਕਾਰ ; ਪੁ. ਸੇਵਾਦਾਰ ; ਨਕਲਚੀ ; ਸਾਥੀ ।

**अनुयोग**—[ਅਨੁਯੋਗ] ਪੁ. ਪੁੱਛ-ਗਿੱਛ ।

**अनुरंजक (अनुरञ्जक)**—[ਅਨੁਰੰਜਕ] ਵਿ. ਪ੍ਰਸੰਨ ਜਾਂ ਸੰਤੁਸ਼ਟ ਕਰਨ ਵਾਲਾ ; ਪ੍ਰੇਮ ਪੈਦਾ ਕਰਨ ਵਾਲਾ ।

**अनुरंजन (अनुरञ्जन)**—[ਅਨੁਰੰਜਨ] ਪੁ. ਸੰਤੁਸ਼ਟਤਾ, ਮਨ-ਪਰਚਾਵਾ ; ਪ੍ਰੇਮ, ਲਗਨ ।

**अनुरंजित (अनुरञ्जित)**—[ਅਨੁਰੰਜਿਤ] ਵਿ. ਸੰਤੁਸ਼ਟ ਜਾਂ ਖ਼ੁਸ਼ ਕੀਤਾ ਹੋਇਆ ।

**अनुरक्त**—[ਅਨੁਰਕ੍ਤ] ਵਿ. ਪ੍ਰੇਮ ਵਿਚ ਲੀਨ ।

**अनुरक्ति**—[ਅਨੁਰਕ੍ਤਿ] ਇ. ਪਿਆਰ, ਪ੍ਰੀਤ ।

**अनुरति**—[ਅਨੁਰਤਿ] ਇ. ਪਿਆਰ, ਮੁਹੱਬਤ, ਪ੍ਰੀਤ, ਲੀਨਤਾ ।

**अनुराग**—[ਅਨੁਰਾਗ] ਪੁ. ਪ੍ਰੇਮ, ਪਿਆਰ, ਪ੍ਰੀਤ ।

**अनुरागी**—[ਅਨੁਰਾਗੀ] ਵਿ. ਪ੍ਰੇਮ ਵਿਖਾਉਣ ਵਾਲਾ, ਪ੍ਰੇਮੀ, ਆਸ਼ਿਕ ।

**अनुराध**—[ਅਨੁਰਾਧ] ਇ. ਬੇਨਤੀ, ਪ੍ਰਾਰਥਨਾ ।

**अनुराधना**—[ਅਨੁਰਾਧਨਾ] ਕ੍ਰਿ. ਬੇਨਤੀ ਕਰਨੀ, ਅਰਜ਼ ਕਰਨੀ ।

**अनुराधा**—[ਅਨੁਰਾਧਾ] ਇ. ਇਕ ਨਛੱਤਰ ਦਾ ਨਾਂ ।

**अनुरूप**—[ਅਨੁਰੂਪ] ਵਿ. ਇਕੋ ਤਰ੍ਹਾਂ ਦਾ, ਇਕ ਜਿਹੀ ਰੂਹ ਦਾ, ਮਿਲਦਾ ਜੁਲਦਾ ; ਪੁ. ਜੋਗ, ਸਮਾਨ ।

**अनुरूपता**—[ਅਨੁਰੂਪਤਾ] ਇ. ਸਮਾਨਤਾ, ਬਰਾਬਰੀ ; ਅਨੁਕੂਲਤਾ ।

**अनुरोध**—[ਅਨੁਰੋਧ] ਪੁ. ਰੁਕਾਵਟ, ਰੋਕ ; ਪ੍ਰੇਰਨਾ , ਫ਼ਰਮਾਇਸ਼ ।

**अनुरोधक, अनुरोधी**—[ਅਨੁਰੋਧਕ, ਅਨੁਰੋਧੀ] ਵਿ. ਰੋਕਣ ਵਾਲਾ; ਪ੍ਰਾਰਥਕ ; ਪ੍ਰੇਰਨਾ ਦੇਣ ਵਾਲਾ, ਪ੍ਰੇਰਕ ।

**अनुलोम**—[ਅਨੁਲੋਮ] ਪੁ. ਸਿਲਸਿਲਾ, ਉਚਾਣ ਤੋਂ ਨੀਵਾਣ ਵੱਲ ਆਉਣ ਵਾਲਾ ; ਅਵ੍ਯ. ਸਿਲਸਿਲੇਵਾਰ, ਨੰਬਰਵਾਰ ।

**अनुवक्र**—[ਅਨੁਵਕ੍ਰ] ਵਿ. ਥੋੜਾ ਜਿਹਾ ਟੇਢਾ ।

**अनुवचन**—[ਅਨੁਵਚਨ] ਪੁ. ਕਿਸੇ ਗੱਲ ਨੂੰ ਜਿਸ ਤਰ੍ਹਾਂ ਕੋਈ ਆਖੇ ਉਸੇ ਤਰ੍ਹਾਂ ਕਹਿਣਾ ।

**अनुवर्तन**—[ਅਨੁਵਰ੍ਤਨ] ਪੁ. ਨਕਲ ; ਸਿਲਸਿਲਾ ; ਕਈ ਤਰ੍ਹਾਂ ਨਾਲ ਨਿਯਮ ਦਾ ਲਾਗੂ ਹੋਣਾ ।

**अनुवर्ती**—[ਅਨੁਵਰ੍ਤੀ] ਵਿ. ਪਿੱਛੇ ਚੱਲਣ ਵਾਲਾ ।

**अनुवा**—[ਅਨੁਵਾ] ਪੁ. ਜਿਸ ਥਾਂ ਤੇ ਖਲੋ ਕੇ ਖੂਹ ਵਿਚੋਂ ਪਾਣੀ ਕੱਢਦੇ ਹਨ, ਮਣ ।

**अनुवाद**—[ਅਨੁਵਾਦ] ਪੁ. ਉਲੱਥਾ, ਤਰਜਮਾ ; ਦੁਹਰਾਈ ।

**अनुवादक**—[ਅਨੁਵਾਦਕ] ਵਿ. ਅਨੁਵਾਦ ਜਾਂ ਉਲੱਥਾ ਕਰਨ ਵਾਲਾ, ਤਰਜਮਾ ਕਰਨ ਵਾਲਾ, ਉਲਥਾਕਾਰ, ਅਨੁਵਾਦਕ ।

**अनुवादित**—[ਅਨੁਵਾਦਿਤ] ਵਿ. ਉਲੱਥਾ ਕੀਤਾ ਹੋਇਆ ।

**अनुवासन**—[ਅਨੁਵਾਸਨ] ਪੁ. ਧੂਫ ਆਦਿ ਨਾਲ ਸੁਗੰਧਤ ਕਰਨ ਦੀ ਕਿਰਿਆ ।

**अनुवासित**—[ਅਨੁਵਾਸਿਤ] ਵਿ. ਸੁਗੰਧਤ, ਖ਼ੁਸ਼ਬੂਦਾਰ ਬਣਾਇਆ ਹੋਇਆ ।

**अनुवृत्त**—[ਅਨੁਵ੍ਰਿੱਤ] ਵਿ. ਪਿੱਛੇ ਚੱਲਣ ਵਾਲਾ ; ਆਗਿਆ-ਪਾਲਕ ।

**अनुशासक**—[ਅਨੁਸ਼ਾਸਕ] ਪੁ. ਪ੍ਰਬੰਧ ਕਰਨ ਵਾਲਾ, ਰਾਜ ਦਾ ਪ੍ਰਬੰਧ ਕਰਤਾ, ਹਾਕਮ ।

**अनुशासन**—[ਅਨੁਸ਼ਾਸਨ] ਪੁ. ਡਿਸਿਪਲਿਨ, ਜ਼ਬਤ ; ਹੁਕਮ ; ਸਿਖਿਆ ; ਮਹਾਂਭਾਰਤ ਦਾ ਇਕ ਪਰਵ ।

**अनुशासनीय**—[ਅਨੁਸ਼ਾਸਨੀਯ] ਵਿ. ਹੁਕਮ ਦੇਣ ਯੋਗ, ਪ੍ਰਬੰਧ ਕਰਨ ਯੋਗ ।

**अनुशासित**—[ਅਨੁਸ਼ਾਸਿਤ] ਵਿ. ਜ਼ਬਤ ਵਿਚ ਲਿਆਂਦਾ ਹੋਇਆ ।

**अनुशीलन**—[ਅਨੁਸ਼ੀਲਨ] ਪੁ. ਲਗਾਤਾਰ ਅਭਿਆਸ, ਵਿਚਾਰ, ਮਨਨ ; ਸੇਵਾ ਜੋ ਬਾਰ ਬਾਰ ਕੀਤੀ ਜਾਵੇ ।

**अनुशीलित**—[ਅਨੁਸ਼ੀਲਿਤ] ਵਿ. ਵਾਰ ਵਾਰ ਸੋਚਿਆ ਵਿਚਾਰਿਆ ਹੋਇਆ ।

**अनुशोक**—[ਅਨੁਸ਼ੋਕ] ਪੁ. ਪਛਤਾਵਾ ।

**अनुषंग (अनुषङ्ग)**—[ਅਨੁਸ਼ੰਗ] ਪੁ. ਸਬੰਧ, ਲਗਾਉ, ਰਿਸ਼ਤਾ ; ਰਹਿਮ, ਕਿਰਪਾ ; ਪਹਿਲੇ ਵਾਕ ਅੱਗੇ ਕੋਈ ਹੋਰ ਵਾਕ ਲਾਉਣ ਦੀ ਕਿਰਿਆ ।

**अनुषंगिक (अनुषङ्गिक)**—[ਅਨੁਸ਼ੰਗਿਕ] ਵਿ. ਜੋੜਿਆ ਹੋਇਆ, ਮੇਲਿਆ ਹੋਇਆ ।

**अनुषक्त**—[ਅਨੁਸ਼ਕ੍ਤ] ਵਿ. ਮਿਲਿਆ ਹੋਇਆ, ਜੁੜਵਾਂ ।

**अनुष्टुप**—[ਅਨੁਸ਼੍ਟੁਪ] ਪੁ. ਇਕ ਛੰਦ ।

**अनुष्ठाता**—[ਅਨੁਸ਼੍ਠਾਤਾ] ਪੁ. ਕੰਮ ਅਰੰਭ ਕਰਨ ਵਾਲਾ ।

**अनुष्ठान**—[ਅਨੁਸ਼੍ਠਾਨ] ਪੁ. ਕੰਮ ਦਾ ਅਰੰਭ ; ਕਿਸੇ ਧਾਰ-ਮਕ ਕੰਮ ਨੂੰ ਕਰਨ ਦੀ ਕਿਰਿਆ ; ਫਲ ਪ੍ਰਾਪਤੀ ਲਈ ਦੇਵਤਾ ਦੀ ਪੂਜਾ ।

**अनुष्ठापक**—[ਅਨੁਸ਼੍ਠਾਪਕ] ਪੁ. ਕੰਮ ਕਰਨ ਵਾਲਾ ।

**अनुष्ठायी**—[ਅਨੁਸ਼੍ਠਾਯੀ] ਵਿ. ਕੰਮ ਕਰਨ ਵਾਲਾ ।

**अनुष्ण**—[ਅਨੁਸ਼੍ਣ] ਵਿ. ਜੋ ਗਰਮ ਨਾ ਹੋਵੇ, ਠੰਢਾ ; ਸੁਸਤ । ਪੁ. ਨੀਲ ਕਮਲ ।

**अनुसंधान (अनुसन्धान)**—[ਅਨੁਸੰਧਾਨ] ਪੁ. ਢੂੰਡ, ਤਲਾਸ਼, ਖੋਜ ; ਕੋਸ਼ਿਸ਼ ; ਯੋਜਨਾ ।

**अनुसंधान कर्ता (अनुसन्धान कर्त्ता)**—[ਅਨੁਸੰਧਾਨ-ਕਰ੍ਤੱਾ] ਵਿ. ਖੋਜ ਕਰਨ ਵਾਲਾ, ਖੋਜੀ ।

**अनुसंधानना (अनुसन्धानना)**—[ਅਨੁਸੰਧਾਨਨਾ] ਕ੍ਰਿ. ਢੂੰਡਣਾ, ਭਾਲਣਾ; ਖੋਜਣਾ, ਸੋਚਣਾ, ਸਮਝਣਾ, ਵਿਚਾਰ ਕਰਨਾ ।

**अनुसंधि (अनुसन्धि)**—[ਅਨੁਸੰਧਿ] ਇ. ਗੁਪਤ ਸਲਾਹ ਮਸ਼ਵਰਾ ਜਾਂ ਸੰਧੀ ; ਖੜਜੰਤਰ ।

**अनुसरण**—[ਅਨੁਸਰਣ] ਪੁ. ਪਿੱਛੇ ਚੱਲਣ ਦੀ ਕਿਰਿਆ, ਨਕਲ ; ਰਿਵਾਜ ; ਅਭਿਆਸ ।

+**अनुसरना**—[ਅਨੁਸਰਨਾ] ਕ੍ਰਿ. ਪਿੱਛੇ ਚੱਲਣਾ, ਨਕਲ ਕਰਨੀ ।

**अनुसार**—[ਅਨੁਸਾਰ] ਕ੍ਰਿ. ਵਿ. ਸਮਾਨ, ਬਰਾਬਰ, ਮੁਤਾਬਿਕ ।

**अनुसाल**—[ਅਨੁਸਾਲ] ਪੁ. ਪੀੜ, ਦੁੱਖ, ਤਕਲੀਫ ।

**अनुसूची**—[ਅਨੁਸੂਚੀ] ਇ ਸਾਰਣੀ ਆਦਿ ਦੀ ਸ਼ਕਲ ਵਿਚ ਉਹ ਨਾਮਾਵਲੀ ਜੋ ਕਿਸੇ ਸੂਚਨਾ, ਵਿਵਰਣ, ਨਿਯਮਾਵਲੀ, ਆਦਿ ਦੇ ਅੰਤ ਵਿਚ ਅੰਤਕਾ ਦੀ ਸ਼ਕਲ ਵਿਚ ਹੋਵੇ (ਸ਼ੈਡਿਊਲ) ।

**अनुसेवी**—[ਅਨੁਸੇਵੀ] ਵਿ. ਖਿਦਮਤ ਕਰਨ ਵਾਲਾ, ਸੇਵਕ, ਅਭਿਆਸ ਕਰਨ ਵਾਲਾ ।

**अनुस्मरण**—[ਅਨੁਸ੍ਮਰਣ] ਪੁ. ਪੁਨਰਯਾਦ, ਪਿਛੋਂ ਯਾਦ ਆਉਣ ਦੀ ਕਿਰਿਆ ।

**अनुस्वार**—[ਅਨੁਸ੍ਵਾਰ] ਪੁ. ਸ੍ਵਰ ਤੋਂ ਪਿਛੋਂ ਬੋਲਿਆ ਜਾਣ ਵਾਲਾ ਅਨੁਨਾਸਿਕ ਅੱਖਰ ਜਿਸ ਦਾ ਚਿੰਨ੍ਹ ( ˙ ) ਬਿੰਦੀ ਹੈ ।

**अनुहरण**—[ਅਨੁਹਰਣ] ਪੁ. ਨਕਲ ; ਬਰਾਬਰੀ, ਸਮਾਨਤਾ ।

**अनुहरना**—[ਅਨੁਹਰਨਾ] ਕ੍ਰਿ. ਨਕਲ ਕਰਨਾ ; ਬਰਾਬਰੀ ਕਰਨੀ ।

**अनुहार**—[ਅਨੁਹਾਰ] ਪੁ. ਨਕਲ ; ਬਰਾਬਰੀ ; ਇ. ਭੇਦ ; ਸ਼ਕਲ ; ਵਿ. ਸਮਾਨ, ਬਰਬਾਰ ।

**अनुहारक**—[ਅਨੁਹਾਰਕ] ਵਿ. ਨਕਲ ਕਰਨ ਵਾਲਾ ।

**अनुहारना**—[ਅਨੁਹਾਰਨਾ] ਕ੍ਰਿ. ਸਮਤਾ ਕਰਨਾ ; ਉਪਮਾ ਦੇਣਾ ।

**अनुहारी**—[ਅਨੁਹਾਰੀ] ਵਿ. ਨਕਲ ਕਰਨ ਵਾਲਾ ।

**अनूठा**—[ਅਨੂਠਾ] ਵਿ. ਅਨੋਖਾ, ਨਿਰਾਲਾ ; ਸੁੰਦਰ, ਵਧੀਆ ।

**अनूढ**—[ਅਨੂਢ] ਵਿ. ਕਵਾਰਾ, ਅਣ ਵਿਆਹਿਆ ।

**अनूदित**—[ਅਨੂਦਿਤ] ਵਿ. ਉੱਲਥਾ ਕੀਤਾ ਹੋਇਆ, ਅਨੁ-ਵਾਦ ਕੀਤਾ ਹੋਇਆ ।

**अनूप**—[ਅਨੂਪ] ਵਿ. ਸੁੰਦਰ, ਸੁਹਣਾ ; ਅੱਛਾ, ਵਧੀਆ ; ਜਲ-ਭਰਿਆ ; ਡੱਡੂ ; ਨਦੀ ਆਦਿ ਦਾ ਕਿਨਾਰਾ, ਮੱਝ ; ਹਾਥੀ ; ਛੱਪੜ ; ਦਲਦਲ ।

**अनूरु**—[ਅਨੂਰੁ] ਪੁ. ਸੂਰਜ ਦਾ ਰਥਵਾਨ ; ਅਰੁਣ ।

**अनृण**—[ਅਨ੍ਰਿਣ] ਵਿ. ਕਰਜ਼ ਰਹਿਤ ।

**अनृत**—[ਅਨ੍ਰਿਤ] ਪੁ. ਝੂਠ, ਬਕਵਾਸ ।

**अनेक**—[ਅਨੇਕ] ਵਿ. ਇਕ ਤੋਂ ਜ਼ਿਆਦਾ, ਅਣਗਿਣਤ ।

**अनेकता**—[ਅਨੇਕਤਾ] ਪੁ. ਇਕ ਤੋਂ ਵੱਧ ਹੋਣ ਦਾ ਭਾਵ, ਅਧਿਕਤਾ ।

**अनेकधा**—[ਅਨੇਕਧਾ] ਅਵ੍ਯ. ਅਕਸਰ, ਬਾਰ ਬਾਰ ।

**अनेकश:**—[ਅਨੇਕਸ਼:] ਅਵ੍ਯ. ਕਈ ਬਾਰ, ਬਹੁਤ ਬਾਰ ।

**अनेरा**—[ਅਨੇਰਾ] ਵਿ. ਝੂਠਾ ; ਫਜ਼ੂਲ, ਬੇਮਤਲਬ ; ਭੈੜਾ ; ਜ਼ਾਲਮ, ਦੁਸ਼ਟ, ਅਨਿਆਈ ।

**अनैक्य**—[ਅਨੈਕ੍ਯ] ਪੁ. ਏਕਤਾ ਦੀ ਅਣਹੋਂਦ, ਫੁੱਟ ; ਮਤ-ਭੇਦ ।

अनैठ—[ਅਨੈਠ] ਪੁ. ਬਾਜ਼ਾਰ ਬੰਦ ਰਹਿਣ ਦਾ ਦਿਨ, ਨਾਗਾ ।

अनैतिक—[ਅਨੈਤਿਕ] ਵਿ. ਨੀਤੀ-ਵਿਰੁੱਧ ।

अनैश्वर्य—[ਅਨੈਸ੍ਵਰ੍ਯ] ਪੁ. ਧਨ ਦੌਲਤ ਦੀ ਘਾਟ ; ਰੱਬ ਦੀ ਅਣਹੋਂਦ, ਅਨੀਸ਼ਵਰਤਾ ।

+अनैस—[ਅਨੈਸ] ਵਿ. ਨਸ਼ਟ, ਬੁਰਾ, ਖ਼ਰਾਬ, ਭੈੜਾ, ਭੈੜਾ; ਪੁ. ਬੁਰਾਈ, ਖ਼ਰਾਬੀ, ਭੈੜ ।

अनैसा—[ਅਨੈਸਾ] ਵਿ. ਬੁਰਾ, ਖ਼ਰਾਬ, ਭੈੜਾ ।

अनैहा—[ਅਨੈਹਾ] ਪੁ. ਉਪੱਦਰ, ਉਤਪਾਤ, ਬਖੇੜਾ, ਝਗੜਾ, ਟੈਂਟਾ ।

अनोकह—[ਅਨੋਕਹ] ਪੁ. ਰੁੱਖ, ਦਰਖ਼ਤ ; ਵਿ. ਘਰ ਨਾ ਛੱਡਣ ਵਾਲਾ ।

अनोखा—[ਅਨੋਖਾ] ਵਿ. ਨਿਰਾਲਾ ; ਨਵਾਂ; ਸੁੰਦਰ, ਸੁਹਣਾ ।

अनोखापन—[ਅਨੋਖਾਪਨ] ਪੁ. ਵਿਲੱਖਣਤਾ, ਨਿਰਾਲਾਪਣ ; ਸੁੰਦਰਤਾ ; ਨਵਾਂਪਣ ।

अनौचित्य—[ਅਨੌਚਿਤ੍ਯ] ਪੁ. ਭੈੜਾ, ਨਾਮੁਨਾਸਿਬ ਹੋਣ ਦਾ ਭਾਵ ।

अन्न—[ਅੰਨ] ਪੁ. ਅਨਾਜ ; ਧਾਨ ; ਦਾਣਾ ; ਸੂਰਜ ; ਪ੍ਰਾਣ ; ਧਰਤੀ ; ਵਿਸ਼ਨੂੰ ।

अन्नकूट—[ਅੰਨਕੂਟ] ਪੁ. ਅੰਨ ਦਾ ਢੇਰ ; ਵੈਸ਼ਨੂਆਂ ਦਾ ਇਕ ਉਤਸਵ ਜੋ ਕੱਤਕ ਸੁਦੀ ਏਕਮ ਨੂੰ ਮਨਾਉਂਦੇ ਹਨ ਉਸ ਦਿਨ ਕਈ ਤਰ੍ਹਾਂ ਦਾ ਸੁੰਦਰ ਭੋਜਨ ਬਣਾ ਕੇ ਭਗਵਾਨ ਨੂੰ ਭੋਗ ਲਾਉਂਦੇ ਹਨ, ਗੋਵਰਧਨ ਪੂਜਾ ।

अन्नकोष्ठ—[ਅੰਨਕੋਸ਼੍ਠ] ਪੁ. ਅੰਨ ਰੱਖਣ ਦਾ ਕੋਠਾ, ਖੱਤੀ, ਭੜੋਲੀ ।

अन्नछेत्र—[ਅੰਨਛੇਤ੍ਰ] ਪੁ. ਭੁੱਖੇ ਕੰਗਾਲਾਂ ਨੂੰ ਭੋਜਨ ਵਰਤਾਉਣ ਦੀ ਥਾਂ ।

अन्नज, अन्नजात—[ਅੰਨਜ, ਅੰਨਜਾਤ] ਵਿ. ਅੰਨ ਤੋਂ ਪੈਦਾ ਹੋਇਆ ।

अन्नजल—[ਅੰਨਜਲ] ਪੁ. ਦਾਣਾ ਪਾਣੀ, ਜੀਵਕਾ ; ਸੰਜੋਗ ।

अन्नद—[ਅੰਨਦ] ਵਿ. ਅੰਨ ਦੇਣ ਵਾਲਾ, ਅੰਨਦਾਤਾ ।

अन्नदा—[ਅੰਨਦਾ] ਇ. ਅੰਨਪੂਰਨਾ ਦੇਵੀ, ਦੁਰਗਾ ।

अन्नदाता—[ਅੰਨਦਾਤਾ] ਵਿ. ਅੰਨ ਦੇਣ ਵਾਲਾ, ਮਾਲਕ, ਰੱਬ ।

अन्नपति—[ਅੰਨਪਤਿ] ਪੁ. ਸ਼ਿਵ, ਮਹਾਦੇਵ ; ਅੱਗ; ਸੂਰਜ ।

अन्नप्राशन—[ਅੰਨਪ੍ਰਾਸ਼ਨ] ਪੁ. ਦਸ ਸੰਸਕਾਰਾਂ ਵਿਚੋਂ ਇਕ ਸੰਸਕਾਰ ਜਿਸ ਵਿਚ ਛੇ ਮਹੀਨੇ ਦੇ ਬੱਚੇ ਨੂੰ ਪਹਿਲੀ ਵਾਰ ਅੰਨ ਖੁਆਇਆ ਜਾਂਦਾ ਹੈ ।

अन्नलिप्सा—[ਅੰਨਲਿਪ੍ਸਾ] ਇ. ਭੋਜਨ ਦੀ ਇੱਛਿਆ, ਰੋਟੀ ਦੀ ਲੋੜ ।

अन्नसत्र—[ਅੰਨਸਤ੍ਰ] ਪੁ. ਉਹ ਥਾਂ ਜਿੱਥੇ ਭੁੱਖਿਆਂ ਅਤੇ ਕੰਗਾਲਾਂ ਨੂੰ ਅੰਨ ਵੰਡਿਆ ਜਾਂਦਾ ਹੈ ।

अन्ना—[ਅੰਨਾ] ਇ. ਬੱਚੇ ਨੂੰ ਦੁੱਧ ਪਿਲਾਉਣ ਵਾਲੀ ਦਾਈ, ਆਇਆ, ਮਾਤਾ ।

अन्य—[ਅਨ੍ਯ] ਵਿ. ਹੋਰ ਕੋਈ, ਦੂਜਾ, ਓਪਰਾ, ਪਰਾਇਆ ।

अन्यग, अन्यगामी—[ਅਨ੍ਯਗ, ਅਨ੍ਯਗਾਮੀ] ਵਿ. ਵਿਭਚਾਰੀ, ਦੁਸ਼ਟ, ਲੁੱਚਾ ।

अन्यच्च—[ਅਨ੍ਯੱਚ] ਕ੍ਰਿ. ਵਿ. ਹੋਰ ਵੀ, ਹੋਰ, ਦੂਜਾ ।

अन्यतम—[ਅਨ੍ਯਤਮ] ਵਿ. ਸਰਵਸ੍ਰੇਸ਼ਠ, ਬਹੁਤਿਆਂ ਵਿਚੋਂ ਇਕ ।

अन्यत:—[ਅਨ੍ਯਤ:] ਅਵ੍ਯ. ਕਿਸੇ ਹੋਰ ਤੋਂ ; ਹੋਰ ਥਾਂ ਤੋਂ, ਦੂਸਰੀ ਜਗ੍ਹਾ ਤੋਂ ।

अन्यत्र—[ਅਨ੍ਯਤ੍ਰ] ਅਵ੍ਯ. ਦੂਜੀ ਥਾਂ, ਹੋਰ ਜਗ੍ਹਾ, ਹੋਰ ਥਾਂ ।

अन्यथा—[ਅਨ੍ਯਥਾ] ਅਵ੍ਯ. ਮਿੱਥਿਆ, ਝੂਠ, ਉਲਟਾ, ਹੋਰ ਦਾ ਹੋਰ ; ਨਹੀਂ ਤਾਂ ।

अन्यपुरुष—[ਅਨ੍ਯਪੁਰੁਸ਼] ਪੁ. ਦੂਜਾ ਮਨੁੱਖ, ਗ਼ੈਰ ਪੁਰੁਸ਼, ਪਰਾਇਆ ਬੰਦਾ ; ਵਿਆਕਰਣ ਵਿਚ ਪੁਰਸ਼ਵਾਚੀ ਪੜਨਾਂਵ ਦਾ ਤੀਜਾ ਭੇਦ ; ਉਹ ਪੁਰੁਸ਼ ਜਿਸ ਬਾਰੇ ਗੱਲ ਕੀਤੀ ਜਾਵੇ ।

अन्यपुष्टा—[ਅਨ੍ਯਪੁਸ਼ਟਾ] ਇ. ਕੋਇਲ ।

अन्यपूर्वा—[ਅਨ੍ਯਪੂਰ੍ਵਾ] ਇ. ਇਕ ਨਾਲ ਮੰਗਣੀ ਪਿਛੋਂ ਦੂਜੇ ਨਾਲ ਵਿਆਹ ਕਰਾਉਣ ਵਾਲੀ ਇਸਤ੍ਰੀ ; ਮੁੜ ਵਿਆਹ ਕਰਨ ਵਾਲੀ ਇਸਤ੍ਰੀ ।

अन्यमनस्क—[ਅਨ੍ਯਮਨਸ੍ਕ] ਵਿ. ਅਨਮਨਾ, ਉਦਾਸ ।

अन्यराष्ट्रीय—[ਅਨ੍ਯਰਾਸ਼੍ਟ੍ਰੀਯ] ਵਿ. ਦੂਜੇ ਦੇਸ਼ ਦਾ, ਖਿਦੇਸ਼ੀ ।

अन्याधीन—[ਅਨ੍ਯਾਧੀਨ] ਵਿ. ਦੂਜੇ ਤੇ ਭਰੋਸਾ ਕਰਨ ਵਾਲਾ, ਗੁਲਾਮ, ਪਰਾਧੀਨ ।

अन्याय—[ਅਨ੍ਯਾਯ] ਪੁ. ਬੁਰੀ ਨੀਤ, ਨਿਆਂ ਤੋਂ ਵਿਰੁਧ ਆਚਾਰ, ਅਤਿਆਚਾਰ, ਜ਼ੁਲਮ, ਅਨ੍ਹੇਰ, ਬੇਇਨਸਾਫ਼ੀ ।

अन्यायी—[ਅਨ੍ਯਾਯੀ] ਵਿ. ਬੇਇਨਸਾਫ਼ੀ ਕਰਨ ਵਾਲਾ, ਦੁਰਾਚਾਰੀ, ਜ਼ਾਲਮ ।

अन्योक्ति—[ਅਨ੍ਯੋਕ੍ਤਿ] ਇ. ਉਹ ਅਲੰਕਾਰ ਜਿਸ ਦਾ ਅਰਥ ਸਮਾਨ ਧਰਮ ਦੇ ਵਿਚਾਰ ਨਾਲ ਦੂਜੇ ਤੇ ਘਟਾਇਆ ਜਾਵੇ ।

अन्योन्य—[ਅਨ੍ਯੋਨ੍ਯ] ਅਵ੍ਯ. ਆਪਸ ਵਿਚ, ਪਰਸਪਰ ; ਪੁ. ਇਕ ਅਲੰਕਾਰ ਜਿਸ ਵਿਚ ਦੋ ਵਸਤਾਂ ਇਕ ਦੂਜੇ ਤੇ ਇਕੋ ਪ੍ਰਭਾਵ ਪਾਉਣ ।

अन्योन्याश्रय—[ਅਨ੍ਯੋਨ੍ਯਾਸ਼੍ਰਯ] ਪੁ. ਆਪਸ ਦਾ ਆਸਰਾ, ਆਪਸੀ ਸੰਬੰਧ ਜਾਂ ਸਹਾਰਾ ; ਨਿਆਂ ਵਿਚ ਇਕ ਚੀਜ਼ ਦੇ ਜਾਣਨ ਲਈ ਦੂਜੀ ਕਿਸੇ ਚੀਜ਼ ਦੀ ਲੋੜ ।

अन्वय—[ਅਨ੍ਵਯ] ਪੁ. ਮੇਲ ; ਸੰਬੰਧ ; ਕਵਿਤਾ ਦੇ ਸ਼ਬਦਾਂ ਨੂੰ ਵਾਕ-ਰਚਨਾ ਦੇ ਨਿਯਮ ਮੁਤਾਬਕ ਜੋੜਨਾ, ਕਰਮ ਅਤੇ

ਕਿਰਿਆ ਨੂੰ ਸਿਲਸਿਲੇਵਾਰ ਰਖਣ ਦੀ ਕਿਰਿਆ ; ਖ਼ਾਨ-ਦਾਨ ; ਖਾਲੀ ਥਾਂ ।

अन्वीक्षण—[ਅਨ੍ਵੀਕ੍ਸ਼ਣ] ਪੁ. ਖੋਜ, ਵਿਚਾਰ ; ਧਿਆਨ ਨਾਲ ਵੇਖਣ ਦੀ ਕਿਰਿਆ ।

अन्वीक्षा—[ਅਨ੍ਵੀਕ੍ਸ਼ਾ] ਇ. ਧਿਆਨ ਨਾਲ ਵੇਖਣ ਦੀ ਕਿਰਿਆ ; ਖੋਜ, ਭਾਲ ।

अन्वेक्षक—[ਅਨ੍ਵੇਕ੍ਸ਼ਕ] ਪੁ. ਭਾਲਣ ਵਾਲਾ, ਖੋਜ ਕਰਨ ਵਾਲਾ, ਖੋਜਕਾਰ ।

अन्वेषण—[ਅਨ੍ਵੇਸ਼ਣ] ਪੁ. ਖੋਜ, ਢੂੰਡ, ਭਾਲ, ਤਲਾਸ਼ ।

अन्वेषित—[ਅਨ੍ਵੇਸ਼ਿਤ] ਵਿ. ਭਾਲਿਆ ਹੋਇਆ, ਢੂੰਡਿਆ ਹੋਇਆ, ਤਲਾਸ਼ ਕੀਤਾ ਹੋਇਆ, ਖੋਜਿਆ ਹੋਇਆ ।

अन्वेषी, अन्वेष्टा—[ਅਨ੍ਵੇਸ਼ੀ, ਅਨ੍ਵੇਸ਼੍ਟਾ] ਵਿ. ਢੂੰਡਣ ਵਾਲਾ, ਖੋਜਣ ਵਾਲਾ, ਖੋਜੀ ; ਕਾਢ ਕੱਢਣ ਵਾਲਾ ।

+ अन्हवाना, अन्हाना—[ਅਨ੍ਹਵਾਨਾ, ਅਨ੍ਹਾਨਾ] ਕ੍ਰਿ. ਇਸ਼ਨਾਨ ਕਰਾਉਣਾ, ਨਹਾਉਣਾ ।

अपंग (अपङ्ग)—[ਅਪੰਗ] ਵਿ. ਲੂਲਾ, ਲੰਗੜਾ ; ਅੰਗਹੀਨ ; ਬਲਹੀਨ, ਬੇਬਸ ।

अप—[ਅਪ] ਇ. ਅਵ੍ਯ. ਉਪਸਰਗ ਜੋ ਨਿਖੇਧ, ਅਨਾਦਰ, ਤਿਆਗ, ਵਿਯੋਗ, ਬੁਰਾ, ਜ਼ਿਆਦਾ, ਵਿਰੋਧ ਆਦਿ ਅਰਥਾਂ ਵਿਚ ਵਰਤਿਆ ਜਾਂਦਾ ਹੈ ।

अपकरण—[ਅਪਕਰਣ] ਪੁ. ਦੁਰਾਚਾਰ, ਬੁਰਾ ਵਿਵਹਾਰ ; ਭੈੜੀ ਵਰਤੋਂ ।

अपकर्ता—[ਅਪਕਰ੍ਤਾ] ਵਿ. ਬੁਰਾਈ ਕਰਨ ਵਾਲਾ, ਬਦਚਲਨ, ਬਦਮਾਸ਼ ।

अपकर्म—[ਅਪਕਰ੍ਮ] ਪੁ. ਕੁਕਰਮ, ਬੁਰਾ ਕੰਮ, ਪਾਪ, ਦੋਸ਼ ।

अपकर्षक—[ਅਪਕਰ੍ਸ਼ਕ] ਵਿ. ਨਿਰਾਦਰ ਕਰਨ ਵਾਲਾ, ਬੇਇੱਜ਼ਤੀ ਕਰਨ ਵਾਲਾ ।

अपकलंक (अपकलङ्क)—[ਅਪਕਲੰਕ] ਪੁ. ਵੱਡਾ ਕਲੰਕ ਜੋ ਮਿਟਿਆ ਨਾ ਜਾ ਸਕੇ ।

अपकार—[ਅਪਕਾਰ] ਪੁ. ਬੁਰਾ ਕੰਮ, ਬੁਰਾਈ, ਨੁਕਸਾਨ; ਨਿੰਦਿਆ, ਬੇਇੱਜ਼ਤੀ ।

अपकारी—[ਅਪਕਾਰੀ] ਵਿ. ਬੁਰਾ ਕਰਨ ਵਾਲਾ ; ਵਿਰੋਧੀ, ਮੁਖ਼ਾਲਿਫ਼, ਨੁਕਸਾਨ ਪੁਚਾਉਣ ਵਾਲਾ ।

अपकीर्ति—[ਅਪਕੀਰ੍ਤਿ] ਇ. ਨਿੰਦਿਆ, ਅਪਜਸ, ਬਦਨਾਮੀ ।

अपकृष्ट—[ਅਪਕ੍ਰਿਸ਼੍ਟ] ਵਿ. ਭੈੜਾ, ਬੁਰਾ ; ਕਮੀਨਾ, ਨੀਚ ; ਗਿਰਿਆ ਹੋਇਆ, ਭ੍ਰਸ਼ਟ ।

अपकृष्टता—[ਅਪਕ੍ਰਿਸ਼੍ਟਤਾ] ਇ. ਬੁਰਾਈ, ਖਰਾਬੀ ; ਨੀਚਤਾ, ਕਮੀਨਗੀ ।

अपक्रम—[ਅਪਕ੍ਰਮ] ਪੁ. ਨਿਯਮ ਦਾ ਅਭਾਵ, ਉਲਟ ਪੁਲਟ ਹੋਣ ਦਾ ਭਾਵ ; ਵਿ. ਕ੍ਰਮ-ਰਹਿਤ ।

अपक्रोश—[ਅਪਕ੍ਰੋਸ਼] ਪੁ. ਧਮਕੀ, ਝਿੜਕੀ ।

अपक्व—[ਅਪਕ੍ਵ] ਵਿ. ਕੱਚਾ, ਬਿਨਾਂ ਪੱਕਿਆ ; ਨਾ ਤਜਰਬਾਕਾਰ ।

अपक्ष—[ਅਪਕ੍ਸ਼] ਵਿ. ਖੰਭਾਂ ਤੋਂ ਬਿਨਾਂ ; ਸਹਾਇਕ ਤੋਂ ਬਿਨਾਂ, ਪੱਖਹੀਨ, ਜਿਸ ਦਾ ਕੋਈ ਸਹਾਇਕ ਨਾ ਹੋਵੇ ।

अपगत—[ਅਪਗਤ] ਵਿ. ਨੱਸਿਆ ਹੋਇਆ ; ਨਸ਼ਟ, ਮਰਿਆ ਹੋਇਆ ।

अपघात—[ਅਪਘਾਤ] ਪੁ. ਵਿਸ਼ਵਾਸ-ਘਾਤ, ਧੋਖਾ ; ਹਿੰਸਾ, ਹੱਤਿਆ ; ਆਤਮ-ਹੱਤਿਆ ।

अपघातक, अपघाती—[ਅਪਘਾਤਕ, ਅਪਘਾਤੀ] ਵਿ. ਖੁਦ-ਕਸ਼ੀ ਕਰਨ ਵਾਲਾ, ਆਤਮਘਾਤੀ ; ਵਿਸ਼ਵਾਸਘਾਤੀ, ਧੋਖੇਬਾਜ਼ ।

अपच—[ਅਪਚ] ਪੁ. ਅਜੀਰਣ, ਬਦਹਜ਼ਮੀ ।

+ अपच्छी—[ਅਪੱਛੀ] ਵਿ. ਵਿਰੋਧੀ, ਮੁਖ਼ਾਲਿਫ਼, ਵੈਰੀ, ਦੁਸ਼ਮਣ ।

अपच्छेद—[ਅਪੱਛੇਦ] ਪੁ. ਰੁਕਾਵਟ, ਰੋਕ ; ਨੁਕਸਾਨ, ਹਾਨੀ ; ਕੱਟ ਕੇ ਅੱਡ ਕਰਨ ਦੀ ਕਿਰਿਆ ।

अपजय—[ਅਪਜਯ] ਪੁ. ਹਾਰ, ਭਾਂਜ ; ਨੁਕਸਾਨ ।

अपटी—[ਅਪਟੀ] ਇ. ਕਨਾਤ, ਤੰਬੋਟੀ, ਕਨਾਤ ।

अपठ—[ਅਪਠ] ਵਿ. ਜੋ ਪੜ੍ਹਿਆ ਨਾ ਹੋਵੇ, ਅਣਪੜ੍ਹ ।

+ अपत—[ਅਪਤ] ਵਿ. ਬਿਨਾਂ ਪੱਤਿਆਂ ਦੇ ; ਅਧਮ, ਨੀਚ, ਨਿਰਲੱਜ ; ਨੰਗਾ ।

अपति—[ਅਪਤਿ] ਵਿ. ਵਿਧਵਾ, ਰੰਡੀ ; ਵੇਲਣ, ਭੈੜੀ, ਪਾਪਣ, ਨੀਚ ; ਇ. ਦੁਰਦਸ਼ਾ, ਬੁਰੀ ਹਾਲਤ, ਬੇਇੱਜ਼ਤੀ ।

अपत्य—[ਅਪਤ੍ਯ] ਪੁ. ਬਾਲ-ਬੱਚੇ, ਸੰਤਾਨ, ਔਲਾਦ ।

अपत्यशत्रु—[ਅਪਤ੍ਯਸ਼ਤ੍ਰੁ] ਪੁ. ਸੱਪ, ਕੇਂਕੜਾ ।

अपत्र—[ਅਪਤ੍ਰ] ਵਿ. ਟੁੰਡ-ਮੁੰਡ, ਪੱਤਿਆਂ ਤੋਂ ਬਿਨਾਂ ।

अपथ—[ਅਪਥ] ਪੁ. ਕੁਰਾਹ ; ਔਖਾ ਰਾਹ ।

अपथगामी—[ਅਪਥਗਾਮੀ] ਵਿ. ਭੈੜੇ ਰਾਹ ਤੇ ਚੱਲਣ ਵਾਲਾ ।

अपथ्य—[ਅਪਥ੍ਯ] ਵਿ. ਬੁਰਾ, ਸਿਹਤ ਨੂੰ ਨੁਕਸਾਨ ਪੁਚਾਉਣ ਵਾਲਾ ।

+ अपद—[ਅਪਦ] ਵਿ. ਬਿਨਾਂ ਪੈਰਾਂ ਤੋਂ ਚੱਲਣ ਵਾਲਾ ; ਅਵ੍ਯ. ਅਨੁਚਿਤ ਰੂਪ ਵਿਚ ।

अपदेखा—[ਅਪਦੇਖਾ] ਵਿ. ਹੰਕਾਰੀ, ਘਮੰਡੀ ; ਸੁਆਰਥੀ ।

अपदेवता—[ਅਪਦੇਵਤਾ] ਪੁ. ਰਾਖਸ਼, ਦਿਓ, ਦਾਨਵ ।

अपदेश—[ਅਪਦੇਸ਼] ਪੁ. ਬਹਾਨਾ ; ਨਿਸ਼ਾਨਾ ; ਛੱਲ ।

अपद्वार—[ਅਪਦ੍ਵਾਰ] ਪੁ. ਚੋਰਮੋਰੀ, ਖਿੜਕੀ ।

**अपभ्रंश**—[ਅਪਭ੍ਰੰਸ] ਪੁ. ਵਿਗਾੜ ; ਗਿਰਾਵਟ ; ਵਿਗੜਿਆ ਹੋਇਆ ਸ਼ਬਦ ; ਪ੍ਰਾਚੀਨ ਭਾਰਤੀ ਭਾਸ਼ਾ ਜੋ ਪ੍ਰਾਕ੍ਰਿਤਾਂ ਤੋਂ ਮਗਰੋਂ ਅਤੇ ਵਰਤਮਾਨ ਭਾਸ਼ਾਵਾਂ ਤੋਂ ਪਹਿਲਾਂ ਪ੍ਰਚੱਲਤ ਸੀ ।

**अपभ्रष्ट**—[ਅਪਭ੍ਰਸ਼ਟ] ਵਿ. ਵਿਗੜਿਆ ਹੋਇਆ ; ਡਿੱਗਿਆ ਹੋਇਆ ; (ਸ਼ਬਦ) ਜੋ ਤਤਸਮ ਸ਼ਬਦਾਂ ਤੋਂ ਵਿਗੜ ਕੇ ਪ੍ਰਚੱਲਤ ਹੋਇਆ ਹੋਵੇ ।

**अपमान**—[ਅਪਮਾਨ] ਪੁ. ਅਨਾਦਰ, ਹੱਤਕ, ਬੇਇੱਜ਼ਤੀ ।

**अपमृत्यु**—[ਅਪਮ੍ਰਿਤ੍ਯੁ] ਪੁ. ਬੇਮੌਕਾ ਮੌਤ, ਬੇਵਕਤੀ ਮੌਤ, ਕੁਵੇਲੇ ਦੀ ਮੌਤ ; ਭੈੜੀ ਮੌਤ ।

**अपयश**—[ਅਪਯਸ਼] ਪੁ. ਬੇਇੱਜ਼ਤੀ, ਬਦਨਾਮੀ, ਅਪਜਸ ।

**अपयान**—[ਅਪਯਾਨ] ਪੁ. ਭੱਜਣ ਜਾਂ ਖਿਸਕਣ ਦੀ ਕਿਰਿਆ ।

**अपरंच (अपरञ्च)**—[ਅਪਰੰਚ] ਅਵ੍ਯ. ਹੋਰ ਵੀ, ਫਿਰ ਵੀ, ਬਾਅਦ ।

**अपरंपार (अपरम्पार)**—[ਅਪਰੰਪਾਰ] ਵਿ. ਬੇਹੱਦ, ਪਰੇ ਤੋਂ ਪਰੇ, ਅਪਾਰ ; ਅਪਰੰਪਾਰ (ਰੱਬ) ।

**अपर**—[ਅਪਰ] ਵਿ. ਦੂਜਾ, ਹੋਰ ; ਪਹਿਲਾ ; ਪਿਛਲਾ ; ਸਾਧਾਰਣ ; ਨਖਿੱਧ ; ਅਪਰ (ਐਡੀਸ਼ਨਲ) ; ਪੁ. ਹਾਥੀ ਦਾ ਪਿਛਲਾ ਪੈਰ ; ਵੈਰੀ ।

**अपरक्ति**—[ਅਪਰਕ੍ਤਿ] ਇ. ਕਿਸੇ ਦੇ ਤਾਈਂ ਪ੍ਰੇਮ, ਸ਼ਰਧਾ ਜਾਂ ਸਦਭਾਵਨਾ ਦੀ ਅਣਹੋਂਦ ।

**अपरती**—[ਅਪਰਤੀ] ਇ. ਸੁਆਰਥ ; ਬੇਈਮਾਨੀ ।

**अपरस**—[ਅਪਰਸ] ਪੁ. ਚਮੜੀ ਦਾ ਇਕ ਰੋਗ, ਜੋ ਹਥੇਲੀ ਜਾਂ ਤਲਵੇ ਵਿਚ ਹੁੰਦਾ ਹੈ ।

**अपरा**—[ਅਪਰਾ] ਇ. ਪੱਛਮ ਦਿਸ਼ਾ ; ਪਦਾਰਥ ਵਿਦਿਆ ; ਵਿ. ਦੂਸਰੀ ।

**अपराजिता**—[ਅਪਰਾਜਿਤਾ] ਇ. ਦੁਰਗਾ ; ਕੌਂਇਲ ; ਕੌਂਟੂਟੀ ; ਇਕ ਤਰ੍ਹਾਂ ਦਾ ਛੰਦ ਜਿਸ ਦੇ ਹਰੇਕ ਚਰਣ ਵਿਚ ਚੌਦਾਂ ਅੱਖਰ ਹੁੰਦੇ ਹਨ ।

**अपराध**—[ਅਪਰਾਧ] ਪੁ. ਪਾਪ ; ਭੁੱਲ ; ਕਸੂਰ, ਦੋਸ਼ ।

**अपराधी**—[ਅਪਰਾਧੀ] ਵਿ. ਪਾਪੀ ; ਦੋਸ਼ੀ, ਕਸੂਰਵਾਰ, ਮੁਲਜ਼ਮ ।

**अपराह्न**—[ਅਪਰਾਹ੍ਨ] ਪੁ. ਤੀਜਾ ਪਹਿਰ ।

**अपरिग्रह**—[ਅਪਰਿਗ੍ਰਹ] ਪੁ. ਦਾਨ ਨਾ ਲੈਣ ਦੀ ਕਿਰਿਆ ; ਲੋੜੀਂਦੀ ਚੀਜ਼ ਤੋਂ ਵੱਧ ਸੰਗ੍ਰਹਿ ਨਾ ਕਰਨ ਦੀ ਕਿਰਿਆ ; ਸੰਜੋਗ ; ਮੋਹ ਦਾ ਤਿਆਗ ।

**अपरिचय**—[ਅਪਰਿਚਯ] ਪੁ. ਨਾ ਵਾਕਫ਼ੀਅਤ, ਜਾਣਕਾਰੀ ਦੀ ਅਣਹੋਂਦ ।

**अपरिचित**—[ਅਪਰਿਚਿਤ] ਵਿ. ਨਾਵਾਕਿਫ਼ ।

**अपरिच्छन्न**—[ਅਪਰਿੱਛੰਨ] ਵਿ. ਕਪੜਿਆਂ ਬਿਨਾਂ, ਨੰਗ ਧੜੰਗ, ਬੇਪਰਦ ; ਜਿਸ ਦੇ ਟੁਕੜੇ ਨਾ ਹੋ ਸਕਣ ; ਸਰਬ-ਵਿਆਪਕ ।

**अपरिणीत**—[ਅਪਰਿਣੀਤ] ਵਿ. ਅਣਵਿਆਹਿਆ, ਕੰਵਾਰਾ ।

**अपरिमित**—[ਅਪਰਿਮਿਤ] ਵਿ. ਬੇਹੱਦ ; ਸੰਖਿਆ-ਰਹਿਤ, ਅਣਗਿਣਤ ।

**अपरिमेय**—[ਅਪਰਿਮੇਯ] ਵਿ. ਬੇ ਅੰਦਾਜ਼ ; ਅਸੰਖ, ਅਣ-ਗਿਣਤ ।

**अपरिवर्त्तनीय**—[ਅਪਰਿਵਰ੍ਤੱਨੀਯ] ਵਿ. ਜਿਸ ਵਿਚ ਅਦਲਾ ਬਦਲੀ ਜਾਂ ਹੇਰ ਫੇਰ ਨਾ ਹੋ ਸਕੇ, ਅਟੱਲ ।

**अपरिष्कार**—[ਅਪਰਿਸ਼੍ਕਾਰ] ਪੁ. ਮੈਲਾਪਣ, ਗੰਦਗੀ; ਭੱਦਾ-ਪਣ ; ਕਾਂਟ ਛਾਂਟ ਦਾ ਅਭਾਵ ।

**अपरिष्कृत**—[ਅਪਰਿਸ਼ਕ੍ਰਿਤ] ਵਿ. ਮੈਲਾ ਕੁਚੈਲਾ, ਗੰਦਾ ।

**अपरिहार्य**—[ਅਪਰਿਹਾਰ੍ਯ] ਵਿ. ਲਾਜ਼ਮੀ, ਜ਼ਰੂਰੀ, ਨਾ ਛੱਡਣ ਜੋਗ ।

**अपरूप**—[ਅਪਰੂਪ] ਵਿ. ਬਦਸ਼ਕਲ, ਕੋਝਾ, ਭੱਦਾ ; ਅਨੋਖਾ, ਅਦਭੁੱਤ ।

**अपरोक्ष**—[ਅਪਰੋਕ੍ਸ਼] ਅਵ੍ਯ. ਪ੍ਰਤੱਖ, ਸਾਹਮਣੇ, ਮੂਹਰੇ ।

**अपर्णा**—[ਅਪਰ੍ਣਾ] ਇ. ਪਾਰਬਤੀ ; ਦੁਰਗਾ ।

**अपर्याप्त**—[ਅਪਰ੍ਯਾਪ੍ਤ] ਵਿ. ਜੋ ਪੂਰਾ ਨਾ ਹੋਵੇ, ਜੋ ਕਾਫ਼ੀ ਨਾ ਹੋਵੇ, ਥੋੜਾ, ਘੱਟ ।

**अपर्याप्ति**—[ਅਪਰ੍ਯਾਪ੍ਤਿ] ਇ. ਤੋਟ, ਕਮੀ, ਘਾਟ, ਟੋਟਾ, ਥੁੜ ।

**अपलाप**—[ਅਪਲਾਪ] ਪੁ. ਫ਼ਜ਼ੂਲ, ਬਕਬਕ, ਬਕਵਾਸ ।

**अपवर्ग**—[ਅਪਵਰ੍ਗ] ਪੁ. ਮੁਕਤੀ, ਮੋਖਸ਼, ਨਿਰਵਾਣ ; ਤਿਆਗ ; ਦਾਨ ।

**अपवर्जन**—[ਅਪਵਰ੍ਜਨ] ਪੁ. ਤਿਆਗ; ਮੁਕਤੀ, ਮੋਖਸ਼; ਦਾਨ ।

**अपवर्तन**—[ਅਪਵਰ੍ਤਨ] ਪੁ. ਉਲਟ ਫੇਰ ; ਜ਼ਬਤੀ ।

**अपवर्तित**—[ਅਪਵਰ੍ਤਿਤ] ਵਿ. ਪਲਟਿਆ ਹੋਇਆ, ਬਦਲਿਆ ਹੋਇਆ ; ਜ਼ਬਤ ਕੀਤਾ ਹੋਇਆ ।

**अपवाद**—[ਅਪਵਾਦ] ਪੁ. ਨਿੰਦਿਆ ; ਵਿਰੋਧ ; ਹੁਕਮ ; ਝੂਠੀ ਗੱਲ ; ਵਿਸ਼ਵਾਸ, ਭਰੋਸਾ ; ਪਾਪ ।

**अपवादी**—[ਅਪਵਾਦੀ] ਵਿ. ਬੇਫ਼ਾਇਦਾ ਰੌਲਾ ਪਾਉਣ ਵਾਲਾ, ਨਿੰਦਿਆ ਕਰਨ ਵਾਲਾ, ਬੁਰਿਆਈ ਕਰਨ ਵਾਲਾ, ਮੁਖ਼ਾਲਫ਼ ।

**अपवाहक**—[ਅਪਵਾਹਕ] ਵਿ. ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਵਾਲਾ ।

**अपवित्र**—[ਅਪਵਿਤ੍ਰ] ਵਿ. ਅਸ਼ੁੱਧ, ਖੋਟਾ, ਨਪਾਕ, ਮਲੀਨ, ਅਪਵਿਤ੍ਰ ।

**अपवित्रता**—[ਅਪਵਿਤ੍ਰਤਾ] ਇ. ਅਸ਼ੁੱਧੀ, ਮਲੀਨਤਾ, ਅਪ-ਵਿਤ੍ਰਤਾ ।

**अपविद्ध**—[ਅਪਵਿੱਧ] ਵਿ. ਛੱਡਿਆ ਹੋਇਆ ; ਬੰਨ੍ਹਿਆ ਹੋਇਆ ।

**अपविद्ध-पुत्र**—[ਅਪਵਿੱਧ-ਪੁਤ੍ਰ] ਪੁ. ਮਾਂ ਪਿਓ ਦਾ ਛੱਡਿਆ ਹੋਇਆ ਬਾਲਕ ਜਿਸ ਨੂੰ ਕੋਈ ਪੁੱਤਰ ਵਾਂਗ ਪਾਲ ਲਵੇ, ਲੈ ਪਾਲਿਆ (ਬੱਚਾ)।

**अपव्यय**—[ਅਪਵ੍ਯਯ] ਪੁ. ਫ਼ਜ਼ੂਲ ਖ਼ਰਚੀ ।

**अपव्ययी**—[ਅਪਵ੍ਯਯੀ] ਵਿ. ਬੇਫ਼ਾਇਦਾ ਖ਼ਰਚ ਕਰਨ ਵਾਲਾ, ਫ਼ਜ਼ੂਲ ਖ਼ਰਚ ।

**अपशकुन**—[ਅਪਸ਼ਕੁਨ]·ਪੁ. ਕੁਸ਼ਗਨ, ਭੈੜਾ ਸ਼ਗਨ ।

**अपशब्द**—[ਅਪਸ਼ਬ੍ਦ] ਪੁ. ਕੁਵਚਨ, ਗਾਲੀ ਗਲੋਚ ; ਬੇ-ਮਾਅਨੇ ਸ਼ਬਦ ।

**अपसर**—[ਅਪਸਪ] ਵਿ. ਆਪ ਹੀ ਆਪ ; ਮਨ ਮੰਨਿਆ ।

**अपसरण**—[ਅਪਸਰਣ] ਪੁ. ਜ਼ਿੰਮੇਵਾਰੀ ਛੱਡ ਕੇ ਨੱਸ ਜਾਣ ਦੀ ਕਿਰਿਆ ।

**अपसव्य**—[ਅਪਸਵ੍ਯ] ਪੁ. ਸੱਜਾ ਭਾਗ, ਸਰੀਰ ਦਾ ਸੱਜਾ ਪਾਸਾ।

**अपसारी**—[ਅਪਸਾਰੀ] ਵਿ. ਇਕ ਦੂਜੇ ਤੋਂ ਵੱਖ ਜਾਂ ਵਿਰੋਧੀ ਦਿਸ਼ਾ ਵਲ ਜਾਣ, ਚੱਲਣ ਜਾਂ ਰਹਿਣ ਵਾਲਾ।

**अपस्मार**—[ਅਪਸ੍ਮਾਰ] ਪੁ. ਮਿਰਗੀ ਦੀ ਬੀਮਾਰੀ, ਹਿਸ-ਟੀਰਿਆ ।

**अपस्मृति**—[ਅਪਸ੍ਮ੍ਰਿਤਿ] ਇ. ਛੇਤੀ ਭੁੱਲ ਜਾਣ ਦੀ ਕਿਰਿਆ, ਭੁਲੱਕੜਪਣ, ਕਮਜ਼ੋਰ ਯਾਦ ਦਾਸ਼ਤ।

**अपसारण**—[ਅਪਸਾਰਣ] ਪੁ. ਕਿਸੇ ਬੰਦੇ ਨੂੰ ਜਾਂ ਵਾਕ ਨੂੰ ਕਿਤੋਂ ਹਟਾ ਦੇਣ ਜਾਂ ਕੱਢ ਦੇਣ ਦੀ ਕਿਰਿਆ।

**अपहरण**—[ਅਪਹਰਣ] ਪੁ. ਖੋਹ ਲੈਣ ਦੀ ਕਿਰਿਆ, ਚੋਰੀ, ਡਾਕਾ ; ਅਗਵਾ ਕਰਨ ਦਾ ਭਾਵ ।

**अपहरना**—[ਅਪਹਰਨਾ] ਕ੍ਰਿ. ਚੁਰਾਉਣ, ਲੁੱਟਣਾ ; ਖੋਹਣਾ ; ਅਗਵਾ ਕਰਨਾ ; ਘਟਾਉਣਾ।

**अपहर्ता**—[ਅਪਹਰ੍ਤਾ] ਪੁ. ਚੋਰ, ਲੁਟੇਰਾ, ਡਾਕੂ, ਧਾੜਵੀ।

**अपहारित**—[ਅਪਹਾਰਿਤ] ਵਿ. ਚੁਰਾਇਆ ਹੋਇਆ, ਖੋਹਿਆ ਹੋਇਆ; ਲੁਕਾਇਆ ਹੋਇਆ।

**अपहास**—[ਅਪਹਾਸ] ਪੁ. ਫ਼ਜ਼ੂਲ ਹਾਸਾ ; ਮਖੌਲ ਬਾਜ਼ੀ, ਮਸਖ਼ਰੀ, ਠੱਠਾ।

**अपह्नव**—[ਅਪਨ੍ਹਵ] ਪੁ. ਜਾਣਦੇ ਹੋਏ ਭੀ ਕਿਸੇ ਗੱਲ ਨੂੰ ਛੁਪਾਉਣ ਦੀ ਕਿਰਿਆ ; ਬਹਾਨਾ, ਪੱਜ।

**अपह्नुति**—[ਅਪਹ੍ਨੁਤਿ] ਵਿ. ਲੁਕਾਉ-ਛਿਪਾਉ ; ਬਹਾਨਾ, ਟਾਲ ਮਟੋਲ ; ਇਕ ਅਲੰਕਾਰ।

**अपह्रास**—[ਅਪਹ੍ਰਾਸ] ਪੁ. ਕਮੀ, ਤੋਟ, ਘਾਟ।

**अपांग (अपाङ्ग)**—[ਅਪਾਂਗ] ਪੁ. ਅੱਖ ਦੀ ਕੋਰ, ਕਟਾਖਸ਼, ਵਿ. ਅੰਗਹੀਣ ।

**अपांशुला**—[ਅਪਾਂਸ਼ੁਲਾ] ਇ. ਪਤੀਵਰਤਾ ਤੀਵੀਂ ।

**अपा**—[ਅਪਾ] ਪੁ. ਹੰਕਾਰ, ਅਭਿਮਾਨ, ਘਮੰਡ।

**अपाक**—[ਅਪਾਕ] ਵਿ. ਨਾ ਪਚਿਆ ; ਕੱਚਾ; ਪੁ. ਕੱਚਾਪਣ, ਕੱਚ-ਪੱਕ ।

**अपात्र**—[ਅਪਾਤ੍ਰ] ਵਿ. ਕੁਪਾਤਰ ; ਮੂਰਖ।

**अपादान**—[ਅਪਾਦਾਨ] ਪੁ. ਹਟਾਉਣ ਦੀ ਕਿਰਿਆ, ਅਲਗ ਕਰਨ ਦਾ ਭਾਵ ; ਵਿਆਕਰਣ ਵਿਚ ਪੰਜਵਾਂ ਕਾਰਕ ਜਿਸ ਵਿਚ ਇਕ ਚੀਜ਼ ਤੋਂ ਦੂਜੀ ਚੀਜ਼ ਦੀ ਕਿਰਿਆ ਦਾ ਅਰੰਭ ਹੁੰਦਾ ਹੈ, ਇਸ ਦਾ ਚਿੰਨ੍ਹ 'ਤੋਂ' ਹੈ।

**अपान**—[ਅਪਾਨ] ਪੁ. ਪੰਜ ਜਾਂ ਦਸ ਪ੍ਰਾਣਾਂ ਵਿਚੋਂ ਇਕ, ਉਹ ਵਾਯੂ ਜਿਸ ਰਾਹੀਂ ਮਲਮੂਤਰ ਬਾਹਰ ਨਿਕਲਦਾ ਹੈ ; ਉਹ ਹਵਾ ਜੋ ਗੁਦਾ ਰਾਹੀਂ ਨਿਕਲਦੀ ਹੈ, ਪੱਦ ; ਗੁਦਾ ; ਆਤਮ ਅਭਿਮਾਨ ।

**अपान वायु**—[ਅਪਾਨ ਵਾਯੂ] ਇ. ਗੁਦਾ ਰਾਹੀਂ ਨਿਕਲਣ ਵਾਲੀ ਹਵਾ, ਪੱਦ।

**अपामार्ग**—[ਅਪਾਮਾਰ੍ਗ] ਪੁ. ਪੁਠਕੰਡਾ, ਲਟਜੀਰਾ ।

**अपार**—[ਅਪਾਰ] ਵਿ. ਬੇਹੱਦ, ਅਸੰਖ, ਸੀਮਾ ਰਹਿਤ ।

**अपारा**—[ਅਪਾਰਾ] ਇ. ਦੁਰਗਾ ; ਧਰਤੀ।

**अपार्थ**—[ਅਪਾਰ੍ਥ] ਵਿ. ਬੇਮਤਲਬ, ਬੇਅਰਥ ; ਬੇਅਸਰ।

**अपाहिज**—[ਅਪਾਹਿਜ] ਵਿ. ਅੰਗਹੀਣ, ਲੂਲ੍ਹਾ-ਲੰਗੜਾ ; ਆਲਸੀ, ਸੁਸਤ ; ਕੰਮ ਕਰਨ ਦੇ ਅਯੋਗ ।

**अपितु**—[ਅਪਿਤੁ] ਅਵ੍ਯ. ਕਿੰਤੂ; ਬਲਕਿ, ਸਗੋਂ ।

**अपील**—[ਅਪੀਲ] ਇ. ਪ੍ਰਾਰਥਨਾ, ਬੇਨਤੀ, ਨਿਵੇਦਨ ; ਹੇਠਲੀ ਅਦਾਲਤ ਦੇ ਫ਼ੈਸਲੇ ਵਿਰੁਧ ਉਤਲੀ ਅਦਾਲਤ ਵਿਚ ਦਿਤੀ ਦਰਖਾਸਤ, ਅਪੀਲ ।

**अपुत्र**—[ਅਪੁਤ੍ਰ] ਵਿ. ਬੇਉਲਾਦਾ, ਔਤ, ਨਪੁੱਤਾ।

**अपुरुष**—[ਅਪੁਰੁਸ਼] ਵਿ. ਜ਼ਨਾਨਾ, ਨਾਮਰਦ, ਹੀਜੜਾ ।

**अपुरोदंत (अपुरोदन्त)**—[ਅਪੁਰੋਦੰਤ] ਵਿ. ਬਿਨਾਂ ਦੰਦਾਂ ਦੇ, ਪੋਪਲਾ ।

**अपुष्ट**—[ਅਪੁਸ਼੍ਟ] ਵਿ. ਕਮਜ਼ੋਰ, ਮਾੜਾ ।

**अपूज्य**—[ਅਪੂਜ੍ਯ] ਵਿ. ਜੋ ਪੂਜਾ ਦੇ ਯੋਗ ਨਾ ਹੋਵੇ, ਨਾ ਪੂਜਣ ਯੋਗ।

**अपूप**—[ਅਪੂਪ] ਪੁ. ਕਣਕ ਜਾਂ ਚਾਉਲਾਂ ਦੇ ਆਟੇ ਦੀ ਰੋਟੀ, ਗੋਈ ।

**अपूर्व**—[ਅਪੂਰ੍ਵ] ਵਿ. ਅਨੋਖਾ, ਵਿਚਿਤ੍ਰ, ਨਿਰਾਲਾ ; ਨਵਾਂ ; ਉੱਤਮ, ਵਧੀਆ।

**अपूर्वता**—[ਅਪੂਰ੍ਵਤਾ] ਇ. ਅਨੋਖਾਪਣ, ਨਿਰਾਲਾਪਣ ।

**अपृक्त**—[ਅਪ੍ਰਿਕ੍ਤ] ਵਿ. ਬੇਮੇਲ, ਬੇਜੋੜ ।

**अपेक्षणीय**—[ਅਪੇਕ੍ਸ਼ਣੀਯ] ਵਿ. ਲੋੜੀਂਦਾ, ਚਾਹਿਆ ਹੋਇਆ, ਇੱਛਤ ।

**अपेक्षा**—[ਅਪੇਕ੍ਸ਼ਾ] ਇ. ਇੱਛਿਆ, ਆਸ਼ਾ, ਚਾਹ ; ਲਾਲਚ ; ਭਰੋਸਾ ; ਤੁਲਨਾ, ਕਿਸੇ ਇਕ ਪਦ ਦਾ ਦੂਜੇ ਪਦ ਨਾਲ ਸਬੰਧ, ਹਵਾਲਾ ।

**अपेक्षाकृत**—[ਅਪੇਕ੍ਸ਼ਾਕ੍ਰਿਤ] ਕ੍ਰਿ. ਵਿ. ਤੁਲਨਾ ਵਿਚ, ਟਾਕਰੇ ਤੇ ।

**अपेक्षित**—[ਅਪੇਕ੍ਸ਼ਿਤ] ਵਿ. ਚਾਹਿਆ ਹੋਇਆ, ਜ਼ਰੂਰੀ ; ਮਨਭਾਉਂਦਾ ।

**अपेक्षी**—[ਅਪੇਕ੍ਸ਼ੀ] ਵਿ. ਰਾਹ ਦੇਖਣ ਵਾਲਾ, ਉਡੀਕਵਾਨ ।

**अपेय**—[ਅਪੇਯ] ਵਿ. ਜੋ ਪੀਣ ਦੇ ਲਾਇਕ ਨਾ ਹੋਵੇ ।

**अपेल**—[ਅਪੇਲ] ਵਿ. ਅਟੱਲ ।

**अपैठ**—[ਅਪੈਠ] ਵਿ. ਪਹੁੰਚ ਤੋਂ ਬਾਹਰ, ਅਪਹੁੰਚ ।

**अपैतृक**—[ਅਪੈਤ੍ਰਿਕ] ਵਿ. ਜੋ ਦੌਲਤ ਜਾਂ ਜਾਇਦਾਦ ਪਿਓ ਤੋਂ ਨਾ ਮਿਲੀ ਹੋਵੇ, ਜੋ ਜੱਦੀ ਨਾ ਹੋਵੇ ।

**अपौरुष**—[ਅਪੌਰੁਸ਼] ਪੁ. ਨਤਾਕਤੀ, ਨਾਮਰਦੀ, ਕਮਜ਼ੋਰੀ ।

**अप्रकट**—[ਅਪ੍ਰਕਟ] ਵਿ. ਗੁਪਤ, ਅਪ੍ਰਕਾਸ਼ਿਤ ।

**अप्रकाश**—[ਅਪ੍ਰਕਾਸ਼] ਪੁ. ਚਾਨਣਾ ਨਾ ਹੋਣ ਦਾ ਭਾਵ, ਹਨੇਰਾ; ਲੁਕਾਉ ।

**अप्रकाशमान, अप्रकाशित**—[ਅਪ੍ਰਕਾਸ਼ਮਾਨ, ਅਪ੍ਰਕਾਸ਼ਿਤ] ਵਿ. ਜੋ ਪ੍ਰਗਟ ਨਾ ਹੋਵੇ, ਗੁਪਤ, ਲੁਕਿਆ ਹੋਇਆ ; ਜੋ ਛਪਿਆ ਨਾ ਹੋਵੇ ।

**अप्रकाश्य**—[ਅਪ੍ਰਕਾਸ਼੍ਯ] ਵਿ. ਚਾਨਣਾ ਨਾ ਕਰਨ ਦੇ ਯੋਗ ; ਲੁਕਵਾਂ ।

**अप्रकृत**—[ਅਪ੍ਰਕ੍ਰਿਤ] ਵਿ.ਬਨਾਵਟੀ, ਝੂਠਾ, ਐਵੇਂ ਕਿਵੇਂ ।

**अप्रतिभ**—[ਅਪ੍ਰਤਿਭ] ਵਿ. ਉਦਾਸ ; ਸੁਸਤ ; ਕਮਜ਼ੋਰ ; ਦੁਰਬੁੱਧ ; ਲੱਜਿਆਵਾਨ ।

**अप्रतिष्ठ**—[ਅਪ੍ਰਤਿਸ਼੍ਠ] ਵਿ. ਜਿਸ ਦੀ ਪ੍ਰਤਿਸ਼ਠਾ ਨਾ ਹੋਵੇ, ਬੇਇਜ਼ੱਤ ।

**अप्रतिष्ठा**—[ਅਪ੍ਰਤਿਸ਼੍ਠਾ] ਇ. ਬੇਇਜ਼ੱਤੀ, ਅਨਾਦਰ, ਅਪ-ਮਾਨ ।

**अप्रतिष्ठित**—[ਅਪ੍ਰਤਿਸ਼੍ਠਿਤ] ਵਿ. ਜਿਸ ਦੀ ਇੱਜ਼ਤ ਨਾ ਹੋਵੇ, ਬਦਨਾਮ, ਬੇਇੱਜ਼ਤ ।

**अप्रतिहत**—[ਅਪ੍ਰਤਿਹਤ] ਵਿ. ਨਾ ਹਾਰਿਆ ਹੋਇਆ ।

**अप्रत्यक्ष**—[ਅਪ੍ਰਤ੍ਯਕ੍ਸ਼] ਵਿ. ਜੋ ਪ੍ਰਤੱਖ ਜਾਂ ਸਾਹਮਣੇ ਨਾ ਹੋਵੇ, ਪਰੋਖ ; ਛਿਪਿਆ ਹੋਇਆ, ਗੁਪਤ ।

**अप्रत्याशित**—[ਅਪ੍ਰਤ੍ਯਾਸ਼ਿਤ] ਵਿ. ਜਿਸ ਦੀ ਆਸ ਨਾ ਕੀਤੀ ਗਈ ਹੋਵੇ ; ਅਚਾਨਕ ਹੋਣ ਵਾਲਾ ।

**अप्रधान**—[ਅਪ੍ਰਧਾਨ] ਵਿ. ਜਿਸ ਨੂੰ ਕੋਈ ਨਾ ਜਾਣੇ, ਮਾਮੂਲੀ, ਅਪਰਸਿੱਧ ।

**अप्रधानता**—[ਅਪ੍ਰਧਾਨਤਾ] ਇ. ਪ੍ਰਧਾਨਤਾ ਦਾ ਅਭਾਵ ; ਅਧੀਨਤਾ ; ਨੀਚਤਾ ।

**अप्रभ**—[ਅਪ੍ਰਭ] ਵਿ. ਤੇਜ ਰਹਿਤ, ਸੁਸਤ, ਬੇਚਮਕ ।

**अप्रमाणिक**—[ਅਪ੍ਰਮਾਣਿਕ] ਵਿ. ਵਿਸ਼ਵਾਸ ਦੇ ਅਯੋਗ, ਮਿਸਾਲ ਰਹਿਤ, ਉਟ-ਪਟਾਂਗ, ਮਨ ਮੰਨਿਆਂ, ਅਣਸਿੱਧ, ਜੋ ਪਰਮਾਣੀਕ ਨਾ ਹੋਵੇ ।

**अप्रमाद**—[ਅਪ੍ਰਮਾਦ] ਪੁ. ਮਸਤੀ ਦਾ ਅਭਾਵ ; ਸਾਵਧਾਨੀ, ਜਾਗਰੂਕਤਾ ; ਵਿ. ਭਰਮ ਰਹਿਤ ; ਜੋ ਮਤਵਾਲਾ ਨਾ ਹੋਵੇ ।

**अप्रमादी**—[ਅਪ੍ਰਮਾਦੀ] ਵਿ. ਚੌਕੰਨਾ, ਹੁਸ਼ਿਆਰ, ਚੌਕਸ ; ਜਿਸਨੇ ਨਸ਼ੇ ਆਦਿ ਦਾ ਸੇਵਨ ਨਾ ਕੀਤਾ ਹੋਵੇ, ਸੋਫ਼ੀ ।

**अप्रमेय**—[ਅਪ੍ਰਮੇਯ] ਵਿ. ਜੋ ਜਾਣਿਆ ਨਾ ਜਾ ਸਕੇ ; ਨਾਪਿਆ ਨਾ ਜਾ ਸਕੇ, ਅਪਾਰ, ਅਤੋਲਵਾਂ, ਅਮਿਣਵਾਂ ; ਪ੍ਰਮਾਣ ਨਾਲ ਸਿੱਧ ਨਾ ਹੋਣ ਯੋਗ ।

**अप्रलंब (अप्रलम्ब)**—[ਅਪ੍ਰਲੰਬ] ਪੁ. ਛੇਤੀ, ਜਲਦੀ, ਫੁਰਤੀ, ਕਾਹਲੀ, ਉਤਾਵਲੀ ।

**अप्रसन्न**—[ਅਪ੍ਰਸੰਨ] ਵਿ. ਨਾਰਾਜ਼ ; ਦੁੱਖੀ, ਉਦਾਸ ।

**अप्रसव**—[ਅਪ੍ਰਸਵ] ਪੁ. ਬੱਚਾ ਨਾ ਹੋਣ ਦਾ ਭਾਵ ।

**अप्रस्तुत**—[ਅਪ੍ਰਸ੍ਤੁਤ] ਵਿ. ਜੋ ਮੌਜੂਦ ਨਾ ਹੋਵੇ, ਗ਼ੈਰਹਾਜ਼ਰ ।

**अप्रस्तुत प्रशंसा**—[ਅਪ੍ਰਸ੍ਤੁਤ ਪ੍ਰਸ਼ੰਸਾ] ਇ. ਇਕ ਅਲੰਕਾਰ ਜਿਸ ਵਿਚ ਅਪ੍ਰਸਤੁਤ ਦੀ ਚਰਚਾ ਕਰਕੇ ਪ੍ਰਸਤੁਤ ਦਾ ਗਿਆਨ ਕਰਾਇਆ ਜਾਵੇ ।

**अप्राण**—[ਅਪ੍ਰਾਣ] ਵਿ. ਮੁਰਦਾ, ਮਰਿਆ ਹੋਇਆ, ਬੇਪ੍ਰਾਣ ।

**अप्राप्त**—[ਅਪ੍ਰਾਪ੍ਤ[ ਵਿ. ਜੋ ਪ੍ਰਾਪਤ ਨਾ ਹੋਵੇ ; ਦੁਰਲੱਭ ; ਅਪ੍ਰਤੱਖ ।

**अप्राप्ता**—[ਅਪ੍ਰਾਪ੍ਤਾ] ਇ. ਅਣਵਿਆਹੀ ਲੜਕੀ, ਕੁਆਰੀ ਕੰਨਿਆ ।

**अप्राप्य**—[ਅਪ੍ਰਾਪ੍ਯ] ਵਿ. ਜੋ ਪ੍ਰਾਪਤ ਨਾ ਹੋ ਸਕੇ, ਦੁਰਲੱਭ ।

**अप्रामाणिक**—[ਅਪ੍ਰਾਮਾਣਿਕ] ਵਿ. ਜੋ ਪ੍ਰਮਾਣ ਨਾਲ ਸਿੱਧ ਨਾ ਹੋਵੇ, ਉਟਪਟਾਂਗ, ਪ੍ਰਮਾਣ-ਰਹਿਤ ; ਨਾ ਮੰਨਣ ਯੋਗ ।

**अप्रासांगिक (अप्रासाङ्गिक)**—[ਅਪ੍ਰਾਸਾਂਗਿਕ] ਵਿ. ਪ੍ਰਸੰਗ-ਰਹਿਤ ; ਪ੍ਰਸੰਗ ਦੇ ਉਲਟ, ਬੇਮੌਕਾ ।

**अप्रिय**—[ਅਪ੍ਰਿਯ] ਵਿ. ਚੰਗਾ ਨਾ ਲਗਣ ਵਾਲਾ, ਜੋ ਮਨ ਨੂੰ ਨਾ ਭਾਵੇ, ਨਾ ਪਸੰਦ ।

**अप्रीति**—[ਅਪ੍ਰੀਤਿ] ਇ. ਪਿਆਰ ਦਾ ਅਭਾਵ, ਨਾਰਾਜ਼ਗੀ, ਦੁਸ਼ਮਣੀ ।

**अप्सरा**—[ਅਪ੍ਸਰਾ] ਇ. ਪਰੀ, ਅਪਛਰਾ ; ਸਵਰਗ ਦੀ ਵੇਸਵਾ ; ਦੇਵਤੇ ਦੇ ਤੀਵੀਂ ; ਬਹੁਤ ਹੀ ਸੋਹਣੀ ਤੀਵੀਂ ।

**अफरना**—[ਅਫਰਨਾ] ਕ੍ਰਿ. ਖੂਬ ਪੇਟ ਭਰ ਕੇ ਖਾਣਾ, ਪੇਟ ਫੁੱਲਣਾ, ਆਫਰਨਾ ।

**अफरा**—[ਅਫਰਾ] ਪੁ. ਪੇਟ ਫੁਲ ਜਾਣ ਦਾ ਰੋਗ, ਅਫਾਰਾ, ਅਫਰੇਵਾਂ ।

**अफल**—[ਅਫਲ] ਵਿ. ਨਿਹਫਲ ; ਬੇਅਰਥ ; ਬਾਂਝ ।

**अफला**—[ਅਫਲਾ] ਵਿ. ਘੀਕੁਆਰ, ਕੁਆਰ-ਗੰਦਲ ।

**अफवाह**—[ਅਫਵਾਹ] ਇ. ਝੂਠ, ਗੱਪ, ਉਡਦੀ ਖ਼ਬਰ, ਅਫਵਾਹ ।

**अफसाना**—[ਅਫਸਾਨਾ] ਪੁ. ਕਿੱਸਾ, ਕਹਾਣੀ, ਦਾਸਤਾਨ, ਅਫਸਾਨਾ

**अफ़ीम**—[ਅਫੀਮ] ਇ. ਪੋਸਤ ਦੇ ਡੋਡੇ ਵਿਚੋਂ ਨਿਕਲੀ ਹੋਈ ਗੂੰਦ, ਫੀਮ, ਅਫੀਮ ।

**अबंधु (अबन्धु)**—[ਅਬੰਧੂ] ਵਿ. ਬੰਧੂ ਹੀਨ, ਬਿਨਾ ਸਾਕ ਸਬੰਧ ਦੇ, ਇੱਕਲਾ ; ਭਾਈਆਂ ਬਾਹਰਾ ।

**अब**—[ਅਬ] ਕ੍ਰਿ. ਵਿ. ਹੁਣ, ਏਸ ਵੇਲੇ, ਏਸੇ ਘੜੀ ; ਇਸ ਵਾਰ ।

**अबद्ध**—[ਅਬੱਧ] ਵਿ. ਨਾ ਬੰਨ੍ਹਿਆ ਹੋਇਆ; ਜੋ ਕਿਸੇ ਦੇ ਅਧੀਨ ਨਾ ਹੋਵੇ, ਅਜ਼ਾਦ ।

**अबधू**—[ਅਬਧੂ] ਪੁ. ਵੈਰਾਗੀ, ਸੰਤ, ਸੰਨਿਆਸੀ ; ਇ. ਅਗਿਆਨੀ, ਮੂਰਖ ।

**अबध्य**—[ਅਬਧ੍ਯ] ਵਿ. ਫਾਂਸੀ ਨਾ ਦੇਣ ਯੋਗ, ਜੋ ਮਾਰ ਦੇਣ ਲਾਇਕ ਨਾ ਹੋਵੇ ; ਜੋ ਕਿਸੇ ਤੋਂ ਨਾ ਮਰੇ ।

**अबर, अब्बर**—[ਅਬਰ, ਅਬੱਰ] ਵਿ. ਨਿਰਬਲ, ਕਮਜ਼ੋਰ, ਮਾੜਾ ।

**अबरक़**—[ਅਬਰਕ] ਪੁ. ਇਕ ਧਾਤ ਜਿਸ ਦੇ ਚਾਰ ਭੇਦ ਹਨ :—(1) ਪਿਨਾਕ (2) ਦੁਰਦਰ (3) ਨਾਗ (4) ਬੱਜਰ ; ਇਕ ਤਰ੍ਹਾਂ ਦਾ ਚੀਕਣਾ ਪੱਥਰ ।

**अबल**—[ਅਬਲ] ਵਿ. ਦੁਰਬਲ, ਕਮਜ਼ੋਰ, ਨਤਾਕਤਾ, ਬਲਹੀਨ, ਮਾੜਚੂ ।

**अबलक़**—[ਅਬਲਕ] ਵਿ. ਚਿੱਟੇ ਅਤੇ ਕਾਲੇ ਰੰਗ ਜਾਂ ਲਾਲ ਰੰਗਾਂ ਨਾਲ ਮਿਲਿਆ ਜੁਲਿਆ, ਦੋ ਰੰਗਾ ; ਪੁ. ਚਿੱਟੇ ਅਤੇ ਲਾਲ ਰੰਗ ਦਾ ਘੋੜਾ ਜਾਂ ਹੋਰ ਪਸ਼ੂ ।

**अबलखा**—[ਅਬਲਖਾ] ਇ. ਇਕ ਚਿੜੀ ਜਿਸ ਦਾ ਪੇਟ ਸਫੈਦ ਅਤੇ ਸਰੀਰ ਕਾਲਾ ਹੁੰਦਾ ਹੈ ।

**अबलग**—[ਅਬਲਗ] ਕ੍ਰਿ. ਵਿ. ਇਸ ਵੇਲੇ ਤਕ, ਹੁਣ ਤੀਕ ।

**अबला**—[ਅਬਲਾ] ਇ. ਤੀਵੀਂ, ਔਰਤ ।

**अबलाबल**—[ਅਬਲਾਬਲ] ਪੁ. ਮਹਾਦੇਵ, ਸ਼ਿਵ ।

**अबादान**—[ਅਬਾਦਾਨ] ਵਿ. ਅਬਾਦ, ਵਸਿਆ ਹੋਇਆ ।

+**अबादानी**—[ਅਬਾਦਾਨੀ] ਇ. ਬਸਤੀ ; ਭਲਾਈ ; ਚਹਿਲ ਪਹਿਲ, ਰੌਣਕ, ਰੌਲਾ ਰੱਪਾ ।

**अबाध**—[ਅਬਾਧ] ਕ੍ਰਿ. ਜਿਸ ਲਈ ਕੋਈ ਰੁਕਾਵਟ ਨਾ ਹੋਵੇ, ਨਿਰਵਿਘਨ ; ਬਹੁਤ ਵੱਧ, ਅਪਾਰ ; ਮੁਕੰਮਲ, ਪੂਰਣ ।

**अबाधक**—[ਅਬਾਧਕ] ਵਿ. ਬਾਧਾ ਰਹਿਤ, ਬੇਰੋਕ, ਬਿਨਾਂ ਰੁਕਾਵਟ ।

**अबार**—[ਅਬਾਰ] ਇ. ਦੇਰੀ, ਚਿਰ ।

**अबालेंदु**—[ਅਬਾਲੇਂਦੂ] ਪੁ. ਪੂਰਾ ਚੰਨ, ਪੂਰਨਮਾਸ਼ੀ ਦਾ ਚੰਨ ।

**अबास**—[ਅਬਾਸ] ਪੁ. ਵੇਖੋ ਆਵਾਸ (आवास) ।

**अबिद्ध**—[ਅਬਿੱਧ] ਵਿ. ਅਣਵਿੱਧ ।

**अबीर**—[ਅਬੀਰ] ਪੁ. ਗੁਲਾਲ ।

**अबुद्धि**—[ਅਬੁੱਧਿ] ਇ. ਬੇਸਮਝੀ, ਮੂਰਖਤਾ ।

**अबुध**—[ਅਬੁਧ] ਪੁ. ਮੂਰਖ, ਗੰਵਾਰ ।

**अबे**—[ਅਬੇ] ਅਵ੍ਯ. ਓ, ਅਰੇ, ਓਹ, ਕਿਉਂ ਬਈ ਇਹ ਅਵ੍ਯਯ ਆਪਣੇ ਤੋਂ ਛੋਟੇ ਨੂੰ ਬੁਲਾਉਣ ਲਈ ਵਰਤਿਆ ਜਾਂਦਾ ਹੈ ; ਤ੍ਰਿਸਕਾਰ ਸੂਚਕ ਸ਼ਬਦ ।

**अबेर**—[ਅਬੇਰ] ਇ. ਦੇਰ, ਕੁਵੇਲਾ ।

**अबोध**—[ਅਬੋਧ] ਵਿ. ਅਗਿਆਨੀ, ਨਾ ਸਮਝ ; ਪੁ. ਨਾਦਾਨੀ, ਬੇਸਮਝੀ, ਮੂਰਖਤਾ ।

**अबोल**—[ਅਬੋਲ] ਵਿ. ਨਾ ਬੋਲਣ ਵਾਲਾ, ਮੋਨੀ, ਚੁਪ ਚੁਪੀਤਾ ; ਜਿਸ ਦੇ ਬਾਰੇ ਕੁਝ ਕਿਹਾ ਨਾ ਜਾਵੇ ; ਪੁ. ਬੁਰੀ ਗੱਲ, ਕੁਬੋਲ, ਖ਼ਰਾਬ ਬੋਲੀ, ਭੈੜੀਆਂ ਗੱਲਾਂ ।

**अबोला**—[ਅਬੋਲਾ] ਪੁ. ਗੁੱਸੇ ਵਜੋਂ ਨਾ ਬੋਲਣ ਦੀ ਕਿਰਿਆ, ਰੁੱਸਣ ਕਰਕੇ ਧਾਰਣ ਕੀਤੀ ਗਈ ਖ਼ਾਮੋਸ਼ੀ ।

**अब्ज**—[ਅਬ੍ਜ] ਵਿ. ਜਲ ਚੋਂ ਨਿਕਲੀ ਹੋਈ ; ਪੁ. ਪਦਮ, ਕੰਵਲ ; ਸੰਖ ; ਕਪੂਰ ; ਚੰਨ ; ਧਨਵੰਤਰੀ ਵੈਦ ; ਸੋ ਕਰੋੜ ਦੀ ਸੰਖਿਆ, ਅਰਬ ।

**अब्जयोनि**—[ਅਬ੍ਜਯੋਨਿ] ਪੁ. ਬ੍ਰਹਮਾ ।

**अब्जा**—[ਅਬ੍ਜਾ] ਇ. ਲੱਛਮੀ ।

**अब्द**—[ਅਬ੍ਦ] ਪੁ. ਸਾਲ, ਵਰ੍ਹਾ ; ਬੱਦਲ ; ਅਸਮਾਨ. ਨਾਗਰਮੋਥਾ ।

**अब्दसार**—[ਅਬ੍ਦਸਾਰ] ਪੁ. ਕਪੂਰ ।

**अब्धि**—[ਅਬ੍ਧਿ] ਪੁ. ਸਰੋਵਰ, ਤਲਾ ; ਸਮੁੰਦਰ ; ਸੱਤ ਦੀ ਸੰਖਿਆ ।

**अब्धिज**—[ਅਬ੍ਧਿਜ] ਵਿ. ਸਮੁੰਦਰ ਵਿਚੋਂ ਪੈਦਾ ਹੋਇਆ ; ਪੁ. ਚੰਨ ; ਸੰਖ ; ਅਸ਼ੁਨੀ ਕੁਮਾਰ ; ਲੱਛਮੀ ।

**अब्धिजा**—[ਅਬ੍ਧਿਜਾ] ਇ. ਲੱਛਮੀ ; ਸ਼ਰਾਬ ।

**अब्धिसार**—[ਅਬ੍ਧਿਸਾਰ] ਪੁ. ਰਤਨ, ਜਵਾਹਰ ।

**अब्धयग्नि**—[ਅਬ੍ਧਯਾਗ੍ਨਿ] ਪੁ. ਸਮੁੰਦਰ ਦੀ ਅੱਗ ਬੜਵਾਨਲ ।

**अब्रह्मण्य**—[ਅਬ੍ਰਹ੍ਮਣ੍ਯ] ਪੁ. ਉਹ ਕਰਮ ਜਿਹੜਾ, ਬ੍ਰਾਹਮਣ ਦੇ ਆਚਰਣ-ਯੋਗ ਨਾ ਹੋਵੇ ; ਉਹ ਵਿਅਕਤੀ ਜਿਸ ਨੂੰ ਬ੍ਰਾਹਮਣਾਂ ਵਿਚ ਸਰਧਾ ਨਾ ਹੋਵੇ

**अभंग (अभङ्ग)**—[ਅਭੰਗ] ਵਿ. ਅਖੰਡ, ਅਟੁੱਟ, ਪੂਰਨ ; ਅਮਿੱਟ ; ਲਗਾਤਾਰ ।

**अभक्ष**—[ਅਭਕ੍ਸ਼] ਵਿ. ਨਾ ਖਾਣ ਯੋਗ ।

**अभग्न**—[ਅਭਗ੍ਨ] ਵਿ. ਨਾ ਟੁੱਟਿਆ ਹੋਇਆ, ਸਮੁੱਚਾ, ਪੂਰਾ, ਸਬੂਤ, ਮੁਕੰਮਲ, ਅਖੰਡਤ ।

**अभद्र**—[ਅਭਦ੍ਰ] ਵਿ. ਜੋ ਸ਼ੁਭ ਜਾਂ ਚੰਗਾ ਨਾ ਹੋਵੇ, ਖ਼ਰਾਬ, ਬੁਰਾ, ਅਸੱਭਯ ; ਪੁ. ਅਹਿਤ, ਬੁਰਾਈ ; ਸ਼ੋਕ ; ਪਾਪ ।

**अभय**—[ਅਭਯ] ਪੁ. ਡਰ ਦਾ ਅਭਾਵ, ਸ਼ਾਂਤੀ ; ਰੱਖਿਆ ; ਸ਼ਿਵ, ਮਹਾਂਦੇਵ ; ਵਿ. ਡਰ ਰਹਿਤ, ਨਿਰਭੈ, ਨਿਡੱਰ ।

**अभयदान**—[ਅਭਯਦਾਨ] ਪੁ. ਨਿਰਭੈ ਕਰਨ ਦੀ ਕਿਰਿਆ, ਰੱਖਿਆ ਦਾ ਵਚਨ ਦੇਣ ਦੀ ਕਿਰਿਆ ।

**अभयपद**—[ਅਭਯਪਦ] ਪੁ. ਮੁਕਤੀ, ਮੋਖਸ਼ ।

**अभया**—[ਅਭਯਾ] ਇ. ਹਰੜ ; ਭੰਗ ; ਦੁਰਗਾ, ਭਗਵਤੀ ।

**अभाग**—[ਅਭਾਗ] ਵਿ. ਜਿਸ ਦਾ ਨਸੀਬ ਬੁਰਾ ਹੋਵੇ, ਬਦ-ਕਿਸਮਤ, ਨਿਭਾਗਾ, ਬਦਨਸੀਬ ; ਹਿੱਸੇ ਤੋਂ ਬਿਨਾਂ ।

**अभाग्य**—[ਅਭਾਗ੍ਯ] ਪੁ. ਬਦਕਿਸਮਤੀ, ਬਦਨਸੀਬੀ ; ਵਿ. ਅਭਾਗਾ, ਮੰਦਭਾਗ, ਬਦਕਿਸਮਤ ।

**अभार्य**—[ਅਭਾਰ੍ਯ] ਪੁ. ਪਤਨੀ ਰਹਿਤ ਪੁਰਸ਼ ।

**अभाव**—[ਅਭਾਵ] ਪੁ. ਅਣਹੋਂਦ, ਕਮੀ, ਘਾਟਾ, ਟੋਟਾ ।

**अभावना**—[ਅਭਾਵਨਾ] ਇ. ਵਿਚਾਰ ਦਾ ਅਭਾਵ ; ਬੇ-ਧਿਆਨੀ ।

**अभि**—[ਅਭਿ] ਅਵ੍ਯ. ਇਕ ਉਪਸਰਗ ਜੋ ਹੇਠ ਲਿਖੇ ਅਰਥਾਂ ਵਿਚ ਵਰਤਿਆ ਜਾਂਦਾ ਹੈ, ਵੱਲ, ਅੰਦਰ, ਵਾਸਤੇ, ਲਈ, ਤੇ, ਪਰ, ਪਾਸ, ਸਾਹਮਣੇ, ਮੂਹਰੇ, ਚੰਗੀ ਤਰ੍ਹਾਂ, ਕੋਲ ਆਦਿ ।

**अभिक**—[ਅਭਿਕ] ਵਿ. ਵਿਸ਼ੇਵਾਸਨਾ ਵਾਲਾ, ਕਾਮੀ ।

**अभिकर्त्ता**—[ਅਭਿਕਰ੍ੱਤਾ] ਪੁ. ਏਜੰਟ ।

**अभिकांक्षा**—[ਅਭਿਕਾਂਕ੍ਸ਼ਾ] ਇ. ਅਭਿਲਾਖਾ, ਇੱਛਿਆ, ਚਾਹ, ਲੋੜ, ਜ਼ਰੂਰਤ ।

**अभिकांक्षी**—[ਅਭਿਕਾਂਕ੍ਸ਼ੀ] ਵਿ. ਇੱਛਿਆ ਰੱਖਣ ਵਾਲਾ, ਅਭਿਲਾਖੀ, ਲੋੜਵੰਦ ।

**अभिक्रम**—[ਅਭਿਕ੍ਰਮ[ ਪੁ. ਆਰੰਭ ; ਯਤਨ ; ਚੜ੍ਹਾਈ ।

**अभिक्रमण**—[ਅਭਿਕ੍ਰਮਣ] ਪੁ. ਹੱਮਲਾ, ਚੜ੍ਹਾਈ, ਧਾਵਾ, ਹੱਲਾ ।

**अभिक्रोश**—[ਅਭਿਕ੍ਰੋਸ਼] ਪੁ. ਨਿੰਦਿਆ ; ਘਿਰਣਾ, ਨਫ਼ਰਤ ।

**अभिख्यात**—[ਅਭਿਖ੍ਯਾਤ] ਵਿ. ਮਸ਼ਹੂਰ, ਪਰਸਿੱਧ ।

**अभिख्यान**—[ਅਭਿਖ੍ਯਾਨ] ਪੁ. ਨਾਮ, ਸ਼ੋਭਾ, ਜੱਸ ।

**अभिगम, अभिगमन**—[ਅਭਿਗਮ, ਅਭਿਗਮਨ] ਪੁ. ਕੋਲ ਜਾਣ ਦੀ ਕਿਰਿਆ, ਨੇੜੇ ਲਗਣ ਦੀ ਕਿਰਿਆ ; ਪਹੁੰਚ ; ਸੰਭੋਗ ।

**अभिग्रह**—[ਅਭਿਗ੍ਰਹ] ਪੁ. ਮੁੱਕਦਮਾ ; ਲੜਾਈ ; ਚੋਰੀ ; ਗ੍ਰਹਿਣ, ਪ੍ਰਾਪਤੀ ।

**अभिघात**—[ਅਭਿਘਾਤ] ਪੁ. ਤਾੜਨਾ ; ਵਾਰ, ਚੋਟ, ਸੱਟਫੇਟ ; ਦੋ ਚੀਜ਼ਾਂ ਦੀ ਆਪਸ ਵਿਚ ਰਗੜ, ਟੱਕਰ ।

**अभिघातक, अभिघाती**—[ਅਭਿਘਾਤਕ, ਅਭਿਘਾਤੀ] ਪੁ. ਮਾਰਨ ਵਾਲਾ, ਦੁਸ਼ਮਨ ।

**अभिघार**—[ਅਭਿਘਾਰ] ਪੁ. ਛਿੜਕਾਉ ; ਘਿਉ ਦਾ ਛੌਂਕਾ, ਤੜਕਾ ; ਘਿਉ ।

**अभिचार**—[ਅਭਿਚਾਰ] ਪੁ. ਮੰਤ੍ਰ-ਤੰਤ੍ਰ ਨਾਲ ਮਾਰਣਾ, ਮੋਹਨ ਅਤੇ ਵੱਸ ਕਰਨ ਆਦਿ ਦੇ ਕਰਮ ।

**अभिचारक**—[ਅਭਿਚਾਰਕ] ਵਿ. ਉਪਰੋਕਤ ਪਰਯੋਗ ਕਰਨ ਵਾਲਾ ।

**अभिजन**—[ਅਭਿਜਨ] ਪੁ. ਕੁਲ, ਪਰਵਾਰ, ਖ਼ਾਨਦਾਨ ; ਮਸ਼ਹੂਰੀ ; ਜਨਮ ਭੂਮੀ ; ਹਮਦਰਦੀ ; ਘਰ ਦਾ ਮੁੱਖੀ ਜਾਂ ਵੱਡਾ ਆਦਮੀ ।

**अभिजात**—[ਅਭਿਜਾਤ] ਵਿ. ਕੁਲੀਨ,. ਖ਼ਾਨਦਾਨੀ ; ਵਿਦਵਾਨ ; ਮਾਨਯੋਗ ; ਸੁੰਦਰ ।

**अभिज्ञ**—[ਅਭਿਗ੍ਯ] ਵਿ. ਨਿਪੁੰਨ, ਜਾਣਕਾਰ, ਮਾਹਿਰ ; ਬੁੱਧੀਮਾਨ, ਸਿਆਣਾ ।

**अभिज्ञा**—[ਅਭਿਗ੍ਯਾ] ਇ. ਉਹ ਸੰਸਕਾਰ ਜੋ ਪਹਿਲਾਂ ਦੇਖੀ ਹੋਈ ਗੱਲ ਨਾਲ ਚਿੱਤ ਵਿਚ ਉਤਪੰਨ ਹੁੰਦਾ ਹੈ, ਯਾਦ ।

**अभिज्ञान**—[ਅਭਿਗ੍ਯਾਨ] ਪੁ. ਯਾਦ, ਨਿਸ਼ਾਨੀ, ਜਿਸ ਨੂੰ ਦੇਖ ਕੇ ਪਹਿਲੀਆਂ ਗੱਲਾਂ ਯਾਦ ਆ ਜਾਣ ।

**अभिधर्म**—[ਅਭਿਧਰ੍ਮ] ਪੁ. ਸ੍ਰੇਸ਼ਠ ਧਰਮ ; ਅੱਧਿਆਤਮਿ-ਕਤਾ ।

**अभिधा**—[ਅਭਿਧਾ] ਇ. ਪਦਵੀ, ਨਾਂ ; ਸ਼ਬਦ ਦੀਆਂ ਤਿੰਨ ਸ਼ਕਤੀਆਂ ਵਿਚੋਂ ਇਕ ਜਿਹੜੀ ਸ਼ਬਦ ਦੇ ਸਿੱਧੇ ਅਤੇ ਸਪੱਸ਼ਟ ਅਰਥਾਂ ਦੀ ਸੂਚਕ ਹੈ ।

**अभिधान**—[ਅਭਿਧਾਨ] ਪੁ. ਨਾਮ ; ਗੱਲਬਾਤ ; ਸ਼ਬਦਾਰਥ, ਪ੍ਰਕਾਸ਼ਕ ਗ੍ਰੰਥ, ਸ਼ਬਦਕੋਸ਼ ।

**अभिधानी**—[ਅਭਿਧਾਨੀ] ਇ. ਰੱਸੀ, ਡੋਰੀ, ਲੱਜ ।

**अभिधानीय**—[ਅਭਿਧਾਨੀਯ] ਵਿ. ਨਾਮ ਲਿਆ ਜਾਣ ਵਾਲਾ ।

**अभिधायक**—[ਅਭਿਧਾਯਕ] ਵਿ. ਬੋਲਣ ਵਾਲਾ, ਦੱਸਣ ਵਾਲਾ, ਕਹਿਣ ਵਾਲਾ, ਨਾਂ ਲੈਣ ਵਾਲਾ ।

**अभिधावक**—[ਅਭਿਧਾਵਕ] ਵਿ. ਹੱਮਲਾ ਕਰਨ ਵਾਲਾ, ਹੱਮਲਾਵਰ ।

**अभिनंदन (अभिनन्दन)**—[ਅਭਿਨੰਦਨ] ਪੁ. ਅਨੰਦ; ਖ਼ੁਸ਼ ਕਰਨ ਲਈ ਕੀਤੀ ਤਾਰੀਫ਼ ; ਇੱਛਿਆ ; ਹੱਲਾ ਸ਼ੇਰੀ ; ਸੁਆਗਤ ।

**अभिनंदनपत्र (अभिनन्दनपत्र)**—[ਅਭਿਨੰਦਨਪਤ੍ਰ] ਪੁ. ਕਿਸੇ

ਵੱਡੇ ਆਦਮੀ ਦੇ ਆਉਣ ਤੇ ਆਦਰ ਅਤੇ ਖ਼ੁਸ਼ੀ ਪਰਗੱਟ ਕਰਨ ਲਈ ਭੇਟਾ ਕੀਤਾ ਜਾਣ ਵਾਲਾ ਮਾਨਪੱਤਰ ।

**अभिनंदित (अभिनन्दित)**—[ਅਭਿਨੰਦਿਤ] ਵਿ. ਸਨਮਾਨਿਆ ਹੋਇਆ ।

**अभिनत**—[ਅਭਿਨਤ] ਵਿ. ਝੁਕਿਆ ਹੋਇਆ ।

**अभिनम्र**—[ਅਭਿਨਮ੍ਰ] ਵਿ. ਅੱਗੇ ਨੂੰ ਝੁਕਿਆ ਹੋਇਆ ।

**अभिनय**—[ਅਭਿਨਯ] ਪੁ. ਸਰੀਰ ਦੇ ਅੰਗਾਂ ਦੀ ਹਰਕਤ (ਚੇਸ਼ਟਾ) ਨਾਲ ਦਿਲ ਦੇ ਭਾਵਾਂ ਨੂੰ ਦੱਸਣ ਦਾ ਭਾਵ ; ਸਾਂਗ, ਨਕਲ ; ਨਾਟਕ ਦਾ ਖੇਲ੍ਹ ।

**अभिनव**—[ਅਭਿਨਵ] ਵਿ. ਨਵਾਂ, ਨਵੀਨ ਹਾਲ ਦਾ, ਤਾਜ਼ਾ ; ਅਨੁਭਵ-ਹੀਨ ।

**अभिनवयौवन**—[ਅਭਿਨਵਯੌਵਨ] ਪੁ. ਨਵੀਂ ਜੁਆਨੀ, ਜੁਆਨ ਉਮਰ ।

**अभिनिविष्ट**—[ਅਭਿਨਿਵਿਸ਼ਟ] ਵਿ. ਖੁੱਭਿਆ ਹੋਇਆ ; ਮਗਨ ; ਘਬਰਾਇਆ ਹੋਇਆ ।

**अभिनिवेश**—[ਅਭਿਨਿਵੇਸ਼] ਪੁ. ਪ੍ਰਵੇਸ਼ ; ਵਿਚਾਰ-ਲੀਨਤਾ ; ਪੱਕਾ ਸੰਕਲਪ, ਦ੍ਰਿੜ੍ਹਤਾ ; ਮੌਤ ਦੀ ਸ਼ੰਕਾ ।

**अभिनीत**—[ਅਭਿਨੀਤ] ਵਿ. ਕੋਲ ਲਿਆਂਦਾ ਹੋਇਆ, ਲਾਇਕ ; ਕਿਰਪਾਲੂ ; ਸਜਾਇਆ ਹੋਇਆ ; ਖੇਡਿਆ ਗਿਆ, ਜਿਸ ਦੀ ਨਕਲ ਕੀਤੀ ਗਈ ਹੋਵੇ ।

**अभिनेता**—[ਅਭਿਨੇਤਾ] ਪੁ. ਸਾਂਗ ਦਿਖਾਉਣ ਵਾਲਾ, ਨਾਟਕ ਦਾ ਪਾਤਰ, ਐਕਟਰ ।

**अभिनेत्री**—[ਅਭਿਨੇਤ੍ਰੀ] ਇ. ਨਾਟਕ ਦੀ ਇਸਤ੍ਰੀ-ਪਾਤਰ, ਐਕਟਰੈਸ ।

**अभिनेय**—[ਅਭਿਨੇਯ] ਵਿ. ਸਰੀਰ ਦੀਆਂ ਹਰਕਤਾਂ ਰਾਹੀਂ ਨਕਲ ਕਰਨ ਯੋਗ ; ਖੇਡੇ ਜਾਣ ਯੋਗ ।

**अभिन्न**—[ਅਭਿੰਨ] ਵਿ. ਜੋ ਵੱਖ ਨਾ ਹੋਵੇ, ਇੱਕੋ ਜਿਹਾ, ਇੱਕਠਾ, ਅਨਿੱਖੜਵਾਂ ।

**अभिन्नता**—[ਅਭਿੰਨਤਾ] ਇ. ਮੇਲ, ਰਲਗੱਡ ; ਅਖੰਡਤਾ, ਪੂਰਣਤਾ ।

**अभिन्यास**—[ਅਭਿਨ੍ਯਾਸ] ਪੁ. ਕਿਸੇ ਮੌਦ ਜਾਂ ਵਿਭਗ ਵਿਚ ਰਖਣ ਦਾ ਭਾਵ, ਜਮ੍ਹਾਂ ਕਰਨ ਦਾ ਭਾਵ ; ਇਕ ਤਾਪ ।

**अभिप्राय**—[ਅਭਿਪ੍ਰਾਯ] ਪੁ. ਤਾਤਪਰਜ, ਅੱਰਥ, ਮਤਲਬ, ਮਨੋਰਥ, ਮਨਸ਼ਾ ।

**अभिप्रेत**—[ਅਭਿਪ੍ਰੇਤ] ਵਿ. ਮਨ-ਮੰਨਿਆ, ਲੋੜੀਂਦਾ ।

**अभिभव**—[ਅਭਿਭਵ] ਪੁ. ਹਾਰ ; ਅਨਾਦਰ, ਬੇਇੱਜ਼ਤੀ ।

**अभिभावक**—[ਅਭਿਭਾਵਕ] ਵਿ. ਹਰਾਉਣ ਵਾਲਾ ; ਅਪਮਾਨ ਕਰਨ ਵਾਲਾ ; ਰੱਖਿਅਕ ।

**अभिभूत**—[ਅਭਿਭੂਤ] ਵਿ. ਘਬਰਾਇਆ ਹੋਇਆ, ਹਰਾਇਆ ਹੋਇਆ, ਵੱਸ ਕੀਤਾ ਹੋਇਆ ; ਵਿਆਕੁਲ ।

**अभिमंत्रित (अभिमन्त्रित)**—[ਅਭਿਮੰਤ੍ਰਿਤ] ਵਿ. ਮੰਤਰਾਂ ਰਾਹੀਂ ਸ਼ੁੱਧ ਕੀਤਾ ਹੋਇਆ ।

**अभिमत**—[ਅਭਿਮਤ] ਵਿ. ਰਾਏ ਮੇਲਣ ਵਾਲਾ ; ਪ੍ਰਵਾਣ ਕੀਤਾ ਹੋਇਆ, ਸਹਿੰਮਤ ; ਪੁ. ਅਭਿਲਾਖਾ ; ਸੰਮਤੀ, ਵਿਚਾਰ ; ਮਨ-ਪਸੰਦ ਵਸਤੂ ।

**अभिमति**—[ਅਭਿਮਤਿ] ਇ. ਇੱਛਿਆ ; ਆਦਰ, ਰਾਏ, ਵਿਚਾਰ; ਮਿੱਥਿਆ ਗਿਆਨ ।

**अभिमन्यु**—[ਅਭਿਮਨ੍ਯੁ] ਪੁ. ਅਰਜਨ ਦਾ ਪੁੱਤਰ ।

**अभिमर्दन**—[ਅਭਿਮਰ੍ਦਨ] ਪੁ. ਯੁੱਧ, ਲੜਾਈ ; ਦੁਸ਼ਮਨ ਰਾਹੀਂ ਮੁਲਕ ਦਾ ਨਾਸ਼ ।

**अभिमर्दी**—[ਅਭਿਮਰ੍ਦੀ] ਵਿ. ਪੀੜ ਦੇਣ ਵਾਲਾ, ਤਕਲੀਫ਼ ਪੁਚਾਉਣ ਵਾਲਾ ।

**अभिमर्ष**—[ਅਭਿਮਰ੍ਸ਼] ਪੁ. ਘਿੱਸੜ, ਰਗੜ, ਸਪਰਸ਼ ।

**अभिमाद**—[ਅਭਿਮਾਦ] ਪੁ. ਨਸ਼ਾ ।

**अभिमान**—[ਅਭਿਮਾਨ] ਪੁ. ਹੰਕਾਰ, ਅਭਿਮਾਨ ; ਝੂਠਾ ਗਿਆਨ ; ਨਖ਼ਰਾ ।

**अभिमानित, अभिमानी**—[ਅਭਿਮਾਨਿਤ, ਅਭਿਮਾਨੀ] ਵਿ. ਘਮੰਡੀ, ਹੰਕਾਰੀ, ਹੈਂਕੜਬਾਜ਼ ।

**अभिमुख**—[ਅਭਿਮੁਖ] ਕ੍ਰਿ. ਵਿ. ਸਨਮੁਖ, ਸਾਹਮਣੇ, ਮੂਹਰੇ ।

**अभिमूर्छित**—[ਅਭਿਮੂਰ੍ਛਿਤ] ਵਿ. ਬੇਹੋਸ਼, ਮੱਸਤ, ਮਤਵਾਲਾ ; ਵਿਆਕੁਲ ।

**अभिम्लान**—[ਅਭਿਮ੍ਲਾਨ] ਵਿ. ਕੁਮਲਾਇਆ ਹਇਆ, ਮੁਰਝਾਇਆ ਹੋਇਆ ।

**अभियाता**—[ਅਭਿਯਾਤਾ] ਪੁ. ਸਾਹਮਣਿਉਂ ਧਾਵਾ ਕਰਨ ਵਾਲਾ, ਮੂਹਰੇ ਤੋਂ ਹੱਲਾ ਕਰਨ ਵਾਲਾ ; ਕੋਲ ਜਾਣ ਵਾਲਾ ।

**अभियान**—[ਅਭਿਯਾਨ] ਪੁ. ਆਕ੍ਰਮਣ, ਚੜ੍ਹਾਈ, ਹਮਲਾ ।

**अभियुक्त**—[ਅਭਿਯੁਕ੍ਤ] ਵਿ. ਅਸਾਮੀ, ਮੁਲਜ਼ਮ, ਜਿਸ ਤੇ ਮੁਕੱਦਮਾ ਚਲਦਾ ਹੋਵੇ ।

**अभियोक्ता**—[ਅਭਿਯੋਕਤਾ] ਵਿ. ਨਾਲਿਸ਼ ਕਰਨ ਵਾਲਾ, ਪੁ. ਮੁਦੱਈ, ਮੁਕੱਦਮਾ ਕਰਨਾ ਵਾਲਾ, ਫ਼ਰਿਆਦੀ ।

**अभियोग**—[ਅਭਿਯੋਗ] ਪੁ. ਨਾਲਿਸ਼ ਕਰਨ ਤੋਂ ਭਾਵ, ਮੁਕੱਦਮਾ ; ਹੱਮਲਾ ; ਤਦਬੀਰ ; ਖੱਟਕਾ, ਭੈ ।

**अभियोगपत्र**—[ਅਭਿਯੋਗਪਤ੍ਰ] ਪੁ. ਅਰਜ਼ੀ-ਦਾਵਾ, ਮੁਕੱਦਮੇ ਦਾ ਬੇਨਤੀ-ਪਤ੍ਰ ।

**अभियोगी**—[ਅਭਿਯੋਗੀ] ਪੁ. ਨਾਲਿਸ਼ ਕਰਨ ਵਾਲਾ, ਮੁਕੱਦਮਾ ਕਰਨ ਵਾਲਾ, ਮੁਦੱਈ ।

**अभिरक्षण**—[ਅਭਿਰਕ੍ਸ਼ਣ] ਪੁ. ਚਿੱਟੀ ਸਰ੍ਹੋਂ ਤੇ ਮੰਤਰ ਪੜ੍ਹਕੇ ਚੌਹੀਂ ਪਾਸੀਂ ਖਿੰਡਾਕੇ ਰਾਖਸ਼ਾਂ ਤੋਂ ਰੱਖਿਆ ; ਪੂਰਾ ਪੂਰਾ ਬਚਾ ।

**अभिरत**—[ਅਭਿਰਤ] ਵਿ. ਪਿਆਰ ਵਾਲਾ ; ਖੁਸ਼, ਮਸਤ, ਲੀਨ ।

**अभिरति**—[ਅਭਿਰਤਿ] ਇ. ਬਹੁਤ ਲਗਨ, ਅਤਿ ਪਿਆਰ ; ਖੁਸ਼ੀ ; ਸੰਤੋਖ ।

**अभिरना**—[ਅਭਿਰਨਾ] ਕ੍ਰਿ. ਸਾਹਮਣਾ ਕਰਨਾ, ਭਿੜਨਾ, ਮਿਲਾਉਣਾ ; ਸਹਾਰਾ ਲੈਣਾ ।

**अभिरमण**—[ਅਭਿਰਮਣ] ਪੁ. ਪਿਆਰ ; ਖੁਸ਼ੀ ।

**अभिरम्य**—[ਅਭਿਰਮ੍ਯ] ਵਿ. ਸੁੰਦਰ, ਸੋਹਣਾ ; ਖੇਲ੍ਹ ਕਰਨ ਜੋਗ ।

**अभिराम**—[ਅਭਿਰਾਮ] ਵਿ. ਸੁੰਦਰ, ਸੋਹਣਾ, ਸੁਨੱਖਾ, ਖੂਬ-ਸੂਰਤ ; ਖੁਸ਼ ਕਰਨ ਵਾਲਾ ।

**अभिरामता**—[ਅਭਿਰਾਮਤਾ] ਇ. ਖੂਬਸੂਰਤੀ, ਸੁੰਦਰਤਾ ।

**अभिरामी**—[ਅਭਿਰਾਮੀ] ਵਿ. ਅਨੰਦ ਕਰਨ ਵਾਲਾ, ਮਜ਼ੇ ਲੈਣ ਵਾਲਾ ।

**अभिरुचि**—[ਅਭਿਰੁਚਿ] ਇ. ਇੱਛਿਆ, ਚਾਹ, ਸ਼ੌਕ ।

**अभिरूप**—[ਅਭਿਰੂਪ] ਵਿ. ਸੁੰਦਰ, ਮਨੋਹਰ ; ਪਿਆਰਾ; ਪੁ. ਚੰਨ ; ਵਿਸ਼ਨੂੰ ; ਕਾਮਦੇਵ ; ਸ਼ਿਵ ; ਵਿਦਵਾਨ ।

**अभिलक्ष्य**—[ਅਭਿਲਕ੍ਸ਼ਯ] ਵਿ. ਨਿਸ਼ਾਨਾ ਲਾਉਣ ਜੋਗ ।

**अभिलषित**—[ਅਭਿਲਸ਼ਿਤ] ਵਿ. ਚਾਹਿਆ ਹੋਇਆ, ਮਨ-ਮੰਗਿਆ, ਲੋੜੀਂਦਾ ।

**अभिलाष**—[ਅਭਿਲਾਸ਼] ਵੇਖੋ ਅਭਿਲਾਸ਼ਾ (अभिलाषा)

**अभिलाषा**—[ਅਭਿਲਾਸ਼ਾ] ਇ. ਇੱਛਿਆ, ਕਾਮਨਾ, ਚਾਹ; ਲੋਭ, ਲਾਲਚ ।

**अभिलाषी**—[ਅਭਿਲਾਸ਼ੀ] ਵਿ. ਇੱਛਿਆ ਰੱਖਣ ਵਾਲਾ, ਚਾਹੁਣ ਵਾਲਾ ; ਲਾਲਚੀ ।

**अभिलिखित**—[ਅਭਿਲਿਖਿਤ] ਇ. ਲਿਖਿਆ ਜਾਂ ਖੋਦਿਆ ਹੋਇਆ ।

**अभिलीन**—[ਅਭਿਲੀਨ] ਵਿ. ਜਿਸ ਦਾ ਮਨ ਕਿਸੇ ਵਿਚ ਲੱਗਿਆ ਹੋਵੇ ; ਮੋਹਿਤ ।

**अभिलुप्त**—[ਅਭਿਲੁਪ੍ਤ] ਵਿ. ਘਬਰਾਇਆ ਹੋਇਆ ।

**अभिलेखन**—[ਅਭਿਲੇਖਨ] ਪੁ. ਪੱਥਰ ਤੇ ਅੱਖਰਾਂ ਦੀ ਖੁਦਾਈ, ਸ਼ਿਲਾਲੇਖ ।

**अभिवंदन (अभिवन्दन)**—[ਅਭਿਵੰਦਨ] ਪੁ. ਪਰਨਾਮ, ਨਮ-ਸਕਾਰ ; ਉਸਤਤ ।

**अभिवर्ती**—[ਅਭਿਵਰਤੀ] ਵਿ. ਸਾਹਮਣੇ ਜਾਣ ਵਾਲਾ ।

**अभिवांछित (अभिवाञ्छित)**—[ਅਭਿਵਾਂਛਿਤ] ਵਿ. ਚਾਹਿਆ ਹੋਇਆ ।

**अभिवाद, अभिवादन**—[ਅਭਿਵਾਦ, ਅਭਿਵਾਦਨ] ਪੁ. ਨਮਸਕਾਰ, ਮੱਥਾ ਟੇਕਣ ਦੀ ਕਿਰਿਆ ਪਰਣਾਮ, ਉਸਤਤ ।

**अभिवादित**—[ਅਭਿਵਾਦਿਤ] ਵਿ. ਨਮਸਕਾਰ ਕੀਤਾ ਹੋਇਆ ; ਆਦਰ ਕੀਤਾ ਹੋਇਆ ।

**अभिवाद्य**—[ਅਭਿਵਾਦ੍ਯ] ਵਿ. ਨਮਸਕਾਰ ਕਰਨ ਯੋਗ ।

**अभिवास, अभिवासन**—[ਅਭਿਵਾਸ ਅਭਿਵਾਸਨ] ਪੁ. ਸਿਰ ਤੇ ਲੈਣ ਦਾ ਕਪੜਾ, ਦੁਪੱਟਾ, ਚਾਦਰ ; ਪੜਦਾ ।

**अभिविख्यात**—[ਅਭਿਵਿਖ੍ਯਾਤ] ਵਿ. ਬਹੁਤ ਮਸ਼ਹੂਰ ।

**अभिविज्ञप्त**—[ਅਭਿਵਿਗਜਪਤ] ਵਿ. ਸਾਰਿਆਂ ਨੂੰ ਚੰਗੀ ਤਰ੍ਹਾਂ ਦੱਸਿਆ ਹੋਇਆ ; ਸੂਚਤ ਕੀਤਾ ਹੋਇਆ ।

**अभिव्यंजक (अभिव्यञ्जक)**—[ਅਭਿਵ੍ਯੰਜਕ] ਵਿ. ਪ੍ਰਕਾਸ਼ਕ, ਦੱਸਣ ਵਾਲਾ ।

**अभिव्यक्त**—[ਅਭਿਵ੍ਯਕ੍ਤ] ਵਿ. ਪਰਕਾਸ਼ਤ, ਦੱਸਿਆ ਹੋਇਆ ।

**अभिव्यक्ति**—[ਅਭਿਵ੍ਯਕ੍ਤਿ] ਇ. ਪਰਕਾਸ਼ਨ ; ਐਲਾਨ, ਢੰਡੋਰਾ ; ਆਹਮੋ ਸਾਹਮਣੇ ; ਸਾਂਖ ਮੱਤ ਅਨੁਸਾਰ ਕਿਸੇ ਪਦਾਰਥ ਦਾ ਇਕ ਰੂਪ ਤੋਂ ਦੂਸਰੇ ਰੂਪ ਵਿਚ ਬਦਲਣ ਦਾ ਭਾਵ ; ਸਪਸ਼ਟੀਕਰਣ ।

**अभिव्यापक**—[ਅਭਿਵ੍ਯਾਪਕ] ਵਿ. ਸਭ ਥਾਂ ਤੇ ਰਹਿਣ ਵਾਲਾ, ਸਰਬ-ਵਿਆਪੀ ।

**अभिव्याप्त**—[ਅਭਿਵ੍ਯਾਪ੍ਤ] ਵਿ. ਮਿਲਿਆ, ਸ਼ਾਮਿਲ ।

**अभिव्याप्ति**—[ਅਭਿਵ੍ਯਾਪ੍ਤਿ] ਇ. ਸਾਰੇ ਪਾਸੇ ਹੋਣ ਦਾ ਭਾਵ ।

**अभिव्याहृत**—[ਅਭਿਵ੍ਯਾਹ੍ਰਿਤ] ਵਿ. ਬੋਲਿਆ ਹੋਇਆ, ਕਹਿਆ ਹੋਇਆ ।

**अभिशंक (अभिशङ्क)**—[ਅਭਿਸ਼ੰਕ] ਵਿ. ਹਰ ਤਰ੍ਹਾਂ ਨਾਲ ਸੰਸਾ ਕਰਨ ਵਾਲਾ ।

**अभिशंका (अभिशङ्का)**—[ਅਭਿਸ਼ੰਕਾ] ਇ. ਸੰਸਾ, ਭਰਮ ।

**अभिशंकित (अभिशङ्कित)**—[ਅਭਿਸ਼ੰਕਿਤ] ਵਿ. ਡਰਿਆ ਹੋਇਆ ; ਸੰਸੇ ਵਿਚ ਪਿਆ ਹੋਇਆ ।

**अभिशंसन**—[ਅਭਿਸ਼ੰਸਨ] ਪੁ. ਵਿਭਚਾਰ ਦਾ ਝੂਠਾ ਦੋਸ਼ ਲਾਉਣ ਦੀ ਕਿਰਿਆ ; ਝੂਠਾ ਦੋਸ਼ ਲਾਉਣ ਦੀ ਕਿਰਿਆ ।

**अभिशप्त**—[ਅਭਿਸ਼ਪ੍ਤ] ਵਿ. ਸਰਾਪਿਆ ; ਜਿਸ ਉੱਤੇ ਤੋਹਮਤ ਲਾਈ ਹੋਵੇ ।

**अभिशस्त**—[ਅਭਿਸ਼ਸ੍ਤ] ਵਿ. ਝੂਠਾ ਕਲੰਕ ਲਗਿਆ ਹੋਇਆ ।

**अभिशाप**—[ਅਭਿਸ਼ਾਪ] ਪੁ. ਸਰਾਪ , ਝੂਠੀ ਬਦਨਾਮੀ ; ਕੌੜਾ ਵਾਕ ।

**अभिशापित**—[ਅਭਿਸ਼ਾਪਿਤ] ਵਿ. ਬਦਨਾਮ ਕੀਤਾ ਹੋਇਆ, ਸਰਾਪਿਆ ਹੋਇਆ, ਕੋਸਿਆ ਹੋਇਆ ।

**अभिषंग (अभिषङ्ग)**—[ਅਭਿਸ਼ੰਗ] ਪੁ. ਮੋਹ ; ਹਾਰ ; ਐਬ ; ਲਗਨ ; ਸੰਗਤ, ਪੂਰਾ ਮੇਲ ; ਬਦਨਾਮੀ ।

**अभिषिक्त**—[ਅਭਿਸ਼ਿਕ੍ਤ] ਵਿ. ਵਿਧੀ ਨਾਲ ਨਲ੍ਹਾਇਆ ਹੋਇਆ ; ਮੰਤ੍ਰਾਂ ਨਾਲ ਸ਼ੁੱਧ ਕੀਤਾ ਹੋਇਆ ।

**अभिषेक**—[ਅਭਿਸ਼ੇਕ] ਪੁ. ਵੇਦ ਮੰਤ੍ਰਾਂ ਨਾਲ ਇਸ਼ਨਾਨ ਕਰਾਉਣ ਦਾ ਭਾਵ ; ਅਧਿਕਾਰੀ ਬਣਨ ਲਈ ਇਸ਼ਨਾਨ ; ਕਿਸੇ ਦੇਵੀ-ਦੇਵਤੇ ਦੇ ਪਾਠ ਕਰਨ ਪਿੱਛੋਂ ਮੰਤ੍ਰਾਂ ਨਾਲ ਸਿਰ ਤੇ ਪਾਣੀ ਛਿੜਕਣ ਦਾ ਭਾਵ, ਸ਼ਿਵਲਿੰਗ ਤੇ ਹੌਲੀ ਹੌਲੀ ਪਾਣੀ ਚੜ੍ਹਾਉਣ ਦੀ ਕਿਰਿਆ ; ਰਾਜ ਤਿਲਕ ।

**अभिषेचन**—[ਅਭਿਸ਼ੇਚਨ] ਪੁ. ਅਭਿਸ਼ੇਕ ਕਰਨ ਤੋਂ ਭਾਵ ।

**अभिसंताप (अभिसन्ताप)**—[ਅਭਿਸੰਤਾਪ] ਪੁ. ਪੀੜਾ; ਸੰਘਰਸ਼ ; ਯੁੱਧ ।

**अभिसंतप्त (अभिसन्तप्त)**—[ਅਭਿਸੰਤਪ੍ਤ] ਵਿ. ਬਹੁਤ ਦੁੱਖੀ, ਪੀੜਤ ।

**अभिसंदेह (अभिसन्देह)**—[ਅਭਿਸੰਦੇਹ] ਪੁ. ਵਟਾਂਦਰਾ ; ਜਨਨ-ਇੰਦਰੀ ।

**अभिसंधक (अभिसन्धक)**—[ਅਭਿਸੰਧਕ] ਵਿ. ਠੱਗਣ ਵਾਲਾ ; ਨਿੰਦਕ ।

**अभिसंधान (अभिसन्धान)**—[ਅਭਿਸੰਧਾਨ] ਪੁ. ਮੰਤਵ, ਮੱਕਸਦ, ਉੱਦੇਸ਼ ; ਧੋਖਾ, ਠੱਗੀ ।

**अभिसंधि (अभिसन्धि)**—[ਅਭਿਸੰਧਿ] ਪੁ. ਮਕਸਦ, ਮਤਲਬ ; ਸਮਝੌਤਾ ; ਧੋਖਾ ; ਵਚਨ ।

**अभिसर**—[ਅਭਿਸਰ] ਪੁ. ਨੌਕਰ, ਸੇਵਾਦਾਰ, ਗ਼ੁਲਾਮ ।

**अभिसरना**—[ਅਭਿਸਰਨਾ] ਕ੍ਰਿ. ਜਾਣਾ ; ਪ੍ਰੇਮੀ ਨੂੰ ਮਿਲਣ ਲਈ ਮਿੱਥੀ ਹੋਈ ਥਾਂ ਤੇ ਜਾਣਾ ।

**अभिसार**—[ਅਭਿਸਾਰ] ਪੁ. ਪ੍ਰੇਮੀ ਨੂੰ ਦੱਸੀ ਹੋਈ ਥਾਂ ਤੇ ਜਾਣ ਦਾ ਭਾਵ ; ਲੜਾਈ, ਯੁੱਧ, ਹੱਮਲਾ ।

**अभिसारिका**—[ਅਭਿਸਾਰਿਕਾ] ਇ. ਪ੍ਰੇਮੀ ਨੂੰ ਮਿੱਥੀ ਹੋਈ ਥਾਂ ਤੇ ਮਿਲਣ ਲਈ ਜਾਣ ਵਾਲੀ ਇਸਤਰੀ (ਨਾਇਕਾ) ।

**अभिसारिणी**—[ਅਭਿਸਾਰਿਣੀ] ਇ. ਨੌਕਰਾਣੀ, ਦਾਸੀ ।

**अभिसारी**—[ਅਭਿਸਾਰੀ] ਵਿ. ਅਭਿਸਾਰ ਕਰਨ ਵਾਲਾ ; ਹੱਮਲਾ ਕਰਨ ਵਾਲਾ, ਸਹਾਇਕ ।

**अभिसूचना**—[ਅਭਿਸੂਚਨਾ] ਇ. ਹਿਦਾਇਤ ; ਸੂਚਨਾ ।

**अभिहत**—[ਅਭਿਹਤ] ਵਿ. ਮਾਰਿਆ-ਕੁੱਟਿਆ ਹੋਇਆ, ਦੁੱਖੀ ; ਗਣਿਤ ਵਿਚ ਗੁਣਾ ਕੀਤਾ ਹੋਇਆ ।

**अभिहर**—[ਅਭਿਹਰ] ਵਿ. ਚੁੱਕ ਕੇ ਲੈ ਜਾਣ ਵਾਲਾ ; ਪੁ. ਲੈ ਕੇ ਭੱਜ ਜਾਣ ਦੀ ਕਿਰਿਆ ।

**अभिहार**—[ਅਭਿਹਾਰ] ਪੁ. ਜੱਫੀ, ਗਲਵੱਕੜੀ ; ਜੰਨੂਣ ; ਮੁਕੱਦਮਾ ; ਚੋਰੀ ; ਗੱਠਜੋੜੀ ; ਮੇਲ, ਮੁਲਾਕਾਤ ।

**अभिहित**—[ਅਭਿਹਿਤ] ਵਿ. ਕਹਿਆ ਹੋਇਆ, ਉੱਕਤ ।

**अभी**—[ਅਭੀ] ਵਿ. ਭੈ-ਰਹਿਤ, ਨਿਡੱਰ, ਨਿਰਭੈ, ਬੇਖੌਫ਼; ਕ੍ਰਿ. ਵਿ. ਇਸੇ ਵਕਤ, ਤੁਰਤ ਫੁਰਤ, ਏਸੇ ਵੇਲੇ, ਹੁਣੇ ।

**अभीक, अभीत**—[ਅਭੀਕ, ਅਭੀਤ] ਵਿ. ਨਿਰਭੈ, ਨਿਡਰ ਬੇਖੌਫ਼ ।

**अभीप्सा**—[ਅਭੀਪ੍ਸਾ] ਇ. ਪਰਬਲ ਇੱਛਿਆ ।

**अभीप्सित**—[ਅਭੀਪ੍ਸਿਤ] ਵਿ. ਚਾਹਿਆ ਹੋਇਆ, ਮਨ-ਮੰਨਿਆ, ਲੋੜੀਂਦਾ ।

**अभीर**—[ਅਭੀਰ] ਪੁ. ਗੁਆਲਾ, ਅਹੀਰ, ਗੁੱਜਰ ; ਇਕ ਛੰਦ ।

**अभीरी**—[ਅਭੀਰੀ] ਇ. ਗੁਆਲਿਆਂ ਦੀ ਬੋਲੀ ।

**अभीरु**—[ਅਭੀਰੁ] ਵਿ. ਨਿਰਭੈ, ਨਿਡੱਰ ।

**अभीष्ट**—[ਅਭੀਸ਼੍ਟ] ਵਿ. ਚਾਹਿਆ ਹੋਇਆ ; ਪਿਆਰਾ ।

**अभुआना**—[ਅਭੁਆਨਾ] ਕ੍ਰਿ. ਭੂਤ-ਪ੍ਰੇਤ ਵੱਸ ਹੋਣ ਕਰ ਕੇ ਹੱਥ ਪੈਰ ਸੁਟਣੇ ਅਤੇ ਸਿਰ ਹਿਲਾਉਣਾ ਆਦਿ ।

**अभुक्त**—[ਅਭੁਕ੍ਤ] ਵਿ. ਵਰਤੋਂ ਵਿਚ ਨਾ ਲਿਆਂਦਾ ਹੋਇਆ ; ਨਾ ਖਾਧਾ ਹੋਇਆ ; ਅਛੂਤਾ ।

**अभुग्न**—[ਅਭੁਗ੍ਨ] ਵਿ. ਅਰੋਗ, ਤੰਦਰੁਸਤ, ਤਕੜਾ ; ਨਾ ਝੁਕਿਆ ਹੋਇਆ ।

**अभू**—[ਅਭੂ] ਪੁ. ਵਿਸ਼ਨੂੰ, ਨਾਰਾਇਣ; ਕ੍ਰਿ. ਵਿ., ਏਸੇ ਵੇਲੇ, ਹੁਣੇ ।

**अभूत**—[ਅਭੂਤ] ਵਿ. ਅਣਹੋਇਆ ; ਗ਼ੈਰ-ਮੌਜੂਦ ; ਅਸਾਧਾਰਣ ।

**अभूतपूर्व**—[ਅਭੂਤਪੂਰ੍ਵ] ਵਿ. ਪਹਿਲਾਂ ਨਾ ਹੋਣ ਵਾਲਾ, ਜੋ ਪਹਿਲਾਂ ਨਾ ਹੋਇਆ ਹੋਵੇ ।

**अभूरि**—[ਅਭੂਰਿ] ਵਿ. ਕੁਝ, ਥੋੜਾ, ਮਾਮੂਲੀ ।

**अभेद**—[ਅਭੇਦ] ਪੁ. ਇਕ ਰੂਪ, ਬਰਾਬਰੀ, ਮੇਲ, ਭੇਦ ਦਾ ਅਭਾਵ; ਵਿ. ਅਣਵੰਡਵਾਂ, ਬਰਾਬਰ ।

**अभेदवादी**—[ਅਭੇਦਵਾਦੀ] ਪੁ. ਰੱਬ ਅਤੇ ਜੀਵ-ਆਤਮਾ ਵਿਚ ਫ਼ਰਕ ਨਾ ਸਮਝਣ ਵਾਲਾ ਵਿਅਕਤੀ ।

**अभेद्य**—[ਅਭੇਦ੍ਯ] ਵਿ. ਜਿਸ ਦੇ ਟੋਟੇ ਨਾ ਹੋ ਸਕਣ ; ਜੋ ਵਿੰਨ੍ਹਿਆ ਨਾ ਜਾ ਸਕੇ ; ਜੋ ਵੱਖੋ ਵੱਖ ਨਾ ਕੀਤਾ ਜਾ ਸਕੇ, ਅਨਿੱਖੜਵਾਂ; ਪੁ. ਹੀਰਾ ।

+**अभेरा**—[ਅਭੇਰਾ] ਪੁ. ਯੁੱਧ, ਝੱਗੜਾ, ਲੜਾਈ, ਟੱਕਰ, ਸਾਹਮਣਾ, ਮੁੱਠ-ਭੇੜ, ਹੱਥੋਪਾਈ ।

**अभेव**—[ਅਭੇਵ] ਪੁ. ਵੇਖੋ ਅਭੇਦ (**अभेद**) ।

**अभोग्य**—[ਅਭੋਗ੍ਯ] ਵਿ. ਕੰਮ ਵਿਚ ਲਿਆਉਣ ਦੇ ਅਯੋਗ, ਨਿਕੰਮਾ, ਜੋ ਵਰਤੋਂ ਵਿਚ ਨਾ ਆ ਸਕੇ ।

**अभ्यंग (अभ्यङ्ग)**—[ਅਭ੍ਯੰਗ] ਪੁ. ਵਟਨੇ ਜਾਂ ਤੇਲ ਦੀ ਮਾਲਸ਼ ; ਲਿਪਾਈ, ਲੇਪ ।

**अभ्यंजन (अभ्यञ्जन)**—[ਅਭ੍ਯੰਜਨ] ਪੁ. ਤੇਲ ਦੀ ਮਾਲਸ਼ ; ਅੱਖਾਂ ਵਿਚ ਸੁਰਮਾ ਪਾਉਣ ਦੀ ਕਿਰਿਆ ; ਸਜਾਵਟ ; ਗਹਿਣਾ ।

**अभ्यंतर (अभ्यन्तर)**—[ਅਭ੍ਯੰਤਰ] ਪੁ. ਵਿੱਚਕਾਰਲੀ ਥਾਂ ; ਮਨ, ਹਿਰਦਾ ; ਵਿ. ਵਿੱਚਕਾਰਲਾ ; ਅਵ੍ਯ. ਅੰਦਰ, ਵਿਚ ।

**अभ्यर्चन**—[ਅਭ੍ਯਰ੍ਚਨ] ਪੁ. ਪੂਜਾ ।

**अभ्यर्थना**—[ਅਭ੍ਯਰ੍ਥਨਾ] ਇ. ਸਨਮੁੱਖ ਬੇਨਤੀ, ਦਰਖ਼ਾਸਤ, ਪਰਾਰਥਨਾ, ਅਗਵਾਨੀ, ਆਉਭਗਤ ।

**अभ्यर्थित**—[ਅਭ੍ਯਰ੍ਥਿਤ] ਵਿ. ਬੇਨਤੀ ਕੀਤਾ ਹੋਇਆ, ਜਿਸ ਕੋਲ ਬੇਨਤੀ ਕੀਤੀ ਗਈ ਹੋਵੇ ।

**अभ्यर्थी**—[ਅਭ੍ਯਰ੍ਥੀ] ਵਿ. ਪ੍ਰਾਰਥਨਾ ਕਰਨ ਵਾਲਾ, ਪ੍ਰਾਰਥਕ ।

**अभ्यसन**—[ਅਭ੍ਯਸਨ] ਪੁ. ਅਭਿਆਸ, ਕਸਰਤ ।

**अभ्यस्त**—[ਅਭ੍ਯਸ੍ਤ] ਵਿ. ਅਭਿਆਸ ਕੀਤਾ ਹੋਇਆ, ਪੱਕੀ ਆਦਤ ਵਾਲਾ, ਨਿਪੁੰਨ ।

**अभ्यागत**—[ਅਭ੍ਯਾਗਤ] ਪੁ. ਮਹਿਮਾਨ, ਪ੍ਰਾਹੁਣਾ ।

**अभ्यास**—[ਅਭ੍ਯਾਸ] ਪੁ. ਸਿੱਖਿਆ ; ਆਦਤ, ਬਾਣ ; ਅਭਿਆਸ ; ਦੁਹਰਾਉ, ਮਸ਼ਕ ।

**अभ्यासी**—[ਅਭ੍ਯਾਸੀ] ਵਿ. ਅਭਿਆਸ ਕਰਨ ਵਾਲਾ, ਮਸ਼ਕ ਕਰਨ ਵਾਲਾ, ਅਭਿਆਸੀ ।

**अभ्याहत**—[ਅਭ੍ਯਾਹਤ] ਵਿ. ਜ਼ਖ਼ਮੀ, ਰੋਕਤ ।

**अभ्युत्थान**—[ਅਭ੍ਯੁੱਥਾਨ] ਪੁ. ਕਿਸੇ ਦਾ ਮਾਨ ਵਧਾਉਣ ਲਈ ਉੱਠ ਕੇ ਖੜੇ ਹੋ ਜਾਣ ਦੀ ਕਿਰਿਆ, ਉੱਨਤੀ, ਉੱਚਪਦ ਦੀ ਪ੍ਰਾਪਤੀ ; ਉਦੈ ।

**अभ्युत्थायी**—[ਅਭ੍ਯੁੱਥਾਯੀ] ਵਿ. ਉੱਠਣ ਵਾਲਾ ; ਆਦਰ ਕਰਨ ਵਾਲਾ ; ਉੱਚਾ ਹੋਣ ਵਾਲਾ ।

**अभ्युदय**—[ਅਭ੍ਯੁਦਯ] ਪੁ. ਮਨੋਰਥ ਦੀ ਸਿੱਧੀ ; ਬੜ੍ਹਤੀ, ਉੱਨਤੀ ; ਚੰਗਾ ਮੌਕਾ ; ਇਕ ਸ਼ਰਾਬ ।

**अभ्युन्नत**—[ਅਭ੍ਯੁੰਨਤ] ਵਿ. ਉਠਿਆ ਹੋਇਆ ; ਵਧਿਆ-ਫੁੱਲਿਆ ।

**अभ्र**—[ਅਭ੍ਰ] ਪੁ. ਅਭਰਕ ; ਸੋਨਾ ; ਕਪੂਰ ; ਬੱਦਲ ; ਅਸਮਾਨ ।

**अभ्रक**—[ਅਭ੍ਰਕ] ਪੁ. ਇਕ ਧਾਤ, ਅਭਰਕ ।

**अभ्रमाला**—[ਅਭ੍ਰਮਾਲਾ] ਇ. ਘਟਾ, ਬੱਦਲਾਂ ਦਾ ਇਕੱਠ ।

**अभ्रसार**—[ਅਭ੍ਰਸਾਰ] ਪੁ. ਭੀਮਸੈਨੀ ਕਪੂਰ ।

**अभ्रांत (अभ्रान्त)**—[ਅਭ੍ਰਾਂਤ] ਵਿ. ਨਾ ਘਬਰਾਇਆ ਹੋਇਆ, ਸ਼ਾਂਤ, ਸਾਫ਼, ਅਡੋਲ, ਗੰਭੀਰ, ਭਰਮ ਰਹਿਤ ।

**अभ्रांति (अभ्रान्ति)**—[ਅਭ੍ਰਾਂਤਿ] ਇ. ਘਬਰਾਹਟ ਦੀ ਅਣ-ਹੋਂਦ, ਸਥਿਰਤਾ, ਸ਼ੱਕ ਦਾ ਅਭਾਵ ।

**अमंगल (अमङ्गल)**—[ਅਮੰਗਲ] ਵਿ. ਭੈੜਾ, ਬੁਰਾ, ਅਸ਼ੁੱਭ, ਪੁ. ਰਿੰਦ ਦਾ ਰੁੱਖ ; ਬੁਰਾਈ ।

**अमड़ा**—[ਅਮੜਾ] ਪੁ. ਇਕ ਰੁੱਖ ਦਾ ਨਾਂ ਜਿਸ ਨੂੰ ਬੇਰ ਵਰਗੇ ਫਲ ਲਗਦੇ ਹਨ ਜੋ ਖੱਟੇ ਹੁੰਦੇ ਹਨ ਅਤੇ ਆਚਾਰ ਪਾਉਣ ਦੇ ਕੰਮ ਆਉਂਦੇ ਹਨ ।

**अमत**—[ਅਮਤ] ਪੁ. ਰੋਗ ; ਮਿਰਤੂ, ਮੌਤ ।

**अमत्त**—[ਅਮੱਤ] ਵਿ. ਹੰਕਾਰ ਤੋਂ ਰਹਿਤ, ਨਿਰ-ਅਭਿਮਾਨ, ਜਿਹੜਾ ਨਸ਼ੇ ਵਿਚ ਨਾ ਹੋਵੇ ।

**अमनस्क**—[ਅਮਨਸ੍ਕ] ਵਿ. ਗਿਆਨ ਹੀਨ ; ਉਦਾਸੀਨ ; ਉਦਾਸ ।

**अमनिया**—[ਅਮਨਿਯਾ] ਵਿ. ਸ਼ੁੱਧ, ਸੁੱਚਾ, ਪਵਿੱਤਰ ।

**अमनैक**—[ਅਮਨੈਕ] ਪੁ. ਸਰਦਾਰ ; ਅਵਧ ਪ੍ਰਾਂਤ ਦੇ ਇਕ ਖ਼ਾਸ ਤਰ੍ਹਾਂ ਦੇ ਕਾਸ਼ਤਕਾਰ ਦਾ ਨਾਂ ; ਉਦੱਮੀ ਵਿਅਕਤੀ ।

**अमर**—[ਅਮਰ] ਵਿ. ਨਾ ਮਰਣ ਵਾਲਾ, ਅਮਰ ; ਪੁ. ਦੇਵਤਾ ; ਪਾਰਾ ।

**अमरकाष्ठ**—[ਅਮਰਕਾਸ਼੍ਠ] ਪੁ. ਦੇਵਦਾਰ, ਦਿਆਰ ।

**अमरकुसुम**—[ਅਮਰਕੁਸੁਮ] ਪੁ. ਲੌਂਗ ।

**अमरत्व**—[ਅਮਰਤ੍ਵ] ਪੁ. ਕਦੇ ਵੀ ਨਾ ਮਰਨ ਦੀ ਹਾਲਤ, ਸਦੀਵੀ ਜੀਵਨ, ਜੰਮਣ ਮਰਨ ਤੋਂ ਰਹਿਤ ਹੋਣ ਦਾ ਭਾਵ ਅਮਰਤਾ ।

**अमरनाथ**—[ਅਮਰਨਾਥ] ਪੁ. ਦੇਵਤਾ ; ਇੰਦਰ ; ਹਿੰਦੂਆਂ ਦਾ ਇਕ ਤੀਰਥ ਜੋ ਕਸ਼ਮੀਰ ਵਿਚ ਹੈ ।

**अमरपति**—[ਅਮਰਪਤਿ] ਪੁ. ਦੇਵਤਿਆਂ ਦਾ ਰਾਜਾ, ਇੰਦਰ ।

**अमरपद**—[ਅਮਰਪਦ] ਪੁ. ਸ੍ਵਰਗ ; ਮੋਕਸ਼, ਮੁਕਤੀ, ਛੁਟਕਾਰਾ ।

**अमरपुर**—[ਅਮਰਪੁਰ] ਪੁ. ਅਮਰਾਵਤੀ, ਦੇਵਤਿਆਂ ਦਾ ਨਗਰ, ਇੰਦਰ ਦੀ ਰਾਜਧਾਨੀ, ਸ੍ਵਰਗਪੁਰੀ ।

**अमरबेल**—[ਅਮਰਬੇਲ] ਇ. ਇਕ ਪੀਲੀ ਜਿਹੀ ਵੇਲ ਜੋ ਦਰਖ਼ਤਾਂ ਦੇ ਉੱਤੇ ਲੱਗਦੀ ਹੈ, ਇਸਦੀ ਜੜ੍ਹ ਨਹੀਂ ਹੁੰਦੀ ।

**अमरलोक**—[ਅਮਰਲੋਕ] ਪੁ. ਦੇਵਲੋਕ, ਸ੍ਵਰਗ ।

**अमरा**—[ਅਮਰਾ] ਇ. ਦੱਭ ; ਘੀਕੁਆਰ ; ਇੰਦਰ ਦੀ ਪੁਰੀ ।

**अमराधिप**—[ਅਮਰਾਧਿਪ] ਪੁ. ਦੇਵਤਿਆਂ ਦਾ ਮਾਲਕ ।

**अमराव**—[ਅਮਰਾਵ] ਪੁ. ਅੰਬਾਂ ਦਾ ਬਾਗ਼ ।

**अमरावती**—[ਅਮਰਾਵਤੀ] ਇ. ਦੇਵਤਿਆਂ ਦੀ ਨਗਰੀ, ਇੰਦਰਪੁਰੀ ।

**अमरी**—[ਅਮਰੀ] ਇ. ਦੇਵਪਤਨੀ ; ਦੇਵ-ਕੰਨਿਆ ; ਇਕ ਕਿਸਮ ਦਾ ਰੁੱਖ ; ਇਕ ਵਿਸ਼ੇਸ਼ ਆਸਣ ।

**अमरू**—[ਅਮਰੂ] ਪੁ. ਇਕ ਪਰਕਾਰ ਦਾ ਵਧੀਆ ਰੇਸ਼ਮੀ ਕਪੜਾ ।

**अमरेश**—[ਅਮਰੇਸ਼] ਪੁ. ਇੰਦਰ ; ਸ਼ਿਵ ।

**अमर्त्य**—[ਅਮਰ੍ਤ੍ਯ] ਵਿ. ਜੋ ਕਦੀ ਮਰਦਾ ਨਾ ਹੋਵੇ, ਅਮਰ ।

**अमर्याद**—[ਅਮਰ੍ਯਾਦ] ਵਿ. ਸੀਮਾ-ਰਹਿਤ, ਬੇਹੱਦ, ਅਸੀਮ, ਮਰਿਆਦਾ ਦੀ ਉਲੰਘਣਾ ਕਰਨ ਵਾਲਾ ; ਇੱਜ਼ਤ, ਮਾਣ ਤੋਂ ਰਹਿਤ ।

**अमर्ष, अमर्षण**—[ਅਮਰ੍ਸ਼, ਅਮਰ੍ਸ਼ਣ] ਪੁ. ਕਰੋਧ; ਹੌਂਸਲਾ, ਹਿੰਮਤ; ਇਕ ਸੰਚਾਰੀ ਭਾਵ ।

**अमर्षी**—[ਅਮਰ੍ਸ਼ੀ] ਵਿ. ਕਰੋਧ, ਗੁਸੈਲਾ, ...ਨ ; ਈਰਖਾਲੂ ।

**अमल**—[ਅਮਲ] ਵਿ. ਸਾਫ਼, ਨਿਰਮਲ ; ਪੁ. ਅਬਰਕ ; ਮੁਸ਼ਕ-ਕਪੂਰ ; ਪਰਮਾਤਮਾ ।

**अमलतास**—[ਅਮਲਤਾਸ] ਪੁ. ਇਕ ਤਰ੍ਹਾਂ ਦਾ ਰੁੱਖ ਜਿਸ ਨੂੰ ਫੁਟ ਡੇਢ ਫੁਟ ਲੰਮੀ ਫਲੀ ਲਗਦੀ ਹੈ, ਇਸ ਦਾ ਗੁੱਦਾ ਦਵਾਈਆਂ ਦੇ ਕੰਮ ਆਉਂਦਾ ਹੈ ।

**अमलपतत्री**—[ਅਮਲਪਤਤ੍ਰੀ] ਪੁ. ਜੰਗਲੀ ਹੰਸ ।

**अमलबेत**—[ਅਮਲਬੇਤ] ਪੁ. ਇਕ ਤਰ੍ਹਾਂ ਦੀ ਵੇਲ, ਔਲਾ ।

**अमला**[1]—[ਅਮਲਾ] ਇ. ਲੱਛਮੀ ; ਔਲਾ ।

**अमला**[2]—[ਅਮਲਾ] ਪੁ. ਕਰਮਚਾਰੀ ।

**अमली**—[ਅਮਲੀ] ਇ. ਇਮਲੀ, ਖਟਾਈ ਵਾਲੀ ਚੀਜ਼ ; ਵਿ. ਅਮਲੀ, ਨਸ਼ਈ; ਅਮਲ ਕਰਨ ਵਾਲਾ ।

**अमलोनी**—[ਅਮਲੋਨੀ] ਇ. ਕੁਲਫਾ, ਬੂਟੀ ।

**अमा**—[ਅਮਾ] ਇ. ਅਮਾਵਸ, ਮੱਸਿਆ; ਪੁ. ਆਤਮਾ; ਘਰ; ਸੰਸਾਰ ।

**अमातना**—[ਅਮਾਤਨਾ] ਕ੍ਰਿ. ਬੁਲਾਵਾ ਭੇਜਣਾ, ਸੱਦਾ ਦੇਣਾ, ਨਿਉਂਦਣਾ ।

**अमात्य**—[ਅਮਾਤ੍ਯ] ਪੁ. ਮੰਤਰੀ, ਵਜ਼ੀਰ ; ਦਰਬਾਰੀ, ਅਹਿਲਕਾਰ ।

**अमानत**—[ਅਮਾਨਤ] ਇ. ਧਰੋਹਰ, ਕਿਸੇ ਪਾਸ ਕੁਝ ਦੇਰ ਵਾਸਤੇ ਰੱਖੀ ਹੋਈ ਚੀਜ਼ ।

**अमानी**—[ਅਮਾਨੀ] ਵਿ. ਅਭਿਮਾਨ-ਰਹਿਤ, ਬਿਨਾਂ ਹੰਕਾਰ ਦੇ ; ਇ. ਉਹ ਜ਼ਮੀਨ ਜਿਸਦਾ ਤੇ ਪ੍ਰਬੰਧ ਅਧਿਕਾਰ ਸਰਕਾਰ ਅਧੀਨ ਹੋਵੇ, ਉਹ ਕੰਮ ਜੋ ਠੇਕੇ ਤੇ ਨਾ ਦਿਤਾ ਗਿਆ ਹੋਵੇ ।

**अमानुष**—[ਅਮਾਨੁਸ਼] ਵਿ. ਮਨੁੱਖ ਦੇ ਵੱਸੋਂ ਬਾਹਰ, ਮਨੁੱਖੀ ਸੁਭਾ ਦੇ ਉਲਟ ; ਪਸ਼ੂਆਂ ਜਿਹਾ ; ਅਲੌਕਿਕ ; ਪੁ. ਗਿਆਨ-ਹੀਨ ਪ੍ਰਾਣੀ ।

**अमानुषी**—[ਅਮਾਨੁਸ਼ੀ] ਵਿ. ਮਨੁੱਖ ਦੇ ਸੁਭਾ ਤੋਂ ਬਾਹਰਾ ; ਹੈਵਾਨੀ ; ਅਲੌਕਿਕ ।

**अमारी**—[ਅਮਾਰੀ] ਇ. ਹਾਥੀ ਦਾ ਹੌਦਾ ਜਿਸ ਉੱਤੇ ਛਾਂ ਕਰਨ ਲਈ ਚੰਦੋਆ ਬੰਨ੍ਹਿਆ ਹੁੰਦਾ ਹੈ ।

**अमावट**—[ਅਮਾਵਟ] ਇ. ਅੰਬ ਦਾ ਸੁੱਕਿਆ ਹੋਇਆ ਰਸ ਜੋ ਬਹੁਤ ਸਾਰੀਆਂ ਤਹਿਆਂ ਵਿਚ ਜਮਾਇਆ ਰਹਿੰਦਾ ਹੈ, ਅੰਬ ਪਾਪੜ, ਅਮਰਸ ।

**अमावस, अमावस्या**—[ਅਮਾਵ... ਮੱਸਿਆ ।

**अमाह**—[ਅਮਾਹ] ਪੁ. ਅੱਖ ... ਰੋਗ ਜਿਸ ਵਿਚ ਲਾਲ ਮਾਸ ਨਿਕਲ ਆਉਂਦਾ ... ।

**अमिट**—[ਅਮਿਟ] ... ਨਾ ਸਕੇ, ਜ਼ਰੂਰੀ ਹੋਣ ਵਾਲਾ, ਅਟੱਲ, ਅਮਿੱਟ ।

**अमित**—[ਅਮਿਤ] ਵਿ. ਬਹੁਤ ਜ਼ਿਆਦਾ, ਬੇਹੱਦ ।

**अमिताभ**—[ਅਮਿਤਾਭ] ਵਿ. ਤੇਜੱਸਵੀ ; ਪੁ. ਮਹਾਤਮਾ ਬੁੱਧ ਦਾ ਇਕ ਨਾਂ ।

**अमिताशन**—[ਅਮਿਤਾਸ਼ਨ] ਵਿ. ਬਹੁਤ ਭੋਜਨ ਖਾਣ ਵਾਲਾ, ਪੇਟੂ ; ਸਭ ਕੁਝ ਖਾ ਜਾਣ ਵਾਲਾ ; ਪੁ. ਅੱਗ ; ਵਿਸ਼ਨੂੰ ।

**अमिय**—[ਅਮਿਯ] ਪੁ. ਅਮ੍ਰਿਤ ।

**अमिरती**—[ਅਮਿਰਤੀ] ਇ. ਜਲੇਬੀ ਵਰਗੀ ਇਕ ਮਠਿਆਈ ਇਮਰਤੀ ।

**अमिश्रित**—[ਅਮਿਸ਼੍ਰਿਤ] ਵਿ. ਮਿਲਾਵਟ ਤੋਂ ਰਹਿਤ, ਖ਼ਾਲਸ, ਸ਼ੁੱਧ ।

**अमी**—[ਅਮੀ] ਪੁ. ਅਮ੍ਰਿਤ ।

**अमीत**—[ਅਮੀਤ] ਪੁ. ਵੈਰੀ, ਦੁਸ਼ਮਨ ; ਵਿਰੋਧੀ ।

**अमीर**—[ਅਮੀਰ] ਪੁ. ਧਨਵਾਨ, ਦੌਲਤ ਵਾਲਾ, ਸਰਦਾਰ, ਸਰਮਾਏਦਾਰ, ਧਨੀ, ਅਮੀਰ ।

**अमुक**—[ਅਮੁਕ] ਵਿ. ਫਲਾਣਾ, ਧਿਮਕਾ, ਅਮਕਾ ।

**अमूर्त, अमूर्ति**—[ਅਮੂਰ੍ਤ, ਅਮੂਰ੍ਤਿ] ਵਿ. ਜਿਸ ਦਾ ਕੋਈ ਰੂਪ ਨਾਂ ਹੋਵੇ, ਅਰੂਪ ; ਪੁ. ਪਰਮਾਤਮਾ ; ਆਤਮਾ ; ਸ਼ਿਵ ; ਅਕਾਸ਼ ; ਹਵਾ ।

**अमूल**—[ਅਮੂਲ] ਵਿ. ਬਿਨਾਂ ਜੜ੍ਹ ਦੇ, ਮੂਲ ਰਹਿਤ, ਨਿਰਮੂਲ ।

**अमूल्य**—[ਅਮੂਲ੍ਯ] ਵਿ. ਅਣਮੋਲ, ਅਮੁੱਲ, ਵਡਮੁੱਲਾ ।

**अमृत**—[ਅਮ੍ਰਿਤ] ਵਿ. ਜੋ ਮਰੇ ਨਾ ; ਪਿਆਰਾ ; ਸੁੰਦਰ ; ਪੁ. ਦੇਵਤਾ ; ਸੂਰਜ ; ਇੰਦਰ ; ਅੰਮ੍ਰਿਤ, ਉਹ ਪਦਾਰਥ ਜਿਸ ਨੂੰ ਪੀ ਕੇ ਮਨੁੱਖ ਮਰਦਾ ਨਹੀਂ ਜਾਂ ਜਿਸ ਨਾਲ ਮੁਰਦਾ ਜੀ ਉਠਦਾ ਹੈ ; ਆਤਮਾ, ਸ਼ਿਵ ; ਘੀ ; ਦੁੱਧ ਅੰਨ ਆਦਿ ਹੋਰ ਸਵਾਦੀ ਚੀਜ਼ਾਂ ; ਰੋਗ ਨੂੰ ਨਾਸ਼ ਕਰਨ ਵਾਲੀ ਦਵਾਈ ; ਧਨ ; ਮੁਕਤੀ ; ਬੈਕੁੰਠ ; ਚਮਤਕਾਰ ।

**अमृतकर**—[ਅਮ੍ਰਿਤਕਰ] ਪੁ. ਚੰਦਰਮਾ, ਚੰਨ ।

**अमृतगर्भ**—[ਅਮ੍ਰਿਤਗਰ੍ਭ] ਪੁ. ਜੀਵ ; ਬ੍ਰਹਮਾ ।

**अमृतत्व**—[ਅਮ੍ਰਿਤਤ੍ਵ] ਪੁ. ਅਮਰ ਹੋਣ ਦਾ ਭਾਵ ; ਮੁਕਤੀ, ਮੋਕਸ਼ ।

**अमृतधारा**—[ਅਮ੍ਰਿਤਧਾਰਾ] ਇ. ਇਕ ਛੰਦ ; ਇਕ ਮਸ਼ਹੂਰ ਦਵਾਈ ।

**अमृतफल**—[ਅਮ੍ਰਿਤਫਲ] ਪੁ. ਔਲਾ ; ਪਰਵਲ ; ਨਾਸ਼-ਪਾਤੀ ।

**अमृतफला**—[ਅਮ੍ਰਿਤਫਲਾ] ਇ. ਔਲਾ ; ਦਾਖ, ਅੰਗੂਰ, ਮੁਨੱਕਾ ।

**अमृतबान**—[ਅਮ੍ਰਿਤਬਾਨ] ਪੁ. ਮਰਤਬਾਨ ।

**अमृतमय**—[ਅਮ੍ਰਿਤਮਯ] ਵਿ. ਅੰਮ੍ਰਿਤ ਦਾ ਭਰਿਆ ; ਅਮਰ ।

**अमृतरश्मि**—[ਅਮ੍ਰਿਤਰਸ਼੍ਮਿ] ਪ. ਚੰਨ, ਚੰਦਰਮਾ ।

**अमृतरसा**—[ਅਮ੍ਰਿਤਰਸਾ] ਇ. ਕਾਲਾ ਅੰਗੂਰ ; ਅੰਦਰਸਾ ਨਾਂ ਦੀ ਮਿਠਿਆਈ ।

**अमृतलोक**—[ਅਮ੍ਰਿਤਲੋਕ] ਪੁ. ਸੁਰਗ ।

**अमृतवल्लरी**—[ਅਮ੍ਰਿਤਵੱਲਰੀ] ਇ. ਗਲੋ ।

**अमृतसंजीवनी (अमृतसञ्जीवनी)**—[ਅਮ੍ਰਿਤਸੰਜੀਵਨੀ] ਇ. ਗੋਰਖਮੁੰਡੀ ।

**अमृतसार**—[ਅਮ੍ਰਿਤਸਾਰ] ਪੁ. ਮੱਖਣ ; ਘਿਓ ।

**अमृतांशु**—[ਅਮ੍ਰਿਤਾਂਸ਼ੁ] ਪੁ. ਚੰਦਰਮਾ, ਚੰਨ ।

**अमृता**—[ਅਮ੍ਰਿਤਾ] ਇ. ਔਲਾ ; ਤੁਲਸੀ ; ਮਘ ; ਪਾਨ ; ਫਟਕੜੀ ; ਹਰੜ ; ਸ਼ਰਾਬ ; ਖਰਬੂਜਾ ।

**अमृताशन**—[ਅਮ੍ਰਿਤਾਸ਼ਨ] ਪ. ਉਹ ਵਿਅਕਤੀ ਜੋ ਅੰਮ੍ਰਿਤ ਛਕੇ, ਦੇਵਤਾ ।

**अमृषा**—[ਅਮ੍ਰਿਸ਼ਾ] ਅਵ੍ਯ. ਸਚਮੁੱਚ, ਬੇਸ਼ਕ, ਅਸਲੋਂ ।

**अमेजना**—[ਅਮੇਜਨਾ] ਕ੍ਰਿ. ਮਿਲਾਵਟ ਹੋਣਾ, ਮਿਲ ਜਾਣਾ ।

**अमेठना**—[ਅਮੇਠਨਾ] ਕ੍ਰਿ. ਵੇਖੋ ਉਮੇਠਨਾ (उमेठना) ।

**अमेधा**—[ਅਮੇਧਾ] ਵਿ. ਮੂਰਖ, ਬੁੱਧੀ-ਹੀਨ ।

**अमेध्य**—[ਅਮੇਧ੍ਯ] ਵਿ. ਜੱਗ ਆਦਿ ਵਿਚ ਕੰਮ ਨਾ ਆਉਣ ਵਾਲਾ, ਅਪਵਿੱਤਰ, ਅਸ਼ੁੱਧ ; ਪੁ. ਗੰਦ, ਮਲ-ਮੂਤਰ ।

**अमेय, अमेव**—[ਅਮੇਯ, ਅਮੇਵ] ਵਿ. ਬੇਹੱਦ ; ਸਮਝ ਵਿਚ ਨਾ ਆਉਣ ਵਾਲਾ ।

**अमोघ**—[ਅਮੋਘ] ਵਿ. ਸਫਲ, ਅਚੂਕ ; ਪੁ. ਵਿਸ਼ਨੂੰ ; ਸ਼ਿਵ ; ਬੇਅਰਥ ਨਾ ਹੋਣ ਦਾ ਭਾਵ ।

**अमोरी**—[ਅਮੋਰੀ] ਇ. ਅੰਬ ਦਾ ਕੱਚਾ ਫਲ, ਅੰਬੀ ।

**अमोल, अमोलक**—[ਅਮੋਲ, ਅਮੋਲਕ] ਵਿ. ਬਹੁਤ ਕੀਮਤੀ, ਬਹੁਮੁੱਲਾ, ਵਡਮੁੱਲਾ ।

**अमोला**—[ਅਮੋਲਾ] ਪੁ. ਅੰਬ ਦਾ ਉੱਗਦਾ ਹੋਇਆ ਬੂਟਾ ।

**अमोही**—[ਅਮੋਹੀ] ਵਿ. ਨਿਰਮੋਹੀ, ਬੇਰਹਿਮ, ਬੇਤਰਸ ; ਤਿਆਗੀ ।

**अमौलिक**—[ਅਮੌਲਿਕ] ਵਿ. ਨਿਰਮੂਲ ; ਝੂਠਾ ; ਜੋ ਮੌਲਿਕ ਨਾ ਹੋਵੇ ।

**अम्ल**—[ਅਮ੍ਲ] ਪੁ. ਤੇਜ਼ਾਬ ; ਖਟਾਈ ; ਸਿਰਕਾ ; ਵਿ. ਖੱਟਾ, ਤੁਰਸ਼ ।

**अम्लता**—[ਅਮ੍ਲਤਾ] ਇ., ਖੱਟਾਪਣ, ਖਟਾਈ ।

**अम्लपादप**—[ਅਮ੍ਲਪਾਦਪ] ਪੁ. ਇਮਲੀ ਦਾ ਰੁੱਖ ।

**अम्लपित्त**—[ਅਮ੍ਲਪਿੱਤ] ਇ. ਇਕ ਰੋਗ ਜਿਸ ਕਾਰਣ ਖਾਧਾ ਪੀਤਾ ਪਿੱਤ-ਦੋਸ਼ ਕਰਕੇ ਖੱਟਾ ਹੋ ਜਾਂਦਾ ਹੈ ।

**अम्लसार**—[ਅਮ੍ਲਸਾਰ] ਪੁ. ਨਿੰਬੂ ; ਕਾਂਜੀ ।

**अम्लान**—[ਅਮ੍ਲਾਨ] ਵਿ. ਜੋ ਕੁਮ੍ਲਾਇਆ ਨਾ ਹੋਵੇ, ਖਿੜਿਆ ਹੋਇਆ, ਲਹਿ ਲਹਿ ਕਰਦਾ ; ਨਿਰਮਲ ।

**अयंत्रित (अयन्त्रित)**—[ਅਯੰਤ੍ਰਿਤ] ਵਿ. ਸੁਤੰਤਰ, ਆਜ਼ਾਦ ।

**अय**—[ਅਯ] ਪੁ. ਲੋਹਾ ; ਅੱਗ ; ਹਥਿਆਰ ।

**अयतेंद्रिय (अयतेन्द्रिय)**—[ਅਯਤੇਂਦ੍ਰਿਯ] ਵਿ. ਇੰਦਰੀਆਂ ਨੂੰ ਵੱਸ ਵਿਚ ਨਾ ਰੱਖਣ ਵਾਲਾ, ਕਾਮੀ ।

**अयथार्थ**—[ਅਯਥਾਰ੍ਥ] ਵਿ. ਝੂਠਾ, ਮਿੱਥਿਆ, ਗੱਪ ; ਨਾ-ਮੁਨਾਸਬ ।

**अयन**—[ਅਯਨ] ਪੁ. ਚਾਲ ; ਸੂਰਜ ਅਤੇ ਚੰਨ ਦਾ ਦੱਖਣ ਤੋਂ ਉੱਤਰ ਅਤੇ ਉੱਤਰ ਤੋਂ ਦੱਖਣ ਵਲ ਜਾਣ ਦਾ ਰਾਹ, ਉਤਰਾਇਣ ਤੇ ਦਕਸ਼ਨਾਇਣ ਇਥੋਂ ਹੀ ਬਣਦੇ ਹਨ ; ਜੋਤਸ਼ ਸ਼ਾਸਤਰ ; ਰਾਹ ; ਥਾਂ ; ਆਸ਼ਰਮ ; ਘਰ ; ਸਮਾਂ, ਕਾਲ; ਅੰਸ਼ ।

**अयनकाल**—[ਅਯਨਕਾਲ] ਪੁ. ਛੇ ਮਹੀਨੇ ਦਾ ਸਮਾਂ ।

**अयनसंक्रांति**—[ਅਯਸੰਕ੍ਰਾਂਤਿ] ਪੁ. ਮਕਰ ਤੇ ਕਰਕ ਦੀ ਸੰਗਰਾਂਦ ।

**अयनांश**—[ਅਯਨਾਂਸ਼] ਪੁ. ਸੂਰਜ ਦੀ ਚਾਲ ਦਾ ਖ਼ਾਸ ਭਾਗ ।

**अयश**—[ਅਯਸ਼] ਪੁ. ਅਪਜੱਸ, ਅਨਾਦਰ, ਬੇਇੱਜ਼ਤੀ, ਅਪਮਾਨ; ਨਿੰਦਿਆ ।

**अयस्कांत (अयस्कान्त)**—[ਅਯਸ੍ਕਾਂਤ] ਪੁ. ਚੁੰਬਕ ਲੋਹਾ, ਮਿਕਨਾਤੀਸ, ਚਮਕਪੱਥਰ ।

**अयस्कार**—[ਅਯਸ੍ਕਾਰ] ਪੁ. ਲੁਹਾਰ ।

**अयाचक**—[ਅਯਾਚਕ] ਵਿ. ਨਾ ਮੰਗਣ ਵਾਲਾ ; ਰੱਜਿਆ ਹੋਇਆ ।

**अयान**—[ਅਯਾਨ] ਪੁ. ਠਹਿਰਾਉ, ਸਥਿਰਤਾ; ਸੁਭਾ; ਵਿ. ਬਿਨਾਂ ਸਵਾਰੀ ਤੋਂ, ਪੈਦਲ ਚੱਲਣ ਵਾਲਾ ।

**अयानप**—[ਅਯਾਨਪ] ਪੁ. ਅਗਿਆਨ, ਬੇਅਕਲੀ ; ਭੋਲਾਪਣ ।

**अयानपन**—[ਅਯਾਨਪਨ] ਪੁ. ਅਗਿਆਨ, ਬੇਅਕਲੀ ; ਭੋਲਾਪਣ ।

**अयानी**—[ਅਯਾਨੀ] ਵਿ. ਅਗਿਆਨੀ, ਨਾਸਮਝ ।

**अयाल**—[ਅਯਾਲ] ਪੁ. ਘੋੜੇ ਜਾਂ ਸ਼ੇਰ ਦੀ ਗਰਦਨ ਦੇ ਲੰਮੇ ਵਾਲ ; ਅਵ੍ਯ. ਬਾਲ ਬੱਚੇ ।

**अयि**—[ਅਯਿ] ਅਵ੍ਯ. ਸੰਬੋਧਨ ਦਾ ਸ਼ਬਦ, ਏ ।

**अयुक्त**—[ਅਯੁਕ੍ਤ] ਵਿ. ਬੇਠੀਕ, ਅਯੋਗ ; ਵੱਖਰਾ, ਜੁਦਾ ; ਮੁਸੀਬਤ ਵਿਚ ਫਸਿਆ ਹੋਇਆ ।

**अयुक्ति**—[ਅਯੁਕ੍ਤਿ] ਇ. ਯੁਕਤੀ (ਤਰਕੀਬ) ਦਾ ਅਭਾਵ ; ਗੜਬੜੀ ; ਬੰਸਰੀ ਵਜਾਉਣ ਦੇ ਸਮੇਂ ਛੇਕਾਂ ਨੂੰ ਬੰਦ ਕਰਨ ਦੀ ਕਿਰਿਆ ।

**अयुग**—[ਅਯੁਗ] ਵਿ. ਇਕੱਲਾ, ਇਕ ।

**अयुगू**—[ਅਯੁਗੂ] ਇ. ਜਿਸ ਔਰਤ ਦੇ ਇਕੋ ਹੀ ਔਲਾਦ ਹੋਵੇ ।

**अयुग्म**—[ਅਯੁਗ੍ਮ] ਵਿ. ਜੋ ਜੋੜਾ ਨਾ ਹੋਵੇ: ਵਿਖਮ; ਪੁ. ਘੱਟ ਵੱਧ ।

**अयुग्मबाण**—[ਅਯੁਗ੍ਮਬਾਣ] ਪੁ. ਕਾਮਦੇਵ ।

**अयुत**—[ਅਯੁਤ] ਵਿ. ਨਾ ਮਿਲਿਆ ਹੋਇਆ ; ਪੁ. ਦਸ ਹਜ਼ਾਰ ਦੀ ਸੰਖਿਆ ; ਦਸ ਹਜ਼ਾਰ ਦੀ ਸੰਖਿਆ ਦੀ ਥਾਂ ।

**अये**—[ਅਯੇ] ਅਵ੍ਯ. ਦੂਰ ਤੋਂ ਬੁਲਾਉਣ ਦਾ ਇਕ ਸ਼ਬਦ, ਓਏ ।

**अयोग**—[ਅਯੋਗ] ਪੁ. ਬੁਰਾ ਵਕਤ, ਔਖਿਆਈ, ਸੰਕਟ ; ਕਠਨ ; ਯੋਗ ਦਾ ਅਭਾਵ, ਜੁਦਾਈ ।

**अयोगी**—[ਅਯੋਗੀ] ਵਿ. ਯੋਗ ਤੋਂ ਨਾਵਾਕਿਫ਼ ; ਅਯੋਗ ।

**अयोगू**—[ਅਯੋਗੂ] ਪੁ. ਲੋਹੇ ਦਾ ਕੰਮ ਕਰਨ ਵਾਲਾ, ਲੁਹਾਰ ।

**अयोग्य**—[ਅਯੋਗ੍ਯ] ਵਿ. ਜੋ ਸਿਆਣਾ ਨਾ ਹੋਵੇ, ਨਾਲਾਇਕ ਅਣਜਾਣ ; ਅਨੁਚਿਤ, ਬੇਮਤਲਬ, ਬੇਠੀਕ ; ਨਿਕੰਮਾ ।

**अयोग्यता**—[ਅਯੋਗ੍ਯਤਾ] ਇ. ਨਾਲਾਇਕੀ. ਨਾਕਾਬਲੀਅਤ, ਬੇਸਮਝੀ, ਅਯੋਗਤਾ ।

**अयोधन**—[ਅਯੋਘਨ] ਪੁ. ਲੁਹਾਰ ਦਾ ਵੱਡਾ ਹਥੌੜਾ, ਘਣ ।

**अयोजन**—[ਅਯੋਜਨ] ਪੁ. ਜੁਦਾਈ, ਅਲਹਿਦਗੀ, ਅੱਡਰਾਪਣ ।

**अयोध्य**—[ਅਯੋਧ੍ਯ] ਵਿ. ਜਿਸ ਦੇ ਨਾਲ ਕੋਈ ਯੁੱਧ ਨਾ ਕਰ ਸਕੇ ।

**अयोनि**—[ਅਯੋਨਿ] ਵਿ. ਜੋ ਜੂਨੀ ਵਿਚ ਨਾ ਆਵੇ, ਜੰਮਣ ਤੋਂ ਰਹਿਤ ; ਪੁ. ਬ੍ਰਹਮਾ ; ਸਿਵਜੀ ।

**अयौन**—[ਅਯੌਨ] ਵਿ. ਉਹ ਜੀਵ ਜਿਸ ਵਿਚ ਇਸਤ੍ਰੀ ਜਾਂ ਪੁਰਸ਼ ਦੇ ਲਿੰਗ ਸਬੰਧੀ ਕੋਈ ਵੀ ਚਿੰਨ੍ਹ ਨਾ ਹੋਣ, ਖੁਸਰਾ, ਖੋਦਾ, ਹੀਜੜਾ ।

**अरंग (अरङ्ग)**—[ਅਰੰਗ] ਪੁ. ਸੁਗੰਧ, ਖੁਸ਼ਬੂ ।

**अरंड (अरण्ड)**—[ਅਰੰਡ] ਪੁ. ਵੇਖੋ ਏਰੰਡ (एरंड)

**अरंभ (अरम्भ)**—[ਅਰੰਭ] ਪੁ. ਵੇਖੋ ਆਰੰਭ (आरंभ)

+**अरंभना (अरम्भना)**—[ਅਰੰਭਨਾ] ਕ੍ਰਿ. ਰੰਭਣਾ; ਸ਼ੁਰੂ ਕਰਨਾ, ਅਰੰਭ ਕਰਨਾ ।

**अर**—[ਅਰ] ਪੁ. ਪਹੀਏ ਦੀ ਨਾਭ, ਅਤੇ ਧੁੰਨੀ ਦੇ ਵਿਚਕਾਰਲੀ ਲਕੜੀ ; ਆਰਾ ; ਕੋਣ ; ਚਕਵਾ ਪੰਛੀ ; ਪਿੱਤ ਪਾਪੜਾ ; ਹਠ, ਅੜ ; ਵਿ. ਤੇਜ਼ (ਘੋੜਾ) ।

**अरइल**—[ਅਰਇਲ] ਵਿ. ਵੇਖੋ ਅੜਿਯਲ (अड़ियल)

**अरई**—[ਅਰਈ] ਇ. ਪਸ਼ੂਆਂ ਦੇ ਹੱਕਣ ਦੀ ਪਰਾਣੀ ਜਿਸ ਦੇ ਸਿਰੇ ਤੇ ਲੋਹੇ ਦੀ ਤੁਈ ਲੱਗੀ ਹੁੰਦੀ ਹੈ, ਆਰ ।

**अरक**—[ਅਰਕ] ਪੁ. ਭਬਕੇ ਨਾਲ ਕੱਢਿਆ ਹੋਇਆ ਰਸ, ਅਰਕ ; ਪਸੀਨਾ ।

**अरकटी**—[ਅਰਕਟੀ] ਪੁ. ਪਤਵਾਰ ਨੂੰ ਘੁਮਾਉਣ ਵਾਲਾ ਮਾਂਝੀ, ਮਲਾਹ ।

**अरकना**—[ਅਰਕਨਾ] ਕ੍ਰਿ. ਟਕਰਾਉਣਾ, ਭਿੜਨਾ ; ਦਰਕਣਾ, ਫਟਣਾ ।

**अरकासार**—[ਅਰਕਾਸਾਰ] ਪੁ. ਤਲਾਬ, ਬਾਉਲੀ ।

**अरक्षित**—[ਅਰਕ੍ਸ਼ਿਤ] ਵਿ. ਜਿਸ ਦੀ ਕੋਈ ਦੇਖ ਭਾਲ ਨਾ ਹੋਵੇ, ਰੱਖਿਆ ਹੀਨ ।

**अरग, अरगजा**—[ਅਰਗ, ਅਰਗਜਾ] ਪੁ. ਪੀਲੇ ਰੰਗ ਦਾ ਖ਼ੁਸ਼ਬੂਦਾਰ ਮਸਾਲਾ ਜੋ ਕੇਸਰ, ਚੰਦਨ, ਕਪੂਰ ਆਦਿ ਦੇ ਮਿਲਾਉਣ ਤੇ ਬਣਦਾ ਹੈ, ਇਸ ਨੂੰ ਲੋਕੀਂ ਮੱਥੇ ਅਤੇ ਸਰੀਰ ਤੇ ਲਾਉਂਦੇ ਹਨ, ਵਟਣਾ ।

**अरगनी**—[ਅਰਗਨੀ] ਇ. ਕਪੜੇ ਆਦਿ ਟੰਗਣ ਦੀ ਰੱਸੀ ਜਾਂ ਲੱਕੜ, ਟੰਗਣੀ ।

**अरघ**—[ਅਰਘ] ਪੁ. ਇਕ ਤਰ੍ਹਾਂ ਦਾ ਉਪਚਾਰ ; ਦੇਵਤੇ ਸਾਹਵੇਂ ਦੁੱਧ-ਚਾਉਲ ਆਦਿ ਭੇਟਾ ਕਰਨ ਦਾ ਕੰਮ ; ਮਹਾਂ ਪੁਰਸ਼ ਨੂੰ ਹੱਥ ਧੁਲਾਉਣ ਨਮਿੱਤ ਦਿਤਾ ਜਾਣ ਵਾਲਾ ਜਲ ; ਬਰਾਤ ਦੇ ਆਉਣ ਪੁਰ ਭੇਜਿਆ ਜਾਣ ਵਾਲਾ ਜਲ ; ਸੁਆਗਤ ਵਜੋਂ ਛਿੜਕਾਇਆ ਜਾਣ ਵਾਲਾ ਜਲ ; ਜਲ ਦਾ ਛਿੜਕਾਉ ।

**अरघट्ट**—[ਅਰਘੱਟ] ਪੁ. ਹਲਟ ।

**अरघा**—[ਅਰਘਾ] ਪੁ. ਅਰਘ ਦੇਣ ਦਾ ਪਾਤਰ ; ਸਿਵਲਿੰਗ ਦਾ ਆਧਾਰ, ਜਲਧਰੀ ।

**अरघान**—[ਅਰਘਾਨ] ਪੁ. ਮਹਿਕ, ਖ਼ੁਸ਼ਬੂ, ਵਾਸ਼ਨਾ ।

**अरज़**—[ਅਰਜ਼] ਇ. ਬੇਨਤੀ, ਪ੍ਰਾਰਥਨਾ ।

**अरजल**—[ਅਰਜਲ] ਪੁ. ਨੀਚ ਵਿਅਕਤੀ ; ਇਕ ਤਰ੍ਹਾਂ ਦਾ ਘੋੜਾ ; ਦੋਗਲਾ (ਵਿਅਕਤੀ ਆਦਿ) ।

**अरज़ी**—[ਅਰਜ਼ੀ] ਇ. ਬੇਨਤੀ ਪੱਤਰ, ਪ੍ਰਾਰਥਨਾ ਪੱਤਰ ।

**अरणि, अरणी**—[ਅਰਣਿ, ਅਰਣੀ] ਪੁ. ਤਰਖਾਣ ਦੇ ਵਰਮੇ ਵਰਗਾ ਇਕ ਸੰਦ ਜੋ ਮਧਾਣੀ ਦੀ ਤਰ੍ਹਾਂ ਘੁਮਾਇਆ ਜਾਂਦਾ ਹੈ ਅਤੇ ਗਲੀ ਦੇ ਹੇਠ ਰੱਖੀ ਹੋਈ ਕੁਸ਼ਾ ਮੱਚ ਉਠਦੀ ਹੈ ; ਸੂਰਜ ; ਅੱਗ ; ਚਕਮਕ ਪੱਥਰ ।

**अरण्य**—[ਅਰਣ੍ਯ] ਪੁ. ਬਣ, ਜੰਗਲ ।

**अरण्य रोदन**—[ਅਰਣ੍ਯ ਰੋਦਨ] ਪੁ. ਅਜਿਹਾ ਰੋਣਾ ਜਿਸਨੂੰ ਕੋਈ ਸੁਣਨ ਵਾਲਾ ਨਾ ਹੋਵੇ ; ਅਜਿਹੀ ਗੱਲ ਜਿਸ ਵਲ ਕੋਈ ਧਿਆਨ ਨਾ ਦੇਵੇ ।

**अरण्यवासी**—[ਅਰਣ੍ਯਵਾਸੀ] ਵਿ. ਜੰਗਲ ਵਿਚ ਰਹਿਣ ਵਾਲਾ, ਬਣਵਾਸੀ ।

**अरण्यानि, अरण्यानी**—[ਅਰਣ੍ਯਾਨਿ, ਅਰਣ੍ਯਾਨੀ] ਇ. ਬਹੁਤ ਵੱਡਾ ਜੰਗਲ ; ਬਣਦੇਵੀ ।

**अरत**—[ਅਰਤ] ਵਿ. ਮੰਦ, ਧੀਮਾਂ ; ਨਿਰਲੇਪ ।

**अरथी**—[ਅਰਥੀ] ਇ. ਮੁਰਦਾ ਲੈ ਜਾਣ ਦੀ ਸੀੜ੍ਹੀ ।

**अरद**—[ਅਰਦ] ਵਿ. ਬਿਨਾਂ ਦੰਦਾਂ ਦੇ, ਖੋਖਲਾ ।

**अरदली**—[ਅਰਦਲੀ] ਪੁ. ਕਿਸੇ ਹਾਕਮ ਦਾ ਚਪੜਾਸੀ, ਅਰਦਲੀ, ਅੜਦਲੀ ।

**अरदास**—[ਅਰਦਾਸ] ਇ. ਬੇਨਤੀ, ਨਿਵੇਦਨ ; ਭੇਟਾ, ਨੋਜ਼ਰ ।

**अरना**—[ਅਰਨਾ] ਪੁ. ਜੰਗਲੀ ਮਹਿਆ, ਜੰਗਲੀ ਭੈਂਸਾ ।

**अरनी**—[ਅਰਨੀ] ਇ. ਇਕ ਪਹਾੜੀ ਰੁੱਖ ; ਵੇਖੋ ਅਰਣੀ (अरणी) ।

**अरब**—[ਅਰਬ] ਪੁ. ਸੌ ਕਰੋੜ ਦੀ ਸੰਖਿਆ ; ਇਕ ਦੇਸ਼ ਦਾ ਨਾਂ ; ਘੋੜਾ ; ਅਰਬ ।

**अरबराना**—[ਅਰਬਰਾਨਾ] ਕ੍ਰਿ. ਘਬਰਾਉਣਾ, ਡਾਵਾਂ ਡੋਲ ਹੋਣਾ, ਲੜਖੜਾਉਣਾ ।

**अरबीला**—[ਅਰਬੀਲਾ] ਵਿ. ਭੋਲਾਭਾਲਾ ; ਮਾਮੂਲੀ ।

**अरमान**—[ਅਰਮਾਨ] ਪੁ. ਚਾਹਨਾ, ਲਾਲਸਾ ; ਵਲਵਲਾ ।

**अरराना**—[ਅਰਰਾਨਾ] ਕ੍ਰਿ. ਅਰੜਾਉਂਦੇ ਹੋਏ ਡਿੱਗ ਪੈਣਾ, ਇਕ ਦਮ ਡਿਗਣਾ, ਫਿਸਲਣਾ ।

**अरवन**—[ਅਰਵਨ] ਪੁ. ਕੱਚੀ ਕੱਟੀ ਜਾਣ ਵਾਲੀ ਫਸਲ ।

**अरवाह्**—[ਅਰਵਾਹ] ਇ. ਝਗੜਾ, ਲੜਾਈ ।

**अरविंद (अरविन्द)**—[ਅਰਵਿੰਦ] ਪੁ. ਪਦਮ, ਕੰਵਲ; ਸਾਰਸ ਪੰਛੀ ; ਤਾਂਬਾ ।

**अरसना परसना**—[ਅਰਸਨਾ ਪਰਸਨਾ] ਕ੍ਰਿ. ਜੱਫੀ ਪਾਉਣਾ ।

**अरसा**—[ਅਰਸਾ] ਪੁ. ਸਮਾਂ, ਵੇਲਾ ; ਦੇਰ, ਵਿੱਥ ।

**अरसिक**—[ਅਰਸਿਕ] ਵਿ. ਕਾਵਿ, ਸੰਗੀਤ ਆਦਿ ਦਾ ਅਨੰਦ ਨਾ ਲੈਣ ਵਾਲਾ ; ਰੁੱਖਾ, ਰੁੱਖੇ ਸੁਭਾ ਦਾ ।

**अरहट**—[ਅਰਹਟ] ਪੁ. ਹਲਟ ।

**अरहन**—[ਅਰਹਨ] ਪੁ. ਵੇਸਣ ਜਾਂ ਆਟਾ ਜੋ ਸਬਜ਼ੀ ਵਿਚ ਪਾਇਆ ਜਾਂਦਾ ਹੈ, ਆਲ੍ਹਣ ।

**अरहर**—[ਅਰਹਰ] ਇ. ਇਕ ਤਰ੍ਹਾਂ ਦੀ ਦਾਲ ।

**अरहेड़**—[ਅਰਹੇੜ] ਇ. ਪਸ਼ੂਆਂ ਦਾ ਝੁੰਡ, ਹੇੜ੍ਹ ।

**अराअरी**—[ਅਰਾਅਰੀ] ਇ. ਮੁਕਾਬਲਾ, ਬਾਜ਼ੀ, ਹੋੜ੍ਹ ।

**अराज**—[ਅਰਾਜ] ਵਿ. ਬਿਨਾਂ ਰਾਜਾ ਦੇ ।

**अराजकता**—[ਅਰਾਜਕਤਾ] ਇ. ਰਾਜਾ ਦੇ ਨਾ ਰਹਿਣ ਦੀ ਅਵਸਥਾ, ਹਲਚਲ (ਅਨਾਰਕੀ), ਅਮਨ ਦਾ ਅਭਾਵ ; ਹਕੂਮਤ ਦੀ ਅਣਹੋਂਦ ।

**अराति**—[ਅਰਾਤਿ] ਪੁ. ਸ਼ੱਤਰੂ, ਦੁਸ਼ਮਨ, ਵੈਰੀ ।

**अराधना**—[ਅਰਾਧਨਾ] ਕ੍ਰਿ. ਪੂਜਾ ਕਰਨਾ ; ਜਪ ਕਰਨਾ ।

**अरारूट**—[ਅਰਾਰੂਟ] ਪੁ. ਇਕ ਰੁੱਖ ਅਤੇ ਉਸ ਦੀ ਜੜ੍ਹ ਤੋਂ ਨਿਕਲਣ ਵਾਲਾ ਸਤ ।

**अराल**—[ਅਰਾਲ] ਪੁ. ਮਸਤ ਹਾਥੀ ; ਵਿ. ਟੇਢਾ, ਵਿੰਗਾ ।

**अराला**—[ਅਰਾਲਾ] ਇ. ਅਪਵਿੱਤਰ ਤੀਵੀਂ, ਭਿੱਟੀ ਹੋਈ ਤੀਵੀਂ ।

**अरि**—[ਅਰਿ] ਪੁ. ਵੈਰੀ, ਦੁਸ਼ਮਨ ; ਛੇ ਦੀ ਗਿਣਤੀ ; ਜਨਮ-ਕੁੰਡਲੀ ਵਿਚ ਛੇਵਾਂ ਥਾਂ ; ਚੱਕਰ, ਪਹੀਆ ।

**अरिता**—[ਅਰਿਤਾ] ਇ. ਦੁਸ਼ਮਨੀ, ਵੈਰ ।

**अरिमर्दन**—[ਅਰਿਮਰ੍ਦਨ] ਵਿ. ਵੈਰੀ ਨੂੰ ਮਾਰਨ ਵਾਲਾ ।

**अरियाना**—[ਅਰਿਯਾਨਾ] ਕ੍ਰਿ. ਤੂੰ ਤੂੰ ਕਹਿ ਕੇ ਬੁਲਾਉਣਾ, ਬੇਇੱਜ਼ਤੀ ਕਰਨਾ ।

**अरिवन**—[ਅਰਿਵਨ] ਪੁ. ਰੱਸੀ ਦਾ ਫੰਧਾ ਜਿਸ ਨਾਲ ਗੜਵੀ ਬੰਨ੍ਹ ਕੇ ਖੂਹ ਵਿਚੋਂ ਪਾਣੀ ਕਢਦੇ ਹਨ, ਬੰਗਣਾ ।

**अरिष्ट**—[ਅਰਿਸ਼ਟ] ਪੁ. ਰੀਠੇ ਦਾ ਰੁੱਖ ; ਖੋਟੀ ਕਿਸਮਤ, ਦੁਰ ਭਾਗ ; ਪੀੜਾ ; ਲਸਣ; ਦਵਾਈਆਂ ਦਾ ਬਣਿਆ ਹੋਇਆ ਕਾੜ੍ਹਾ ; ਮੱਠਾ ; ਜੱਚਾਖਾਨਾ ; ਨਿੰਮ ; ਕਉਂ ; ਮੁਸੀਬਤ ।

**अरिष्टक**—[ਅਰਿਸ਼ਟਕ] ਪੁ. ਰੀਠੇ ਦਾ ਰੁੱਖ ; ਨਿੰਮ ਦਾ ਰੁੱਖ ; ਸ਼ਰਾਬ ; ਰੀਠਾ ।

**अरिष्टनेमि**—[ਅਰਿਸ਼ਟਨੇਮਿ] ਪੁ. ਕੱਸ਼ਪ ਰਿਸ਼ੀ ਦਾ ਪੁੱਤਰ ।

**अरिष्टा**—[ਅਰਿਸ਼ਟਾ] ਇ. ਕੜ੍ਹ ; ਸ਼ਰਾਬ ; ਦਕ੍ਸ਼ ਦੀ ਕੰਨਿਆ ਜਿਹੜੀ ਕੱਸ਼ਪ ਨੂੰ ਵਿਆਹੀ ਗਈ ਸੀ ।

**अरिष्टिका**—[ਅਰਿਸ਼ਟਿਕਾ] ਇ. ਕੜ੍ਹ, ਕੁਟਕੀ ; ਰੀਠਾ ।

**अरिहन, अरिहा**—[ਅਰਿਹਨ, ਅਰਿਹਾ] ਵਿ. ਲਛਮਣ ਦਾ ਛੋਟਾ ਭਰਾ, ਸ਼ੱਤਰੂਘਨ ; ਦੁਸ਼ਮਣ ਦਾ ਨਾਸ਼ ਕਰਨ ਵਾਲਾ ।

**अरीत**—[ਅਰੀਤ] ਇ. ਕੁਰੀਤ, ਭੈੜੀ ਰਸਮ ।

**अरुंतुद (अरुन्तुद)**—[ਅਰੁੰਤੁਦ] ਵਿ. ਬਹੁਤ ਦੁੱਖ ਦੇਣ ਵਾਲਾ ; ਤਿੱਖਾ ; ਪੁ. ਦੁਸ਼ਮਣ ।

**अरुंधती (अरुन्धती)**—[ਅਰੁੰਧਤੀ] ਇ. ਜੀਭ ; ਵਸ਼ਿਸ਼ਟ ਮੁਨੀ ਦੀ ਤੀਵੀਂ ਦਾ ਨਾਂ ; ਇਕ ਤਾਰੇ ਦਾ ਨਾਂ ।

**अरुचि**—[ਅਰੁਚਿ] ਇ. ਇੱਛਿਆ ਦਾ ਅਭਾਵ ; ਘਿਰਣਾ, ਨਫ਼ਰਤ ।

**अरुचिकर**—[ਅਰੁਚਿਕਰ] ਵਿ. ਜੋ ਚੰਗੀ ਨਾ ਲੱਗੇ ।

**अरुज**—[ਅਰੁਜ] ਵਿ. ਤੰਦਰੁਸਤ, ਨੀਰੋਗ ।

+**अरुझना**—[ਅਰੁਝਨਾ] ਕ੍ਰਿ. ਉਲਝਣਾ ।

**अरुण**—[ਅਰੁਣ] ਪੁ. ਸੂਰਜ ; ਸੂਰਜ ਦਾ ਰਥ ਚਲਾਉਣ ਵਾਲਾ ; ਗਰੜ ; ਇਕ ਦਾਨਵ ਦਾ ਨਾਂ ; ਲਾਲ ਰੰਗ ; ਸਵੇਰਾ, ਤੜਕਾ ; ਪੂੱਛਲ ਤਾਰਾ ; ਸੰਧੂਰ ; ਕੇਸਰ ; ਲਾਲ ਕੰਵਲ ; ਅਫ਼ੀਮ ; ਮਜੀਠ ; ਗੁੜ ; ਇਕ ਤਰ੍ਹਾਂ ਦਾ ਜ਼ਹਿਰ ; ਕੀੜਾ ; ਥੋਹਰ ਦਾ ਬੂਟਾ ; ਵਿ. ਲਾਲ ; ਘਬਰਾਇਆ ਹੋਇਆ ; ਚੁੱਪ-ਚੁਪੀਤਾ ।

**अरुणचूड़**—[ਅਰੁਣਚੂੜ] ਪੁ. ਕੁੱਕੜ, ਮੁਰਗ਼ਾ ।

**अरुणता**—[ਅਰੁਣਤਾ] ਇ. ਸੁਰਖੀ, ਲਾਲੀ ।

**अरुणनाग**—[ਅਰੁਣਨਾਗ] ਪੁ. ਮੁਰਦਾ ਸੰਗ ।

**अरुणनेत्र**—[ਅਰੁਣਨੇਤ੍ਰ] ਪੁ. ਕੋਇਲ ; ਕਬੂਤਰ ।

**अरुणप्रिया**—[ਅਰੁਣਪ੍ਰਿਯਾ] ਇ. ਸੂਰਜ ਦੀ ਤੀਵੀਂ ; ਅਪੱਛਰਾ ।

**अरुणा**—[ਅਰੁਣਾ] ਇ. ਕਦੰਬ ਦਾ ਫੁੱਲ ; ਗੋਰਖ ਮੁੰਡੀ, ਲਾਲ ਰੰਗ ਦੀ ਗਊ ; ਰੱਤਕ, ਲਾਲੜੀ, ਰੱਤੀ ; ਸਵੇਰ ; ਮੁੜ ; ਇਕ ਨਦੀ ਦਾ ਨਾਂ ।

**अरुणाई**—[ਅਰੁਣਾਈ] ਵਿ. ਲਾਲੀ, ਸੁਰਖੀ ।

**अरुणाभ**—[ਅਰੁਣਾਭ] ਵਿ. ਲਾਲ ਭਾਹ ਮਾਰਦਾ ਹੋਇਆ ।

**अरुणात्मजा**—[ਅਰੁਣਾਤ੍ਮਜਾ] ਇ. ਜਮਨਾ ; ਤਾਪਤੀ ।

**अरुणिमा**—[ਅਰੁਣਿਮਾ] ਇ. ਲਾਲੀ ।

**अरुणोदय**—[ਅਰੁਣੋਦਯ] ਪੁ. ਤੜਕਾ, ਪਹੁਫੁਟਾਲਾ ।

**अरुणोपल**—[ਅਰੁਣੋਪਲ] ਪੁ. ਪਦਮ ਰਾਗ, ਮਣੀ ; ਲਾਲ ।

**अरुद्ध**—[ਅਰੁੱਧ] ਵਿ. ਨਾ ਰੋਕਿਆ ਹੋਇਆ ।

**अरुनाना**—[ਅਰੁਨਾਨਾ] ਕ੍ਰਿ. ਲਾਲ ਹੋਣਾ, ਲਾਲੀ ਚੜ੍ਹਾਉਣਾ, ਲਾਲ ਕਰਨਾ ।

**अरूप**—[ਅਰੂਪ] ਵਿ. ਕਸੋਹਣਾ, ਬਦਸ਼ਕਲ ; ਨਿਰਾਕਾਰ (ਰੱਬ) ।

**अरूपता**—[ਅਰੂਪਤਾ] ਇ. ਬਦਸੂਰਤੀ ; ਰੂਪ ਰਹਿਤ ਹੋਣ ਦਾ ਭਾਵ ।

**अरूरना**—[ਅਰੂਰਨਾ] ਕ੍ਰਿ. ਦੁੱਖ ਉਠਾਣਾ, ਪੀੜਤ ਹੋਣਾ ।

**अरूलना**—[ਅਰੂਲਨਾ] ਕ੍ਰਿ. ਛਿਦਣਾ ; ਛਿੱਲਣਾ ; ਚੁਭਣਾ ; ਘੁਸਣਾ ।

**अरे**—[ਅਰੇ] ਅਵ੍ਯ. ਹੈਰਾਨੀ ਬੋਧਕ ਸ਼ਬਦ ਜੋ ਛੋਟੇ ਨੂੰ ਬੁਲਾਉਣ ਲਈ ਵਰਤਿਆ ਜਾਂਦਾ ਹੈ, ਦੇਖੀਂ, ਓਏ !

**अरेरना**—[ਅਰੇਰਨਾ] ਕ੍ਰਿ. ਮਲਣਾ, ਰਗੜਨਾ, ਘਿਸਣਾ ।

**अरे रे**—[ਅਰੇ ਰੇ] ਅਵ੍ਯ. ਹੈਰਾਨੀ ਸੂਚਕ ਸ਼ਬਦ, ਓਏ !

**अरोक**—[ਅਰੋਕ] ਵਿ. ਬਿਨਾਂ ਰੋਕ ਦਾ, ਜੋ ਨਾ ਰੁਕਦਾ ਹੋਵੇ, ਅਰੁੱਕ ।

**अरोग**—[ਅਰੋਗ] ਵਿ. ਤੰਦਰੁਸਤ, ਰਾਜ਼ੀ, ਨਿਰੋਗ ।

**अरोगिता**—[ਅਰੋਗਿਤਾ] ਇ. ਤੰਦਰੁਸਤੀ, ਅਰੋਗਤਾ ।

**अरोचक**—[ਅਰੋਚਕ] ਪੁ. ਇਕ ਬੀਮਾਰੀ ਜਿਸ ਵਿਚ ਭੁੱਖ ਦੀ ਇੱਛਿਆ ਹੋਣ ਤੇ ਵੀ ਖਾਧਾ ਨਾ ਜਾ ਸਕੇ ; ਵਿ. ਜੋ ਚੰਗਾ ਨਾ ਲੱਗੇ ।

**अरोड़ा**—[ਅਰੋੜਾ] ਪੁ. ਇਕ ਜਾਤ ।

**अर्क**—[ਅਰ੍ਕ] ਪੁ. ਸੂਰਜ ; ਚੰਦ ; ਵਿਸ਼ਨੂੰ ; ਕਾੜ੍ਹਾ ; ਅੰਨ ; ਐਤਵਾਰ ; ਪੰਡਿਤ ; ਰੁੱਖ ; ਮੰਤ੍ਰ ; ਬਾਰਾਂ ਦੀ ਗਿਣਤੀ ; ਅੱਕ ਦਾ ਬੂਟਾ ; ਪੱਥਰ ; ਅੱਗ ; ਅਰਕ, ਰਸ ; ਸੱਤਿਓਂ ।

**अर्कज**—[ਅਰ੍ਕਜ] ਪੁ. ਸੂਰਜ ਦੇ ਪੁੱਤਰ—ਯਮ, ਸ਼ਨੀ, ਅਸ਼ਵਨੀ ਕੁਮਾਰ, ਕਰਣ ਅਤੇ ਸੁਗ੍ਰੀਵ ।

**अर्कजा**—[ਅਰ੍ਕਜਾ] ਇ. ਜਮਨਾ ; ਤਾਪਤੀ ; ਸੂਰਜ ਦੀ ਧੀ ।

**अर्कपाद**—[ਅਰ੍ਕਪਾਦ] ਪੁ. ਸੂਰਜਕਾਂਤਮਣੀ ; ਆਤਸ਼ੀ ਸ਼ੀਸ਼ਾ ।

**अर्गल**—[ਅਰ੍ਗਲ] ਪੁ. ਕਿਵਾੜ ਦੇ ਪਿਛੇ ਲਾਉਣ ਦਾ ਡੰਡਾ, ਅਰਗਲਾ, ਅਰਲ, ਹੋੜਾ ; ਕਿਵਾੜ ; ਰੁਕਾਵਟ ।

**अर्गला**—[ਅਰ੍ਗਲਾ] ਇ. ਹਾਥੀ ਬੰਨ੍ਹਣ ਦੀ ਲੋਹੇ ਦੀ ਜ਼ੰਜੀਰ; ਰੁਕਾਵਟ ; ਦੇਵੀ ਮਹਾਤਮ ਦੀ ਪੋਥੀ ਵਿਚ ਪਹਿਲਾ ਸਤੋਤ੍ਰ ; ਹੋੜਾ, ਅਰਲ ।

**अर्गलिका**—[ਅਰ੍ਗਲਿਕਾ] ਇ. ਚਿਟਕਨੀ, ਬੂਹਾ ਬੰਦ ਕਰਨ ਦਾ ਸਾਧਨ ।

**अर्घ**—[ਅਰ੍ਘ] ਪੁ. ਮੁੱਲ, ਦਾਮ ; ਪੂਜਾ ਦਾ ਸਾਮਾਨ ; ਜਲ ਦੇਣ ਦਾ ਕਰਮ, ਸਾਹਮਣੇ ਪਾਣੀ ਡੋਲ੍ਹਣ ਦਾ ਕਰਮ ; ਉਪਹਾਰ, ਭੇਟਾ ; ਹੱਥ ਧੋਣ ਨੂੰ ਪਾਣੀ ਦੇਣ ਦਾ ਕਰਮ ।

**अर्घपात्र**—[ਅਰ੍ਘਪਾਤ੍ਰ] ਪੁ. ਅਰਘ ਦੇਣ ਦਾ ਭਾਂਡਾ, ਅਹਘਾ ।

**अर्घ्य**—[ਅਰ੍ਘ੍ਯ] ਵਿ. ਪੂਜਾ ਯੋਗ ; ਪੁ. ਦੁੱਧ ਆਦਿ ਪੂਜਾ ਦਾ ਸਮਾਨ, ਅਰਘ ।

**अर्चक**—[ਅਰ੍ਚਕ] ਵਿ. ਪੂਜਾ ਕਰਨ ਵਾਲਾ, ਪੁਜਾਰੀ ।

**अर्चन**—[ਅਰ੍ਚਨ] ਪੁ. ਪੂਜਾ, ਸਤਿਕਾਰ ।

**अर्चनीय**—[ਅਰ੍ਨੀਯ] ਵਿ. ਪੂਜਾ ਕਰਨ ਯੋਗ ।

**अर्चा**—[ਅਰ੍ਚਾ] ਇ. ਮੂਰਤੀ, ਪੂਜਾ ।

**अर्ज**—[ਅਰ੍ਜ] ਇ. ਬੇਨਤੀ, ਨਿਵੇਦਨ ; ਕਪੜੇ ਆਦਿ ਦੀ ਚੁੜਾਈ ।

**अर्जन**—[ਅਰ੍ਜਨ] ਪੁ. ਸੰਗ੍ਰਹਿ, ਇਕੱਠਾ ਕਰਣ ਦਾ ਭਾਵ, ਕਮਾਉਣ ਤੋਂ ਭਾਵ ।

**अर्जित**—[ਅਰ੍ਜਿਤ] ਵਿ. ਕਮਾਇਆ ਹੋਇਆ ; ਸੰਗ੍ਰਹਿ ਕੀਤਾ ਹੋਇਆ ।

**अर्ज़ी**—[ਅਰ੍ਜ਼ੀ] ਇ. ਬੇਨਤੀ-ਪੱਤਰ, ਦਰਖਾਸਤ ।

**अर्ज़ीनवीस**—[ਅਰ੍ਜ਼ੀਨਵੀਸ] ਪੁ. ਅਰਜ਼ੀ ਲਿਖਣ ਵਾਲਾ, ਅਰ੍ਜ਼ੀਨਵੀਸ ।

**अर्जुन**—[ਅਰ੍ਜੁਨ] ਪੁ. ਇਕ ਵੱਡਾ ਰੁੱਖ ; ਕਾਹੂ ; ਮੋਰ ; ਚਿੱਟਾ ਰੰਗ; ਅੱਖਾਂ ਦੀ ਇਕ ਬੀਮਾਰੀ; ਸਫੈਦ ਕਨੇਰ; ਪਾਂਡੂ ਦੇ ਤੀਜੇ ਪੁੱਤਰ ਦਾ ਨਾਂ ।

**अर्ण**—[ਅਰ੍ਣ] ਪੁ. ਇਕ ਵੱਡਾ ਭਾਰੀ ਰੁੱਖ ; ਤਰੰਗ, ਲਹਿਰ ; ਅੱਖਰ ; ਜਲ ; ਇਕ ਤਰ੍ਹਾਂ ਦਾ ਛੰਦ ।

**अर्णव**—[ਅਰ੍ਣਵ] ਪੁ. ਸੂਰਜ ; ਇੰਦਰ ; ਤਰੰਗ ; ਚਾਰ ਦੀ ਗਿਣਤੀ ।

**अर्णा**—[ਅਰ੍ਣਾ] ਇ. ਨਦੀ ।

**अर्ति**—[ਅਰ੍ਤਿ] ਇ. ਪੀੜ, ਦਰਦ ; ਧਨੁਸ਼ ਦੇ ਦੋਵੇਂ ਸਿਰੇ ।

**अर्थ**—[ਅਰ੍ਥ] ਪੁ. ਸ਼ਬਦ ਦੀ ਸ਼ਕਤੀ ਨਾਲ ਦੱਸਿਆ ਹੋਇਆ ਪਦਾਰਥ ; ਮਤਲਬ ; ਧਨ, ਦੌਲਤ ; ਨਿਮਿੱਤ, ਵਾਸਤੇ ।

**अर्थदंड (अर्थदण्ड)**—[ਅਰ੍ਥਦੰਡ] ਪੁ. ਜੋ ਧਨ ਅਪਰਾਧੀ ਤੋਂ ਸਜ਼ਾ ਦੇ ਰੂਪ ਵਿਚ ਲਿਆ ਜਾਵੇ, ਜੁਰਮਾਨਾ ।

**अर्थना**—[ਅਰ੍ਥਨਾ] ਇ. ਭੀਖ, ਭਿੱਛਿਆ ।

**अर्थपति**—[ਅਰ੍ਥਪਤਿ] ਪੁ. ਰਾਜਾ ; ਕੁਬੇਰ ; ਸੇਠ ; ਸਰਦਾਰ ; ਸਰਮਾਏਦਾਰ ।

**अर्थपिशाच**—[ਅਰ੍ਥਪਿਸਾਚ] ਵਿ. ਬਹੁਤ ਵੱਡਾ ਕੰਜੂਸ ।

**अर्थबुद्धि**—[ਅਰ੍ਥਬੁੱਧਿ] ਵਿ. ਆਪਣਾ ਉੱਲੂ ਸਿੱਧਾ ਕਰਨ ਵਾਲਾ, ਮਤਲਬੀ ।

**अर्थवाद**—[ਅਰ੍ਥਵਾਦ] ਪੁ. ਚਿੱਤ ਨੂੰ ਹੋਰ ਪਾਸੇ ਖਿੱਚਣ ਲਈ ਕਹਿਆ ਹੋਇਆ ਵਾਕ ; ਉੱਸਤਤ ; ਨਿੰਦਿਆ ।

**अर्थविज्ञान**—[ਅਰ੍ਥਵਿਗ੍ਯਾਨ] ਪੁ. ਅਰਥ-ਵਿਗਿਆਨ, ਅਰਥ ਸ਼ਾਸਤਰ, (ਇਕਨਾਮਿਕਸ) ।

**अर्थवेद**—[ਅਰ੍ਥਵੇਦ] ਪੁ. ਦਸਤਕਾਰੀ, ਵਿਗਿਆਨ ।

**अर्थशास्त्र**—[ਅਰ੍ਥਸ਼ਾਸਤ੍ਰ] ਪੁ. ਧਨ ਸਬੰਧੀ ਨੀਤੀ ਵਾਲਾ ਉਹ ਸ਼ਾਸਤਰ ਜਿਸ ਵਿਚ ਧਨ ਦੇ ਇਕੱਠਾ ਕਰਨ, ਰੱਖਣ ਅਤੇ ਵਧਾਉਣ ਦੇ ਤਰੀਕੇ ਦੱਸੇ ਗਏ ਹੋਣ, ਅਰਥ ਸ਼ਾਸਤਰ ਭਾਵ ਅਰਥ ਵਿਗਿਆਨ ।

**अर्थसंचय (अर्थसञ्चय)**—[ਅਥਰ੍ਸੰਜ] ਪੁ. ਧਨ ਇਕੱਠਾ ਕਰਨ ਦਾ ਕਰਮ ; ਮਾਇਆ ਜਮ੍ਹਾਂ ਕਰਨ ਦਾ ਭਾਵ ।

**अर्थसचिव**—[ਅਰ੍ਥਸਚਿਵ] ਪੁ. ਰਾਜ ਦੇ ਧਨ ਸਬੰਧੀ ਕੰਮਾਂ ਦੀ ਜਾਂਚ ਪੜਤਾਲ ਕਰਨ ਵਾਲਾ ਮੰਤਰੀ, ਅਰਥ ਮੰਤਰੀ ।

**अर्थसिद्धि**—[ਅਰ੍ਥਸਿੱਧਿ] ਇ. ਮਤਲਬ ਸਿੱਧ ਹੋਣ ਤੋਂ ਭਾਵ

**अर्थहर**—[ਅਰ੍ਥਹਰ] ਪੁ. ਡਾਕੂ ; ਚੋਰ ।

**अर्थहीन**—[ਅਰ੍ਥਹੀਨ] ਵਿ. ਜਿਸ ਕੋਲ ਪੈਸਾ ਨਾ ਹੋਵੇ, ਦਲਿੱਦਰੀ ; ਬੇ ਮਾਹਨੇ ।

**अर्थांतरन्यास**—[ਅਰ੍ਥਾਂਤਰਨਯਾਸ] ਪੁ. ਇਕ ਅਲੰਕਾਰ ।

**अर्थांतर**—[ਅਰ੍ਥਾਂਤਰ] ਪੁ. ਦੂਜਾ ਅਰਥ ਜਾਂ ਮਤਲਬ ।

**अर्थागम**—[ਅਰ੍ਥਾਗਮ] ਪੁ. ਆਮਦਨੀ ।

**अर्थात्**—[ਅਰ੍ਥਾਤ੍] ਅਵ੍ਯ. ਯਾਨੀ ਕਿ, ਦੂਜੇ ਸ਼ਬਦਾਂ ਵਿਚ, ਅਰਥਾਤ ।

**अर्थापत्ति**—[ਅਰ੍ਥਾਪੱਤਿ] ਇ. ਮੀਮਾਂਸਾਂ ਵਿਚ ਉਹ ਪ੍ਰਮਾਣ ਜਿਸ ਵਿਚ ਇਕ ਗੱਲ ਨਾਲ ਹੀ ਦੂਸਰੀ ਗੱਲ ਦੀ ਪ੍ਰੌੜ੍ਹਤਾ ਹੋ ਜਾਵੇ ; ਇਕ ਅਲੰਕਾਰ ।

**अर्थालंकार**—[ਅਰ੍ਥਾਲੰਕਾਰ] ਪੁ. ਉਹ ਅਲੰਕਾਰ ਜਿਸ ਵਿਚ ਅਰਥ ਦਾ ਗੌਰਵ ਦਿਖਾਇਆ ਜਾਂਦਾ ਹੈ ।

**अर्थी**—[ਅਰ੍ਥੀ] ਵਿ. ਮੰਗਤਾ ; ਇੱਛਿਆ ਰੱਖਣ ਵਾਲਾ, ਚਾਹਵਾਨ ; ਸੇਵਕ ।

**अर्थोपार्जन**—[ਅਰ੍ਥੋਪਾਰ੍ਜਨ] ਪੁ. ਧਨ ਜਮ੍ਹਾਂ ਕਰਨ ਦਾ ਭਾਵ ।

**अर्दन**—[ਅਰ੍ਦਨ] ਪੁ. ਪੀੜਾ ; ਹਿੰਸਾ ।

**अर्दना**—[ਅਰ੍ਦਨਾ] ਕ੍ਰਿ. ਪੀੜਾ ਦੇਣਾ, ਦੁੱਖ ਪਹੁੰਚਾਉਣਾ ।

**अर्ध**—[ਅਰ੍ਧ] ਵਿ. ਅੱਧਾ ।

**अर्धचंद्र (अर्धचन्द्र)**—[ਅਰ੍ਧਚੰਦ੍ਰ] ਪੁ. ਅੱਧਾ ਚੰਨ ; ਨਹੁੰ ਦਾ ਨਿਸ਼ਾਨ ; ਗਲ ਹੱਥਾ ; ਇਕ ਤਰ੍ਹਾਂ ਦਾ ਬਾਣ ; ਮੋਰ ਦੇ ਖੰਭ ਦੀ ਅੱਖ ; ਅੱਠੇਂ ਦਾ ਚੰਨ ।

**अर्धनारीश्वर**—[ਅਰ੍ਧਨਾਰੀਸ੍ਵਰ] ਪੁ. ਅੱਧੀ ਤੀਵੀਂ, ਅੱਧੇ ਆਦਮੀ ਦਾ ਰੂਪ, ਸ਼ਿਵ ।

**अर्धनिशा**—[ਅਰ੍ਧਨਿਸ਼ਾ] ਇ. ਅੱਧੀ ਰਾਤ ।

**अर्धपारावत**—[ਅਰ੍ਧਪਾਰਾਵਤ] ਪੁ. ਤਿੱਤਰ ।

**अर्धमागधी**—[ਅਰ੍ਧਮਾਗਧੀ] ਇ. ਇਕ ਬੋਲੀ ਜੋ ਮੱਥਰਾ ਅਤੇ ਪਟਨਾ ਦੇ ਵਿਚਕਾਰ ਬੋਲੀ ਜਾਂਦੀ ਹੈ, ਪ੍ਰਾਕ੍ਰਿਤ ਦਾ ਇਕ ਰੂਪ ।

**अर्धमात्रा**—[ਅਰ੍ਧਮਾਤ੍ਰਾ] ਪੁ. ਅੱਧਾ ਵਜ਼ਨ ।

**अर्धमास**—[ਅਰ੍ਧਮਾਸ] ਪੁ. ਅੱਧਾ ਮਹੀਨਾ, ਇਕ ਪੱਖ ।

**अर्धयाम**—[ਅਰ੍ਧਯਾਮ] ਪੁ. ਦਿਨ ਰਾਤ ਦਾ ਸੋਲ੍ਹਵਾਂ ਹਿੱਸਾ ; ਡੇਢ ਘੰਟਾ, ਅੱਧਾ ਪਹਿਰ ।

**अर्धरात्रि**—[ਅਰ੍ਧਰਾਤ੍ਰਿ] ਇ. ਅੱਧੀ ਰਾਤ ।

**अर्धशेष**—[ਅਰ੍ਸ਼ੇਸ਼] ਵਿ. ਬਾਕੀ ਬਚਿਆ ਹੋਇਆ, ਅੱਧਾ ।

**अर्धसमवृत्त**—[ਅਰ੍ਧਸਮਵ੍ਰਿੱਤ] ਪੁ. ਇਕ ਛੰਦ ।

**अर्धांग (अर्धाङ्ग)**—[ਅਰ੍ਧਾਂਗ] ਪੁ. ਸਰੀਰ ਦਾ ਅੱਧਾ ਹਿੱਸਾ ; ਲਕਵਾ ਰੋਗ ।

**अर्धांगिनी (अर्धाङ्गिनी)**—[ਅਰ੍ਧਾਂਗਨੀ] ਇ. ਪਤਨੀ, ਘਰ ਵਾਲੀ, ਵਹੁਟੀ ।

**अर्धांगी (अर्धाङ्गी)**—[ਅਰ੍ਧਾਂਗੀ] ਪੁ. ਸ਼ਿਵ, ਮਹਾਦੇਵ ।

**अर्धाली (अर्द्धाली)**—[ਅਰੱਧਾਲੀ] ਇ. ਚੌਪਾਈ ਦੀਆਂ ਦੋ ਲਾਈਨਾਂ ।

**अर्धोदय (अर्द्धोदय)**—[ਅਰੱਧੋਦਯ] ਪੁ. ਇਕ ਪੁਰਬ ।

**अर्पण**—[ਅਰ੍ਪਣ] ਪੁ. ਦਾਨ, ਭੇਟਾ, ਤਿਆਗ, ਅਰਪਣ ।

**अर्पित**—[ਅਰ੍ਪਿਤ] ਵਿ. ਦਿਤਾ ਹੋਇਆ, ਭੇਟਾ ਕੀਤਾ ਹੋਇਆ ।

**अर्बुद**—[ਅਰ੍ਬੁਦ] ਪੁ. ਦਸ ਕਰੋੜ ਦੀ ਸੰਖਿਆ ; ਬੱਦਲ ; ਦੋ ਮਹੀਨਿਆਂ ਦਾ ਗਰਭ ; ਇਕ ਰੋਗ ਜਿਸ ਕਰਕੇ ਸਰੀਰ ਵਿਚ ਇਕ ਕਿਸਮ ਦੀ ਗਿਲਟੀ ਬਣ ਜਾਂਦੀ ਹੈ ; ਇਕ ਪਹਾੜ ਦਾ ਨਾਂ ।

**अर्भक**—[ਅਰ੍ਭਕ] ਪੁ. ਬਾਲ, ਬੱਚਾ, ਨਿਆਣਾ, ਨਿੱਕਾ ; ਵਿ. ਬਰੀਕ, ਦੁਬਲਾ, ਪਤਲਾ ; ਮੂਰਖ ।

**अर्यमा**—[ਅਰ੍ਯਮਾ] ਪੁ. ਬਾਰਾਂ ਸੂਰਜਾਂ ਵਿਚੋਂ ਇਕ ; ਸੂਰਜ, ਉੱਤਰਾ ਫਾਲਗੁਣੀ ਨਛੱਤਰ ; ਅੱਕ ।

**अर्वाक**—[ਅਰ੍ਵਾਕ] ਅਵ੍ਯ. ਇੱਧਰ, ਇਸ ਤਰਫ਼ ; ਕੋਲ, ਨੇੜੇ ; ਥੱਲੇ ; ਪਹਿਲਾਂ ।

**अर्वाचीन**—[ਅਰ੍ਵਾਚੀਨ] ਵਿ. ਆਧੁਨਿਕ, ਨਵੀਨ, ਹੁਣ ਦਾ, ਨਵਾਂ ।

**अर्वाचीनता**—[ਅਰ੍ਵਾਚੀਨਤਾ] ਇ. ਨਵਾਂਪਣ, ਨਵੀਨਤਾ ।

**अर्श**—[ਅਰ੍ਸ਼] ਪੁ. ਹਾਨੀ, ਨੁਕਸਾਨ ; ਬਵਾਸੀਰ ; ਸਵਰਗ ; ਅਸਮਾਨ ; ਤਖ਼ਤ ; ਛੱਤ ; ਉੱਨ ਕੱਤਣ ਦੀ ਚਰਖੀ ।

**अर्शसूदन**—[ਅਰ੍ਸ਼ਸੂਦਨ] ਪੁ. ਜਿਮੀਕੰਦ ।

**अर्शोज**—[ਅਰ੍ਸ਼ੋਜ] ਪੁ. ਭਗੰਦਰ ਰੋਗ ।

**अर्सा**—[ਅਰ੍ਸਾ] ਪੁ. ਸਮਾਂ, ਵਕਤ, ਦੇਰ ।

**अर्ह**—[ਅਰ੍ਹ] ਪੁ. ਇੰਦਰ ; ਵਿਸ਼ਨੂੰ ; ਸੋਨਾ ; ਵਿ. ਪੂਜਾ ਜੋਗ ; ਪੂਜਾ ਦੇ ਲਾਇਕ ।

**अर्हण**—[ਅਰ੍ਹਣ] ਇ. ਪੂਜਾ ; ਇੱਜ਼ਤ ।

**अर्हणा**—[ਅਰ੍ਹਣਾ] ਇ. ਪੂਜਾ ਦੇ ਲਾਇਕ ਮਨੁੱਖ ।

**अर्हत**—[ਅਰ੍ਹਤ] ਵਿ. ਪੂਜਾ ਜੋਗ ; ਉੱਘਾ ।

**अलंकार (अलङ्कार)**—[ਅਲੰਕਾਰ] ਪੁ. ਗਹਿਣਾ, ਜ਼ੇਵਰ; ਅਰਥ ਅਤੇ ਸ਼ਬਦ ਦੀ ਉਹ ਜੁਗਤ ਜਿਸ ਨਾਲ ਵਾਕ ਦੀ ਸ਼ੋਭਾ ਵਧੇ ; ਨਾਇਕਾ ਦੇ ਹਾਵ-ਭਾਵ ।

**अलंकृत**—[ਅਲੰਕ੍ਰਿਤ] ਵਿ. ਸਜਾਇਆ ਹੋਇਆ ।

**अलंघन**—[ਅਲੰਘਨ] ਪੁ. ਨਾ ਲੰਘਣ ਦੀ ਅਵਸਥਾ ।

**अलक**—[ਅਲਕ] ਪੁ. ਮੱਥੇ ਤੇ ਲਮਕਦੇ ਹੋਏ ਵਾਲ, ਲਿਟ, ਜੁਲਫ਼ ।

**अलकनंदा (अलकनन्दा)**—[ਅਲਕਨੰਦਾ] ਇ. ਹਿਮਾਲੀਆ ਵਿਚੋਂ ਨਿਕਲਣ ਵਾਲੀ ਇਕ ਨਦੀ ।

**अलकप्रभा**—[ਅਲਕਪ੍ਰਭਾ] ਇ. ਕੁਬੇਰਪੁਰੀ ।

**अलका**—[ਅਲਕਾ] ਇ. ਕੁਬੇਰ ਪੁਰੀ ; ਚਰਖੀ ; ਅੱਠ ਤੋਂ ਦੱਸ ਸਾਲ ਵਿਚਕਾਰ ਦੀ ਉਮਰ ਦੀ ਕੁੜੀ ।

**अलकाधिप, अलकाधिपति, अलकापति**—[ਅਲਕਾਧਿਪ, ਅਲਕਾਧਿਪਤਿ, ਅਲਕਾਪਤਿ] ਪੁ. ਕੁਬੇਰ ।

**अलकावलि** [ਅਲਕਾਵਲਿ] ਇ. ਜ਼ੁਲਫਾਂ, ਵਾਲਾਂ ਦਾ ਸਮੂਹ, ਘੁੰਗਰਾਲੇ ਵਾਲ, ਛੱਲੇਦਾਰ ਵਾਲ ।

**अलक्त**—[ਅਲਕ੍ਤ] ਪੁ. ਲਾਖ ; ਵਟਣਾ ।

**अलक्षण**—[ਅਲਕ੍ਸ਼ਣ] ਪੁ. ਬੁਰਾ ਲੱਛਣ ; ਇਸ਼ਾਰੇ ਦਾ ਅਭਾਵ ।

**अलक्ष्य, अलख**—[ਅਲਕ੍ਸ਼੍ਯ, ਅਲਖ] ਵਿ. ਅਗੋਚਰ, ਜੋ ਦਿੱਸੇ ਨਾ ; ਪੁ. ਰੱਬ ।

**अलखधारी, अलखनामी**—[ਅਲਖਧਾਰੀ, ਅਲਖਨਾਮੀ] ਪੁ. ਇਕ ਤਰ੍ਹਾਂ ਦੇ ਸਾਧ ਜੋ 'ਅਲਖ' 'ਅਲਖ' ਕਹਿੰਦੇ ਹਨ ।

**अलग**—[ਅਲਗ] ਵਿ. ਜੁਦਾ, ਨਿਆਰਾ, ਭਿੰਨ ।

**अलगनी**—[ਅਲਗਨੀ] ਇ. ਕਪੜਾ ਟੰਗਣ ਦੀ ਡੋਰੀ, ਟੰਗਣਾ ।

**अलगरज**—[ਅਲਗਰਜ਼] ਵਿ. ਬੇਪਰਵਾਹ, ਜਿਸ ਨੂੰ ਫ਼ਿਕਰ ਨਾ ਹੋਵੇ ।

**अलगरजी**—[ਅਲਗਰਜ਼ੀ] ਇ. ਬੇਪਰਵਾਹੀ, ਬੇਫ਼ਿਕਰੀ ।

**अलगाव**—[ਅਲਗਾਵ] ਪੁ. ਜੁਦਾਈ, ਭਿੰਨਤਾ ।

**अलगोजा**—[ਅਲਗੋਜ਼ਾ] ਪੁ. ਇਕ ਤਰ੍ਹਾਂ ਦੀ ਨਿੱਕੀ ਜਿਹੀ ਬੰਸਰੀ, ਨਿਗੋਜ਼ਾ ।

**अलघु**—[ਅਲਘੁ] ਵਿ. ਭਾਰੀ ; ਲੰਮਾ ।

**अलज्ज**—[ਅਲੱਜ] ਵਿ. ਬੇਸ਼ਰਮ, ਬੇਹਯਾ, ਨਿਰਲੱਜ ।

**अलप**—[ਅਲਪ] ਵਿ. ਥੋੜਾ ; ਇ. ਮੌਤ ਦਾ ਸਮਾਂ ।

**अलफ़ा**—[ਅਲਫ਼ਾ] ਪੁ. ਇਕ ਤਰ੍ਹਾਂ ਦਾ ਖੁਲ੍ਹਾ ਬਾਂਹ ਦੇ ਲੰਮਾ ਕੁੜਤਾ ਜਿਸ ਨੂੰ ਮੁਸਲਮਾਨ ਫ਼ਕੀਰ ਪਹਿਨਦੇ ਹਨ, ਕਫ਼ਨੀ ।

**अलता**—[ਅਲਤਾ] ਪੁ. ਇਸਤ੍ਰੀਆਂ ਦੇ ਪੈਰਾਂ ਵਿਚ ਲਾਉਣ ਵਾਲਾ ਲਾਲ ਰੰਗ ; ਵਟਣਾ ।

**अलबेला**—[ਅਲਬੇਲਾ] ਵਿ. ਅਨੋਖਾ, ਅਨੂਠਾ ; ਬੇਜੋੜ ; ਸੁੰਦਰ ; ਬੇਪਰਵਾਹ ।

**अलब्ध**—[ਅਲਬ੍ਧ] ਵਿ. ਹੱਥ ਵਿਚ ਨਾ ਆਇਆ ਹੋਇਆ ।

**अलभ्य**—[ਅਲਭ੍ਯ] ਵਿ. ਜੋ ਪ੍ਰਾਪਤ ਨਾ ਹੋ ਸਕੇ, ਦੁਰਲੱਭ ; ਅਨਮੋਲ ।

**अलम्**—[ਅਲਮ੍] ਅਵ੍ਯ. ਬਹੁਤ, ਜ਼ਿਆਦਾ ; ਪੂਰਾ, ਸਾਹਸ ।

**अलम**—[ਅਲਮ] ਪੁ. ਰੰਜ, ਦੁੱਖ ; ਪਛਤਾਵਾ ; ਝੰਡਾ ।

**अलमारी**—[ਅਲਮਾਰੀ] ਇ. ਅਲਮਾਰੀ ।

**अलर्क**—[ਅਲਰ੍ਕ] ਪੁ. ਪਾਗਲ ਕੁੱਤਾ, ਹਲਕਿਆ ਕੁੱਤਾ ; ਸਫ਼ੇਦ ਅੱਕ ।

**अललाना**—[ਅਲਲਾਨਾ] ਕ੍ਰਿ. ਗਲਾ ਫਾੜ ਫਾੜ ਬੋਲਣਾ ।

**अलवांती (अलवान्ती)**—[ਅਲਵਾਂਤੀ] ਇ. ਜਿਸ ਤੀਵੀਂ ਨੇ ਬੱਚਾ ਜੰਮਿਆ ਹੋਵੇ, ਜ਼ੱਚਾ ।

**अलवान**—[ਅਲਵਾਨ] ਪੁ. ਪਸ਼ਮੀਨੇ ਜਾਂ ਉੱਨ ਦੀ ਬਿਨਾਂ ਕੰਨੀ ਵਾਲੀ ਚਾਦਰ ; ਊਨੀ ਸ਼ਾਲ ।

**अलस**—[ਅਲਸ] ਵਿ. ਆਲਸੀ, ਸੁਸਤ, ਦਲਿੱਦਰੀ ।

**अलसाना**—[ਅਲਸਾਨਾ] ਕ੍ਰਿ. ਸੁਸਤ ਪੈਣਾ ।

**अलसी**—[ਅਲਸੀ] ਇ. ਇਕ ਪੌਦਾ ਜਿਸ ਦੇ ਬੀਆਂ ਚੋਂ ਤੇਲ ਨਿਕਲਦਾ ਹੈ ।

**अलसेट**—[ਅਲਸੇਟ] ਇ. ਢਿਲਾਈ ; ਵਿਘਨ, ਅੜਚਨ ; ਭੁਲਾਵਾ, ਟਾਲਮਟੋਲ ।

**अलहदा**—[ਅਲਹਦਾ] ਵਿ. ਜੁਦਾ, ਦੂਰ, ਅਲੱਗ, ਵੱਖ, ਅਲਹਿਦਾ ।

**अलात**—[ਅਲਾਤ] ਪੁ. ਅੰਗਿਆਰ ; ਕੋਇਲਾ ।

**अलान**—[ਅਲਾਨ] ਪੁ. ਹਾਥੀ ਬੰਨ੍ਹਣ ਦਾ ਕਿੱਲਾ ; ਬੇੜੀ ਬੰਨ੍ਹਣ ਦਾ ਖੁੰਟਾ ; ਬੇਲ ਚੜ੍ਹਾਉਣ ਲਈ ਗੱਡੀ ਹੋਈ ਲੱਕੜੀ ।

**अलाप**—[ਅਲਾਪ] ਪੁ. ਵੇਖੋ ਆਲਾਪ (**आलाप**) ।

**अलापना**—[ਅਲਾਪਣਾ] ਕ੍ਰਿ. ਬੋਲਣਾ, ਗੱਲਬਾਤ ਕਰਨਾ ; ਉੱਚੀ ਗਾਉਣਾ ; ਗਾਉਣ ਵਿਚ ਆਲਾਪ ਵਰਤਣਾ ।

**अलाबू**—[ਅਲਾਬੂ] ਇ. ਕੱਦੂ, ਲੌਕੀ ; ਤੂੰਬੀ ।

**अलामत**—[ਅਲਾਮਤ] ਇ. ਲੱਛਣ, ਨਿਸ਼ਾਨੀ ।

**अलार**—[ਅਲਾਰ] ਪੁ. ਕਿਵਾੜ ; ਬੂਹਾ, ਦਰਵਾਜ਼ਾ ; ਭੱਠੀ ।

**अलाल**—[ਅਲਾਲ] ਵਿ. ਆਲਸੀ, ਸੁਸਤ, ਨਿਕੰਮਾ ।

**अलाव**—[ਅਲਾਵ] ਪੁ. ਪਾਲੇ ਵਿਚ ਸੇਕਣ ਲਈ ਮਚਾਈ ਹੋਈ ਅੱਗ, ਧੂੰਈ, ਢਾਂਡਰੀ ।

**अलावज**—[ਅਲਾਵਜ] ਪੁ. ਇਕ ਕਿਸਮ ਦੀ ਢੋਲਕ ।

**अलावा**—[ਅਲਾਵਾ] ਕ੍ਰਿ. ਵਿ. ਸਿਵਾਏ, ਬਿਨਾਂ, ਇਲਾਵਾ ।

**अलिजर (अलिञ्जर)**—[ਅਲਿੰਜਰ] ਪੁ. ਪਾਣੀ ਰੱਖਣ ਦਾ ਮਿੱਟੀ ਦਾ ਛੋਟਾ ਜਿਹਾ ਭਾਂਡਾ, ਝੱਜਰ, ਸੁਰਾਹੀ, ਘੜਾ ।

**अलिद (अलिन्द)**—[ਅਲਿੰਦ] ਪੁ. ਘਰ ਦੇ ਬਾਹਰਲੇ ਦਰਵਾਜ਼ੇ ਦਾ ਚੌਂਤਰਾ, ਬਰਾਮਦਾ ; ਇਕ ਦੇਸ ਦਾ ਨਾਂ ; ਭੌਰਾ ।

**अलि**—[ਅਲਿ] ਪੁ. ਭੌਰਾ ; ਕਾਂ ; ਕੋਇਲ ; ਸ਼ਰਾਬ ; ਬਿੱਛੂ ; ਕੁੱਤਾ ; ਇ. ਸਹੇਲੀ, ਸਾਥਣ ।

**अलिक**—[ਅਲਿਕ] ਪੁ. ਲਲਾਟ, ਮੱਥਾ ; ਗੱਲ੍ਹ ।

**अलिजिह्वा**—[ਅਲਿਜਿਹ੍ਵਾ] ਇ. ਗੱਲ ਦਾ ਕਾਂ ।

**अली**—[ਅਲੀ] ਇ. ਸਹੇਲੀ ; ਕਤਾਰ ; ਭੌਰਾ ।

**अलीक**—[ਅਲੀਕ] ਵਿ. ਦੁਪਿਆਰਾ ; ਝੂਠਾ ; ਇ. ਬੇਇੱਜ਼ਤੀ । ਪੁ. ਦੁਪਿਆਰਾ ਵਿਸ਼ਾ ; ਝੂਠ, ਸੁਰਗ ।

**अलीन**—[ਅਲੀਨ] ਪੁ. ਬੂਹੇ ਦੇ ਦੋਹਾਂ ਪਾਸੇ ਦੀ ਚੌਖਟ ਦੀ ਖੜੀ ਲੱਕੜ, ਖੰਭਾ ਜੋ ਕੰਧ ਵਿਚ ਲੱਗਿਆ ਹੁੰਦਾ ਹੈ ; ਵਿ. ਅਨੁੱਚਿਤ ; ਜੋ ਲੀਨ ਨਾ ਹੋਵੇ ।

**अलीह**—[ਅਲੀਹ] ਵਿ. ਝੂਠਾ; ਅਨੁਚਿਤ ।

**अलील**—[ਅਲੀਲ] ਵਿ. ਬੀਮਾਰ ।

**अलुक्**—[ਅਲੁਕ੍] ਪੁ. ਵਿਆਕਰਣ ਵਿਚ ਇਕ ਸਮਾਸ ਜਿਸ ਵਿਚ ਪਹਿਲੇ ਪਦ ਦੀ ਵਿਭਕਤੀ ਦਾ ਲੋਪ ਨਹੀਂ ਹੁੰਦਾ ; ਆਲੂਬੁਖਾਰਾ ।

**अलुटना**—[ਅਲੁਟਨਾ] ਕ੍ਰਿ. ਲੜਖੜਾਉਣਾ ।

**अलुप्त**—[ਅਲੁਪ੍ਤ] ਵਿ. ਜੋ ਲੁਕਿਆ ਨਾ ਹੋਵੇ ; ਜਿਸ ਦਾ ਨਾਸ਼ ਨਾ ਹੋਵੇ ।

**अलुब्ध**—[ਅਲੁਬ੍ਧ] ਵਿ. ਲੋਭ ਤੋਂ ਰਹਿਤ, ਜਿਸ ਨੂੰ ਲਾਲਚ ਨਾ ਹੋਵੇ ।

**अलूना**—[ਅਲੂਨਾ] ਵਿ. ਬਿਨਾਂ ਲੂਣ ਤੋਂ, ਫਿੱਕਾ ।

**अलूला**—[ਅਲੂਲਾ] ਪੁ. ਤਰੰਗ, ਲਹਿਰ ; ਬੁਲਬੁਲਾ ।

**अलेख**—[ਅਲੇਖ] ਵਿ. ਸਮਝ ਵਿਚ ਨਾ ਆਉਣ ਵਾਲਾ ; ਜਿਸ ਦਾ ਹਿਸਾਬ ਨਾ ਹੋ ਸਕੇ ।

**अलेखा**—[ਅਲੇਖਾ] ਵਿ. ਬੇ-ਹਿਸਾਬ ; ਬੇ-ਅਰਥ, ਬੇ-ਮਾਹਨੇ ।

**अलेखी**—[ਅਲੇਖੀ] ਵਿ. ਬੇ-ਹਿਸਾਬ ਕੰਮ ਕਰਨ ਵਾਲਾ ; ਅਨ੍ਹੇਰ ਮਚਾਉਣ ਵਾਲਾ ।

**अलोक**—[ਅਲੋਕ] ਪੁ. ਦੁਨੀਆ ਦਾ ਅੰਤ ; ਨਾ ਦਿਖਾਈ ਦੇਣ ਵਾਲੀ ਚੀਜ਼ ; ਝੂਠਾ ਕਲੰਕ ; ਵਿ. ਸੁੰਨਸਾਨ ; ਇਕਾਂਤ ; ਜੋ ਦੇਖਣ ਵਿਚ ਨਾ ਆਵੇ ; ਪੁੰਨ ਨਾ ਕਰਨ ਵਾਲਾ ।

**अलोकन**—[ਅਲੋਕਨ] ਪੁ. ਵਿਖਾਈ ਨਾ ਦੇਣ ਦੀ ਅਵਸਥਾ ; ਅੰਤਰ-ਧਿਆਨ ਹੋਣ ਦਾ ਅਭਾਵ ।

**अलोकना**—[ਅਲੋਕਨਾ] ਕ੍ਰਿ. ਦੇਖਣਾ ; ਰੁਸ਼ਨਾਉਣਾ ; ਚਮਕਣਾ ।

**अलोना**—[ਅਲੋਨਾ] ਵਿ. ਫਿੱਕਾ, ਅਲੂਣਾ ।

**अलोप**—[ਅਲੋਪ] ਪੁ. ਲੁਪਤ ਨਾ ਹੋਣ ਤੋਂ ਭਾਵ ; ਵਿ. ਲੁਪਤ, ਗ਼ਾਇਬ ।

**अलोपना**—[ਅਲੋਪਨਾ] ਕ੍ਰਿ. ਗ਼ਾਇਬ ਹੋਣਾ ; ਗ਼ਾਇਬ ਕਰਨਾ ।

**अलोल**—[ਅਲੋਲ] ਵਿ. ਸਥਿਰ, ਜੋ ਹਿੱਲੇ ਨਾ ; ਇੱਛਾ-ਰਹਿਤ ।

**अलोलुप**—[ਅਲੋਲੁਪ] ਵਿ. ਲਾਲਚ ਨਾ ਕਰਨ ਵਾਲਾ, ਸਬਰ ਸੰਤੋਖ ਵਾਲਾ, ਸੰਤੋਖੀ ।

**अलौकिक**—[ਅਲੌਕਿਕ] ਵਿ. ਅਨੋਖਾ, ਨਿਰਾਲਾ ।

**अल्प**—[ਅਲ੍ਪ] ਵਿ. ਥੋੜਾ, ਘੱਟ ।

**अल्पकालिक, अल्पकालीन**—[ਅਲ੍ਪਕਾਲਿਕ, ਅਲ੍ਪ-ਕਾਲੀਨ] ਵਿ. ਜੋ ਕੁਝ ਹੀ ਦਿਨਾਂ ਤੋਂ ਹੋਵੇ ; ਜੋ ਕੁਝ ਹੀ ਦਿਨ ਰਹੇ ; ਥੋੜੇ ਅਰਸੇ ਲਈ ਹੋਣ ਜਾਂ ਦਿੱਤਾ ਜਾਣ ਵਾਲਾ ।

**अल्पज्ञ**—[ਅਲ੍ਪਗ੍ਯ] ਵਿ. ਘੱਟ ਅਕਲ ਦਾ ।

**अल्पजीवी**—[ਅਲ੍ਪਜੀਵੀ] ਵਿ. ਘੱਟ ਉਮਰ ਵਾਲਾ ।

**अल्पतनु**—[ਅਲ੍ਪਤਨੁ] ਵਿ. ਮਧਰਾ ; ਕਮਜ਼ੋਰ, ਮਾੜਾ ।

**अल्पता**—[ਅਲ੍ਪਤਾ] ਇ. ਛੋਟਾਈ, ਥੁੜ, ਘਾਟ ।

**अल्पप्राण**—[ਅਲ੍ਪਪ੍ਰਾਣ] ਪੁ. ਵਿਅੰਜਨਾਂ ਦੇ ਹਰ ਵਰਗ ਦਾ ਪਹਿਲਾ, ਤੀਸਰਾ ਅਤੇ ਪੰਜਵਾਂ ਅੱਖਰ ਅਤੇ ਯ, ਰ, ਲ, ਵ ਅੱਖਰ ; ਵਿ. ਸਾਹ ਦਾ ਰੋਗੀ ; ਥੋੜ੍ਹੀ ਤਾਕਤ ਵਾਲਾ ।

**अल्पबुद्धि**—[ਅਲ੍ਪਬੁੱਧਿ] ਵਿ. ਮੂਰਖ, ਨਾਸਮਝ ।

**अल्पभाषी**—[ਅਲ੍ਪਭਾਸ਼ੀ] ਵਿ. ਘੱਟ ਬੋਲਣ ਵਾਲਾ ।

**अल्पमत**—[ਅਲ੍ਪਮਤ] ਪੁ. ਬਹੁ-ਮਤ ਦਾ ਉਲਟ, ਥੋੜ੍ਹੇ ਲੋਕਾਂ ਦੀ ਰਾਏ ।

**अल्पवयस्क**—[ਅਲ੍ਪਵਯਸ੍ਕ] ਵਿ. ਵੇਖੋ ਅਲ੍ਪਾਯੁ (अल्पायु) ।

**अल्पविराम**—[ਅਲ੍ਪਵਿਰਾਮ] ਪੁ. ਇਕ ਪ੍ਰਕਾਰ ਦਾ ਵਿਸਰਾਮ ਚਿੰਨ੍ਹ ਜੋ ਥੋੜ੍ਹੇ ਵਿਸ਼ਰਾਮ ਦਾ ਸੂਚਕ ਹੁੰਦਾ ਹੈ, ਕਾਮਾ ।

**अल्पशः**—[ਅਲ੍ਪਸ਼ਃ] ਕ੍ਰਿ. ਵਿ. ਵੱਖੋ ਵੱਖ, ਦੂਰ ਤੋਂ ; ਥੋੜ੍ਹਾ-ਥੋੜ੍ਹਾ, ਹੌਲੀ-ਹੌਲੀ, ਕੁਝ ਘੱਟ ।

**अल्पसंख्यक**—[ਅਲ੍ਪਸੰਖ੍ਯਕ] ਪੁ. ਘੱਟ ਗਿਣਤੀ ਦੇ ਲੋਕ ।

**अल्पायु**—[ਅਲ੍ਪਾਯੁ] ਵਿ. ਥੋੜ੍ਹੀ ਉਮਰ ।

**अल्पाहार**—[ਅਲ੍ਪਾਹਾਰ] ਵਿ. ਥੋੜ੍ਹਾ ਖਾਣ ਵਾਲਾ, ਘੱਟ ਖ਼ੁਰਾਕ ਵਾਲਾ ; ਪੁ. ਸਾਧਾਰਣ ਤੋਂ ਘੱਟ ਖ਼ੁਰਾਕ ।

**अल्ल**—[ਅੱਲ] ਪੁ. ਕੁਲ ਦਾ ਨਾਂ, ਉਪਗੋਤਰ, ਅੱਲ੍ਹ ।

**अल्लमगल्लम**—[ਅੱਲਮਗੱਲਮ] ਪੁ. ਕੂੜਾ ਕਰਕਟ ; ਫ਼ਜ਼ੂਲ ਗੱਲ, ਅੱਲਮ ਗੱਲਮ ।

**अल्ला**—[ਅੱਲਾ] ਪੁ. ਵੇਖੋ ਅੱਲਾਹ (अल्लाह) ।

**अल्लाना**—[ਅੱਲਾਣਾ] ਕ੍ਰਿ. ਗਲਾ ਫਾੜ-ਫਾੜ ਕੇ ਰੌਲਾ ਪਾਉਣਾ, ਅਰੜਾਉਣਾ, ਚੀਕ-ਚਿਹਾੜਾ ਪਾਉਣਾ ।

**अल्लामा**—[ਅੱਲਮਾ] ਇ. ਝਗੜਾਲੂ ਤੀਵੀਂ ; ਵਿ. ਮਹਾਂ ਪੰਡਤ ।

**अल्लाथी**—[ਅੱਲਾਥੀ] ਇ. ਪਸ਼ੂ ਦੇ ਗਲ ਦੀ ਇਕ ਬੀਮਾਰੀ ।

**अल्लाह**—[ਅਲਾਹ] ਪੁ. ਅੱਲ੍ਹਾ, ਰੱਬ, ਈਸ਼ਵਰ ।

**अल्हजा**—[ਅਲ੍ਹਜ਼ਾ] ਪੁ. ਬੇਤੁਕੀ ਗੱਲ, ਗੱਪ-ਸ਼ੱਪ ।

**अल्हड़**—[ਅਲ੍ਹੜ] ਵਿ. ਬੇਖ਼ਬਰ, ਬੇਪਰਵਾਹ, ਅੱਲ੍ਹੜ ; ਪੁ. ਛੋਟਾ ਵੱਛਾ ।

**अल्हड़पन**—[ਅਲ੍ਹੜਪਨ] ਪੁ. ਨਾਦਾਨੀ, ਅੰਞਾਣਪੁਣਾ ; ਬੇਪਰਵਾਹੀ, ਮਸਤੀ ।

**अव**—[ਅਵ] ਅਗੇ. ਇਹ ਸ਼ਬਦ ਜ਼ਰੂਰੀ, ਅਪਮਾਨ, ਬਰਾਬਰ ਅਤੇ ਮੇਲ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ ।

**अवकंपित** (अवकम्पित)—[ਅਵਕੰਪਿਤ] ਪੁ. ਘਬਰਾਇਆ ਹੋਇਆ ; ਕੰਬਿਆ ਹੋਇਆ ।

**अवकलन**—[ਅਵਕਲਨ] ਪੁ. ਸਮਝ ; ਦੇਖਣ ਦੀ ਕਿਰਿਆ ; ਪ੍ਰਾਪਤੀ ।

**अवकलना**—[ਅਵਕਲਨਾ] ਕ੍ਰਿ. ਗਿਆਨ ਹੋਣਾ, ਸਮਝ ਵਿਚ ਆਉਣਾ ।

**अवकाश**—[ਅਵਕਾਸ਼] ਪੁ. ਅਰਾਮ ਕਰਨ ਦਾ ਸਮਾਂ ; ਮੌਕਾ ; ਥਾਂ ; ਫ਼ੁਰਸਤ, ਵਿਹਲ ; ਫ਼ਰਕ, ਅੰਤਰ ; ਦੂਰੀ ; ਛੁੱਟੀ ।

**अवकाश-ग्रहण**—[ਅਵਕਾਸ਼-ਗ੍ਰਹਣ] ਪੁ. ਕੰਮ ਜਾਂ ਨੌਕਰੀ ਤੋਂ ਅਲੱਗ ਹੋਣ ਦਾ ਭਾਵ, ਪੈਨਸ਼ਨ ਪ੍ਰਾਪਤੀ, ਰੀਟਾਇਰ ਹੋਣ ਦਾ ਭਾਵ ।

**अवकाश प्राप्त**—[ਅਵਕਾਸ਼ ਪ੍ਰਾਪਤ] ਵਿ. ਜੋ ਕੰਮ ਜਾਂ ਨੌਕਰੀ ਤੋਂ ਅਲੱਗ ਹੋ ਚੁਕਿਆ ਹੋਵੇ, ਪੈਨਸ਼ਨ-ਪ੍ਰਾਪਤ, ਰੀਟਾਇਰਡ ।

**अवकीर्ण**—[ਅਵਕੀਰ੍ਣ] ਵਿ. ਚੂਰਣ ਕੀਤਾ ਹੋਇਆ ; ਨਾਸ਼ ਕੀਤਾ ਹੋਇਆ ; ਖਿਲਰਿਆ ਹੋਇਆ ।

**अवकुंचन** (अवकुञ्चन)—[ਅਵਕੁੰਚਨ] ਪੁ. ਸਮੇਟਣਾ ; ਬਟੋਰਨਾ, ਹੁੰਝਣਾ, ਇਕੱਠਾ ਕਰਨਾ ; ਇਕ ਰੋਗ ।

**अवखात**—[ਅਵਖਾਤ] ਪੁ. ਡੂੰਘਾ ਟੋਆ ।

**अवगणन**—[ਅਵਗਣਨ] ਪੁ. ਅਪਮਾਨ, ਹੱਤਕ, ਨਿੰਦਿਆ, ਨਿਰਾਦਰੀ, ਬੇਇੱਜ਼ਤੀ ।

**अवगत**—[ਅਵਗਤ] ਵਿ. ਜਾਣਿਆ ਹੋਇਆ, ਸਮਝਿਆ ਹੋਇਆ ; ਹੇਠਾਂ ਨੂੰ ਗਿਆ ਹੋਇਆ, ਡਿਗਿਆ ਹੋਇਆ ।

**अवगति**—[ਅਵਗਤਿ] ਇ. ਅਕਲ, ਸਮਝ, ਧਾਰਨਾ ; ਗਿਰਾਵਟ ; ਖੋਟੇ ਰਸਤੇ ਪੈਣ ਦਾ ਭਾਵ, ਬੁਰਾਈ ਪੈਣ ਦਾ ਭਾਵ ।

**अवगम**—[ਅਵਗਮ] ਪੁ. ਪੱਕਾ ਗਿਆਨ ।

**अवगर्हित** [ਅਵਗਰ੍ਹਿਤ] ਵਿ. ਨਿੰਦਿਆ ਹੋਇਆ, ਫਿਟਕਾਰਿਆ ਹੋਇਆ ।

**अवधारना**—[ਅਵਧਾਰਨਾ] ਕ੍ਰਿ. ਜਤਾਉਣਾ, ਸਮਝਾਉਣਾ-ਬੁਝਾਉਣਾ ।

**अवगाह**—[ਅਵਗਾਹ] ਪੁ. ਪਾਣੀ ਵਿਚ ਉਤਰ ਕੇ ਨ੍ਹਾਉਣ ਦਾ ਭਾਵ ; ਵਿ. ਗਿਆਨ ਕਰਕੇ ਜਾਣਿਆ ਹੋਇਆ ; ਗਹਿਰਾ, ਡੂੰਘਾ, ਅਥਾਹ ; ਔਖਾ ।

**अवगाहन**—[ਅਵਗਾਹਨ] ਪੁ. ਪਾਣੀ ਵਿਚ ਨ੍ਹਾਉਣ ਦੀ ਕਿਰਿਆ ; ਛਾਣਬੀਣ, ਖੋਜ, ਤਲਾਸ਼ ।

**अवगुंठन** (अवगुण्ठन)—[ਅਵਗੁੰਠਨ] ਪੁ. ਢਕੇਣ ਦੀ ਕਿਰਿਆ, ਛਿਪਾਉਣ ਦੀ ਕਿਰਿਆ ; ਘੁੰਡ, ਬੁਰਕਾ ।

**अवगुंठित** (अवगुण्ठित)—[ਅਵਗੁੰਠਿਤ] ਵਿ. ਛਿਪਾਇਆ ਹੋਇਆ, ਢਕਿਆ ਹੋਇਆ ।

**अवगुण**—[ਅਵਗੁਣ] ਪੁ. ਐਬ, ਖੋਟ, ਦੋਸ਼, ਅਪਰਾਧ ; ਬੁਰਿਆਈ ।

**अवघट**—[ਅਵਘਟ] ਪੁ. ਆਟਾ ਆਦਿ ਪੀਸਣ ਦੀ ਮਸ਼ੀਨ, ਚੱਕੀ ; ਵਿ. ਔਖਾ, ਕਠਨ, ਔਘਟ ।

**अवघात**—[ਅਵਘਾਤ] ਪੁ. ਘਾਤ, ਸੱਟ, ਵਾਰ ।

**अवघाती**—[ਅਵਘਾਤੀ] ਵਿ. ਸੱਟ ਮਾਰਨ ਵਾਲਾ, ਵਾਰ ਕਰਨ ਵਾਲਾ ।

**अवचट**—[ਅਵਚਟ] ਕ੍ਰਿ. ਵਿ. ਅਚਾਨਕ ।

**अवचन**—[ਅਵਚਨ] ਵਿ. ਮੂਕ, ਗੁੰਗਾ, ਚੁੱਪ ਕੀਤਾ ਹੋਇਆ ।

**अवच्छिन्न**—[ਅਵੱਛਿੰਨ] ਵਿ. ਵੱਖ ਕੀਤਾ ਹੋਇਆ ; ਖ਼ਾਸ ਅਰਥ ਦਾ ।

**अवच्छेद**—[ਅਵੱਛੇਦ] ਪੁ. ਭੇਦ, ਵੱਖਰਾਪਣ ; ਸੀਮਾ ; ਨਿਸ਼ਚਾ ਕਰਨ ਦਾ ਭਾਵ ; ਖ਼ਾਸ ਗੁਣ ।

**अवच्छेदक**—[ਅਵੱਛੇਦਕ] ਵਿ. ਅੱਡ ਕਰਨ ਵਾਲਾ, ਨਿਖੇੜਨ ਵਾਲਾ ; ਹੱਦ ਬੰਨ੍ਹਣ ਵਾਲਾ ; ਨਿਸ਼ਚਾ ਕਰਨ ਵਾਲਾ ।

**अवज्ञा**—[ਅਵਗਿਆ] ਇ. ਨਿਰਾਦਰ, ਅਪਮਾਨ, ਹੁਕਮ ਨਾ ਮੰਨਣ ਦਾ ਭਾਵ ; ਹਾਰ ; ਉਹ ਅਲੰਕਾਰ ਜਿਸ ਵਿਚ ਇਕ ਚੀਜ਼ ਦਾ ਦੀ ਚੀਜ਼ ਦੇ ਗੁਣ-ਦੋਸ਼ ਨੂੰ ਨਹੀਂ ਲੈਂਦੀ ।

**अवज्ञात**—[ਅਵਗਿਆਤ] ਵਿ. ਅਪਮਾਨਤ, ਬੇਇੱਜ਼ਤਾ ; ਜਿਸ ਦਾ ਉਲੰਘਣ ਕੀਤਾ ਗਿਆ ਹੋਵੇ ; ਹਾਰਿਆ ਹੋਇਆ ।

**अवज्ञान**—[ਅਵਗਿਆਨ] ਪੁ. ਅਪਮਾਨ, ਬੇਇੱਜ਼ਤੀ ।

**अवटना**—[ਅਵਟਨਾ] ਕ੍ਰਿ. ਰਿੜਕਣਾ, ਕਿਸੇ ਪਤਲੀ ਚੀਜ਼ ਨੂੰ ਅੱਗ ਤੇ ਰਖ ਕੇ ਤੇ ਹਿਲਾ ਹਿਲਾ ਕੇ ਗਾੜ੍ਹਾ ਕਰਨਾ ।

**अवडेर**—[ਅਵਡੇਰ] ਪੁ. ਝੰਜਟ, ਬਖੇੜਾ ।

**अवडेरना**—[ਅਵਡੇਰਨਾ] ਕ੍ਰਿ. ਝੰਜਟ ਵਿਚ ਪਾਉਣਾ, ਦੁੱਖ ਦੇਣਾ ।

**अवडेरा**—[ਅਵਡੇਰਾ] ਵਿ. ਝੰਜਟੀ, ਬਖੇੜੀਆ ।

**अवतंस**—[ਅਵਤੰਸ] ਪੁ. ਸਿਰ ਦਾ ਗਹਿਣਾ, ਮੁਕਟ, ਟਿੱਕਾ ; ਹਾਰ ; ਮਾਲਾ ; ਸ੍ਰੇਸ਼ਟ ਵਿਅਕਤੀ; ਭਤੀਜਾ ; ਲਾੜਾ ; ਮੁਰਕੀ ।

**अवतरण**—[ਅਵਤਰਣ] ਪੁ. ਉਪਰ ਤੋਂ ਥੱਲੇ ਨੂੰ ਆਉਣਾ, ਪਾਰ ਕਰਨਾ ; ਜਨਮ ਲੈਣਾ ; ਪੌੜੀ ; ਘਾਟ ।

**अवतरणी, अवतरणिका**—[ਅਵਤਰਣੀ, ਅਵਤਰਣਿਕਾ] ਇ. ਗ੍ਰੰਥ ਦਾ ਮੁਖਬੰਧ, ਭੂਮਿਕਾ ; ਪੌੜੀ ।

**अवतरना**—[ਅਵਤਰਨਾ] ਕ੍ਰਿ. ਪੈਦਾ ਹੋਣਾ, ਪਰਗਟ ਹੋਣਾ, ਜਨਮ ਲੈਣਾ ।

**अवतार**—[ਅਵਤਾਰ] ਪੁ. ਨੀਚੇ ਆਉਣ ਦਾ ਭਾਵ, ਸਰੀਰ ਧਾਰਨ ਕਰਨ ਦਾ ਭਾਵ ; ਜਨਮ, ਦੇਵਤਿਆਂ ਦਾ ਮਨੁੱਖੀ ਸਰੀਰ ਧਾਰਨ ਕਰਨ ਦਾ ਭਾਵ ; ਤੀਰਥ ; ਪੌੜੀ ।

**अवतारी**—[ਅਵਤਾਰੀ] ਵਿ. ਅਵਤਾਰ ਲੈਣ ਵਾਲਾ, ਅਲੌਕਿਕ ।

**अवतीर्ण**—[ਅਵਤੀਰਣ] ਵਿ. ਉੱਪਰ ਤੋਂ ਹੇਠਾਂ ਨੂੰ ਆਇਆ ਹੋਇਆ, ਅਵਤਾਰ ਧਾਰਿਆ ਹੋਇਆ ।

**अवदलित**—[ਅਵਦਲਿਤ] ਵਿ. ਟੁੱਟਿਆ ਫੁੱਟਿਆ ।

**अवदात**—[ਅਵਦਾਤ] ਪੁ. ਸਫ਼ੇਦ ਰੰਗ ; ਵਿ. ਸਫ਼ੇਦ ; ਨਿਰਮਲ ; ਸੁੰਦਰ ; ਪੀਲਾ, ਬਸੰਤੀ ।

**अवदान**—[ਅਵਦਾਨ] ਪੁ. ਚੰਗਾ ਚਾਲ ਚਲਨ ; ਚੰਗਾ ਕੰਮ ; ਖੰਡਨ ; ਤਾਕਤ ; ਉਲੰਘਣ ।

**अवदोह**—[ਅਵਦੋਹ] ਪੁ. ਦੁੱਧ ; ਦੁੱਧ ਚੋਣ ਦੀ ਕਿਰਿਆ ।

**अवद्य**—[ਅਵਦ੍ਯ] ਵਿ. ਅਧਮ, ਪਾਪੀ ; ਤੁੱਛ, ਨਿਖਿੱਧ ।

**अवध**—[ਅਵਧ] ਪੁ. ਅਯੁੱਧਿਆ, ਕੋਸ਼ਲ ਦੇਸ਼ ।

**अवधान**—[ਅਵਧਾਨ] ਪੁ. ਮਨ ਦਾ ਯੋਗ, ਮਨ ਲਾਉਣ ਤੋਂ ਭਾਵ; ਚਿੱਤ ਦੀ ਬਿਰਤੀ ਨੂੰ ਰੋਕ ਕੇ ਇਕ ਪਾਸੇ ਲਾ ਲੈਣ ਤੋਂ ਭਾਵ, ਧਿਆਨ, ਸਮਾਧੀ; ਹੁਸ਼ਿਆਰੀ ; ਗਰਭ ; ਕਿਸੇ ਕੰਮ ਜਾਂ ਵਸਤੂ ਦੀ ਦੇਖਭਾਲ ; ਧਾਰਜ ।

**अवधारण**—[ਅਵਧਾਰਣ] ਪੁ. ਨਿਸ਼ਚਾ ।

**अवधारना**—[ਅਵਧਾਰਨਾ] ਕ੍ਰਿ. ਧਾਰਨ ਕਰਨਾ ।

**अवधारित**—[ਅਵਧਾਰਿਤ] ਵਿ. ਨਿਸ਼ਚਿਤ ।

**अवधार्य**—[ਅਵਧਾਰਜ] ਵਿ. ਫ਼ੈਸਲਾ ਕਰਨ ਯੋਗ ।

**अवधि**—[ਅਵਧਿ] ਪੁ. ਕਾਲ ; ਹੱਦ, ਨਿਸ਼ਚਿਤ ਸਮਾਂ ; ਅੰਤ ਸਮਾਂ ; ਮਿਆਦ ; ਅਵਧ, ਤਕ ।

**अवधी**—[ਅਵਧੀ] ਵਿ. ਅਵਧ ਜਾਂ ਅਯੁੱਧਿਆ ਸਬੰਧੀ ; ਇ. ਅਵਧ ਦੇਸ਼ ਦੀ ਭਾਸ਼ਾ (ਬੋਲੀ) ।

**अवधूत**—[ਅਵਧੂਤ] ਵਿ. ਕੰਬਿਆ ਹੋਇਆ, ਹਿੱਲਿਆ ਹੋਇਆ ; ਪੁ. ਇਕ ਤਰ੍ਹਾਂ ਦੇ ਸੰਨਿਆਸੀ ।

**अवनत**—[ਅਵਨਤ] ਵਿ. ਨੀਵਾਂ, ਝੁਕਿਆ ਹੋਇਆ ; ਪਤਿੱਤ ; ਘੱਟ ।

**अवनति**—[ਅਵਨਤਿ] ਇ. ਕਮੀ, ਘਾਟਾ; ਗਿਰਾਵਟ; ਨਿਮਰਤਾ ।

**अवनि, अवनी**—[ਅਵਨਿ, ਅਵਨੀ] ਇ. ਭੂਮੀ, ਜ਼ਮੀਨ, ਧਰਤੀ ।

**अवनिनाथ**—[ਅਵਨਿਨਾਥ]
**अवनिपाल**—[ਅਵਨੀਪਾਲ] } ਪੁ. ਰਾਜਾ ।
**अवनीश्वर**—[ਅਵਨੀਸ਼੍ਵਰ]

**अवबोध**—[ਅਵਬੋਧ] ਪੁ. ਗਿਆਨ, ਸਿੱਖਿਆ, ਬੋਧ ; ਜਾਗ੍ਰਿਤੀ ; ਵਿਵੇਕ ।

**अवभास**—[ਅਵਭਾਸ] ਪੁ. ਪ੍ਰਕਾਸ਼, ਗਿਆਨ ; ਇਸ਼ਨਾਨ ।

**अवभृथ**—[ਅਵਭ੍ਰਿਥ] ਪੁ. ਉਹ ਕਰਮ ਜੋ ਯੱਗ ਦੇ ਸਮਾਪਤ ਹੋਣ ਤੋਂ ਮਗਰੋਂ ਕੀਤਾ ਜਾਂਦਾ ਹੈ ।

**अवमंथ (अवमन्थ)**—[ਅਵਮੰਥ] ਪੁ. ਆਤਸ਼ਕ ।

**अवम**—[ਅਵਮ] ਵਿ. ਨੀਚ, ਦੁਸ਼ਟ ; ਅੰਤਲਾ ; ਪੁ. ਨੀਚ, ਕਮੀਨਾ ; ਰੱਖਿਅਕ ।

**अवमर्दन**—[ਅਵਮਰ੍ਦਨ] ਪੁ. ਸਰੀਰ ਦੇ ਕਿਸੇ ਹਿੱਸੇ ਪੁਰ ਤੇਲ ਆਦਿ ਝੱਸਣ ਦਾ ਕੰਮ, ਮਾਲਿਸ਼ ; ਨਾਸ਼ ।

**अवमर्श**—[ਅਵਮਰੁਸ਼] ਪੁ. ਲਗਾਓ, ਛੋਹ, ਸੰਜੋਗ ।

**अवमर्शण**—[ਅਵਮਰੁਸ਼ਣ] ਪੁ. ਨਾ ਸਹਿਣ ਦੀ ਕਿਰਿਆ, ਧੀਰਜ ਨਾ ਹੋਣ ਦਾ ਭਾਵ ।

**अवमान**—[ਅਵਮਾਨ] ਪੁ. ਅਨਾਦਰ, ਬੇਇੱਜ਼ਤੀ, ਅਪਮਾਨ ।

**अवमानना**—[ਅਵਮਾਨਨਾ] ਕ੍ਰਿ. ਬੇਇੱਜ਼ਤੀ ਕਰਨਾ, ਅਪਮਾਨ ਕਰਨਾ ।

**अवमूल्यन**—[ਅਵਮੂਲ੍ਯਨ] ਪੁ. ਕਿਸੇ ਚੀਜ਼ ਅਥਵਾ ਸਿੱਕੇ ਆਦਿ ਦੇ ਦਰ ਨੂੰ ਘਟਾਉਣ ਦੀ ਕਿਰਿਆ ।

**अवयव**—[ਅਵਯਵ] ਪੁ. ਹਿੱਸਾ, ਭਾਗ, ਟੁਕੜਾ ; ਅੰਗ, ਸਰੀਰ ਦਾ ਕੋਈ ਹਿੱਸਾ ।

**अवयवस्थान**—[ਅਵਯਵਸ੍ਥਾਨ] ਪੁ. ਸਰੀਰ ।

**अवयवी**—[ਅਵਯਵੀ] ਵਿ. ਅੰਗਾਂ ਵਾਲਾ ; ਅੰਗ ਸੰਬੰਧੀ ; ਸਮੁੱਚਾ ; ਪੁ. ਦੇਹ, ਸਰੀਰ ।

**अवयस्क**—[ਅਵਯਸ੍ਕ] ਵਿ. ਨਾਬਾਲਗ਼ ।

**अवर**—[ਅਵਰ] ਵਿ. ਦੂਜਾ, ਹੋਰ ; ਅਧਮ, ਨੀਚ ; ਪਿੱਛੇ ਹੋਣ ਵਾਲਾ ; ਬਹੁਤ ਹੇਠਾਂ ।

**अवरज**—[ਅਵਰਜ] ਪੁ. ਛੋਟਾ ਭਾਈ ; ਸ਼ੂਦਰ ।

**अवरत**—[ਅਵਰਤ] ਵਿ. ਨਿਰਲੇਪ ; ਰੁਕਿਆ ਹੋਇਆ, ਪਵਿੱਤਰ ; ਪੁ. ਈਸ਼ਵਰ ।

**अवरति**—[ਅਵਰਤਿ] ਇ. ਵਿਸ਼ਰਾਮ ; ਛੁਟਕਾਰਾ ।

**अवराधन**—[ਅਵਰਾਧਨ] ਪੁ. ਉਪਾਸਨਾ, ਪੂਜਾ ; ਸੇਵਾ ।

**अवराधी**—[ਅਵਰਾਧੀ] ਪੁ. ਉਪਾਸਕ, ਪੂਜਕ ।

**अवरावर**—[ਅਵਰਾਵਰ] ਪੁ. ਬਹੁਤ ਛੋਟਾ ।

**अवरुद्ध**—[ਅਵਰੁੱਧ] ਵਿ. ਰੁਕਿਆ ਹੋਇਆ ।

**अवरुद्धा**—[ਅਵਰੁੱਧਾ] ਇ. ਰਖੇਲ ।

**अवरूप**—[ਅਵਰੂਪ] ਵਿ. ਕੁਰੂਪ, ਬਦਸੂਰਤ, ਕੋਝਾ; ਢੰਗਲਾ ।

**अवरेखना**—[ਅਵਰੇਖਣਾ] ਕ੍ਰਿ. ਚਿਤ੍ਰਿਤ ਕਰਨਾ ; ਦੇਖਣਾ-ਭਾਲਣਾ ; ਅਨੁਮਾਨ ਕਰਨਾ, ਸੋਚਣਾ ; ਸਮਝਣਾ, ਪਰਵਾਨ ਕਰਨਾ ।

**अवरोध**—[ਅਵਰੋਧ] ਪੁ. ਰੁਕਾਵਟ ; ਵਿਰੋਧ, ਝਗੜਾ ; ਘੇਰਾ ; ਰਨਵਾਸ ; ਦਬਾਓ ।

**अवरोधक**—[ਅਵਰੋਧਕ] ਵਿ. ਰੋਕਣ ਵਾਲਾ ; ਰਖਿਅਕ ।

**अवरोह**—[ਅਵਰੋਹ] ਪੁ. ਉਤਾਰ, ਗਿਰਾਓ ; ਟਾਹਣੀ ਦੀ ਨੋਕ ; ਰੁੱਖ ਦੇ ਉਤੇ ਚੜ੍ਹਨ ਵਾਲੀ ਵੇਲ ।

**अवरोहण**—[ਅਵਰੋਹਣ] ਪੁ. ਉਤਰਾਈ ; ਗਿਰਾਵਟ ।

**अवरोही**—[ਅਵਰੋਹੀ] ਪੁ. ਬੋਹੜ ਦਾ ਰੁੱਖ ; ਸੰਗੀਤ ਵਿਚ ਅਵਾਜ਼ ਦਾ ਉਤਾਰ ।

**अवर्ण्य**—[ਅਵਰ੍ਣ੍ਯ] ਵਿ. ਨਾ ਵਰਣਨ ਯੋਗ ।

**अवर्त**—[ਅਵਰ੍ਤ] ਪੁ. ਵੇਖੋ ਆਵਰੱਤ (आवर्त्त) ।

**अवर्षण**—[ਅਵਰ੍ਸ਼ਣ] ਪੁ. ਔੜ, ਸੋਕਾ ।

**अवलब (अवलम्ब)**—[ਅਵਲੰਬ] ਪੁ. ਆਸਰਾ, ਸਹਾਰਾ ।

**अवलंबना (अवलम्बना)**—[ਅਵਲੰਬਨਾ] ਕ੍ਰਿ. ਸਹਾਰਾ ਲੈਣਾ, ਆਸਰਾ ਲੈਣਾ; ਠਹਿਰਨਾ, ਟਿਕਣਾ ।

**अवलिप्त**—[ਅਵਲਿਪ੍ਤ] ਵਿ. ਘਮੰਡੀ, ਅਭਿਮਾਨੀ, ਹੰਕਾਰੀ ; ਲਿਪਿਆ ਹੋਇਆ ।

**अवली**—[ਅਵਲੀ] ਇ. ਪੰਗਤ ; ਝੁੰਡ ; ਉਹ ਅੰਨ ਜੋ ਪਹਿਲੋਂ ਪਹਿਲ ਖੇਤ ਵਿਚੋਂ ਕੱਢਿਆ ਜਾਂਦਾ ਹੈ ; ਉਹ ਊੱਨ ਜੋ ਚਰਵਾਹਾ ਭੇਡ ਤੋਂ ਇਕ ਵਾਰ ਵਿਚ ਉਤਾਰਦਾ ਹੈ ।

**अवलीक**—[ਅਵਲੀਕ] ਵਿ. ਪਾਪ-ਰਹਿਤ, ਸ਼ੁੱਧ, ਸਾਫ਼, ਬਿਨਾ ਧੋਖੇ ਤੋਂ ।

**अवलीढ़**—[ਅਵਲੀੜ੍ਹ] ਵਿ. ਚੱਟਿਆ ਹੋਇਆ; ਖਾਧਾ ਹੋਇਆ ।

**अवलेखना**—[ਅਵਲੇਖਨਾ] ਕ੍ਰਿ. ਖੋਦਣਾ, ਖਰਚਣਾ, ਨਿਸ਼ਾਨ ਕਰਨਾ ।

**अवलेप**—[ਅਵਲੇਪ] ਪੁ. ਵਟਣਾ, ਲੇਪ ; ਘਮੰਡ ।

**अवलेपन**—[ਅਵਲੇਪਨ] ਪੁ. ਵਟਣਾ ; ਅਭਿਮਾਨ ; ਸੰਬੰਧ, ਲਗਾਓ ।

**अवलेह**—[ਅਵਲੇਹ] ਪੁ. ਚੱਟ ਕੇ ਖਾਣ ਦੀ ਦਵਾਈ ; ਚਟਣੀ ।

**अवलेहन**—[ਅਵਲੇਹਨ] ਪੁ. ਚਟਣੀ ਆਦਿ ਪਦਾਰਥ ; ਚੱਟਣ ਦੀ ਕਿਰਿਆ ।

**अवलोक**—[ਅਵਲੋਕ] ਪੁ. ਦਰਸ਼ਨ ।

**अवलोकन**—[ਅਵਲੋਕਨ] ਪੁ. ਦਰਸ਼ਨ, ਦੇਖਭਾਲ ਕਰਨ ਦੀ ਕਿਰਿਆ, ਜਾਂਚ, ਪੜਤਾਲ ।

**अवलोकित**—[ਅਵਲੋਕਿਤ] ਵਿ. ਦੇਖਿਆ ਹੋਇਆ ।

**अवलोकी**—[ਅਵਲੋਕੀ] ਵਿ. ਦੇਖਣ ਵਾਲਾ ।

**अवलोभन**—[ਅਵਲੋਭਨ] ਪੁ. ਮਾਨਸਿਕ ਅਭਿਲਾਸ਼ਾ ।

**अवश**—[ਅਵਸ਼] ਵਿ. ਪਰਾਏ ਵਸ, ਲਾਚਾਰ, ਮਜਬੂਰ, ਬੇਬਸ ।

**अवशिष्ट**—[ਅਵਸ਼ਿਸ਼੍ਟ] ਵਿ. ਬਾਕੀ, ਬਚਿਆ ਹੋਇਆ, ਰਹਿੰਦ-ਖੂੰਹਦ ।

**अवशेष**—[ਅਵਸ਼ੇਸ਼] ਪੁ. ਬਚੀ ਹੋਈ ਚੀਜ਼ ; ਅੰਤ ; ਵਿ. ਬਾਕੀ, ਬਚਿਆ ਖੁਚਿਆ, ਰਹਿੰਦ-ਖੂੰਹਦ ।

**अवश्य**—[ਅਵਸ਼੍ਯ] ਕ੍ਰਿ. ਵਿ. ਨਿਸ਼ਚਿਤ ਰੂਪ ਨਾਲ ; ਨਿਰਸੰਦੇਹ, ਬੇਸ਼ਕ ; ਜ਼ਰੂਰ ।

**अवश्यक**—[ਅਵਸ਼੍ਯਕ] ਵਿ. ਵੇਖੋ ਆਵਸ਼ਯਕ (आवश्यक) ।

**अवश्या**—[ਅਵਸ਼੍ਯਾ] ਵਿ. ਉਹ ਤੀਵੀਂ ਜੋ ਵੱਸ ਵਿਚ ਨਾ ਹੋਵੇ, ਆਪ ਹੁਦਰੀ ।

**अवष्टंभ (अवष्टम्भ)**—[ਅਵਸ਼ਟੰਭ] ਪੁ. ਸਹਾਰਾ, ਰੋਕ, ਠਹਿਰਾਉ ; ਥੰਮ੍ਹਾ ; ਸੋਨਾ ।

**अवसन्न**—[ਅਵਸੰਨ] ਵਿ. ਜੋ ਠੀਕ ਨਾ ਹੋਵੇ ; ਉਦਾਸ ; ਨਸ਼ਟ ਹੋਣ ਵਾਲਾ ; ਆਲਸੀ, ਸੁਸਤ ।

**अवसर**—[ਅਵਸਰ] ਪੁ. ਸਮਾਂ, ਮੌਕਾ, ਵੇਲਾ ; ਵਿਹਲ ।

**अवसर्प**—[ਅਵਸਰਪ] ਪੁ. ਸੇਵਾਦਾਰ, ਦਾਸ, ਨੌਕਰ ; ਜਾਸੂਸ, ਖੁਫੀਆ, ਭੇਤੀ ।

**अवसर्पी**—[ਅਵਸਰਪੀ] ਵਿ. ਹੇਠਾਂ ਨੂੰ ਜਾਣ ਵਾਲਾ ।

**अवसाद**—[ਅਵਸਾਦ] ਪੁ. ਦੁੱਖ ; ਗਰੀਬੀ ; ਖ਼ਾਤਮਾ, ਨਾਸ਼ ; ਥਕਾਵਟ ।

**अवसादक**—[ਅਵਸਾਦਕ] ਵਿ. ਕੰਮ ਵਿਗਾੜਨ ਵਾਲਾ ; ਥਕਾਉਣ ਵਾਲਾ ; ਖ਼ਤਮ ਕਰਨ ਵਾਲਾ ।

**अवसादन**—[ਅਵਸਾਦਨ] ਪੁ. ਨਾਸ਼, ਬਰਬਾਦੀ, ਤਬਾਹੀ ; ਨਿਰਲੇਪਤਾ ।

**अवसान**—[ਅਵਸਾਨ] ਪੁ. ਠਹਿਰਾਉ, ਸਮਾਪਤੀ, ਅੰਤ, ਅਖ਼ੀਰ; ਹੱਦ ; ਮੌਤ ।

**अवसेचन**—[ਅਵਸੇਚਨ] ਪੁ. ਸਭ ਪਾਸੇ ਛਿੜਕਾਉ ਕਰਨ ਦੀ ਕਿਰਿਆ ; ਮੁੜ੍ਹਕਾ ਨਿਕਲਣ ਦੀ ਕਿਰਿਆ ; ਰੋਗੀ ਦੇ ਸਰੀਰ ਵਿਚੋਂ ਲਹੂ ਕੱਢਣ ਦਾ ਢੰਗ ।

**अवसेर**—[ਅਵਸੇਰ] ਵਿ. ਦੇਰ ; ਚਿੰਤਾ, ਫ਼ਿਕਰ ; ਦੁੱਖ ।

**अवस्कंद** (अवस्कन्द)—[ਅਵਸ੍ਕੰਦ] ਪੁ. ਫ਼ੌਜ ਦੇ ਠਹਿਰਣ ਦੀ ਥਾਂ, ਤੰਬੂ ; ਛਾਉਣੀ ; ਧਾਵਾ, ਹੱਲਾ, ਹੱਲਾ ।

**अवस्था**—[ਅਵਸ੍ਥਾ] ਇ. ਦਸ਼ਾ, ਹਾਲਤ ; ਉਮਰ ; ਸ਼ਕਲ ।

**अवहेलना**—[ਅਵਹੇਲਨਾ] ਇ. ਅਨਾਦਰ, ਅਪਮਾਨ, ਬੇਇੱਜ਼ਤੀ ; ਲਾਪਰਵਾਹੀ ; ਕ੍ਰਿ. ਗੱਲ ਨਾ ਮੰਨਣਾ, ਬੇਇੱਜ਼ਤੀ ਕਰਨਾ ।

**अवांतर** (अवान्तर)—[ਅਵਾਂਤਰ] ਵਿ. ਭੀਤਰੀ, ਵਿਚਕਾਰਲਾ, ਅੰਦਰਲਾ ।

**अवाक्**—[ਅਵਾਕ੍] ਵਿ. ਹੈਰਾਨ, ਘਬਰਾਇਆ ਹੋਇਆ ; ਚੁੱਪ ਕੀਤਾ ।

**अवाङ्मुख**—[ਅਵਾਙ੍ਮੁਖ] ਵਿ. ਸ਼ਰਮਿੰਦਾ ; ਨੀਵਾਂ ਮੂੰਹ ਕੀਤੇ ਹੋਏ ।

**अवाची**—[ਅਵਾਚੀ] ਇ. ਦੱਖਣ ਦਿਸ਼ਾ ।

**अबाध**—[ਅਬਾਧ] ਵਿ. ਬੇਰੋਕ ।

**अवारना**—[ਅਵਾਰਨਾ] ਕ੍ਰਿ. ਰੋਕਣਾ, ਮਨ੍ਹਾ ਕਰਨਾ ; ਇ. ਕਿਨਾਰਾ ; ਛੇਕ ; ਮੋਰ੍ਹਾ ।

**अवारी**—[ਅਵਾਰੀ] ਇ. ਲਗਾਮ ; ਕਿਨਾਰਾ, ਕੰਢਾ ; ਮੂੰਹ ਦਾ ਛੇਕ ।

**अवि**—[ਅਵਿ] ਪੁ. ਭੇਡ ; ਸੂਰਜ ; ਪਹਾੜ ; ਬਕਰਾ ; ਅੱਕ ; ਕੰਬਲ ।

**अविकल**—[ਅਵਿਕਲ] ਵਿ. ਚਿੰਤਾ-ਰਹਿਤ, ਸ਼ਾਂਤ ।

**अविकल्प**—[ਅਵਿਕਲਪ] ਵਿ. ਸੰਦੇਹ-ਰਹਿਤ, ਬੇ-ਸ਼ੱਕ ; ਨਿਸ਼ਚਿਤ, ਠੀਕ ਅਮਲੋਂ ।

**अविकार**—[ਅਵਿਕਾਰ] ਵਿ. ਵਿਕਾਰ-ਰਹਿਤ, ਬਿਨਾਂ ਵਿਗਾੜ ਤੋਂ, ਨਿਰਦੋਸ਼, ਬੇਐਬ ; ਪੁ. ਘੱਟ ਦਾ ਅਭਾਵ ।

**अविगत**—[ਅਵਿਗਤ] ਵਿ. ਜੋ ਜਾਣਿਆ ਨਾ ਜਾ ਸਕੇ ।

**अविचल**—[ਅਵਿਚਲ] ਵਿ. ਅਚੱਲ, ਸਥਿਰ, ਅਟੱਲ ।

**अविचार**—[ਅਵਿਚਾਰ] ਪੁ. ਅਗਿਆਨ, ਭੁੱਲ; ਅਧਰਮ, ਪਾਪ ; ਅਤਿਆਚਾਰ ।

**अविचेतन**—[ਅਵਿਚੇਤਨ] ਵਿ. ਬੇਹੋਸ਼, ਮੂਰਛਤ, ਬੇਸੁਰਤ ।

**अविच्छिन्न**—[ਅਵਿੱਛਿੰਨ] ਕ੍ਰਿ. ਵਿ. ਲਗਾਤਾਰ, ਹਰ ਵੇਲੇ, ਅਟੁੱਟ ।

**अविद**—[ਅਵਿਦ] ਵਿ. ਮੂਰਖ, ਅਣਜਾਣ, ਅਨਾੜੀ ।

**अविदूर**—[ਅਵਿਦੂਰ] ਵਿ. ਕੋਲ, ਨੇੜੇ, ਲਾਗੇ, ਪਾਸ ।

**अविद्य**[ਅਵਿਦ੍ਯ] ਵਿ. ਮੂਰਖ, ਬੇਅਕਲ, ਅਨਪੜ੍ਹ ।

**अविद्यमान**—[ਅਵਿਦ੍ਯਮਾਨ] ਵਿ. ਗੈਰਹਾਜ਼ਰ ; ਝੂਠਾ ।

**अविधवा**—[ਅਵਿਧਵਾ] ਇ. ਸੁਹਾਗਣ ।

**अविधि**—[ਅਵਿਧਿ] ਇ. ਨਿਯਮ ਦੀ ਅਣਹੋਂਦ ; ਵਿ. ਕਾਇਦੇ ਦੇ ਖਿਲਾਫ਼ ।

**अविनय**—[ਅਵਿਨਯ] ਪੁ. ਸਖ਼ਤੀ, ਨਿਮਰਤਾ ਦਾ ਅਭਾਵ, ਉਜੱਡਪੁਣਾ ; ਘਮੰਡ ; ਅਪਰਾਧ ।

**अविनश्वर**—[ਅਵਿਨਸ਼੍ਵਰ] ਵਿ. ਜਿਸ ਦਾ ਨਾਸ਼ ਨਾ ਹੋਵੇ, ਅਵਨਾਸ਼ੀ, ਚਿਰ ਤਕ ਟਿਕਣ ਵਾਲਾ ; ਪੁ. ਪਰਮੇਸ਼ਰ ।

**अविनाशी**—[ਅਵਿਨਾਸ਼ੀ] ਵਿ. ਜਿਸ ਦਾ ਨਾਸ਼ ਨਾ ਹੋਵੇ, ਨਿੱਤ ।

**अविनीत**—[ਅਵਿਨੀਤ] ਵਿ. ਜੋ ਨਿਵੇਂ ਨਾ; ਢੀਠ; ਉਜੱਡ ।

**अविनीता**—[ਅਵਿਨੀਤਾ] ਇ. ਵਿਭਚਾਰਿਣੀ, ਭੈੜੇ ਚਾਲ-ਚਲਣ ਵਾਲੀ ਤੀਵੀਂ ।

**अविरत**—[ਅਵਿਰਤ] ਕ੍ਰਿ. ਵਿ. ਨਿਰੰਤਰ, ਨਿੱਤ, ਹਮੇਸ਼ਾਂ, ਲਗਾਤਾਰ ; ਵਿ. ਕੰਮ ਵਿਚ ਜੁਟਿਆ ਹੋਇਆ ।

**अविरल**—[ਅਵਿਰਲ] ਵਿ. ਮਿਲਿਆ ਹੋਇਆ, ਜਿਸ ਵਿਚ ਵਿੱਥ ਨਾ ਹੋਵੇ, ਸੰਘਣਾ ।

**अविराम**—[ਅਵਿਰਾਮ] ਵਿ. ਵਿਰਾਮ ਜਾਂ ਰੋਕ-ਰਹਿਤ ; ਕ੍ਰਿ. ਵਿ. ਨਿਰੰਤਰ, ਲਗਾਤਾਰ, ਇਕਸਾਰ ।

**अविरुद्ध**—[ਅਵਿਰੁੱਧ] ਵਿ. ਹੱਕ ਵਿਚ, ਅਨੁਕੂਲ ।

**अविरोध**—[ਅਵਿਰੋਧ] ਪੁ. ਸਮਾਨਤਾ, ਅਨੁਕੂਲਤਾ, ਮੇਲ ; ਸੁਖ ; ਪ੍ਰੀਤ ।

**अविरोधी**—[ਅਵਿਰੋਧੀ] ਵਿ. ਵਿਰੋਧ ਨਾ ਕਰਨ ਵਾਲਾ ; ਮਿੱਤਰ, ਦੋਸਤ ।

**अविवाद**—[ਅਵਿਵਾਦ] ਵਿ. ਬਿਨਾਂ ਝਗੜੇ ਤੋਂ ।

**अविवाहित**—[ਅਵਿਵਾਹਿਤ] ਵਿ. ਜਿਸ ਦਾ ਵਿਆਹ ਨਾ ਹੋਇਆ ਹੋਵੇ, ਕੰਵਾਰਾ, ਅਣਵਿਆਹਿਆ ।

**अविवेक**—[ਅਵਿਵੇਕ] ਪੁ. ਅਗਿਆਨ, ਮੂਰਖਤਾ, ਨਾ-ਸਮਝੀ ।

**अविवेकता**—[ਅਵਿਵੇਕਤਾ] ਇ. ਗਿਆਨ ਦਾ ਅਭਾਵ, ਮੂਰਖਤਾ, ਨਾਦਾਨੀ, ਅਗਿਆਨਤਾ ।

**अविवेकी**—[ਅਵਿਵੇਕੀ] ਵਿ. ਅਗਿਆਨੀ, ਮੂਰਖ, ਨਾਦਾਨ, ਵਿਚਾਰ ਨਾ ਰੱਖਣ ਵਾਲਾ ।

**अविशंका (अविशङ्का)**—[ਅਵਿਸ਼ੰਕਾ] ਵਿ. ਸ਼ੰਕਾ-ਰਹਿਤ ; ਨਿਡਰ ।

**अविश्वसनीय**—[ਅਵਿਸ਼੍ਵਸਨੀਯ] ਪੁ. ਜਿਸ ਤੇ ਭਰੋਸਾ ਨਾ ਕੀਤਾ ਜਾ ਸਕੇ, ਭਰੋਸਾ ਕਰਨ ਦੇ ਅਯੋਗ ।

**अविश्वस्त**—[ਅਵਿਸ਼੍ਵਸ੍ਤ] ਵਿ. ਸ਼ੱਕ ਵਾਲਾ, ਸ਼ੱਕੀ, ਜਿਸ ਪੁਰ ਵਿਸ਼ਵਾਸ ਨਾ ਹੋਵੇ ।

**अविश्वासी**—[ਅਵਿਸ਼੍ਵਾਸੀ] ਵਿ. ਭਰੋਸਾ ਨਾ ਕਰਨ ਵਾਲਾ, ਬੇਇਤਬਾਰਾ ।

**अवीरा**—[ਅਵੀਰਾ] ਇ. ਪੁੱਤਰ-ਹੀਨ, ਵਿਧਵਾ ।

**अवृत्ति**—[ਅਵ੍ਰਿੱਤਿ] ਇ. ਰੋਜ਼ਗਾਰ ਦਾ ਅਭਾਵ ; ਸਥਿਤਿ ਦਾ ਅਭਾਵ ।

**अवेद्य**—[ਅਵੇਦ੍ਯ] ਵਿ. ਨਾ ਸਮਝਣ ਯੋਗ ; ਅਲੱਭ ।

**अवेला**—[ਅਵੇਲਾ] ਇ. ਕੁਵੇਲਾ ।

**अवेश**—[ਅਵੇਸ਼] ਪੁ. ਵੇਖੋ ਆਵੇਸ਼ (आवेश) ।

**अवैज्ञानिक**—[ਅਵੈਗ੍ਯਾਨਿਕ] ਵਿ. ਸਾਇੰਸ ਦੇ ਸਿਧਾਂਤਾਂ ਦੇ ਉਲਟ ।

**अवैतनिक**—[ਅਵੈਤਨਿਕ] ਵਿ. ਬਿਨਾਂ ਤਨਖ਼ਾਹ ਕੰਮ ਕਰਨ ਵਾਲਾ, ਆਨਰੇਰੀ ।

**अवैध**—[ਅਵੈਧ] ਵਿ. ਨਿਯਮ-ਵਿਰੁੱਧ, ਗ਼ੈਰ-ਕਾਨੂੰਨੀ ।

**अवैधानिक**—[ਅਵੈਧਾਨਿਕ] ਵਿ. ਜੋ ਸੰਵਿਧਾਨ ਦੇ ਨਿਯਮਾਂ ਦੇ ਵਿਰੁੱਧ ਹੋਵੇ ।

**अव्यक्त**—[ਅਵ੍ਯਕ੍ਤ] ਪੁ. ਸ਼ਿਵ ; ਕਾਮਦੇਵ ; ਅਗਿਆਨ ; ਆਤਮਾ ; ਸੂਖਮ ਸਰੀਰ ; ਬ੍ਰਹਮਾ; ਵਿ. ਅਗਿਆਤ, ਜੋ ਦਿੱਸੇ ਨਾ ।

**अव्यय**—[ਅਵ੍ਯਯ] ਪੁ. ਜਿਸ ਵਿਚ ਤਬਦੀਲੀ ਨਾ ਹੋਵੇ, ਜੋ ਇਕੋ ਜਿਹਾ ਹੀ ਰਹੇ ; ਵਿਆਕਰਣ ਵਿਚ ਉਹ ਸ਼ਬਦ ਜਿਸ ਦਾ ਰੂਪ ਵਿਭਕਤੀ ਅਤੇ ਵਚਨਾਂ ਵਿਚ ਬਰਾਬਰ ਰਹਿੰਦਾ ਹੈ ; ਸ਼ਿਵ ; ਵਿਸ਼ਨੂੰ ; ਵਿ. ਵਿਕਾਰ-ਰਹਿਤ ; ਨਾਸ਼ ਨਾ ਹੋਣ ਵਾਲਾ ।

**अव्यर्थ**—[ਅਵ੍ਯਰ੍ਥ] ਵਿ. ਸਫਲ, ਜੋ ਫ਼ਜ਼ੂਲ ਨਾ ਹੋਵੇ ; ਵਿ. ਜ਼ਰੂਰੀ ; ਪ੍ਰਭਾਵ ਪਾਉਣ ਵਾਲਾ ।

**अव्यवधान**—[ਅਵ੍ਯਵਧਾਨ] ਪੁ. ਨਜ਼ੀਕਪੁਣਾ, ਨੇੜਤਾ ; ਰੋਕ ਦੀ ਅਣਹੋਂਦ ।

**अव्यवसाय**—[ਅਵ੍ਯਵਸਾਯ] ਪੁ. ਉੱਦਮ ਜਾਂ ਨਿਸ਼ਚੇ ਦੀ ਘਾਟ ।

**अव्यवसायी**—[ਅਵ੍ਯਵਸਾਯੀ] ਵਿ. ਖੇਚਲ ਨਾ ਕਰਨ ਵਾਲਾ, ਉੱਦਮ ਤੋਂ ਰਹਿਤ, ਆਲਸੀ, ਨਿਖੱਟੂ ।

**अव्यवस्था**—[ਅਵ੍ਯਵਸ੍ਥਾ] ਇ. ਨਿਯਮ ਦਾ ਅਭਾਵ, ਬੇਕਾਇਦਗੀ, ਸ਼ਾਸਤਰ ਤੋਂ ਉਲਟ ਕਾਰਵਾਈ, ਬਦਇੰਤਜ਼ਾਮੀ ।

**अव्यवस्थित**—[ਅਵ੍ਯਵਸ੍ਥਿਤ] ਵਿ. ਬਿਨਾਂ ਮਰਯਾਦਾ ਤੋਂ ; ਚੰਚਲ, ਅੱਗੜ-ਦੁਗੜ, ਖਿੰਡਿਆ-ਪੁੰਡਿਆ ।

**अव्यसन**—[ਅਵ੍ਯਸਨ] ਪੁ. ਬੁਰੀ ਆਦਤ ਦਾ ਅਭਾਵ ।

**अव्याप्त**—[ਅਵ੍ਯਾਪ੍ਤ] ਵਿ. ਜੋ ਵਿਆਪਕ ਨਾ ਹੋਵੇ; ਵੰਡਿਆ ਹੋਇਆ ; ਸੀਮਤ ।

**अव्याप्ति**—[ਅਵ੍ਯਾਪ੍ਤਿ] ਇ. ਵਿਆਪਤੀ ਦਾ ਅਭਾਵ ; ਸਾਹਿੱਤ ਅਤੇ ਤਰਕ ਵਿਚ ਕਿਸੇ ਗੱਲ ਨੂੰ ਇਉਂ ਕਹਿਣਾ ਕਿ ਵਰਣਤ ਲੱਛਣ ਜਾਂ ਦੋਰਸ਼ਾ ਸਮੁੱਚੇ ਮੰਤਵ ਤੇ ਪੂਰਾ ਪੂਰਾ ਉੱਤਰੇ ।

**अव्युत्पन्न**—[ਅਵ੍ਯੁਤ੍ਪੰਨ] ਵਿ. ਨਾਤਜਰਬੇਕਾਰ, ਅਨਾੜੀ ; ਵਿਆਕਰਣ ਨਾ ਜਾਣਨ ਵਾਲਾ ।

**अव्रण**—[ਅਵ੍ਰਣ] ਵਿ. ਜਿਸ ਦੇ ਕੋਈ ਫੋੜਾ-ਫਿਨਸੀ ਨਾ ਹੋਇਆ ਹੋਵੇ, ਬੇਦਾਗ਼ ।

**अव्वल**—[ਅੱਵਲ] ਵਿ. ਪਹਿਲਾ ; ਸ੍ਰੇਸ਼ਟ, ਵੱਡਾ, ਸਭ ਤੋਂ ਵੱਡਾ; ਪੁ. ਸ਼ੁਰੂ, ਆਰੰਭ ।

**अशक्त**—[ਅਸ਼ਕ੍ਤ] ਵਿ. ਨਤਾਕਤਾ, ਨਿਰਬਲ, ਕਮਜ਼ੋਰ ।

**अशक्तता**—[ਅਸ਼ਕ੍ਤਤਾ] ਇ. ਨਤਾਕਤੀ, ਨਿਰਬਲਤਾ, ਕਮਜ਼ੋਰੀ ।

**अशक्य**—[ਅਸ਼ਕ੍ਯ] ਵਿ. ਨਾ ਹੋ ਸਕਣ ਵਾਲਾ ; ਤਾਕਤ ਤੋਂ ਬਾਹਰ ; ਅਸੰਭਵ, ਨਾਮੁਮਕਿਨ ; ਇਕ ਅਲੰਕਾਰ ।

**अशठ**—[ਅਸ਼ਠ] ਵਿ. ਨੇਕ, ਭਲਾ, ਸਾਊ ।

**अशन**—[ਅਸ਼ਨ] ਪੁ. ਭੋਜਨ, ਆਹਾਰ, ਖਾਣਾ, ਅੰਨ ।

**अशना**—[ਅਸ਼ਨਾ] ਇ. ਭੋਜਨ ਦੀ ਇੱਛਿਆ, ਖਾਣ ਦੀ ਲਤ ।

**अशनि**—[ਅਸ਼ਨਿ] ਪੁ. ਇੰਦਰ ; ਬਿਜਲੀ ; ਅਗਨੀ ; ਹੀਰਾ ; ਪੱਥਰ ।

**अशरण**—[ਅਸ਼ਰਣ] ਵਿ. ਬਿਨਾ ਸ਼ਰਣ ਦੇ, ਅਨਾਥ, ਯਤੀਮ ।

**अशरफ़ी**—[ਅਸ਼ਰਫ਼ੀ] ਇ. ਸੋਨੇ ਦਾ ਸਿੱਕਾ, ਮੁਹਰ ।

**अशराफ़**—[ਅਸ਼ਰਾਫ਼] ਵਿ. ਭਲਾਮਾਣਸ, ਸ਼ਰੀਫ਼, ਸਾਊ ।

**अशरीरत्व**—[ਅਸ਼ਰੀਰਤ੍ਵ] ਪੁ. ਮੁਕਤੀ ।

**अशांत (अशान्त)**—[ਅਸ਼ਾਂਤ] ਵਿ. ਜੋ ਸ਼ਾਂਤ ਨਾ ਹੋਵੇ, ਬੇਚੈਨ ਅਧੀਰ ।

**अशिक्षित**—[ਅਸ਼ਿਕ੍ਸ਼ਿਤ] ਵਿ. ਅਨਪੜ੍ਹ, ਉਜੱਡ, ਅਨਾੜੀ, ਮੂਰਖ, ਅਣ ਸਿੱਖਿਅਤ ।

**अशित**—[ਅਸ਼ਿਤ] ਵਿ. ਖਾਧਾ ਹੋਇਆ, ਛਕਿਆ ਹੋਇਆ ।

**अशिर**—[ਅਸ਼ਿਰ] ਪੁ. ਹੀਰਾ ; ਅੱਗ ; ਰਾਖਸ਼ ; ਸੂਰਜ ।

**अशिशु**—[ਅਸ਼ਿਸ਼ੁ] ਵਿ. ਜੋ ਬੱਚਾ ਨਾ ਹੋਵੇ, ਜਵਾਨ ।

**अशिष्ट**—[ਅਸ਼ਿਸ਼੍ਟ] ਵਿ. ਉਜੱਡ, ਬੇਹੂਦਾ, ਮੂਰਖ, ਗੰਵਾਰ ।

**अशिष्टता**—[ਅਸ਼ਿਸ਼੍ਟਤਾ] ਇ. ਉਜੱਡਪਣਾ, ਬੇਹੂਦਗੀ, ਅਸੱਭਯਤਾ ।

**अशुचि**—[ਅਸ਼ੁਚਿ] ਵਿ. ਅਪਵਿੱਤਰ, ਗੰਦਾ, ਮੈਲਾ-ਕੁਚੈਲਾ ।

**अशुद्ध**—[ਅਸ਼ੁੱਧ] ਵਿ. ਮੈਲਾ ,ਅਪਵਿੱਤਰ, ਗੰਦਾ ; ਗ਼ਲਤ ।

**अशुद्धि**—[ਅਸ਼ੁੱਧਿ] ਇ. ਅਪਵਿੱਤਰਤਾ, ਮੈਲਾਪਣ, ਗੰਦਗੀ ।

**अशुभ**—[ਅਸ਼ੁਭ] ਪੁ. ਬੁਰਾਈ ; ਭੈੜਾ ਅਪਰਾਧ ; ਵਿ. ਖ਼ਰਾਬ, ਬੁਰਾ ।

**अशुभ्र**—[ਅਸ਼ੁਭ੍ਰ] ਵਿ. ਜੋ ਸਫ਼ੈਦ ਨਾ ਹੋਵੇ, ਕਾਲਾ ।

**अशेष**—[ਅਸ਼ੇਸ਼] ਵਿ. ਸਮੁੱਚਾ, ਬਿਨਾਂ ਬਾਕੀ ਤੋਂ, ਪੂਰਾ, ਸਾਰਾ ।

**अशोक**—[ਅਸ਼ੋਕ] ਪੁ. ਇਕ ਰੁੱਖ ਜਿਸ ਦੇ ਪੱਤੇ ਅੰਬ ਦੇ ਪੱਤਿਆਂ ਵਰਗੇ ਅਤੇ ਲਹਿਰੀਆਦਾਰ ਹੁੰਦੇ ਹਨ, ਇਹ ਦਵਾਈ ਦੇ ਕੰਮ ਆਉਂਦੇ ਹਨ ; ਵਿ. ਸ਼ੋਕਰਹਿਤ, ਪ੍ਰਸੰਨ ।

**अशोकवाटिका**—[ਅਸ਼ੋਕਵਾਟਿਕਾ] ਇ. ਅਸ਼ੋਕ ਦੇ ਦਰੱਖ਼ਤਾਂ ਦੀ ਬਗੀਚੀ, ਸੁੰਦਰ ਬਾਗ ; ਉਹ ਬਾਗ਼ ਜਿੱਥੇ ਰਾਵਣ ਨੇ ਸੀਤਾ ਜੀ ਨੂੰ ਕੈਦ ਕਰ ਰੱਖਿਆ ਸੀ ।

**असोच**—[ਅਸੋਚ] ਪੁ. ਸੋਗ ਦਾ ਅਭਾਵ ।

**अशौच**—[ਅਸ਼ੌਚ] ਪੁ. ਅਪਵਿੱਤਰਤਾ, ਮੈਲਾਪਣ, ਅਸ਼ੁੱਧਤਾ ।

**अशौर्य**—[ਅਸ਼ੌਰ੍ਯ] ਪੁ. ਬਹਾਦਰੀ ਦਾ ਅਭਾਵ, ਕਾਇਰਤਾ ।

**अश्म**—[ਅਸ਼੍ਮ] ਪੁ. ਪਰਬਤ, ਪਹਾੜ ; ਪੱਥਰ ; ਬੱਦਲ ।

**अश्मक**—[ਅਸ਼੍ਮਕ] ਪੁ. ਹਿੰਦ ਦੇ ਦੱਖਣ ਦੇ ਇਕ ਦੇਸ਼ ਦਾ ਨਾਂ ।

**अश्मकर**—[ਅਸ਼੍ਮਕਰ] ਪੁ. ਸੋਨਾ, ਸਵਰਨ ।

**अश्मरी**—[ਅਸ਼੍ਮਰੀ] ਇ. ਪੇਸ਼ਾਬ ਦੀ ਬੀਮਾਰੀ, ਪੱਥਰੀ ।

**अश्रद्धा**—[ਅਸ਼੍ਰੱਧਾ] ਇ. ਸ਼ਰਧਾ ਜਾਂ ਭਗਤੀ ਦਾ ਅਭਾਵ ; ਅਵਿਸ਼ਵਾਸ ।

**अश्रांत (अश्रान्त)**—[ਅਸ਼੍ਰਾਂਤ] ਵਿ. ਨਾ ਥੱਕਿਆ ਹੋਇਆ ; ਅਵ੍ਯ. ਨਿਰੰਤਰ, ਲਗਾਤਾਰ ।

**अश्रु**—[ਅਸ਼੍ਰੁ] ਪੁ. ਹੰਝੂ, ਅੱਥਰੂ ।

**अश्रुगैस**—[ਅਸ਼੍ਰੁ ਗੈਸ] ਪੁ. ਇਕ ਪ੍ਰਕਾਰ ਦੀ ਗੈਸ ਜਿਸ ਨਾਲ ਅੱਖਾਂ ਵਿੱਚੋਂ ਹੰਝੂ ਡਿੱਗਣ ਲਗਦੇ ਹਨ ਅਤੇ ਚਿਹਰਾ ਸੁੱਜ ਜਾਂਦਾ ਹੈ, ਟੀਅਰ ਗੈਸ ।

**अश्रुत**—[ਅਸ਼੍ਰੁਤ] ਵਿ. ਜੋ ਸੁਣਿਆ ਨਾ ਗਿਆ ਹੋਵੇ ।

**अश्रुपात**—[ਅਸ਼੍ਰੁ ਪਾਤ] ਪੁ. ਹੰਝੂ ਗਿਰਨਾ, ਰੋਣ ਤੋਂ ਭਾਵ ।

**अश्रुपूर्ण**—[ਅਸ਼੍ਰੁ ਪੂਰ੍ਣ] ਵਿ. ਅੱਥਰੂਆਂ ਨਾਲ ਭਰਿਆ ਹੋਇਆ ।

**अश्लील**—[ਅਸ਼੍ਲੀਲ] ਵਿ. ਭੱਦਾ, ਬੁਰਾ, ਗੰਦਾ ; ਸ਼ਰਮੀਲਾ ; ਇ. ਗੰਵਾਰੂ ਬੋਲੀ ।

**अश्लीलता**—[ਅਸ਼੍ਲੀਲਤਾ] ਇ. ਗਾਲੀ-ਗਲੋਚ ; ਫੂਹੜਪੁਣਾ, ਲੁੱਚਪੁਣਾ ।

**अश्लेषा**—[ਅਸ਼੍ਲੇਸ਼ਾ] ਇ. ਨੌਵਾਂ ਨਛੱਤਰ ।

**अश्व**—[ਅਸ਼੍ਵ] ਪੁ. ਘੋੜਾ ।

**अश्वकर्ण**—[ਅਸ਼੍ਵਕਰ੍ਣ] ਪੁ. ਇਕ ਤਰ੍ਹਾਂ ਦਾ ਸਾਲ ਦਾ ਰੁੱਖ ।

**अश्वकुटी**—[ਅਸ਼੍ਵਕੁਟੀ] ਇ. ਘੋੜਿਆਂ ਦੇ ਰਹਿਣ ਦੀ ਥਾਂ, ਅਸਤਬਲ, ਘੁੜਸਾਲ, ਤਬੇਲਾ ।

**अश्वगंधा (अश्वगन्धा)**—[ਅਸ਼੍ਵਗੰਧਾ] ਇ. ਅਸਗੰਧ ਦਾ ਬੂਟਾ ।

**अश्वतर**—[ਅਸ਼੍ਵਤਰ] ਪੁ. ਖੱਚਰ ; ਇਕ ਸੱਪ ।

**अश्वत्थ**—[ਅਸ਼੍ਵੱਥ] ਪੁ. ਪਿੱਪਲ ।

**अश्वत्थामा**—[ਅਸ਼੍ਵੱਥਾਮਾ] ਪੁ. ਦਰੋਣਾਚਾਰਯ ਦੇ ਪੁੱਤਰ ਦਾ ਨਾਂ ; ਇਕ ਹਾਥੀ ਦਾ ਨਾਂ ।

**अश्वपाल**—[ਅਸ਼੍ਵਪਾਲ] ਪੁ. ਘੋੜਿਆਂ ਦਾ ਰੱਖਿਅਕ, ਸਾਈਸ ।

**अश्वबंधन (अश्वबन्धन)**—[ਅਸ਼੍ਵਬੰਧਨ] ਪੁ. ਘੋੜਾ ਬੰਨ੍ਹਣ ਦੀ ਅਗਾੜੀ, ਪਿਛਾੜੀ ।

**अश्वमेध**—[ਅਸ਼੍ਵਮੇਧ] ਪੁ. ਪੁਰਾਣੇ ਸਮੇਂ ਦਾ ਇਕ ਯੱਗ, ਜਿਸ ਵਿਚ ਘੋੜੇ ਦੇ ਮੱਥੇ ਨਾਲ ਵਿਜੈ-ਪੱਤਰ ਬੰਨ੍ਹਿਆ ਜਾਂਦਾ ਸੀ ਅਤੇ ਫੇਰ ਇਸ ਘੋੜੇ ਦੀ ਬਲੀ ਚੜ੍ਹਾਈ ਜਾਂਦੀ ਸੀ ।

**अश्वयान**—[ਅਸ਼੍ਵਯਾਨ] ਪੁ. ਘੋੜੇ ਦੀ ਸਵਾਰੀ ; ਤਾਂਗਾ, ਬੱਘੀ, ਯੱਕਾ ।

**अश्वयुज**—[ਅਸ਼੍ਵਯੁਜ] ਪੁ. ਅੱਸੂ ਦਾ ਮਹੀਨਾ ।

**अश्वरथ**—[ਅਸ਼੍ਵਰਥ] ਪੁ. ਜਿਸ ਗੱਡੀ ਨਾਲ ਘੋੜਾ ਜੁੜਿਆ ਹੋਵੇ, ਘੋੜਾ-ਗੱਡੀ, ਯੱਕਾ, ਬੱਘੀ ।

**अश्वशाला**—[ਅਸ਼੍ਵਸ਼ਾਲਾ] ਇ. ਘੁੜਸਾਲ, ਅਸਤਬਲ, ਤਬੇਲਾ ।

**अश्वारूढ़**—[ਅਸ਼੍ਵਾਰੂੜ੍ਹ] ਪੁ. ਘੋੜੇ ਉੱਤੇ ਚੜ੍ਹਿਆ ਹੋਇਆ, ਘੁੜਸਵਾਰ ।

**अश्वारोही**—[ਅਸ਼੍ਵਾਰੋਹੀ] ਪੁ. ਘੋੜੇ ਦਾ ਸਵਾਰ ।

**अश्विनी**—[ਅਸ਼੍ਵਿਨੀ] ਇ. ਪਹਿਲਾ ਨਛੱਤਰ ; ਘੋੜੀ ।

**अश्विनी कुमार**—[ਅਸ਼੍ਵਿਨੀ ਕੁਮਾਰ] ਪੁ. ਸੂਰਜ ਦੇ ਦੋ ਪੁੱਤਰਾਂ ਦੇ ਨਾਂ ਜੋ ਪ੍ਰਭਾ ਨਾਂ ਦੀ ਪਤਨੀ ਤੋਂ ਪੈਦਾ ਹੋਏ ਸੀ, ਇਹ ਦੇਵਤਿਆਂ ਦੇ ਵੈਦ ਕਹੇ ਜਾਂਦੇ ਹਨ ।

**अषाढ़**—[ਅਸ਼ਾੜ੍ਹ] ਪੁ. ਵੇਖੋ ਆਸਾੜ੍ਹ (आषाढ़)।

**अष्ट**—[ਅਸ਼੍ਟ] ਪੁ. ਅੱਠ ਦੀ ਸੰਖਿਆ ।

**अष्टकमल**—[ਅਸ਼੍ਟਕਮਲ] ਪੁ. ਹਠ-ਯੋਗ ਦੇ ਮੁਤਾਬਕ ਮੂਲਾਧਾਰ ਤੋਂ ਮੱਥੇ ਤਕ ਵੱਖੋ ਵੱਖ ਸਥਾਨਾਂ ਵਿਚ ਅੱਠ ਕਮਲ ਮੰਨੇ ਗਏ ਹਨ, ਇਨ੍ਹਾਂ ਦੇ ਨਾਂ ਮੂਲਾਧਾਰ, ਵਿਸ਼ੁਧ, ਮਣੀਪੂਰਕ, ਸ੍ਵਾਧਿਸ਼ਠਾਨ, ਅਨਾਹਤ, ਆਗਿਆ ਚੱਕ੍ਰ, ਸਹੰਸ੍ਰ ਦਲ, ਅਤੇ ਬ੍ਰਹਮਰੰਧ੍ਰ ਹਨ ।

**अष्टका**—[ਅਸ਼ਟਕਾ] ਇ. ਅੱਠੇਂ ; ਅਸ਼ਟਮੀ ਨਾਂ ਦੀ ਤਿੱਥ ; ਅੱਠਿਉਂ ਨੂੰ ਕੀਤਾ ਜਾਣ ਵਾਲਾ ਸਰਾਧ ।

**अष्टकुल**—[ਅਸ਼ਟਕੁਲ] ਪੁ. ਪੁਰਾਣਾਂ ਦੇ ਮੁਤਾਬਕ ਸੱਪ ਦੇ ਅੱਠ ਕੁਲ—ਸ਼ੇਸ਼, ਵਾਸੁਕੀ, ਕੰਬਲ, ਕਰਕੋਟਕ, ਪਦਮ, ਮਹਾਪਦਮ, ਸੰਖ, ਕੁਲਿਤ ।

**अष्टकृष्ण**—[ਅਸ਼ਟਕ੍ਰਿਸ਼ਣ] ਪੁ. ਵੱਲਭ ਕੁਲ ਦੇ ਮੁਤਾਬਕ ਕ੍ਰਿਸ਼ਨ ਜੀ ਦੀਆਂ ਅੱਠ ਮੂਰਤੀਆਂ—ਸ੍ਰੀ ਨਾਥ, ਦਵਾਰਕਾਨਾਥ, ਗੋਕਲ ਨਾਥ, ਗਕੁਲਚੰਦਰਮਾ ਅਤੇ ਮਦਨਮੋਹਨ ਆਦਿ ।

**अष्टकोण**—[ਅਸ਼ਟਕੋਣ] ਪੁ. ਅੱਠ ਭੁਜਾ ਜੰਤਰ (ਤੰਤਰ ਅਨੁਸਾਰ) ।

**अष्टछाप**—[ਅਸ਼ਟਛਾਪ] ਪੁ. ਗੋਸਾਈਂ ਬਿੱਠਲ ਨਾਥ ਜੀ ਦਾ ਨਿਸ਼ਚਿਤ ਕੀਤਾ ਹੋਇਆ ਅੱਠ ਸਰਵੋਤਮ ਪੁਸ਼ਟੀ ਮਾਰਗੀ ਕਵੀਆਂ ਦਾ ਵਰਗ ਜਿਨ੍ਹਾਂ ਦੇ ਨਾਂ ਇਹ ਹਨ :—ਸੂਰਦਾਸ, ਕੁੰਭਨਦਾਸ, ਪਰਮਾਨੰਦ ਦਾਸ, ਕ੍ਰਿਸ਼ਨਦਾਸ, ਛੀਤ ਸੁਆਮੀ, ਗੋਵਿੰਦ ਸੁਆਮੀ, ਚਤੁਰਭੁਜ ਦਾਸ ਅਤੇ ਨੰਦ ਦਾਸ ।

**अष्टतारिणी**—[ਅਸ਼ਟਤਾਰਿਣੀ] ਇ. ਦੇਵੀ ਦੀਆਂ ਅੱਠ ਮੂਰਤੀਆਂ—ਤਾਰਾ, ਉੱਗਰਾ, ਮਹੋਗੱਰਾ, ਵੱਜਰਾ, ਕਾਲੀ, ਸਰਸੁਤੀ, ਕਾਮੇਸ਼ਰੀ, ਚਾਮੁੰਡ ।

**अष्टद्रव्य**—[ਅਸ਼ਟਦ੍ਰਵ੍ਯ] ਪੁ. ਹਵਨ ਵਿਚ ਵਰਤੀਆਂ ਜਾਣ ਵਾਲੀਆਂ ਅੱਠ ਚੀਜ਼ਾਂ—ਪਿੱਪਲ, ਗੂਲਰ, ਪਾਕੜ, ਬੋਹੜ, ਤਿਲ, ਸਰ੍ਹੋਂ, ਖੀਰ ਅਤੇ ਘਿਉ ।

**अष्टधाती**—[ਅਸ਼ਟਧਾਤੀ] ਵਿ. ਅੱਠ ਧਾਤਾਂ ਨਾਲ ਬਣਿਆ ਹੋਇਆ ; ਪੱਕਾ, ਮਜ਼ਬੂਤ, ਤਕੜਾ ; ਹਰਾਮੀ ।

**अष्टधातु**—[ਅਸ਼ਟਧਾਤੁ] ਪੁ. ਅੱਠ ਧਾਤਾਂ—ਸੋਨਾ, ਚਾਂਦੀ, ਤਾਂਬਾ, ਕਲੀ, ਜਿਸਤ, ਸਿੱਕਾ, ਲੋਹਾ, ਪਾਰਾ ।

**अष्टपदी**—[ਅਸ਼ਟਪਦੀ] ਇ. ਅੱਠਾਂ ਚਰਣਾਂ ਦਾ ਗੀਤ ।

**अष्टपाद**—[ਅਸ਼ਟਪਾਦ] ਪੁ. ਟਿੱਡੀ ; ਮੱਕੜੀ ।

**अष्टभाव**—[ਅਸ਼ਟਭਾਵ] ਪੁ. ਵੈਦਕ ਦੇ ਅਨੁਸਾਰ ਸਤੰਭ, ਸ੍ਵੇਦ, ਰੋਮਾਂਚ, ਸੁਰ ਭੰਗ, ਵੈਪੁਰਸ਼, ਕੰਪ, ਵੈਵਰਣ ਅਤੇ ਅੱਥਰੂ ਆਦਿ ਅੱਠ ਭਾਵ ।

**अष्टभुजा**—[ਅਸ਼ਟਭੁਜਾ] ਇ. ਅੱਠ ਬਾਹਾਂ ਵਾਲੀ, ਦੁਰਗਾ ।

**अष्टमंगल (अष्टमङ्गल)**—[ਅਸ਼ਟਮੰਗਲ] ਪੁ. ਅੱਠ ਤਰ੍ਹਾਂ ਦੀਆਂ ਚੀਜ਼ਾਂ—ਵੈਜੰਤੀ, ਭੇਰੀ, ਦੀਵਾ, ਸਿੰਘ, ਨਾਗ, ਕਲਸ਼, ਚੌਰ ਆਦਿ ।

**अष्टमी**—[ਅਸ਼ਟਮੀ] ਇ. ਇਕ ਤਿੱਥ ਦਾ ਨਾਂ, ਅੱਠੇਂ ।

**अष्टमूर्ति**—[ਅਸ਼ਟਮੂਰਤਿ] ਪੁ. ਸ਼ਿਵ ਦੀਆਂ ਅੱਠ ਮੂਰਤੀਆਂ—ਸ਼ਰਵ, ਭਵ, ਰੁੱਦ੍ਰ, ਉਗ੍ਰ, ਭੀਮ, ਪਸ਼ੂਪਤਿ, ਈਸ਼ਾਨ ਅਤੇ ਮਹਾਂਦੇਵ ।

**अष्टवर्ग**—[ਅਸ਼ਟਵਰਗ] ਪੁ. ਅੱਠ ਤਰ੍ਹਾਂ ਦੀਆਂ ਦਵਾਈਆਂ ਦਾ ਇਕੱਠ, ਜਿਨ੍ਹਾਂ ਦੇ ਨਾਂ ਹਨ—ਮੇਦਾ, ਮਹਾਮੇਦਾ, ਰਿੱਧੀ, ਬ੍ਰਿੱਧੀ, ਜੀਵਕ, ਰਿਸ਼ਭਕ, ਕਾਕੋਲੀ, ਕਸ਼ੀਰ-ਕਾਕੋਲੀ ।

**अष्टसिद्धि**—[ਅਸ਼ਟਸਿੱਧਿ] ਇ. ਅੱਠ ਤਰ੍ਹਾਂ ਦੀਆਂ ਸਿੱਧੀਆਂ ਜਿਨ੍ਹਾਂ ਦੇ ਨਾਂ ਹਨ—ਅਣਿਮਾ, ਮਹਿਮਾ, ਲਘਿਮਾ, ਪ੍ਰਾਪਤੀ, ਪ੍ਰਾਕਾਮਜ, ਈਸ਼ਿਤ੍ਵ, ਵਸ਼ਿਤ੍ਵ, ਕਾਮਾਵਸਾਇਤਾ ।

**अष्टांग (अष्टाङ्ग)**—[ਅਸ਼ਟਾਂਗ] ਪੁ. ਯੋਗ ਦੀ ਕਿਰਿਆ ਦੇ ਅੱਠ ਭੇਦ—ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ ਅਤੇ ਸਮਾਧੀ ; ਅੱਠ ਅੰਗ ਜਿਨ੍ਹਾਂ ਦਾ ਪ੍ਰਯੋਗ ਪਰਣਾਮ ਕਰਨ ਵੇਲੇ ਹੁੰਦਾ ਹੈ—ਗੋਡੇ, ਪੈਰ, ਹੱਥ, ਛਾਤੀ, ਸਿਰ, ਵਚਨ, [illegible] ਅਤੇ [illegible] ।

**अष्टाक्षर**—[ਅਸ਼ਟਾਕ੍ਸ਼ਰ] ਪੁ. [illegible] ਦਾ ਮੰਤਰ ।

**अष्टाध्यायी**—[ਅਸ਼ਟਾਧਯਾਈ] ਇ. ਪਾਣਿਨੀ ਦਾ ਵਿਆਕਰਣ ਗ੍ਰੰਥ ਜਿਸ ਦੇ ਅੱਠ ਹਿੱਸੇ ਹਨ ।

**अष्टापद**—[ਅਸ਼ਟਾਪਦ] ਪੁ. ਸੋਨਾ ; ਸ਼ਰਭ ; ਮਕੜੀ ; ਕਿਰਮ ; ਧਤੂਰਾ ।

**अष्टावक्र**—[ਅਸ਼ਟਾਵਕ੍ਰ] ਪੁ. ਇਕ ਰਿਸ਼ੀ ਦਾ ਨਾਂ ; ਟੇਢੇ ਸਰੀਰ ਦਾ ਮਨੁੱਖ ਜਿਸ ਦੇ ਸਰੀਰ ਵਿਚ ਅੱਠ ਵਿੰਗ ਹੋਣ ।

**अष्टाश्रि**—[ਅਸ਼ਟਾਸ੍ਰਿ] ਵਿ. ਅੱਠਕੋਨਾ ।

**अष्टाह**—[ਅਸ਼ਟਾਹ] ਵਿ. ਅੱਠ ਦਿਨ ਰਹਿਣ ਵਾਲਾ ।

**अष्ठीला**—[ਅਸ਼ਠੀਲਾ] ਇ. ਇਕ ਵਾਈ ਗੋਲੇ ਦਾ ਰੋਗ, ਗੁਠਲੀ, ਗੰਢ ।

**असंख्य (असङ्ख्य)**—[ਅਸੰਖਯ] ਵਿ. ਅਣਗਿਣਤ ।

**असंग (असङ्ग)**—[ਅਸੰਗ] ਪੁ. ਇਕੱਲਾ ; ਨਿਆਰਾ, ਵਖਰਾ, ਜੁਦਾ, ਅੱਡਰਾ ।

**असंगत (असङ्गत)**—[ਅਸੰਗਤ] ਵਿ. ਅਨੁਚਿਤ, ਬੇਜਾ, ਗ਼ਲਤ ।

**असंज्ञा**—[ਅਸੰਗਯਾ] ਇ. ਬੇਹੋਸ਼ੀ, ਅਚੇਤ ਹਾਲਤ, ਬੇਸੁਰਤੀ, ਗ਼ਸ਼ੀ ।

**असंतुष्ट (असन्तुष्ट)**—[ਅਸੰਤੁਸ਼ਟ] ਵਿ. ਜੋ ਰੱਜੇ ਨਾ, ਬੇ-ਸਬਰਾ ; ਨਾਰਾਜ਼ ।

**असंतोष (असन्तोष)**—[ਅਸੰਤੋਸ਼] ਇ. ਸੰਤੋਖ ਦਾ ਅਭਾਵ, ਬੇਸਬਰੀ ; ਨਾਰਾਜ਼ਗੀ, ਅਧੂਰੀਨਤਾ ।

**असंदिग्ध (असन्दिग्ध)**—[ਅਸੰਦਿਗ੍ਧ] ਵਿ. ਜਿਸ ਵਿਚ ਕੋਈ ਸੰਦੇਹ ਜਾਂ ਸ਼ੱਕ ਨਾ ਹੋਵੇ, ਠੀਕ ਸਚ ।

**असंभव (असम्भव)**—[ਅਸੰਭਵ] ਵਿ. ਨਾ ਮੁਮਕਿਨ, ਅਸੰਭਵ ।

**असंशय**—[ਅਸੰਸ਼ਯ] ਕ੍ਰਿ. ਵਿ. ਨਿਰਸੰਦੇਹ, ਬਿਨਾਂ ਸ਼ੱਕ, ਬੇਸ਼ਕ ; ਪੁ. ਸੰਦੇਹ ਦਾ ਅਭਾਵ ।

**असंसर्ग**—[ਅਸੰਸਰਗ] ਪੁ. ਸਾਥ ਦੀ ਅਣਹੋਂਦ ।

**असंहत**—[ਅਸੰਹਤ] ਵਿ. ਇਕੱਠਾ ਨਾ ਹੋਣ ਵਾਲਾ ।

**अस**—[ਅਸ] ਪੜ. ਅਜਿਹਾ ; ਇਹ ; ਵਿ. ਇਸ ਤਰ੍ਹਾਂ ਦਾ, ਬਰਾਬਰ ।

**असकताना**—[ਅਸਕਤਾਨਾ] ਕ੍ਰਿ. ਆਲਸ ਵਿਚ ਪੈਣਾ, ਊਂਘਣਾ, ਅੰਗੜਾਈ ਲੈਣਾ ।

**असकल**—[ਅਸਕਲ] ਵਿ. ਅਧੂਰਾ ।

**असकृत**—[ਅਸਕ੍ਰਿਤ] ਅਵ੍ਯ. ਬਾਰਬਾਰ, ਅਨੇਕ ਵਾਰ, ਮੁੜ ਮੁੜ ।

**असगंध (असगन्ध)**—[ਅਸਗੰਧ] ਪੁ. ਇਕ ਪਰਸਿੱਧ ਬੂਟੀ ।

**असज्जन**—[ਅਸੱਜਨ] ਵਿ. ਬੁਰਾ ਆਦਮੀ, ਦੁਸ਼ਟ, ਨੀਚ, ਬਦਮਾਸ਼, ਭੈੜਾ, ਜੋ ਸੱਜਣ ਨਾ ਹੋਵੇ, ਵੈਰੀ ।

**असण**—[ਅਸਣ] ਪੁ. ਰੋਣਾ ।

**असत्**—[ਅਸਤ੍] ਵਿ. ਜੋ ਸੱਚਾ ਨਾ ਹੋਵੇ ; ਝੂਠਾ, ਵਿਗੜਿਆ ਹੋਇਆ, ਖ਼ਰਾਬ ; ਹੋਂਦ ਹੀਨ ।

**असती**—[ਅਸਤੀ] ਵਿ. ਵਿਭਚਾਰਣੀ, ਬਦਮਾਸ਼, ਜੋ ਪਤੀ ਵਰਤਾ ਨਾ ਹੋਵੇ ।

**असत्य**—[ਅਸਤਯ] ਵਿ. ਝੂਠਾ ; ਪੁ. ਝੂਠੀ ਗੱਲ ।

**असत्यवादी**—[ਅਸਤਯਵਾਦੀ] ਵਿ. ਝੂਠ ਬੋਲਣ ਵਾਲਾ, ਝੂਠਾ ।

**असभ्य**—[ਅਸਭਯ] ਵਿ. ਉਜੱਡ, ਗੰਵਾਰ, ਬਦਤਮੀਜ਼, ਮੂਰਖ ; ਬਕਵਾਸੀ ।

**असभ्यता**—[ਅਸਭਯਤਾ] ਇ. ਗੰਵਾਰਪਣ, ਬਦਤਮੀਜ਼ੀ, ਉਜੱਡਤਾ ।

**असमंजस (असमञ्जस)**—[ਅਸਮੰਜਸ] ਪੁ. ਦੁਚਿੱਤੀ, ਅੜਚਨ, ਕਠਨਾਈ ; ਹੈਰਾਨੀ ; ਘੁੰਡੀ, ਰੁਕਾਵਟ ; ਇਕਸ਼ਵਾਕੂ ਵੰਸ਼ ਦੇ ਰਾਜਾ ਸਗਰ ਦੇ ਜੇਠੇ ਪੁੱਤਰ ਦਾ ਨਾਂ ।

**असमंत (असमन्त)**—[ਅਸਮੰਤ] ਪੁ. ਚੁੱਲ੍ਹਾ ।

**असमय**—[ਅਸਮਯ] ਪੁ. ਬੁਰਾ ਵਕਤ, ਕੁਵੇਲਾ ।

**असमर्थ**—[ਅਸਮਰਥ] ਵਿ. ਅਯੋਗ, ਕੰਮ ਨਾ ਕਰ ਸਕਣ ਜੋਗ ; ਮਾੜਾ, ਨਤਾਕਤਾ, ਸਮਰੱਥਾ-ਰਹਿਤ ।

**असम्मत**—[ਅਸੰਮਤ] ਵਿ. ਵੱਖਰੀ ਰਾਏ ਰੱਖਣ ਵਾਲਾ, ਵਿਰੁੱਧ, ਖ਼ਿਲਾਫ਼ ; ਅਸਹਿਮਤ, ਵੱਖਰਾ, ਅੱਡਰਾ ।

**असम्मति**—[ਅਸੰਮਤਿ] ਇ. ਨਾਰਾਜ਼ਗੀ; ਮਤਭੇਦ, ਖ਼ਿਲਾਫ਼ ਰਾਏ ।

**असम्मान**—[ਅਸੰਮਾਨ] ਪੁ. ਅਪਮਾਨ, ਨਿਰਾਦਰ, ਬੇਇੱਜ਼ਤੀ ।

**असर**—[ਅਸਰ] ਪੁ. ਪ੍ਰਭਾਵ ; ਗੁਣ ।

**असरार**—[ਅਸਰਾਰ] ਕ੍ਰਿ. ਵਿ. ਸਿਲਸਿਲੇਵਾਰ, ਲਗਾਤਾਰ, ਕ੍ਰਮਬੱਧ, ਤਰਤੀਬ ਵਾਰ ।

**असल**—[ਅਸਲ] ਵਿ. ਸੱਚਾ, ਸ੍ਰੇਸ਼ਟ ; ਸਾਫ਼, ਬਿਨਾਂ ਮਿਲਾਵਟ ਤੋਂ, ਖ਼ਾਲਸ, ਅਸਲ ; ਮੂਲਧਨ ; ਬੁਨਿਆਦ, ਜੜ੍ਹ ।

**असलियत**—[ਅਸਲਿਯਤ] ਇ. ਸਚਾਈ, ਸਫ਼ਾਈ ; ਜੜ੍ਹ ਬੁਨਿਆਦ ; ਸਾਰ, ਨਿਚੋੜ ; ਖ਼ਾਲਸਪੁਣਾ, ਅਸਲੀਅਤ, ਤੱਥ ।

**असह्**—[ਅਸਹ] ਵਿ. ਜੋ ਸਹਿਆ ਨਾ ਜਾਵੇ, ਅਸਹਿ ।

**असहनशील**—[ਅਸਹਨਸ਼ੀਲ] ਵਿ. ਨਾ ਸਹਿਣ ਵਾਲਾ, ਨਾ ਬਰਦਾਸ਼ਤ ਕਰਨ ਵਾਲਾ, ਅਸਹਿਨਸ਼ੀਲ ।

**असहनशीलता**—[ਅਸਹਨਸ਼ੀਲਤਾ] ਇ. ਚਿੜਚਿੜਾਪਣ, ਅਸਹਿਨਸ਼ੀਲਤਾ ।

**असहयोग**—[ਅਸਹਯੋਗ] ਪੁ. ਨਾ-ਮਿਲਵਰਤਨ, ਸਹਿਯੋਗ ਨਾ ਦੇਣ ਤੋਂ ਭਾਵ, ਅਸਹਿਯੋਗ ।

**असहाय**—[ਅਸਹਾਯ] ਵਿ. ਬਿਨਾਂ ਸਹਾਰੇ, ਬੇ ਆਸਰੇ, ਅਨਾਥ, ਯਤੀਮ, ਜਿਸ ਨੂੰ ਕਿਸੇ ਦਾ ਵੀ ਸਹਾਰਾ ਨਾ ਹੋਵੇ ; ਕਮਜ਼ੋਰ, ਨਿਰਬਲ ।

**असहिष्णु**—[ਅਸਹਿਸ਼ਣੁ] ਵਿ. ਝਗੜਾਲੂ, ਚਿੜਚਿੜਾ, ਗੁਸੈਲਾ ; ਬਦਤਮੀਜ਼ ।

+**असही**—[ਅਸਹੀ] ਵਿ. ਈਰਖਾ ਕਰਨ ਵਾਲਾ, ਜੋ ਦੂਜੇ ਦੀ ਇੱਜ਼ਤ ਨੂੰ ਵੇਖ ਕੇ ਸੜੇ ।

**असह्य**—[ਅਸਹਯ] ਵਿ. ਨਾ ਸਹਿਆ ਜਾਣ ਵਾਲਾ, ਨਾ-ਕਾਬਲੇ-ਬਰਦਾਸ਼ਤ, ਅਸਹਿ ।

**असाढ़**—[ਅਸਾੜ੍ਹ] ਪੁ. ਵੇਖੋ ਆਸਾੜ੍ਹ (आषाढ़) ।

**असाढ़ा**—[ਅਸਾੜ੍ਹਾ] ਪੁ. ਵੱਟੇ ਹੋਏ ਰੇਸ਼ਮ ਦਾ ਧਾਗਾ ; ਇਕ ਪਰਕਾਰ ਦੀ ਖੰਡ ।

**असाढ़ी**—[ਅਸਾੜ੍ਹੀ] ਇ. ਹਾੜ੍ਹ ਦੇ ਮਹੀਨੇ ਵਿਚ ਬੀਜੀ ਜਾਣ ਵਾਲੀ ਖੇਤੀ, ਹਾੜੀ ।

**असाढ़ू**—[ਅਸਾੜ੍ਹੂ] ਪੁ. ਮੋਟੀ ਚੱਟਾਨ, ਮੋਟਾ ਪੱਥਰ, ਸਿਲ ।

**असाधारण**—[ਅਸਾਧਾਰਣ] ਵਿ. ਗ਼ੈਰ-ਮਾਮੂਲੀ ।

**असाधु**—[ਅਸਾਧੂ] ਵਿ. ਦੁਰਜਨ, ਬਦਮਾਸ਼, ਦੁਸ਼ਟ, ਬੁਰਾ, ਖ਼ਰਾਬ, ਵੈਲੀ ।

**असाधुता, असाधुत्व**—[ਅਸਾਧਤਾ, ਅਸਾਧੁਤ੍ਵ] ਇ. ਪੁ. ਦੁਸ਼ਟਤਾ, ਬਦਮਾਸ਼ੀ, ਭੈੜਾਪਣ ।

**असाध्य**—[ਅਸਾਧਯ] ਵਿ. ਨਾ ਹੋਣ ਜੋਗ, ਨਾ-ਮੁਮਕਿਨ ; ਔਖਾ, ਕਠਨ ; ਜਿਸਦਾ ਇਲਾਜ ਨਾ ਹੋ ਸਕੇ, ਲਾਇਲਾਜ ।

**असान्निध्य**—[ਅਸਾਨਿੱਧ੍ਯ] ਪੁ. ਦੂਰੀ, ਫ਼ਰਕ, ਫ਼ਾਸਲਾ ।

**असामर्थ्य**—[ਅਸਾਮਰ੍ਥਯ] ਪੁ. ਕਮਜ਼ੋਰੀ, ਨਤਾਕਤੀ, ਦੁਰਬਲਤਾ, ਸਮਰੱਥਾ ਨਾ ਹੋਣ ਦਾ ਭਾਵ ।

**असामान्य**—[ਅਸਾਮਾਨ੍ਯ] ਵਿ. ਅਸਾਧਾਰਣ, ਗ਼ੈਰ-ਮਾਮੂਲੀ ।

**असामी**—[ਅਸਾਮੀ] ਪੁ. ਵਿਅਕਤੀ, ਪ੍ਰਾਣੀ, ਮਨੁੱਖ ; ਕਿਰਸਾਨ, ਲਗਾਨ ਤੇ ਖੇਤੀ ਕਰਨ ਵਾਲਾ ਆਦਮੀ ; ਮੁਲਜ਼ਮ, ਅਪਰਾਧੀ ; ਕਰਜ਼ਾਈ, ਦੇਣਦਾਰ ; ਉਹ ਜਿਸ ਤੋਂ ਕਿਸੇ ਤਰ੍ਹਾਂ ਦਾ ਮਤਲਬ ਕੱਢਣਾ ਹੋਵੇ ।

**असार**—[ਅਸਾਰ] ਵਿ. ਬਿਨਾਂ ਸਾਰ ਤੋਂ, ਨਿਰਬਲ, ਖ਼ਾਲੀ ; ਬਕਵਾਸੀ, ਬੇਮਤਲਬ, ਵਾਧੂ, ਬੇਅਰਥ ।

**असावधान**—[ਅਸਾਵਧਾਨ] ਵਿ. ਜੋ ਸੁਚੇਤ ਨਾ ਹੋਵੇ, ਬੇ-ਪਰਵਾਹ, ਅਚੇਤ, ਗ਼ਾਫ਼ਿਲ, ਬੇਖ਼ਬਰ ।

**असावधानता, असावधानी**—[ਅਸਾਵਧਾਨਤਾ, ਅਸਾਵਧਾਨੀ] ਇ. ਲਾਪਰਵਾਹੀ, ਸੁਸਤੀ, ਬੇਧਿਆਨੀ, ਗ਼ਫ਼ਲਤ ।

**असासा**—[ਅਸਾਸਾ] ਪੁ. ਮਾਲ, ਅਸਬਾਬ ।

**असावरी**—[ਅਸਾਵਰੀ] ਇ. ਇਕ ਰਾਗਣੀ ।

**असाहाय्य**—[ਅਸਾਹਾੱਯ] ਵਿ. ਬਿਨਾ ਮੱਦਦ ਦੇ, ਜਿਸ ਦੀ ਕੋਈ ਸਹਾਇਤਾ ਨਾ ਕਰੇ, ਕਮਜ਼ੋਰ ।

**असि**—[ਅਸਿ] ਇ. ਤਲਵਾਰ, ਤੇਗ਼ ; ਇਕ ਨਦੀ ਦਾ ਨਾਂ ।

**असित**—[ਅਸਿਤ] ਵਿ. ਕਾਲੇ ਰੰਗ ਦਾ ; ਦੁਸ਼ਟ, ਬਦਮਾਸ਼, ਫੈਲੀ ; ਮੱਕਾਰ ; ਪੁ. ਰਾਜਾ ਭਰਤ ਦਾ ਪੁੱਤਰ ; ਇਕ ਰਿਸ਼ੀ ਦਾ ਨਾਂ ; ਸ਼ਨਿਚਰ ; ਪਿੰਗਲਾ ਨਾਮਕ ਇਕ ਨਾੜੀ ।

**असितग्रीव**—[ਅਸਿਤਗ੍ਰੀਵ] ਵਿ. ਅੱਗ ; ਮੋਰ ।

**असिता**—[ਅਸਿਤਾ] ਇ. ਜਮਨਾ ਨਦੀ ।

**असितात्तन**—[ਅਸਿਤਾਤਨ] ਵਿ. ਬਾਂਦਰ ਦੀ ਇਕ ਨਸਲ ; ਲੰਗੂਰ ।

**असिद्ध**—[ਅਸਿੱਧ] ਵਿ. ਜੋ ਪੂਰਾ ਨਾ ਹੋਵੇ, ਕੱਚਾ, ਅਧੂਰਾ ; ਬੇਅਰਥ ; ਪਰਮਾਣ ਰਹਿਤ ।

**असिपत्र**—[ਅਸਿਪਤ੍ਰ] ਪੁ. ਈਖ, ਗੰਨਾ ; ਤਲਵਾਰ ਦੀ ਮਿਆਨ ; ਇਕ ਨਰਕ ਦਾ ਨਾਂ ।

**असी**—[ਅਸੀ] ਇ. ਇਕ ਨਦੀ ਜੋ ਕਾਂਸ਼ੀ ਵਿਖੇ ਗੰਗਾ ਵਿਚ ਮਿਲਦੀ ਹੈ ।

**असीम**—[ਅਸੀਮ] ਵਿ. ਸੀਮਾ-ਰਹਿਤ, ਬੇਅੰਤ, ਬੇਹੱਦ, ਅਪਾਰ ।

**असीमित**—[ਅਸੀਮਿਤ] ਵਿ. ਸੀਮਾ-ਰਹਿਤ, ਅਸੀਮ, ਬੇਹੱਦ ।

**असुंदर (असुन्दर)**—[ਅਸੁੰਦਰ] ਵਿ. ਬਦਸੂਰਤ, ਕਰੂਪ, ਕੋਝਾ ; ਅਨੁਚਿਤ ।

**असु**—[ਅਸੁ] ਪੁ. ਪ੍ਰਾਣ-ਵਾਯੂ ।

**असुर**—[ਅਸੁਰ] ਪੁ. ਰਾਖਸ਼, ਦੈਂਤ ; ਪ੍ਰੇਤ ; ਸੂਰਜ ; ਬੱਦਲ ; ਜ਼ਮੀਨ ; ਇਕ ਤਰ੍ਹਾਂ ਦੀ ਪਾਗਲਪਣ ਦੀ ਬੀਮਾਰੀ ; ਰਾਹੂ ; ਰਾਤ ।

**असुरगुरु**—[ਅਸੁਰਗੁਰੂ] ਪੁ. ਦੈਂਤਾਂ ਦਾ ਗੁਰੂ, ਸ਼ੁੱਕ੍ਰਾਚਾਰਯ ।

**असुरमाया**—[ਅਸੁਰਮਾਯਾ] ਇ. ਰਾਖਸ਼ਾਂ ਦੀ ਮਾਇਆ ; ਭੂਤਾਂ ਦਾ ਜਾਦੂ ; ਮਦਾਰੀ ਦਾ ਖੇਲ੍ਹ ; ਇੰਦਰਜਾਲ ।

**असुररिपु**—[ਅਸੁਰਰਿਪੁ] ਪੁ. ਰਾਖਸ਼ਾਂ ਦੇ ਵੈਰੀ, ਵਿਸ਼ਨੂੰ ; ਇੰਦਰ ।

**असुरसेन**—[ਅਸੁਰਸੇਨ] ਪੁ. ਇਕ ਰਾਖਸ਼ ਜਿਸ ਦੇ ਨਾਉਂ ਤੇ 'ਗਯਾ' ਨਾਂ ਦਾ ਪਰਸਿੱਧ ਤੀਰਥ ਅਤੇ ਸ਼ਹਿਰ ਵੱਸਿਆ ਹੈ ।

**असुरा**—[ਅਸੁਰਾ] ਇ. ਰਾਤ ; ਕੰਜਰੀ ; ਰਾਸ ।

**असुरारि**—[ਅਸੁਰਾਰਿ] ਪੁ. ਦੇਵਤਾ ; ਵਿਸ਼ਨੂੰ ।

**असुलभ**—[ਅਸੁਲਭ] ਵਿ. ਅਲੱਭ, ਦੁਰਲਭ, ਕਠਨ ।

**असुविधा**—[ਅਸੁਵਿਧਾ] ਇ. ਔਖਿਆਈ, ਅੜਚਨ, ਦਿੱਕਤ, ਕਠਨਾਈ ।

**असूक्ष्म**—[ਅਸੂਕ੍ਸ਼ਮ] ਵਿ ਸਥੂਲ, ਮੋਟਾ ।

**असूझ**—[ਅਸੂਝ] ਵਿ. ਅਪਾਰ, ਫੈਲਿਆ ਹੋਇਆ ; ਔਖਾ ; ਕਮਲਾ, ਉਜੱਡ ; ਹਨੇਰਾ ।

+**असूत**—[ਅਸੂਤ] ਵਿ. ਉਲਟ, ਵਿਰੁੱਧ, ਖ਼ਿਲਾਫ਼ ।

**असूया**—[ਅਸੂਯਾ] ਇ. ਈਰਖਾ, ਦੁਸ਼ਮਣੀ, ਨਫ਼ਰਤ ; ਇਕ ਸੰਚਾਰੀ ਭਾਵ ।

**असूर्यंपश्या**—[ਅਸੂਰ੍ਯੰਪਸ਼੍ਯਾ] ਇ. ਸਖ਼ਤ ਪਰਦੇ ਵਿਚ ਰਹਿਣ ਵਾਲੀ ਤੀਵੀਂ, ਭਲੀ ਮਾਣਸ ਤੀਵੀਂ ।

**असृक्**—[ਅਸ੍ਰਿਕ੍] ਪੁ. ਖ਼ੂਨ, ਲਹੂ ; ਕੇਸਰ ; ਮੰਗਲ ਗ੍ਰਹਿ ।

**असृग्धारा**—[ਅਸ੍ਰਿਗ੍ਧਾਰਾ] ਇ. ਲਹੂ ਦਾ ਵੇਗ ।

**असेवित**—[ਅਸੇਵਿਤ] ਵਿ. ਭੁੱਲਿਆਂ ਹੋਇਆ ।

**असेव्य**—[ਅਸੇਵ੍ਯ] ਵਿ. ਜੋ ਸੇਵਾ ਦੇ ਲਾਇਕ ਨਾ ਹੋਵੇ, ਨਾ ਵਰਤਣ-ਯੋਗ ।

**असैनिक**—[ਅਸੈਨਿਕ] ਵਿ. ਗ਼ੈਰ ਫ਼ੌਜੀ, ਸਿਵਿਲ ।

**असो, असौं**—[ਅਸੋ, ਅਸੋਂ] ਕ੍ਰਿ. ਵਿ. ਇਸ ਸਾਲ ।

+**असोकी**—[ਅਸੋਕੀ] ਵਿ. ਬੇਫ਼ਿਕਰਾ, ਨਿਸ਼ਚਿੰਤ, ਬੇਪਰਵਾਹ ।

**असोच**—[ਅਸੋਚ] ਵਿ. ਸੋਚ ਨਾ ਕਰਨ ਵਾਲਾ, ਬੇਫ਼ਿਕਰ ।

**असोज**—[ਅਸੋਜ] ਪੁ. ਅੱਸੂ ਦਾ ਮਹੀਨਾ ਜਿਸ ਨੂੰ ਕੁਵਾਰ ਵੀ ਕਹਿੰਦੇ ਹਨ ।

**असोस**—[ਅਸੋਸ] ਵਿ. ਜੋ ਸੁੱਕੇ ਨਾ, ਹਰਿਆ-ਭਰਿਆ, ਲਹਿ-ਲਹਾਉਂਦਾ, ਸਦਾ ਬਹਾਰ ।

**असौध (असौन्ध)**—[ਅਸੌਂਧ] ਇ. ਦੁਰਗੰਧ, ਬਦਬੂ ।

**असौन्दर्य**—[ਅਸੌਂਦਰ੍ਯ] ਪੁ. ਕਰੂਪਤਾ ।

**अस्क**—[ਅਸ੍ਕ] ਪੁ. ਨੱਕ ਵਿਚ ਪਾਉਣ ਦੀ ਮਛਲੀ, ਬੁਲਾਕ, ਨੱਥ ।

**अस्खलित**—[ਅਸ੍ਖਲਿਤ] ਵਿ. ਜੋ ਫਿਸਲੇ ਨਾ, ਟਿਕਾਊ, ਸਥਾਈ, ਅਚੱਲ ।

**अस्त**—[ਅਸ੍ਤ] ਵਿ. ਡੁੱਬਿਆ ਹੋਇਆ, ਛਿਪਿਆ ਹੋਇਆ ; ਕੱਢਿਆ ਹੋਇਆ, ਨਸ਼ਟ ।

**अस्तबल**—[ਅਸ੍ਤਬਲ] ਪੁ. ਘੋੜਿਆਂ ਦੇ ਰਹਿਣ ਦੀ ਥਾਂ, ਘੁੜਸਾਲ, ਤਬੇਲਾ ।

**अस्तमित**—[ਅਸ੍ਤਮਿਤ] ਵਿ. ਛਿਪਿਆ ਹੋਇਆ, ਡੁੱਬਿਆ ਹੋਇਆ, ਗ਼ਰੂਬ ।

**अस्तर**—[ਅਸ੍ਤਰ] ਪੁ. ਅਸਤਰ, ਅੰਦਰੋਂਜ਼, ਦੂਹਰੇ ਕਪੜੇ ਦੀ ਥੱਲੇ ਵਾਲੀ ਤਹਿ ; ਚੰਨਣ ਦਾ ਤੇਲ ਜਿਸ ਨਾਲ ਅਤਰ ਬਣਦਾ ਹੈ ; ਭੂਮੀ, ਜ਼ਮੀਨ ; ਸਾੜ੍ਹੀ ਦੇ ਹੇਠਾਂ ਪਾਇਆ ਜਾਣ ਵਾਲਾ ਕਪੜਾ, ਪੇਟੀਕੋਟ ।

**अस्तरकारी**—[ਅਸ੍ਤਰਕਾਰੀ] ਇ. ਪਲਸਤਰ ਦਾ ਕੰਮ ।

**अस्तव्यस्त**—[ਅਸ੍ਤਵ੍ਯਸ੍ਤ] ਵਿ. ਉਲਟ ਪੁਲਟ, ਊਘੜ-ਦੁੱਘੜ, ਤਿਤਰ-ਬਿਤਰ, ਖਿੱਲਰਿਆ-ਖੁੱਲਰਿਆ ।

**अस्ताचल**—[ਅਸ੍ਤਾਚਲ] ਪੁ. ਪੱਛਮ ਦਾ ਪਹਾੜ ; ਪੱਛਮ ਦਿਸ਼ਾ ਜਿੱਥੇ ਜਾ ਕੇ ਸੂਰਜ ਛਿਪਦਾ ਹੈ ।

**अस्तित्व**—[ਅਸ੍ਤਿਤ੍ਵ] ਪੁ. ਮੌਜੂਦਗੀ ; ਹੋਂਦ, ਹਸਤੀ ।

**अस्तु**—[ਅਸ੍ਤੁ] ਅਵ੍ਯ. ਇਵੇਂ ਹੀ ਹੋਵੇ, ਖ਼ੈਰ, ਅੱਛਾ, ਭਲਾ, ਅਜਿਹਾ ਹੀ ਹੋਵੇਗਾ ।

**अस्तुति**—[ਅਸ੍ਤੁਤਿ] ਇ. ਵੇਖੋ ਸਤੁਤਿ (स्तुति) ।

**अस्तेय**—[ਅਸ੍ਤੇਯ] ਪੁ. ਚੋਰੀ ਨਾ ਕਰਨ ਦਾ ਭਾਵ ।

**अस्त्र**—[ਅਸ੍ਤ੍ਰ] ਪੁ. ਉਹ ਹਥਿਆਰ ਜੋ ਸੁਟਿਆ ਜਾਵੇ ਜਾਂ ਜਿਸ ਵਿਚੋਂ ਕੋਈ ਚੀਜ਼ ਸੁੱਟੀ ਜਾਵੇ, ਅਸਤਰ ।

**अस्त्रकार**—[ਅਸ੍ਤ੍ਰਕਾਰ] ਵਿ. ਅਸਤਰ ਬਣਾਉਣ ਵਾਲਾ ।

**अस्त्रचिकित्सक**—[ਅਸ੍ਤ੍ਰਚਿਕਿਤ੍ਸਕ] ਪੁ. ਜੱਰਾਹ ਨਸ਼ਤਰ ਲਗਾਉਣ ਵਾਲਾ, ਚੀਰਫਾੜ ਕਰਨ ਵਾਲਾ ।

**अस्त्रचिकित्सा** [ਅਸ੍ਤ੍ਰਚਿਕਿਤ੍ਸਾ] ਇ. ਜੱਰਾਹੀ, ਚੀਰਫਾੜ ।

**अस्त्रविद्**—[ਅਸ੍ਤ੍ਰਵਿਦ੍] ਵਿ. ਹਥਿਆਰ ਚਲਾਉਣ ਵਾਲਾ ; ਹੋਸ਼ਿਆਰ ।

**अस्त्रशाला**—[ਅਸ੍ਤ੍ਰਸ਼ਾਲਾ] ਇ. ਅਸਤਰ ਰੱਖਣ ਦੀ ਥਾਂ, ਅਸਲਾ ਖਾਨਾ ।

**अस्त्रशिक्षा**—[ਅਸ੍ਤ੍ਰਸ਼ਿਕ੍ਸ਼ਾ] ਇ. ਅਸਤਰ ਦੇ ਚਲਾਉਣ ਦੀ ਸਿੱਖਿਆ ।

**अस्थायी**—[ਅਸ੍ਥਾਯੀ] ਵਿ. ਚਿਰਾਂ ਤਕ ਨਾ ਰਹਿਣ ਵਾਲਾ, ਅਟਿਕ, ਆਰਜ਼ੀ, ਚੰਚਲ, ਜੋ ਸਥਿਰ ਨਾ ਹੋਵੇ, ਅਸਥਾਈ ।

**अस्थि**—[ਅਸ੍ਥਿ] ਪੁ. ਹੱਡੀ, ਹੱਡ ।

**अस्थिति**—[ਅਸ੍ਥਿਤਿ] ਇ. ਅਸਥਿਰਤਾ, ਡਾਂਵਾਂਡੋਲਪਣ, ਟਿਕੇ ਨਾ ਰਹਿਣ ਦਾ ਭਾਵ ।

**अस्थिमय**—[ਅਸ੍ਥਿਮਯ] ਵਿ. ਹੱਡੀਆਂ ਦਾ ਬਣਿਆ ਹੋਇਆ; ਜਿਸ ਵਿਚ ਹੱਡੀਆਂ ਹੀ ਹੱਡੀਆਂ ਬਾਕੀ ਹੋਣ ; ਹੱਡੀਆਂ ਦਾ (ਢਾਂਚਾ) ।

**अस्थिर**—[ਅਸ੍ਥਿਰ] ਵਿ. ਜੋ ਟਿਕੇ ਨਾ, ਆਰਜ਼ੀ, ਅਸਥਿਰ ।

**अस्थिशेष**—[ਅਸ੍ਥਿਸ਼ੇਸ਼] ਵਿ. ਜਿਸ ਦੇ ਸਰੀਰ ਦੀਆਂ ਹੱਡੀਆਂ ਹੀ ਹੱਡੀਆਂ ਬਾਕੀ ਰਹਿ ਗਈਆਂ ਹੋਣ, ਹੱਡੀਆਂ ਦਾ ਢਾਂਚਾ ।

**अस्थिसंचय (अस्थिसञ्चय)**—[ਅਸ੍ਥਿਸੰਚਯ] ਪੁ. ਮੁਰਦੇ ਨੂੰ ਸਾੜਨ ਪਿਛੋਂ ਬਚੀਆਂ ਹੋਇਆਂ ਹੱਡੀਆਂ ਦੇ ਇਕੱਠੇ ਕਰਨ ਦਾ ਕਰਮ, ਫੁੱਲ ਚੁਗਣ ਦਾ ਕਰਮ ।

**अस्निग्ध**—[ਅਸ੍ਨਿਗ੍ਧ] ਵਿ. ਖਰ੍ਹਵਾ, ਖੁਰਦਰਾ, ਜੋ ਚਿਕਣਾ ਨਾ ਹੋਵੇ ; ਬੇ-ਰਹਿਮ ।

**अस्पताल**—[ਅਸ੍ਪਤਾਲ] ਪੁ. ਦਵਾਖਾਨਾ, ਹਸਪਤਾਲ ।

**अस्पर्शनीय**—[ਅਸ੍ਪਰ੍ਸ਼ਨੀਯ] ਵਿ. ਨਾ ਛੂਹਣ ਯੋਗ, ਅਛੂਤ ।

**अस्पृश्य**—[ਅਸ੍ਪ੍ਰਿਸ਼੍ਯ] ਵਿ. ਨਾ ਛੂਹਣ ਯੋਗ, ਅਛੂਤ ।

**अस्पृष्ट**—[ਅਸ੍ਪ੍ਰਿਸ਼੍ਟ] ਵਿ. ਨਾ ਛੂਹਿਆ ਹੋਇਆ, ਅਛੂਤਾ ।

**अस्पृह**—[ਅਸ੍ਪ੍ਰਿਹ] ਵਿ. ਚਾਹਨਾ ਨਾ ਰੱਖਣ ਵਾਲਾ, ਨਿਰਇੱਛਤ ; ਨਿਰਮੋਹੀ, ਨਿਰਲੋਭ ; ਵਿਰੱਕਤ, ਸੰਨਿਆਸੀ ।

**अस्फुट**—[ਅਸ੍ਫੁਟ] ਵਿ. ਜੋ ਸਪਸ਼ਟ ਨਾ ਹੋਵੇ, ਗੁਪਤ, ਗੂੜ੍ਹ ।

**अस्मदीय**—[ਅਸ੍ਮਦੀਯ] ਵਿ. ਸਾਡਾ ।

**अस्मित**—[ਅਸ੍ਮਿਤ] ਵਿ. ਖਿੜਿਆ ਹੋਇਆ, ਵਿਕਸਤ ।

**अस्मिता**—[ਅਸ੍ਮਿਤਾ] ਇ. ਆਪਣੀ ਤਾਰੀਫ਼ ; ਹੰਕਾਰ, ਘਮੰਡ, ਖ਼ੁਦੀ ; ਮੋਹ ।

**अस्रु**—[ਅਸ੍ਰੁ] ਪੁ. ਵੇਖੋ ਅਸ਼੍ਰੁ (अश्रु) ।

**अस्वच्छ**—[ਅਸ੍ਵੱਛ] ਵਿ. ਗੰਦਲਾ, ਮੈਲਾ, ਜੋ ਸਵੱਛ ਨਾ ਹੋਵੇ ।

**अस्वतंत्र (अस्वतन्त्र)**—[ਅਸ੍ਵਤੰਤ੍ਰ] ਵਿ. ਪਰਾਧੀਨ, ਮਾਤਹਿਤ, ਦਾਸ, ਸੇਵਕ, ਜੋ ਸੁਤੰਤਰ ਨਾ ਹੋਵੇ ।

**अस्वस्थ**—[ਅਸ੍ਵਸ੍ਥ] ਵਿ. ਰੋਗੀ, ਬੀਮਾਰ ।

**अस्वस्थता**—[ਅਸ੍ਵਸ੍ਥਤਾ]—ਇ. ਦੁੱਖ, ਪੀੜ, ਬੀਮਾਰੀ, ਨਾ-ਤੰਦਰੁਸਤੀ ।

**अस्वादु**—[ਅਸ੍ਵਾਦੁ] ਵਿ. ਬੇਸਵਾਦ, ਫਿੱਕਾ, ਨੀਰਸ ।

**अस्वाभाविक**—[ਅਸ੍ਵਾਭਾਵਿਕ] ਵਿ. ਬਣਾਵਟੀ, ਨਕਲੀ, ਜੋ ਸੁਭਾਵਕ ਨਾ ਹੋਵੇ ।

**अस्वार्थ**—[ਅਸ੍ਵਾਰ੍ਥ] ਬੇਗਰਜ਼ ।

**अस्वीकार**—[ਅਸ੍ਵੀਕਾਰ] ਪੁ. ਨਾ ਮਨਜ਼ੂਰੀ, ਅਪ੍ਰਵਾਨਗੀ ।

**अस्वीकृत**—[ਅਸ੍ਵੀਕ੍ਰਿਤ] ਵਿ. ਅਪ੍ਰਵਾਣ, ਨਾਮਨਜ਼ੂਰ ।

**अहं**—[ਅਹੰ] ਪੜ. ਮੈਂ ; ਪੁ. ਅਭਿਮਾਨ, ਹੰਕਾਰ, ਘਮੰਡ, ਖ਼ੁਦੀ ।

**अहंकार (अहङ्कार)**—[ਅਹੰਕਾਰ] ਪੁ. ਘਮੰਡ, ਖ਼ੁਦੀ, ਹੈਂਕੜ ।

**अहंकारी (अहङ्कारी)**—[ਅਹੰਕਾਰੀ] ਵਿ. ਅਭਿਮਾਨੀ, ਘਮੰਡੀ, ਹੰਕਾਰੀ ।

**अहंवाद**—[ਅਹੰਵਾਦ] ਪੁ. ਸ਼ੇਖੀ, ਡੀਂਗ ; ਆਕੜ, ਢੀਠਤਾ ।

**अह**—[ਅਹ] ਪੁ. ਦਿਨ ; ਸੂਰਜ, ਵਿਸ਼ਨੂੰ ; ਅਵ੍ਯ. ਦੁੱਖ ਅਤੇ ਹੈਰਾਨੀ ਪਰਗਟ ਕਰਨ ਵਾਲਾ ਸ਼ਬਦ ।

+**अहक**—[ਅਹਕ] ਇ. ਅਭਿਲਾਖਾ, ਇੱਛਿਆ, ਮਨਸ਼ਾ, ਚਾਹ, ਲੋੜ ।

+**अहकना**—[ਅਹਕਨਾ] ਕ੍ਰਿ. ਇੱਛਿਆ ਕਰਨਾ, ਚਾਹੁਣਾ, ਲੋਚਣਾ ।

**अहकाम**—[ਅਹਕਾਮ] ਪੁ. ਹੁਕਮ (ਹੁਕਮ ਦਾ ਬਹੁਵਚਨ) ; ਨਿਯਮ, ਕਾਇਦਾ, ਕਾਨੂੰਨ ।

**अहटाना**—[ਅਹਟਾਨਾ] ਕ੍ਰਿ. ਪਤਾ ਲਾਉਣ, ਢੂੰਡਣਾ, ਤਲਾਸ਼ ਕਰਨੀ, ਖੋਜਣਾ, ਭਾਲਣਾ; ਦੁਖਣਾ, ਦਰਦ ਕਰਨਾ ।

**अहद**—[ਅਹਦ] ਪੁ. ਪਰਤਿੱਗਿਆ, ਵਾਅਦਾ ; ਸਮਾਂ, ਰਾਜ ਕਾਲ ; ਇਰਾਦਾ ।

**अहन्**—[ਅਹਨ] ਪੁ. ਦਿਨ ।

**अहमक**—[ਅਹਮਕ] ਵਿ. ਜੜ੍ਹ, ਮੂਰਖ, ਨਾ ਸਮਝ, ਕਮਲਾ, ਬੇਵਕੂਫ ।

**अहमहमिका**—[ਅਹਮਹਮਿਕਾ] ਇ. ਲਾਗਡਾਟ ; ਆਪਾਧਾਪੀ ।

**अहर**—[ਅਹਰ] ਪੁ. ਹਿਸਾਬ ਵਿਚ ਉਹ ਸੰਖਿਆ ਜੋ ਵੰਡੀ ਨਾ ਜਾ ਸਕੇ ।

**अहरन**—[ਅਹਰਨ] ਇ. ਲੁਹਾਰਾਂ ਦਾ ਇਕ ਸੰਦ ।

**अहरा**—[ਅਹਰਾ] ਪੁ. ਜਲਾਉਣ ਲਈ ਕੀਤਾ ਗਿਆ ਕੰਡਿਆਂ ਦਾ ਢੇਰ, ਧੂਣੀ ; ਠਹਿਰਨ ਦੀ ਥਾਂ ; ਛਬੀਲ ।

**अहरागम**—[ਅਹਰਾਗਮ] ਪੁ. ਸਵੇਰੇ ਦੀ ਰਾਸ਼ਨੀ, ਛਾਹ-ਵੇਲਾ ।

**अहर्निश**—[ਅਹਰ੍ਨਿਸ਼] ਅਵ੍ਯ. ਦਿਨ ਰਾਤ ; ਹਮੇਸ਼ਾਂ, ਸਦੀਵੀ ਚਵੀ ਘੰਟੇ, ਲਗਾਤਾਰ ।

**अहर्मुख**—[ਅਹਰ੍ਮੁਖ] ਪੁ. ਤੜਕਾ, ਸਵੇਰਾ, ਪਰਭਾਤ ।

**अहर्षित**—[ਅਹਰ੍ਸ਼ਿਤ] ਵਿ. ਜੋ ਪਰਸੰਨ ਨਾ ਹੋਵੇ, ਨਾਰਾਜ਼, ਨਾਖ਼ੁਸ਼ ।

**अहलकार**—[ਅਹਲਕਾਰ] ਪੁ. ਕਰਮਚਾਰੀ, ਕੰਮ ਕਰਨ ਵਾਲਾ ਅਫ਼ਸਰ, ਅਹਿਲਕਾਰ ।

**अहलना**—[ਅਹਲਨਾ] ਕ੍ਰਿ. ਕੰਬਣਾ ।

**अहलमद**—[ਅਹਲਮਦ] ਪੁ. ਕਰਮਚਾਰੀ ਜੋ ਅਦਾਲਤ ਦੀਆਂ ਮਿਸਲਾਂ ਨੂੰ ਰਜਿਸਟਰ ਤੇ ਚੜ੍ਹਾਉਂਦਾ ਹੈ ਅਤੇ ਕਾਗ਼ਜ਼ਾਤ ਨੂੰ ਸੰਭਾਲ ਕੇ ਰੱਖਦਾ ਹੈ ।

**अहल्य**—[ਅਹਲਯ] ਵਿ. ਜੋ ਹੱਲ ਨਾਲ ਨਾ ਵਾਹਿਆ ਜਾ ਸਕੇ ।

**अहल्या**—[ਅਹਲ੍ਯਾ] ਇ. ਗੌਤਮ ਰਿਸ਼ੀ ਦੀ ਤੀਵੀਂ ।

**अहवनीय**—[ਅਹਵਨੀਯ] ਵਿ. ਜੋ ਹਵਨ ਦੇ ਲਾਇਕ ਨਾ ਹੋਵੇ ।

**अहवात**—[ਅਹਵਾਤ] ਪੁ. ਸੁਹਾਗ ।

**अहवाल**—[ਅਹਵਾਲ] ਪੁ. ਖ਼ਬਰ, ਸਮਾਚਾਰ, ਹਾਲ ।

**अहसान**—[ਅਹਸਾਨ] ਪੁ. ਉਪਕਾਰ, ਭਲਾਈ, ਮਿਹਰ, ਇਹਸਾਨ ।

**अहस्पति**—[ਅਹਸ੍ਪਤਿ] ਪੁ. ਸੂਰਜ ।

**अहह**—[ਅਹਹ]—ਅਵ੍ਯ. ਦੁੱਖ, ਸ਼ੋਕ, ਹੈਰਾਨੀ, ਆਦਿ ਪਰਗਟ ਕਰਨ ਵਾਲਾ ਸ਼ਬਦ, ਹਾਂ, ਅਰੇ, ਓਹ, ਹੈਂ ।

**अहा**—[ਅਹਾ] ਅਵ੍ਯ. ਖ਼ੁਸ਼ੀ ਪਰਗਟ ਕਰਨ ਵਾਲਾ ਸ਼ਬਦ ।

**अहाता**—[ਅਹਾਤਾ] ਪੁ. ਘੇਰਾ, ਵਾੜਾ, ਚਾਰਦੀਵਾਰੀ, ਵਿਹੜਾ ।

**अहार्य**—[ਅਹਾਰ੍ਯ] ਵਿ. ਨਾ ਚੋਰੀ ਹੋਣ ਯੋਗ, ਜਿਸ ਨੂੰ ਕੋਈ ਚੁਰਾ ਨਾ ਸਕੇ ; ਜੋ ਰਿਸ਼ਵਤ ਦੇ ਲਾਲਚ ਵਿਚ ਨਾ ਫਸੇ ।

**अहिंसक**—[ਅਹਿੰਸਕ] ਵਿ. ਹਿੰਸਾ ਨਾ ਕਰਨ ਵਾਲਾ, ਜੋ ਕਿਸੇ ਨੂੰ ਨਾ ਸਤਾਏ ।

**अहिंसा**—[ਅਹਿੰਸਾ] ਇ. ਕਿਸੇ ਮਨੁੱਖ ਜਾ ਜੀਵ ਨੂੰ ਕਿਸੇ ਤਰ੍ਹਾਂ ਦੀ ਪੀੜ ਨਾ ਦੇਣ ਦਾ ਭਾਵ, ਅਹਿੰਸਾ ।

**अहिंस्र**—[ਅਹਿੰਸ੍ਰ] ਵਿ. ਹਿੰਸਾ ਨਾ ਕਰਨ ਵਾਲਾ, ਜੋ ਕਿਸੇ ਨੂੰ ਨਾ ਸਤਾਏ ।

**अहि**—[ਅਹਿ] ਪੁ. ਸੱਪ ; ਸੂਰਜ ; ਰਾਹੂ ; ਮੁਸਾਫ਼ਰ, ਰਾਹੀ; ਪਾਣੀ ; ਬੱਦਲ ; ਅਸ਼ਲੇਸ਼ਾ ਨਛੱਤ੍ਰ ; ਧਰਤੀ ; ਗਊ ; ਵਿ. ਪਰਸਿੱਧ ; ਵਿਆਪਤ ।

**अहिक**—[ਅਹਿਕ] ਪੁ. ਅੰਨ੍ਹਾ ਸੱਪ ।

**अहिका**—[ਅਹਿਕਾ] ਇ. ਸਿੰਬਲ ਦਾ ਰੁੱਖ ।

**अहिजिह्वा**—[ਅਹਿਜਿਵ੍ਹਾ] ਇ. ਨਾਗਫਨੀ ਦਾ ਬੂਟਾ ।

**अहित**—[ਅਹਿਤ] ਪੁ. ਹਿਤ ਦਾ ਅਭਾਵ, ਬੁਰਾਈ ; ਵੈਰ; ਵਿ. ਹਾਨੀ ਕਾਰਕ, ਨੁਕਸਾਨਦੇਹ, ਨਾ ਫ਼ਾਇਦੇਮੰਦ ।

**अहिनाह**—[ਅਹਿਨਾਹ] ਪੁ. ਸੱਪਾਂ ਦਾ ਰਾਜਾ, ਸ਼ੇਸ਼ਨਾਗ ।

**अहिफेन**—[ਅਹਿਫੇਨ] ਪੁ. ਸੱਪ ਦੀ ਲਾਰ, ਸੱਪ ਦੇ ਮੂੰਹ ਦੀ ਝੱਗ ; ਫੀਮ ।

**अहिबेल**—[ਅਹਿਬੇਲ] ਇ. ਨਾਗਬੇਲ ; ਪਾਨ ।

**अहिम**—[ਅਹਿਮ]—ਵਿ. ਗਰਮ, ਜੋ ਠੰਡਾ ਨਾ ਹੋਵੇ ।

**अहिमेध**—[ਅਹਿਮੇਧ] ਪੁ. ਸੱਪਾਂ ਦਾ ਜੱਗ ।

**अहिरिपु**—[ਅਹਿਰਿਪੁ] ਪੁ. ਸੱਪ ਦਾ ਵੈਰੀ ; ਗਰੁੜ ; ਨਿਉਲਾ ; ਮੋਰ ।

**अहिलव**—[ਅਹਿਲਵ] ਪੁ. ਬੜ੍ਹਤੀ, ਜ਼ਿਆਦਤੀ, ਬਹੁਲਤਾ ।

**अहिवल्ली**—[ਅਹਿਵੱਲੀ] ਇ. ਪਾਨ ।

**अहिवात**—[ਅਹਿਵਾਤ] ਪੁ. ਸੁਹਾਗ ।

**अहिवाती, अहिवातिन**—[ਅਹਿਵਾਤੀ, ਅਹਿਵਾਤਿਨ] ਇ. ਸੁਹਾਗਣ ।

**अहिसाव**—[ਅਹਿਸਾਵ] ਪੁ. ਸੱਪ ਦਾ ਬੱਚਾ, ਛੋਟਾ ਸੱਪ, ਸਪੋਲੀਆ ।

**अहीन**—[ਅਹੀਨ] ਵਿ. ਪੂਰਾ ਭਰਿਆ ਹੋਇਆ, ਭਰਪੂਰ ।

**अहीर**—[ਅਹੀਰ] ਪੁ. ਗਵਾਲਾ, ਗਊਆਂ ਦਾ ਰਖਵਾਲਾ ; ਇਕ ਜਾਤ ।

**अहीश**—[ਅਹੀਸ਼] ਪੁ. ਸੱਪਾਂ ਦਾ ਰਾਜਾ, ਸ਼ੇਸ਼ਨਾਗ ; ਸ਼ੇਸ਼ਨਾਗ ਦੇ ਅਵਤਾਰ ਲਛਮਣ ਤੇ ਬਲਰਾਮ ।

**+अहुटना**—[ਅਹੁਟਨਾ] ਕ੍ਰਿ. ਹਟ ਜਾਣਾ, ਭੱਜਣਾ, ਟਲ ਜਾਣਾ ।

**अहुठ**—[ਅਹੁਠ] ਵਿ. ਸਾਢੇ ਤਿਨ ।

**अहुत**—[ਅਹੁਤ] ਵਿ. ਹਵਨ ਨਾ ਕੀਤਾ ਹੋਇਆ ।

**+अहुठन**—[ਅਹੁਠਨ] ਪੁ. ਠੀਹਾ, ਜਿਸ ਤੇ ਚਾਰਾ ਕੱਟਿਆ ਜਾਂਦਾ ਹੈ ।

**+अहेड़**—[ਅਹੇੜ] ਵਿ. ਮਾਲਯੋਗ ।

**अहेतु**—[ਅਹੇਤੁ] ਵਿ. ਬੇਅਰਥ, ਅਕਾਰਣ, ਬਿਨਾਂ ਕਾਰਣ ਦੇ, ਬੇਲੋੜਾ ।

**अहेर**—[ਅਹੇਰ] ਪੁ. ਸ਼ਿਕਾਰ ।

**अहेरी**—[ਅਹੇਰੀ] ਪੁ. ਸ਼ਿਕਾਰ ਕਰਨ ਵਾਲਾ, ਸ਼ਿਕਾਰੀ ।

**अहो**—[ਅਹੋ] ਅਵ੍ਯ. ਧਿਰਕਾਰ ; ਵਾਹ ਵਾਹ ; ਕਿਉਂ ; ਸ਼ਾਬਾਸ਼ ।

**अहोरात्र**—[ਅਹੋਰਾਤ੍ਰ] ਪੁ. ਦਿਨ-ਰਾਤ ; ਅਵ੍ਯ. ਹਮੇਸ਼ਾ, ਹਰ ਵੇਲੇ, ਲਗਾਤਾਰ ।

**अहो बहोर**—[ਅਹੋਰਬਹੋਰ] ਕ੍ਰਿ. ਵਿ. ਮੁੜ ਮੁੜ ਕੇ, ਬਾਰ ਬਾਰ, ਦੋਬਾਰਾ, ਤ੍ਰਿਬਾਰਾ, ਘੜੀ-ਮੁੜੀ ।

**अहोराबहोरा**—[ਅਹੋਰਾਬਹੋਰਾ] ਪੁ. ਵਿਆਹ ਦੀ ਉਹ ਰਸਮ ਜਿਸ ਵਿਚ ਵਹੁ ਸੌਹਰੇ ਪਹੁੰਚ ਕੇ ਉਦੋਂ ਹੀ ਮੁੜ ਆਉਂਦੀ ਹੈ ।

# आ

**आ**—[ਆ] ਹਿੰਦੀ ਵਰਣ ਮਾਲਾ ਦਾ ਦੂਜਾ ਅੱਖਰ, ਇਹ 'ਅ' ਦਾ ਦੀਰਘ ਰੂਪ ਹੈ ; ਪੁ. ਮਹੇਸ਼ਵਰ, ਮਹਾਦੇਵ ; 'ਆਉਣ' ਕ੍ਰਿਆ ਦਾ ਧਾਤੂ; ਇ. ਲੱਛਮੀ ।

**आं**—[ਆਂ] ਵਿ. ਹੈਰਾਨੀ ਵਾਲਾ ; ਪੁ. ਬਾਲਕ ਦੇ ਰੋਣ ਦਾ ਸ਼ਬਦ ।

**आंक (आङ्क)**—[ਆਂਕ] ਪੁ. ਅੰਗ ; ਚਿੰਨ੍ਹ ; ਵਰਣ, ਅੱਖਰ ; ਭਾਗ, ਹਿੱਸਾ, ਟੁਕੜਾ, ਕਣ, ਅੰਸ਼ ; ਕੂਲ ; ਪਹੀਏ ਦੇ ਧੁਰੇ ਦਾ ਢੱਕਣ ; ਗੰਢ ; ਲਕੀਰ ; ਅਦਦ ।

**आंकड़ा (आङ्कड़ा)**—[ਆਂਕੜਾ] ਪੁ. ਅੰਗ ; ਸੰਖਿਆ ; ਪੇਚ ; ਫੰਦਾ ; ਅੱਕ ; ਪਸ਼ੂਆਂ ਦਾ ਇਕ ਰੋਗ ।

**आंकन (आङ्कन)**—[ਆਂਕਨ] ਪੁ. ਜੁਆਰ ਦਾ ਦਾਣਾ ; ਬਾਜਰੇ ਦਾ ਸਿੱਟਾ ; ਮਕਈ ਦੀ ਛੱਲੀ ।

**आंकना (आङ्कना)**—[ਆਂਕਨਾ] ਕ੍ਰਿ. ਅੰਕਿਤ ਕਰਨਾ, ਲਿਖਣਾ ; ਹਿਸਾਬ ਕਰਨਾ ; ਮੁੱਲ ਕਰਨਾ ; ਅਨੁਮਾਨ ਲਾਉਣਾ, ਅੰਦਾਜ਼ਾ ਲਾਉਣਾ, ਕੂਤਣਾ ।

**आंकनी (आङ्कनी)**—[ਆਂਕਨੀ] ਇ. ਲੇਖਣੀ, ਕਲਮ ।

**आंकर (आङ्कर)**—[ਆਂਕਰ] ਵਿ. ਗਹਿਰਾ, ਡੂੰਘਾ, ਬਹੁਤ ਮਹਿੰਗਾ ।

**आंकल (आङ्कल)**—[ਆਂਕਲ] ਪੁ. ਦਾਗਿਆ ਹੋਇਆ ਸਾਨ੍ਹ ।

**आंकू (आङ्कू)**—[ਆਂਕੂ] ਵਿ. ਕੂਤਣ ਵਾਲਾ ; ਕੀਮਤ ਲਾਉਣ ਵਾਲਾ ; ਅੰਦਾਜ਼ਾ ਲਾਉਣ ਵਾਲਾ ।

**आंख (आङ्ख)**—[ਆਂਖ] ਇ. ਅੱਖ, ਨੇਤਰ ; ਨਜ਼ਰ ; ਧਿਆਨ ; ਕਿਰਪਾ ; ਔਲਾਦ ; ਸੂਈ ਦਾ ਨੱਕਾ ; ਕਮਾਦ ; ਆਲੂ ਆਦਿ ਦੀ ਅੱਖ ।

**आंखड़ी (आङ्खड़ी)**—[ਆਂਖੜੀ] ਇ. ਅੱਖ, ਨੇਤਰ ।

**आंखफोड़ टिड्डा (आङ्खफोड़ टिड्डा)**—[ਆਂਖਫੋੜ ਟਿੱਡਾ] ਪੁ. ਹਰੇ ਰੰਗ ਦਾ ਟਿੱਡਾ ; ਅਕਿਰਤਘਣ ਬੰਦਾ ।

**आंखमुचाई (आङ्खमुचाई)**—[ਆਂਖਮੁਚਾਈ] ਇ. ਦਾਈ-ਦੁੱਕੜੇ, ਲੁਕਣ-ਮੀਚੀ ।

**आंग (आङ्ग)**—[ਆਂਗ] ਪੁ. ਅੰਗ ; ਮੰਮਾ, ਕੁਚ, ਥਣ ; ਸਰੀਰ ।

**आंगन (आङ्गन)**—[ਆਂਗਨ] ਪੁ. ਅੰਗਣ, ਘਰ ਦੇ ਅੰਦਰਲਾ ਚੌਕ, ਵਿਹੜਾ ।

**आंगी (आङ्गी)**—[ਆਂਗੀ] ਇ. ਅੰਗੀ, ਚੋਲੀ ; ਬਰੀਕ ਆਟਾ ਛਾਨਣ ਦੀ ਛਾਨਣੀ, ਹੱਥੀ ।

**आंगुर (आङ्गुर)**—[ਆਂਗੁਰ] ਪੁ. ਵੇਖੋ ਅੰਗੁਲ (अंगुल) ।

**आंगुरी (आङ्गुरी)**—[ਆਂਗੁਰੀ] ਇ. ਵੇਖੋ ਅੰਗੁਲੀ (अंगुली) ।

**आंघी (आङ्घी)**—[ਆਂਘੀ] ਇ. ਮੈਦਾ ਛਾਨਣ ਦੀ ਛਾਨਣੀ, ਹੱਥੀ ।

**आंच (आञ्च)**—[ਆਂਚ] ਇ. ਅੱਗ ਦੀ ਲਪਟ, ਸੇਕ, ਤਾਪ ; ਤੇਜ ; ਚੋਟ, ਹਾਨੀ ; ਸੰਕਟ ; ਵਿਪਤਾ ; ਪ੍ਰੇਮ ; ਕਾਮ ਦਾ ਤਾਪ ।

**आंचका (आञ्चका)**—[ਆਂਚਕਾ] ਪੁ. ਪੇਠੀ ਦਾ ਲਟਕਦਾ ਹੋਇਆ ਰੱਸਾ ।

**आंचना (आञ्चना)**—[ਆਂਚਨਾ] ਕ੍ਰਿ. ਆਂਚ ਦੇਣੀ, ਤੱਤਾ ਕਰਨਾ, ਸੁਲਗਾਉਣਾ, ਤਾਉਣਾ ।

**+आंचर (आञ्चर)**—[ਆਂਚਰ] ਪੁ. ਅੰਚਲ, ਪੱਲਾ, ਲੜ ।

**आंचल (आञ्चल)**—[ਆਂਚਲ] ਪੁ. ਧੋਤੀ ਜਾਂ ਦੁਪੱਟੇ ਦਾ ਪੱਲਾ ; ਤੀਵੀਂ ਦੀ ਛਾਤੀ ।

**आंजन (आञ्जन)**—[ਆਂਜਨ] ਪੁ. ਵੇਖੋ ਅੰਜਨ (अंजन) ।

**आंजना (आञ्जना)**—[ਆਂਜਨਾ] ਕ੍ਰਿ. ਅੱਖਾਂ ਵਿਚ ਸੁਰਮਾ ਪਾਉਣਾ ।

**आंट (आण्ट)**—[ਆਂਟ] ਇ. ਹਥੇਲੀ ਵਿਚ ਚੀਚੀ ਦੇ ਨਾਲ ਦੀ ਉਂਗਲ ਅਤੇ ਅੰਗੂਠੇ ਦੇ ਵਿਚਕਾਰਲੀ ਥਾਂ ; ਦਾਅ ; ਵੈਰ ; ਗੰਠ ; ਗੱਠਾ, ਪੂਲਾ ; ਅੜਕਾ, ਅੜਿੱਕਾ, ਰੋਕ ।

**आंटना (आण्टना)**—[ਆਂਟਨਾ] ਕ੍ਰਿ. ਸਮੋਣਾ, ਭਰਨਾ ; ਜਾਣਾ, ਪੁੱਜਣਾ ।

**आंटसांट (आण्टसाण्ट)**—[ਆਂਟਸਾਂਟ] ਇ. ਸਾਜ਼ਿਸ਼, ਗੰਢ-ਸੰਢ ।

**आंटी (आण्टी)**—[ਆਂਟੀ] ਇ. ਲੰਮੇ ਘਾਹ ਦਾ ਛੋਟਾ ਪੂਲਾ ; ਮੁੰਡਿਆਂ ਦੇ ਖੇਡਣ ਦੀ ਲੱਕੜੀ ਦੀ ਗੁੱਲੀ ; ਘੁਲਣ ਦਾ ਇਕ ਦਾਅ ; ਸੂਤ ਦਾ ਲੱਛਾ ; ਧੋਤੀ ਦੀ ਮਰੋੜੀ ।

**आंठी (आण्ठी)**—[ਆਂਠੀ] ਇ. ਬੀਜ, ਗੁਠਲੀ ; ਦਹੀਂ-ਮਲਾਈ ਦਾ ਲੋਂਡਾ ; ਗੰਢ ।

**आंड (आण्ड)**—[ਆਂਡ] ਪੁ. ਪਤਾਲੂ, ਫੋਤਾ ।

**आंड़ी (आण्ड़ी)**—[ਆਂਡੀ] ਇ. ਅੰਠੀ ; ਸੂਤ ਦਾ ਪਿੰਨਾ ; ਕੋਹਲੂ ਦੀ ਖਲ ਦਾ ਪਿੰਨਾ ।

**आंडू (आण्डू)**—[ਆਂਡੂ] ਪੁ. ਜੋ ਪਸ਼ੂ ਖੱਸੀ ਨਾ ਕੀਤਾ ਗਿਆ ਹੋਵੇ, ਆਂਡਲ ।

**आंत (आन्त)**—[ਆਂਤ] ਇ. ਅੰਤੜੀ, ਬੰਦੇ ਦੇ ਪੇਟ ਤੋਂ ਗੁਦਾ ਤਕ ਜਾਣ ਵਾਲੀ ਲੰਮੀ ਨਾਲੀ ਜਿਸ ਵਿਚੋਂ ਦੀ ਹੋ ਕੇ ਮਲ ਬਾਹਰ ਨਿਕਲਦਾ ਹੈ, ਆਂਦਰ ।

+**आंतर (आन्तर)**—[ਆਂਤਰ] ਪੁ. ਫ਼ਰਕ, ਦੋ ਚੀਜ਼ਾਂ ਦੇ ਵਿਚਕਾਰਲੀ ਥਾਂ, ਵਿੱਥ, ਅੰਤਰ ; ਵਿ. ਗੁਪਤ, ਅੰਤਰੰਗ ।

**आंतरिक (आन्तरिक)**—[ਆਂਤਰਿਕ] ਵਿ. ਅੰਦਰਲਾ ; ਮਾਨਸਿਕ ।

**आंतिक (आन्तिक)**—[ਆਂਤਿਕ] ਵਿ. ਅੰਤਲਾ ।

**आंदू (आन्दू)**—[ਆਂਦੂ] ਪੁ. ਲੋਹੇ ਦਾ ਕੜਾ ; ਬੇੜੀ, ਜ਼ੰਜੀਰ ।

**आंदोलन (आन्दोलन)**—[ਆਂਦੋਲਨ] ਪੁ. ਲਹਿਰ, ਤਹਿਰੀਕ, ਮੋਰਚਾ ; ਬਗ਼ਾਵਤ, ਉਪੱਦਰ ।

**आंध (आन्ध)**—[ਆਂਧ] ਇ. ਅੰਧਕਾਰ, ਅਨ੍ਹੇਰਾ ; ਕਸ਼ਟ ; ਅੰਧਰਾਤਾ ਰੋਗ ।

**आंधना (आन्धना)**—[ਆਂਧਨਾ] ਕ੍ਰਿ. ਤੇਜ਼ੀ ਨਾਲ ਹੱਲਾ ਕਰਨਾ, ਟੁੱਟ ਪੈਣਾ ।

**आंधर (आन्धर), आंधरा (आन्धरा)**—[ਆਂਧਰ, ਆਂਧਰਾ] ਵਿ. ਅੰਨ੍ਹਾ, ਨੇਤਰ-ਹੀਣ ।

**आंध्र (आन्ध्र)**—[ਆਂਧ੍ਰ] ਪੁ. ਤਾਮਿਲ, ਤੇਲਗੂ ਦੇਸ਼ ਜੋ ਭਾਰਤ ਦਾ ਇਕ ਪ੍ਰਦੇਸ਼ ਹੈ, ਆਂਧ੍ਰ ਪ੍ਰਦੇਸ਼ ।

**आंधारंभ (आन्धारम्भ)**—[ਆਂਧਾਰੰਭ] ਪੁ. ਅਨ੍ਹੇਰ ਖਾਤਾ, ਮਨ ਮੰਨੀ ਗੱਲ ।

**आंधी (आन्धी)**—[ਆਂਧੀ] ਇ. ਅਨ੍ਹੇਰੀ; ਬਹੁਤ ਜ਼ੋਰ ਦੀ ਹਵਾ ਜਾਂ ਝੱਖੜ ।

**आंयबांय** [ਆਂਯਬਾਂਯ]—ਪੁ. ਬੇਅਰਥ ਬਕਵਾਸ, ਵਾਧੂ ਗੱਲਾਂ ।

**आंव**—[ਆਂਵ] ਪੁ. ਔਂ, ਅੰਨ ਨਾ ਪਚਣ ਕਰਕੇ ਆਉਣ ਵਾਲਾ ਇਕ ਤਰ੍ਹਾਂ ਦਾ ਚਿਕਣਾ-ਲੇਸਦਾਰ ਪਖ਼ਾਨਾ ; ਰਾਧ ।

**आंवठ**—[ਆਂਵਠ] ਪੁ. ਕਿਨਾਰਾ ; ਕਪੜੇ ਦਾ ਲੜ ।

**आंवड़ना**—[ਆਂਵੜਨਾ] ਕ੍ਰਿ. ਉੱਭਰਨਾ, ਉਚੇ ਉੱਠਣਾ ।

**आंवड़ा**—[ਆਂਵੜਾ] ਵਿ. ਡਰਾਉਣਾ; ਗਹਿਰਾ, ਡੂੰਘਾ ।

**आंवल**—[ਆਂਵਲ] ਇ. ਔਲ, ਜੇਰ ਜਿਸ ਨਾਲ ਪੇਟ ਵਿਚ ਬੱਚਾ ਲਿਪਟਿਆ ਰਹਿੰਦਾ ਹੈ ।

**आंवला**—[ਆਂਵਲਾ] ਪੁ. ਇਕ ਰੁੱਖ, ਔਲਾ ।

**आंवा**—[ਆਂਵਾ] ਪੁ. ਉਹ ਟੋਇਆ ਜਿਸ ਵਿਚ ਘੁਮਿਆਰ ਮਿੱਟੀ ਦੇ ਭਾਂਡੇ ਪਕਾਉਂਦੇ ਹਨ, ਆਵਾ, ਆਵੀ ।

**आंशिक**—[ਆਂਸ਼ਿਕ] ਵਿ. ਅੰਸ਼-ਸਬੰਧੀ, ਹਿੱਸੇ ਦਾ, ਜ਼ਰਾ ਕੁ, ਭੋਰਾ ਕੁ, ਕਿਣਕਾ-ਮਾਤਰ ।

**आंशुक जल**—[ਆਂਸ਼ੁਕ ਜਲ] ਪੁ. ਧੁੱਪ ਦੀ ਕਿਰਣ ਨਾਲ ਲਿਸ਼ਕਾਰ ਮਾਰਦਾ ਹੋਇਆ ਪਾਣੀ ; ਤਾਂਬੇ ਦੇ ਭਾਂਡੇ ਵਿਚ ਰੱਖਿਆ ਹੋਇਆ ਪਾਣੀ ਜੋ ਦਿਨ ਭਰ ਧੁੱਪ ਵਿਚ ਅਤੇ ਰਾਤ ਨੂੰ ਚਾਨਣੀ ਵਿਚ ਰਖ ਦਿੱਤਾ ਜਾਂਦਾ ਹੈ ਤੇ ਦਵਾਈ ਦੇ ਤੌਰ ਤੇ ਵਰਤਿਆ ਜਾਂਦਾ ਹੈ ।

+**आंस**—[ਆਂਸ] ਇ. ਹੰਝੂ ; ਪੀੜ, ਦਰਦ ; ਸੁਤਲੀ, ਡੋਰੀ, ਲੱਜ ।

**आंसी**—[ਆਂਸੀ] ਇ. ਉਹ ਮਿਠਾਈ ਜੋ ਭਾਈਚਾਰੇ ਤੇ ਸੰਬੰਧੀਆਂ ਨੂੰ ਦਿੱਤੀ ਜਾਂਦੀ ਹੈ, ਭਾਜੀ ।

**आंसू**—[ਆਂਸੂ] ਪੁ. ਅੱਖ ਦਾ ਪਾਣੀ, ਅੱਥਰੂ, ਹੰਝੂ ।

**आंहां**—[ਆਂਹਾਂ] ਅਵ੍ਯ. ਇਨਕਾਰ ਸੂਚਕ ਸ਼ਬਦ, ਨਾਂਹ, ਨਹੀਂ ।

**आ**—[ਆ] ਅਵ੍ਯ. ਇਸ ਦੀ ਵਰਤੋਂ ਥੋੜੇ ਲਈ, ਮਰਯਾਦਾ ਜਾਂ ਹੱਦ ਤੋਂ ਬਾਹਰ ਜਾਣ ਦੀ ਦਸ਼ਾ ਵਿਚ ਕੀਤੀ ਜਾਂਦੀ ਹੈ ਜਿਵੇਂ ਆਰਕਤ, ਥੋੜ੍ਹਾ ਲਾਲ, ਆਮਰਣ-ਮਰਨ ਤੱਕ ਆਦਿ ।

+**आई**—[ਆਈ] ਇ. ਉਮਰ; ਮੌਤ ।

+**आउ**—[ਆਉ] ਪੁ. ਵੱਡੀ ਉਮਰ ; ਜੀਵਨ ।

**आउज**—[ਆਉਜ] ਪੁ. ਤਾਸ਼ਾ ਨਾਂ ਦਾ ਵਾਜਾ ।

**आउबाउ**—[ਆਉਬਾਉ] ਪੁ. ਬੇ-ਮਤਲਬ ਝਗੜਾ, ਵਾਧੂ ਬਕਵਾਸ ।

**आकंपन (आकम्पन)**—[ਆਕੰਪਨ] ਪੁ. ਕੰਦੋਂੜਿੱਕਾ ; ਕੰਬਣੀ, ਕਾਂਬਾ ।

**आकंपित (आकम्पित)**—[ਆਕੰਪਿਤ] ਵਿ. ਕੰਬਦਾ ਹੋਇਆ, ਜਿਸ ਨੂੰ ਕਾਂਬਾ ਲੱਗੇ ।

**आकन**—[ਆਕਨ] ਪੁ. ਵਾਹੇ ਹੋਏ ਖੇਤ ਵਿੱਚੋਂ ਘਾਹਫੂਸ ਚੁਣਨ ਦਾ ਕੰਮ ।

**आकबाक**—[ਆਕਬਾਕ] ਪੁ. ਬੇਅਰਥ ਬਕਵਾਸ, ਬਕ-ਝਕ ।

आकर—[ਆਕਰ] ਪੁ. ਸਮੂਹ, ਢੇਰ ; ਭੰਡਾਰ, ਖਜ਼ਾਨਾ ; ਖਾਣ ; ਪੈਦਾ ਹੋਣ ਦੀ ਥਾਂ ; ਤਲਵਾਰ ਚਲਾਉਣ ਦਾ ਇਕ ਢੰਗ ।

आकरिक—[ਆਕਰਿਕ]—ਪੁ. ਖਾਣ ਪੁੱਟਣ ਵਾਲਾ ਵਿਅਕਤੀ ।

आकरी—[ਆਕਰੀ] ਪੁ. ਵੇਖੋ ਆਕਰਿਕ (आकरिक) ।

आकर्ष—[ਆਕਰਸ਼] ਪੁ. ਤਣਾਉ, ਖਿਚਾਉ ; ਚੌਪੜ ਦਾ ਖੇਲ ; ਕਸੌਟੀ ; ਫਲ ਤੋੜਨ ਦਾ ਛਿੱਕਾ ; ਤੀਰ ਚਲਾਉਣ ਦਾ ਅਭਿਆਸ ; ਚੁੰਬਕ ।

आकर्षक—[ਆਕਰਸ਼ਕ] ਵਿ. ਖਿੱਚਣ ਵਾਲਾ ।

आकर्षण—[ਆਕਰਸ਼ਣ] ਪੁ. ਕਿਸੇ ਥਾਂ ਤੋਂ ਕਿਸੇ ਚੀਜ਼ ਦਾ ਜ਼ਬਰਦਸਤੀ ਦੂਜੇ ਥਾਂ ਖਿਚੇ ਜਾਣ ਦਾ ਭਾਵ, ਖਿੱਚ, ਆਕਰਖਣ ।

+आकर्षना—[ਆਕਰਸ਼ਨਾ] ਕ੍ਰਿ. ਆਪਣੇ ਵਲ ਖਿੱਚਣਾ ।

आकलन—[ਆਕਲਨ] ਪੁ. ਸੇਵਾ, ਸ਼ੱਕ, ਸੰਦੇਹ ; ਪਕੜ ; ਸੰਗ੍ਰਹਿ, ਇਕੱਠਾ ਕਰਨ, ਖੋਜਣ ਤੇ ਪਤਾ ਕਰਨ ਦੀ ਕਿਰਿਆ ।

आकलित—[ਆਕਲਿਤ] ਵਿ. ਸੰਪਾਦਿਤ ; ਗਿਣਿਆ ਹੋਇਆ ; ਜਾਚਿਆ ਹੋਇਆ ।

+आकली—[ਆਕਲੀ] ਇ. ਵਿਆਕੁਲਤਾ, ਘਬਰਾਹਟ, ਬੇਚੈਨੀ ।

आकस्मिक—[ਆਕਸ੍ਮਿਕ] ਵਿ. ਬਿਨਾਂ ਕਾਰਣੋਂ, ਅਚਾਨਕ ਹੋਣ ਵਾਲਾ, ਇਤਫਾਕੀਆ ।

आकांक्षक—[ਆਕਾਂਕ੍ਸ਼ਕ] ਵਿ. ਅਭਿਲਾਖੀ, ਇੱਛਕ ।

आकांक्षा—[ਆਕਾਂਕ੍ਸ਼ਾ] ਇ. ਇੱਛਿਆ, ਅਭਿਲਾਖਾ, ਚਾਹ, ਮਨੋਰਥ ; ਖੋਜ ; ਯੋਗਤਾ ; ਹਵਾਲਾ ; ਭਰੋਸਾ ; ਲਾਲਚ, ਆਸ਼ਾ ।

आकांक्षित—[ਆਕਾਂਕ੍ਸ਼ਿਤ] ਵਿ. ਇੱਛਕ, ਚਾਹੁਣ ਵਾਲਾ, ਲੋੜਵੰਦ ।

आकांक्षी—[ਆਕਾਂਕ੍ਸ਼ੀ] ਵਿ. ਅਭਿਲਾਖੀ, ਇੱਛਕ, ਇੱਛਿਆ ਰੱਖਣ ਵਾਲਾ ।

आकार—[ਆਕਾਰ] ਪੁ. ਸਰੂਪ, ਚਿਹਰਾ, ਸੂਰਤ, ਡੀਲਡੌਲ, ਚਿੰਨ੍ਹ ।

आकारित—[ਆਕਾਰਿਤ] ਵਿ. ਬੁਲਾਇਆ ਹੋਇਆ ।

आकारी—[ਆਕਾਰੀ] ਵਿ. ਬੁਲਾਉਣ ਵਾਲਾ ।

आकारीन—[ਆਕਾਰੀਨ] ਪੁ. ਯੁੱਧ, ਲੜਾਈ, ਜੰਗ ।

आकालिक—[ਆਕਾਲਿਕ] ਵਿ. ਬੇਮੌਸਮਾ, ਬੇਵਕਤਾ ।

आकाश—[ਆਕਾਸ਼] ਪੁ. ਅਕਾਸ਼, ਅਸਮਾਨ ; ਅਭਰਕ ; ਉੱਚੀ ਥਾਂ ।

आकाशकुसुम—[ਆਕਾਸ਼ਕੁਸੁਮ] ਪੁ. ਆਕਾਸ਼ ਦਾ ਫੁੱਲ, ਅਣਹੋਣੀ ਗੱਲ, ਅਸੰਭਵ ਗੱਲ, ਨਾ ਮੁਮਕਿਨ ਚੀਜ਼ ।

आकाशगंगा (आकाशगङ्गा)—[ਆਕਾਸ਼ਗੰਗਾ] ਇ. ਆਕਾਸ਼ ਗੰਗਾ, ਦੁੱਧੀਆ ਰਾਹ ।

आकाशगामी—[ਆਕਾਸ਼ਗਾਮੀ], आकाशचारी—[ਆਕਾਸ਼ਚਾਰੀ] } ਵਿ. ਆਕਾਸ਼ ਵਿਚ ਫਿਰਨ ਵਾਲਾ ; ਪੁ. ਸੂਰਜ ; ਨਛੱਤਰ ; ਹਵਾ ; ਪੰਛੀ ; ਦੇਵਤਾ ; ਰਾਖਸ਼ ।

आकाशदीप—[ਆਕਾਸ਼ਦੀਪ], आकाशदीया—[ਆਕਾਸ਼ਦੀਆ] } ਪੁ. ਉੱਚੀ ਥਾਂ ਤੇ ਰੱਖਿਆ ਦੀਵਾ ।

आकाशनिद्रा—[ਆਕਾਸ਼ਨਿਦ੍ਰਾ] ਇ. ਖੁਲ੍ਹੇ-ਮੈਦਾਨ ਸੌਣ ਦਾ ਭਾਵ ।

आकाशनीम—[ਆਕਾਸ਼ਨੀਮ] ਇ. ਨਿੰਮ ਤੇ ਫੈਲਣ ਵਾਲੀ ਇਕ ਵੇਲ ।

आकाश प्रदीप—[ਆਕਾਸ਼ ਪ੍ਰਦੀਪ] ਪੁ. ਕੱਤਕ ਦੇ ਮਹੀਨੇ ਹਰ ਰੋਜ਼ ਉੱਚੇ ਥਾਂ ਤੇ ਜਗਾਇਆ ਜਾਣ ਵਾਲਾ ਦੀਵਾ ।

आकाशफल—[ਆਕਾਸ਼ਫਲ] ਪੁ. ਸੰਤਾਨ, ਔਲਾਦ ।

आकाशबेल—[ਆਕਾਸ਼ਬੇਲ] ਇ. ਇਕ ਵੇਲ ਜਿਸ ਦੀ ਜੜ੍ਹ ਨਹੀਂ ਹੁੰਦੀ, ਅਮਰ ਵੇਲ ।

आकाशमंडल (आकाशमण्डल)—[ਆਕਾਸ਼ਮੰਡਲ] ਪੁ. ਤਾਰਾ ਮੰਡਲ, ਖ਼ਗੋਲ, ਤਾਰੇ ।

आकाशवल्ली—[ਆਕਾਸ਼ਵੱਲੀ] ਇ. ਅਮਰ ਵੇਲ, ਆਕਾਸ਼ ਵੇਲ ।

आकाशवाणी—[ਆਕਾਸ਼ਵਾਣੀ] ਇ. ਦੇਵਬਾਣੀ, ਇਲਹਾਮ, ਰੇਡੀਓ ਰਾਹੀਂ ਨਸ਼ਰ ਹੋਣ ਵਾਲੀ ਆਵਾਜ਼ ।

आकाशी—[ਆਕਾਸ਼ੀ] ਇ. ਚਾਨਣੀ, ਚੰਦੋਆ ।

आकीर्ण—[ਆਕੀਰ੍ਣ] ਵਿ. ਫੈਲਿਆ ਹੋਇਆ, ਵਿਆਪਤ ; ਸੰਪੂਰਣ ।

आकुंचन (आकुञ्चन)—[ਆਕੁੰਚਨ] ਪੁ. ਸੁੰਗੜਨ ਦਾ ਭਾਵ ; ਮਰੋੜ ; ਟੇਢਾਪਣ ।

आकुंचित (आकुञ्चित)—[ਆਕੁੰਚਿਤ] ਵਿ. ਸੁੰਗੜਿਆ ਹੋਇਆ ; ਵਿੰਗਾ ; ਟੇਢਾ ; ਘੁੰਗਰਾਲੇ (ਵਾਲ) ।

आकुंठन (आकुण्ठन)—[ਆਕੁੰਠਨ] ਪੁ. ਸ਼ਰਮਸਾਰ ਹੋਣ ਦੀ ਹਾਲਤ ।

आकुंठित (आकुण्ठित)—[ਆਕੁੰਠਿਤ] ਵਿ. ਲੱਜਿਤ, ਸ਼ਰਮਿੰਦਾ ।

आकुल—[ਆਕੁਲ] ਵਿ. ਘਬਰਾਇਆ ਹੋਇਆ, ਵਿਆਕੁਲ ।

**आकुलता**—[ਆਕੁਲਤਾ] ਇ. ਘਬਰਾਹਟ, ਬੇਚੈਨੀ, ਵਿਆਕੁਲਤਾ ।

**आकुलित**—[ਆਕੁਲਿਤ] ਵਿ. ਘਬਰਾਇਆ ਹੋਇਆ, ਦੁਖੀ, ਬੇਚੈਨ ।

**आकूत**—[ਆਕੂਤ] ਪੁ. ਮੰਤਵ, ਆਸ਼ਾ, ਮਤਲਬ, ਮਨੋਰਥ ।

**आकूति**—[ਆਕੂਤਿ] ਇ. ਮਤਲਬ, ਮਨੋਰਥ, ਭਾਵ ।

**आकृति**—[ਆਕ੍ਰਿਤਿ] ਇ. ਆਕਾਰ, ਸ਼ਕਲ, ਮੂਰਤੀ, ਰੂਪ ; ਬਣਾਵਟ ; ਇਕ ਛੰਦ ।

**आकृतिगण**—[ਆਕ੍ਰਿਤਿਗਣ] ਪੁ. ਨਮੂਨੇ ਦੀ ਸੂਚੀ ।

**आकृष्ट, आकृष्यमाण**—[ਆਕ੍ਰਿਸ਼ਟ, ਆਕ੍ਰਸ਼ਜਮਾਣ] ਵਿ. ਖਿੱਚਿਆ ਹੋਇਆ ।

**आक्रंदन (आक्रन्दन)**—[ਆਕ੍ਰੰਦਨ] ਪੁ. ਚੀਕਾਂ ਮਾਰ ਕੇ ਰੋਣ ਦਾ ਭਾਵ, ਪੁਕਾਰ ; ਲਲਕਾਰ ; ਮਿੱਤਰ, ਭਾਈ, ਬੰਧੂ ।

**आक्रंदित (आक्रन्दित)**—[ਆਕ੍ਰੰਦਿਤ] ਵਿ. ਚਿੰਘਾੜਦਾ ਹੋਇਆ, ਚੀਕਾਂ ਮਾਰਦਾ ਹੋਇਆ ।

**आक्रम**—[ਆਕ੍ਰਮ] ਪੁ. ਸ਼ਕਤੀ, ਬਲ, ਹਿੰਮਤ ।

**आक्रमण**—[ਆਕ੍ਰਮਣ] ਪੁ. ਅੱਗੇ ਵਧਣ ਦਾ ਭਾਵ, ਚੜ੍ਹਾਈ, ਧਾਵਾ, ਹੱਲਾ ।

**आक्रमित**—[ਆਕ੍ਰਮਿਤ] ਵਿ. ਜਿਸ ਤੇ ਹਮਲਾ ਕੀਤਾ ਗਿਆ ਹੋਵੇ ।

**आक्रमिता**—[ਆਕ੍ਰਮਿਤਾ] ਇ. ਵੱਡੀ ਉਮਰ ਦੀ ਉਹ ਨਾਇਕਾ ਜੋ ਆਪਣੇ ਨਾਇਕ ਨੂੰ ਹਰ ਤਰ੍ਹਾਂ ਨਾਲ ਕਾਬੂ ਵਿਚ ਰਖਦੀ ਹੈ ।

**आक्रांत (आक्रान्त)**—[ਆਕ੍ਰਾਂਤ] ਵਿ. ਹਾਰਿਆ ਹੋਇਆ ; ਘਿਰਿਆ ਹੋਇਆ ; ਵੱਸ ਕੀਤਾ ਹੋਇਆ ; ਘਬਰਾਇਆ ਹੋਇਆ ; ਪੀੜਤ, ਦੁਖੀ ; ਜਿਸ ਤੇ ਹੱਲਾ ਕੀਤਾ ਗਿਆ ਹੋਵੇ ।

**आक्रीड़**—[ਆਕ੍ਰੀੜ] ਪੁ. ਖੇਡਣ ਦੀ ਥਾਂ ।

**आक्रीड़न**—[ਆਕ੍ਰੀੜਨ] ਪੁ. ਖੇਡ, ਖੇਲ੍ਹ ।

**आक्रोश**—[ਆਕ੍ਰੋਸ਼] ਪੁ. ਸਰਾਪ ; ਨਿੰਦਿਆ, ਗਾਲੀ ।

**आक्रोशित**—[ਆਕ੍ਰੋਸ਼ਿਤ] ਵਿ. ਸਰਾਪਿਆ ਹੋਇਆ, ਕੋਸਿਆ ਹੋਇਆ ।

**आक्लांत (आक्लान्त)**—[ਆਕ੍ਲਾਂਤ] ਵਿ. ਲਗਿਆ ਹੋਇਆ, ਲਿਪਟਿਆ ਹੋਇਆ ।

**आक्षिप्त**—[ਆਕ੍ਸ਼ਿਪ੍ਤ] ਵਿ. ਸੁਟਿਆ ਜਾਂ ਉਛਾਲਿਆ ਹੋਇਆ, ਉਭਾਰਿਆ ਹੋਇਆ ; ਨਿੰਦਿਆ ਹੋਇਆ ; ਅਪਮਾਨਿਤ, ਬੇਇੱਜ਼ਤ ।

**आक्षेप**—[ਆਕ੍ਸ਼ੇਪ] ਪੁ. ਸੁੱਟਣ ਜਾਂ ਗਿਰਾਉਣ ਦਾ ਭਾਵ ; ਦੋਸ਼ ; ਅਪਮਾਨ ; ਗਾਲ੍ਹ ; ਮਿਹਣਾ, ਝਿੜਕ, ਤਾਨ੍ਹਾ ; ਇਤਰਾਜ਼ ; ਇਕ ਅਲੰਕਾਰ ।

**आक्षेपी, आक्षेपक**—[ਆਕ੍ਸ਼ੇਪੀ, ਆਕ੍ਸ਼ੇਪਕ] ਵਿ. ਇਤਰਾਜ਼ ਕਰਨ ਵਾਲਾ, ਨਿੰਦਕ, ਮਿਹਣਾ ਦੇਣ ਵਾਲਾ ; ਦੋਸ਼ ਲਾਉਣ ਵਾਲਾ ।

**आक्षोट**—[ਆਕ੍ਸ਼ੋਟ] ਪੁ. ਅਖਰੋਟ ਦਾ ਰੁੱਖ ।

**आखंडल (आखण्डल)**—[ਆਖੰਡਲ] ਪੁ. ਇੰਦਰ ।

**आखत**—[ਆਖਤ] ਪੁ. ਚਾਉਲ ਜੋ ਦੇਵਤੇ ਪੁਰ ਚੜ੍ਹਾਉਣ ਲਈ ਵਰਤੇ ਜਾਂਦੇ ਹਨ ; ਵਿਆਹ-ਸ਼ਾਦੀ ਦੇ ਸਮੇਂ ਸ਼ਰੀਕੇ ਵਿਚ ਵੰਡਿਆ ਜਾਣ ਵਾਲਾ ਅੰਨ ।

**आखन**—[ਆਖਨ] ਅਵ੍ਯ. ਬਾਰ-ਬਾਰ, ਘੜੀ ਮੁੜੀ ।

+**आखना**—[ਆਖਨਾ] ਕ੍ਰਿ. ਵਰਣਨ ਕਰਨਾ, ਕਹਿਣਾ ; ਦੇਖਣਾ, ਤੱਕਣਾ ।

**आखर**—[ਆਖਰ] ਪੁ. ਅੱਖਰ ; ਕੁਲ੍ਹਾੜੀ ; ਕਹੀ ।

**आखा**—[ਆਖਾ] ਪੁ. ਬਰੀਕ ਜਾਲੀ ਨਾਲ ਮੜ੍ਹੀ ਹੋਈ ਮੈਦਾ ਛਾਣਨ ਦੀ ਛਾਨਣੀ, ਛੱਜੀ ।

**आखातीज**—[ਆਖਾਤੀਜ] ਇ. ਵਿਸਾਖ ਸੁਦੀ ਤੀਜ ।

**आखिर**—[ਆਖਿਰ] ਪੁ. ਅੰਤ ; ਕਿਨਾਰਾ ; ਕ੍ਰਿ. ਵਿ. ਸਭ ਤੋਂ ਪਿਛੋਂ ; ਅੰਤ ਵਿਚ ; ਵਿ. ਅੰਤਮ, ਅੰਤਲਾ, ਅਖ਼ੀਰੀ ।

**आखिरकार**—[ਆਖਿਰਕਾਰ] ਕ੍ਰਿ. ਵਿ. ਸਭ ਤੋਂ ਪਿਛੋਂ, ਅੰਤ ਵਿਚ ।

**आखिरी**—[ਆਖਿਰੀ] ਵਿ. ਅੰਤਮ, ਅੰਤਲਾ ।

**आखु**—[ਆਖੁ] ਪੁ. ਚੂਹਾ ; ਚੋਰ ; ਸੂਰ; ਖਿਆਰ ਦਾ ਰੁੱਖ ; ਕਹੀ ; ਕੰਜੂਸ ।

**आखेट**—[ਆਖੇਟ] ਪੁ. ਸ਼ਿਕਾਰ ।

**आखेटक, आखेटिक, आखेटी** [ਆਖੇਟਕ, ਆਖੇਟਿਕ, ਆਖੇਟੀ]—ਵਿ. ਸ਼ਿਕਾਰੀ ; ਵਧਿਕ, ਭੈਦਕ ।

**आखोट**—[ਆਖੋਟ] ਪੁ. ਵੇਖੋ ਅਖਰੋਟ (अखरोट) ।

**आख्यात**—[ਆਖ੍ਯਾਤ] ਵਿ. ਕਿਹਾ ਹੋਇਆ ; ਪੜ੍ਹਿਆ ਹੋਇਆ ; ਪ੍ਰਸਿੱਧ ; ਪ੍ਰਕਾਸ਼ਤ ।

**आख्याता**—[ਆਖ੍ਯਾਤਾ] ਵਿ. ਬੋਲਣ ਵਾਲਾ, ਆਖਣ ਵਾਲਾ ; ਉਪਦੇਸ਼ਕ ।

**आख्याति**—[ਆਖ੍ਯਾਤਿ] ਇ. ਉਪਮਾ, ਕੀਰਤੀ, ਵਡਿਆਈ, ਜੱਸ ।

**आख्यान**—[ਆਖ੍ਯਾਨ] ਪੁ. ਕਥਨ, ਵਰਣਨ ; ਬੋਲੀ ; ਕਥਾ, ਕਿੱਸਾ, ਕਹਾਣੀ ; ਨਾਵਲ, ਉਪਨਿਆਸ ।

**आख्यानक**—[ਆਖ੍ਯਾਨਕ] ਪੁ. ਕਥਾ, ਛੋਟਾ ਕਿੱਸਾ, ਕਹਾਣੀ, ਗਾਥਾ ।

**आख्यायक**—[ਆਖ੍ਯਾਯਕ] ਵਿ. ਕਹਿਣ ਵਾਲਾ ; ਕਹਾਣੀ ਲੇਖਕ ।

**आख्यायिका**—[ਆਖ੍ਯਾਯਿਕਾ] ਇ. ਕਹਾਣੀ, ਬਾਤ, ਕਥਾ ।

**आगंतुक (आगन्तुक)**—[ਆਗੰਤੁਕ] ਵਿ. ਆਉਣ ਵਾਲਾ ; ਪਰਾਹੁਣਾ, ਅਤਿਥੀ, ਮਹਿਮਾਨ ।

**आग**—[ਆਗ] ਇ. ਅੱਗ, ਅਗਨੀ ; ਸੜਨ, ਜਲਣ, ਗਰਮੀ ; ਕਾਮ ਦੀ ਅੱਗ ; ਈਰਖਾ ; ਗੰਨੇ ਦਾ ਅਗਲਾ ਹਿੱਸਾ ; ਹਲਕਾ ਡੰਡਾ ।

**आगड़ा**—[ਆਗੜਾ] ਇ. ਮੁਰਝਾਈ ਹੋਈ ਕਣਕ ਜਾਂ ਜੌਂ ਆਦਿਕ ਦੀ ਬੱਲੀ ਜਿਸ ਦੇ ਦਾਣੇ ਸੁੱਕ ਗਏ ਹੋਣ ।

**आगण**—[ਆਗਣ] ਪੁ. ਮੱਘਰ ਦਾ ਮਹੀਨਾ ।

**आगत**—[ਆਗਤ] ਵਿ. ਆਇਆ ਹੋਇਆ ; ਅਜਨਬੀ ; ਮਹਿਮਾਨ ; ਇਕ ਬੁਖ਼ਾਰ ।

**आगतस्वागत**—[ਆਗਤਸ੍ਵਾਗਤ] ਪੁ. ਆਦਰ, ਸਤਿਕਾਰ, ਆਉ-ਭਗਤ ।

**आगम**—[ਆਗਮ] ਪੁ. ਧਰਮ-ਗ੍ਰੰਥ ; ਨੀਤੀ-ਸ਼ਾਸਤਰ ; ਵਿਆਕਰਣ ਵਿਚ ਕਿਸੇ ਸ਼ਬਦ-ਸਾਧਨਾ ਵਿਚ ਬਾਹਰੋਂ ਆਉਣ ਵਾਲਾ ਅੱਖਰ ; ਆਉਣਾ, ਆਗਮਨ ।

**आगमन**—[ਆਗਮਨ] ਪੁ. ਆਉਣਾ, ਪਹੁੰਚ ; ਪ੍ਰਾਪਤੀ ।

**आगमवक्ता**—[ਆਗਮਵਕ੍ਤਾ] ਪੁ. ਭਵਿੱਖਤ ਦੱਸਣ ਵਾਲਾ, ਜੋਤਸ਼ੀ ।

**आगमी**—[ਆਗਮੀ] ਵਿ. ਭਵਿੱਖਤ ਦੱਸਣ ਵਾਲਾ, ਜੋਤਸ਼ੀ ।

**आगर**—[ਆਗਰ] ਪੁ. ਖਾਣ; ਢੇਰ; ਖ਼ਜ਼ਾਨਾ, ਕੋਸ਼ ; ਲੂਣ ਬਣਾਉਣ ਦਾ ਟੋਇਆ ; ਘਰ ; ਛੱਪਰ ; ਵਿ. ਸ੍ਰੇਸ਼ਟ, ਵਧੀਆ, ਉੱਤਮ ; ਚਤਰ ।

**आगरी**—[ਆਗਰੀ] ਪੁ. ਲੂਣ ਬਣਾਉਣ ਵਾਲਾ, ਲੂਣਗਰ ।

**आगल**—[ਆਗਲ] ਪੁ. ਕੁੰਢਣ ; ਵਿ. ਅਗਲਾ, ਸਾਹਮਣਾ ।

**आगलित**—[ਆਗਲਿਤ] ਵਿ. ਮੁਰਝਾਇਆ ਹੋਇਆ ; ਗਲਿਆ ਹੋਇਆ ।

**आगवाह**—[ਆਗਵਾਹ] ਪੁ. ਅੱਗੇ ਨੂੰ ਉਡਾ ਲੈ ਜਾਣ ਵਾਲਾ ਧੂੰਆਂ ।

**आगा**—[ਆਗਾ] ਪੁ. ਅਗਲਾ ਹਿੱਸਾ ; ਛਾਤੀ ; ਮੱਥਾ ; ਮੂੰਹ ; ਦਸਤਰ ; ਬੇੜੀ ਦਾ ਅਗਲਾ ਹਿੱਸਾ ; ਘਰ ਦੇ ਸਾਹਮਣੇ ਦੀ ਜ਼ਮੀਨ ; ਨਤੀਜਾ ; ਅੱਗੋਂ ਆਉਣ ਵਾਲਾ ਬੰਦਾ ; ਸਰਦਾਰ, ਮਾਲਕ ; ਫ਼ੌਜ ਦਾ ਅਗਲਾ ਭਾਗ, ਹਰਾਵਲ ।

**आगान**—[ਆਗਾਨ] ਪੁ. ਵਰਣਨ, ਵਿਰਤਾਂਤ ।

**आगापीछा**—[ਆਗਾਪੀਛਾ] ਪੁ. ਅੱਗਾ-ਪਿੱਛਾ ; ਸੋਚ ਵਿਚਾਰ ; ਝਿਜਕ, ਦੁਬਿਧਾ ; ਨਤੀਜਾ, ਸਿੱਟਾ ।

**आगामी**—[ਆਗਾਮੀ] ਵਿ. ਅੱਗੋਂ ਆਉਣ ਵਾਲਾ ; ਭਵਿੱਖਤ ।

**आगार**—[ਆਗਾਰ] ਪੁ. ਘਰ ; ਮਕਾਨ ; ਥਾਂ ; ਕੋਸ਼, ਖ਼ਜ਼ਾਨਾ ।

**आगिल**—[ਆਗਿਲ] ਵਿ. ਅਗਲਾ ; ਅੱਗੇ ਵਾਲਾ ; ਹੋਣਹਾਰ ।

**आगे**—[ਆਗੇ] ਕ੍ਰਿ. ਵਿ. ਅਗਲੇ ਪਾਸੇ ; ਦੂਰ ; ਵਧ ਕੇ ; ਸਾਹਮਣੇ ; ਭਵਿੱਖਤ ਨੂੰ ; ਪਿੱਛੋਂ ; ਪਹਿਲਾਂ ; ਅੱਗੋਂ ; ਬਹੁਤਾ ; ਗੋਦ ਵਿਚ ।

**आग्नीध्र**—[ਆਗ੍ਨੀਧ੍ਰ] ਪੁ. ਹਵਨ ਵਿਚ ਅੱਗ ਸੁਲਗਾਉਣ ਵਾਲਾ ਪਰੋਹਤ ।

**आग्नेय**—[ਆਗ੍ਨੇਯ] ਵਿ. ਅਗਨੀ ਦੇਵਤਾ ਸਬੰਧੀ ; ਅੱਗ ਵਿੱਚੋਂ ਕੱਢਿਆ ਹੋਇਆ ; ਅੱਗ ਲਗਣ ਤੇ ਛੇਤੀ ਜਲਣ ਵਾਲਾ ; ਭੁੱਖ ਵਧਾਉਣ ਵਾਲਾ ; ਅਗਲੇਰਾ ; ਪੁ. ਸੋਨਾ ; ਲਹੂ ; ਭੁੱਖ ਵਧਾਉਣ ਵਾਲੀ ਦਵਾਈ ; ਜੁਆਲਾ ਮੁੱਖੀ ਪਰਬਤ ; ਅੱਗ ਲਾ ਕੇ ਚਲਾਇਆ ਜਾਣ ਵਾਲਾ ਹਥਿਆਰ ਤੋਪ ; ਬੰਦੂਕ ; ਏਕਮ ਤਿੱਥ ; ਭਾਰਤ ਦੇ ਦੱਖਣ ਦੇ ਇਕ ਪੁਰਾਣੇ ਦੇਸ਼ ਦਾ ਨਾਂ ।

**आग्नेयास्त्र**—[ਆਗ੍ਨੇਯਾਸ੍ਤ੍ਰ] ਪੁ. ਪੁਰਾਣੇ ਸਮੇਂ ਦਾ ਇਕ ਹਥਿਆਰ ਜਿਸਦੇ ਚਲਾਉਣ ਤੇ ਅੱਗ ਵਰ੍ਹਣ ਲਗ ਜਾਂਦੀ ਸੀ ।

**आग्नेयी**—[ਆਗ੍ਨੇਯੀ] ਇ. ਪੂਰਬ ਤੇ ਦੱਖਣ ਦੇ ਵਿਚਕਾਰ ਦੀ ਦਿਸ਼ਾ ।

**आज्ञा**—[ਆਗਜਾ] ਇ. ਹੁਕਮ, ਆਦੇਸ਼, ਆਗਿਆ ।

**आज्ञाकारी**—[ਆਗਜਾਕਾਰੀ] ਵਿ. ਹੁਕਮ ਮੰਨਣ ਵਾਲਾ, ਆਗਿਆਕਾਰੀ ।

**आग्रस्त**—[ਆਗ੍ਰਸ੍ਤ] ਵਿ. ਵਿੰਨ੍ਹਿਆ ਹੋਇਆ, ਛੇਦਿਆ ਹੋਇਆ, ਜਿਸ ਵਿਚ ਛੇਕ ਹੋਵੇ ।

**आग्रह**—[ਆਗ੍ਰਹ] ਪੁ. ਕਿਰਪਾ ; ਲਗਨ ; ਹਿੰਮਤ ; ਹੱਠ ।

**आग्रही**—[ਆਗ੍ਰਹੀ] ਵਿ. ਹੱਠੀ, ਜ਼ਿੱਦੀ, ਅਮੋੜ ।

**आघ**—[ਆਘ] ਪੁ. ਮੁੱਲ, ਕੀਮਤ ।

**आघर्ष**—[ਆਘਰ੍ਸ਼] ਪੁ. ਰਿਝਕਣਾ ; ਰਗੜਨਾ ।

**आघर्षणी**—[ਆਘਰ੍ਸ਼ਣੀ] ਇ. ਵਾਲਾਂ ਦੀ ਬੁਰਸ਼ੀ ; ਬੁਰਸ਼ ।

**आघर्षित**—[ਆਘਰ੍ਸ਼ਿਤ] ਵਿ. ਮਾਂਜਿਆ ਹੋਇਆ, ਰਗੜਿਆ ਹੋਇਆ ।

**आघात**—[ਆਘਾਤ] ਪੁ. ਠੋਕਰ, ਧੱਕਾ, ਚੋਟ, ਸੱਟ ; ਉਹ ਥਾਂ ਜਿੱਥੇ ਸੱਟ ਲੱਗੀ ਹੋਵੇ ।

**आघी**—[ਆਘੀ] ਇ. ਵਿਆਜ ਵਜੋਂ ਦਿਤਾ ਜਾਣ ਵਾਲਾ ਅੰਨ ।

**आघूर्ण**—[ਆਘੂਰ੍ਣ] ਵਿ. ਚਲਦਾ-ਘੁੰਮਦਾ ਹੋਇਆ, ਚੱਕਰ ਖਾਂਦਾ ਹੋਇਆ ।

**आघ्राण**—[ਆਘ੍ਰਾਣ] ਵਿ. ਸੁੰਘਣ ਦੀ ਕਿਰਿਆ ; ਪੁ. ਸੁੰਘਣੀ, ਨਸਵਾਰ ; ਰੱਜ, ਤ੍ਰਿਪਤੀ ।

**आघ्रात**—[ਆਘ੍ਰਾਤ] ਵਿ. ਸੁੰਘਿਆ ਹੋਇਆ ।

**आघ्री**—[ਆਘ੍ਰੀ] ਵਿ. ਤੰਬੂਰਾ, ਮਿਰਦੰਗ ।

**आचमन**—[ਆਚਮਨ] ਪੁ. ਪਾਣੀ ਪੀਣਾ ; ਭੋਜਨ ਪਿੱਛੋਂ ਮੂੰਹ ਧੋਣ ਦਾ ਭਾਵ ; ਪੂਜਾ ਤੋਂ ਪਹਿਲਾਂ ਸੱਜੇ ਹੱਥ ਨਾਲ ਜਲ ਲੈ ਕੇ ਮੰਤਰ ਪੜ੍ਹ ਕੇ ਪੀਣ ਦਾ ਭਾਵ ।

**आचमनी**—[ਆਚਮਨੀ] ਇ. ਛੋਟਾ ਚਮਚਾ ਜਿਸ ਨਾਲ ਆਚਮਨ ਕਰਦੇ ਹਨ ।

**आचरज**—[ਆਚਰਜ] ਪੁ. ਹੈਰਾਨੀ, ਅਸਚਰਜ, ਅਚੰਭਾ ।

**आचरण**—[ਆਚਰਣ] ਪੁ. ਚਾਲਚਲਣ, ਵਿਹਾਰ ; ਚਿੰਨ੍ਹ, ਲੱਛਣ ।

**आचरणपंजी (आचरणपञ्जी)**—[ਆਚਰਣਪੰਜੀ] ਇ. ਉਹ ਰਜਿਸਟਰ ਜਾਂ ਪੁਸਤਕ ਜਿਸ ਵਿਚ ਕਿਸੇ ਕਰਮਚਾਰੀ ਦਾ ਚਾਲਚਲਣ ਅਤੇ ਚੰਗਾ-ਮਾੜਾ ਕੰਮ ਲਿਖਿਆ ਜਾਂਦਾ ਹੈ (ਕਰੈਕਟਰ ਰੋਲ) ।

**आचरना**—[ਆਚਰਨਾ] ਕ੍ਰਿ. ਵਿਹਾਰ ਕਰਨਾ, ਵਰਤੋਂ ਕਰਨਾ ।

**आचार**—[ਆਚਾਰ] ਪੁ. ਨਿਯਮ ; ਵਰਤੋਂ ; ਚਾਲ ਢਾਲ, ਚਾਲਚਲਣ ; ਸ਼ਿਸ਼ਟਾਚਾਰ ।

**आचारज**—[ਆਚਾਰਜ] ਪੁ. ਵੇਖੋ ਆਚਾਰ੍ਯ (आचार्य) ।

**आचारजी**—[ਆਚਾਰਜੀ] ਇ. ਆਚਾਰਜ ਦਾ ਕੰਮ, ਪਰੋਹਤ-ਪੁਣਾ ।

**आचारभ्रष्ट**—[ਆਚਾਰਭ੍ਰਸ਼ਟ] ਵਿ. ਬਦਚਲਣ, ਵੈਲੀ ।

**आचारवान्**—[ਆਚਾਰਵਾਨ੍] ਵਿ. ਚੰਗੇ ਚਾਲ ਚਲਣ ਵਾਲਾ, ਸਦਾਚਾਰੀ ।

**आचारी**—[ਆਚਾਰੀ] ਵਿ. ਭਲਾਮਾਣਸ ; ਪੁ. ਵੈਸ਼ਨੂੰ ; ਰਾਮਾ ਨੰਦ ਦਾ ਚੇਲਾ ।

**आचार्य**—[ਆਚਾਰ੍ਯ] ਪੁ. ਗਾਇਤ੍ਰੀ ਮੰਤਰ ਦਾ ਉਪਦੇਸ਼ ਦੇਣ ਵਾਲਾ ; ਵੇਦ ਪੜ੍ਹਾਉਣ ਵਾਲਾ ; ਅਧਿਆਪਕ, ਗੁਰੂ ; ਪਰੋਹਤ, ਵੇਦ ਦਾ ਟੀਕਾ ਕਰਨ ਵਾਲਾ ; ਆਚਾਰੀਆ ।

**आचिंत्य (आचिन्त्य)**—[ਆਚਿੰਤ੍ਯ] ਵਿ. ਸੋਚਣ ਯੋਗ ; ਵਿਚਾਰ ਯੋਗ ।

**आच्छद**—[ਆੱਛਦ] ਪੁ. ਢਕਣ ਦੇ ਕੰਮ ਆਉਣ ਵਾਲਾ, ਪੜਦਾ ।

**आच्छन्न**—[ਆੱਛੰਨ] ਵਿ. ਢਕਿਆ ਹੋਇਆ, ਕੱਜਿਆ ਹੋਇਆ ।

**आच्छादक**—[ਆੱਛਾਦਕ] ਵਿ. ਢਕਣ ਵਾਲਾ ।

**आच्छादन**—[ਆੱਛਾਦਨ] ਪੁ. ਢਕਣ ਦਾ ਭਾਵ ।

**आच्छादित**—[ਆੱਛਾਦਿਤ] ਵਿ. ਢਕਿਆ ਹੋਕਿਆ, ਪੜਦੇ ਵਿਚ, ਗੁਪਤ ।

**आच्छेद, आच्छेदन**—[ਆੱਛੇਦ, ਆੱਛੇਦਨ] ਪੁ. ਕਾਂਟ-ਛਾਂਟ, ਕਟਾਈ ।

**आछना**—[ਆਛਨਾ] ਕ੍ਰਿ. ਰਹਿਣਾ, ਠਹਿਰਨਾ ।

+**आछी**—[ਆਛੀ] ਵਿ. ਚੰਗੀ, ਠੀਕ ।

**आज**—[ਆਜ] ਕ੍ਰਿ. ਵਿ. ਇਹਨੀਂ ਦਿਨੀਂ, ਵਰਤਮਾਨ ਸਮੇਂ ਵਿਚ, ਅੱਜ ।

**आजकल**—[ਆਜਕਲ] ਕ੍ਰਿ. ਵਿ. ਇਹਨੀਂ ਦਿਨੀਂ, ਵਰਤਮਾਨ ਸਮੇਂ ਵਿਚ, ਅੱਜ, ਹੁਣੇ, ਅੱਜਕੱਲ ।

**आजगव**—[ਅਜਗਵ] ਪੁ. ਸ਼ਿਵ ਦਾ ਧਨੁਸ਼ ।

**आजन्म**—[ਆਜਨ੍ਮ] ਅਵ੍ਯ. ਉਮਰ ਭਰ, ਜੀਉਂਦੇ ਜੀ ।

**आज़माइश**—[ਆਜ਼ਮਾਇਸ਼] ਇ. ਪ੍ਰੀਖਿਆ, ਜਾਂਚ, ਆਜ਼ਮਾਇਸ਼ ।

**आज़माना**—[ਆਜ਼ਮਾਨਾ] ਕ੍ਰਿ. ਪ੍ਰੀਖਿਆ ਕਰਨੀ, ਪਰਖਣਾ, ਅਜ਼ਮਾਉਣਾ ।

**आजा**—[ਆਜਾ] ਪੁ. ਪਿਉ ਦਾ ਪਿਉ, ਦਾਦਾ ।

**आजागुरु**—[ਆਜਾਗੁਰੂ] ਪੁ. ਗੁਰੂ ਦਾ ਗੁਰੂ ।

**आज़ाद**—[ਆਜ਼ਾਦ] ਵਿ. ਮੁਕਤ, ਸੁਤੰਤਰ ; ਬੇਫ਼ਿਕਰ, ਅੱਖੜ, ਆਜ਼ਾਦ ।

**आज़ादी**—[ਆਜ਼ਾਦੀ] ਇ. ਸੁਤੰਤਰਤਾ, ਆਜ਼ਾਦੀ ।

**आजानु**—[ਆਜਾਨੁ] ਅਵ੍ਯ. ਗੋਡਿਆਂ ਤਕ ।

**आजानुबाहु**—[ਆਜਾਨੁਬਾਹੁ] ਵਿ. ਗੋਡਿਆਂ ਤਕ ਲੰਮੀਆਂ ਬਾਹਾਂ ਵਾਲਾ ।

**आजीव**—[ਆਜੀਵ] ਪੁ. ਜੀਵਕਾ, ਕੰਮਕਾਰ, ਰੁਜ਼ਗਾਰ ।

**आजीवन**—[ਆਜੀਵਨ] ਪੁ. ਗੁਜ਼ਾਰੇ ਦਾ ਢੰਗ ; ਅਵ੍ਯ. ਜਦੋਂ ਤਕ ਜ਼ਿੰਦਗੀ ਹੋਵੇ ।

**आजीविका**—[ਆਜੀਵਿਕਾ] ਇ. ਜੀਵਨ ਦਾ ਉਪਾ, ਪੇਸ਼ਾ, ਰੋਜ਼ੀ, ਰੁਜ਼ਗਾਰ ।

**आज्य**—[ਆਜ੍ਯ] ਪੁ. ਘਿਉ ; ਉਹ ਚੀਜ਼ਾਂ ਜਿਨ੍ਹਾਂ ਦੀ ਯੱਗ ਵਿਚ ਆਹੁਤੀ ਦਿਤੀ ਜਾਂਦੀ ਹੈ, ਹਵੀ ।

**आज्यपात्र**—[ਆਜ੍ਯਪਾਤ੍ਰ] ਪੁ. ਘਿਉ ਰੱਖਣ ਦਾ ਭਾਂਡਾ ।

**आटना**—[ਆਟਨਾ] ਕ੍ਰਿ. ਮੁੰਦਣਾ ; ਤੁੰਨਣਾ, ਪੂਰਨਾ ; ਛਿਪਾਉਣਾ ।

**आटविक**—[ਆਟਵਿਕ] ਪੁ. ਜੰਗਲ ਵਿਚ ਰਹਿਣ ਵਾਲਾ ਵਿਅਕਤੀ, ਬਣਵਾਸੀ ।

**आटा**—[ਆਟਾ] ਪੁ. ਆਟਾ ।

**आटी**—[ਆਟੀ] ਇ. ਰੋਕ, ਅਟਕ ; ਪੱਚਰ, ਟੇਕ ।

**आटोप**—[ਆਟੋਪ] ਪੁ. ਹੰਕਾਰ, ਘਮੰਡ ; ਅਡੰਬਰ, ਤੜਕ-ਭੜਕ ; ਵਿਸਥਾਰ ।

**आठ**—[ਆਠ] ਵਿ. ਅੱਠ ।

**आठक**—[ਆਠਕ] ਵਿ. ਅੱਠ ਦੇ ਬਰਾਬਰ ।

**आठें, आठों**—[ਆਠੇਂ, ਆਠੋਂ] ਪੁ. ਅੱਠੋਂ, ਅਸ਼ਟਮੀ ਤਿੱਥ ।

**आडंबर (आडम्बर)**—[ਆਡੰਬਰ] ਪੁ. ਢੌਂਗ, ਉਪਰਲੀ ਬਣਾਵਟ, ਪਖੰਡ ; ਖੁਸ਼ੀ ; ਲਲਕਾਰ ; ਆਰੰਭ ; ਬੱਦਲ ਦੀ ਗਰਜ ; ਹਾਥੀ ਦੀ ਚਿੰਘਾੜ ; ਤੰਬੂ ।

**आडंबरी (आडम्बरी)**—[ਆਡੰਬਰੀ] ਵਿ. ਢੌਂਗੀ, ਪਖੰਡੀ ; ਅਭਿਮਾਨੀ, ਘਮੰਡੀ ; ਠਾਠ-ਬਾਠ ਰੱਖਣ ਵਾਲਾ ।

**आड़**—[ਆੜ] ਇ. ਪਰਦਾ ; ਰੋਕ, ਥੰਮ੍ਹੀ ; ਕਣਛੀ ; ਇੱਟ ਜਾਂ ਪੱਥਰ ਦਾ ਟੁਕੜਾ ; ਬਿੱਛੂ ਦਾ ਡੰਗ ; ਲੰਮੀ ਬਿੰਦੀ ਜਿਸਨੂੰ ਤੀਵੀਆਂ ਮੱਥੇ ਤੇ ਲਾਉਂਦੀਆਂ ਹਨ ।

**आड़गीर** [ਆੜਗੀਰ] ਪੁ. ਖੇਤ ਦੀਆਂ ਵੱਟਾਂ ਤੇ ਉੱਗਣ ਵਾਲਾ ਘਾਹ ।

**आड़न**—[ਆੜਨ] ਇ. ਢਾਲ ; ਓਟ, ਅੜਤਲਾ ।

**आड़ना**—[ਆੜਨਾ] ਕ੍ਰਿ. ਰੋਕਣਾ, ਬੰਨ੍ਹਣਾ, ਅਟਕਾਉਣਾ ; ਗਹਿਣੇ ਰੱਖਣਾ ।

**आड़बंद (आड़बन्द)**—[ਆੜਬੰਦ] ਪੁ. ਜਾਂਘੀਏ ਦੇ ਬੰਨ੍ਹਣ ਦੀ ਪੱਟੀ, ਲੰਗੋਟੀ ।

**आड़ा**—[ਆੜਾ] ਪੁ. ਧਾਰੀਦਾਰ ਵਸਤਰ ; ਮੋਟੀ ਲੱਕੜ ਦਾ ਟੁਕੜਾ ।

**आड़ालोट**—[ਆੜਾਲੋਟ] ਪੁ. ਚੋਚਲਕਾ ; ਕੰਘਣੀ ।

**आड़ी**—[ਆੜੀ] ਇ. ਇਕ ਖ਼ਾਸ ਤਾਲ; ਚਮਿਆਰਾਂ ਦੀ ਛੁੱਟੀ ; ਵਿੰਗੀ, ਟੇਢੀ, ਤਿਰਛੀ ; ਤਰਫ਼ ; ਵਿ. ਆਪਣੇ ਪੱਖ ਦਾ, ਆੜੀ ।

**आड़ू**—[ਆੜੂ] ਪੁ. ਇਕ ਫਲ ।

**आढ**—[ਆਢ] ਪੁ. ਚਾਰ ਸੇਰ ਦਾ ਤੋਲ ; ਇ. ਪਰਦਾ ; ਆਸਰਾ ; ਵਿ. ਭਰਿਆ ਹੋਇਆ ।

**आढक**—[ਆਢਕ] ਪੁ. ਚਾਰ ਸੇਰ ਦਾ ਤੋਲ ; ਅਰਹਰ ।

**आढकी**—[ਆਢਕੀ] ਪੁ. ਅਰਹਰ ; ਸੁਗੰਧਤ ਮਿੱਟੀ ।

**आढ़त**—[ਆੜ੍ਹਤ] ਇ. ਮਾਲ ਵੇਚਣ ਦਾ ਕਰ, ਮਾਲ ਵੇਚਣ ਦੀ ਦਲਾਲੀ, ਆੜ੍ਹਤ ।

**आढ़तिया**—[ਆੜ੍ਹਤਿਆ] ਵਿ. ਆੜ੍ਹਤ ਦਾ ਕੰਮ ਕਰਨ ਵਾਲਾ, ਆੜ੍ਹਤੀ ।

**आणक**—[ਆਣਕ] ਪੁ. ਇਕ ਰੁਪਏ ਦਾ ਸੋਲਵਾਂ ਹਿੱਸਾ, ਇਕ ਆਨਾ ।

**आतंक (आतङ्क)**—[ਆਤੰਕ] ਪੁ. ਸੰਤਾਪ ; ਰੋਗ, ਕਸ਼ਟ ; ਸੰਦੇਹ ; ਭੈ ; ਤਾਪ ; ਚਾਲ ।

**आतंकवाद (आतङ्कवाद)**—[ਆਤੰਕਵਾਦ] ਪੁ. ਉਹ ਸਿਧਾਂਤ ਜਿਸ ਅਨੁਸਾਰ ਆਪਣੇ ਮਨੋਰਥ ਦੀ ਸਿੱਧੀ ਲਈ ਜਨਤਾ ਦੇ ਦਿਲਾਂ ਵਿਚ ਖ਼ੌਫ਼ ਅਤੇ ਹਰਾਸਤ ਪੈਦਾ ਕੀਤੀ ਜਾਂਦੀ ਹੈ (ਟੈਰਰਿਜ਼ਮ) ।

**आतंकवादी (आतङ्कवादी)**—[ਆਤੰਕਵਾਦੀ] ਵਿ. ਆਤੰਕਵਾਦ ਦਾ ਸਮਰਥਕ ।

**आततायिता**—[ਆਤਤਾਯਿਤਾ] ਇ. ਚੋਰੀ ; ਖ਼ੂਨ ।

**आततायी**—[ਆਤਤਾਯੀ] ਵਿ. ਜੋ ਜਾਨੋਂ ਮਾਰਨ ਲਈ ਤਿਆਰ ਹੋਵੇ ; ਘਰ ਵਿਚ ਅੱਗ ਲਾਉਣ ਵਾਲਾ ; ਵਿਹੁ ਦੇਣ ਵਾਲਾ ; ਚੋਰੀ ਕਰਨ ਵਾਲਾ ; ਤੀਵੀਂ ਕੱਢਣ ਵਾਲਾ ।

**आतप**—[ਆਤਪ] ਪੁ. ਧੁੱਪ, ਗਰਮੀ ; ਤੇਜ਼ੀ ; ਲੂ ।

**आतपत्र**—[ਆਤਪਤ੍ਰ] ਪੁ. ਛੱਤਰੀ ।

**आतपशुष्क**—[ਆਤਪਸ਼ੁਸ਼੍ਕ]—ਵਿ. ਧੁੱਪ ਵਿਚ ਸੁਕਾਇਆ ਹੋਇਆ ।

**आतशक**—[ਆਤਸ਼ਕ] ਇ. ਗਰਮੀ ਦੀ ਬੀਮਾਰੀ, ਆਤਸ਼ਕ ।

**आतशबाजी**—[ਆਤਸ਼ਬਾਜ਼ੀ] ਇ. ਬਰੂਦ ਦਾ ਬਣਿਆ ਖਲੌਣਾ ਜਿਸਨੂੰ ਅੱਗ ਲਾ ਕੇ ਚਲਾਉਣ ਨਾਲ ਰੰਗ ਬਰੰਗੇ ਚੰਗਿਆੜੇ ਜਿਹੇ ਨਿਕਲਦੇ ਹਨ ।

**आतापी**—[ਆਤਾਪੀ] ਪੁ. ਇਕ ਰਾਖਸ਼ ਦਾ ਨਾਂ ।

**आतिथेय, आतिथ्य**—[ਆਤਿਥੇਯ, ਆਤਿਥ੍ਯ] ਪੁ. ਪਰਾਹੁਣਚਾਰੀ, ਅਤਿਥੀ ਦੀ ਸੇਵਾ ।

**आतीपाती**—[ਆਤੀਪਾਤੀ] ਇ. ਬੱਚਿਆਂ ਦਾ ਇਕ ਖੇਲ੍ਹ, ਲੁਕਣ ਮੀਚੀ, ਦਾਈ-ਦੁੱਕੜੇ ।

**आतुर**—[ਆਤੁਰ] ਵਿ. ਘਾਇਲ ; ਪੀੜਤ ; ਵਿਆਕੁਲ ; ਰੋਗੀ ; ਅਧੀਰ ; ਦੁੱਖੀ ।

**आतुरता**—[ਆਤੁਰਤਾ] ਇ. ਪੀੜ, ਦੁੱਖ ; ਰੋਗ ; ਵਿਆਕੁਲਤਾ ; ਛੇਤੀ, ਜਲਦੀ, ਕਾਹਲੀ ।

**आतुर्य**—[ਆਤੁਰ੍ਯ] ਪੁ. ਘਬਰਾਹਟ, ਬੇਚੈਨੀ ।

**आत्म**—[ਆਤ੍ਮ] ਵਿ. ਆਪਣਾ, ਨਿੱਜੀ ।

**आत्मकल्याण**—[ਆਤ੍ਮਕਲ੍ਯਾਣ] ਪੁ. ਆਪਣਾ ਹੀ ਭਲਾ ।

**आत्मकार्य**—[ਆਤ੍ਮਕਾਰ੍ਯ] ਪੁ. ਨਿਜੀ ਕੰਮ, ਆਪਣਾ ਕੰਮ ।

**आत्मकृत**—[ਆਤ੍ਮਕ੍ਰਿਤ] ਵਿ. ਆਪਣੇ ਹੱਥੀਂ ਕੀਤਾ ਹੋਇਆ ।

**आत्मगत**—[ਆਤ੍ਮਗਤ] ਪੁ. ਆਪਣੇ ਆਪ, ਮਨ ਹੀ ਮਨ ।

**आत्मगौरव**—[ਆਤ੍ਮਗੌਰਵ] ਪੁ. ਆਪਣੀ ਵਡਿਆਈ ਜਾਂ ਇੱਜ਼ਤ ਦਾ ਧਿਆਨ ਰੱਖਣ ਦਾ ਭਾਵ, ਆਪਣਾ ਗੌਰਵ ।

**आत्मघात**—[ਆਤ੍ਮਘਾਤ] ਪੁ. ਆਤਮ-ਹੱਤਿਆ, ਖ਼ੁਦਕੁਸ਼ੀ ।

**आत्मघातक**—[ਆਤ੍ਮਘਾਤਕ]<br>**आत्मघाती**—[ਆਤਮਘਾਤੀ] } ਵਿ. ਖ਼ੁਦਕੁਸ਼ੀ ਕਰਨ ਵਾਲਾ, ਆਤਮ ਹਤਿਆ ਕਰਨ ਵਾਲਾ ।

**आत्मज**—[ਆਤ੍ਮਜ] ਪੁ. ਪੁੱਤਰ, ਬੇਟਾ ; ਕਾਮਦੇਵ ।

**आत्मजा**—[ਆਤ੍ਮਜਾ] ਇ. ਪੁਤਰੀ, ਧੀ, ਕੰਨਿਆ, ਬੇਟੀ ।

**आत्मतत्व**—[ਆਤ੍ਮਤਤ੍ਵ] ਪੁ. ਆਤਮਾ ਦਾ ਅਸਲੀ ਰੂਪ ।

**आत्मत्याग**—[ਆਤ੍ਮਤਯਾਗ] ਪੁ. ਸੁਆਰਥ-ਤਿਆਗ, ਦੂਜੇ ਦੀ ਭਲਾਈ ਲਈ ਆਪਣਾ ਫਾਇਦਾ ਛੱਡ ਦੇਣਾ ।

**आत्मनिंदा (आत्मनिन्दा)**—[ਆਤ੍ਮਨਿੰਦਾ] ਇ. ਆਪਣੇ ਆਪ ਨੂੰ ਧਿਰਕਾਰ ਦੇਣੀ ।

**आत्मनीन**—[ਆਤ੍ਮਨੀਨ] ਵਿ. ਆਪਣੀ ਭਲਾਈ ਕਰਨ ਵਾਲਾ ; ਪੁ. ਪੁੱਤਰ, ਬੇਟਾ ; ਨਾਟਕ ਵਿਚ ਵਿਦੂਸ਼ਕ (ਮਖ਼ੌਲੀਏ) ਦਾ ਖੇਲ ਕਰਨ ਵਾਲਾ ।

**आत्मप्रबोध**—[ਆਤ੍ਮਪ੍ਰਬੋਧ] ਪੁ. ਆਤਮਾ ਦਾ ਗਿਆਨ ; ਵੇਦਾਂਤ ।

**आत्मप्रभाव**—[ਆਤ੍ਮਪ੍ਰਭਾਵ] ਪ. ਪੁੱਤਰ, ਬੇਟਾ ; ਕਾਮਦੇਵ ।

**आत्मबंधु (आत्मबन्धु)**—[ਆਤ੍ਮਬੰਧੁ] ਪ. ਮਾਸੀ ਦਾ ਪੁੱਤਰ ; ਮਾਮੀ ਦਾ ਪੁੱਤਰ ; ਭੂਆ ਦਾ ਪੁੱਤਰ ।

**आत्मबोध**—[ਆਤ੍ਮਬੋਧ] ਪ. ਆਤਮ-ਗਿਆਨ, ਆਤਮਾ ਸਬੰਧੀ ਸਮਝ ।

**आत्मभव, आत्मभू**—[ਆਤ੍ਮਭਵ, ਆਤ੍ਮਭੂ] ਵਿ. ਆਪਣੇ ਵਿਚੋਂ ਪੈਦਾ ਹੋਇਆ ; ਆਪੇ ਪੈਦਾ ਹੋਇਆ, ਪੁ. ਪੁੱਤਰ, ਬੇਟਾ ; ਕਾਮਦੇਵ ; ਬ੍ਰਹਮਾ ; ਵਿਸ਼ਨੂੰ ; ਸ਼ਿਵ ।

**आत्मयोनि**—[ਆਤ੍ਮਯੋਨਿ] ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ ; ਕਾਮਦੇਵ ।

**आत्मरक्षा**—[ਆਤ੍ਮਰਕ੍ਸ਼ਾ] ਇ. ਆਪਣੀ ਰੱਖਿਆ ਜਾਂ ਬਚਾਅ ।

**आत्मरत**—[ਆਤ੍ਮਰਤ] ਵਿ. ਆਤਮਾ ਨਾਲ ਪ੍ਰੇਮ ਕਰਨ ਵਾਲਾ ।

**आत्मरति**—[ਆਤ੍ਮਰਤਿ] ਇ. ਆਤਮਾ ਦਾ ਆਨੰਦ ; ਬ੍ਰਹਮ-ਗਿਆਨ ।

**आत्मवंचक (आत्मवञ्चक)**—[ਆਤ੍ਮਵੰਚਕ] ਵਿ. ਆਪਣੇ ਆਪ ਨੂੰ ਧੋਖਾ ਦੇਣ ਵਾਲਾ ; ਸੂਮ ।

**आत्मवंचना (आत्मवञ्चना)**—[ਆਤ੍ਮਵੰਚਨਾ] ਇ. ਆਪਣੇ ਆਪ ਨੂੰ ਧੋਖਾ ਦੇਣ ਦਾ ਭਾਵ ।

**आत्मवत्**—[ਆਤ੍ਮਵਤ੍] ਅਵ੍ਯ. ਆਪਣੇ ਵਾਂਗ, ਆਪਣੇ ਜਿਹਾ ।

**आत्मवध**—[ਆਤ੍ਮਵਧ] ਪੁ. ਆਤਮਘਾਤ, ਖ਼ੁਦਕੁਸ਼ੀ ।

**आत्मवश**—[ਆਤ੍ਵਸ਼] ਵਿ. ਅਜ਼ਾਦ, ਸਵੈਅਧੀਨ ; ਇੰਦਰੀ-ਜਿਤ ।

**आत्मविक्रय**—[ਆਤ੍ਮਵਿਕ੍ਰਯ] ਪੁ. ਆਪਣੇ ਆਪ ਨੂੰ ਵੇਚਣ ਦਾ ਭਾਵ ।

**आत्मविद्या**—[ਆਤ੍ਮਵਿਦ੍ਯਾ] ਇ. ਉਹ ਵਿਦਿਆ ਜਿਸ ਰਾਹੀਂ ਆਤਮਾ ਅਤੇ ਪਰਮਾਤਮਾ ਦਾ ਗਿਆਨ ਹੋਵੇ, ਅਧਿਆਤਮ-ਗਿਆਨ ।

**आत्मविस्मृति**—[ਆਤ੍ਵਿਸ੍ਮ੍ਰਿਤਿ] ਇ. ਆਪਣੇ ਆਪ ਨੂੰ ਹੀ ਭੁੱਲ ਜਾਣ ਦਾ ਭਾਵ, ਬੇਖ਼ੁਦੀ ।

**आत्मवृत्तांत (आत्मवृत्तान्त)**—[ਆਤ੍ਮਵ੍ਰਿੱਤਾਂਤ] ਪੁ. ਆਪ ਬੀਤੀ, ਆਪਣੀ ਕਹਾਣੀ, ਆਤਮ-ਕਥਾ, ਹੱਡ-ਬੀਤੀ ।

**आत्मसंभवा (आत्मसम्भवा)**—[ਆਤ੍ਮਸੰਭਵਾ] ਇ. ਕੰਨਿਆ, ਬੇਟੀ, ਧੀ ; ਅਕਲ ।

**आत्मसात्**—[ਆਤ੍ਮਸਾਤ੍] ਅਵ੍ਯ. ਸਭ ਤਰ੍ਹਾਂ ਤੋਂ ਆਪਣੇ ਆਪ ਦੇ ਅਧੀਨ ; ਸੁਤੰਤਰ ।

**आत्मसिद्ध**—[ਆਤ੍ਮਸਿੱਧ] ਵਿ. ਆਪਣੇ ਆਪ ਬਣਿਆ ਹੋਇਆ ।

**आत्महत्या**—[ਆਤ੍ਮਹਤ੍ਯਾ]<br>**आत्महिंसा**—[ਆਤ੍ਮਹਿੰਸਾ] } ਇ. ਖ਼ੁਦਕੁਸ਼ੀ, ਆਤ੍ਮਘਾਤ ।

**आत्महित**—[ਆਤ੍ਮਹਿਤ] ਵਿ. ਆਪਣਾ ਫ਼ਾਇਦਾ ਕਰਨ ਵਾਲਾ ।

**आत्मा**—[ਆਤ੍ਮਾ] ਪੁ. ਜੀਵਾਤਮਾ ; ਚਿੱਤ, ਮਨ ; ਸੁਭਾ ; ਬੁੱਧੀ ; ਦਿਲ ; ਬ੍ਰਹਮ ; ਘਿਉ ; ਸੂਰਜ ; ਅਗਨੀ ; ਹਵਾ ; ਜੀਵ ; ਧਰਮ ; ਪੁੱਤਰ, ਬੇਟਾ ।

**आत्माराम**—[ਆਤ੍ਮਾਰਾਮ] ਪ. ਉਹ ਯੋਗੀ ਜੋ ਸਾਰੀ ਦੁਨੀਆਂ ਨੂੰ ਆਪਣੀ ਆਤਮਾ ਦਾ ਹੀ ਰੂਪ ਸਮਝੇ ; ਬ੍ਰਹਮਾ ; ਤੋਤੇ ਲਈ ਵਰਤਿਆ ਜਾਣ ਵਾਲਾ ਸ਼ਬਦ ।

**आत्मिक**—[ਆਤ੍ਮਿਕ] ਵਿ. ਆਤਮਾ ਨਾਲ ਸਬੰਧ ਰੱਖਣ ਵਾਲਾ, ਆਪਣਾ, ਆਤਮਕ ।

**आत्मीय**—[ਆਤ੍ਮੀਯ] ਵਿ. ਆਤਮਾ ਸਬੰਧੀ ; ਨਿਜੀ, ਆਪਣਾ ; ਸਵਰਗੀ ; ਪੁ. ਸਾਕ, ਸੰਬੰਧੀ, ਰਿਸ਼ਤੇਦਾਰ ।

**आत्मेश्वर**—[ਆਤ੍ਮੇਸ਼੍ਵਰ] ਵਿ. ਆਪਣੇ ਮਨ ਨੂੰ ਵੱਸ ਵਿਚ ਰੱਖਣ ਵਾਲਾ ।

**आत्मोत्सर्ग**—[ਆਤ੍ਮੋਤ੍ਸਰ੍ਗ] ਪੁ. ਸੁਆਰਥ ਦਾ ਤਿਆਗ, ਦੂਜੇ ਦੇ ਲਾਭ ਲਈ ਆਪਣਾ ਸੁਆਰਥ ਤਿਆਗ ਦੇਣ ਦਾ ਭਾਵ ।

**आत्मोद्धार**—[ਆਤ੍ਮੋੱਧਾਰ] ਪ. ਆਤਮਾ ਦਾ ਉੱਧਾਰ, ਮੁਕਤੀ, ਸੰਸਾਰਿਕ ਵਿਸ਼ਿਆਂ ਦਾ ਤਿਆਗ ਅਤੇ ਪਰਮਾਰਥਕ ਪਦਾਰਥਾਂ ਵਲ ਧਿਆਨ ।

**आत्मोद्भव**—[ਆਤ੍ਮੋਦ੍ਭਵ] ਪ. ਪੁੱਤਰ, ਬੇਟਾ ; ਕਾਮਦੇਵ ।

**आत्मोद्भवा**—[ਆਤ੍ਮੋਦ੍ਭਵਾ] ਇ. ਧੀ, ਪੁੱਤਰੀ, ਕੰਨਿਆ, ਕੁੜੀ ; ਬੁੱਧੀ ।

**आत्मोपम**—[ਆਤ੍ਮੋਪਮ] ਵਿ. ਆਪਣੇ ਤੁੱਲ, ਆਪਣੇ ਜਿਹਾ ।

**आत्म्य**—[ਆਤ੍ਮ੍ਯ] ਵਿ. ਆਤਮਾ ਸਬੰਧੀ ।

**आत्रेय**—[ਆਤ੍ਰੇਯ] ਪੁ. ਅੱਤ੍ਰੀ ਰਿਸ਼ੀ ਦੇ ਪੁੱਤਰ ; ਇਕ ਦੇਸ਼; ਸ਼ਿਵ ; ਸਰੀਰ ਦੇ ਰਸਧਾਤ ਆਦਿ ।

**आत्रेयी**—[ਆਤ੍ਰੇਯੀ] ਇ. ਅੱਤ੍ਰੀ ਰਿਸ਼ੀ ਦੇ ਖ਼ਾਨਦਾਨ ਦੀ ਔਰਤ ।

+**आथना**—[ਆਥਨਾ] ਕ੍ਰਿ. ਹੋਣਾ ; ਰਹਿਣਾ ।

**आथर्वण**—[ਆਥਰ੍ਵਣ] ਪੁ. ਅਥਰਵ ਵੇਦ ਜਾਣਨ ਵਾਲਾ, ਬ੍ਰਾਹਮਣ, ਪਰੋਹਤ ; ਅਥਰਵਵੇਦੀ ਧਰਮ ।

**आधि**—[ਆਥਿ] ਇ. ਪੂੰਜੀ, ਮਾਇਆ ।

**आदंश**—[ਆਦੰਸ਼] ਪੁ. ਦੰਦ, ਡੰਗ ; ਚੱਕੀ, ਚੱਕ, ਬੁਰਕ ।

**आदत**—[ਆਦਤ] ਇ. ਸੁਭਾ, ਅਭਿਆਸ, ਚਾਲ, ਆਦਤ ।

**आदत्त**—[ਆਦੱਤ] ਵਿ. ਫੜਿਆ ਹੋਇਆ, ਕਾਬੂ ਕੀਤਾ ਹੋਇਆ ।

**आदम**—[ਆਦਮ] ਪੁ. ਯਹੂਦੀਆਂ ਅਤੇ ਮੁਸਲਮਾਨਾਂ ਦੇ ਧਰਮ ਅਨੁਸਾਰ ਆਦਿ ਪੁਰਖ, ਬਾਬਾ ਆਦਮ ।

**आदमी**—[ਆਦਮੀ] ਪੁ. ਮਨੁੱਖ, ਇਨਸਾਨ ; ਨੌਕਰ ; ਮਾਲਿਕ ।

**आदर**—[ਆਦਰ] ਪੁ. ਮਰਯਾਦਾ, ਪਿਆਰ, ਇੱਜ਼ਤ, ਸਤਿਕਾਰ, ਮਾਣ ।

**आदरणीय**—[ਆਦਰਣੀਯ] ਵਿ. ਸਨਮਾਨ ਜੋਗ, ਇੱਜ਼ਤ ਕਰਨ ਜੋਗ ।

**आदर्श**—[ਆਦਰਸ਼] ਪੁ. ਨਮੂਨਾ, ਚੰਗਾ ਨਿਸ਼ਾਨਾ ; ਸ਼ੀਸ਼ਾ ; ਪ੍ਰਤਿਲਿੱਪੀ, ਨਕਲ, ਨਕਸ਼ਾ ।

**आदर्शमंदिर (आदर्शमन्दिर)**—[ਆਦਰਸ਼ ਮੰਦਿਰ] ਪੁ. ਸ਼ੀਸ਼-ਮਹਿਲ ।

**आदहन**—[ਆਦਹਨ] ਪੁ. ਹਿੰਸਾ, ਮਾਰ ਕੁੱਟ ; ਸਾੜ ਫੂਕ, ਦਾਹ ।

**आदान**—[ਆਦਾਨ] ਪੁ. ਲੈਣ ਦਾ ਭਾਵ ।

**आदानप्रदान**—[ਆਦਾਨਪ੍ਰਦਾਨ] ਪੁ. ਲੈਣ ਦੇਣ, ਵਟਾਂਦਰਾ ।

**आदापन**—[ਆਦਾਪਨ] ਪੁ. ਨਿਉਂਦਾ ।

**आदाब**—[ਆਦਾਬ] ਪੁ. ਸੰਜਮ, ਨਿਯਮ ; ਧਿਆਨ; ਖ਼ਿਆਲ; ਨਮਸਕਾਰ, ਸਲਾਮ ।

**आदाय**—[ਆਦਾਯ] ਵਿ. ਜੋ ਕਿਸੇ ਤੋਂ ਪ੍ਰਾਪਤ ਕਰਨ ਜਾਂ ਲੈਣ ਦੇ ਜੋਗ ਹੋਵੇ ; ਪੁ. ਗ੍ਰਹਿਣ ਕਰਨ ਜਾਂ ਲੈਣ ਦੀ ਕਿਰਿਆ ਜਾਂ ਭਾਵ ; ਉਹ ਧਨ ਜੋ ਕਿਸੇ ਹੱਕ ਵਜੋਂ ਲਿਆ ਜਾ ਸਕੇ ।

**आदि**—[ਆਦਿ] ਪੁ. ਅਰੰਭ ; ਪਹਿਲਾ ; ਮੂਲਕਾਰਣ ; ਪਰਮਾਤਮਾ ; ਅਵ੍ਯ. ਵਗ਼ੈਰਾ, ਆਦਿਕ ।

**आदिक**—[ਆਦਿਕ] ਅਵ੍ਯ. ਵਗ਼ੈਰਾ, ਹੋਰ, ਆਦਿ ।

**आदिकर्ता**—[ਆਦਿਕਰ੍ਤਾ] ਪੁ. ਰੱਬ, ਪਰਮਾਤਮਾ ।

**आदिकवि**—[ਆਦਿਕਵਿ] ਪੁ. ਬਾਲਮੀਕ ਰਿਸ਼ੀ ; ਸ਼ੁੱਕਰਾ-ਚਾਰੀਆ ; ਬ੍ਰਹਮਾ ।

**आदिकारण**—[ਆਦਿਕਾਰਣ] ਪੁ. ਮੂਲ ਕਾਰਣ; ਪਰਮੇਸ਼ਵਰ; ਕੁਦਰਤ ।

**आदिकाल**—[ਆਦਿਕਾਲ] ਪੁ. ਮੁਢਲਾ ਵਕਤ, ਸ਼ੁਰੂ ਦਾ ਸਮਾਂ ।

**आदिकेशव**—[ਆਦਿਕੇਸ਼ਵ] ਪੁ. ਵਿਸ਼ਨੂੰ ; ਭਗਵਾਨ ।

**आदिता**—[ਆਦਿਤਾ] ਇ. ਪਹਿਲ, ਪ੍ਰਥਮਾ, ਮੁੱਢ ।

**आदितेय**—[ਆਦਿਤੇਯ] ਪੁ. ਅਦਿਤੀ ਦੇ ਪੁੱਤਰ, ਦੇਵਤਾ ; ਸੂਰਜ ; ਇੰਦਰ ।

**आदित्य**—[ਆਦਿਤ੍ਯ] ਪੁ. ਆਦਿਤੀ ਦੀ ਸੰਤਾਨ ; ਦੇਵਤਾ ; ਸੂਰਜ ; ਇੰਦਰ ; ਵਾਮਨ ; ਅੱਕ ਦਾ ਬੂਟਾ ; ਬਾਰਾਂ ਮਾਤ੍ਰਾਂ ਦਾ ਛੰਦ ।

**आदित्यवार**—[ਆਦਿਤ੍ਯਵਾਰ] ਪੁ. ਐਤਵਾਰ, ਰਵੀਵਾਰ ।

**आदिदेव**—[ਆਦਿਦੇਵ] ਪੁ. ਸ਼ਿਵ ; ਸੂਰਜ ।

**आदिम**—[ਆਦਿਮ] ਵਿ. ਅਗਲਾ, ਪਹਿਲਾ ; ਪਹਿਲਾਂ ਪੈਦਾ ਹੋਇਆ ।

**आदिमा**—[ਆਦਿਮਾ] ਇ. ਧਰਤੀ, ਜ਼ਮੀਨ ।

**आदिरस**—[ਆਦਿਰਸ] ਪੁ. ਸ਼ਿੰਗਾਰ ਰਸ ।

**आदिल**—[ਆਦਿਲ] ਵਿ. ਇਨਸਾਫ਼ ਕਰਨ ਵਾਲਾ ।

**आदिवंश**—[ਆਦਿਵੰਸ਼] ਪੁ. ਪਹਿਲੀ ਕੁਲ ।

**आदिवासी**—[ਅਦਿਵਾਸੀ] ਪੁ. ਕਿਸੇ ਦੇਸ਼ ਦੇ ਉਹ ਲੋਕ ਜੋ ਬਹੁਤ ਸਮੇਂ ਤੋਂ ਉਥੇ ਰਹਿ ਰਹੇ ਹੋਣ ਅਤੇ ਉਹਨਾਂ ਤੋਂ ਮਗਰੋਂ ਕਈ ਹੋਰ ਜਾਤੀਆਂ ਆ ਵੱਸਣ ।

**आदिशक्ति**—[ਆਦਿਸ਼ਕ੍ਤਿ] ਇ. ਪਰਮਾਤਮਾ ਦੀ ਮਾਇਆ-ਰੂਪ ਸ਼ਕਤੀ, ਦੇਵੀ ।

**आदिष्ट**—[ਆਦਿਸ਼੍ਟ] ਵਿ. ਜਿਸ ਨੂੰ ਹੁਕਮ ਦਿਤਾ ਹੋਇਆ ਹੋਵੇ ; ਉਪਦੇਸ਼ ਕੀਤਾ ਹੋਇਆ ।

**आदी**—[ਆਦੀ] ਇ. ਅਦਰਕ, ਅੱਦਾ ; ਵਿ. ਆਦੀ, ਆਦਤ ਰੱਖਣ ਵਾਲਾ ।

**आदृत**—[ਆਦ੍ਰਿਤ] ਵਿ. ਸਨਮਾਨਤ, ਪੂਜਤ, ਸਤਿਕਾਰਿਆ ਹੋਇਆ ।

**आदेय**—[ਆਦੇਯ] ਵਿ. ਲੈਣ ਜੋਗ ।

**आदेश**—[ਆਦੇਸ਼] ਪੁ. ਆਗਿਆ ; ਉਪਦੇਸ਼ ; ਨਮਸਕਾਰ ; ਜੋਤਸ਼ ਸ਼ਾਸਤਰ ਵਿਚ ਗ੍ਰਹਿਆਂ ਦਾ ਫਲ ; ਵਿਆਕਰਣ ਵਿਚ ਇਕ ਅੱਖਰ ਦੀ ਥਾਂ ਤੇ ਦੂਜੇ ਅੱਖਰ ਦਾ ਆਉਣਾ ।

**आद्यंत (आद्यन्त)**—[ਆਦ੍ਯੰਤ] ਕ੍ਰਿ. ਵਿ. ਆਦਿ ਤੋਂ ਅੰਤ ਤੀਕ ।

**आद्य**—[ਆਦ੍ਯ] ਵਿ. ਪਹਿਲੀ (ਪੈਦਾਇਸ਼) ; ਪਰਧਾਨ, ਵੱਡਾ ; ਆਰੰਭ ।

**आद्या**—[ਆਦ੍ਯਾ] ਇ. ਤੰਤਰ ਦੀ ਦੇਵੀ ।

**आद्योत**—[ਆਦ੍ਯੋਤ] ਪੁ. ਚਾਨਣ, ਪਰਕਾਸ਼, ਉਜਾਲਾ, ਰੌਸ਼ਨੀ।

**आद्योपांत (आद्योपान्त)**—[ਆਦਯੋਪਾਂਤ] ਕ੍ਰਿ. ਵਿ. ਆਦਿ ਤੋਂ ਅੰਤ ਤਕ, ਮੁੱਢ ਤੋਂ ਅਖ਼ੀਰ ਤਕ।

**आध**—[ਆਧ] ਵਿ. ਅੱਧਾ, ਅੱਧ।

**आधा**—[ਆਧਾ] ਵਿ. ਅੱਧਾ, ਦੋ ਬਰਾਬਰ ਹਿੱਸਿਆਂ ਵਿੱਚੋਂ ਇਕ।

**आधान**—[ਆਧਾਨ] ਪੁ. ਪਕੜ ; ਪ੍ਰਾਪਤੀ ; ਘੇਰਾ ; ਘਰ ; ਗਹਿਣੇ ਰੱਖਣਾ ; ਗਰਭ।

**आधार**—[ਆਧਾਰ] ਪੁ. ਸਹਾਰਾ, ਆਸਰਾ ; ਨੀਂਹ ; ਮੂਲ।

**आधारशक्ति**—[ਆਧਾਰਸ਼ਕ੍ਤਿ] ਇ. ਸ਼ਕਤੀ ਦਾ ਰੂਪ, ਮਾਇਆ ; ਪਰਕਿਰਤੀ, ਕੁਦਰਤ।

**आधारी**—[ਆਧਾਰੀ] ਵਿ. ਸਹਾਰਾ ਲੈਣ ਵਾਲਾ ; ਇ. ਸਹਾਰਾ ਲੈਣ ਦੀ ਲਕੜੀ ; ਸਾਧੂਆਂ ਦੀ ਫਹੁੜੀ, ਵੈਰਾਗਣ।

**आधाशीशी**—[ਆਧਾਸੀਸੀ] ਇ. ਅੱਧੇ ਸਿਰ ਦੀ ਪੀੜ।

**आधि**—[ਆਧਿ] ਇ. ਮਾਨਸਕ ਦੁੱਖ, ਚਿੰਤਾ, ਫ਼ਿਕਰ ; ਆਸ਼ਾ ; ਦੁਰਭਾਗ।

**आधिकारक**—[ਆਧਿਕਾਰਕ] ਵਿ. ਪਰਧਾਨ, ਸ੍ਰੇਸ਼ਟ; ਅਧਿਕਾਰ ਜਾਂ ਅਧਿਕਾਰੀ ਨਾਲ ਸਬੰਧਤ।

**आधिक्य**—[ਆਧਿਕਜ] ਪੁ. ਬਹੁਤਾਇਤ, ਜ਼ਿਆਦਤੀ, ਅਧਿਕਤਾ।

**आधिदैविक**—[ਆਧਿਦੈਵਿਕ] ਪੁ. ਦੇਵਤਿਆਂ ਰਾਹੀਂ ਹੋਣ ਵਾਲਾ।

**आधिपत्य**—[ਆਧਿਪਤਜ] ਪੁ. ਮਲਕੀਅਤ ; ਸਰਦਾਰੀ ; ਅਧਿਕਾਰ, ਹੱਕ, ਪ੍ਰਭੁਤਾ।

**आधिभौतिक**—[ਆਧਿਭੌਤਿਕ] ਵਿ. ਉਹ ਦੁੱਖ ਜੋ ਕਿਸੇ ਮਨੁੱਖ ਜਾਂ ਪ੍ਰਾਣੀਆਂ ਰਾਹੀਂ ਪ੍ਰਾਪਤ ਹੋਵੇ।

**आधी**—[ਆਧੀ] ਇ. ਅੱਧੀ।

**आधीकृत**—[ਆਧੀਕ੍ਰਿਤ] ਵਿ. ਜੋ ਗਹਿਣੇ ਰੱਖਿਆ ਹੋਵੇ।

**आधीन**—[ਆਧੀਨ] ਵਿ. ਵੇਖੋ ਅਧੀਨ (अधीन)।

**आधीनता**—[ਅਧੀਨਤਾ] ਇ. ਗ਼ੁਲਾਮੀ, ਅਧੀਨਗੀ।

**आधुनिक**—[ਆਧੁਨਿਕ] ਵਿ. ਨਵੀਨ, ਨਵਾਂ, ਹੁਣ ਦਾ, ਮੌਜੂਦਾ, ਅੱਜ ਕਲ੍ਹ ਦਾ, ਆਧੁਨਿਕ।

**आधेक**—[ਆਧੇਕ] ਵਿ. ਅੱਧੇ ਦੇ ਬਰਾਬਰ।

**आधेय**—[ਆਧੇਯ] ਵਿ. ਦਿਤਾ ਜਾਣ ਵਾਲਾ ; ਰੱਖਿਆ ਹੋਇਆ ; ਕਹਿਆ ਹੋਇਆ।

**आध्मात**—[ਅਧ੍ਮਾਤ] ਵਿ. ਵਜਾਇਆ ਹੋਇਆ ; ਸੁਲਗਾਇਆ ਹੋਇਆ।

**आध्या**—[ਆਧਜਾ] ਇ. ਚਿੰਤਾ, ਫ਼ਿਕਰ, ਸੋਚ।

**आध्यात्मिक**—[ਆਧਜਾਤ੍ਮਿਕ] ਵਿ. ਆਤਮਾ ਸਬੰਧੀ, ਪਰਮਾਤਮਾ ਸਬੰਧੀ।

**आनंद (आनन्द)**—[ਆਨੰਦ] ਪੁ. ਖ਼ੁਸ਼ੀ ; ਸੁਖ ; ਵਿਸ਼ਨੂੰ ; ਸ਼ਿਵ ; ਬਲਰਾਮ।

**आनंदकानन (आनन्दकानन)**—[ਆਨੰਦਕਾਨਨ] ਪੁ. ਕਾਸ਼ੀ ਪੁਰੀ।

**आनंदवण (आनन्दवण)**—[ਆਨੰਦਵਣ] ਪੁ. ਕਾਸ਼ੀ ਪੁਰੀ।

**आनंदा (आनन्दा)**—[ਆਨੰਦਾ] ਇ. ਭੰਗ, ਸੁੱਖਾ।

**आनंदित (आनन्दित)**—[ਆਨੰਦਿਤ] ਵਿ. ਪਰਸੰਨ, ਖ਼ੁਸ਼, ਸੁਖੀ।

**आनंदी (अनन्दी)**—[ਆਨੰਦੀ] ਵਿ. ਖ਼ੁਸ਼ ਰਹਿਣ ਵਾ...

**आन**—[ਆਨ] ਇ. ਸੀਮਾ, ਹੱਦ ; ਸੌਂਹ ; ਬਣਾਵਟ ; ਭੈ ; ਪਰਤਿੱਗਿਆ ; ਵਿਚਾਰ ; ਹੱਠ ; ਗੌਰ ; ਆਣ, ਅਣਖ।

**आनक**—[ਆਨਕ] ਪੁ. ਨਗਾਰਾ, ਮਿਰਦੰਗ ; ਗੱਜਣ ਵਾਲਾ ਬੱਦਲ।

**आनत**—[ਆਨਤ] ਵਿ. ਝੁਕਿਆ ਹੋਇਆ।

**आनतान**—[ਆਨਤਾਨ] ਇ. ਉਟ ਪਟਾਂਗ, ਬੇਸਿਰ ਪੈਰ ਦੀ ਗੱਲ ; ਹਠ।

**आनद्ध**—[ਆਨੱਧ] ਵਿ. ਕੱਸਿਆ ਜਾਂ ਮੜ੍ਹਿਆ ਹੋਇਆ ; ਪੁ. ਉਹ ਵਾਜਾ ਜੋ ਚੰਮ ਨਾਲ ਮੜ੍ਹਿਆ ਹੋਵੇ, ਢੋਲ, ਮਿਰਦੰਗ ਆਦਿ।

**आनन**—[ਆਨਨ] ਪੁ. ਮੂੰਹ, ਮੱਥਾ, ਚਿਹਰਾ ; ਅਧਿਆਇ।

**आनबान**—[ਆਨਬਾਨ] ਇ. ਚਮਕ-ਦਮਕ, ਸਜਧਜ, ਠਾਠ-ਬਾਠ।

**आनमित**—[ਆਨਮਿਤ] ਵਿ. ਝੁਕਿਆ ਹੋਇਆ ; ਵਿਆਕੁਲ ਕੀਤਾ ਹੋਇਆ।

**आनयन**—[ਆਨਯਨ] ਪੁ. ਕਿਤੋਂ ਕੋਈ ਲਿਆਉਣ ਦਾ ਭਾਵ ; ਜਨੇਊ, ਸੰਸਕਾਰ।

**आना**—[ਆਨਾ] ਪੁ. ਰੁਪਏ ਦਾ ਸੋਲ੍ਹਵਾਂ ਹਿੱਸਾ, ਆਨਾ ; ਕ੍ਰਿ. ਆਉਣਾ।

**आनाकानी**—[ਅਨਾਕਾਨੀ] ਇ. ਕਾਨਾਫੂਸੀ ; ਸੁਣੀ ਅਣਸੁਣੀ ਗੁਪਤ ਗੱਲ ; ਹੀਲ-ਹੁੱਜਤ।

**आनाय**—[ਆਨਾਯ] ਪੁ. ਮੱਛੀ ਫੜਨ ਦਾ ਜਾਲ।

**आनायी**—[ਆਨਾਯੀ] ਪੁ. ਮਾਛੀ, ਮਛੇਰਾ।

**आनुतोषिक**—[ਆਨੁਤੋਸ਼ਿਕ] ਪੁ. ਉਹ ਰਕਮ ਜੋ ਕਿਸੇ ਨੂੰ ਖ਼ੁਸ਼ ਕਰਨ ਲਈ ਦਿਤੀ ਜਾਵੇ, ਉਪਦਾਨ (ਗਰੈਚੁਇਟੀ)।

**आनुरूप्य**—[ਆਨੁਰੂਪਜ] ਪੁ. ਬਰਾਬਰੀ, ਇਕਸਾਰਤਾ।

**आनुलोमन**—[ਅਨੁਲੋਮਨ] ਵਿ. ਆਪ ਤੋਂ ਨੀਵੀਂ ਜਾਤ ਵਿਚ ਵਿਆਹ ਕਰਨ ਵਾਲਾ।

**अनुवंशिक**—[ਅਨੁਵੰਸ਼ਿਕ] ਵਿ. ਜੋ ਕਿਸੇ ਖ਼ਾਨਦਾਨ ਵਿਚ ਬਰਾਬਰ ਹੁੰਦਾ ਆਇਆ ਆਵੇ ਅਤੇ ਅੱਗੋਂ ਹੋਣ ਦੀ ਸੰਭਾਵਨਾ ਹੋਵੇ, ਜੱਦੀ, ਪੁਸ਼ਤ ਦਰ ਪੁਸ਼ਤ।

**आनुषंगिक**—[ਆਨੁਸ਼ੰਗਿਕ] ਵਿ. ਗੌਣ, ਅਪ੍ਰਧਾਨ, ਜੋ ਮੁਖ ਨਾ ਹੋਵੇ ।

**आनेगांव**—[ਅਨੇਗਾਂਵ] ਪੁ. ਦੂਜੇ ਪਿੰਡ, ਹੋਰ ਪਿੰਡ ।

**आनेता**—[ਆਨੇਤਾ] ਵਿ. ਲਿਆਉਣ ਵਾਲਾ ।

**आप**—[ਆਪ] ਪੜ. ਪੁ. ਤੁਸੀ ; ਸ੍ਵਯੰ, ਖ਼ੁਦ; ਈਸ਼ੁਰ ।

**आपगा**—[ਅਪਗਾ]—ਇ. ਨਦੀ ।

**आपण**—[ਆਪਣ] ਪੁ. ਹੱਟੀ ; ਬਾਜ਼ਾਰ ।

**आपत्**—[ਆਪਤ] ਇ. ਮੁਸੀਬਤ, ਦੁੱਖ ।

**आपत्कल्प**—[ਆਪਤ੍ਕਲਪ] ਪੁ. ਵਿਪਤਾ ਸਮੇਂ ਕੀਤਾ ਕੰਮ ।

**आपत्काल**—[ਆਪਤ੍ਕਾਲ] ਪੁ. ਵਿਪਤਾ ਦਾ ਸਮਾਂ, ਭੈੜਾ ਸਮਾਂ, ਸੰਕਟ ਦਾ ਸਮਾਂ ।

**आपत्ति**—[ਆਪੱਤਿ] ਇ. ਕਲੇਸ਼, ਬਿਪਤਾ, ਸੰਕਟ ; ਰੋਜ਼ੀ ਦੀ ਅਣਹੋਂਦ ; ਰੋਗੀ ਦਸ਼ਾ ।

**आपद**—[ਆਪਦ] ਇ. ਬਿਪਤਾ, ਦੁੱਖ, ਕਸ਼ਟ, ਕਲੇਸ਼ ; ਦੁਰਘਟਨਾ ।

**आपदा**—[ਆਪਦਾ] ਇ. ਬਿਪਤਾ, ਦੁੱਖ, ਕਸ਼ਟ; ਦੁਰਘਟਨਾ ।

**आपद्धर्म**—[ਆਪੱਧਰ੍ਮ] ਪੁ. ਉਹ ਕੰਮ ਜਿਸ ਦਾ ਕਰਨਾ ਕੇਵਲ ਵਿਪਤਾ ਸਮੇਂ ਹੀ ਵਾਜਬ ਹੋਵੇ ।

**आपन**—[ਆਪਨ] ਪੁ. ਆਪਣਾ, ਨਿਜੀ ।

**आपना**—[ਆਪਨਾ] ਪੁ. ਆਪਣਾ, ਨਿਜੀ ।

**आपनिधि**—[ਆਪਨਿਧਿ] ਪੁ. ਸਮੁੰਦਰ ; ਜਲ ਦੀ ਬਹੁਤਾਇਤ ।

**आपन्न**—[ਆਪੰਨ] ਵਿ. ਸੰਕਟ ਵਿਚ ਫਸਿਆ ਹੋਇਆ, ਆਫ਼ਤ ਦਾ ਮਾਰਿਆ ਹੋਇਆ, ਦੁੱਖੀ ।

**आपराह्निक**—[ਆਪਰਾਹ੍ਨਿਕ] ਵਿ. ਤੀਸਰੇ ਦਿਨ ਹੋਣ ਵਾਲਾ ਬੁਖ਼ਾਰ ।

**आपरूप**—[ਆਪਰੂਪ] ਵਿ. ਆਪਣੇ ਜਿਹਾ ; ਮੂਰਤੀਮਾਨ ।

**आपस, आपसदारी**—[ਆਪਸ, ਆਪਸਦਾਰੀ] ਇ. ਮੇਲ ਜੋਲ, ਰਿਸ਼ਤੇਦਾਰੀ, ਭਾਈਚਾਰਾ, ਵਰਤ-ਵਿਹਾਰ ।

**आपा**—[ਆਪਾ] ਪੁ. ਇਸਤ੍ਰੀ ਭਾਵ ; ਆਪਣੀ ਸੱਤਾ, ਆਪਣੀ ਹਸਤੀ, ਹੰਕਾਰ, ਘਮੰਡ ; ਵੱਡਾ ਭਾਈ ।

**आपात**—[ਆਪਾਤ] ਪੁ. ਗਿਰਾਵਟ ; ਅਚਾਣਕ ਘਟਨਾ ; ਆਰੰਭ, ਅੰਤ ; ਸੰਕਟਕਾਲ (ਐਮਰਜੈਂਸੀ) ।

**आपातत:**—[ਆਪਾਤਤ:] ਕ੍ਰਿ. ਵਿ. ਅਚਾਨਕ ; ਅੰਤ ਵਿਚ ; ਪਹਿਲੀ ਨਜ਼ਰ ਵਿਚ ; ਉੱਪਰ ਤੋਂ ਦੇਖਣ ਨਾਲ ; ਤੁਰਤ ।

**आपाती**—[ਆਪਾਤੀ] ਵਿ. ਉਤਾਰੂ ।

**आपादमस्तक**—[ਆਪਾਦਮਸ੍ਤਕ] ਵਿ. ਸਿਰ ਤੋਂ ਪੈਰਾਂ ਤੀਕ ।

**आपाधापी**—[ਆਪਾਧਾਪੀ] ਇ. ਆਪੋ ਆਪਣੇ ਕੰਮ ਦਾ ਫ਼ਿਕਰ, ਖੋਹਾ ਖੋਹੀ, ਆਪੋਧਾਪੀ ; ਲੜਾਈ ਝਗੜਾ ; ਧਾਂਧਲੀ ।

**आपान**—[ਆਪਾਨ] ਪੁ. ਸ਼ਰਾਬ ਪੀਣ ਦੀ ਥਾਂ ।

**आपापंथी (आपापन्थी)**—[ਆਪਾਪੰਥੀ] ਵਿ. ਮਨ-ਮੌਜੀ, ਮਨ-ਮਾਨੀ ਕਰਨ ਵਾਲਾ ।

**आपायत**—[ਆਪਾਯਤ] ਵਿ. ਰੱਜਿਆ ਹੋਇਆ, ਸੰਤੁਸ਼ਟ ।

**आपालि**—[ਆਪਾਲਿ] ਪੁ. ਜੂੰਆਂ ।

**आपी**—[ਆਪੀ] ਪੜ. ਆਪ ਹੀ ; ਇ. ਇਕ ਨਛੱਤਰ ।

**आपीड़**—[ਆਪੀੜ] ਪੁ. ਸਿਰ ਉੱਤੇ ਰੱਖਣ ਦੀ ਕੋਈ ਚੀਜ਼, ਜਿਵੇਂ ਪੱਗੜੀ ਆਦਿ ; ਮੁਕਟ, ਕਲਗੀ ; ਪਿੰਗਲ ਵਿਚ ਵਿਸ਼ਮਵ੍ਰਿੱਤ ਦਾ ਇਕ ਭੇਦ ; ਗਲਵੱਕੜੀ, ਵਿ. ਪੀੜ ਦੇਣ ਵਾਲਾ ।

**आपीड़ित**—[ਆਪੀੜਿਤ] ਵਿ. ਦੁੱਖੀ ਕੀਤਾ ਹੋਇਆ, ਦਬਾਇਆ ਹੋਇਆ ।

**आपु**—[ਆਪੁ] ਪੜ. ਵੇਖੋ ਆਪ (आप) ।

**आपुन**—[ਆਪੁਨ] ਪੜ. ਆਪਣਾ, ਨਿਜੀ ।

**आपूप**—[ਆਪੂਪ] ਪੁ. ਟਿੱਕੀ; ਰੋਟੀ ; ਪੂੜਾ, ਮਾਲ-ਪੂੜਾ ।

**आपूर**—[ਆਪੂਰ] ਵਿ. ਪੂਰਿਆ ਹੋਇਆ, ਭਰਿਆ ਹੋਇਆ ।

**आपूरना**—[ਆਪੂਰਨਾ] ਕ੍ਰਿ. ਭਰਨਾ ਪੂਰਨਾ ।

**आपूरित**—[ਆਪੂਰਿਤ] ਵਿ. ਭਰਿਆ ਹੋਇਆ, ਡਕਾਡਕ ।

**आपेक्षिक**—[ਆਪੇਕ੍ਸ਼ਿਕ] ਵਿ. ਚਾਹਨਾ ਰੱਖਣ ਵਾਲਾ ; ਦੂਸਰੀ ਵਸਤੂ ਦੇ ਸਹਾਰੇ ਰਹਿਣ ਵਾਲਾ ।

**आप्त**—[ਆਪ੍ਤ] ਵਿ. ਪ੍ਰਾਪਤ ; ਭਰੋਸੇ ਯੋਗ ; ਠੀਕ, ਨਰੋਲ; ਸਬੰਧੀ ; ਸੰਪੂਰਨ ; ਬਰਾਬਰ ; ਕੁਦਰਤੀ ; ਪਰਮਾਣਿਕ ; ਸੱਚਾ ।

**आप्तकाम**—[ਆਪ੍ਤਕਾਮ] ਵਿ. ਜਿਸ ਦੀਆਂ ਸਮੂਹ ਇੱਛਾਵਾਂ ਪੂਰੀਆਂ ਹੋ ਗਈਆਂ ਹੋਣ, ਸੰਤੁਸ਼ਟ ।

**आप्तगर्भा**—[ਆਪ੍ਤਗਰ੍ਭਾ]—ਇ. ਗਰਭਵਤੀ, ਹਾਮਲਾ ।

**आप्लव**—[ਆਪ੍ਲਵ] ਪੁ. ਇਸ਼ਨਾਨ, ਗੋਤਾ ਮਾਰਨ ਦੀ ਕਿਰਿਆ ।

**आप्लवन**—[ਆਪ੍ਲਵਨ] ਪੁ. ਇਸ਼ਨਾਨ, ਗੋਤਾ ਮਾਰਨ ਦੀ ਕਿਰਿਆ ।

**आप्लावित**—[ਆਪ੍ਲਾਵਿਤ] ਵਿ. ਭਿੱਜਿਆ ਹੋਇਆ, ਨ੍ਹਾਤਾ ਹੋਇਆ, ਗਿੱਲਾ ।

**आप्लुत**—[ਆਪ੍ਲੁਤ] ਵਿ. ਜਿਸ ਨੇ ਇਸ਼ਨਾਨ ਕੀਤਾ ਹਵੇ ; ਪੁ. ਇਸ਼ਨਾਨ ।

**आफ़त**—[ਆਫ਼ਤ] ਇ. ਬਿਪਤਾ, ਮੁਸੀਬਤ, ਦੁੱਖ, ਤਕਲੀਫ਼ ।

**आफ़ताब**—[ਆਫ਼ਤਾਬ] ਪੁ. ਸੂਰਜ ।

**आबंध (आबन्ध)**—[ਆਬੰਧ] ਪੁ. ਗੰਢ, ਬੰਨ੍ਹਣ ।

**आबद्ध**—[ਆਬੱਧ] ਵਿ. ਬੰਨ੍ਹਿਆ ਹੋਇਆ ।

**आबपाशी**—[ਆਬਪਾਸ਼ੀ] ਇ. ਸਿੰਜਾਈ ਦਾ ਕੰਮ ।

**आबरू**—[ਆਬਰੂ] ਇ. ਆਦਰ, ਬੜੱਪਣ, ਇੱਜ਼ਤ; ਅਭਿਮਾਨ, ਘਮੰਡ ।

**आबर्ह**—[ਆਬਰ੍ਹ] ਪੁ. ਲੁਟਮਾਰ, ਹਿੰਸਾ, ਵੱਢੌਕੱਟੀ ।

**आबोधन**—[ਆਬੋਧਨ] ਪੁ. ਵਿਦਿਆ, ਸਿਖਿਆ ; ਬੁੱਧੀ ।

**आब्दिक**—[ਆਬ੍ਦਿਕ] ਵਿ. ਸਾਲਾਨਾ, ਵਰ੍ਹੇ ਪਿਛੋਂ ਹੋਣ ਵਾਲਾ, ਵਾਰਸ਼ਕ ।

**आभ**—[ਆਭ] ਇ. ਵੇਖੋ ਆਭਾ (आभा) ।

**आभरण**—[ਆਭਰਣ] ਪੁ. ਪਾਲਣ ਪੋਸ਼ਣ ; ਅਲੰਕਾਰ ; ਗਹਿਣਾ ।

**आभरन**—[ਆਭਰਨ] ਪੁ. ਪਾਲਣ ਪੋਸ਼ਣ ; ਅਲੰਕਾਰ, ਗਹਿਣਾ ।

**आभरित**—[ਆਭਰਿਤ] ਵਿ. ਸਜਾਇਆ ਜਾਂ ਵਧਾਇਆ ਹੋਇਆ ।

**आभा**—[ਆਭਾ] ਇ. ਚਮਕ ; ਸ਼ੋਭਾ ; ਪ੍ਰਛਾਵਾਂ, ਅਕਸ ।

**आभार**—[ਆਭਾਰ] ਪੁ. ਭਾਰ, ਉਪਕਾਰ, ਅਹਿਸਾਨ ; ਇਕ ਛੰਦ ।

**आभारी**—[ਆਭਾਰੀ] ਵਿ. ਅਹਿਸਾਨਮੰਦ, ਉਪਕਾਰ ਮੰਨਣ ਵਾਲਾ, ਕ੍ਰਿਤੱਗ ।

**आभाषण**—[ਆਭਾਸ਼ਣ] ਪੁ. ਵਾਰਤਾਲਾਪ, ਗੱਲਬਾਤ ।

**आभास**—[ਆਭਾਸ] ਪੁ. ਅਕਸ, ਝਲਕ ; ਸੰਕੇਤ ਇਸ਼ਾਰਾ ; ਝੂਠਾ ਵਿਖਾਲਾ ; ਪ੍ਰਕਾਸ਼ ।

**आभीर**—[ਆਭੀਰ] ਪੁ. ਗੁਆਲਾ, ਅਹੀਰ ।

**आभीरपल्ली**—[ਆਭੀਰਪੱਲੀ] ਇ. ਅਹੀਰਾਂ ਦੀ ਵਸਤੀ ।

**आभीरी**—[ਆਭੀਰੀ] ਇ. ਅਹੀਰਾਂ ਦੀ ਬੋਲੀ ; ਅਹੀਰ ਦੇ ਘਰ ਵਾਲੀ ; ਇਕ ਰਾਗਣੀ ।

**आभूषण**—[ਆਭੂਸ਼ਣ] ਪੁ. ਗਹਿਣਾ ।

**आभूषित**—[ਆਭੂਸ਼ਿਤ] ਵਿ. ਸਜਿਆ ਹੋਇਆ ।

**आभोग**—[ਆਭੋਗ] ਪੁ. ਭਰਪੂਰਤਾ ; ਜਤਨ, ਤਦਬੀਰ ; ਗੀਤ ਦੇ ਅੰਤ ਵਿਚ ਕਵੀ ਦਾ ਨਾਂ ।

**आभोगी**—[ਆਭੋਗੀ] ਵਿ. ਭੋਗਣ ਵਾਲਾ ; ਭੋਜਨ ਕਰਨ ਵਾਲਾ ।

**आभ्यंतर (आभ्यन्तर)**—[ਆਭਯੰਤਰ] ਵਿ. ਅੰਦਰਲਾ, ਭੀਤਰੀ, ਅੰਦਰਲੀ ।

**आभ्युदयिक**—[ਅਭਯੁਦਯਿਕ] ਵਿ. ਸੁੱਖ ਭੋਗਣ ਵਾਲਾ ; ਰੱਜਿਆ ਹੋਇਆ ।

**आमंत्रण (आमन्त्रण)**—[ਆਮੰਤ੍ਰਣ] ਪੁ. ਬੁਲਾਵਾ, ਸੱਦਾ,

**आमंत्रित (आमन्त्रित)**—[ਆਮੰਤ੍ਰਿਤ] ਵਿ. ਸੱਦਿਆ ਹੋਇਆ ਨਿਉਂਦਾ ਨਿਉਂਦਿਆ ਹੋਇਆ ।

**आम्**—[ਆਮ੍] ਅਵ੍ਯ. ਹਾਂ ਠੀਕ, ਜ਼ਰੂਰ ।

**आम**—[ਆਮ] ਪੁ. ਅੰਬ ; ਵਿ. ਸਧਾਰਣ ।

**आमक**—[ਆਮਕ] ਪੁ. ਮਿੱਠਾ ਪੇਠਾ ।

**आमड़ा**—[ਆਮੜਾ] ਪੁ. ਅੰਬ ਵਰਗਾ ਇਕ ਰੁੱਖ ਅਤੇ ਉਸ ਦਾ ਫਲ ।

**आमद**—[ਆਮਦ] ਇ. ਆਉਣ ; ਆਮਦਨੀ; ਵਿ. ਸੁਭਾਵਕ, ਕੁਦਰਤੀ ; ਸਧਾਰਣ, ਸਾਦਾ ।

**आमदनी**—[ਆਮਦਨੀ] ਇ. ਵੱਟਤ ; ਮੁਨਾਫ਼ਾ ; ਚੁੰਗੀ, ਟੈਕਸ ; ਪਰਦੇਸੋਂ ਲਿਆਂਦਾ ਮਾਲ ; ਮਾਲ ਆਉਣ ਦਾ ਵੇਲਾ ।

**आमना**—[ਆਮਨਾ] ਕ੍ਰਿ. ਪੂਰੀ ਤਰ੍ਹਾਂ ਨਾਲ ਭਰ ਜਾਣਾ ।

**आमनासामना**—[ਆਮਨਾਸਾਮਨਾ] ਪੁ. ਸਾਹਮਣੇ ਹੋਣ ਦਾ ਭਾਵ. ਮੁਕਾਬਿਲਾ, ਭੇਟ, ਆਮ੍ਹਣਾ-ਸਾਮ੍ਹਣਾ ।

**आमने सामने**—[ਆਮਨੇ ਸਾਮਨੇ] ਕ੍ਰਿ. ਵਿ. ਪ੍ਰਤੱਖ, ਸਨਮੁਖ, ਸਾਹਮਣੇ ।

**आमय**—[ਆਮਯ] ਪੁ. ਜ਼ਖ਼ਮ, ਚੋਟ ; ਰੋਗ, ਬੀਮਾਰੀ ।

**आमरण**—[ਆਮਰਣ] ਕ੍ਰਿ. ਵਿ. ਮਰਨ ਤੀਕ ।

**आमर्द**—[ਆਮਰ੍ਦ] ਪੁ. ਸੰਕੋਚਨ, ਦਬਾਅ ; ਟੱਕਰ, ਭੇੜ ।

**आमर्दन**—[ਆਮਰ੍ਦਨ] ਪੁ. ਵੇਖੋ ਆਮਰਦ (आमर्द) ।

**आमर्ष**—[ਆਮਰ੍ਸ਼] ਪੁ. ਸਲਾਹ, ਆਪਸ ਵਿਚ ਵਿਚਾਰ ।

**आमर्ष**—[ਆਮਰ੍ਸ਼] ਪੁ. ਬੇਚੈਨੀ ; ਕਰੋਧ ; ਅਸਹਿਨਸ਼ੀਲਤਾ ।

**आमलक, आमला**—[ਆਮਲਕ, ਆਮੱਲਾ] ਪੁ. ਔਲਾ, ਇਕ ਫਲ ।

**आमवात**—[ਆਮਵਾਤ] ਪੁ. ਵਾਦੀ ਦਾ ਰੋਗ, ਜਿਸ ਵਿਚ ਅੰਗ ਵਿਚ ਪੀੜ, ਆਲਸ ਅਤੇ ਸੂਲ ਹੁੰਦਾ ਹੈ ਅਤੇ ਖਾਧਾ ਚੰਗੀ ਤਰ੍ਹਾਂ ਨਹੀਂ ਪਚਦਾ ।

**आमात्य**—[ਆਮਾਤਯ] ਪੁ. ਮੰਤਰੀ, ਵਜ਼ੀਰ ; ਸਰਦਾਰ ਆਗੂ ।

**आमालक**—[ਆਮਾਲਕ] ਪੁ. ਪਹਾੜ ਦੇ ਹੇਠਲੀ ਧਰਤੀ ।

**आमालनामा**—[ਆਮਾਲਨਾਮਾ] ਪੁ. ਉਹ ਰਜਿਸਟਰ ਜਿਸ ਵਿਚ ਮੁਲਾਜ਼ਮਾਂ ਦੇ ਕੰਮ ਕਾਰ, ਚਾਲ ਚਲਣ ਆਦਿ ਦਾ ਜ਼ਿਕਰ ਕੀਤਾ ਜਾਂਦਾ ਹੈ ।

**आमाशय**—[ਆਮਾਸ਼ਯ] ਪੁ. ਪੇਟ ਦੇ ਅੰਦਰਲੀ ਉਹ ਥੈਲੀ ਜਿਸ ਵਿਚ ਅੰਨ ਜਮ੍ਹਾਂ ਹੋ ਕੇ ਪਚਦਾ ਹੈ, ਮੇਦਾ ।

**आमाहल्दी**—[ਆਮਾਹਲ੍ਦੀ] ਇ. ਹਲਦੀ ਵਰਗੀ ਇਕ ਬੂਟੀ ਜੋ ਦਵਾਈ ਵਿਚ ਕੰਮ ਆਉਂਦੀ ਹੈ ।

**आमित्र**—[ਆਮਿਤ੍ਰ] ਵਿ. ਵੈਰੀ, ਦੁਸ਼ਮਣ ।

**आमिष**—[ਆਮਿਸ਼] ਪੁ. ਮਾਸ ; ਭੋਗ-ਵਸਤੂ, ਭੋਜਨ ; ਲੋਭ, ਲਾਲਚ ।

**आमिषप्रिय**—[ਆਮਿਸ਼ਪ੍ਰਿਯ] ਪੁ. ਕਾਂ ; ਮਾਸ ਖਾਣ ਵਾਲਾ ਵਿਅਕਤੀ, ਮਾਸਾਹਾਰੀ ।

**आमी**—[ਆਮੀ] ਇ. ਛੋਟਾ ਕੱਚਾ ਅੰਬ, ਅੰਬੀ ; ਕਣਕ ਤੇ ਜੌਂ ਦੀਆਂ ਭੁੰਨੀਆਂ ਬੱਲੀਆਂ ।

**आमीलन**—[ਆਮੀਲਨ] ਪੁ. ਅਖਾਂ ਮੀਟਣ ਦੀ ਕਿਰਿਆ ।

**आमुक्त**—[ਆਮੁਕ੍ਤ] ਵਿ. ਖੁਲ੍ਹਾ, ਆਜ਼ਾਦ, ਮੁਕਤ ।

**आमुख**—[ਆਮੁਖ] ਪੁ. ਆਰੰਭ, ਪ੍ਰਸਤਾਵਨਾ, ਮੁਖਬੰਧ ।

**आमूल**—[ਆਮੂਲ] ਕ੍ਰਿ. ਵਿ. ਜੜ੍ਹਾਂ ਤੀਕ ।

**आमोद**—[ਆਮੋਦ] ਪੁ. ਖ਼ੁਸ਼ੀ, ਪਰਸੰਨਤਾ ; ਮਨ-ਪਰਚਾਵਾ; ਸੁਗੰਧ ।

**आमोदन**—[ਆਮੋਦਨ] ਪੁ, ਖ਼ੁਸ਼ ਕਰਨ ਦਾ ਕੰਮ ।

**आमोदप्रमोद**—[ਆਮੋਦਪ੍ਰਮੋਦ] ਪੁ. ਭੋਗ ਵਿਲਾਸ, ਰਾਗ ਰੰਗ ; ਮਨ-ਪਰਚਾਵਾ ।

**आमोदित**—[ਆਮੋਦਿਤ] ਵਿ. ਖ਼ੁਸ਼ ; ਸੁਗੰਧਤ, ਖ਼ੁਸ਼ਬੂਦਾਰ ।

**आमोदी**—[ਆਮੋਦੀ] ਵਿ. ਖ਼ੁਸ਼ ; ਸੁਗੰਧਤ ।

**आम्नाय**—[ਆਮ੍ਨਾਯ] ਪੁ. ਵੇਦ ; ਤਰਕ ਸ਼ਾਸਤਰ ; ਅਭਿਆਸ ; ਸੰਪਰਦਾਇ ; ਉਪਦੇਸ਼, ਕੁਲ ਖਾਨਦਾਨ ।

**आम्म**—[ਆੱਮ] ਪੁ. ਨਿਉਲੇ ਵਰਗਾ ਇਕ ਜਾਨਵਰ ।

**आम्र**—[ਆਮ੍ਰ] ਪੁ. ਅੰਬ ਦਾ ਰੁੱਖ ਜਾਂ ਫਲ ।

**आम्रेडित**—[ਆਮ੍ਰੇੜਿਤ] ਵਿ. ਦੁਹਰਾਇਆ ਹੋਇਆ, ਬਾਰ-ਬਾਰ ਕਿਹਾ ਹੋਇਆ ।

**आम्ल**—[ਆਮ੍ਲ] ਪੁ. ਇਮਲੀ ਦਾ ਰੁੱਖ ; ਖਟਾਈ ।

**आय**—[ਆਯ] ਪੁ. ਲਾਹਾ ; ਆਮਦਨੀ ; ਵੱਟਤ ।

**आयत**—[ਆਯਤ] ਵਿ. ਫੈਲਿਆ ਹੋਇਆ, ਲੰਮਾ. ਚੌੜਾ ; ਧੱਕਾ ; ਮਜ਼ਬੂਤ ।

**आयतन**—[ਆਯਤਨ] ਪੁ. ਆਸਰਾ, ਕਾਰਣ, ਟਿਕਣ ਦੀ ਥਾਂ, ਮਠ, ਮੰਦਰ, ਮਕਾਨ, ਘਰ ਆਦਿ ।

**आयताक्ष**—[ਆਯਤਾਕ੍ਸ਼] ਵਿ. ਵੱਡੀਆਂ ਵੱਡੀਆਂ ਅੱਖਾਂ ਵਾਲਾ ।

**आयत्त**—[ਆਯੱਤ] ਵਿ. ਅਧੀਨ, ਮਤਹਿਤ ।

**आयत्ति**—[ਆਯੱਤਿ] ਇ. ਸਮਰੱਥਾ ; ਪਿਆਰ ; ਅਸਰ, ਹੱਦ ।

**आयस**—[ਆਯਸ] ਪੁ. ਲੋਹਾ, ਲੋਹੇ ਦਾ ਹਥਿਆਰ ।

**आयसी**—[ਆਯਸੀ] ਵਿ. ਲੋਹੇ ਦਾ ਬਣਿਆ ਹੋਇਆ ; ਪੁ. ਸੰਜੋਇ ।

**आयसु**—[ਆਯਸੁ] ਪੁ. ਹੁਕਮ, ਆਗਿਆ ।

**आयस्कार**—[ਆਯਸ੍ਕਾਰ] ਪੁ. ਲੁਹਾਰ ।

**आया**—[ਆਯਾ] ਕ੍ਰਿ. ਆ ਪਹੁੰਚਿਆ, ਅਵਯ. ਕੋਈ, ਕਿਹੜਾ; ਇ. ਬੱਚੇ ਨੂੰ ਦੁੱਧ ਪਿਲਾਉਣ ਵਾਲੀ ਔਰਤ, ਆਇਆ ।

**आयात**—[ਆਯਾਤ] ਵਿ. ਆਇਆ ਹੋਇਆ ; ਵਿਦੇਸ਼ ਤੋਂ ਆਇਆ (ਮਾਲ) ।

**आयान**—[ਆਯਾਨ] ਪੁ. ਆਉਣ, ਆਗਮਨ ; ਸੁਭਾ ।

**आयाम**—[ਆਯਾਮ] ਪੁ. ਵਿਸਥਾਰ ; ਲੰਬਾਈ ; ਨਿਯਮ ।

**आयास**—[ਆਯਾਸ] ਪੁ. ਬਹੁਤ ਕੋਸ਼ਿਸ਼, ਜਤਨ ।

**आयु**—[ਆਯੁ] ਪੁ. ਉਮਰ ; ਜ਼ਿੰਦਗੀ ।

**आयुक्त**—[ਆਯੁਕ੍ਤ] ਵਿ. ਨਿਯੁਕਤ, ਲਗਿਆ ਹੋਇਆ, ਮੁਕੱਰਰ ।

**आयुत**—[ਆਯੁਤ] ਵਿ. ਗਿੱਲਾ, ਭਿੱਜਿਆ ਹੋਇਆ ।

**आयुध**—[ਆਯੁਧ] ਪੁ. ਸ਼ਸਤਰ, ਹਥਿਆਰ ।

**आयुधजीवी**—[ਅਯੁਧਜੀਵੀ] ਪੁ. ਭੱਟ ; ਜੋਧਾ ।

**आयुधागार**—[ਆਯੁਧਾਗਾਰ] ਪੁ. ਸ਼ਸਤਰਖਾਨਾ, ਅਸਲਾਘਰ ।

**आयुधी**—[ਆਯੁਧੀ] ਪੁ. ਜੋਧਾ, ਸਿਪਾਹੀ ।

**आयुर्बल**—[ਆਯੁਰ੍ਬਲ] ਪੁ. ਉਮਰ ਦਾ ਬਲ ।

**आयुर्वेद**—[ਆਯੁਰ੍ਵੇਦ] ਪੁ. ਧਨਵੰਤਰੀ ਦਾ ਬਣਿਆ ਹਕੀਮੀ ਦਾ ਗ੍ਰੰਥ ।

**आयुर्वैदिक**—[ਆਯੁਰ੍ਵੈਦਿਕ] ਵਿ.ਆਯੁਰ੍ਵੇਦ ਸਬੰਧੀ, ਹਕੀਮੀ ਨਾਲ ਸਬੰਧਤ ।

**आयुर्वेदी**—[ਆਯੁਰ੍ਵੇਦੀ] ਪੁ. ਹਕੀਮ, ਵੈਦ ।

**आयुष्मान्**—[ਆਯੁਸ਼੍ਮਾਨ੍] ਪੁ. ਵੱਡੀ ਉਮਰ ਵਾਲਾ ।

**आयोग**—[ਆਯੋਗ] ਪੁ. ਰਾਜ ਦੇ ਹੁਕਮ ਵਿਚ ਕਿਸੇ ਕੰਮ, ਖਾਸ ਕਰ ਕੇ ਫ਼ੌਜੀ ਕੰਮ ਲਈ ਕਿਸੇ ਬੰਦੇ ਜਾਂ ਬੰਦਿਆਂ ਦੀ ਹੋਣ ਵਾਲੀ ਨਿਯੁਕਤੀ ; ਇਸ ਪਰਕਾਰ ਨਿਯੁਕਤ ਹੋਏ ਬੰਦਿਆਂ ਦਾ ਸਮੂਹ, ਕਮਿਸ਼ਨ ।

**आयोजक**—[ਆਯੋਜਕ] ਵਿ. ਪ੍ਰਬੰਧ ਕਰਨ ਵਾਲਾ ; ਜੋੜਨ ਵਾਲਾ ; ਨਿਯੁਕਤੀ ਕਰਨ ਵਾਲਾ ।

**आयोजन**—[ਆਯੋਜਨ] ਪੁ. ਇਕੱਠਾ ਕਰਨ ਦਾ ਕੰਮ ; ਪ੍ਰਬੰਧ ; ਨਿਯੁਕਤੀ ; ਮਿਹਨਤ ; ਸਮੱਗਰੀ ।

**आयोजित**—[ਆਯੋਜਿਤ] ਵਿ. ਰਚਿਆ ਹੋਇਆ ; ਲਗਾਇਆ ਹੋਇਆ ।

**आयोधन**—[ਆਯੋਧਨ] ਪੁ. ਮੈਦਾਨ ਜੰਗ, ਰਣ-ਖੇਤਰ, ਲੜਾਈ ਦਾ ਮੈਦਾਨ ।

**आरंभ (आरम्भ)**—[ਆਰੰਭ] ਪੁ. ਸ਼ੁਰੂ, ਆਦਿ ; ਹਿੰਮਤ ; ਜਲਦੀ ।

**आरंभक (आरम्भक)**—[ਆਰੰਭਕ] ਵਿ. ਅਰੰਭ ਕਰਨ ਵਾਲਾ ।

+**आरंभना (आरम्भना)**—[ਆਰੰਭਨਾ] ਕ੍ਰਿ. ਸ਼ੁਰੂ ਹੋਣਾ, ਸ਼ੁਰੂ ਕਰਨਾ ।

**आरंभिक (आरम्भिक)**—[ਆਰੰਭਿਕ] ਵਿ. ਆਰੰਭ ਦਾ, ਸ਼ੁਰੂ ਦਾ ; ਕੋਈ ਕੰਮ ਕਰਨ ਤੋਂ ਪਹਿਲਾਂ ਉਸ ਦੀ ਤਿਆਰੀ ਅਤੇ ਪਰਬੰਧ ਆਦਿ ਨਾਲ ਸਬੰਧ ਰਖਣ ਵਾਲਾ, ਅਰੰਭਕ ।

**आर**—[ਆਰ] ਪੁ. ਇਕ ਤਰ੍ਹਾਂ ਦਾ ਲੋਹਾ ; ਹੜਤਾਲ ; ਇਖ ਦਾ ਰਸ ਕਢਣ ਦਾ ਕੜਕਾ ; ਮਿੱਟੀ ਦਾ ਢੇਲਾ ; ਆਗ੍ਰਹਿ, ਹਠ ; ਇ. ਲੋਹੇ ਦੀ ਮੇਖ ; ਡੰਗ ; ਚਮੜਾ ਛੇਦਣ ਦਾ ਸੂਆ; ਲੱਜਿਆ ; ਅਪਮਾਨ ; ਵੈਰ ।

**आरक्त**—[ਆਰਕ੍ਤ] ਵਿ. ਕੁਝ ਲਾਲ ਰੰਗ ਦਾ ਲਲਾਈ ਵਾਲਾ ।

**आरक्षक**—[ਆਰਕ੍ਸ਼ਕ] ਵਿ. ਰੱਖਿਆ ਕਰਨ ਵਾਲਾ ; ਪੁਲਸੀਆ ।

**आरणि**—[ਆਰਣਿ] ਪੁ. ਘੁੰਮਣ-ਘੇਰੀ, ਭੰਵਰ, ਕੰਪਰ ।

**आरण्य**—[ਆਰਣ੍ਜ] ਵਿ. ਜੰਗਲੀ ।

**आरण्यक**—[ਆਰਣ੍ਜਕ] ਵਿ. ਜੰਗਲੀ, ਬਣ ਵਾਲੀ ।

**आरत**—[ਆਰਤ] ਵਿ. ਵੇਖੋ ਆਰ੍ਤ (**आर्त**)

**आरति, आरती**—[ਆਰਤਿ, ਆਰਤੀ] ਇ. ਆਰਤੀ ਉਤਾਰਣ ਦਾ ਭਾਂਡਾ ; ਆਰਤੀ ਕਰਨ ਵੇਲੇ ਪੜ੍ਹੇ ਜਾਣ ਵਾਲੇ ਸ਼ਲੋਕ ; ਕਿਸੇ ਮੂਰਤੀ ਅੱਗੇ ਜੋਤਾਂ ਘੁਮਾਉਣਾ ।

**आरपार**—[ਆਰਪਾਰ] ਪੁ. ਇਹ ਤੇ ਉਹ ਕੰਢਾ, ਆਰਪਾਰ ।

**आरब्ध**—[ਆਰਬ੍ਧ] ਵਿ. ਆਰੰਭ ਕੀਤਾ ਹੋਇਆ ।

**आरभट**—[ਆਰਭਟ] ਪੁ. ਸੂਰਬੀਰ, ਬਹਾਦਰ, ਜੋਧਾ ।

**आरभटी**—[ਆਰਭਟੀ] ਇ. ਖ਼ਾਸ ਵਿਸ਼ੇ ਤੇ ਨਾਟਕ ਦੀ ਰਚਨਾ; ਮਾਇਆ, ਇੰਦਰ ਜਾਲ ; ਯੁੱਧ ; ਕਰੋਧ ; ਕਤਲ ।

**आरव**—[ਆਰਵ] ਪੁ. ਸ਼ਬਦ, ਪੁਕਾਰ ; ਆਹਟ ।

**आरस**—[ਆਰਸ] ਪੁ. ਵੇਖੋ ਆਲਸ੍ਜ (**आलस्य**)

**आरसा**—[ਆਰਸਾ] ਪੁ. ਲੱਜ, ਰੱਸਾ ।

**आरसी**—[ਆਰਸੀ] ਇ. ਦਰਪਣ ; ਅੰਗੂਠੀ ਜਿਸ ਵਿਚ ਸ਼ੀਸ਼ਾ ਜੜਿਆ ਹੋਵੇ ।

**आरा**—[ਆਰਾ] ਪੁ. ਲਕੜੀ ਚੀਰਨ ਦਾ ਲੋਹੇ ਦਾ ਸੰਦ ਆਰਾ ।

**आराइश**—[ਆਰਾਇਸ਼] ਇ. ਸਜਾਵਟ ; ਕਾਗਜ਼ ਦੇ ਫੁੱਲ ।

**आराति**—[ਆਰਾਤਿ] ਪੁ. ਵੈਰੀ, ਦੁਸ਼ਮਣ ।

**आराधक**—[ਆਰਾਧਕ] ਵਿ. ਉਪਾਸ਼ਨਾ ਕਰਨ ਵਾਲਾ, ਪੂਜਾ ਪਾਠ ਕਰਨ ਵਾਲਾ ।

**आराधन**—[ਆਰਾਧਨ] ਪੁ. ਉਪਾਸ਼ਨਾ, ਪੂਜਾ ਪਾਠ ; ਪ੍ਰਸੰਨ ਕਰਨ ਦੀ ਕਿਰਿਆ ।

**आराधना**—[ਆਰਾਧਨਾ] ਕ੍ਰਿ. ਉਪਾਸ਼ਨਾ ਕਰਨਾ, ਪੂਜਣਾ ; ਖ਼ੁਸ਼ ਕਰਨਾ ।

**आराधनीय**—[ਆਰਾਧਨੀਯ] ਵਿ. ਉਪਾਸ਼ਨਾ ਕਰਨ ਯੋਗ, ਪੂਜ ।

**आराध्य**—[ਆਰਾਧ੍ਯ] ਵਿ. ਪੂਜਾ, ਉਪਾਸ਼ਨਾ ਕਰਨ ਯੋਗ ।

**आराम**—[ਆਰਾਮ] ਪੁ. ਫੁਲਵਾੜੀ, ਬਗੀਚਾ ; ਸੁਖ, ਚੈਨ ; ਸਮਰੱਥਾ ; ਛੁਟਕਾਰਾ ; ਤੰਦਰੁਸਤੀ ।

**आरामिक**—[ਆਰਾਮਿਕ] ਪੁ. ਬਾਗ਼ਬਾਨ, ਮਾਲੀ ।

**आरि**—[ਆਰਿ] ਪੁ. ਖੈਰ ਦਾ ਰੁੱਖ ; ਹਠ ।

**आरिया**—[ਆਰਿਯਾ] ਇ. ਪਤਲੀ ਲਕੜੀ ।

**आरी**—[ਆਰੀ] ਇ. ਤਰਖਾਣ ਦਾ ਲਕੜੀ ਚੀਰਨ ਦਾ ਸੰਦ, ਆਰੀ, ਛੋਟਾ ਆਰਾ ; ਪੱਲਾ, ਕਿਨਾਰਾ ।

**आरुत**—[ਆਰੁਤ] ਪੁ. ਕੋਲਾਹਲ, ਰੌਲਾ, ਹੁੱਲੜ, ਸ਼ੋਰ ।

**आरुद्ध**—[ਆਰੁੱਧ] ਵਿ. ਬੰਨ੍ਹਿਆ ਹੋਇਆ, ਰੋਕਿਆ ਹੋਇਆ; ਰੁੱਝਿਆ ਹੋਇਆ ।

**आरूढ़**—[ਆਰੂੜ੍ਹ] ਵਿ. ਚੜ੍ਹਿਆ ਹੋਇਆ, ਅਸਵਾਰ ; ਦ੍ਰਿੜ੍ਹ ; ਸਥਿਰ ; ਤਤਪਰ ।

**आरे**—[ਆਰੇ] ਕ੍ਰਿ. ਵਿ. ਕੋਲ, ਪਾਸ, ਸਮੀਪ, ਨੇੜੇ, ਲਾਗੇ ।

**आरोग**—[ਆਰੋਗ] ਪੁ. ਵੇਖੋ ਆਰੋਗ੍ਯ (**आरोग्य**) ।

+**आरोगना**—[ਆਰੋਗਨਾ] ਕ੍ਰਿ. ਭੋਜਨ ਕਰਨਾ, ਰੋਟੀ ਖਾਣਾ ।

**आरोग्य**—[ਆਰੋਗ੍ਯ] ਪੁ. ਤੰਦਰੁਸਤੀ ; ਵਿ. ਤੰਦਰੁਸਤ, ਸਿਹਤਮੰਦ ।

**आरोग्यता**—[ਆਰੋਗ੍ਯਤਾ] ਇ. ਤੰਦਰੁਸਤੀ, ਅਰੋਗਤਾ ।

**आरोग्यशाला**—[ਆਰੋਗ੍ਯਸ਼ਾਲਾ] ਇ. ਹਸਪਤਾਲ, ਦਵਾਈ-ਖ਼ਾਨਾ ।

**आरोधक**—[ਆਰੋਧਕ] ਵਿ. ਰੁਕਾਵਟ ਪਾਉਣ ਵਾਲਾ, ਰੋਕਣ ਵਾਲਾ ।

+**आरोधना**—[ਆਰੋਧਨਾ] ਕ੍ਰਿ. ਰੋਕਣਾ, ਰੁਕਾਵਟ ਪਾਉਣਾ ।

**आरोधनीय**—[ਆਰੋਧਨੀਯ] ਵਿ. ਰੋਕੇ ਜਾਣ ਯੋਗ ।

**आरोप**—[ਆਰੋਪ] ਪੁ. ਸਥਾਪਨ, ਲਗਾਉ ; ਜੋੜ ; ਝੂਠਾ ਗਿਆਨ, ਝੂਠੀ ਕਲਪਣਾ ; ਪਨੀਰੀ ਪੁਟ ਕੇ ਬੀਜਣਾ, ਬੈਠਾਉਣਾ ; ਇਲਜ਼ਾਮ, ਦੂਸ਼ਣ ।

**आरोपक**—[ਆਰੋਪਕ] ਵਿ. ਬੀਜਣ ਵਾਲਾ ; ਲਾਉਣ ਵਾਲਾ ; ਇਲਜ਼ਾਮ ਲਾਉਣ ਵਾਲਾ ।

+**आरोपना**—[ਆਰੋਪਨਾ] ਕ੍ਰਿ. ਸਥਾਪਿਤ ਕਰਨਾ, ਬੀਜਣਾ; ਉਪਰ ਚੜ੍ਹਾਉਣਾ ।

**आरोपित**—[ਆਰੋਪਿਤ] ਵਿ ਰੱਖਿਆ ਹੋਇਆ ; ਲਾਇਆ ਹੋਇਆ ।

**आरोह**—[ਆਰੋਹ] ਪੁ. ਆਕ੍ਰਮਣ, ਚੜ੍ਹਾਈ, ਹੱਲਾ ; ਹੇਠਾਂ ਤੋਂ ਉਤੇ ਉਠਣਾ ; ਅੰਕੁਰ ਫੁਟਣੀ ; ਹਾਥੀ ਜਾਂ ਘੋੜੇ ਦੀ ਸਵਾਰੀ ; ਲੰਬਾਈ-ਉਚਾਈ ; ਪਰਦਾ ; ਉਤਾਰ ; ਹੰਕਾਰ, ਘਮੰਡ ; ਵਿਕਾਸ ; ਖੇੜਾ ; ਸੰਗੀਤ ਵਿਚ ਸੁਰਾਂ ਦਾ ਚੜ੍ਹਾਉ ।

**आरोहक**—[ਆਰੋਹਕ] ਵਿ. ਉਠਾਉਣ ਵਾਲਾ ; ਚੜ੍ਹਾਉਣ ਵਾਲਾ ; ਪੁ. ਅਸਵਾਰ, ਸਵਾਰ ।

**आरोहण**—[ਆਰੋਹਣ] ਪੁ. ਹਮਲਾ, ਹੱਲਾ ; ਪੌੜੀ ; ਹੇਠਾਂ ਤੋਂ ਉੱਪਰ ਨੂੰ ਚੜ੍ਹਨਾ ; ਡੂਬੀ ਫੁਟਣਾ ।

**आरोही**—[ਆਰੋਹੀ] ਵਿ. ਉੱਪਰ ਜਾਣ ਵਾਲਾ ; ਚੜ੍ਹਣ ਵਾਲਾ ; ਪੁ. ਸਵਾਰ ; ਇਕ ਕਿਸਮ ਦਾ ਬੂਟਾ ।

**आर्गल**—[ਆਰ੍ਗਲ] ਪੁ. ਅਰਲ, ਅਰਗਲਾ, ਚਿਟਕਣੀ ; ਰੁਕਾਵਟ ; ਅੜਾਅੜ, ਟੱਪਣਾ ।

**आर्जव**—[ਆਰ੍ਜਵ] ਪੁ. ਸਰਲਤਾ, ਸਿੱਧਾਪਣ, ਸਿਧਾਈ ।

**आर्त**—[ਆਰ੍ਤ] ਵਿ. ਪੀੜਤ, ਦੁਖੀ ; ਬੀਮਾਰ ; ਘਾਇਲ ; ਜ਼ਖ਼ਮ ।

**आर्तनाद**—[ਆਰ੍ਤਨਾਦ] ਪੁ. ਦੁੱਖੀ ਦਿਲ ਦੀ ਪੁਕਾਰ ; ਕੁਰਲਾਹਟ ।

**आर्तव**—[ਆਰ੍ਤਵ] ਪੁ. ਰੁੱਤ ਵਿਚ ਹੋਣ ਵਾਲਾ ਫੁੱਲ ; ਮੌਸਮੀ ਚੀਜ਼ ; ਤੀਵੀਂਆਂ ਨੂੰ ਮਾਹਵਾਰੀ ਸਮੇਂ ਆਉਣ ਵਾਲਾ ਖ਼ੂਨ ।

**आर्ति**—[ਆਰ੍ਤਿ] ਇ. ਪੀੜ, ਦੁੱਖ ।

**आर्तिहर**—[ਆਰ੍ਤਿਹਰ] ਵਿ. ਪੀੜ ਹਟਾਉਣ ਵਾਲਾ, ਦੁੱਖ ਦੂਰ ਕਰਨ ਵਾਲਾ ।

**आर्थिक**—[ਆਰ੍ਥਿਕ] ਵਿ. ਧਨ ਸੰਬੰਧੀ, ਆਰਥਕ ।

**आर्थी**—[ਆਰ੍ਥੀ] ਇ. ਇਕ ਤਰ੍ਹਾਂ ਦਾ ਉਪਮਾ ਅਲੰਕਾਰ ।

**आर्द्र**—[ਆਰ੍ਦ੍ਰ] ਵਿ. ਭਿੱਜਿਆ ਹੋਇਆ ; ਗਿੱਲਾ, ਤਰ ; ਲਥਪਥ ।

**आर्द्रक**—[ਆਰ੍ਦ੍ਰਕ] ਪੁ. ਅਦਰਕ, ਅਦਾ ।

**आर्द्रता**—[ਆਰ੍ਦ੍ਰਤਾ] ਇ. ਗਿੱਲਾਪਣ, ਤਰੀ ; ਨਰਮਾਈ, ਰਹਿਮਦਿਲੀ ।

**आर्द्रनयन**—[ਆਰ੍ਦ੍ਰਨਯਨ] ਵਿ. ਜਿਸ ਦੀਆਂ ਅੱਖਾਂ ਵਿਚ ਅਥਰੂ ਭਰੇ ਹੋਏ ਹੋਣ, ਰੋਂਦਾ ਹੋਇਆ ।

**आर्द्रा**—[ਆਰ੍ਦ੍ਰਾ] ਇ. ਇਕ ਨਛੱਤਰ ।

**आर्धमासिक**—[ਆਰ੍ਧਮਾਸਿਕ] ਵਿ. ਅੱਧਾ ਮਹੀਨਾ ਰਹਿਣ ਵਾਲਾ ; ਜੋ ਅੱਧੇ ਮਹੀਨੇ ਪਿਛੋਂ ਨਿਕਲੇ ; ਪੰਦਰਵਾੜਾ ।

**आर्य**—[ਆਰ੍ਯ] ਵਿ. ਕੁਲੀਨ, ਸੱਭਯ, ਸਾਊ, ਸੱਜਣ, ਸ੍ਰੇਸ਼ਟ ; ਉੱਚੀ ਕੁਲ ਵਾਲਾ ; ਸੁਆਮੀ ; ਮਿੱਤਰ ; ਵੇਦਾਂ ਦੇ ਸਮੇਂ ਦੀ ਇਕ ਪੁਰਾਣੀ ਜਾਤੀ, ਆਰੀਆ ਜਾਤੀ ।

**आर्यपुत्र**—[ਆਰ੍ਯਪੁਤ੍ਰ] ਪੁ. ਪਤੀ ਨੂੰ ਸੱਦਣ ਜਾਂ ਸੰਬੋਧਨ ਕਰਨ ਦਾ ਸੰਕੇਤ ।

**आर्यसमाज**—[ਆਰ੍ਯਸਮਾਜ] ਪੁ. ਇਕ ਸੰਸਥਾ ਜਿਸ ਦੇ ਬਾਨੀ ਸਵਾਮੀ ਦਯਾਨੰਦ ਜੀ ਸਨ, ਆਰੀਆਸਮਾਜ ।

**आर्यसमाजी**—[ਆਰ੍ਯਸਮਾਜੀ] ਵਿ. ਆਰਆ ਸਮਾਜ ਦੇ ਅਸੂਲਾਂ ਨੂੰ ਮੰਨਣ ਤੇ ਉਹਨਾਂ ਤੇ ਚੱਲਣ ਵਾਲਾ, ਆਰੀਆ ਸਮਾਜੀ ।

**आर्या**—[ਆਰ੍ਯਾ] ਇ. ਦੁਰਗਾ ; ਪਾਰਬਤੀ ; ਸੱਸ ; ਚੰਗੀ ਤੀਵੀਂ, ਦਾਦੀ ।

**आर्यावर्त**—[ਆਰ੍ਯਾਵਰ੍ਤ] ਪੁ. ਮੱਧ ਤੇ ਉਤਰੀ ਭਾਰਤ ।

**आर्ष**—[ਆਰ੍ਸ਼] ਵਿ. ਪੁਰਾਣਾ ; ਵੈਦਿਕ ਰਿਸ਼ੀ ਸਬੰਧੀ ।

**आर्ष प्रयोग**—[ਆਰਸ਼ ਪ੍ਰਯੋਗ] ਪੁ. ਸ਼ਬਦਾਂ ਦੀ ਵਰਤੋਂ ਜੋ ਵਿਆਕਰਣ ਦੇ ਨਿਯਮਾਂ ਨੂੰ ਉਲੰਘ ਕੇ ਰਿਸ਼ੀਆਂ ਨੇ ਕੀਤੀ ਹੈ ।

**आलंग (आलङ्ग)**—[ਆਲੰਗ] ਪੁ. ਕਾਮਵੇਗ ; ਮਸਤੀ ।

**आलंब (आलम्ब)**—[ਆਲੰਬ] ਪੁ. ਆਸਰਾ, ਸਹਾਰਾ, ਆਧਾਰ ; ਟੇਕ, ਥੰਮ੍ਹ ।

**आलंबन (आलम्बन)**—[ਆਲੰਬਨ] ਪੁ. ਆਸਰਾ, ਸਹਾਰਾ, ਆਧਾਰ ; ਟੇਕ, ਥੰਮ੍ਹ ।

**आलंबित (आलम्बित)**—[ਆਲੰਬਿਤ] ਵਿ. ਟਿਕਿਆ ਹੋਇਆ, ਰੱਖਿਆ ਹੋਇਆ ; ਸਹਾਰੇ ਪਲਦਾ ਹੋਇਆ ।

**आलंबी (आलम्बी)**—[ਆਲੰਬੀ] ਵਿ. ਸਹਾਰਾ ਲੈਣ ਵਾਲਾ ; ਮਤਹਿਤ, ਅਧੀਨ ।

**आल**—[ਆਲ] ਪੁ. ਹੜਤਾਲ, ਪੀਲਾ ਸੰਖੀਆ ; ਮੱਛੀ ਜਾਂ ਡੱਡੂ ਦਾ ਆਂਡਾ ; ਇਕ ਤਰ੍ਹਾਂ ਦਾ ਬੂਟਾ ਜਿਸ ਤੋਂ ਰੰਗ ਬਣਦਾ ਹੈ ; ਕੱਦੂ, ਅੱਲ ; ਝਗੜਾ ; ਅੱਥਰੂ, ਪਿੰਡ ਦੇ ਬਾਹਰ ਦਾ ਹਿੱਸਾ ; ਵਿ. ਬਹੁਤਾ ਭਿੱਜਿਆ ਹੋਇਆ, ਗਿੱਲਾ ; ਬਹੁਤਾ ।

**आलक**—[ਆਲਕ] ਪੁ. ਹੜਤਾਲ, ਪੀਲਾ ਸੰਖੀਆ ।

**आलकस**—[ਆਲਕਸ] ਪੁ. ਆਲਸ, ਸੁਸਤੀ ।

**आलकसी**—[ਆਲਕਸੀ] ਵਿ. ਆਲਸੀ ਸੁਸਤ ।

**आलथीपालथी**—[ਆਲਥੀਪਾਲਥੀ] ਇ. ਸੱਜਾ ਪੈਰ ਖੱਬੇ ਪੱਟ ਤੇ ਅਤੇ ਖੱਬਾ ਪੈਰ ਸੱਜੇ ਪੱਟ ਤੇ ਰਖ ਕੇ ਬੈਠਣ ਦਾ ਢੰਗ, ਚੌਂਕੜੀ ।

**आलन**—[ਆਲਨ] ਪੁ. ਕੰਧ ਲਿੰਬਣ ਲਈ ਮਿੱਟੀ ਵਿਚ ਪਾਇਆ ਘਾਸ ਫੂਸ, ਤੀਣ ; ਸਾਗ ਵਿਚ ਪਾਇਆ ਜਾਣ ਵਾਲਾ ਆਟਾ ਜਾਂ ਵੇਸਣ, ਅੱਲਣ ।

**आलना**—[ਆਲਨਾ] ਪੁ. ਆਲ੍ਹਣਾ, ਘੋਂਸਲਾ ।

**आलपीन**—[ਆਲਪੀਨ] ਇ. ਕਾਗਜ਼ ਆਦਿਕ ਵਿਚ ਲਾਉਣ ਦੀ ਘੁੰਡੀਦਾਰ ਸੂਈ ।

**आलम**—[ਆਲਮ] ਪੁ. ਸੰਸਾਰ, ਦੁਨੀਆ ; ਲੋਕੀ ; ਨਕਲ ; ਤਮਾਸ਼ਾ ; ਹਾਲਤ ।

**आलय**—[ਆਲਯ] ਪੁ. ਘਰ, ਮਕਾਨ, ਹਵੇਲੀ ; ਆਧਾਰ ; ਸਥਾਨ ।

**आलवाल**—[ਆਲਵਾਲ] ਪੁ. ਰੁੱਖ ਦੇ ਖਲੋਣ ਦਾ ਟੋਇਆ ।

**आलस**—[ਆਲਸ] ਪੁ. ਸੁਸਤੀ, ਆਲਸ ।

**आलसी**—[ਆਲਸੀ] ਵਿ. ਸੁਸਤ, ਆਲਸੀ ।

**आलस्य**—[ਆਲਸ੍ਯ] ਪੁ. ਸੁਸਤੀ, ਆਲਸ ।

**आला**—[ਆਲਾ] ਵਿ. ਗਿੱਲਾ ; ਪੀੜ ਦੇਣ ਵਾਲਾ ; ਵਧੀਆ; ਪੁ. ਆਵਾ ; ਬਿਨਾ ਉਪ੍ਹਾਲੇ ਧਨ, ਰੌਂ ਕਢਿਆ ਚਾਉਲ ; ਔਜ਼ਾਰ, ਹਥਿਆਰ, ਸੰਦ, ਯੰਤਰ ।

**आलात**—[ਆਲਾਤ] ਪੁ. ਹਥਿਆਰ ; ਅੰਗਿਆਰ, ਕੋਲਾ ; ਆਵਾ, ਪੰਜਾਵਾ ।

**आलान**—[ਆਲਾਨ] ਪੁ. ਹਾਥੀ ਨੂੰ ਬੰਨ੍ਹਣ ਦਾ ਕੀਲਾ, ਬੰਨ੍ਹਣ ਦਾ ਰੱਸਾ ; ਗੰਢ, ਬੰਧਨ ; ਸ਼ਿਵ ਜੀ ਦੇ ਇਕ ਮੰਤ੍ਰੀ ਦਾ ਨਾਂ।

**आलाप**—[ਆਲਾਪ] ਪੁ. ਬੋਲ ਚਾਲ, ਰਲਨ, ਗੱਲ ਬਾਤ ; ਤਾਨ ।

**आलापक**—[ਆਲਾਪਕ] ਵਿ. ਬੋਲ ਚਾਲ ਕਰਨ ਵਾਲਾ ; ਗਾਉਣ ਵਾਲਾ ।

**आलापना**—[ਆਲਾਪਨਾ] ਕ੍ਰਿ. ਸੁਰ ਖਿੱਚਣਾ, ਤਾਨ ਲਾਉਣਾ।

**आलापित**—[ਆਲਾਪਿਤ] ਵਿ. ਬੋਲਿਆ ਹੋਇਆ, ਕਿਹਾ ਗਿਆ ; ਗਾਇਆ ਹੋਇਆ ।

**आलापी**—[ਆਲਾਪੀ] ਵਿ. ਬੋਲਣ ਵਾਲਾ ; ਗਾਉਣ ਵਾਲਾ ।

**आलाबाला**—[ਆਲਾਬਾਲਾ] ਪੁ. ਛਲ ਕਪਟ, ਧੋਖਾ ਆਲਸ ।

**आलिगन (आलिङ्गन)**—[ਆਲਿੰਗਨ] ਪੁ. ਜੱਫੀ ਪਾਉਣ ਤੇ ਗਲ ਵੱਕੜੀ ਵਿਚ ਬੰਨ੍ਹਣ ਦਾ ਭਾਵ ।

**आलिगना (आलिङ्गना)**—[ਆਲਿੰਗਨਾ] ਕ੍ਰਿ. ਗਲ ਲਾਉਣਾ, ਚੰਬੇੜਨਾ ।

**आलिंगित (आलिङ्गित)**—[ਆਲਿੰਗਿਤ] ਵਿ. ਗਲ ਨਾਲ ਲਾਇਆ ਹੋਇਆ ।

**आलिजर (आलिञ्जर)**—[ਆਲਿੰਜਰ] ਪੁ. ਵੱਡਾ ਤੌੜਾ, ਪਾਣੀ ਰੱਖਣ ਦਾ ਮਿੱਟੀ ਦਾ ਵੱਡਾ ਨੱਟ ।

**आलिद (आलिन्द)**—[ਆਲਿੰਦ] ਪੁ. ਘਰ ਦਾ ਮੂਹਰਾ ਚੌਤਰਾ।

**आलि**—[ਆਲਿ] ਇ. ਸਖੀ, ਸਹੇਲੀ ; ਪੰਗਤੀ, ਸਤਰ ; ਸੰਤਾਨ ; ਨਾਲਾ, ਪੁ. ਬਿੱਛੂ ; ਭੌਰਾ ।

**आलिप्त**—[ਆਲਿਪ੍ਤ] ਵਿ. ਲਿਪਿਆ-ਪੋਚਿਆ ਹੋਇਆ ।

**आलिम**—[ਆਲਿਮ] ਵਿ. ਵਿਦਵਾਨ, ਗਿਆਨਵਾਨ ।

**आली**—[ਆਲੀ] ਇ. ਸਹੇਲੀ, ਸਖੀ ; ਰੇਖਾ ; ਵਿ. ਭਿੱਜੀ ਹੋਈ ; ਸੈਂਟ ।

**आलीन**—[ਆਲੀਨ] ਵਿ. ਗਲਿਆ ਹੋਇਆ ; ਪੰਘਰਿਆ ਹੋਇਆ ।

**आलुंहन (आलुण्हन)**—[ਆਲੁੰਹਨ] ਪੁ. ਲੁੱਟ ਖਸੁੱਟ, ਖੋਹ-ਖੁਹਾਈ, ਖੋਹਾ-ਖੋਹੀ ।

**आलू**—[ਆਲੂ] ਪੁ. ਇਕ ਪਰਸਿੱਧ ਸਬਜ਼ੀ ।

**आलूचा**—[ਆਲੂਚਾ] ਪੁ. ਇਕ ਫਲ ; ਇਕ ਤਰ੍ਹਾਂ ਦਾ ਬੇਰ ।

**आलून**—[ਆਲੂਨ] ਵਿ. ਕੱਟ ਕੇ ਅੱਡ ਕੀਤਾ ਹੋਇਆ ।

**आलूबालू**—[ਆਲੂਬਾਲੂ] ਪੁ. ਇਕ ਤਰ੍ਹਾਂ ਦਾ ਅਲਚਾ ।

**आलूबुखारा**—[ਆਲੂਬੁਖ਼ਾਰਾ] ਪੁ. ਆਲੂਬੁਖ਼ਾਰਾ ।

**आलेख, आलेखन**—[ਆਲੇਖ, ਆਲੇਖਨ] ਪੁ. ਲਿਖਾਵਟ, ਲੇਖ ; ਪੱਤਰ, ਲਿਖਣ ਦਾ ਕਾਗਜ਼ ; ਚਿੱਤਰ, ਤਸਵੀਰ ।

**आलेख्य**—[ਆਲੇਖ੍ਯ] ਪੁ. ਤਸਵੀਰ, ਨਕਸ਼ਾ ।

**आलेप**—[ਆਲੇਪ] ਪੁ. ਲੇਪ, ਪਲਸਤਰ ।

**आलेपन**—[ਆਲੇਪਨ] ਪੁ. ਲੇਪ ਜਾਂ ਪਲਸਤਰ ਕਰਨ ਦੀ ਕਿਰਿਆ ।

**आलोक**—[ਆਲੋਕ] ਪੁ. ਪਰਕਾਸ਼, ਉਜਿਆਲਾ, ਚਮਕ ; ਦਰਸ਼ਨ ; ਦੀਵਾ ।

**आलोकनीय**—[ਆਲੋਕਣੀਯ] ਵਿ. ਦਰਸ਼ਨੀ ; ਧਿਆਨ ਦੇਣ ਯੋਗ ।

**आलोकित**—[ਆਲੋਕਿਤ] ਵਿ. ਡਿੱਠਾ ਹੋਇਆ, ਦੇਖਿਆ ਹੋਇਆ ।

**आलोच**—[ਆਲੋਚ] ਪੁ. ਫ਼ਸਲ ਕੱਟਣ ਵੇਲੇ ਖੇਤ ਵਿਚ ਡਿੱਗੀਆਂ ਹੋਇਆਂ ਬੱਲੀਆਂ, ਸਿਲ੍ਹਾ ।

**आलोचक**—[ਆਲੋਚਕ] ਵਿ. ਵੇਖਣ ਵਾਲਾ ; ਆਲੋਚਨਾ ਕਰਨ ਵਾਲਾ, ਆਲੋਚਕ, ਨੁਕਤਾਚੀਨ ।

**आलोचना**—[ਆਲੋਚਨਾ] ਇ. ਦੇਖਣ ਦੀ ਕਿਰਿਆ, ਪਰਖ, ਸਮੀਖਿਆ, ਟੀਕਾ-ਟਿੱਪਣੀ ।

**आलोचित**—[ਆਲੋਚਿਤ] ਵਿ. ਡਿੱਠਾ ਹੋਇਆ, ਸਮਝਿਆ ਹੋਇਆ, ਪਰਖਿਆ ਹੋਇਆ ।

**आलोड़न**—[ਆਲੋੜਨ] ਪੁ. ਮਿਲਾਵਟ ।

**आलोड़ना**—[ਆਲੋੜਨਾ] ਕ੍ਰਿ. ਰਿੜਕਣਾ, ਮਥਣਾ ; ਰੋੜ੍ਹਨਾ ।

**आलोल**—[ਆਲੋਲ] ਵਿ. ਕੰਬਦਾ ਹੋਇਆ, ਹਿੱਲਦਾ ਹੋਇਆ; ਥਿੜਕਦਾ ਹੋਇਆ ।

**आलोलित**—[ਆਲੋਲਿਤ] ਵਿ. ਹਿਲਾਇਆ ਹੋਇਆ ; ਘਬਰਾਇਆ ਹੋਇਆ ।

**आल्हा**—[ਆਲ੍ਹਾ] ਪੁ. ਇਕ ਪ੍ਰਸਿੱਧ ਸੂਰਮਾ ਜੋ ਪ੍ਰਿਥਵੀਰਾਜ ਦੇ ਸਮੇਂ ਮਾਹੋਬਾ ਵਿਚ ਹੋਇਆ ; ਇਕੱਤੀ ਮਾਤ੍ਰਾਂ ਦਾ ਇਕ ਛੰਦ ।

+ **आव**—[ਆਵ] ਪੁ. ਉਮਰ, ਆਯੂ ।

+ **आव-आदर**—[ਆਵ-ਆਦਰ] ਪੁ. ਆਦਰ-ਸਤਿਕਾਰ ।

**आवक**—[ਆਵਕ] ਪੁ. ਇਕ ਤਰ੍ਹਾਂ ਦਾ ਪੁਰਾਣਾ ਵਾਜਾ ।

**आवटना**—[ਆਵਟਨਾ] ਪੁ. ਅਸਥਿਰਤਾ ; ਧੂਮ-ਧਾਮ ; ਹਲਚਲ ; ਸੰਕਲਪ-ਵਿਕਲਪ ; ਕ੍ਰਿ. ਰਿੰਨ੍ਹਣਾ ; ਮੁਧਾਉਣਾ ।

**आवन**—[ਆਵਨ] ਪੁ. ਆਗਮਨ ।

**आवभगत**—[ਆਵਭਗਤ] ਇ. ਆਦਰ ਸਤਿਕਾਰ, ਆਉਭਗਤ, ਖ਼ਾਤਰਦਾਰੀ ।

**आवभाव**—[ਆਵਭਾਵ] ਪੁ. ਆਦਰ, ਸਤਿਕਾਰ, ਆਉ-ਭਗਤ ।

**आवरक**—[ਆਵਰਕ] ਪੁ. ਢਕਣ ਦਾ ਕਪੜਾ, ਪੱਲਾ, ਰੁਮਾਲ ਆਦਿ ; ਵਿ. ਛਿਪਣ ਵਾਲਾ ।

**आवरण**—[ਆਵਰਣ] ਪੁ. ਕੱਜਣ ਦੀ ਕਿਰਿਆ, ਲਪੇਟਣ ਦੀ ਕਿਰਿਆ ; ਪਰਦਾ, ਚਾਰ ਦੀਵਾਰੀ ; ਜੰਦਰਾ ।

**आवरणपत्र**—[ਆਵਰਣਪਤ੍ਰ] ਪੁ. ਉਹ ਕਾਗਜ਼ ਜੋ ਕਿਸੇ ਪੁਸਤਕ ਦੇ ਉੱਤੇ ਚੜ੍ਹਾਇਆ ਜਾਂਦਾ ਹੈ, ਜਿਸ ਉਤੇ ਲੇਖਕ ਦਾ ਨਾਂ ਅਤੇ ਕੀਮਤ ਲਿਖੀ ਹੁੰਦੀ ਹੈ, ਟਾਈਟਲ ।

**आवर्जित**—[ਆਵਰ੍ਜਿਤ] ਵਿ. ਛੱਡਿਆ ਹੋਇਆ ।

**आवर्त**—[ਆਵਰ੍ਤ] ਪੁ. ਪਾਣੀ ਦਾ ਭੰਵਰ ; ਚੱਕਰ, ਘੁਮਾਵ ; ਚਿੰਤਾ, ਸੰਸਾ ; ਪਰੀਆਂ , ਸੋਨਮੱਖੀ ।

**आवर्तन**—[ਆਵਰ੍ਤਨ] ਪੁ. ਚੱਕਰ, ਘੇਰਾ ; ਅਭਿਆਸ ।

**आवर्तनी**—[ਆਵਰ੍ਤਨੀ] ਪੁ. ਧਾਤ ਗਲਾਉਣ ਦਾ ਭਾਂਡਾ, ਕੁਠਾਲੀ ।

**आवर्तित**—[ਆਵਰ੍ਤਿਤ] ਵਿ. ਮੁੜ ਕੇ ਕਿਹਾ ਹੋਇਆ, ਦੁਹਰਾਇਆ ਹੋਇਆ ; ਗੁਣਾ ਕੀਤਾ ਹੋਇਆ ।

**आवर्ती**—[ਆਵਰ੍ਤੀ] ਵਿ. ਮੁੜ ਆਉਣ ਵਾਲਾ।

**आवली**—[ਆਵਲੀ] ਇ. ਪੰਗਤ, ਸ਼੍ਰੇਣੀ ; ਉਹ ਵਿਧੀ ਜਿਸ ਤੋਂ ਖੇਤ ਦੀ ਪੈਦਾਵਾਰ ਦਾ ਅਨੁਮਾਨ ਕੀਤਾ ਜਾਂਦਾ ਹੈ, ਕੂਤ, ਗਿਰਦਾਵਰੀ ।

**आवश्यक**—[ਆਵਸ਼ਜਕ] ਵਿ. ਜ਼ਰੂਰੀ ।

**आवश्यकता**—[ਆਵਸ਼ਜਕਤਾ] ਇ. ਲੋੜ, ਜ਼ਰੂਰਤ ।

**आवश्यकीय**—[ਆਵਸ਼੍ਯਕੀਯ] ਵਿ. ਜ਼ਰੂਰੀ ।

**आवसथ**—[ਆਵਸਥ] ਪੁ. ਘਰ, ਹਵੇਲੀ, ਮਕਾਨ ; ਆਰਾਮ-ਗਾਹ ।

**आवसित**—[ਆਵਸਿਤ] ਵਿ. ਸਮਾਪਤ ; ਪਕਿਆ ਹੋਇਆ ; ਫ਼ੈਸਲਾ ਹੋਇਆ ਹੋਇਆ ।

**आवाँ**—[ਆਵਾਂ] ਪੁ. ਉਹ ਟੋਇਆ ਜਿਸ ਵਿਚ ਘੁਮਿਆਰ ਭਾਂਡੇ ਪਕਾਉਂਦਾ ਹੈ, ਆਵੀ, ਆਵਾ ।

**आवागमन**—[ਆਵਾਗਮਨ] ਪੁ. ਆਉਣ ਜਾਣ, ਬਾਰ ਬਾਰ ਜਨਮ ਲੈਣ ਦਾ ਭਾਵ ।

**आवागमनी**—[ਆਵਾਗਮਨੀ] ਵਿ. ਆਉਣ ਜਾਣ ਵਾਲਾ, ਮਰਨ-ਜੰਮਣ ਵਾਲਾ ।

**आवाज़**—[ਆਵਾਜ਼] ਇ. ਆਵਾਜ਼, ਸ਼ਬਦ ; ਸੁਰ, ਤਾਨ ; ਪੁਕਾਰ ; ਬੋਲੀ ; ਰੌਲਾ ।

**आवाजाई**—[ਆਵਾਜਾਈ] ਇ. ਆਉਣ ਜਾਣ, ਆਵਾਜਾਈ ।

**आवारा**—[ਆਵਾਰਾ] ਵਿ. ਏਧਰ-ਉਧਰ ਫਿਰਨ ਵਾਲਾ ; ਆਵਾਰਾ ; ਨਿਕੰਮਾ ; ਬਦਮਾਸ਼ ।

**आवाल**—[ਆਵਾਲ] ਪੁ. ਵੇਖੋ ਆਲਵਾਲ (**आलवाल**) ।

**आवास**—[ਆਵਾਸ] ਪੁ. ਰਹਿਣ ਦੀ ਥਾਂ, ਘਰ ।

**आवासिक**—[ਆਵਾਸਿਕ] ਵਿ. ਪੱਕੇ ਤੌਰ ਤੇ ਕਿਸੇ ਥਾਂ ਤੇ ਰਹਿਣ ਜਾਂ ਵੱਸਣ ਵਾਲਾ ।

**आवासी**—[ਆਵਾਸੀ] ਇ. ਖਾਣ ਲਈ ਤੋੜੀ ਹਰੀ ਅੰਨ ਦੀ ਕੱਚੀ ਬੱਲੀ, ਵਿ. ਰਹਿਣ ਵਾਲਾ ।

**आवाहक**—[ਆਵਾਹਕ] ਪੁ. ਬੁਲਾਉਣ ਜਾਂ ਸੱਦਣ ਵਾਲਾ ।

**आवाहन**—[ਆਵਾਹਨ] ਪੁ. ਮੰਤਰ ਰਾਹੀਂ ਦੇਵਤੇ ਨੂੰ ਬੁਲਾਉਣ ਦੀ ਕਿਰਿਆ ; ਬੁਲਾਵਾ, ਸੱਦਾ ; ਪੁਕਾਰ।

**आविद्ध**—[ਆਵਿੱਧ] ਵਿ. ਜਿਸ ਵਿਚ ਛੇਕ ਹੋਏ ਹਏ ਹੋਣ, ਵਿੰਨ੍ਹਿਆ ਹੋਇਆ ; ਮੁਟਿਆ ਹੋਇਆ ।

**आविर्भाव**—[ਆਵਿਰ੍ਭਾਵ] ਪੁ. ਪਰਕਾਸ਼ ; ਸੰਚਾਰ ; ਉਤਪਤੀ।

**आविर्भूत**—[ਆਵਿਰਭੂਤ] ਵਿ. ਪਰਕਾਸ਼ਤ ; ਉਤਪੰਨ; ਪਰਗਟ ਕੀਤਾ ਹੋਇਆ ;

**आविल**—[ਆਵਿਲ] ਵਿ. ਭ੍ਰਿਸ਼ਟਤਾ, ਮਲੀਨਤਾ ।

**आविष्करण**—[ਆਵਿਸ਼੍ਕਰਣ] ਪੁ. ਪਰਕਾਸ਼ ; ਦਿਖਾਵਾ ।

**आविष्कर्ता**—[ਆਵਿਸ਼੍ਕਰ੍ਤਾ] ਵਿ. ਪਰਕਾਸ਼ਕ ; ਈਜਾਦ ਕਰਨ ਵਾਲਾ, ਕਾਢ ਕੱਢਣ ਵਾਲਾ ।

**आविष्कार**—[ਆਵਿਸ਼੍ਕਾਰ] ਪੁ. ਪ੍ਰਕਾਸ਼ ; ਨਵੀਂ ਵਿਧੀ ਨਾਲ ਕੋਈ ਖ਼ਾਸ ਤਰ੍ਹਾਂ ਦੀ ਚੀਜ਼ ਤਿਆਰ ਕਰਨਾ, ਨਵੀਂ ਕਾਢ ਕੱਢਣ ਦਾ ਕੰਮ, ਈਜਾਦ, ਕਾਢ, ਖੋਜ ।

**आविष्कारक**—[ਆਵਿਸ਼੍ਕਾਰਕ] ਵਿ. ਈਜਾਦ ਕਰਨ ਵਾਲਾ, ਕਾਢ ਕੱਢਣ ਵਾਲਾ, ਖੋਜੀ ।

**आविष्कृत**—[ਆਵਿਸ਼੍ਕ੍ਰਿਤ] ਵਿ. ਈਜਾਦ ਕੀਤਾ ਹੋਇਆ, ਕਾਢ ਕਢੀ ਹੋਈ, ਖੋਜਿਆ ਹੋਇਆ ।

**आवीत**—[ਆਵੀਤ] ਵਿ. ਗੁੰਦਿਆ ਹੋਇਆ, ਪਰੋਇਆ ਹੋਇਆ; ਲਮਕਾਇਆ ਹੋਇਆ ।

**आवृत**—[ਆਵ੍ਰਿਤ] ਵਿ. ਗੁਪਤ, ਲੁਕਿਆ ਹੋਇਆ, ਘਿਰਿਆ ਜਾਂ ਫੈਲਿਆ ਹੋਇਆ, ਵਿਆਪਤ ; ਲਪੇਟਿਆ ਹੋਇਆ ।

**आवृत्त**—[ਆਵ੍ਰਿੱਤ] ਵਿ. ਮੁੜ ਆਇਆ ਹੋਇਆ ; ਭੌਂਜਿਆ ਹੋਇਆ ।

**आवृत्ति**—[ਆਵ੍ਰਿੱਤਿ] ਇ. ਬਾਰ ਬਾਰ ਅਭਿਆਸ ਕਰਨ ਜਾਂ ਦੁਹਰਾਉਣ ਦਾ ਭਾਵ ।

**आवेग**—[ਆਵੇਗ] ਪੁ. ਘਬਰਾਹਟ, ਬੇਚੈਨੀ ; ਉਤਕੰਠ ; ਮਨ ਦਾ ਵੇਗ ।

**आवेदक**—[ਆਵੇਦਕ] ਵਿ. ਬੇਨਤੀ ਕਰਨ ਵਾਲਾ, ਨਿਵੇਦਕ।

**आवेदन**—[ਆਵੇਦਨ] ਪੁ. ਅਰਜ਼ ਨਿਵੇਦਨ ; ਨਾਲਸ਼, ਅਰਜ਼ੀ, ਦਾਹਵਾ ।

**आवेदनपत्र**—[ਆਵੇਦਨ-ਪਤ੍ਰ] ਪੁ. ਪ੍ਰਾਰਥਨਾ ਪੱਤਰ, ਅਰਜ਼ੀ ।
**आवेदित**—[ਆਵੇਦਿਤ] ਵਿ. ਜਿਸ ਸਬੰਧੀ ਬੇਨਤੀ ਕੀਤੀ ਗਈ ਹੋਵੇ ।
**आवेदी**—[ਆਵੇਦੀ] ਵਿ. ਪ੍ਰਾਰਥਕ, ਅਰਜ਼ੀ ਦੇਣ ਵਾਲਾ ।
**आवेश**—[ਆਵੇਸ਼] ਪੁ. ਮਨ ਦੀ ਪ੍ਰੇਰਣਾ ; ਹੰਕਾਰ ; ਜੋਸ਼ । ਕ੍ਰੋਧ ; ਪਹੁੰਚ ; ਮਿਰਗੀ ਦਾ ਰੋਗ ; ਪ੍ਰੇਤ ਦੀ ਰੋਕ, ਰੁੰਨ੍ਹਣਾ ।
**आवेष्ट**—[ਆਵੇਸ਼੍ਟ] ਪੁ. ਘੇਰਾ, ਚਾਰਦੀਵਾਰੀ, ਬਾੜਾ, ਬਾਗਲਾ ।
**आवेष्टन**—[ਆਵੇਸ਼੍ਟਨ] ਪੁ. ਤੋੜਦਾ, ਲਪੇਟਣ ਜਾਂ ਢਕਣ ਦੀ ਕੋਈ ਚੀਜ਼, ਬਸਤਾ ।
**आवेष्टित**—[ਆਵੇਸ਼੍ਟਿਤ] ਵਿ. ਘੇਰਿਆ ਹੋਇਆ, ਲਪੇਟਿਆ ਹੋਇਆ, ਢਕਿਆ ਹੋਇਆ ।
**आशंकनीय (आशङ्कनीय)**—[ਆਸ਼ੰਕਨੀਯ] ਵਿ. ਸ਼ੰਕਾ ਕੀਤੇ ਜਾਣ ਯੋਗ ।
**आशंकमान् (आशङ्कमान्)**—[ਆਸ਼ੰਕਮਾਨ੍] ਵਿ. ਭਰਮ ਵਿਚ ਪਿਆ ਹੋਇਆ ।
**आशंका (आशङ्का)**—[ਆਸ਼ੰਕਾ] ਇ. ਸੰਦੇਹ, ਬੇਭਰੋਸਗੀ ; ਡੈ, ਖੌਫ ।
**आशंकित (आशङ्कित)**—[ਆਸ਼ੰਕਿਤ] ਵਿ. ਸੰਸੇ ਜਾਂ ਸ਼ੰਕਾ ਵਿਚ ਪਿਆ ਹੋਇਆ ।
**आशंसा**—[ਆਸ਼ੰਸਾ] ਇ. ਆਸ, ਉਮੀਦ, ਨਾਮਿਲਣ ਵਾਲੀ ਚੀਜ਼ ਦੇ ਪਾਉਣ ਦੀ ਇੱਛਿਆ ।
**आशंसित**—[ਆਸ਼ੰਸਿਤ] ਵਿ. ਚਾਹਿਆ ਹੋਇਆ ।
**आशय**—[ਆਸ਼ਯ] ਪੁ. ਮੁਤਲਬ ; ਆਧਾਰ ; ਇੱਛਿਆ, ਤਾਤਪਰਜ ; ਉਦੇਸ਼, ਨੀਅਤ, ਆਸਰਾ ; ਟੋਆ, ਥਾਂ ।
**आशर**—[ਆਸ਼ਰ] ਪੁ. ਰਾਖਸ਼ ; ਅਗੋ, ਹਵਾ ।
**आशा**—[ਆਸ਼ਾ] ਇ. ਕਿਸੇ ਪਦਾਰਥ ਦੇ ਮਿਲਣ ਦੀ ਇੱਛਿਆ, ਅਭਿਲਾਖਾ, ਤ੍ਰਿਸ਼ਨਾ ; ਲਾਲਚ ; ਦਖਸ਼ ਪ੍ਰਜਾਪਤੀ ਦੀ ਇਕ ਧੀ ਦਾ ਨਾਂ ; ਦਿਸ਼ਾ ।
**आशातीत**—[ਆਸ਼ਾਤੀਤ] ਵਿ. ਆਸ ਤੋਂ ਵੱਧ ।
**आशान्वित**—[ਆਸ਼ਾਨ੍ਵਿਤ] ਵਿ. ਉਮੈਦਵਾਰ, ਆਸਵਾਨ ।
**आशाबंध (आशाबन्ध)**—[ਆਸ਼ਾਬੰਧ] ਪੁ. ਮਕੜੀ ਦਾ ਜਾਲ ; ਧੀਰਜ ।
**आशावरी**—[ਆਸ਼ਾਵਰੀ] ਇ. ਸੰਗੀਤ ਦੀ ਇਕ ਰਾਗਣੀ ।
**आशावहु**—[ਆਸ਼ਾਵਹੁ] ਵਿ. ਉਮੈਦ ਕਰਨ ਵਾਲਾ, ਉਮੈਦਵਾਰ, ਆਸ਼ਾਵੰਦ ।
**आशवाद**—[ਆਸ਼ਾਵਾਦ] ਪੁ. ਉਹ ਸਿੱਧਾਂਤ ਜਿਸ ਵਿਚ ਹਮੇਸ਼ਾ ਚੰਗੀ ਭਾਵਨਾਂ ਰੱਖਣ ਦੀ ਆਸ਼ਾ ਰਹਿੰਦੀ ਹੈ (ਆਪਟੀਮਿਜ਼ਮ)
**आशावादी**—[ਆਸ਼ਾਵਾਦੀ] ਵਿ. ਹਮੇਸ਼ਾਂ ਚੰਗੀਆਂ ਭਾਵਨਾਵਾਂ ਦੀ ਆਸ ਰੱਖਣ ਵਾਲਾ (ਆਪਟੀਮਿਸਟ) ।

**आशिक**—[ਆਸ਼ਿਕ] ਪੁ. ਪਿਆਰ ਕਰਨ ਵਾਲਾ, ਪ੍ਰੇਮੀ, ਆਸ਼ਿਕ ।
**आशिष**—[ਆਸ਼ਿਸ਼] ਇ. ਅਸ਼ੀਰਵਾਦ, ਅਸੀਸ ; ਸ਼ੁੱਭ ਇੱਛਿਆ, ਅਰਦਾਸ ; ਇਕ ਅਲੰਕਾਰ ।
**आशी**—[ਆਸ਼ੀ] ਇ. ਸੱਪ ਦਾ ਵਿਸ਼ੈਲਾ ਦੰਦ, ਸੱਪ ਦੀ ਵਿਹੁ, ਆਸ਼ੀਰਵਾਦ ; ਵਿ; ਖਾਣ ਵਾਲਾ ; ਇੱਛਕ ।
**आशीर्वचन**—[ਆਸ਼ੀਰ੍ਵਚਨ] ਪੁ. ਸੁਭ ਇੱਛਿਆ, ਅਸੀਸ, ਦੁਆ ।
**आशीर्वाद**—[ਆਸ਼ੀਰ੍ਵਾਦ] ਪੁ. ਸ਼ੁੱਭ ਇੱਛਿਆ, ਅਸੀਸ, ਦੁਆ, ਅਸ਼ੀਰਵਾਦ ।
**आशीविश**—[ਆਸ਼ੀਵਿਸ਼] ਪੁ. ਸੱਪ, ਨਾਗ ।
**आशु**—[ਆਸ਼ੁ] ਕ੍ਰਿ. ਵਿ. ਛੇਤੀ, ਜਲਦੀ ।
**आशुकवि**—[ਆਸ਼ੁਕਵਿ] ਪੁ. ਉਹ ਕਵਿ ਜੋ ਝਟਪਟ ਕਵਿਤਾ ਬਣਾ ਦੇਵੇ ।
**आशुक्रिया**—[ਆਸ਼ੁਕ੍ਰਿਯਾ] ਇ ਜਲਦੀ ਦਾ ਕੰਮ ।
**आशुगामी**—[ਆਸ਼ੁਗਾਮੀ] ਵਿ. ਛੇਤੀ ਤੁਰਨ ਵਾਲਾ ; ਪੁ. ਸੂਰਜ ; ਹਵਾ ; ਸ਼ਿਵ ।
**आशुतोष**—[ਆਸ਼ੁਤੋਸ਼] ਪੁ. ਸ਼ਿਵ ; ਮਹਾਦੇਵ, ਵਿ. ਝੱਟ ਪ੍ਰਸੰਨ ਹੋਣ ਵਾਲਾ ।
**आशौच**—[ਆਸ਼ੌਚ] ਪੁ. ਅਪਵਿੱਤ੍ਰਤਾ, ਗੰਦਗੀ ।
**आश्चर्य**—[ਆਸ਼ਚਰ੍ਯ] ਪੁ. ਹੈਰਾਨੀ, ਅਚੰਭਾ, ਅਨੋਖਾਪਣ ; ਰਸ ਦੇ ਨੌ ਸਥਾਈਭਾਵਾਂ ਵਿੱਚੋਂ ਇਕ ।
**आश्रम**—[ਆਸ਼੍ਰਮ] ਪੁ. ਰਿਸ਼ੀਆਂ-ਮੁਨੀਆਂ ਦੇ ਰਹਿਣ ਦੀ ਥਾਂ, ਤਪ ਕਰਨ ਦੀ ਥਾਂ, ਮਠ ; ਠਹਿਰਨ ਦੀ ਥਾਂ ; ਸ਼ਾਸਤਰ ਅਨੁਸਾਰ ਚਾਰ ਤਰ੍ਹਾਂ ਦੇ ਆਸ਼ਰਮ ਬ੍ਰਹਮਚਰਜ, ਗ੍ਰਿਹਸਥ, ਬਾਨ ਪ੍ਰਸਥ ਅਤੇ ਸੰਨਿਆਸ ।
**आश्रय**—[ਆਸ਼੍ਰਯ] ਪੁ. ਸਹਾਰਾ ਦੇਣ ਵਾਲੀ ਚੀਜ਼, ਘਰ ; ਅਧਿਕਾਰ ; ਮੇਲ ; ਬਹਾਨਾ ; ਜੜ੍ਹ ; ਭਰੋਸਾ ; ਜ਼ਿੰਦਗੀ ਦਾ ਕਾਰਣ ।
**आश्रयी**—[ਆਸ਼੍ਰਯੀ] ਵਿ. ਆਸਰਾ ਲੈਣ ਵਾਲਾ ।
**आश्रित**—[ਆਸ਼੍ਰਿਤ] ਵਿ. ਸ਼ਰਨਾਗਤ ; ਸੇਵਕ, ਅਧੀਨ, ਮਤਹਿਤ ।
**आश्रुत**—[ਆਸ਼੍ਰੁਤ] ਵਿ. ਚੰਗੀ ਤਰ੍ਹਾਂ ਸੁਣਿਆ ਹੋਇਆ ।
**आश्रेय**—[ਆਸ਼੍ਰੇਯ] ਵਿ. ਸਹਾਰਾ ਦੇਣ ਯੋਗ ।
**आश्लिष्ट**—[ਆਸ਼੍ਲਿਸ਼੍ਟ] ਵਿ. ਮਿਲਿਆ ਹੋਇਆ ।
**आश्लेष**—[ਆਸ਼੍ਲੇਸ਼] ਪੁ. ਦਿਲੀ-ਸੰਬੰਧ ; ਗਲਵੱਕੜੀ ; ਇਕ ਨਛੱਤਰ ।
**आश्वसित**—[ਆਸ਼੍ਵਸਿਤ] ਵਿ. ਜਿਸ ਨੂੰ ਭਰੋਸਾ ਦਿੱਤਾ ਹੋਇਆ ਹੋਵੇ ।

**आश्वस्त**—[ਆਸ਼੍ਵਸ੍ਤ] ਵਿ. ਜਿਸ ਨੂੰ ਭਰੋਸਾ ਮਿਲਿਆ ਹੋਇਆ ਹੋਵੇ ।

**आश्वास**—[ਆਸ਼੍ਵਾਸ] ਪੁ. ਤਸੱਲੀ, ਦਿਲਾਸਾ, ਧੀਰਜ ।

**आश्वासन**—[ਆਸ਼੍ਵਾਸਨ] ਪੁ. ਤਸੱਲੀ, ਦਿਲਾਸਾ, ਧੀਰਜ ।

**आश्विन**—[ਆਸ਼੍ਵਿਨ] ਪੁ. ਅੱਸੂ ਦਾ ਮਹੀਨਾ ।

**आषाढ़**—[ਆਸ਼ਾੜ੍ਹ] ਪੁ. ਹਾੜ੍ਹ ਦਾ ਮਹੀਨਾ ।

**आषाढ़क**—[ਆਸ਼ਾੜ੍ਹਕ] ਪੁ. ਹਾੜ੍ਹ ਦਾ ਮਹੀਨਾ ; ਪਲਾਹ ਦੇ ਬੀਜ ।

**आषाढ़ा**—[ਆਸ਼ਾੜ੍ਹਾ] ਪੁ. ਇੱਕ ਨਛੱਤਰ ।

**आषाढ़ी**—[ਆਸ਼ਾੜ੍ਹੀ] ਇ. ਹਾੜ੍ਹ ਦੀ ਪੂਰਨਮਾਸ਼ੀ, ਗੁਰੂ-ਪੁੰਨਿਆਂ ।

**आसंग** (आसङ्ग)—[ਆਸੰਗ] ਵਿ. ਰੋਜ਼ਾਨਾ, ਨੇੜਕੀ ; ਪੁ. ਸਾਥ, ਸੰਗ, ਲਗਾਉ, ਸਬੰਧ ।

**आसंजन** (आसञ्जन)—[ਆਸੰਜਨ] ਪੁ. ਸਬੰਧ, ਲਗਾਉ ; ਕੁਰਕੀ ।

**आसंजित** (आसञ्जित)—[ਆਸੰਜਿਤ] ਵਿ. ਕੁਰਕ ਕੀਤਾ ਹੋਇਆ ।

**आस**—[ਆਸ] ਇ. ਆਸ਼ਾ ; ਭਰੋਸਾ ; ਕਾਮਨਾ, ਲਾਲਸਾ ; ਆਸਰਾ, ਟੇਕ ।

**आसक्त**—[ਆਸਕ੍ਤ] ਵਿ. ਚਾਹੁਣ ਵਾਲਾ ; ਲਿਪਤ, ਲੀਨ ; ਮੁਗਧ, ਮੋਹਤ, ਆਸ਼ਿਕ ।

**आसक्ति**—[ਆਸਕ੍ਤਿ] ਇ. ਲਗਨ, ਪ੍ਰੇਮ, ਲਗਾਉ ; ਆਸਰਾ ।

**आसत्ति**—[ਆਸੱਤਿ] ਇ. ਸੰਗਮ, ਮੇਲ ; ਲਾਭ ; ਨਿਕਟਤਾ ; ਨਿਆਏ ਮਤ ਦੇ ਅਨੁਸਾਰ ਦੋ ਸ਼ਬਦਾਂ ਦੇ ਅਰਥ ਦਾ ਸਬੰਧ ।

**आसन**—[ਆਸਨ] ਪੁ. ਹਾਲਤ, ਢੰਗ ; ਬੈਠਕ ; ਬੈਠਣ ਦੀ ਥਾਂ ਜਾਂ ਚੀਜ਼ ; ਕੰਬਲ, ਚਟਾਈ ; ਯੋਗ ਦਾ ਖ਼ਾਸ ਅੰਗ, ਨਿਵਾਸ ; ਡੇਰਾ ; ਚਿੱਤੜ ; ਮਹਾਵਤ ਦੇ ਬੈਠਣ ਦਾ ਹਾਥੀ ਦਾ ਕੰਨ੍ਹਾ ; ਵੈਰੀ ਦੇ ਸਾਹਮਣੇ ਫ਼ੌਜਾਂ ਦੀ ਕਾਇਮੀ ।

**आसना**—[ਆਸਨਾ] ਕ੍ਰਿ. ਬੈਠਣਾ ; ਹੋਣਾ ; ਹਾਜ਼ਰ ਰਹਿਣਾ ।

**आसन्न**—[ਆਸੱਨ] ਵਿ. ਨੇੜੇ, ਕੋਲ ; ਲਗਿਆ ਹੋਇਆ ।

**आसपास**—[ਆਸਪਾਸ] ਕ੍ਰਿ. ਵਿ. ਚਹੁੰ ਪਾਸੀਂ, ਏਧਰ-ਉਧਰ, ਕੋਲ-ਕੋਲ ; ਲਗਭਗ, ਨੇੜੇ-ਤੇੜੇ ।

**आसमान**—[ਆਸਮਾਨ] ਪੁ. ਅਸਮਾਨ, ਅਕਾਸ਼ ; ਸੁਰਗ, ਦੇਵਲੋਕ ।

**आसमुद्र**—[ਆਸਮੁਦ੍ਰ] ਕ੍ਰਿ. ਵਿ. ਸਮੁੰਦਰ ਤੀਕ, ਸਮੁੰਦਰ ਦੇ ਕੰਢੇ ਤੀਕ ।

+**आसर**—[ਆਸਰ] ਪੁ. ਰਾਖਸ਼ ।

+**आसरना**—[ਆਸਰਨਾ] ਕ੍ਰਿ. ਆਸਰਾ ਲੈਣਾ, ਸਹਾਰਾ ਲੈਣਾ ।

**आसरा**—[ਆਸਰਾ] ਪੁ. ਸਹਾਰਾ ; ਰੱਖਿਆ, ਸ਼ਰਣ ; ਆਸ਼ਾ, ਭਰੋਸਾ ।

**आसव**—[ਆਸਵ] ਪੁ. ਇਕ ਤਰ੍ਹਾਂ ਦੀ ਸ਼ਰਾਬ ਅਤੇ ਦਵਾਈ ।

**आसा**—[ਆਸਾ] ਇ. ਉਮੀਦ ; ਸੋਨੇ ਚਾਂਦੀ ਨਾਲ ਮੜ੍ਹਿਆ ਡੰਡਾ ; ਇਕ ਰਾਗਣੀ ।

**आसादन**—[ਆਸਾਦਨ] ਪੁ. ਵਸੂਲੀ ; ਸਥਾਪਨ ।

**आसादित**—[ਆਸਾਦਿਤ] ਵਿ. ਪ੍ਰਾਪਤ ; ਸੰਪਾਦਤ ; ਲਾਇਆ ਹੋਇਆ ।

**आसान**—[ਆਸਾਨ] ਵਿ. ਸਰਲ, ਸੌਖਾ ।

**आसानी**—[ਆਸਾਨੀ] ਇ. ਸਰਲਤਾ, ਸੌਖ, ਸੁਵਿਧਾ ।

**आसार**—[ਆਸਾਰ] ਪੁ. ਲੱਛਣ, ਨਿਸ਼ਾਨ, ਚਿੰਨ੍ਹ ।

**आसावरी**—[ਆਸਾਵਰੀ] ਇ. ਇਕ ਤਰ੍ਹਾਂ ਦੀ ਕਬੂਤਰੀ ; ਇਕ ਰਾਗਣੀ ; ਇਕ ਤਰ੍ਹਾਂ ਦਾ ਰੇਸ਼ਮੀ ਕਪੜਾ ।

**आसिक्त**—[ਆਸਿਕ੍ਤ] ਵਿ. ਭਿੱਜਿਆ ਹੋਇਆ, ਗਿੱਲਾ, ਸਿੱਜਿਆ ਹੋਇਆ ।

+**आसिन**—[ਆਸਿਨ] ਪੁ. ਅੱਸੂ ਦਾ ਮਹੀਨਾ ।

**आसीन**—[ਆਸੀਨ] ਵਿ. ਬੈਠਿਆ ਹੋਇਆ, ਵਿਰਾਜਮਾਨ ।

**आसीस**—[ਆਸੀਸ] ਪੁ. ਅਸੀਸ, ਅਸ਼ੀਰਵਾਦ ।

+**आसु**—[ਆਸੁ] ਕ੍ਰਿ. ਵਿ. ਛੇਤੀ, ਸ਼ੀਘਰ, ਜਲਦੀ ।

**आसुर**—[ਆਸੁਰ] ਵਿ. ਰਾਖਸ਼ ਸਬੰਧੀ ।

**आसुर विवाह**—[ਆਸੁਰ ਵਿਵਾਹ] ਪੁ. ਉਹ ਵਿਆਹ ਜੋ ਕੁੜੀ ਦੇ ਮਾਪੇ ਪੈਸੇ ਲੈ ਕੇ ਕਰਦੇ ਹਨ ।

**आसुरी**—[ਆਸੁਰੀ] ਵਿ. ਰਾਖਸ਼ ਸਬੰਧੀ, ਰਾਖਸ਼ੀ ।

**आसुरीमाया**—[ਆਸੁਰੀਮਾਯਾ] ਪੁ. ਚੱਕਰ ਵਿਚ ਪਾਉਣ ਵਾਲੀ ਰਾਖਸ਼ਾਂ ਜਾਂ ਦੁਸ਼ਟਾਂ ਦੀ ਚਾਲ ।

**आसेक**—[ਆਸੇਕ] ਪੁ. ਬੂਟਿਆਂ ਨੂੰ ਥੋੜਾ ਥੋੜਾ ਪਾਣੀ ਦੇਣ ਦਾ ਕੰਮ ।

**आसेध**—[ਆਸੇਧ] ਪੁ. ਚੋਰ ਰੱਖਣ ਦਾ ਭਾਵ, ਨਜ਼ਰ ਬੰਦੀ, ਹਰਾਸਤ ।

+**आसेर**—[ਆਸੇਰ] ਪੁ. ਆਸਰਾ, ਪਨਾਹ, ਸ਼ਰਣ ।

+**आसों**—[ਆਸੋਂ] ਕ੍ਰਿ. ਵਿ. ਇਸ ਸਾਲ ।

+**आसोज**—[ਆਸੋਜ] ਪੁ. ਅਸੂ ਦਾ ਮਹੀਨਾ ।

**आस्कंद** (आस्कन्द)—[ਆਸ੍ਕੰਦ] ਪੁ. ਝਿੜਕਾ ; ਹੱਲਾ, ਆਕ੍ਰਮਣ ।

**आस्कंदी** (आस्कन्दी)—[ਆਸ੍ਕੰਦੀ] ਵਿ. ਹੱਲਾ ਕਰਨ ਵਾਲਾ, ਝਪਟ ਮਾਰਨ ਵਾਲਾ ।

**आस्तरण**—[ਆਸ੍ਤਰਣ] ਪੁ. ਵਿਛਾਉਣਾ ; ਪਲੰਗ ; ਹਾਥੀ ਦਾ ਝੁਲ ; ਦੁਪੱਟਾ ।

**आस्तार**—[ਆਸ੍ਤਾਰ] ਪੁ ਵਿਸਥਾਰ, ਫੈਲਾਉ, ਪਸਾਰਾ ।

**आस्तिक**—[ਆਸ੍ਤਿਕ] ਵਿ. ਰੱਬ ਦੀ ਹੋਂਦ ਨੂੰ ਮੰਨਣ ਵਾਲਾ, ਧਰਮੀ ; ਵੇਦ, ਰੱਬ ਅਤੇ ਪਰਲੋਕ ਆਦਿ ਤੇ ਵਿਸ਼ਵਾਸ ਰੱਖਣ ਵਾਲਾ, ਆਸਤਕ ।

**आस्तिकता**—[ਆਸ੍ਤਿਕਤਾ] ਇ. ਵੇਦ, ਰੱਬ ਅਤੇ ਪਰਲੋਕ ਤੇ ਯਕੀਨ ; ਰੱਬ ਦੀ ਹੋਂਦ ਮੰਨਣ ਦਾ ਭਾਵ, ਆਸਤਿਕਤਾ ।

**आस्तीर्ण**—[ਆਸ੍ਤੀਰ੍ਣ] ਵਿ. ਫੈਲਿਆ ਹੋਇਆ ।

**आस्था**—[ਆਸ੍ਥਾ] ਇ. ਆਸਰਾ, ਸਹਾਰਾ ; ਸ਼ਰਧਾ, ਆਦਰ; ਸਭਾ ।

**आस्थान**—[ਆਸ੍ਥਾਨ] ਪੁ. ਬੈਠਣ ਦੀ ਥਾਂ, ਬੈਠਕ, ਸਭਾ, ਦਰਬਾਰ ।

**आस्थापन**—[ਆਸ੍ਥਾਪਨ] ਪੁ. ਕਿਸੇ ਚੀਜ਼ ਨੂੰ ਚੰਗੀ ਤਰ੍ਹਾਂ ਕਾਇਮ ਕਰਨ ਦਾ ਭਾਵ ਜਾਂ ਸਥਾਪਨ ਕਰਨ ਦਾ ਕੰਮ ।

**आस्थापिका**—[ਆਸ੍ਥਾਪਿਕਾ] ਵਿ. ਸਭਾ, ਸਮਾਜ, ਪੰਚਾਇਤ ।

**आस्थायी**—[ਆਸ੍ਥਾਯੀ] ਇ. ਗੀਤ ਦੀ ਟੇਕ ਜੋ ਦੁਹਰਾਈ ਜਾਂਦੀ ਹੈ ।

**आस्पंदन** (**आस्पन्दन**)—[ਆਸਪੰਦਨ] ਪੁ. ਕੰਬਣੀ, ਕਾਂਬਾ, ਥਰਥਰਾਹਟ ।

**आस्पद**—[ਆਸ੍ਪਦ] ਪੁ. ਸਥਾਨ ; ਕੰਮ ; ਪਦ, ਪ੍ਰਤਿਸ਼ਠਾ ; ਸਹਾਰਾ ।

**आस्फालन**—[ਆਸ੍ਫਾਲਨ] ਪੁ. ਸ਼ੇਖੀ, ਡੀਂਗ ; ਸੰਘਰਸ਼ ; ਉੱਛਲ-ਕੁੱਦ ।

**आस्फोट**—[ਆਸ੍ਫੋਟ] ਪੁ. ਅੱਕ ਦਾ ਬੂਟਾ ; ਰਗੜ ਜਾਂ ਧੱਕੇ, ਨਾਲ ਪੈਦਾ ਹੋਇਆ ਸ਼ਬਦ ।

**आस्फोटन**—[ਆਸ੍ਫੋਟਨ] ਪੁ. ਕੁਸ਼ਤੀ ਵਿਚ ਖੰਭ ਠੋਕਣ ਦਾ ਸ਼ਬਦ ; ਵਿਕਾਸ ।

**आस्य**—[ਆਸ੍ਯ] ਪੁ. ਮੂੰਹ, ਚਿਹਰਾ ।

**आस्र**—[ਆਸ੍ਰ] ਪੁ. ਮੂੰਹ, ਚਿਹਰਾ ।

**आस्राव**—[ਆਸ੍ਰਾਵ] ਪੁ. ਜ਼ਖ਼ਮੀ, ਵਹਾ ।

**आस्वाद**—[ਆਸ੍ਵਾਦ] ਪੁ. ਰਸ, ਸੁਆਦ, ਜ਼ਾਇਕਾ, ਰਸ ਦਾ ਅਨੁਭਵ ।

**आस्वादन**—[ਆਸ੍ਵਾਦਨ] ਪੁ. ਰਸ, ਸੁਆਦ, ਜ਼ਾਇਕਾ ।

**आह**—[ਆਹ] ਅਵਜ. ਸ਼ੋਕ, ਪੀੜ, ਦੁੱਖ, ਖੇਦ ਆਦਿ ਸੂਚਕ ਸ਼ਬਦ ; ਠੰਢੀਆਂ ਆਹਾਂ, ਲੰਮਾ ਹਉਕਾ ।

**आहक**—[ਆਹਕ] ਪੁ. ਨੱਕ ਸੁੱਜਣ ਦੀ ਇਕ ਬੀਮਾਰੀ ।

**आहट**—[ਆਹਟ] ਇ. ਕਿਸੇ ਦੇ ਚੱਲਣ ਨਾਲ ਉਤਪੰਨ ਸ਼ਬਦ, ਪੈਰਾਂ ਦੀ ਆਵਾਜ਼ ; ਟੋਹ, ਪਤਾ ।

**आहत**—[ਆਹਤ] ਵਿ. ਜਿਸ ਨੂੰ ਸੱਟ ਵੱਜੀ ਹੋਈ ਹੈ, ਜ਼ਖ਼ਮੀ ; ਜਾਣਿਆ ਹੋਇਆ ; ਝੂਠਾ ਕੀਤਾ ਹੋਇਆ ; ਵਜਾਇਆ ਹੋਇਆ ।

**आहति**—[ਆਹਤਿ] ਇ. ਜ਼ਖ਼ਮ, ਚੋਟ ; ਮਾਰਕੁੱਟ ; ਗੁਣਾ ਕਰਨ ਦਾ ਭਾਵ, ਗੁਣਨ ।

**आहन**—[ਆਹਨ] ਪੁ. ਲੋਹਾ ।

**आहर**—[ਆਹਰ] ਪੁ. ਸਮਾਂ ; ਯੁੱਧ, ਲੜਾਈ, ਪਾਣੀ ਦੀ ਥਾਂ, ਹੌਜ਼ ।

**आहरण**—[ਆਹਰਣ] ਪੁ. ਖੋਹ ਲੈਣ ਦਾ ਕੰਮ, ਖੋਹਾ-ਖੋਹੀ ; ਕਿਸੇ ਚੀਜ਼ ਨੂੰ ਇਕ ਥਾਂ ਤੋਂ ਦੂਜੀ ਥਾਂ ਲੈ ਜਾਣ ਦਾ ਕੰਮ ।

**आहरन**—[ਆਹਰਨ] ਇ. ਨਿਹਾਈ ।

**आहरी**—[ਆਹਰੀ] ਇ. ਛੋਟਾ ਤਲਾ, ਟੋਭਾ, ਛੱਪੜੀ ; ਥੇਲ, ਕੁੰਡ ; ਖੁਰਲੀ ।

**आहला**—[ਆਹਲਾ] ਪੁ. ਪਾਣੀ ਦਾ ਹੜ੍ਹ ; ਉਤਸ਼ਾਹ, ਮੰਗਲ ।

**आहव**—[ਆਹਵ] ਪੁ. ਯੁੱਧ, ਲੜਾਈ, ਲਲਕਾਰ ; ਜੰਗ ।

**आहवनीय**—[ਆਹਵਨੀਯ] ਪੁ. ਯੱਗ ਵਿਚ ਜਲਣ ਵਾਲੀ ਅੱਗ ਹਵਨ ਕਰਨ ਯੋਗ ਵਸਤੂ ।

**आहार**—[ਆਹਾਰ] ਪੁ. ਖਾਣਾ, ਰੋਟੀ, ਭੋਜਨ, ਖਾਣ ਦੀ ਚੀਜ਼ ।

**आहार विहार**—[ਆਹਾਰ ਵਿਹਾਰ] ਪੁ. ਖਾਣ ਪੀਣ ਆਦਿ, ਸਰੀਰਕ ਵਿਹਾਰ, ਰਹਿਣ ਸਹਿਣ, ਵਰਤ-ਵਿਹਾਰ ।

**आहारार्थी**—[ਆਹਾਰਾਰਥੀ] ਵਿ. ਰੋਟੀ ਲਈ ਭਿੱਛਿਆ ਮੰਗਣ ਵਾਲਾ ।

**आहारी**—[ਆਹਾਰੀ] ਪੁ. ਰੋਟੀ ਖਾਣ ਵਾਲਾ ।

**आहार्य**—[ਆਹਾਰਜ] ਵਿ. ਗ੍ਰਹਿਣ ਕੀਤਾ ਹੋਇਆ ; ਖਾਣ ਯੋਗ ; ਨਾਟਕ ਦਾ ਇਕ ਸਾਂਗ ਜਿਸ ਵਿਚ ਨਾਇਕ ਨਾਇਕਾ ਇਕ ਦੂਸਰੇ ਦਾ ਭੇਸ ਧਾਰਦੇ ਹਨ ।

**आहार्याभिनय**—[ਆਹਾਰਜਾਭਿਨਯ] ਪੁ. ਨਾਟਕ ਦਾ ਅਜਿਹਾ ਸਾਂਗ ਜਿਸ ਵਿਚ ਪਾਤਰ ਨਾ ਕੁਝ ਆਖਦਾ ਹੈ ਨਾ ਸੁਣਦਾ ਹੈ, ਨਾ ਹੀ ਕੋਈ ਅੰਗ ਹਿਲਾਉਂਦਾ ਹੈ, ਕੇਵਲ ਉਸ ਦੇ ਸਾਂਗ ਦੇ ਪਹਿਰਾਵੇ ਤੋਂ ਹੀ ਕੰਮ ਚਲ ਜਾਂਦਾ ਹੈ ।

**आहाव**—[ਆਹਾਵ] ਪੁ. ਪਾਣੀ ਦਾ ਕੁੰਡ, ਪਾਤਰ ; ਅਗਨੀ, ਅੱਗ ।

**आहिक**—[ਆਹਿਕ] ਪੁ. ਕੇਤੂ ਗ੍ਰਹਿ, ਪੂਛਲ ਤਾਰਾ ।

**आहित**—[ਆਹਿਤ] ਵਿ. ਗਹਿਣੇ ਰੱਖਿਆ ਹੋਇਆ ।

**आहुड़**—[ਆਹੁੜ] ਪੁ. ਝਗੜਾ, ਲੜਾਈ, ਯੁੱਧ ।

**आहूत**—[ਆਹੂਤ] ਵਿ. ਬੁਲਾਇਆ ਹੋਇਆ, ਸੱਦਿਆ ਹੋਇਆ, ਨਿਉਂਦਿਆ ਹੋਇਆ ।

**आहूति**—[ਆਹੂਤਿ] ਇ. ਪੁਕਾਰ, ਬੁਲਾਵਾ ; ਹਵਨ ਵਿਚ ਘਿਉ ਆਦਿ ਸਮੱਗਰੀ ਪਾਉਣ ਦਾ ਕੰਮ, ਹੋਮ, ਹਵਨ ।

**आह्निक**—[ਆਹ੍ਨਿਕ] ਵਿ. ਰੋਜ਼ਾਨਾ, ਨਿੱਤਕੀ, ਨਿੱਤ ਦਾ ।

**आह्लाद**—[ਆਹ੍ਲਾਦ] ਪੁ. ਅਨੰਦ-ਖੁਸ਼ੀ, ਪ੍ਰਸੰਨਤਾ ।
**आह्लादक**—[ਆਹ੍ਲਾਦਕ] ਵਿ. ਪ੍ਰਸੰਨ ਕਰਨ ਵਾਲਾ ।
**आह्लादी**—[ਆਹ੍ਲਾਦੀ] ਵਿ. ਅਨੰਦਕਾਰੀ, ਖ਼ੁਸ਼ੀ ਦੇਣ ਵਾਲਾ ।
**आह्व**—[ਆਹ੍ਵ] ਪੁ. ਨਾਮ, ਸ਼ਰਤ ਲਾ ਕੇ ਤਿੱਤਰ ਬਟੇਰ ਵਗੈਰਾ ਦੀ ਲੜਾਈ ।
**आह्वर**—[ਆਹ੍ਵਰ] ਵਿ. ਕੁਟਿਲ, ਟੇਢਾ, ਵਿੰਗਾ ।
**आह्वान**—[ਆਹ੍ਵਾਨ] ਪੁ. ਸੱਦਾ, ਬੁਲਾਵਾ ; ਪੁਕਾਰ ।
**आह्वायक**—[ਆਹ੍ਵਾਯਕ] ਪੁ. ਦੂਤ, ਹਲਕਾਰਾ, ਹਰਕਾਰਾ ।

# इ

**इ**—[ਇ] ਹਿੰਦੀ ਵਰਣਮਾਲਾ ਦਾ ਤੀਜਾ ਸੁਰ ਅੱਖਰ ਹੈ, ਇਸ ਦਾ ਉੱਚਾਰਣ ਸਥਾਨ ਤਾਲੂ ਹੈ, ਇਸ ਦਾ ਦੀਰਘ ਰੂਪ 'ਈ' (ई) ਹੁੰਦਾ ਹੈ ; ਪੁ. ਇੰਦਰ ; ਕਾਮਦੇਵ ।
**इंग (इङ्ग)**—[ਇੰਗ] ਪੁ. ਸੈਨਤ, ਇਸ਼ਾਰਾ ; ਗਿਆਨ ।
**इंगन (इङ्गन)**—[ਇੰਗਨ] ਪੁ. ਸੰਕੇਤ, ਇਸ਼ਾਰਾ ।
**इंगला (इङ्गला)**—[ਇੰਗਲਾ] ਇ. ਇੜਾ ਨਾਂ ਦੀ ਨਾੜੀ (ਹਠ-ਜੋਗ) ।
**इंगित (इङ्गित)**—[ਇੰਗਿਤ] ਵਿ. ਸੰਕੇਤ ਕੀਤਾ ਹੋਇਆ ਇਸ਼ਾਰਾ ਕੀਤਾ ਹੋਇਆ ; ਪੁ. ਸੰਕੇਤ, ਇਸ਼ਾਰਾ ।
**इंगुदी (इङ्गुदी)**—[ਇੰਗੁਦੀ] ਇ. ਮਾਲਕੰਗਣੀ ।
**इंच (इञ्च)**—[ਇੰਚ] ਪੁ. ਇੰਚ, ਫੁੱਟ ਦਾ ਬਾਰ੍ਹਵਾਂ ਭਾਗ ।
**इंचना (इञ्चना)**—[ਇੰਚਨਾ] ਕ੍ਰਿ. ਖਿੱਚਣਾ ।
**इंजन (इञ्जन)**—[ਇੰਜਨ] ਪੁ. ਇੰਜਣ, ਕਲ ; ਰੇਲਵੇ ਇੰਜਣ ।
**इंजील (इञ्जील)**—[ਇੰਜੀਲ] ਇ. ਈਸਾਈਆਂ ਦਾ ਧਰਮ ਗ੍ਰੰਥ, ਬਾਈਬਲ ।
**इंटकोहरा (इण्टकोहरा)**—[ਇੰਟਕੋਹਰਾ] ਪੁ. ਇੱਟ ਦੇ ਟੋਟੇ, ਗਿੱਟੀ ।
**इंटरव्यू (इण्टरव्यू)**—[ਇੰਟਰਵ੍ਯੂ] ਪੁ. ਮੁਲਾਕਾਤ ।
**इंडहर (इण्डहर)**—[ਇੰਡਹਰ] ਪੁ. ਮਾਂਹ ਜਾ ਛੋਲਿਆਂ ਦੀ ਦਾਲ ਦਾ ਸਲੂਣਾ ਪਦਾਰਥ ।
**इंडिया (इण्डिया)**—[ਇੰਡੀਯਾ] ਪੁ. ਭਾਰਤ, ਹਿੰਦੁਸਤਾਨ ।
**इंडुवा (इण्डुवा)**—[ਇੰਡੁਵਾ] ਪੁ. ਇੰਨੂੰ, ਬਿਨਾਂ ।
**इंतजाम**—[ਇੰਤਜ਼ਾਮ] ਪੁ. ਪਰਬੰਧ ; ਉਪਾ ।
**इंदारा (इन्दारा)**—[ਇੰਦਾਰਾ] ਪੁ. ਖੂਹ ।
**इंदिरा (इन्दिरा)**—[ਇੰਦਿਰਾ] ਇ. ਲੱਛਮੀ ; ਸ਼ੋਭਾ ; ਅੱਸੂ ਮਹੀਨੇ ਦੇ ਹਨੇਰੇ ਪੱਖ ਦੀ ਇਕਾਦਸ਼ੀ ।
**इंदीवर (इन्दीवर)**—[ਇੰਦੀਵਰ] ਪੁ. ਨੀਲਕਮਲ ; ਕੰਵਲ ।
**इंदु (इन्दु)**—[ਇੰਦੁ] ਪੁ. ਚੰਦਰਮਾ, ਚੰਨ ; ਕਪੂਰ ; ਇਕ ਦੀ ਸੰਖਿਆ ।
**इंद्र (इन्द्र)**—[ਇੰਦ੍ਰ] ਪੁ. ਇਕ ਵੈਦਕ ਦੇਵਤਾ ਜੋ ਮੀਂਹ ਵਰ੍ਹਾਉਂਦਾ ਹੈ ; ਦੇਵਤਿਆਂ ਦਾ ਰਾਜਾ ; ਸੁਆਮੀ, ਮਾਲਿਕ ; ਚੌਦਾਂ ਦੀ ਸੰਖਿਆ ; ਇਕ ਛੰਦ ; ਪ੍ਰਾਣ ; ਵਿ. ਪ੍ਰਤਾਪੀ ; ਦੌਲਤਮੰਦ ; ਸ੍ਰੇਸ਼ਠ, ਉੱਤਮ ।
**इंद्रगोप (इन्द्रगोप)**—[ਇੰਦ੍ਰਗੋਪ] ਪੁ. ਬੀਰਬਹੁਟੀ ।
**इंद्रचाप (इन्द्रचाप)**—[ਇੰਦ੍ਰਚਾਪ] ਪੁ. ਇੰਦ੍ਰਧਨੁਸ਼, ਸਤ-ਰੰਗੀ ਪੀਂਘ ।
**इंद्रजाल (इन्द्रजाल)**—[ਇੰਦ੍ਰਜਾਲ] ਪੁ. ਜਾਦੂਗਰੀ, ਮਾਇਆ ਜਾਲ ; ਧੋਖਾ, ਕਪਟ ।
**इंद्रजालिक (इन्द्रजालिक)**—[ਇੰਦ੍ਰਜਾਲਿਕ] ਪੁ. ਜਾਦੂਗਰ ; ਬਾਜ਼ੀਗਰ ।
**इंद्रजित् (इन्द्रजित्)**—[ਇੰਦ੍ਰਜਿਤ੍] ਵਿ. ਇੰਦਰ ਨੂੰ ਜਿੱਤਣ ਵਾਲਾ ; ਪੁ. ਰਾਵਣ ਦਾ ਪੁਤਰ ਮੇਘਨਾਥ ।
**इंद्रजीत (इन्द्रजीत)**—[ਇੰਦ੍ਰਜੀਤ] ਵੇਖੋ ਇੰਦ੍ਰਜਿਤ (इन्द्रजित्) ।
**इंद्रधनुष (इन्द्रधनुष)**—[ਇੰਦ੍ਰਧਨੁਸ਼] ਪੁ. ਸਤਰੰਗੀ ਪੀਂਘ, ਮਾਈ ਬੁੱਢੀ ਦੀ ਪੀਂਘ ।
**इंद्रप्रस्थ (इन्द्रप्रस्थ)**—[ਇੰਦ੍ਰਪ੍ਰਸ੍ਥ] ਪੁ. ਦਿੱਲੀ ਦੇ ਲਾਗੇ ਪਾਂਡਵਾਂ ਦਾ ਵਸਾਇਆ ਇਕ ਸ਼ਹਿਰ ।
**इंद्रलोक (इन्द्रलोक)**—[ਇੰਦ੍ਰਲੋਕ] ਪੁ. ਸਵਰਗ, ਦੇਵਲੋਕ ।
**इंद्राणी (इन्द्राणी)**—[ਇੰਦ੍ਰਾਣੀ] ਇ. ਇੰਦਰ ਦੀ ਪਤਨੀ ; ਇੰਦਰਾਇਣ ।
**इंद्रासन (इन्द्रासन)**—[ਇੰਦ੍ਰਾਸਨ] ਪੁ. ਇੰਦਰ ਦੇਵਤਾ ਦਾ ਸਿੰਘਾਸਨ ; ਰਾਜਸਿੰਘਾਸਨ ।
**इंद्रिय (इन्द्रिय)**—[ਇੰਦ੍ਰਿਯ] ਇ. ਉਹ ਸ਼ਕਤੀ ਜਿਸ ਨਾਲ ਬਾਹਰੀ ਵਿਸ਼ਿਆਂ ਦਾ ਗਿਆਨ ਹੁੰਦਾ ਹੈ, ਇਹ ਦਸ ਹੁੰਦੀਆਂ ਹਨ ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦਰੀਆਂ ; ਪੰਜ ਦੀ ਸੰਖਿਆ ।
**इंद्रियनिग्रह (इन्द्रियनिग्रह)**—[ਇੰਦ੍ਰਿਯਨਿਗ੍ਰਹ] ਪੁ. ਇੰਦਰੀਆਂ ਤੇ ਕਾਬੂ ਪਾਉਣਾ ।
**इंद्रियातीत (इन्द्रियातीत)**—[ਇੰਦ੍ਰਿਯਾਤੀਤ] ਵਿ. ਜੋ ਇੰਦਰੀਆਂ ਰਾਹੀਂ ਜਾਣਿਆ ਨਾ ਜਾ ਸਕੇ, ਅਗੋਚਰ, ਜਿਵੇਂ ਆਤਮਾ ਜਾਂ ਪਰਮਾਤਮਾ ।
**इंधन (इन्धन)**—[ਇੰਧਨ] ਪੁ. ਬਾਲਣ ।
**इंनारा (इन्नारा)**—[ਇੰਨਾਰਾ] ਪੁ. ਖੂਹ ।
**इक**—[ਇਕ] ਵਿ. ਵੇਖੋ ਏਕ (एक) ।
**इकटक**—[ਇਕਟਕ] ਵਿ. ਸਥਿਰ, ਅਚੱਲ ; ਟਿਕਟਿਕੀ ।
**इकतरा**—[ਇਕਤਰਾ] ਵਿ. ਇਕ ਦਿਨ ਪਿਛੋਂ ਆਉਣ ਵਾਲਾ ਬੁਖ਼ਾਰ ।

**इकतान**—[ਇਕਤਾਨ] ਵਿ. ਇਕੋ ਤਰ੍ਹਾਂ ਦਾ, ਇਕ ਸਾਰ ; ਉਜੇਹਾ, ਉਸ ਵਾਂਗ ।

**इकतार**—[ਇਕਤਾਰ] ਵਿ. ਸਮਾਨ, ਬਰਾਬਰ, ਇਕਸਾਰ ।

**इकतारा**—[ਇਕਤਾਰਾ] ਪੁ. ਇਕ ਤਾਰ ਵਾਲਾ ਵਾਜਾ ; ਇਕ ਤਰ੍ਹਾਂ ਦਾ ਕਪੜਾ ।

**इकरार**—[ਇਕਰਾਰ] ਪੁ. ਵਾਅਦਾ, ਪਰਤਿੱਗਿਆ, ਇਕਰਾਰ, ਕੌਲ ।

**इकलाई**—[ਇਕਲਾਈ] ਇ. ਇਕ-ਪੱਟੀ, ਮਹੀਨ ਚਾਦਰ ; ਇਕੱਲਾ, ਇਕੱਲਾਪਣ ।

**इकलोई**—[ਇਕਲੋਈ] ਵਿ. ਇਕ ਟੁਕੜੇ ਦੀ ਬਣੀ ਹੋਈ ।

**इकलौता**—[ਇਕਲੌਤਾ] ਵਿ. ਆਪਣੇ ਮਾਂ-ਪਿਉ ਦਾ ਇਕੋ ਇਕ ਪੁੱਤਰ ; ਇਕੱਲਾ ।

**इकसर**—[ਇਕਸਰ] ਵਿ. ਇਕੱਲਾ ; ਕ੍ਰਿ. ਵਿ. ਅਕਸਰ ।

**इकहाई**—[ਇਕਹਾਈ] ਕ੍ਰਿ. ਵਿ. ਇਕੱਠੇ, ਸਾਰੇ ਮਿਲ ਕੇ ; ਇਕਬਾਰ, ਅਚਾਨਕ ।

**इकाई**—[ਇਕਾਈ] ਇ. ਇਕ ਦਾ ਅੰਕ ; ਉਹ ਮਾਪ ਦਾ ਪੈਮਾਨਾ ਜਿਹੜਾ ਦੂਜੀਆ ਵਸਤਾਂ ਨੂੰ ਤੋਲਣ ਜਾਂ ਮਾਪਣ ਲਈ ਮੁਢਲੇ ਪੈਮਾਨੇ ਦਾ ਕੰਮ ਦੇਣ ।

**इकौज**—[ਇਕੌਜ] ਇ. ਉਹ ਤੀਵੀਂ ਜਿਸ ਦੀ ਇਕ ਸੰਤਾਨ ਹੋਵੇ ; ਇਕ ਦੀ ਗਿਣਤੀ ।

**इकौना**—[ਇਕੌਨਾ] ਪੁ. ਬੇਰੜਾ ਅਨ, ਗੋਜੀ ।

**इकौसी**—[ਇਕੌਸੀ] ਵਿ. ਅਲੱਗ, ਅੱਡਰਾ ।

**इक्कस**—[ਇੱਕਸ] ਪੁ. ਈਰਖਾ, ਡਾਹ ।

**इक्का**—[ਇੱਕਾ] ਵਿ. ਅਨੋਖਾ, ਨਿਰਾਲਾ ; ਦੋ ਪਹੀਆਂ ਵਾਲਾ ਯੱਕਾ ; ਯੱਕਾ (ਤਾਸ਼ ਦਾ) ।

**इक्षु**—[ਇਕ੍ਸ਼ੁ] ਪੁ. ਗੰਨਾ, ਕਮਾਦ ।

**इक्ष्वाकु**—[ਇਕ੍ਸ਼੍ਵਾਕੁ] ਪੁ. ਵੈਵਸ੍ਵਤ ਮਨੂੰ ਦਾ ਪੁੱਤਰ, ਇਕ ਸੂਰਜ ਵੰਸ਼ੀ ਰਾਜਾ ।

**इचकना**—[ਇਚਕਨਾ] ਕ੍ਰਿ. ਗੁੱਸੇ ਨਾਲ ਦੰਦ ਪੀਹਣੇ, ਕਚੀਚੀਆਂ ਵੱਟਣਾ ।

**इच्छक**—[ਇੱਛਕ] ਵਿ. ਲੋੜਵੰਦ, ਅਭਿਲਾਸ਼ੀ, ਚਾਹਵਾਨ ।

**इच्छा**—[ਇੱਛਾ] ਇ. ਚਾਹ, ਲਾਲਸਾ, ਅਭਿਲਾਸ਼ਾ ; ਲੋੜ, ਜ਼ਰੂਰਤ ।

**इच्छित**—[ਇੱਛਿਤ] ਵਿ. ਚਿਤਵਿਆ ਹੋਇਆ, ਮਨ-ਮੰਗਿਆ, ਲੋੜੀਂਦਾ, ਇੱਛਤ ।

**इच्छु**—[ਇੱਛੁ] ਪੁ. ਵੇਖੋ ਇਕ੍ਸ਼ੁ (इक्षु) ।

**इच्छुक**—[ਇੱਛੁਕ] ਵਿ. ਇੱਛਾ ਕਰਨ ਵਾਲਾ, ਅਭਿਲਾਸ਼ੀ, ਲੋੜਵੰਦ, ਇੱਛਕ ।

**इज्य**—[ਇਜ੍ਯ] ਪੁ. ਪੂਜਣ ਯੋਗ ; ਵਿਸ਼ਨੂੰ ; ਰੱਬ, ਪਰਮੇਸ਼ਵਰ ।

**इज्या**—[ਇਜ੍ਯਾ] ਇ. ਯੱਗ ; ਦਾਨ ; ਪੂਜਾ ।

**इठलाना**—[ਇਠਲਾਨਾ] ਕ੍ਰਿ. ਘਮੰਡ ਕਰਨਾ ; ਆਕੜ ਕੇ ਤੁਰਨਾ ; ਝਗੜਾ ਕਰਨਾ ।

**इठाई**—[ਇਠਾਈ] ਇ. ਅਭਿਲਾਸ਼ਾ, ਚਾਹ ; ਪ੍ਰੀਤ ; ਮਿੱਤਰਤਾ, ਦੋਸਤੀ ।

**इड़**—[ਇੜ] ਇ. ਧਰਤੀ ; ਅੰਨ ; ਵਰਖਾ ਰੁੱਤ ।

**इड़ा**—[ਇੜਾ] ਇ. ਗਊ ; ਸਰਸਵਤੀ ; ਧਰਤੀ ; ਅੰਨ ; ਦੁਰਗਾ ; ਮਨੂੰ ਦੀ ਪੁਤ੍ਰੀ ਜੋ ਬੁੱਧ ਦੀ ਇਸਤਰੀ ਸੀ ; ਇਕ ਨਾੜੀ ਜਿਹੜੀ ਰੀੜ੍ਹ ਦੀ ਹੱਡੀ ਵਿੱਚੋਂ ਹੋਕੇ ਸਿਰ ਨੂੰ ਜਾਂਦੀ ਹੈ ।

**इत**—[ਇਤ] ਕ੍ਰਿ. ਵਿ. ਇਸ ਪਾਸੇ, ਇੱਧਰ ।

**इतउत**—[ਇਤਉਤ] ਕ੍ਰਿ. ਵਿ. ਇਧਰ ਉਧਰ, ਜਿਥੇ ਕਿਥੇ, ਇੱਥੇ-ਉਥੇ ; ਪੁ. ਛੱਲ, ਕਪਟ ।

**इतना**—[ਇਤਨਾ] ਕ੍ਰਿ. ਵਿ. ਇਸ ਮਾਤ੍ਰਾ ਦਾ, ਐਨਾ, ਇਤਨਾ ।

**इतर**—[ਇਤਰ] ਵਿ. ਹੋਰ, ਦੂਜਾ, ਬਾਕੀ ; ਨੀਚ ; ਸਾਧਾਰਣ ।

**इतराना**—[ਇਤਰਾਨਾ] ਕ੍ਰਿ. ਘਮੰਡ ਵਿਖਾਉਣਾ, ਆਕੜ ਵਿਖਾਉਣਾ, ਅਭਿਮਾਨ ਕਰਨਾ ।

**इतस्तत:**—[ਇਸ੍ਤਤ:] ਅਵ੍ਯ. ਇੱਧਰ ਉਧਰ, ਇਥੇ-ਉਥੇ ।

**इति**—[ਇਤਿ] ਅਵ੍ਯ. ਸਮਾਪਤੀ ਪਰਗਟਾਊ ਸੰਕੇਤ ; ਇ. ਸਮਾਪਤੀ, ਸੰਪੂਰਨਤਾ, ਖ਼ਾਤਮਾ ।

**इतिमात्र**—[ਇਤਿਮਾਤ੍ਰ] ਕ੍ਰਿ. ਵਿ. ਇਤਨਾ ਹੀ, ਸਿਰਫ਼ ਇਤਨਾ ਹੀ ।

**इतिवृत्त**—[ਇਤਿਵ੍ਰਿੱਤ] ਪੁ. ਪੁਰਾਣੀ ਕਥਾ-ਕਹਾਣੀ ; ਵਿਰਤਾਂਤ, ਵਰਣਨ, ਹਾਲ ; ਇਤਿਹਾਸ ।

**इतिहास**—[ਇਤਿਹਾਸ] ਪੁ. ਪੁਰਾਣੀਆਂ ਘਟਨਾਵਾਂ ਦਾ ਸਮੇਂ ਅਨੁਸਾਰ ਵਰਣਨ, ਤਵਾਰੀਖ਼, ਇਤਹਾਸ ।

**इतो**—[ਇਤੋ] ਕ੍ਰਿ. ਵਿ. ਇਤਨਾ ।

**इत्यादि**—[ਇਤ੍ਯਾਦਿ] ਅਵ੍ਯ. ਇਸੇ ਤਰ੍ਹਾਂ, ਵਗੈਰਾ ਵਗੈਰਾ, ਇਤਆਦਿ, ਆਦਿ-ਆਦਿ ।

**इदम्**—[ਇਦਮ੍] ਪੜ. ਇਹ ।

**इधर**—[ਇਧਰ] ਅਵ੍ਯ. ਇਥੇ, ਇਸ ਪਾਸੇ, ਇੱਧਰ, ਏਧਰ ।

**इन**—[ਇਨ] ਪੜ. 'ਇਸ' ਦਾ ਬਹੁਵਚਨ ; ਪੁ. ਸੂਰਜ ; ਰਾਜਾ ; ਪਤੀ ; ਈਸ਼ਵਰ ।

**इनसान**—[ਇਨਸਾਨ] ਪੁ. ਮਨੁੱਖ, ਆਦਮੀ, ਬੰਦਾ, ਇਨਸਾਨ ।

**इनसानियत**—[ਇਨਸਾਨਿਯਤ] ਪੁ. ਮਨੁੱਖਤਾ, ਆਦਮੀਅਤ, ਮਾਨਵਤਾ ; ਸੱਜਣਤਾ, ਭਲਮਾਣਸੀ ।

**इनाम**—[ਇਨਾਮ] ਪੁ. ਬਖ਼ਸ਼ੀਸ਼, ਪੁਰਸਕਾਰ, ਇਨਾਮ ।

**इनायत**—[ਇਨਾਯਤ] ਇ. ਮਿਹਰ, ਕਿਰਪਾ, ਕ੍ਰਿਪਾਲਤਾ ।

**इमरती**—[ਇਮਰਤੀ] ਇ. ਇਕ ਮਿਠਿਆਈ ਦਾ ਨਾਂ, ਅਮਿ੍ਤੀ ।

**इमली**—[ਇਮਲੀ] ਇ. ਇਮਲੀ :

**इमामदस्ता**—[ਇਮਾਮਦਸ੍ਤਾ] ਪੁ. ਲੋਹੇ ਜਾਂ ਪਿੱਤਲ ਦਾ ਖਰਲ, ਚੱਠੂ ਵੱਟਾ, ਅਮਾਮਦਸਤਾ ।

**इमामबाड़ा**—[ਇਮਾਮਬਾੜਾ] ਪੁ. ਤਾਜ਼ੀਆਂ ਦੇ ਦੱਬਣ ਦਾ ਥਾਂ ।

**इमामा**—[ਇਮਾਮਾ] ਪੁ. ਪਗੜੀ, ਪੱਗ, ਸਾਫ਼ਾ, ਦਸਤਾਰ ।

**इमि**—[ਇਮਿ] ਕ੍ਰਿ. ਵਿ. ਇਉਂ, ਇਵੇਂ, ਇਸ ਤਰ੍ਹਾਂ, ਇੰਜ ।

**इयत्ता**—[ਇਯੱਤਾ] ਕ੍ਰਿ. ਵਿ. ਇਤਨਾ, ਅੰਦਾਜ਼ਨ ; ਸਿਰਫ, ਕੇਵਲ ।

**इरा**—[ਇਰਾ] ਇ. ਧਰਤੀ ; ਰਾਤ ; ਜਲ ; ਅੰਨ ; ਸ਼ਰਾਬ ; ਸਰਸਵਤੀ ; ਕੱਸ਼ਪ ਰਿਸ਼ੀ ਦੀ ਪਤਨੀ ।

**इरावती**—[ਇਰਾਵਤੀ] ਇ. ਇਕ ਨਦੀ ।

**इर्दगिर्द**—[ਇਰ੍ਦਗਿਰ੍ਦ] ਕ੍ਰਿ. ਵਿ. ਇੱਧਰ ਉਧਰ, ਚਹੁੰ ਪਾਸੇ, ਆਲੇਦੁਆਲੇ, ਇਰਦਗਿਰਦ ।

**इला**—[ਇਲਾ[ ਇ. ਧਰਤੀ ; ਗਊ ; ਵਾਕ ; ਪਾਰਵਤੀ ; ਸਰਸਵਤੀ, ਬਾਣੀ ।

**इलाका**—[ਇਲਾਕਾ] ਪੁ. ਇਲਾਕਾ ; ਲਗਾਉ, ਸਬੰਧ ; ਰਿਆਸਤ, ਜ਼ਿਮੀਦਾਰੀ ।

**इलाज**—[ਇਲਾਜ] ਪੁ. ਤਦਬੀਰ, ਉਪਾ ; ਛੁਟਕਾਰਾ, ਇਲਾਜ ।

**इलायची**—[ਇਲਾਯਚੀ] ਇ. ਇਕ ਸਦਾ ਬਹਾਰ ਬੂਟਾ ਜਿਸ ਦੇ ਬੀਜ ਵਿਚ ਸੁਗੰਧੀ ਹੁੰਦੀ ਹੈ, ਇਲਾਇਚੀ ।

**इलावृत**—[ਇਲਾਵ੍ਰਿੱਤ] ਪੁ. ਜੰਬੂਦੀਪ ਦੇ ਨੌਂ ਹਿੱਸਿਆਂ ਵਿਚੋਂ ਇਕ ਹਿੱਸਾ ।

**इल्म**—[ਇਲ੍ਮ] ਪੁ. ਵਿਦਿਆ, ਗਿਆਨ, ਵਿਗਿਆਨ, ਇਲਮ ।

**इल्ली**—[ਇੱਲੀ] ਇ. ਉੱਡਣ ਵਾਲੇ ਕੀੜਿਆਂ ਦੇ ਬੱਚਿਆਂ ਦਾ ਆਂਡੇ 'ਚੋਂ ਨਿਕਲਣ ਦੇ ਬਾਦ ਵਾਲਾ ਰੂਪ ।

**इव**—[ਇਵ] ਅਵ੍ਯ. ਸਮਾਨ, ਵਾਂਗ, ਤੁੱਲ, ਨਿਆਈ, ਉਪਮਾਵਾਚਕ ਸ਼ਬਦ ।

**इशारा**—[ਇਸ਼ਾਰਾ] ਪੁ. ਸੈਨਤ, ਸੰਕੇਤ ।

**इषिका**—[ਇਸ਼ਿਕਾ] ਇ. ਵਾਲਾਂ ਦੀ ਬਣੀ ਹੋਈ ਕੂਚੀ ਜਿਸ ਨਾਲ ਰੰਗਸਾਜ਼ ਰੰਗ ਭਰਦਾ ਹੈ, ਬੁਰਸ਼ ।

**इषु**—[ਇਸ਼ੁ] ਪੁ. ਬਾਣ, ਤੀਰ ।

**इष्ट**—[ਇਸ਼ਟ] ਵਿ. ਮਨ ਭਾਉਂਦਾ ; ਪੁ. ਕੁੱਲ ਦੇਵਤਾ ; ਮਿੱਤਰ ; ਪਤੀ ; ਕਿਰਪਾ ; ਅਧਿਕਾਰ ; ਚੰਗਾ ਕੰਮ ।

**इष्टकारी**—[ਇਸ਼ਟਕਾਰੀ] ਵਿ. ਹਿਤਕਾਰੀ, ਸ਼ੁਭਚਿੰਤਕ, ਭਲਾ ਚਾਹੁਣ ਵਾਲਾ ।

**इष्टदेवता** - [ਇਸ਼ਟਦੇਵਤਾ] ਪੁ. ਪੂਜਿਆ ਜਾਣ ਵਾਲਾ ਦੇਵਤਾ ।

**इस**—[ਇਸ] ਪੜ. 'ਯਹ' (ਯਹ) ਸ਼ਬਦ ਦਾ ਇਕ ਰੂਪ, ਇਸ, ਏਸ ।

**इस्तिंगी (इस्तिङ्गी)**—[ਇਸਤਿੰਗੀ] ਇ. ਜਹਾਜ਼ ਦੀ ਰੱਸੀ ।

**इस्तिरी**—[ਇਸ੍ਤਿਰੀ] ਇ. ਕਪੜੇ ਦੀ ਤਹਿ ਜਮਾਉਣ ਦੀ ਇਕ ਕਲ, ਪ੍ਰੈੱਸ, ਲੋਹਾ ।

+**इह**—[ਇਹ] ਕ੍ਰਿ. ਵਿ. ਇਸ ਥਾਂ, ਇਸ ਜਗ੍ਹਾ; ਇਸ ਲੋਕ ਵਿਚ ; ਇਸ ਸਮੇਂ ।

**इहकाल**—[ਇਹਕਾਲ] ਪੁ. ਵਰਤਮਾਨ ਸਮਾਂ, ਮੌਜੂਦਾ ਵਕਤ ; ਇਹ ਜ਼ਿੰਦਗੀ ।

**इहलोक**—[ਇਹਲੋਕ] ਪੁ. ਇਹ ਸੰਸਾਰ, ਦੁਨੀਆਂ ।

+**इहवां**—[ਇਹਵਾਂ] ਕ੍ਰਿ. ਵਿ. ਇਸ ਥਾਂ ਤੇ, ਇੱਥੇ, ਇਸ ਜਗ੍ਹਾ ।

+**इहा**—[ਇਹਾ] ਕ੍ਰਿ. ਵਿ. ਇੱਥੇ, ਇਸ ਥਾਂ ਤੇ ।

**इहागत**—[ਇਹਾਗਤ] ਵਿ. ਇੱਥੇ ਆਇਆ ਹੋਇਆ, ਇਸ ਥਾਂ ਤੇ ਆਇਆ ਹੋਇਆ ।

# ई

**ई**—[ਈ] ਦੇਵਨਾਗਰੀ ਵਰਣਮਾਲਾ ਦਾ ਚੌਥਾ ਸੁਰ, ਇਹ ਇਕਾਰ ਦਾ ਦੀਰਘ ਰੂਪ ਹੈ। ਹਿੰਦੀ ਵਿਚ ਇਹ ਅੱਖਰ ਵਿਸ਼ੇਸ਼ਣ ਅਤੇ ਵਿਸ਼ੇਸ਼ਜ ਬਣਾਉਣ ਦੇ ਕੰਮ ਆਉਂਦਾ ਹੈ; ਇ. ਲੱਛਮੀ, ਮਾਇਆ; ਪੁ. ਕਾਮਦੇਵ ।

**ईंगुर (ईङ्गुर)**—[ਈਂਗੁਰ] ਪੁ. ਸੰਧੂਰ, ਸਿੰਗਰਫ ।

+**ईंघे (ईङ्घे)**—[ਈਂਘੇ] ਕ੍ਰਿ. ਵਿ. ਇਸ ਪਾਸੇ, ਇੱਧਰ ।

**ईंचना (ईञ्चना)**—[ਈਂਚਨਾ] ਕ੍ਰਿ. ਖਿੱਚਣਾ; ਬੰਨ੍ਹਣਾ; ਅਕੜਾਉਣਾ, ਸੁੱਟਣਾ ।

**ईंट (ईण्ट)**—[ਈਂਟ] ਇ. ਇੱਟ; ਤਾਸ਼ ਦੇ ਪੱਤਿਆਂ ਦਾ ਇਕ ਰੰਗ ।

**ईंटकारी (ईण्टकारी)**—[ਈਂਟਕਾਰੀ] ਇ. ਇੱਟ ਦੀ ਜੁੜਾਈ ।

**ईंडवी (ईण्डवी)**—[ਈਂਡਵੀ] ਇ. ਪਗੜੀ, ਪੱਗ, ਸਾਫ਼ਾ, ਦਸਤਾਰ ।

**ईंछ (ईञ्छ)**—[ਈਂਛ] ਵਿ. ਸਮਾਨ, ਬਰਾਬਰ, ਉਜੇਹਾ, ਉਸੇ ਤਰ੍ਹਾਂ ।

**ईंदर (ईन्दर)**—[ਈਂਦਰ] ਪੁ. ਸੱਜਰੀ ਸੂਈ ਮੱਝ ਜਾਂ ਗਊ ਦੇ ਦੁੱਧ ਦੀ ਮਿਠਿਆਈ, ਬਹੁਲੀ ।

**इंदुर (इन्दुर)**—[ਈਂਦੁਰ] ਪੁ. ਚੂਹਾ ।

**ईंधन (ईन्धन)**—[ਈਂਧਨ] ਪੁ. ਬਾਲਣ ।

**ईकार**—[ਈਕਾਰ] ਪੁ. ਦੇਵਨਾਗਰੀ ਲਿਪੀ ਦਾ ਚੌਥਾ ਅੱਖਰ ।

**ईक्षक**—[ਈਕ੍ਸ਼ਕ] ਵਿ. ਦੇਖਣ ਵਾਲਾ, ਦਰਸ਼ਕ ।

**ईक्षण**—[ਈਕ੍ਸ਼ਣ] ਪੁ. ਦਰਸ਼ਨ, ਦੇਖਣ ਦਾ ਕੰਮ ; ਚੌਕਸੀ ; ਜਾਂਚ ; ਵਿਚਾਰ ; ਅੱਖ ।

**ईक्षित**—[ਈਕ੍ਸ਼ਿਤ] ਵਿ. ਦੇਖਿਆ ਹੋਇਆ ; ਸਮਝਿਆ ਹੋਇਆ ।

**ईख**—[ਈਖ] ਇ. ਗੰਨਾ, ਕਮਾਦ, ਇੱਖ ।

+**ईखना**—[ਈਖਨਾ] ਕ੍ਰਿ. ਦੇਖਣਾ ।

+**ईछन**—[ਈਛਨ] ਪੁ. ਅੱਖ, ਨੇਤਰ ।

+**ईछना**—[ਈਛਨਾ] ਕ੍ਰਿ. ਇੱਛਿਆ ਕਰਨਾ, ਚਾਹੁਣਾ, ਲੋੜ ਰੱਖਣਾ ।

**ईजा**—[ਈਜ਼ਾ] ਇ. ਦੁੱਖ, ਤਕਲੀਫ, ਕਸ਼ਟ ।

**ईठ**—[ਈਠ] ਪੁ. ਮਿੱਤਰ, ਦੋਸਤ ।

**ईठी**—[ਈਠੀ] ਇ. ਬਰਛੀ, ਭਾਲਾ ।

**ईड़ा**—[ਈੜਾ] ਇ. ਤਾਰੀਫ, ਉਪਮਾ, ਉਸਤਤ ।

**ईड़ित**—[ਈੜਿਤ] ਵਿ. ਸਲਾਹਿਆ ਹੋਇਆ ।

+**ईढ, ईढा**—[ਈਢ, ਈਢਾ] ਪੁ. ਹੱਠ, ਜ਼ਿੱਦ, ਜਿਰਣ ।

+**ईढी**—[ਈਢੀ] ਵਿ. ਜਿਰਣੀ, ਹੱਠੀ, ਜ਼ਿੱਦੀ ।

**ईत**—[ਈਤ] ਇ. ਵੱਡਾ ਮੱਛਰ, ਡਾਂਸ, ਜੰਗਲੀ ਮੱਖੀ ।

+**ईतर**—[ਈਤਰ] ਪੁ. ਆਪਣੀ ਵਡਿਆਈ ਆਪ ਕਰਨ ਵਾਲਾ ਵਿਅਕਤੀ, ਸ਼ੇਖੀਖੋਰ ਵਿਅਕਤੀ ।

**ईद**—[ਈਦ] ਇ. ਮੁਸਲਮਾਨਾਂ ਦਾ ਇਕ ਤਿਉਹਾਰ, ਈਦ ।

**ईदगाह**—[ਈਦਗਾਹ] ਇ. ਇਕ ਚੌਂਤਰਾ ਜਿਹਾ ਜਿੱਥੇ ਮੁਸਲ-ਮਾਨ ਇਕੱਠੇ ਹੋ ਕੇ ਨਿਮਾਜ਼ ਪੜ੍ਹਦੇ ਹਨ, ਈਦਗਾਹ ।

**ईदृश**—[ਈਦ੍ਰਿਸ਼] ਕ੍ਰਿ. ਵਿ. ਇਸ ਪਰਕਾਰ ; ਵਿ. ਇਸ ਪਰਕਾਰ ਦਾ, ਅਜਿਹਾ ।

**ईप्सा**—[ਈਪ੍ਸਾ] ਇ. ਇੱਛਿਆ, ਕਾਮਨਾ ।

**ईमान**—[ਈਮਾਨ] ਪੁ. ਧਰਮ, ਭਰੋਸਾ, ਸਚਿਆਈ, ਈਮਾਨ ; ਦਿਆਨਤ ।

**ईमानदार**—[ਈਮਾਨਦਾਰ] ਵਿ. ਜਿਸ ਤੇ ਭਰੋਸਾ ਹੋਵੇ, ਸੱਚਾ, ਈਮਾਨਦਾਰ, ਦਿਆਨਤਦਾਰ ।

**ईमानदारी**—[ਈਮਾਨਦਾਰੀ] ਇ. ਸਚਿਆਈ, ਨੇਕਨੀਅਤੀ, ਈਮਾਨਦਾਰੀ, ਦਿਆਨਤਦਾਰੀ ।

**ईर्षालु**—[ਈਰ੍ਸ਼ਾਲੂ] ਵਿ. ਈਰਖਾ ਕਰਨ ਵਾਲਾ, ਈਰਖਾਵਾਨ ।

**ईर्ष्या**—[ਈਰ੍ਸ਼ਯਾ] ਇ. ਈਰਖਾ, ਹਸਦ, ਸਾੜਾ ।

**ईश**—[ਈਸ਼] ਪੁ. ਪਰਮਾਤਮਾ, ਰੱਬ ; ਸ਼ਿਵ ; ਨੇਤਾ ; ਰਾਜਾ; ਗਿਆਰਾਂ ਦੀ ਗਿਣਤੀ ।

**ईशान**—[ਈਸ਼ਾਨ] ਪੁ. ਸ਼ਿਵ, ਮਹਾਦੇਵ ; ਪੂਰਬ ਅਤੇ ਉੱਤਰ ਦੀ ਵਿਚਕਾਰਲੀ ਦਿਸ਼ਾ ।

**ईशिता**—[ਈਸ਼ਿਤਾ] ਇ. ਅੱਠ ਪਰਕਾਰ ਦੀਆਂ ਸਿੱਧੀਆਂ ਵਿਚੋਂ ਇਕ ਜਿਸ ਦੇ ਬਲ ਨਾਲ ਸਾਧਕ ਸਭਨਾਂ ਤੇ ਹਕੂਮਤ ਕਰਦਾ ਹੈ ।

**ईश्वर**—[ਈਸ਼੍ਵਰ] ਪੁ. ਪਰਮਾਤਮਾ, ਰੱਬ ; ਮਾਲਿਕ ; ਰਾਜਾਂ ; ਪਾਰਾ ।

**ईश्वरनिष्ठ**—[ਈਸ਼੍ਵਰਨਿਸ਼੍ਠ] ਵਿ. ਰੱਬ ਨੂੰ ਮੰਨਣ ਵਾਲਾ ।

**ईश्वरवाद**—[ਈਸ਼੍ਵਰਵਾਦ] ਪੁ. ਇਹ ਮੰਨਣਾ ਕਿ ਰੱਬ ਹੈ ਅਤੇ ਉਹੀਓ ਸਭ ਦਾ ਰਚਣਹਾਰ ਹੈ ।

**ईश्वरीय**—[ਈਸ਼੍ਵਰੀਯ] ਵਿ. ਰੱਬੀ, ਰੱਬ ਦਾ ।

**ईषत्**—[ਈਸ਼ਤ੍] ਅਵ੍ਯ. ਮਾਮੂਲੀ, ਥੋੜਾ, ਕੁੱਝ ਘੱਟ ।

**ईषना**—[ਈਸ਼ਨਾ] ਇ. ਪਰਬਲ ਇੱਛਿਆ ।

**ईसवी**—[ਈਸਵੀ] ਪੁ. ਇਕ ਸੰਮਤ ਜਿਸ ਦਾ ਅਰੰਭ ਈਸਾ ਮਸੀਹ ਦੇ ਜਨਮ ਤੋਂ ਮੰਨਦੇ ਹਨ ।

**ईसा**—[ਈਸਾ] ਪੁ. ਈਸਾਈ ਧਰਮ ਦਾ ਬਾਨੀ, ਈਸਾ ।

**ईसाई**—[ਈਸਾਈ] ਵਿ. ਈਸਾ ਮਸੀਹ ਦੇ ਧਰਮ ਨੂੰ ਮੰਨਣ ਵਾਲਾ, ਈਸਾਈ ।

**ईहा**—[ਈਹਾ] ਇ. ਇੱਛਿਆ, ਲੋੜ, ਚਾਹ, ਖਾਹਿਸ਼ ।

**ईहामृग**—[ਈਹਾਮ੍ਰਿਗ] ਪੁ. ਚਹੁੰ ਅੰਕਾਂ ਦਾ ਇਕ ਪਰਕਾਰ ਦਾ ਰੂਪਕ ; ਬਘਿਆੜ ।

# उ

**उ**—[ਉ] ਹਿੰਦੀ ਵਰਣਮਾਲਾ ਦਾ ਪੰਜਵਾਂ ਸੁਰ ਵਰਣ ਹੈ, ਇਸ ਦਾ ਉੱਚਾਰਣ ਸਥਾਨ ਹੋਂਠ ਹੈ; ਅਵ੍ਯ. ਹਾਂ, ਠੀਕ, ਭੀ ; ਪੁ. ਸ਼ਿਵ ; ਬ੍ਰਹਮਾ ; ਮਨੁੱਖ ।

**उं**—[ਉਂ] ਇ. ਇਕ ਅਪ੍ਰਗਟ ਸ਼ਬਦ, ਉਹ ਜਿਸ ਦੇ ਅਰਥ ਪ੍ਰਸ਼ਨ, ਕ੍ਰੋਧ ਆਦਿ ਦੇ ਸੂਚਕ ਹਨ ।

**उंकोत (उङ्कोत)**—[ਉਂਕੋਤ] ਪੁ. ਵਰਖਾ ਵਿਚ ਪੈਰਾਂ ਦੇ ਗਲ ਜਾਣ ਦਾ ਰੋਗ, ਕਰੇਹੀ ।

+**उंखारी (उङ्खारी)**—[ਉਂਖਾਰੀ] ਇ. ਗੰਨਿਆਂ ਦਾ ਖੇਤ ।

**उंगली (उङ्गली)**—[ਉਂਗਲੀ] ਇ. ਉਂਗਲੀ, ਉਂਗਲ ।

**उंगनी (उङ्गनी)**—[ਉਂਗਨੀ] ਇ. ਗੱਡੀ ਦੇ ਧੁਰੇ ਨੂੰ ਤੇਲ ਦੇਣ ਦੀ ਕਿਰਿਆ ; ਗੱਡੀ ਥਾਂਗਣ ਦਾ ਕੰਮ ।

**उंघाई (उङ्घाई)**—[ਉਂਘਾਈ] ਪੁ. ਨੀਂਦ, ਝਪਕੀ, ਊਂਘ ।

**उंचन (उञ्चन)**—[ਉਂਚਨ] ਪੁ. ਮੰਜੇ ਦੀ ਦੌਣ ।

+**उंचना (उञ्चना)**—[ਉਂਚਨਾ] ਕ੍ਰਿ. ਦੌਣ ਕੱਸਣਾ, ਮੰਜੀ ਕੱਸਣਾ ।

+**उंचाई (उञ्चाई)**—[ਉਂਚਾਈ] ਇ. ਉੱਚਤਾ, ਵਡੱਪਣ; ਉਚਿਆਈ ।

**उंचान (उञ्चान)**—[ਉਂਚਾਨ] ਪੁ. ਵੇਖੋ 'ਊਂਚਾਈ' (ऊंचाई) ।

+**उंचाना (उञ्चाना)**—[ਉਂਚਾਨਾ] ਕ੍ਰਿ. ਉੱਚਾ ਕਰਨਾ ।

+**उंचाव (उञ्चाव)**—[ਉਂਚਾਵ] ਪੁ. ਉੱਚਤਾ, ਵਡਿਆਈ, ਉੱਚਾਪਣ, ਵਡੱਪਣ ।

+**उंचौनी (उञ्चौनी)**—[ਉਂਚੌਨੀ] ਇ. ਹੋਣਹਾਰ, ਭਾਵੀ ।

**उंछ (उञ्छ)**—[ਉਂਛ] ਇ. ਖੇਤ ਵਿਚ ਖਿੰਡੇ ਦਾਣੇ ਚੁਗਣ ਦੀ ਕਿਰਿਆ, ਸਿਲਾ ਚੁਣਨ ਦੀ ਕਿਰਿਆ ।

**उंछवृत्ति**—[ਉਂਛਵ੍ਰਿੱਤੀ] ਇ. ਵਾਢੀ ਦੇ ਬਾਦ ਖੇਤ ਵਿਚ ਰਹਿ ਗਏ ਸਿੱਟੇ ਆਦਿ ਚੁਗ ਕੇ ਨਿਰਬਾਹ ਕਰਨ ਦਾ ਭਾਵ ।

**उंछशील (उञ्छशील)**—[ਉਂਛਸ਼ੀਲ] ਵਿ. ਉਂਛ ਪੇਸ਼ੇ ਨਾਲ ਨਿਰਬਾਹ ਕਰਨ ਵਾਲਾ ।

**उंडेलना (उण्डेलना)**—[ਉਂਡੇਲਨਾ] ਕ੍ਰਿ. ਤਰਲ ਪਦਾਰਥ ਨੂੰ ਦੂਸਰੇ ਭਾਂਡੇ ਵਿਚ ਪਾਉਣਾ ਜਾਂ ਉਲਟਣਾ ।

**उंदन (उन्दन)**—[ਉਂਦਨ] ਪੁ. ਗਿੱਲਾ ਕਰਨ ਦਾ ਭਾਵ ਜਾਂ ਕਿਰਿਆ ।

**उंदरी (उन्दरी)**—[ਉਂਦਰੀ] ਵਿ. ਗੰਜ ।

**उंदुर (उन्दुर)**—[ਉਂਦਰ] ਪੁ. ਚੂਹਾ ।

**उंह**—[ਉਂਹ] ਅਵ੍ਯ. ਇਨਕਾਰ, ਅਫਸੋਸ, ਦੁੱਖ ਜਾਂ ਘਿਰਣਾ ਸੂਚਕ ਸ਼ਬਦ ।

+**उअना**—[ਉਅਨਾ] ਕ੍ਰਿ. ਉਦੈ ਹੋਣਾ, ਨਿਕਲਣਾ, ਉਗਣਾ ।

+**उआना**—[ਉਆਨਾ] ਕ੍ਰਿ. ਉਠਾਣਾ, ਜਗਾਉਣਾ; ਮੁੱਕਾ ਮਾਰਨ ਲਈ ਉਗਰਨਾ ।

**उऋण**—[ਉਰਿਣ] ਵਿ. ਜਿਸ ਨੇ ਕਰਜ਼ਾ ਲਾਹ ਦਿਤਾ ਹੋਵੇ ।

**उकचन**—[ਉਕਚਨ] ਪੁ. ਇਕ ਤਰ੍ਹਾਂ ਦਾ ਫੁੱਲ ।

**उकचना**—[ਉਕਚਨਾ] ਕ੍ਰਿ. ਨਿਕਲ ਜਾਣਾ, ਉਖੜਨਾ ; ਵੱਖ ਹੋਣਾ ; ਨੱਸਣਾ ।

**उकटना**—[ਉਕਟਨਾ] ਕ੍ਰਿ. ਉਖਾੜਨਾ, ਤੋੜਨਾ ; ਲਭਣਾ ; ਯਾਦ ਕਰਨਾ ; ਲੁੱਟਣਾ ; ਬੇਇੱਜ਼ਤ ਕਰਨਾ ; ਭੇਦ ਲੈਣਾ ; ਗਾਲ ਕੱਢਣੀ ।

**उकटा**—[ਉਕਟਾ] ਵਿ. ਘੜੀ ਮੁੜੀ ਉਪਕਾਰ ਯਾਦ ਕਰਾਉਣ ਵਾਲਾ ; ਹਲਕਾ, ਘਟੀਅਲ, ਕਮੀਣਾ ।

**उकठना**—[ਉਕਠਨਾ] ਕ੍ਰਿ. ਖੁਸ਼ਕ ਹੋਣਾ; ਸੁੱਕਣਾ ।

**उकठा**—[ਉਕਠਾ] ਵਿ. ਖੁਸ਼ਕ, ਸੁੱਕਿਆ ਹੋਇਆ, ਟੁੰਡ, ਟੋਰੜਾ ।

**उकड़ूं**—[ਉਕੜੂੰ] ਪੁ. ਗੋਡੇ ਮੂਧੇ ਮਾਰ ਕੇ ਬੈਠਣ ਦਾ ਢੰਗ ।

**उकताना**—[ਉਕਤਾਨਾ] ਕ੍ਰਿ. ਘਬਰਾਉਣਾ, ਕਾਹਲੇ ਪੈਣਾ, ਉਤਾਵਲਾ ਹੋਣਾ, ਅੱਕਣਾ ।

**उकलना**—[ਉਕਲਨਾ] ਕ੍ਰਿ. ਤਹਿ ਖੁਲ੍ਹਣਾ, ਉਧੜਨਾ ।

**उकलाना**—[ਉਕਲਾਨਾ] ਕ੍ਰਿ. ਉਗਲਣਾ, ਉਲਟੀ ਕਰਨਾ, ਕੈ ਕਰਨਾ ; ਉਕਤਾਉਣਾ ।

**उकसना**—[ਉਕਸਨਾ] ਕ੍ਰਿ. ਉਭਰਨਾ ; ਨਿਕਲਣਾ, ਫੁੱਟਣਾ ; ਉੱਧੜਨਾ ; ਭੜਕਣਾ ।

**उकसाना**—[ਉਕਸਾਨਾ] ਕ੍ਰਿ. ਉਭਾਰਨਾ, ਉਤਾਹਾਂ ਚੁੱਕਣਾ, ਉੱਚਾ ਉਠਾਉਣਾ ; ਭੜਕਾਉਣਾ ।

**उकसाहट**—[ਉਕਸਾਹਟ] ਇ. ਭੜਕਾਹਟ, ਉਕਸਾਹਟ ।

**उकाब**—[ਉਕਾਬ] ਪੁ. ਇਕ ਸ਼ਿਕਾਰੀ ਪੰਛੀ ।

**उकारांत**—[ਉਕਾਰਾਂਤ] ਵਿ. ਉਹ ਸ਼ਬਦ ਜਿਸ ਦੇ ਪਿੱਛੇ 'ਉ' ਆਉਂਦਾ ਹੋਵੇ ।

**उक्त**—[ਉਕ੍ਤ] ਵਿ. ਕਹਿਆ ਹੋਇਆ, ਉਕਤ ।

**उक्ति**—[ਉਕ੍ਤਿ] ਇ. ਕਥਨ, ਵਚਨ ; ਅਨੋਖੀ ਗੱਲ ।

**उखड़ना**—[ਉਖੜਨਾ] ਕ੍ਰਿ. ਜ਼ਮੀ ਜਾਂ ਗੱਡੀ ਹੋਈ ਚੀਜ਼ ਦਾ ਆਪਣੀ ਥਾਂ ਤੋਂ ਵੱਖ ਹੋ ਜਾਣਾ ; ਤਿੱਤਰ ਬਿੱਤਰ ਹੋਣਾ, ਖਿੰਡ ਪੁੰਡ ਜਾਣਾ ; ਟੁੱਟਣਾ ; ਬੇਸੁਰਾ ਹੋ ਜਾਣਾ ।

+**उखम**—[ਉਖਮ] ਪੁ. ਗਰਮੀ, ਤਾਪ, ਤਾਅ ।

+**उखमज**—[ਉਖਮਜ] ਵਿ. ਗਰਮੀ ਤੋਂ ਉਤਪੰਨ; ਪੁ. ਹਲ-ਚਲ ।

**उखर**—[ਉਖਰ] ਪੁ. ਹਲ ਦੀ ਪੂਜਾ ਜੋ ਕਿਸਾਨ ਗੰਨਾ ਬੀਜਣ ਤੋਂ ਮਗਰੋਂ ਕਰਦੇ ਹਨ ।

+**उखलना**—[ਉਖਲਨਾ] ਕ੍ਰਿ. ਉਬਲਨਾ, ਗਰਮ ਹੋਣਾ ; ਉਖੜਨਾ ।

**उखली**—[ਉਖਲੀ] ਇ. ਵੇਖੋ 'ਓਖਲੀ' (ओखली) ।

**उखाड़**—[ਉਖਾੜ] ਪੁ. ਪੁੱਟਣ ਦਾ ਕੰਮ ; ਕੁਸ਼ਤੀ ਦਾ ਇਕ ਦਾਅ ।

**उखाड़ना**—[ਉਖਾੜਨਾ] ਕ੍ਰਿ. ਪੁੱਟਣਾ ; ਵੱਖ ਕਰਨਾ ; ਨਾਸ਼ ਕਰਨਾ ; ਤਬਾਹ ਕਰਨਾ, ਉਖੇੜਨਾ ।

**उखारी**—[ਉਖਾਰੀ] ਇ. ਕਮਾਦ ਦਾ ਖੇਤ, ਗੰਨੇ ਦੀ ਖੇਤੀ ।

**उखेलना**—[ਉਖੇਲਨਾ] ਕ੍ਰਿ. ਲਿਖਣਾ ; ਚਿੱਤਰ ਬਣਾਉਣਾ ।

**उगटना**—[ਉਗਟਨਾ] ਕ੍ਰਿ. ਉਘੇੜਨਾ ; ਮਖੌਲ ਉਡਾਉਣਾ ; ਮੇਹਣਾ ਦੇਣਾ ।

**उगदना**—[ਉਗਦਨਾ] ਕ੍ਰਿ. ਕਹਿਣਾ, ਬੋਲਣਾ ।

**उगना**—[ਉਗਨਾ] ਕ੍ਰਿ. ਨਿਕਲਣਾ, ਪ੍ਰਗਟ ਹੋਣਾ, ਅੰਗੂਰ ਫੁੱਟਣਾ ; ਜੰਮਣਾ, ਉਤਪੰਨ ਹੋਣਾ, ਪੈਦਾ ਹੋਣਾ ।

**उगलना**—[ਉਗਲਨਾ] ਕ੍ਰਿ. ਖਾਧੀ ਹੋਈ ਚੀਜ਼ ਮੂੰਹ ਚੋਂ ਬਾਹਰ ਕੱਢਣਾ ; ਪਚਾਏ ਮਾਲ ਨੂੰ ਮਜਬੂਰੀ ਵਜੋਂ ਵਾਪਸ ਕਰਨਾ ; ਗੁਪਤ ਗੱਲ ਪਰਗਟ ਕਰਨਾ ।

**उगाना**—[ਉਗਾਨਾ] ਕ੍ਰਿ. ਉਤਪੰਨ ਕਰਨਾ ; ਜਮਾਉਣਾ ; ਪਰਗਟ ਕਰਨਾ ।

**उगार**—[ਉਗਾਰ] ਪੁ. ਥੁੱਕ, ਖੰਘਾਰ ; ਨੁਚੜਿਆ ਹੋਇਆ ਪਾਣੀ ।

**उगाला**—[ਉਗਾਲਾ] ਪੁ. ਬੂਟੇ ਨੂੰ ਖਾ ਜਾਣ ਵਾਲਾ ਇਕ ਕੀੜਾ ; ਜੰਗਲ ਵਾਲੀ ਧਰਤੀ ।

**उगाहना**—[ਉਗਾਹਨਾ] ਕ੍ਰਿ. ਉਗਰਾਹੁਣਾ, ਵਸੂਲੀ ਕਰਨਾ ।

**उगाही**—[ਉਗਾਹੀ] ਇ. ਵਸੂਲੀ, ਵਸੂਲ ਕੀਤਾ ਧਨ, ਉਗਰਾਹੀ ।

**उग्र**—[ਉਗ੍ਰ] ਵਿ. ਪਰਚੰਡ ; ਇੱਲਤੀ ; ਤਿੱਖਾ ; ਨਿਰਦਈ ; ਗਰਮ ਪੁ. ਸ਼ਿਵ ; ਮਹਾਂਦੇਵ ; ਵਿਸ਼ਨੂੰ ; ਸੂਰਜ ; ਸੁਹਾਂਜਣੇ ਦਾ ਬੂਟਾ ; ਮਾਲਾਬਾਰ ਪ੍ਰਦੇਸ਼, ਕੇਰਲ ਪ੍ਰਦੇਸ਼ ।

**उग्रगंधा** [ਉਗ੍ਰਗੰਧਾ] ਇ. ਜਮੈਣ ; ਹਿੰਗ, ਲਸਣ ।

**उग्रगंधा**—(उग्रगंधा)—[ਉਗ੍ਰਗੰਧਾ] ਇ. ਬਚ ; ਧਾਨ ਦੀ ਜੜ੍ਹ ।

**उग्रगंधी (उग्रगन्धी)**—[ਉਗ੍ਰਗੰਧੀ] ਵਿ. ਤੇਜ਼ ਖ਼ੁਸ਼ਬੂ ਵਾਲਾ ; ਖ਼ੁਸ਼ਬੂਦਾਰ, ਸੁਗੰਧਤ ।

**उग्रता**—[ਉਗ੍ਰਤਾ] ਇ. ਪਰਚੰਡਤਾ ; ਕਠੋਰਤਾ ਭਿਅੰਕਰਤਾ ; ਤੇਜ਼ੀ, ਕੌੜਾਪਣ ।

**+उघटना**—[ਉਘਟਨਾ] ਕ੍ਰਿ. ਖੋਲ੍ਹਣਾ, ਉਦਘਾਟਨ ਕਰਨਾ; ਉਭਾਰਨਾ ; ਮਖੌਲ ਉਡਾਉਣਾ ; ਨਿੰਦਿਆ ਕਰਨਾ ; ਖੋਟੀ ਖਰੀ ਸੁਣਾਉਣਾ ।

**+उघटा**—[ਉਘਟਾ] ਵਿ. ਖੋਲ੍ਹਣ ਵਾਲਾ; ਕੀਤੀ ਭਲਾਈ ਨੂੰ ਮੁੜ ਮੁੜ ਕੇ ਦੱਸਣ ਵਾਲਾ ।

**उघड़ना**—[ਉਘੜਨਾ] ਕ੍ਰਿ. ਖੁਲ੍ਹਣਾ ; ਨੰਗਾ ਹੋ ਜਾਣਾ ; ਪਰਕਾਸ਼ਤ ਹੋਣਾ, ਪਰਗਟ ਹੋਣਾ ।

**+उघन्नी**—[ਉਘੰਨੀ] ਇ. ਕੁੰਜੀ, ਚਾਬੀ ।

**+उघरारा**—[ਉਘਰਾਰਾ] ਵਿ. ਖੁੱਲ੍ਹਿਆ ਹੋਇਆ; ਪੁ. ਖੁਲ੍ਹਾ ਥਾਂ ;

**उघाई**—[ਉਘਾਈ] ਇ. ਮਹਿਸੂਲ ਲੈਣ ਦੀ ਕਿਰਿਆ ; ਉਗਰਾਹੁਣ ਦਾ ਕਾਰਜ ।

**उघाना**—[ਉਘਾਨਾ] ਕ੍ਰਿ. ਇਕੱਠਾ ਕਰਨਾ, ਜੋੜਨਾ; ਮੇਲਣਾ ; ਮਿਲਾਉਣਾ ।

**उचकन**—[ਉਚਕਨ] ਪੁ. ਆੜ, ਓਹਲਾ ; ਟੇਕ, ਆਸਰਾ ; ਠੁੰਮਣਾ, ਸਹਾਰਾ ।

**उचकना**—[ਉਚਕਨਾ] ਕ੍ਰਿ. ਖੋਹਣਾ, ਦਬਾ ਲੈਣਾ, ਲੈ ਨੱਸਣਾ; ਕੁੱਦਣਾ, ਉਛਲਣਾ ; ਪੱਬਾਂ ਭਾਰ ਖਲੋਣਾ ; ਲਲਚਾਉਣਾ ; ਬਹੁਤਾ ਮੁੱਲ ਦੇਣਾ ।

**उचका**—[ਉਚਕਾ] ਅਵ੍ਯ. ਅਚਾਨਕ ।

**उचकौना**—[ਉਚਕੌਨਾ] ਵਿ. ਖੋਹਣ ਵਾਲਾ ; ਪੱਬਾਂ ਭਾਰ ਖੜਾ ਹੋਣ ਵਾਲਾ ।

**उचटना**—[ਉਚਟਨਾ] ਕ੍ਰਿ. ਡਿੱਗਣਾ ; ਪਲਟਣਾ ; ਕੁੱਦਣਾ ; ਸਰਕਣਾ ; ਧੜਕਣਾ ; ਗੁੱਸੇ ਹੋਣਾ ।

**उचटाना**—[ਉਚਟਾਨਾ] ਕ੍ਰਿ. ਵੇੜਣਾ, ਵੱਖ ਕਰਨਾ ; ਭੜਕਾਉਣਾ ; ਨਿਰਾਸ਼ ਕਰਨਾ ।

**उचन**—[ਉਚਨ] ਇ. ਉਭਾਰ, ਉਠਾਣ ।

**उचना**—[ਉਚਨਾ] ਕ੍ਰਿ. ਉੱਚੇ ਹੋਣਾ ਜਾਂ ਕਰਨਾ ।

**उचरंग (उचरङ्ग)**—[ਉਚਰੰਗ] ਪੁ. ਪਤੰਗਾ ; ਖੰਭਾਂ ਵਾਲਾ ਕੀੜਾ ।

**उचरना**—[ਉਚਰਨਾ] ਕ੍ਰਿ. ਉੱਚਾਰਨ ਕਰਨਾ, ਬੋਲਣਾ ।

**उचाट**—[ਉਚਾਟ] ਪੁ. ਬੇਚੈਨੀ, ਉਦਾਸੀ, ਥਕੇਵਾਂ, ਉਪਾ; ਦੁੱਖ ।

**उचाटी**—[ਉਚਾਟੀ] ਵਿ. ਉਦਾਸ ; ਬੇਚੈਨ, ਵਿਆਕੁਲ ।

**उचाना**—[ਉਚਾਨਾ] ਕ੍ਰਿ. ਉੱਚਾ ਕਰਨਾ, ਉੱਤੇ ਕਰਨਾ ।

**+उचारना**—[ਉਚਾਰਨਾ] ਕ੍ਰਿ. ਬੋਲਣਾ, ਉੱਚਾਰਣ ਕਰਨਾ ।

**उचावा**—[ਉਚਾਵਾ] ਪੁ. ਸੁਪਨੇ ਵਿਚ ਬੋਲਣ ਦੀ ਕਿਰਿਆ, ਬਰੜਾਉਣ ਦੀ ਕਿਰਿਆ ।

**उचित (उचिन्त)**—[ਉਚਿਤ] ਪੁ. (ਉਹ ਰਕਮ) ਜਿਸ ਦਾ ਹਿਸਾਬ ਖਰਚ ਹੋਣ ਤੋਂ ਬਾਦ ਹੋਵੇ ।

**उचित**—[ਉਚਿਤ] ਵਿ. ਯੋਗ, ਠੀਕ. ਸਹੀ, ਦਰੁਸਤ, ਉਚਿਤ ।

**उचौहां**—[ਉਚੌਹਾਂ] ਵਿ. ਉੱਚਾ ਉਭਰਿਆ ਹੋਇਆ, ਉਤਾਂਹ ਨੂੰ ਉਭਰਿਆ ਹੋਇਆ ।

**उच्च**—[ਉੱਚ] ਵਿ. ਵੱਡਾ, ਸਰੇਸ਼ਟ, ਉੱਚਾ ।

**उच्चटा**—[ਉੱਚਟਾ] ਇ. ਲਾਲ ਰੱਤਕ, ਘੁੰਗਚੀ, ਰੱਤੀ, ਲਾਲੜੀ ।

**उच्चतम**—[ਉੱਚਤਮ] ਵਿ. ਸਭ ਤੋਂ ਉੱਚਾ ।

**उच्चतरु**—[ਉੱਚਤਰੁ] ਪੁ. ਨਾਰੀਅਲ ; ਬਰੋਟਾ, ਬੋਹੜ ।

**उच्चता**—[ਉੱਚਤਾ] ਇ. ਉੱਚਾਈ ; ਵਡੱਪਣ ।

**उच्चन्यायालय**—[ਉੱਚਨ੍ਯਾਯਾਲਯ] ਪੁ. ਹਾਈ ਕੋਰਟ, ਵੱਡੀ ਅਦਾਲਤ ।

**उच्चभाषी**—[ਉੱਚਭਾਸ਼ੀ] ਵਿ. ਜ਼ੋਰ ਨਾਲ ਬੋਲਣ ਵਾਲਾ, ਉੱਚਾ ਬੋਲਣ ਵਾਲਾ ।

**उच्चवर्ग**—[ਉੱਚਵਰ੍ਗ] ਪੁ. ਸਮਾਜ ਦਾ ਉਹ ਅੰਗ ਜਿਸ ਵਿਚ ਅਮੀਰ ਲੋਕ ਸ਼ਾਮਿਲ ਹਨ ।

**उच्चशिक्षा**—[ਉੱਚਸ਼ਿਕ੍ਸ਼ਾ] ਇ. ਉੱਚੀ ਸਿੱਖਿਆ ।

**उच्चाटन**—[ਉੱਚਾਟਨ[ ਪੁ. ਉਦਾਸੀ, ਵਿਰਕਤੀ ; ਉਖਾੜਨ ਦਾ ਕੰਮ ।

**उच्चायुक्त**—[ਉੱਚਾਯੁਕ੍ਤ] ਪੁ. ਹਾਈ ਕਮਿਸ਼ਨਰ ।

**उच्चारण**—[ਉੱਚਾਰਣ] ਪੁ. ਕਥਨ ; ਸ਼ਬਦ-ਵਰਤੋਂ ਦਾ ਢੰਗ ; ਬੋਲਣ ਦਾ ਕੰਮ ।

**उच्चारित**—[ਉੱਚਾਰਿਤ] ਵਿ. ਕਹਿਆ ਹੋਇਆ, ਉਚਾਰਿਆ ਹੋਇਆ ।

**उच्चावच**—[ਉੱਚਾਵਚ] ਵਿ. ਉੱਚਾ-ਨੀਵਾਂ ।

**उच्चैश्रवा**—[ਉੱਚੈਸ੍ਰਵਾ] ਪੁ. ਖੜੇ ਕੰਨਾਂ, ਸਫੇਦ ਰੰਗ ਅਤੇ ਸੱਤ ਮੂੰਹਾਂ ਵਾਲਾ ਇੰਦਰ ਦਾ ਘੋੜਾ ਜੋ ਸਮੁੰਦਰ ਰਿੜਕਣ ਵੇਲੇ ਨਿਕਲਿਆ ਸੀ ; ਵਿ. ਉੱਚਾ ਸੁਣਨ ਵਾਲਾ, ਬੋਲਾ ।

**उच्छ**—[ਉੱਛ] ਇ. ਔਖਾ ਸਾਹ ; ਇਕ ਤਰ੍ਹਾਂ ਦੀ ਖੰਘ ਜੋ ਖਾਣ-ਪੀਣ ਵੇਲੇ ਗਲ ਵਿਚ ਕੁਝ ਰੁਕ ਜਾਣ ਕਰਕੇ ਆਇਆ ਕਰਦੀ ਹੈ, ਹੱਥੂ, ਉੱਥੂ ।

**उच्छिन्न**—[ਉੱਛਿੰਨ] ਵਿ. ਜੜਾਂ ਤੋਂ ਪੁੱਟਿਆ ਹੋਇਆ ; ਨੀਵਾਂ ; ਨਸ਼ਟ, ਬਰਬਾਦ ।

**उच्छिष्ट**—[ਉੱਛਿਸ਼੍ਟ[ ਵਿ. ਖਾਣ ਤੋਂ ਮਗਰੋਂ ਬਚਿਆ ਹੋਇਆ, ਜੂਠਾ ; ਦੂਜੇ ਦੀ ਵਰਤੋਂ ਵਿਚ ਆਇਆ ਹੋਇਆ ; ਅਪਵਿੱਤਰ; ਪੁ. ਜੂਠੀ ਚੀਜ਼, ਜੂਠ ; ਸ਼ਹਿਦ ।

**उच्छू**—[ਉੱਛੂ] ਪੁ. ਹੱਥੂ, ਉੱਥੂ ।

**उच्छृंखल (उच्छृङ्खल)**—[ਉੱਛ੍ਰਿੰਖਲ] ਵਿ. ਆਵਾਰਾ ; ਨਿਯਮ ਰਹਿਤ, ਮਰਯਾਦਾ-ਹੀਣ, ਮਨ ਮੌਜੀ ; ਗੁੰਡਾ ।

**उच्छ्रत**—[ਉੱਛ੍ਰਿਤ] ਵਿ. ਉੱਨਤ, ਉੱਠਿਆ ਹੋਇਆ ਉਭਰਿਆ ਹੋਇਆ ; ਉਛਲਿਆ ਹੋਇਆ ।

**उच्छ्वसित**—[ਉੱਛ੍ਵਸਿਤ] ਵਿ. ਖਿੜਿਆ, ਪਰਫੁੱਲਤ ; ਕੰਬਦਾ ਹੋਇਆ ; ਹੜਦਾ ਹੋਇਆ ।

**उच्छ्वास**—[ਉੱਛ੍ਵਾਸ] ਪੁ. ਉਪਰ ਨੂੰ ਖਿੱਚਿਆ ਹੋਇਆ ਸੁਆਸ, ਹੌਕਾ ; ਹੁਰਤੀਲਾਪਣ ; ਪਰਕਰਣ, ਅਧਿਆਇ, ਗ੍ਰੰਥ ਦਾ ਹਿੱਸਾ ।

**उछंग**—[ਉਛੰਗ] ਪੁ. ਗੋਦ ; ਹਿਰਦਾ ।

**उछकना**—[ਉਛਕਨਾ] ਕ੍ਰਿ. ਚੌਂਕਨਾ, ਹੈਰਾਨ ਹੋਣਾ ।

**उछलकूद**—[ਉਛਲਕੂਦ] ਇ. ਨੱਸ ਭੱਜ, ਖੇਲ ਕੁਦ, ਮੌਜ ਮੇਲਾ ।

**उछलना**—[ਉਛਲਨਾ] ਕ੍ਰਿ. ਛਾਲ ਮਾਰਨਾ, ਕੁੱਦਣਾ, ਟਪਣਾ ; ਉੱਪਰ ਨੂੰ ਕੁੱਦ ਕੇ ਹੇਠ ਨੂੰ ਆਉਣਾ ; ਛੇਤੀ ਨਾਲ ਬਾਹਰ ਆਉਣਾ ; ਅਨੰਦ ਕਰਨਾ, ਖ਼ੁਸ਼ੀ ਨਾਲ ਫੁੱਲਣਾ ; ਉਭਰਨਾ ; ਉਤਰਨਾ ; ਕਰੋਪ ਨਾਲ ਤਪਣਾ ; ਤੜਫਣਾ ।

**उछांटना**—[ਉਛਾਂਟਨਾ] ਕ੍ਰਿ. ਹਟਾਉਣਾ ; ਭਜਾਉਣਾ, ਨਸਾਉਣਾ ; ਉਕਾ ਦੇਣਾ ।

**उछार, उछाल**—[ਉਛਾਰ, ਉਛਾਲ] ਇ. ਨੱਸ ਟੱਪ ; ਕਰੋਪ ; ਯੁੱਧ, ਲੜਾਈ ; ਉਲਟੀ ; ਪਾਣੀ ਦਾ ਛਿੱਟਾ ।

**उछालना**—[ਉਛਾਲਨਾ] ਕ੍ਰਿ. ਉਤਾਂਹ ਨੂੰ ਸੁੱਟਣਾ ; ਪਰਗਟ ਕਰਨਾ (ਵਿਅੰਗ) ।

+**उछाह**—[ਉਛਾਹ] ਪੁ. ਵੇਖੋ 'ਉਤ੍ਸਾਹ' (उत्साह) ।

**उछीड़**—[ਉਛੀੜ] ਇ. ਘਾਟ, ਕਮੀ, ਹੌਛਾਪਣ ।

**उजका**—[ਉਜਕਾ] ਪੁ. ਡਰਨਾ, ਡਰਾਉਣਾ ।

**उजट**—[ਉਜਟ] ਪੁ. ਕੱਖਾਂ ਕਾਨਿਆਂ ਦੀ ਕੁੱਲੀ, ਝੁੱਗੀ ।

**उजड़ना**—[ਉਜੜਨਾ] ਕ੍ਰਿ. ਲੁੱਟਿਆ ਜਾਣਾ, ਰੋਜ਼ੀ ਤੋਂ ਬਿਨਾਂ ਹੋਣਾ, ਉੱਜੜ ਜਾਣਾ, ਘਰੋਂ ਬੇਘਰ ਹੋ ਜਾਣਾ ।

**उजड़वाना**—[ਉਜੜਵਾਨਾ] ਕ੍ਰਿ. ਉਜੜਵਾਉਣਾ ।

**उजड़ा**—[ਉਜੜਾ] ਵਿ. ਨਸ਼ਟ, ਉੱਜੜਿਆ ਹੋਇਆ, ਘਰੋਂ ਬੇਘਰ ।

**उजड्ड**—[ਉਜੱਡ] ਵਿ. ਅਸਲੋਂ ਮੂਰਖ ; ਬਦਤਮੀਜ਼ ; ਤੁੱਛ ; ਬਦਚਲਣ ; ਮਨ ਮੌਜੀ ।

**उजरत**—[ਉਜਰਤ] ਇ. ਮਜ਼ਦੂਰੀ, ਮਿਹਨਤਾਨਾ ।

+**उजराई**—[ਉਜਰਾਈ] ਇ. ਚਾਨਣੀ, ਉਜਿਆਲੀ, ਚਮਕ, ਰੌਸ਼ਨੀ ; ਸਫ਼ੈਦੀ ।

**उजलवाना**—[ਉਜਲਵਾਨਾ] ਕ੍ਰਿ. ਲਿਸ਼ਕਾਉਣਾ, ਚਮਕਾਉਣਾ, ਮੈਲ ਦੂਰ ਕਰਾਉਣਾ ।

**उजला**—[ਉਜਲਾ] ਵਿ. ਉੱਜਲ, ਨਿਰਮਲ, ਚਮਕੀਲਾ, ਸਾਫ਼ ।

**उजवाना**—[ਉਜਵਾਨਾ] ਕ੍ਰਿ. ਢਾਲਣਾ, ਖਾਲੀ ਕਰਾਉਣਾ ।

**उजागर**—[ਉਜਾਗਰ] ਵਿ. ਪਰਗਟ, ਚਮਕੀਲਾ ; ਪਰਸਿੱਧ, ਮਸ਼ਹੂਰ, ਉੱਘਾ ।

**उजाड़**—[ਉਜਾੜ] ਪੁ. ਜੰਗਲ, ਰੋਹੀ, ਬੀਆਬਾਨ ; ਨਾਸ਼, ਉਜਾੜਾ ।

**उजाड़ना**—[ਉਜਾੜਨਾ[ ਕ੍ਰਿ. ਪੁੱਟਣਾ, ਨਾਸ਼ ਕਰਨਾ, ਲੁੱਟਣਾ ; ਕੱਢਣਾ, ਖਾਲੀ ਕਰਨਾ ; ਉਧੇੜਨਾ ; ਤੋੜਨਾ, ਟੁਕੜੇ-ਟੁਕੜੇ ਕਰਨਾ ; ਘਰੋਂ ਬੇਘਰ ਕਰਨਾ ।

**उजार**—[ਉਜਾਰ] ਪੁ. ਵੇਖੋ ਉਜਾੜ (उजाड़) ।

**उजाला**—[ਉਜਾਲਾ] ਪੁ. ਰੌਸ਼ਨੀ, ਚਮਕ, ਚਾਨਣ, ਉਜਿਆਲਾ ।

**उजाली**—[ਉਜਾਲੀ] ਇ. ਪਰਕਾਸ਼, ਚਾਨਣੀ, ਰੌਸ਼ਨੀ, ਉਜਿਆਲੀ ।

+**उजावना**—[ਉਜਾਵਨਾ] ਕ੍ਰਿ. ਚਮਕਾਉਣਾ, ਰਗੜਨਾ, ਮਾਂਜਣਾ ; ਜ਼ਾਹਿਰ ਕਰਨਾ ।

**उजूबा**—[ਉਜੂਬਾ] ਪੁ. ਵੇਖੋ 'ਅਜੂਬਾ' (अजूबा) ।

**उजेर**—[ਉਜੇਰ] ਪੁ. ਵੇਖੋ 'ਉਜਾਲਾ' (उजाला) ।

उजेरा, उजेला—[ਉਜੇਰਾ, ਉਜੇਲਾ] ਪੁ. ਪਰਕਾਸ਼, ਚਾਨਣ, ਰੌਸ਼ਨੀ ।

उज्जयिनी—[ਉੱਜਯਿਨੀ] ਇ. ਮਾਲਵਾ ਦੇਸ਼ ਦੀ ਪੁਰਾਣੀ ਰਾਜਧਾਨੀ, ਉੱਜੈਨ ।

उज्जर—[ਉੱਜਰ] ਵਿ. ਵੇਖੋ 'ਉੱਜਲ' (उज्जल) ।

उज्जल—[ਉਜੱਲ] ਵਿ. ਸਾਫ਼, ਚਿੱਟਾ, ਸਫ਼ੈਦ ; ਨਿਰਮਲ ; ਕ੍ਰਿ. ਵਿ. ਨਦੀ ਦੇ ਵਹਿਣ ਵੱਲ ।

उज्ज्वल—[ਉੱਜ੍ਵਲ] ਵਿ. ਚਮਕੀਲਾ ; ਸਾਫ਼ ਸੁਥਰਾ ; ਖਿੜਿਆ ਹੋਇਆ ; ਸੋਹਣਾ, ਉੱਜਲ ।

उज्ज्वलता—[ਉੱਜ੍ਵਲਤਾ] ਇ. ਜੋਤ, ਚਮਕ ; ਸੁੰਦਰਤਾ ; ਸਫ਼ੇਦੀ ; ਚਾਨਣੀ, ਉੱਜਲਤਾ ।

उज्झड़—[ਉੱਝੜ] ਵਿ. ਨਿਪਟ ਮੂਰਖ, ਬੇਅਕਲ ।

उझरना—[ਉਝਰਨਾ] ਕ੍ਰਿ. ਉਪਰ ਵੱਲ ਉਠਣਾ, ਉੱਤੇ ਨੂੰ ਹੋਣਾ ।

उझिला—[ਉਝਿਲਾ] ਇ. ਖੇਤ ਦੀ ਮਿੱਟੀ ਜੋ ਉੱਚੀ ਥਾਂ ਤੋਂ ਚੁੱਕੀ ਗਈ ਹੋਵੇ ।

उटकना—[ਉਟਕਨਾ] ਕ੍ਰਿ. ਉਛਲਣਾ, ਟੱਪਣਾ, ਕੁੱਦਣਾ ; ਅਨੁਮਾਨ ਕਰਨਾ, ਅੰਦਾਜ਼ਾ ਲਾਉਣਾ ।

उटकनाटक—[ਉਟਕਨਾਟਕ] ਵਿ. ਉਚਾ-ਨੀਵਾਂ ।

उटज—[ਉਟਜ] ਪੁ. ਕੁੱਲੀ, ਝੌਂਪੜੀ, ਝੁੱਗੀ ।

उटड़पा—[ਉਟੜਪਾ] ਪੁ. ਬੈਲ ਗੱਡੀ ਦਾ ਟੇਟੂਆ ।

उठंगन—[ਉਠੰਗਨ] ਪੁ. ਆੜ, ਆਸਰਾ, ਓਟ ; ਥੰਮ੍ਹੀ, ਸਹਾਰਾ ।

उठंगल (उठङ्गल)—[ਉਠੰਗਲ] ਵਿ. ਮੂਰਖ, ਬੇਅਕਲ, ਬੇਵਕੂਫ਼ ; ਬੇਡੌਲ, ਭੈੜਾ ।

उठक—[ਉਠਕ] ਇ. ਤਰੱਕੀ, ਉੱਚੇ ਹੋਣ ਦਾ ਭਾਵ ।

उठना—[ਉਠਨਾ] ਕ੍ਰਿ. ਉਭਰਨਾ ; ਰਗੜ ਖਾਣਾ ; ਜਾਗਣਾ ; ਖੜੇ ਹੋਣਾ ।

उठल्लू—[ਉਠੱਲੂ] ਵਿ. ਆਵਾਰਾਗਿਰਦ, ਐਵੇਂ ਫਿਰਨ ਤੁਰਨ ਵਾਲਾ ।

उठाईगीरा—[ਉਠਾਈਗੀਰਾ] ਪੁ. ਉੱਚਕਾ, ਚੋਰ, ਗੰਢਾਂ ਕੱਟਣ ਵਾਲਾ ਵਿਅਕਤੀ ।

उठान—[ਉਠਾਨ] ਇ. ਉੱਠਣ ਦੀ ਕਿਰਿਆ ; ਹੜ੍ਹ ; ਅਰੰਭ ; ਖ਼ਰਚ ; ਖਪਤ ; ਉਚਿਆਈ ।

उठाना—[ਉਠਾਨਾ] ਕ੍ਰਿ. ਉਠਾਉਣਾ, ਚੁੱਕਣਾ ; ਤਰੱਕੀ ਦੀ ਰਾਹ ਤੇ ਲੈ ਜਾਣਾ ; ਛੇੜਨਾ ; ਅਰੰਭ ਕਰਨਾ ; ਕੁਝ ਸਮੇਂ ਲਈ ਬੰਦ ਕਰਨਾ ; ਖ਼ਰਚ ਜਾਂ ਖਪਤ ਕਰਨਾ ।

उड़ंकू—[ਉੜੰਕੂ] ਵਿ. ਬਹੁਤ ਉੱਡਣ ਵਾਲਾ ; ਕਾਹਲੀ ਨਾਲ ਕੰਮ ਕਰਨ ਵਾਲਾ ; ਨੱਸਣ-ਭੱਜਣ ਵਾਲਾ ; ਉਡਾਰ ।

उड़—[ਉੜ] ਪੁ. ਤਾਰਾ ।

उड़द—[ਉੜਦ] ਪੁ. ਮਾਂਹ ।

उड़नखाई—[ਉੜਨਖਾਈ] ਇ. ਛੱਲ, ਫ਼ਰੇਬ, ਧੋਖਾ ।

उड़प—[ਉੜਪ] ਪੁ. ਨੱਚਣ ਦੀ ਇਕ ਵਿਧੀ ।

उड़पति—[ਉੜਪਤਿ] ਪੁ. ਚੰਨ, ਚੰਦਰਮਾ ।

उड़व—[ਉੜਵ] ਪੁ. ਇਕ ਰਾਗ ਜਿਸ ਵਿਚ ਕੇਵਲ ਪੰਜਾਂ ਸੁਰਾਂ ਦੀ ਵਰਤੋਂ ਹੁੰਦੀ ਹੈ ।

उड़ाल—[ _ੜਾਲ] ਇ. ਕਚਨਾਰ ਦੇ ਬੂਟੇ ਦੀ ਛਿੱਲੜ ।

उड़ास—[ਉੜਾਸ] ਇ. ਰਹਿਣ ਦੀ ਥਾਂ, ਨਿਵਾਸ-ਅਸਥਾਨ, ਵੱਸੋਂ ਦੀ ਥਾਂ ।

उड़ासना—[ਉੜਾਸਨਾ] ਕ੍ਰਿ. ਕਿਸੇ ਵਸਤੂ ਨੂੰ ਨਸ਼ਟ ਕਰਨਾ ; ਕਿਸੇ ਦੇ ਬੈਠਣ ਵਿਚ ਰੁਕਾਵਟ ਪਾਉਣਾ ।

उड़ी—[ਉੜੀ] ਇ. ਇਕ ਤਰ੍ਹਾਂ ਦੀ ਵਰਜ਼ਿਸ਼, ਕਲਾਬਾਜ਼ੀ ।

उड़ीसा—[ਉੜੀਸਾ] ਪੁ. ਭਾਰਤ ਦਾ ਇਕ ਪ੍ਰਦੇਸ਼, ਉੜੀਸਾ ।

उडु—[ਉਡੁ] ਪੁ. ਨਛੱਤਰ, ਤਾਰਾ ; ਪੰਛੀ ; ਪਾਣੀ ; ਮਲਾਹ ।

उडुपति—[ਉਡੁਪਤਿ] ਪੁ. ਚੰਨ, ਚੰਦਰਮਾਂ ; ਸਮੁੰਦਰ ; ਵਰੁਣ ।

उडुप्रिया—[ਉਡੁਪ੍ਰਿਯਾ] ਇ. ਕੰਵਲਨੀ ; ਭੰਬੂਲ ; ਨੀਲੋਫਰ ।

उड़ैनी—[ਉੜੈਨੀ] ਇ. ਟਟਹਿਣਾ, ਜੁਗਨੂੰ, ਪਟਵੀਜਣਾ ।

+उड़ौंहा—[ਉੜੌਂਹਾ] ਵਿ. ਉੱਡਣ ਵਾਲਾ ।

उढ़कन—[ਉਢਕਨ] ਇ. ਆਸਰਾ, ਸਹਾਰਾ ; ਠੋਕਰ, ਰੋਕ ।

उढ़ारना—[ਉਢਾਰਨਾ] ਕ੍ਰਿ. ਕਿਸੇ ਦੀ ਤੀਵੀਂ ਨੂੰ ਉਧਾਲ ਕੇ ਲੈ ਜਾਣਾ, ਉਧਾਲਣਾ ।

उढ़ावनी—[ਉਢਾਵਨੀ] ਇ. ਚੱਦਰ, ਦੁਪੱਟਾ, ਓਢਨੀ ।

उतंग (उतङ्ग) [ਉਤੰਗ] ਵਿ. ਉਚਾ, ਵੱਡਾ ; ਉੱਚੇ ਦਰਜੇ ਦਾ ।

उतना—[ਉਤਨਾ] ਵਿ. ਉਸ ਮਾਤਰਾ ਜਾਂ ਮਿਕਦਾਰ ਦਾ, ਉਤਨਾ, ਓੱਨਾ ।

उतन्ना—[ਉਤੰਨਾ] ਪੁ. ਕੰਨ ਵਿਚ ਪਾਉਣ ਦੀ ਵਾਲੀ, ਕੰਨ ਦਾ ਗਹਿਣਾ ।

+उतमंग (उतमङ्ग)—[ਉਤਮੰਗ] ਪੁ. ਮਸਤਕ, ਮੱਥਾ; ਸਿਰ ।

उतरन—[ਉਤਰਨ] ਇ. ਫਟਿਆ ਪੁਰਾਣਾ ਕਪੜਾ, ਉਹ ਚੀਜ਼ ਜੋ ਮੁੜ ਵਰਤੋਂ ਵਿਚ ਨਾ ਆਵੇ ; ਉਤਾਰੇ ਹੋਏ ਕਪੜੇ ।

उतरना—[ਉਤਰਨਾ] ਕ੍ਰਿ. ਹੇਠਾਂ ਆਉਣਾ ; ਢਲਣਾ ; ਸਰੀਰ ਦੀ ਹੱਡੀ ਦਾ ਆਪਣੀ ਥਾਂ ਤੋਂ ਹਿੱਲਣਾ ; ਦਾਖ਼ਲ ਹੋਣਾ ।

उतरा—[ਉਤਰਾ] ਵਿ. ਘਟਿਆ ਹੋਇਆ ।

उतराई—[ਉਤਰਾਈ] ਇ. ਨਦੀ ਤੋਂ ਪਾਰ ਉਤਰਣ ਦੀ ਮਜ਼ਦੂਰੀ ; ਘਾਟੀ ਤੋਂ ਉਤਰਣ ਦਾ ਭਾਵ, ਉਤਰਾਈ ।

**उतरायल**—[ਉਤਰਾਯਲ] ਵਿ. ਪਹਿਨਿਆ ਹੋਇਆ, ਉਤਾਰ ।

**उतरास**—[ਉਤਰਾਸ] ਇ. ਉਤਰਣ ਦੀ ਇੱਛਿਆ ।

**उतान**—[ਉਤਾਨ] ਵਿ. ਪਿੱਠ ਪਰਨੇ, ਚਿੱਤ ।

**उतावल**—[ਉਤਾਯਲ] ਵਿ. ਛੇਤੀ, ਸ਼ੀਘਰ, ਉਤਾਵਲੀ, ਕਾਹਲੀ ।

**उतायली**—[ਉਤਾਯਲੀ] ਵਿ. ਵੇਖੋ 'ਉਤਾਵਲੀ' (उतावली) ।

**उतार**—[ਉਤਾਰ] ਪੁ. ਉੱਪਰ ਤੋਂ ਹੇਠਾਂ ; ਘਾਟਾ, ਕਮੀ ; ਕੀਮਤ ਘਟਣ ਦੀ ਕਿਰਿਆ ; ਖਰਚ ਦੀ ਕਮੀ ; ਨਾਸ਼ ; ਉਤਰਨ ਵਾਲੀ ਥਾਂ ; ਕਿਸੇ ਚੀਜ਼ ਦੀ ਮੁਟਾਈ ; ਜਵਾਰ-ਭਾਟਾ ; ਟੋਟਕਾ ; ਅਸਲ ਦੀ ਨਕਲ, ਉਤਾਰਾ ।

**उतारन**—[ਉਤਾਰਨ] ਪੁ. ਉਤਾਰਿਆ ਹੋਇਆ ਕਪੜਾ ਜੋ ਪੁਰਾਣਾ ਹੋ ਗਿਆ ਹੋਵੇ ; ਉਤਾਰਾ, ਤੁੱਛ ਪਦਾਰਥ ।

**उतारना**—[ਉਤਾਰਨਾ] ਕ੍ਰਿ. ਉਪਰ ਤੋਂ ਹੇਠਾਂ ਕਰਨਾ ; ਚੋਟ ਲਾਹੁਣਾ ।

**उतारू**—[ਉਤਾਰੂ] ਵਿ. ਜੋ ਆਪਣੇ ਥਾਂ ਤੋਂ ਹਿਲ ਜਾਏ ; ਤਿਆਰ ; ਉਤਾਰਣ ਵਾਲਾ ; ਪੁ. ਰਾਹੀ, ਮੁਸਾਫਰ ।

**उताल**—[ਉਤਾਲ] ਕ੍ਰਿ. ਵਿ. ਕਾਹਲੀ ਨਾਲ, ਝਟ-ਪਟ, ਤੁਰਤ ਫੁਰਤ ; ਇ. ਰਫਤਾਰ, ਛੇਤੀ ।

**उताली**—[ਉਤਾਲੀ] ਵਿ. ਵੇਖੋ 'ਉਤਾਲ' (उताल) ।

**उतावल**—[ਉਤਾਵਲ] ਇ. ਬੇਚੈਨੀ, ਕਾਹਲਾਪਣ, ਘਬਰਾਹਟ ।

**उतावली**—[ਉਤਾਵਲੀ] ਇ. ਛੇਤੀ, ਜਲਦੀ, ਕਾਹਲੀ ; ਚਪਲਤਾ, ਬੇਚੈਨੀ ।

**उतृण**—[ਉਤ੍ਰਿਣ] ਵਿ. ਜਿਸਦਾ ਕਰਜ਼ਾ ਲੱਥ ਗਿਆ ਹੋਵੇ, ਸੁਰਖਰੂ ।

**उत्कंठ** (उत्कण्ठ)—[ਉਤ੍ਕੰਠ] ਵਿ. ਜੋ ਧੌਣ ਉੱਚੀ ਰੱਖੇ ; ਇੱਛਿਆ ਵਾਲਾ ।

**उत्कंठा** (उत्कण्ठा)—[ਉਤ੍ਕੰਠਾ] ਇ. ਬੇਚੈਨੀ, ਉਤਾਵਲੀ ; ਕਿਸੇ ਕੰਮ ਦੇ ਕਰਨ ਦੀ ਚਾਹਨਾ ਤੇ ਕਾਹਲੀ ।

**उत्कंप** (उत्कम्प)—[ਉਤ੍ਕੰਪ] ਪੁ. ਕਾਂਬਾ ; ਦੰਦ ਵੱਜਣ ਦੀ ਕਿਰਿਆ, ਦੰਦੋੜਿੱਕਾ ।

**उत्कट**—[ਉਤ੍ਕਟ] ਵਿ. ਤੀਬਰ ; ਮਤਵਾਲਾ ; ਬੇਚੈਨ ।

**उत्कर्ष**—[ਉਤ੍ਕਰ੍ਸ਼] ਪੁ. ਉੱਨਤੀ ; ਵਡਿਆਈ, ਉੱਚਤਾ, ਸ੍ਰੇਸ਼ਟਤਾ ; ਪਰਸੰਸਾ, ਅਭਿਮਾਨ, ਸ਼ੇਖੀ ।

**उत्कर्षक**—[ਉਤ੍ਕਰ੍ਸ਼ਕ] ਵਿ. ਉਘਾੜਣ ਵਾਲਾ, ਉੱਨਤੀ ਕਰਨ ਵਾਲਾ ; ਭਾਗਵਾਨ ।

**उत्कल**—[ਉਤ੍ਕਲ] ਪੁ. ਉੜੀਸਾ ਪ੍ਰਾਂਤ ਦਾ ਪੁਰਾਣਾ ਨਾਂ ।

**उत्कृष्ट**—[ਉਤ੍ਕ੍ਰਿਸ਼ਟ] ਵਿ. ਸ੍ਰੇਸ਼ਟ, ਉੱਤਮ, ਉੱਚੇ ਅਹੁਦੇ ਵਾਲਾ ; ਖਿਚਿਆ ਹੋਇਆ ।

**उत्क्रांति** (उत्क्रान्ति)—[ਉਤ੍ਕ੍ਰਾਂਤਿ] ਇ. ਉਲੰਘ, ਉਭਾਰ, ਅੱਗੇ ਵਧਣ ਦੀ ਹਾਲਤ ।

**उत्तंग** (उत्तङ्ग)—[ਉੱਤੰਗ] ਵਿ. ਉੱਚਾ ।

**उत्त**—[ਉੱਤ] ਪੁ. ਹੈਰਾਨੀ, ਅਚੰਭਾ ।

**उत्तप्त**—[ਉੱਤਪ੍ਤ] ਵਿ. ਦੁਖੀ, ਪੀੜਤ ; ਕਰੋਧੀ, ਗੁਸੈਲ ; ਤਪਿਆ ਹੋਇਆ ।

**उत्तम**—[ਉੱਤਮ] ਵਿ. ਸ੍ਰੇਸ਼ਠ, ਵੱਡਾ, ਵਧੀਆ ।

**उत्तमगंधा** (उत्तमगन्धा)—[ਉੱਤਮਗੰਧਾ] ਇ. ਚਮੇਲੀ ।

**उत्तमश्लोक**—[ਉੱਤਮਸ਼੍ਲੋਕ] ਵਿ. ਜਿਸ ਨੂੰ ਲੋਕ ਚੰਗਾ ਸਮਝਣ ; ਪਰਸਿੱਧ ; ਪੁ. ਨਾਰਾਇਣ, ਵਿਸ਼ਨੂੰ ।

**उत्तमतया**—[ਉੱਤਮਤਯਾ] ਕ੍ਰਿ. ਵਿ. ਭਲੀ ਭਾਂਤ, ਚੰਗੀ ਤਰ੍ਹਾਂ, ਭਲੀ ਪਰਕਾਰ ।

**उत्तमता**—[ਉੱਤਮਤਾ] ਇ. ਸ੍ਰੇਸ਼ਠਤਾ, ਭਲਾਈ ।

**उत्तमपुरुष**—[ਉੱਤਮਪੁਰੁਸ਼] ਪੁ. ਇੱਜ਼ਤ ਵਾਲਾ ਬੰਦਾ, ਚੰਗੇ ਚਾਲ ਚਲਣ ਵਾਲਾ ਬੰਦਾ, ਭਲਾਮਾਣਸ ਆਦਮੀ, ਉੱਤਮ ਪੁਰਖ ; ਵਿਆਕਰਣ ਵਿਚ ਪੁਰਖ-ਵਾਚਕ ਦਾ ਪੜਨਾਂਉ ਇਕ ਭੇਦ ।

**उत्तमांग** (उत्तमाङ्ग)—[ਉੱਤਮਾਂਗ] ਪੁ. ਸਿਰ, ਮੱਥਾ ।

**उत्तमोत्तम**—[ਉੱਤਮੋੱਤਮ] ਵਿ. ਚੰਗੇ ਤੋਂ ਚੰਗਾ, ਬਹੁਤ ਚੰਗਾ, ਵਧੀਆ, ਅਤਿ ਉੱਤਮ ।

**उत्तर**—[ਉੱਤਰ] ਪੁ. ਇਕ ਦਿਸ਼ਾ ; ਜਵਾਬ ; ਬਦਲਾ ।

**उत्तरकांड**—[ਉੱਤਰਕਾਂਡ] ਪੁ. ਰਾਮਾਇਣ ਦਾ ਇਕ ਹਿੱਸਾ ।

**उत्तरक्रिया**—[ਉੱਤਰਕ੍ਰਿਯਾ] ਇ. ਮੁਰਦਾ ਸਾੜਨ ਤੋਂ ਮਗਰੋਂ ਦੀ ਰਸਮ ।

**उत्तरदाता**—[ਉੱਤਰਦਾਤਾ] ਵਿ. ਉੱਤਰ ਦੇਣ ਵਾਲਾ, ਜਵਾਬ ਦੇਹ ।

**उत्तरदायित्व**—[ਉੱਤਰਦਾਯਿਤ੍ਵ] ਪੁ. ਜ਼ਿੰਮੇਵਾਰੀ ।

**उत्तराखंड** (उत्तराखण्ड)—[ਉੱਤਰਾਖੰਡ] ਪੁ. ਹਿਮਾਲਾ ਦੇ ਨਜ਼ਦੀਕ ਦਾ ਉੱਤਰ ਵਾਲਾ ਪਾਸਾ ।

**उत्तराधिकार**—[ਉੱਤਰਾਧਿਕਾਰ] ਪੁ. ਵਿਰਾਸਤ, ਹੱਕ, ਵਿਰਸਾ ।

**उत्तराधिकारी**—[ਉੱਤਰਾਧਿਕਾਰੀ] ਪੁ. ਵਾਰਿਸ, ਹੱਕਦਾਰ ।

**उत्तरायण**—[ਉੱਤਰਾਯਣ] ਪੁ. ਸੂਰਜ ਦੇ ਉੱਤਰ ਵਲ ਨੂੰ ਜਾਣ ਦਾ ਭਾਵ ; ਮਾਘ ਦੀ ਸੰਗਰਾਂਦ ਤੋਂ ਛੇ ਮਹੀਨੇ ਤਕ ਦਾ ਸਮਾਂ ।

**उत्तरार्द्ध**—[ਉੱਤਰਾਰ੍ਧ] ਪੁ. ਪਿਛਲਾ ਅੱਧ ।

**उत्तरोत्तर**—[ਉੱਤਰੋੱਤਰ] ਅਵ੍ਯ. ਦਿਨਬਦਿਨ, ਤਰਤੀਬ-ਵਾਰ ।

**उत्ताप**—[ਉੱਤਾਪ] ਪੁ. ਗਰਮੀ, ਤਾਪ ; ਦੁੱਖ, ਚਿੰਤਾ ; ਤੇਜ਼ੀ ; ਸੋਗ ; ਜਤਨ ।

**उत्तारक**—[ਉੱਤਾਰਕ] ਵਿ. ਪਾਰ ਲਾਉਣ ਵਾਲਾ, ਪਾਰ ਕਰਨ ਵਾਲਾ ।

**उत्ताल**—[ਉੱਤਾਲ] ਵਿ. ਸ਼ਰੇਸ਼ਟ ; ਭਾਰੀ ; ਤੇਜ਼ ; ਕਠਿਨ, ਔਖਾ ।

**उत्तीर्ण**—[ਉੱਤੀਰ੍ਣ] ਵਿ. ਪਾਰ ਲਗਿਆ ਹੋਇਆ, ਨਿਕਲਿਆ ਹੋਇਆ ; ਇਮਤਹਾਨ ਵਿਚ ਪਾਸ ; ਮੁਕਤ ।

**उत्तुंग (उत्तुङ्ग)**—[ਉੱਤੁੰਗ] ਵਿ. ਬਹੁਤ ਉੱਚਾ ।

**उत्तुंगता (उत्तुङ्गता)**—[ਉੱਤੁੰਗਤਾ] ਇ. ਉੱਚਾਈ, ਉੱਚਤਾ ।

**उत्तू**—[ਉੱਤੂ] ਪੁ. ਕਪੜੇ ਤੇ ਵੇਲ-ਬੂਟੇ ਕੱਢਣ ਦਾ ਕੰਮ ; ਵੇਲ-ਬੂਟੇ ਕੱਢਣ ਦਾ ਸੰਦ ।

**उत्तेजक**—[ਉੱਤੇਜਕ] ਵਿ. ਹੱਲਾ ਸ਼ੇਰੀ ਦਣ ਵਾਲਾ, ਹੌਂਸਲਾ ਵਧਾਊ, ਭੜਕਾਉਣ ਵਾਲਾ, ਉਤੇਜਨਾ ਦੇਣ ਵਾਲਾ ।

**उत्तेजित**—[ਉੱਤੇਜਿਤ] ਵਿ. ਪਰੇਰਿਤ, ਉਭਾਰਿਆ ਹੋਇਆ, ਭੜਕਾਇਆ ਹੋਇਆ, ਉਤੇਜਨਾ ਸਹਿਤ ।

**उत्थान**—[ਉੱਥਾਨ[ ਪੁ. ਉੱਨਤੀ, ਤਰੱਕੀ, ਉੱਥਾਨ ।

**उत्पत्ति**—[ਉਤ੍ਪੱਤਿ] ਇ. ਪੈਦਾਵਾਰ, ਜਨਮ, ਉਪਜ, ਆਰੰਭ ; ਲਾਭ ।

**उत्पन्न**—[ਉਤ੍ਪੰਨ] ਵਿ. ਪੈਦਾ ਹੋਇਆ, ਜਨਮਿਆ ਹੋਇਆ, ਲੱਭਿਆ ਹੋਇਆ, ਉਤਪੰਨ ।

**उत्पल**—[ਉਤ੍ਪਲ] ਪੁ. ਕੰਵਲ, ਪਦਮ ।

**उत्पात**—[ਉਤ੍ਪਾਤ] ਪੁ. ਰੱਬੀ ਕਰੋਪੀ ; ਦੁਰਘਟਨਾ ; ਪਾਪ ; ਉਪੱਦਰ, ਹਲਚਲ ।

**उत्पाती**—[ਉਤ੍ਪਾਤੀ] ਵਿ. ਸ਼ਰਾਰਤੀ, ਇੱਲਤੀ ; ਦੰਗਾ ਕਰਨ ਵਾਲਾ, ਉਪੱਦਰਵੀ ।

**उत्पादक**—[ਉਤ੍ਪਾਦਕ] ਵਿ. ਪੈਦਾ ਕਰਨ ਵਾਲਾ, ਉਤਪੰਨ ਕਰਨ ਵਾਲਾ ; ਕਮਾਉਣ ਵਾਲਾ ।

**उत्पादन**—[ਉਤ੍ਪਾਦਨ] ਪੁ. ਉਤਪੰਨ ਕਰਨ ਦੀ ਕਿਰਿਆ, ਪੈਦਾ ਕਰਨ ਦਾ ਭਾਵ ; ਕਮਾਈ ।

**उत्पीड़**—[ਉਤ੍ਪੀੜ] ਪੁ. ਜਲਾਬ ਦੀ ਝੱਗ ; ਰੁਕਾਵਟ, ਰੋਕ ; ਕਸ਼ਟ, ਦੁੱਖ ।

**उत्पीड़न**—[ਉਤ੍ਪੀੜਨ] ਪੁ. ਕਸ਼ਟ ਪਹੁੰਚਾਉਣ ਦਾ ਭਾਵ ।

**उत्स**—[ਉਤ੍ਸ] ਪੁ. ਸਰੋਤ, ਪਾਣੀ ਦਾ ਚਸ਼ਮਾ, ਸੋਤਾ, ਵਹਿਣ ।

**उत्सर्ग**—[ਉਤ੍ਸਰ੍ਗ] ਪੁ. ਤਿਆਗ, ਦਾਨ ; ਵਿਆਕਰਣ ਵਿਚ ਕੋਈ ਸਾਧਾਰਣ ਨਿਯਮ ; ਸਮਾਪਤੀ ।

**उत्सर्जन**—[ਉਤ੍ਸਰ੍ਜਨ] ਪੁ. ਦਾਨ ; ਤਿਆਗ ; ਬਖਸ਼ੀਸ਼ ; ਕਿਸੇ ਕਰਮਚਾਰੀ ਨੂੰ ਉਸਦੇ ਪਦ ਤੋਂ ਹਟਾਉਣ ਦਾ ਭਾਵ, ਡਿਸਚਾਰਜ ।

**उत्सव**—[ਉਤ੍ਸਵ] ਪੁ. ਖ਼ੁਸ਼ੀ ਦਾ ਕੰਮ, ਆਨੰਦ ਪੁਰਬ, ਤਿਉਹਾਰ, ਜਲਸਾ, ਉਤਸਵ ।

**उत्सारक**—[ਉਤ੍ਸਾਰਕ] ਪੁ. ਰੱਬਦਾਰ, ਚੌਂਕੀਦਾਰ ।

**उत्साह**—[ਉਤ੍ਸਾਹ] ਪੁ. ਉੱਦਮ, ਖ਼ੁਸ਼ੀ, ਉਮੰਗ, ਉਤਸ਼ਾਹ, ਹੌਂਸਲਾ ।

**उत्साही**—[ਉਤ੍ਸਾਹੀ] ਵਿ. ਉੱਦਮੀ, ਹਿੰਮਤੀ, ਉਤਸ਼ਾਹੀ ।

**उत्सुक**—[ਉਤ੍ਸੁਕ] ਵਿ. ਇੱਛਕ ; ਵਿਆਕੁਲ, ਬੇਚੈਨ, ਫਿਕਰ-ਮੰਦ ।

**उत्सुकता**—[ਉਤ੍ਸੁਕਤਾ] ਇ. ਘਬਰਾਹਟ, ਬੇਚੈਨੀ ; ਬਹੁਤ ਪਿਆਰ, ਚਾਹਨਾ ।

**उथल**—[ਉਥਲ] ਵਿ. ਤੁੱਛ ; ਭੇਦ ਦੀ ਗੱਲ ਖੋਲ੍ਹ ਦੇਣ ਵਾਲਾ ।

**उथलना**—[ਉਥਲਨਾ] ਕ੍ਰਿ. ਡਾਵਾਂਡੋਲ ਹੋਣਾ, ਸਥਿਰ ਨਾ ਰਹਿਣਾ ।

**उथलपुथल**—[ਉਥਲਪੁਥਲ] ਇ. ਉਲਟ-ਪੁਲਟ ।

**उथला**—[ਉਥਲਾ] ਵਿ. ਘਟ ਡੂੰਘਾ ।

**उथलाना**—[ਉਥਲਾਨਾ] ਕ੍ਰਿ. ਗੜਬੜ ਕਰਨਾ, ਏਧਰ ਉਧਰ ਕਰਨਾ ।

**उदक**—[ਉਦਕ] ਪੁ. ਜਲ, ਪਾਣੀ ; ਹਾਥੀ ਬੰਨ੍ਹਣ ਦਾ ਸੰਗਲ ।

**उदकना**—[ਉਦਕਨਾ] ਕ੍ਰਿ. ਉੱਪਰ ਉੱਠਣਾ, ਨਿਕਲਣਾ ; ਕੁੱਦਣਾ ।

+**उदगरना**—[ਉਦਗਰਨਾ] ਕ੍ਰਿ. ਅੰਦਰੋਂ ਬਾਹਰ ਨਿਕਲਣਾ; ਖੁਲ੍ਹ ਜਾਣਾ, ਪਰਕ੍ਹਾਸ਼ਤ ਹੋਣਾ ; ਬੇਚੈਨ ਹੋਣਾ ।

**उदगारना**—[ਉਦਗਾਰਨਾ] ਕ੍ਰਿ. ਬਾਹਰ ਕੱਢਣਾ ; ਉਭਾਰਨਾ, ਭੜਕਾਉਣਾ ।

**उदगारी**—[ਉਦਗਾਰੀ] ਵਿ. ਕੈ ਕਰਨ ਵਾਲਾ, ਉਲਟਣ ਵਾਲਾ ।

**उदग्र**—[ਉਦਗ੍ਰ ] ਵਿ. ਵਿਸ਼ਾਲ ; ਉੱਚਾ ; ਵੱਡਾ ।

+**उदघटना**—[ਉਦਘਟਨਾ] ਕ੍ਰਿ. ਨਿਕਲਣਾ, ਪਰਗਟ ਹੋਣਾ, ਖੁਲ੍ਹਣਾ ।

+**उदघाटना**—[ਉਦਘਾਟਨਾ] ਕ੍ਰਿ. ਉਦਘਾਟਨ ਕਰਨਾ, ਆਰੰਭਕ ਰਸਮ ਕਰਨੀ, ਖੋਲ੍ਹਣਾ, ਪਰਕਾਸ਼ਤ ਕਰਨਾ ।

**उदय**—[ਉਦਯ] ਪੁ. ਸੂਰਜ ।

**उदधि**—[ਉਦਧਿ] ਪੁ. ਸਮੁੰਦਰ; ਮੇਘ, ਬੱਦਲ ; ਕੰਢਾ, ਤਟ ; ਝੀਲ ; ਘੜਾ ।

**उदपान**—[ਉਦਪਾਨ] ਪੁ. ਕਮੰਡਲ ; ਕੂਲ੍ਹ ।

**उदपात्र**—[ਉਦਪਾਤ੍ਰ] ਪੁ. ਗੰਗਾ ਸਾਗਰ ; ਲੋਟਾ, ਗੜਵਾ ।

उदवस—[ਉਦਵਸ] ਵਿ. ਖਾਲੀ, ਸੁੰਨਾ, ਉਜਾੜ ; ਕਿਸੇ ਥਾਂ ਤੋਂ ਹਟਾਇਆ ਹੋਇਆ ।

उदभट—[ਉਦਭਟ] ਵਿ. ਬਲਵਾਨ ; ਸ੍ਰੇਸ਼ਠ, ਗੁਣੀ ।

उदभार—[ਉਦਭਾਰ] ਪੁ. ਮੀਂਹ, ਮੇਘ, ਬੱਦਲ ।

उदभंत—[ਉਦਭੰਤ] ਪੁ. ਅਨੋਖੀ ਗੱਲ, ਅਚੰਭੇ ਵਾਲੀ ਵਾਰਤਾ ।

+उदमदना—[ਉਦਮਦਨਾ] ਕ੍ਰਿ. ਪਾਗਲ ਹੋਣਾ, ਘਾਬਰਨਾ ।

+उदमादी—[ਉਦਮਾਦੀ] ਵਿ. ਮਤਵਾਲਾ, ਮਸਤ ।

उदय—[ਉਦਯ] ਪੁ. ਜੋਤੀ ; ਉੱਨਤੀ, ਤਰੱਕੀ ; ਵਡਿਆਈ ; ਸੂਰਜ ਆਦਿ ਦੇ ਨਿਕਲਣ ਦਾ ਭਾਵ ।

उदयाचल—[ਉਦਯਾਚਲ] ਪੁ. ਪੁਰਾਣ ਅਨੁਸਾਰ ਪੂਰਬ ਦਿਸ਼ਾ ਦਾ ਉਹ ਪਰਬਤ ਜਿਸ ਪਿੱਛੋਂ ਸੂਰਜ ਤੇ ਚੰਨ ਨਿਕਲਦੇ ਹਨ।

उदर—[ਉਦਰ] ਪੁ. ਪੇਟ, ਢਿੱਡ ; ਕਿਸੇ ਚੀਜ਼ ਦਾ ਗੱਭਾ ।

उदरज्वाला—[ਉਦਰਜ੍ਵਾਲਾ] ਇ. ਢਿੱਡ ਦੀ ਅੱਗ, ਭੁੱਖ।

उदरिणी—[ਉਦਰਿਣੀ] ਇ. ਗਰਭਵਤੀ ।

उदवना—[ਉਦਵਨਾ] ਕ੍ਰਿ. ਦਿਸਣਾ, ਪਰਗਟ ਹੋਣਾ ।

उदवासना—[ਉਦਵਾਸਨਾ] ਕ੍ਰਿ. ਉਜੜਨਾ, ਘਰੋਂ-ਬੇਘਰ ਹੋਣਾ ।

+उदसना—[ਉਦਸਨਾ] ਕ੍ਰਿ. ਉਖੜਨਾ, ਨਾਸ਼ ਹੋਣਾ, ਘਰੋਂ ਬੇਘਰ ਹੋਣਾ ।

उदस्त—[ਉਦਸ੍ਤ] ਵਿ. ਸੁੱਟਿਆ ਹੋਇਆ, ਤਿਆਗਿਆ ਹੋਇਆ ।

उदात्त—[ਉਦੱਤ] ਪੁ. ਇਕ ਤਰ੍ਹਾਂ ਦਾ ਸੁਰ, ਵਿ. ਸੋਹਣਾ, ਪਿਆਰਾ ; ਕ੍ਰਿਪਾਲੂ ; ਸਪਸ਼ਟ, ਸਮਰਥ ; ਸ੍ਰੇਸ਼ਠ ।

उदायन—[ਉਦਾਯਨ] ਪੁ. ਬਾਗ, ਬਗੀਚਾ, ਫੁਲਵਾੜੀ ।

उदार—[ਉਦਾਰ] ਵਿ. ਦਾਤਾ, ਦੇਣ ਵਾਲਾ ; ਉੱਚਾ, ਵੱਡਾ ਸ੍ਰੇਸ਼ਠ; ਗੰਭੀਰ ; ਸਰਲ, ਸਿੱਧਾ, ਮਹਾਤਮਾ, ਸਾਊ ।

उदारचरित—[ਉਦਾਰਚਰਿਤ] ਵਿ. ਖੁਲ੍ਹੇ ਦਿਲ ਵਾਲਾ, ਦਰਿਆ ਦਿਲ ।

उदारता—[ਉਦਾਰਤਾ] ਇ.ਉੱਚ ਵਿਚਾਰ, ਵਡੱਪਣ ; ਖੁਲ੍ਹ ਦਿਲੀ, ਦਰਿਆ ਦਿਲੀ ।

उदाराशय—[ਉਦਾਰਾਸ਼ਯ] ਵਿ. ਉੱਚੇ ਵਿਚਾਰ ਵਾਲਾ, ਚੰਗੇ ਖਿਆਲਾਂ ਦਾ ; ਵੱਡੇ ਦਿਲ ਵਾਲਾ ।

उदास—[ਉਦਾਸ] ਵਿ. ਬੇ ਪਰਵਾਹ ; ਵੈਰਾਗੀ ; ਉਦਾਸ, ਗ਼ਮਗੀਨ ।

उदासी—[ਉਦਾਸੀ] ਵਿ. ਵਿਰਕਤ, ਸੰਨਿਆਸੀ, ਤਿਆਗੀ ; ਇ., ਨਾਨਕ-ਪੰਥੀ ; ਸਾਧੂ; ਸੁਸਤੀ, ਗ਼ਮੀ, ਵਿਆਕੁਲਤਾ, ਉਦਾਸੀ ।

उदासीन—[ਉਦਾਸੀਨ] ਵਿ. ਵੈਰਾਗੀ, ਸੰਸਾਰਕ ਝਗੜਿਆਂ ਤੋਂ ਵੱਖਰਾ ; ਉਦਾਸ, ਦੁਖੀ ।

उदासीनता—[ਉਦਾਸੀਨਤਾ] ਇ. ਤਿਆਗ, ਵੈਰਾਗ, ਉਪਰਾਮਤਾ; ਉਦਾਸੀ ।

उदाहट—[ਉਦਾਹਟ] ਇ. ਨੀਲੇ ਰੰਗ ਵਿਚ ਲਾਲੀ ਦੀ ਭਾਅ ।

उदाहरण—[ਉਦਾਹਰਣ] ਪੁ. ਦ੍ਰਿਸ਼ਟਾਂਤ, ਮਿਸਾਲ, ਉਦਾਹਰਣ ।

उदाहृत—[ਉਦਾਹ੍ਰਿਤ] ਵਿ. ਵਰਨਣ ਕੀਤਾ ਹੋਇਆ, ਕਹਿਆ ਹੋਇਆ, ਉਦਾਹਰਣ ਦਿਤਾ ਹੋਇਆ ।

उदित—[ਉਦਿਤ] ਵਿ. ਉੱਨਤ, ਉਠਿਆ ਹੋਇਆ ; ਚੜ੍ਹਿਆ ਹੋਇਆ ; ਉਤਪੰਨ ; ਨਿਕਲਿਆ ਹੋਇਆ ; ਕਹਿਆ ਹੋਇਆ ; ਸਵੱਛ ; ਪਰਸੰਨ ।

+उदियाना—[ਉਦਿਯਾਨਾ] ਕ੍ਰਿ. ਘਬਰਾਉਣਾ, ਡਰਨਾ ।

उदीची—[ਉਦੀਚੀ] ਇ. ਉੱਤਰ ਦਿਸ਼ਾ ।

उदीपन—[ਉਦੀਪਨ] ਪੁ. ਵੇਖੋ 'ਉੱਦੀਪਨ' (उद्दीपन) ।

उदुंबर (उदुम्बर)—[ਉਦੁੰਬਰ] ਪੁ. ਗੁੱਲਰ ; ਦੇਹਲੀ ; ਵਿ. ਨਪੁੰਸਕ, ਨਾ-ਮਰਦ ; ਚੰਗਾਠ ; ਇਕ ਤਰ੍ਹਾਂ ਦਾ ਕੋਹੜ ; ਦੋ ਤੋਲਾ ਵਜ਼ਨ ।

उदै—[ਉਦੈ] ਪੁ. ਵੇਖੋ 'ਉਦਯ' (उदय) ।

उदोत—[ਉਦੋਤ] ਪੁ. ਪਰਕਾਸ਼, ਰੋਸ਼ਨੀ, ਚਮਕ ; ਵਿ. ਪਰਕਾਸ਼ਤ, ਚਮਕੀਲਾ ; ਸਾਫ਼ ; ਸਫ਼ੇਦ, ਉਜੱਲ ।

उदोती—[ਉਦੋਤੀ] ਵਿ. ਪਰਕਾਸ਼ ਦੇਣ ਵਾਲਾ, ਰੋਸ਼ਨੀ ਕਰਨ ਵਾਲਾ ।

उदौ—[ਉਦੌ] ਪੁ. ਵੇਖੋ, 'ਉਦਯ' (उदय) ।

उद्गार—[ਉਦ੍ਗਾਰ] ਪੁ. ਕੈ, ਉਲਟੀ ; ਡਕਾਰ ; ਥੁੱਕ ; ਮਨ ਦਾ ਵਿਚਾਰ ਜਾਂ ਭਾਵ ।

उद्गीत—[ਉਦ੍ਗੀਤ] ਵਿ. ਉੱਚੇ ਸੁਰ ਨਾਲ ਗਾਇਆ ਹੋਇਆ ਗੀਤ ।

उद्ग्रीव—[ਉਦ੍ਗ੍ਰੀਵ] ਵਿ. ਉੱਚੀ ਗਰਦਨ ਵਾਲਾ, ਉੱਚੀ ਧੌਣ ਵਾਲਾ ।

उद्घटन—[ਉਦ੍ਘਟਨ] ਪੁ. ਚੋਟ, ਸੱਟ, ਜ਼ਖ਼ਮ, ਰਗੜ ।

उद्घटित—[ਉਦ੍ਘਟਿਤ] ਵਿ. ਆਜ਼ਾਦ, ਖੁਲ੍ਹਿਆ ਹੋਇਆ ; ਅੱਡ ਕੀਤਾ ਹੋਇਆ ।

उद्घाट—[ਉਦ੍ਘਾਟ] ਪੁ. ਚੌਕੀ, ਚੁੰਗੀਖਾਨਾ ; ਖੋਲ੍ਹਣ ਦਾ ਕਾਰਜ ।

उद्घाटक—[ਉਦ੍ਘਾਟਕ] ਪੁ. ਕੁੰਜੀ, ਚਾਬੀ ; ਖੂਹ ਦੀ ਚਰਖੀ, ਉਦਘਾਟਨ ਕਰਨ ਵਾਲਾ ਵਿਅਕਤੀ ।

**उद्घाटन**—[ਉਦ੍ਘਾਟਨ] ਪੁ. ਪਰਕਾਸ਼ਨ, ਪਰਗਟ ਕਰਨ ਦਾ ਭਾਵ ; ਖੋਲ੍ਹਣ ਦੀ ਰਸਮ, ਉਦਘਾਟਨ ।

**उद्घात**—[ਉਦ੍ਘਾਤ] ਪੁ. ਝਾਕੀ ; ਸੂਚਨਾ ; ਆਰੰਭ ; ਰੁਕਾਵਟ ; ਠੋਕਰ ; ਪ੍ਰਾਣਾਯਾਮ ; ਅਧਿਆਇ ।

**उद्घातक**—[ਉਦ੍ਘਾਤਕ] ਵਿ. ਠੋਕਰ ਮਾਰਨ ਵਾਲਾ. ਪੁ. ਨਾਟਕ ਦਾ ਮੁੱਖ ਬੰਧ ਜਿਸ ਵਿਚ ਕੋਈ ਪਾਤਰ ਸੂਤਰਧਾਰ ਜਾਂ ਨਟੀ ਦੀ ਗੱਲ ਸੁਣ ਕੇ ਹੋਰ ਦਾ ਹੋਰ ਅਰਥ ਕਢਦਾ ਹੈ ।

**उद्दंड**—[ਉਦੰਡ] ਵਿ. ਅੱਖੜ, ਨਿਡਰ ।

**उद्दाम**—[ਉੱਦਾਮ] ਵਿ. ਮੁਕਤ ; ਗੰਭੀਰ ; ਨਿਰੰਕੁਸ਼ ।

**उद्दीपक**—[ਉੱਦੀਪਕ] ਵਿ. ਉੱਭਾਰਣ ਵਾਲਾ, ਭੜਕਾਉਣ ਵਾਲਾ ।

**उद्दीपन**—[ਉੱਦੀਪਨ] ਪੁ. ਉਤੇਜਤ ਕਰਨ ਦੀ ਕਿਰਿਆ ; ਉਤੇਜਤ ਕਰਨ ਵਾਲਾ ਪਦਾਰਥ ; ਸਾਹਿਤ ਵਿਚ ਵਿਭਾਵ ।

**उद्देश**—[ਉੱਦੇਸ਼] ਪੁ. ਅਭਿਲਾਖਾ ; ਨਿਸ਼ਾਨਾ ; ਇਸ਼ਾਰਾ ; ਫ਼ੈਸਲਾ ; ਮੰਤਵ, ਆਸ਼ਾ ਕਾਰਣ, ਹੇਤੂ ।

**उद्देश्य**—[ਉੱਦੇਸ਼ਜ] ਪੁ. ਲਖਸ਼, ਨਿਸ਼ਾਨਾ; ਮਤਲਬ, ਮੰਤਵ, ਭਾਵ ।

**उद्ध**—[ਉੱਧ] ਕ੍ਰਿ. ਵਿ. ਉੱਪਰ ।

**उद्धम**—[ਉੱਧਮ] ਵਿ. ਵੇਖੋ, 'ਉੱਤਮ' (उत्तम) ।

**उद्धरण**—[ਉੱਧਰਣ] ਪੁ. ਮੁਕਤੀ, ਛੁਟਕਾਰਾ ; ਕਰਜ਼ਾ ਉਤਰਣ ਦਾ ਭਾਵ ; ਉਠਾਉ ; ਪੜ੍ਹੇ ਹੋਏ ਨੂੰ ਮੁੜ ਪੜ੍ਹਨ ਦਾ ਭਾਵ ; ਟੂਕ ।

**उद्धार**—[ਉੱਧਾਰ] ਪੁ. ਮੁਕਤੀ, ਛੁਟਕਾਰਾ ; ਭਾਈਚਾਰੇ ਵਿਚ ਮਿਲਾਉਣਾ ; ਸੁਧਾਰ ; ਉੱਨਤੀ ਦਾ ਭਾਵ ।

**उद्धृत**—[ਉੱਧ੍ਰਿਤ] ਵਿ. ਜਿਉਂ ਦਾ ਤਿਉਂ ਲਿਆ ਹੋਇਆ, ਟੂਕ ; ਉਪਰ ਚੁੱਕਿਆ ਹੋਇਆ ।

**उद्बाहु**—[ਉਦ੍ਬਾਹੁ] ਵਿ. ਹਥ ਉੱਪਰ ਨੂੰ ਖੜੇ ਰੱਖਣ ਵਾਲ।

**उद्बुद्ध**—[ਉਦ੍ਬੁੱਧ] ਵਿ. ਖਿੜਿਆ ਹੋਇਆ, ਫੁੱਲਿਆ ਹੋਇਆ ; ਸਿਆਣਾ, ਉਠਿਆ ਹੋਇਆ, ਤਿਆਰ, ਚੇਤੰਨ, ਗਿਆਨੀ ; ਚਮਕ ਦੇਣ ਵਾਲਾ ।

**उद्बोध**—[ਉਦ੍ਬੋਧ] ਪੁ. ਭੁੱਲੇ ਹੋਏ ਦੀ ਯਾਦ ਕਰਾਉਣ ਦੀ ਕਿਰਿਆ ; ਥੋੜਾ ਗਿਆਨ ।

**उद्बोधक**—[ਉਦ੍ਬੋਧਕ] ਵਿ. ਚੇਤੰਨ ਕਰਨ ਵਾਲਾ, ਪਰਕਾਸ਼ਕ, ਖ਼ਬਰ ਦੇਣ ਵਾਲਾ, ਤੇਜ਼ੀ ਪੈਦਾ ਕਰਨ ਵਾਲਾ, ਜਗਾਉਣ ਵਾਲਾ ।

**उद्बोधन**—[ਉਦ੍ਬੋਧਨ] ਪੁ. ਚੇਤਨਾ, ਜਾਗ੍ਰਿਤੀ, ਉੱਤੇਜਿਤ ਕਰਨ ਦਾ ਭਾਵ ।

**उद्भास**—[ਉਦ੍ਭਾਸ] ਵਿ. ਪਰਕਾਸ਼, ਚਮਕ, ਸ਼ੋਭਾ ।

**उद्भेद**—[ਉਦ੍ਭੇਦ] ਪੁ. ਪਰਕਾਸ਼ਨ ; ਅੰਕੁਰ ਦੇ ਫੁੱਟਣ ਦਾ ਭਾਵ; ਇਕ ਅਲੰਕਾਰ ; ਜੁਆਲਾ ਮੁਖੀ ਦੇ ਫੁੱਟਣ ਦਾ ਭਾਵ ; ਵਿਸਾਹ ਘਾਤ ।

**उद्भ्रम**—[ਉਦ੍ਭ੍ਰਮ] ਪੁ. ਵਿਆਕੁਲਤਾ, ਵੈਰਾਗ. ।

**उद्भ्रांत (उद्भ्रान्त)**—[ਉਦ੍ਭ੍ਰਾਂਤ] ਵਿ. ਵਿਆਕੁਲ, ਹੱਕਾ ਬੱਕਾ, ਭੁਲਿਆ ਭਟਕਿਆ ਹੋਇਆ ; ਅਕਲੋਂ ਮਾਰਿਆ ਹੋਇਆ ; ਸ਼ਰਾਰਤੀ ; ਭਰਮ ਵਿਚ ਪਿਆ ਹੋਇਆ ।

**उद्यत**—[ਉਦ੍ਯਤ] ਵਿ. ਲੱਗਿਆ ਹੋਇਆ, ਜੁਟਿਆ ਹੋਇਆ; ਮੌਜੂਦਾ ; ਤਿਆਰ ; ਹਾਜ਼ਿਰ ; ਕੰਮ ਕਰਨ ਵਾਲਾ ; ਫੜਿਆ ਹੋਇਆ ।

**उद्यम**—[ਉਦਜਮ] ਪੁ. ਯਤਨ, ਹਿੰਮਤ, ਉਤਸ਼ਾਹ, ਮਿਹਨਤ ; ਵਪਾਰ, ਧੰਧਾ ।

**उद्यमी**—[ਉਦਜਮੀ] ਵਿ. ਹਿੰਮਤੀ, ਤਿਆਰ ਬਰ ਤਿਆਰ, ਹਿੰਮਤ ਕਰਨ ਵਾਲਾ, ਉੱਦਮੀ ; ਵਪਾਰੀ ।

**उद्यान**—[ਉਦਜਾਨ] ਪੁ. ਬਾਗ਼ ਬਗੀਚਾ, ਉਪਬਨ, ਫੁਲਵਾੜੀ ।

**उद्यापन**—[ਉਦਜਾਪਨ] ਪੁ. ਕਿਸੇ ਵਰਤ ਦੀ ਸਮਾਪਤੀ ਤੇ ਕੀਤਾ ਜਾਣ ਵਾਲਾ ਕੰਮ ।

**उद्योग**—[ਉਦ੍ਯੋਗ] ਪੁ. ਹਿੰਮਤ, ਯਤਨ, ਉੱਦਮ, ਮਿਹਨਤ ; ਉਦਯੋਗ, ਸਨਅਤ, ਦਸਤਕਾਰੀ ।

**उद्योगधंधा (उद्योगधन्धा)**—[ਉਦ੍ਯੋਗਧੰਧਾ] ਪੁ. ਵਪਾਰ ਆਦਿ ਲਈ ਕੱਚੇ ਮਾਲ ਤੋਂ ਪੱਕਾ ਮਾਲ ਬਨਾਉਣ ਦਾ ਕਾਰੋਬਾਰ, ਸਨੱਅਤ ।

**उद्योगपति**—[ਉਦ੍ਯੋਗਪਤਿ] ਪੁ. ਸਨੱਅਤਕਾਰ, ਕਾਰਖ਼ਾਨੇ-ਦਾਰ, ਉਦਯੋਗਪਤੀ ।

**उद्योत**—[ਉਦ੍ਯੋਤ] ਪੁ. ਪਰਕਾਸ਼, ਚਮਕ, ਉਜਿਆਲਾ, ਰੋਸ਼ਨੀ ।

**उद्रेक**—[ਉਦ੍ਰੇਕ] ਪੁ. ਬੜ੍ਹਤੀ, ਬਹੁਤਾਤ, ਜ਼ਿਆਦਤੀ ; ਅਰੰਭ ।

**उद्विग्न**—[ਉਦ੍ਵਿਗ੍ਨ] ਵਿ. ਵਿਆਕੁਲ, ਘਬਰਾਇਆ ਹੋਇਆ, ਬੇਚੈਨ ।

**उद्वेग**—[ਉਦ੍ਵੇਗ] ਪੁ. ਘਬਰਾਹਟ, ਬੇਚੈਨੀ, ਵਿਆਕੁਲਤਾ ; ਚਿੰਤਾ, ਫ਼ਿਕਰ ; ਜੋਸ਼ ; ਸਨਸਨੀ ।

**उद्वेजक**—[ਉਦ੍ਵੇਜਕ] ਵਿ. ਦੁਖਦਾਈ, ਦੁੱਖ ਦੇਣ ਵਾਲਾ ; ਜੋਸ਼ ਦੇਣ ਵਾਲਾ ; ਸਨਸਨੀ ਪੈਦਾ ਕਰਨ ਵਾਲਾ ।

**उधम**—[ਉਧਮ] ਪੁ. ਵੇਖੋ 'ਊਧਮ' (ऊधम) ।

**उधर**—[ਉਧਰ] ਪੁ. ਉਸ ਪਾਸੇ, ਉਸ ਬੰਨੇ, ਉਸ ਵਲ, ਓਧਰ ।

+उधरना—[ਉਧਰਨਾ] ਕ੍ਰਿ. ਉੱਧਾਰ ਹੋਣਾ, ਅਲੱਗ ਹੋਣਾ ; ਉੱਧਾਰ ਕਰਨਾ, ਅਜ਼ਾਦ ਕਰਨਾ ; ਉਧੜਨਾ ।

**उधलना**—[ਉਧਲਨਾ] ਕ੍ਰਿ. ਮਸਤ ਹੋਣਾ, ਕਾਮਾਤੁਰ ਹੋਣਾ ; ਨਸ਼ਟ ਹੋਣਾ, ਵਿਗੜਨਾ ; ਦੂਜੇ ਬੰਦੇ ਨਾਲ ਨੱਸ ਜਾਣਾ, ਘਰੋਂ ਨਸ ਜਾਣਾ, ਉੱਧਲਣਾ ।

**उधली**—[ਉਧਲੀ] ਇ. ਬਦਚਲਣ ਔਰਤ, ਦੂਜੇ ਬੰਦੇ ਨਾਲ ਨੱਸੀ ਹੋਈ ਤੀਵੀਂ, ਉਧਾਲੀ ਗਈ ਤੀਵੀਂ ।

**उधाड़**—[ਉਧਾੜ] ਪੁ. ਉਖੇੜ ; ਕੁਸ਼ਤੀ ਦਾ ਇਕ ਦਾਅ ।

**उधार**—[ਉਧਾਰ] ਪੁ. ਕਰਜ਼ਾ, ਉਧਾਰ ; ਛੁਟਕਾਰਾ, ਮੁਕਤੀ, ਮੋਖਸ਼, ਉੱਧਾਰ ।

+**उधारना**—[ਉਧਾਰਨਾ] ਕ੍ਰਿ. ਛੱਡਣਾ, ਮੁਕਤ ਕਰਨਾ ।

**उधारिया**—[ਉਧਾਰਿਯਾ] ਵਿ. ਉਧਾਰ ਲੈਣ ਵਾਲਾ ।

**उधेड़ना**—[ਉਧੇੜਨਾ] ਕ੍ਰਿ. ਵੱਖੋ ਵੱਖ ਕਰਨਾ, ਖੋਲ੍ਹਣਾ, ਤਹਿ ਵੱਖ ਕਰਨੀ ; ਉਲਝਾਉਣਾ ; ਤੋੜਨਾ ; ਸਿਲਾਈ ਖੋਲ੍ਹਣੀ ; ਬਖੇਰਨਾ ; ਬੇਇੱਜ਼ਤ ਕਰਨਾ ; ਕੱਟਣਾ ।

**उधेड़बुन**—[ਉਧੇੜਬੁਨ] ਇ. ਉਪਾ, ਜੁਗਤ, ਫਿਕਰ, ਸੋਚ, ਚਿੰਤਾ ।

+**उनदा उनदौहां**—[ਉਨਦਾ, ਉਨਦੌਹਾਂ] ਵਿ. ਉਨੀਂਦਾ ।

**उनमद**—[ਉਨਮਦ] ਵਿ. ਵੇਖੋ 'ਉਨ੍ਮੱਤ' (उन्मत्त) ।

**उनमाथना**—[ਉਨਮਾਥਨਾ] ਕ੍ਰਿ. ਰਿੜਕਣਾ, ਮਥਣਾ ।

+**उनमान**—[ਉਨਮਾਨ] ਪੁ. ਅਨੁਮਾਨ, ਅਟਕਲ, ਅੰਦਾਜ਼ਾ; ਉਜੇਹਾ, ਬਰਾਬਰ ; ਨਾਪ, ਤੋਲ ; ਬਲ, ਤਾਕਤ ; ਥਾਹ ।

+**उनमूलना**—[ਉਨਮੂਲਨਾ] ਕ੍ਰਿ. ਜੜ੍ਹ ਤੋਂ ਪੁਟਣਾ, ਉਖਾੜਨਾ ।

**उनमेख**—[ਉਨਮੇਖ] ਪੁ. ਵੇਖੋ 'ਉਨ੍ਮੇਸ਼' (उन्मेष) ।

+**उनवना**—[ਉਨਵਨਾ] ਕ੍ਰਿ. ਝੁਕਣਾ, ਲਟਕਣਾ ; ਅਚਾਨਕ ਆ ਜਾਣਾ ; ਛਾ ਜਾਣਾ ।

+**उनवर**—[ਉਨਵਰ] ਵਿ. ਘਟ, ਅਲਪ, ਥੋੜਾ ।

**उनवान**—[ਉਨਵਾਨ] ਪੁ. ਵੇਖੋ 'ਅਨੁਮਾਨ' (अनुमान) ।

**उनसठ**—[ਉਨਸਠ] ਵਿ. ਉਨਾਹਠ ।

**उनहार**—[ਉਨਹਾਰ] ਵਿ. ਵੇਖੋ 'ਅਨੁਹਾਰ' (अनुहार) ।

+**उनाना**—[ਉਨਾਨਾ] ਕ੍ਰਿ. ਝੁਕਾਉਣਾ; ਮੋੜਨਾ; ਲਗਾਉਣਾ; ਆਗਿਆ ਮੰਨਣਾ ।

+**उनाला**—[ਉਨਾਲਾ] ਪੁ. ਗਰਮੀ ਦਾ ਮੌਸਮ ; ਵਿ. ਉੱਨ ਦਾ ਬਣਿਆ ਹੋਇਆ ।

**उनींदा (उनीन्दा)**—[ਉਨੀਂਦਾ] ਵਿ. ਜਿਸਨੂੰ ਨੀਂਦ ਆਉਂਦੀ ਹੋਵੇ, ਉਨੀਂਦਾ, ਊਂਘਦਾ ਹੋਇਆ ।

**उन्नत**—[ਉੱਨਤ] ਵਿ. ਉੱਚਾ ਉਠਿਆ ਹੋਇਆ, ਵੱਡਾ, ਵਧਿਆ ਹੋਇਆ ; ਖੁਸ਼ਹਾਲ, ਪੂਰਣ, ਭਰਿਆ ਹੋਇਆ ।

**उन्नति**—[ਉੱਨਤੀ] ਇ. ਤਰੱਕੀ, ਉੱਨਤੀ, ਉਚਾਈ ; ਮਾਣ, ਇੱਜ਼ਤ ।

**उन्निद्र**—[ਉੱਨਿਦ੍ਰ] ਵਿ. ਖਿੜਿਆ ਹੋਇਆ, ਪਰਸੰਨ, ਫੁੱਲਿਆ ਹੋਇਆ ; ਉਨੀਂਦਾ ; ਜਾਗਦਾ ; ਚਮਕੀਲਾ ; ਪੁ. ਇਕ ਰੋਗ।

**उन्निद्रता**—[ਉੱਨਿਦ੍ਰਤਾ] ਇ. ਉਨੀਂਦ, ਨੀਂਦ ਨਾ ਆਉਣ ਦੀ ਹਾਲਤ ਜਾਂ ਰੋਗ ।

**उन्मत्त**—[ਉਨ੍ਮੱਤ] ਵਿ. ਮਤਵਾਲਾ ; ਪਾਗਲ, ਕਮਲਾ, ਸੁਦਾਈ ; ਬੇਸੁਧ ; ਬੌਲਾ ; ਨਸ਼ੇ ਵਿਚ ਚੂਰ।

**उन्मत्तता**—[ਉਨ੍ਮੱਤਤਾ] ਇ. ਪਾਗਲਪਣ, ਸੁਦਾਅ।

**उन्माद**—[ਉਨ੍ਮਾਦ] ਪੁ. ਕਮਲਾਪਣ, ਪਾਗਲਪਣ ; ਮਤਵਾਲਾਪਣ ; ਇਕ ਰੋਗ ।

**उन्मादन**—[ਉਨ੍ਮਾਦਨ] ਪੁ. ਪਾਗਲਪਣ ; ਕਾਮਦੇਵ ਦੇ ਪੰਜਾਂ ਬਾਣਾਂ ਵਿਚੋਂ ਇਕ ਬਾਣ ।

**उन्मादी**—[ਉਨ੍ਮਾਦੀ] ਵਿ. ਪਾਗਲ ; ਮਤਵਾਲਾ ; ਨਸ਼ਈ ।

**उन्मादिनी**—[ਉਨ੍ਮਾਦਿਨੀ] ਇ. ਭੰਗ, ਸੁੱਖਾ ; ਨਸ਼ਾ ਚੜ੍ਹਾਉਣ ਵਾਲੀ ਚੀਜ਼ ।

**उन्मान**—[ਉਨ੍ਮਾਨ] ਪੁ. ਕਿਸੇ ਚੀਜ਼, ਵਿਅਕਤੀ ਜਾਂ ਗੁਣ ਆਦਿ ਦਾ ਮਾਣ, ਮੁੱਲ ਜਾਂ ਮਹੱਤਵ ਸਮਝਣ ਦਾ ਭਾਵ ।

**उन्मार्ग**—[ਉਨ੍ਮਾਰਗ] ਪੁ. ਭੈੜਾ ਰਸਤਾ, ਕੁਰਾਹ, ਖੋਟਾ ਰਾਹ ; ਭੈੜਾ ਆਚਰਣ ।

**उन्मीलन**—[ਉਨ੍ਮੀਲਨ] ਪੁ. ਵਿਕਾਸ, ਖੇੜਾ ; ਅੱਖ ਖੁਲ੍ਹਣ ਦਾ ਭਾਵ ।

**उन्मुक्त**—[ਉਨ੍ਮੁਕ੍ਤ] ਵਿ. ਬੰਧਨ-ਰਹਿਤ, ਖੁਲ੍ਹਾ, ਸੁਤੰਤਰ, ਆਜ਼ਾਦ, ਮੁਕਤ ।

**उन्मूल**—[ਉਨ੍ਮੂਲ] ਵਿ. ਜੜ੍ਹੋਂ ਉਖੜਿਆ ਹੋਇਆ ।

**उन्मूलक**—[ਉਨ੍ਮੂਲਕ] ਵਿ. ਨਿਰਮੂਲ ਕਰਨ ਵਾਲਾ, ਜੜ੍ਹੋਂ ਪੁੱਟਣ ਵਾਲਾ ; ਬਰਬਾਦ ਕਰਨ ਵਾਲਾ, ਤਬਾਹੀ ਮਚਾਉਣ ਵਾਲਾ ।

**उन्मूलन**—[ਉਨ੍ਮੂਲਨ] ਪੁ. ਜੋੜ੍ਹ ਜਾਂ ਮੂਲ ਤੋਂ ਪੁੱਟਣ ਤੋਂ ਭਾਵ ।

**उन्मेष**—[ਉਨ੍ਮੇਸ਼] ਪੁ. ਪਰਕਾਸ਼, ਚਮਕ ; ਅੱਖ ਖੁਲ੍ਹਣ ਦਾ ਭਾਵ ।

**उप**—[ਉਪ] ਅਵ੍ਯ. ਸਗਿਆ ਅਤੇ ਕਿਰਿਆ ਨਾਲ ਲਾਉਣ ਤੇ ਛੋਟਾਪਨ, ਜ਼ਿਆਦਤੀ, ਅਨੇਕਤਾ, ਨੇੜ, ਸਮਾਨਤਾ, ਸਮਰੱਥਾ, ਸ਼ਕਤੀ, ਪੂਜਾ, ਹਿਸਾ ਆਦਿਕ ਦਾ ਬੋਧ ਹੁੰਦਾ ਹੈ ।

**उपकन्या**—[ਉਪਕਨ੍ਯਾ] ਇ. ਧੀ ਦੀ ਸਹੇਲੀ, ਕੁੜੀ ਦੀ ਸਾਥਣ ।

**उपकरण**—[ਉਪਕਰਣ] ਪੁ. ਸਮੱਗਰੀ, ਸਮਾਨ ; ਉਹ ਚੀਜ਼ ਜਿਸ ਰਾਹੀਂ ਜਾਂ ਜਿਸਦੀ ਸਹਾਇਤਾ ਨਾਲ ਕੋਈ ਕੰਮ ਹੋਵੇ, ਸਾਧਨ ; ਰਾਜੇ ਦਾ ਛਤਰ, ਚੌਰ ਆਦਿ ; ਔਜ਼ਾਰ ।

**+उपकरना**—[ਉਪਕਰਨਾ] ਕ੍ਰਿ. ਉਪਕਾਰ ਕਰਨਾ, ਭਲਾ ਕਰਨਾ ।

**उपकर्णिका**—[ਉਪਕਰ੍ਣਿਕਾ] ਇ. ਅਫ਼ਵਾਹ, ਕਣਸੋਅ ।

**उपकर्ता**—[ਉਪਕਰ੍ਤਾ] ਵਿ. ਉਪਕਾਰ ਕਰਨ ਵਾਲਾ, ਭਲਾ ਕਰਨ ਵਾਲਾ ।

**उपकल्पित**—[ਉਪਕਲ੍ਪਿਤ] ਵਿ. ਤਿਆਰ ਕੀਤਾ ਹੋਇਆ, ਬਣਾਇਆ ਹੋਇਆ ।

**उपकार**—[ਉਪਕਾਰ] ਪੁ. ਨੇਕੀ, ਭਲਾਈ ; ਸਹਾਇਤਾ, ਮਦਦ ; ਕਿਰਪਾ ; ਲਾਭ, ਫ਼ਾਇਦਾ ।

**उपकारिका**—[ਉਪਕਾਰਿਕਾ] ਵਿ. ਉਪਕਾਰ ਕਰਨ ਵਾਲੀ ; ਇ. ਤੰਬੂ ; ਰਾਜ ਭਵਨ ।

**उपकारी**—[ਉਪਕਾਰੀ] ਵਿ. ਉਪਕਾਰ ਕਰਨ ਵਾਲਾ, ਭਲਾ ਚਾਹੁਣ ਵਾਲਾ, ਫ਼ਾਇਦਾ ਕਰਨ ਵਾਲਾ, ਅਹਿਸਾਨ ਕਰਨ ਵਾਲਾ, ਦਿਆਲੂ ।

**उपकूल**—[ਉਪਕੂਲ] ਪੁ. ਨਦੀ ਜਾਂ ਸਮੁੰਦਰ ਆਦਿ ਦੇ ਕੰਢੇ ਦੇ ਨੇੜੇ ਦੀ ਭੂਮੀ ।

**उपकेश**—[ਉਪਕੇਸ਼] ਇ. ਬਨਾਵਟੀ ਵਾਲ ।

**उपक्रम**—[ਉਪਕ੍ਰਮ] ਪੁ. ਕੰਮ ਦਾ ਆਰੰਭ ; ਉਪਾ, ਇਲਾਜ ; ਮੁਖਬੰਧ, ਭੂਮਿਕਾ ; ਉੱਦਮ ; ਹਿੰਮਤ ; ਕਿਸੇ ਕੰਮ ਨੂੰ ਅਰੰਭ ਕਰਨ ਤੋਂ ਪਹਿਲਾਂ ਦੀ ਯੋਜਨਾ, ਤਿਆਰੀ ।

**उपक्रमणिका**—[ਉਪਕ੍ਰਮਣਿਕਾ] ਇ. ਭੂਮਿਕਾ ; ਵਿਸ਼ਾ-ਸੂਚੀ ।

**उपक्रोश**—[ਉਪਕ੍ਰੋਸ਼] ਪੁ. ਨਿੰਦਿਆ, ਚੁਗ਼ਲੀ ।

**उपखान**—[ਉਪਖਾਨ] ਪੁ. ਵੇਖੋ 'ਉਪਾਖ੍ਯਾਨ' (उपाख्यान) ।

**उपग्रह**—[ਉਪਗ੍ਰਹ] ਪੁ. ਗਿਰਿਫ਼ਤਾਰੀ, ਬੰਨ੍ਹਣ ; ਕੈਦ, ਜੇਲ੍ਹ ; ਬੰਧੂਆ, ਕੈਦੀ ; ਕਿਰਪਾਲਤਾ ; ਕਿਸੇ ਬੜੇ ਵੱਡੇ ਗ੍ਰਹਿ ਦੇ ਚੌਹੀਂ ਪਾਸੀਂ ਘੁੰਮਣ ਵਾਲਾ ਛੋਟਾ ਗ੍ਰਹਿ, ਉਪਗ੍ਰਹਿ (ਸੈਟੇ-ਲਾਈਟ) ।

**उपचर्या**—[ਉਪਚਰ੍ਯਾ] ਇ. ਇਲਾਜ, ਸੇਵਾ ।

**उपचार**—[ਉਪਚਾਰ] ਪੁ. ਇਲਾਜ, ਸੇਵਾ ; ਵਰਤੋਂ, ਧਰਮ ਦਾ ਕੰਮ ; ਵੱਢੀ, ਰਿਸ਼ਵਤ ।

**उपचारक**—[ਉਪਚਾਰਕ] ਵਿ. ਵੈਦ, ਡਾਕਟਰ ; ਸੇਵਕ, ਸੇਵਾਦਾਰ ।

**उपचारी**—[ਉਪਚਾਰੀ] ਵਿ. ਵੈਦ, ਡਾਕਟਰ ; ਸੇਵਾਦਾਰ ।

**उपज**—[ਉਪਜ] ਇ. ਉਤਪਤੀ ; ਪੈਦਾਵਾਰ, ਫ਼ਸਲ ; ਮਨ-ਘੜਤ ਗੱਲ ; ਨਵੀਂ ਸੂਝ ।

**उपजना**—[ਉਪਜਨਾ] ਕ੍ਰਿ. ਜੰਮਣਾ, ਪੈਦਾ ਹੋਣਾ ; ਉੱਗਣਾ, ਨਿਕਲਣਾ ।

**उपजाऊ**—[ਉਪਜਾਊ] ਵਿ. ਬਹੁਤੀ ਪੈਦਾਵਾਰ ਦੇਣ ਵਾਲੀ, ਫ਼ਸਲ ਯੋਗ, ਉਪਜਾਊ ।

**उपजाति**—[ਉਪਜਾਤਿ] ਇ. ਇਕ ਛੰਦ ; ਗੋਤ ।

**उपजाना**—[ਉਪਜਾਨਾ] ਕ੍ਰਿ. ਪੈਦਾ ਕਰਨਾ, ਉਪਜਾਉਣਾ, ਬੀਜਣਾ ।

**उपजीवक**—[ਉਪਜੀਵਕ] ਵਿ. ਆਸਰਾ ਦੇਣ ਵਾਲਾ, ਰੋਜ਼ੀ ਚਲਾਉਣ ਵਾਲਾ, ਕੰਮ ਤੇ ਲਾਉਣ ਵਾਲਾ ।

**उपजीविका**—[ਉਪਜੀਵਿਕਾ] ਇ. ਰੋਜ਼ੀ, ਜੀਵਨ-ਨਿਰਬਾਹ ; ਕੰਮ-ਧੰਧਾ ।

**उपज्ञा**—[ਉਪਗ੍ਯਾ] ਇ. ਕਾਢ, ਈਜਾਦ ।

**उपटा**—[ਉਪਟਾ] ਵਿ. ਬਰਬਾਦ, ਤਬਾਹ ; ਪੁ. ਠੋਕਰ, ਧੱਕਾ ।

**उपटारना**—[ਉਪਟਾਰਨਾ] ਕ੍ਰਿ. ਥਾਂ ਤੋਂ ਪਰੇ ਕਰ ਦੇਣਾ, ਉਠਾਉਣਾ ।

**उपठौकन**—[ਉਪਠੌਕਨ] ਪੁ. ਇਨਾਮ, ਭੇਟਾ, ਤੋਹਫ਼ਾ, ਬਖ਼ਸ਼ੀਸ਼, ਨਜ਼ਰ ।

**उपत्यका**—[ਉਪਤ੍ਯਕਾ] ਇ. ਘਾਟੀ, ਪਹਾੜ ਦਾ ਨੀਵਾਂ ਪਾਸਾ ।

**उपदंश**—[ਉਪਦੰਸ਼] ਪੁ. ਆਤਸ਼ਕ, ਗਰਮੀ ਦੀ ਬੀਮਾਰੀ ।

**उपदग्ध**—[ਉਪਦਗ੍ਧ] ਵਿ. ਥੋੜਾ ਜਿਹਾ ਜਲਿਆ ਹੋਇਆ, ਮੱਚਿਆ ਹੋਇਆ ।

**उपदर्शक**—[ਉਪਦਰ੍ਸ਼ਕ] ਪੁ. ਪਹਿਰੇਦਾਰ, ਸਿਪਾਹੀ ।

**उपदेश**—[ਉਪਦੇਸ਼] ਪੁ. ਮਤਾ, ਸਲਾਹ ; ਆਗਿਆ ; ਉਪਦੇਸ਼, ਸਿੱਖਿਆ, ਦੀਖਿਆ ; ਮੰਤਰ ।

**उपद्रव**—[ਉਪਦ੍ਰਵ] ਪੁ. ਹਲਚਲ, ਉਤਪਾਤ ; ਅੱਤਿਆਚਾਰ, ਜ਼ੁਲਮ ।

**उपद्रवी**—[ਉਪਦ੍ਰਵੀ] ਵਿ. ਇੱਲਤੀ, ਸ਼ਰਾਰਤੀ, ਉਪੱਦਰੀ ।

**उपद्वीप**—[ਉਪਦ੍ਵੀਪ] ਪੁ. ਛੋਟਾ ਟਾਪੂ ।

**उपधरना**—[ਉਪਧਰਨਾ] ਕ੍ਰਿ. ਪ੍ਰਵਾਨ ਕਰਨਾ, ਸਵੀਕਾਰ ਕਰਨਾ, ਅਪਨਾਉਣਾ ।

**उपधातु**—[ਉਪਧਾਤੁ] ਪੁ. ਅਠ ਪਰਸਿੱਧ ਧਾਤਾਂ ਦੇ ਮੇਲ ਨਾਲ ਬਣੀਆਂ ਧਾਤਾਂ, ਜਿਵੇਂ ਸੋਨਮਖੀ, ਕਾਂਸੀ, ਸ਼ਿਲਾਜੀਤ ਆਦਿ ।

**उपधान**—[ਉਪਧਾਨ] ਪੁ. ਸਰ੍ਹਾਣਾ ; ਦੁਪੱਟਾ, ਚੁੰਨੀ ; ਤਕੀਆ ; ਵਿਸ਼ੇਸ਼ਤਾ ; ਵਿਸ਼ ; ਪ੍ਰੇਮ ।

**उपधि**—[ਉਪਧਿ] ਪੁ. ਛੱਲ, ਕਪਟ ; ਭੈ, ਡਰ, ਖੌਫ਼ ।

**उपनत**—[ਉਪਨਤ] ਵਿ. ਝੁਕਿਆ ਹੋਇਆ, ਨਿਮਰਤਾ ਵਾਲਾ ।

**+उपनना**—[ਉਪਨਨਾ] ਕ੍ਰਿ. ਉਪਜਨਾ, ਪੈਦਾ ਹੋਣਾ ।

**उपनयन**—[ਉਪਨਯਨ] ਪੁ. ਜੰਞੂ ਪਾਉਣ ਦੀ ਰਸਮ ।

**उपनाम**—[ਉਪਨਾਮ] ਪੁ. ਤੱਖ਼ਲਸ, ਦੂਜਾ ਨਾਂ, ਪਿਆਰ ਦਾ ਨਾਂ, ਉਪਨਾਮ ।

उपनिधि—[ਉਪਨਿਧਿ] ਪੁ. ਅਮਾਨਤ ।

उपनिबंध—[ਉਪਨਿਬੰਧ] ਪੁ. ਰਚਨਾ, ਬਨਾਵਟ, ਗੌਂਦ ।

उपनिवेश—[ਉਪਨਿਵੇਸ਼] ਪੁ. ਦੂਸਰੇ ਦੇਸ਼ ਤੋਂ ਆਏ ਹੋਏ ਲੋਕਾਂ ਦੀ ਬਸਤੀ ਜਾਂ ਆਬਾਦੀ ।

उपनिषत्—[ਉਪਨਿਸ਼ਤ੍]
उपनिषद्—[ਉਪਨਿਸ਼ਦ੍] ਇ. ਕੋਲ ਬੈਠਣ ਦਾ ਭਾਵ ; ਬੀਆਬਾਨ ; ਵੇਦਾਂ ਦਾ ਹਿੱਸਾ ਜੋ ਬ੍ਰਾਹਮਣ-ਗ੍ਰੰਥਾਂ ਦਾ ਅੰਤਮ ਭਾਗ ਹਨ ; ਬ੍ਰਹਮ-ਵਿਦਿਆ ਤੋਂ ਜਾਨ ਕਰਾਉਣ ਵਾਲਾ ਗ੍ਰੰਥ ਵਿਸ਼ੇਸ਼ ।

उपनिहित—[ਉਪਨਿਹਿਤ] ਵਿ. ਅਮਾਨਤ ਰਖਿਆ ਹੋਇਆ ।

उपनीत—[ਉਪਨੀਤ] ਵਿ. ਕੋਲ ਲਿਆਂਦਾ ਹੋਇਆ, ਰੱਖਿਆ ਹੋਇਆ, ਪਰਾਪਤ, ਹਾਜ਼ਰ, ਪੁੱਜਿਆ ਹੋਇਆ ।

उपनीता—[ਉਪਨੀਤਾ] ਇ. ਵਿਆਹੁਤਾ ਔਰਤ ।

उपनेता—[ਉਪਨੇਤਾ] ਪੁ. ਲੈ ਕੇ ਜਾਣ ਵਾਲਾ, ਭੇਟਾ ਚੜ੍ਹਾਉਣ ਵਾਲਾ ; ਕਿਸੇ ਦਲ ਦਾ ਮੀਤ-ਪ੍ਰਧਾਨ, ਉਪਨੇਤਾ ।

उपनेत्र—[ਉਪਨੇਤ੍ਰ] ਪੁ. ਐਨਕ, ਚਸ਼ਮਾ ।

उपन्यास—[ਉਪਨਯਾਸ] ਪੁ. ਵਾਕ ਦੀ ਵਰਤੋਂ, ਵਾਕ ਦਾ ਆਰੰਭ ; ਲੇਖ, ਮਜ਼ਮੂਨ, ਵਿਚਾਰ ; ਧਰੋਹਰ ; ਸੁਆਦਲੀ ਕਹਾਣੀ, ਕਿੱਸਾ, ਨਾਵਲ ; ਕੋਲ ਰੱਖਣ ਤੋਂ ਭਾਵ ।

उपपति—[ਉਪਪਤਿ] ਪੁ. ਯਾਰ, ਧਗੜਾ, ਉਪਪਤੀ ।

उपपत्ति—[ਉਪਪੱਤਿ] ਇ. ਜੁਗਤੀ, ਤਦਬੀਰ, ਉਪਾ ।

उपपत्नी—[ਉਪਪਤ੍ਨੀ] ਇ. ਰਖੇਲ, ਉਪਪਤਨੀ ।

उपपातक—[ਉਪਪਾਤਕ] ਪੁ. ਛੋਟਾ ਪਾਪ ।

उपपादक—[ਉਪਪਾਦਕ] ਵਿ. ਪ੍ਰਗਟ ਜਾਂ ਸਿੱਧ ਕਰਾਉਣ ਵਾਲਾ ।

उपपादन—[ਉਪਪਾਦਨ] ਪੁ. ਸਿੱਧ ਕਰਨ ਦਾ ਕੰਮ ; ਇਕੱਠਾ ਕਰਨ ਦਾ ਕੰਮ ; ਸਿਲਸਿਲੇਵਾਰ ਕਰਨ ਦਾ ਭਾਵ ।

उपपालित—[ਉਪਪਾਲਿਤ] ਵਿ. ਪਾਲਿਆ ਹੋਇਆ ।

उपपीड़ित—[ਉਪਪੀੜਿਤ] ਵਿ. ਦੁਖੀਆ, ਸਤਾਇਆ ਹੋਇਆ, ਮੁਸੀਬਤਜ਼ਦਾ ।

उपपुराण—[ਉਪਪੁਰਾਣ] ਪੁ. ਵਿਆਸ ਤੋਂ ਬਿਨਾਂ ਦੂਸਰੇ ਰਿਸ਼ੀਆਂ ਦੇ ਲਿਖੇ ਹੋਏ ਪੁਰਾਣ ।

उपप्लव—[ਉਪਪ੍ਲਵ] ਪੁ. ਆਸਮਾਨ ਤੋਂ ਤਾਰਾ ਟੁੱਟਣ ਦਾ ਭਾਵ ; ਬਗ਼ਾਵਤ ; ਬਿਪਤਾ ; ਬਲਵਾ ; ਭੁਚਾਲ ; ਰਾਹੂ ; ਵਿਘਨ ।

उपबंध—[ਉਪਬੰਧ] ਪੁ. ਨਿਰਦੇਸ਼ ।

उपबहंण—[ਉਪਬਰ੍ਹਣ] ਪੁ. ਸਰ੍ਹਾਣਾ, ਤਕੀਆ ।

उपबाहु—[ਉਪਬਾਹੁ] ਪੁ. ਪੰਜੇ ਤੋਂ ਕੂਹਣੀ ਤਕ ਦੀ ਬਾਂਹ ।

उपभोक्ता—[ਉਪਭੋਕ੍ਤਾ] ਪੁ. ਵਰਤਣ ਵਾਲਾ, ਕੰਮ ਵਿਚ ਲਿਆਉਣ ਵਾਲਾ ।

उपभोग—[ਉਪਭੋਗ] ਪੁ. ਕਿਸੇ ਚੀਜ਼ ਦੀ ਵਰਤੋਂ ਦਾ ਸੁਖ ।

उपभोगी—[ਉਪਭੋਗੀ] ਵਿ. ਉਪਭੋਗ ਕਰਨ ਵਾਲਾ, ਸੁਖ-ਸਾਧਨ ਦੀ ਵਰਤੋਂ ਕਰਨ ਵਾਲਾ ।

उपमंडल—[ਉਪਮੰਡਲ] ਪੁ. ਕਿਸੇ ਡਿਵੀਜ਼ਨ ਦਾ ਭਾਗ, ਤਹਸੀਲ ।

उपमा—[ਉਪਮਾ] ਇ. ਤੁਲਨਾ, ਬਰਾਬਰੀ ; ਵਡਿਆਈ ; ਇਕ ਅਲੰਕਾਰ ।

उपमाता—[ਉਪਮਾਤਾ] ਇ. ਮਤਰੇਈ ਮਾਂ ; ਦਾਈ, ਆਇਆ ।

उपमान—[ਉਪਮਾਨ] ਪੁ. ਉਹ ਚੀਜ਼ ਜਿਸ ਨਾਲ ਅਸਲੀ ਚੀਜ਼ ਦੀ ਤੁਲਨਾ ਕੀਤੀ ਜਾਵੇ ; ਇਕ ਛੰਦ ।

उपमित—[ਉਪਮਿਤ] ਵਿ. ਜਿਸ ਦੀ ਉਪਮਾ ਦਿਤੀ ਗਈ ਹੋਵੇ ; ਸਮਾਨ, ਤੁੱਲ ।

उपमेय—[ਉਪਮੇਯ] ਵਿ. ਉਪਮਾ ਦੇਣ ਯੋਗ, ਜਿਸ ਦੀ ਉਪਮਾ ਦਿਤੀ ਜਾਵੇ ।

उपयुक्त—[ਉਪਯੁਕ੍ਤ] ਵਿ. ਯੋਗ, ਸਹੀ, ਦਰੁਸਤ ; ਉਚਿਤ, ਠੀਕ ।

उपयोग—[ਉਪਯੋਗ] ਪੁ. ਵਰਤੋਂ, ਕੰਮ ; ਯੋਗਤਾ ; ਜ਼ਰੂਰਤ, ਲੋੜ, ਪਰਯੋਜਨ ; ਲਾਭ ।

उपयोगिता—[ਉਪਯੋਗਿਤਾ] ਇ. ਵਰਤੋਂ ; ਜ਼ਰੂਰਤ, ਲੋੜ ; ਲਾਭ ।

उपयोगितावाद—[ਉਪਯੋਗਿਤਾਵਾਦ] ਪੁ. ਉਹ ਸਿੱਧਾਂਤ ਜਿਸ ਵਿੱਚ ਹਰੇਕ ਚੀਜ਼ ਤੇ ਗੱਲ ਨੂੰ ਕੇਵਲ ਉਸ ਦੀ ਵਰਤੋਂ ਦੀ ਦ੍ਰਿਸ਼ਟੀ ਨਾਲ ਹੀ ਕੀਤਾ ਜਾਂਦਾ ਹੈ ਅਤੇ ਉਸ ਦੇ ਨੈਤਿਕ ਅੰਗਾਂ ਤੇ ਖ਼ਾਸ ਧਿਆਨ ਨਹੀਂ ਦਿੱਤਾ ਜਾਂਦਾ ।

उपयोगी—[ਉਪਯੋਗੀ] ਵਿ. ਯੋਗ, ਲਾਇਕ ; ਅਨੁਕੂਲ, ਸਹੀ, ਦਰੁਸਤ ; ਫ਼ਾਇਦੇਮੰਦ, ਲਾਭਦਾਇਕ, ਵਰਤੋਂ ਯੋਗ ।

उपरना—[ਉਪਰਨਾ] ਪੁ. ਚਾਦਰ, ਦੁਪੱਟਾ ।

उपरवार—[ਉਪਰਵਾਰ] ਇ. ਉੱਚੀ ਭੂਮੀ, ਉੱਚੀ ਧਰਤੀ ।

उपरस—[ਉਪਰਸ] ਪੁ. ਮਾਮੂਲੀ ਰਸ ; ਵੈਦਕ ਅਨੁਸਾਰ ਪਾਰਾ, ਸੁਰਮਾ, ਸੰਧੂਰ, ਸ਼ਿਲਾਜੀਤ, ਗੋਰੋਚਨ ਵਗੈਰਾ ਉਪਰਸ ਹਨ ।

उपरांठा—[ਉਪਰਾਂਠਾ] ਪੁ. ਪਰੌਂਠਾ ।

उपरांत (उपरान्त)—[ਉਪਰਾਂਤ] ਅਵ੍ਯ. ਪਿੱਛੋਂ, ਬਾਅਦ, ਮਗਰੋਂ ।

उपरा—[ਉਪਰਾ] ਪੁ. ਪਾਥੀ ; ਕੰਡਾ ।

उपराग—[ਉਪਰਾਗ] ਪੁ. ਰੰਗ ; ਉਪਾਧੀ ; ਵਾਸ਼ਨਾ ; ਚੰਨ-ਗ੍ਰਹਿਣ ।

उपराचढ़ी—[ਉਪਰਾਚੜ੍ਹੀ] ਇ. ਰਸ਼ਕ ।

**उपराज**—[ਉਪਰਾਜ] ਪੁ. ਵਾਇਸਰਾਇ, ਰਾਜ ਦਾ ਪ੍ਰਤਿਨਿਧ ।
+**उपराजना**—[ਉਪਰਾਜਨਾ] ਕ੍ਰਿ. ਪੈਦਾ ਕਰਨਾ ; ਉਤਪੰਨ ਕਰਨਾ ; ਕਮਾਉਣਾ ; ਬਣਾਉਣਾ, ਸਿਰਜਣਾ ।
+**उपराना**—[ਉਪਰਾਨਾ] ਕ੍ਰਿ. ਉਪਰ ਚੜ੍ਹਨਾ ; ਪਰਗਟ ਹੋਣਾ ; ਦੇਣਾ ; ਤਰੱਕੀ ਕਰਨਾ ।
**उपराम**—[ਉਪਰਾਮ] ਪੁ. ਬੇਪਰਵਾਹੀ ; ਮੌਤ ; ਸੰਨਿਆਸ, ਵਿ. ਬੇਪਰਵਾਹੀ , ਉਪਰਾਮ ।
**उपराष्ट्रपति**—[ਉਪਰਾਸ਼ਟ੍ਰਪਤਿ] ਪੁ. ਗਣਰਾਜ ਪ੍ਰਣਾਲੀ ਵਿਚ ਰਾਸ਼ਟਰਪਤਿ (ਪ੍ਰਧਾਨ) ਤੋਂ ਹੇਠਲੇ ਅਹੁਦੇ ਤੇ ਨਿਯੁਕਤ ਵਿਅਕਤੀ, ਉਪ-ਪ੍ਰਧਾਨ, ਉਪਰਾਸ਼ਟਰਪਤੀ ।
**उपराहना**—[ਉਪਰਾਹਨਾ] ਕ੍ਰਿ. ਪਰਸੰਸਾ ਕਰਨਾ, ਤਾਰੀਫ਼, ਉਸਤਤ ਕਰਨਾ ।
**उपराही**—[ਉਪਰਾਹੀ] ਵਿਂ. ਉਤਲਾ ਸ੍ਰੇਸ਼ਠ, ਚੰਗਾ, ਭਲਾ-ਮਾਣਸ ; ਜ਼ਿਆਦਾ ; ਕ੍ਰਿ. ਵਿ., ਉਪਰ, ਉਤਾਂਹ ।
**उपरि**—[ਉਪਰਿ] ਅਵ੍ਯ. ਉੱਪਰ, ਪਿੱਛੋਂ, ਬਾਅਦ, ਮਗਰੋਂ ।
**उपरूपक**—[ਉਪਰੂਪਕ] ਪੁ. ਇਕ ਛੋਟਾ ਨਾਟਕ ।
**उपरैना**—[ਉਪਰੈਨਾ] ਪੁ. ਪਰਨਾ, ਦੁਪੱਟਾ ; ਚਾਦਰ, ਚੁੰਨੀ ।
**उपरैनी**—[ਉਪਰੈਨੀ] ਇ. ਚੁੰਨੀ ਓਢਨੀ ; ਪਰਨਾ, ਦੁਪੱਟਾ ।
+**उपरोक्त**—[ਉਪਰੋਕ੍ਤ] ਵਿ. ਉਪਰੋਕਤ, ਉਪਰ ਕਹਿਆ ਹੋਇਆ ।
**उपरोध**—[ਉਪਰੋਧ] ਪੁ. ਰੁਕਾਵਟ, ਰੋਕ, ਛਿਪਾਉਣ ਤੋਂ ਭਾਵ ; ਆੜ ।
**उपरोधन**—[ਉਪਰੋਧਨ] ਪੁ. ਅੜਚਣ, ਰੁਕਾਵਟ, ਰੋਕ ।
**उपरोहित**—[ਉਪਰੋਹਿਤ] ਪੁ. ਵੇਖੋ 'ਪੁਰੋਹਿਤ' (पुरोहित) ।
**उपरोहिती**—[ਉਪਰੋਹਿਤੀ] ਇ. ਵੇਖੋ 'ਪੁਰੋਹਿਤੀ' (पुरोहिती)
+**उपरौंछा**—[ਉਪਰੌਂਛਾ] ਕ੍ਰਿ. ਵਿ. ਉਪਰਲੇ ਪਾਸੇ, ਉਤਾਂਹ, ਉਪਰ ਨੂੰ ।
+**उपरौंटा**—[ਉਪਰੌਂਟਾ] ਪੁ. ਉੱਤਲਾ ਹਿੱਸਾ, ਉਤਲਾ ਪੱਲਾ ।
+**उपरौंठा**—[ਉਪਰੌਂਠਾ] ਵਿ. ਉੱਪਰਲਾ, ਉਤਲਾ ।
**उपर्युक्त**—[ਉਪਰ੍ਯੁਕ੍ਤ] ਵਿ. ਉਤੇ ਕਹਿਆ ਹੋਇਆ, ਉਪਰੋਕਤ ।
**उपल**—[ਉਪਲ] ਪੁ. ਪੱਥਰ ; ਰਤਨ, ਜਵਾਹਰ ; ਮੇਘ, ਬੱਦਲ ; ਗੜਾ ।
**उपलक्षण**—[ਉਪਲਕ੍ਸ਼ਣ] ਪੁ. ਆਪਣੇ ਵਾਂਗ ਦੂਜੀ ਚੀਜ਼ ਨੂੰ ਦੱਸਣ ਵਾਲਾ, ਸ਼ਬਦ ਵਿਸ਼ੇਸ਼ਣ ; ਧਿਆਨ, ਦੇਖ-ਭਾਲ ।
**उपलक्षित**—[ਉਪਲਕ੍ਸ਼ਿਤ] ਵਿ. ਅਨੁਮਾਨਿਤ ; ਸੈਨਤ ਨਾਲ ਸਮਝਿਆ ਹੋਇਆ ।
**उपलब्ध**—[ਉਪਲਬ੍ਧ] ਵਿ. ਪਰਾਪਤ, ਮਿਲਿਆ ਹੋਇਆ, ਹਾਸਲ ਕੀਤਾ ਹੋਇਆ, ਲੱਭਿਆ ਹੋਇਆ ।
**उपलब्धि**—[ਉਪਲਬ੍ਧਿ] ਇ. ਗਿਆਨ, ਸਮਝ ; ਅਨੁਮਾਨ ; ਪ੍ਰਾਪਤੀ ।
**उपला**—[ਉਪਲਾ] ਇ. ਪੁ. ਸ਼ੱਕਰ, ਚੀਨੀ ; ਰੇਤਾ ; ਪਾਥੀ ।
**उपलिप्त**—[ਉਪਲਿਪ੍ਤ] ਵਿ. ਲੇਪ ਕੀਤਾ ਹੋਇਆ, ਚੋਪੜਿਆ ਹੋਇਆ, ਲਿੱਪਿਆ ਹੋਇਆ, ਕੱਜਿਆ ਹੋਇਆ ।
**उपलेपन**—[ਉਪਲੇਪਨ] ਪੁ. ਲਿੱਪਣ-ਪੋਚਣ ਦਾ ਕੰਮ, ਲਿੱਪਣ ਪੋਚਣ ਦੀ ਸਮੱਗਰੀ ।
**उपल्ला**—[ਉਪੱਲਾ] ਪੁ. ਉਪਰਲਾ ਪੱਲਾ, ਉਤਲਾ ਹਿੱਸਾ ।
**उपवन**—[ਉਪਵਨ] ਪੁ. ਛੋਟਾ ਬਾਗ਼, ਬਗੀਚੀ, ਫੁਲਵਾੜੀ, ਉਪਬਨ ।
+**उपवना**—[ਉਪਵਨਾ] ਕ੍ਰਿ. ਉੱਡ ਜਾਣਾ, ਉਭਲ ਹੋ ਜਾਣਾ, ਗ਼ਾਇਬ ਹੋ ਜਾਣਾ, ਲੁਕ ਜਾਣਾ ।
**उपवाद**—[ਉਪਵਾਦ] ਪੁ. ਨਿੰਦਿਆ, ਬੁਰਾਈ, ਚੁਗ਼ਲੀ ; ਲਾਂਛਣ ।
**उपवास**—[ਉਪਵਾਸ] ਪੁ. ਵਰਤ, ਫ਼ਾਕਾ ।
**उपवासी**—[ਉਪਵਾਸੀ] ਵਿ. ਵਰਤ ਰੱਖਣ ਵਾਲਾ, ਨਿਰਾਹਾਰ, ਵਰਤੀ ।
**उपविष्ट**—[ਉਪਵਿਸ਼ਟ] ਵਿ. ਬੈਠਿਆ ਹੋਇਆ, ਸਥਿਤ ।
**उपवीत**—[ਉਪਵੀਤ] ਪੁ. ਜਨੇਊ, ਜੰਞੂ ।
**उपवेद**—[ਉਪਵੇਦ] ਪੁ. ਵੇਦ ਤੋਂ ਨਿਕਲੀ ਹੋਈ ਵਿਦਿਆ, ਆਯੁਰਵੇਦ, ਧਨੁਰਵੇਦ, ਗੰਧਰਵਵੇਦ ਸ੍ਥਾਪਤ੍ਯਵੇਦ ।
**उपवेश**—[ਉਪਵੇਸ਼] ਪੁ. ਬੈਠਣ ਦੀ ਕਿਰਿਆ, ਕਿਸੇ ਕੰਮ ਵਿਚ ਜੁਟ ਜਾਣ ਦੀ ਕਿਰਿਆ ।
**उपवेशन**—[ਉਪਵੇਸ਼ਨ] ਪੁ. ਬੈਠਣ ਦੀ ਕਿਰਿਆ ।
**उपवेशित**—[ਉਪਵੇਸ਼ਿਤ] ਵਿ. ਬੈਠਾਇਆ ਹੋਇਆ, ਸਥਾਪਿਤ ।
**उपशम**—[ਉਪਸ਼ਮ] ਪੁ. ਇੰਦ੍ਰੀਆਂ ਦਾ ਕਾਬੂ ; ਇੱਛਿਆ ਦਾ ਨਾਸ਼ ; ਰੋਗ ਤੋਂ ਛੁਟਕਾਰਾ ; ਸ਼ਾਂਤੀ ।
**उपशय**—[ਉਪਸ਼ਯ] ਪੁ. ਦਵਾਈ ਜਾਂ ਪਰਹੇਜ਼ ਨਾਲ ਰੋਗ ਦੀ ਤਸ਼ਖ਼ੀਸ ਜਾਂ ਇਲਾਜ ।
**उपशाखा**—[ਉਪਸ਼ਾਖਾ] ਇ. ਛੋਟੀ ਸ਼ਾਖ, ਸ਼ਾਖ ਦੀ ਸ਼ਾਖ ।
**उपशाला**—[ਉਪਸ਼ਾਲਾ] ਪੁ. ਦਲਾਨ, ਬੈਠਕ ।
**उपसंहार**—[ਉਪਸੰਹਾਰ] ਪੁ. ਸਮਾਪਤੀ ; ਸੰਗ੍ਰਹਿ ; ਹਰਣ ; ਨਾਸ਼ ; ਆਕ੍ਰਮਣ, ਵਾਰ, ਹੱਲਾ ; ਸੰਕੋਚ ; ਨਿਕਾਸ ; ਕਿਸੇ ਪੁਸਤਕ ਦਾ ਅੰਤਲਾ ਪਾਠ ਜਿਸ ਵਿਚ ਸੰਖੇਪਤਾ ਨਾਲ ਮੰਤਵ ਦੱਸਿਆ ਜਾਂਦਾ ਹੈ, ਸਾਰੰਸ਼ ; ਲੇਖ ਦੇ ਅੰਤ ਵਿਚ ਦਿਤਾ ਜਾਣ ਵਾਲਾ ਖੁਲਾਸਾ ।
**उपस**—[ਉਪਸ] ਇ. ਦੁਰਗੰਧ, ਬਦਬੂ ।
**उपसमिति**—[ਉਪਸਮਿਤੀ] ਇ. ਛੋਟੀ ਸਭਾ ਜਾਂ ਕਮੇਟੀ, ਸਬਕਮੇਟੀ ।

**उपसर्ग**—[ਉਪਸਰ੍ਗ] ਪੁ. ਕੁਚਾਲ ; ਉਤਪਾਤ, ਨਾਸ਼ ; ਦੁੱਖ, ਕਲੇਸ਼ ; ਅਗਨੀ ; ਵਿਆਕਰਣ ਅਨੁਸਾਰ ਉਹ ਅਵਯਵ ਜੋ ਸ਼ਬਦ ਤੋਂ ਪਹਿਲਾਂ ਜੋੜਿਆ ਜਾਂਦਾ ਹੈ ਅਤੇ ਅਰਥ ਵਿਚ ਵਿਸ਼ੇਸ਼ਤਾ ਲਿਆਉਂਦਾ ਹੈ ।

**उपसाना**—[ਉਪਸਾਨਾ] ਕ੍ਰਿ. ਬੇਹਾ ਕਰਨਾ, ਸਾੜਨਾ ।

**उपसुंद**—[ਉਪਸੁੰਦ] ਪੁ. ਸੁੰਦ ਨਾਂ ਦੇ ਦੈਂਤ ਦਾ ਛੋਟਾ ਭਾਈ ।

**उपसेचन**—[ਉਪਸੇਚਨ] ਪੁ. ਪਾਣੀ ਛਿੜਕਣ ਦਾ ਕੰਮ, ਸਿੰਜਣਾ ।

**उपस्कर**—[ਉਪਸ੍ਕਰ] ਪੁ. ਦਾਲ ਦਾ ਮਿਸਾਲਾ ; ਸਜਾਵਟ ਦਾ ਸਮਾਨ ; ਕੋਈ ਚੀਜ਼ ਬਣਾਉਣ ਦਾ ਛੋਟਾ ਯੰਤਰ ।

**उपस्करण**—[ਉਪਸ੍ਕਰਣ] ਪੁ. ਘਰ ਜਾਂ ਥਾਂ ਆਦਿ ਸਜਾਉਣ ਦੀ ਕਿਰਿਆ ਜਾਂ ਭਾਵ ।

**उपस्कृत**—[ਉਪਸ੍ਕ੍ਰਿਤ] ਵਿ. ਸਜਾਇਆ ਹੋਇਆ ।

**उपस्कार**—[ਉਪਸ੍ਕਾਰ] ਪੁ. ਉਹ ਚੀਜ਼ਾਂ ਜਿਨ੍ਹਾਂ ਦੀ ਵਰਤੋਂ ਘਰ ਦੀ ਸਜਾਵਟ ਲਈ ਹੁੰਦੀ ਹੈ ; ਖ਼ਾਲੀ ਥਾਂ ਦੀ ਪੂਰਤੀ ।

**उपस्थ**—[ਉਪਸ੍ਥ] ਪੁ. ਚਿੱਤੜ ; ਆਦਮੀ ਤੀਵੀਂ ਦਾ ਗੁਪਤ ਅੰਗ, ਲਿੰਗ, ਭਗ ; ਵਿ. ਕੋਲ ਬੈਠਿਆ ਹੋਇਆ ।

**उपस्थान**—[ਉਪਸ੍ਥਾਨ] ਪੁ. ਖੜੇ ਹੋ ਕੇ ਪੂਜਾ ਕਰਨ ਦਾ ਭਾਵ ; ਹਾਜ਼ਰ ਹੋਣ ਦਾ ਕਰਮ ; ਤੀਰਥ ਸਥਾਨ ।

**उपस्थित**—[ਉਪਸ੍ਥਿਤ] ਵਿ. ਨੇੜੇ, ਕੋਲ ਆਇਆ ਹੋਇਆ ; ਮੌਜੂਦ, ਹਾਜ਼ਰ, ਉਪਸਥਿਤ ।

**उपस्थिति**—[ਉਪਸ੍ਥਿਤਿ] ਇ. ਮੌਜੂਦਗੀ, ਕੋਲ ਹੋਣ ਦਾ ਭਾਵ ; ਪਹੁੰਚ, ਹਾਜ਼ਰੀ ।

**उपहत**—[ਉਪਹਤ] ਵਿ. ਮੁਸੀਬਤ ਵਿਚ ਫਸਿਆ ਹੋਇਆ ।

**उपहसित**—[ਉਪਹਸਿਤ] ਵਿ. ਭੰਡਿਆ ਹੋਇਆ, ਬਦਨਾਮ, ਜਿਸ ਦਾ ਮਖ਼ੌਲ ਉਡਾਇਆ ਗਿਆ ਹੋਵੇ ।

**उपहार**—[ਉਪਹਾਰ] ਪੁ. ਆਦਰ ਵੱਜੋਂ ਦਿੱਤੀ ਹੋਈ ਚੀਜ਼, ਭੇਟਾ, ਨਜ਼ਰਾਨਾ, ਤੋਹਫ਼ਾ ।

**उपहास**—[ਉਪਹਾਸ] ਪੁ. ਮਜ਼ਾਕ, ਹਾਸਾ-ਮਖ਼ੌਲ ; ਬਦਨਾਮੀ ।

**उपहासास्पद**—[ਉਪਹਾਸਾਸ੍ਪਦ] ਪੁ. ਨਿੰਦਣ ਯੋਗ, ਹੱਸਣ ਯੋਗ, ਮਖ਼ੌਲ ਕਰਨ ਲਾਇਕ ।

+**उपही**—[ਉਪਹੀ] ਪੁ. ਦੂਜੇ ਦੇਸ਼ ਦਾ ਬੰਦਾ ; ਨਾਵਾਕਿਫ਼ ਆਦਮੀ, ਅਜਨਬੀ ।

**उपांग (उपाङ्ग)**—[ਉਪਾਂਗ] ਪੁ. ਤਿਲਕ, ਟਿੱਕਾ, ਅੰਗ ਦਾ ਕੋਈ ਹਿੱਸਾ ; ਛੋਟਾ ਅੰਗ ।

**उपाइ**—[ਉਪਾਇ], **उपाउ**—[ਉਪਾਉ] ਪੁ. ਵੇਖੋ ਉਪਾਯ (उपाय) ।

**उपाकर्म**—[ਉਪਾਕਰ੍ਮ] ਪੁ. ਵਿਧੀ ਪੂਰਬਕ ਵੇਦਾਂ ਦੇ ਪੜ੍ਹਨ ਦਾ ਕਰਮ ; ਜਨੇਊ ਪਾਉਣ ਦਾ ਕਰਮ ।

**उपाख्यान**—[ਉਪਾਖ੍ਯਾਨ] ਪੁ. ਕੋਈ ਕਥਾ ਜਾਂ ਕਹਾਣੀ ; ਪੁਰਾਣਾਂ ਦੀ ਕਥਾ ਜਾਂ ਬਿਰਤਾਂਤ ।

**उपादान**—[ਉਪਾਦਾਨ] ਪੁ. ਪਰਾਪਤੀ ; ਉਹ ਕਾਰਣ ਜੋ ਖ਼ੁਦ ਕਾਰਜ ਦੀ ਸ਼ਕਲ ਵਿਚ ਆ ਜਾਵੇ ; ਉਹ ਸਾਮਾਨ ਜਿਸ ਨਾਲ ਕੋਈ ਚੀਜ਼ ਬਣੇ ; ਵਰਣਨ ; ਬੋਧ, ਗਿਆਨ, ਸਮਝ ।

**उपादेय**—[ਉਪਾਦੇਯ] ਵਿ. ਵਰਤੋਂ ਵਿਚ ਆਉਣ ਯੋਗ ; ਜ਼ਰੂਰੀ ; ਸ੍ਰੇਸ਼ਠ, ਉੱਤਮ, ਚੰਗਾ ।

**उपाधि**—[ਉਪਾਧਿ] ਪੁ. ਜ਼ਾਤ, ਵੰਸ਼, ਕੌਮ ; ਧਰਮ ; ਚਿੰਤਾ ; ਛਲ ; ਉਪੱਦਰ, ਉਤਪਾਤ ; ਖ਼ਿਤਾਬ, ਸਨਦ, ਪਦਵੀ ; ਯੋਗਤਾ ।

**उपाधी**—[ਉਪਾਧੀ] ਵਿ. ਉਪੱਦਰੀ, ਖਰੂਦੀ, ਸ਼ਰਾਰਤੀ, ਭੈੜਾ, ਇੱਲਤੀ ; ਛਲੀਆ, ਧੋਖੇਬਾਜ਼ ।

**उपाध्यक्ष**—[ਉਪਾਧ੍ਯਕ੍ਸ਼] ਪੁ. ਕਿਸੇ ਸੰਸਥਾ ਵਿਚ ਸਹਾਇਕ ਪਰਧਾਨ ਦੀ ਸ਼ਕਲ ਵਿਚ ਕੰਮ ਕਰਨ ਵਾਲਾ ਅਧਿਕਾਰੀ, ਮੀਤ-ਪ੍ਰਧਾਨ, ਉਪ-ਪ੍ਰਧਾਨ ।

**उपाध्याय**—[ਉਪਾਧਯਾਯ] ਪੁ. ਪੜ੍ਹਾਉਣ ਵਾਲਾ, ਪੰਡਿਤ ; ਬ੍ਰਾਹਮਣਾਂ ਦੀ ਇਕ ਪਦਵੀ ।

**उपाध्याया**—[ਉਪਾਧਯਾਯਾ] ਇ. ਪੜ੍ਹਾਉਣ ਵਾਲੀ ਤੀਵੀਂ, ਉਸਤਾਨੀ, ਅਧਿਆਪਕਾ ।

**उपानह्**—[ਉਪਾਨਹ] ਪੁ. ਜੁੱਤਾ ।

+**उपाना**—[ਉਪਾਨਾ] ਕ੍ਰਿ. ਉਤਪੰਨ ਕਰਨਾ, ਪੈਦਾ ਕਰਨਾ ; ਬੀਜਣਾ ।

**उपाय**—[ਉਪਾਯ] ਪੁ. ਸਾਧਨ, ਜੁਗਤੀ, ਤਰਕੀਬ, ਢੰਗ, ਤਰੀਕਾ, ਉਪਾ ; ਕੋਲ ਜਾਣ ਦੀ ਕਿਰਿਆ ।

**उपायन**—[ਉਪਾਯਨ] ਪੁ. ਭੇਟਾ, ਭੇਟਾ ਕਰਨ ਦੀ ਵਸਤੂ ।

**उपायी**—[ਉਪਾਯੀ] ਵਿ. ਉਪਾ ਕਰਨ ਵਾਲਾ, ਜੁਗਤ ਕੱਢਣ ਵਾਲਾ ।

**उपायुक्त**—[ਉਪਾਯੁਕ੍ਤ] ਪੁ. ਡਿਪਟੀ ਕਮਿਸ਼ਨਰ ।

**उपारंभ (उपारम्भ)**—[ਉਪਾਰੰਭ] ਪੁ. ਅਰੰਭ, ਮੁੱਢ, ਸ਼ੁਰੂ ।

**उपार्जक**—[ਉਪਾਰ੍ਜਕ] ਵਿ. ਕਮਾਉਣ ਵਾਲਾ ।

**उपार्जन**—[ਉਪਾਰ੍ਜਨ] ਪੁ. ਖੱਟੀ, ਕਮਾਈ, ਲਾਭ, ਫ਼ਾਇਦਾ ।

**उपालंभ (उपालम्भ)**—[ਉਪਾਲੰਭ] ਵਿ. ਉਲਾਂਭਾ; ਨਿੰਦਿਆ ।

**उपाव**—[ਉਪਾਵ] ਪੁ. ਵੇਖੋ 'ਉਪਾਯ' (उपाय) ।

**उपास**—[ਉਪਾਸ] ਪੁ. ਵੇਖੋ 'ਉਪਵਾਸ' (उपवास) ।

**उपासक**—[ਉਪਾਸਕ] ਵਿ. ਸੇਵਕ, ਭਗਤ, ਉਪਾਸ਼ਨਾ ਕਰਨ ਵਾਲਾ, ਉਪਾਸ਼ਕ ।

**उपासना**—[ਉਪਾਸਨਾ] ਇ. ਪੂਜਾ, ਅਰਾਧਨਾ, ਉਪਾਸ਼ਨਾ ।

**उपासनीय**—[ਉਪਾਸਨੀਯ] ਵਿ. ਜੋ ਉਪਾਸ਼ਨਾ ਕਰਨ ਯੋਗ ਹੋਵੇ, ਅਰਾਧਨ ਯੋਗ, ਪੂਜਨੀਯ, ਪੂਜਾ ਕਰਨ ਯੋਗ, ਪੂਜ ।

**उपासा**—[ਉਪਾਸਾ] ਵਿ. ਜਿਸ ਨੇ ਅੰਨ-ਜਲ ਨ ਕੀਤਾ ਹੋਵੇ ਨਿਰਾਹਾਰੀ, ਵਰਤੀ ।

**उपासित**—[ਉਪਾਸਿਤ] ਵਿ. ਪੂਜਣ ਯੋਗ, ਪੂਜਨੀਯ, ਪੂਜ, ਸਨਮਾਨ-ਯੋਗ, ਪੂਜਿਆ ਹੋਇਆ ।

**उपास्थि**—[ਉਪਾਸਥਿ] ਇ. ਕੋਮਲ ਹੱਡੀ, ਨਰਮ ਹੱਡੀ ।

**उपास्य**—[ਉਪਾਸਯ] ਵਿ. ਉਪਾਸਨਾ ਕੀਤੇ ਜਾਣ ਯੋਗ ।

**उपाहार**—[ਉਪਾਹਾਰ] ਪੁ. ਜਲਪਾਨ, ਨਾਸ਼ਤਾ ।

**उपेंद्र (उपेन्द्र)**—[ਉਪੇਂਦ੍ਰ] ਪੁ. ਵਾਮਨ ਭਗਵਾਨ, ਇੰਦਰ ਦਾ ਛੋਟਾ ਭਰਾ, ਵਿਸ਼ਨੂੰ ; ਸ੍ਰੀ ਕ੍ਰਿਸ਼ਨ ਜੀ ।

**उपेक्षक**—[ਉਪੇਕ੍ਸ਼ਕ] ਵਿ. ਲਾਪਰਵਾਹ, ਪਰਵਾਹ ਨਾ ਕਰਨ ਵਾਲਾ ; ਘ੍ਰਿਣਾ ਕਰਨ ਵਾਲਾ ।

**उपेक्षण**—[ਉਪੇਕ੍ਸ਼ਣ] ਪੁ. ਅਨਾਦਰ, ਬੇਇੱਜ਼ਤੀ ; ਨਫ਼ਰਤ, ਘ੍ਰਿਣਾ, ਲਾਪਰਵਾਹੀ, ਬੇਪਰਵਾਹੀ ।

**उपेक्षा**—[ਉਪੇਕ੍ਸ਼ਾ] ਇ. ਅਨਾਦਰ, ਬੇਇੱਜ਼ਤੀ ; ਬੇਪਰਵਾਹੀ, ਲਾਪਰਵਾਹੀ ; ਘ੍ਰਿਣਾ, ਨਫ਼ਰਤ ।

**उपेक्षित**—[ਉਪੇਕ੍ਸ਼ਿਤ] ਵਿ. ਜਿਸ ਦੀ ਪਰਵਾਹ ਨ ਕੀਤੀ ਗਈ ਹੋਵੇ ; ਬੇਇੱਜ਼ਤ ।

**उपेत**—[ਉਪੇਤ] ਵਿ. ਬੀਤਿਆ ਹੋਇਆ ; ਪ੍ਰਾਪਤ ; ਸੰਜੁਗਤ ।

**उपैना**—[ਉਪੈਨਾ] ਵਿ. ਨੰਗਾ, ਖੁਲ੍ਹਾ ; ਉਘਾੜਿਆ ਹੋਇਆ ।

**उपोद्घात**—[ਉਪੋਦ੍ਘਾਤ] ਪੁ. ਭੂਮਿਕਾ, ਆਰੰਭ, ਮੁਖਬੰਧ ।

**उफनना**—[ਉਫਨਨਾ] ਕ੍ਰਿ. ਝਗੜਾ ਕਰਨ ਲਈ ਉਭਰਨਾ ; ਉਬਾਲ ਆਉਣਾ ।

**उफान**—[ਉਫਾਨ] ਪੁ. ਝੱਗ, ਉਬਾਲ ।

**उफाल**—[ਉਫਾਲ] ਪੁ. ਲੰਮੀ ਡਿੰਗ, ਲੰਮੀ-ਪਲਾਂਘ ।

**उबकना**—[ਉਬਕਨਾ] ਕ੍ਰਿ. ਉਗਲਣਾ, ਕੈ ਕਰਨਾ ; ਉਛਲਣਾ ।

**उबका**—[ਉਬਕਾ] ਪੁ. ਸਰਕਣ ਵਾਲੀ ਗੱਠ ਜਾਂ ਫੰਦਾ, ਸਿਰਕ-ਫਰਾਹੀ ।

**उबकाई**—[ਉਬਕਾਈ] ਇ. ਕੈ, ਉਲਟੀ ।

**उबछना**—[ਉਬਛਨਾ] ਕ੍ਰਿ. ਪਾਣੀ ਉਤੇ ਨੂੰ ਸਿਟਣਾ, ਛਿੱਟੇ ਪਾਉਣਾ ।

+**उबट**—[ਉਬਟ] ਪੁ. ਉੱਚੀ-ਨੀਵੀਂ ਧਰਤੀ ; ਭੇੜਾ ।

**उबटन**—[ਉਬਟਨ] ਪੁ. ਵਟਣਾ, ਲੇਪ ।

**उबटना**—[ਉਬਟਨਾ] ਕ੍ਰਿ. ਵਟਣਾ ਮਲਣਾ, ਲੇਪ ਕਰਨਾ ।

+**उबना**—[ਉਬਨਾ] ਕ੍ਰਿ. ਅੰਕੁਰ ਫੁੱਟਣਾ, ਜੰਮਣਾ, ਤੂਈ ਨਿਕਲਣਾ ; ਵੇਖੋ 'ਊਬਨਾ' (ऊबना) ।

**उबरना**—[ਉਬਰਨਾ] ਕ੍ਰਿ. ਮੁਕਤ ਹੋਣਾ, ਆਜ਼ਾਦ ਹੋਣਾ ; ਬਚ ਜਾਣਾ ।

+**उबरा**—[ਉਬਰਾ] ਵਿ. ਬਚਿਆ ਖੁਚਿਆ, ਜੂਠਾ, ਫਾਲਤੂ ।

**उबलना**—[ਉਬਲਨਾ] ਕ੍ਰਿ. ਉਬਾਲ ਆਉਣਾ ; ਜੋਸ਼ ਖਾਣਾ ।

**उबसन**—[ਉਬਸਨ] ਪੁ. ਭਾਂਡੇ ਮਾਂਜਣ ਦਾ ਝੂੱਡਾ ।

**उबसना**—[ਉਬਸਨਾ] ਕ੍ਰਿ. ਸੜਨਾ, ਗਲਣਾ, ਭਾਂਡੇ ਮਾਂਜਣਾ ।

**उबहन**—[ਉਬਹਨ] ਇ. ਖੂਹ 'ਚੋਂ ਡੋਲ ਖਿੱਚਣ ਦੀ ਲੱਜ, ਡੋਰੀ, ਰੱਸਾ ।

+**उबहना**—[ਉਬਹਨਾ] ਕ੍ਰਿ. ਹਥਿਆਰ ਖਿੱਚਣਾ, ਮਿਆਨ 'ਚੋਂ ਤਲਵਾਰ ਧੂਣਾ ; ਜੋਤਣਾ ; ਉਪਰ ਵਲ ਕੁੱਦਣਾ ; ਵਿ. ਪੈਰਾਂ ਤੋਂ ਨੰਗਾ, ਨੰਗਪੈਰਾ ।

**उबांत**—[ਉਬਾਂਤ] ਇ. ਕੈ, ਉਲਟੀ ।

+**उबाना**—[ਉਬਾਨਾ] ਕ੍ਰਿ. ਉਗਾਉਣਾ, ਬੀਜਣਾ ; ਪਰੇਸ਼ਾਨ ਕਰਨਾ, ਵਿ., ਨੰਗਪੈਰੀਆ ; ਪੁ., ਕਪੜਾ ਬੁਣਨ ਵਿਚ ਰੱਛ ਤੋਂ ਬਾਹਰ ਰਹਿ ਜਾਣ ਵਾਲਾ ਸੂਤਰ ।

**उबार**—[ਉਬਾਰ] ਪੁ. ਮੁਕਤੀ, ਛੁਟਕਾਰਾ ; ਬੱਚਤ ; ਪੜਦਾ ।

**उबारना**—[ਉਬਾਰਨਾ] ਕ੍ਰਿ. ਮੁਕਤੀ ਦੇਣਾ, ਛੁਟਕਾਰਾ ਦੇਣਾ, ਮੁਕਤ ਕਰਨਾ ।

**उबारा**—[ਉਬਾਰਾ] ਪੁ. ਪਸ਼ੂਆਂ ਦੇ ਪਾਣੀ ਪੀਣ ਦਾ ਕੁੰਡ, ਖੇਲ ।

**उबाल**—[ਉਬਾਲ] ਪੁ. ਉਬਾਲ, ਜੋਸ਼ ; ਗੁੱਸਾ ਭੜਕਣ ਦਾ ਭਾਵ ।

**उबालना**—[ਉਬਾਲਨਾ] ਕ੍ਰਿ. ਉਬਾਲਣਾ, ਜੋਸ਼ ਦੇਣਾ ।

**उबासी**—[ਉਬਾਸੀ] ਇ. ਜੰਭਾਈ, ਉਬਾਸੀ ।

+**उबिठना**—[ਉਬਿਠਨਾ] ਕ੍ਰਿ. ਦਿਲ ਭਰ ਜਾਣਾ, ਫਿੱਕਾ ਲਗਣਾ, ਇ., ਉਦਾਸੀ, ਘਬਰਾਹਟ ।

**उबीधा**—[ਉਬੀਧਾ] ਵਿ. ਫਸਿਆ ਹੋਇਆ, ਧਸਿਆ ਹੋਇਆ, ਗੱਡਿਆ ਹੋਇਆ ; ਕੰਡਿਆਂ ਨਾਲ ਭਰਿਆ ਹੋਇਆ, ਕੰਡਿਆਲਾ ।

+**उबेना**—[ਉਬੇਨਾ] ਇ. ਪੈਰਾਂ ਤੋਂ ਨੰਗਾ ।

**उबेरना**—[ਉਬੇਰਨਾ] ਕ੍ਰਿ. ਵੇਖੋ 'ਉਭਾਰਨਾ' (उभारना) ।

**उभय**—[ਉਭਯ] ਵਿ. ਦੋਵੇਂ, ਦੋਨੋਂ ।

**उभरना**—[ਉਭਰਨਾ] ਕ੍ਰਿ. ਉਤਾਂਹ ਉੱਠਣਾ, ਵਧਣਾ, ਉੱਭਰਨਾ ; ਜਵਾਨ ਹੋਣਾ ; ਉਛਲਣਾ, ਫੁਲਣਾ ; ਭਜਣਾ ; ਚਲੇ ਜਾਣਾ ; ਪਰਕਾਸ਼ਤ ਹੋਣਾ ; ਉਤਰਨਾ ; ਖੁਲ੍ਹਣਾ ; ਉਤਪੰਨ ਹੋਣਾ ।

**उभाड़**—[ਉਭਾੜ] ਪੁ. ਵੇਖੋ 'ਉਭਾਰ' (उभार) ।

**उभाड़ना**—[ਉਭਾੜਨਾ] ਕ੍ਰਿ. ਵੇਖੋ ਉਭਾਰਾ (उभारा) ।

**उभाना**—[ਉਭਾਨਾ] ਕ੍ਰਿ. ਸਿਰ ਹਿਲਾਉਂਦਿਆਂ ਹੱਥ ਪੈਰ ਪਟਕਣਾ ।

उभार—[ਉਭਾਰ] ਪੁ. ਉੱਭਾਰ ਦੀ ਕਿਰਿਆ ਜਾਂ ਹਾਲਤ, ਉਠਾਣ ।

उभारना—[ਉਭਾਰਨਾ] ਕ੍ਰਿ. ਭੜਕਾਉਣਾ, ਗੁੱਸੇ ਕਰਨਾ, ਉਕਸਾਉਣਾ, ਚੁੱਕਣਾ, ਬਹਿਕਾਉਣਾ, ਉਭਾਰਨਾ, ਭੜਕਾਉਣਾ ।

उमंग (उमङ्ग)—[ਉਮੰਗ] ਇ. ਹੁਲਾਸ, ਖ਼ੁਸ਼ੀ ; ਇੱਛਿਆ ; ਮੌਜ, ਲਹਿਰ ; ਪੂਰਨਤਾ ; ਸੁਆਦ, ਉਮੰਗ ।

उमंड (उमण्ड)—[ਉਮੰਡ] ਪੁ. ਵੇਗ, ਉਠਾਣ ; ਜੋਸ਼, ਲਹਿਰ, ਉਮੰਗ ।

उमंडना—[ਉਮੰਡਨਾ] ਕ੍ਰਿ. ਵੇਖੋ 'ਉਮਡਨਾ' (उमड़ना) ।

उमगन—[ਉਮਗਨ] ਇ. ਖ਼ੁਸ਼ੀ, ਪਰਸੰਨਤਾ, ਉਮੰਗ ।

उमचना—[ਉਮਚਨਾ] ਕ੍ਰਿ. ਪੈਰਾਂ ਨਾਲ ਕੁਚਲਣਾ, ਦਬਾਉਣਾ ; ਹੈਰਾਨ ਹੋਣਾ ; ਚੌਕੰਨੇ ਹੋਣਾ ।

उमड़—[ਉਮੜ] ਇ. ਹੜ੍ਹ, ਉਭਾਰ, ਚੜ੍ਹਾਉ ; ਧਾਵਾ, ਘੇਰਾ ।

उमड़ना—[ਉਮੜਨਾ] ਕ੍ਰਿ. ਤਰਲ ਪਦਾਰਥ ਦਾ ਵਧੇਰੇ ਹੋਣ ਕਰ ਕੇ ਉਪਰ ਨੂੰ ਉਠਣਾ; ਉਠ ਕੇ ਖਿੜਨਾ ਜਿਵੇਂ ਬੱਦਲ ਉਮੜਨਾ ਆਦਿ, ਉੱਮਡਣਾ ; ਉਮੰਗ ਵਿਚ ਆਉਣਾ ।

+उमदना—[ਉਮਦਨਾ] ਕ੍ਰਿ. ਮਸਤ ਹੋਣਾ ।

उमर—[ਉਮਰ] ਇ. ਆਯੂ, ਅਵਸਥਾ, ਉਮਰ ।

उमरकैद—[ਉਮਰਕੈਦ] ਇ. ਜ਼ਿੰਦਗੀ ਭਰ ਦੀ ਕੈਦ ।

उमस—[ਉਮਸ] ਇ. ਹੁਮਸ, ਗਰਮੀ, ਵੱਟ ।

उमा—[ਉਮਾ] ਇ. ਪਾਰਬਤੀ ; ਦੁਰਗਾ ; ਅਲਸੀ ; ਕੀਰਤੀ, ਵਡਿਆਈ ; ਸ਼ਾਂਤੀ ; ਬ੍ਰਹਮ ਵਿਦਿਆ ।

+उमकना—[ਉਮਕਨਾ] ਕ੍ਰਿ. ਜੜੋਂ ਪੁੱਟਣਾ, ਉਖਾੜਨਾ, ਨਾਸ਼ ਕਰ ਦੇਣਾ ।

+उमाकिनी—[ਉਮਾਕਿਨੀ] ਵਿ. ਪੁਟਣ ਵਾਲੀ, ਜੜੋਂ ਕੱਢ ਦੇਣ ਵਾਲੀ ।

उमाचना—[ਉਮਾਚਨਾ] ਕ੍ਰਿ. ਪੁਟਣਾ, ਕੱਢਣਾ, ਉਤਾਹਾਂ ਖਿੱਚਣਾ ।

उमाद—[ਉਮਾਦ] ਪੁ. ਵੇਖੋ 'ਉਨਮਾਦ' (उन्माद) ।

उमाधव—[ਉਮਾਧਵ] ਪੁ. ਸ਼ੰਕਰ, ਸ਼ਿਵ, ਮਹਾਦੇਵ ।

उमापति—[ਉਮਾਪਤਿ] ਪੁ. ਮਹਾਦੇਵ, ਸ਼ਿਵ ।

उमाह—[ਉਮਾਹ] ਪੁ. ਹੈਰਾਨੀ ; ਉਤਸ਼ਾਹ, ਉਮੰਗ, ਚਾਉ, ਖ਼ੁਸ਼ੀ ।

+उमाहना—[ਉਮਾਹਨਾ] ਕ੍ਰਿ. ਉਮਡਨਾ, ਉਤਸ਼ਾਹਤ ਹੋਣਾ, ਜੋਸ਼ ਵਿਚ ਆਉਣਾ ।

+उमाहल—[ਉਮਾਹਲ] ਵਿ. ਖ਼ੁਸ਼ੀ-ਭਰਿਆ, ਚਾਉ-ਭਰਪੂਰ, ਉਤਸ਼ਾਹ-ਪੂਰਨ ।

उमेठन—[ਉਮੇਠਨ] ਇ. ਵਲ, ਮਰੋੜ, ਆਕੜ ।

उमेठना—[ਉਮੇਠਨਾ] ਕ੍ਰਿ. ਮਰੋੜਨਾ, ਅਕੜਾਉਣਾ ।

उमेश—[ਉਮੇਸ਼] ਪੁ. ਸ਼ਿਵ, ਸ਼ੰਕਰ, ਮਹਾਦੇਵ ।

उम्र—[ਉਮ੍ਰ] ਇ. ਵੇਖੋ 'ਉਮਰ' (उमर) ।

उर—[ਉਰ] ਪੁ. ਛਾਤੀ ; ਮਨ, ਚਿੱਤ ; ਦਿਲ, ਹਿਰਦਾ ।

उरई—[ਉਰਈ] ਇ. ਖਸ ।

उरक्षत—[ਉਰਕ੍ਸ਼ਤ] ਪੁ. ਛਾਤੀ ਦਾ ਜ਼ਖਮ , ਖਈ ਰੋਗ ; ਦਮਾ ।

उरग—[ਉਰਗ] ਪੁ. ਸੱਪ, ਸਰਪ, ਨਾਗ ।

उरगड्डी—[ਉਰਗੱਡੀ] ਇ. ਉਹ ਕਿੱਲੀ ਜਿਸ ਨੂੰ ਜੁਲਾਹਾ ਧਰਤੀ ਵਿਚ ਗੱਡਦਾ ਹੈ ।

उरगना—[ਉਰਗਨਾ] ਕ੍ਰਿ. ਬਰਦਾਸ਼ਤ ਕਰਨਾ, ਸਹਿਣਾ, ਸਹਾਰਨਾ ; ਪ੍ਰਵਾਨ ਕਰਨਾ ।

उरगाय—[ਉਰਗਾਯ] ਪੁ. ਵਿਸ਼ਨੂੰ ।

उरझना—[ਉਰਝਨਾ] ਕ੍ਰਿ. ਵੇਖੋ 'ਉਲਝਣਾ' (उलझना) ।

उरण—[ਉਰਣ] ਪੁ. ਮੀਢਾ, ਭੇਡੂ; ਸੌਰ ਜਗਤ ਦਾ ਇਕ ਗ੍ਰਹਿ ।

उरद—[ਉਰਦ] ਪੁ. ਵੇਖੋ 'ਉੜਦ' (उड़द) ।

उरबसी—[ਉਰਬਸੀ] ਇ. ਵੇਖੋ 'ਉਰ੍ਵਸ਼ੀ' (उर्वशी) ।

उरमना—[ਉਰਮਨਾ] ਕ੍ਰਿ. ਝੂਟਣਾ, ਲਟਕਣਾ, ਲਮਕਣਾ, ਝੂਟੇ ਲੈਣਾ ।

उरमाना—[ਉਰਮਾਨਾ] ਕ੍ਰਿ. ਲਟਕਾਉਣਾ, ਲਮਕਾਉਣਾ ।

उरमाल—[ਉਰਮਾਲ] ਪੁ. ਰੁਮਾਲ ; ਇ. ਗੱਲੇ ਦੀ ਉਹ ਮਾਲਾ ਜੋ ਛਾਤੀ ਤਕ ਜਾਂਦੀ ਹੈ ।

+उरला—[ਉਰਲਾ] ਵਿ. ਪਿਛਲਾ, ਇਸ ਪਾਸੇ ਦਾ, ਇਧਰਲਾ, ਏਧਰ ਦਾ, ਉਧਰ ਦਾ ।

उरविज—[ਉਰਵਿਜ] ਪੁ. ਮੰਗਲ ਗ੍ਰਹਿ ।

उरसना—[ਉਰਸਨਾ] ਕ੍ਰਿ. ਹੇਠਾਂ ਉਤੇ ਕਰਨਾ, ਉੱਚਾ ਨੀਵਾਂ ਕਰਨਾ ।

उरसिज—[ਉਰਸਿਜ] ਪੁ. ਔਰਤ ਦੀ ਛਾਤੀ, ਮੰਮੇ ।

उरहन —[ਉਰਹਨ<br>
उरहना —ਉਰਹਨਾ] ਪੁ. ਉਲਾਂਭਾ ।

उरा—[ਉਰਾ] ਇ. ਧਰਤੀ, ਜ਼ਮੀਨ ।

उराउ —[ਉਰਾਉ<br>
उराऊ —ਉਰਾਊ] ਪੁ. ਉਮੰਗ, ਖ਼ੁਸ਼ੀ, ਚਾਉ; ਹੌਂਸਲਾ ।

+उराना—[ਉਰਾਨਾ] ਕ੍ਰਿ. ਖ਼ਤਮ ਹੋ ਜਾਣਾ ।

उरारा—[ਉਰਾਰਾ] ਪੁ. ਵਿਸਥਾਰ ਵਾਲਾ, ਫੈਲਿਆ ਹੋਇਆ ।

उराव—[ਉਰਾਵ] ਪੁ. ਚਾਉ, ਉਮੰਗ, ਉਤਸ਼ਾਹ ।

उरास—[ਉਰਾਸ] ਵਿ. ਵੱਡਾ, ਦੀਰਘ ; ਉੱਚਾ ।

+उराहना—[ਉਰਾਹਨਾ] ਪੁ. ਵੇਖੋ 'ਉਲਾਹਨਾ' (उलाहना) ।

+उरिण—[ਉਰਿਣ] ਵਿ. ਜਿਸ ਦਾ ਕਰਜ਼ਾ ਲੱਥ ਗਿਆ ਹੋਵੇ ।

उरू—[ਉਰੂ] ਵਿ. ਫੈਲਿਆ ਹੋਇਆ ; ਵਡਮੁੱਲਾ, ਪੁ., ਪੱਟ ।

उरूवा—[ਉਰੂਵਾ] ਪੁ. ਉੱਲੂ ਵਰਗਾ ਇਕ ਪੰਛੀ, ਰੁਰੁਵਾ-ਪੰਛੀ ।

+उरे—[ਉਰੇ] ਕ੍ਰਿ. ਵਿ. ਉਸ ਪਾਸੇ, ਅੱਗੇ, ਨੇੜੇ, ਇਥੇ ।

उरेह—[ਉਰੇਹ] ਪੁ. ਚਿਤਰਕਾਰੀ, ਨੱਕਾਸ਼ੀ, ਤਸਵੀਰ ਖਿੱਚਣ ਦਾ ਕੰਮ ।

उरेहना—[ਉਰੇਹਨਾ] ਕ੍ਰਿ. ਚਿੱਤਰ ਖਿੱਚਣਾ, ਤਸਵੀਰ ਬਣਾਉਣਾ ।

उरोज—[ਉਰੋਜ] ਪੁ. ਮੰਮੇ, ਕੁਚ ।

उर्णा—[ਉਰ੍ਣਾ] ਇ. ਭੇਡ ਦੇ ਵਾਲ, ਉੱਨ ।

उर्द—[ਉਰ੍ਦ] ਪੁ. ਵੇਖੋ 'ਉੜਦ' (उड़द) ।

उर्दू—[ਉਰ੍ਦੂ] ਇ. ਉਰਦੂ ਭਾਸ਼ਾ ।

उर्दूबाजार—[ਉਰ੍ਦੂਬਾਜ਼ਾਰ] ਪੁ. ਫੌਜੀਆਂ ਦਾ ਬਾਜ਼ਾਰ, ਬੜਾ ਬਾਜ਼ਾਰ ।

उर्मि—[ਉਰ੍ਮਿ] ਇ. ਵੇਖੋ 'ਊਰ੍ਮਿ' (ऊर्मि) ।

उर्मिला—[ਉਰ੍ਮਿਲਾ] ਇ. ਲਛਮਣ ਜੀ ਦੀ ਪਤਨੀ ਦਾ ਨਾਂ ।

उर्वर—[ਉਰ੍ਵਰ] ਵਿ. ਉਪਜਾਊ, ਜ਼ਰਖ਼ੇਜ਼ ।

उर्वरता—[ਉਰ੍ਵਰਤਾ] ਇ. ਉਪਜਾਊਪਣ ।

उर्वरा—[ਉਰ੍ਵਰਾ] ਇ. ਉਪਜਾਊ ਧਰਤੀ ।

उर्वशी—[ਉਰ੍ਵਸ਼ੀ] ਇ. ਇਕ ਅਪੱਛਰਾ ਦਾ ਨਾਂ ।

उलंग—[ਉਲੰਗ] ਵਿ. ਅਣਕੱਜਿਆ, ਨੰਗਾ ।

उलंगना (उलङ्गना)—[ਉਲੰਗਨਾ] ਕ੍ਰਿ. ਲੰਘਣਾ, ਟੱਪ ਕੇ ਪਾਰ ਕਰਨਾ ।

उलंघन (उलङ्घन)—[ਉਲੰਘਨ] ਪੁ. ਲੰਘਣ ਦਾ ਭਾਵ, ਪਾਰ ਕਰਨ ਦਾ ਭਾਵ, ਹੱਦ ਟੱਪਣ ਦਾ ਭਾਵ ; ਨਿਸ਼ਚਾ ਅਤੇ ਇਕਰਾਰ ਤੋੜਨ ਦਾ ਭਾਵ ।

उलचना—[ਉਲਚਨਾ] ਕ੍ਰਿ. ਵੇਖੋ 'ਉਲੀਚਨਾ' (उलीचना) ।

उलछना—[ਉਲਛਨਾ] ਕ੍ਰਿ. ਬਖੇਰਨਾ, ਇਧਰ ਉਧਰ ਸੁੱਟਣਾ, ਖਿੰਡਾਉਣਾ ।

उलछा—[ਉਲਛਾ] ਪੁ. ਖੇਤ ਵਿਚ ਬੀਜ ਬੀਜਣ ਦਾ ਇਕ ਤਰੀਕਾ ।

उलझन—[ਉਲਝਨ] ਇ. ਅਟਕਾਉ, ਫਸਾਉ, ਉਲਝੇਵਾਂ, ਉਲਝਨ ; ਚਿੰਤਾ ; ਸਮਸਿਆ ।

उलझना—[ਉਲਝਨਾ] ਕ੍ਰਿ. ਉਲਝੇਵਾਂ ਪੈਣਾ; ਝਗੜਾ, ਤਕਰਾਰ ਕਰਨਾ : ਆਸ਼ਕ ਹੋਣਾ, ਫਸ ਜਾਣਾ, ਅਟਕ ਜਾਣਾ ।

उलझा—[ਉਲਝਾ] ਪੁ. ਵੇਖੋ 'ਉਲਝਨ' (उलझन) ।

उलट—[ਉਲਟ] ਪੁ. ਤਬਦੀਲੀ, ਹੇਰ ਫੇਰ, ਉਲਟ ਪੁਲਟ ।

उलटना—[ਉਲਟਨਾ] ਕ੍ਰਿ. ਮੂਧਾ ਹੋਣਾ, ਮੁਧਣਾ ; ਪਿੱਛੇ ਮੁੜਨਾ ; ਤਿੱਤਰ ਬਿੱਤਰ ਹੋਣਾ ; ਬਰਬਾਦ ਹੋਣਾ ; ਬੇਹੋਸ਼ ਹੋਣਾ ; ਡਿੱਗਣਾ, ਪਸ਼ੂਆਂ ਦਾ ਪਹਿਲੀ ਵਾਰ ਗਰਭ ਨਾ ਠਹਿਰਨਾ ; ਮੂਧਾ ਕਰਨਾ ; ਫੇਰਨਾ, ਉਲਟਾਉਣਾ ; ਡੇਗ ਦੇਣਾ ; ਲਮਕਦੀ ਚੀਜ਼ ਨੂੰ ਇਕੱਠਾ ਕਰਕੇ ਉਪਰ ਉਠਾਉਣਾ ; ਅੰਡਬੰਡ ਕਰਨਾ ; ਬੇਹੋਸ਼ ਕਰਨਾ, ਕੈ ਕਰਨਾ ; ਬਰਬਾਦ ਕਰਨਾ ।

उलट पुलट—[ਉਲਟ ਪੁਲਟ] ਪੁ. ਫੇਰ ਫਾਰ, ਗੜਬੜੀ, ਉਲਟ ਪੁਲਟ ।

उलटा—[ਉਲਟਾ] ਵਿ. ਮੂਧਾ, ਪੁੱਠਾ, ਉਲਟਾ ।

उलटी—[ਉਲਟੀ] ਇ. ਕੈ, ਉਕਾਰੀ, ਉਲਟੀ ।

उलटी रुमाली—[ਉਲਟੀ ਰੁਮਾਲੀ] ਇ. ਮੁਗਦਰ ਦੀ ਇਕ ਕਸਰਤ ।

उलटे—[ਉਲਟੇ] ਕ੍ਰਿ. ਵਿ. ਬੇਤਰਤੀਬੀ ਨਾਲ ; ਬੇਜਾ ਤੌਰ ਤੇ ।

उलथना—[ਉਲਥਨਾ] ਕ੍ਰਿ. ਹੇਠਾਂ ਉਤੇ ਕਰਨਾ ; ਉਲਟਾਉਣਾ, ਪਲਟਾਉਣਾ ।

उलथा—[ਉਲਥਾ] ਪੁ. ਅਨੁਵਾਦ ; ਇਕ ਤਰ੍ਹਾਂ ਦਾ ਨਾਚ ਜਿਸ ਵਿਚ ਤਾਲ ਤੇ ਉਛਲਿਆ ਜਾਂਦਾ ਹੈ ।

उलद—[ਉਲਦ] ਇ. ਵਰਖਾ ਦੀ ਝੜੀ ।

+उलमना—[ਉਲਮਨਾ] ਕ੍ਰਿ. ਸਹਾਰਾ ਲੈਣਾ ; ਲਟਕਣਾ, ਲਮਕਣਾ ।

+उलरना—[ਉਲਰਨਾ] ਕ੍ਰਿ. ਕੁੱਦਣਾ; ਲੰਘਣਾ; ਹੇਠਾਂ ਉੱਤੇ ਹੋਣਾ ; ਪਿਛੇ ਨੂੰ ਡਿਗਣਾ, ਉਲਰਨਾ ।

उलरुआ—[ਉਲਰੁਆ] ⎤ ਪੁ. ਗੱਡਾ ਉਲਟਣ ਤੋਂ ਰੋਕਣ ਲਈ
उलरुवा—[ਉਲਰੁਵਾ] ⎦ ਪਿੱਛੇ ਬੱਧੀ ਲਕੜੀ, ਟੈਣੂਆ ।

+उललना—[ਉਲਲਨਾ] ਕ੍ਰਿ. ਪਲਟਾ ਖਾਣਾ, ਇੱਧਰ ਉਧਰ ਹੋਣਾ ; ਉਲਟਣਾ ।

उलसना—[ਉਲਸਨਾ] ਕ੍ਰਿ. ਸੋਭਣਾ, ਚਮਕਣਾ ; ਪ੍ਰਸੰਨ ਹੋਣਾ ।

उलहना—[ਉਲਹਨਾ] ਕ੍ਰਿ. ਅੰਗੂਰ ਫੁੱਲਣਾ, ਪਰਫੁੱਲਤ ਹੋਣਾ ; ਉਭਰਨਾ । ਪੁ., ਵੇਖੋ 'ਉਲਾਹਨਾ' (उलाहना) ।

उलार—[ਉਲਾਰ] ਵਿ. ਵਧੇਰੇ ਬੋਝ ਕਰਕੇ ਪਿੱਛੇ ਵੱਲ ਨੂੰ ਝੁਕਿਆ ਹੋਇਆ (ਗੱਡਾ ਆਦਿ) ।

उलारना—[ਉਲਾਰਨਾ] ਕ੍ਰਿ. ਉਛਾਲਣਾ ; ਉਲਾਰ ਕਰਨਾ ।

उलाहना—[ਉਲਾਹਨਾ] ਪੁ. ਉਲਾਂਭਾ, ਕਿਸੇ ਵਿਹਾਰ ਜਾਂ ਵਰਤਾਰੇ ਦੀ ਸ਼ਿਕਾਇਤ ।

उलीचना—[ਉਲੀਚਨਾ] ਕ੍ਰਿ. ਹੱਥ ਜਾਂ ਭਾਂਡੇ ਨਾਲ ਪਾਣੀ ਉਛਾਲ ਕੇ ਸੁੱਟਣਾ ; ਕੋਈ ਚੀਜ਼ ਕੱਢ ਕੇ ਬਾਹਰ ਜਾਂ ਦੂਰ ਕਰਨਾ ।

**उलूक**—[ਉਲੂਕ] ਪੁ. ਉੱਲੂ ; ਇੰਦਰ ; ਉਖਲੀ ; ਵਿਸ਼ਵਾ-ਮਿੱਤਰ ਦਾ ਇਕ ਪੁੱਤਰ ; ਦੁਰਯੋਧਨ ਦਾ ਇਕ ਦੂਤ ; ਅੱਗ ਦੀ ਲਾਟ ।

**उलूखल**—[ਉਲੂਖਲ] ਪੁ. ਉੱਖਲ, ਉਖੱਲੀ ; ਗੁੱਗਲ ਦੀ ਲਕੜ ਦਾ ਡੰਡਾ ।

**उलूपी**—[ਉਲੂਪੀ] ਇ. ਇਕ ਨਾਗ ਕੰਨਿਆ ਜਿਸ ਦਾ ਵਿਆਹ ਅਰਜਨ ਨਾਲ ਹੋਇਆ ਸੀ ; ਮੱਛੀ ।

**उलेल**—[ਉਲੇਲ] ਇ. ਉੱਨਤੀ ; ਖ਼ੁਸ਼ੀ ; ਖੇਲ੍ਹ-ਕੁੱਦ ; ਹੜ੍ਹ ; ਵਿ., ਬੇਪਰਵਾਹ ; ਅੱਲ੍ਹੜ ।

**उल्का**—[ਉਲ੍ਕਾ] ਇ. ਪਰਕਾਸ਼, ਉਜਾਲਾ ; ਆਕਾਸ਼ ਤੋਂ ਡਿੱਗੀ ਹੋਈ ਅੱਗ ਜਾਂ ਟੁਟਦਾ ਤਾਰਾ ; ਉਪੱਦਰ, ਹਲਚਲ, ਗੜਬੜੀ ; ਵਿਘਨ ।

**उल्कापात**—[ਉਲ੍ਕਾਪਾਤ] ਪੁ. ਤਾਰਾ ਟੁੱਟਣ ਦਾ ਭਾਵ ; ਉਪੱਦਰ ।

**उल्था**—[ਉਲ੍ਥਾ] ਪੁ. ਅਨੁਵਾਦ, ਤਰਜਮਾ, ਉਲੱਥਾ ।

**उल्मुक**—[ਉੱਲਮੁਕ] ਪੁ. ਅੰਗਿਆਰੀ, ਚੰਗਿਆਰੀ, ਜਲਦਾ-ਬਲਦਾ ਕੋਲਾ ।

**उल्लंघन (उल्लङ्घन)**—[ਉੱਲੰਘਨ] ਪੁ. ਉੱਲੰਘਣਾ, ਲਾਪਰਵਾਹੀ ਕਰਨ ਦਾ ਭਾਵ, ਲੰਘਣ ਦੀ ਕਿਰਿਆ, ਆਗਿਆ ਜਾਂ ਨਿਯਮ ਆਦਿ ਤੋੜਣ ਦਾ ਭਾਵ ।

**उल्लसन**—[ਉੱਲਸਨ] ਪੁ. ਅਥਾਹ ਖ਼ੁਸ਼ੀ, ਰੋਮਾਂਚ, ਖ਼ੁਸ਼ੀ ਨਾਲ ਲੂੰ-ਕੰਡੇ ਖੜੇ ਹੋ ਜਾਣ ਦਾ ਭਾਵ ।

**उल्लापन**—[ਉੱਲਾਪਨ] ਪੁ. ਚਾਪਲੂਸੀ ; ਵਿ., ਨਾਸ਼ਵਾਨ ।

**उल्लास**—[ਉੱਲਾਸ] ਪੁ. ਖ਼ੁਸ਼ੀ, ਖੇੜਾ, ਚਿਹਰੇ ਦੀ ਰੌਣਕ ; ਅਧਿਆਇ ; ਇਕ ਅਲੰਕਾਰ ।

+**उल्लासना**—[ਉੱਲਾਸਨਾ] ਕ੍ਰਿ. ਪਰਕਾਸ਼ਤ ਕਰਨਾ, ਪਰਗਟ ਕਰਨਾ ; ਖ਼ੁਸ਼ ਕਰਨਾ ।

**उल्लासी**—[ਉੱਲਾਸੀ] ਵਿ. ਖ਼ੁਸ਼ੀ ਮਨਾਉਣ ਵਾਲਾ, ਪਰਸੰਨ ਰਹਿਣ ਵਾਲਾ ; ਚਮਤਕਾਰ ।

**उल्लिखित**—[ਉੱਲਿਖਿਤ] ਵਿ. ਉਤੇ ਲਿਖਿਆ ਹੋਇਆ ; ਖੋਦਿਆ ਹੋਇਆ, ਉਕੇਰਿਆ ।

**उल्लू**—[ਉੱਲੂ] ਪੁ. ਇਕ ਪੰਛੀ ਜਿਸ ਨੂੰ ਦਿਨ ਵਿਚ ਵਿਖਾਈ ਨਹੀਂ ਦਿੰਦਾ ; ਵਿ., ਮੂਰਖ, ਨਾਸਮਝ ।

**उल्लेख**—[ਉੱਲੇਖ] ਪੁ. ਚਰਚਾ ; ਲੇਖ ; ਇਕ ਅਲੰਕਾਰ ।

**उल्लेखनीय**—[ਉੱਲੇਖਨੀਯ] ਵਿ. ਲਿਖਣ ਯੋਗ, ਚਰਚਾ ਕਰਨ ਯੋਗ ।

**उल्लोल**—[ਉੱਲੋਲ] ਪੁ. ਲਹਿਰ, ਤਰੰਗ ; ਵੇਗ, ਵਲਵਲਾ, ਜਜ਼ਬਾ ; ਵਿ., ਅਤੀ ਚੰਚਲ ।

**उल्व**—[ਉਲ੍ਵ] ਪੁ. ਉਹ ਝਿੱਲੀ ਜਿਸ ਵਿਚ ਬੱਚਾ ਲਿਪਟਿਆ ਪੈਦਾ ਹੁੰਦਾ ਹੈ, ਔਲ, ਜੇਰ ।

**उवना**—[ਉਵਨਾ] ਕ੍ਰਿ. ਉੱਗਣਾ ।

**उवनि**—[ਉਵਨਿ] ਇ. ਉਦੈ, ਨਿਕਾਸ, ਉਠਾਉ, ਉਭਾਰ, ਉਭਰਨ ਦਾ ਭਾਵ ।

**उशीर**—[ਉਸ਼ੀਰ] ਪੁ. ਖਸ ।

**उषा**—[ਉਸ਼ਾ] ਇ. ਵੇਦ ਦੀ ਇਕ ਦੇਵੀ ; ਸਵੇਰਾ, ਪਰਭਾਤ ; ਬਾਣਾਸੁਰ ਦੀ ਧੀ ।

**उषाकाल**—[ਉਸ਼ਾਕਾਲ] ਪੁ. ਪਰਭਾਤ, ਸਵੇਰ ।

**उष्ट्र**—[ਉਸ਼੍ਟ੍ਰ] ਪੁ. ਊਠ, ਬੋਤਾ ।

**उष्ण**—[ਉਸ਼੍ਣ] ਵਿ. ਗਰਮ, ਤੱਤਾ ; ਪੁ. ਪਿਆਜ਼ ; ਇਕ ਨਰਕ ।

**उष्णकटिबंध (उष्णकटिबन्ध)**—[ਉਸ਼੍ਣਕਟਿਬੰਧ] ਪੁ. ਧਰਤੀ ਦਾ ਉਹ ਹਿੱਸਾ ਜੋ ਕਰਕ ਅਤੇ ਮਕਰ ਰੇਖਾਵਾਂ ਦੇ ਵਿਚਕਾਰ ਹੈ ।

**उष्णता**—[ਉਸ਼੍ਣਤਾ] ਇ. ਗਰਮੀ, ਤਾਪ, ਭੜਦਾਹ ।

**उष्णीष**—[ਉਸ਼੍ਣੀਸ਼] ਇ. ਸਾਫਾ, ਪੱਗ, ਦਸਤਾਰ ; ਤਾਜ, ਮੁਕਟ ।

**उष्म**—[ਉਸ਼੍ਮ] ਪੁ. ਗਰਮੀ, ਤੱਤਾਪਣ ; ਧੁੱਪ ; ਗਰਮੀ ਦਾ ਮੌਸਮ ।

**उष्मा**—[ਉਸ਼੍ਮਾ] ਇ. ਗਰਮੀ ; ਕਰੋਧ, ਗੁੱਸਾ ; ਧੁੱਪ ।

**उस**—[ਉਸ] ਪੜ. 'वह' ਦਾ ਰੂਪ ਜੋ ਕਾਰਕ ਲੱਗਣ ਤੇ 'ਉਸ' ਬਣ ਜਾਂਦਾ ਹੈ, ਉਹ, ਉਸ ।

**उसकन**—[ਉਸਕਨ] ਪੁ. ਭਾਂਡੇ ਮਾਂਜਣ ਦਾ ਘਾਹ ਦਾ ਮੁੱਠਾ, ਮਾਂਜਾ ।

**उसकाना, उसकारना**—[ਉਸਕਾਨਾ, ਉਸਕਾਰਨਾ] ਕ੍ਰਿ. ਵੇਖੋ 'ਉਕਸਾਨਾ' (उकसाना) ।

**उसनना**—[ਉਸਨਨਾ] ਕ੍ਰਿ. ਉਬਾਲਣਾ, ਪਕਾਉਣਾ ।

**उसनीश**—[ਉਸਨੀਸ਼] ਪੁ. ਵੇਖੋ 'ਉਸ਼ਣੀਸ਼' (उष्णीष) ।

+**उसमा**—[ਉਸਮਾ] ਪੁ. ਵਟਣਾ, ਵਸਮਾ ।

**उसरना**—[ਉਸਰਨਾ] ਕ੍ਰਿ. ਸਰਕਣਾ, ਵੱਖ ਹੋਣਾ ; ਬੀਤਣਾ, ਪੂਰਾ ਹੋਣਾ ; ਭੁੱਲ ਜਾਣਾ ; ਬਣ ਕੇ ਖੜਾ ਹੋਣਾ, ਉੱਸਰਨਾ ।

**उसलना**—[ਉਸਲਨਾ] ਕ੍ਰਿ. ਵੇਖੋ 'ਉਸਰਨਾ' (उसरना) ।

**उसवा**—[ਉਸਵਾ] ਪੁ. ਇਕ ਬੂਟਾ, ਉਸਵਾ ।

**उसवाना**—[ਉਸਵਾਨਾ] ਕ੍ਰਿ. ਮੁੰਜਣਾ, ਵੱਟਣਾ ।

+**उससना**—[ਉਸਸਨਾ] ਕ੍ਰਿ. ਉੱਸਰਨਾ ; ਖਿਸਕਣਾ, ਸਰਕਣਾ ; ਸਾਹ ਲੈਣਾ ।

+**उसांस**—[ਉਸਾਂਸ] ਇ. ਲੰਮਾ ਹੌਕਾ, ਲੰਮਾ ਸਾਹ ।

+**उसारना**—[ਉਸਾਰਨਾ] ਕ੍ਰਿ. ਮਕਾਨ ਜਾਂ ਕੰਧ ਆਦਿ ਬਣਾਉਣਾ, ਉਸਾਰੀ ਕਰਨਾ ।

**उसास**—[ਉਸਾਸ] ਇ. ਵੇਖੋ 'ਉਸਾਂਸ' (उसांस)।

+**उसीला**—[ਉਸੀਲਾ] ਪੁ. ਵਸੀਲਾ।

+**उसीसा**—[ਉਸੀਸਾ] ਪੁ. ਸਰ੍ਹਾਣਾ, ਤਕੀਆ।

**उसूल**—[ਉਸੂਲ] ਪੁ. ਸਿੱਧਾਂਤ, ਨਿਯਮ, ਕਾਇਦਾ, ਰੀਤ, ਅਸੂਲ।

**उस्तरा**—[ਉਸ੍ਤਰਾ] ਪੁ. ਵਾਲ ਮੁੰਨਣ ਦਾ ਛੁਰਾ, ਉਸਤਰਾ।

**उस्ताद**—[ਉਸ੍ਤਾਦ] ਪੁ. ਗੁਰੂ, ਅਧਿਆਪਕ ; ਵਿ., ਮਾਹਰ, ਨਿਪੁੰਨ ; ਚਲਾਕ।

+**उहवां**—[ਉਹਵਾਂ] ਕ੍ਰਿ. ਵਿ. ਉਥੇ, ਉਸ ਜਗ੍ਹਾ, ਉਸ ਥਾਂ।

**उहार**—[ਉਹਾਰ] ਪੁ. ਪਾਲਕੀ ਆਦਿ ਤੇ ਪਰਦਾ ਕਰਨ ਲਈ ਪਿਆ ਪਰਦਾ।

+**उहि**—[ਉਹਿ] ਪੜ. ਓਹੀ, ਉਹ।

+**उही**—[ਉਹੀ] ਪੜ. ਉਹੀ, ਓਹੀ।

+**उहूल**—[ਉਹੂਲ] ਪੁ. ਲਹਿਰ, ਤਰੰਗ।

# ऊ

**ऊ**—[ਊ] ਸੰਸਕ੍ਰਿਤ ਅਤੇ ਹਿੰਦੀ ਦੇ ਸਵਰ ਅੱਖਰਾਂ 'ਚੋਂ ਛੇਵਾਂ ਸਵਰ. ਇਹ 'ਉ' ਦਾ ਦੀਰਘ ਰੂਪ ਹੈ ਇਸ ਦਾ ਉਚਾਰਣ ਸਥਾਨ ਹੋਂਠ ਅਰਥਾਤ ਬੁੱਲ੍ਹ ਹਨ।

+**ऊँग**—[ਊਂਗ] ਇ. ਊਂਘ, ਨੀਂਦ ਦਾ ਦੌਰਾ, ਝਪਕੀ ; ਧੁਰੇ ਵਿਚ ਲਪੇਟੀ ਹੋਈ ਸੂਤ ਦੀ ਅੱਟੀ।

**ऊंगना**—[ਊਂਗਨਾ] ਪੁ. ਪਸ਼ੂਆਂ ਦਾ ਇਕ ਰੋਗ ਜਿਸ ਵਿਚ ਸਰੀਰ ਠੰਢਾ ਪੈ ਜਾਂਦਾ ਹੈ।

**ऊंगा**—[ਊਂਗਾ] ਪੁ. ਪੁਠਕੰਡਾ।

**ऊंघ**—[ਊਂਘ] ਇ. ਊਂਘ, ਝਪਕੀ ਲੈਣ ਤੋਂ ਭਾਵ, ਨੀਂਦ ਦਾ ਦੌਰਾ।

**ऊंघना**—[ਊਂਘਨਾ] ਕ੍ਰਿ. ਝਪਕੀ ਲੈਣਾ, ਜਾਗੋ ਮੀਟੀ ਹੋਣਾ, ਊਂਘਣਾ।

**ऊंच, ऊंचा**—[ਊਂਚ, ਊਂਚਾ] ਵਿ. ਉੱਚਾ, ਉੱਚੇ ਤੋਂ ਉੱਚਾ।

**ऊंचनीच**—[ਊਂਚਨੀਚ] ਪੁ. ਛੋਟਾ ਵੱਡਾ ; ਹਾਨੀ-ਲਾਭ।

**ऊंचाई**—[ਊਂਚਾਈ] ਇ. ਉੱਚਤਾ ; ਗੌਰਵ।

**ऊंचे**—[ਊਂਚੇ] ਕ੍ਰਿ. ਵਿ. ਉੱਪਰ ਨੂੰ ; ਜ਼ੋਰ ਨਾਲ।

**ऊंछना**—[ਊਂਛਨਾ] ਕ੍ਰਿ. ਵਾਲ ਵਾਹੁਣਾ, ਕੰਘਾ ਕਰਨਾ।

**ऊंट**—[ਊਂਟ] ਪੁ. ਊਂਠ, ਬੋਤਾ।

**ऊंटकटारा**—[ਊਂਟਕਟਾਰਾ] ਪੁ. ਇਕ ਕੰਡਿਆਲੀ ਬੂਟੀ।

**ऊंटगाड़ी**—[ਊਂਟਗਾੜੀ] ਇ. ਇਕ ਤਰ੍ਹਾਂ ਦੀ ਗੱਡੀ ਜਿਸ ਅੱਗੇ ਊਂਠ ਨੂੰ ਜੋੜਦੇ ਹਨ।

**ऊंटनी**—[ਊਂਟਨੀ] ਇ. ਊਂਠਣੀ, ਘੋੜੀ।

**ऊंटवान**—[ਊਂਟਵਾਨ] ਪੁ. ਊਂਠ ਵਾਲਾ, ਬੋਤੇ ਵਾਲਾ।

**ऊंड़ा**—[ਊਂੜਾ] ਪੁ. ਉਹ ਭਾਂਡਾ ਜਿਸ ਨੂੰ ਰੁਪਏ-ਪੈਸੇ, ਗਹਿਣੇ ਆਦਿ ਨਾਲ ਭਰ ਕੇ ਧਰਤੀ ਵਿਚ ਗੱਡ ਦੇਂਦੇ ਹਨ ; ਵਿ. ਤਹਿਖਾਨਾ, ਦੁਬੱਚਾ ; ਡੂੰਘਾ, ਗਹਿਰਾ।

**ऊंदर (ऊन्दर)**—[ਊਂਦਰ] ਪੁ. ਚੂਹਾ।

**ऊंधा**—[ਊਂਧਾ] ਵਿ. ਮੂੰਧਾ, ਉਲਟਾ, ਮੂੰਧੇ-ਮੂੰਹ। ਪੁ. ਢਾਲਵਾਂ ਕੰਢਾ ; ਪਸ਼ੂਆਂ ਲਈ ਪਾਣੀ ਪੀਣ ਦੀ ਖੇਲ।

**ऊं हूं**—[ਊਂ ਹੂੰ] ਅਵ੍ਯ. ਨਾ, ਕਦੇ ਨਹੀਂ, ਇਹ ਨਹੀਂ।

**ऊअना**—[ਊਅਨਾ] ਕ੍ਰਿ. ਉੱਗਣਾ ; ਉਦੇ ਹੋਣਾ।

**ऊआबाई**—[ਊਆਬਾਈ] ਵਿ. ਬੇਅਰਥ, ਅੰਡਵੰਡ, ਵਾਧੂ।

**ऊक**—[ਊਕ] ਪੁ. ਟੁੱਟਿਆ ਹੋਇਆ ਤਾਰਾ ; ਅੱਗ, ਜਲਨ।

**ऊकना**—[ਊਕਨਾ] ਕ੍ਰਿ. ਚੁੱਕਣਾ, ਭੁੱਲਣਾ ; ਤਾਪ ਦੇ ਨਾਲ ਤਪਣਾ, ਹੂਕਣ।

**ऊकार**—[ਊਕਾਰ] ਪੁ. ਊ (ऊ) ਅੱਖਰ ਜਾਂ ਉਸ ਦੀ ਧੁਨੀ।

**ऊख**—[ਊਖ] ਇ. ਵੇਖੋ 'ਈਖ' (ईख) ਪੁ., ਗਰਮੀ, ਵੱਟ, ਭੜਦਾਹ ; ਵਿ., ਬੇਚੈਨ ; ਗਰਮ, ਤੱਤਾ।

**ऊखड़**—[ਊਖੜ] ਪੁ. ਪਹਾੜ ਦੇ ਹੇਠਾਂ ਦੀ ਸੁੱਕੀ ਧਰਤੀ।

**ऊखल**—[ਊਖਲ] ਪੁ. ਵੱਡੀ ਉਖਲੀ, ਉਖਲ ; ਇਕ ਪਰਕਾਰ ਦਾ ਘਾਹ।

**ऊगना**—[ਊਗਨਾ] ਕ੍ਰਿ. ਵੇਖੋ 'ਉਗਨਾ' (उगना)।

**ऊगरा**—[ਊਗਰਾ] ਪੁ. ਉਬਾਲਿਆ ਹੋਇਆ ਖਾਣ ਵਾਲਾ ਪਦਾਰਥ।

+**ऊज**—[ਊਜ] ਪੁ. ਉਤਪਾਤ, ਬਖੇੜਾ।

+**ऊजर**—[ਊਜਰ] ਵਿ. ਉਜਲਾ, ਸਾਫ਼ ; ਉਜਾੜ।

+**ऊजाड़**—[ਊਜਾੜ] ਵਿ. ਸੁਨਸਾਨ, ਉਜਾੜ, ਬੀਆਬਾਨ।

+**ऊटना**—[ਊਟਨਾ] ਕ੍ਰਿ. ਸੋਚਣਾ-ਵਿਚਾਰਨਾ ; ਜੋਸ਼ ਵਿਚ ਆਉਣਾ।

**ऊटपटांग**—[ਊਟਪਟਾਂਗ] ਵਿ. ਬੇਢੰਗਾ, ਬੇਮਾਹਨੇ, ਅੰਡਵੰਡ, ਵਾਹਯਾਤ।

+**ऊड़ा**—[ਊੜਾ] ਪੁ. ਕਮੀ, ਘਾਟ।

**ऊड़ी**—[ਊੜੀ] ਇ. ਜੁਲਾਹੇ ਦੀ ਫਿਰਕੀ ; ਟੁਬਕੀ, ਚੁੱਭੀ, ਗੋਤਾ ; ਪਨਡੁੱਬੀ।

**ऊढ़**—[ਊੜ੍ਹ] ਵਿ. ਵਿਆਹਿਆ ਹੋਇਆ ; ਪ੍ਰਵਾਣ ਕੀਤਾ ਹੋਇਆ।

**ऊढ़ना**—[ਊੜ੍ਹਨਾ] ਕ੍ਰਿ. ਸੋਚਣਾ, ਅਨੁਮਾਨ ਕਰਨਾ, ਅੰਦਾਜ਼ਾ ਲਾਉਣਾ।

**ऊढ़ा**—[ਊੜ੍ਹਾ] ਇ. ਵਿਆਹੀ ਹੋਈ ਤੀਵੀਂ, ਉਹ ਤੀਵੀਂ ਜੋ ਆਪਣੇ ਪਤੀ ਨੂੰ ਛੱਡ ਕੇ ਦੂਸਰੇ ਨੂੰ ਪਿਆਰ ਕਰੇ।

ऊत—[ਊਤ] ਵਿ. ਔਤ, ਬੇਔਲਾਦ ; ਮੂਰਖ ; ਪੁ. ਔਲਾਦ ਵਿਅਕਤੀ ।

+ऊतला—[ਊਤਲਾ] ਵਿ. ਉਤਾਵਲਾ, ਜਲਦਬਾਜ਼, ਕਾਹਲਾ ।

+ऊतताई—[ਊਤਾਤਾਈ] ਵਿ. ਊੱਜੜ, ਨਾਸਮਝ, ਮੂਰਖ ।

ऊद—[ਊਦ] ਪੁ. ਅਗਰ ਦਾ ਰੁੱਖ ; ਊਦ-ਬਿਲਾਉ ।

ऊदल—[ਊਦਲ] ਪੁ. ਆਲ੍ਹਾ ਦਾ ਛੋਟਾ ਭਾਈ ਜੋ ਮਹੋਵੇ ਦੇ ਰੈਜਾ ਪਰਮਾਲ ਦਾ ਮੁੱਖੀ ਸਰਦਾਰ ਸੀ ; ਇਕ ਰੁੱਖ ।

ऊधम—[ਊਧਮ] ਪੁ. ਉਤਪਾਤ, ਹੁੱਲੜ, ਬਖੇੜਾ ।

ऊधमी—[ਊਧਮੀ] ਵਿ. ਉਤਪਾਤੀ, ਬਖੇੜਾ ਪਾਉਣ ਵਾਲਾ, ਦਿੱਲਤੀ, ਫ਼ਸਾਦੀ ।

ऊन—[ਊਨ] ਵਿ. ਛੋਟਾ, ਥੋੜਾ, ਘਟ, ਪੁ., ਭੇਡ ਜਾ ਬਕਰੀ ਦੀ ਜੱਤ ਜਿਸ ਦੇ ਕੰਬਲ ਅਤੇ ਪਹਿਨਣ ਦੇ ਕਪੜੇ ਆਦਿ ਬਣਦੇ ਹਨ, ਊੱਨ ।

ऊनता—[ਊਨਤਾ] ਇ. ਕਮੀ, ਘਾਟ, ਥੁੜ, ਊਣਤਾਈ ।

ऊनित—[ਊਨਿਤ] ਵਿ. ਘਟਾਇਆ ਹੋਇਆ, ਊਣਾ ।

ऊनी—[ਊਨੀ] ਵਿ. ਊੱਨ ਦਾ ਬਣਿਆ ਹੋਇਆ, ਊੱਨੀ; ਇ. ਦੁਖ ; ਉਦਾਸੀ ।

+ऊप—[ਊਪ] ਪੁ. ਅੰਨ ਦਾ ਅੰਨ ਦੇ ਰੂਪ ਵਿਚ ਸੂਦ ।

ऊपर—[ਊਪਰ] ਕ੍ਰਿ. ਵਿ. ਨੀਚੇ ਦਾ ਉਲਟਾ ; ਉਚੀ ਥਾਂ ਤੇ, ਉਚਾਈ ਪੁਰ ; ਅੱਗੇ ; ਜ਼ਿਆਦਾ ।

ऊपरी—[ਊਪਰੀ] ਵਿ. ਉੱਪਰਦਾ ; ਬਾਹਰੀ, ਦਿਖਾਊ ।

ऊब—[ਊਬ] ਇ. ਉਕਤਾਹਟ, ਘਬਰਾਹਟ ; ਹੌਸਲਾ ।

+ऊबट—[ਊਬਟ] ਪੁ. ਔਖਾ ਰਾਹ, ਉੱਚਾ ਨੀਵਾਂ ਰਸਤਾ ; ਵਿ. ਉੱਚਾ-ਨੀਵਾਂ ; ਔਖਾ ।

ऊबड़खाबड़—[ਊਬੜਖਾਬੜ] ਵਿ. ਉੱਚਾ ਨੀਵਾਂ ।

ऊबना—[ਊਬਨਾ] ਕ੍ਰਿ ਉਕਤਾਉਣਾ ; ਘਬਰਾਉਣਾ ; ਨਫ਼ਰਤ ਕਰਨਾ ।

+ऊभा—[ਊਭਾ] ਵਿ. ਖੜਿਆ ਹੋਇਆ. ਜੋ ਖੜਾ ਹੋਵੇ, ਖਲੋਤਾ ।

ऊभासांसी—[ਊਭਾਸਾਂਸੀ] ਇ. ਘਬਰਾਹਟ, ਬੇਚੈਨੀ ।

ऊमक—[ਊਮਕ] ਇ. ਹੜ੍ਹ, ਕਾਂਗ ਵੇਗ, ਪਾਣੀ ਦਾ ਵਹਾ ।

ऊमस—[ਊਮਸ] ਇ. ਹੁੰਮਸ ।

ऊरू—[ਊਰੂ] ਪੁ. ਪੱਟ ।

ऊर्ज—[ਊਰ੍ਜ] ਵਿ. ਬਲਵਾਨ, ਤਾਕਤ ਵਾਲਾ, ਤਕੜਾ; ਪੁ., ਤਾਕਤ, ਬਲ ; ਕੱਤਕ ਦਾ ਮਹੀਨਾ ; ਹੌਸਲਾ ; ਜ਼ਿੰਦਗੀ ; ਵੀਰਜ ; ਪਾਣੀ ; ਇਕ ਅਲੰਕਾਰ ।

ऊर्जस्वी—[ਊਰ੍ਜਸ੍ਵੀ] ਵਿ. ਬਹੁਤ ਤਾਕਤਵਰ, ਪੁ., ਪਰਕਰਮੀ, ਬਲਵਾਨ ; ਹਿੰਮਤੀ ; ਇਕ ਅਲੰਕਾਰ ।

ऊर्जा—[ਊਰ੍ਜਾ] ਇ. ਹੌਸਲਾ, ਤਾਕਤ, ਬਲ, ਪ੍ਰਫੁੱਲਤਾ ।

ऊर्ण—[ਊਰ੍ਣ] ਪੁ. ਭੇਡ ਜਾਂ ਬਕਰੀ ਦੀ ਜੱਤ, ਉੱਨ : ਊਨੀ ਕਪੜਾ ।

ऊर्ध्व—[ਊਰ੍ਧ੍ਵ] ਵਿ. ਉੱਚਾ ; ਉਪਰਲਾ, ਉਤਲਾ ; ਪੁ. ਉਚਾਈ, ਉੱਚਾਪਣ ।

ऊर्ध्वकंठ (ऊर्ध्वकण्ठ)—[ਊਰ੍ਧ੍ਵਕੰਠ] ਵਿ. ਉੱਚੀ ਧੌਣ ਵਾਲਾ ।

ऊर्ध्वकर्ण—[ਊਰ੍ਧ੍ਵਕਰਣ] ਵਿ. ਖੜੇ ਕੰਨਾਂ ਵਾਲਾ ।

ऊर्ध्वगति—[ਊਰ੍ਧ੍ਵਗਤਿ] ਇ. ਚੜ੍ਹਾਈ ; ਮੁਕਤੀ ।

ऊर्ध्वगामी—[ਊਰ੍ਧ੍ਵਗਾਮੀ] ਵਿ. ਉਤਾਹਾਂ ਨੂੰ ਜਾਣ ਵਾਲਾ ; ਮੁਕਤ ।

ऊर्ध्वचरण—[ਊਰ੍ਧ੍ਵਚਰਣ] ਪੁ. ਧਰਤੀ ਤੇ ਸਿਰ ਰਖ ਕੇ ਤੇ ਪੈਰਾਂ ਨੂੰ ਉਪਰ ਚੁਕ ਕੇ ਤਪੱਸਿਆ ਕਰਨ ਵਾਲਾ ਸਾਧੂ ।

ऊर्ध्वता—[ਊਰ੍ਧ੍ਵਤਾ] ਇ. ਉਚਾਈ, ਉੱਚਤਾ ।

ऊर्ध्वदृष्टि—[ਊਰ੍ਧ੍ਵਦ੍ਰਿਸ਼੍ਟਿ] ਵਿ. ਉੱਚੀ ਨਿਗਾਹ ਵਾਲਾ, ਵੱਡੀ ਇੱਛਿਆ ਵਾਲਾ; ਇ. ਉੱਚੀ ਨਿਗਾਹ ।

ऊर्ध्वमंडल (ऊर्ध्वमण्डल)—[ਊਰ੍ਧ੍ਵਮੰਡਲ] ਪੁ. ਵਾਯੂਮੰਡਲ ਦਾ ਉਹ ਹਿੱਸਾ ਜੋ ਧਰਤੀ ਤੋਂ 20 ਮੀਲ ਦੀ ਉਚਾਈ ਤੇ ਮੰਨਿਆ ਜਾਂਦਾ ਹੈ ।

ऊर्ध्वमुख—[ਊਰ੍ਧ੍ਵਮੁਖ] ਪੁ. ਅੱਗ; ਵਿ. ਜਿਸ ਦਾ ਮੂੰਹ ਉਤਾਂਹ ਨੂੰ ਹੋਵੇ, ਉਚੇ ਮੂੰਹ ਵਾਲਾ ।

ऊर्ध्वरेखा—[ਊਰ੍ਧ੍ਵਰੇਖਾ] ਇ. ਪੈਰ ਦੀ ਉਹ ਰੇਖਾ ਜੋ ਅੰਗੂਠੇ ਨਾਲ ਦੀ ਉਂਗਲੀ ਤੋਂ ਸ਼ੁਰੂ ਹੋ ਕੇ ਅੱਡੀ ਤਕ ਜਾਂਦੀ ਹੈ, ਜਿਸ ਦੇ ਇਹ ਰੇਖਾ ਹੁੰਦੀ ਹੈ ਉਹ ਅੰਸ਼ਾਵਤਾਰੀ ਦੱਸਿਆ ਜਾਂਦਾ ਹੈ, ਖੜੀ ਲਕੀਰ ।

ऊर्ध्वरेता—[ਊਰ੍ਧ੍ਵਰੇਤਾ] ਪੁ. ਮਹਾਦੇਵ, ਭੀਸ਼ਮ, ਹਨੂਮਾਨ ; ਸਨਕਾਦਿ ਮੁਨੀ ; ਸੰਨਿਆਸੀ ; ਬ੍ਰਹਮਚਾਰੀ ਵਿਅਕਤੀ ।

ऊर्ध्वलिंग—[ਊਰ੍ਧ੍ਵਲਿੰਗ] ਪੁ. ਮਹਾਦੇਵ, ਸ਼ਿਵ ।

ऊर्ध्वलोक—[ਊਰ੍ਧ੍ਵਲੋਕ] ਪੁ. ਸੁਰਗ, ਬੈਕੁੰਠ ; ਅਕਾਸ਼ ।

ऊर्ध्वश्वास—[ਊਰ੍ਧ੍ਵਸ਼੍ਵਾਸ] ਪੁ. ਮਰਨ ਵੇਲੇ ਦਾ ਸਾਹ, ਲੰਮਾ ਸਾਹ ।

ऊर्मि—[ਊਰ੍ਮਿ] ਪੁ. ਤਰੰਗ, ਲਹਿਰ ; ਉਭਾਰ ; ਚਕਾਚੌਂਧ ; ਭੁੱਲ ; ਪੀੜਾ ; ਘੋੜੇ ਦੀ ਲਹਿਰੀਆ ਚਾਲ ; ਸ਼ੋਕ ; ਮੋਹ ; ਬੁਢਾਪਾ ; ਮੌਤ ; ਭੁੱਖ ; ਪਿਆਸ ; ਛੇ ਦੀ ਸੰਖਿਆ ; ਕਪੜੇ ਦੀ ਸਿਲਾਵਟ ।

ऊर्मिका—[ਊਰ੍ਮਿਕਾ] ਇ. ਅੰਗੂਠੀ ; ਭੌਰੇ ਦੀ ਗੁਣ ਗੁਣ ; ਲਹਿਰ, ਸਿਲਵਟ ।

ऊर्मिला—[ਊਰ੍ਮਿਲਾ] ਇ. ਸੀਤਾ ਜੀ ਦੀ ਭੈਣ ਤੇ ਲਛਮਨ ਜੀ ਦੀ ਪਤਨੀ, ਉਰਮਿਲਾ ।

**कड़ाबीन**—[ਕੜਾਬੀਨ] ਇ. ਚੌੜੇ ਮੂੰਹ ਵਾਲੀ ਬੰਦੂਕ, ਛੋਟੀ ਬੰਦੂਕ, ਤਮੰਚਾ ।

**कड़ाहा**—[ਕੜਾਹਾ] ਪੁ. ਲੋਹੇ ਦੀ ਵੱਡੀ ਕੜਾਹੀ ਜਿਸ ਨੂੰ ਚੱਕਣ ਲਈ ਦੋਹੀਂ ਪਾਸੀਂ ਕੁੰਡੇ ਲੱਗੇ ਹੁੰਦੇ ਹਨ, ਕੜਾਹਾ ।

**कड़ियल**—[ਕੜਿਯਲ] ਪੁ. ਮਿੱਟੀ ਦੇ ਭਾਂਡੇ ਦਾ ਟੁਟਿਆ ਹੋਇਆ ਟੁਕੜਾ, ਠੀਕਰਾ ।

**कड़ियाली**—[ਕੜਿਯਾਲ਼ੀ] ਇ. ਘੋੜੇ ਦੀ ਲਗਾਮ, ਕੜਿਆਲਾ ।

**कड़ी**—[ਕੜੀ] ਇ. ਜ਼ੰਜੀਰ ਦੀ ਲੜੀ ਦਾ ਇਕ ਛੱਲਾ ; ਛੋਟਾ ਛੱਲਾ ; ਅੜਚਨ ; ਸੰਕਟ, ਦੁੱਖ ; ਘੋੜੇ ਦੀ ਲਗਾਮ ; ਪਸ਼ੂ ਦੀ ਛਾਤੀ ਵਾਲੀ ਹੱਡੀ ।

**कड़ीदार**—[ਕੜੀਦਾਰ] ਵਿ. ਛੱਲੇਦਾਰ, ਸੰਗਲੀਦਾਰ ।

**कड़ुआ**—[ਕੜੂਆ] ਵਿ. ਕੌੜਾ ।

**कड़ुआना**—[ਕੜੂਆਨਾ] ਕ੍ਰਿ. ਕੌੜਾ ਲੱਗਣਾ ; ਗੁੱਸਾ ਕਰਨਾ, ਵਿਗੜਨਾ ; ਦਰਦ ਹੋਣਾ ।

**कड़ुआहट**—[ਕੜੂਆਹਟ] ਪੁ. ਕੜਵਾਹਟ, ਕੌੜਾਪਣ ।

**कड़ुई**—[ਕੜੂਈ] ਵਿ. ਇ. ਕੌੜੀ ; ਚਰਪਰੀ ।

**कड़ेरा**—[ਕੜੇਰਾ] ਪੁ. ਖਰਾਦ ਤੇ ਚੀਜ਼ਾਂ ਬਣਾਉਣ ਵਾਲਾ ਬੰਦਾ, ਖਰਾਦੀਆ ।

**कड़ोड़ा**—[ਕੜੋੜਾ] ਪੁ. ਉੱਚੇ ਦਰਜੇ ਦਾ ਅਧਿਕਾਰੀ ।

**कढ़ा**—[ਕੱਢਾ] ਵਿ. ਕਰਜ਼ਾ ਲੈ ਕੇ ਕੰਮ ਚਲਾਉਣ ਵਾਲਾ ।

**कढ़नी**—[ਕਢਨੀ] ਇ. ਮਧਾਣੀ ਦੀ ਰੱਸੀ, ਨੇਤਰਾ ।

**कढ़लाना**—[ਕਢਲਾਨਾ] ਕ੍ਰਿ. ਹੱਥ ਜਾਂ ਪੈਰ ਫੜ ਕੇ ਘਸੀਟਣਾ ; ਲਤਾੜਨਾ ।

**कढ़ाई**—[ਕਢਾਈ] ਇ. ਕੱਢਣ ਦਾ ਕੰਮ ਜਾਂ ਮਜ਼ੂਰੀ ; ਸੂਈ ਦਾ ਕੰਮ, ਕਸੀਦਾ ; ਕਸੀਦਾ ਕੱਢਣ ਦੀ ਮਜ਼ੂਰੀ ।

**कढ़ी**—[ਕੜ੍ਹੀ] ਇ. ਵੇਸਣ ਨੂੰ ਲੱਸੀ ਆਦਿ ਵਿਚ ਘੋਲ ਕੇ ਤਿਆਰ ਕੀਤੀ ਜਾਣ ਵਾਲੀ ਤਰਕਾਰੀ, ਕੜ੍ਹੀ ।

**कढ़ेबा**—[ਕਢੇਬਾ] ਪੁ. ਥੋੜਾ ਅੰਨ ; ਕਰਜ਼ਾ ; ਮਿੱਟੀ ਦਾ ਕਸੋਰਾ ।

**कढ़ेरना**—[ਕਢੇਰਨਾ] ਪੁ. ਵੇਲ-ਬੂਟੇ ਕੱਢਣ ਦਾ ਇਕ ਸੰਦ ।

**कढ़ैया**—[ਕਢੈਯਾ] ਵਿ. ਕੱਢਣ ਵਾਲਾ ; ਵੱਖ ਕਰਨ ਵਾਲਾ; ਇ. ਕੜਾਹੀ ।

**कढ़ोरना**—[ਕਢੋਰਨਾ] ਕ੍ਰਿ. ਘਸੀਟਣਾ, ਖਿੱਚਣਾ ।

**कण**—[ਕਣ] ਪੁ. ਕਿਣਕਾ, ਕਿਣ ; ਧੂੜ ਦਾ ਕਣ ; ਪਾਣੀ ਦੀ ਕਣੀ ; ਕਣਕ ਦੀ ਬੱਲੀ ; ਭਿੱਛਿਆ ; ਚੰਗਿਆੜੀ ।

**कणकच**—[ਕਣਕਚ] ਪੁ. ਇਕ ਫਲ, ਕਰੌਂਦਾ ।

**कणप**—[ਕਣਪ] ਪੁ. ਬਰਛਾ, ਭਾਲਾ ।

**कणाद**—[ਕਣਾਦ] ਪੁ. ਵੈਸ਼ੇਸ਼ਕ ਦਰਸ਼ਨ ਬਣਾਉਣ ਵਾਲੇ ਰਿਸ਼ੀ ਦਾ ਨਾਂ ।

**कणिका**—[ਕਣਿਕਾ] ਇ. ਬਹੁਤ ਬਰੀਕ ਚੀਜ਼, ਟੁਕੜਾ, ਕਿਣਕਾ, ਕਣ, ਕਿਣ, ਜ਼ੱਰਾ ।

**कणी**—[ਕਣੀ] ਇ. ਕਣਿਕਾ, ਕਣ, ਕਣੀ ।

**कणेरा**—[ਕਣੇਰਾ] ਇ. ਹਾਥੀ ; ਵੇਸ਼ਵਾ, ਰੰਡੀ, ਕੰਜਰੀ ।

**कण्व**—[ਕਣ੍ਵ] ਪੁ. ਇਕ ਰਿਸ਼ੀ ਦਾ ਨਾਂ ।

**कत**—[ਕਤ] ਅਵਜ. ਕਿਸ ਲਈ, ਕਿਸ ਕਰਕੇ ।

**कतकवृक्ष**—[ਕਤਕਵ੍ਰਿਕ੍ਸ਼] ਪੁ. ਰੀਠੇ ਦਾ ਰੁੱਖ ।

**कतना**—[ਕਤਨਾ] ਕ੍ਰਿ. ਕੱਤਿਆ ਜਾਣਾ ; ਤਿਆਰ ਹੋਣ ; ਕ੍ਰਿ. ਵਿ. ਕਿਤਨਾ ।

**कतनी**—[ਕਤਨੀ] ਇ. ਸੂਤ ਕੱਤਣ ਦੀ ਟੋਕਰੀ, ਕੱਤਣੀ ।

**कतन्नी**—[ਕਤੰਨੀ] ਇ. ਕੈਂਚੀ ।

**कतरछांट (कतरछाण्ट)**—[ਕਤਰਛਾਂਟ] ਇ. ਕਾਂਟ-ਛਾਂਟ, ਕਤਰ-ਬਿਉਂਤ ।

**कतरन**—[ਕਤਰਨ] ਇ. ਕਪੜੇ ਜਾਂ ਕਾਗਜ਼ ਦਾ ਕੱਟਿਆ ਹੋਇਆ ਵਾਧੂ ਕਪੜਾ, ਲੀਰ, ਕਾਤਰ ।

**कतरना**—[ਕਤਰਨਾ] ਕ੍ਰਿ. ਕੈਂਚੀ ਨਾਲ ਕੱਟਣਾ ; ਟੁਕੜੇ ਕਰਨਾ ।

**कतरनी**—[ਕਤਰਨੀ] ਇ. ਕਪੜੇ ਆਦਿ ਕੱਟਣ ਦੀ ਕੈਂਚੀ ।

**कतरब्योंत**—[ਕਤਰਬਜੋਂਤ] ਪੁ. ਕਾਂਟ-ਛਾਂਟ, ਕਤਰਾਈ ; ਹੇਰ-ਫੇਰ, ਉਲਟ-ਪੁਲਟ ; ਸੋਚ-ਵਿਚਾਰ, ਜੁਗਤੀ ; ਚੋਰੀ ; ਹਿਸਾਬ-ਕਿਤਾਬ ; ਜੋੜ-ਤੋੜ ; ਢੰਗ ।

**कतरा**—[ਕਤਰਾ] ਪੁ. ਬੂੰਦ, ਕਣੀ, ਤੁਬਕਾ, ਕਤਰਾ ।

**कतरी**—[ਕਤਰੀ] ਇ. ਕੋਹਲੂ ਦੀ ਗੱਦੀ ਜਿੱਥੇ ਬੈਠ ਕੇ ਮਨੁੱਖ ਬਲ੍ਹਦ ਹੱਕਦਾ ਹੈ ; ਕਾਤਰ ; ਹੱਥ ਵਿਚ ਪਹਿਰਣ ਦਾ ਪਿੱਤਲ ਦਾ ਇਕ ਗਹਿਣਾ ; ਕਤਰਨੀ, ਲੀਰ, ਕੈਂਚੀ ।

**कतल**—[ਕਤਲ] ਪੁ. ਹੱਤਿਆ, ਖ਼ੂਨ, ਜਾਨੋਂ ਮਾਰ ਮੁਕਾਉਣ ਦਾ ਕੰਮ ।

**कतवार**—[ਕਤਵਾਰ] ਪੁ. ਨਿਕੰਮਾ ਘਾਹ-ਫੂਸ, ਕੂੜਾ-ਕਰਕਟ ; ਵਿ. ਕੱਤਣ ਵਾਲਾ ।

+**कतहुं**—[ਕਤਹੁੰ] ਅਵ੍ਯ. ਕਿਸ ਵਲ, ਕਿੱਧਰ, ਕਿਸ ਥਾਂ ਤੇ ।

**कता**—[ਕਤਾ] ਇ. ਰੂਪ, ਸੂਰਤ, ਬਣਾਵਟ, ਸ਼ਕਲ ; ਢੰਗ ; ਕਾਂਟ-ਛਾਂਟ, ਸਫ਼ਾਈ, ਵਜ਼੍ਹਾ ।

**कताई**—[ਕਤਾਈ] ਇ. ਕੱਤਣ ਦਾ ਕੰਮ ਜਾਂ ਮਜ਼ਦੂਰੀ ।

**कतान**—[ਕਤਾਨ] ਪੁ. ਇਕ ਤਰ੍ਹਾਂ ਦਾ ਰੇਸ਼ਮ ਜਿਸ ਤੇ ਕਲਾਬੱਤੂ ਬਣਦਾ ਹੈ ; ਇਸ ਨਾਲ ਬੁਣਿਆ ਹੋਇਆ ਕਪੜਾ ।

**कतार**—[ਕਤਾਰ] ਇ. ਪੰਗਤ, ਡਾਰ, ਪਾਲ; ਝੁੰਡ ।

**कतारा**—[ਕਤਾਰਾ] ਪੁ. ਲਾਲ ਪੌਂਨੀ ; ਇਕ ਤਰ੍ਹਾਂ ਦਾ ਪੌਂਨਾ, ਗੰਨਾ ਜਿਸ ਦੀ ਛਿੱਲੜ ਲਾਲ ਹੁੰਦੀ ਹੈ ਅਤੇ ਗੁਦ ਮਿੱਠੀ ਹੁੰਦੀ ਹੈ ।

**कतारी**—[ਕਤਾਰੀ] ਇ. ਕਤਾਰੇ ਦੀ ਜ਼ਾਤ ਦਾ ਛੋਟਾ ਗੰਨਾ ।

+**कति**—[ਕਤਿ] ਵਿ. ਕਿਸ ਤੋਲ ਦਾ, ਕਿਤਨਾ ; ਬਹੁਤ ਸਾਰਾ, ਅਣਗਿਣਤ, ਖ਼ਾਸਾ ।

**कतिपय**—[ਕਤਿਪਯ] ਵਿ. ਕੁਝ, ਕਿਤਨਾ ਹੀ ; ਥੋੜਾ ਜਿਹਾ ; ਕਈ ਇਕ ।

**कतीरा**—[ਕਤੀਰਾ] ਪੁ. ਗੁਲੂ ਨਾਂ ਦੇ ਰੁੱਖ ਦਾ ਗੂੰਦ ਜੋ ਦਵਾਈ ਵਿਚ ਵਰਤਿਆ ਜਾਂਦਾ ਹੈ ।

+**कतेक**—[ਕਤੇਕ] ਵਿ. ਕਿਨੇ ਕੁ, ਕਿਨੇ ਕੁ ।

**कत्तर**—[ਕੱਤਰ] ਪੁ. ਪਰਾਂਦਾ, ਸੂਤ ਖੰਨ੍ਹਣ ਦੀ ਡੋਰੀ ।

**कत्तल**—[ਕੱਤਲ] ਪੁ. ਪੱਥਰ ਦਾ ਟੁਕੜਾ, ਕਤਰਾ, ਫਾਂਕੜ ।

+**कत्ता**—[ਕੱਤਾ] ਪੁ. ਬਾਂਸ ਚੀਰਣ ਦਾ ਇਕ ਸੰਦ ।

**कत्ती**—[ਕੱਤੀ] ਇ. ਛੁਰੀ, ਛੋਟੀ ਤਲਵਾਰ ; ਇਕ ਤਰ੍ਹਾਂ ਦੀ ਕੈਂਚੀ ਜਿਸ ਨੂੰ ਸੁਨਿਆਰ ਵਰਤਦੇ ਹਨ ; ਇਕ ਤਰ੍ਹਾਂ ਦੀ ਪਗੜੀ ।

**कत्थ**—[ਕੱਥ] ਪੁ. ਦੇਖੋ ਕੱਥਾ (**कत्था**) ।

**कत्थक**—[ਕੱਥਕ] ਪੁ. ਇਕ ਖ਼ਾਸ ਕੌਮ ਜਿਸ ਦੇ ਲੋਕੀਂ ਨਚਦੇ ਤੇ ਗਾਉਂਦੇ ਹਨ, ਕੱਥਕ ; ਇਕ ਨਾਚ ।

**कत्था**—[ਕੱਥਾ] ਪੁ. ਖੈਰ ਦੀ ਲਕੜਾਂ ਨੂੰ ਉਬਾਲ ਕੇ ਕੱਢਿਆ ਹੋਇਆ ਸਤ ਜੋ ਪਾਨ ਵਿਚ ਪਾ ਕੇ ਖਾਂਦੇ ਹਨ, ਕੱਥਾ ।

**कथक**—[ਕਥਕ] ਪੁ. ਪੁਰਾਣਾਂ ਆਦਿ ਦੀ ਕਥਾ ਵਾਚਣ ਵਾਲਾ ਪੰਡਿਤ, ਕਥਾ ਵਾਚਕ ।

**कथक्कड़**—[ਕਥੱਕੜ] ਪੁ. ਖ਼ੂਬ ਕਿੱਸੇ-ਕਹਾਣੀਆਂ ਕਹਿਣ ਵਾਲਾ ਵਿਅਕਤੀ ।

**कथन**—[ਕਥਨ] ਪੁ. ਕਥਾ, ਵਾਕ, ਬਿਆਨ, ਗੱਲ, ਬਾਤ ।

+**कथना**—[ਕਥਨਾ] ਕ੍ਰਿ. ਬੋਲਣਾ, ਕਹਿਣਾ ; ਕਾਵਿ-ਰਚਨਾ ਕਰਨਾ ; ਨਿੰਦਿਆ ਕਰਨਾ ।

+**कथनी**—[ਕਥਨੀ] ਇ. ਗੱਲਬਾਤ ; ਬਕਵਾਸ ; ਬੜ-ਬੜਾਹਟ ; ਹੁੱਜਤ ; ਨਿੰਦਿਆ ।

**कथनीय**—[ਕਥਨੀਯ] ਵਿ. ਵਰਤਣ ਯੋਗ, ਕਹਿਣ ਯੋਗ ; ਖ਼ਰਾਬ, ਨਿੰਦਣੀ ।

**कथरी**—[ਕਥਰੀ] ਇ. ਨਾਗਫਣੀ ; ਪੁਰਾਣੀਆਂ ਲੀਰਾਂ ਨੂੰ ਜੋੜ ਕੇ ਬਣਾਇਆ ਹੋਇਆ ਗੁੱਦੜ, ਜੁੱਲੀ, ਵਛਾਉਣੀ ।

**कथांतर (कथान्तर)**—[ਕਥਾਂਤਰ] ਪੁ. ਦੂਜੀ ਗੱਲ ; ਕਲਹ, ਝਗੜਾ, ਵਾਧੂ ਝਗੜਾ ।

**कथा**—[ਕਥਾ] ਇ. ਕਿੱਸਾ, ਕਹਾਣੀ, ਬਾਤ ; ਵਾਕ ; ਧਰਮ ; ਲੇਖ ; ਭਾਸ਼ਣ ; ਚਰਚਾ ; ਉਪਨਿਆਸ ; ਹਾਲਚਾਲ ; ਝਗੜਾ ।

**कथानक**—[ਕਥਾਨਕ] ਪੁ. ਗਲਪ, ਕਹਾਣੀ, ਕਥਾ ; ਛੋਟਾ ਕਿਸਾ, ਕਥੌਲੀ ; ਪਲਾਟ ।

**कथानुराग**—[ਕਥਾਨੁਰਾਗ] ਪੁ. ਗਲਾਂ ਬਾਤਾਂ ਨਾਲ ਮਨ ਪਰਚਾਵਾ ।

**कथामय**—[ਕਥਾਮਯ] ਵਿ. ਕਿੱਸਿਆਂ ਨਾਲ ਭਰਿਆ ਹੋਇਆ, ਕਥਾ ਦੇ ਢੰਗ ਨਾਲ ਵਰਣਨ ਕੀਤਾ ਹੋਇਆ ।

**कथामुख**—[ਕਥਾਮੁਖ] ਪੁ. ਕਥਾ ਦੀ ਭੂਮਿਕਾ ।

**कथायोग**—[ਕਥਾਯੋਗ] ਪੁ. ਕਥਾ, ਕਿੱਸੇ ਜਾਂ ਕਹਾਣੀ ਦਾ ਅਰੰਭ, ਮੁੱਢ ਜਾਂ ਸਿਲਸਿਲਾ ।

**कथालाप**—[ਕਥਾਲਾਪ] ਇ. ਗੱਲਬਾਤ, ਬਾਤਚੀਤ, ਵਾਰਤਾਲਾਪ ।

**कथावस्तु**—[ਕਥਾਵਸਤੂ] ਇ. ਉਪਨਿਆਸ ਜਾਂ ਕਥਾ ਦਾ ਢਾਂਚਾ ; ਕਥਾਨਕ, ਪਲਾਟ ।

**कथावार्ता**—[ਕਥਾਵਾਰਤਾ] ਇ. ਇਕ ਤਰ੍ਹਾਂ ਦੀ ਗੱਲ ਬਾਤ, ਕਿੱਸਾ, ਕਹਾਣੀ, ਵਾਰਤਾ ।

**कथाशेष**—[ਕਥਾਸ਼ੇਸ਼] ਪੁ. ਕਥਾ ਦੀ ਸਮਾਪਤੀ, ਖ਼ਾਤਮਾ ।

**कथित**—[ਕਥਿਤ] ਵਿ. ਕਹਿਆ ਹੋਇਆ, ਸਮਝਾਇਆ ਹੋਇਆ, ਆਖਿਆ ਹੋਇਆ ।

**कथीर**—[ਕਥੀਰ] ਪੁ. ਰਾਂਗਾ, ਪਾਰਾ ।

**कथोदय**—[ਕਥੋਦਯ] ਪੁ. ਕਥਾ ਦਾ ਮੁੱਢ ਜਾਂ ਆਰੰਭ ।

**कथोद्घात**—[ਕਥੋਦ੍ਘਾਤ] ਪੁ. ਕਥਾ ਦਾ ਆਰੰਭ, ਨਾਟਕ ਦੀ ਪ੍ਰਸਤਾਵਨਾ ।

**कथोपकथन**—[ਕਥੋਪਕਥਨ] ਪੁ. ਵੱਖੋ ਵੱਖਰੀ ਗੱਲ ਬਾਤ, ਨਾਟਕੀ ਗੱਲ ਬਾਤ ।

**कथ्यमान**—[ਕਥ੍ਯਮਾਨ] ਵਿ. ਕਹਿਆ ਜਾਣ ਵਾਲਾ ।

**कदंब (कदम्ब)**—[ਕਦੰਬ] ਪੁ. ਇਕ ਰੁੱਖ ।

**कद**—[ਕਦ] ਪੁ. ਡੀਲਡੌਲ, ਲੰਮਾਈ, ਚੁੜਾਈ, ਕੱਦ-ਕਾਠ ।

**कद**—[ਕਦ] ਇ. ਈਰਖਾ ; ਫ਼ਰਕ, ਦੁਸ਼ਮਣੀ ; ਹਠ ; ਕ੍ਰਿ. ਵਿ. ਕਦੋਂ, ਕਿਸ ਵੇਲੇ ।

**कदक्षर**—[ਕਦਕ੍ਸ਼ਰ] ਪੁ. ਬੁਰੀ ਲਿਖਾਈ ।

**कदध्व**—[ਕਦਧ੍ਵ] ਪੁ. ਖੋਟਾ ਰਾਹ, ਗ਼ਲਤ ਰਸਤਾ, ਕੁਰਾਹ ।

**कदन**—[ਕਦਨ] ਪੁ. ਭੈੜੀ ਚਾਲ, ਪਾਪ ; ਯੁੱਧ, ਲੜਾਈ ; ਮਰਨ ; ਦੁਖ ; ਹਿੰਸਾ ।

**कदन्न**—[ਕਦੰਨ] ਪੁ. ਬੁਰਾ ਅੰਨ, ਮੋਟਾ ਅਨਾਜ, ਭੈੜਾ ਅਨਾਜ ।

**कदभ्यास**—[ਕਦਭ੍ਯਾਸ] ਪੁ. ਬੁਰਾ ਅਭਿਆਸ ਜਾਂ ਆਦਤ, ਭੈੜੀ ਆਦਤ ।

**कदम**—[ਕਦਮ] ਪੁ. ਇਕ ਰੁੱਖ, ਕਦੰਬ ।

**क़दम**—[ਕ਼ਦਮ] ਪ. ਪੈਰ ; ਪਲਾਂਘ ; ਘੋੜੇ ਦੀ ਚਾਲ ; ਧੂੜ ਜਾਂ ਚਿੱਕੜ ਵਿਚ ਪਿਆ ਹੋਇਆ ਪੈਰ ਦਾ ਨਿਸ਼ਾਨ, ਪੈੜ ।

**कदमा**—[ਕਦਮਾ] ਪੁ. ਇਕ ਤਰ੍ਹਾਂ ਦੀ ਮਠਿਆਈ ।

**कदर**—[ਕਦਰ] ਇ. ਇੱਜ਼ਤ, ਆਦਰ, ਵਡਿਆਈ ।

+**कदरई**—[ਕਦਰਈ] ਇ. ਬੁਜ਼ਦਿਲੀ, ਡਰ ।

**कदरदान**—[ਕਦਰਦਾਨ] ਵਿ. ਇੱਜ਼ਤ ਕਰਨ ਵਾਲਾ, ਕਦਰ ਕਰਨ ਵਾਲਾ, ਕਦਰਦਾਨ ।

+**कदरमस**—[ਕਦਰਮਸ] ਇ. ਮਾਰਕੁੱਟ, ਲੜਾਈ, ਝਗੜਾ ।

+**कदराना**—[ਕਦਰਾਨਾ] ਕ੍ਰਿ. ਡਰਨਾ, ਭੈ ਮੰਨਣਾ, ਖ਼ੌਫ਼ ਮੰਨਣਾ ।

**कदरो**—[ਕਦਰੋ] ਇ. ਮੈਨਾ ਵਰਗਾ ਪੰਛੀ ।

**कदर्थ**—[ਕਦਰ੍ਥ] ਪੁ. ਕੂੜਾ ਕਰਕਟ, ਖ਼ਰਾਬ ਚੀਜ਼, ਭੈੜੀ ਵਸਤੂ ; ਵਿ. ਖ਼ਰਾਬ, ਫ਼ਜ਼ੂਲ, ਬੇਅਰਥ, ਵਾਧੂ ।

**कदर्थन**—[ਕਦਰ੍ਥਨ] ਪੁ. ਪੀੜਾ, ਦਰਦ, ਕਸ਼ਟ, ਤਕਲੀਫ਼, ਦੁੱਖ ।

**कदर्थना**—[ਕਦਰ੍ਥਨਾ] ਇ. ਬੁਰੀ ਹਾਲਤ, ਬੁਰਾਈ, ਦੁਰ-ਦਸ਼ਾ ।

**कदर्थित**—[ਕਦਰ੍ਥਿਤ] ਵਿ. ਵਿਗਾੜਿਆ ਹੋਇਆ ; ਦੁਸ਼ਟ ; ਬੁਰੀ ਹਾਲਤ ਵਿਚ ।

**कदर्य**—[ਕਦਰ੍ਯ] ਵਿ. ਸੂਮ, ਕੰਜੂਸ ।

**कदर्यता**—[ਕਦਰ੍ਯਤਾ] ਇ. ਛੋਟਾਪਣ ; ਸੂਮਪਣਾ, ਕੰਜੂਸੀ ।

**कदली**—[ਕਦਲੀ] ਇ. ਕੇਲਾ; ਇਕ ਤਰ੍ਹਾਂ ਦਾ ਮਿਰਗ ।

**कदश्व**—[ਕਦਸ਼੍ਵ] ਪੁ. ਖ਼ਰਾਬ ਘੋੜਾ, ਅੜੀਅਲ ਟੱਟੂ, ਨਿਕੰਮਾ ਘੋੜਾ ।

**कदा**—[ਕਦਾ] ਅਵ੍ਯ. ਕਦੋਂ, ਕਿਸ ਵੇਲੇ, ਕਿਸ ਸਮੇਂ ।

**कदाकार**—[ਕਦਾਕਾਰ] ਵਿ. ਬਦਸੂਰਤ, ਬਦਸ਼ਕਲ, ਕੁਰੂਪ ।

**कदाचन**—[ਕਦਾਚਨ] ਅਵ੍ਯ. ਕਿਸੇ ਦਿਨ, ਇਕ ਦਿਨ, ਇਕ ਵਾਰ, ਕਦੇ ।

**कदाचार**—[ਕਦਾਚਾਰ] ਪੁ. ਵੈਲ, ਐਬ, ਭੈੜਾ ਆਚਰਣ ।

**कदाचारी**—[ਕਦਾਚਾਰੀ] ਵਿ. ਭੈੜੇ ਆਚਰਣ ਵਾਲਾ, ਵੈਲੀ, ਐਬੀ, ਦੁੱਰਾਚਾਰੀ ।

**कदाचित्**—[ਕਦਾਚਿਤ੍] ਅਵ੍ਯ. ਇਕ ਵਾਰ, ਕਦੇ, ਸ਼ਾਇਦ ।

**कदापि**—[ਕਦਾਪਿ] ਅਵ੍ਯ. ਕਦੇ ਵੀ, ਹਰਗਿਜ਼ ।

+**कदी**—[ਕਦੀ] ਵਿ. ਕਿਸੇ ਸਮੇਂ, ਕਦੇ ।

**क़दीम**—[ਕ਼ਦੀਮ] ਵਿ. ਪੁਰਾਣਾ ; ਪੁ. ਲੋਹੇ ਦਾ ਡੰਡਾ ਜਿਸ ਨਾਲ ਜਹਾਜ਼ਾਂ ਵਿਚ ਬੋਝ ਚੁੱਕਿਆ ਜਾਂਦਾ ਹੈ ।

**क़दीमी**—[ਕ਼ਦੀਮੀ] ਵਿ. ਪੁਰਾਣਾ, ਬਹੁਤ ਦਿਨਾਂ ਤੋਂ ਚਲਿਆ ਆਉਂਦਾ ਹੋਇਆ, ਪੁਰਾਤਨ ।

**कदुष्ण**—[ਕਦੁਸ਼੍ਣ] ਵਿ. ਕੋਸਾ, ਥੋੜਾ ਤੱਤਾ, ਮਾਮੂਲੀ ਗਰਮ, ।

**कदूरत**—[ਕਦੂਰਤ] ਇ. ਅਣਬਣ, ਮਨ-ਮੁਟਾਉ ।

**कद्दावर**—[ਕੱਦਾਵਰ] ਵਿ. ਬੜੇ ਡੀਲ ਡੌਲ ਦਾ ।

**कद्दी**—[ਕੱਦੀ] ਵਿ. ਹਠੀ, ਜ਼ਿੱਦੀ, ਅਮੋੜ ।

**कद्दू**—[ਕੱਦੂ] ਪੁ. ਘੀਆ, ਇਕ ਭਾਜੀ ।

**कद्दूकश**—[ਕੱਦੂਕਸ਼] ਪੁ. ਕੱਦੂ ਦੇ ਛਿੱਲੜ ਬਣਾਉਣ ਦਾ ਸੰਦ, ਕੱਦੂਕਸ ।

**कद्र, कद्रू**—[ਕਦ੍ਰ, ਕਦ੍ਰੂ] ਇ. ਨਾਗ ਮਾਤਾ ।

+**कधी**—[ਕਧੀ] ਕ੍ਰਿ. ਵਿ. ਕਦੇ, ਕਿਸੇ ਵੇਲੇ, ਕਦੀ ।

**कन**—[ਕਨ] ਪੁ. ਬਹੁਤ ਛੋਟਾ ਟੁਕੜਾ, ਕਣ ; ਅੰਨ ਦੇ ਦਾਣੇ ਦਾ ਟੁਕੜਾ ; ਭਿੱਖਿਆ ; ਬੂੰਦ, ਕਣੀ ; ਰੇਤੀ ਦਾ ਕਣ ; ਤਾਕਤ ; ਜੁੜਵਿਆਂ ਅੱਖਰਾਂ ਵਿਚ "ਕਾਨ" ਸ਼ਬਦ ਦਾ ਸੰਖੇਪ ਰੂਪ, ਜਿਵੇਂ ਕਨਫਟਾ ਆਦਿ ।

**कनई**—[ਕਨਈ] ਇ. ਨਵੀਂ ਸ਼ਾਖ, ਕੋਂਪਲ ; ਚਿੱਕੜ, ਗਿੱਲੀ-ਮਿੱਟੀ ।

**कनउंगली (कनउँगली)**—[ਕਨਉਂਗਲੀ] ਇ. ਚੀਚੀ ।

**कनक**—[ਕਨਕ] ਪੁ. ਸੋਨਾ ; ਕੇਸੂ ਦਾ ਰੁੱਖ ; ਧਤੂਰਾ ; ਨਾਗ-ਕੇਸਰ ; ਪਲਾਹ ; ਚੰਪੇ ਦਾ ਰੁੱਖ ; ਕਚਨਾਰ ਦਾ ਰੁੱਖ, ਕਾਲਾ ਧਤੂਰਾ ; ਕਣਕ ਦਾ ਆਟਾ.; ਖਜੂਰ ; ਛੱਪੈ ਛੰਦ ਦਾ ਇਕ ਭੇਦ ।

**कनककली**—[ਕਨਕਕਲੀ] ਇ. ਕੰਨ ਦਾ ਇਕ ਗਹਿਣਾ ।

**कनकक्षार**—[ਕਨਕਕ੍ਸ਼ਾਰ] ਪੁ. ਸੁਹਾਗਾ ।

**कनकचूर**—[ਕਨਕਚੂਰ] ਪੁ. ਇਕ ਤਰ੍ਹਾਂ ਦਾ ਧਾਨ ।

**कनकटा**—[ਕਨਕਟਾ] ਵਿ. ਜਿਸ ਦਾ ਕੰਨ ਕਟਿਆ ਹੋਇਆ ਹੋਵੇ, ਬੁੱਚਾ ।

**कनकना**—[ਕਨਕਨਾ] ਵਿ. ਨਾਜ਼ੁਕ, ਮਾਮੂਲੀ ਜਿਹੀ ਚੋਟ ਲੱਗਣ ਤੋਂ ਟੁੱਟਣ ਵਾਲਾ, ਨਰਮ ; ਕਨਕਨਾਹਟ ਕਰਨ ਵਾਲਾ ; ਖਾਣ ਵਿਚ ਬੁਰਾ ਲੱਗਣ ਵਾਲਾ ; ਚਿੜਚਿੜਾ ।

**कनकनाना**—[ਕਨਕਨਾਨਾ] ਕ੍ਰਿ. ਮੂੰਹ ਦਾ ਸੁਆਦ ਵਿਗਾੜਨਾ ; ਬੁਰਾ ਲੱਗਣਾ ; ਭੜਕਣਾ ; ਹੈਰਾਨ ਹੋਣਾ ।

**कनकपल**—[ਕਨਕਪਲ] ਪੁ. ਸੋਨਾ ਤੋਲਣ ਦਾ ਸੋਲ੍ਹਾਂ ਮਾਸ਼ੇ ਦਾ ਤੋਲ ।

**कनकपुरी**—[ਕਨਕਪੁਰੀ] ਇ. ਲੰਕਾ, ਸੋਨੇ ਦੀ ਨਗਰੀ ।

**कनकप्रभा**—[ਕਨਕਪ੍ਰਭਾ] ਪੁ. ਵੱਡੀ ਰਤਨ ਜੋਤ; ਤੇਰ੍ਹਾਂ ਅੱਖਰਾਂ ਦਾ ਤੇ ਚਾਰ ਚਰਨਾਂ ਦਾ ਛੰਦ ।

**कनकफल**—[ਕਨਕਫਲ] ਪੁ. ਧਤੂਰੇ ਦਾ ਫਲ; ਜਮਾਲ ਗੋਟਾ ।

**कनकबीज**—[ਕਨਕਬੀਜ] ਪੁ. ਧਤੂਰੇ ਦਾ ਬੀਜ ।

**कनकमृग**—[ਕਨਕਮ੍ਰਿਗ] ਪੁ. ਸੋਨੇ ਦਾ ਹਿਰਨ, ਸਵਰਨ ਮਿਰਗ ।

**कनकरस**—[ਕਨਕਰਸ] ਪੁ. ਹੜਤਾਲ ; ਗਲਿਆ ਹੋਇਆ ਸੋਨਾ ।

**कनकस्थली**—[ਕਨਕਸ੍ਥਲੀ] ਇ. ਸੋਨਾ ਦੀ ਖਾਣ ।

**कनकाचल**—[ਕਨਕਾਚਲ] ਪੁ. ਸੁਮੇਰ ਪਰਬਤ, ਸੋਨੇ ਦਾ ਪਹਾੜ ।

**कनकानी**—[ਕਨਕਾਨੀ] ਪੁ. ਇੱਕ ਤਰ੍ਹਾਂ ਦਾ ਤੇਜ਼ ਚੱਲਣ ਵਾਲਾ ਘੋੜਾ ।

**कनकूत**—[ਕਨਕੂਤ] ਪੁ. ਖੜੀ ਫ਼ਸਲ ਦੇ ਅੰਨ ਦਾ ਅੰਦਾਜ਼ਾ ।

**कनकैया**—[ਕਨਕੈਯਾ] ਇ. ਗੁੱਡੀ, ਪਤੰਗ ।

**कनकौवा**—[ਕਨਕੌਵਾ] ਪੁ. ਕਾਗਜ਼ ਦੀ ਵੱਡੀ ਪਤੰਗ, ਵੱਡੀ ਗੁੱਡੀ ।

**कनखजूरा**—[ਕਨਖਜੂਰਾ] ਪੁ. ਕੰਨ ਖੁਤਲ, ਸੈਂਟਗੀ, ਕੰਨ ਸਲਾਈ, ਕੰਨਖਜੂਰਾ ।

**कनखिया**—[ਕਨਖਿਯਾ] ਇ. ਅੱਖ ਦਾ ਇਸ਼ਾਰਾ, ਟੇਢੀ ਨਜ਼ਰ, ਕਣੱਖੀ ।

**कनखियाना**—[ਕਨਖਿਆਨਾ] ਕ੍ਰਿ. ਟੇਢੀ ਨਜ਼ਰ ਨਾਲ ਵੇਖਣਾ, ਝਾਕਣਾ, ਕਣੱਖੀ ਨਾਲ ਤੱਕਣਾ ।

**कनखी**—[ਕਨਖੀ] ਇ. ਇਸ਼ਾਰਾ, ਅੱਖਮਟੱਕਾ, ਸੈਨਤ, ਟੇਢੀ ਨਜ਼ਰ ।

+**कनखैया**—[ਕਨਖੈਯਾ] ਇ. ਟੇਢੀ ਨਜ਼ਰ ; ਵਿ. ਅੱਖ ਨਾਲ ਇਸ਼ਾਰਾ ਕਰਨ ਵਾਲਾ, ਕਣੱਖਾ ।

**कनगुज**—[ਕਨਗੁਜ] ਪੁ. ਕੰਨ ਦਾ ਇਕ ਰੋਗ ।

**कनगुरिया**—[ਕਨਗੁਰਿਯਾ] ਇ. ਹੱਥ ਦੀ ਸਭ ਤੋਂ ਛੋਟੀ ਉਂਗਲ, ਚੀਚੀ ।

**कनटोप**—[ਕਨਟੋਪ] ਪੁ. ਕੰਨਾਂ ਨੂੰ ਢੱਕਣ ਵਾਲੀ ਵੱਡੀ ਟੋਪੀ ।

**कनधार**—[ਕਨਧਾਰ] ਪੁ. ਦੇਖੋ ਕਰ੍ਣਧਾਰ (**कर्णधार**) ।

+**कनपट**—[ਕਨਪਟ] ਪੁ. ਕੰਨ ਤੇ ਅੱਖਾਂ ਦੇ ਵਿਚਕਾਰਲੀ ਥਾਂ, ਕਨਪਟੀ, ਪੁੜਪੁੜੀ ।

**कनपटी**—[ਕਨਪਟੀ] ਇ. ਪੁੜਪੁੜੀ ।

**कनपेड़ा**—[ਕਨਪੇੜਾ] ਪੁ. ਕੰਨ ਦੀ ਇਕ ਬੀਮਾਰੀ ।

**कनफटा**—[ਕਨਫਟਾ] ਪੁ. ਗੋਰਖ ਪੰਥੀ ਜੋਗੀ ਜੋ ਦੋਹਾਂ ਕੰਨਾਂ ਨੂੰ ਪੜਵਾ ਕੇ ਮੁੰਦਰੀਆਂ ਪਾਉਂਦੇ ਹਨ ।

**कनफुंकवा (कनफुक्का)**—[ਕਨਫੂੰਕਵਾ] ਵਿ. ਕੰਨ ਫੂਕਣ ਵਾਲਾ, ਮੰਤ੍ਰ ਦੇਣ ਵਾਲਾ ।

**कनफुंका (कनफुक्का)**—[ਕਨਫੂੰਕਾ] ਵਿ. ਦੀਖਿਆ ਦੇਣ ਜਾਂ ਲੈਣ ਵਾਲਾ ; ਪੁ. ਗੁਰੂ ; ਚੇਲਾ ।

**कनफुसका**—[ਕਨਫੁਸਕਾ] ਵਿ. ਹੌਲੀ ਹੌਲੀ ਬੋਲਣ ਵਾਲਾ ; ਨਿੰਦਕ, ਚੁਗਲਖੋਰ ।

**कनफुसकी**—[ਕਨਫੁਸਕੀ] ਇ. ਚੁਗਲੀ ; ਕਾਨਾਫੂਸੀ, ਹੌਲੀ ਹੌਲੀ ਬੋਲਣ ਤੋਂ ਭਾਵ ।

**कनफूल**—[ਕਨਫੂਲ] ਪੁ. ਕੰਨ ਦਾ ਇਕ ਗਹਿਣਾ, ਕੰਨਫੁੱਲ ।

**कनफेड़**—[ਕਨਫੇੜ] ਪੁ. ਕੰਨ ਦੇ ਹੋਣ ਵਾਲੀ ਗਿਲਟੀ, ਕਨੇੜੂ ।

**कनबिधा**—[ਕਨਬਿਧਾ] ਵਿ. ਕੰਨ ਵਿੰਨ੍ਹਿਆ ਹੋਇਆ, ਕਨਪਾਟਾ ।

**कनमनाना**—[ਕਨਮਨਾਨਾ] ਕ੍ਰਿ. ਨੀਂਦ ਤੋਂ ਉਠੇ ਬੰਦੇ ਦਾ ਹੌਲੀ ਹੌਲੀ ਸੁਚੇਤ ਹੋਣਾ ਅਤੇ ਹਿਲਣਾ ਜੁੱਲਣਾ ।

**कनमैलिया**—[ਕਨਮੈਲਿਯਾ] ਪੁ. ਕੰਨ ਦੀ ਮੈਲ ਕੱਢਣ ਵਾਲਾ ਵਿਅਕਤੀ ।

**कनय**—[ਕਨਯ] ਪੁ. ਵੇਖੋ ਕਨਕ (**कनक**) ।

**कनरस**—[ਕਨਰਸ] ਪੁ. ਗਾਉਣ ਦਾ ਸੁਆਦ, ਕੰਨ-ਰਸ ।

**कनरसिया**—[ਕਨਰਸਿਯਾ] ਪੁ. ਗਾਉਣ ਵਜਾਉਣ ਦਾ ਸ਼ੌਕੀਨ, ਗੱਲਾਂ ਸੁਣਨ ਦੀ ਆਦਤ ਰੱਖਣ ਵਾਲਾ ਵਿਅਕਤੀ, ਕੰਨ-ਰਸੀਆ, ਰਸੀਆ ।

+**कनवई**—[ਕਨਵਈ] ਇ. ਇਕ ਸੇਰ ਦਾ ਸੋਲ੍ਹਵਾਂ ਭਾਗ, ਛਟਾਂਕ ।

**कनवांसा**—[ਕਨਵਾਂਸਾ] ਪੁ. ਦੋਹਤੇ ਦਾ ਪੁੱਤਰ ।

**कनवास**—[ਕਨਵਾਸ] ਪੁ. ਸਣ-ਪਟਸਨ ਆਦਿ ਦਾ ਬਣਿਆ ਮੋਟਾ ਕਪੜਾ, ਟਾਟ ।

**कनवी**—[ਕਨਵੀ] ਪੁ. ਕਪਾਹ ਦੀ ਇਕ ਨਸਲ ।

**कनसलाई**—[ਕਨਸਲਾਈ] ਇ. ਕੰਨਖਜੂਰੇ ਜਿਹਾ ਇਕ ਕੀੜਾ ।

**कनसार**—[ਕਨਸਾਰ] ਵਿ. ਤਾਂਬੇ ਦੇ ਪੱਤੇ ਉਤੇ ਨਾਂ ਲਿਖਣ ਵਾਲਾ ।

**कनसाल**—[ਕਨਸਾਲ] ਪੁ. ਮੰਜੇ ਦੇ ਪਾਵੇ ਦਾ ਅਜਿਹਾ ਟੇਢਾ ਛੇਕ ਜੋ ਮੰਜੇ ਨੂੰ ਵੀ ਟੇਢਾ ਕਰ ਦਿੰਦਾ ਹੈ ।

**कनसुई**—[ਕਨਸੁਈ] ਇ. ਆਹਟ, ਖਿੜਕ, ਕਨਸੋਅ ।

**कनसुर**—[ਕਨਸੁਰ] ਵਿ. ਨਰਾਜ਼, ਗੁੱਸੇ ।

**कनस्तर**—[ਕਨਸਤਰ] ਪੁ. ਟੀਨ ਦਾ ਚਖੂੰਜਾ ਪੀਪਾ ਜਿਸ ਵਿਚ ਘਿਉ ਤੇਲ ਆਦਿ ਰਖੇ ਜਾਂਦੇ ਹਨ ।

**कनहा**—[ਕਨਹਾ] ਪੁ. ਫ਼ਸਲ ਦੀ ਪੈਦਾਵਾਰ ਦਾ ਅੰਦਾਜ਼ਾ ਲਾਉਣ ਵਾਲਾ ਵਿਅਕਤੀ ।

+**कनहार**—[ਕਨਹਾਰ] ਪੁ. ਮੱਲਾਹ ।

**कना**—[ਕਨਾ] ਪੁ. ਵੇਖੋ ਕਨ (**कन**) ; ਸਰਕੰਡਾ ।

**कनाई**—[ਕਨਾਈ] ਇ. ਗੰਦਲ, ਕੂਲੀ ਟਾਹਣੀ, ਨਰਮ ਟਾਹਣੀ ।

**कनागत**—[ਕਨਾਗਤ] ਪੁ. ਅੱਸੂ ਦਾ ਕ੍ਰਿਸ਼ਨ ਪੱਖ ਜਿਸ ਵਿਚ ਸ਼ਰਾਧ ਹੁੰਦੇ ਹਨ ।

**कनात**—[ਕਨਾਤ] ਇ. ਕਪੜੇ ਦਾ ਮੋਟਾ ਪੜਦਾ, ਵਾੜ ਓਟ, ਕਨਾਤ ।

**कनार**—[ਕਨਾਰ] ਪੁ. ਘੋੜੇ ਦੀ ਇਕ ਬੀਮਾਰੀ ਜਿਸ ਵਿਚ ਜ਼ੁਕਾਮ ਹੋ ਜਾਂਦਾ ਹੈ ।

**कनारी**—[ਕਨਾਰੀ] ਇ. ਕੰਨੀ, ਮਦਰਾਸ ਦੇ ਕਨਾੜਾ ਜ਼ਿਲ੍ਹੇ ਦੀ ਬੋਲੀ, ਕਨਾੜੀ, ਕੰਨੜ ।

**कनावड़ा**—[ਕਨਾਵੜਾ] ਪੁ. ਦੇਖੋ ਕਨੌੜਾ (**कनौड़ा**) ।

**कनासी**—[ਕਨਾਸੀ] ਇ. ਆਰਾ ਤੇਜ਼ ਕਰਨ ਦਾ ਟਕੋਰਾ, ਰੇਤੀ ।

**कनिक**—[ਕਨਿਕ] ਇ. ਕਣਕ ਦਾ ਮੋਟਾ ਆਟਾ ।

**कनिका**—[ਕਨਿਕਾ] ਇ. ਦੇਖੋ ਕਣਿਕਾ (**कणिका**) ।

+**कनिगर**—[ਕਨਿਗਰ] ਪੁ. ਆਪਣੀ ਇੱਜ਼ਤ ਕਾਇਮ ਰੱਖਣ ਵਾਲਾ ਵਿਅਕਤੀ, ਅਣਖੀ ।

+**कनियां**—[ਕਨਿਯਾਂ] ਇ. ਗੋਦ, ਗੋਦੀ ।

**कनियाना**—[ਕਨਿਯਾਨਾ] ਕ੍ਰਿ. ਸਾਥ ਛੱਡਣਾ, ਕਤਰਾਉਣਾ ; ਅੱਖ ਬਚਾ ਕੇ ਭੱਜਣਾ ; ਪਤੰਗ ਦਾ ਇਕ ਪਾਸੇ ਝੁਕ ਜਾਣਾ ; ਗੋਦੀ ਵਿਚ ਲੈਣਾ ।

**कनियार**—[ਕਨਿਯਾਰ] ਪੁ. ਇਕ ਕਿਸਮ ਦਾ ਰੁੱਖ ।

**कनिष्क**—[ਕਨਿਸ਼੍ਕ] ਪੁ. ਇਕ ਰਾਜੇ ਦਾ ਨਾਂ ।

**कनिष्ठ**—[ਕਨਿਸ਼੍ਠ] ਵਿ. ਛੋਟਾ, ਛੋਟੀ ਉਮਰ ਵਾਲਾ ; ਸਭ ਤੋਂ ਛੋਟਾ ।

**कनिष्ठता**—[ਕਨਿਸ਼੍ਠਤਾ] ਇ. ਛੁਟਾਈ, ਛੋਟਾਪਣ, ਛੋਟੇ ਹੋਣ ਦਾ ਭਾਵ ।

**कनिष्ठा**—[ਕਨਿਸ਼੍ਠਾ] ਇ. ਚੀਚੀ, ਅਜਿਹੀ ਨਾਇਕਾ ਜਿਸ ਨੂੰ ਮਾਲਕ ਦਾ ਬਹੁਤ ਥੋੜਾ ਪਿਆਰ ਮਿਲਦਾ ਹੋਵੇ ; ਵਿ. ਸਭ ਤੋਂ ਛੋਟੀ ।

**कनिष्ठिका**—[ਕਨਿਸ਼੍ਠਿਕਾ] ਇ. ਸਭ ਤੋਂ ਛੋਟੀ ਉਂਗਲ, ਚੀਚੀ ।

**कनी**—[ਕਨੀ] ਇ. ਹੀਰੇ ਦਾ ਕਣ ; ਚੌਲ ਦਾ ਵਿਚਕਾਰਲਾ ਹਿੱਸਾ ; ਬੂੰਦ ; ਮੀਂਹ ਦੀ ਛਿੱਟ ; ਛੋਟਾ ਟੁਕੜਾ ।

**कनीनिका**—[ਕਨੀਨਿਕਾ] ਇ. ਅੱਖ ਦੀ ਪੁਤਲੀ ; ਕੁੜੀ ; ਗੁੱਡੀ ; ਚੀਚੀ ; ਕਠ-ਪੁਤਲੀ ।

**कनु**—[ਕਨੁ] ਪੁ. ਕਣ, ਦਾਣਾ, ਟੁਕੜਾ ; ਤਾਕਤ, ਬਲ ।

+**कने**—[ਕਨੇ] ਕ੍ਰਿ., ਵਿ. ਕੋਲ, ਨੇੜੇ ; ਪਾਸੇ ।

+**कनेखी**—[ਕਨੇਖੀ] ਇ. ਅੱਖ ਦਾ ਇਸ਼ਾਰਾ, ਕਣਖੀ ।

+**कनेठा**—[ਕਨੇਠਾ] ਪੁ. ਕੋਹਲੂ ਵਿਚ ਲਗੀ ਲੱਕੜ ਜੋ ਚਹੁੰਆਂ ਪਾਸੇ ਘੁੰਮਦੀ ਹੈ ; ਕੰਨ ; ਵਿ. ਕਾਣਾ ; ਭੈਂਗਾ ।

**कनेठी**—[ਕਨੇਠੀ] ਇ. ਕੰਨ ਮਰੋੜਣ ਦੀ ਸਜ਼ਾ, ਕੰਨਮਰੋੜੀ ।

**कनेर**—[ਕਨੇਰ] ਪੁ. ਸਫ਼ੈਦ ਤੇ ਲਾਲ ਫੁੱਲਾਂ ਵਾਲਾ ਪਰਸਿੱਧ ਰੁੱਖ, ਕੰਡੇਰ ।

**कनेरिया**—[ਕਨੇਰਿਯਾ] ਵਿ. ਕਨੇਰ ਦੇ ਫੁੱਲਾਂ ਵਰਗੇ ਰੰਗ ਵਾਲਾ ; ਕੁਝ ਕਾਲਾਪਣ ਲਈ ਲਾਲ ਰੰਗ ਦਾ ।

**कनौज**—[ਕਨੌਜ] ਪੁ. ਇਕ ਸ਼ਹਿਰ ।

**कनौजिया**—[ਕਨੌਜਿਯਾ] ਵਿ. ਕਨੌਜ ਦਾ ਵਸਨੀਕ ; ਪੁ. ਕਾਨਕੁਬਜ ਬ੍ਰਾਹਮਣ ।

**कनौठा**—[ਕਨੌਠਾ] ਪੁ. ਕੋਲਾ, ਖੂੰਜਾ, ਕਿਨਾਰਾ, ਬਗਲ ; ਵਿ. ਛੋਟਾ ।

**कनौड़**—[ਕਨੌੜ] ਇ. ਕਨੌੜਾ ਹੋਣ ਦਾ ਭਾਵ ; ਕਲੰਕ ; ਲੱਜਿਆ, ਸ਼ਰਮ ; ਤੁੱਛਤਾ ।

**कनौड़ा**—[ਕਨੌੜਾ] ਵਿ. ਕਾਣਾ, ਕਲੰਕੀ ; ਸ਼ਰਮਿੰਦਾ ; ਖਰੀਦਿਆ ਹੋਇਆ ; ਨਿੰਦਿਆ ਹੋਇਆ ; ਕ੍ਰਿਤੱਗ, ਅਹਿਸਾਨ ਮੰਦ ।

**कनौती**—[ਕਨੌਤੀ] ਇ. ਡੰਗਰ ਦੇ ਕੰਨ ਅਥਵਾ ਕੰਨ ਦੀ ਨੋਕ ; ਘੋੜੇ ਦਾ ਕੰਨ ਖੜੇ ਕਰਨ ਦਾ ਭਾਵ ; ਕੰਨ ਵਿਚ ਪਾਉਣ ਦੀ ਛੋਟੀ ਵਾਲੀ, ਮੁਰਕੀ ।

**कन्ना**—[ਕੰਨਾ] ਪੁ. ਪਤੰਗ ਦੀ ਡੋਰੀ ਦਾ ਉਹ ਹਿੱਸਾ ਜੋ ਵਿਚਕਾਰੋਂ ਬੰਨ੍ਹਿਆ ਹੋਇਆ ਹੁੰਦਾ ਹੈ ; ਚੌਲਾਂ ਦੀ ਕਣੀ ; ਰੁੱਖਾਂ ਦੀ ਬੀਮਾਰੀ ।

**कन्नी**—[ਕੰਨੀ] ਇ. ਪਤੰਗ ਨੂੰ ਸਿੱਧਾ ਰੱਖਣ ਲਈ ਇਕ ਪਾਸੇ ਬੰਨ੍ਹੀ ਚੀਜ਼ ; ਰਾਜਗੀਰਾਂ ਦੀ ਕਰੰਡੀ ।

**कन्यका**—[ਕਨ੍ਯਕਾ] ਇ. ਕੰਜਕਾ, ਕੁਆਰੀ ਕੁੜੀ ; ਤੰਤਰ ਮੁਤਾਬਿਕ ਕੁਮਾਰੀ, ਤਿਰਮੂਰਤੀ, ਅਲਿਆਣੀ, ਰੋਹਿਣੀ, ਕਾਲਿਕਾ, ਸ਼ਾਂਭਵੀ, ਦੁਰਗਾ, ਚੰਡਿਕਾ ਤੇ ਸੁਭੱਦਰਾਂ, ਇਹ ਨੌਂ ਕੰਜਕਾਂ ਹਨ ।

**कन्या**—[ਕਨ੍ਯਾ] ਇ. ਦਸ ਵਰ੍ਹੇ ਦੀ ਕੁੜੀ ; ਕੁਆਰੀ ਕੁੜੀ ; ਘੀ ਕੁਆਰ ; ਵੱਡੀ ਇਲਾਇਚੀ ; ਬਾਰਾਂ ਰਾਸ਼ੀਆਂ ਵਿਚੋਂ 6ਵੀਂ ਰਾਸ਼ੀ ; ਚਾਰ ਅੱਖਰ ਦਾ ਛੰਦ ; ਅਹੱਲਿਆ ; ਤਾਰਾਂ ; ਦਰੋਪਤੀ ; ਕੁੰਤੀ ਅਤੇ ਸੀਤਾ ਇਹ ਪੰਜ ਕੰਨਿਆ ਹਨ ।

**कन्याकुमारी**—[ਕਨ੍ਯਾਕੁਮਾਰੀ] ਇ. ਰਾਜਕੁਮਾਰੀ, ਦੱਖਣ ਵਿਚ ਰਾਮੇਸ਼ਵਰ ਲਾਗੇ ਦਾ ਟਾਪੂ ; ਦੁਰਗਾ ਦੇਵੀ ।

**कन्याग्रहण**—[ਕਨ੍ਯਾਗ੍ਰਹਣ] ਪੁ. ਵਿਆਹ-ਸ਼ਾਦੀ, ਗੰਢ-ਜੋੜਾ ।

**कन्यादान**—[ਕਨ੍ਯਾਦਾਨ] ਪੁ. ਵਿਆਹ ਵਿਚ ਲਾੜੇ ਨੂੰ ਦਾਨ ਦੇ ਰੂਪ ਵਿਚ ਕੰਨਿਆ ਦੇਣ ਦਾ ਭਾਵ ।

**कन्हाई**—[ਕਨ੍ਹਾਈ] ਪੁ. ਸ੍ਰੀ ਕ੍ਰਿਸ਼ਣ ।

**कन्हैया**—[ਕਨ੍ਹੈਯਾ] ਪੁ. ਕ੍ਰਿਸ਼ਣ ਜੀ ।

**कपट**—[ਕਪਟ] ਪੁ. ਛੱਲ, ਧੋਖਾ, ਫ਼ਰੇਬ, ਬੇਈਮਾਨੀ, ਝੂਠਾ ਵਿਵਹਾਰ, ਕਪਟ ।

**कपटचारी**—[ਕਪਟਚਾਰੀ] ਵਿ. ਧੋਖੇਬਾਜ਼, ਫ਼ਰੇਬੀ, ਮੱਕਾਰ ।

**कपटता**—[ਕਪਟਤਾ] ਇ. ਧੋਖੇਬਾਜ਼ੀ, ਬੇਈਮਾਨੀ, ਕਪਟ ।

**कपटना**—[ਕਪਟਨਾ] ਕ੍ਰਿ· ਤੋੜਨਾ, ਮੁਰੰਡਣਾ, ਕੱਟ ਕੇ ਅੱਡ ਕਰਨਾ, ਨੋਚਣਾ, ਧਰੂਹਣਾ ।

**कपटप्रबंध (कपटप्रबन्ध)**—[ਕਪਟਪ੍ਰਬੰਧ] ਪੁ. ਧੋਖੇ ਜਾਂ ਛਲ ਦੀ ਗੱਲ, ਖੋਟਾ ਪ੍ਰਬੰਧ ।

**कपटवेश**—[ਕਪਟਵੇਸ਼] ਪੁ. ਛਲੀਆ ਭੇਸ ।

**कपटवेशी**—[ਕਪਟਵੇਸ਼ੀ] ਵਿ. ਬਹਿਰੂਪੀਆ, ਬਣਾਉਟੀ ਭੇਸ ਧਾਰਨ ਕਰਨ ਵਾਲਾ ।

**कपटा**—[ਕਪਟਾ] ਪੁ. ਝੋਨੇ ਦੀ ਫਸਲ ਨੂੰ ਨੁਕਸਾਨ ਪੁਚਾਉਣ ਵਾਲਾ ਕੀੜਾ ।

**कपटी**—[ਕਪਟੀ] ਵਿ. ਧੋਖੇਬਾਜ਼, ਛਲੀਆ, ਠੱਗ, ਕਪਟੀ ।

**कपड़कोट**—[ਕਪੜਕੋਟ] ਪੁ. ਤੰਬੂ, ਸ਼ਮਿਆਨਾ, ਕੈਂਪ ।

**कपड़गंध (कपड़गन्ध)**—[ਕਪੜਗੰਧ] ਇ. ਕਪੜੇ ਦੇ ਸੜਨ ਦੀ ਬਦਬੂ ।

**कपड़ा**—[ਕਪੜਾ] ਪੁ. ਕੱਪੜਾ, ਲੀੜਾ ।

**कपर्द**—[ਕਪਰ੍ਦ] ਪੁ. ਸ਼ਿਵ ਦੀਆਂ ਜਟਾਵਾਂ ਦਾ ਜੂੜਾ ; ਕੌਡੀ ।

**कपर्दा**—[ਕਪਰ੍ਦਾ] ਇ. ਕੌਡੀ ।

**कपर्दिनी**—[ਕਪਰ੍ਦਿਨੀ] ਇ. ਜਟਾ ਧਾਰਨੀ, ਦੁਰਗਾ ਦੇਵੀ ।

**कपर्दी**—[ਕਪਰ੍ਦੀ] ਪੁ. ਗਿਆਰਾਂ ਰੁੱਦਰਾਂ ਵਿੱਚੋਂ ਇਕ ; ਸ਼ਿਵ, ਮਹਾਦੇਵ ।

**कपसा**—[ਕਪਸਾ] ਇ. ਚਿਕਣੀ ਗਿੱਲੀ ਮਿੱਟੀ, ਗਾਰਾ ।

**कपाट**—[ਕਪਾਟ] ਪੁ. ਕਿਵਾੜ, ਤਖ਼ਤਾ, ਬੂਹਾ, ਦਰਵਾਜ਼ਾ ।

**कपाटघ्न**—[ਕਪਾਟਘ੍ਨ] ਵਿ. ਬੂਹਾ ਭੰਨਣ ਵਾਲਾ, ਚੋਰ, ਸੰਨ੍ਹ ਲਾਉਣ ਵਾਲਾ ।

**कपाल**—[ਕਪਾਲ] ਪੁ. ਖੋਪਰੀ, ਮੱਥਾ ; ਖੱਪਰ ; ਘੜੇ ਦਾ ਟੁਕੜਾ ; ਭਾਂਡਾ ।

**कपालक्रिया**—[ਕਪਾਲਕ੍ਰਿਯਾ] ਇ. ਅੱਧਾ ਮੁਰਦਾ ਸੜ ਜਾਣ ਤੋਂ ਮਗਰੋਂ ਖੋਪਰੀ ਭੰਨਣ ਦਾ ਕੰਮ, ਕਪਾਲ-ਕਿਰਿਆ ।

**कपालि**—[ਕਪਾਲਿ] ਪੁ. ਸ਼ਿਵ, ਮਹਾਦੇਵ ।

**कपालिका**—[ਕਮਾਲਿਕਾ] ਇ. ਖੋਪਰੀ ; ਕਾਲੀ ਦੇਵੀ, ਰਣਚੰਡੀ ।

**कपालिनी**—[ਕਪਾਲਿਨੀ] ਇ. ਦੁਰਗਾ ।

**कपाली**—[ਕਪਾਲੀ] ਪੁ. ਭੈਰੋਂ ; ਮਹਾਦੇਵ ।

**कपास**—[ਕਪਾਸ] ਪੁ. ਕਪਾਹ ।

**कपिंजल (कपिञ्जल)**—[ਕਪਿੰਜਲ] ਪੁ. ਬੰਬੀਹਾ, ਚਾਤ੍ਰਿਕ ; ਤਿੱਤਰ ; ਇਕ ਰਿਸ਼ੀ ।

**कपि**—[ਕਪਿ] ਪੁ. ਬਾਂਦਰ ; ਹਾਥੀ ; ਸੂਰਜ ; ਵਿਸ਼ਨੂੰ ; ਭਗਵਾਨ ; ਸ੍ਰੀ ਕ੍ਰਿਸ਼ਨ ਜੀ ।

**कपित्थ**—[ਕਪਿੱਥ] ਪੁ. ਕੈਥ ਦਾ ਰੁੱਖ ਅਥਵਾ ਫਲ ।

**कपिध्वज**—[ਕਪਿਧ੍ਵਜ] ਪੁ. ਮਹਾਂਭਾਰਤ ਦਾ ਯੋਧਾ ਅਰਜੁਨ ।

**कपिल**—[ਕਪਿਲ] ਵਿ. ਭੂਰੇ ਰੰਗ ਵਾਲਾ ; ਮਿੱਟੀ ਰੰਗਾ ; ਸਫ਼ੈਦ ; ਪੁ. ਅੱਗ ; ਭੂਰਾ ਰੰਗ ; ਕੁੱਤਾ ; ਵਿਸ਼ਨੂੰ ਭਗਵਾਨ ; ਮਹਾਦੇਵ ; ਸੂਰਜ ; ਸਿਲਾਜੀਤ ; ਚੂਹਾ ; ਸਾਂਖ ਦਰਸ਼ਨ ਦਾ ਕਰਤਾ ਕਪਿਲ ਰਿਸ਼ੀ ।

**कपिला**—[ਕਪਿਲਾ] ਇ. ਚਿੱਟੇ ਰੰਗ ਤੇ ਕਾਲੇ ਥਣਾਂ ਵਾਲੀ ਗਊ ; ਦਖਸ਼ ਦੀ ਧੀ ; ਕਾਮਧੇਨੁ ; ਪੁੰਡਰੀਕ ਦਿਗਰਾਜ ਦੀ ਪਤਨੀ ; ਮੱਧ ਪ੍ਰਦੇਸ ਦੀ ਇਕ ਨਦੀ ; ਜੋਕ ; ਵਿ. ਭੂਰੇ ਰੰਗ ਦੀ; ਮਟ-ਮੈਲੀ, ਚਿੱਟੇ ਰੰਗ ਵਾਲੀ ।

**कपिलाक्षी**—[ਕਪਿਲਾਕ੍ਸ਼ੀ] ਇ. ਸਫ਼ੇਦ ਹਿਰਨੀ ।

**कपिश**—[ਕਪਿਸ਼] ਪੁ. ਮਟਮੈਲਾ ਰੰਗ ; ਵਿ. ਮਟਮੈਲਾ, ਭੂਰਾ ।

**कपिशा**—[ਕਪਿਸ਼ਾ] ਇ. ਸ਼ਰਾਬ ; ਚਮੇਲੀ ; ਇਕ ਨਦੀ ; ਰਿਸ਼ੀ ਕੱਸ਼ਪ ਦੀ ਪਤਨੀ ।

**कपींद्र (कपीन्द्र)**—[ਕਪੀਂਦ੍ਰ] ਪੁ. ਹਨੂਮਾਨ ; ਬਾਲੀ ; ਸੁਗਰੀਵ ; ਵਿਸ਼ਨੂੰ ; ਜਾਂਬਵਾਨ ।

**कपी**—[ਕਪੀ] ਇ. ਰੱਸੀ ਲਪੇਟਣ ਦੀ ਚਰਖੀ ; ਭੌਣੀ ; ਬਾਂਦਰ ।

**कपूत**—[ਕਪੂਤ] ਪੁ. ਕਪੁੱਤਰ, ਭੈੜਾ ਪੁੱਤਰ ।

**कपूर**—[ਕਪੂਰ] ਪੁ. ਚਿੱਟੇ ਜਿਹੇ ਰੰਗ ਦੀ ਪਰਸਿੱਧ ਸੁਗੰਧਿਤ ਦਵਾਈ, ਮੁਸ਼ਕ-ਕਾਫ਼ੂਰ, ਕਪੂਰ ।

**कपूरा**—[ਕਪੂਰਾ] ਪੁ. ਭੇਡੂ ਤੇ ਬਕਰੇ ਆਦਿ ਦੇ ਪਤਾਲੂ ।

**कपूरी**—[ਕਪੂਰੀ] ਵਿ. ਕਪੂਰੇ ਜਿਹੇ ਰੰਗ ਦਾ, ਹਲਕੇ ਪੀਲੇ ਰੰਗ ਦਾ ; ਕਪੂਰ ਤੋਂ ਬਣਿਆ ਹੋਇਆ ; ਪੁ. ਇਕ ਕਿਸਮ ਦਾ ਪਾਨ ।

**कपोत**—[ਕਪੋਤ] ਪੁ. ਕਬੂਤਰ ; ਚੂਹਾ ; ਪਾਰਾ ; ਸੱਜੀਖਾਰ ; ਭੂਰਾ ਰੰਗ ; ਸੁਰਮੇ ਦੀ ਸਫ਼ੈਦੀ ।

**कपोतक**—[ਕਪੋਤਕ] ਪੁ. ਸੁਰਮਾ ; ਛੋਟੀ ਨਸਲ ਦਾ ਕਬੂਤਰ ; ਹੱਥ ਜੋੜਨ ਦਾ ਇਕ ਢੰਗ ।

**कपोतपालिका**—[ਕਪੋਤਪਾਲਿਕਾ] ਇ. ਕਬੂਤਰਾਂ ਦਾ ਖੁੱਡਾ ।

**कपोती**—[ਕਪੋਤੀ] ਇ. ਕਬੂਤਰੀ ; ਵਿ. ਕਬੂਤਰ ਦੇ ਰੰਗ ਦਾ ; ਕਬੂਤਰ-ਪਾਲਕ ।

**कपोल**—[ਕਪੋਲ] ਪੁ. ਗੱਲ੍ਹ ।

**कपोलकल्पना**—[ਕਪੋਲਕਲ੍ਪਨਾ] ਇ. ਮਨ-ਘੜਤ ਜਾਂ ਝੂਠੀ ਗੱਲ, ਗੱਪ ।

**कपोलकल्पित**—[ਕਪੋਲਕਲ੍ਪਿਤ]—ਵਿ. ਮਨਘੜਤ, ਝੂਠਾ, ਬਣਾਉਟੀ ।

**कफ**—[ਕਫ] ਪੁ. ਬਲਗਮ, ਸਰੀਰ ਦੇ ਅੰਦਰ ਦੀ ਇਕ ਧਾਤ ।

**कफ़**—[ਕਫ਼] ਪੁ. ਕਮੀਜ਼ ਦੀ ਬਾਂਹ ਦਾ ਅਗਲਾ ਹਿੱਸਾ ਜਿਸ ਵਿਚ ਧਟਣ ਲਗਦੇ ਹਨ, ਕਫ਼ ।

**कफ़न**—[ਕਫ਼ਨ] ਪੁ. ਮੁਰਦਾ ਕੱਜਣ ਦਾ ਕਪੜਾ, ਕਫਣ ।

**कफ़नखसोट**—[ਕਫ਼ਨਖਸੌਟ] ਵਿ. ਮੁਰਦੇ ਦੇ ਕਫ਼ਨ ਵਿਚੋਂ ਟੁਕੜਾ ਪਾੜਨ ਵਾਲਾ ; ਸੂਮ, ਕੰਜੂਸ ; ਕਫ਼ਨ ਲਾਹੁਣ ਵਾਲਾ ।

**कफ़नचोर**—[ਕਫ਼ਨਚੋਰ] ਪੁ. ਮਾਮੂਲੀ ਚੀਜ਼ਾਂ ਦਾ ਚੋਰ ; ਕਫ਼ਨ ਦੀ ਚੋਰੀ ਕਰਨ ਵਾਲਾ ਵਿਅਕਤੀ ।

**कफ़नाना**—[ਕਫ਼ਨਾਨਾ] ਕ੍ਰਿ. ਮੁਰਦੇ ਤੇ ਕਫ਼ਨ ਪਾਉਣਾ ।

**कफ़नी**—[ਕਫ਼ਨੀ] ਇ. ਮੁਰਦੇ ਦੇ ਗਲ ਵਿਚ ਪਾਇਆ ਜਾਣ ਵਾਲਾ ਅਣਸੀਤਾ ਕਪੜਾ ; ਸਾਧੂਆਂ ਦੇ ਪਹਿਨਣ ਦਾ ਅਣ-ਸੀਤਾ ਕਪੜਾ ; ਗੋਦੜੀ, ਕਫ਼ਨੀ ।

**कफ़िन्ना**—[ਕਫ਼ਿੰਨਾ] ਪੁ. ਜ਼ਹਾਜ਼ ਦੇ ਸ਼ਤੀਰ ਵਿਚ ਜੋੜੀਆਂ ਜਾਣ ਵਾਲੀਆਂ ਲੋਹੇ ਦੀਆਂ ਕੁਹਣੀਆਂ ।

**कफ़ीना**—[ਕਫ਼ੀਨਾ] ਪੁ. ਜਹਾਜ਼ ਦੇ ਫ਼ਰਸ਼ ਤੇ ਲਾਏ ਜਾਣ ਵਾਲੇ ਤਖ਼ਤੇ ।

**कफ़ोणी**—[ਕਫ਼ੋਣੀ] ਵਿ. ਕੂਹਣੀ ।

**कबंध (कबन्ध)**—[ਕਬੰਧ] ਪੁ. ਪਾਣੀ; ਢਿੱਡ, ਪੇਟ ; ਰਾਹੂ ; ਬੱਦਲ ; ਇਕ ਰਾਖ਼ਸ਼ ; ਇਕ ਗੰਧਰਵ ; ਲੱਕੜ ਦਾ ਵੱਡਾ ਪੀਪਾ ; ਧੜ ਜਿਸ ਨਾਲ ਸਿਰ ਨਾ ਹੋਵੇ ।

**कब**—[ਕਬ] ਕ੍ਰਿ. ਵਿ. ਕਦੋਂ, ਕਦ, ਕਿਸ ਵੇਲੇ ।

**कबड्डी**—[ਕਬੱਡੀ] ਇ. ਇਕ ਪਰਸਿੱਧ ਖੇਲ੍ਹ, ਕਬੱਡੀ ।

**कबर**—[ਕਬਰ] ਪੁ. ਉਹ ਟੋਆ ਜਿਸ ਵਿਚ ਮੁਸਲਮਾਨ ਮੁਰਦੇ ਨੂੰ ਦਬਦੇ ਹਨ, ਕਬਰ ।

**कबरा**—[ਕਬਰਾ] ਵਿ. ਡੱਬ ਖੜੱਬਾ, ਚਿਤ ਕਬਰਾ ।

**कबाड़**—[ਕਬਾੜ] ਪੁ. ਰੱਦੀ ਚੀਜ਼ਾਂ, ਕੂੜਾ-ਕਰਕਟ ।

**कबाड़ा**—[ਕਬਾੜਾ] ਪੁ. ਝਗੜਾ, ਬਖੇੜਾ, ਝੰਝਟ, ਟੰਟਾ, ਪੁਆੜਾ ।

**कबाड़िया**—[ਕਬਾੜੀਆ] ਪੁ. ਟੁੱਟੀਆਂ ਫੁੱਟੀਆਂ ਚੀਜ਼ਾਂ ਖ਼ਰੀਦਣ ਤੇ ਵੇਚਣ ਵਾਲਾ ਮਨੁੱਖ ; ਝਗੜਾਲੂ ਪੁਰਸ਼ ।

**कबाड़ी**—[ਕਬਾੜੀ] ਪੁ. ਰੱਦੀ ਤੇ ਫਟੀਆਂ ਪੁਰਾਣੀਆਂ ਚੀਜ਼ਾਂ ਦਾ ਵਪਾਰੀ ; ਵਿ. ਝਗੜਾਲੂ ।

**कबाबचीनी**—[ਕਬਾਬਚੀਨੀ] ਇ. ਮਿਰਚਾਂ ਦੇ ਦਾਣਿਆਂ ਵਰਗੇ ਦਾਣੇ ਜੋ ਦਵਾ ਵਿਚ ਕੰਮ ਆਉਂਦੇ ਹਨ ; ਸੀਤਲ-ਚੀਨੀ ।

**कबार**—[ਕਬਾਰ] ਪੁ. ਕੰਮ ਕਾਜ, ਵਪਾਰ, ਵਣਜ ।

**+कबारना**—[ਕਬਾਰਨਾ] ਕ੍ਰਿ. ਪੁੱਟਣਾ, ਨੋਚਣਾ, ਉਖਾੜਨਾ ।

**कबाला**—[ਕਬਾਲਾ] ਪ. ਬਨਾਮਾ ।

**कबाहट**—[ਕਬਾਹਟ]<br>**कबाहत**—[ਕਬਾਹਤ] ਇ. ਖ਼ਰਾਬੀ, ਖੋਟ ; ਔਖ, ਮੁਸ਼ਕਿਲ, ਝੰਝਟ, ਬਖੇੜਾ ।

**कबीर**—[ਕਬੀਰ] ਪੁ. ਇਕ ਪਰਸਿੱਧ ਭਗਤ ; ਹੋਲੀਆਂ ਦੇ ਮੌਕੇ ਤੇ ਗਾਇਆ ਜਾਣ ਵਾਲਾ ਇਕ ਗੰਦਾ ਗੀਤ ; ਵਿ. ਸ੍ਰੇਸ਼ਠ, ਵੱਡਾ ।

**कबीरपंथी (कबीरपन्थी)**—[ਕਬੀਰਪੰਥੀ] ਵਿ. ਭਗਤ ਕਬੀਰ ਦੇ ਪੰਥ ਨੂੰ ਮੰਨਣ ਵਾਲਾ ਵਿਅਕਤੀ, ਕਬੀਰ ਪੰਥੀ ।

**कबीला**—[ਕਬੀਲਾ] ਇ. ਪਰਵਾਰ, ਟੱਬਰ ; ਸਾਕ-ਸੰਬੰਧ ; ਪਤਨੀ ।

**कबुलवाना**—[ਕਬੁਲਵਾਨਾ] ਕ੍ਰਿ. ਪ੍ਰਵਾਨ ਕਰਾਉਣਾ, ਹਾਮੀ ਭਰਵਾਉਣੀ, ਹਾਂ ਕਰਾਉਣੀ, ਕਬੂਲ ਕਰਾਉਣਾ ।

**कबूतर**—[ਕਬੂਤਰ] ਪੁ. ਕਬੂਤਰ ।

**कबूतरखाना**—[ਕਬੂਤਰਖਾਨਾ] ਪੁ. ਕਬੂਤਰਾਂ ਦਾ ਖੁੱਡਾ ਜਾਂ ਘਰ ।

**कबूतरबाज़ी**—[ਕਬੂਤਰਬਾਜ਼ੀ] ਇ. ਕਬੂਤਰ ਪਾਲਣ, ਉਡਾਉਣ ਤੇ ਰੱਖਣ ਦਾ ਸ਼ੌਕ, ਕਬੂਤਰਬਾਜ਼ੀ ।

**कबूतरी**—[ਕਬੂਤਰੀ] ਇ. ਕਬੂਤਰ ਦੀ ਮਾਦਾ, ਕਬੂਤਰੀ ।

**कबूल**—[ਕਬੂਲ] ਪੁ. ਪ੍ਰਵਾਣ, ਮਨਜ਼ੂਰ ।

**कबूलना**—[ਕਬੂਲਨਾ] ਕਿ. ਪ੍ਰਵਾਨ ਕਰਨਾ, ਮੰਨਣਾ, ਮਨਜ਼ੂਰ ਕਰਨਾ, ਹਾਂ ਕਰਨਾ ।

**कब्ज़**—[ਕਬ੍ਜ਼] ਪੁ. ਪਖਾਨਾ ਖੁਲ੍ਹ ਕੇ ਨਾ ਆਉਣ ਦੀ ਹਾਲਤ, ਕਬਜ਼, ਕਬਜ਼ੀ ; ਪਕੜ ।

**कब्ज़ा**—[ਕਬ੍ਜ਼ਾ] ਪੁ. ਹੱਕ ; ਘੋਲ ਦਾ ਇਕ ਦਾਅ ; ਜੋੜ ; ਦਖ਼ਲ, ਵੱਸ, ਅਖ਼ਤਿਆਰ ।

**कभी**—[ਕਭੀ] ਕ੍ਰਿ. ਵਿ. ਕਦੇ, ਕਿਸੇ ਮੌਕੇ, ਕਿਸੇ ਸਮੇਂ ; ਫੇਰ ।

**कमंडल (कमण्डल)**—[ਕਮੰਡਲ]<br>**कमंडलु (कमण्डलु)**—[ਕਮੰਡਲੁ] ਪੁ. ਤੂੰਬਾ, ਚਿੱਪੀ ; ਧਾਤ ਬਰਤਨ ; ਸਾਧੂਆਂ ਦਾ ਭਾਂਡਾ, ਕਮੰਡਲ ।

**कमंडली (कमण्डली)**—[ਕਮੰਡਲੀ] ਵਿ. ਪਖੰਡੀ; ਪੁ. ਢੋਂਗੀ ਸਾਧੂ ; ਕਮੰਡਲਧਾਰੀ ; ਬ੍ਰਹਮਾ ।

**कमंद (कमन्द)**—[ਕਮੰਦ] ਇ. ਫਾਹੀ, ਫੰਧਾ ; ਰੱਸੀ ਦੀ ਪੌੜੀ ਜਿਸ ਨਾਲ ਚੋਰ ਉਚੇ ਘਰਾਂ ਤੇ ਚੜ੍ਹਦੇ ਹਨ, ਕਮੰਦ ।

**कम**—[ਕਮ] ਵਿ. ਥੋੜਾ, ਘਟ, ਕਮ ।

**कमकस**—[ਕਮਕਸ] ਵਿ. ਸੁਸਤ, ਆਲਸੀ, ਕਮਚੋਰ ।

**कमख़ाब**—[ਕਮਖ਼ਾਬ] ਪੁ. ਇਕ ਰੇਸ਼ਮੀ ਕਪੜਾ, ਕੀਮਖ਼ਾਬ, ਖੀਨਖਾਪ ।

**कमचा**—[ਕਮਚਾ] ਪੁ. ਛੋਟੀ ਕਮਾਨ ; ਸਾਰੰਗੀ ; ਲੋਹੇ ਦੀ ਕਮਾਨੀ ; ਨਰਮ ਟਾਹਣੀ ।

**कमज़ोर**—[ਕਮਜ਼ੋਰ] ਵਿ. ਨਿਰਬਲ, ਨਤਾਕਤਾ, ਘੱਟ ਜ਼ੋਰ ਵਾਲਾ ।

**कमठ**—[ਕਮਠ] ਪੁ. ਕੱਛੂ ; ਬਾਂਸ ; ਤੂੰਬੀ, ਚਿੱਪੀ, ਖੱਪਰ ; ਇਕ ਤਰ੍ਹਾਂ ਦਾ ਵਾਜਾ ।

**कमठा**—[ਕਮਠਾ] ਪੁ. ਕਮਾਨ, ਧਨੁਸ਼ ।

**कमठी**—[ਕਮਠੀ] ਇ. ਕੱਛੂ ਦੀ ਮਾਦਾ ; ਬਾਂਸ ਜਾਂ ਲੱਕੜ ਦੀ ਲੰਮੀ ਪਤਲੀ ਫਾਂਚੜ, ਫੱਟੀ ।

**कमती**—[ਕਮਤੀ] ਵਿ. ਘੱਟ, ਥੋੜਾ, ਕਮ ।

**कमनचा**—[ਕਮਨਚਾ] ਪੁ. ਘੁਮਾ ਕੇ ਛੇਕ ਕਰਨ ਦਾ ਕਮਾਨ ਜਿਹਾ ਸੰਦ, ਵਰਮਾ ।

**कमनीय**—[ਕਮਨੀਯ] ਵਿ. ਸੋਹਣਾ, ਪਿਆਰਾ, ਖੂਬਸੂਰਤ, ਸੁੰਦਰ ।

**कमनीयता**—[ਕਮਨੀਯਤਾ] ਇ. ਸੁਹੱਪਣ, ਖੂਬਸੂਰਤੀ, ਸੁੰਦਰਤਾ ।

**कमनैत**—[ਕਮਨੈਤ] ਪੁ. ਧਨੁਸ਼ ਰੱਖਣ ਵਾਲਾ ਵਿਅਕਤੀ, ਤੀਰੰਦਾਜ਼, ਧਨੁਸ਼ਧਾਰੀ ।

**कमर**—[ਕਮਰ] ਇ. ਸਰੀਰ ਦਾ ਵਿਚਕਾਰਲਾ ਹਿੱਸਾ, ਲੱਕ ।

**कमरकस**—[ਕਮਰਕਸ] ਪੁ. ਪਲਾਹ ਦਾ ਗੂੰਦ ।

**कमरकोट**—[ਕਮਰਕੋਟ] ਪੁ. ਕਿਲੇ ਦੇ ਦੁਆਲੇ ਦੀ ਮੋਰਚੇ ਵਾਲੀ ਕੰਧ, ਬਚਾਉ ਲਈ ਬਣੀ ਕੰਧ ।

**कमरकोठ**—[ਕਮਰਕੋਠ] ਪੁ. ਵੇਖੋ ਕਮਰਕੋਟ (**कमरकोट**) ।

**कमरख**—[ਕਮਰਖ] ਪੁ. ਇਕ ਖੱਟਾ ਫਲ ।

**कमरचंडी** (**कमरचण्डी**)—[ਕਮਰਚੰਡੀ] ਇ. ਤਲਵਾਰ, ਖੜਗ ।

**कमरपट्टी**—[ਕਮਰਪੱਟੀ] ਇ. ਲੱਕ ਦੀ ਪੇਟੀ ।

**कमरबंद** (**कमरबन्द**)—[ਕਮਰਬੰਦ] ਪੁ. ਤੜਾਗੀ ; ਘੇਰਾ ; ਲੱਕ ਦੁਆਲੇ ਬੰਨ੍ਹਣ ਦਾ ਕਪੜਾ ; ਪੇਟੀ ; ਕੁਸ਼ਤੀ ਦਾ ਇਕ ਦਾਅ ; ਵਿ. ਲੱਕ ਬੰਨ੍ਹਿਆ ਹੋਇਆ, ਤਿਆਰ-ਬਰ-ਤਿਆਰ ।

**कमरबंदी** (**कमरबन्दी**)—[ਕਮਰਬੰਦੀ] ਇ. ਯੁੱਧ ਦੀ ਤਿਆਰੀ ; ਲੜਾਈ ਦੀ ਪੁਸ਼ਾਕ ।

**कमरा**—[ਕਮਰਾ] ਪੁ. ਕੋਠਾ, ਕੋਠੜੀ ; ਫੋਟੋ ਖਿੱਚਣ ਦਾ ਕੈਮਰਾ ।

**कमरिया**—[ਕਮਰਿਯਾ] ਇ. ਛੋਟਾ ਕੰਬਲ ; ਲੱਕ ; ਬੌਣਾ ਹਾਥੀ ।

**कमरी**—[ਕਮਰੀ] ਇ. ਕੰਬਲੀ ; ਪੁ. ਘੋੜੇ ਦੀ ਇਕ ਬੀਮਾਰੀ ; ਵਿ. ਪਿੱਠ ਮਾਰਨ ਵਾਲਾ ਘੋੜਾ ।

**कमल**—[ਕਮਲ] ਪੁ. ਕੰਵਲ, ਪਦਮ ; ਕੰਵਲ ਜਿਹਾ ਮਾਸ ਦਾ ਪਿੰਨਾ ; ਹਿਰਣ ਦੀ ਇਕ ਨਸਲ ; ਸਾਰਸ ; ਅਸਮਾਨ ; ਬ੍ਰਹਮਾ ; ਅੱਖ ਦਾ ਕੋਇਆ; ਧੌਣੀ ਦੇ ਅੰਦਰਲੀ ਗੱਠ; ਰੌਲੀ ; ਕੇਸਰ ; ਇਕ ਮਾਤ੍ਰਕ ਛੰਦ, ਕਾਮੀ ਜਾਂ ਇੱਛਕ ਵਿਅਕਤੀ ; ਸ਼ਮ੍ਹਾਂ-ਦਾਨ ।

**कमलगट्टा**—[ਕਮਲਗੱਟਾ] ਪੁ. ਕੰਵਲ ਦਾ ਬੀਜ ।

**कमलज**—[ਕਮਲਜ] ਪੁ. ਬ੍ਰਹਮਾ ।

**कमलनयन**—[ਕਮਲਨਯਨ] ਵਿ. ਕੰਵਲ ਵਰਗੀ ਜਾਂ ਬਹੁਤ ਸੋਹਣੀ ਅੱਖ ਵਾਲਾ ; ਪੁ. ਬ੍ਰਹਮਾ ; ਵਿਸ਼ਨੂੰ ; ਸ੍ਰੀ ਕ੍ਰਿਸ਼ਨ ।

**कमलनाभ**—[ਕਮਲਨਾਭ] ਪੁ. ਭਗਵਾਨ ਵਿਸ਼ਨੂੰ ।

**कमलनाल**—[ਕਮਲਨਾਲ] ਪੁ. ਕੰਵਲ ਦੀ ਡੰਡੀ, ਭਿਸ ।

**कमलबंधु** (**कमलबन्धु**)—[ਕਮਲਬੰਧੁ] ਪੁ. ਸੂਰਜ ।

**कमलयोनि**—[ਕਮਲਯੋਨਿ] ਪੁ. ਬ੍ਰਹਮਾ ।

**कमला**—[ਕਮਲਾ] ਇ. ਲੱਛਮੀ ; ਸੁਹਣੀ ਇਸਤ੍ਰੀ ; ਨਾਰੰਗੀ ; ਗੰਗਾ ; ਇਕ ਛੰਦ ; ਕੰਜਰੀ ; ਇਕ ਨਦੀ ; ਪੁ. ਇਕ ਕੀੜਾ ।

**कमलाकर**—[ਕਮਲਾਕਰ] ਪੁ. ਕੰਵਲਾਂ ਦਾ ਸਮੂਹ, ਕੰਵਲਾਂ ਨਾਲ ਭਰਿਆ ਤਲਾ ।

**कमलाकांत** (**कमलाकान्त**)—[ਕਮਲਾਕਾਂਤ] ਪੁ. ਲੱਛਮੀ ਪਤੀ, ਵਿਸ਼ਨੂੰ ।

**कमलाक्ष**—[ਕਮਲਾਕ੍ਸ਼] ਵਿ. ਕੰਵਲ ਜਿਹੀਆਂ ਅੱਖਾਂ ਵਾਲਾ ।

**कमलाग्रजा**—[ਕਮਲਾਗ੍ਰਜਾ] ਇ. ਲੱਛਮੀ ਦੀ ਵੱਡੀ ਭੈਣ, ਦਰਿਦ੍ਰ ।

**कमलापति**—[ਕਮਲਾਪਤਿ] ਪੁ. ਵਿਸ਼ਨੂੰ ।

**कमलासन**—[ਕਮਲਾਸਨ] ਪੁ. ਬ੍ਰਹਮਾ ; ਹਠਯੋਗ ਦਾ ਇਕ ਆਸਣ, ਪਦਮਾਸਣ ।

**कमलिनी**—[ਕਮਲਿਨੀ] ਇ. ਛੋਟਾ ਕੰਵਲ ।

**कमली**—[ਕਮਲੀ] ਪੁ. ਬ੍ਰਹਮਾ ; ਛੋਟਾ ਕੰਬਲ, ਕੰਬਲੀ ।

**कमलेश**—[ਕਮਲੇਸ਼] ਪੁ. ਵਿਸ਼ਨੂੰ ।

**कमसमझी**—[ਕਮਸਮਝੀ] ਇ. ਨਾ ਸਮਝੀ, ਮੂਰਖਤਾ, ਬੇਵਕੂਫ਼ੀ, ਕਮਅਕਲੀ ।

+**कमहा**—[ਕਮਹਾ] ਇ. ਕਾਮਾ, ਮਜ਼ਦੂਰ, ਕੰਮ ਕਰਨ ਵਾਲਾ ।

**कमाई**—[ਕਮਾਈ] ਇ. ਇਕੱਠਾ ਕੀਤਾ ਹੋਇਆ ਧਨ, ਕਮਾਇਆ ਹੋਇਆ ਧਨ ; ਕਮਾਉਣ ਦਾ ਕੰਮ, ਮਿਹਨਤ, ਕਮਾਈ ।

**कमाऊ**—[ਕਮਾਊ] ਵਿ. ਧਨ ਕਮਾਉਣ ਵਾਲਾ, ਕਾਮਾ, ਕਮਾਊ ।

**कमाच**—[ਕਮਾਚ] ਪੁ. ਇਕ ਤਰ੍ਹਾਂ ਦਾ ਰੇਸ਼ਮੀ ਕਪੜਾ ।

**कमाची**—[ਕਮਾਚੀ] ਇ. ਕਮਾਣ ਦੀ ਤਰ੍ਹਾਂ ਝੁਕੀ ਹੋਈ ਤੀਲੀ, ਕਮਾਚ ।

**कमान**—[ਕਮਾਨ] ਇ. ਧਨੁਸ਼ ; ਸਤਰੰਗੀ ਪੀਂਘ ; ਵਿੰਨ੍ਹਣ ਦਾ ਇਕ ਸੰਦ ; ਤੋਪ ; ਬੰਦੂਕ ; ਮਾਲਖੰਭ ਦੀ ਇਕ ਕਸਰਤ ; ਗਲੀਚਾ ਬੁਣਨ ਵਾਲਿਆਂ ਦਾ ਇਕ ਔਜ਼ਾਰ ।

**कमानगर**—[ਕਮਾਨਗਰ] ਵਿ. ਹੱਡੀ ਜੋੜਨ ਵਾਲਾ, ਕਮਾਨ-ਸਾਜ਼ ; ਧਨੁਸ਼ ਬਣਾਉਣ ਵਾਲਾ ।

**कमाना**—[ਕਮਾਨਾ] ਕ੍ਰਿ. ਮਲਮੂਤਰ ਉਠਾਉਣਾ ; ਬੀਜਣ ਲਈ ਜ਼ਮੀਨ ਤਿਆਰ ਕਰਨਾ ; ਘਟਾਉਣਾ ; ਕਮਾਉਣਾ, ਕਮਾਈ ਕਰਨੀ ।

**कमानिया**—[ਕਮਾਨਿਯਾ] ਪੁ. ਤੀਰੰਦਾਜ਼ ਵਿਅਕਤੀ ; ਵਿ. ਕਮਾਨੀਦਾਰ ।

**कमानी**—[ਕਮਾਨੀ] ਇ. ਕੋਈ ਲਚਕਦਾਰ ਚੀਜ਼ ; ਲੋਹੇ ਦੀ ਲਚਕਣ ਵਾਲੀ ਚੀਜ਼ ; ਤੱਕੜੀ ; ਧਨੁਸ਼ ਦੀ ਤਰ੍ਹਾਂ ਦੀ ਲੱਕੜੀ ; ਬਾਂਸ ਦੀ ਫੱਟੀ, ਕਮਾਨੀ ।

**कमायज**—[ਕਮਾਯਜ] ਇ. ਸਾਰੰਗੀ ਵਜਾਉਣ ਦਾ ਗਜ ।

**कमाल**—[ਕਮਾਲ] ਪੁ. ਚਤਰਾਈ, ਕਾਰੀਗਰੀ ; ਅਨੋਖਾ ਕੰਮ ; ਕਬੀਰ ਜੀ ਦੇ ਪੁੱਤਰ ਦਾ ਨਾਂ ; ਵਿ. ਸਭ ਤੋਂ ਵੱਧ ਕੇ ਖੂਬਸੂਰਤ, ਕਮਾਲ, ਅਦਭੁਤ ।

**कमालियत**—[ਕਮਾਲਿਯਤ] ਇ. ਚਤਰਾਈ, ਹੁਸ਼ਿਆਰੀ, ਅਕਲਮੰਦੀ, ਸਿਆਣਪ, ਕਮਾਲ ਹੋਣ ਦਾ ਭਾਵ ।

**कमासुत**—[ਕਮਾਸੁਤ] ਵਿ. ਕਮਾਊ, ਕਾਮਾ ; ਉੱਦਮੀ ।

**कमिश्नर**—[ਕਮਿਸ਼ਨਰ] ਪੁ. ਅਧਿਕਾਰੀ, ਮਾਲ ਜਾਂ ਪੁਲੀਸ ਦਾ ਵੱਡਾ ਅਫ਼ਸਰ ; ਕਮਿਸ਼ਨ ਦਾ ਮੈਂਬਰ ।

**कमी**—[ਕਮੀ] ਇ. ਘਾਟਾ, ਹਾਨੀ, ਨੁਕਸਾਨ ; ਤੰਗੀ, ਘਾਟ ।

**कमीज़**—[ਕਮੀਜ਼] ਇ. ਕਫ਼ਾਂ ਅਤੇ ਕਾਲਰਾਂ ਵਾਲਾ ਕੁੜਤਾ, ਕੁੜਤਾ ।

**कमीना**—[ਕਮੀਨਾ] ਵਿ. ਅਧਮ, ਨੀਚ, ਭੈੜਾ, ਹੋਛਾ, ਕਮੀਨਾ ।

**कमीनापन**—[ਕਮੀਨਾਪਨ] ਪੁ. ਨੀਚਤਾ, ਹੋਛਾਪਣ, ਦੁਸ਼ਟਤਾ, ਕਮੀਨਗੀ ।

**कमीशन**—[ਕਮੀਸ਼ਨ] ਇ. ਆਯੋਗ, ਕਮਿਸ਼ਨ ; ਦਲਾਲੀ, ਆੜ੍ਹਤ ; ਅਧਿਕਾਰ, ਹੁਕਮ ।

+**कमुकंदर (कमुकन्दर)**—[ਕਮੁਕੰਦਰ] ਪੁ. ਧਨੁਸ਼ ਤੋੜਨ ਵਾਲੇ ਸ੍ਰੀ ਰਾਮਚੰਦਰ ।

**कमेटी**—[ਕਮੇਟੀ] ਇ. ਕਮੇਟੀ ।

**कमेरा**—[ਕਮੇਰਾ] ਪੁ. ਮਜ਼ਦੂਰ, ਕਾਮਾ ।

**कमेला**—[ਕਮੇਲਾ] ਪੁ. ਬੁੱਚੜ-ਖਾਨਾ ।

**कमेहरा**—[ਕਮੇਹਰਾ] ਪੁ. ਲਾਖ ਦੀਆਂ ਚੂੜੀਆਂ ਢਾਲਣ ਦਾ ਸੱਚਾ ।

**कमोरा**—[ਕਮੋਰਾ] ਪੁ. ਚੌੜੇ ਮੂੰਹ ਵਾਲਾ ਮਿੱਟੀ ਦਾ ਘੜਾ ।

**कमोरी**—[ਕਮੋਰੀ] ਇ. ਮੱਘੀ, ਛੋਟਾ ਘੜਾ ।

+**कम्मा**—[ਕੰਮਾ] ਪੁ. ਤਾੜ ਦੇ ਪੱਤੇ ਤੇ ਲਿਖਿਆ ਹੋਇਆ ਲੇਖ ।

**करंगा (करङ्गा)**—[ਕਰੰਗਾ] ਪੁ. ਇਕ ਤਰ੍ਹਾਂ ਦਾ ਧਾਨ ।

**करंजा (करञ्जा)**—[ਕਰੰਜਾ] ਵਿ. ਭੂਰੀ ਅੱਖ ਵਾਲਾ, ਬਿੱਲੀਆਂ ਅੱਖਾਂ ਵਾਲਾ, ਬਿੱਲਾ ।

**करंडी (करण्डी)**—[ਕਰੰਡੀ] ਇ. ਕੱਚੇ ਰੇਸ਼ਮ ਦੀ ਚਾਦਰ ; ਮੱਠੀ ।

**करंक (करङ्क)**—[ਕਰੰਕ] ਪੁ. ਖੋਪੜੀ ; ਕਮੰਡਲ ; ਨਾਰੀਅਲ ਦੀ ਖੋਪੜੀ ; ਪਿੰਜਰ ।

**करंज (करञ्ज)**—[ਕਰੰਜ] ਪੁ. ਇਕ ਰੁੱਖ ਦਾ ਨਾਂ ; ਇਕ ਪਰਕਾਰ ਦੀ ਆਤਸ਼ਬਾਜ਼ੀ ; ਮੁਰਗਾ ।

**करंजुवा (करञ्जुवा)**—[ਕਰੰਜੁਵਾ] ਪੁ. ਵੇਖੋ ਕਰੰਜ ; ਵਿ. ਕਰੰਜ ਦੇ ਰੰਗ ਦਾ ।

**करंड (करण्ड)**—[ਕਰੰਡ] ਪੁ. ਬਾਂਸ ਦੀ ਪਿਟਾਰੀ ; ਮਖਿਆਲ, ਮਹਿਦ ਦਾ ਛੱਤਾ ; ਇਕ ਤਰ੍ਹਾਂ ਦੀ ਬੱਤਖ ; ਤਲਵਾਰ ; ਇਕ ਤਰ੍ਹਾਂ ਦੀ ਚਮੇਲੀ ।

**कर**—[ਕਰ] ਪੁ. ਹੱਥ ; ਹਾਥੀ ਦੀ ਸੁੰਡ ; ਮਹਸੂਲ ; ਟੈਕਸ, ਮਾਲ-ਗੁਜ਼ਾਰੀ ; ਛਲ ; ਜੁਗਤੀ ; ਚੌੜੀ ਉਂਗਲ ਦਾ ਮਾਪ ; ਗੜਾ ; 'ਕਰਨਾ' ਕਿਰਿਆ ਦਾ ਇਕ ਰੂਪ ।

**करइत**—[ਕਰਇਤ] ਪੁ. ਇਕ ਤਰ੍ਹਾਂ ਦਾ ਕੀੜਾ ਜਾਂ ਸੱਪ ।

**करई**—[ਕਰਈ] ਇ. ਪਾਣੀ ਰੱਖਣ ਦਾ ਟੂਟੀਦਾਰ ਭਾਂਡਾ ।

**करक**—[ਕਰਕ] ਇ. ਟੀਸ, ਚੀਸ (ਪਿਸ਼ਾਬ ਵਿਚ) ; ਪੁ. ਕਰਵਾ, ਕੁੱਜਾ ; ਕਮੰਡਲ ; ਮੌਲਸਰੀ ; ਕਚਨਾਰ ; ਨਾਰੀਅਲ ਦੀ ਖੋਪੜੀ ; ਅਨਾਰ ; ਖੁੰਬ ।

**करकच**—[ਕਰਕਚ] ਪੁ. ਸਮੁੰਦਰ ਵਿਚੋਂ ਕੱਢਿਆ ਹੋਇਆ ਨਮਕ, ਸਮੁੰਦਰੀ ਲੂਣ ।

**करकटिया**—[ਕਰਕਟਿਯਾ] ਇ. ਇਕ ਤਰ੍ਹਾਂ ਦੀ ਲੰਮੀ ਪੂਛ ਵਾਲੀ ਚਿੜੀ ।

**करकमल**—[ਕਰਕਮਲ] ਪੁ. ਕੌਂਵਲ ਵਰਗੇ ਹੱਥ, ਫੁੱਲ ਤੇ ਸੋਹਣੇ ਹੱਥ ।

**करकरा**—[ਕਰਕਰਾ] ਪੁ. ਇਕ ਤਰ੍ਹਾਂ ਦਾ ਸਾਰਸ ; ਵਿ. ਖੁਰਦਰਾ, ਚੁਭਣ ਵਾਲਾ, ਕਠੋਰ, ਸਖ਼ਤ, ਖਰ੍ਹਵਾ ।

**करकाचतुर्थी**—[ਕਰਕਾਚਤੁਰਥੀ] ਇ. ਕੱਤਕ ਵਦੀ ਚੌਥ, ਕਰਵਾ ਚੌਥ, ਇਸ ਦਿਨ ਔਰਤਾਂ ਵਰਤ ਰਖਦੀਆਂ ਹਨ ।

**करगह**—[ਕਰਗਹ] ਪੁ. ਵੇਖੋ ਕਰਘਾ (करघा) ।

**करगहना**—[ਕਰਗਹਨ] ਪੁ. ਪੱਥਰ ਜਾਂ ਲੱਕੜ ਦਾ ਟੁਕੜਾ ਜਿਸ ਨੂੰ ਦਰਵਾਜ਼ੇ ਜਾਂ ਖਿੜਕੀ ਦੀ ਚੋਖਟ ਤੇ ਧਰ ਕੇ ਜੁੜਾਈ ਕਰਦੇ ਹਨ, ਭਰੇਠਾ ।

**करगी**—[ਕਰਗੀ] ਇ. ਚੀਨੀ ਹੂੰਝਣ ਦੀ ਖੁਰਚਣੀ ਜੋ ਕਾਰਖ਼ਾਨਿਆਂ ਵਿਚ ਕੰਮ ਆਉਂਦੀ ਹੈ ।

**करग्रह**—[ਕਰਗ੍ਰਹ] ਪੁ. ਵਿਆਹ, ਸ਼ਾਦੀ ; ਟੈਕਸ ਜਾਂ ਟਿਕਟ ਲੈਣ ਦਾ ਕੰਮ ।

**करग्राह**—[ਕਰਗ੍ਰਾਹ] ਪੁ. ਟੈਕਸ ਲੈਣ ਵਾਲਾ ਰਾਜਾ, ਬਾਦਸ਼ਾਹ ।

**करघा**—[ਕਰਘਾ] ਪੁ. ਜੁਲਾਹਿਆਂ ਦਾ ਕਪੜਾ ਬੁਣਨ ਦਾ ਜੰਤਰ ਜਿਸ ਨੂੰ ਖੱਡੀ ਵੀ ਕਹਿੰਦੇ ਹਨ ।

**करचंग (करचङ्ग)**—[ਕਰਚੰਗ] ਪੁ. ਇਕ ਤਰ੍ਹਾਂ ਦੀ ਛੋਟੀ ਡਫ ।

**करछा**—[ਕਰਛਾ] ਪੁ. ਵੱਡੀ ਕੜਛੀ, ਕੜਛਾ ।

**करछाल**—[ਕਰਛਾਲ] ਇ. ਛਲਾਂਗ, ਛਾਲ, ਛੜੱਪਾ ।

**करछी**—[ਕਰਛੀ] ਇ. ਕੜਛੀ ।

**करज**—[ਕਰਜ] ਪੁ. ਨਹੁੰ ; ਉਂਗਲੀ ।

**करट**—[ਕਰਟ] ਪੁ. ਹਾਥੀ ਦੀ ਪੁੜਪੁੜੀ ; ਕੱਟੜ ਨਾਸਤਕ ; ਕਾਂ ।

**करटिनी**—[ਕਰਟਿਨੀ] ਇ. ਹੱਥਣੀ ।

**करटी**—[ਕਰਟੀ] ਪੁ. ਹਾਥੀ ।

**करण**—[ਕਰਣ] ਪੁ. ਵਿਆਕਰਣ ਵਿਚ ਉਹ ਕਾਰਕ ਜਿਸ ਰਾਹੀਂ ਕਰਤਾ ਕਿਰਿਆ ਨੂੰ ਸਿੱਧ ਕਰਦਾ ਹੈ ; ਸਰੀਰ ; ਹਥਿਆਰ ; ਕੰਮ ; ਥਾਂ ; ਜੋਗੀਆਂ ਦਾ ਆਸਣ ; ਨਾਚ ਵਿਚ ਹੱਥਾਂ ਰਾਹੀਂ ਹਾਵ-ਭਾਵ ਪ੍ਰਗਟਾਉਣ ਦੀ ਕਿਰਿਆ ।

**करणीय**—[ਕਰਣੀਯ] ਵਿ. ਕਰਨ-ਯੋਗ ।

**करतब**—[ਕਰਤਬ] ਪੁ. ਕੰਮ ; ਕਲਾ ; ਜਾਦੂ, ਚਲਾਕੀ, ਕਰਾਮਾਤ ; ਬਾਜ਼ੀਗਰੀ, ਕਰਤਬ ।

**करतबिया**—[ਕਰਤਬਿਯਾ] ਵਿ. ਕਰਤਬ ਕਰਨ ਵਾਲਾ, ਗੁਣੀ; ਬਾਜ਼ੀਗਰ ; ਕਲਾਕਾਰ ।

**करतल**—[ਕਰਤਲ] ਪੁ. ਹਥੇਲੀ ; ਛੱਪੈ ਛੰਦ ਦਾ ਇਕ ਭੇਦ ।

**करतलध्वनि**—[ਕਰਤਲਧ੍ਵਨੀ] ਇ. ਤਾੜੀ ਦਾ ਸ਼ਬਦ ।

**करतली**—[ਕਰਤਲੀ] ਇ. ਹਥੇਲੀ ; ਤਾਲੀ, ਤਾੜੀ ; ਗਡਵਾਣੇ ਦੇ ਬੈਠਣ ਦੀ ਥਾਂ ।

**करतार**—[ਕਰਤਾਰ] ਪੁ. ਪਰਮਾਤਮਾ, ਰੱਬ, ਵਾਹਿਗੁਰੂ ।

**करताल**—[ਕਰਤਾਲ] ਪੁ. ਦੋਨਾਂ ਹੱਥਾਂ ਨਾਲ ਤਾਲ ਵਜਾਉਣ ਦੀ ਆਵਾਜ਼, ਖੜਤਾਲ ।

**करती**—[ਕਰਤੀ] ਇ. ਮਰੇ ਹੋਏ ਵੱਛੇ ਦਾ ਚੰਮ ਜਿਸ ਵਿਚ ਤੂੜੀ ਜਾਂ ਭੂਸ ਪਾ ਕੇ ਗਊ ਨੂੰ ਵਿਖਾ ਕੇ ਦੁੱਧ ਚੋਇਆ ਜਾਂਦਾ ਹੈ ।

**करतूत**—[ਕਰਤੂਤ] ਇ. ਕਰਤਬ, ਕੰਮ; ਕਲਾ, ਗੁਣ, ਹੁਨਰ, ਕਸਬ ; ਨਿੰਦਤ ਕਰਮ, ਭੈੜੀ ਹਰਕਤ ।

**करद**—[ਕਰਦ] ਵਿ. ਸਰਕਾਰੀ ਟੈਕਸ ਦੇਣ ਵਾਲਾ ; ਆਸਰਾ ਦੇਣ ਵਾਲਾ ; ਇ. ਛੁਰੀ, ਚਾਕੂ ।

**करदक्ष**—[ਕਰਦਕ੍ਸ਼] ਵਿ. ਹੱਥ ਦਾ ਕਾਰੀਗਰ, ਦਸਤਕਾਰ ।

**करदा**—[ਕਰਦਾ] ਪੁ. ਵਿਕਰੀ ਦੀ ਚੀਜ਼ ਵਿਚ ਮਿਲਿਆ ਹੋਇਆ ਕੂੜਾ ਕਰਕਟ ਆਦਿ; ਕਟੌਤੀ, ਕਾਟ ਜੋ ਕੂੜੇ ਕਰਕਟ ਆਦਿ ਤੋਂ ਪ੍ਰਾਪਤ ਹੋਵੇ ; ਬੱਟਾ ।

**करधनी**—[ਕਰਧਨੀ] ਇ. ਲੱਕ ਦਾ ਗਹਿਣਾ ; ਇਕ ਤਰ੍ਹਾਂ ਦਾ ਧਾਨ ।

**करधर**—[ਕਰਧਰ] ਪੁ. ਮੇਘ, ਬੱਦਲ ।

**करना**—[ਕਰਨਾ] ਪੁ. ਚਿੱਟੇ ਫੁੱਲਾਂ ਦਾ ਇਕ ਬੂਟਾ, ਸੁਦਰਸ਼ਨ ; ਇਕ ਤਰ੍ਹਾਂ ਦਾ ਵੱਡਾ ਨਿੰਬੂ; ਕ੍ਰਿ. (ਕਿਸੇ ਕੰਮ ਨੂੰ) ਨਿਪਟਾਉਣਾ; ਭੁਗਤਾਉਣਾ, ਪਕਾ ਕੇ ਤਿਆਰ ਕਰਨਾ ; ਪਤੀ ਜਾਂ ਪਤਨੀ ਦੇ ਰੂਪ ਵਿਚ ਗ੍ਰਹਿਣ ਕਰਨਾ ; ਦੀਵਾ ਬੁਝਾਉਣ ; ਮਾਰਨਾ ; ਰੰਗਣਾ ; ਲੈ ਜਾਣਾ ; ਭਾੜੇ ਤੇ ਸੁਆਰੀ ਲਿਆਉਣਾ ; ਤਰੱਕੀ ਦੇਣਾ ।

**करनाई**—[ਕਰਨਾਈ] ਇ. ਤੁਰਹੀ ਨਾਂ ਦਾ ਵਾਜਾ ।

**करनाटकी**—[ਕਰਨਾਟਕੀ] ਵਿ. ਕਰਨਾਟਕ ਦਾ ਰਹਿਣ ਵਾਲਾ ; ਬਾਜ਼ੀਗਰ, ਨਟ, ਮਦਾਰੀ ।

**करनाल**—[ਕਰਨਾਲ] ਪੁ. ਨਰਸਿੰਗਾ, ਭੋਂਪਾ, ਵੱਡਾ ਢੋਲ ; ਇਕ ਤਰ੍ਹਾਂ ਦਾ ਮੂੰਹ ਨਾਲ ਵਜਾਉਣ ਦਾ ਵਾਜਾ ; ਇਕ ਤਰ੍ਹਾਂ ਦੀ ਤੋਪ ; ਹਰਿਆਣੇ ਦਾ ਇਕ ਸ਼ਹਿਰ ।

**करनी**—[ਕਰਨੀ]—ਇ. ਕਰਤੂਤ, ਕੰਮ ; ਅੰਤਮ ਸੰਸਕਾਰ ; ਰਾਜਗੀਰਾਂ ਦਾ ਇਕ ਔਜ਼ਾਰ ।

**करन्यास**—[ਕਰਨ੍ਯਾਸ] ਪੁ. ਮੰਤ੍ਰ ਬੋਲਦਿਆਂ-ਬੋਲਦਿਆਂ ਵੱਖ ਵੱਖ ਅੰਗਾਂ ਨੂੰ ਛੂਹਣ ਦਾ ਭਾਵ ।

**करपर**—[ਕਰਪਰ] ਪੁ. ਖੋਪਰੀ ; ਵਿ. ਸੂਮ, ਕੰਜੂਸ ।

**करपरी**—[ਕਰਪਰੀ] ਇ. ਮੂੰਗੀ ਦੀ ਦਾਲ ਦੀ ਵੜੀ ।

**करपल्लव**—[ਕਰਪੱਲਵ] ਪੁ. ਉਂਗਲੀ ; ਹੱਥ ।

**करपल्लवी**—[ਕਰਪੱਲਵੀ] ਇ. ਉਂਗਲਾਂ ਦੇ ਇਸ਼ਾਰੇ ਨਾਲ ਸ਼ਬਦਾਂ ਨੂੰ ਪਰਗਟ ਕਰਨ ਦੀ ਵਿਦਿਆ ।

**करपाल**—[ਕਰਪਾਲ] ਪੁ. ਖੜਗ, ਤਲਵਾਰ ।

**करपीड़न**—[ਕਰਪੀੜਨ] ਪੁ. ਸ਼ਾਦੀ, ਵਿਆਹ ।

**करपृष्ठ**—[ਕਰਪ੍ਰਿਸ਼ਠ] ਪੁ. ਤਲੀ ਦਾ ਪਿਛਲਾ ਭਾਗ ।

**करप्राप्त**—[ਕਰਪ੍ਰਾਪ੍ਤ] ਵਿ. ਹੱਥ ਵਿਚ ਆਇਆ ਹੋਇਆ, ਵਸੂਲਿਆ ਹੋਇਆ ।

**करबच**—[ਕਰਬਚ] ਇ. ਬਲਦ ਤੇ ਲੱਦਣ ਦੀ ਖੁਰਜੀ ।

**करबला**—[ਕਰਬਲਾ] ਇ. ਅਰਬ ਦੇਸ਼ ਦਾ ਮੈਦਾਨ ਜਿੱਥੇ ਇਮਾਮ ਹੁਸੈਨ ਸ਼ਹੀਦ ਕੀਤਾ ਗਿਆ ਸੀ ; ਤਾਜ਼ੀਆਂ ਦੇ ਦੱਬਣ ਦਾ ਥਾਂ ; ਉਹ ਥਾਂ ਜਿੱਥੇ ਪਾਣੀ ਨਾ ਹੋਵੇ ।

**करबस**—[ਕਰੂਬਸ] ਪੁ. ਇਕ ਤਰ੍ਹਾਂ ਦਾ ਚਾਬੁਕ, ਛਾਂਟਾ ।

**करबाल**—[ਕਰਬਾਲ] ਪੁ. ਨਹੁੰ ; ਤਲਵਾਰ ।

**करबी**—[ਕਰਬੀ] ਇ. ਪਸ਼ੂਆਂ ਦਾ ਚਾਰਾ, ਚਰ੍ਹੀ, ਕੜਬ ।

**करबूस**—[ਕਰਬੂਸ] ਪੁ. ਰੱਸੀ ਜਾਂ ਤਸਮਾਂ ਜੋ ਘੋੜੇ ਦੀ ਜ਼ੀਨ ਵਿਚ ਹਥਿਆਰ ਲਟਕਾਉਣ ਲਈ ਲਾ ਦਿੰਦੇ ਹਨ ।

**करभ**—[ਕਰਭ] ਪੁ. ਹਥੇਲੀ ਦਾ ਪਿਛਲਾ ਹਿੱਸਾ ; ਹਾਥੀ ਦੀ ਸੁੰਡ ; ਹਾਥੀ ਦਾ ਬੱਚਾ ਊਠ ਜਾਂ ਬਤਾਰੂ ।

**करभक**—[ਕਰਭਕ] ਪੁ. ਊਠ ।

**करभी**—[ਕਰਭੀ] ਇ. ਹੱਥਣੀ ; ਊਠਣੀ, ਡਾਚੀ, ਬੋਤੀ ।

**करभीर**—[ਕਰਭੀਰ] ਪੁ. ਸ਼ੇਰ ।

**करभोरू**—[ਕਰਭੋਰੂ] ਇ. ਚੌੜੇ ਪੱਟਾਂ ਵਾਲੀ ਔਰਤ ; ਵਿ. ਜਿਸ ਦੇ ਪੱਟ ਹਾਥੀ ਦੀ ਸੁੰਡ ਵਰਗੇ ਹੋਣ ।

**करम**—[ਕਰਮ] ਪੁ. ਕੰਮ ; ਭਾਗ, ਕਿਸਮਤ, ਪ੍ਰਾਲਭਦ ; ਇਕ ਤਰ੍ਹਾਂ ਦੀ ਗੂੰਦ ।

**करमई**—[ਕਰਮਈ] ਇ. ਕਚਨਾਰ ਵਰਗਾ ਇਕ ਰੁੱਖ ।

**करमकल्ला**—[ਕਰਮਕੱਲਾ] ਪੁ. ਬੰਦ ਗੋਭੀ, ਪੱਤ ਗੋਭੀ ।

**करमट्ठा**—[ਕਰਮੱਠਾ] ਵਿ. ਸੂਮ, ਕੰਜੂਸ ।

**+करमठ**—[ਕਰਮਠ] ਵਿ. ਕਰਮ-ਕਾਂਡ ਕਰਨ ਵਾਲਾ ; ਕੰਮ ਕਰਨ ਵਿਚ ਹੁਸ਼ਿਆਰ ।

**करमरिया**—[ਕਰਮਰਿਯਾ] ਇ. ਸ਼ਾਂਤੀ, ਅਮਨਚੈਨ, ਸੁਖ ।

**करमसेंक (करमसेङ्क)**—[ਕਰਮਸੇਂਕ] ਪੁ. ਪੰਚਾਂ ਦਾ ਹੁੱਕਾ ; ਥੋੜ੍ਹੇ ਘਿਉ ਵਿਚ ਸੇਕਿਆ ਹੋਇਆ ਪਰੌਂਠਾ ।

**करमाल**—[ਕਰਮਾਲ] ਪੁ. ਕਰਮ, ਭਾਗ, ਕਿਸਮਤ ; ਧੂਆਂ ; ਬੱਦਲ, ਮੀਂਹ ।

**करमाला**—[ਕਰਮਾਲਾ] ਇ. ਉਂਗਲੀਆਂ ਦੀਆਂ ਗੰਢਾਂ ਦੀ ਮਾਲਾ ।

**करमाली**—[ਕਰਮਾਲੀ] ਪੁ. ਸੂਰਜ ।

**करमूल**—[ਕਰਮੂਲ] ਪੁ. ਕਲਾਈ, ਵੀਣੀ ।

**करर**—[ਕਰਰ] ਪੁ. ਇਕ ਜ਼ਹਿਰੀਲਾ ਕੀੜਾ ਜਿਸ ਦਾ ਸਰੀਰ ਗੱਠ ਵਰਗਾ ਹੁੰਦਾ ਹੈ ; ਜੰਗਲੀ ਫੁਲ ਦਾ ਰੁੱਖ ; ਇਕ ਖ਼ਾਸ ਰੰਗ ਦਾ ਘੋੜਾ ।

**कररी**—[ਕਰਰੀ] ਇ. ਜੰਗਲੀ ਤੁਲਸੀ ; ਇਕ ਪੰਛੀ ।

**कररुह**—[ਕਰਰੁਹ] ਪੁ. ਨਹੁੰ ; ਉਂਗਲ ।

**करल**—[ਕਰਲ] ਪੁ. ਕੈਥ ਦਾ ਰੁੱਖ ; +ਕੜਾਹਾ, ਕੜਾਹੀ ।

**करला**—[ਕਰਲਾ] ਪੁ. ਕੋਮਲ ਪੱਤਾ ।

**करवट**—[ਕਰਵਟ] ਇ. ਸੱਜੇ-ਖੱਬੇ ਪਾਸਾ ਲੈਣ ਦੀ ਹਾਲਤ, ਕਰਵਟ ।

**करवत**—[ਕਰਵਤ] ਪੁ. ਆਰਾ, ਕਲਵਤ ।

**+करवर**—[ਕਰਵਰ] ਇ. ਮੁਸੀਬਤ, ਸੰਕਟ, ਬਿਪਤਾ ।

**+करवरना**—[ਕਰਵਰਨਾ] ਕ੍ਰਿ. ਚਹਿਕਣਾ ।

**करवल**—[ਕਰਵਲ] ਇ. ਕਾਂਸੀ ਮਿਲੀ ਚਾਂਦੀ ।

**करवा**—[ਕਰਵਾ] ਪੁ. ਧਾਤ ਜਾਂ ਮਿੱਟੀ ਦਾ ਟੂਟੀਦਾਰ ਲੋਟਾ ।

**करवागौर**—[ਕਰਵਾਗੌਰ] ਇ. ਦੇਖੋ "ਕਰਵਾਚੌਥ" (करवाचौथ) ।

**करवाचौथ**—[ਕਰਵਾਚੌਥ] ਇ. ਕੱਤਕ ਵਦੀ ਚੌਥ ਦਾ ਦਿਨ, ਸੁਹਾਗਣਾਂ ਇਸ ਦਿਨ ਗੌਰੀ ਅਤੇ ਗਣੇਸ਼ ਜੀ ਦਾ ਵਰਤ ਰਖਦੀਆਂ ਹਨ ।

**करवीर**—[ਕਰਵੀਰ] ਪੁ. ਕਿਰਪਾਨ, ਤਲਵਾਰ ; ਸ਼ਮਸ਼ਾਨ, ਮਰਘਟ ; ਕਨੇਰ ਦਾ ਰੁੱਖ ।

**करसी**—[ਕਰਸੀ] ਇ. ਕੰਡਿਆਂ ਦਾ ਚੂਰਾ, ਪਾਥੀ ।

**करसूत्र**—[ਕਰਸੂਤ੍ਰ] ਪੁ. ਰਾਖੀ, ਕੰਗਣ, ਪਹੁੰਚੀ, ਰੱਖੜੀ ।

**करस्वन**—[ਕਰਸ੍ਵਨ] ਪੁ. ਤਾਲੀ, ਹਥੇਲੀਆਂ ਦੀ ਆਵਾਜ਼, ਤਾੜੀ ।

**करहा**—[ਕਰਹਾ] ਪੁ. ਚਿੱਟੀ ਸਰ੍ਹੀਂ ਦਾ ਰੁੱਖ ।

**करहाट**—[ਕਰਹਾਟ] ਪੁ. ਮੈਨਫਲ, ਕੰਵਲ ਦੀ ਜੜ ; ਕੰਵਲ ਦਾ ਛੱਤਾ ।

**करही**—[ਕਰਹੀ] ਇ. ਅੰਨ ਦੇ ਸਿੱਟਿਆਂ ਦਾ ਦਾਣਾ ਜੋ ਕੁਟਣ ਤੇ ਬਚ ਜਾਂਦਾ ਹੈ ; ਇਕ ਤਰ੍ਹਾਂ ਦਾ ਰੁੱਖ ।

**करांकुल**—[ਕਰਾਂਕੁਲ] ਪੁ. ਕੂੰਜ ਪੰਛੀ ।

**करांत (करान्त)**—[ਕਰਾਂਤ] ਪੁ. ਆਰਾ ।

**करांती (करान्ती)**—[ਕਰਾਂਤੀ] ਪੁ. ਆਰਾ ਚਲਾਉਣ ਵਾਲਾ, ਆਰਾਕਸ਼ ।

**कराइत**—[ਕਰਾਇਤ] ਪੁ. ਇਕ ਸੱਪ, ਕਾਲਾ ਨਾਗ ।

**कराई**—[ਕਰਾਈ] ਇ. ਮੂੰਗੀ-ਮਾਂਹ ਆਦਿ ਦਾਲਾਂ ਦਾ ਛਿਲਕਾ ; ਕਾਲਾਪਣ ।

**करात**—[ਕਰਾਤ] ਪੁ. ਇਕ ਤੋਲ, ਜਿਸ ਨਾਲ ਸੋਨਾ ਚਾਂਦੀ ਤੋਲਿਆ ਜਾਂਦਾ ਹੈ ।

**कराघात**—[ਕਰਾਘਾਤ] ਪੁ. ਹੱਥ ਦੀ ਮਾਰ, ਥੱਪੜ, ਚਪੇੜ ।

**कराट**—[ਕਰਾਟ] ਪੁ. ਥੱਪੜ, ਚਪੇੜ ।

**करायल**—[ਕਰਾਯਲ] ਪੁ. ਕਲੌਂਜੀ ; ਤੇਲ ਮਿਲੀ ਰਾਲ ।

**करार**—[ਕਰਾਰ] ਪੁ. ਨਦੀ ਦਾ ਉੱਚਾ ਕੰਢਾ ਜਾਂ ਥਾਂ ; ਚੈਨ, ਸੁੱਖ ।

**कराल**—[ਕਰਾਲ] ਵਿ. ਵੱਡੇ ਦੰਦਾਂ ਵਾਲਾ ; ਭਿਆਨਕ, ਡਰਾਉਣ ; ਦੰਦੂ ; ਦੰਦਾਂ ਦੀ ਇਕ ਬੀਮਾਰੀ ।

**करालवदना**—[ਕਰਾਲਵਦਨਾ] ਇ. ਕਾਲੀ ਔਰਤ ; ਭਿਆਨਕ ਮੂੰਹ ਵਾਲੀ ਔਰਤ ।

**कराली**—[ਕਰਾਲੀ] ਇ. ਅਗਨੀ ਦੀਆਂ ਸੱਤ ਜੀਭਾਂ ਵਿਚੋਂ ਇਕ ; ਵਿ. ਡਰਾਉਣੀ; ਬਿਕਰਾਲ ।

**कराव, करावा**—[ਕਰਾਵ, ਕਰਾਵਾ] ਪੁ. ਵਿਆਹ ਆਦਿ ਦਾ ਕੰਮ, ਸਗਾਈ, ਕੁੜਮਾਈ ; ਕਰੇਵਾ ।

**कराह**—[ਕਰਾਹ] ਪੁ. ਦੁੱਖ ਵਾਚਕ ਸ਼ਬਦ ; ਲੋਹੇ ਦੀ ਵੱਡੀ ਕੜਾਹੀ ।

**कराहना**—[ਕਰਾਹਨਾ] ਕ੍ਰਿ. ਹਾਇ ਹਾਇ ਕਰਨਾ, ਚੀਕਾਂ ਮਾਰਨੀਆਂ ।

**कराही**—[ਕਰਾਹੀ] ਇ. ਛੋਟਾ ਕੜਾਹਾ, ਕੜਾਹੀ ।

**करि**—[ਕਰਿ] ਪੁ. ਹਾਥੀ ।

+**करिखई**—[ਕਰਿਖਈ] ਇ. ਕਾਲਖ, ਕਾਲਸ ।

**करिणी**—[ਕਰਿਣੀ] ਇ. ਹੱਥਣੀ ।

**करिपोत**—[ਕਰਿਪੋਤ] ਪੁ. ਹਾਥੀ ਦੇ ਬੰਨ੍ਹਣ ਦਾ ਕਿੱਲਾ ।

**करिबू**—[ਕਰਿਬੂ] ਪੁ. ਇਕ ਤਰ੍ਹਾਂ ਦਾ ਬਾਰਾਂ ਸਿੰਗਾ ।

**करिभ**—[ਕਰਿਭ] ਪੁ. ਪਿੱਪਲ ਦਾ ਰੁੱਖ ।

**करिया**—[ਕਰਿਯਾ] ਪੁ. ਮੱਲਾਹ, ਕਿਸ਼ਤੀ ਚਲਾਉਣ ਵਾਲਾ ।

**करियाद**—[ਕਰਿਯਾਦ] ਪੁ. ਦਰਿਆਈ ਘੋੜਾ ।

**करिल**—[ਕਰਿਲ] ਪੁ. ਕੋਂਪਲ, ਮੁਲਾਇਮ ਪੱਤਾ, ਕਰੂੰਬਲ ; ਵਿ. ਕਾਲਾ ।

**करिवदन**—[ਕਰਿਵਦਨ] ਪੁ. ਗਣੇਸ਼ ਜੀ ।

**करिवर**—[ਕਰਿਵਰ] ਪੁ. ਉੱਤਮ ਹਾਥੀ, ਐਰਾਵਤ ।

**करिहांव**—[ਕਰਿਹਾਂਵ] ਪੁ. ਲੱਕ, ਕਮਰ ; ਕੋਲ੍ਹੂ ਦਾ ਗਭਲਾ ਹਿੱਸਾ ।

**करींद्र (करीन्द्र)**—[ਕਰੀਂਦ੍ਰ] ਪੁ. ਇੰਦਰ ਦਾ ਹਾਥੀ, ਐਰਾਵਤ ਹਾਥੀ ।

**करी**—[ਕਰੀ] ਪੁ. ਹਾਥੀ ; ਅੱਠ ਦੀ ਸੰਖਿਆ ; ਇ. ਧਰਨ, ਲੱਕੜ ਦਾ ਲੰਮਾ ਸ਼ਤੀਰ ; ਕਲੀ ।

**करीना**—[ਕਰੀਨਾ] ਪੁ. ਛੈਣੀ ; ਮਸਾਲਾ ।

**करीर**—[ਕਰੀਰ] ਪੁ. ਬਾਂਸ ਦਾ ਅੰਕੁਰ ; ਕਰੀਰ ਦਾ ਰੁੱਖ, ਇਕ ਕੰਡਿਆਲੀ ਝਾੜੀ ; ਘੜਾ ।

**करील**—[ਕਰੀਲ] ਪੁ. ਦੇਖੋ "ਕਰੀਰ" (**करीर**)

**करीष**—[ਕਰੀਸ਼] ਪੁ. ਸੁਕਿਆ ਜੰਗਲੀ ਗੋਹਾ, ਕੰਡਾ, ਏਰਨਾ ਗੋਹਾ ।

**करुण**—[ਕਰੁਣ] ਪੁ. ਮਿਹਰ, ਦਯਾ, ਇਕ ਤਰ੍ਹਾਂ ਦਾ ਰੁੱਖ ; ਸ਼ਿੰਗਾਰ ਆਦਿ ਰਸਾਂ ਵਿਚੋਂ ਤੀਜਾ ਰਸ ; ਮਿਹਰ ; ਪਰਮਾਤਮਾ ; ਚਮੇਲੀ ; ਇਕ ਰਾਖਸ਼ ਦਾ ਨਾਂ ; ਵਿ. ਦਰਦਨਾਕ, ਦੁੱਖ ਭਰਿਆ ।

**करुणा**—[ਕਰੁਣਾ] ਇ. ਦਯਾ, ਰਹਿਮ, ਤਰਸ, ਦੂਜੇ ਦੇ ਦੁੱਖ ਨੂੰ ਹਟਾਉਣ ਦੀ ਇੱਛਿਆ ; ਦਰਦ, ਸੋਗ ; ਗੰਗਾ ਜੀ ਦਾ ਇਕ ਨਾਂ ।

**करुणाकर**—[ਕਰੁਣਾਕਰ] ਵਿ. ਮਿਹਰਬਾਨ, ਕ੍ਰਿਪਾਲੂ, ਦਿਆਲੂ ।

**करुणादृष्टि**—[ਕਰੁਣਾਦ੍ਰਿਸ਼ਟਿ] ਵਿ. ਮਿਹਰ ਦੀ ਨਜ਼ਰ, ਮਿਹਰਬਾਨੀ ।

**करुणानिधान**—[ਕਰੁਣਾਨਿਧਾਨ] ਵਿ. ਵੇਖੋ "ਕਰੁਣਾਨਿਧਿ" (**करुणानिधि**) ।

**करुणानिधि**—[ਕਰੁਣਾਨਿਧਿ] ਵਿ. ਦਿਆਲੂ, ਕ੍ਰਿਪਾਲੂ ।

**करुणामय**—[ਕਰੁਣਾਮਯ] ਵਿ. ਬਹੁਤ ਮਿਹਰਬਾਨ, ਕਿਰਪਾਲੂ ।

+**करुर**—[ਕਰੁਰ] ਵਿ. ਕੌੜਾ ।

+**करुवाई**—[ਕਰੁਵਾਈ] ਇ. ਕੌੜਾਪਣ, ਤਿੱਖਾਪਣ, ਕੜਵਾਹਟ ।

**करुवारि**—[ਕਰੁਵਾਰਿ] ਇ. ਪਤਵਾਰ ।

**करुष**—[ਕਰੂਸ਼] ਪੁ. ਇਕ ਦੇਸ ਜੋ ਰਾਮਾਇਣ ਦੇ ਮੁਤਾਬਿਕ ਗੰਗਾ ਦੇ ਕੰਢੇ ਵਸਿਆ ਸੀ, ਤਾੜਕਾ ਰਾਖਸ਼ਣੀ ਇਥੇ ਹੀ ਰਹਿੰਦੀ ਸੀ ।

**करूषक**—[ਕਰੂਸ਼ਕ] ਪੁ. ਵੈਵਸਵਤ ਮਨੁ ਦੇ ਪੁੱਤਰ ਦਾ ਨਾਂ; ਫਾਲਸਾ ।

+**करेजा**—[ਕਰੇਜਾ] ਪੁ. ਕਲੇਜਾ, ਜਿਗਰ, ਦਿਲ ।

+**करेजी**—[ਕਰੇਜੀ] ਇ. ਕਲੇਜੇ ਦਾ ਮਾਸ, ਕਲੇਜੀ ।

**करेट**—[ਕਰੇਟ] ਪੁ. ਨਹੁੰ ।

**करेणु**—[ਕਰੇਣੁ] ਪੁ. ਹਾਥੀ ; ਕਨੇਰ ਦਾ ਰੁੱਖ ।

**करेणुका**—[ਕਰੇਣੁਕਾ] ਇ. ਹੱਥਣੀ, ਹਾਥੀ ਦੀ ਮਦੀਨ ।

**करेब**—[ਕਰੇਬ] ਇ. ਇਕ ਤਰ੍ਹਾਂ ਦਾ ਕਪੜਾ ਜਿਸ ਨੂੰ ਅੰਗਰੇਜ਼ੀ ਵਿਚ 'ਕ੍ਰੇਪ' ਕਹਿੰਦੇ ਹਨ, ਕ੍ਰੇਪ ।

**करेमू**—[ਕਰੇਮੂ] ਪੁ. ਪਾਣੀ ਵਿਚ ਪੈਦਾ ਹੋਣ ਵਾਲਾ ਘਾਹ ਜਿਸਦਾ ਸਾਗ ਖਾਂਦੇ ਹਨ ।

+**करेरा**—[ਕਰੇਰਾ] ਵਿ. ਕਰੜਾ, ਸਖਤ ।

**करेरुवा**—[ਕਰੇਰੁਵਾ] ਪੁ. ਇਕ ਤਰ੍ਹਾਂ ਦੀ ਕੰਡੇਦਾਰ ਵੇਲ ।

**करेल**—[ਕਰੇਲ] ਪੁ. ਇਕ ਤਰ੍ਹਾਂ ਦਾ ਵੱਡਾ ਮੁਗਦਰ ; ਕਰੇਲ ਘੁਮਾਉਣ ਦੀ ਕਸਰਤ ।

**करेलनी**—[ਕਰੇਲਨੀ] ਇ. ਘਾਹ ਹੁੰਝਣ ਦਾ ਫੌਹੜਾ, ਫੌਹੜੀ ।

**करेला**—[ਕਰੇਲਾ] ਪੁ. ਇਕ ਤਰ੍ਹਾਂ ਦੀ ਵੇਲ ਜਿਸ ਨੂੰ ਹਰੇ ਤੇ ਕੌੜੇ ਫਲ ਲਗਦੇ ਹਨ ਅਤੇ ਜੋ ਸਬਜ਼ੀ ਬਣਾਉਣ ਦੇ ਕੰਮ ਆਉਂਦੇ ਹਨ ; ਕਰੇਲਾ ; ਇਕ ਤਰ੍ਹਾਂ ਦੀ ਆਤਸ਼ਬਾਜ਼ੀ ।

**करैत**—[ਕਰੈਤ] ਪੁ. ਕਾਲੇ ਰੰਗ ਦਾ ਜ਼ਹਿਰੀਲਾ ਸੱਪ ।

**करैल**—[ਕਰੈਲ] ਇ. ਇਕ ਤਰ੍ਹਾਂ ਦੀ ਕਾਲੀ ਮਿੱਟੀ ਜੋ ਗਰਮੀ ਦੇ ਦਿਨਾਂ ਵਿਚ ਤਲਾਂ ਦਾ ਪਾਣੀ ਸੁਕ ਜਾਣ ਤੇ ਨਿਕਲਦੀ ਹੈ. ਇਹ ਮਿੱਟੀ ਬਹੁਤ ਕਰੜੀ ਤੇ ਲੇਸਦਾਰ ਹੁੰਦੀ ਹੈ ।

+**करौंट (करोट्ट)**—[ਕਰੌਂਟ] ਇ. ਕਰਵਟ, ਪਾਸਾ ।

**करोड़**—[ਕਰੋੜ] ਵਿ. ਸੌ ਲੱਖ, ਕਰੋੜ ; ਪੁ. ਸੌ ਲੱਖ ਜਾਂ ਕਰੋੜ ਦੀ ਸੰਖਿਆ ।

**करोड़ी**—[ਕਰੋੜੀ] ਪੁ. ਖ਼ਜ਼ਾਨਚੀ, ਰੋਕੜੀਆ ।

+**करोदना**—[ਕਰੋਦਨਾ] ਕ੍ਰਿ. ਖੁਰਚਣਾ ।

**करोनी**—[ਕਰੋਨੀ] ਇ. ਖੁਰਚਣ ਦਾ ਸੰਦ, ਖੁਰਚਣੀ ।

+**करोला**—[ਕਰੋਲਾ] ਪੁ. ਗੜਵਾ ।

+**करौंजी (करौञ्जी)**—[ਕਰੌਂਜੀ] ਇ. ਕਲੌਂਜੀ ।

**करौंदा (करौन्दा)**—[ਕਰੌਂਦਾ] ਪੁ. ਇਕ ਕੰਡੇਦਾਰ ਬੂਟਾ ਜਿਸ ਦੇ ਛੋਟੇ-ਛੋਟੇ ਤੇ ਖੱਟੇ ਫਲ ਅਚਾਰ-ਚਟਣੀ ਆਦਿ ਵਿਚ ਵਰਤੇ ਜਾਂਦੇ ਹਨ ।

**करौती**—[ਕਰੌਤੀ] ਇ. ਆਰੀ ; ਛੋਟੀ ਸ਼ੀਸ਼ੀ ; ਸ਼ੀਸ਼ਾ ਗਾਲਣ ਦੀ ਭੱਠੀ ।

**करौली**—[ਕਰੌਲੀ] ਇ. ਨੋਕਦਾਰ ਛੁਰੀ ।

**कर्कंधु (कर्कन्धु)**—[ਕਰ੍ਕੰਧੁ] ਪੁ. ਝਾੜ-ਬੇਰ ਦਾ ਬੂਟਾ ਜਾਂ ਇਸ ਦਾ ਫਲ ।

**कर्क**—[ਕਰ੍ਕ] ਪੁ. ਚਿੱਟਾ ਘੋੜਾ ; ਕੇਂਕੜਾ ; ਅੱਗ ; ਸ਼ੀਸ਼ਾ ; ਤਿਲ ; ਕੰਡਾ ; ਕਾਕੜਾ-ਸਿੰਗੀ ; ਘੜਾ ; ਬਿਲ ਦਾ ਰੁੱਖ ; ਗੰਧਕ ; ਇਕ ਰਾਸ ; ਵਿ. ਸ੍ਰੇਸ਼ਟ, ਉੱਤਮ ।

**कर्कट**—[ਕਰ੍ਕਟ] ਪੁ. ਕੇਕੜਾ ; ਕਰਕ ਰਾਸ਼ੀ ; ਕੰਵਲ ਦੀ ਜੜ੍ਹ ; ਸਾਰਸ ਦੀ ਇਕ ਕਿਸਮ ; ਘੀਆ ; ਤਕੜੀ ਦੀ ਡੰਡੀ ਦਾ ਸਿਰਾ ; ਕੰਡਾ ; ਸਿੰਬਲ ਦਾ ਰੁੱਖ ; ਵੱਡੀ ਸੰਨ੍ਹੀ ; ਇਕ ਤਰ੍ਹਾਂ ਦਾ ਨਾਚ; ਕਰਕ ਰਾਸ਼ੀ ।

**कर्कटक**—[ਕਰ੍ਕਟਕ] ਪੁ. ਕੇਂਕੜਾ ; ਹੱਡੀ ਟੁੱਟਣ ਦੀ ਇਕ ਬੀਮਾਰੀ ; ਇਕ ਤਰ੍ਹਾਂ ਦੀ ਜ਼ਹਿਰ ; ਜੰਗਲੀ ਅੰਗਾ ।

**कर्कटकी**—[ਕਰ੍ਕਟਕੀ] ਇ. ਕਾਕੜਾਸਿੰਗੀ ; ਕੇਂਕੜੇ ਦੀ ਮਾਦਾ ; ਕੇਂਕੜਾ ।

**कर्कटी**—[ਕਰ੍ਕਟੀ] ਕੇਕੜੇ ਦੀ ਮਦੀਨ ; ਸਿੰਬਲ ਦਾ ਰੁੱਖ ; ਗਾਗਰ ; ਤਰ, ਕਕੜੀ ।

**कर्कर**—[ਕਰ੍ਕਰ] ਪੁ. ਕੰਕਰ ; ਹਥੌੜਾ ; ਸ਼ੀਸ਼ਾ ; ਹੱਡੀ ; ਵਿ. ਪੱਕਾ, ਕਰੜਾ, ਮਜ਼ਬੂਤ, ਸਖ਼ਤ ।

**कर्कश**—[ਕਰ੍ਕਸ਼] ਪੁ. ਕਮੀਲੇ ਦਾ ਰੁੱਖ ; ਇਕ ਤਰ੍ਹਾਂ ਦਾ ਕਮਾਦ ; ਤਲਵਾਰ ; ਵਿ. ਨਿਰਦਈ, ਬੇਰਹਿਮ, ਕਰੜਾ, ਕਠੋਰ ; ਸੂਮ, ਕੰਜੂਸ ; ਖੁਰਦਰਾ, ਕੰਡੇਦਾਰ ।

**कर्कशा**—[ਕਰ੍ਕਸ਼ਾ] ਇ. ਝਗੜਾਲੂ ਤੀਵੀਂ ; ਵਿ. ਲੜਾਕੀ ।

**कर्कारुक**—[ਕਰ੍ਕਾਰੁਕ] ਪੁ. ਤਰਬੂਜ਼ ।

**कर्की**—[ਕਰ੍ਕੀ] ਇ. ਕਕੜੀ, ਤਰ ।

**कर्कोट**—[ਕਰ੍ਕੋਟ] ਪੁ. ਨਾਗਰਾਜ, ਸੱਪਾਂ ਦਾ ਰਾਜਾ ; ਬਿਲ ਦਾ ਰੁਖ ; ਇੱਖ ।

**कर्कोटी**—[ਕਰ੍ਕੋਟੀ] ਇ. ਵਣਤੋਰੀ ।

**कर्चरिका**—[ਕਰ੍ਚਰਿਕਾ] ਇ. ਕਚੌਰੀ ।

**कर्चूर**—[ਕਰ੍ਚੂਰ] ਪੁ. ਸੋਨਾ ; ਕਚੂਰ ।

**कर्ज़**—[ਕਰ੍ਜ਼] ਪੁ. ਰਿਣ, ਕਰਜ਼ਾ, ਉਧਾਰ ।

**कर्ज़ा**—[ਕਰ੍ਜ਼ਾ] ਪੁ. ਦੇਖੋ "ਕਰਜ਼" (कर्ज़) ।

**कर्ण**—[ਕਰ੍ਣ] ਪੁ. ਕੰਨ ; ਬੇੜੀ ਦਾ ਚੱਪੂ ; ਕੁੰਤੀ ਦਾ ਸਭ ਤੋਂ ਵੱਡਾ ਪੁੱਤਰ ਦਾਨ ਵੀਰ ਕਰਣ ; ਇਕ ਪ੍ਰਾਚੀਨ ਜਾਤੀ ।

**कर्णक**—[ਕਰ੍ਣਕ] ਪੁ. ਰੁੱਖ ਨੂੰ ਪਾੜ ਕੇ ਨਿਕਲਣ ਵਾਲਾ ਪੱਤਾ ; ਸੰਨਿਪਾਤ ਰੋਗ ਦਾ ਇਕ ਭੇਦ ; ਮਾਂਝੀ, ਮਲਾਹ ।

**कर्णकटु**—[ਕਰ੍ਣਕਟੁ] ਵਿ. ਕੰਨਾਂ ਨੂੰ ਕੌੜਾ ਲੱਗਣ ਵਾਲਾ ।

**कर्णगोचर**—[ਕਰ੍ਣਗੋਚਰ] ਵਿ. ਸੁਣਾਈ ਦੇਣ ਵਾਲਾ ।

**कर्णधार**—[ਕਰ੍ਣਧਾਰ] ਪੁ. ਮਲਾਹ, ਮਾਂਝੀ ; ਦੁੱਖ ਦੂਰ ਕਰਨ ਵਾਲਾ ; ਨੇਤਾ, ਆਗੂ ।

**कर्णपरंपरा (कर्णपरम्परा)**—[ਕਰ੍ਣਪਰੰਪਰਾ] ਇ. ਇਕ ਦੇ ਕੰਨ ਤੋਂ ਦੂਜੇ ਦੇ ਕੰਨ ਤਕ ਗੱਲ ਪਹੁੰਚਣ ਦਾ ਸਿਲਸਿਲਾ ।

**कर्णपाक**—[ਕਰ੍ਣਪਾਕ] ਪੁ. ਕੰਨ ਦੀ ਇਕ ਬੀਮਾਰੀ ।

**कर्णपाली**—[ਕਰ੍ਣਪਾਲੀ] ਇ. ਕੰਨ ਦੀ ਵਾਲੀ (ਗਹਿਣਾ) ।

**कर्णपिशाची**—[ਕਰ੍ਣਪਿਸ਼ਾਚੀ] ਇ. ਇਕ ਦੇਵੀ ਜਿਸਦੇ ਸਿੱਧ ਕਰਨ ਤੋਂ ਮਗਰੋਂ ਸਾਧਕ ਜੋ ਚਾਹੇ ਸੁਣ ਸਕਦਾ ਹੈ ।

**कर्णपुरी**—[ਕਰ੍ਣਪੁਰੀ] ਇ. ਚੰਪਾ ਨਗਰੀ ਜਿਸਨੂੰ ਅੱਜ ਕਲ੍ਹ ਭਾਗਲਪੁਰ ਕਹਿੰਦੇ ਹਨ ।

**कर्णवेध**—[ਕਰ੍ਣਵੇਧ] ਪੁ. ਬੱਚਿਆਂ ਦੇ ਕੰਨ ਵਿੰਨ੍ਹਣ ਦਾ ਸੰਸਕਾਰ ।

**कर्णाट**—[ਕਰ੍ਣਾਟ] ਪੁ. ਦੱਖਣੀ ਭਾਰਤ ਦਾ ਇਕ ਪ੍ਰਦੇਸ, ਕਰਨਾਟਕ ; ਮੇਘਰਾਗ ਦਾ ਪੁੱਤਰ ।

**कर्णाटी**—[ਕਰ੍ਣਾਟੀ] ਇ. ਕਰਨਾਟਕ ਦੇਸ ਦੀ ਬੋਲੀ ; ਇਕ ਰਾਗਣੀ ; ਵਿ. ਕਰਨਾਟਕ ਦੇਸ ਦਾ, ਕਰਨਾਟਕੀ ।

**कर्णिका**—[ਕਰ੍ਣਿਕਾ] ਇ. ਕੰਨ ਦਾ ਗਹਿਣਾ ; ਹੱਥ ਦੇ ਵਿਚਕਾਰਲੀ ਉਂਗਲ ; ਹਾਥੀ ਦੀ ਸੁੰਡ ਦੀ ਨੋਕ ; ਕੌਲਡੋਡੇ ਦੀ ਚੱਪਣੀ ; ਕਲਮ ; ਚਿੱਟਾ ਗੁਲਾਬ ।

**कर्णी**—[ਕਰ੍ਣੀ] ਪੁ. ਇਕ ਤਰ੍ਹਾਂ ਦਾ ਤੀਰ ; ਪੁੜਪੁੜੀ ।

**कर्त्तन**—[ਕਰ੍ੱਤਨ] ਪੁ. ਕਾਂਟ-ਛਾਂਟ ; ਸੂਤ ਕੱਤਣ ਦਾ ਕੰਮ ।

**कर्त्तनी**—[ਕਰ੍ੱਤਨੀ] ਇ. ਕੈਂਚੀ ।

**कर्त्तरी**—[ਕਰ੍ੱਤਰੀ] ਇ. ਕੈਂਚੀ ; ਕਟਾਰੀ ; ਇਕ ਵਾਜਾ ।

**कर्त्तव्य**—[ਕਰ੍ੱਤਵ੍ਯ] ਵਿ. ਕਰਨ ਜੋਗ, ਫ਼ਰਜ਼ ; ਪੁ. ਕਰਨ ਜੋਗ ਕੰਮ, ਧਰਮ, ਉਚਿਤ ਕੰਮ ।

**कर्त्तव्यविमूढ़**—[ਕਰ੍ੱਤਵ੍ਯਵਿਮੂੜ੍ਹ] ਵਿ. ਜਿਸ ਨੂੰ ਆਪਣਾ ਫ਼ਰਜ਼ ਨਾ ਸੁੱਝੇ ।

**कर्ता**—[ਕਰ੍ੱਤਾ] ਪੁ. ਵਿਧਾਤਾ, ਬ੍ਰਹਮਾ ; ਰਚਣਹਾਰ ਵਿਅਕਤੀ ; ਵਿਆਕਰਣ ਵਿਚ ਉਹ ਕਾਰਕ ਜੋ ਕਿਰਿਆ ਨੂੰ ਕਰਦਾ ਹੈ, ਕਰਤਾ ।

**कर्तार**—[ਕਰ੍ੱਤਾਰ] ਪੁ. ਵਿਧਾਤਾ, ਪਰਮਾਤਮਾ, ਰੱਬ ।

**कर्त्तित**—[ਕਰ੍ੱਤਿਤ] ਵਿ. ਕੱਟਿਆ ਹੋਇਆ, ਕਤਰਿਆ ਹੋਇਆ ।

**कर्तृक**—[ਕਰ੍ਤ੍ਰਿਕ] ਵਿ. ਕਰਨ ਵਾਲਾ ; ਪ੍ਰਤੀਨਿਧ ।

**कर्तृवाच्य**—[ਕਰ੍ੱਤ੍ਰਿਵਾਚ੍ਯ] ਪੁ. ਵਿਆਕਰਣ ਵਿਚ ਵਾਕ ਦੇ ਦੋ ਭੇਦਾਂ ਵਿਚੋਂ ਇਕ ਜੋ ਇਹ ਦਸਦਾ ਹੈ ਕਿ ਜੋ ਕੁਝ ਕਿਹਾ ਗਿਆ ਹੈ, ਉਹ ਕਰਤਾ ਦੀ ਪ੍ਰਧਾਨਤਾ ਦੇ ਵਿਚਾਰ ਨਾਲ ਹੈ, ਕਰਤਰੀ ਵਾਚ ।

**कर्त्री**—[ਕਰ੍ਤ੍ਰੀ] ਇ. ਕੈਂਚੀ ; ਵਿ. ਕੰਮ ਕਰਨ ਵਾਲੀ ।

**कर्दम**—[ਕਰ੍ਦਮ] ਪੁ. ਚਿੱਕੜ, ਮਿੱਟੀ, ਗਾਰਾ ; ਪਾਪ ; ਪਰਛਾਵਾਂ ; ਮੈਲ, ਕੂੜਾ ; ਮਾਸ ।

**कर्पट**—[ਕਰ੍ਪਟ] ਪੁ. ਪੁਰਾਣਾ ਕਪੜਾ, ਲੀਰ ; ਜੁੱਲੀ ।

**कर्पटी**—[ਕਰ੍ਪਟੀ] ਵਿ. ਪਾਟੇ-ਪੁਰਾਣੇ ਕਪੜੇ ਪਹਿਰਣ ਵਾਲਾ ; ਮੰਗਤਾ ।

**कर्पर**—[ਕਰ੍ਪਰ] ਪੁ. ਕਪਾਲ, ਖੋਪਰੀ ; ਕੜਾਹਾ ; ਕੱਛੂ ਦੀ ਖੋਪਰੀ ; ਗੁੱਲਰ ਦਾ ਰੁੱਖ ; ਗੋਲ੍ਹਾਂ ।

**कर्पास**—[ਕਰ੍ਪਾਸ] ਪੁ. ਕਪਾਹ ਦਾ ਬੂਟਾ ; ਕਪਾਹ ।

**कर्पासिफल**—[ਕਰ੍ਪਾਸਫਲ] ਪੁ. ਵੜੇਵੇਂ ।

**कर्पूर**—[ਕਰ੍ਪੂਰ] ਪੁ. ਕਪੂਰ ।

**कर्पूरक**—[ਕਰ੍ਪੂਰਕ] ਪੁ. ਕੱਚੀ ਹਲਦੀ ।

**कर्बर**—[ਕਰ੍ਬਰ] ਪੁ. ਸੋਨਾ ; ਧਤੂਰੇ ਦਾ ਬੂਟਾ ; ਬਘਿਆੜ ।

**कर्बुर**—[ਕਰ੍ਬੁਰ] ਪੁ. ਧਤੂਰੇ ਦਾ ਬੂਟਾ ; ਕੱਚੀ ਹਲਦੀ ; ਪਾਣੀ ; ਰਾਖਸ਼ ; ਪਾਪ ; ਸੋਨਾ ; ਹਰਤਾਲ ; ਵਿ. ਡੱਬਖੜੱਬਾ ।

**कर्म**—[ਕਰ੍ਮ] ਪੁ. ਕੰਮ-ਕਾਜ, ਕੰਮ ; ਵਿਆਕਰਣ ਵਿਚ ਉਹ ਸ਼ਬਦ ਜਿਸ ਤੇ ਕਰਤਾ ਦੀ ਕਿਰਿਆ ਦਾ ਭਾਰ ਪੈਂਦਾ ਹੈ ; ਭਾਗ, ਕਿਸਮਤ ।

**कर्मकर**—[ਕਰ੍ਮਕਰ] ਵਿ. ਤਨਖਾਹ ਤੇ ਕੰਮ ਕਰਨ ਵਾਲਾ, ਮਜ਼ਦੂਰ, ਕਾਮਾ ; ਪੁ. ਜਮ ।

**कर्मकांड (कर्मकाण्ड)**—[ਕਰ੍ਮਕਾਂਡ] ਪੁ. ਧਰਮ ਸਬੰਧੀ ਕੰਮ ; ਉਹ ਸਾਸਤਰ ਜਿਸ ਵਿਚ ਯੱਗ ਆਦਿ ਕਰਮਾਂ ਦੀ ਵਿਧੀ ਦੱਸੀ ਹੋਵੇ ; ਧਰਮ ਦੇ ਕੰਮ ਜੋ ਖਾਸ ਸਮਿਆਂ ਤੇ ਹੁੰਦੇ ਹਨ ।

**कर्मकांडी (कर्मकाण्डी)**—[ਕਰ੍ਮਕਾਂਡੀ] ਪੁ. ਵਿਧੀ ਨਾਲ ਯੱਗ ਆਦਿ ਕਰਾਉਣ ਵਾਲਾ, ਪੰਡਿਤ, ਕਰਮਕਾਂਡੀ ।

**कर्मकार**—[ਕਰ੍ਮਕਾਰ] ਵਿ. ਕੰਮ ਕਰਨ ਵਾਲਾ ; ਪੁ. ਲੁਹਾਰ ।

**कर्मक्षेत्र**—[ਕਰ੍ਮਕ੍ਸ਼ੇਤ੍ਰ] ਪੁ. ਕੰਮ ਕਰਨ ਦੀ ਭੂਮੀ, ਕਾਰਜ ਖੇਤਰ ; ਭਾਰਤਵਰਸ਼ ।

**कर्मचारी**—[ਕਰ੍ਮਚਾਰੀ] ਪੁ. ਤਨਖਾਹ ਤੇ ਕੰਮ ਕਰਨ ਵਾਲਾ ਵਿਅਕਤੀ, ਅਹਿਲਕਾਰ, ਕਰਮਚਾਰੀ ।

**कर्मठ**—[ਕਰ੍ਮਠ] ਵਿ. ਕੰਮ ਕਰਨ ਵਿਚ ਹੋਸ਼ਿਆਰ, ਚਤੁਰ ।

**कर्मणा**—[ ਕਰ੍ਮਣਾ ] ਕ੍ਰਿ. ਵਿ. ਕਰਮਾਂ ਨਾਲ, ਕਰਮਾਂ ਅਨੁਸਾਰ ।

**कर्मण्य**—[ਕਰ੍ਮਣ੍ਯ] ਵਿ. ਹੁਸ਼ਿਆਰ, ਚਤੁਰ, ਉੱਦਮੀ ।

**कर्मण्यता**—[ਕਰ੍ਮਣ੍ਯਤਾ] ਇ. ਕੰਮ ਵਿਚ ਹੁਸ਼ਿਆਰੀ, ਉੱਦਮ, ਚਤਰਾਈ ।

**कर्मधारय**—[ਕਰ੍ਮਧਾਰ੍ਯ] ਪੁ. ਉਹ ਸਮਾਸ ਜਿਸ ਵਿਚ ਵਿਸ਼ੇਸ਼ਣ ਤੇ ਵਿਸ਼ੇਸ਼੍ਯ ਸਮਾਨ ਅਧਿਕਾਰ ਰਖਦੇ ਹੋਣ ।

**कर्मनाशा**—[ਕਰ੍ਮਨਾਸ਼ਾ] ਇ. ਬਿਹਾਰ ਪ੍ਰਾਂਤ ਦੀ ਇਕ ਪਰਸਿੱਧ ਨਦੀ ।

**कर्मनिष्ठ**—[ਕਰ੍ਮਨਿਸ਼੍ਠ] ਵਿ. ਸੰਧਿਆ, ਅਗਨੀਹੋਤਰ ਆਦਿ ਸ਼ਾਸਤਰਾਂ ਅਨੁਸਾਰੀ ਕਰਤੱਵ ਕਰਨ ਵਾਲਾ ; ਚੰਗੀ ਤਰ੍ਹਾਂ ਕੰਮ ਕਰਨ ਵਾਲਾ ।

**कर्मप्रधान**—[ਕਰ੍ਮਪ੍ਰਧਾਨ] ਵਿ. ਭੌਤਿਕ ਪਦਾਰਥਾਂ, ਉਹਨਾਂ ਦੇ ਕੰਮਾਂ ਜਾਂ ਉਹਨਾਂ ਤੋਂ ਹੋਣ ਵਾਲੀਆਂ ਅਨੁਭੂਤੀਆਂ ਨਾਲ ਸਬੰਧ ਰੱਖਣ ਵਾਲਾ, ਕਰਮ ਪ੍ਰਧਾਨ ।

**कर्मभूमि**—[ਕਰ੍ਮਭੂਮਿ] ਇ. ਭਾਰਤਵਰਸ਼ ।

**कर्मभोग**—[ਕਰ੍ਮਭੋਗ] ਪੁ. ਕਰਮਫਲ, ਕਰਮਾਂ ਕਾਰਣ ਮਿਲਣ ਵਾਲਾ ਮਿਥਿਆ ਦੁੱਖ ।

**कर्ममीमांसा**—[ਕਰ੍ਮਮੀਮਾਂਸਾ] ਇ. ਕਰਮਾਂ ਬਾਰੇ ਫ਼ੈਸਲਾ ਕਰਨ ਵਾਲਾ ਸ਼ਾਸਤਰ, ਵਿਰੋਧ ਹਟਾਉਣ ਵਾਲਾ ਸ਼ਾਸਤਰ ।

**कर्मयुग**—[ਕਰ੍ਮਯੁਗ] ਪੁ. ਕਲਿਜੁਗ ।

**कर्मयोगी**—[ਕਰ੍ਮਯੋਗੀ] ਵਿ. ਰੱਬ ਨੂੰ ਮਿਲਣ ਲਈ ਯੱਗ, ਧਿਆਨ ਆਦਿ ਵੈਦਿਕ ਕੰਮ ਕਰਨ ਵਾਲਾ, ਕਰਮਯੋਗੀ ।

**कर्मरेख**—[ਕਰ੍ਮਰੇਖ] ਪੁ. ਕਰਮਾਂ ਦੀ ਲਕੀਰ, ਤਕਦੀਰ ।

**कर्मवश**—[ਕਰ੍ਮਵਸ਼] ਕ੍ਰਿ. ਵਿ. ਕਰਮਾਂ ਸਹਾਰੇ, ਭਾਗਾਂ ਅਧੀਨ ।

**कर्मवाच्य**—[ਕਰ੍ਮਵਾਚ੍ਯ] ਪੁ. ਵਿਆਕਰਣ ਵਿਚ ਵਾਕ ਦੇ ਦੋ ਭੇਦਾਂ ਵਿਚੋਂ ਇਕ ਜੋ ਇਸ ਗੱਲ ਨੂੰ ਦਸਦਾ ਹੈ ਕਿ ਜੋ ਕੁਝ ਕਿਹਾ ਗਿਆ ਹੈ ਉਹ ਕਰਮ ਦੀ ਪ੍ਰਧਾਨਤਾ ਦੇ ਵਿਚਾਰ ਨਾਲ ਹੈ, ਕਰਮ ਵਾਚ ।

**कर्मवाद**—[ਕਰ੍ਮਵਾਦ] ਪੁ. ਮੀਮਾਂਸਾ ਸ਼ਾਸਤਰ ।

**कर्मवादी**—[ਕਰ੍ਮਵਾਦੀ] ਪੁ. ਮੀਮਾਂਸਕ, ਕਰਮਾਂ ਨੂੰ ਪ੍ਰਧਾਨ ਮੰਨਣ ਵਾਲਾ ।

**कर्मविपाक**—[ਕਰ੍ਮਵਿਪਾਕ] ਪੁ. ਪਿਛਲੇ ਜਨਮ ਵਿਚ ਕੀਤੇ ਹੋਏ ਭੈੜੇ-ਚੰਗੇ ਕੰਮਾਂ ਦਾ ਫਲ ।

**कर्मशाला**—[ਕਰ੍ਮਸ਼ਾਲਾ] ਇ. ਕਾਰਖ਼ਾਨਾ, ਫ਼ੈਕਟਰੀ ।

**कर्मशील**—[ਕਰ੍ਮਸ਼ੀਲ] ਪੁ. ਨਿਸ਼ਕਾਮ ਕੰਮ ਕਰਨ ਵਾਲਾ ਵਿਅਕਤੀ, ਉਤਸ਼ਾਹੀ ਜਾਂ ਹਿੰਮਤੀ ਵਿਅਕਤੀ ।

**कर्मशूर**—[ਕਰ੍ਮਸ਼ੂਰ] ਵਿ. ਹੁਸ਼ਿਆਰ, ਮਿਹਨਤੀ, ਕਾੱਮਾ ।

**कर्मसाक्षी**—[ਕਰ੍ਮਸਾਕ੍ਸ਼ੀ] ਪੁ. ਉਹ ਦੇਵਤਾ ਜੋ ਪ੍ਰਾਣੀਆਂ ਦੇ ਕਰਮਾਂ ਨੂੰ ਪ੍ਰਤੱਖ ਦੇਖਦੇ ਰਹਿੰਦੇ ਹਨ ਇਹ ਨੌਂ ਹਨ ਸੂਰਜ, ਚੰਦਰਮਾ ; ਜਮ ; ਕਾਲ ; ਧਰਤੀ ; ਜਲ ; ਅਗਨੀ ; ਹਵਾ ; ਅਸਮਾਨ ; ਵਿ. ਜਿਸ ਦੇ ਸਾਹਮਣੇ ਕੋਈ ਕੰਮ ਹੋਇਆ ਹੋਵੇ ; ਚਸ਼ਮਦੀਦ (ਗਵਾਹ) ।

**कर्मसाधक**—[ਕਰ੍ਮਸਾਧਕ] ਵਿ. ਕੰਮ ਬਣਾਉਣ ਵਾਲਾ ।

**कर्महीन**—[ਕਰ੍ਮਹੀਨ] ਵਿ. ਮੰਦ ਭਾਗਾ, ਅਭਾਗਾ ; ਜਿਸ ਤੋਂ ਕੋਈ ਚੰਗਾ ਕੰਮ ਨਾ ਹੋ ਸਕਿਆ ਹੋਵੇ ।

**कर्मारंभ (कर्मारम्भ)**—[ਕਰ੍ਮਾਰੰਭ] ਪੁ. ਕੰਮ ਦਾ ਅਰੰਭ ।

**कर्मिष्ठ**—[ਕਰ੍ਮਿਸ਼੍ਠ] ਵਿ. ਕਰਮ ਕਰਨ ਵਾਲਾ ; ਕਰਮ ਕਰਨ ਵਿਚ ਨਿਪੁੰਨ ।

**कर्मेंद्रिय (कर्मेन्द्रिय)**—[ਕਰ੍ਮੇਂਦ੍ਰਿਯ] ਇ. ਉਹ ਇੰਦਰੀਆਂ ਜਿਨ੍ਹਾਂ ਨਾਲ ਕੰਮ ਕੀਤਾ ਜਾਂਦਾ ਹੈ, ਜਿਵੇਂ ; ਹੱਥ, ਪੈਰ ਆਦਿ ।

**कर्रा**—[ਕਰ੍ਰਾ] ਪੁ. ਜੁਲਾਹੇ ਦਾ ਸੂਤ ਖਿਲਾਰਣ ਦਾ ਕੰਮ ; ਵਿ. ਕਰੜਾ ; ਸਖ਼ਤ ।

**कर्राना**—[ਕਰ੍ਰਾਨਾ] ਕ੍ਰਿ. ਕਰੜੇ ਪੈਣਾ, ਕਠੋਰ ਹੋਣਾ, ਸਖ਼ਤ ਹੋਣਾ ।

**कर्वट**—[ਕਰ੍ਵਟ] ਪੁ. ਦੋ ਸੌ ਪਿੰਡਾਂ ਦੇ ਮੱਧ ਦਾ ਵਪਾਰਕ ਖੇਤਰ, ਮੰਡੀ ; ਨਗਰ ; ਕੰਡੇਦਾਰ ਝਾੜੀਆਂ ਨਾਲ ਘਿਰਿਆ ਪਿੰਡ ।

**कर्शित**—[ਕਰ੍ਸ਼ਿਤ] ਵਿ. ਕਮਜ਼ੋਰ ਕੀਤਾ ਹੋਇਆ ।

**कर्ष**—[ਕਰ੍ਸ਼] ਪੁ. ਸੋਲਾਂ ਮਾਸੇ ਦਾ ਤੋਲ; ਜੁਤਾਈ ; ਹਲ ਦਾ ਪਾੜਾ, ਲਕੀਰ ।

**कर्षक**—[ਕਰ੍ਸ਼ਕ] ਵਿ. ਖਿੱਚਣ ਵਾਲਾ ; ਹਲ ਜੋਤਣ ਵਾਲਾ ; ਪੁ. ਕਿਰਸਾਨ ।

**कर्षिणी**—[ਕਰ੍ਸ਼ਿਣੀ] ਇ. ਖਿਰਨੀ ਦਾ ਰੁੱਖ ; ਘੋੜੇ ਦੀ ਲਗਾਮ ।

**कर्षित**—[ਕਰ੍ਸ਼ਿਤ] ਵਿ. ਖਿੱਚਿਆ ਹੋਇਆ ; ਵਾਹਿਆ ਹੋਇਆ ।

**कर्षी**—[ਕਰ੍ਸ਼ੀ] ਵਿ. ਮਨ ਲੁਭਾਇਮਾਨ ਕਰਨ ਵਾਲਾ, ਮਨੋਹਰ, ਸੁੰਦਰ ; ਹਲ ਵਾਹੁਣ ਵਾਲਾ ।

**कलंक (कलङ्क)**—[ਕਲੰਕ] ਪੁ. ਚੰਦ੍ਰਮਾ ਵਿਚ ਦਿਖਾਈ ਦੇਣ ਵਾਲਾ ਧੱਬਾ ; ਚਿੰਨ੍ਹ, ਦਾਗ਼, ਧੱਬਾ ; ਦੋਸ਼, ਬਦਨਾਮੀ ; ਲੋਹੇ ਦਾ ਜੰਗਾਲ, ਜਰੇ ।

**कलंकित (कलङ्कित)**—[ਕਲੰਕਿਤ] ਵਿ. ਧੱਬੇਦਾਰ ; ਦਾਗ਼ੀ ; ਬਦਨਾਮ ; ਜਿਸ ਨੂੰ ਜੰਗਾਲ ਲੱਗਿਆ ਹੋਵੇ ।

**कलंकी (कलङ्की)**—[ਕਲੰਕੀ] ਵਿ. ਕਲੰਕਿਤ ।

**कलंगड़ा (कलङ्गड़ा)**—[ਕਲੰਗੜਾ] ਪੁ. ਤਰਬੂਜ਼ ; ਇਕ ਤਰ੍ਹਾਂ ਦਾ ਗਾਣਾ ।

**कलंगा (कलङ्गा)**—[ਕਲੰਗਾ] ਪੁ. ਭਾਂਡਿਆਂ ਤੇ ਨੱਕਾਸ਼ੀ ਕਰਨ ਦੀ ਛੈਣੀ ; ਛੀਂਬਿਆਂ ਦਾ ਠੱਪਾ ; ਇਕ ਬੂਟਾ ।

**कलंगी (कलङ्गी)**—[ਕਲੰਗੀ] ਇ. ਕਲਗੀ ।

**कलंदर (कलन्दर)**—[ਕਲੰਦਰ] ਪੁ. ਮੁਸਲਮਾਨ ਫ਼ਕੀਰ ; ਮਦਾਰੀ ਜੋ ਬੰਦਰ ਤੇ ਰਿੱਛ ਦਾ ਤਮਾਸ਼ਾ ਕਰਦੇ ਹਨ, ਕਲੰਦਰ ।

**कल**—[ਕਲ] ਪੁ. ਸਮਝ ਵਿਚ ਨਾ ਆਉਣ ਵਾਲੀ ਗੱਲ ; ਵੀਰਜ ; ਸਾਲ ਦਾ ਰੁੱਖ ; ਕਲਿਆਨ ; ਆਰਾਮ, ਸੁਖ, ਚੈਨ ; ਸੰਤੋਖ, ਸਬਰ ; ਆਉਣ ਵਾਲਾ ਜਾਂ ਬੀਤਿਆ ਹੋਇਆ ਦਿਨ ; ਪਾਸੇ, ਤਰਫ਼ ; ਅੰਗ ; ਜੰਤਰ ; ਪੁਰਜ਼ਾ ; ਕਲਾ ; ਢੰਗ ; ਬੰਦੂਕ ਦਾ ਘੋੜਾ ; ਵਿ. ਕੱਚਾ ; ਕਮਜ਼ੋਰ, ਦੁਰਬਲ ।

**कलई**—[ਕਲਈ] ਇ. ਭਾਂਡਿਆਂ ਤੇ ਚੜ੍ਹਾਇਆ ਹੋਇਆ ਕਲੀ ਦਾ ਲੇਪ ; ਢੰਗ ; ਚਮਕ ; ਸਫ਼ੈਦੀ, ਚੂਨੇ ਦਾ ਲੇਪ ।

**कलईगर**—[ਕਲਈਗਰ] ਪੁ. ਕਲਈ ਕਰਨ ਵਾਲਾ ।

**कलकंठ (कलकण्ठ)**—[ਕਲਕੰਠ] ਪੁ. ਕੋਇਲ ; ਹੰਸ ; ਕਬੂਤਰ ; ਤੋਤਾ ; ਮਿੱਠਾ ਬੋਲ ; ਵਿ. ਮਿੱਠਾ ਬੋਲਣ ਵਾਲਾ, ਮਿੱਠਬੋਲਾ ।

**कलकना**—[ਕਲ੍ਕਨਾ] ਕ੍ਰਿ. ਰੌਲਾ ਪਾਉਣਾ, ਸ਼ੋਰ ਕਰਨਾ ।

**कलकफल**—[ਕਲਕਫਲ] ਪੁ. ਅਨਾਰ ਦਾ ਬੂਟਾ ।

**कलकल**—[ਕਲਕਲ] ਪੁ. ਰੌਲਾ, ਸ਼ੋਰ ; ਪਾਣੀ ਦੇ ਝਰਨੇ ਦਾ ਸ਼ਬਦ ; ਝਗੜਾ ।

**कलकली**—[ਕਲਕਲੀ] ਇ. ਕ੍ਰੋਧ, ਗੁੱਸਾ ।

**कलगट**—[ਕਲਗਟ] ਪੁ. ਕੁਹਾੜਾ ।

**कलगा**—[ਕਲਗਾ] ਪੁ. ਇਕ ਬੂਟੇ ਦਾ ਨਾਂ ।

**कलछी**—[ਕਲਛੀ] ਇ. ਕੜਛੀ ।

**कलत्र**—[ਕਲਤ੍ਰ] ਇ. ਘਰਵਾਲੀ, ਪਤਨੀ ; ਕਿਲਾ, ਦੁਰਗ ।

**कलत्रवान**—[ਕਲਤ੍ਰਵਾਨ] ਵਿ. ਪਤਨੀ ਵਾਲਾ, ਸ਼ਾਦੀ-ਸ਼ੁਦਾ ।

**कलदार**—[ਕਲਦਾਰ] ਵਿ. ਪੇਚਦਾਰ ; ਪੁ. ਅੰਗਰੇਜ਼ੀ ਸਰਕਾਰ ਦੇ ਵੇਲੇ ਟਕਸਾਲ ਦਾ ਬਣਿਆ ਹੋਇਆ ਰੁਪਈਆ ।

**कलधूत**—[ਕਲਧੂਤ] ਪੁ. ਮਿਠਾਸ ਭਰਿਆ ਸ਼ਬਦ ; ਚਾਂਦੀ ।

**कलधौत**—[ਕਲਧੌਤ] ਪੁ. ਸੋਨਾ ; ਚਾਂਦੀ ; ਮਿੱਠੀ ਬੋਲੀ ।

**कलध्वनि**—[ਕਲਧੁਨਿ] ਪੁ. ਕਬੂਤਰ ; ਕੋਇਲ ; ਮੋਰ ।

**कलन**—[ਕਲਨ] ਪੁ. ਚਿੰਨ੍ਹ, ਧੱਬਾ, ਦੋਸ਼ ; ਪਕੜ ; ਖ਼ਬਰ ; ਗਿਆਨ ; ਆਚਰਣ ; ਸਬੰਧ ; ਗਰਭ ਵਿਚ ਵੀਰਜ ਤੇ ਰਜ ਦਾ ਮਿਲ ਕੇ ਇਕ ਹੋ ਜਾਣ ਦਾ ਭਾਵ ; ਇਕ ਮਹੀਨੇ ਦਾ ਗਰਭ ।

**कलप**—[ਕਲਪ] ਪੁ. ਕਲਫ਼, ਖ਼ਿਜ਼ਾਬ, ਵੇਖੋ ਕਲਪ (कल्प) ।

**कलपना**—[ਕਲਪਨਾ] ਕ੍ਰਿ. ਵਿਰਲਾਪ ਕਰਨਾ, ਦੁੱਖੀ ਹੋਣਾ ; ਅੰਦਾਜ਼ਾ ਲਾਉਣਾ ; ਕਲਫ਼ ਕਰਨਾ ; ਇ. ਵੇਖੋ (कल्पना) ।

**कलफ़**—[ਕਲਫ਼] ਪੁ. ਮੂੰਹ ਦਾ ਕਾਲ੍ਹਾ ਧੱਬਾ ; ਮਾਇਆ, ਮਾਵਾ, ਕਲਫ਼ ।

**कलफा**—[ਕਲਫਾ] ਇ. ਦਾਲ ਚੀਨੀ ਦਾ ਛਿਲਕਾ ।

**कलब**—[ਕਲਬ] ਪੁ. ਟੇਸੂ ਦੇ ਫੁੱਲਾਂ ਚੋਂ ਕੱਢਿਆ ਹੋਇਆ ਰੰਗ ।

**कलबीर**—[ਕਲਬੀਰ] ਪੁ. ਭੰਗ ਵਰਗਾ ਇਕ ਬੂਟਾ ।

**कलबूत**—[ਕਲਬੂਤ] ਪੁ. ਸੰਚਾ, ਢਾਂਚਾ ; ਜੁੱਤੀ ਸਿਊਣ ਦਾ ਫਰੇਮ ।

**कलभ**—[ਕਲਭ] ਪੁ. ਹਾਥੀ ਜਾਂ ਊਠ ਦਾ ਬੱਚਾ ; ਧਤੂਰੇ ਦਾ ਬੂਟਾ ।

**कलभी**—[ਕਲਭੀ] ਇ. ਹਾਥੀ ਜਾਂ ਊਠ ਦਾ ਬੱਚਾ ; ਇਕ ਤਰਕਾਰੀ ।

**कलम**—[ਕਲਮ] ਪੁ. ਲੇਖਨੀ, ਕਲਮ ; ਰੁੱਖ ਦੀ ਡਾਲ ਜੋ ਕੱਟ ਕੇ ਦੂਜੇ ਥਾਂ ਤੇ ਲਾਈ ਜਾਂਦੀ ਹੈ ; ਇਕ ਤਰ੍ਹਾਂ ਦਾ ਧਾਨ ; ਇਕ ਤਰ੍ਹਾਂ ਦੀ ਬੰਸਰੀ ; ਫੁਲ ਝੜੀ ; ਨੱਕਾਸ਼ੀ ਕਰਨ ਦਾ ਇਕ ਸੰਦ ; ਵਾਲਾਂ ਦੀ ਬਣੀ ਹੋਈ ਚਿਤ੍ਰਕਾਰ ਦੀ ਕੂਚੀ ; ਚੋਰ, ਬਦਮਾਸ਼ ।

**कलमदान**—[ਕਲਮਦਾਨ] ਪੁ. ਕਲਮਦਾਨ ।

**कलमा**—[ਕਲਮਾ] ਪੁ. ਵਾਕ ; ਮੁਸਲਮਾਨਾਂ ਦੇ ਧਰਮ ਦਾ ਮੂਲ ।

**कलमुँहा**—[ਕਲਮੁਹਾ] ਵਿ. ਕਾਲੇ ਮੂੰਹ ਵਾਲਾ ; ਬਦਨਾਮ ।

**कलरिन**—[ਕਲਰਿਨ] ਇ. ਜੋਕਾਂ ਲਾਉਣ ਵਾਲੀ ਇਸਤ੍ਰੀ ।

**कलल**—[ਕਲਲ] ਪੁ. ਗਰਭ ਵਿਚ ਲਿਪਟੀ ਹੋਈ ਝਿੱਲੀ, ਔਲ, ਜੇਰ ।

**कलवार**—[ਕਲਵਾਰ] ਪੁ. ਉਹ ਕੌਮ ਜੋ ਸ਼ਰਾਬ ਬਣਾਉਂਦੀ ਤੇ ਵੇਚਦੀ ਹੈ, ਕਲਾਲ।

**कलविंक** (कलविङ्क)—[ਕਲਵਿੰਕ] ਪੁ. ਚਿੜੀ ਵਰਗਾ ਜਾਨਵਰ ; ਚਿੱਟਾ ਚੌਰ ; ਤਰਬੂਜ਼ ; ਕਲੰਕ, ਧੱਬਾ ।

**कलश**—[ਕਲਸ਼] ਪੁ. ਘੜਾ, ਗਾਗਰ ; ਚੋਟੀ, ਸਿਰਾ ; ਮੰਦਰ ਆਦਿ ਦਾ ਉਪਰਲਾ ਭਾਗ ।

**कलशा**—[ਕਲਸ਼ਾ] ਪੁ. ਘੜਾ, ਗਾਗਰ ।

**कलस**—[ਕਲਸ] ਪੁ. ਵੇਖੋ ਕਲਸ਼ (कलश) ।

**कलसा**—[ਕਲਸਾ] ਪੁ. ਪਾਣੀ ਰੱਖਣ ਦਾ ਘੜਾ, ਮੰਦਰ ਦਾ ਕਿੰਗਰਾ ।

+**कलसिरी**—[ਕਲਸਿਰੀ] ਇ. ਝਗੜਾਲੂ ਔਰਤ, ਲੜਾਕੀ ਔਰਤ; ਇਕ ਪਰਕਾਰ ਦੀ ਕਾਲੇ ਸਿਰ ਵਾਲੀ ਚਿੜੀ ।

**कलहंस**—[ਕਲਹੰਸ] ਪੁ. ਰਾਜਹੰਸ ; ਚੰਗਾ ਤੇ ਭਲਾਮਾਣਸ ਰਾਜਾ ; ਪਰਮਾਤਮਾ ; ਇਕ ਤਰ੍ਹਾਂ ਦਾ ਰਾਗ ; ਜਲਮੁਰਗ ।

**कलह**—[ਕਲਹ] ਪੁ. ਲੜਾਈ, ਝਗੜਾ ; ਰਸਤਾ ; ਤਲਵਾਰ ਦੀ ਮਿਆਨ ।

**कलहकार**—[ਕਲਹਕਾਰ] ਵਿ. ਝਗੜਾਲੂ, ਲੜਾਕਾ ।

**कलहकारिणी**—[ਕਲਹਕਾਰਿਣੀ] ਇ. ਝਗੜਾਲੂ ਤੀਵੀਂ, ਲੜਾਕੀ ਔਰਤ ।

**कलहप्रिय**—[ਕਲਹਪ੍ਰਿਯ] ਵਿ. ਜਿਸਨੂੰ ਝਗੜਾ ਚੰਗਾ ਲਗਦਾ ਹੋਵੇ, ਝਗੜੇ ਤੇ ਖ਼ੁਸ਼ ਰਹਿਣ ਵਾਲਾ ।

**कलहप्रिया**—[ਕਲਹਪ੍ਰਿਯਾ] ਇ. ਮੈਨਾ ; ਲੜਾਕੀ ਔਰਤ ।

**कलहारी**—[ਕਲਹਾਰੀ] ਵਿ. ਇ. ਝਗੜਾਲੂ, ਝਗੜਾ ਕਰਨ ਵਾਲੀ ।

**कलहास**—[ਕਲਹਾਸ] ਪੁ. ਮਿੱਠੇ ਤੇ ਅਣਸਮਝੇ ਸ਼ਬਦ ਤੋਂ ਹਾਸਾ ।

**कलहिनी**—[ਕਲਹਿਨੀ] ਇ. ਝਗੜਾਲੂ ਔਰਤ ; ਸ਼ਨੀ ਦੀ ਪਤਨੀ ਦਾ ਨਾਂ ।

**कला**—[ਕਲਾ] ਇ. ਹੁਨਰ, ਗੁਣ ; ਕਾਮ ਸ਼ਾਸਤਰ ਅਨੁਸਾਰ 64 ਕਲਾਂ ; ਅੰਸ਼, ਛੋਟਾ ਭਾਗ ; ਚੰਦਰ ਮੰਡਲ ਦਾ ਸੋਲ੍ਹਵਾਂ ਭਾਗ ; ਤੀਹਵੇਂ ਅੰਸ਼ ਦਾ ਸੱਠਵਾਂ ਭਾਗ ; ਸੂਦ, ਵਿਆਜ ; ਦਸਤਕਾਰੀ, ਕਾਰੀਗਰੀ ; ਹਿੱਸਾ ; ਕਿਸ਼ਤੀ, ਬੇੜੀ ; ਕਪਟ ; ਸੂਆ ; ਚੰਪੜ ; ਕਸਰਤ ; ਨਰਮੀ ; ਛੰਦਾਂ ਦਾ ਗਿਆਨ ।

**कलाई**—[ਕਲਾਈ] ਇ. ਹਥੇਲੀ ਦਾ ਉਪਰਲਾ ਜੋੜ, ਪਹੁੰਚਾ ; ਇਕ ਤਰ੍ਹਾਂ ਦੀ ਕਸਰਤ ; ਪੂਲਾ, ਸੂਤ ਦਾ ਲੱਛਾ ; ਹਾਥੀ ਦੇ ਗਲ ਵਿਚ ਬੰਨ੍ਹਣ ਦਾ ਧਾਗਾ, ਕਫ਼ਣਾ ਮਾਂਹ ।

**कलाकंद** (कलाकन्द)—[ਕਲਾਕੰਦ] ਪੁ. ਖੋਏ ਤੇ ਮਿਸਰੀ ਨੂੰ ਮਿਲਾ ਕੇ ਬਣਾਈ ਹੋਈ ਬਰਫ਼ੀ ।

**कलिंगड़ा**—[ਕਲਿੰਗੜਾ] ਪੁ. ਇਕ ਰਾਗ ਜੋ ਦੀਪਕ ਰਾਗ ਦਾ ਪੁੱਤਰ ਮੰਨਿਆ ਜਾਂਦਾ ਹੈ ।

**कलाकार**—[ਕਲਾਕਾਰ] ਪੁ. ਉਹ ਬੰਦਾ ਜੋ ਕੋਈ ਖ਼ਾਸ ਕੰਮ ਜਾਂ ਕਲਾ ਦੇ ਕਰਨ ਵਾਲਾ ਹੋਵੇ, ਕਵੀ, ਅਭਿਨੇਤਾ, ਹੁਨਰੀ, ਆਰਟਿਸਟ ।

**कलाकुल**—[ਕਲਾਕੁਲ] ਪੁ. ਜ਼ਹਿਰ, ਵਿਹੁ ।

**कलाकेलि**—[ਕਲਾਕੇਲਿ] ਪੁ. ਕਾਮਦੇਵ ।

**कलाकौशल**—[ਕਲਾਕੌਸ਼ਲ] ਪੁ. ਹੁਨਰ ਦੀ ਸਫ਼ਾਈ, ਕਲਾ ਵਿਚ ਮਹਾਰਤ ।

**कलादक**—[ਕਲਾਦਕ] ਪੁ. ਸੁਨਿਆਰ ।

**कलाधर**—[ਕਲਾਧਰ] ਪੁ. ਚੰਦਰਮਾ ; ਸ਼ਿਵ ; ਵਿ. ਕਲਾਕਾਰ ।

**कलानाथ**—[ਕਲਾਨਾਥ] ਪੁ. ਚੰਦਰਮਾ ; ਇਕ ਗੰਧਰਵ ; ਸ਼ਿਵ, ਮਹਾਂਦੇਵ ।

**कलानिधि**—[ਕਲਾਨਿਧਿ] ਵੇਖੋ ਕਲਾਧਰ (कलाधर) ।

**कलाप**—[ਕਲਾਪ] ਪੁ. ਸਮੂਹ, ਝੁੰਡ ; ਮੋਰ ਦੀ ਪੂਛ ; ਤੜਾਗੀ ; ਚੰਦਰਹਾਰ ; ਇਕ ਗਹਿਣਾ ; ਭੱਥਾ ; ਚੰਦਰਮਾ ; ਸ਼ਿਵ ; ਕਮਰਬੰਦ ; ਪੇਟੀ ; ਵਪਾਰ ; ਤੀਰ ।

**कलापिनी**—[ਕਲਾਪਿਨੀ] ਇ. ਰਾਤ ; ਮੋਰਨੀ ; ਨਾਗਰ-ਮੋਥਾ ।

**कलापी**—[ਕਲਾਪੀ] ਪੁ. ਭੱਥਾ ਬੰਨ੍ਹਣ ਵਾਲਾ ਵਿਅਕਤੀ ; ਝੁੰਡ ਵਿਚ ਰਹਿਣ ਵਾਲਾ ਵਿਅਕਤੀ ; ਬੋਹੜ ਦਾ ਰੁੱਖ ; ਮੋਰ ; ਕੋਇਲ ; ਮੋਰ ਦਾ ਪੈਲ ਪਾ ਕੇ ਨੱਚਣ ਦਾ ਵੇਲਾ ।

**कलाबतू**—[ਕਲਾਬੱਤੂ] ਪੁ. ਰੇਸ਼ਮ ਤੇ ਲਪੇਟੀ ਹੋਈ ਸੋਨੇ-ਚਾਂਦੀ ਦੀ ਤਾਰ, ਜਿਸ ਨਾਲ ਵੇਲ ਬੂਟੇ ਬਣਾਏ ਜਾਂਦੇ ਹਨ ।

**कलाबाज**—[ਕਲਾਬਾਜ਼] ਵਿ. ਬਾਜ਼ੀ ਲਾਉਣ ਵਾਲਾ, ਬਾਜ਼ੀਗਰ ।

**कलाबाजी**—[ਕਲਾਬਾਜ਼ੀ] ਇ. ਨਟ ਵਿਦਿਆ, ਬਾਜ਼ੀਗਰੀ ।

**कलाम**—[ਕਲਾਮ] ਪੁ. ਬਚਨ, ਬਚਨ ਬਿਲਾਸ ; ਗੱਲਬਾਤ ।

**कलाय**—[ਕਲਾਯ] ਪੁ. ਮਟਰ ।

**कलाल**—[ਕਲਾਲ] ਪੁ. ਸ਼ਰਾਬ ਬਣਾਉਣ ਵਾਲਾ ; ਇਕ ਜ਼ਾਤ ।

**कलालाप**—[ਕਲਾਲਾਪ] ਪੁ. ਭੌਰਾ ।

**कलावा**—[ਕਲਾਵਾ] ਪੁ. ਖੰਮ੍ਹਣੀ, ਰੰਗੇ ਹੋਏ ਸੂਤ ਦਾ ਡੋਰਾ ; ਹਾਥੀ ਦੀ ਗਰਦਨ ।

**कलाविक**—[ਕਲਾਵਿਕ] ਪੁ. ਕੁੱਕੜ, ਮੁਰਗਾ ।

**कलिंग (कलिङ्ग)**—[ਕਲਿੰਗ] ਪੁ. ਇੰਦਰ ਜੌਂ ; ਭੂਰੇ ਰੰਗ ਦਾ ਇਕ ਪੰਛੀ ; ਸ਼ਰੀਂਹ ਦਾ ਰੁੱਖ ; ਬੋਹੜ ਦਾ ਰੁੱਖ ; ਪ੍ਰਾਚੀਨ ਭਾਰਤ ਦਾ ਇਕ ਰਾਜ ; ਇਸ ਰਾਜ ਦਾ ਵਸਨੀਕ ; ਤਰਬੂਜ਼ ।

**कलि**—[ਕਲਿ] ਪੁ. ਬਹੇੜੇ ਦਾ ਰੁੱਖ ; ਬਹਾਦਰੀ ਦੀ ਲੜਾਈ ; ਚੌਥਾ ਯੁੱਗ ।

**कलिका**—[ਕਲਿਕਾ] ਇ. ਫੁੱਲ ; ਬੀਨ ਜਾਂ ਸਿਤਾਰ ਦੀ ਜੜ੍ਹ ਦਾ ਹਿੱਸਾ ; ਇਕ ਤਰ੍ਹਾਂ ਦਾ ਪਿਛਲੇ ਸਮੇਂ ਦਾ ਵਾਜਾ ।

**कलिकाल**—[ਕਲਿਕਾਲ] ਪੁ. ਕਲਿਯੁੱਗ ।

**कलिंगक (कलिङ्गक)**—[ਕਲਿੰਗਕ] ਪੁ. ਇੰਦਰ-ਜੌਂ ; ਤਰਬੂਜ਼ ।

**कलिंगड़ा (कलिङ्गड़ा)**—[ਕਲਿੰਗੜਾ] ਪੁ. ਇਕ ਰਾਗ, ਦੀਪਕ ਰਾਗ ਦਾ ਪੁੱਤਰ ।

**कलिंद (कलिन्द)**—[ਕਲਿੰਦ] ਪੁ. ਸੂਰਜ ; ਬਹੇੜੇ ਦਾ ਰੁੱਖ ; ਇਕ ਪਹਾੜ ਜਿਥੋਂ ਜਮਨਾ ਨਦੀ ਨਿਕਲਦੀ ਹੈ (ਇਸੇ ਕਰਕੇ ਜਮਨਾ ਨੂੰ ਕਲਿੰਦੀ, ਕੰਨਿਆ, ਕਲਿੰਦਜਾ ਜਾਂ ਕਲਿੰਦਨੰਦਨੀ ਆਖਦੇ ਹਨ) ।

**कलि**—[ਕਲਿ] ਪੁ. ਬਹੇੜੇ ਦਾ ਫਲ ਜਾਂ ਬੀ ; ਕਲਹ, ਕਲੇਸ਼ ; ਜੁੱਧ, ਲੜਾਈ ; ਕਲਿਯੁੱਗ ।

**कलिका**—[ਕਲਿਕਾ] ਇ. ਅਨਖਿੜਿਆ ਫੁੱਲ, ਕਲੀ ।

**कलित**—[ਕਲਿਤ] ਵਿ. ਜਾਣਿਆ ਹੋਇਆ ; ਪਰਾਪਤ ; ਗਿਣਿਆ ਹੋਇਆ ; ਵਖੋ ਵਖ ਕੀਤਾ ਹੋਇਆ ; ਕਮਾਇਆ ਹੋਇਆ ; ਕਹਿਆ ਹੋਇਆ ; ਬੰਨ੍ਹਿਆ ਹੋਇਆ, ਫੜਿਆ ਹੋਇਆ ।

**कलिमल**—[ਕਲਿਮਲ] ਪੁ. ਪਾਪ, ਗੁਨਾਹ ।

**कलियुग**—[ਕਲਿਯੁਗ] ਪੁ. ਚੌਥਾ ਯੁਗ ।

**कलियुगी**—[ਕਲਿਯੁਗੀ] ਵਿ. ਪਾਪੀ, ਦੁਰਾਚਾਰੀ ।

**कली**—[ਕਲੀ] ਇ. ਅਣਖਿੜਿਆ ਫੁੱਲ ; ਅਛੋਹ ਕੰਨਿਆ ; ਪੰਛੀਆਂ ਦਾ ਨਵਾਂ ਖੰਭ ; ਕੁੜਤੇ ਨੂੰ ਲਗਿਆ ਹੋਇਆ ਅਤੇ ਕੱਟਿਆ ਹੋਇਆ ਤਿਕੋਣਾ ਕਪੜਾ ; ਹੁੱਕੇ ਦਾ ਹੇਠਲਾ ਹਿੱਸਾ; ਵੈਸ਼ਨਵਾਂ ਦਾ ਇਕ ਪ੍ਰਕਾਰ ਦਾ ਤਿਲਕ ; ਪੱਥਰ ਦਾ ਫੁੱਲਿਆ ਟੁਕੜਾ ਜਿਸ ਦਾ ਚੂਨਾ ਬਣਦਾ ਹੈ ।

**कलीसिया**—[ਕਲੀਸਿਯਾ] ਇ. ਈਸਾਈਆਂ ਜਾਂ ਯਹੂਦੀਆਂ ਦੀ ਧਾਰਮਕ ਮੰਡਲੀ ।

**कलुवाबीर**—[ਕਲੂਵਾਬੀਰ] ਪੁ. ਜਾਦੂ-ਟੂਣੇ ਦਾ ਪਰਧਾਨ ਦੇਵਤਾ ।

**कलुष**—[ਕਲੁਸ਼] ਪੁ. ਮੈਲਾਪਣ ; ਪਾਪ, ਦੋਸ਼ ; ਕਰੋਧ, ਗੁੱਸਾ ; ਵਿ. ਮਲੀਨ, ਗੰਦਾ ; ਨਿੰਦਿਆ ਹੋਇਆ ; ਪਾਪੀ, ਦੋਸ਼ੀ, ਘਬਰਾਇਆ ਹੋਇਆ ।

**कलुषता**—[ਕਲੁਸ਼ਤਾ] ਇ. ਮਲੀਨਤਾ, ਅਨ੍ਹੇਰਾ ; ਘਬਰਾਹਟ, ਬੇਚੈਨੀ ।

**कलुषित**—[ਕਲੁਸ਼ਿਤ] ਵਿ. ਮੈਲਾ ; ਦੁਸ਼ਟ, ਪਾਪੀ ; ਅਸਮਰਥ, ਘਬਰਾਇਆ ਹੋਇਆ ; ਕਸੈਲਾ ; ਦੁਖੀ ।

**कलूटा**—[ਕਲੂਟਾ] ਵਿ. ਬਹੁਤ ਕਾਲੇ ਰੰਗ ਦਾ, ਕਾਲੂ ।

**कलेऊ**—[ਕਲੇਊ] ਪੁ. ਵੇਖੋ ਕਲੇਵਾ (कलेवा)

**कलेजा**—[ਕਲੇਜਾ] ਪੁ. ਛਾਤੀ ਦੇ ਅੰਦਰਲਾ ਇਕ ਹਿੱਸਾ, ਦਿਲ, ਹਿਰਦਾ, ਜਿਗਰ ; ਛਾਤੀ ।

**कलेजी**—[ਕਲੇਜੀ] ਇ. ਕਲੇਜੇ ਦਾ ਮਾਸ ।

**कलेवर**—[ਕਲੇਵਰ] ਪੁ. ਸਰੀਰ, ਦੇਹ ; ਚੋਲਾ ; ਢਾਂਚਾ ।

**कलेवा**—[ਕਲੇਵਾ] ਪੁ. ਸਵੇਰੇ ਦਾ ਭੋਜਨ; ਹਾਜ਼ਰੀ ; ਵਿਆਹ ਵੇਲੇ ਸਹੁਰੇ ਘਰ ਲਾੜੇ ਨੂੰ ਭੋਜਨ ਛਕਾਉਣ ਦੀ ਰਸਮ ।

**कलोर**—[ਕਲੋਰ] ਵਿ. ਜਵਾਨ ਵੱਛੀ ਜੋ ਗੱਭਣ ਨਾ ਹੋਵੇ, ਵਹਿੜੀ ।

**कलोल**—[ਕਲੋਲ] ਪੁ. ਖੇਲ੍ਹ, ਚੋਜ, ਨਾਚ-ਰੰਗ ।

**कलौंजी (कलोञ्जी)**—[ਕਲੌਂਜੀ] ਇ. ਕਾਲਾਜੀਰਾ, ਕਰੇਲੇ ਆਦਿ ਵਿਚ ਪਾਉਣ ਦਾ ਮਸਾਲਾ ।

**कल्क**—[ਕਲ੍ਕ] ਪੁ. ਪੱਥਰ ਤੇ ਪੀਸੀ ਹੋਈ ਚੀਜ਼, ਚੂਰਣ, ਪੀਠੀ ; ਭਿੱਜੀ ਹੋਈ ਦਵਾ ਨੂੰ ਪੀਸ ਕੇ ਬਣਾਈ ਹੋਈ ਚਟਣੀ ; ਘਮੰਡ ; ਬਹੇੜੇ ਦਾ ਰੁੱਖ ; ਮੈਲ ; ਕੰਨ ਦੀ ਮੈਲ ; ਵਿਸ਼ਟਾ ; ਪਾਪ ; ਇਕ ਤਰ੍ਹਾਂ ਦਾ ਕਾੜ੍ਹਾ ।

**कल्कि**—[ਕਲ੍ਕਿ] ਪੁ. ਵਿਸ਼ਨੂੰ ਜੀ ਦਾ ਦਸਵਾਂ ਅਵਤਾਰ ।

**कल्प**—[ਕਲ੍ਪ] ਪੁ. ਵੇਦ ਦੇ ਛੇ ਅੰਗਾਂ ਵਿਚੋਂ ਇਕ ਅੰਗ ; ਵੈਦਕ ਵਿਚ ਸਰੀਰ ਜਾਂ ਕਿਸੇ ਅੰਗ ਨੂੰ ਮੁੜ ਨਵੇਂ ਸਿਰਿਉਂ ਨੀਰੋਗ ਕਰਨ ਦਾ ਢੰਗ ; ਵਿਧਾਨ, ਤਰੀਕਾ ; ਚੌਦਾਂ ਮਨੂਆਂ ਦਾ 4320000000 ਵਰ੍ਹੇ ਦਾ ਸਮਾਂ ।

**कल्पक**—[ਕਲ੍ਪਕ] ਪੁ. ਨਾਈ, ਹਜਾਮ ; ਗ੍ਰੰਥ ਬਣਾਉਣ ਵਾਲਾ ਵਿਅਕਤੀ ; ਵਿ. ਕਲਪਨਾ ਕਰਨ ਵਾਲਾ, ਰਚਣ ਵਾਲਾ ।

**कल्पकार**—[ਕਲ੍ਪਕਾਰ] ਪੁ. ਵੇਖੋ ਕਲ੍ਪਕ (कल्पक)

**कल्पगा**—[ਕਲ੍ਪਗਾ] ਇ. ਗੰਗਾ ਨਦੀ ।

**कल्पतरु**—[ਕਲ੍ਪਤਰੂ] ਪੁ. ਸੁਰਗ ਦਾ ਉਹ ਰੁੱਖ ਜੋ ਮੰਗਣ ਤੇ ਸਭ ਪਦਾਰਥ ਦਿੰਦਾ ਹੈ ; ਕਲਪ ਬ੍ਰਿਛ ।

**कल्पना**—[ਕਲ੍ਪਨਾ] ਇ. ਅਨੁਮਾਨ, ਅੰਦਾਜ਼ਾ ; ਰਚਨਾ, ਬਨਾਵਟ ; ਸਜਾਵਟ ; ਕਲਪਨਾ, ਤਸੱਵਰ, ਖ਼ਿਆਲ ।

**कल्पनी**—[ਕਲ੍ਪਨੀ] ਇ. ਕਤਰਨੀ, ਕੈਂਚੀ ।

**कल्पनीय**—[ਕਲ੍ਪਨੀਯ] ਵਿ. ਕਲਪਨਾ ਕਰਨ ਜੋਗ ; ਅੰਦਾਜ਼ੇ ਲਾਇਕ ।

**कल्पवृक्ष**—[ਕਲ੍ਪਵ੍ਰਿਕ੍ਸ਼] ਪੁ. ਚੌਦਾਂ ਰਤਨਾਂ ਵਿਚੋਂ ਇਕ ਰਤਨ ਜੋ ਸਮੁੰਦਰ ਨੂੰ ਰਿੜਕਨ ਵੇਲੇ ਨਿਕਲਿਆ ਸੀ, ਮੂੰਹ ਮੰਗੀ ਚੀਜ਼ ਦੇਣ ਵਲਾ ਰੁੱਖ ।

**कल्पसूत्र**—[ਕਲ੍ਪਸੂਤ੍ਰ] ਪੁ. ਵੇਦ ਦੇ ਕਈ ਤਰ੍ਹਾਂ ਦੇ ਯੱਗਾਂ ਦਾ ਵਿਧਾਨ ਦੱਸਣ ਵਾਲਾ ਗ੍ਰੰਥ ।

**कल्पांत (कल्पान्त)**—[ਕਲ੍ਪਾਂਤ] ਪੁ. ਪਰਲੋ, ਬ੍ਰਹਮਾਂ ਦੇ ਦਿਨ ਦਾ ਅੰਤ ।

**कल्पांतर (कल्पान्तर)**—[ਕਲ੍ਪਾਂਤਰ] ਪੁ. ਸੰਸਾਰ ਦੀ ਦੂਜੀ ਉਤਪੱਤੀ, ਦੁਨੀਆ ਦਾ ਮੁੜ ਵਿਕਾਸ ।

**कल्पित**—[ਕਲ੍ਪਿਤ] ਵਿ. ਕਲਪਨਾ ਕੀਤਾ ਹੋਇਆ ; ਬਨਾਉਟੀ, ਨਕਲੀ ; ਮਨਘੜੰਤ ।

**कल्मष**—[ਕਲ੍ਮਸ਼] ਪੁ. ਮੈਲ, ਪਾਪ ; ਇਕ ਨਰਕ ; ਪੀਪ, ਮੁਵਾਦ, ਰਾਧ, ਪੂੰ ।

**कल्माष**—[ਕਲ੍ਮਾਸ਼] ਵਿ. ਡੱਬਖੜੱਬਾ ; ਕਾਲਾ ।

**कल्य**—[ਕਲ੍ਯ] ਪੁ. ਸਵੇਰਾ ; ਸ਼ਰਾਬ ; ਸ਼ੁਭ ਕਾਮਨਾ ; ਵਿ. ਹੁਸ਼ਿਆਰ, ਚਤੁਰ ; ਅਰੋਗ ; ਗੂੰਗਾ ।

**कल्या**—[ਕਲ੍ਯਾ] ਇ. ਸ਼ਰਾਬ ।

**कल्याण**—[ਕਲ੍ਯਾਣ] ਪੁ. ਸ਼ੁਭ, ਮੰਗਲ, ਭਲਾਈ ; ਸੋਨਾ ; ਇਕ ਰਾਗ ; ਵਿ. ਭਲਾ, ਚੰਗਾ ।

**कल्याणी**—[ਕਲ੍ਯਾਣੀ] ਵਿ. ਕਲਿਆਣ ਕਰਨ ਵਾਲੀ, ਮੰਗਲਕਾਰੀ ।

**कल्लर**—[ਕੱਲਰ] ਪੁ. ਇ. ਸ਼ੋਰ, ਨੋਨੀ ਮਿੱਟੀ ; ਰੇਹੀ ; ਬੰਜਰ ।

**कल्ला**—[ਕੱਲਾ] ਪੁ. ਬੂਟੇ ਦਾ ਅੰਗੂਰ ; ਨਵੀਂ ਟਾਹਣੀ ; ਗੱਲ ਦੇ ਅੰਦਰਲਾ ਹਿੱਸਾ ; ਲਾਲਟੈਨ ਜਾਂ ਲੈਂਪ ਦਾ ਸਿਰਾ ਜਿਸ ਵਿਚ ਬੱਤੀ ਲਗਦੀ ਹੈ ; ਝਗੜਾ, ਤਕਰਾਰ ।

**कल्लोल**—[ਕੱਲੋਲ] ਪੁ. ਪਾਣੀ ਦੀ ਲਹਿਰ, ਤਰੰਗ ; ਖ਼ੁਸ਼ੀ, ਆਨੰਦ ।

**कल्लोलिनी**—[ਕੱਲੋਲਿਨੀ] ਇ. ਨਦੀ ।

**कवक**—[ਕਵਕ] ਪੁ. ਗਿਰਾਸ, ਗਰਾਹੀ ; ਪੱਦ ਬਹੇੜਾ ।

**कवच**—[ਕਵਚ] ਪੁ. ਸੰਜੋਇ ; ਛਾਤੀ ਨੂੰ ਢਕਣ ਵਾਲਾ ਢਕਣ ; ਭੋਜ-ਪੱਤਰ ; ਨਗਾਰਾ ; ਪਾਕਰ ਦਾ ਰੁਖ; ਜੰਤਰ, ਤਾਵੀਜ਼ ; ਛਿਲਕਾ ।

+**कवन**—[ਕਵਨ] ਪੜ. ਕੌਣ ।

**कवयित्री**—[ਕਵਯਿਤ੍ਰੀ]— ਇ. ਕਵਿਤਾ ਲਿਖਣ ਜਾਂ ਪੜ੍ਹਨ ਵਾਲੀ ਇਸਤ੍ਰੀ ।

**कवर**—[ਕਵਰ] ਪੁ. ਬੁਰਕੀ, ਗਿਰਾਹੀ ; ਜੂੜਾ, ਪਟੇ, ਕੇਸ ; ਢਕਣਾ, ਲਿਫ਼ਾਫ਼ਾ, ਪੜਦਾ ; ਵਿ. ਚਿਤਕਬਰਾ ।

**कवरा, कवरी**—[ਕਵਰਾ, ਕਵਰੀ] ਇ. ਚੋਟੀ, ਜੂੜਾ, ਗੁੱਤ ।

**कवर्ग**—[ਕਵਰ੍ਗ] ਪੁ. 'ਕ' ਤੋਂ ਙ ਤਕ ਪੰਜ ਅੱਖਰਾਂ ਦਾ ਸਮੂਹ ।

**कवल**—[ਕਵਲ] ਪੁ. ਗਿਰਾਹੀ, ਬੁਰਕੀ ; ਇਕ ਘੋੜਾ ; ਪੀਲੀਆ ਰੋਗ ।

**कवलित**—[ਕਵਲਿਤ] ਵਿ. ਖਾਧਾ ਹੋਇਆ, ਨਿਗਲਿਆ ਹੋਇਆ ।

**कवि**—[ਕਵਿ] ਪੁ. ਸ਼ੁੱਕਰ ; ਸੂਰਜ ; ਬ੍ਰਹਮਾ ; ਵਿ. ਪੰਡਿਤ ; ਕਵੀ, ਸ਼ਾਇਰ; ਰਿਸ਼ੀ ।

**कविक**—[ਕਵਿਕ] ਪੁ. ਲਗਾਮ ।

**कविता**—[ਕਵਿਤਾ] ਇ. ਤੁੱਕਬੰਦੀ, ਰਚਨਾ, ਕਾਵਿ, ਕਵਿਤਾ ।

**कवित्त**—[ਕਵਿੱਤ] ਪੁ. ਦੰਡਕ ਛੰਦ ਵਿਚ ਚਾਰ ਚਰਨਾਂ ਵਾਲੀ ਇਕ ਕਵਿਤਾ ਜਿਸ ਦੇ ਹਰ ਚਰਨ ਵਿਚ ਇਕੱਤੀ ਅੱਖਰ ਹੁੰਦੇ ਹਨ ।

**कवित्व**—[ਕਵਿੱਤ੍ਵ] ਪੁ. ਕਵਿਤਾ ਦਾ ਭਾਵ ਜਾਂ ਗੁਣ ।

**कविराज, कविराय**—[ਕਵਿਰਾਜ, ਕਵਿਰਾਯ] ਪੁ. ਚੰਗਾ ਕਵੀ ; ਬੰਗਾਲ ਦੀ ਵੈਦਿਕ ਦੀ ਡਿਗਰੀ ।

**कविलास**—[ਕਵਿਲਾਸ] ਪੁ. ਵੇਖੋ ਕੈਲਾਸ਼ (कैलाश) ।

**कविवर**—[ਕਵਿਵਰ] ਪੁ. ਸ੍ਰੇਸ਼ਠ ਕਵੀ ।

**कवेरा**—[ਕਵੇਰਾ] ਵਿ. ਪਿੰਡ ਦਾ, ਪੇਂਡੂ ।

**कवेला**—[ਕਵੇਲਾ] ਪੁ. ਕਾਂ ਦਾ ਬੱਚਾ ।

**कवोष्ण**—[ਕਵੋਸ਼੍ਣ] ਵਿ. ਮਾਮੂਲੀ ਗਰਮ, ਕੋਸਾ ।

**कव्य**—[ਕਵ੍ਯ] ਪੁ. ਪਿੱਤਰਾਂ ਦੇ ਨਿਮਿੱਤ ਦਿਤਾ ਜਾਣ ਵਾਲਾ ਅਨਾਜ ।

**कव्यवाह्**—[ਕਵ੍ਯਵਾਹ] ਪੁ. ਉਹ ਅਗਨੀ ਜਿਸ ਵਿਚ ਪਿਤ੍ਰੀ ਯੱਗ ਸਮੇਂ ਪਿੰਡ ਦੀ ਆਹੁਤੀ ਦਿਤੀ ਜਾਂਦੀ ਹੈ ।

**कश**—[ਕਸ਼] ਪੁ. ਚਾਬੁਕ, ਪਰਾਣੀ, ਛਾਂਟਾ ; ਹੁੱਕੇ ਚਿਲਮ ਆਦਿ ਦਾ ਦਮ ।

**कशमकश**—[ਕਸ਼ਮਕਸ਼] ਇ. ਖਿੱਚੋਤਾਣ, ਖੈਂਚਾ-ਖੈਂਚੀ ; ਭੀੜ-ਭਾੜ, ਧੱਕਮ-ਧੱਕਾ ।

**कशा**—[ਕਸ਼ਾ] ਇ. ਚਾਬੁਕ, ਕੋੜਾ, ਰੱਸੀ, ਛਾਂਟਾ, ਪਰਾਣੀ ।

**कशिक**—[ਕਸ਼ਿਕ] ਪੁ. ਨਿਉਲਾ ।

**कशीदा**—[ਕਸ਼ੀਦਾ] ਪੁ. ਸੂਈ ਧਾਗੇ ਨਾਲ ਕਪੜੇ ਤੇ ਬਣਾਇਆ ਹੋਇਆ ਵੇਲ ਬੂਟਾ ।

**कशेरू, कशेरुक**—[ਕਸ਼ੇਰੂ, ਕਸ਼ੇਰੁਕ] ਪੁ. ਵੇਖੋ ਕਸੇਰੁ (कसेरु) ।

**कश्चित**—[ਕਸ਼੍ਚਿਤ] ਅਵ੍ਯ. ਕੋਈ, ਇਕ ਨਾ ਇਕ, ਕੋਈ ਨਾ ਕੋਈ ।

**कश्ती**—[ਕਸ਼੍ਤੀ] ਇ. ਵੇਖੋ ਕਿਸ਼੍ਤੀ (किश्ती) ।

**कश्मल**—[ਕਸ਼੍ਮਲ] ਪੁ. ਮੂਰਛਾ, ਮੋਹ ; ਪਾਪ ; ਵਿ. ਪਾਪੀ ; ਮਲੀਨ, ਮੈਲਾ-ਕੁਚੈਲਾ ।

**कश्मीर**—[ਕਸ਼੍ਮੀਰ] ਪੁ. ਕਸ਼ਮੀਰ ਪ੍ਰਦੇਸ਼ ।

**कश्मीरज**—[ਕਸ਼੍ਮੀਰਜ] ਪੁ. ਕੇਸਰ, ਜ਼ਾਫਰਾਨ ।

**कश्मीरी**—[ਕਸ਼੍ਮੀਰੀ] ਇ. ਕਸ਼ਮੀਰ ਦਾ, ਕਸ਼ਮੀਰ ਦਾ ਵਸਨੀਕ ।

**कश्यप**—[ਕਸ਼੍ਯਪ] ਪੁ. ਇਕ ਰਿਸ਼ੀ ਜੋ ਬ੍ਰਹਮਾ ਦਾ ਮਾਨਸੀ ਪੁੱਤਰ ਸੀ ; ਇਕ ਪਰਜਾਪਤੀ ; ਕੱਛੂ ; ਇਕ ਤਰ੍ਹਾਂ ਦਾ ਹਿਰਨ ।

**कष**—[ਕਸ਼] ਪੁ. ਕਸੌਟੀ, ਸਾਣ ; ਘਿਸਾਉ ; ਜਾਂਚ, ਪਰਖ, ਪ੍ਰੀਖਿਆ ।

**कषण**—[ਕਸ਼ਣ] ਪੁ. ਕਸੌਟੀ, ਰਗੜ, ਘਿਸਾਈ ।

**कषा**—[ਕਸ਼ਾ] ਇ. ਵੇਖੋ ਕਸ਼ਾ (कशा) ।

**कषाय**—[ਕਸ਼ਾਯ] ਪੁ. ਕਸੈਲਾਪਣ ; ਕਾੜ੍ਹਾ ; ਲਾਲ ਰੰਗ ; ਕਲਜੁਗ ; ਜੈਨ ਸ਼ਾਸਤ੍ਰ ਵਿਚ ਗੁੱਸਾ, ਮਾਨ, ਮਾਇਆ ਤੇ ਲੋਭ ਆਦਿ ਕਸ਼ਾਯ ਕਹਾਉਂਦੇ ਹਨ ; ਵਿ. ਰੰਗਿਆ ਹੋਇਆ ; ਕਸੈਲਾ ; ਖ਼ੁਸ਼ਬੂਦਾਰ ; ਨਾਤਜਰਬੇਕਾਰ ।

**कषायफल**—[ਕਸ਼ਾਯਫਲ] ਪੁ. ਸੁਪਾਰੀ ।

**कष्ट**—[ਕਸ਼੍ਟ] ਪੁ. ਪੀੜ, ਦੁੱਖ, ਕਲੇਸ਼, ਸੰਕਟ, ਤਕਲੀਫ਼, ਵਿਪਦਾ ।

**कष्टकारक**—[ਕਸ਼੍ਟਕਾਰਕ] ਵਿ. ਦੁੱਖ ਦੇਣ ਵਾਲਾ, ਕਸ਼ਟ-ਕਾਰੀ ।

**कष्टसाध्य**—[ਕਸ਼੍ਟਸਾਧ੍ਯ] ਵਿ. ਜਿਸ ਦਾ ਕਰਨਾ ਔਖਾ ਹੋਵੇ, ਮੁਸ਼ਕਲ ਨਾਲ ਹੋਣ ਵਾਲਾ ।

**कष्टी**—[ਕਸ਼੍ਟੀ] ਇ. ਬੱਚੇ ਦੇ ਪੈਦਾ ਹੋਣ ਦੇ ਦੁੱਖ ਨੂੰ ਸਹਿਣ ਵਾਲੀ ਤੀਵੀਂ ।

**कस**—[ਕਸ] ਪੁ. ਖਿੱਚਾਤਾਨੀ ; ਜਾਂਚ, ਕਸੌਟੀ ; ਬਲ, ਜ਼ੋਰ ; ਸਤ, ਤੱਤ ; ਤਲਵਾਰ ਦੀ ਲਚਕ ਜਿਸ ਨਾਲ ਉਸ ਦੇ ਵਧੀਆ ਘਟੀਆ ਦੀ ਪਰਖ ਕਰਦੇ ਹਨ ।

**कसक**—[ਕਸਕ] ਇ. ਪੀੜ, ਦਰਦ ਜੋ ਸੱਟ ਫੇਟ ਲਗਣ ਨਾਲ ਥੋੜਾ-ਥੋੜਾ ਉਠਦਾ ਹੈ ; ਟੀਸ, ਟਸਕ, ਚੀਸ ; ਪੁਰਾਣਾ ਵੈਰ ; ਹੌਂਸਲਾ ; ਹਮਦਰਦੀ ; ਅਰਮਾਨ ।

**कसकना**—[ਕਸਕਨਾ] ਕ੍ਰਿ. ਪੀੜ ਕਰਨਾ, ਦੁੱਖਣਾ, ਚਸਕ ਪੈਣੀ, ਚਸਕਣਾ ।

**कसकुट**—[ਕਸਕੁਟ] ਪੁ. ਭਰਤ ; ਕਾਂਸੀ ।

**कसन**—[ਕਸਨ] ਇ. ਦੁੱਖ, ਕਲੇਸ਼ ; ਪੀੜ ; ਪੁ. ਕੱਸਣ ਦਾ ਦਾ ਢੰਗ, ਖਿਚਾਉ ; ਕੱਸਣ ਦੀ ਰੱਸੀ ।

**कसना**—[ਕਸਨਾ] ਕ੍ਰਿ. ਸਕ. ਬੰਧਨ ਜਾਂ ਤਨਾਉ ਨੂੰ ਸਖ਼ਤ ਕਰਨਾ ; ਖਿੱਚ ਕੇ ਬੰਨ੍ਹਣਾ ; ਜਕੜਨਾ ; ਪੇਚ ਪੁਰਜ਼ੇ ਆਦਿ ਨੂੰ ਠੀਕ ਬਿਠਾਉਣਾ ; ਕੱਦੂ ਆਦਿ ਨੂੰ ਰੇਤਣਾ ; ਸਾਜ ਰਖ ਕੇ ਸਵਾਰੀ ਤਿਆਰੀ ਕਰਨਾ ; ਠੋਕ-ਠੋਕ ਕੇ ਭਰਨਾ ; ਕਸੌਟੀ ਤੇ ਚੜ੍ਹਾਉਣਾ ; ਪਰਖਣਾ ; ਘਿਉ 'ਚ ਖ਼ੂਬ ਭੁੰਨਣਾ ; ਕਸ਼ਟ ਦੇਣਾ ।

**कसनी**—[ਕਸਨੀ] ਇ. ਰੱਸੀ ; ਚੋਲੀ ; ਗਿਲਾਫ਼ ; ਕਸੌਟੀ, ਪਰੀਖਿਆ, ਜਾਂਚ, ਪਰਖ ; ਹਥੌੜਾ ; ਕਸੈਲਾ ਕਾੜ੍ਹਾ ; ਕਸਣ ਦੀ ਰੱਸੀ ।

**कसब**—[ਕਸਬ] ਪੁ. ਪੇਸ਼ਾ ; ਵਿਭਚਾਰ ।

**कसबा**—[ਕਸਬਾ] ਪੁ. ਵੱਡਾ ਪਿੰਡ ਜੋ ਸ਼ਹਿਰ ਤੋਂ ਛੋਟਾ ਹੁੰਦਾ ਹੈ ।

**कसबी**—[ਕਸਬੀ] ਇ. ਵੇਸਵਾ, ਰੰਡੀ ; ਵਿਭਚਾਰਨ ਇਸਤ੍ਰੀ ।

**कसम**—[ਕਸਮ] ਇ. ਸਹੁੰ, ਸੌਗੰਦ ।

**कसर**—[ਕਸਰ] ਇ. ਕਮੀ, ਘਾਟ, ਹਾਨੀ; ਦੋਸ਼, ਐਬ, ਖੋਟ ।

**कसरत**—[ਕਸਰਤ] ਇ. ਮਿਹਨਤ, ਵਿਆਯਾਮ ; ਵਧੌਤੀ ।

**कसरती**—[ਕਸਰਤੀ] ਵਿ. ਕਸਰਤ ਕਰਨ ਵਾਲਾ, ਮਿਹਨਤੀ, ਡੰਡ-ਬੈਠਕਾਂ ਕੱਢਣ ਵਾਲਾ ; ਕਸਰਤ ਨਾਲ ਬਣਾਇਆ ਹੋਇਆ (ਬਦਨ) ।

**कसरहट्टा**—[ਕਸਰਹੱਟਾ] ਪੁ. ਉਹ ਬਾਜ਼ਾਰ ਜਿਥੇ ਭਾਂਡੇ ਵੇਚੇ ਜਾਂਦੇ ਹਨ, ਕਸੇਰਿਆਂ ਦਾ ਬਾਜ਼ਾਰ ।

**कसली**—[ਕਸਲੀ] ਇ. ਇਕ ਤਰ੍ਹਾਂ ਦਾ ਛੋਟਾ ਫਹੁੜਾ, ਫਹੁੜੀ ।

**कसवार**—[ਕਸਵਾਰ] ਪੁ. ਇਕ ਤਰ੍ਹਾਂ ਦੀ ਮੋਟੀ ਨਸਲ ਦਾ ਕਮਾਦ ।

**कसाई**—[ਕਸਾਈ] ਪੁ. ਬੁੱਚੜ, ਘਾਤਕ ; ਵਿ. ਬੇਰਹਿਮ, ਨਿਰਦਈ, ਜ਼ਾਲਮ, ਕਠੋਰ ।

**कसाईखाना**—[ਕਸਾਈਖਾਨਾ] ਪੁ. ਉਹ ਥਾਂ ਜਿੱਥੇ ਬਕਰੇ ਆਦਿ ਪਸ਼ੂ ਵੱਢੇ ਜਾਂਦੇ ਹਨ ।

**कसाना**—[ਕਸਾਨਾ] ਕ੍ਰਿ. ਅਕ. ਸੁਆਦ ਕਸੈਲਾ ਹੋ ਜਾਣਾ ; ਧਾਤ ਦਾ ਕਸਾਉ ਉਤਰਨ ਕਰ ਕੇ ਵਿਗੜਨਾ ।

**कसार**—[ਕਸਾਰ] ਪੁ. ਸਹਿਜੇ ਭੁੰਨਿਆ ਹੋਇਆ ਤੇ ਚੀਨੀ ਮਿਲਿਆ ਹੋਇਆ ਆਟਾ, ਪੰਜੀਰੀ, ਮੋਈ ।

**कसाला**—[ਕਸਾਲਾ] ਪੁ. ਉਹ ਖਟਾਈ ਜਿਸ ਵਿਚ ਸੁੰਨਿਆਰ ਗਹਿਣੇ ਸਾਫ਼ ਕਰਦੇ ਹਨ ।

**कसाव**—[ਕਸਾਵ] ਪੁ. ਕਸੈਲਾਪਣ ; ਖਿਚਾਉ, ਖੇਂਚ, ਕੱਸ ।

**कसावट**—[ਕਸਾਵਟ] ਇ. ਤਨਾਉ, ਖਿਚਾਉ ।

**कसियाना**—[ਕਸਿਯਾਨਾ] ਕ੍ਰਿ. ਅਕ. ਕਸ ਖਾਣਾ (ਬਰਤਨ ਆਦਿ ਦਾ) ।

**कसी**—[ਕਸੀ] ਇ. ਧਰਤੀ ਮਾਪਣ ਦੀ ਉਣੰਜਾ ਇੰਚ ਦੀ ਰੱਸੀ ।

**कसीदा**—[ਕਸੀਦਾ] ਪੁ. ਵੇਖੋ ਕਸੀਦਾ (**कशीदा**) ।

**कसूर**—[ਕਸੂਰ] ਪੁ. ਅਪਰਾਧ, ਗ਼ਲਤੀ, ਭੁੱਲ ਚੁਕ, ਦੋਸ਼, ਖੋਟ ।

**कसूरमंद**—[ਕਸੂਰਮੰਦ] ਵਿ. ਅਪਰਾਧੀ, ਦੋਸ਼ੀ ।

**कसूरवार**—[ਕਸੂਰਵਾਰ] ਵਿ. ਅਪਰਾਧੀ, ਦੋਸ਼ੀ ।

**कसेरहट्टा**—[ਕਸੇਰਹੱਟਾ] ਪੁ. ਕਸੇਰਿਆਂ ਦਾ ਬਾਜ਼ਾਰ ।

**कसेरा**—[ਕਸੇਰਾ] ਪੁ. ਕਾਂਸੀ-ਪਿੱਤਲ ਆਦਿ ਦੇ ਭਾਂਡੇ ਬਣਾਉਣ ਤੇ ਵੇਚਣ ਵਾਲਾ ।

**कसेरू**—[ਕਸੇਰੂ] ਪੁ. ਇਕ ਤਰ੍ਹਾਂ ਦੀ ਮੋਥੇ ਦੀ ਗਠੀਲੀ ਜੜ੍ਹ ਜੋ ਖਾਣ ਵਿਚ ਮਿੱਠੀ ਹੁੰਦੀ ਹੈ ।

**कसैया**—[ਕਸੈਯਾ] ਵਿ. ਕੱਸ ਕੇ ਬੰਨ੍ਹਣ ਵਾਲਾ ; ਜਾਂਚਣ ਜਾਂ ਪਰਖਣ ਵਾਲਾ ।

**कसैला**—[ਕਸੈਲਾ] ਵਿ. ਜਿਸ ਵਿਚ ਕਸੈਲਾਪਣ ਹੋਵੇ ।

**कसैलापन**—[ਕਸੈਲਾਪਨ] ਪੁ. ਕਸੈਲਾ ਹੋਣ ਦਾ ਭਾਵ ।

**कसैली**—[ਕਸੈਲੀ] ਇ. ਸੁਪਾਰੀ ।

**कसोरा**—[ਕਸੋਰਾ] ਪੁ. ਕਟੋਰਾ, ਮਿੱਟੀ ਦਾ ਪਿਆਲਾ ।

**कसौंजा**—[ਕਸੌਂਜਾ] ਪੁ. ਇਕ ਪਰਕਾਰ ਦਾ ਪੌਦਾ ਜੋ ਬਰਸਾਤ ਵਿਚ ਉਗਦਾ ਹੈ ।

**कसौंदा**—[ਕਸੌਂਦਾ] ਪੁ. ਵੇਖੋ ਕਸੌਂਜਾ (**कसौंजा**) ।

**कसौटी**—[ਕਸੌਟੀ] ਇ. ਇਕ ਤਰ੍ਹਾਂ ਦਾ ਕਾਲਾ ਪੱਥਰ ਜਿਸ ਉਤੇ ਰਗੜ ਕੇ ਸੋਨੇ ਦੀ ਪਰੀਖਿਆ ਕੀਤੀ ਜਾਂਦੀ ਹੈ ; ਪਰੀਖਿਆ, ਜਾਂਚ, ਪਰਖ ।

**कस्तरी**—[ਕਸ੍ਤਰੀ] ਇ. ਦੁੱਧ ਪਾ ਕੇ ਰੱਖਣ ਦਾ ਮਿੱਟੀ ਦਾ ਭਾਂਡਾ, ਕਾੜ੍ਹਨੀ, ਦਧੇੜੀ ।

**कस्तूरा**—[ਕਸ੍ਤੂਰਾ] ਪੁ. ਕਸਤੂਰੀ ਮਿਰਗ ; ਲੂੰਮੜੀ ਵਰਗਾ ਇਕ ਜਾਨਵਰ ; ਉਹ ਸਿੱਪ ਜਿਸ ਵਿਚੋਂ ਮੋਤੀ ਨਿਕਲਦਾ ਹੈ ।

**कस्तूरिका**—[ਕਸ੍ਤੂਰਿਕਾ] ਇ. ਕਸਤੂਰੀ ।

**कस्तूरी**—[ਕਸ੍ਤੂਰੀ] ਇ. ਹਿਰਣ ਦੀ ਧੁੰਨੀ ਵਿਚੋਂ ਨਿਕਲਣ ਵਾਲੀ ਇਕ ਖੁਸ਼ਬੂਦਾਰ ਚੀਜ਼, ਮੁਸ਼ਕ, ਕਥੂਰੀ, ਕਸਤੂਰੀ ।

**कस्सा**—[ਕੱਸਾ] ਪੁ. ਇਕ ਤਰ੍ਹਾਂ ਦੀ ਸ਼ਰਾਬ ਜੋ ਕਿੱਕਰ ਦੇ ਸੱਕ ਤੋਂ ਬਣਦੀ ਹੈ ; ਕਿੱਕਰ ਦਾ ਛਿਲਕਾ ਜਿਸ ਨਾਲ ਚਮੜਾ ਕਮਾਉਂਦੇ ਹਨ ।

**कस्साब**—[ਕੱਸਾਬ] ਪੁ. ਕਸਾਈ ।

**कस्सी**—[ਕੱਸੀ] ਪੁ. ਛੋਟੀ ਕਹੀ, ਕਸੀਆਂ ; ਧਰਤੀ ਦੀ ਇਕ ਨਾਪ ਜੋ ਦੋ ਕਦਮ ਦੇ ਬਰਾਬਰ ਹੁੰਦੀ ਹੈ ।

**कहँ**—[ਕਹੰ] ਕ੍ਰਿ. ਵਿ. ਕਿੱਥੇ ।

**कहकहा**—[ਕਹਕਹਾ] ਪੁ. ਖਿਲਖਿਲਾਹਟ, ਕਹਿਕਹਾ, ਖੁੱਲਾ ਹਾਸਾ ।

**कहकहादीवार**—[ਕਹਕਹਾਦੀਵਾਰ] ਇ. ਚੀਨ ਦੀ ਮਸ਼ਹੂਰ ਉੱਚੀ ਕੰਧ ।

**कहगिल**—[ਕਹਗਿਲ] ਇ. ਕੰਧ ਤੇ ਲਗਾਉਣ ਦੀ ਮਿੱਟੀ ਜਾਂ ਗਾਰਾ ।

**क़हत**—[ਕਹਤ] ਪੁ. ਕਾਲ, ਦੁਰਭਿੱਖ, ਅੰਨ ਦੀ ਥੁੜ ।

**कहता**—[ਕਹਤਾ] ਵਿ. ਕਹਿਣ ਵਾਲਾ ।

**कहतूल**—[ਕਹਤੂਲ] ਇ. ਪਰਸਿੱਧ ਬਾਤ ।

**कहना**—[ਕਹਨਾ] ਕ੍ਰਿ. ਬੋਲਣਾ, ਆਖਣਾ ; ਸਮਝਾਉਣਾ ; ਵਰਨਣ ਕਰਨਾ, ਖੋਲ੍ਹਣਾ, ਦੱਸਣਾ, ਪਰਗਟ ਕਰਨਾ ; ਸਿਖਾਉਣਾ, ਪੜ੍ਹਾਉਣਾ ; ਧੋਖਾ ਦੇਣਾ ; ਖ਼ਬਰ ਕਰਨਾ ; ਕਵਿਤਾ ਕਰਨਾ, ਤੁਕਬੰਦੀ ਕਰਨਾ ; ਪੁ. ਅਨੁਰੋਧ, ਆਗਿਆ, ਕਥਨ।

**+कहनावत**—[ਕਹਨਾਵਤ] ਇ. ਕਹਾਵਤ।

**कहनी**—[ਕਹਨੀ] ਇ. ਕਥਣੀ।

**कहर**—[ਕਹਰ] ਪੁ. ਆਫ਼ਤ, ਕਹਿਰ।

**कहरी**—[ਕਹਰੀ] ਵਿ. ਮੁਸੀਬਤ ਖੜੀ ਕਰਨ ਵਾਲਾ, ਬਿਪਤਾ ਵਿਚ ਪਾਉਣ ਵਾਲਾ, ਕਹਿਰੀ।

**कहरवा**—[ਕਹਰੁਵਾ] ਪੁ. ਇਕ ਪਰਕਾਰ ਦੀ ਗੋਂਦ ਜੋ ਦਵਾਈਆਂ ਵਿਚ ਵਰਤੀ ਜਾਂਦੀ ਹੈ।

**कहल**—[ਕਹਲ] ਪੁ. ਗਰਮੀ, ਤਪਸ਼ ; ਤਾਪ ; ਕਸ਼ਟ।

**कहलना**—[ਕਹਲਨਾ] ਕ੍ਰਿ. ਗਰਮੀ ਨਾਲ ਘਬਰਾਉਣਾ।

**कहलाना**—[ਕਹਲਾਨਾ] ਕ੍ਰਿ. ਕਹਿਣ ਦਾ ਕੰਮ ਦੂਸਰੇ ਤੋਂ ਕਰਾਉਣਾ ; ਸੱਦਾ ਭੇਜਣਾ।

**कहवाँ**—[ਕਹਵਾਂ] ਕ੍ਰਿ. ਵਿ. ਕਿੱਥੇ, ਕਿਸ ਥਾਂ ਤੇ।

**कहवा**—[ਕਹਵਾ] ਪੁ. ਇਕ ਰੁੱਖ ਦਾ ਬੀਜ ਜਿਸ ਨੂੰ ਚਾਹ ਦੀ ਤਰ੍ਹਾਂ ਉਬਾਲ ਕੇ ਪੀਂਦੇ ਹਨ, ਕਾਹਵਾ।

**+कहवैया**—[ਕਹਵੈਯਾ] ਵਿ. ਕਹਿਣ ਵਾਲਾ, ਆਖਣ ਵਾਲਾ।

**कहाँ**—[ਕਹਾਂ] ਕ੍ਰਿ. ਵਿ. ਕਿਹੜੀ ਥਾਂ, ਕਿੱਥੇ ; ਪੁ. ਤੁਰਤ ਜੰਮੇ ਬਚੇ ਦੀ ਆਵਾਜ਼।

**कहा**—[ਕਹਾ] ਪੁ. ਕਥਨ, ਬਾਤ ; ਹੁਕਮ, ਆਗਿਆ ; ਕ੍ਰਿ. ਵਿ. ਕਿਵੇਂ, ਕਿਸਤਰ੍ਹਾਂ, ਕੀ ; ਵਿ. ਕੌਣ।

**कहानी**—[ਕਹਾਨੀ] ਇ. ਕਹਾਣੀ, ਕਥਾ, ਕਿੱਸਾ ; ਝੂਠੀ ਗੱਲ।

**कहार**—[ਕਹਾਰ] ਪੁ. ਇਕ ਕੌਮ ਜੋ ਪਾਣੀ ਭਰਣ ਅਤੇ ਡੋਲੀ ਚੁੱਕਣ ਦਾ ਕੰਮ ਕਰਦੀ ਹੈ, ਝੀਉਰ।

**कहारा**—[ਕਹਾਰਾ] ਪੁ. ਵੱਡਾ ਟੋਕਰਾ, ਛਾਬਾ।

**कहावत**—[ਕਹਾਵਤ] ਇ. ਕਹੀ ਹੋਈ ਗਲ ; ਅਖੌਤ, ਅਖਾਣ।

**कहासुना**—[ਕਹਾਸੁਨਾ] ਪੁ. ਅਜੋਗ ਬਚਨ ; ਭੁੱਲ-ਚੁੱਕ।

**कहासुनी**—[ਕਹਾਸੁਨੀ] ਇ. ਲੜਾਈ ਝਗੜਾ, ਬਹਿਸ, ਤਕਰਾਰ।

**+कहिया**—[ਕਹਿਯਾ] ਕ੍ਰਿ. ਵਿ. ਕਿਸ ਵੇਲੇ, ਕਦੋਂ ; ਪੁ. ਕਲੀ (ਧਾਤ) ਨਾਲ ਜੋੜਨ ਦਾ ਇਕ ਸੰਦ।

**कहीं**—[ਕਹੀਂ] ਕ੍ਰਿ., ਵਿ. ਕਿਸੇ ਅਨਿਸ਼ਚਤ ਥਾਂ ਤੇ ; ਸਵਾਲੀਆ ਵਾਕ ਵਿਚ ਨਾਂਹ ਅਰਥ ਵਿਚ ਵਰਤਿਆ ਜਾਂਦਾ ਹੈ, ਜੇ ਕਦੇ, ਕਿਤੇ, ਕਿਸੇ ਥਾਂ।

**+कहूं, कहूँ**—[ਕਹੂੰ, ਕਹੂੰ] ਕ੍ਰਿ., ਵਿ. ਕਿਤੇ, ਕਿਸੇ ਥਾਂ।

**का**—[ਕਾ] ਪੁਰੁਸ਼. ਕਾਰਕ ਦਾ ਚਿਨ੍ਹ ; ਇਸਤ੍ਰੀਲਿੰਗ-ਰੂਪ 'ਕੀ' ਹੁੰਦਾ ਹੈ ; +ਪੜ. ਕੀ, ਕਿਆ।

**काई**—[ਕਾਈ] ਇ. ਪਾਣੀ ਅਤੇ ਸਿਲ੍ਹਾਬ ਵਿਚ ਹੋਣ ਵਾਲਾ ਘਾਹ ; ਧਾਤਾਂ ਤੇ ਲਗਣ ਵਾਲੀ ਜਰ, ਮੈਲ, ਜ਼ੰਗ।

**काइयाँ**—[ਕਾਇਯਾਂ] ਵਿ. ਚਾਲਾਕ ; ਮੂਰਖ।

**काऊ**—[ਕਾਊ] ਇ. ਇਕ ਤਰ੍ਹਾਂ ਦਾ ਛੋਟਾ ਕਿੱਲਾ ; ਪੜ. ਕੁਝ ; ਕ੍ਰਿ., ਵਿ. ਕਦੀ, ਕਦੇ।

**कांक (काङ्क)**—[ਕਾਂਕ] ਪੁ. ਇਕ ਅੰਨ, ਖੇਗਣੀ।

**कांकड़ा (काङ्कड़ा)**—[ਕਾਂਕੜਾ] ਪੁ. ਕਪਾਹ ਦਾ ਬੀਜ, ਵੜੇਵਾਂ।

**कांकर (काङ्कर)**—[ਕਾਂਕਰ] ਪੁ. ਕੰਕਰ, ਰੋੜੀ, ਵੱਟੀ।

**कांकरी (काङ्करी)**—[ਕਾਂਕਰੀ] ਇ. ਛੋਟਾ ਕੰਕਰ, ਕੰਕਰੀ, ਰੋੜੀ।

**कांक्षा (काङ्क्षा)**—[ਕਾਂਕ੍ਸ਼ਾ] ਇ. ਅਭਿਲਾਖਾ, ਇੱਛਿਆ, ਚਾਹਨਾ, ਮਰਜ਼ੀ।

**कांक्षी (काङ्क्षी)**—[ਕਾਂਕ੍ਸ਼ੀ] ਵਿ. ਚਾਹੁਣ ਵਾਲਾ, ਇੱਛੁਕ, ਚਾਹਵਾਨ, ਲੋੜਵੰਦ, ਅਭਿਲਾਖੀ।

**कांख (काङ्ख)**—[ਕਾਂਖ] ਇ. ਡੌਲਿਆਂ ਦੇ ਹੇਠ ਦਾ ਟੋਇਆ, ਕੱਛ।

**+कांखना (काङ्खना)**—[ਕਾਂਖਨਾ] ਕ੍ਰਿ. ਪੀੜ ਦੀ ਹਾਲਤ ਵਿਚ ਦੁੱਖ-ਭਰਿਆ ਸ਼ਬਦ ਕਹਿਣਾ ; ਮਲ ਤਿਆਗ ਲਈ ਪੇਟ ਦੀ ਹਵਾ ਹੇਠਾਂ ਨੂੰ ਦਬਾਉਣਾ।

**कांखासोती (काङ्खासोती)**—[ਕਾਂਖਾਸੋਤੀ] ਇ. ਦੁਪੱਟੇ ਨੂੰ ਇਕ ਬਾਂਹ ਦੇ ਹੇਠ ਦੀ ਅਤੇ ਇਕ ਦੇ ਉਪਰ ਦੀ ਰੱਖਣ ਦਾ ਭਾਵ।

**कांगड़ा (काङ्गड़ा)**—[ਕਾਂਗੜਾ] ਪੁ. ਹਿਮਾਚਲ ਦਾ ਇਕ ਜ਼ਿਲ੍ਹਾ ; ਭੂਰੇ ਰੰਗ ਦਾ ਇਕ ਪੰਛੀ।

**कांगड़ी (काङ्गड़ी)**—[ਕਾਂਗੜੀ] ਇ. ਇਕ ਤਰ੍ਹਾਂ ਦੀ ਛੋਟੀ ਅੰਗੀਠੀ ਜਿਸ ਨੂੰ ਸਰਦੀਆਂ ਦੇ ਦਿਨਾਂ ਵਿਚ ਕਸ਼ਮੀਰ ਦੇ ਰਹਿਣ ਵਾਲੇ ਆਪਣੇ ਗਲ ਵਿਚ ਲਮਕਾਈ ਰਖਦੇ ਹਨ ; ਕਾਂਗੜੇ ਦੀ ਬੋਲੀ।

**कांग्रेस (काङ्ग्रेस)**—[ਕਾਂਗ੍ਰੇਸ] ਇ. ਇਕ ਦਲ ਜਾਂ ਸਭਾ ਜਿਸ ਵਿਚ ਵੱਖੋ ਵੱਖ ਸੂਬਿਆਂ ਦੇ ਪ੍ਰਤੀਨਿੱਧ ਇਕੱਠੇ ਹੋ ਕੇ ਰਾਜਨੀਤੀ ਸਬੰਧੀ ਆਪਣੇ ਆਪਣੇ ਵਿਚਾਰ ਦਸਦੇ ਹਨ ; ਸੰਯੁਕਤ ਅਮਰੀਕਾ ਦੀ ਰਾਜ ਸਭਾ ; ਭਾਰਤ ਦੀ ਮੁੱਖ ਰਾਜਨੀਤਕ ਪਾਰਟੀ।

**कांच (काञ्च)**—[ਕਾਂਚ] ਇ. ਧੋਤੀ ਦਾ ਪੱਲਾ ਜੋ ਪਿਛੇ ਅੰਗਿਆ ਜਾਂਦਾ ਹੈ ; ਗੁਦਾ ਦਾ ਅੰਦਰਲਾ ਹਿੱਸਾ ਜੋ ਕਦੀ ਕਦੀ ਜ਼ੋਰ ਨਾਲ ਖੰਘਣ ਤੇ ਬਾਹਰ ਨਿਕਲ ਆਉਂਦਾ ਹੈ ; ਇਕ ਧਾਤ, ਸੀਸੀ, ਕੰਚ।

**कांचरी (काञ्चरी)**—[ਕਾਂਚਰੀ] ਇ. ਸੱਪ ਦੀ ਕੰਜ ।

**कांछना (काञ्छना)**—[ਕਾਂਛਣਾ] ਕ੍ਰਿ. ਲਾਂਗੜ ਬੰਨ੍ਹਣਾ, ਧੋਤੀ ਦਾ ਲੜ ਟੰਗਣਾ ।

**कांछा (काञ्छा)**—[ਕਾਂਛਾ] ਪੁ. ਪਿੱਛੇ ਟੰਗਣ ਦਾ ਧੋਤੀ ਦਾ ਲੜ, ਲਾਂਗੜ ।

**कांजिक (काञ्जिक)**—[ਕਾਂਜਿਕ] ਪੁ. ਕਾਂਜੀ ।

**कांजी (काञ्जी)**—[ਕਾਂਜੀ] ਇ. ਇਕ ਤਰ੍ਹਾਂ ਦਾ ਖੱਟਾ ਕੀਤਾ ਹੋਇਆ ਪਾਣੀ ; ਮੱਠਾ ਦਹੀਂ ਜਾਂ ਫਟੇ ਹੋਏ ਦੁੱਧ ਦਾ ਪਾਣੀ ; ਲੱਸੀ ।

**कांटा (काण्टा)**—[ਕਾਂਟਾ] ਪੁ. ਕਿਸੇ ਬੂਟੇ ਜਾਂ ਰੁੱਖ ਦਾ ਕਰੜਾ ਤੇ ਨੋਕਦਾਰ ਅੰਕੁਰ, ਕੰਡਾ ; ਗਲ ਦਾ ਇਕ ਰੋਗ ; ਲੋਹੇ ਦਾ ਕਿੱਲ ; ਲੋਹੇ ਦੀਆਂ ਝੁਕੀਆਂ ਹੋਈਆਂ ਕਿੱਲਾਂ ਦਾ ਗੁੱਛਾ ਜਿਸ ਨਾਲ ਖੂਹ ਚੋਂ ਡਿਗੀ ਚੀਜ਼ ਕਢਦੇ ਹਨ ; ਸੋਨਾ ਚਾਂਦੀ ਤੋਲਣ ਦੀ ਛੋਟੀ ਤਕੜੀ ; ਨੱਕ ਜਾਂ ਕੰਨ ਦਾ ਇਕ ਗਹਿਣਾ ; ਘੜੀ ਦੀ ਸੂਈ ; ਹਿਸਾਬ ਵਿਚ ਗੁਣਣ ਫਲ ਦੇ ਜਾਚਣ ਦਾ ਢੰਗ ; ਇਕ ਤਰ੍ਹਾਂ ਦੀ ਆਤਸ਼ਬਾਜ਼ੀ ; ਤ੍ਰਿਸੂਲ ਵਰਗਾ ਚਮਚਾ ਜਿਹਾ ਜਿਸ ਨਾਲ ਪੱਛਮੀ ਢੰਗ ਦੇ ਲੋਗ ਰੋਟੀ ਖਾਂਦੇ ਹਨ ।

**कांटी (काण्टी)**—[ਕਾਂਟੀ] ਇ. ਛੋਟਾ ਕਾਂਟਾ ; ਕਿੱਲ ; ਮੁੜੀ ਹੋਈ ਕਿੱਲ; ਬੇੜੀ ।

**कांटेदार (काण्टेदार)**—[ਕਾਂਟੇਦਾਰ] ਵਿ. ਕੰਡਿਆਂ ਵਾਲਾ ।

**कांड (काण्ड)**—[ਕਾਂਡ] ਪੁ. ਭਾਗ ; ਬਾਂਸ ਦੀਆਂ ਦੋ ਗੱਠਾਂ ਦੇ ਵਿਚਕਾਰਲਾ ਪੋਰ ; ਹਿੱਸਾ ; ਸਰਕੰਡਾ ; ਤਣਾ, ਸ਼ਾਖ਼ਾ, ਟਾਹਣੀ ; ਅਧਿਆਇ, ਧਨੁਸ਼ ਦੇ ਵਿਚਕਾਰਲਾ ਮੋਟਾ ਭਾਗ ; ਸਮੂਹ ; ਬਾਣ ; ਇਕਾਂਤ ਜਗ੍ਹਾ ; ਮੌਕਾ ; ਖ਼ੁਸ਼ਾਮਦ ।

**कांडली (काण्डली)**—[ਕਾਂਡਲੀ] ਇ. ਕੁਲਛਾ ।

**कांड़ा (काण्ड़ा)**—[ਕਾਂੜਾ] ਪੁ. ਰੁੱਖਾਂ ਦੀ ਇਕ ਬੀਮਾਰੀ ; ਦੰਦਾਂ ਤੇ ਲਗਣ ਵਾਲਾ ਕੀੜਾ, ਕਰੇੜਾ ; ਲਕੜ ਦਾ ਕੀੜਾ ।

**कांड़ी (काण्ड़ी)**—[ਕਾਂੜੀ] ਇ. ਉਖਲੀ ਦਾ ਟੋਆ ; ਬਾਂਸ ਜਾਂ ਲੱਕੜ ਦਾ ਬੜਾ ਭਾਰੀ ਲੱਠਾ ; ਅਰਹਰ ਦੀ ਸੁਕੀ ਹੋਈ ਲੱਕੜ ; ਲਕੜੀ ਦਾ ਡੰਡਾ ; ਮੱਛੀਆਂ ਦਾ ਸਮੂਹ ; ਪਸ਼ੂਆਂ ਨੂੰ ਦਵਾਈ ਪਿਆਉਣ ਵਾਲੀ ਨਾਲ ।

**कांत (कान्त)**—[ਕਾਂਤ] ਪੁ. ਪਤੀ, ਖੌਂਦ ; ਚੰਦਰਮਾ ; ਕੁੰਕਮ ; ਬਸੰਤ ਰੁੱਤ ; ਵਿਸ਼ਨੂੰ ; ਸ਼ਿਵ ; ਇਕ ਤਰ੍ਹਾਂ ਦਾ ਲੋਹਾ ; ਹਾਥੀਆਂ ਨੂੰ ਹੋਣ ਵਾਲਾ ਇਕ ਰੋਗ ; ਵਿ. ਸੁੰਦਰ ; ਪਿਆਰਾ ।

**कांता (कान्ता)**—[ਕਾਂਤਾ] ਇ. ਪਤਨੀ ; ਪਿਆਰੀ ; ਸੁੰਦਰ ਇਸਤ੍ਰੀ ; ਵਿਆਹੁਤਾ ਇਸਤ੍ਰੀ ।

**कांति (कान्ति)**—[ਕਾਂਤੀ] ਇ. ਸੁੰਦਰਤਾ ; ਚਮਕ ।

**कांदना (कान्दना)**—[ਕਾਂਦਣਾ] ਕ੍ਰਿ. ਚੀਕ ਮਾਰ ਕੇ ਰੋਣਾ, ਵਿਲਾਪ ਕਰਨਾ, ਚੀਕਾਂ ਮਾਰਨੀਆਂ ।

**कांदू (कान्दू)**—[ਕਾਂਦੂ] ਪੁ. ਇਕ ਜ਼ਾਤ ਜੋ ਹਲਵਾਈ ਦਾ ਕੰਮ ਕਰਦੀ ਹੈ ।

**कांदो (कान्दो)**—[ਕਾਂਦੋ] ਪੁ. ਚਿੱਕੜ, ਗਾਰਾ ; ਪਿਆਜ਼ ।

+**कांध (कान्ध)**—[ਕਾਂਧ] ਪੁ. ਮੋਢਾ, ਕੰਧਾ ; ਕੋਹਲੂ ਦਾ ਇਕ ਹਿੱਸਾ ।

+**कांधना (कान्धना)**—[ਕਾਂਧਨਾ] ਕ੍ਰਿ. ਕੰਨ੍ਹੇ ਤੇ ਰਖਣਾ, ਚੁੱਕਣਾ ; ਪ੍ਰਵਾਨ ਕਰਨਾ, ਮੰਨਣਾ ; ਬੋਝ ਉਠਾਉਣਾ ।

**कांधर (कान्धर)**—[ਕਾਂਧਰ] ਪੁ. ਸ੍ਰੀ ਕ੍ਰਿਸ਼ਨ ਜੀ ।

+**कांधा (कान्धा)**—[ਕਾਂਧਾ] ਪੁ. ਮੋਢਾ, ਕੰਧਾ ; ਸ੍ਰੀ ਕ੍ਰਿਸ਼ਨ ਜੀ ।

**कांप (काम्प)**—[ਕਾਂਪ] ਇ. ਤੀਲੀ, ਪਤਲੀ ਛੜੀ ; ਪਤੰਗ ਦੀ ਪਤਲੀ ਫਾਂਕ ; ਸੂਰ ਦੇ ਪੈਰ ਦਾ ਕੰਡਾ ; ਹਾਥੀ-ਦੰਦ ; ਕੰਨ ਦਾ ਇਕ ਗਹਿਣਾ ; ਕਾਂਬਾ ।

**कांपना (काम्पना)**—[ਕਾਂਪਨਾ] ਕ੍ਰਿ. ਥਰਥਰਾਉਣਾ, ਡਰ ਨਾਲ ਕੰਬਣਾ, ਥਰਾਉਣਾ ।

**कांपा (काम्पा)**—[ਕਾਂਪਾ] ਇ. ਬਾਂਸ ਦੀ ਪਤਲੀ ਤੀਲੀ ।

**कांबोज (काम्बोज)**—[ਕਾਂਬੋਜ] ਪੁ. ਵਿ. ਕੰਬੋਜ ਦੇਸ਼ ਦਾ ਵਾਸੀ ।

**कांय-कांय, कांव-कांव**—[ਕਾਂਯ-ਕਾਂਯ, ਕਾਂਵ-ਕਾਂਵ] ਪੁ. ਕਾਂ ਦੀ ਬੋਲੀ ।

**कांवर**—[ਕਾਂਵਰ] ਇ. ਬਾਂਸ ਦਾ ਡੰਡਾ ਜਿਸ ਦੇ ਦੋਹਾਂ ਪਾਸਿਆਂ ਤੇ ਛਿੱਕੇ ਲਟਕਾ ਕੇ ਚੀਜ਼ਾਂ ਚੁਕਦੇ ਹਨ, ਬਹਿੰਗੀ ।

**कांवरा**—[ਕਾਂਵਰਾ] ਵਿ. ਘਬਰਾਇਆ ਹੋਇਆ, ਵਿਆਕੁਲ, ਬੇਚੈਨ ।

**कांवरिया**—[ਕਾਂਵਰਿਯਾ] ਪੁ. ਬਹਿੰਗੀ ਚੁੱਕਣ ਵਾਲਾ ਵਿਅਕਤੀ ।

+**कांवरू**—[ਕਾਂਵਰੂ] ਪੁ. ਪੀਲੀਆ ਰੋਗ ।

**कांस**—[ਕਾਂਸ] ਪੁ. ਇਕ ਤਰ੍ਹਾਂ ਦਾ ਲੰਮਾ ਘਾਹ ।

**कांसा**—[ਕਾਂਸਾ] ਪੁ. ਕਾਂਸੀ ਤਾਂਬੇ ਅਤੇ ਜਿਸਤ ਨੂੰ ਮਿਲਾ ਕੇ ਬਣਾਈ ਹੋਈ ਧਾਤ ; ਭਿੱਛਿਆ ਮੰਗਣ ਦਾ ਖੱਪਰ, ਕਾਸਾ ।

**कांसागर**—[ਕਾਂਸਾਗਰ] ਪੁ. ਕਾਂਸੀ ਦੇ ਭਾਂਡੇ ਬਣਾਉਣ ਵਾਲਾ ਠਠੇਰਾ ।

**कांसिका**—[ਕਾਂਸਿਕਾ] ਇ. ਇਕ ਤਰ੍ਹਾਂ ਦਾ ਅੰਨ ।

**कांस्य**—[ਕਾਂਸ੍ਯ] ਪੁ. ਕਾਂਸੀ ; ਕਾਂਸੀ ਦੀ ਬਣੀ ਹੋਈ ਕੋਈ ਚੀਜ਼ ।

**कांस्यताल**—[ਕਾਸ੍ਯਤਾਲ] ਪੁ. ਖੜਤਾਲ, ਕੈਂਸੀਆਂ, ਛੈਣੇ ।

**काक**—[ਕਾਕ] ਪੁ. ਬੋਤਲਾਂ ਵਿਚ ਲਾਉਣ ਦਾ ਡੱਟਾ, ਕਾਗ, ਡਾਟ ; ਕਾਂ ।

**काकजंघा (काकजङ्घा)**—[ਕਾਕਜੰਘਾ] ਇ. ਰੱਤੀ, ਰੱਤਕ ।

**काकड़ा**—[ਕਾਕੜਾ] ਪੁ. ਇਕ ਵਿਸ਼ਾਲ ਪਹਾੜੀ ਰੁੱਖ ; ਇਕ ਪਰਕਾਰ ਦਾ ਹਿਰਨ ; ਕਪਾਹ ਦਾ ਵੜੇਵਾਂ।

**काकड़ासिंगी (काकड़ाशिङ्गी)**—[ਕਾਕੜਾਸਿੰਗੀ] ਇ. ਇਕ ਦਵਾਈ।

**काकुण**—[ਕਾਕਣ] ਪੁ. ਇਕ ਤਰ੍ਹਾਂ ਦਾ ਕੋੜ੍ਹ ਰੋਗ ; ਫੁਲ-ਬਹਿਰੀ।

**काकतालीय**—[ਕਾਕਤਾਲੀਯ] ਵਿ. ਸੰਜੋਗੀ ਜਾਂ ਇਤਫ਼ਾਕੀਆ ਹੋਣ ਵਾਲਾ, ਇਤਫ਼ਾਕੀਆ, ਅਚਣਚੇਤ।

**काकपक्ष**—[ਕਾਕਪਕ੍ਸ਼] } ਪੁ. ਮੱਥੇ ਦੇ ਦੋਹਾਂ ਪਾਸਿਆਂ ਦੇ
**काकपच्छ**—[ਕਾਕਪੱਛ] } ਬਣਾਏ ਹੋਏ ਵਾਲ, ਪਟੇ, ਜ਼ੁਲਫ਼ਾਂ।

**काकपद**—[ਕਾਕਪਦ] ਪੁ. ਖਾਸ ਨਿਸ਼ਾਨ ਜੋ ਛੁੱਟੇ ਹੋਏ ਸ਼ਬਦ ਦੀ ਥਾਂ ਨੂੰ ਦੱਸਣ ਲਈ ਲਾਈਨ ਦੇ ਹੇਠਾਂ ਲਾਇਆ ਜਾਂਦਾ ਹੈ।

**काकबंध्या (काकबन्ध्या)**—[ਕਾਕਬੰਧ੍ਯਾ] ਇ. ਉਹ ਔਰਤ ਜਿਸ ਦੇ ਇਕ ਵੇਰ ਹੀ ਸੰਤਾਨ ਹੋਈ ਹੋਵੇ।

**काकबलि**—[ਕਾਕਬਲਿ] ਪੁ. ਸ਼ਰਾਧਾਂ ਵਿਚ ਕਾਂਵਾਂ ਲਈ ਅੰਨ ਕਢਿਆ ਹੋਇਆ ਹਿੱਸਾ।

**काकभीरु**—[ਕਾਕਭੀਰੂ] ਪੁ. ਕਾਂ ਤੋਂ ਡਰਨ ਵਾਲਾ ਜਾਨਵਰ, ਉੱਲੂ।

**काकभुशुंडि (काकभुशुण्डि)**—[ਕਾਕਭੁਸ਼ੁੰਡਿ] ਪੁ. ਇਕ ਬ੍ਰਾਹਮਣ ਜੋ ਸ੍ਰੀ ਰਾਮ ਚੰਦਰ ਜੀ ਦਾ ਸੱਚਾ ਭਗਤ ਸੀ ਲੋਮਸ਼ ਰਿਸ਼ੀ ਦੇ ਸਰਾਪ ਨਾਲ ਕਾਂ ਬਣ ਗਿਆ ਸੀ।

**काकमाची**—[ਕਾਕਮਾਚੀ] ਇ. ਮਕੋਅ ਦਾ ਬੂਟਾ।

**काकरी**—[ਕਾਕਰੀ] ਇ. ਕਕੜੀ, ਤਰ।

**काकल**—[ਕਾਕਲ] ਪੁ. ਗਲ ਦਾ ਹੱਸ ; ਕਾਂ-ਡੋਡ।

**काकली**—[ਕਾਕਲੀ] ਇ. ਧੀਮੀ ਤੇ ਮਿੱਠੀ ਬੋਲੀ; ਪਾੜ ਲਾਉਣ ਦਾ ਸੱਬਲ ; ਸੱਠੀ ਦੇ ਚੌਲ ; ਰੱਤਕ ; ਰੱਤੀ।

**काकसेन**—[ਕਾਕਸੇਨ] ਪੁ. ਜਹਾਜ਼ ਦੇ ਮਜ਼ਦੂਰਾਂ ਦੀ ਦੇਖ ਭਾਲ ਕਰਨ ਵਾਲਾ ਜਮਾਂਦਾਰ।

**काका**—[ਕਾਕਾ] ਇ. ਮੋਰ ਦੀ ਬੋਲੀ ; ਕਾਂ, ਮਕੋਅ ; ਪੁ. ਚਾਚਾ, ਪਿਉ ਦਾ ਭਰਾ।

**काकाक्षिगोलक न्याय**—[ਕਾਕਾਕ੍ਸ਼ਿਗੋਲਕ ਨਯਾਯ] ਪੁ. ਕਿਸੇ ਸ਼ਬਦ ਦੇ ਵਾਕ ਨੂੰ ਉਲਟਾ-ਪੁਲਟਾ ਕੇ ਉਸ ਦਾ ਅਰਥ ਵੱਖ ਵੱਖ ਕੱਢਣ ਦਾ ਭਾਵ।

**काकातुआ**—[ਕਾਕਾਤੂਆ] ਪੁ. ਇਕ ਕਿਸਮ ਦਾ ਸਫ਼ੈਦ ਰੰਗ ਦਾ ਤੋਤਾ।

**काकिणी**—[ਕਾਕਿਣੀ] } ਇ. ਇਕ ਮਾਸੇ ਦਾ ਚੌਥਾ ਹਿੱਸਾ,
**काकिनी**—[ਕਾਕਿਨੀ] } ਕੌਡੀ।

**काकी**—[ਕਾਕੀ] ਇ. ਕਾਂ ਦੀ ਮਦੀਣ ; ਚਾਚੀ ; ਚਾਚੇ ਦੀ ਪਤਨੀ।

**काकु**—[ਕਾਕੁ] ਇ. ਖਿਲਾਫ਼ ਅਰਥ ਨੂੰ ਦਸਣ ਵਾਲਾ ਸ਼ਬਦ ; ਤਾਹਨਾ, ਵਿਅੰਗ।

**काकुल**—[ਕਾਕੁਲ] ਪੁ. ਪਟੇ, ਜ਼ੁਲਫ਼ਾਂ।

**काकोदर**—[ਕਾਕੋਦਰ] ਪੁ. ਸੱਪ।

**काकोल**—[ਕਾਕੋਲ] ਪੁ. ਪਹਾੜੀ ਕਾਂ ; ਜੰਗਲੀ ਸੂਰ।

**काग**—[ਕਾਗ] ਪੁ. ਵੇਖੋ ਕਾਕ (काक)।

**कागज़**—[ਕਾਗਜ਼] ਪੁ. ਲਿਖਣ ਦਾ ਬਰੀਕ ਪੱਤਰ ਜੋ ਸਣ, ਰੂਈ ਆਦਿ ਨੂੰ ਸਾੜ ਕੇ ਬਣਾਇਆ ਜਾਂਦਾ ਹੈ, ਕਾਗਦ ; ਪ੍ਰਮਾਣ ਪੱਤਰ ; ਸਮਾਚਾਰ ਪੱਤਰ, ਅਖ਼ਬਾਰ ; ਸਰਕਾਰੀ ਪੱਤਰ।

**कागज़ी**—[ਕਾਗਜ਼ੀ] ਵਿ. ਕਾਗ਼ਜ਼ ਦਾ ਬਣਿਆ ਹੋਇਆ ; ਜਿਸ ਦਾ ਛਿਲਕਾ ਕਾਗਜ਼ ਵਰਗਾ ਪਤਲਾ ਹੋਵੇ।

**कागद**—[ਕਾਗਦ] ਪੁ. ਕਾਗਜ਼।

**कागभुसुंड (कागभुशुण्ड)**—[ਕਾਗਭੁਸੁੰਡ] } ਪੁ. ਵੇਖੋ ਕਾਕ-
**कागभुसुंडी (कागभुशुण्डी)**—[ਕਾਗਭੁਸੁੰਡੀ] } ਭੁਸ਼ੁੰਡਿ (काक-भुशुण्डि)।

**कागर**—[ਕਾਗਰ] ਪੁ. ਕਾਗਜ਼।

**कागरी**—[ਕਾਗਰੀ] ਵਿ. ਤੁੱਛ, ਓਛਾ, ਹੋਛਾ, ਕਮੀਨਾ।

**कागला**—[ਕਾਗਲਾ] ਪੁ. ਗਲੇ ਦੇ ਅੰਦਰ ਦੀ ਘੰਡੀ, ਕਾਂ।

**कागा**—[ਕਾਗਾ] ਪੁ. ਕਾਂ।

**कागाबासी**—[ਕਾਗਾਬਾਸੀ] ਇ. ਭੰਗ ਜੋ ਸਵੇਰੇ ਪੀਤੀ ਜਾਵੇ।

**कागारोल**—[ਕਾਗਾਰੋਲ] ਪੁ. ਹੱਲਾ, ਹੁੱਲੜ, ਸ਼ੋਰ, ਰੌਲਾ-ਰੱਪਾ, ਕਾਂਵਾਂ-ਰੌਲੀ।

**कागौर**—[ਕਾਗੋਰ] ਪੁ. ਕਾਗਬਲੀ।

**काच**—[ਕਾਚ] ਪੁ. ਲਾਖ ; ਕਾਲਾ ਲੂਣ ; ਸ਼ੀਸ਼ਾ, ਕੱਚ, ਕੈਚ।

**काचा**—[ਕਾਚਾ] ਵਿ. ਕੱਚਾ ; ਕਾਇਰ, ਡਰਪੋਕ।

**काची**—[ਕਾਚੀ] ਇ. ਦੁੱਧ ਰੱਖਣ ਦੀ ਤੌੜੀ ; ਸਿੰਘਾੜਿਆਂ ਦਾ ਹਲਵਾ।

**काछ**—[ਕਾਛ] ਪੁ. ਪੱਟਾਂ ਤੋਂ ਉਪਰ ਦਾ ਹਿੱਸਾ ; ਧੋਤੀ ਦਾ ਲਾਂਗੜ।

**काछना**—[ਕਾਛਨਾ] ਕ੍ਰਿ. ਧੋਤੀ ਦਾ ਲੜ ਟੰਗਣਾ ; ਸ਼ਿੰਗਾਰ ਕਰਨਾ ; ਤਰਲ ਪਦਾਰਥ ਨੂੰ ਹੱਥ ਨਾਲ ਕਿਸੇ ਭਾਂਡੇ ਦੇ ਕਿਨਾਰੇ ਤੇ ਧਰਨਾ।

**काछनी**—[ਕਾਛਨੀ] ਇ. ਉਹ ਧੋਤੀ ਜਿਸ ਨੂੰ ਉਪਰ ਨੂੰ ਚੜ੍ਹਾ ਕੇ ਪਹਿਨਦੇ ਹਨ ; ਜਾਂਘੀਏ ਦੇ ਉਤੇ ਪਹਿਨਣ ਦਾ ਕਪੜਾ, ਕਛਹਿਰਾ, ਕਛਣੀ।

**काछू**—[ਕਾਛੂ] ਪੁ. ਲਾਂਗੜ ; ਇਕ ਕਿਸਾਨ ਜਾਤੀ।

+**काछे**—[ਕਾਛੇ] ਕ੍ਰਿ. ਵਿ. ਨੇੜੇ, ਨੇੜੇ, ਲਵੇ, ਕੋਲ, ਲਾਗੇ, ਨਜ਼ੀਕ ।

**काज**—[ਕਾਜ] ਪੁ. ਕਾਰਜ, ਕੰਮ ; ਪਰਯੋਜਨ, ਮਤਲਬ ; ਬਟਣ ਲਗਾਉਣ ਦਾ ਛੇਕ ; ਵਿਆਹ ।

+**काजर**—[ਕਾਜਰ] ਪੁ. ਕੱਜਲ, ਸੁਰਮਾ ।

**काजरी**—[ਕਾਜਰੀ] ਇ. ਉਹ ਗਊ ਜਿਸ ਦੀ ਅੱਖ ਦੇ ਕਿਨਾਰੇ ਤੇ ਕਾਲਾ ਜਿਹਾ ਨਿਸ਼ਾਨ ਹੁੰਦਾ ਹੈ ।

**काजल**—[ਕਾਜਲ] ਪੁ. ਕੱਜਲ, ਸੁਰਮਾ ।

**काज़ी**—[ਕਾਜ਼ੀ] ਪੁ. ਮੁਸਲਮਾਨਾਂ ਦਾ ਧਾਰਮਕ ਆਗੂ ਜਾਂ ਅਦਾਲਤੀ ।

**काजू**—[ਕਾਜੂ] ਪੁ. ਇਕ ਰੁਖ ਅਤੇ ਉਸ ਦਾ ਫਲ ਜਿਸ ਦੀ ਗਿਰੂ ਮੇਵੇ ਦੇ ਤੌਰ ਤੇ ਖਾਧੀ ਜਾਂਦੀ ਹੈ ।

**काट**—[ਕਾਟ] ਇ. ਕੱਟਣ ਦੀ ਕ੍ਰਿਆ, ਕਟਾਈ, ਕੱਟਣ ਦਾ ਢੰਗ, ਕਟਾਉ ; ਚੋਟ ; ਘੋਲਾਂ ਵਿਚ ਹੁਸ਼ਿਆਰੀ ; ਤਾਸ਼ ਦੇ ਖੇਲ੍ਹ ਵਿਚ ਤੁਰਪ ਦਾ ਰੰਗ ; ਮੈਲ ; ਤਲਛਟ ; ਘਾਉ ; ਚਾਲਬਾਜ਼ ।

**काटकी**—[ਕਾਟਕੀ] ਇ. ਬਾਂਦਰ ਜਾਂ ਰਿੱਛ ਨਚਾਉਣ ਦੀ ਮਦਾਰੀ ਦੀ ਸੋਟੀ ।

**काटन**—[ਕਾਟਨ] ਵਿ. ਕੱਟਿਆ ਹੋਇਆ ਅੰਸ਼, ਟੁਕੜ, ਕਾਤਰ ।

**काटना**—[ਕਾਟਨਾ] ਕ੍ਰਿ. ਕੱਟਣਾ ; ਪੀਸਣਾ ; ਰਗੜਨਾ ; ਬਣਾਉਣਾ, ਕੱਢਣਾ ; ਤਿਆਰ ਕਰਨਾ ; ਤਰਾਸ਼ਣਾ ; ਡੰਗ ਮਾਰਨਾ ; ਪਾੜਨਾ ; ਮਾਰਨਾ ; ਛਾਂਟਣਾ ; ਮਿਟਾਉਣਾ ; ਸਮਾਂ ਲੰਘਾਉਣਾ ; ਨਾਸ਼ ਕਰਨਾ ; ਰੋਕਣਾ, ਤੋੜਨਾ, ਵੱਖ ਕਰਨਾ ; ਸਾਫ਼ ਕਰਨਾ ; ਸਹਿਆ ਨਾ ਜਾਣਾ ; ਘਾਉ ਕਰਨਾ ; ਕੁਤਰਨਾ ; ਦੂਹਰੀ ਤਹਿ ਕਰਨਾ ; ਬੁਰੇ ਢੰਗ ਨਾਲ ਧਨ ਕਮਾਉਣਾ ; ਲਕੀਰ ਖਿਚ ਕੇ ਮਿਟਾ ਦੇਣਾ ; ਹਿਸਾਬ ਵਿਚ ਇਕ ਸੰਖਿਆ ਨੂੰ ਦੂਜੀ ਸੰਖਿਆ ਨਾਲ ਭਾਗ ਦੇਣਾ ਜਿਸ ਨਾਲ ਬਾਕੀ ਨਾ ਬਚੇ ; ਜੇਲ੍ਹ ਵਿਚ ਸਮਾਂ ਲੰਘਾਉਣਾ ; ਵਕਤ ਗੁਜ਼ਾਰਨਾ ; ਅੱਗੇ ਤੋਂ ਰਾਹ ਪਾਰ ਕਰਨਾ ।

**काटू**—[ਕਾਟੂ] ਵਿ. ਕੱਟਣ ਵਾਲਾ ; ਭਿਆਨਕ, ਡਰਾਉਣਾ ।

**काठ**—[ਕਾਠ] ਪੁ. ਲੱਕੜ ; ਬਾਲਣ ਦੀ ਲੱਕੜ ; ਸ਼ਤੀਰ ; ਲੱਕੜ ਦੀ ਬਣੀ ਹੋਈ ਬੇੜੀ, ਸੁੱਕ ਕੇ ਸਖਤ ਹੋ ਜਾਣ ਦਾ ਭਾਵ ।

**काठड़ा**—[ਕਾਠੜਾ] ਪੁ. ਲੱਕੜ ਦੀ ਬਣੀ ਹੋਈ ਵੱਡੀ ਪਰਾਂਤ, ਕਾਠੜਾ ।

**काठमांडू (काठमाण्डू)**—[ਕਾਠਮਾਂਡੂ] ਪੁ. ਨੇਪਾਲ ਦੇਸ਼ ਦੀ ਰਾਜਧਾਨੀ ।

**काठिन्य**—[ਕਾਠਿਨ੍ਯ] ਪੁ. ਕਠਿਨਤਾ, ਔਖ ; ਕਰੜਾਪਣ, ਸਖ਼ਤੀ ।

**काठी**—[ਕਾਠੀ] ਇ. ਘੋੜੇ ਜਾਂ ਊਠ ਦੀ ਪਿਠ ਤੇ ਰੱਖਣ ਦੀ ਜ਼ੀਨ ਜਿਸ ਦੇ ਹੇਠਾਂ ਲੱਕੜ ਲਗੀ ਹੁੰਦੀ ਹੈ ; ਡੀਲਡੌਲ, ਸਰੀਰ ਦੀ ਬਨਾਵਟ ; ਢਾਂਚਾ ; ਤਲਵਾਰ ਦੀ ਕਾਠ ਦੀ ਮਿਆਨ ।

**काठों**—[ਕਾਠੋਂ] ਪੁ. ਇਕ ਤਰ੍ਹਾਂ ਦਾ ਪੰਜਾਬੀ ਧਾਨ ।

**काढ़ना**—[ਕਾਢਨਾ] ਕ੍ਰਿ. ਨਿਕਾਲਣਾ, ਕੱਢਣਾ ; ਦਿਖਾਉਣਾ, ਮੂਹਰੇ ਕਰਨਾ ; ਵੱਖ ਕਰਨਾ ; ਚਿਤਰਕਾਰੀ ਕਰਨਾ ; ਸੂਈ ਨਾਲ ਵੇਲ-ਬੂਟੇ ਬਣਾਉਣਾ ; ਕਰਜ਼ਾ ਲੈਣਾ ; ਪਕਾਉਣਾ ; ਛਾਣਨਾ ।

**काढ़ा**—[ਕਾੜ੍ਹਾ] ਪੁ. ਉਬਾਲੀ ਹੋਈ ਦਵਾ, ਜੁਸ਼ਾਂਦਾ ।

**काण**—[ਕਾਣ] ਪੁ. ਕਾਂ ; ਵਿ. ਇਕ ਅੱਖ ਵਾਲਾ, ਕਾਣਾ ।

**कात**—[ਕਾਤ] ਪੁ. ਭੇਡ ਦੇ ਵਾਲ ਕੱਟਣ ਦੀ ਕੈਂਚੀ ; ਮੁਰਗੇ ਦੇ ਪੈਰ ਦਾ ਕੰਡਾ ।

**कातना**—[ਕਾਤਨਾ] ਕ੍ਰਿ. ਕੱਤਣਾ, ਚਰਖਾ ਚਲਾਉਣਾ ।

**कातर**—[ਕਾਤਰ] ਵਿ. ਕਾਇਰ, ਡਰਿਆ ਹੋਇਆ ; ਡਰਪੋਕ ; ਹੈਰਾਨ ; ਮਜਬੂਰ, ਲਾਚਾਰ, ਦੁਖੀਆ, ਦੁਖਿਆਰਾ ; ਅਧੀਰ, ਡਾਵਾਂਡੋਲ ; ਇ. ਕੋਹਲੂ ਦਾ ਤਖਤਾ ਜਿਸ ਤੇ ਬੈਠ ਕੇ ਹੱਕਣ ਵਾਲਾ ਬਲ੍ਹਦ ਚਲਾਉਂਦਾ ਹੈ ।

**कातरता**—[ਕਾਤਰਤਾ] ਇ. ਵਿਆਕੁਲਤਾ, ਘਬਰਾਹਟ, ਅਧੀਰਤਾ ; ਕਾਇਰਤਾ, ਡਰਪੋਕਪਣ, ਕਮਦਿਲੀ ।

**कातराचार**—[ਕਾਤਰਾਚਾਰ] ਪੁ. ਨਾਚ ਵਿਚ ਇਕ ਪਰਕਾਰ ਦਾ ਹਸਤਕ ।

**काता**—[ਕਾਤਾ] ਪੁ. ਸੂਤ, ਡੋਰਾ, ਤਾਗਾ, ਧਾਗਾ ; ਬਾਂਸ ਕੱਟਣ ਜਾਂ ਛਿੱਲਣ ਦੀ ਛੁਰੀ ।

**कातिक**—[ਕਾਤਿਕ] ਪੁ. ਕੱਤਕ ਦਾ ਮਹੀਨਾ ।

**कातिकी** [ਕਾਤਿਕੀ] ਇ. ਕੱਤਕ ਦੇ ਮਹੀਨੇ ਦੀ ਪੂਰਨਮਾਸ਼ੀ ।

**कातिब**—[ਕਾਤਿਬ] ਪੁ. ਲਿਖਣ ਵਾਲਾ, ਲਿਖਾਰੀ ।

**कातिल**—[ਕਾਤਿਲ] ਵਿ. ਘਾਤਕ, ਹਤਿਆਰਾ, ਮਾਰਨ ਵਾਲਾ ।

**काती**—[ਕਾਤੀ] ਇ. ਸੁਨਿਆਰਾਂ ਦੀ ਕੈਂਚੀ, ਕਤਰਨੀ ; ਚਾਕੂ, ਛੁਰੀ ; ਛੋਟੀ ਤਲਵਾਰ ।

**कात्यायन**—[ਕਾਤ੍ਯਾਯਨ] ਪੁ. ਇਕ ਰਿਸ਼ੀ ਦਾ ਨਾਂ ; ਇਕ ਬੋਧਆਚਾਰਯ ।

**कात्यायनी**—[ਕਾਤ੍ਯਾਯਨੀ] ਇ. ਦੁਰਗਾ ; ਭਗਵੇਂ ਕਪੜੇ ਪਹਿਨੇ ਹੋਏ ਅਧੇੜ ਵਿਧਵਾ ।

**काथरी**—[ਕਾਥਰੀ] ਇ. ਪੁਰਾਣੇ ਕਪੜਿਆਂ ਨੂੰ ਜੋੜ ਕੇ ਬਣਾਈ ਹੋਈ ਗੁਦੜੀ, ਜੁੱਲੀ ।

**कादंब (कादम्ब)**—[ਕਾਦੰਬ] ਪੁ. ਕਦੰਬ ਸੰਬੰਧੀ ; ਰਾਜਹੰਸ ; ਕਦਮ ਦਾ ਫੁੱਲ ; ਫਲ ਜਾਂ ਰੁੱਖ ; ਤੀਰ ; ਇੱਖ, ਕਮਾਦ ।

**कादंबर (कादम्बर)**—[ਕਾਦੰਬਰ] ਪੁ. ਦਹੀਂ ਦੀ ਮਲਾਈ; ਗੰਨੇ ਦਾ ਗੁੜ ; ਕਦਮ ਦੇ ਫੁੱਲਾਂ ਦੀ ਸ਼ਰਾਬ ; ਹਾਥੀ ਦਾ ਮਦ ।

**कादंबरी (कादम्बरी)**—[ਕਾਦੰਬਰੀ] ਇ. ਸ਼ਰਾਬ ; ਕੋਇਲ ; ਸਰਸਵਤੀ ; ਮੈਨਾ ; ਬਾਣਭੱਟ ਦੀ ਬਣਾਈ ਹੋਈ ਇਕ ਪੁਸਤਕ ਦਾ ਨਾਂ ਜਿਸ ਦੀ ਨਾਇਕਾ ਦਾ ਨਾਂ ਵੀ ਕਾਦੰਬਰੀ ਹੈ ।

**कादंबिक (कादम्बिक)**—[ਕਾਦੰਬਿਕ] ਵਿ. ਭੋਜਨ ਬਣਾਉਣ ਵਾਲਾ, ਰਸੋਈਆ ।

**कादंबिनी (कादम्बिनी)**—[ਕਾਦੰਬਿਨੀ] ਇ. ਘਟਾ, ਬੱਦਲ ; ਮੇਘ ਰਾਗ ਦੀ ਇਕ ਰਾਗਿਣੀ ।

**कादर**—[ਕਾਦਰ] ਵਿ. ਦੇਖੋ ਕਾਤਰ (कातर) ।

**कादा**—[ਕਾਦਾ] ਪੁ. ਜਹਾਜ਼ ਦੀ ਪਟੜੀ ; ਚਿੱਕੜ ।

**कादिरी**—[ਕਾਦਿਰੀ] ਇ. ਮੁਸਲਮਾਨ ਬੇਗਮਾਂ ਦੇ ਪਹਿਨਣ ਦੀ ਇਕ ਪਰਕਾਰ ਦੀ ਚੋਲੀ ।

**कान**—[ਕਾਨ] ਪੁ. ਕੰਨ, ਸੁਣਨ ਦਾ ਅੰਗ ; ਸੁਣਨ ਦੀ ਤਾਕਤ ; ਹਲ ਦੇ ਅੱਗੇ ਪਾੜਾ ਚੌੜਾ ਕਰਨ ਲਈ ਲਾਇਆ ਹੋਇਆ ਲਕੜ ਦਾ ਟੁਕੜਾ ; ਤੱਕੜੀ ਦਾ ਪਾਸੰਗ ; ਪਿਆਲੀ ਆਦਿ ਦਾ ਦਸਤਾ ; ਬੇੜੀ ਦੀ ਪਤਵਾਰ ; ਸਿਤਾਰ ਆਦਿ ਦੀ ਖੂੰਟੀ ।

**कानक**—[ਕਾਨਕ] ਪੁ. ਜਮਾਲ ਗੋਟਾ ; ਜਾਇਫਲ ; ਧਤੂਰੇ ਦੇ ਬੀ ।

**कानन**—[ਕਾਨਨ] ਪੁ. ਬਣ, ਜੰਗਲ ; ਘਰ ।

**काना**—[ਕਾਨਾ] ਵਿ. ਕਾਣਾ, ਇਕ ਅੱਖ ਵਾਲਾ ; ਕੀੜੇ ਦਾ ਖਾਧਾ ਹੋਇਆ (ਫਲ) ; ਟੇਢਾ, ਤਿਰਛਾ, ਟਿੰਗਾ ।

**कानाकानी**—[ਕਾਨਾਕਾਨੀ] ਇ. ਗੁਪਤ ਗੱਲ, ਕਾਨਾਫੂਸੀ ।

**कानाफूसी**—[ਕਾਨਾਫੂਸੀ] ਇ. ਕੰਨ ਵਿਚ ਹੌਲੀ ਦੇ ਕੇ ਕਹੀ ਗਈ ਗੱਲ ।

**कानाबाती**—[ਕਾਨਾਬਾਤੀ] ਇ. ਚੁਪਚੁਪਾਤੇ ਕੰਨ ਵਿਚ ਕਹਿਣ ਦਾ ਭਾਵ ; ਬੱਚਿਆਂ ਦੇ ਕੰਨ ਵਿਚ ਕੁਝ ਕਹਿ ਕੇ ਹਸਾਉਣ ਦਾ ਢੰਗ ।

**कानि**—[ਕਾਨਿ] ਇ. ਲੋਕਲਾਜ ; ਇੱਜ਼ਤ ; ਲਿਹਾਜ਼ ; ਸੀਖ ; ਸਿੱਖਿਆ ।

**कानी**—[ਕਾਨੀ] ਇ. ਇਕ ਅੱਖ ਵਾਲੀ ਇਸਤ੍ਰੀ ; ਹੱਥ ਦੀ ਸਭ ਤੋਂ ਛੋਟੀ ਉਂਗਲ, ਚੀਚੀ ।

**कानीन**—[ਕਾਨੀਨ] ਵਿ. ਪੁ. ਕੁਆਰੀ ਕੁੜੀ ਤੋਂ ਉਤਪੰਨ, ਕੁਆਰੀ ਕੁੜੀ ਦਾ ਮੁੰਡਾ ।

**कानून**—[ਕਾਨੂਨ] ਪੁ. ਨਿਯਮ, ਵਿਧਾਨ, ਕਾਇਦਾ ; ਦੇਸ਼ ਵਿਚ ਅਮਨ ਕਾਇਮ ਰੱਖਣ ਦੇ ਨਿਯਮ ; ਕਾਨੂੰਨ ।

**कानूनगो**—[ਕਾਨੂਨਗੋ] ਪੁ. ਮਾਲ-ਵਿਭਾਗ ਦਾ ਇਕ ਕਰਮਚਾਰੀ ਜੋ ਪਟਵਾਰੀਆਂ ਦੇ ਕਾਗ਼ਜ਼ ਆਦਿ ਵੇਖਦਾ ਹੈ, ਕਾਨੂੰਗੋ ।

**कानूनी**—[ਕਾਨੂਨੀ] ਵਿ. ਵਿਧਾਨ ਜਾਣਨ ਵਾਲਾ ; ਅਦਾਲਤੀ ; ਹਠੀ ; ਹੁੱਜਤੀ, ਤਕਰਾਰ ਕਰਨ ਵਾਲਾ ; ਵਕੀਲ ; ਕਾਨੂੰਨ ਸੰਬੰਧੀ (ਕੋਈ ਮੁਆਮਲਾ ਆਦਿ) ।

**कान्यकुब्ज**—[ਕਾਨ੍ਯਕੁਬ੍ਜ] ਪੁ. ਕਨੌਜ ਦਾ ਪੁਰਾਣਾ ਨਾਂ, ਇਸ ਦੇਸ਼ ਦਾ ਵਸਨੀਕ ਤੇ ਇਸ ਦੇਸ਼ ਦਾ ਬ੍ਰਾਹਮਣ ।

**कान्हु**—[ਕਾਨ੍ਹ] ਪੁ. ਸ੍ਰੀ ਕ੍ਰਿਸ਼ਨ ਜੀ ।

**कान्हड़ा**—[ਕਾਨ੍ਹੜਾ] ਪੁ. ਇਕ ਰਾਗ ।

**कान्हड़ी**—[ਕਾਨ੍ਹੜੀ] ਇ. ਇਕ ਰਾਗਣੀ ।

**कापटिक**—[ਕਾਪਟਿਕ] ਵਿ. ਕਪਟੀ, ਧੋਖੇਬਾਜ਼, ਠੱਗ ; ਦੂਜੇ ਦਾ ਭੇਦ ਜਾਣਨ ਵਾਲਾ ।

**कापट्य**—[ਕਾਪਟ੍ਯ] ਪੁ. ਧੋਖੇਬਾਜ਼ੀ, ਕਪਟਤਾ, ਚਾਲਾਕੀ ।

**कापड़**—[ਕਾਪੜ] ਪੁ. ਕਪੜਾ, ਬਸਤਰ ।

**कापड़ी**—[ਕਾਪੜੀ] ਪੁ. ਕਪੜਾ ਵੇਚਣ ਵਾਲਾ ਵਿਅਕਤੀ ।

**कापथ**—[ਕਾਪਥ] ਪੁ. ਕੁਮਾਰਗ, ਬੁਰਾ ਰਸਤਾ ।

**कापर**—[ਕਾਪਰ] ਪੁ. ਕਪੜਾ, ਬਸਤਰ ।

**कापाल**—[ਕਾਪਾਲ] ਪੁ. ਇਕ ਪ੍ਰਾਚੀਨ ਅਸਤਰ ; ਬਾਹਿ-ਖੰਡਿਤ ।

**कापालिक**—[ਕਾਪਾਲਿਕ] ਪੁ. ਵਾਮਾਚਾਰੀ, ਤਾਂਤ੍ਰਿਕ ਸਾਧੂ ਜੋ ਸ਼ਰਾਬ, ਮਾਸ ਵਰਤਦੇ ਹਨ ਤੇ ਹਥ ਵਿਚ ਖੋਪਰੀ ਰਖਦੇ ਹਨ ।

**कापाली**—[ਕਾਪਾਲੀ] ਇ. ਕਾਲਨਾਮਾ ਨਾਂ ਦੀ ਇਕ ਬੂਟੀ ; ਪੁ. ਸ਼ਿਵ, ਮਹਾਦੇਵ ।

**कापिश**—[ਕਾਪਿਸ਼] ਪੁ. ਮਾਧਵੀ ਦੇ ਫੁੱਲਾਂ ਦੀ ਬਣੀ ਹੋਈ ਸ਼ਰਾਬ ।

**कापुरुष**—[ਕਾਪੁਰੁਸ਼] ਵਿ. ਡਰਪੋਕ, ਕਾਇਰ, ਨਿਕੰਮਾ ।

**कापुरुषता**—[ਕਾਪੁਰੁਸ਼ਤਾ] ਇ. ਡਰਪੋਕਪਣ, ਕਾਇਰਤਾ ।

**काफ़िया**—[ਕਾਫ਼ਿਯਾ] ਪੁ. ਤੁਕ ।

**काफ़िर**—[ਕਾਫ਼ਿਰ] ਵਿ. ਮੁਸਲਮਾਨ ਮਤ ਅਨੁਸਾਰ ਉਹਨਾਂ ਤੋਂ ਵਖ ਧਰਮ ਨੂੰ ਮੰਨਣ ਵਾਲਾ ; ਨਾਸਤਕ ; ਨਿਰਦਈ ; ਦੁਸ਼ਟ ।

**क़ाफ़िला**—[ਕਾਫ਼ਿਲਾ] ਪੁ. ਮੁਸਾਫ਼ਿਰਾਂ ਦਾ ਦਲ ।

**काफ़ी**—[ਕਾਫ਼ੀ] ਵਿ. ਨਾ ਕਮ-ਨਾ ਜ਼ਿਆਦਾ, ਕੰਡਾ-ਬਰਾਬਰ, ਵਾਧਵਾ, ਖਾਸਾ ।

**काफूर**—[ਕਾਫ਼ੂਰ] ਪੁ. ਕਪੂਰ, ਮੁਸ਼ਕ ਕਾਫ਼ੂਰ ।

**काबर**—[ਕਾਬਰ] ਇ. ਕਈ ਰੰਗਾਂ ਦਾ, ਡੱਬ-ਖੜੱਬਾ ।

**काबला**—[ਕਾਬਲਾ] ਪੁ. ਇਕ ਵੱਡਾ ਪੇਚ ਜਿਸ ਵਿਚ ਢਿੰਬਰੀ ਕਸੀ ਜਾਂਦੀ ਹੈ ।

**काबिल**—[ਕਾਬਿਲ] ਵਿ. ਯੋਗ, ਲਾਇਕ ; ਪੰਡਤ ਵਿਦਵਾਨ ।

**काबिस**—[ਕਾਬਿਸ] ਪੁ. ਇਕ ਰੰਗ ਜਿਸ ਨਾਲ ਰੰਗ ਕੇ ਮਿੱਟੀ ਦੇ ਭਾਂਡੇ ਪਕਾਉਂਦੇ ਹਨ, ਵੰਨੀ ।

**काबुक**—[ਕਾਬੁਕ] ਇ. ਕਬੂਤਰਾਂ ਦਾ ਖੁੱਡਾ ; ਕਪੜੇ ਦਾ ਗੱਦਾ ਜਿਸ ਤੇ ਰੋਟੀਆਂ ਰਖ ਕੇ ਤੰਦੂਰ ਵਿਚ ਲਾਉਂਦੇ ਹਨ ।

**काबुल**—[ਕਾਬੁਲ] ਪੁ. ਅਫਗਾਨਿਸਤਾਨ ਦੀ ਰਾਜਧਾਨੀ ਅਤੇ ਇਕ ਪ੍ਰਾਂਤ ।

**काबुली**—[ਕਾਬੁਲੀ] ਵਿ. ਕਾਬਲ ਦਾ ਰਹਿਣ ਵਾਲਾ; ਕਾਬਲ ਦਾ ।

**काबू**—[ਕਾਬੂ] ਪੁ. ਪਕੜ, ਅਧਿਕਾਰ, ਜ਼ੋਰ, ਬਲ ; ਇੱਛਿਆ, ਚਾਹਨਾ, ਕਾਮਨਾ ।

**काम**—[ਕਾਮ] ਪੁ. ਵੀਰਜ ; ਮਨਜ਼ੂਰ ਹੋਇਆ ਵਾਕ ; ਸਲਾਹ ; ਮਹਾਂਦੇਵ ; ਵਿਸ਼ਨੂੰ ; ਕਾਮਦੇਵ ; ਭੋਗ ਦੀ ਚਾਹਨਾ ; ਚਾਰ ਵਰਗਾਂ ਵਿਚੋਂ ਇਕ ; ਕੰਮ, ਮਤਲਬ, ਵਿਵਹਾਰ ; ਸਬੰਧ ; ਰਚਨਾ, ਕਾਰੀਗਰੀ ; ਲੱਕੜੀ ।

**कामकला**—[ਕਾਮਕਲਾ] ਇ. ਕਾਮਦੇਵ ਦੀ ਪਤਨੀ, ਰਤੀ ; ਭੋਗ ; ਚੰਦਰਮਾ ਦੀਆਂ ਸੋਲ੍ਹਾਂ ਕਲਾ ; ਇਕ ਤੰਤਰ ਵਿਦਿਆ ।

**कामकाज**—[ਕਾਮਕਾਜ] ਪੁ. ਕੰਮਧੰਧਾ, ਕਾਰੋਬਾਰ ।

**कामकूट**—[ਕਾਮਕੂਟ] ਪੁ. ਰੰਡੀਬਾਜ਼ ; ਵੇਸਵਾ ਦੇ ਨਾਜ਼-ਨਖਰੇ ।

**कामचोर**—[ਕਾਮਚੋਰ] ਵਿ. ਕੰਮ ਕਰਨ ਤੋਂ ਜੀ ਚੁਰਾਉਣ ਵਾਲਾ, ਆਲਸੀ, ਸੁਸਤ, ਕੰਮਚੋਰ ।

**कामजित**—[ਕਾਮਜਿਤ] ਪੁ. ਕਾਮ ਨੂੰ ਜਿੱਤਣ ਵਾਲਾ ਵਿਅਕਤੀ ; ਮਹਾਂਦੇਵ ; ਕਾਰਤਿਕੇਯ ।

**कामज्वर**—[ਕਾਮਜ੍ਵਰ] ਪੁ. ਇਕ ਤਰ੍ਹਾਂ ਦਾ ਬੁਖਾਰ ਜੋ ਅਟੁਟ ਬ੍ਰਹਮਚਰਜ ਪਾਲਨ ਕਰਨ ਨਾਲ ਹੋ ਜਾਂਦਾ ਹੈ ।

**कामठ**—[ਕਾਮਠ] ਵਿ. ਕਛੂ ਨਾਲ ਸਬੰਧ ਰਖਣ ਵਾਲਾ ।

**कामड़िया**—[ਕਾਮੜਿਯਾ] ਪੁ. ਕਾਮਦੇਵ ਮਤ ਦੇ ਸਾਧੂ ।

**कामतरू**—[ਕਾਮਤਰੁ] ਪੁ. ਕਲਪ-ਬ੍ਰਿਛ ।

**कामता**—[ਕਾਮਤਾ] ਪੁ. ਚਿਤ੍ਰਕੂਟ ।

**कामतिथी**—[ਕਾਮਤਿਥੀ] ਇ. ਤੇਰ੍ਹਵੀਂ ਤਿੱਥ ।

**कामद**—[ਕਾਮਦ] ਵਿ. ਮਨ ਦੀ ਇੱਛਿਆ ਪੂਰੀ ਕਰਨ ਵਾਲਾ, ਮੁਰਾਦ ਪੂਰੀ ਕਰਨ ਵਾਲਾ ; ਰੱਬ ।

**कामदा**—[ਕਾਮਦਾ] ਇ. ਕਾਮਧੇਨੁ ; ਇਕ ਛੰਦ ; ਚੇਤ ਸੁਦੀ ਇਕਾਦਸੀ ।

**कामदूती**—[ਕਾਮਦੂਤੀ] ਇ. ਪਰਵਲ ਦੀ ਵੇਲ ; ਕੋਇਲ ।

**कामदेव**—[ਕਾਮਦੇਵ] ਪੁ. ਇਸਤ੍ਰੀ ਪੁਰਸ਼ ਦੇ ਸੰਯੋਗ ਦੀ ਪ੍ਰੇਰਣਾ ਦੇਣ ਵਾਲਾ ਇਕ ਪੁਰਾਣਕ ਦੇਵਤਾ, ਰਤੀ ਦਾ ਪਤੀ ।

**कामधाम**—[ਕਾਮਧਾਮ] ਪੁ. ਕੰਮਕਾਜ, ਕੰਮਧੰਦਾ ।

**कामधुक**—[ਕਾਮਧੁਕ] ਇ. ਕਾਮਧੇਨ ।

**कामधेनु**—[ਕਾਮਧੇਨੁ] ਇ. ਪੁਰਾਣਾਂ ਦੇ ਅਨੁਸਾਰ ਸਭ ਮਨੋਰਥਾਂ ਨੂੰ ਪੂਰਾ ਕਰਨ ਵਾਲੀ ਗਊ, ਸੁਰਗ ਦੀ ਗਊ, ਦੇਵਤਿਆਂ ਦੀ ਗਊ ।

**कामध्वज**—[ਕਾਮਧ੍ਵਜ] ਪੁ. ਕਾਮਦੇਵ ਦੀ ਧਜਾ, ਝੰਡੀ, ਮਛਲੀ ।

**कामना**—[ਕਾਮਨਾ] ਇ. ਮਨੋਰਥ, ਇੱਛਿਆ, ਚਾਹ ।

**कामबाण**—[ਕਾਮਬਾਣ] ਪੁ. ਕਾਮਦੇਵ ਦੇ ਬਾਣ, ਜੋ ਸੰਖਿਆ ਵਿਚ ਪੰਜ ਹਨ 1. ਮੋਹਨ 2. ਉਨਮਾਦਨ 3. ਸੰਤਾਪਨ 4. ਸ਼ੋਸ਼ਣ 5. ਨਿਸਚੇਸ਼ਟੀਕਰਣ ।

**काममर्दन**—[ਕਾਮਮਰ੍ਦਨ] ਪੁ. ਸ਼ਿਵ, ਮਹਾਂਦੇਵ ।

**काममाली**—[ਕਾਮਮਾਲੀ] ਪੁ. ਸ੍ਰੀ ਗਣੇਸ਼ ਜੀ ।

**कामयाब**—[ਕਾਮਯਾਬ] ਵਿ. ਜਿਸਦਾ ਪ੍ਰਯੋਜਨ ਸਿੱਧ ਹੋ ਗਿਆ ਹੋਵੇ, ਸਫਲ ।

**कामयाबी**—[ਕਾਮਯਾਬੀ] ਇ. ਸਫਲਤਾ ।

**कामरिपु**—[ਕਾਮਰਿਪੁ] ਪੁ. ਮਹਾਂਦੇਵ, ਸ਼ਿਵ ।

**कामरी**—[ਕਾਮਰੀ] ਇ. ਛੋਟਾ ਕੰਬਲ, ਕੰਬਲੀ ; ਕਾਲੀ ਉੱਨ ਦਾ ਕਪੜਾ ।

**कामरुचि**—[ਕਾਮਰੁਚਿ] ਇ. ਇਕ ਅਸਤ੍ਰ ਜੋ ਵਿਸ਼ਵਾਮਿੱਤਰ ਜੀ ਨੇ ਹੋਰ ਹਥਿਆਰਾਂ ਨੂੰ ਨਿਕੰਮਾ ਕਰਨ ਲਈ ਸ੍ਰੀ ਰਾਮ ਭਗਵਾਨ ਜੀ ਨੂੰ ਦਿਤਾ ਸੀ ।

**कामरू**—[ਕਾਮਰੂ]<br>**कामरूप**—[ਕਾਮਰੂਪ] } ਪੁ. ਆਸਾਮ ਦੇਸ਼ ਦਾ ਜ਼ਿਲ੍ਹਾ ਜੋ ਪੁੰਨ ਤੀਰਥ ਮੰਨਿਆ ਜਾਂਦਾ ਹੈ, ਇਥੇ ਕਾਮਾਖਿਆ ਦੇਵੀ ਦਾ ਮੰਦਰ ਹੈ; ਇਕ ਛੰਦ ।

**कामरूपी**—[ਕਾਮਰੂਪੀ] ਵਿ. ਇੱਛਿਆ ਅਨੁਸਾਰ ਰੂਪ ਧਾਰਨ ਕਰਨ ਵਾਲਾ ।

**कामरेखा**—[ਕਾਮਰੇਖਾ] ਇ. ਵੇਸਵਾ, ਕੰਜਰੀ, ਰੰਡੀ ।

**कामल**—[ਕਾਮਲ] ਪੁ. ਪੀਲੀਆ ਰੋਗ ਜਿਸ ਵਿਚ ਸਾਰਾ ਸਰੀਰ ਪੀਲਾ ਹੋ ਜਾਂਦਾ ਹੈ ; ਬਸੰਤ ; ਰੇਗਿਸਤਾਨ ।

**कामला**—[ਕਾਮਲਾ] ਪੁ. ਪੀਲੀਆ ਰੋਗ ।

**कामवती**—[ਕਾਮਵਤੀ] ਇ. ਭੋਗ ਕਰਨ ਦੀ ਚਾਹਵਾਨ ਔਰਤ ; ਦਾਰੂ ਹਲਦੀ ।

**कामवल्लभ**—[ਕਾਮਵੱਲਭ] ਪੁ. ਅੰਬ ਦਾ ਰੁੱਖ ; ਬਸੰਤ ਰੁੱਤ ।

**कामशर**—[ਕਾਮਸ਼ਰ] ਪੁ. ਕਾਮਦੇਵ ਦੇ ਬਾਣ ; ਅੰਬ ।

**कामशास्त्र**—[ਕਾਮਸ਼ਾਸਤ੍ਰ] ਪੁ. ਉਹ ਸ਼ਾਸਤਰ ਜਿਸ ਵਿਚ ਤੀਵੀਂ-ਮਨੁੱਖ ਦੇ ਮਿਲਾਪ ਦੇ ਢੰਗ ਦਾ ਵਰਣਨ ਕੀਤਾ ਹੋਇਆ ਹੈ, ਕੋਕ-ਸ਼ਾਸਤਰ ।

**कामसखा**—[ਕਾਮਸਖਾ] ਪੁ. ਬਸੰਤ ਰੁੱਤ ; ਅੰਬ ਦਾ ਰੁੱਖ ।

**कामांध (कामान्ध)**—[ਕਾਮਾਂਧ] ਵਿ. ਕਾਮ ਦੇ ਵੇਗ ਕਰਕੇ ਮਾੜੀ ਚੰਗੀ ਦਾ ਗਿਆਨ ਨਾ ਰੱਖਣ ਵਾਲਾ, ਕਾਮ ਦਾ ਅੰਨ੍ਹਾ ਕੀਤਾ ਹੋਇਆ ।

**कामा**—[ਕਾਮਾ] ਇ. ਸੋਹਣੀ ਔਰਤ, ਖ਼ੂਬਸੂਰਤ ਤੀਵੀਂ ; ਇਕ ਵਿਰਤੀ ਜਿਸ ਵਿਚ ਦੋ ਗੁਣ ਹੁੰਦੇ ਹਨ ।

**कामाक्षी**—[ਕਾਮਾਕ੍ਸ਼ੀ] ਇ. ਇਕ ਦੇਵੀ ।

**कामातुर**—[ਕਾਮਾਤੁਰ] ਵਿ. ਕਾਮ ਦੇ ਵੇਗ ਨਾਲ ਬੇਚੈਨ, ਕਾਮ ਦਾ ਦੁੱਖੀ ਕੀਤਾ ਹੋਇਆ ।

**कामानुज**—[ਕਾਮਾਨੁਜ] ਪੁ. ਕਰੋਧ, ਗੁੱਸਾ ।

**कामायुध**—[ਕਾਮਾਯੁਧ] ਪੁ. ਅੰਬ ਦਾ ਰੁੱਖ ; ਲਿੰਗ ।

**कामारि**—[ਕਾਮਾਰਿ] ਪੁ. ਮਹਾਂਦੇਵ, ਸ਼ਿਵ ।

**कामार्त**—[ਕਾਮਾਰ੍ਤ] ਵਿ. ਭੋਗ ਕਰਨ ਦਾ ਇੱਛੁਕ, ਕਾਮ ਦਾ ਸਤਾਇਆ ਹੋਇਆ ।

**कामाशन**—[ਕਾਮਾਸ਼ਨ] ਪੁ. ਇੱਛਿਆ ਮੁਤਾਬਕ ਭੋਜਨ, ਮਨ ਮਰਜ਼ੀ ਦਾ ਖਾਣਾ ।

**कामासक्त**—[ਕਾਮਾਸਕ੍ਤ] ਵਿ. ਕਾਮ ਦੇ ਵਸ ਵਿਚ ਹੋਇਆ ।

**कामिका**—[ਕਾਮਿਕਾ] ਇ. ਸੌਣ ਸੁਦੀ ਇਕਾਦਸ਼ੀ ।

**कामिनी**—[ਕਾਮਿਨੀ] ਇ. ਔਰਤ, ਤੀਵੀਂ ; ਸੋਹਣੀ ਔਰਤ ; ਡਰਪੋਕ ਤੀਵੀਂ ; ਸ਼ਰਾਬ ; ਦਾਰੂਹਲਦੀ ।

**कामिल**—[ਕਾਮਿਲ] ਵਿ. ਪੂਰਾ, ਸੰਪੂਰਨ ; ਪੂਰਨ ਗਿਆਤਾ (ਸਿੱਧ ਪੁਰਸ਼) ।

**कामी**—[ਕਾਮੀ] ਵਿ. ਕਾਮਨਾ ਰੱਖਣ ਵਾਲਾ, ਚਾਹਵਾਨ ; ਜਿਸ ਵਿਚ ਵਿਸ਼ੇ-ਵਾਸ਼ਨਾ ਬਹੁਤ ਹੋਵੇ, ਵਿਸ਼ਈ ; ਪੁ. ਚਿੜਾ ; ਚਕਵਾ ; ਕਬੂਤਰ ; ਚੰਦਰਮਾ ; ਵਿਸ਼ਨੂੰ ; ਸਾਰਸ ਪੰਛੀ ।

**कामुक**—[ਕਾਮੁਕ] ਵਿ. ਅਭਿਲਾਖੀ, ਚਾਹਵਾਨ ; ਵਿਸ਼ਈ ; ਕਾਮੀ ।

**कामुकता**—[ਕਾਮੁਕਤਾ] ਇ. ਵਿਸ਼ੇ ਵਾਸ਼ਨਾ, ਕਾਮ-ਇੱਛਿਆ, ਆਸ਼ਿਕੀ ।

**कामेश्वरी**—[ਕਾਮੇਸ਼੍ਵਰੀ] ਇ. ਇਕ ਭੈਰਵੀ, ਕਾਮਾਖਿਆ ਦੇਵੀ ਦੇ ਪੰਜ ਰੂਪਾਂ ਵਿੱਚੋਂ ਇਕ ਰੂਪ ।

**कामोद**—[ਕਾਮੋਦ] ਪੁ. ਇਕ ਰਾਗ ।

**कामोद्दीपक**—[ਕਾਮੋੱਦੀਪਕ] ਵਿ. ਮੈਥੁਨ ਅਰਥਾਤ ਭੋਗ ਦੀ ਇੱਛਿਆ ਪੈਦਾ ਕਰਨ ਵਾਲਾ, ਕਾਮ ਜਗਾਉਣ ਵਾਲਾ ।

**कामोन्माद**—[ਕਾਮੋਨ੍ਮਾਦ] ਪੁ. ਕਾਮਵਾਸ਼ਨਾ ਪੂਰੀ ਨਾ ਹੋਣ ਤੋਂ ਪੈਦਾ ਹੋਇਆ ਪਾਗਲਪਣ ।

**काम्य**—[ਕਾਮ੍ਯ] ਵਿ. ਜਿਸ ਦੀ ਇੱਛਿਆ ਹੋਵੇ ; ਜਿਸ ਨਾਲ ਕਾਮਨਾ ਪੂਰੀ ਹੋਵੇ ; ਸੁੰਦਰ ; ਸਿਰਫ਼ ਕਾਮਨਾ ਨੂੰ ਮੁਖ ਰਖ ਕੇ ਕੀਤਾ ਗਿਆ (ਕਰਮ) ।

**काम्यकर्म**—[ਕਾਮ੍ਯਕਰ੍ਮ] ਪੁ. ਕਿਸੇ ਮਨੋਰਥ ਦੀ ਪੂਰਤੀ ਲਈ ਕੀਤਾ ਕਰਮ ।

**काम्यता**—[ਕਾਮ੍ਯਤਾ] ਇ. ਸੁੰਦਰਤਾ, ਖ਼ੂਬਸੂਰਤੀ, ਸੁਹੱਪਣ ।

**काम्या**—[ਕਾਮ੍ਯਾ] ਇ. ਕਾਮਨਾ, ਇੱਛਿਆ ।

**काय**—[ਕਾਯ] ਪੁ. ਸਰੀਰ, ਦੇਹ ; ਸਮੂਹ, ਸੰਘ ; ਸੁਭਾ, ਆਦਤ ; ਘਰ ; ਬ੍ਰਹਮਾ ; ਨਿਸ਼ਾਨਾ ; ਮੂਲਧਨ ; ਰੁੱਖ ਦਾ ਤਣਾ ।

**कायक**—[ਕਾਯਕ] ਵਿ. ਸਰੀਰਕ ।

**कायजा**—[ਕਾਯਜਾ] ਪੁ. ਲਗਾਮ ਦੀ ਡੋਰੀ ਜਿਸ ਨੂੰ ਘੋੜੇ ਦੀ ਪੂਛ ਤਕ ਲਿਜਾ ਕੇ ਬੰਨ੍ਹਦੇ ਹਨ ।

**कायथ**—[ਕਾਯਥ] ਪੁ. ਇਕ ਜਾਤ, ਕੈਥ ।

**कायदा**—[ਕਾਯਦਾ] ਪੁ. ਨਿਯਮ ; ਰੀਤ, ਢੰਗ ; ਵਿਧਾਨ ; ਨੇਮ, ਵਿਵਸਥਾ ।

**कायफल**—[ਕਾਯਫਲ] ਪੁ. ਇਕ ਰੁੱਖ ਜਿਸ ਦਾ ਛਿਲਕਾ ਦਵਾਈ ਦੇ ਵਿਚ ਵਰਤਿਆ ਜਾਂਦਾ ਹੈ ।

**कायम**—[ਕਾਯਮ] ਵਿ. ਮੁਕੱਰਰ, ਠਹਿਰਿਆ ਹੋਇਆ, ਕਾਇਮ, ਸਥਿਰ ।

**कायर**—[ਕਾਯਰ] ਵਿ. ਡਰਪੋਕ, ਕਮਦਿਲ, ਬੁਜ਼ਦਿਲ, ਕਾਇਰ ।

**कायरता**—[ਕਾਯਰਤਾ] ਇ. ਡਰਪੋਕਪਣ, ਬੁਜ਼ਦਿਲੀ, ਕਾਇਰਤਾ ।

**कायल**—[ਕਾਯਲ] ਵਿ. ਆਪਣੀ ਗ਼ਲਤੀ ਮੰਨਣ ਵਾਲਾ ; ਨਿਰਉੱਤਰ ।

**कायली**—[ਕਾਯਲੀ] ਇ. ਸ਼ਰਮ, ਗਿਲਾਨੀ ; ਆਲਸ ।

**कायस्थ**—[ਕਾਯਸ੍ਥ] ਪੁ. ਜੀਵਾਤਮਾ ; ਸਰੀਰ ਵਿਚ ਰਹਿਣ ਵਾਲਾ, ਪਰਮਾਤਮਾ ; ਇਕ ਜਾਤ ਜੋ ਚਿਤ੍ਰਗੁਪਤ ਦੇਵ ਨੂੰ ਆਪਣਾ ਆਦਿ ਪੁਰਖ ਮੰਨਦੀ ਹੈ ।

**कायस्था**—[ਕਾਯਸ੍ਥਾ] ਇ. ਤੁਲਸੀ ; ਔਲਾ ; ਹਰੜ ।

**काया**—[ਕਾਯਾ] ਇ. ਸਰੀਰ, ਦੇਹ, ਕਾਇਆ ।

**कायाकल्प**—[ਕਾਯਾਕਲ੍ਪ] ਪੁ. ਬੁੱਢੇ ਦਾ ਜੁਆਨ ਬਣਨਾ, ਕਾਇਆ-ਕਲਪ ।

**कायापलट**—[ਕਾਯਾਪਲਟ[ ਇ. ਬਦਲ, ਹੋਰ ਦਾ ਹੋਰ ਹੋਣਾ ; ਇਕ ਸਰੀਰ ਦੇ ਰੂਪ ਨੂੰ ਦੂਜੇ ਸਰੀਰ ਵਿਚ ਪਲਟਣ ਦਾ ਭਾਵ, ਕਾਇਆਪਲਟ ।

**कायिक**—[ਕਾਯਿਕ] ਇ. ਸਰੀਰ ਸਬੰਧੀ ; ਸਰੀਰ ਤੋਂ ਪੈਦਾ ਕੀਤਾ ਹੋਇਆ ।

**कारंड, कारंडव**—[ਕਾਰੰਡ,
**काराण्ड, कारण्डव**—ਕਾਰੰਡਵ] ਪੁ. ਹੰਸ ਦੀ ਜਾਤ ਦਾ ਇਕ ਪੰਛੀ, ਇਕ ਪ੍ਰਕਾਰ ਦੀ ਬੱਤਖ ।

+**कार**—[ਕਾਰ] ਪੁ. ਕੰਮ, ਕਾਰਜ ; (ਸਮਾਸ ਦੇ ਅੰਤ ਵਿਚ) ਕਰਨ ਵਾਲਾ ਜਾਂ ਰਚਣ ਵਾਲਾ ਦੇ ਅਰਥ ਦੇਂਦਾ ਹੈ ।

**कारक**—[ਕਾਰਕ] ਵਿ. ਕਰਨ ਵਾਲਾ ; ਪੁ. ਵਿਆਕਰਣ ਵਿਚ ਕ੍ਰਿਯਾ ਨਾਲ ਸੰਬੰਧ ਪਰਗਟ ਕਰਨ ਵਾਲੇ ਨੂੰ ਕਾਰਕ ਕਹਿੰਦੇ ਹਨ ।

**कारकुन**—[ਕਾਰਕੁਨ] ਪੁ. ਪ੍ਰਬੰਧ ਕਰਤਾ ; ਕਾਰਿੰਦਾ ।

**कारखाना**—[ਕਾਰਖਾਨਾ] ਪੁ. ਉਹ ਥਾਂ ਜਿਥੇ ਕੋਈ ਚੀਜ਼ ਬਣਾਈ ਜਾਂਦੀ ਹੈ ; ਧੰਧਾ, ਕਾਰੋਬਾਰ, ਮਾਮਲਾ ; ਘਟਨਾ ; ਕੰਮ ; ਦਫ਼ਤਰ ।

**कारगर**—[ਕਾਰਗਰ] ਵਿ. ਅਸਰ ਕਰਨ ਵਾਲਾ ।

**कारगुज़ारी**—[ਕਾਰਗੁਜ਼ਾਰੀ] ਇ. ਹੁਸ਼ਿਆਰੀ ਨਾਲ ਕੰਮ ਕਰਨ ਦਾ ਭਾਵ ।

+**कारज**—[ਕਾਰਜ] ਪੁ. ਕੰਮ, ਕਾਜ ।

**कारटून**—[ਕਾਰਟੂਨ] ਪੁ. ਵਿਅੰਗ ਚਿੱਤ੍ਰ ।

**कारड**—[ਕਾਰਡ] ਪੁ. ਵੇਖੋ ਕਾਰ੍ਡ (कार्ड) ।

**कारण**—[ਕਾਰਣ] ਪੁ. ਸਬੱਬ, ਵਜਹ, ਨਿਮਿੱਤ ; ਪ੍ਰਮਾਣ ; ਮੂਲ, ਜੜ, ਆਦਿ ; ਸਰੀਰ ।

**कारणमाला**—[ਕਾਰਣਮਾਲਾ] ਇ. ਇਕ ਅਲੰਕਾਰ ।

**कारणा**—[ਕਾਰਣਾ] ਇ. ਪੀੜ, ਤਕਲੀਫ਼, ਕਸ਼ਟ ; ਜਮਯਾਤਨਾ ।

**कारणिक**—[ਕਾਰਣਿਕ] ਵਿ. ਵਿਚਾਰਕ ; ਪ੍ਰੀਖਿਅਕ ; ਮੁਹੱਰਿਰ, ਅਰਜ਼ੀਨਵੀਸ ।

+**कारन**—[ਕਾਰਨ] ਪੁ. ਕਾਰਣ, ਸਬੱਬ ।

**कारनिस**—[ਕਾਰਨਿਸ] ਇ. ਕੰਧ ਦੇ ਉਪਰਲੇ ਹਿੱਸੇ ਵਿਚ ਬਾਹਰ ਨੂੰ ਬਹੁਤ ਥੋੜ੍ਹਾ ਜਿਹਾ ਨਿਕਲਿਆ ਅੰਸ਼ ਜੋ ਸਜਾਵਟ ਲਈ ਬਣਾਇਆ ਜਾਂਦਾ ਹੈ, ਕਾਰਨਸ ।

**कारनी**—[ਕਾਰਨੀ] ਵਿ. ਪ੍ਰੇਰਨਾ ਕਰਨ ਵਾਲਾ ; ਭੇਦ ਕਰਾਉਣ ਵਾਲਾ ; ਪੁ. ਰੱਬ, ਪਰਮਾਤਮਾ ।

**कारबार**—[ਕਾਰਬਾਰ] ਪੁ. ਕੰਮ ਕਾਜ, ਵਪਾਰ ; ਪੇਸ਼ਾ ।

**कारवाँ**—[ਕਾਰਵਾਂ] ਪੁ. ਜਾਤਰੂਆਂ ਦਾ ਸਮੂਹ ।

**कारा**—[ਕਾਰਾ] ਇ. ਜੇਲ੍ਹ, ਕੈਦਖਾਨਾ ; ਬੰਨ੍ਹਣ ; ਪੀੜਾ, ਕਸ਼ਟ ; ਕਾਲਾ ।

**कारागार, कारागृह**—[ਕਾਰਾਗਾਰ, ਕਾਰਾਗ੍ਰਿਹ] ਪੁ. ਕੈਦ-ਖਾਨਾ, ਜੇਲ੍ਹ ।

**कारादंड (कारादण्ड)**—[ਕਾਰਾਦੰਡ] ਪੁ. ਜੇਲ੍ਹ ਦੀ ਸਜ਼ਾ ।

**कारापाल**—[ਕਾਰਾਪਾਲ] ਪੁ. ਜੇਲ੍ਹ ਦਾ ਦਰੋਗਾ ।

**कारावास**—[ਕਾਰਾਵਾਸ] ਪੁ. ਕੈਦ, ਸਜ਼ਾ ।

**कारिंदा (कारिन्दा)**—[ਕਾਰਿੰਦਾ] ਪੁ. ਦੂਸਰੇ ਵੱਲੋਂ ਕੰਮ ਕਰਨ ਵਾਲਾ ਕਰਮਚਾਰੀ ਜਾਂ ਗੁਮਾਸ਼ਤਾ ।

**कारिक**—[ਕਾਰਿਕ] ਪੁ. ਕਰਘੇ ਦਾ ਤਾਣਾ ਠੀਕ ਕਰਨ ਦੀ ਚਿਕਣੀ ਲੱਕੜੀ ।

**कारिक**—[ਕ੍ਰਾਰਿਕ] ਵਿ. ਕੁਰਕੀ ਕਰਨ ਵਾਲਾ ।

**कारिका**—[ਕਾਰਿਕਾ] ਇ. ਕਿਸੇ ਸੂਤ੍ਰ ਦੀ ਸਲੋਕਾਂ ਵਿਚ ਵਿਆਖਿਆ ; ਨਾਇਕਾ ; ਨਟੀ ।

+**कारिख**—[ਕਾਰਿਖ] ਇ. ਵੇਖੋ ਕਾਲਿਖ (कालिख) ।

**कारिणी**—[ਕਾਰਿਣੀ] ਇ. ਆਪਣਾ ਕੰਮ ਕਰਨ ਵਾਲੀ ਔਰਤ ।

**कारी**—[ਕਾਰੀ] ਵਿ. (ਸਮਾਸ ਦੇ ਅੰਤ ਵਿਚ) ਕਰਨ ਵਾਲਾ, ਬਣਾਉਣ ਵਾਲਾ ।

**कारीगर**—[ਕਾਰੀਗਰ] ਪੁ. ਹੱਥ ਨਾਲ ਕੰਮ ਕਰਨ ਵਾਲਾ ਵਿਅਕਤੀ, ਦਸਤਕਾਰ ; ਵਿ. ਨਿਪੁੰਨ, ਹੁਨਰਮੰਦ ।

**कारीगरी**—[ਕਾਰੀਗਰੀ] ਇ. ਨਿਰਮਾਣ ਕਲਾ ; ਸੁੰਦਰ, ਬਣਾਵਟ ਜਾਂ ਰਚਨਾ ।

**कारु**—[ਕਾਰੁ] ਵਿ. ਕਾਰੀਗਰ, ਦਸਤਕਾਰ ।

**कारुण्य**—[ਕਾਰੁਣ੍ਯ] ਪੁ. ਮਿਹਰ, ਕਿਰਪਾ, ਕ੍ਰਿਪਾਲਤਾ, ਕਰੁਣਾ, ਦਯਾ ।

+**कारो**—[ਕਾਰੋ] ਵਿ. ਕਾਲਾ ।

**कारोबार**—[ਕਾਰੋਬਾਰ] ਪੁ. ਕੰਮ-ਕਾਜ, ਕੰਮ, ਧੰਧਾ ।

**कार्क**—[ਕਾਰ੍ਕ] ਪੁ. ਇਕ ਰੁੱਖ ਜਿਸਦੇ ਛਿਲਕੇ ਦੇ ਡਾਟ ਬੰਨ੍ਹਦੇ ਹਨ ।

**कार्ड**—[ਕਾਰ੍ਡ] ਪੁ. ਕਾਗਜ਼ ਦਾ ਟੁਕੜਾ ; ਖਤ, ਚਿੱਠੀ ।

**कार्तवीर्य**—[ਕਾਰ੍ਤਵੀਰ੍ਯ] ਪੁ. ਚੰਦ੍ਰਵੰਸ਼ੀ ਰਾਜਾ ਕ੍ਰਿਤਵੀਰਜ ਦਾ ਪੁੱਤਰ, ਸਹਸ੍ਰਾਰਜੁਨ ।

**कार्तिक**—[ਕਾਰ੍ਤਿਕ] ਪੁ. ਬਾਰ੍ਹਾਂ ਮਹੀਨਿਆਂ ਵਿਚੋਂ ਸੱਤਵਾਂ ਮਹੀਨਾ, ਕੱਤਕ ।

**कार्तिकेय**—[ਕਾਰ੍ਤਿਕੇਯ] ਵਿ. ਕ੍ਰਿਤਿਕਾ ਨਛੱਤਰ ਵਿਚ ਜੰਮਿਆ ਹੋਇਆ; ਪੁ. ਕਾਰਤਿਕ-ਸਵਾਮੀ ।

**कार्पण्य**—[ਕਾਰ੍ਪਣ੍ਯ] ਪੁ. ਸੂਮਪਣਾ, ਕੰਜੂਸੀ ।

**कार्पास**—[ਕਾਰ੍ਪਾਸ] ਵਿ. ਕਪਾਹ ਦਾ ਬਣਿਆ ਹੋਇਆ ।

**कार्मण**—[ਕਾਰ੍ਮਣ] ਪੁ. ਜਾਦੂ, ਟੂਣਾ ; ਵਿ. ਚਤਰ, ਕੰਮ ਵਿਚ ਹੁਸ਼ਿਆਰ ।

**कार्मुक**—[ਕਾਰ੍ਮੁਕ] ਪੁ. ਧਨੁਸ਼ ; ਧਨੁਸ਼ ਵਰਗਾ ਇਕ ਹਥਿਆਰ ; ਬਾਂਸ ; ਤਾੜਾ ; ਚਿੱਟਾ ਖੈਰ ; ਬਕੈਣ ।

**कार्य**—[ਕਾਰ੍ਯ] ਪੁ. ਕੰਮ, ਕਰਤੱਵ ; ਵਪਾਰ, ਧੰਧਾ ; ਫਲ, ਮਤਲਬ, ਨਤੀਜਾ ; ਵਿ. ਕਰਨ ਯੋਗ ।

**कार्यकर्ता**—[ਕਾਰ੍ਯਕਰ੍ਤਾ] ਵਿ. ਕੰਮ ਕਰਨ ਵਾਲਾ, ਕਰਮਚਾਰੀ, ਕਾਮਾ ।

**कार्यकारणभाव**—[ਕਾਰ੍ਯਕਾਰਣਭਾਵ] ਪੁ. ਕਾਰਜ ਤੇ ਕਾਰਣ ਦਾ ਸੰਬੰਧ।

**कार्यकारिणी**—[ਕਾਰ੍ਯਕਾਰਿਣੀ] ਇ. ਕਿਸੇ ਖ਼ਾਸ ਕੰਮ ਜਾਂ ਵਿਵਸਥਾ ਆਦਿ ਦੇ ਨਿਮਿਤ ਬਣੀ ਕਮੇਟੀ।

**कार्यकारी**—[ਕਾਰ੍ਯਕਾਰੀ] ਵਿ. ਕੰਮ ਕਰਨ ਵਾਲਾ, ਕੰਮਾ, ਕਰਮਚਾਰੀ।

**कार्यकाल**—[ਕਾਰ੍ਯਕਾਲ] ਪੁ. ਕੰਮ ਕਰਨ ਦਾ ਸਮਾਂ, ਕਿਸੇ ਪਦ ਤੇ ਟਿਕੇ ਰਹਿਣ ਦਾ ਸਮਾਂ।

**कार्यकुशल**—[ਕਾਰ੍ਯਕੁਸ਼ਲ] ਵਿ. ਕੰਮ ਵਿਚ ਹੁਸ਼ਿਆਰ, ਕਾਰੀਗਰ।

**कार्यक्रम**—[ਕਾਰ੍ਯਕ੍ਰਮ] ਪੁ. ਹੋਣ ਜਾਂ ਕੀਤੇ ਜਾਣ ਵਾਲੇ ਕੰਮ ਦਾ ਸਿਲਸਿਲਾ ; ਇਸ ਤਰ੍ਹਾਂ ਦਾ ਕ੍ਰਮ ਬਨਾਉਣ ਵਾਲੇ ਕੰਮਾਂ ਦੀ ਸੂਚੀ, ਪਰੋਗਰਾਮ।

**कार्यवश**—[ਕਾਰ੍ਯਵਸ਼] ਕ੍ਰਿ. ਵਿ. ਕੰਮ ਦੇ ਸਬੰਧ ਨਾਲ, ਕੰਮ ਕਰਕੇ।

**कार्यवाही**—[ਕਾਰ੍ਯਵਾਹੀ] ਇ. ਕਾਰਵਾਈ।

**कार्यशेष**—[ਕਾਰ੍ਯਸ਼ੇਸ਼] ਪੁ. ਕੰਮ ਦੀ ਬਾਕੀ।

**कार्यसाधक**—[ਕਾਰ੍ਯਸਾਧਕ] ਵਿ. ਕੰਮ ਪੂਰਾ ਕਰਨ ਵਾਲਾ।

**कार्यसाधन**—[ਕਾਰ੍ਯਸਾਧਨ] ਪੁ. ਕਾਰਜ-ਸਿੱਧੀ, ਕਾਮਿਆਬੀ, ਸਫ਼ਲਤਾ।

**कार्यहंता (कार्यहन्ता)**—[ਕਾਰ੍ਯਹੰਤਾ] ਵਿ. ਕੰਮ ਵਿਗਾੜਨ ਵਾਲਾ।

**कार्यांतर (कार्यान्तर)**—[ਕਾਰਯਾਂਤਰ] ਪੁ. ਦੂਜਾ ਕੰਮ, ਹੋਰ ਕੰਮ।

**कार्याधिकारी**—[ਕਾਰ੍ਯਾਧਿਕਾਰੀ] ਪੁ. ਅਫ਼ਸਰ, ਅਹਿਲ-ਕਾਰ।

**कार्यान्वित**—[ਕਾਰ੍ਯਾਨ੍ਵਿਤ] ਵਿ. ਕੰਮ ਵਿਚ ਲੱਗਿਆ ਹੋਇਆ।

**कार्यार्थी**—[ਕਾਰ੍ਯਾਰ੍ਥੀ] ਵਿ. ਆਸ਼ਾਵਾਨ, ਕੰਮ ਹੋਣ ਦੀ ਇੱਛਿਆ ਵਾਲਾ, ਉਮੀਦਵਾਰ।

**कार्यालय**—[ਕਾਰ੍ਯਾਲਯ] ਪੁ. ਕੰਮ ਦੀ ਥਾਂ, ਦਫ਼ਤਰ।

**कार्षापण**—[ਕਾਰ੍ਸ਼ਾਪਣ] ਪੁ. ਪੁਰਾਣੇ ਸਮੇਂ ਦੀ ਇਕ ਮੁਹਰ ਜਾਂ ਸਿੱਕਾ।

**कालकंठ (कालकण्ठ)**—[ਕਾਲਕੰਠ] ਪੁ. ਨੀਲਕੰਠ ਪੰਛੀ ; ਸ਼ਿਵ, ਮਹਾਂਦੇਵ ; ਮੋਰ ; ਮਮੋਲਾ।

**काल**—[ਕਾਲ] ਪੁ. ਮੌਤ, ਮਹਾਂ ਕਾਲ ; ਨਿਯਤ ਸਮਾਂ ; ਅਵਸਰ, ਮੌਕਾ ; ਸ਼ਨੀ ਗ੍ਰਹਿ ; ਸ਼ਿਵ ; ਵਿਸ਼ਨੂੰ ; ਜਮ ; ਮੌਕਾ ; ਅੰਨ ਦੇ ਨਾਂ ਹੋਣ ਦਾ ਭਾਵ, ਮਹਿੰਗਾਈ ; ਕਾਲਾ ਰੰਗ ; ਵਿ. ਕਾਲੇ ਰੰਗ ਦਾ ; ਕ੍ਰਿ. ਵਿ. ਕਲ੍ਹ।

**कालकर्णिका**—[ਕਾਲਕਰ੍ਣਿਕਾ] ਇ. ਗ਼ਰੀਬੀ, ਨਿਰਧਨਤਾ, ਕੰਗਾਲੀ।

**कालका**—[ਕਾਲਕਾ] ਇ. ਕੱਸ਼ਪ ਰਿਸ਼ੀ ਦੀ ਤੀਵੀਂ।

**कालकुंठ (कालकुण्ठ)**—[ਕਾਲਕੁੰਠ] ਪੁ. ਜਮ।

**कालकूट**—[ਕਾਲਕੂਟ] ਪੁ. ਇਕ ਭਿਆਨਕ ਜ਼ਹਿਰ।

**कालकूटक**—[ਕਾਲਕੂਟਕ] ਪੁ. ਕੁਚਲੇ ਦਾ ਰੁੱਖ ; ਸ਼ਿਵ, ਮਹਾਂਦੇਵ।

**कालकेशी** [ਕਾਲਕੇਸ਼ੀ] ਵਿ. ਕਾਲੇ ਵਾਲਾਂ ਵਾਲੀ (ਔਰਤ)।

**कालकोठरी**—[ਕਾਲਕੋਠਰੀ] ਇ. ਕੈਦਖਾਨੇ ਦੀ ਭੀੜੀ ਤੇ ਹਨੇਰੀ ਕੋਠੜੀ ਜਿਸ ਵਿਚ ਜ਼ਾਲਮ ਕੈਦੀ ਬੰਦ ਕੀਤੇ ਜਾਂਦੇ ਹਨ।

**कालक्रम**—[ਕਾਲਕ੍ਰਮ] ਪੁ. ਸਮੇਂ ਦੀ ਚਾਲ।

**कालखंड (कालखण्ड)**—[ਕਾਲਖੰਡ] ਪੁ. ਜਿਗਰ, ਕਲੇਜਾ।

**कालगंगा (कालगङ्गा)**—[ਕਾਲਗੰਗਾ] ਇ. ਜਮਨਾ ਨਦੀ।

**कालगंडैत (कालगण्डैत)**—[ਕਾਲਗੰਡੈਤ] ਪੁ. ਕਾਲੀਆਂ ਚਿੱਤੀਆਂ ਵਾਲਾ ਸੱਪ।

**कालचक्र**—[ਕਾਲਚਕ੍ਰ] ਪੁ. ਸਮੇਂ ਦਾ ਉਲਟ ਫੇਰ ; ਸੂਰਜ।

**कालत्रय**—[ਕਾਲਤ੍ਰਯ] ਪੁ. ਭੂਤ, ਭਵਿੱਖ ਤੇ ਵਰਤਮਾਨ ਕਾਲ।

**कालदंड (कालदण्ड)**—[ਕਾਲਦੰਡ] ਪੁ. ਮੌਤ ਦੀ ਚਪੇੜ, ਮਿਰਤੂਦੰਡ।

**कालनाग**—[ਕਾਲਨਾਗ] ਪੁ. ਕਾਲਾ ਸੱਪ ਜਿਸ ਦੇ ਕੱਟਣ ਨਾਲ ਮੌਤ ਜ਼ਰੂਰੀ ਹੁੰਦੀ ਹੈ।

**कालनाथ**—[ਕਾਲਨਾਥ] ਪੁ. ਮਹਾਂਦੇਵ ; ਭੈਰਵ।

**कालनिशा**—[ਕਾਲਨਿਸ਼ਾ] ਇ. ਦੀਵਾਲੀ ਦੀ ਰਾਤ ; ਘੋਰ ਅੰਨ੍ਹੇਰੀ ਰਾਤ।

**कालनेमि**—[ਕਾਲਨੇਮਿ] ਪੁ. ਰਾਵਣ ਦਾ ਮਾਮਾ ; ਇਕ ਰਾਖਸ਼ ਜਿਸ ਨੇ ਦੇਵਤਿਆਂ ਨੂੰ ਜਿਤ ਕੇ ਸੁਰਗ ਤੇ ਅਧਿਕਾਰ ਜਮਾ ਲਿਆ ਸੀ।

**कालपर्णी**—[ਕਾਲਪਰ੍ਣੀ] ਇ. ਕਾਲੀ ਤੁਲਸੀ।

**कालपाश**—[ਕਾਲਪਾਸ਼] ਪੁ. ਸਮੇਂ ਦਾ ਬੰਨ੍ਹਣ ; ਮੌਤ ਦਾ ਫੰਦਾ, ਫ਼ਾਂਸੀ।

**कालपाशिक**—[ਕਾਲਪਾਸ਼ਿਕ] ਪੁ. ਜੱਲਾਦ।

**कालपुरुष**—[ਕਾਲਪੁਰੁਸ਼] ਪੁ. ਪਰਮੇਸਰ ਦਾ ਵਿਰਾਟ ਰੂਪ ; ਜਮ।

**कालबूत**—[ਕਾਲਬੂਤ] ਪੁ. ਲਕੜ ਦਾ ਸਾਂਚਾ ; ਜੁੱਤੀ ਸੀਉਣ ਦਾ ਫਰਮਾ ; ਰੱਸੀ ਵੱਟਣ ਦਾ ਫੰਦਾ।

**कालभक्ष**—[ਕਾਲਭਕ੍ਸ਼] ਪੁ. ਮਹਾਂਦੇਵ, ਸ਼ਿਵ।

**कालभैरव**—[ਕਾਲਭੈਰਵ] ਪੁ. ਸ਼ਿਵ ਦੇ ਮੁੱਖੀ ਗਣਾਂ ਵਿਚੋਂ ਇਕ ਗਣ ।

**कालम**—[ਕਾਲਮ] ਪੁ. ਅਖ਼ਬਾਰ ਆਦਿ ਦੇ ਪੰਨੇ ਦਾ ਖੜੀ ਰੇਖਾ ਜਾਂ ਖਾਲੀ ਥਾਂ ਤੋਂ ਕੀਤਾ ਇਕ ਹਿੱਸਾ ।

**कालमेघ**—[ਕਾਲਮੇਘ] ਪੁ. ਇਕ ਬੂਟੀ ।

**कालयवन**—[ਕਾਲਜਵਨ] ਪੁ. ਇਕ ਜਵਨ ਰਾਜਾ ਜਿਸ ਨੇ ਮਥੁਰਾ ਤੇ ਚੜ੍ਹਾਈ ਕੀਤੀ ਸੀ ਅਤੇ ਸ੍ਰੀ ਕ੍ਰਿਸ਼ਨ ਜੀ ਨੇ ਹੁਸ਼ਿਆਰੀ ਨਾਲ ਮੁਚਕੰਦ ਰਾਹੀਂ ਉਸਨੂੰ ਭਸਮ ਕਰਾ ਦਿਤਾ ਸੀ ।

**कालयापन**—[ਕਾਲਯਾਪਨ] ਪੁ. ਵੇਲਾ ਲੰਘਾਉਣ ਦਾ ਭਾਵ, ਵਕਤ ਟਪਾਉਣ ਦਾ ਭਾਵ, ਦਿਨ ਕੱਟਣ ਦਾ ਭਾਵ ।

**कालर**—[ਕਾਲਰ] ਪੁ. ਗਲ ਦੇ ਚਫ਼ੇਰੀਂ ਪਾਸੀਂ ਕੁੜਤੇ ਜਾਂ ਕਮੀਜ਼ ਦੀ ਉਠੀ ਹੋਈ ਹੱਟੀ ; ਗਲ ਵਿਚ ਬੰਨ੍ਹਣ ਦਾ ਇਕ ਪਰਕਾਰ ਦਾ ਪੱਟਾ ।

**कालरात्रि**—[ਕਾਲਰਾਤ੍ਰਿ] ਇ. ਪਰਲੋਂ ਦੀ ਰਾਤ ; ਹਨੇਰੀ ਤੇ ਡਰਾਉਣੀ ਰਾਤ ; ਦੀਵਾਲੀ ਦੀ ਰਾਤ ; ਦੁਰਗਾ ਦੀ ਇਕ ਮੂਰਤੀ ; ਜਮਰਾਜ ਦੀ ਭੈਣ ; ਮਨੁੱਖ ਦੀ ਉਮਰ ਵਿਚ ਸਤੱਤਰ ਸਾਲ, ਸਤਵੇਂ ਮਹੀਨੇ, ਸਤਵੇਂ ਦਿਨ ਦੀ ਰਾਤ, ਇਸ ਤੋਂ ਮਗਰੋਂ ਮਨੁੱਖ ਨਿਤਨੈਮਿਤਕ ਕਰਮ ਤੋਂ ਛੁਟਕਾਰਾ ਪਾਉਂਦਾ ਹੈ ।

**कालसार**—[ਕਾਲਸਾਰ] ਪੁ. ਕਾਲਾ ਹਿਰਣ ; ਕਾਲੀ ਤੁਲਸੀ ; ਪੀਲਾ ਚੰਦਨ ।

**कालसूत्र**—[ਕਾਲਸੂਤ੍ਰ] ਪੁ. ਫਾਂਸੀ ਦੀ ਰੱਸੀ; ਅਠਾਈ ਪਰਧਾਨ ਨਰਕਾਂ ਵਿਚੋਂ ਇਕ ।

**कालांतर (कालान्तर)**—[ਕਾਲਾਂਤਰ] ਪੁ. ਦੂਸਰਾ ਸਮਾਂ, ਹੋਰ ਵੇਲਾ ।

**काला**—[ਕਾਲਾ] ਵਿ. ਕੋਇਲੇ ਜਿਹੇ ਰੰਗ ਦਾ, ਸਿਆਹ ; ਬੁਰਾ ; ਪੁ. ਕਾਲਾ ਸੱਪ ।

**कालाकलूटा**—[ਕਾਲਾਕਲੂਟਾ] ਵਿ. ਬਹੁਤ ਕਾਲੇ ਰੰਗ ਦਾ ।

**कालाचोर**—[ਕਾਲਾਚੋਰ] ਪੁ. ਚਤੁਰ ਚੋਰ ; ਬੁਰਾ ਮਨੁੱਖ, ਭੈੜਾ ਆਦਮੀ ।—

**कालाजीरा**—[ਕਾਲਾਜੀਰਾ] ਪੁ. ਇਕ ਤਰ੍ਹਾਂ ਦਾ ਕਾਲੇ ਰੰਗ ਦਾ ਜੀਰਾ ।

**कालातिक्रम**—[ਕਾਲਾਤਿਕ੍ਰਮ] ਪੁ. ਵਕਤ ਦੀ ਉਲੰਘਣਾ ।

**कालातीत**—[ਕਾਲਾਤੀਤ] ਵਿ. ਜਿਸਦਾ ਵਕਤ ਲੰਘ ਚੁਕਿਆ ਹੋਵੇ ।

**कालात्यय**—[ਕਾਲਾਤ੍ਯਯ] ਪੁ. ਸਮੇਂ ਨੂੰ ਖ਼ਰਾਬ ਕਰਨ ਦਾ ਭਾਵ ; ਵੇਲੇ ਦੀ ਬਰਬਾਦੀ ।

**कालादाना**—[ਕਾਲਾਦਾਨਾ] ਪੁ. ਇਕ ਤਰ੍ਹਾਂ ਦੀ ਵੇਲ ਜਿਸਨੂੰ ਨੀਲਾ ਫੁੱਲ ਲਗਦਾ ਹੈ, ਇਸ ਦੇ ਫੁੱਲ ਤੇ ਬੀਜ ਦਸਤਾਵਰ ਹੁੰਦੇ ਹਨ, ਸੱਤਿਆਨਾਸੀ ।

**कालाध्यक्ष**—[ਕਾਲਾਧ੍ਯਕ੍ਸ਼] ਪੁ. ਸੂਰਜ ।

**कालानमक**—[ਕਾਲਾਨਮਕ] ਪੁ. ਇਕ ਪਰਕਾਰ ਦੇ ਕਾਲੇ ਰੰਗ ਦਾ ਲੂਣ ।

**कालानाग**—[ਕਾਲਾਨਾਗ] ਪੁ. ਕਾਲੇ ਰੰਗ ਦਾ ਜ਼ਹਿਰੀਲਾ ਸੱਪ ; ਬਹੁਤ ਖੋਟਾ ਅਤੇ ਨਿਕੰਮਾ ਆਦਮੀ ।

**कालाप**—[ਕਾਲਾਪ] ਪੁ. ਸੱਪ ਦਾ ਫਣ ; ਸਿਰ ਦੇ ਵਾਲ ; ਇਕ ਦਾਨਵ ।

**कालापानी**—[ਕਾਲਾਪਾਨੀ] ਪੁ. ਦੇਸ਼ ਨਿਕਾਲੇ ਦੀ ਸਜ਼ਾ, ਜਲਾਵਤਨੀ ; ਅੰਡੇਮਾਨ ਅਤੇ ਨਿਕੋਬਾਰ ਟਾਪੂ ਜਿੱਥੇ ਦੇਸ਼ ਨਿਕਾਲੇ ਦੇ ਕੈਦੀ ਘੱਲੇ ਜਾਂਦੇ ਸਨ ; ਸ਼ਰਾਬ ।

**कालाभ्र**—[ਕਾਲਾਭ੍ਰ] ਪੁ. ਵੱਸਣ ਵਾਲਾ ਕਾਲਾ ਬੱਦਲ ।

**काला मोहरा**—[ਕਾਲਾ ਮੋਹਰਾ] ਪੁ. ਇਕ ਤਰ੍ਹਾਂ ਦਾ ਜ਼ਹਿਰੀਲਾ ਬੂਟਾ ।

**कालावधि**—[ਕਾਲਾਵਧਿ] ਪੁ. ਨਿਯਤ ਸਮਾਂ, ਮੁਕਰੱਰ ਵਕਤ ।

**कालिंदी (कालिन्दी)**—[ਕਾਲਿੰਦੀ] ਇ. ਜਮਨਾ ਨਦੀ ।

**कालिका**—[ਕਾਲਿਕਾ] ਇ. ਕਾਲੀ, ਚੰਡਿਕਾ, ਚੰਡੀ ; ਨਵਾਂ ਬੱਦਲ ; ਕਾਂ ਦੀ ਮਦੀਨ ; ਕਈ ਕਿਸਤਾਂ ਵਿਚ ਦਿੱਤਾ ਜਾਣ ਵਾਲਾ ਮੁੱਲ ਜਾਂ ਸੂਦ ; ਕਾਲੇ ਰੰਗ ਦੀ ਔਰਤ ; ਕਾਲਾਪਣ, ਸਿਆਹੀ ; ਇਕ ਸ਼ਰਾਬ ; ਚਹੁੰ ਵਰ੍ਹਿਆਂ ਦੀ ਕੰਨਿਆ ਜੋ ਕੁਮਾਰੀ ਪੂਜਨ ਸਮੇਂ ਦੁਰਗਾ ਰੂਪ ਮੰਨੀ ਜਾਂਦੀ ਹੈ ; ਬਿਛੂਆ ਬੂਟੀ ; ਇਕ ਤਰ੍ਹਾਂ ਦੀ ਸੁਗੰਧਤ ਮਿੱਟੀ ।

**कालिकापुराण**—[ਕਾਲਿਕਾਪੁਰਾਣ] ਪੁ. ਇਕ ਉਪ ਪੁਰਾਣ ਜਿਸ ਵਿਚ ਕਾਲੀ ਦੇਵੀ ਦਾ ਮਹਾਤਮ ਵਰਣਨ ਕੀਤਾ ਗਿਆ ਹੈ ।

**कालिख**—[ਕਾਲਿਖ] ਇ. ਸਿਆਹੀ, ਕਾਲਾਪਣ, ਕਾਲਸ ; ਕਲੰਕ, ਧੱਬਾ ।

**कालिज**—[ਕਾਲਿਜ] ਪੁ. ਉਹ ਪਾਠਸ਼ਾਲਾ ਜਿਸ ਵਿਚ ਉਚੇਰੀ ਸਿੱਖਿਆ ਦਿਤੀ ਜਾਂਦੀ ਹੈ, ਮਹਾ ਵਿਦਿਆਲਾ ।

**कालीदास**—[ਕਾਲਿਦਾਸ] ਪੁ. ਭਾਰਤ ਦੇ ਪਰਸਿੱਧ ਸੰਸਕ੍ਰਿਤ ਮਹਾਂ ਕਵੀ ਦਾ ਨਾਂ ।

**कालिमा**—[ਕਾਲਿਮਾ] ਇ. ਸਿਆਹੀ, ਕਾਲਾਪਣ ; ਕਲੰਕ, ਧੱਬਾ ।

**कालिय**—[ਕਾਲਿਯ] ਪੁ. ਇਕ ਨਾਗ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਆਪਣੇ ਕਾਬੂ ਕੀਤਾ ਸੀ ।

**काली**—[ਕਾਲੀ] ਇ. ਚੰਡੀ, ਦੁਰਗਾ ; ਕਾਲੀ ਦੇਵੀ ; ਪਾਰਵਤੀ ; ਅੰਧੇਰੀ ਰਾਤ ; ਰਾਤ ; ਕਾਲੇ ਰੰਗ ਦੀ ਔਰਤ ; ਹਿਮਾਲਾ ਚੋਂ ਨਿਕਲਣ ਵਾਲੀ ਇਕ ਨਦੀ ; ਅਗਨੀ ਦੀਆਂ ਸੱਤ ਜੀਭਾਂ ਵਿਚੋਂ ਇਕ ; ਇਕ ਮਹਾਵਿਦਿਆ ; ਜਮਰਾਜ ਦੀ ਭੈਣ ।

**कालीक**—[ਕਾਲੀਕ] ਪੁ. ਇਕ ਤਰ੍ਹਾਂ ਦਾ ਬਗਲਾ ; ਕੂੰਜ (ਪੰਛੀ) ।

**काली खांसी**—[ਕਾਲੀ ਖਾਂਸੀ] ਇ. ਬੱਚਿਆਂ ਨੂੰ ਹੋਣ ਵਾਲੀ ਇਕ ਤਰ੍ਹਾਂ ਦੀ ਖਾਂਸੀ ਜੋ ਬਹੁਤ ਹੀ ਦੁਖਦਾਈ ਹੁੰਦੀ ਹੈ ।

**कालीघटा**—[ਕਾਲੀਘਟਾ] ਇ. ਕਾਲਾ ਬੱਦਲ, ਮੀਂਹ ਪੈਣ ਦੀ ਹਾਲਤ ।

**कालीजीरी**—[ਕਾਲੀਜ਼ੀਰੀ] ਇ. ਛੋਟੀ ਜ਼ੀਰੀ, ਇਕ ਦਵਾਈ ।

**कालीतनय**—[ਕਾਲੀਤਨਯ] ਪੁ. ਮੈਂਸਾ, ਝੋਟਾ ।

**कालीदह**—[ਕਾਲੀਦਹ] ਪੁ. ਬ੍ਰਿੰਦਾਬਨ ਵਿਚ ਜਮਨਾ ਦਾ ਉਹ ਹਿੱਸਾ ਜਿਸ ਵਿਚ ਕਾਲੀ ਨਾਗ ਰਹਿੰਦਾ ਸੀ ।

**कालीन**—[ਕਾਲੀਨ] ਵਿ. ਸਮੇਂ ਦਾ, ਕਾਲ ਨਾਲ ਸਬੰਧਤ ; ਪੁ. ਵੇਲ ਬੂਟੇਦਾਰ ਗਲੀਚਾ ।

**कालीपुराण**—[ਕਾਲੀਪੁਰਾਣ] ਪੁ. ਵੇਖੋ ਕਾਲਿਕਾ ਪੁਰਾਣ (**कालिका पुराण**) ।

**काली मिर्च**—[ਕਾਲੀ ਮਿਰ੍ਚ] ਇ. ਗੋਲ ਮਿਰਚ ਜਿਸ ਦਾ ਰੰਗ ਕਾਲਾ ਹੁੰਦਾ ਹੈ ।

**काली शीतला**—[ਕਾਲੀ ਸ਼ੀਤਲਾ] ਇ. ਕਾਲੇ ਦਾਣਿਆਂ ਵਾਲੀ ਮਾਤਾ ।

**कालू**—[ਕਾਲੂ] ਇ. ਉਹ ਕੀੜਾ ਜੋ ਸਿੱਪ ਵਿਚ ਹੁੰਦਾ ਹੈ ; ਵਿ. ਕਾਲਾ ।

**कालौंछ**—[ਕਾਲੌਂਛ] ਇ. ਕਾਲਾਪਣ, ਸਿਆਹੀ ; ਕਾਲਿਖ, ਕਾਲਸ ।

**काल्पनिक**—[ਕਾਲ੍ਪਨਿਕ] ਵਿ. ਖਿਆਲੀ, ਕਲਪਤ, ਫਰਜ਼ੀ ।

+**काल्ह, काल्हि**—[ਕਾਲ੍ਹ, ਕਾਲ੍ਹਿ] ਕ੍ਰਿ. ਵਿ. ਵੇਖੋ ਕਲ (**कल**) ।

**कावड़**—[ਕਾਵੜ] ਪੁ. ਵੇਖੋ ਕਾਵਰ (**कावर**) ।

**कावर**—[ਕਾਵਰ] ਪੁ. ਛੋਟਾ ਬਰਛਾ ਜੋ ਵ੍ਹੇਲ ਮੱਛੀ ਆਦਿ ਦਾ ਸ਼ਿਕਾਰ ਕਰਨ ਲਈ ਵਰਤਿਆ ਜਾਂਦਾ ਹੈ ।

**कावरी**—[ਕਾਵਰੀ] ਇ. ਰੱਸੇ ਦਾ ਫੰਦਾ ।

**कावेर**—[ਕਾਵੇਰ] ਪੁ. ਕੇਸਰ ; ਰੋਲੀ ।

**कावेरी**—[ਕਾਵੇਰੀ] ਇ. ਦੱਖਣ ਦੀ ਇਕ ਪਰਸਿੱਧ ਨਦੀ ; ਵੇਸ਼ਵਾ ; ਹਲਦੀ ।

**काव्य**—[ਕਾਵ੍ਯ] ਪੁ. ਉਹ ਰਚਨਾ (ਖ਼ਾਸ ਕਰ ਕੇ ਤੁਕਬੰਦੀ ਵਾਲੀ) ਜਿਸ ਦੇ ਪੜ੍ਹਨ-ਸੁਣਨ ਨਾਲ ਅਨੰਦ ਆਉਂਦਾ ਹੈ, ਕਵਿਤਾ ; ਉਹ ਪੁਸਤਕ ਜਿਸ ਵਿਚ ਕਵਿਤਾ ਹੋਵੇ ।

**काव्यचोर**—[ਕਾਵ੍ਯਚੋਰ] ਪੁ. ਦੂਸਰੇ ਦੀਆਂ ਰਚੀਆਂ ਕਵਿਤਾਵਾਂ ਨੂੰ ਆਪਣੀਆਂ ਦੱਸਣ ਵਾਲਾ, ਕਵਿਤਾ-ਚੋਰ ।

**काव्यलिंग (काव्यलिङ्ग)**—[ਕਾਵ੍ਯਲਿੰਗ] ਪੁ. ਉਹ ਅਰਥਾ-ਲੰਕਾਰ ਜਿਸ ਵਿਚ ਕਹੀ ਹੋਈ ਗੱਲ ਦਾ ਕਾਰਣ ਵਾਕ ਜਾਂ ਪਦ ਰਾਹੀਂ ਵਿਖਾਇਆ ਜਾਂਦਾ ਹੈ ।

**काव्यहास्य**—[ਕਾਵ੍ਯਹਾਸ੍ਯ] ਪੁ. ਨਕਲ, ਪ੍ਰਹਸਨ ।

**काश**—[ਕਾਸ਼] ਇ. ਇਕ ਤਰ੍ਹਾਂ ਦਾ ਘਾਹ ; ਖੰਘ, ਖਾਂਸੀ, ਅਵ੍ਯ. ਹਾਏ, ਜੇ ਕਿਤੇ !

**काशिप**—[ਕਾਸ਼ਿਪ] ਪੁ. ਸ਼ਿਵ, ਮਹਾਂਦੇਵ ; ਕਾਸ਼ੀ ਦਾ ਇਕ ਰਾਜਾ ।

**काशी**—[ਕਾਸ਼ੀ] ਇ. ਬਨਾਰਸ, ਭਾਰਤ ਦਾ ਇਕ ਪਰਸਿੱਧ ਸ਼ਹਿਰ ਵਾਰਾਣਸੀ ।

**काशीकरवट**—[ਕਾਸ਼ੀਕਰਵਟ] ਪੁ. ਇਕ ਤੀਰਥ ਜਿਥੇ ਪੁਰਾਣੇ ਜ਼ਮਾਨੇ ਦੇ ਲੋਕ ਆਰੇ ਦੇ ਹੇਠਾਂ ਕਟ ਕੇ ਮਰ ਜਾਣਾ ਮੁਕਤੀ ਸਮਝਦੇ ਸਨ ।

**काशीनाथ**—[ਕਾਸ਼ੀਨਾਥ] ਪੁ. ਸ਼ਿਵ, ਮਹਾਂਦੇਵ ।

**काशीफल**—[ਕਾਸ਼ੀਫਲ] ਪੁ. ਪੇਠਾ ।

**काशेय**—[ਕਾਸ਼ੇਯ] ਵਿ. ਕਾਸ਼ੀ ਵਿਚ ਜੰਮਿਆ ਹੋਇਆ, ਕਾਸ਼ੀ ਦਾ ।

**काश्त**—[ਕਾਸ਼੍ਤ] ਇ. ਖੇਤੀ, ਫ਼ਸਲ, ਕਾਸ਼ਤ ।

**काश्तकार**—[ਕਾਸ਼੍ਤਕਾਰ] ਪੁ. ਕਿਸਾਨ, ਕਾਸ਼ਤਕਾਰ, ਕਿਰਸਾਨ ।

**काश्तकारी**—[ਕਾਸ਼੍ਤਕਾਰੀ] ਇ. ਕਿਰਸਾਨੀ ।

**काश्मरी**—[ਕਾਸ਼੍ਮਰੀ] ਇ. ਗੰਭਾਰੀ ਰੁੱਖ, ਇਸ ਦੀ ਜੜ੍ਹ ਦਵਾਈ ਵਿਚ ਵਰਤੀ ਜਾਂਦੀ ਹੈ ।

**काश्मीर**—[ਕਾਸ਼੍ਮੀਰ] ਵਿ. ਕਸ਼ਮੀਰ ਦਾ ; ਕਸ਼ਮੀਰ ਵਿਚ ਉਤਪੰਨ ; ਪੁ. ਕਸ਼ਮੀਰ ਦੇਸ਼ ; ਕੇਸਰ ।

**काश्मीरी**—[ਕਾਸ਼੍ਮੀਰੀ] ਵਿ. ਕਸ਼ਮੀਰ ਦਾ ; ਕਸ਼ਮੀਰ ਦਾ ਵਸਨੀਕ ।

**काश्यप**—[ਕਾਸ਼੍ਯਪ] ਪੁ. ਕਣਾਦ ਰਿਸ਼ੀ ; ਇਕ ਗੋਤ ; ਇਸ ਗੋਤ ਦਾ ।

**काश्यपि**—[ਕਾਸ਼੍ਯਪਿ] ਪੁ. ਸੂਰਜ ਦਾ ਰਥਵਾਨ ਅਰੁਣ ; ਗਰੁੜ ।

**काषाय**—[ਕਾਸ਼ਾਯ] ਵਿ. ਗੇਰੂਆ, ਭਗਵਾ, ਮਿੱਟੀ ਰੰਗਾ ।

**काष्ठ**—[ਕਾਸ਼੍ਠ] ਪੁ. ਲਕੜ, ਕਾਠ ; ਬਾਲਣ ।

**काष्ठपुष्पा**—[ਕਾਸ਼੍ਠਪੁਸ਼੍ਪਾ] ਇ. ਕੇਤਕੀ ਦਾ ਰੁੱਖ ।

**काष्ठफलक**—[ਕਾਸ਼੍ਠਫਲਕ] ਪੁ. ਲਕੜ ਦਾ ਤਖਤਾ ।

**काष्ठा**—[ਕਾਸ਼੍ਠਾ] ਇ. ਸੀਮਾ, ਹੱਦ ; ਆਖ਼ਰੀ ਹੱਦ ; ਵਡਿਆਈ ; ਚੰਦਰਮਾ ਦੀ ਇਕ ਕਲਾ ; ਪਾਸਾ, ਤਰਫ਼, ਦਿਸ਼ਾ ; ਕਲਾ ਦਾ ਤੀਹਵਾਂ ਭਾਗ; ਘੁੜਦੌੜ ਦਾ ਮੈਦਾਨ ; ਜਲ ; ਸਥਿਤੀ ; ਕਸ਼ਪ ਦੀ ਪਤਨੀ ਜੋ ਦਕਸ਼ ਦੀ ਧੀ ਸੀ।

काष्ठागार—[ਕਾਸ਼੍ਠਾਗਾਰ] ਪੁ. ਲਕੜੀ ਦਾ ਘਰ, ਕਾਠ ਦਾ ਮਕਾਨ ।

काष्ठासन—[ਕਾਸ਼੍ਠਾਸਨ] ਪੁ. ਲਕੜੀ ਦੀ ਚੌਂਕੀ, ਪੀੜ੍ਹਾ ।

कास—[ਕਾਸ] ਪੁ. ਖੰਘ, ਖੰਘੀ ; ਇਕ ਘਾਹ ; ਸਹਿੰਜਨ ਦਾ ਰੁੱਖ ।

कासनी—[ਕਾਸਨੀ] ਇ. ਇਕ ਪੌਦਾ ਅਤੇ ਉਸ ਦੇ ਬੀਜ ਜੋ ਦਵਾਈ ਵਜੋਂ ਵਰਤੇ ਜਾਂਦੇ ਹਨ ; ਇਸ ਦੇ ਫੁੱਲ ਵਰਗਾ ਹਲਕਾ ਨੀਲਾ ਰੰਗ ।

कासर—[ਕਾਸਰ] ਇ. ਕਾਲੀ ਭੇਡ ਜਿਸਦੇ ਚਿੱਤੇ ਦੇ ਮੂੰ ਲਾਲ ਹੁੰਦੇ ਹਨ; ਪੁ. ਸੰਢਾ ।

कासा—[ਕਾਸਾ] ਪੁ. ਪਿਆਲਾ, ਕਟੋਰਾ ; ਫਕੀਰਾਂ ਦਾ ਭਿਛਿਆ-ਪਾਤਰ ; ਭੋਜਨ, ਭੋਟਾ, ਖਾਣਾ ।

कासार—[ਕਾਸਾਰ] ਪੁ. ਤਾਲ, ਤਲਾਅ, ਸਰੋਵਰ ; ਇਕ ਤਰ੍ਹਾਂ ਦਾ ਪਕਵਾਨ ।

क़ासिद—[ਕ਼ਾਸਿਦ] ਪੁ. ਸੁਨੇਹਾ ਲੈ ਜਾਣ ਵਾਲਾ, ਹਰਕਾਰਾ ।

कासी—[ਕਾਸੀ] ਇ. ਵੇਖੋ ਕਾਸ਼ੀ (काशी) ।

कास्टिक—[ਕਾਸਟਿਕ] ਪੁ. ਸਾੜ ਦੇਣ ਵਾਲਾ ਇਕ ਤਿਜ਼ਾਬ ।

+काह [ਕਾਹ] ਕ੍ਰਿ. ਵਿ. ਕੀ, ਕਿਹੜੀ ਚੀਜ਼ ।

+काहि—[ਕਾਹਿ] ਪੜ. ਕਿਸ ਨੂੰ, ਕੀਹਨੂੰ ।

काहिल—[ਕਾਹਿਲ] ਵਿ. ਆਲਸੀ, ਸੁਸਤ ; ਕੰਮਚੋਰ ।

काहिली—[ਕਾਹਿਲੀ] ਇ. ਆਲਸ, ਸੁਸਤੀ ।

काहीं—[ਕਾਹੀਂ] ਅਵ੍ਯ. ਨੂੰ ; ਪਾਸ, ਕੋਲ ; ਰਾਹੀਂ, ਦੁਆਰਾ ।

काही—[ਕਾਹੀ] ਵਿ. ਘਾਹ ਵਰਗੇ ਰੰਗ ਦਾ ; ਕਾਲੀ ਭਾ ਮਾਰਦਾ, ਹਰੇ ਰੰਗ ਦਾ ।

+काहू—[ਕਾਹੂ] ਪੜ. ਕਿਸੇ, ਕਿਸੇ ਨੇ ; ਪੜ. ਕਿਸੇ ਕਿਸੇ ਨੇ ।

काहू—[ਕਾਹੂ] ਪੁ. ਇਕ ਤਰ੍ਹਾਂ ਦਾ ਪੌਦਾ ਜਿਸ ਦੇ ਬੀ ਦਵਾਈ ਵਜੋਂ ਵਰਤੇ ਜਾਂਦੇ ਹਨ ।

काहे—[ਕਾਹੇ] ਕ੍ਰਿ. ਵਿ. ਕਿਉਂ, ਕਿਸ ਲਈ, ਕਾਹ ਤੋਂ ।

कि—[ਕਿੰ] ਅਵ੍ਯ. ਕੀ ?

किंकर (किङ्कर)—[ਕਿੰਕਰ] ਪੁ. ਦਾਸ, ਨੌਕਰ, ਗੁਲਾਮ, ਸੇਵਾਦਾਰ ।

किंकरी (किङ्करी)—[ਕਿੰਕਰੀ] ਇ. ਦਾਸੀ, ਨੌਕਰਾਣੀ, ਗੋਲੀ ।

किंकर्तव्यता (किङ्कर्तव्यता)—[ਕਿੰਕਰ੍ਤਵ੍ਯਤਾ] ਇ. ਕੀ ਕਰੀਏ, ਕੀ ਨਾ ਕਰੀਏ ਇਹੋ ਜਿਹੀ ਚਿੰਤਾ ।

किंकर्तव्यविमूढ़ (किङ्कर्तव्यविमूढ़)—[ਕਿੰਕਰ੍ਤਵ੍ਯਵਿਮੂੜ੍ਹ] ਵਿ. ਘਬਰਾਇਆ ਹੋਇਆ, ਹੈਰਾਨ ਪਰੇਸ਼ਾਨ, ਦੁਬਿਧਾ ਵਿਚ ਪਿਆ ਹੋਇਆ ।

किंकिणी (किङ्किणी)—[ਕਿੰਕਿਣੀ] ਇ. ਛੋਟਾ ਘੁੰਗਰੂ ; ਸੋਨੇ ਦਾ ਇਕ ਗਹਿਣਾ ਜੋ ਲੱਕ ਵਿਚ ਪਾਇਆ ਜਾਂਦਾ ਹੈ ; ਇਕ ਤਰ੍ਹਾਂ ਦਾ ਖੱਟਾ ਅੰਗੂਰ ।

किंकिर (किङ्किर)—[ਕਿੰਕਿਰ] ਪੁ. ਹਾਥੀ ਦਾ ਮੱਥਾ ; ਭੌਰਾ ; ਘੋੜਾ, ਕਾਮਦੇਵ ; ਕੋਇਲਾ ।

किंगरी (किङ्गरी)—[ਕਿੰਗਰੀ] ਇ. ਛੋਟੀ ਸਰੰਗੀ ਵਰਗਾ ਇਕ ਵਾਜਾ ।

किंचन (किञ्चन)—[ਕਿੰਚਨ] ਅਵ੍ਯ. ਮਾਮੂਲੀ, ਥੋੜਾ, ਕੁਝ ।

किंचित् (किञ्चित्)—[ਕਿੰਚਿਤ੍] ਅਵ੍ਯ. ਥੋੜਾ, ਮਾਮੂਲੀ ।

किंचित्मात्र (किञ्चित्मात्र)—[ਕਿੰਚਿਤ੍ਮਾਤ੍ਰ] ਕ੍ਰਿ. ਵਿ. ਥੋੜਾ ਜਿਹਾ, ਮਾਮੂਲੀ ।

किंजल्क (किञ्जल्क)—[ਕਿੰਜਲ੍ਕ] ਪੁ. ਨਾਗਕੇਸਰ, ਕੰਵਲ ਦਾ ਕੇਸਰ; ਵਿ. ਕੰਵਲ ਕੇਸਰ ਦੇ ਰੰਗ ਦਾ ।

किंतु (किन्तु)—[ਕਿੰਤੁ] ਅਵ੍ਯ. ਪ੍ਰੰਤੂ, ਲੇਕਿਨ ।

किंपुरुष (किम्पुरुष)—[ਕਿੰਪੁਰੁਸ਼] ਪੁ. ਵੇਖੋ ਕਿੰਨਰ (किन्नर)

किं—[ਕਿੰ] ਅਵ੍ਯ. ਇਕ ਪ੍ਰਸ਼ਨਕ ਸ਼ਬਦ ; ਜਾਂ, ਅਥਵਾ ।

किंवदंती (किंवदन्ती)—[ਕਿੰਵਦੰਤੀ] ਇ. ਅਫਵਾਹ, ਦੰਦ-ਕਥਾ ।

किंशुक—[ਕਿੰਸ਼ੁਕ] ਪੁ. ਢਕੇ ਦਾ ਰੁੱਖ ; ਕੇਸੂ ; ਪਲਾਹ ।

किचकिच—[ਕਿਚਕਿਚ] ਇ. ਝੂਠਾ ਝਗੜਾ, ਫਜ਼ੂਲ ਬਕਵਾਸ, ਬਕਬਕ ।

किचकिचाना—[ਕਿਚਕਿਚਾਨਾ] ਕ੍ਰਿ. ਗੁੱਸੇ ਨਾਲ ਦੰਦ ਪੀਹਣਾ ।

किटकिट—[ਕਿਟਕਿਟ] ਪੁ. ਝਗੜਾ, ਝੰਝਟ, ਬਖੇੜਾ, ਬਕਬਕ, ਕਿਚਕਿਚ ।

किटकिटाना—[ਕਿਟਕਿਟਾਨਾ] ਕ੍ਰਿ. ਦੰਦ ਪੀਹਣਾ, ਕਿਚ-ਕਿਚਾਉਣਾ ।

किटकिना—[ਕਿਟਕਿਨਾ] ਪੁ. ਉਹ ਮੁਹਰ ਜਿਸ ਰਾਹੀਂ ਠੇਕੇ-ਦਾਰ ਆਪਣਾ ਠੇਕਾ ਦੂਜੇ ਦੇ ਨਾਂ ਕਰ ਦਿੰਦਾ ਹੈ ; ਸੁਨਿਆਰ ਦਾ ਠੱਪਾ ; ਚਾਲਾਕੀ, ਹੁਸ਼ਿਆਰੀ ।

किटिभ—[ਕਿਟਿਭ] ਪੁ. ਵਾਲਾਂ ਦੀ ਜੂੰ ; ਖਟਮਲ ।

किट्ट, किट्टक—[ਕਿੱਟ, ਕਿੱਟਕ] ਪੁ. ਧਾਤ ਦੀ ਮੈਲ, ਜਰ ; ਕੰਨੀ ਚੋਟੀ ਮੈਲ ।

किण—[ਕਿਣ] ਪੁ. ਮਾਸ ਦੀ ਗੰਢ, ਪੱਠਾ ; ਮੱਸਾ ; ਲਕੜੀ ਦਾ ਇਕ ਕੀੜਾ ।

कित—[ਕਿਤ] ਕ੍ਰਿ. ਵਿ. ਕਿਥੇ, ਕਿਸ ਪਾਸੇ, ਕਿੱਧਰ ; ਵਿ. ਕਿੰਨਾ, ਕਿਤਨਾ ।

कितक—[ਕਿਤਕ] ਕ੍ਰਿ. ਵਿ. ਕਿਤਨਾ, ਕਿੰਨਾ ਕੁ ; ਕਿਸ ਦਾ ।

कितना—[ਕਿਤਨਾ] ਕ੍ਰਿ. ਵਿ. ਕਿੰਨਾ, ਕਿਤਨਾ, ਕਿਥੋਂ ਤਕ ; ਬਹੁਤ ਜ਼ਿਆਦਾ ।

कितने—[ਕਿਤਨੇ] वि. ਬਹੁਤ ਸਾਰੇ, ਬਥੇਰੇ ।

+कितव—[ਕਿਤਵ] पु. ਜੁਆਰੀ ; ਦੁਸ਼ਟ ; ਮੂਰਖ ; ਧੂਰਤ, ਚਾਲਾਕ, ਛਲੀਆ ; ਧਤੂਰਾ ; ਗੋਰੋਚਨ ।

किता—[ਕਤ੍ਹਾ] पु. ਕਾਂਟ-ਛਾਂਟ, ਕਤਰ-ਬਿਉਂਤ ; ਸੰਖਿਆ, ਅਦਦ ; ਢੰਗ, ਚਾਲ ।

किताब—[ਕਿਤਾਬ] इ. ਪੁਸਤਕ, ਗ੍ਰੰਥ ; ਬਹੀ ਖਾਤਾ, ਰਜਿਸਟਰ ।

किताबी—[ਕਿਤਾਬੀ] वि. ਕਿਤਾਬ ਨਾਲ ਸੰਬੰਧਤ ; ਕਿਤਾਬ ਦੇ ਆਕਾਰ ਦਾ ।

+कितिक, कितेक—[ਕਿਤਿਕ, ਕਿਤੇਕ] क्रि. वि. ਕਿੰਨਾ, ਕਿਤਨਾ ।

किते—[ਕਿਤੇ] अव्य. ਕਿੱਥੇ, ਕਿਸ ਥਾਂ ।

कित्ता—[ਕਿੱਤਾ] क्रि. वि. ਕਿੰਨਾ, ਕਿਤਨਾ ।

किधर—[ਕਿਧਰ] क्रि. वि. ਕਿਥੇ, ਕਿਸ ਪਾਸੇ, ਕਿਸ ਤਰਫ਼ ।

+किधौं—[ਕਿਧੌਂ] अव्य. ਅਥਵਾ, ਜਾਂ ਨਾ ਮਾਲੂਮ ; ਕਦੇ, ਕਿਤੇ ।

किन—[ਕਿਨ] सर्व. 'ਕਿਸ' ਸ਼ਬਦ ਦਾ ਬਹੁਵਚਨ ; क्रि. वि. ਕੀ ਨਹੀਂ, ਜ਼ਰੂਰ, ਕਿਉਂ ਨਾ ; पु. ਰਗੜ ਦਾ ਨਿਸ਼ਾਨ, ਝਰੀਟ, ਘਿਸਰ ।

किनका—[ਕਿਨਕਾ] पु. ਅੰਨ ਦਾ ਟੁਕੜਾ, ਭੋਰਾ ।

किनार—[ਕਿਨਾਰ] पु. ਅੰਤਮ ਸਿਰਾ, ਕਿਨਾਰਾ ।

किनारपेंच (किनारपेच)—[ਕਿਨਾਰਪੇਂਚ] पु. ਹੁੱਕੇ ਦੇ ਤਾਣੇ ਦੀ ਮੋਟੀ ਡੋਰੀ ।

किनारा—[ਕਿਨਾਰਾ] पु. ਤੀਰ, ਤਟ, ਕੰਢਾ, ਕਪੜੇ ਦੀ ਲੰਬਾਈ ਵਾਲੇ ਪਾਸੇ ਦੀ ਕੰਨੀ ; ਕਿਸੇ ਚੀਜ਼ ਦਾ ਸਿਰਾ ; ਹਾਸ਼ੀਆ ।

किनारी—[ਕਿਨਾਰੀ] इ. ਸੁਨਹਿਰੀ ਗੋਟਾ ।

किन्नर—[ਕਿੰਨਰ] पु. ਇਕ ਦੇਵ ਜੂਨੀ, ਇਨ੍ਹਾਂ ਦਾ ਸਰੀਰ ਮਨੁੱਖ ਵਰਗਾ ਅਤੇ ਸਿਰ ਘੋੜੇ ਵਰਗਾ ਹੁੰਦਾ ਹੈ ; ਗਾਉਣ ਵਜਾਉਣ ਵਾਲੀ ਇਕ ਜਾਤ, ਕਿੰਨਰ ; ਵਾਦ ਵਿਵਾਦ, ਬਹਿਸ ; ਦਲੀਲ ।

किन्नरी—[ਕਿੰਨਰੀ] इ. ਕਿੰਨਰ ਜਾਤ ਦੀ ਇਸਤ੍ਰੀ ; ਇਕ ਤਰ੍ਹਾਂ ਦਾ ਤੰਬੂਰਾ ।

किन्निमित्त—[ਕਿੰਨਿਮਿੱਤ] क्रि. वि. ਕਿਸ ਲਈ, ਕਿਸ ਕਾਰਣ ।

किफ़ायत—[ਕਿਫ਼ਾਯਤ] इ. ਕਮਖ਼ਰਚੀ ; ਬੱਚਤ, ਕਿਰਸ ।

किफ़ायती—[ਕਿਫ਼ਾਯਤੀ] वि. ਕਿਰਸੀ, ਘਟ ਖ਼ਰਚ ਕਰਨ ਵਾਲਾ ।

किमर्थम्—[ਕਿਮਰ੍ਥਮ੍] अव्य. ਕਿਉਂ, ਕਿਸ ਲਈ ।

किमाम—[ਕਿਮਾਮ] पु. ਸ਼ਹਿਦ ਵਰਗਾ ਗਾੜ੍ਹਾ ਸ਼ਰਬਤ ।

क़िमार—[ਕ਼ਿਮਾਰ] पु. ਸ਼ਰਤ ਲਾ ਕੇ ਖੇਡਿਆ ਜਾਣ ਵਾਲਾ ਖੇਡ, ਜੂਆ ।

क़िमारखाना—[ਕ਼ਿਮਾਰਖ਼ਾਨਾ] पु. ਜੂਏ ਦਾ ਅੱਡਾ ।

क़िमारबाज़—[ਕ਼ਿਮਾਰਬਾਜ਼] वि. ਜੁਆਰੀ ।

क़िमारबाज़ी—[ਕ਼ਿਮਾਰਬਾਜ਼ੀ] इ. ਜੂਏ ਬਾਜ਼ੀ ।

किमि—[ਕਿਮਿ] क्रि. वि. ਕਿਸ ਢੰਗ ਨਾਲ, ਕਿਸ ਤਰ੍ਹਾਂ, ਕਿਵੇਂ ।

किमु—[ਕਿਮੁ] क्रि. वि. ਕਿਉਂ, ਕਿਸ ਲਈ ।

किमुत—[ਕਿਮੁਤ] अव्य. ਕਿਉਂ, ਅਥਵਾ, ਜਾਂ, ਬਹੁਤ ।

किम्—[ਕਿਮ੍] अव्य. ਕਿਉਂ, ਕਿਵੇਂ ; ਕਿਥੇ ।

किम्मल—[ਕਿੰਮਤ] इ. ਚਤੁਰਾਈ, ਹੁਸ਼ਿਆਰੀ ।

कियत्—[ਕਿਯਤ੍] क्रि. वि. ਕਿੰਨਾ, ਕਿਤਨਾ ।

कियारी—[ਕਿਯਾਰੀ] इ. ਖੇਤ ਜਾਂ ਬਗੀਚੇ ਵਿਚ ਬੂਟੇ ਬੀਜਣ ਦਾ ਛੋਟਾ ਖੇਤਾ ; ਵੱਡਾ ਕੜਾਹਾ ਜਿਸ ਵਿਚ ਸਮੁੰਦਰ ਦਾ ਖਾਰਾ ਪਾਣੀ ਜਮਾਉਣ ਲਈ ਰਖਿਆ ਜਾਂਦਾ ਹੈ ; ਮੰਜੀ ; ਚੌਂਕਾ ; ਛੋਟਾ ਕਿਆਰਾ ।

कियाह्—[ਕਿਯਾਹ] पु. ਲਾਲ ਰੰਗ ਦਾ ਘੋੜਾ ।

+किरक—[ਕਿਰਕ] पु. ਲਿਖਾਰੀ, ਲਿਖਣ ਵਾਲਾ, ਕਾਤਿਬ ।

किरका—[ਕਿਰਕਾ] पु. ਕੰਕਰੀ, ਰੋੜੀ, ਕੰਕਰ, ਕਿਰਕਿਰੀ, ਕਿਣਕਾ ।

किरकिटा—[ਕਿਰਕਿਟੀ] इ. ਵੇਖੋ ਕਿਰਕਿਰੀ (किरकिरी) ।

+किरकिन—[ਕਿਰਕਿਨ] पु. ਗਧੇ ਜਾਂ ਘੋੜੇ ਦਾ ਚੰਮ ਜੋ ਦਾਣੇਦਾਰ ਹੁੰਦਾ ਹੈ ।

किरकिरा—[ਕਿਰਕਿਰਾ] वि. ਕੰਕਰ ਵਾਲਾ, ਰੜਕਣ ਵਾਲਾ, ਕੰਕਰੀਲਾ ; ਬੇ-ਸੁਆਦਾ ।

किरकिराना—[ਕਿਰਕਿਰਾਨਾ] क्रि. ਦੁੱਖ ਦੇਣਾ, ਰੜਕਣਾ; ਚੰਗਾ ਨਾ ਲਗਣਾ ।

किरकिराहट—[ਕਿਰਕਿਰਾਹਟ] इ. ਕੜ ਕੜ ਦੀ ਅਵਾਜ਼, ਦੰਦਾ ਹੇਠ ਰੋੜ ਆ ਜਾਣ ਦਾ ਸ਼ਬਦ ।

किरकिरी—[ਕਿਰਕਿਰੀ] इ. ਮਿੱਟੀ ਜਾਂ ਡੱਕੇ ਦਾ ਕਿਣਕਾ ; ਹੇਠੀ, ਅਪਮਾਨ ।

किरकिल—[ਕਿਰਕਿਲ] पु. ਸਰੀਰ ਦੀ ਇਕ ਹਵਾ ਜਿਸ ਨਾਲ ਛਿੱਕ ਆਉਂਦੀ ਹੈ ; ਕਿਰਲਾ ।

किरकी—[ਕਿਰਕੀ] इ. ਇਕ ਖਾਸ ਗਹਿਣਾ ।

किरच—[ਕਿਰਚ] इ. ਇਕ ਤਰ੍ਹਾਂ ਦੀ ਛੋਟੀ ਤਲਵਾਰ ਜਿਸ ਦੀ ਨੋਕ ਖੋਭੀ ਜਾਂਦੀ ਹੈ ; ਨੋਕਦਾਰ ਟੁਕੜਾ ।

किरचिया—[ਕਿਰਚਿਯਾ] पु. ਬਗਲੇ ਵਰਗਾ ਇਕ ਪੰਛੀ ।

किरची—[ਕਿਰਚੀ] ਇ. ਰੇਸ਼ਮ ਦਾ ਲੱਛਾ ।
किरण—[ਕਿਰਣ] ਪੁ. ਕਿਰਨ, ਪਰਕਾਸ਼, ਰੋਸ਼ਨੀ ਦੀ ਲਹਿਰ ।
किरणमाली—[ਕਿਰਣਮਾਲੀ] ਪੁ. ਸੂਰਜ ।
+किरतम—[ਕਿਰਤਮ] ਪੁ. ਬਨਾਉਟੀ, ਧੋਖੇ ਵਾਲਾ ।
किरन—[ਕਿਰਨ] ਇ. ਦੇਖੋ ਕਿਰਣ (किरण) ; ਝਾਲਰ ।
किरनारा—[ਕਿਰਨਾਰਾ] ਵਿ. ਕਿਰਨਾਂ ਵਾਲਾ ।
किरपा—[ਕਿਰਪਾ] ਇ. ਦੇਖੋ ਕ੍ਰਿਪਾ (कृपा) ।
किरपान—[ਕਿਰਪਾਨ] ਇ. ਨਿੱਕੀ ਤਲਵਾਰ, ਕਰਪਾਨ ।
किरम—[ਕਿਰਮ] ਪੁ. ਕੀੜਾ ।
किरमई—[ਕਿਰਮਈ] ਇ. ਇਕ ਤਰ੍ਹਾਂ ਦੀ ਲਾਲ ਲਾਖ ।
किरमाल—[ਕਿਰਮਾਲ] ਪੁ. ਖੜਗ, ਤਲਵਾਰ ।
किरमाला—[ਕਿਰਮਾਲਾ] ਪੁ. ਅਮਲਤਾਸ, ਗੁਲੱਕੜ, ਅੰਸਲੀ ।
किरमिच—[ਕਿਰਮਿਚ] ਪੁ. ਇਕ ਤਰ੍ਹਾਂ ਦਾ ਮੋਟਾ ਬਣਿਆ ਹੋਇਆ ਕਪੜਾ ਜਿਸ ਦੀਆਂ ਜੁੱਤੀਆਂ, ਪਰਦੇ, ਥੈਲੇ ਆਦਿ ਬਣਦੇ ਹਨ ।
किरयात—[ਕਿਰਯਾਤ] ਪੁ. ਭੀਲ; ਚਿਰਾਇਤਾ ।
किरराना—[ਕਿਰਰਾਨਾ] ਕ੍ਰਿ. ਦੰਦ ਪੀਹਣਾ, ਗੁੱਸਾ ਕਰਨਾ, ਕਿਹ ਕਿਰ ਕਰਨਾ ।
किरांची (किरान्ची)—[ਕਿਰਾਂਚੀ] ਇ. ਅੰਨ, ਤੂੜੀ ਆਦਿ ਲੱਦਣ ਦੀ ਚਾਰ ਪਹੀਆ ਗੱਡੀ ; ਰੇਲ ਗੱਡੀ ਦਾ ਮਾਲ ਲੱਦਣ ਦਾ ਡੱਬਾ ।
किरात—[ਕਿਰਾਤ] ਪੁ. ਇਕ ਪੁਰਾਣੀ ਜੰਗਲੀ ਜਾਤ ; ਸ਼ਿਕਾਰੀ ; ਭੀਲ ; ਰਤਨ ਆਦਿ ਤੋਲਣ ਦਾ ਇਕ ਮਾਪ ਜੋ ਚਾਰ ਜੌਂ ਦੇ ਬਰਾਬਰ ਹੁੰਦਾ ਹੈ, ਔਂਸ ਦਾ ਚੋਵ੍ਹੀਵਾਂ ਭਾਗ ।
किरातपति—[ਕਿਰਾਤਪਤੀ] ਪੁ. ਸ਼ਿਵ, ਮਹਾਦੇਵ ।
किरातार्जुनीय—[ਕਿਰਾਤਾਰਜੁਨੀਯ] ਪੁ. ਭਾਰਵੀ ਕਵੀ ਦਾ ਰਚਿਆ ਮਹਾਂ ਕਾਵਿ ।
किरातिनी—[ਕਿਰਾਤਿਨੀ] ਇ. ਕਿਰਾਤ ਜਾਤ ਦੀ ਔਰਤ ; ਜਟਾਮਾਸੀ ਬੂਟੀ ।
किराती—[ਕਿਰਾਤੀ] ਇ. ਕਿਰਾਤ ਔਰਤ ; ਦੁਰਗਾ ; ਸੁਹਾਗ ਗੰਗਾ ; ਚੌਰ ਝੁਲਾਉਣ ਵਾਲੀ ।
किराना—[ਕਿਰਾਨਾ] ਪੁ. ਰੋਜ਼ ਦੀ ਵਰਤੋਂ ਵਿਚ ਆਉਣ ਵਾਲੇ ਮਸਾਲੇ ਜੋ ਪੰਸਾਰੀਆਂ ਦੀ ਹਟ ਤੇ ਵਿਕਦੇ ਹਨ ; ਕ੍ਰਿ. ਛੱਜ ਨਾਲ ਸਾਫ ਕਰਨਾ, ਪਛੋੜਨਾ, ਛੰਡਣਾ ।
किरानी—[ਕਿਰਾਨੀ] ਵਿ. ਉਹ ਜਿਸ ਦੇ ਮਾਂ-ਪਿਉ ਵਿਚੋਂ ਇਕ ਯੋਰਪੀਅਨ ਅਤੇ ਇਕ ਭਾਰਤੀ ਹੋਵੇ ; ਕਲਰਕ ।
किराया—[ਕਿਰਾਯਾ] ਪੁ. ਭਾੜਾ, ਕਿਰਾਇਆ ।
किरायेदार—[ਕਿਰਾਯੇਦਾਰ] ਪੁ. ਕਿਸੇ ਚੀਜ਼ ਨੂੰ ਭਾੜੇ ਤੇ ਲੈਣ ਵਾਲਾ, ਕਿਰਾਏਦਾਰ ।
किराव—[ਕਿਰਾਵ] ਪੁ. ਮਟਰ ।
किरावल—[ਕਿਰਾਵਲ] ਪੁ. ਲੜਾਈ ਦਾ ਮੈਦਾਨ ਸਾਫ ਕਰਨ ਲਈ ਅੱਗੇ ਜਾਣ ਵਾਲੀ ਫੌਜ ; ਬੰਦੂਕ ਨਾਲ ਸ਼ਿਕਾਰ ਖੇਡਣ ਵਾਲਾ ।
किरासन—[ਕਿਰਾਸਨ] ਪੁ. ਕੈਰੋਸੀਨ ਤੋਂ ਵਿਗੜਿਆ ਹੋਇਆ ਸ਼ਬਦ, ਮਿੱਟੀ ਦਾ ਤੇਲ, ਘਾਸਲੇਟ ਦਾ ਤੇਲ ।
किरिच—[ਕਿਰਿਚ] ਇ. ਨੋਕਦਾਰ ਟੁਕੜਾ ; ਵੇਖੋ ਕਿਰਚ (किरच) ।
किरिन—[ਕਿਰਿਨ] ਇ. ਕਿਰਣ (किरण) ।
किरिम—[ਕਿਰਿਮ] ਪੁ. ਵੇਖੋ ਕਿਰਮ (किरम) ।
किरिमदाना—[ਕਿਰਿਮਦਾਨਾ] ਪੁ. ਕੀੜਾ ਜੋ ਬੇਰਰ ਦੇ ਰੁੱਖ ਤੇ ਫੈਲ ਜਾਂਦਾ ਹੈ, ਇਸ ਨੂੰ ਸੁਕਾ ਕੇ ਕਿਰਮਿਚੀ ਰੰਗ ਬਣਾਉਂਦੇ ਹਨ ।
किरिया—[ਕਿਰਿਯਾ] ਇ. ਸੌਂਹ, ਕਸਮ, ਸੁਗੰਦ ; ਫਰਜ਼, ਕਰਤੱਵ, ਕੰਮ ; ਮਿਰਤਕ ਲਈ ਕੀਤਾ ਜਾਣ ਵਾਲਾ ਸ਼ਰਾਧ ਆਦਿ ਕਰਮ ।
किरिया करम—[ਕਿਰਿਯਾ ਕਰਮ] ਪੁ. ਮਿਰਤਕ ਨਿਮਿਤ ਕੀਤਾ ਜਾਣ ਵਾਲਾ ਸ਼ਰਾਧ ਆਦਿ ਕਰਮ, ਕਿਰਿਆ-ਕਰਮ ।
किरीट—[ਕਿਰੀਟ] ਪੁ. ਸਿਰ ਦਾ ਇਕ ਗਹਿਣਾ, ਮੁਕਟ, ਤਾਜ ; ਸਵੈਯਾ ਛੰਦ ਦਾ ਇਕ ਭੇਦ ।
किरीटमाली—[ਕਿਰੀਟਮਾਲੀ] ਪ. ਅਰਜਨ ; ਮੁਕਟਧਾਰੀ ।
किरीटी—[ਕਿਰੀਟੀ] ਵਿ. ਮੁਕਟਧਾਰੀ ; ਪੁ. ਇੰਦਰ ; ਅਰਜਨ ।
किरोलना—[ਕਿਰੋਲਨਾ] ਕ੍ਰਿ. ਕੁਰੇਦਣਾ, ਖੁਰਚਣਾ ।
किरौना—[ਕਿਰੌਨਾ] ਪੁ. ਕੀੜਾ ।
किर्म—[ਕਿ੍ਰਮ] ਪੁ. ਕੀੜਾ ।
किर्मिज—[ਕਿ੍ਰਮਿਜ] ਪੁ. ਇਕ ਰੰਗ, ਕਿਰਮਚੀ ; ਕਿਰਮਚੀ ਰੰਗ ਦਾ ਘੋੜਾ ;
किर्री—[ਕਿਰ੍ਹਾ] ਇ. ਇਕ ਤਰ੍ਹਾਂ ਦੀ ਧਾਤ ਤੇ ਨੱਕਾਸ਼ੀ ਕਰਨ ਦੀ ਛੈਣੀ ।
किल—[ਕਲ] ਅਵ੍ਯ. ਅਸਲ ਵਿਚ, ਸਚਮੁੱਚ ; ਸ਼ਾਇਦ ; ਅਰਥਾਤ ।
किलक—[ਕਿਲਕ] ਇ. ਖੁਸ਼ੀ ਦਾ ਸ਼ਬਦ ; ਕਿਲਕਾਰੀ ।
किलकना—[ਕਿਲਕਨਾ] ਕ੍ਰਿ. ਕਿਲਕਾਰੀ ਮਾਰਨਾ ; ਖੁਸ਼ੀ ਵਿਚ ਸ਼ਬਦ ਕਰਨਾ ।
किलकार—[ਕਿਲਕਾਰ] ਇ. ਦੇਖੋ ਕਿਲਕ (किलक) ।
किलकारना—[ਕਿਲਕਾਰਨਾ] ਕ੍ਰਿ. ਕਿਲਕਾਰੀ ਮਾਰਨਾ ।

केरानी—[ਕੇਰਾਨੀ] ਪੁ. ਐਂਗਲੋਇੰਡਿਅਨ ; ਲਿਖਾਰੀ ; ਮੁਨਸ਼ੀ ।

केराव—[ਕੇਰਾਵ] ਪੁ. ਮਟਰ ।

केरी—[ਕੇਰੀ] ਪ੍ਰਤ੍ਯ. ਕੀ, ।

केला—[ਕੇਲਾ] ਪੁ. ਇਕ ਫਲਦਾਰ ਰੁੱਖ ਅਤੇ ਉਸਦਾ ਫਲ ।

केलि—[ਕੇਲਿ] ਇ. ਖੇਲ, ਕ੍ਰੀੜਾ ; ਹਾਸਾ ਠੱਠਾ, ਤੀਵੀਂ ਨਾਲ ਮੇਲ; ਧਰਤੀ; ਮੌਜਮੇਲਾ ।

केलिकला—[ਕੇਲਿਕਲਾ] ਇ. ਕਾਮ ਕਲਾ ; ਸਰਸਵਤੀ ਦੀ ਵੀਣਾ ।

केली—[ਕੇਲੀ] ਇ. ਛੋਟਾ ਕੇਲਾ ; ਕੇਲੇ ਦੀ ਇਕ ਕਿਸਮ ।

केवट—[ਕੇਵਟ] ਪੁ. ਕਿਸ਼ਤੀ ਚਲਾਉਣ ਵਾਲੀ ਇਕ ਜਾਤੀ, ਮਲਾਹ ।

केवटीदाल—[ਕੇਵਟੀਦਾਲ] ਇ. ਕਈ ਤਰ੍ਹਾਂ ਦੀ ਰਲਵੀਂ-ਮਿਲਵੀਂ ਦਾਲ ।

केवटीमोथा—[ਕੇਵਟੀਮੋਥਾ] ਪੁ. ਇਕ ਤਰ੍ਹਾਂ ਦਾ ਖੁਸ਼ਬੂਦਾਰ ਮੋਥਾ ।

केवड़ई—[ਕੇਵੜਈ] ਵਿ. ਕਿਉੜੇ ਜਿਹੇ ਹਲਕੇ ਪੀਲੇ ਰੰਗ ਦਾ।

केवड़ा—[ਕੇਵੜਾ] ਪੁ. ਚਿਟੀ ਕੇਤਕੀ ਦਾ ਬੂਟਾ ; ਕੇਤਕੀ ਦਾ ਫੁੱਲ, ਕਿਉੜਾ ।

केवल—[ਕੇਵਲ] ਵਿ. ਇਕ ਮਾਤ੍ਰ, ਇਕੱਲਾ ; ਸ਼ੁੱਧ ; ਸ੍ਰੇਸ਼ਟ, ਉੱਤਮ ; ਕ੍ਰਿ. ਵਿ. ਸਿਰਫ, ਬਸ, ਕੇਵਲ ।

केवली—[ਕੇਵਲੀ] ਵਿ. ਕੇਵਲ ਗਿਆਨ ਵਾਲਾ ; ਪੁ. ਮੁਕਤੀ ਦਾ ਅਧਿਕਾਰੀ ਸਾਧੂ ।

केवाँच—[ਕੇਵਾਂਚ] ਇ. ਵੇਖੋ ਕੌਂਚ (कौंच) ।

केवाड़, केवाड़ा—[ਕੇਵਾੜ, ਕੇਵਾੜਾ] ਪੁ. ਦਰਵਾਜ਼ਾ, ਬੂਹਾ, ਕਿਵਾੜ ।

केश—[ਕੇਸ਼] ਪੁ. ਸਿਰ ਦੇ ਵਾਲ, ਜ਼ੁਲਫ; ਕਿਰਣ ; ਵਰੁਣ ; ਵਿਸ਼ਨੂੰ ; ਸੂਰਜ ।

केशकर्म—[ਕੇਸ਼ਕਰ੍ਮ] ਪੁ. ਵਾਲਾਂ ਨੂੰ ਸੰਵਾਰਨ ਦੀ ਕਲਾ ।

केशकलाप—[ਕੇਸ਼ਕਲਾਪ] ਪੁ. ਵਾਲਾਂ ਦਾ ਜੂੜਾ ।

केशकार—[ਕੇਸ਼ਕਾਰ] ਪੁ. ਵਾਲਾਂ ਨੂੰ ਸੰਵਾਰਨ ਵਾਲਾ ਵਿਅਕਤੀ ।

केशकीट—[ਕੇਸ਼ਕੀਟ] ਪੁ. ਜੂੰ ।

केशट—[ਕੇਸ਼ਟ] ਪੁ. ਖਟਮਲ, ਪਿੱਸੂ ; ਜੂੰ ; ਬਕਰਾ ; ਕਾਮਦੇਵ ਦੇ ਖਾਣਾਂ ਵਿਚੋਂ ਸ਼ੋਸ਼ਣ ਨਾਂ ਦਾ ਬਾਣ ।

केशपर्णी—[ਕੇਸ਼ਪਰ੍ਣੀ] ਇ. ਪੁਠਕੰਡਾ ਬੂਟੀ ।

केशपाश—[ਕੇਸ਼ਪਾਸ਼] ਪੁ. ਵਾਲਾਂ ਦਾ ਝੁੰਡ, ਜ਼ੁਲਫ ।

केशमार्जनी—[ਕੇਸ਼ਮਾਰ੍ਜਨੀ] ਇ. ਕੰਘੀ ।

केशर—[ਕੇਸ਼ਰ] ਪੁ. ਫੁੱਲਾਂ ਦਾ ਅੰਦਰਲਾ ਰੇਸ਼ਾ ; ਸ਼ੇਰ ਜਾਂ ਘੋੜੇ ਦਾ ਲੰਮਾ ਵਾਲ ; ਕੇਸਰ ।

केशरी—[ਕੇਸ਼ਰੀ] ਪੁ. ਵੇਖੋ ਕੇਸਰੀ (केसरी) ।

केशलुँच (केशलुञ्च)—[ਕੇਸ਼ਲੁੰਚ] ਪੁ. ਸਿਰ ਦੇ ਵਾਲ ਪੁੱਟਣ ਵਾਲਾ ਵਿਅਕਤੀ ; ਜੈਨ ਜਤੀ, ਜੈਨੀ ; ਵਿ. ਪੂਜ, ਸਤਿਕਾਰ ਯੋਗ ।

केशव—[ਕੇਸ਼ਵ] ਪੁ. ਵਿਸ਼ਨੂੰ ; ਨਾਗ-ਕੇਸਰ ।

केशविन्यास—[ਕੇਸ਼ਵਿਨ੍ਯਾਸ] ਪੁ. ਵਾਲਾਂ ਦੇ ਸੰਵਾਰਨ ਦਾ ਕੰਮ ।

केशहंत्री (केशहन्त्री)—[ਕੇਸ਼ਹੰਤ੍ਰੀ] ਇ. ਜੰਡੀ ਦਾ ਰੁੱਖ ।

केशि—[ਕੇਸ਼ਿ] ਪੁ. ਇਕ ਰਾਖਸ਼ ਜਿਸ ਨੂੰ ਸ੍ਰੀ ਕ੍ਰਿਸ਼ਨ ਜੀ ਨੇ ਮਾਰਿਆ ਸੀ ।

केशिनी—[ਕੇਸ਼ਿਨੀ] ਇ. ਵਡੇ ਵਡੇ ਵਾਲਾਂ ਵਾਲੀ ਔਰਤ ; ਦਮਯੰਤੀ ਦੀ ਗੋਲੀ ; ਰੇਣ ਦੀ ਮਾਂ ; ਇਕ ਅਪਸਰਾ ; ਬਾਂਝ ਔਰਤ ।

केस—[ਕੇਸ] ਪੁ. ਵੇਖੋ ਕੇਸ਼ (केश) ; ਮੁਕੱਦਮਾ ; ਦੁਰਘਟਨਾ ; ਕਿਸੇ ਚੀਜ਼ ਨੂੰ ਰੱਖਣ ਦਾ ਬਕਸ ।

केसर—[ਕੇਸਰ] ਪੁ. ਵੇਖੋ ਕੇਸ਼ਰ (केशर) ।

केसरिया—[ਕੇਸਰਿਯਾ] ਵਿ. ਕੇਸਰ ਦੇ ਰੰਗ ਦਾ, ਕੇਸਰੀ ਰੰਗਾ, ਕੇਸਰੀਆ ।

केसरिसुत—[ਕੇਸਰਿਸੁਤ] ਪੁ. ਹਨੂਮਾਨ, ਮਹਾਂਵੀਰ ।

केसरी—[ਕੇਸਰੀ] ਪੁ. ਸ਼ੇਰ ; ਘੋੜਾ ; ਨਾਗ ਕੇਸਰ ; ਬਾਂਦਰ ਦੀ ਇਕ ਨਸਲ ; ਹਨੂਮਾਨ ਦਾ ਪਿਤਾ ।

केहरी—[ਕੇਹਰੀ] ਪੁ. ਵੇਖੋ ਕੇਸਰੀ (केसरी) ।

केहा—[ਕੇਹਾ] ਪੁ. ਵੇਖੋ ਕੇਕੀ (केकी) ।

+केहि—[ਕੇਹਿ] ਕ੍ਰਿ. ਵਿ. ਕਿਸ ਨੂੰ, ਕਿਹੜੇ ਨੂੰ ।

+केहूँ—[ਕੇਹੂੰ] ਕ੍ਰਿ. ਵਿ. ਕਿਵੇਂ, ਕਿਸ ਤਰ੍ਹਾਂ, ਕਿਕੁਰ, ਕੀਕੁਰ ।

+केहू—[ਕੇਹੂ] ਪੜ. ਕੋਈ ।

कैंचा—[ਕੈਂਚਾ] ਵਿ. ਟੇਢੀ ਅੱਖ ਵਾਲਾ, ਡੈਂਗਾ, ਟੀਰਾ ; ਪੁ. ਵੱਡੀ ਕੈਂਚੀ ।

कैंची—[ਕੈਂਚੀ] ਇ. ਵਾਲ, ਕਪੜੇ ਆਦਿ ਕੱਟਣ ਦਾ ਹਥਿਆਰ ; ਕਤਰਨਾ ; ਕੁਸ਼ਤੀ ਦਾ ਇਕ ਦਾਅ ।

कैंडल (कैण्डल)—[ਕੈਂਡਲ] ਪੁ. ਜੰਗਲੀ ਤਿੱਤਰ ।

कैंडा (कैण्डा)—[ਕੈਂਡਾ] ਪੁ. ਕਿਸੇ ਚੀਜ਼ ਦਾ ਨਕਸ਼ਾ ਠੀਕ ਕਰਨ ਦਾ ਹਥਿਆਰ ; ਨਾਪਣ ਦਾ ਕਾਂਡਾ ; ਪੈਮਾਨਾ ; ਕਿਸੇ ਕੰਮ ਦੇ ਕਰਨ ਦਾ ਢੰਗ ।

कैंता—[ਕੈਂਤਾ] ਪੁ. ਪੱਥਰ ਦੀ ਤਖ਼ਤੀ ਜਾਂ ਪੱਟੀ ।

कैंप (कैम्प)—[ਕੈਂਪ] ਪੁ. ਪੜਾਉ, ਛਾਉਣੀ, ਕੈਂਪ ।

कैंसर—[ਕੈਂਸਰ] ਪੁ. ਸਰੀਰ ਦਾ ਇਕ ਭਿਆਨਕ ਰੋਗ ।

**कै**—[ਕੈ] ਕ੍ਰਿ. ਵਿ. ਕਿਤਨੇ, ਕਿੰਨੇ ; ਅਥਵਾ, ਜਾਂ ; ਇ. ਉਲਟੀ, ਉਕਾਰੀ, ਡਾਕੀ ।

**कैकय**—[ਕੈਕਯ] ਪੁ. ਕੇਕਯ ਦੇਸ਼ ।

**कैकस**—[ਕੈਕਸ] ਪੁ. ਰਾਖਸ਼ ।

**कैकसी**—[ਕੈਕਸੀ] ਇ. ਰਾਵਣ ਦੀ ਮਾਂ ।

**कैकेई, कैकेयी**—[ਕੈਕੇਈ, ਕੈਕੇਯੀ] ਇ. ਕੇਕੇਯ ਰਾਜਾ ਦੀ ਧੀ, ਦਸ਼ਰਥ ਦੀ ਰਾਣੀ, ਭਰਤ ਦੀ ਮਾਂ, ਕੈਕਈ ।

**कैटभ**—[ਕੈਟਭ] ਪੁ. ਇਕ ਰਾਖਸ਼ ਜੋ ਵਿਸ਼ਨੂੰ ਜੀ ਨੇ ਮਾਰਿਆ ਸੀ ।

**कैटभारि**—[ਕੈਟਭਾਰਿ] ਪੁ. ਵਿਸ਼ਨੂੰ ।

**कैत**—[ਕੈਤ] ਇ. ਪਾਸੇ, ਤਰਫ ।

**कैतव**—[ਕੈਤਵ] ਪੁ. ਧੋਖਾ, ਛੱਲ, ਕਪਟ ; ਮੂਰਖਤਾ ; ਜੂਏ ਬਾਜ਼ੀ, ਜੂਆ ; ਇਕ ਮਣੀ ; ਧਤੂਰਾ ; ਵਿ. ਧੋਖੇਬਾਜ਼, ਛਲੀਆ ; ਮੂਰਖ ; ਜੂਆ ਖੇਡਣ ਵਾਲਾ, ਜੁਆਰੀ ।

**कैतवापह्नुति**—[ਕੈਤ੍ਵਾਪਹ੍ਨੁਤਿ] ਇ. ਇਕ ਸ਼ਬਦਾਲੰਕਾਰ ਜਿਸ ਵਿਚ ਅਸਲੀ ਗੱਲ ਖੁਲ੍ਹੇ ਸ਼ਬਦਾਂ ਵਿਚ ਨਹੀਂ ਪਰ ਬਹਾਨੇ ਨਾਲ ਲੁਕਾਈ ਜਾਂਦੀ ਹੈ ।

**कैतून**—[ਕੈਤੂਨ] ਇ. ਬਰੀਕ ਗੋਟਾ ਜੋ ਕਪੜੇ ਦੀ ਕੰਨੀ ਤੇ ਲਾਇਆ ਜਾਂਦਾ ਹੈ ।

**कैथ, कैथा**—[ਕੈਥ, ਕੈਥਾ] ਪੁ. ਇਕ ਤਰ੍ਹਾਂ ਦਾ ਰੁੱਖ ਜਿਸ ਨੂੰ ਖੱਟੇ ਫਲ ਲਗਦੇ ਹਨ ।

**कैथी**—[ਕੈਥੀ] ਇ. ਇਕ ਪੁਰਾਣੀ ਲਿੱਪੀ ਜੋ ਨਾਗਰੀ ਨਾਲ ਮਿਲਦੀ ਜੁਲਦੀ ਹੈ, ਇਸ ਦੇ ਅੱਖਰਾਂ ਤੇ ਲਕੀਰ ਨਹੀਂ ਖਿੱਚੀ ਜਾਂਦੀ, ਇਹ ਬਿਹਾਰ ਸੂਬੇ ਵਿਚ ਲਿਖੀ ਜਾਂਦੀ ਹੈ ।

**कैद**—[ਕੈਦ] ਇ. ਸਜ਼ਾ, ਦੰਡ, ਜੇਲ੍ਹ, ਕੈਦ ; ਕਿਸੇ ਪਰਕਾਰ ਦੀ ਸ਼ਰਤ ।

**कैदखाना**—[ਕੈਦਖਾਨਾ] ਪੁ. ਜੇਲ੍ਹਖਾਨਾ, ਉਹ ਥਾਂ ਜਿਥੇ ਕੈਦੀ ਰਹਿੰਦੇ ਹਨ ।

**कैदी**—[ਕੈਦੀ] ਪੁ. ਜਿਸ ਨੂੰ ਕੈਦ ਦੀ ਸਜ਼ਾ ਦਿੱਤੀ ਗਈ ਹੋਵੇ, ਬੰਦੀ, ਕੈਦੀ ।

+**कैधौं**—[ਕੈਧੌਂ] ਅਵ੍ਯ. ਅਥਵਾ, ਜਾਂ ।

**कैन**—[ਕੈਨ] ਇ. ਬਾਂਸ ਦੀ ਟਾਹਣੀ ; ਕਿਸੇ ਰੁੱਖ ਦੀ ਪਤਲੀ ਟਾਹਣੀ ।

**कैफ़ियत**—[ਕੈਫ਼ਿਯਤ] ਇ. ਵੇਰਵਾ, ਤਫ਼ਸੀਲ ; ਸਮਾਚਾਰ, ਹਾਲ, ਬਿਆਨ, ਹੈਰਾਨਕੁਨ ਘਟਨਾ, ਕੈਫ਼ੀਅਤ ।

**कैमा**—[ਕੈਮਾ] ਪੁ. ਇਕ ਤਰ੍ਹਾਂ ਦਾ ਕਦਮ ਨਾਂ ਦਾ ਰੁੱਖ ਜਿਸ ਦੀ ਲੱਕੜ ਚਿੱਟੀ ਤੇ ਕਰੜੀ ਹੁੰਦੀ ਹੈ ।

+**कैबा**—[ਕੈਬਾ] ਅਵ੍ਯ. ਕਈ ਵਾਰੀ, ਕਈ ਦਫ਼ਾ ।

**कैरा**—[ਕੈਰਾ] ਪੁ. ਭੂਰਾ ਰੰਗ ; ਲਾਲੀ ਦੀ ਝਲਕ ਵਾਲੀ ਚਿਟਿਆਈ ; ਵਿ. ਭੂਰੀ ਅੱਖ ।

**कैरी**—[ਕੈਰੀ] ਵਿ. ਭੂਰੇ ਰੰਗ ਦਾ, ਲਾਲੀ ਯੁਕਤ ਸਫ਼ੇਦ ਰੰਗ ਦਾ ;

**कैल**—[ਕੈਲ] ਇ. ਕਿਸੇ ਰੁੱਖ ਦੀ ਨਿਕਲੀ ਹੋਈ ਲੰਮੀ ਪਤਲੀ ਟਾਹਣੀ ।

**कैलास**—[ਕੈਲਾਸ] ਪੁ. ਹਿਮਾਲਾ ਦੀ ਇਕ ਚੋਟੀ, ਮਹਾਦੇਵ ਜੀ ਤੇ ਕੁਬੇਰ ਦੇ ਰਹਿਣ ਦਾ ਥਾਂ, ਸ਼ਿਵਲੋਕ ।

**कैलासी**—[ਕੈਲਾਸੀ] ਵਿ. ਕੈਲਾਸ਼ ਦਾ ਰਹਿਣ ਵਾਲਾ, ਮਹਾਂਦੇਵ, ਸ਼ਿਵ ।

**कैवर्त**—[ਕੈਵਰ੍ਤ] ਪੁ. ਕੇਵਟ, ਮਲਾਹ ।

**कैवल्य**—[ਕੈਵਲ੍ਯ] ਪੁ. ਆਤਮਾ ਦਾ ਅਸੰਗ ; ਮੁਕਤੀ, ਮੋਕਸ਼ ; ਇਕ ਉਪਨਿਸ਼ਦ ।

**कैवा**—[ਕੈਵਾ] ਅਵ੍ਯ. ਕਈ ਵਾਰੀ ।

**कैसा**—[ਕੈਸਾ] ਵਿ. ਕਿਸ ਤਰ੍ਹਾਂ ਦਾ, ਕਿਹਾ ; ਕ੍ਰਿ. ਵਿ. ਕਿਵੇਂ ; ਕਿਤਨਾ ।

**कैसे**—[ਕੈਸੇ] ਕ੍ਰਿ. ਵਿ. ਕਿਸ ਤਰ੍ਹਾਂ ; ਕਿਉਂ ; ਕਿਸ ਲਈ ।

**कैसो**—[ਕੈਸੋ] ਕ੍ਰਿ. ਵਿ. ਵੇਖੋ ਕੈਸਾ (कैसा) ।

**कोंकण (कोङ्कण)**—[ਕੋਂਕਣ] ਪੁ. ਦੱਖਣੀ ਭਾਰਤ ਦਾ ਇਕ ਹਿੱਸਾ ।

**कोंचना (कोञ्चना)**—[ਕੋਂਚਨਾ] ਕ੍ਰਿ. ਚੁਭੋਣਾ, ਗਡੋਣਾ ।

**कोंछ (कोञ्छ)**—[ਕੋਂਛ] ਪੁ. ਦੁਪੱਟੇ ਦੀ ਕੰਨੀ ।

**कोंछना (कोञ्छना)**—[ਕੋਂਛਨਾ] ਕ੍ਰਿ. ਸਾੜ੍ਹੀ ਦੇ ਮੂਹਰਲੇ ਹਿੱਸੇ ਨੂੰ ਚੁਣਨਾ ।

**कोंछियाना**—[ਕੋਂਛਿਯਾਨਾ] ਪੁ. ਸਾੜ੍ਹੀ ਦਾ ਉਹ ਭਾਗ ਜੋ ਪਹਿਨਣ ਸਮੇਂ ਪੇਟ ਦੇ ਅਗੇ ਖੋਂਸਿਆ ਜਾਂਦਾ ਹੈ ; ਕ੍ਰਿ. ਕੋਂਛ ਵਿਚ ਕੋਈ ਚੀਜ਼ ਭਰ ਕੇ ਉਸ ਨੂੰ ਲੱਕ ਦੇ ਅਗਲੇ ਭਾਗ ਵਿਚ ਖੋਸਣਾ ।

**कोंपर (कोम्पर)**—[ਕੋਂਪਰ] ਇ. ਟਾਹਣੀ ਦਾ ਪੱਕਿਆ ਹੋਇਆ ਅੰਬ ।

**कोंपल**—[ਕੋਂਪਲ] ਇ. ਰੁੱਖ ਦੀ ਨਵੀਂ ਮੁਲਾਇਮ ਪੱਤੀ, ਕਰੂੰਬਲ, ਕੋਂਪਲ ।

**कोंवर**—[ਕੋਂਵਰ] ਵਿ. ਨਰਮ, ਮੁਲਾਇਮ, ਕੋਮਲ ।

**कोंहड़ौरी**—[ਕੋਂਹੜੌਰੀ] ਇ. ਪੇਠੇ ਦੀ ਵੜੀ ।

**को**—[ਕੋ] ਪ੍ਰਤ੍ਯ. ਕਰਮ ਅਤੇ ਸੰਪਰਦਾਨ ਕਾਰਕ ਦਾ ਚਿੰਨ੍ਹ ; ਪੜ. ਕਿਹੜਾ ।

**कोआ**—[ਕੋਆ] ਪੁ. ਵੇਖੋ ਕੋਯਾ (कोया) ।

**कोइरी**—[ਕੋਇਰੀ] ਪੁ. ਇਕ ਜਾਤ, ਇਸ ਜਾਤ ਦੇ ਲੋਕ ਸਾਗ-ਤਰਕਾਰੀ ਬੀਜਦੇ ਹਨ, ਕਾਛੀ ।

**कोइल**—[ਕੋਇਲ] ਇ. ਵੇਖੋ ਕੋਯਲ (कोयल) ।

**कोइला**—[ਕੋਇਲਾ] ਪੁ. ਵੇਖੋ ਕੋਯਲਾ (कोयला) ।

**कोइली**—[ਕੋਇਲੀ] ਇ. ਕਾਲੇ ਦਾਗ਼ਾਂ ਵਾਲਾ ਕੱਚਾ ਅੰਬ ; ਅੰਬ ਦੀ ਗੁਠਲੀ ; ਕੋਇਲ ।

**कोई**—[ਕੋਈ] ਪੜ. ਅਣਜਾਣੀ ਚੀਜ਼ ; ਇਕ ਵੀ, ਕੋਈ ਇਕ, ਕੋਈ ਵੀ ।

+**कोऊ**—[ਕੋਊ] ਪੜ. ਕੋਈ ।

**कोक**—[ਕੋਕ] ਪੁ. ਕਾਮ ਸ਼ਾਸਤਰ ਦੇ ਪ੍ਰਸਿੱਧ ਆਚਾਰਯ ; ਚਕਵਾ ; ਬਘਿਆੜ ; ਕਿਰਲੀ ; ਵਿਸ਼ਨੂੰ ; ਡੱਡੂ ।

**कोकई**—[ਕੋਕਈ] ਵਿ. ਗੁਲਾਬੀ ; ਨੀਲਾ ।

**कोककला**—[ਕੋਕਕਲਾ] ਇ. ਕੋਕਸ਼ਾਸਤਰ, ਕਾਮ-ਸ਼ਾਸਤਰ ।

**कोकदेव**—[ਕੋਕਦੇਵ] ਪੁ. ਕਬੂਤਰ ; ਕੋਕਸ਼ਾਸਤਰ ਬਣਾਉਣ ਵਾਲਾ ਵਿਅਤੀ ।

**कोकनद**—[ਕੋਕਨਦ] ਪੁ. ਲਾਲ-ਕੰਵਲ ।

**कोकना**—[ਕੋਕਨਾ] ਕ੍ਰਿ. ਕੱਚੀ ਸਿਲਾਈ ਕਰਨਾ ; ਲੰਗਰ ਸਿੱਟਣਾ ।

**कोकनी**—[ਕੋਕਨੀ] ਪੁ. ਇਕ ਪਰਕਾਰ ਦਾ ਤਿੱਤਰ ; ਇਕ ਪਰਕਾਰ ਦਾ ਰੰਗ ; ਵਿ. ਛੋਟਾ, ਘਟ ਮੁੱਲ ਦਾ, ਘਟੀਆ ।

**कोकबंधु (कोकबन्धु)**—[ਕੋਕਬੰਧੁ] ਪੁ. ਸੂਰਜ ।

**कोकबा**—[ਕੋਕਵਾ] ਪੁ. ਇਕ ਪਰਕਾਰ ਦਾ ਬਾਂਸ ।

**कोकशास्त्र**—[ਕੋਕਸ਼ਾਸਤ੍ਰ] ਪੁ. ਕੋਕਾ ਪੰਡਿਤ ਦਾ ਬਣਾਇਆ ਹੋਇਆ ਕਾਮ-ਕਲਾ ਸਬੰਧੀ ਸ਼ਾਸਤਰ, ਕੋਕ-ਸ਼ਾਸਤਰ, ਕਾਮ-ਸ਼ਾਸਤਰ ।

**कोका**—[ਕੋਕਾ] ਪੁ. ਦੱਖਣੀ ਅਮਰੀਕਾ ਦਾ ਇਕ ਰੁੱਖ ਜਿਸ ਦੀ ਸੁੱਕੀ ਪੱਤੀ ਚਾਹ ਵਰਗੀ ਤੇਜ਼ ਹੁੰਦੀ ਹੈ ; ਦੁੱਧ ਪਿਲਾਉਣ ਵਾਲੀ ਦੀ ਉਲਾਦ ; ਇਕ ਕਿਸਮ ਦਾ ਕਬੂਤਰ ।

**कोकिल**—[ਕੋਕਿਲ] ਪੁ. ਕੋਇਲ ; ਭਖਦਾ ਅੰਗਿਆਰਾ ; ਇਕ ਜ਼ਹਿਰੀਲਾ ਕੀੜਾ ।

**कोकिला**—[ਕੋਕਿਲਾ] ਇ. ਕੋਇਲ ।

**कोकी**—[ਕੋਕੀ] ਇ. ਚਕਵੇ ਦੀ ਮਦੀਨ ।

**कोकीन**—[ਕੋਕੀਨ] ਇ. ਕੋਕਾ ਰੁੱਖ ਦਾ ਤਿਆਰ ਕੀਤਾ ਸਤ ਜੋ ਨਸ਼ੀਲਾ ਹੁੰਦਾ ਹੈ ਤੇ ਜਿਸ ਦੀ ਵਰਤੋਂ ਨਾਲ ਸਰੀਰ ਸੁੰਨ ਹੋ ਜਾਂਦਾ ਹੈ ।

**कोको**—[ਕੋਕੋ] ਇ. ਮਾਦਾ ਕਾਂ, ਬੱਚਿਆਂ ਨੂੰ ਭੁਲੇਖਾ ਦੇਣ ਦਾ ਸ਼ਬਦ ।

**कोख**—[ਕੋਖ] ਇ. ਢਿਡ ਦੇ ਦੂਹਾਂ ਪਾਸਿਆਂ ਦੀ ਥਾਂ, ਗਰਭ ਦੀ ਥਾਂ, ਕੁੱਖ ।

**कोगी**—[ਕੋਗੀ] ਪੁ. ਲੂੰਮੜੀ ਵਰਗਾ ਜਾਨਵਰ ਜੋ ਖੇਤੀ ਦੀ ਹਾਨੀ ਕਰਦਾ ਹੈ ।

**कोच**—[ਕੋਚ] ਪੁ. ਘੋੜਾ-ਗੱਡੀ, ਬੱਘੀ ; ਗੱਦੇਦਾਰ ਪਲੰਘ ਜਾਂ ਆਰਾਮ ਕੁਰਸੀ, ਕੌਂਚ ।

**कोचना**—[ਕੋਚਣਾ] ਕ੍ਰਿ. ਚੁਭਾਉਣਾ, ਗਡੋਣਾ, ਖੋਭਣਾ ।

**कोचनी**—[ਕੋਚਨੀ] ਇ. ਚੁਭਾਉਣ ਦਾ ਨੁਕੀਲਾ ਸੰਦ ; ਬਲਦ ਦੇ ਹੱਕਣ ਦੀ ਪਰਾਣੀ, ਕੁਤਕਾ, ਛਾਂਟਾ ।

**कोचबक्स**—[ਚੋਚਬਕ੍ਸ] ਪੁ. ਬੱਘੀ ਦੇ ਹੱਕਣ ਵਾਲੇ ਦੇ ਬੈਠਣ ਦਾ ਥਾਂ ।

**कोचरा**—[ਕੋਚਰਾ] ਪੁ. ਇਕ ਪਰਕਾਰ ਦੀ ਵੇਲ ਜਿਸ ਨੂੰ ਜੇਠ ਹਾੜ੍ਹ ਦੇ ਮਹੀਨੇ ਪੀਲੇ ਰੰਗ ਦੇ ਫੁੱਲ ਲਗਦੇ ਹਨ ।

**कोचरी**—[ਕੋਚਰੀ] ਪੁ. ਇਕ ਪੰਛੀ ਦਾ ਨਾਂ ।

**कोचवान**—[ਕੋਚਵਾਨ] ਪੁ. ਬੱਘੀ ਹੱਕਣ ਵਾਲਾ ਵਿਅਕਤੀ ।

**कोची**—[ਕੋਚੀ] ਪੁ. ਇਕ ਪਰਕਾਰ ਦਾ ਜੰਗਲੀ ਕਿੱਕਰ ।

**कोचीन**—[ਕੋਚੀਨ] ਪੁ. ਮਦਰਾਸ ਸੂਬੇ ਦੀ ਇਕ ਰਿਆਸਤ ਜੋ ਟ੍ਰਾਵਨਕੋਰ ਦੇ ਉੱਤਰ ਵਿਚ ਹੈ ।

**कोट**—[ਕੋਟ] ਪੁ. ਕਿਲ੍ਹਾ, ਗੜ੍ਹ ; ਰਾਜ ਮਹਿਲ ; ਅੰਗਰੇਜ਼ੀ ਢੰਗ ਦਾ ਕਪੜਾ ਜੋ ਕਮੀਜ਼ ਜਾਂ ਕੁੜਤੇ ਦੇ ਉਪਰ ਪਹਿਰਿਆ ਜਾਂਦਾ ਹੈ ।

**कोटपाल**—[ਕੋਟਪਾਲ] ਪੁ. ਕਿਲ੍ਹੇ ਦੀ ਰੱਖਿਆ ਕਰਨ ਵਾਲਾ ਵਿਅਕਤੀ, ਕਿਲ੍ਹੇਦਾਰ ; ਕੋਤਵਾਲ ।

**कोटर**—[ਕੋਟਰ] ਪੁ. ਰੁੱਖ ਦਾ ਖੋਖਲਾ ਹਿੱਸਾ ; ਕਿਲ੍ਹੇ ਦੀ ਰੱਖਿਆ ਲਈ ਚਹੁੰ ਪਾਸੀਂ ਲਾਇਆ ਹੋਇਆ ਜੰਗਲ ।

**कोटा**—[ਕੋਟਾ] ਪੁ. ਕਿਸੇ ਦੇ ਨਿਮਿਤ ਨਿਸ਼ਚਿਤ ਕੀਤਾ ਭਾਗ ਜੋ ਉਸ ਨੂੰ ਦਿਤਾ ਜਾਵੇ ਜਾਂ ਉਸ ਤੋਂ ਲਿਆ ਜਾਵੇ ।

**कोटरी, कोटवी**—[ਕੋਟਰੀ, ਕੋਟਵੀ] ਇ. ਨੰਗੀ ਔਰਤ ; ਰੰਡੀ, ਦੁਰਗਾ ।

**कोटि**—[ਕੋਟਿ] ਇ. ਤਲਵਾਰ ਦੀ ਧਾਰ ; ਧਨੁੱਸ਼ ਦਾ ਅਗਲਾ ਹਿੱਸਾ ; ਸੌ ਲੱਖ ਦੀ ਸੰਖਿਆ, ਕਰੋੜ ; ਸ਼੍ਰੇਣੀ, ਦਰਜਾ ; ਕਿਸੇ ਝਗੜੇ ਵਿਚ ਪਹਿਲਾ ਪੱਖ ; ਚੰਗਿਆਈ ; ਢੇਰ, ਜੱਥਾ ।

**कोटिक**—[ਕੋਟਿਕ] ਪੁ. ਬੀਰਬਹੁਟੀ ; ਵਿ. ਅਣਗਿਣਤ, ਬੇਅੰਤ, ਬਹੁਤ ।

**कोटिशः**—[ਕੋਟਿਸ਼ਃ] ਵਿ. ਕਈ ਤਰ੍ਹਾਂ ਤੇ, ਅਣਗਿਣਤ, ਕਰੋੜਾਂ ।

**कोठरी**—[ਕੋਠਰੀ] ਇ. ਛੋਟਾ ਕੋਠਾ, ਕੋਠੜੀ ।

**कोठा**—[ਕੋਠਾ] ਪੁ. ਲੰਮੀ ਚੌੜੀ ਕੋਠੜੀ ; ਵੱਡਾ ਕਮਰਾ ; ਢਿਡ, ਗਰਭ ਦਾ ਥਾਂ ; ਘਰ ।

**कोठार**—[ਕੋਠਾਰ] ਪੁ. ਅੰਨ-ਧਨ ਆਦਿ ਰੱਖਣ ਦੀ ਥਾਂ, ਭੰਡਾਰ ।

**कोठारी**—[ਕੋਠਾਰੀ] ਵਿ. ਭੰਡਾਰ ਦਾ ਪ੍ਰਬੰਧ ਕਰਨ ਵਾਲਾ, ਭੰਡਾਰੀ ।

**कोठी**—[ਕੋਠੀ] ਇ. ਵੱਡਾ ਪੱਕਾ ਘਰ, ਹਵੇਲੀ, ਬੰਗਲਾ, ਬਹੁਤ ਵੱਡਾ ਕਾਰੋਬਾਰ ਕਰਨ ਦੀ ਥਾਂ ; ਥੋਕ ਵਿਕਰੀ ਦੀ ਦੁਕਾਨ ; ਬੁਖ਼ਾਰੀ ; ਬੰਦੂਕ ਦੀ ਉਹ ਥਾਂ ਜਿੱਥੇ ਬਰੂਦ ਪਾਉਂਦੇ ਹਨ।

**कोड़ा**—[ਕੋੜਾ] ਪੁ. ਛਾਂਟਾ, ਡੰਗਰ ਚਾਰਣ ਵਾਲਿਆਂ ਦਾ ਡੰਡਾ ਜਿਸ ਵਿਚ ਚਮੜਾ ਜਾਂ ਵੱਟਿਆ ਹੋਇਆ ਸੂਤਰ ਬੰਨ੍ਹਿਆ ਹੁੰਦਾ ਹੈ।

**कोड़ार**—[ਕੋੜਾਰ] ਪੁ. ਕੋਹਲੂ ਦੀ ਲਕੜੀ ਵਿਚ ਜੜਿਆ ਹੋਇਆ ਲੋਹੇ ਦਾ ਛੱਲਾ।

**कोड़ी**—[ਕੋੜੀ] ਇ. ਵੀਹ ਚੀਜ਼ਾਂ ਦਾ ਸਮੂਹ।

**कोढ़**—[ਕੋੜ੍ਹ] ਪੁ. ਇਕ ਰੋਗ, ਕੁਸ਼ਟ।

**कोढा**—[ਕੋਢਾ] ਪੁ. ਗੋਹਾ ਇਕੱਠਾ ਕਰਨ ਦਾ ਬਾੜਾ ਜਿਥੇ ਡੰਗਰ ਬਨ੍ਹੇ ਜਾਂਦੇ ਹਨ।

**कोढिया**—[ਕੋਢਿਯਾ] ਪੁ. ਤਮਾਕੂ ਦੇ ਪੱਤਿਆਂ ਦੀ ਇਕ ਬੀਮਾਰੀ।

**कोढ़ी**—[ਕੋੜ੍ਹੀ] ਵਿ. ਕੁਸ਼ਟੀ, ਕੋੜ੍ਹੀ।

**कोण**—[ਕੋਣ] ਪੁ. ਨੋਕ, ਖੂੰਜਾ ; ਦੋ ਲਕੀਰਾਂ ਦੇ ਆਪਸ ਵਿਚ ਮਿਲਣ ਦਾ ਥਾਂ ; ਦਿਸ਼ਾਵਾਂ ਦੇ ਵਿਚਕਾਰਲੀ ਦਿਸ਼ਾ।

**कोत**—[ਕੋਤ] ਪੁ. ਤਾਕਤ, ਬਲ, ਸ਼ਕਤੀ, ਜ਼ੋਰ।

**कोतरी**—[ਕੋਤਰੀ] ਇ. ਇਕ ਮੱਛੀ ਦਾ ਨਾਂ।

**कोतल**—[ਕੋਤਲ] ਪੁ. ਸਜਿਆ ਹੋਇਆ ਘੋੜਾ ਜਿਸ ਉਤੇ ਕੋਈ ਸਵਾਰ ਨਾ ਹੋਵੇ, ਜਲੂਸੀ ਘੋੜਾ ; ਵਿ. ਨਿਠੱਲਾ, ਬੇ-ਕਾਮ, ਵਿਹਲਾ।

**कोतलगारद**—[ਕੋਤਲਗਾਰਦ] ਪੁ. ਛਾਉਣੀ ਦਾ ਇਕ ਥਾਂ ਜਿਥੇ ਕਵੈਦ ਕਰਨ ਵਾਲੇ ਸਿਪਾਹੀਆਂ ਦੀ ਦੇਖਭਾਲ ਲਈ ਹਰ ਵੇਲੇ ਗਾਰਦ ਰਹਿੰਦੀ ਹੈ।

**कोतवाल**—[ਕੋਤਵਾਲ] ਪੁ. ਸ਼ਹਿਰ ਦਾ ਵੱਡਾ ਥਾਣੇਦਾਰ ; ਪੰਚਾਇਤ, ਸਭਾ ਆਦਿ ਨੂੰ ਨਿਉਂਦਾ ਦੇਣ ਵਾਲਾ ਵਿਅਕਤੀ।

**कोतवाली**—[ਕੋਤਵਾਲੀ] ਇ. ਕੋਤਵਾਲ ਦੇ ਰਹਿਣ ਦਾ ਥਾਂ ; ਸ਼ਹਿਰ ਦਾ ਵੱਡਾ ਥਾਣਾ ਕੋਤਵਾਲ ਦਾ ਦਫ਼ਤਰ।

+**कोता**—[ਕੋਤਾ] ਵਿ. ਥੋੜਾ, ਘਟ।

**कोताही**—[ਕੋਤਾਹੀ] ਇ, ਘਾਟਾ, ਕਮੀ, ਕਸਰ।

+**कोथला**—[ਕੋਥਲਾ] ਪੁ. ਵੱਡਾ ਥੈਲਾ ; ਢਿੱਡ।

+**कोथली**—[ਕੋਥਲੀ] ਇ. ਰੁਪਏ ਪੈਸੇ ਪਾ ਕੇ ਲੱਕ ਨਾਲ ਬੰਨ੍ਹਣ ਦੀ ਥੈਲੀ, ਥਾਂਸਣੀ, ਗੁਥਲੀ।

**कोथी**—[ਕੋਥੀ] ਇ. ਮਿਆਨ ਦੇ ਸਿਰੇ ਤੇ ਲੱਗਿਆ ਧਾਤ ਦਾ ਛੱਲਾ।

**कोदंड (कोदण्ड)**—[ਕੋਦੰਡ] ਪੁ. ਧਨੁਸ਼, ਕਮਾਨ ; ਭੌਆਂ ; ਬਾਰਾਂ ਰਾਸਾਂ ਵਿਚੋਂ ਨੌਵੀਂ ਰਾਸ।

+**कोद**—[ਕੋਦ] ਇ. ਦਿਸ਼ਾ, ਤਰਫ, ਪਾਸਾ ; ਖੂੰਜਾ।

**कोदई**—[ਕੋਦਈ]<br>
**कोदरा**—[ਕੋਦਰਾ]<br>
**कोदव**—[ਕੋਦਵ]<br>
+**कोदो**—[ਕੋਦੋ]<br>
} ਪੁ. ਇਕ ਪਰਕਾਰ ਦਾ ਘਟੀਆ ਕਿਸਮ ਦਾ ਅਨਾਜ।

**कोन**—[ਕੋਨ] ਪੁ. ਕੋਣ, ਖੂੰਜਾ।

**कोना**—[ਕੋਨਾ] ਪੁ. ਨੁੱਕਰ, ਤਿੱਖੀ ਕੰਨੀ, ਖੂੰਜਾ, ਲੰਮਾਈ ਤੇ ਚੌੜਾਈ ਦੇ ਮਿਲਣ ਦਾ ਥਾਂ, ਕਿਨਾਰਾ ; ਇਕਾਂਤ ਥਾਂ।

**कोप**—[ਕੋਪ] ਪੁ. ਗੁੱਸਾ, ਕਰੋਧ।

+**कोपना**—[ਕੋਪਨਾ] ਕ੍ਰਿ. ਗੁੱਸਾ ਕਰਨਾ, ਨਾਰਾਜ਼ ਹੋਣਾ।

**कोपभवन**—[ਕੋਪਭਵਨ] ਪੁ. ਉਹ ਥਾਂ ਜਿੱਥੇ ਗੁੱਸੇ-ਭਰਿਆ ਵਿਅਕਤੀ ਬੈਠਦਾ ਹੈ।

**कोपर**—[ਕੋਪਰ] ਪੁ. ਟਪਕਾ ਅੰਬ, ਟਾਹਣੀ ਦਾ ਪੱਕਿਆ ਹੋਇਆ ਅੰਬ।

**कोपल**—[ਕੋਪਲ] ਇ. ਨਵਾਂ ਮੁਲਾਇਮ ਪੱਤਾ, ਪਥੀਸੀ, ਕਰੂੰਬਲ ਕੋਂਪਲ।

**कोपली**—[ਕੋਪਲੀ] ਵਿ. ਬੈਂਗਣੀ ਜਾਂ ਲਾਲ ਰੰਗ ਦਾ।

**कोपवती**—[ਕੋਪਵਤੀ] ਇ. ਗੁੱਸਾ ਕਰਨ ਵਾਲੀ ਔਰਤ।

**कोपी**—[ਕੋਪੀ] ਵਿ. ਗੁੱਸੈਲਾ, ਗਸੈਲ, ਕਰੋਧੀ।

**कोफ़्त**—[ਕੋਫ਼ਤ] ਪੁ. ਲੋਹੇ ਤੇ ਸੋਨੇ ਜਾਂ ਚਾਂਦੀ ਦੀ ਪੱਚੀਕਾਰੀ ; ਇ. ਦੁਖ, ਤਕਲੀਫ ; ਪਰੇਸ਼ਾਨੀ।

**कोफ़्ता**—[ਕੋਫ਼ਤਾ] ਪੁ. ਕੁੱਟੇ ਹੋਏ ਮਾਸ ਦਾ ਕਬਾਬ, ਕੋਫਤਾ।

**कोबा**—[ਕੋਬਾ] ਪੁ. ਚੰਮ ਕੁੱਟਣ ਦੀ ਮੁੰਗਲੀ ; ਦੁਰਮਟ।

**कोबी**—[ਕੋਬੀ] ਇ. ਗੋਭੀ ਦਾ ਫੁੱਲ।

**कोमल**—[ਕੋਮਲ] ਵਿ. ਮੁਲਾਇਮ, ਨਰਮ ; ਨਾਜ਼ੁਕ ; ਕੱਚਾ ; ਸੁੰਦਰ, ਸੁਹਣਾ ; ਪੁ. ਸੰਗੀਤ ਵਿਚ ਬਰੀਕ ਮਿੱਠੀ ਅਵਾਜ਼।

**कोमलता**—[ਕੋਮਲਤਾ] ਇ. ਨਰਮੀ, ਮੁਲਾਇਮੀ ; ਮਿਠਾਸ ; ਸੁੰਦਰਤਾ।

**कोमला**—[ਕੋਮਲਾ] ਇ. ਖਿਰਨੀ ; ਖਜੂਰ ; ਅਲੰਕਰ ਵਿਚ ਅੱਖਰਾਂ ਦੀ ਉਹ ਬਨਾਵਟ ਜਿਸ ਵਿਚ ਕੋਮਲ ਪਦ ਹੋਣ।

+**कोय**—[ਕੋਯ] ਪੜ. ਕੋਈ।

**कोयता**—[ਕੋਯਤਾ] ਪੁ. ਤਾੜੀ ਟਪਕਾਉਣ ਦਾ ਔਜ਼ਾਰ।

**कोयर**—[ਕੋਯਰ] ਪੁ. ਸਾਗ-ਭਾਜੀ, ਤਰਕਾਰੀ ; ਡੰਗਰਾਂ ਨੂੰ ਪਾਉਣ ਦਾ ਹਰਾ ਚਾਰਾ।

**कोयल**—[ਕੋਯਲ] ਇ. ਕੋਇਲ, ਕਾਲੇ ਰੰਗ ਦਾ ਮਿੱਠ ਬੋਲਣ ਵਾਲਾ ਪੰਛੀ ; ਇਕ ਚਿੱਟੇ ਤੇ ਨੀਲੇ ਫੁੱਲ ਵਾਲੀ ਵੇਲ।

**कोयला**—[ਕੋਯਲਾ] ਪੁ. ਮਚੀ ਹੋਈ ਲਕੜ ਦਾ ਉਹ ਹਿੱਸਾ ਜੋ ਚੰਗੀ ਤਰ੍ਹਾਂ ਨਾ ਮਚਿਆ ਹੋਵੇ ਅਤੇ ਕਾਲਾ ਹੋ ਗਿਆ ਹੋਵੇ ; ਪੱਥਰ ਦਾ ਕੋਇਲਾ, ਕੋਲਾ।

**कोया**—[ਕੋਯਾ] ਪੁ. ਅੱਖ ਦਾ ਕੋਨਾ, ਕੋਇਆ ।

**कोरंजा (कोरञ्जा)**—[ਕੋਰੰਜਾ] ਪੁ. ਮਜ਼ਦੂਰੀ ਦੇ ਬਦਲੇ ਵਿਚ ਦਿਤਾ ਜਾਣ ਵਾਲਾ ਅੰਨ ।

**कोर**—[ਕੋਰ] ਇ. ਕੰਨੀ, ਕਿਨਾਰਾ, ਸਿਰਾ ; ਨੋਕ, ਕੋਣਾ ; ਹਾਸ਼ੀਆ ; ਵੈਰ ; ਬੁਰਾਈ ; ਐਬ ; ਕਤਾਰ ।

**कोरक**—[ਕੋਰਕ] ਪੁ. ਫੁੱਲ ਦੀ ਕਲੀ ; ਕੰਵਲ ਦੀ ਡੰਡੀ, ਭਿਸ, ਭੇਂ ; ਇਕ ਬੈਂਤ ; ਤੋਤੇ ਦੀ ਬੋਲੀ ; ਸੀਤਲ ਚੀਨੀ ।

**कोर-कसर**—[ਕੋਰ-ਕਸਰ] ਇ. ਦੋਸ਼ ਤੇ ਨੁਕਸ, ਐਬ ਤੇ ਖੋਟ ।

**कोरदून**—[ਕੋਰਦੂਨ] ਪੁ. ਇਕ ਤਰ੍ਹਾਂ ਦਾ ਧਾਨ, ਚਾਵਲ ਦੀ ਇਕ ਕਿਸਮ ।

**कोरा**—[ਕੋਰਾ] ਵਿ. ਨਾ ਵਰਤਿਆ ਹੋਇਆ, ਨਵਾਂ, ਬੇਦਾਗ਼ ; ਮੂਰਖ ; ਦਰਿੱਦਰ, ਧਨ-ਰਹਿਤ ; ਬਿਨਾਂ ਧੁਲਿਆ ਹੋਇਆ ; ਜਿਸ ਉਤੇ ਕੁਝ ਲਿਖਿਆ ਨਾ ਹੋਵੇ ; ਸਾਦਾ ; ਖ਼ਾਲੀ ।

**कोर्ट**—[ਕੋਰ੍ਟ] ਪੁ. ਅਦਾਲਤ, ਇਨਸਾਫ਼-ਘਰ ; ਤਾਸ਼ ਦੇ ਖੇਲ੍ਹ ਵਿਚ ਇਕ ਜਿੱਤ ।

**कोर्टपीस**—[ਕੋਰ੍ਟਪੀਸ] ਇ. ਤਾਸ਼ ਦਾ ਇਕ ਖੇਲ੍ਹ ।

**कोर्टमार्शल**—[ਕੋਰ੍ਟਮਾਰ੍ਸ਼ਲ] ਪੁ. ਫ਼ੌਜੀ ਅਦਾਲਤ ਜਿਸ ਵਿਚ ਅਨੁਸ਼ਾਸਨ ਭੰਗ ਕਰਨ ਵਾਲੇ ਫ਼ੌਜੀ ਨੂੰ ਦੰਡ ਦਿਤਾ ਜਾਂਦਾ ਹੈ ।

**कोल**—[ਕੋਲ] ਪੁ. ਸੂਅਰ; ਬੇੜਾ ; ਗੋਦ ; ਸ਼ਨੀਗ੍ਰਹਿ ; ਗੱਲ-ਵੱਕੜੀ ; ਬੇਰ ਦਾ ਫਲ ; ਇਕ ਤੋਲੇ ਦਾ ਤੋਲ ; ਕਾਲੀ ਮਿਰਚ ।

**कोलक**—[ਕੋਲਕ] ਪੁ. ਅਖਰੋਟ ਦਾ ਰੁੱਖ ; ਕਾਲੀ ਮਿਰਚ ; ਸੀਤਲ ਚੀਨੀ ; ਆਰੀ ਤਿੱਖੀ ਕਰਨ ਦੀ ਰੇਤੀ ।

**कोलना**—[ਕੋਲਨਾ] ਕ੍ਰਿ. ਵਿਚੋਂ ਪੁੱਟ ਕੇ ਪੋਲਾ ਕਰਨਾ, ਛੇਕਣਾ ।

**कोला**—[ਕੋਲਾ] ਇ. ਛੋਟੀ ਮਘ, ਮਘ ; ਬੇਰ ਦਾ ਰੁੱਖ ; ਪੁ. ਗਿੱਦੜ ; ਬੁਝਿਆ ਅੰਗਾਰ ; ਕੋਲਾ ।

**कोलाहल**—[ਕੋਲਾਹਲ] ਪੁ. ਰੌਲਾ, ਸ਼ੋਰ, ਹੱਲਾ ।

**कोलिया**—[ਕੋਲਿਯਾ] ਇ. ਭੀੜੀ ਗਲੀ, ਤੰਗ ਰਸਤਾ ।

**कोलियाना**—[ਕੋਲਿਯਾਨਾ] ਕ੍ਰਿ. ਤੰਗ ਰਸਤੇ ਤੇ ਚਲਣਾ ।

**कोली**—[ਕੋਲੀ] ਇ. ਜੱਫੀ ਪਾਉਣ ਵੇਲੇ ਦੁਹਾਂ ਬਾਜ਼ੂਆਂ ਦੇ ਵਿਚਕਾਰਲਾ ਥਾਂ ; ਹਿੰਦੂ ਜੁਲਾਹਾ ।

**कोल्हाड़**—[ਕੋਲ੍ਹਾੜ] ਪੁ. ਗੰਨੇ ਪੀੜਨ ਅਤੇ ਗੁੜ ਬਣਾਉਣ ਦੀ ਥਾਂ ।

**कोल्हू**—[ਕੋਲ੍ਹੂ] ਪੁ. ਤੇਲ ਜਾਂ ਇੱਖ ਪੀੜਨ ਦੀ ਮਸ਼ੀਨ, ਕੋਲ੍ਹੂ, ਕੋਹਲੂ ।

**कोविद**—[ਕੋਵਿਦ] ਵਿ. ਅਨੁਭਵੀ, ਨਿਪੁੰਨ ; ਵਿਦਵਾਨ, ਪੰਡਿਤ ।

**कोविदार**—[ਕੋਵਿਦਾਰ] ਪੁ. ਕਚਨਾਰ ;

**कोश**—[ਕੋਸ਼] ਪੁ. ਅੰਡਾ ; ਡੱਬਾ, ਗੋਲਕ ; ਫੁੱਲਾਂ ਦੀ ਬਨ੍ਹੀ ਹੋਈ ਕਲੀ ; ਧਰਤੀ ਚੋਂ ਨਿਕਲਿਆ ਸੋਨਾ ਚਾਂਦੀ ; ਤਲਵਾਰ ਦੀ ਮਿਆਨ ; ਢੇਰ ; ਢਕਣਾ ; ਥੈਲੀ ; ਰੇਸ਼ਮ ਦੀ ਖੱਲ ; ਪਤਾਲੂ ; ਇਕੱਠਾ ਕੀਤਾ ਧਨ ; ਉਹ ਗ੍ਰੰਥ ਜਿਸ ਵਿਚ ਸ਼ਬਦਾਂ ਦਾ ਅਰਥ-ਸਹਿਤ ਵੇਰਵਾ ਹੋਵੇ, ਡਿਕਸ਼ਨਰੀ ।

**कोशकार**—[ਕੋਸ਼ਕਾਰ] ਵਿ. ਮਿਆਨ ਬਣਾਉਣ ਵਾਲਾ ; ਸ਼ਬਦ ਕੋਸ਼ ਬਣਾਉਣ ਵਾਲਾ ; ਪੁ. ਰੇਸ਼ਮ ਦਾ ਕੀੜਾ ।

**कोशकीट**—[ਕੋਸ਼ਕੀਟ] ਪੁ. ਰੇਸ਼ਮ ਦਾ ਕੀੜਾ ।

**कोशपति**—[ਕੋਸ਼ਪਤਿ] ਪੁ. ਖ਼ਜ਼ਾਨਚੀ, ਭੰਡਾਰੀ ।

**कोशफल**—[ਕੋਸ਼ਫਲ] ਪੁ. ਪੇਠਾ, ਕਕੜੀ, ਖ਼ਰਬੂਜ਼ਾ ਆਦਿ ਫਲ ।

**कोशफला**—[ਕੋਸ਼ਫਲਾ] ਇ. ਖੀਰਾ ; ਫੁੱਟ ।

**कोशल**—[ਕੋਸ਼ਲ] ਪੁ. ਸਰਯੂ ਤੇ ਘਾਘਰਾ ਨਦੀ ਦੇ ਦੋਹਾਂ ਪਾਸਿਆਂ ਦਾ ਹਿੱਸਾ ; ਇਸ ਹਿੱਸੇ ਦਾ ਵਸਨੀਕ ; ਅਯੁਧਿਆ ਸ਼ਹਿਰ ; ਇਕ ਰਾਗ ।

**कोशला**—[ਕੋਸ਼ਲਾ] ਇ. ਅਯੁਧਿਆ ਨਗਰੀ, ਕੋਸ਼ਲ ਦੇਸ਼ ਦੀ ਰਾਜਧਾਨੀ ।

**कोशवृद्धि**—[ਕੋਸ਼ਵ੍ਰਿੱਧਿ] ਇ. ਪਤਾਲੂਆਂ ਦੇ ਵਧਣ ਦੀ ਬੀਮਾਰੀ ।

**कोशाधिप**—[ਕੋਸ਼ਾਧਿਪ]<br>
**कोशाधीश**—[ਕੋਸ਼ਾਧੀਸ਼]<br>
**कोशाध्यक्ष**—[ਕੋਸ਼ਾਧ੍ਯਕ੍ਸ਼] } ਪੁ. ਖ਼ਜ਼ਾਨਚੀ ; ਕੁਬੇਰ ।

**कोशिश**—[ਕੋਸ਼ਿਸ਼] ਇ. ਯਤਨ, ਉੱਦਮ, ਹਿੰਮਤ, ਮਿਹਨਤ ।

**कोष**—[ਕੋਸ਼] ਪੁ. ਦੇਖੋ ਕੋਸ਼ (कोश) ।

**कोष्ठ**—[ਕੋਸ਼੍ਠ] ਪੁ. ਪੇਟ ਦਾ ਅੰਦਰਲਾ ਭਾਗ ; ਕੋਠਾ, ਕੋਠੜੀ ; ਅਨਾਜ ਰੱਖਣ ਦੀ ਥਾਂ ; ਕੋਸ਼, ਖ਼ਜ਼ਾਨਾ ; ਕੋਟ, ਚਾਰਦੀਵਾਰੀ ।

**कोष्ठक**—[ਕੋਸ਼੍ਠਕ] ਪੁ. ਘਿਰੀ ਹੋਈ ਥਾਂ, ਚਾਰਦੀਵਾਰੀ ; ਕੋਠੀ, ਕਈ ਖ਼ਾਨਿਆਂ ਦਾ ਚੱਕਰ ; ਇਕ ਚਿਨ੍ਹ ਜੋ ਲਿਖਣ ਵਿਚ ਵਰਤਿਆ ਜਾਂਦਾ ਹੈ, ਜਿਸ ਵਿਚ ਅੰਕ ਜਾਂ ਵਾਕ ਲਿਖੇ ਜਾਂਦੇ ਹਨ, ਬ੍ਰੈਕਟ ।

**कोष्ठी**—[ਕੋਸ਼੍ਠੀ] ਇ. ਜਨਮ-ਪੱਤਰੀ ।

**कोष्ण**—[ਕੋਸ਼੍ਣ] ਪੁ. ਕੋਸਾ, ਥੋੜਾ ਗਰਮ ।

**कोस**—[ਕੋਸ] ਪੁ. ਕੋਹ ।

**कोसना**—[ਕੋਸਨਾ] ਕ੍ਰਿ. ਭਲਾ ਬੁਰਾ ਕਹਿਣਾ ; ਗਾਲ੍ਹਾਂ ਦੇ ਰੂਪ ਵਿਚ ਸਰਾਪ ਦੇਣਾ ।

**कोसा**—[ਕੋਸਾ] ਪੁ. ਇਕ ਤਰ੍ਹਾਂ ਦਾ ਰੇਸ਼ਮ ; ਮਿੱਟੀ ਦਾ ਵੱਡਾ ਦੀਵਾ ; ਕਸੋਰਾ ; ਵਿ. ਥੋੜ੍ਹਾ ਗਰਮ, ਕੋਸਾ, ਨੀਮ-ਗਰਮ ।

**कोसिया**—[ਕੋਸਿਯਾ] ਇ. ਮਿੱਟੀ ਦਾ ਛੋਟਾ ਭਾਂਡਾ, ਕਸੋਰਾ ।

**+कोसिला**—[ਕੋਸਿਲਾ] ਇ. ਦਸ਼ਰਥ ਦੀ ਵੱਡੀ ਰਾਣੀ, ਕੌਸ਼ੱਲਿਆ ।

**कोसी**—[ਕੋਸੀ] ਇ. ਇਕ ਨਦੀ ਜੋ ਨੇਪਾਲ ਦੇ ਪਹਾੜਾਂ ਚੋਂ ਨਿਕਲ ਕੇ ਗੰਗਾ ਵਿਚ ਮਿਲਦੀ ਹੈ ।

**+कोसू**—[ਕੋਸੂ] ਪੁ. ਕੋਸਣ ਵਾਲਾ ; ਤੁੰਨ੍ਹਣ ਵਾਲਾ ।

**कोसों**—[ਕੋਸੋਂ] ਕ੍ਰਿ. ਵਿ. ਕਈ ਕੋਸ, ਦੂਰੀ ਤੇ, ਕੋਹਾਂ ਤੇ ।

**कोहँडौरी**—[ਕੋਹੰਡੋਰੀ] ਇ. ਪੇਠੇ ਤੇ ਮਾਂਹ ਦੀ ਦਾਲ ਦੀ ਵੜੀ ।

**कोह**—[ਕੋਹ] ਪੁ. ਗੁੱਸਾ ; ਪਹਾੜ ।

**+कोहना**—[ਕੋਹਨਾ] ਕ੍ਰਿ. ਗੁੱਸੇ ਹੋਣਾ ; ਕੋਸਣਾ ।

**कोहनी**—[ਕੋਹਨੀ] ਇ. ਕੂਹਣੀ, ਕੋਹਣੀ ।

**कोहनूर**—[ਕੋਹਨੂਰ] ਪੁ. ਇਕ ਅਮੋਲਕ ਹੀਰਾ ।

**कोहरा**—[ਕੋਹਰਾ] ਪੁ. ਧੁੰਦ ।

**कोहरी**—[ਕੋਹਰੀ] ਇ. ਘੁੰਗਣੀਆਂ ।

**कोहल**—[ਕੋਹਲ] ਪੁ. ਜੌਂ ਦੀ ਸ਼ਰਾਬ, ਬੀਅਰ ।

**कोहा**—[ਕੋਹਾ] ਪੁ. ਚੌੜੇ ਮੂੰਹ ਦਾ ਮਿੱਟੀ ਦਾ ਵੱਡਾ ਭਾਂਡਾ ; ਮੱਟ ; ਚਾਟੀ ।

**कोहान**—[ਕੋਹਾਨ] ਪੁ. ਊਠ ਦੀ ਪਿੱਠ, ਉਪਰਲਾ ਢੁੱਡ ; ਢੁੱਠ ।

**+कोहाना**—[ਕੋਹਾਨਾ] ਕ੍ਰਿ. ਗੁੱਸੇ ਹੋਣਾ ; ਰੁੱਸਣਾ ।

**कोहिस्तान**—[ਕੋਹਿਸਤਾਨ] ਪੁ. ਪਹਾੜੀ ਪ੍ਰਦੇਸ਼ ।

**+कोही**—[ਕੋਹੀ] ਵਿ. ਗੁਸੈਲਾ, ਕਰੋਧੀ ।

**कौंच (कौञ्च)**—[ਕੌਂਚ] ਇ. ਇਕ ਤਰ੍ਹਾਂ ਦੀ ਵੇਲ ਅਤੇ ਇਸ ਦੀ ਫਲੀ ।

**कौंची (कौञ्ची)**—[ਕੌਂਚੀ] ਇ. ਬਾਂਸ ਦੀ ਪਤਲੀ ਕਮਾਚ ।

**कौंतेय (कौन्तेय)**—[ਕੌਂਤੇਯ] ਪੁ. ਕੁੰਤੀ ਦੇ ਪੁੱਤਰ ਯੁਧਿਸ਼ਟਰ, ਭੀਮ, ਅਰਜਨ ।

**कौंध (कौन्ध)**—[ਕੌਂਧ] ਇ. ਬਿਜਲੀ ਦੀ ਦੂਰ ਦੀ ਚਮਕ ; ਚਮਕ ।

**कौंधना (कौन्धना)**—[ਕੌਂਧਨਾ] ਕ੍ਰਿ. ਬਿਜਲੀ ਦਾ ਦੂਰੋਂ ਚਮਕਣਾ ।

**कौंधा (कौन्धा)**—[ਕੌਂਧਾ] ਇ. ਬਿਜਲੀ ਦੀ ਚਮਕ ।

**कौआ**—[ਕੌਆ] ਪੁ. ਕਾਂ ; ਗਲ ਦੇ ਅੰਦਰਲੀ ਘੰਡੀ ।

**कौआ ठोंठी**—[ਕੌਆ ਠੋਂਠੀ] ਇ. ਇਕ ਵੇਲ ਜਿਸ ਦੇ ਫੁੱਲ ਦੀ ਸ਼ਕਲ ਕਾਂ ਦੀ ਚੁੰਝ ਵਰਗੀ ਹੁੰਦੀ ਹੈ ।

**कौटिल्य**—[ਕੌਟਿਲ੍ਯ] ਪੁ. ਟੇਢਾਪਣ ; ਚਾਣੱਕਯ ਦਾ ਇਕ ਨਾਂ ।

**कौटुंबिक (कौटुम्बिक)**—[ਕੌਟੁੰਬਿਕ] ਵਿ. ਟੱਬਰ ਵਾਲਾ, ਟੱਬਰ ਟੀਰ ਦੀ ਪਾਲਣਾ ਕਰਨ ਵਾਲਾ ।

**कौड़ा**—[ਕੌੜਾ] ਪੁ. ਇਕ ਪਰਕਾਰ ਦਾ ਜੰਗਲੀ ਪਿਆਜ਼, ਵੱਡੀ ਕੌਡੀ, ਕੌਡਾ ; ਪਾਲੇ ਦੇ ਦਿਨੀਂ ਟੋਏ ਵਿਚ ਸੁਲਗਾਈ ਹੋਈ ਅੱਗ ; ਧੂਣੀ ।

**कौड़ी**—[ਕੌਡੀ] ਇ. ਕੌਡੀ ; ਸਮੁੰਦਰ ਦਾ ਇਕ ਕੀੜਾ ਜਿਸ ਦੇ ਹੱਡ ਸਿੱਕੇ ਵਾਂਗ ਵਰਤੇ ਜਾਂਦੇ ਹਨ ; ਰੁਪਿਆ-ਪੈਸਾ ; ਮਸੂਲ ; ਅੱਖ ਦਾ ਡੇਲਾ ; ਗਿਲਟੀ ਜੋ ਪੱਟ ਤੇ ਹੁੰਦੀ ਹੈ ; ਛੁਰੀ ਦੀ ਨੁੱਕਰ ।

**कौड़ीजूड़ा**—[ਕੌਡੀਜੂੜਾ] ਪੁ. ਇਕ ਤਰ੍ਹਾਂ ਦਾ ਗਹਿਣਾ ਜਿਸ ਨੂੰ ਔਰਤਾਂ ਸਿਰ ਤੇ ਪਹਿਨਦੀਆਂ ਹਨ ।

**कौड़ैना**—[ਕੌੜੈਨਾ] ਪੁ. ਕਸੇਰੇ ਦਾ ਨੱਕਾਸ਼ੀ ਕਰਨ ਦਾ ਇਕ ਸੰਦ ।

**कौणप**—[ਕੌਣਪ] ਪੁ. ਰਾਖਸ਼ ; ਵਾਸੁਕੀ ਦੇ ਕੁਲ ਦਾ ਇਕ ਸੱਪ ।

**कौतुक**—[ਕੌਤੁਕ] ਪੁ. ਹੈਰਾਨੀ, ਅਚੰਭਾ ; ਠੱਠਾ, ਦਿਲ੍ਹਗੀ ; ਖੁਸ਼ੀ ; ਖੇਲ-ਤਮਾਸ਼ਾ ।

**कौतुकी**—[ਕੌਤੁਕੀ] ਵਿ. ਕੌਤਕ ਕਰਨ ਵਾਲਾ ।

**कौन**—[ਕੌਨ] ਪੜ. ਕਿਹੜਾ ; ਵਿ. ਕਿਸ ਪਰਕਾਰ ਦਾ ।

**कौपीन**—[ਕੌਪੀਨ] ਪੁ. ਸੰਨਿਆਸੀਆਂ ਆਦਿ ਦੇ ਪਹਿਨਣ ਦੀ ਲੰਗੋਟੀ ।

**कौम**—[ਕੌਮ] ਇ. ਜਾਤੀ ; ਨਸਲ, ਵੰਸ਼ ; ਰਾਸ਼ਟਰ, ਕੁਟੰਬ ।

**कौमार**—[ਕੌਮਾਰ] ਪੁ. ਕੁਮਾਰ ਅਵਸਥਾ ; ਜਨਮ ਤੋਂ ਸੋਲਾਂ ਵਰ੍ਹੇ ਤਕ ਦੀ ਉਮਰ ।

**कौमारी**—[ਕੌਮਾਰੀ] ਇ. ਸੱਜ-ਵਿਆਹੀ ; ਦੇਵਤਿਆਂ ਦੀਆਂ ਸਤ ਸ਼ਕਤੀਆਂ ਵਿਚੋਂ ਇਕ ; ਪਾਰਵਤੀ ।

**कौमी**—[ਕੌਮੀ] ਵਿ. ਕੌਮ ਨਾਲ ਸਬੰਧ ਰਖਣ ਵਾਲਾ ; ਜਾਤੀਯ ; ਰਾਸ਼ਟਰੀਯ ।

**कौमुदी**—[ਕੌਮੁਦੀ] ਇ. ਚਾਨਣੀ ; ਕੱਤਕ ਜਾਂ ਅੱਸੂ ਦੀ ਪੂਰਨਮਾਸ਼ੀ ; ਧੂਮਧਾਮ, ਉਤਸਾਹ ।

**कौमोदकी, कौमोदी**—[ਕੌਮੋਦਕੀ, ਕੌਮੋਦੀ] ਇ. ਵਿਸ਼ਨੂੰ ਭਗਵਾਨ ਦੀ ਗਦਾ ਦਾ ਨਾਂ ।

**कौर**—[ਕੌਰ] ਪੁ. ਬੁਰਕੀ, ਗਰਾਹੀ ।

**कौरना**—[ਕੌਰਨਾ] ਕ੍ਰਿ. ਥੋੜਾ ਭੁੰਨਣਾ, ਅੱਗ ਤੇ ਕਿਸੇ ਚੀਜ਼ ਨੂੰ ਸੇਕਣਾ ।

**कौरव**—[ਕੌਰਵ] ਪੁ. ਕੁਰੂ ਰਾਜਾ ਦੀ ਉਲਾਦ ; ਕੁਰੂ ਦੇਸ਼ ਦਾ ਰਾਜਾ ।

**कौरवपति**—[ਕੌਰਵਪਤਿ] ਪੁ. ਦੁਰਜੋਧਨ ।

**कौरा**—[ਕੌਰਾ] ਪੁ. ਬੂਹੇ ਦੇ ਦੋਹਾਂ ਪਾਸਿਆਂ ਦਾ ਪਖਵਾੜ ; ਕੌਲਾ ; ਕੁੱਤੇ ਆਦਿ ਨੂੰ ਦਿਤਾ ਜਾਣ ਵਾਲਾ ਰੋਟੀ ਦਾ ਟੁਕੜਾ ।

**कौरी**—[ਕੌਰੀ] ਇ. ਗੋਦ ; ਅਨਾਜ ਦੇ ਕੱਟੇ ਹੋਏ ਬੂਟੇ ਜੋ ਮਜ਼ਦੂਰਾਂ ਨੂੰ ਦਿਤੇ ਜਾਂਦੇ ਹਨ ।

**कौल**—[ਕੌਲ] ਪੁ. ਵਾਕ, ਕਥਨ ; ਵਾਅਦਾ, ਇਕਰਾਰ ; ਕੰਵਲ ; ਵਿ. ਖਾਨਦਾਨੀ, ਕੁਲੀਨ ।

**कौला**—[ਕੌਲ] ਪੁ. ਨਾਰੰਗੀ ; ਗੋਦ ; ਖੂੰਜਾ ।

**कौलिक**—[ਕੌਲਿਕ] ਪੁ. ਜੁਲਾਹਾ ; ਵਿ. ਪਖੰਡੀ, ਢੋਂਗੀ ।

**कौवा**—[ਕੌਵਾ] ਪੁ. ਵੇਖੋ **कौआ** (ਕੌਆ) ।

**कौवाठोंठी (कौवाठोण्ठी)**—[ਕੌਵਾਠੋਂਠੀ] ਇ. ਵੇਖੋ ਕੌਆ ਠੋਂਠੀ (**कौआ ठोंठी**) ।

**कौवापरी**—[ਕੌਵਾਪਰੀ] ਇ. ਬਹੁਤ ਕਾਲੀ ਤੇ ਬਦਸ਼ਕਲ ਔਰਤ ।

**कौवाल**—[ਕੌਵਾਲ] ਪੁ. ਕੱਵਾਲੀ ਗਾਉਣ ਵਾਲਾ, ਕੱਵਾਲ ।

**कौवाली**—[ਕੌਵਾਲੀ] ਇ. ਇਕ ਤਰ੍ਹਾਂ ਦੀ ਗਾਉਣ-ਤਰਜ਼ ਜੋ ਪੀਰਾਂ ਦੀਆਂ ਕਬਰਾਂ ਅਤੇ ਸੂਫੀਆਂ ਦੀਆਂ ਮਜਲਸਾਂ ਵਿਚ ਗਾਈ ਜਾਂਦੀ ਹੈ, ਕੱਵਾਲੀ ।

**कौशल**—[ਕੌਸ਼ਲ] ਪੁ. ਚਤਰਾਈ, ਹੁਸ਼ਿਆਰੀ, ਕਾਰੀਗਰੀ ; ਕੋਸ਼ਲ ਦੇਸ਼ ਦਾ ਰਹਿਣ ਵਾਲਾ ।

**कौशल्या**—[ਕੌਸ਼ਲ੍ਯਾ] ਇ. ਕੋਸ਼ਲ ਦੇਸ਼ ਦੇ ਰਾਜਾ ਦੀ ਧੀ, ਦਸ਼ਰਥ ਦੀ ਵੱਡੀ ਰਾਣੀ ਦਾ ਨਾਂ ।

**कौशांबी (कौशाम्बी)**—[ਕੌਸ਼ਾਂਬੀ] ਇ. ਇਕ ਪੁਰਾਣਾ ਸ਼ਹਿਰ (ਕੁਸ਼ ਦੇ ਪੁੱਤਰ ਕੌਸ਼ਾਂਬ ਨੇ ਇਸ ਨੂੰ ਵਸਾਇਆ ਸੀ) ।

**कौशिक**—[ਕੌਸ਼ਿਕ] ਪੁ. ਇੰਦਰ ; ਕੁਸ਼ਿਕ ਰਾਜਾ ਦੇ ਪੁੱਤਰ ਗਾਧੀ ; ਵਿਸ਼ਵਾਮਿੱਤਰ ; ਖਜ਼ਾਨਚੀ ; ਰੇਸ਼ਮ ਦਾ ਕੀੜਾ ; ਘੜਿਆਲ , ਮਗਰਮੱਛ ; ਸੱਪ ; ਨਿਉਲਾ ; ਗੁਗਲ; ਉੱਲੂ ; ਇਕ ਰਾਗ ; ਰੇਸ਼ਮੀ ਕਪੜਾ ; ਸ਼ਿੰਗਾਰ ਰਸ ; ਇਕ ਉਪ-ਪੁਰਾਣ ਦਾ ਨਾਂ ।

**कौशिका**—[ਕੌਸ਼ਿਕਾ] ਇ. ਪਾਣੀ ਪੀਣ ਦਾ ਭਾਂਡਾ ; ਇਕ ਤਰ੍ਹਾਂ ਦੀ ਸ਼ਰਾਬ ।

**कौशिकी**—[ਕੌਸ਼ਿਕੀ] ਇ. ਚੰਡਿਕਾ, ਦੁਰਗਾ ; ਕੁਸ਼ਿਕ ਰਾਜਾ ਦੀ ਪੋਤੀ ਜੋ ਰਿਚੀਕ ਮੁਨੀ ਨੂੰ ਵਿਆਹੀ ਸੀ ; ਕੋਸੀ ਨਦੀ ; ਇਕ ਰਾਗਣੀ ਦਾ ਨਾਂ ।

**कौशिल्य**—[ਕੌਸ਼ਲ੍ਯ] ਪੁ. ਇਕ ਰਿਸ਼ੀ ਦਾ ਨਾਂ ਜਿਸ ਦਾ ਗੋਤਰ ਚਲਦਾ ਹੈ ।

**कौशेय**—[ਕੌਸ਼ੇਯ] ਪੁ. ਰੇਸ਼ਮੀ ਕਪੜਾ ।

**कौसल**—[ਕੌਸਲ] ਪੁ. ਵੇਖੋ ਕੌਸ਼ਲ (**कौशल**) ।

+**कौसलेय**—[ਕੌਸਲੇਯ] ਪੁ. ਕੌਸ਼ੱਲਿਆ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ।

**कौसीद**—[ਕੌਸੀਦ] ਵਿ. ਸੂਦਖੋਰ ।

**कौस्त**—[ਕੌਸ੍ਤ] ਪੁ. ਦਸ ਸਾਲ ਦਾ ਪੁਰਾਣਾ ਘਿਉ ।

**कौस्तुभ**—[ਕੌਸ੍ਤੁਭ] ਪੁ. ਇਕ ਮਣੀ ਜੋ ਸਮੁੰਦਰ ਚੋਂ ਨਿਕਲੀ ਸੀ ; ਵਿਸ਼ਨੂੰ ਦੀ ਛਾਤੀ ਦਾ ਗਹਿਣਾ ।

**क्या**—[ਕ੍ਯਾ] ਪੜ. ਪ੍ਰਸ਼ਨਵਾਚਕ ਸ਼ਬਦ ; ਵਿ. ਕਿਨਾ, ਕਿਤਨਾ ; ਅਨੋਖਾ, ਨਿਰਾਲਾ ; ਚੰਗਾ ; ਕ੍ਰਿ. ਵਿ. ਕਿਉਂ ਨਹੀਂ ; ਕਾਸ ਨੂੰ ।

**क्यारी**—[ਕ੍ਯਾਰੀ] ਇ. ਛੋਟਾ ਕਿਆਰਾ, ਕਿਆਰੀ, ਬਾੜੀ ।

**क्यों**—[ਕ੍ਯੋਂ] ਕ੍ਰਿ. ਵਿ ਕਿਸ ਲਈ, ਕਿਸ ਸਬੱਬ, ਕਿਸ ਕਾਰਣ ।

**क्योंकर**—[ਕ੍ਯੋਂਕਰ] ਕ੍ਰਿ. ਵਿ. ਕਿਵੇਂ ।

**क्योंकि**—[ਕ੍ਯੋਂਕਿ] ਅਵ੍ਯ. ਇਸ ਲਈ, ਕਿ, ਕਿਉਂਕਿ ।

**क्रंदन (क्रन्दन)**—[ਕ੍ਰੰਦਨ] ਪੁ. ਰੋਣਾ, ਵਿਰਲਾਪ ; ਯੁਧ ਵੇਲੇ ਬਹਾਦਰਾਂ ਦੀ ਲਲਕਾਰ ।

**क्रकच**—[ਕ੍ਰਕਚ] ਪੁ. ਆਰਾ ; ਸੰਨਿਪਾਤ ਬੁਖਾਰ; ਜੋਤਸ਼ ਵਿਚ ਇਕ ਭੈੜਾ ਜੋਗ ; ਇਕ ਪਰਕਾਰ ਦਾ ਵਾਜਾ ।

**क्रतु**—[ਕ੍ਰਤੁ] ਪੁ. ਨਿਸ਼ਚਾ, ਸੰਕਲਪ ; ਇੱਛਿਆ, ਅਭਿਲਾਸ਼ਾ ; ਅਕਲ, ਗਿਆਨ ; ਜੀਵ ; ਵਿਸ਼ਨੂੰ ; ਯੱਗ, ਖਾਸ ਕਰਕੇ ਅਸ਼ਵਮੇਧ ਯੱਗ ; ਇਕ ਰਿਸ਼ੀ ; ਹਾੜ੍ਹ ਦਾ ਮਹੀਨਾ ।

**क्रतुपशु**—[ਕ੍ਰਤੁਪਸ਼ੁ] ਪੁ. ਯੱਗ ਦਾ ਘੋੜਾ ।

**क्रम**—[ਕ੍ਰਮ] ਪੁ. ਵੈਦਿਕ-ਵਿਧਾਨ ; ਪੈਰ ਰੱਖਣ ਦੀ ਕਿਰਿਆ ; ਚੀਜ਼ਾਂ ਜਾਂ ਕੰਮ ਦੇ ਅੱਗੇ ਪਿਛੇ ਹੋਣ ਦਾ ਨਿਯਮ ; ਤਰਤੀਬ, ਸਿਲਸਿਲਾ ; ਚਾਲ, ਤਰੀਕਾ, ਢੰਗ ।

**क्रमणीय**—[ਕ੍ਰਮਣੀਯ] ਵਿ. ਹਮਲਾ ਕਰਨ ਯੋਗ ।

**क्रमभंग (क्रमभङ्ग)**—[ਕ੍ਰਮਭੰਗ] ਪੁ. ਕ੍ਰਮ ਜਾਂ ਨਿਯਮ ਭੰਗ ਹੋਣ ਤੋਂ ਭਾਵ ।

**क्रमशः** [ਕ੍ਰਮਸ਼ਃ] ਅਵ੍ਯ. ਨੰਬਰਵਾਰ, ਸਿਲਸਿਲੇ ਵਾਰ ; ਹੌਲੀ ਹੌਲੀ, ਥੋੜਾ ਥੋੜਾ ਕਰਕੇ ।

**क्रम संख्या** [ਕ੍ਰਮ ਸੰਖ੍ਯਾ] ਇ. ਕ੍ਰਮ ਨਾਲ ਲਿਖੀ ਜਾਣ ਵਾਲੀ ਸੰਖਿਆ ।

**क्रमसन्यास** [ਕ੍ਰਮਸਨ੍ਯਾਸ]—ਪੁ. ਉਹ ਸੰਨਿਆਸ ਜੋ ਸਿਲ-ਸਿਲੇਵਾਰ ਬ੍ਰਹਮਚਰਯ, ਗ੍ਰਿਹਸਥ ਤੇ ਬਾਨਪ੍ਰਸਥ ਆਸ਼੍ਰਮ ਵਿਚ ਰਹਿਣ ਤੋਂ ਮਗਰੋਂ ਲਿਆ ਜਾਵੇ ।

**क्रमानुसार** [ਕ੍ਰਮਾਨੁਸਾਰ]—ਵੇਖੋ ਕ੍ਰਮਸ਼ਃ (**क्रमशः**) ।

**क्रमुक**—[ਕ੍ਰਮੁਕ] ਪੁ. ਸੁਪਾਰੀ ; ਨਾਗਰਮੋਥਾ ; ਵਲੇਂਵਾਂ ; ਦੇਵਦਾਰ ; ਸ਼ਹਿਤੂਤ ; ਇਕ ਪੁਰਾਣੇ ਦੇਸ਼ ਦਾ ਨਾਂ ।

**क्रमेल, क्रमेलक**—[ਕ੍ਰਮੇਲ, ਕ੍ਰਮੇਲਕ] ਪੁ. ਊਠ, ਬੋਤਾ ।

**क्रय**—[ਕ੍ਰਯ] ਪੁ. ਮੁੱਲ ਲੈਣ ਜਾਂ ਖਰੀਦਣ ਦਾ ਕੰਮ, ਖਰੀਦ ।

**क्रयकर्ता**—[ਕ੍ਰਯਕਰ੍ਤਾ] ਪੁ. ਖਰੀਦਦਾਰ, ਮਾਲ ਮੁੱਲ ਲੈਣ ਵਾਲਾ ।

**क्रयविक्रय**—[ਕ੍ਰਯਵਿਕ੍ਰਯ] ਪੁ. ਖਰੀਦਣ ਅਤੇ ਵੇਚਣ ਦਾ ਕੰਮ, ਖਰੀਦੋਫਰੋਖ਼ਤ ।

**क्रयी**—[ਕ੍ਰਯੀ] ਵਿ. ਖਰੀਦਦਾਰ, ਖਰੀਦਣ ਵਾਲਾ ।

**क्रव्य**—[ਕ੍ਰਵ੍ਯ] ਪੁ. ਮਾਸ, ਗੋਸ਼ਤ ।

**क्रव्याद**—[ਕ੍ਰਵ੍ਯਾਦ] ਪੁ. ਮਾਸ ਖਾਣ ਵਾਲਾ ਜੀਵ ਰਾਖਸ਼ ; ਸ਼ੇਰ ; ਬਾਜ਼ ; ਚਿਖਾ ਆਦਿ ; ਚਿਖਾ ਦੀ ਅੱਗ ।

**क्रांत (क्रान्त)**—[ਕ੍ਰਾਂਤ] ਵਿ. ਦਬਿਆ ਹੋਇਆ ; ਜਿਸ ਤੇ ਹਮਲਾ ਹੋਇਆ ਹੋਵੇ ।

**क्रांति (क्रान्ति)**—[ਕ੍ਰਾਂਤਿ] ਇ. ਪੈਰ ਰੱਖਣ ਦੀ ਹਾਲਤ ; ਨਛੱਤਰ ਦੀ ਚਾਲ ; ਇਕ ਥਾਂ ਤੋਂ ਦੂਜੇ ਥਾਂ ਤੇ ਜਾਣ ਦਾ ਭਾਵ ; ਹੇਰ-ਫੇਰ, ਉਲਟ-ਫੇਰ, ਇਨਕਲਾਬ ।

**क्राथ**—[ਕ੍ਰਾਥ] ਪੁ. ਹਿੰਸਾ ਕਰਨ ਤੋਂ ਭਾਵ ; ਇਕ ਨਾਗ ਦਾ ਨਾਂ ; ਇਕ ਬਾਂਦਰ ਦਾ ਨਾਂ ਜਿਸ ਨੇ ਰਾਮ-ਰਾਵਨ ਦੇ ਯੁੱਧ ਵਿਚ ਸੈਨਾਪਤੀ ਦਾ ਕੰਮ ਕੀਤਾ ਸੀ ; ਇਕ ਰਾਜਾ ਦਾ ਨਾਂ ।

**क्रिकेट**—[ਕ੍ਰਿਕੇਟ] ਪੁ. ਗੇਂਦ-ਬੱਲੇ ਦਾ ਖੇਲ੍ਹ ਜਿਸ ਵਿਚ ਗਿਆਰਾਂ-ਗਿਆਰਾਂ ਖਿਲਾੜਿਆਂ ਦੇ ਦੋ ਦਲ ਹੁੰਦੇ ਹਨ ।

**क्रिमि**—[ਕ੍ਰਿਮਿ] ਪੁ. ਕੀੜਾ ; ਢਿੱਡ ਦਾ ਇਕ ਰੋਗ ।

**क्रिमिजा**—[ਕ੍ਰਿਮਿਜਾ] ਇ. ਲਾਖ ।

**क्रियमाण**—[ਕ੍ਰਿਯਮਾਣ] ਵਿ. ਜੋ ਕੀਤਾ ਜਾ ਰਿਹਾ ਹੋਵੇ, ਜੋ ਹੋ ਰਿਹਾ ਹੋਵੇ ।

**क्रिया**—[ਕ੍ਰਿਯਾ] ਇ. ਸ਼ੁਰੂ ; ਨਿਪਟਾਰਾ ; ਕਿਸੇ ਕੰਮ ਦਾ ਹੋਣਾ ਜਾਂ ਕਰਨਾ ; ਕੋਸ਼ਿਸ਼ ; ਨਿੱਤ ਕਰਮ ; ਸ਼ਰਾਧ ਆਦਿ ਕਰਮ ।

**क्रियाकार**—[ਕ੍ਰਿਯਾਕਾਰ] ਪੁ. ਕੰਮ ਕਰਨ ਵਾਲਾ ਵਿਅਕਤੀ ; ਨਵਾਂ ਵਿਦਿਆਰਥੀ ।

**क्रियात्मक**—[ਕ੍ਰਿਯਾਤ੍ਮਕ] ਵਿ. ਕ੍ਰਿਆ ਸਬੰਧੀ, ਜੋ ਸਰਮੁਚ ਕਰ ਕੇ ਵਿਖਲਾਇਆ ਗਿਆ ਹੋਵੇ ।

**क्रियाद्वेषी**—[ਕ੍ਰਿਯਾਦ੍ਵੇਸ਼ੀ] ਵਿ. ਝਗੜੇ ਵਿਚ ਦਲੀਲ ਨੂੰ ਨਾ ਮੰਨਣ ਵਾਲਾ ; ਕਰਮਕਾਂਡ ਨਾਲ ਵੈਰ ਰੱਖਣ ਵਾਲਾ ।

**क्रियान्वित**—[ਕ੍ਰਿਯਾਨ੍ਵਿਤ] ਵਿ. ਸਤਕਰਮ ਕਰਨ ਵਾਲਾ ।

**क्रियानिष्ठ**—[ਕ੍ਰਿਯਾਨਿਸ਼੍ਠ] ਵਿ. ਸੰਧਿਆ, ਤਰਪਨ ਆਦਿ ਨਿੱਤ ਕਰਮ ਕਰਨ ਵਾਲਾ, ਕਰਮਨਿਸ਼ਠ ।

**क्रियावाचक**—[ਕ੍ਰਿਯਾਵਾਚਕ] ਪੁ. ਜਿਸ ਦਾ ਅਰਥ ਕ੍ਰਿਯਾ ਹੈ, ਕਿਰਿਆ ਵਾਚਕ ।

**क्रियाविशेषण**—[ਕ੍ਰਿਯਾਵਿਸ਼ੇਸ਼ਣ] ਪੁ. ਵਿਆਕਰਣ ਵਿਚ ਕ੍ਰਿਯਾ ਜਾਂ ਵਿਸ਼ੇਸ਼ਣ ਦੀ ਤਾਈਦ ਕਰਨ ਵਾਲਾ ਸ਼ਬਦ, ਕਿਰਿਆਵਿਸ਼ੇਸ਼ਣ ।

**क्रिश्चियन**—[ਕ੍ਰਿਸ਼ਚਿਯਨ] ਪੁ. ਈਸਾਈ, ਕ੍ਰਿਸਚੀਅਨ ।

**क्रीड़क**—[ਕ੍ਰੀੜਕ] ਵਿ. ਖੇਡ ਜਾਂ ਕਲੋਲ ਕਰਨ ਵਾਲਾ ਖਿਡਾਰੀ ।

**क्रीड़ा**—[ਕ੍ਰੀੜਾ] ਇ. ਖੇਲਕੁੱਦ, ਹਾਸਾ, ਦਿਲਲਗੀ ; ਕਲੋਲ ।

**क्रीड़ाकानन**—[ਕ੍ਰੀੜਾਕਾਨਨ] ਪੁ. ਖੇਲ੍ਹਣ ਜਾਂ ਕਲੋਲ ਕਰਨ ਦਾ ਬਾਗ, ਬਗੀਚਾ ।

**क्रीत**—[ਕ੍ਰੀਤ] ਵਿ. ਮੁੱਲ ਲਿਆ ਹੋਇਆ, ਖਰੀਦਿਆ ਹੋਇਆ ; ਪੁ. ਗੁਲਾਮ ।

**क्रीतक**—[ਕ੍ਰੀਤਕ] ਪੁ. ਖਰੀਦਿਆ ਹੋਇਆ ਪੁੱਤਰ ।

**क्रुद्ध**—[ਕ੍ਰੁੱਧ] ਵਿ. ਨਾਰਾਜ਼, ਗੁੱਸੇ ਵਿਚ ਭਰਿਆ ਹੋਇਆ ।

**क्रूर**—[ਕ੍ਰੂਰ] ਵਿ. ਨਿਰਦਈ, ਬੇਰਹਿਮ ; ਜ਼ਾਲਮ ।

**क्रूरकर्मा**—[ਕ੍ਰੂਰਕਰ੍ਮਾ] ਵਿ. ਬੇਰਹਿਮੀ ਭਰਿਆ ਕੰਮ ਕਰਨ ਵਾਲਾ ।

**क्रूरता**—[ਕ੍ਰੂਰਤਾ] ਇ. ਬੇਰਹਿਮੀ, ਦੁਸ਼ਟਤਾ, ਕ੍ਰੂਰ ਹੋਣ ਦਾ ਭਾਵ ।

**क्रूरात्मा**—[ਕ੍ਰੂਰਾਤ੍ਮਾ] ਵਿ. ਦੇਖੋ ਕ੍ਰੂਰ (क्रूर) ।

**क्रूस**—[ਕ੍ਰੂਸ] ਪੁ. ਈਸਾਈਆਂ ਦਾ ਧਰਮ ਚਿਨ੍ਹ ਜੋ ਈਸਾ ਨੂੰ ਸੂਲੀ ਚੜ੍ਹਾਏ ਜਾਣ ਦਾ ਸੂਚਕ ਹੈ ।

**क्रेता**—[ਕ੍ਰੇਤਾ] ਵਿ. ਖਰੀਦਣ ਵਾਲਾ ।

**क्रेय**—[ਕ੍ਰੇਯ] ਵਿ. ਖਰੀਦਣ ਯੋਗ ।

**क्रौंच (क्रौञ्च)**—[ਕ੍ਰੌਂਚ] ਪੁ. ਪੰਛੀ, ਕੂੰਜ ।

**क्रोड़**—[ਕ੍ਰੋੜ] ਪੁ. ਦੁਹਾਂ ਬਾਹੂਆਂ ਦਾ ਵਿਚਕਾਰਲਾ ਹਿੱਸਾ, ਬਾਹਵਾਂ ਦਾ ਫਰਕ ; ਗੋਦ ; ਰੁੱਖ ਦੀ ਖੁੱਡ ; ਸ਼ਨਿਗ੍ਰਹਿ ।

**क्रोड़पत्र**—[ਕ੍ਰੋੜਪਤ੍ਰ] ਪੁ. ਉਹ ਕਾਗਜ਼ ਜੋ ਕਿਸੇ ਕਿਤਾਬ ਜਾਂ ਅਖ਼ਬਾਰ ਦੇ ਛੁੱਟੇ ਹੋਏ ਹਿੱਸੇ ਨੂੰ ਭਰਨ ਲਈ ਦਿੱਤਾ ਜਾਵੇ ; ਜ਼ਮੀਮਾ, ਪਰਿਸ਼ਿਸ਼ਟ ।

**क्रोड़पाद**—[ਕ੍ਰੋੜਪਾਦ] ਪੁ. ਕੱਛੂ ।

**क्रोड़मल्लक**—[ਕ੍ਰੋੜਮਲ੍ਲਕ] ਪੁ. ਰਿਖਮੰਗਾ, ਮੰਗਰਾ ।

**क्रोड़ांक (क्रोड़ाङ्क)**—[ਕ੍ਰੋੜਾਂਕ] ਪੁ. ਕੱਛੂ ।

**क्रोड़ीमुख**—[ਕ੍ਰੋੜੀਮੁਖ] ਪੁ. ਗੈਂਡਾ ।

**क्रोध**—[ਕ੍ਰੋਧ] ਪੁ. ਗੁੱਸਾ, ਕ੍ਰੋਧ ।

**क्रोधन**—[ਕ੍ਰੋਧਨ] ਪੁ. ਕ੍ਰੋਧ ਕਰਨ ਵਾਲਾ, ਕ੍ਰੋਧੀ ; ਕੋਸ਼ਿਕ ਰਿਸ਼ੀ ਦੇ ਪੁੱਤਰ ਦਾ ਨਾਂ ਤੇ ਇਸ ਨਾਂ ਦਾ ਸਾਲ ।

**क्रोधवंत (क्रोधवन्त)**—[ਕ੍ਰੋਧਵੰਤ] ਵਿ. ਗੁੱਸੇ ਵਿਚ ਭਰਿਆ ਹੋਇਆ, ਕਰੋਧੀ ।
**क्रोधवश**—[ਕ੍ਰੋਧਵਸ਼] ਕ੍ਰਿ. ਵਿ. ਗੁੱਸੇ ਵਿਚ, ਗੁੱਸੇ ਨਾਲ
**क्रोधित, क्रोधी**—[ਕ੍ਰੋਧਿਤ, ਕ੍ਰੋਧੀ] ਵਿ. ਗੁੱਸੇਖੋਰ, ਗੁੱਸਾ ਕਰਨ ਵਾਲਾ, ਕਰੋਧੀ ।
**क्रोश**—[ਕ੍ਰੋਸ਼] ਪੁ. ਰੁਲਾਈ ; ਬੁਲਾਵਾ ; ਕੋਹ
**क्रोशताल**—[ਕ੍ਰੋਸ਼ਤਾਲ] ਪੁ. ਇਕ ਤਰ੍ਹਾਂ ਦਾ ਵੱਡਾ ਵਾਜਾ ਜਿਸ ਨੂੰ ਧੌਂਸਾ ਕਹਿੰਦੇ ਹਨ ।
**क्रोष्टु**—[ਕ੍ਰੋਸ਼ਟੁ] ਪੁ. ਗਿੱਦੜ ; ਇਕ ਯਦੂਵੰਸ਼ੀ ਰਾਜੇ ਦਾ ਨਾਂ ।
**क्रौंच (क्रौञ्च)**—[ਕ੍ਰੌਂਚ] ਪੁ. ਕੂੰਜ ਨਾਂ ਦਾ ਪੰਛੀ ; ਇਕ ਪਰਬਤ ਦਾ ਨਾਂ ।
**क्लंद (क्लन्द)**—[ਕ੍ਲੰਦ] ਪੁ. ਰੋਣ, ਰੁਲਾਈ ।
**क्लब**—[ਕ੍ਲਬ] ਪੁ. ਸਾਹਿੱਤ, ਸੰਗੀਤ ਆਦਿ ਦੀ ਚਰਚਾ ਜਾਂ ਮਨਪਰਚਾਵੇ ਲਈ ਬਣਾਈ ਸਭਾ, ਮਜਲਸ, ਕਲੱਬ ।
**क्लम**—[ਕ੍ਲਮ] ਪੁ. ਸੁਸਤੀ, ਆਲਸ : ਥਕਾਵਟ ।
**क्लर्क**—[ਕਲਰ੍ਕ] ਪੁ. ਦਫਤਰ ਆਦਿ ਵਿਚ ਲਿਖਣ ਦਾ ਕੰਮ ਕਰਨ ਵਾਲਾ ਕਰਮਚਾਰੀ ; ਮੁਨਸ਼ੀ ।
**क्लर्की**—[ਕ੍ਲਰ੍ਕੀ] ਇ. ਕਲਰਕ ਦਾ ਧੰਧਾ ।
**क्लांत (क्लान्त)**—[ਕ੍ਲਾਂਤ] ਵਿ. ਥੱਕਿਆ ਹੋਇਆ ; ਮੁਰਝਾਇਆ ਹੋਇਆ ।
**क्लांति (क्लान्ति)**—[ਕ੍ਲਾਂਤਿ] ਇ. ਮਿਹਨਤ, ਥਕਾਵਟ ।
**क्लिन्न**—[ਕ੍ਲਿੰਨ] ਵਿ. ਭਿੱਜਿਆ ਹੋਇਆ, ਗਿੱਲਾ ।
**क्लिशित**—[ਕ੍ਲਿਸ਼ਿਤ] ਵਿ. ਜਿਸ ਨੂੰ ਬਹੁਤ ਦੁੱਖ ਹੋਇਆ ਹੋਵੇ ।
**क्लिष्ट**—[ਕ੍ਲਿਸ਼ਟ] ਵਿ. ਦੁੱਖੀ, ਦੁੱਖ ਦਾ ਮਾਰਿਆ ਹੋਇਆ ।
**क्लिष्टता**—[ਕ੍ਲਿਸ਼ਟਤਾ] ਇ. ਕਠਿਨਾਈ, ਔਖਾਪਣ, ਔਖ ।
**क्लीव**—[ਕ੍ਲੀਬ] ਪੁ. ਨਾਮਰਦ, ਖੱਸੀ ; ਡਰਪੋਕ, ਬੁਜ਼ਦਿਲ ।
**क्लीवता**—[ਕ੍ਲੀਬਤਾ] ਇ. ਨਾਮਰਦੀ ; ਬੁਜ਼ਦਿਲੀ ।
**क्लेद**—[ਕ੍ਲੇਦ] ਪੁ. ਗਿੱਲਾ ਪਣ ; ਪਸੀਨਾ ।
**क्लेदक**—[ਕ੍ਲੇਦਕ] ਵਿ. ਮੁੜ੍ਹਕਾ ਲਿਆਉਣ ਵਾਲਾ ; ਪੁ. ਸਰੀਰ ਦੀਆਂ ਦਸ ਪਰਕਾਰ ਦੀਆਂ ਅਗਨੀਆਂ ਵਿੱਚੋਂ ਇਕ ।
**क्लेश**—[ਕ੍ਲੇਸ਼] ਪੁ. ਦੁੱਖ, ਪੀੜ, ਕਲੇਸ ; ਲੜਾਈ ਝਗੜਾ ।
**क्लेशकारी**—[ਕ੍ਲੇਸ਼ਕਾਰੀ] ਵਿ. ਦੁੱਖ ਦੇਣ ਵਾਲਾ ।
**क्लेशित**—[ਕ੍ਲੇਸ਼ਿਤ] ਵਿ. ਪੀੜਤ, ਦੁੱਖੀ, ਦੁੱਖੀਆ ।
**क्लैव्य**—[ਕ੍ਲੈਵ੍ਯ] ਵੇਖੋ ਕ੍ਲੀਬਤਾ (क्लीवता) ।
**क्लोम**—[ਕ੍ਲੋਮ] ਪੁ. ਸੱਜੇ ਪਾਸੇ ਦਾ ਫੇਫੜਾ ।

**क्वचित्**—[ਕ੍ਵਚਿਤ੍] ਅਵ੍ਯ. ਕੋਈ ਵੀ, ਕੋਈ ।
**क्वण**—[ਕ੍ਵਣ] ਪੁ. ਵੀਣਾ ਦਾ ਸ਼ਬਦ ; ਘੁੰਗਰੂ ਦਾ ਸ਼ਬਦ ।
**क्वणित**—[ਕ੍ਵਣਿਤ] ਵਿ. 'ਝਣਝਣ' ਸ਼ਬਦ ਕਰਦਾ ਹੋਇਆ ।
**क्वथित**—[ਕ੍ਵਥਿਤ] ਵਿ. ਪਕਾਇਆ ਹੋਇਆ ; ਚਾੜ੍ਹਿਆ ਹੋਇਆ ।
**क्वथिता**—[ਕ੍ਵਥਿਤਾ] ਇ. ਕੜ੍ਹੀ ।
**क्वाथ**—[ਕ੍ਵਾਥ] ਪੁ. ਕਾੜ੍ਹਾ, ਜੁਸ਼ਾਂਦਾ, ਦਵਾ ਨੂੰ ਪਾਣੀ ਵਿਚ ਉਬਾਲ ਕੇ ਗਾੜ੍ਹਾ ਕੀਤਾ ਹੋਇਆ ਰਸ ।
**क्वार**—[ਕ੍ਵਾਰ] ਪੁ. ਅੱਸੂ ਦਾ ਮਹੀਨਾ ।
+**क्वारा**—[ਕ੍ਵਾਰਾ] ਵਿ. ਜਿਸ ਦਾ ਵਿਆਹ ਨਾ ਹੋਇਆ ਹੋਵੇ, ਕੁਆਰਾ ।
**क्ष**—[ਕ੍ਸ਼] ਪੁ. क्+ष ਦੇ ਮੇਲ ਨਾਲ ਬਣਿਆ ਅਖਰ; ਪਰਲੋ ; ਰਾਖਸ਼ ; ਬਿਜਲੀ ; ਨਾਸ਼ ।
**क्षण**—[ਕ੍ਸ਼ਣ] ਪੁ. ਸਮੇਂ ਜਾਂ ਕਾਲ ਦਾ ਛੋਟਾ ਭਾਗ ; ਵਕਤ, ਸਮਾਂ ; ਅਵਸਰ, ਮੌਕਾ ; ਉਤਸਵ ।
**क्षण-क्षण**—[ਕ੍ਸ਼ਣ-ਕ੍ਸ਼ਣ] ਅਵ੍ਯ. ਬਾਰ-ਬਾਰ, ਛਿਨ-ਛਿਨ, ਘੜੀ-ਮੁੜੀ ।
**क्षणभंगुर (क्षणभङ्गुर)**—[ਕ੍ਸ਼ਣਭੰਗੁਰ] ਵਿ ਖਿਣ ਭਰ ਵਿਚ ਨਾਸ਼ ਹੋਣ ਵਾਲਾ ।
**क्षणिक**—[ਕ੍ਸ਼ਣਿਕ] ਵਿ. ਥੋੜਾ ਚਿਰ ਰਹਿਣ ਵਾਲਾ, ਛਿਣ-ਪਲ ਦਾ ।
**क्षणिका**—[ਕ੍ਸ਼ਣਿਕਾ] ਇ. ਬਿਜਲੀ ।
**क्षत**—[ਕ੍ਸ਼ਤ] ਵਿ. ਜ਼ਖਮੀ, ਪੀੜਤ ; ਘਿਸਿਆ ਹੋਇਆ ; ਪੁ. ਜ਼ਖਮ ; ਫੋੜਾ ; ਚੋਟ ਫੇਟ ਪਹੁੰਚਾਉਣ ਦਾ ਭਾਵ ।
**क्षतज**—[ਕ੍ਸ਼ਤਜ] ਪੁ. ਲਹੂ, ਖੂਨ ; ਪੀਕ, ਪਾਕ, ਰਾਧ ; ਵਿ. ਲਾਲ ਸੁਰਖ ।
**क्षतयोनि**—[ਕ੍ਸ਼ਤਯੋਨਿ] ਵਿ. ਉਹ ਔਰਤ ਜਿਸ ਦਾ ਮਨੁੱਖ ਨਾਲ ਸਬੰਧ ਹੋਇਆ ਹੋਵੇ ।
**क्षतविक्षत**—[ਕ੍ਸ਼ਤਵਿਕ੍ਸ਼ਤ] ਵਿ. ਜਿਸ ਦੇ ਬਹੁਤ ਸੱਟਾਂ ਲਗੀਆਂ ਹੋਈਆਂ ਹੋਣ, ਫੱਟੜ, ਲਹੂ-ਲੁਹਾਣ, ਜ਼ਖਮੀ ।
**क्षता**—[ਕ੍ਸ਼ਤਾ] ਇ. ਉਹ ਕੁੜੀ ਜਿਸ ਦਾ ਵਿਆਹ ਤੋਂ ਪਹਿਲਾਂ ਹੀ ਕਿਸੇ ਮਨੁੱਖ ਨਾਲ ਸਬੰਧ ਹੋ ਚੁਕਿਆ ਹੋਵੇ ।
**क्षति**—[ਕ੍ਸ਼ਤਿ] ਇ. ਹਾਨੀ, ਨੁਕਸਾਨ ; ਨਾਸ਼ ; ਘਾਟ, ਕਮੀ ।
**क्षतोदर**—[ਕ੍ਸ਼ਤੋਦਰ] ਪੁ. ਢਿੱਡ ਦਾ ਇਕ ਰੋਗ ।
**क्षत्ता**—[ਕ੍ਸ਼ੱਤਾ] ਪੁ. ਦਰਬਾਨ, ਸਾਰਥੀ ।
**क्षत्र**—[ਕ੍ਸ਼ਤ੍ਰ] ਪੁ. ਕਸ਼ੱਤਰੀ, ਕਸ਼ੱਤਰੀ ਕੌਮ ; ਰਾਜ, ਤਾਕਤ ; ਧਨ ; ਸਰੀਰ ; ਪਾਣੀ ।

**क्षत्रकर्म**—[ਕ੍ਸ਼ਤ੍ਰਕਰ੍ਮ] ਪੁ. ਕਸ਼ੱਤਰੀਆਂ ਦਾ ਕੰਮ, ਬਹਾਦਰੀ।

**क्षत्रपति**—[ਕ੍ਸ਼ਤ੍ਰਪਤਿ] ਪੁ. ਰਾਜਾ, ਛੱਤ੍ਰਪਤੀ।

**क्षत्रविद्या**—[ਕ੍ਸ਼ਤ੍ਰਵਿਦ੍ਯਾ] ਇ. ਧਨੁਰ-ਵੇਦ, ਧਨੁੱਸ਼-ਵਿਦਿਆ।

**क्षत्रिय**—[ਕ੍ਸ਼ਤ੍ਰਿਯ] ਪੁ. ਚਾਰ ਵਰਣਾਂ ਵਿਚੋਂ ਦੂਜਾ ਵਰਣ ; ਰਾਜਾ।

**क्षत्रिया, क्षत्रियाणी**—[ਕ੍ਸ਼ਤ੍ਰਿਯਾ, ਕ੍ਸ਼ਤ੍ਰਿਯਾਣੀ] ਇ. ਕਸ਼ੱਤਰੀ ਦੀ ਪਤਨੀ ; ਕ੍ਸ਼ਤਰਾਣੀ।

**क्षत्री**—[ਕ੍ਸ਼ਤ੍ਰੀ] ਪੁ. ਕਸ਼ੱਤਰੀ ; ਰਾਜਾ।

**क्षपणक**—[ਕ੍ਸ਼ਪਣਕ] ਪੁ. ਨੰਗਾ ਰਹਿਣ ਵਾਲਾ, ਜੈਨ ਜਾਤੀ ; ਬੋਧ-ਸੰਨਿਆਸੀ ; ਵਿ. ਬੇਸ਼ਰਮ, ਨਿਰਲੱਜ।

**क्षपा**—[ਕ੍ਸ਼ਪਾ] ਇ. ਰਾਤ।

**क्षपाकर**—[ਕ੍ਸ਼ਪਾਕਰ] ਪੁ. ਚੰਦਰਮਾ, ਚੰਦ, ਚੰਨ।

**क्षपाचर**—[ਕ੍ਸ਼ਪਾਚਰ] ਪੁ. ਰਾਖਸ਼।

**क्षपाचरी**—[ਕ੍ਸ਼ਪਾਚਰੀ] ਇ. ਰਾਖਸ਼ਣੀ, ਡੈਣ, ਭੂਤਨੀ, ਚੁੜੇਲ।

**क्षम**—[ਕ੍ਸ਼ਮ] ਵਿ. ਲਾਇਕ, ਯੋਗ, ਠੀਕ, ਸਮਰੱਥ ; ਪੁ. ਬਲ, ਤਾਕਤ।

**क्षमणीय**—[ਕ੍ਸ਼ਮਣੀਯ] ਵਿ. ਖਿਮਾ ਕਰਨ ਯੋਗ।

**क्षमता**—[ਕ੍ਸ਼ਮਤਾ] ਇ. ਤਾਕਤ, ਸਮਰੱਥਾ।

**क्षमा**—[ਕ੍ਸ਼ਮਾ] ਇ. ਦੂਸਰੇ ਦੇ ਦਿਤੇ ਦੁੱਖ ਨੂੰ ਚੁਪਚਾਪ ਸਹਿ ਲੈਣ ਦਾ ਭਾਵ, ਖਿਮਾ, ਮਾਫ਼ੀ ; ਧਰਤੀ ; ਦੁਰਗਾ ; ਰਾਧਕਾ ਦੀ ਇਕ ਸਹੇਲੀ ; ਖ਼ੈਰ ਦਾ ਰੁੱਖ।

**क्षमी**—[ਕ੍ਸ਼ਮੀ] ਵਿ. ਗ਼ਮ-ਖ਼ੋਰ, ਖਿਮਾ ਕਰਨ ਵਾਲਾ ; ਸਹਿਨਸ਼ੀਲ।

**क्षय**—[ਕ੍ਸ਼ਯ] ਪੁ. ਪਰਲੋ ; ਹੌਲੀ ਹੌਲੀ ਘਟਣ ਦਾ ਕੰਮ ; ਨਾਸ਼ ; ਰਹਿਣ ਦਾ ਥਾਂ ; ਖਈ ਰੋਗ ; ਸੱਠਾਂ ਸਾਲਾਂ ਵਿਚੋਂ ਅਖੀਰਲੇ ਸਾਲ ਦਾ ਨਾਂ।

**क्षयी**—[ਕ੍ਸ਼ਯੀ] ਵਿ. ਨਾਸ਼ ਹੋਣ ਵਾਲਾ ; ਤਪਦਿਕ ਦਾ ਰੋਗੀ ; ਪੁ. ਚੰਦਰਮਾਂ।

**क्षर**—[ਕ੍ਸ਼ਰ] ਵਿ. ਨਾਸ਼ ਹੋਣ ਵਾਲਾ, ਬੱਦਲ ; ਪਾਣੀ ; ਜੀਵ-ਆਤਮਾ ; ਸਰੀਰ ; ਅਗਿਆਨ।

**क्षरण**—[ਕ੍ਸ਼ਰਣ] ਪੁ. ਰਿਸ ਰਿਸ ਕੇ ਚੋਣ ਦਾ ਭਾਵ, ਰਿਸਣਾ, ਟਪਕਣਾ।

**क्षरी**—[ਕ੍ਸ਼ਰੀ] ਪੁ. ਬਰਸਾਤ, ਵਰਖਾ ਰੁੱਤ।

**क्षांत (क्षान्त)**—[ਕ੍ਸ਼ਾਂਤ] ਵਿ. ਗ਼ਮਖ਼ੋਰ, ਖਿਮਾ ਵਾਲਾ, ਸਹਿਨਸ਼ੀਲ।

**क्षा**—[ਕ੍ਸ਼ਾ] ਇ. ਧਰਤੀ।

**क्षात्र**—[ਕ੍ਸ਼ਾਤ੍ਰ] ਵਿ. ਕਸ਼ੱਤਰੀਆਂ ਦਾ ਕਰਮ ਜਾਂ ਧਰਮ।

**क्षाम**—[ਕ੍ਸ਼ਾਮ] ਵਿ. ਕਮਜ਼ੋਰ, ਮਾੜਾ ; ਪੁ. ਵਿਸ਼ਨੂੰ ਭਗਵਾਨ ; ਨਾਸ਼, ਖ਼ਾਤਮਾ।

**क्षामा**—[ਕ੍ਸ਼ਾਮਾ] ਇ. ਧਰਤੀ।

**क्षार**—[ਕ੍ਸ਼ਾਰ] ਪੁ. ਖਾਰ ; ਸੱਜੀਖਾਰ ; ਸ਼ੋਰਾ ; ਸੁਹਾਗਾ ; ਰਾਖ ; ਲੂਣ ; ਵਿ. ਖਾਰਾ।

**क्षारक**—[ਕ੍ਸ਼ਾਰਕ] ਪੁ. ਖਾਰ ; ਸੱਜੀ ; ਧੋਬੀ ; ਚਿੜੀਆਂ ਜਾਂ ਮੱਛੀਆਂ ਦੇ ਫੜਨ ਦਾ ਜਾਲ।

**क्षारण**—[ਕ੍ਸ਼ਾਰਣ] ਪੁ. ਖਾਰਾ ਕਰਨ ਦੀ ਕਿਰਿਆ, ਪਾਰੇ ਦਾ ਪੰਦਰਵਾਂ ਸੰਸਕਾਰ।

**क्षारिका**—[ਕ੍ਸ਼ਾਰਿਕਾ] ਇ. ਭੁੱਖ।

**क्षारित**—[ਕ੍ਸ਼ਾਰਿਤ] ਵਿ. ਝੂਠਮੂਠ ਬਦਨਾਮ ਕੀਤਾ ਹੋਇਆ।

**क्षालन**—[ਕ੍ਸ਼ਾਲਨ] ਪੁ. ਧੋਣ ਦਾ ਕੰਮ, ਸਾਫ਼ਈ, ਧੁਲਾਈ।

**क्षिति**—[ਕ੍ਸ਼ਿਤਿ] ਇ. ਧਰਤੀ ; ਰਹਿਣ ਦੀ ਥਾਂ ; ਨਾਸ਼ ; ਮਹਾਂ ਪਰਲੋਂ।

**क्षितिकंप (क्षितिकम्प)**—[ਕ੍ਸ਼ਿਤਿਕੰਪ] ਪੁ. ਭੂਚਾਲ, ਜ਼ਲਜ਼ਲਾ।

**क्षितिज**—[ਕ੍ਸ਼ਿਤਿਜ] ਪੁ. ਰੁਖ ; ਮੰਗਲ-ਗ੍ਰਹਿ ; ਨਰਕਾਸੁਰ ; ਉਹ ਥਾਂ ਜਿੱਥੇ ਧਰਤੀ ਤੇ ਅਸਮਾਨ ਮਿਲਦੇ ਨਜ਼ਰ ਆਉਂਦੇ ਹਨ, ਦਿਸਹੱਦਾ।

**क्षितिदेव**—[ਕ੍ਸ਼ਿਤਿਦੇਵ] ਪੁ. ਬ੍ਰਾਹਮਣ।

**क्षितिधर**—[ਕ੍ਸ਼ਿਤਿਧਰ] ਪੁ. ਪਹਾੜ।

**क्षितिरुह**—[ਕ੍ਸ਼ਿਤਿਰੁਹ] ਪੁ. ਰੁੱਖ, ਦਰਖ਼ਤ, ਬਿਰਛ।

**क्षितीश, क्षितीश्वर**—[ਕ੍ਸ਼ਿਤੀਸ਼, ਕ੍ਸ਼ਿਤੀਸ਼੍ਵਰ] ਪੁ. ਰਾਜਾ ; ਵਿਸ਼ਨੂੰ ਭਗਵਾਨ।

**क्षिपक**—[ਕ੍ਸ਼ਿਪਕ] ਵਿ. ਸੁੱਟਣ ਵਾਲਾ, ਪਰ੍ਹੇ ਵਗਾਉਣ ਵਾਲਾ।

**क्षिपण**—[ਕ੍ਸ਼ਿਪਣ] ਪੁ. ਸੁੱਟਣ ਦਾ ਕੰਮ, ਪਰ੍ਹੇ ਵਗਾਉਣ ਦਾ ਕੰਮ।

**क्षिपणु**—[ਕ੍ਸ਼ਿਪਣੁ] ਪੁ. ਸ਼ਿਕਾਰੀ, ਚਿੜੀਮਾਰ।

**क्षिपा**—[ਕ੍ਸ਼ਿਪਾ] ਇ. ਰਾਤ।

**क्षिप्त**—[ਕ੍ਸ਼ਿਪ੍ਤ] ਵਿ. ਸੁੱਟਿਆ ਹੋਇਆ ; ਛੱਡਿਆ ਹੋਇਆ ; ਉਗਲਿਆ ; ਫੈਲਾਇਆ ਹੋਇਆ।

**क्षिप्र**—[ਕ੍ਸ਼ਿਪ੍ਰ] ਕ੍ਰਿ. ਵਿ. ਤੇਜ਼, ਜਲਦੀ ; ਅਵ੍ਯ. ਛੇਤੀ, ਜਲਦੀ, ਤੁਰੰਤ।

**क्षिप्रहस्त**—[ਕ੍ਸ਼ਿਪ੍ਰ-ਹਸ੍ਤ] ਵਿ. ਤੇਜ਼ੀ ਨਾਲ ਕੰਮ ਕਰਨ ਵਾਲਾ, ਫੁਰਤੀਲਾ।

**क्षिप्रा**—[ਕ੍ਸ਼ਿਪ੍ਰਾ] ਇ. ਇਕ ਨਦੀ ਦਾ ਨਾਂ।

**क्षीण**—[ਕ੍ਸ਼ੀਣ] ਵਿ. ਨਤਾਕਤਾ, ਦੁਬਲਾ, ਪਤਲਾ ; ਘਟਿਆ ਹੋਇਆ।

**क्षीणचंद्र** ( क्षाणचन्द्र)—[ਕ੍ਸ਼ੀਣਚੰਦ੍ਰ] ਪੁ. ਪਹਿਲੇ ਪੱਖ ਦੀ ਅੱਠੋਂ ਤੋਂ ਪਿਛਲੇ ਪੱਖ ਦੀ ਅੱਠੋਂ ਤਕ ਦਾ ਚੰਨ ।

**क्षीणता**—[ਕ੍ਸ਼ੀਣਤਾ] ਇ. ਦੁਰਬਲਤਾ, ਕਮਜ਼ੋਰੀ ।

**क्षीणबल**—[ਕ੍ਸ਼ੀਣਬਲ] ਵਿ. ਦੁਰਬਲ, ਕਮਜ਼ੋਰ ।

**क्षीर**—[ਕ੍ਸ਼ੀਰ] ਪੁ. ਦੁੱਧ ; ਪਾਣੀ ; ਰੁੱਖ ਦਾ ਰਸ ਜਾਂ ਦੁੱਧ ; ਖੀਰ ।

**क्षीरकांडक** (क्षीरकाण्डक)—[ਕ੍ਸ਼ੀਰਕਾਂਡਕ] ਪੁ. ਥੋਹਰ ; ਅੱਕ ।

**क्षीरज**—[ਕ੍ਸ਼ੀਰਜ] ਪੁ. ਚੰਨ ; ਦਹੀ ; ਕੰਵਲ ; ਸੰਖ ।

**क्षीरजा**—[ਕ੍ਸ਼ੀਰਜਾ] ਇ. ਲੱਛਮੀ ।

**क्षीरधात्री**—[ਕ੍ਸ਼ੀਰਧਾਤ੍ਰੀ] ਇ. ਬੱਚੇ ਨੂੰ ਦੁੱਧ ਪਿਲਾਉਣ ਵਾਲੀ ਇਸਤ੍ਰੀ, ਦਾਈ ।

**क्षीरधि**—[ਕ੍ਸ਼ੀਰਧਿ] ਪੁ. ਸਮੁੰਦਰ ।

**क्षीरनिधि**—[ਕ੍ਸ਼ੀਰਨਿਧਿ] ਪੁ. ਸਮੁੰਦਰ ।

**क्षीरसमुद्र**—[ਕ੍ਸ਼ੀਰਸਮੁਦ੍ਰ] ਪੁ. ਵੇਖੋ ਕ੍ਸ਼ੀਰਧਿ (क्षीरधि) ।

**क्षीरिका**—[ਕ੍ਸ਼ੀਰਿਕਾ] ਇ. ਵੰਸਲੋਚਨ ; ਖਿਰਨੀ ਦਾ ਰੁੱਖ ।

**क्षीब**—[ਕ੍ਸ਼ੀਵ] ਵਿ. ਮਤਵਾਲਾ ; ਪਾਗਲ ।

**क्षीबता**—[ਕ੍ਸ਼ੀਵਤਾ] ਇ. ਪਾਗਲਪਣ ; ਮਤਵਾਲਾਪਣ ।

**क्षुणि**—[ਕ੍ਸ਼ੁਣਿ] ਇ. ਧਰਤੀ ।

**क्षुत्**—[ਕ੍ਸ਼ੁਤ੍] ਇ. ਭੁੱਖ ; ਪੁ. ਛਿੱਕ ।

**क्षुद्र**—[ਕ੍ਸ਼ੁਦ੍ਰ] ਵਿ. ਕੰਜੂਸ, ਸੂਮ ; ਨੀਚ, ਛੋਟਾ ; ਖੋਟਾ ; ਨਿਰਧਨ, ਕੰਗਾਲ ; ਪੁ. ਚਾਉਲਾਂ ਦੀ ਕਣੀ ।

**क्षुद्रकंद** (क्षुद्रकन्द)—[ਕ੍ਸ਼ੁਦ੍ਰਕੰਦ੍] ਪੁ. ਸਿੰਘਾੜਾ ।

**क्षुद्रघंटिका** (क्षुद्रघण्टिका)—[ਕ੍ਸ਼ੁਦ੍ਰਘੰਟਿਕਾ] ਇ. ਛੋਟੇ ਛੋਟੇ ਘੁੰਘਰੂ, ਟਲੀ ।

**क्षुद्रजंतु** (क्षुद्रजन्तु)—[ਕ੍ਸ਼ੁਦ੍ਰਜੰਤੁ] ਪੁ. ਕੀੜਾ, ਮਕੌੜਾ ।

**क्षुद्रता**—[ਕ੍ਸ਼ੁਦ੍ਰਤਾ] ਇ. ਨੀਚਤਾ, ਓਛਾਪਣ ।

**क्षुद्रबुद्धि**—[ਕ੍ਸ਼ੁਦ੍ਰਬੁੱਧਿ] ਵਿ. ਹਮੇਸ਼ਾ ਹੋਛੀਆਂ ਗੱਲਾਂ ਕਰਨ ਵਾਲਾ ।

**क्षुद्रा**—[ਕ੍ਸ਼ੁਦ੍ਰਾ] ਇ. ਵੇਸਵਾ, ਰੰਡੀ ; ਸ਼ਹਿਦ ਦੀ ਮੱਖੀ ; ਹਿਚਕੀ ।

**क्षुधा**—[ਕ੍ਸ਼ੁਧਾ] ਇ. ਭੁੱਖ, ਭੋਜਨ ਕਰਨ ਦੀ ਇੱਛਿਆ ।

**क्षुधातुर**—[ਕ੍ਸ਼ੁਧਾਤੁਰ] ਵਿ. ਜਿਸ ਨੂੰ ਭੁੱਖ ਲਗੀ ਹੋਈ ਹੋਵੇ, ਭੁੱਖ ਦਾ ਬੇਚੈਨ ਕੀਤਾ ਹੋਇਆ ।

**क्षुधालु**—[ਕ੍ਸ਼ੁਧਾਲੁ] ਵਿ. ਭੁੱਖੜ, ਭੁੱਖਾ ।

**क्षुधित**—[ਕ੍ਸ਼ੁਧਿਤ] ਵਿ. ਭੁੱਖਾ, ਭੁੱਖੜ ।

**क्षुप**—[ਕ੍ਸ਼ੁਪ] ਪੁ. ਛੋਟੀਆਂ ਟਾਹਣੀਆਂ ਵਾਲਾ ਰੁੱਖ ; ਬੂਟਾ ; ਝਾੜੀ ।

**क्षुब्ध**—[ਕ੍ਸ਼ੁਬ੍ਧ] ਵਿ. ਘਬਰਾਇਆ ਹੋਇਆ, ਅਧੀਰ, ਡਰਿਆ ਹੋਇਆ ; ਪੁ. ਮਧਾਣੀ ਦਾ ਡੰਡਾ ।

**क्षुर**—[ਕ੍ਸ਼ੁਰ] ਪੁ. ਨਾਈ ਦਾ ਛੁਰਾ, ਉਸਤਰਾ ; ਪਸ਼ੂ ਦਾ ਖੁਰ ; ਇਕ ਤਰ੍ਹਾਂ ਦਾ ਤੀਰ ।

**क्षुरकर्म**—[ਕ੍ਸ਼ੁਰਕਰ੍ਮ] ਪੁ. ਹਜਾਮਤ ।

**क्षुरधार**—[ਕ੍ਸ਼ੁਰਧਾਰ] ਪੁ. ਇਕ ਨਰਕ ਦਾ ਨਾਂ ; ਵਿ. ਉਸਤਰੇ ਵਰਗੀ ਤਿੱਖੀ ਧਾਰ ਵਾਲਾ ।

**क्षुरपत्रा**—[ਕ੍ਸ਼ੁਰਪਤ੍ਰਾ] ਇ. ਪਾਲਕ ਦਾ ਸਾਗ ।

**क्षुरप्र**—[ਕ੍ਸ਼ੁਰਪ੍ਰ] ਪੁ. ਖੁਰਪਾ ; ਇਕ ਤਰ੍ਹਾਂ ਦਾ ਤੀਰ ।

**क्षुरिका**—[ਕ੍ਸ਼ੁਰਿਕਾ] ਇ. ਛੁਰੀ, ਚਾਕੂ ; ਪਾਲਕ ਦਾ ਸਾਗ ।

**क्षुरी**—[ਕ੍ਸ਼ੁਰੀ] ਪੁ. ਹੱਜਾਮ, ਨਾਈ ; ਇ. ਛੁਰੀ, ਚਾਕੂ ।

**क्षुल्लक**—[ਕ੍ਸ਼ੁੱਲਕ] ਵਿ. ਛਦ੍ਰ, ਕੰਗਾਲ, ਦੁੱਖੀ ।

**क्षेत्र**—[ਕ੍ਸ਼ੇਤ੍ਰ] ਪੁ. ਮੈਦਾਨ, ਖੇਤ ; ਜ਼ਮੀਨ ; ਥਾਂ ; ਤੀਰਥ ਸਥਾਨ ; ਧਰਮ ਸਥਾਨ ; ਉਹ ਥਾਂ ਜਿੱਥੇ ਭੋਜਨ ਵੰਡਦੇ ਹਨ ।

**क्षेत्रगणित**—[ਕ੍ਸ਼ੇਤ੍ਰਗਣਿਤ] ਪੁ. ਉਹ ਹਿਸਾਬ ਜਿਸ ਰਾਹੀਂ ਖੇਤਾਂ ਦਾ ਖੇਤਰਫਲ ਆਦਿ ਕਢਿਆ ਜਾਂਦਾ ਹੈ ।

**क्षेत्रज**—[ਕ੍ਸ਼ੇਤ੍ਰਜ] ਇ. ਜੋ ਚੀਜ਼ ਖੇਤ ਵਿਚ ਜੰਮੀ ਹੋਈ ਹੋਵੇ, ਉਹ ਪੁੱਤਰ ਜੋ ਨਪੁੰਸਕ ਬੰਦੇ ਦੀ ਬੇ-ਔਲਾਦ ਤੀਵੀਂ ਨੇ ਦੂਜੇ ਮਨੁੱਖ ਦੇ ਸਬੰਧ ਨਾਲ ਉਤਪੰਨ ਕੀਤਾ ਹੋਵੇ ।

**क्षेत्रज्ञ**—[ਕ੍ਸ਼ੇਤ੍ਰਗ੍ਯ] ਪੁ. ਜੀਵਾਤ.ਾ ; ਪਰਮਾਤਮਾ, ਗਵਾਹ ; ਵਿ. ਜਾਣਕਾਰ ; ਖੇਤੀ ਕਰਨ ਵਾਲਾ ।

**क्षेत्रप, क्षेत्रपति, क्षेत्रपाल**—[ਕ੍ਸ਼ੇਤ੍ਰਪ, ਕ੍ਸ਼ੇਤ੍ਰਪਤਿ, ਕ੍ਸ਼ੇਤ੍ਰਪਾਲ] ਪੁ. ਖੇਤ ਦਾ ਰਖਵਾਲਾ, ਖੇਤਪਾਲ ; ਰੱਬ ; ਰਾਖਾ ।

**क्षेत्रफल**—[ਕ੍ਸ਼ੇਤ੍ਰਫਲ] ਪੁ. ਰਕਬਾ, ਖੇਤਰਫਲ ।

**क्षेत्री**—[ਕ੍ਸ਼ੇਤ੍ਰੀ] ਪੁ. ਖੇਤ ਦਾ ਮਾਲਿਕ, ਜ਼ਿਮੀਂਦਾਰ ; ਨਿਯੋਗ ਕਰਨ ਵਾਲੀ ਇਸਤ੍ਰੀ ਦਾ ਵਿਵਾਹਤ ਪਤੀ ।

**क्षेपक**—[ਕ੍ਸ਼ੇਪਕ] ਵਿ. ਕਿਸੇ ਗ੍ਰੰਥ ਆਦਿ ਵਿਚ ਮਗਰੋਂ ਸੁੱਟਣ ਵਾਲਾ ; ਮਿਲਾਇਆ ਹੋਇਆ (ਅੰਸ਼) ; ਪੁ. ਮੱਲਾਹ, ਬੇੜੀ ਚਲਾਉਣ ਵਾਲਾ ਵਿਅਕਤੀ ।

**क्षेपण**—[ਕ੍ਸ਼ੇਪਣ] ਪੁ. ਸੁੱਟਣ ਦਾ ਕੰਮ ।

**क्षेपणिक**—[ਕ੍ਸ਼ੇਪਣਿਕ] ਪੁ. ਬੇੜੀ ਜਾਂ ਜਹਾਜ਼ ਚਲਾਉਣ ਵਾਲਾ ਵਿਅਕਤੀ, ਮਲਾਹ ।

**क्षेपणी**—[ਕ੍ਸ਼ੇਪਣੀ] ਇ. ਬੰਦੂਕ ਦੀ ਗੋਲੀ ; ਬੇੜੀ ਦਾ ਚੱਪੂ ।

**क्षेपणीय**—[ਕ੍ਸ਼ੇਪਣੀਯ] ਵਿ. ਸੁੱਟਣ ਯੋਗ, ਚਲਾਉਣ ਯੋਗ ।

**क्षेप्ता**—[ਕ੍ਸ਼ੇਪ੍ਤਾ] ਵਿ. ਸੁੱਟਣ ਵਾਲਾ ।

**क्षेम**—[ਕ੍ਸ਼ੇਮ] ਪੁ. ਲੱਭੀ ਚੀਜ਼ ਦੀ ਰੱਖਿਆ ; ਮੁਕਤੀ, ਛੁਟਕਾਰਾ ; ਸੁਖਸਾਂਦ, ਰਾਜ਼ੀ ਖੁਸ਼ੀ ।

**क्षेमकर**—[ਕ੍ਸ਼ੇਮਕਰ] ਵਿ. ਭਲਾਈ ਕਰਨ ਵਾਲਾ, ਸੁਖੀ ਕਰਨ ਵਾਲਾ ।

**क्षेमकर्मा**—[ਕ੍ਸ਼ੇਮਕਰ੍ਮਾ] ਵਿ. ਪਾਲਣ ਵਾਲ ।

**क्षेमकार**—[ਕ੍ਸ਼ੇਮਕਾਰ] ਵਿ. ਵੇਖੋ ਕ੍ਸ਼ੇਮਕਰ (क्षेमकर) ।

**क्षेमासन**—[ਕ੍ਸ਼ੇਮਾਸਨ] ਪੁ. ਹਠ ਜੋਗ ਦਾ ਇਕ ਆਸਣ ।

**क्षेमिका**—[ਕ੍ਸ਼ੇਮਿਕਾ] ਇ. ਹਲਦੀ ।

**क्षोड़**—[ਕਸ਼ੋੜ] ਪੁ. ਹਾਥੀ ਬੰਨ੍ਹਣ ਦਾ ਕਿੱਲਾ ।

**क्षोणि**—[ਕ੍ਸ਼ੋਣਿ] ਇ. ਧਰਤੀ ; ਇਕ ਦੀ ਸੰਖਿਆ ।

**क्षोणिप**—[ਕ੍ਸ਼ੋਣਿਪ] ਪੁ. ਰਾਜਾ, ਧਰਤੀ ਦਾ ਮਾਲਿਕ ।

**क्षोद**—[ਕ੍ਸ਼ੋਦ] ਪੁ. ਧੂੜਾ, ਚੂਰਨ ; ਪਾਣੀ, ਜਲ ।

**क्षोदित**—[ਕ੍ਸ਼ੋਦਿਤ] ਵਿ. ਖੇਦਿਆ ਹੋਇਆ, ਪੁੱਟਿਆ ਹੋਇਆ ; ਚੂਰਨ ਕੀਤਾ ਹੋਇਆ ।

**क्षोभ**—[ਕ੍ਸ਼ੋਭ] ਪੁ. ਖਲਬਲੀ ; ਘਬਰਾਹਟ ; ਭੈ, ਡਰ; ਰੰਜ, ਗੁੱਸਾ ; ਸੋਗ ।

**क्षोभन**—[ਕ੍ਸ਼ੋਭਨ] ਵਿ. ਘਬਰਾਉਣ ਵਾਲਾ; ਪੁ. ਕਾਮਦੇਵ ਦੇ ਪੰਜ ਬਾਣਾਂ ਚੋਂ ਇਕ ਬਾਣ ।

**क्षोभित**—[ਕ੍ਸ਼ੋਭਿਤ] ਵਿ. ਘਬਰਾਇਆ ਹੋਇਆ, ਡਰਾਇਆ ਹੋਇਆ ; ਰੰਜੀਦਾ, ਨਾਰਾਜ਼ ।

**क्षोभी**—[ਕ੍ਸ਼ੋਭੀ] ਵਿ. ਬੇਚੈਨ, ਵਿਆਕੁਲ; ਕੁਸੋਹਣਾ, ਕੋਝਾ ।

**क्षोम**—[ਕ੍ਸ਼ੋਮ] ਪੁ. ਸਣ ਆਦਿ ਦਾ ਬਣਿਆ ਹੋਇਆ ਕੱਪੜਾ ; ਰੇਸ਼ਮੀ ਕੱਪੜਾ ।

**क्षौणी**—[ਕ੍ਸ਼ੌਣੀ] ਇ. ਦੇਖੋ ਕ੍ਸ਼ੋਣਿ (क्षोणि) ।

**क्षौद्र**—[ਕ੍ਸ਼ੌਦ੍ਰ] ਪੁ. ਪਾਣੀ ; ਧੂਲ, ਚੰਪਾ ਨਾਂ ਦਾ ਰੁੱਖ ; ਹੋਛਾਪਣ ; ਛੋਟੀ ਮੱਖੀ ਦਾ ਸ਼ਹਿਦ ।

**क्षौम**—[ਕ੍ਸ਼ੌਮ] ਪੁ. ਰੇਸ਼ਮੀ ਕੱਪੜਾ ।

**क्षौर**—[ਕ੍ਸ਼ੌਰ] ਪੁ. ਹਜਾਮਤ, ਵਾਲ-ਕਟਾਈ ।

**क्षौरिक**—[ਕ੍ਸ਼ੌਰਿਕ] ਪੁ. ਨਾਈ, ਹੱਜਾਮ ।

**क्ष्मा**—[ਕ੍ਸ਼੍ਮਾ] ਪੁ. ਧਰਤੀ ।

**क्ष्मापाल, क्ष्मापति**—[ਕ੍ਸ਼੍ਮਾਪਾਲ, ਕ੍ਸ਼੍ਮਾਪਤਿ] ਪੁ. ਰਾਜਾ ।

**क्ष्माभृत**—[ਕ੍ਸ਼੍ਮਾਭ੍ਰਿਤ] ਪੁ. ਪਰਬਤ, ਪਹਾੜ ; ਰਾਜਾ ।

**क्ष्वेड़**—[ਕ੍ਸ਼੍ਵੇੜ] ਪੁ. ਕੰਨ ਦਾ ਇਕ ਰੋਗ ; ਜ਼ਹਿਰ ; ਚਿਕਨਾਈ ; ਵਿ. ਚਾਲਬਾਜ਼, ਖੋਟਾ ।

**क्ष्वेला**—[ਕ੍ਸ਼੍ਵੇਲਾ] ਇ. ਖੇਲ੍ਹ, ਖੇਡ ।

# ख

**ख**—[ਖ] ਵਿਅੰਜਨ ਵਰਣਾਂ ਵਿਚੋਂ ਦੂਸਰਾ ਅੱਖਰ, ਇਸ ਦਾ ਉੱਚਾਰਣ ਸਥਾਨ ਕੰਠ ਹੈ ।

**खं**—[ਖੰ] ਪੁ. ਸੂਰਜ ; ਟੋਆ ; ਨਿਕਾਸ ; ਸੁਖ ; ਭੂਮ ; ਦੇਵਲੋਕ ; ਸਾਹ ਲੈਣ ਦੀ ਨਾਲੀ ; ਖੂਹ ; ਇੰਦਰੀ ।

**+खंक**—[ਖੰਕ] ਵਿ. ਮਾੜਚੂ, ਕਮਜ਼ੋਰ, ਦੁਰਬਲ ।

**+खंख**—[ਖੰਖ] ਵਿ. ਸੱਖਣਾ, ਊਣਾ ; ਉਜਾੜ ।

**+खंखरा**—[ਖੰਖਰਾ] ਪੁ. ਚਾਉਲ ਪਕਾਉਣ ਦਾ ਵੱਡਾ ਭਾਂਡਾ ; ਵਿ. ਸੁੱਕਾ ; ਸੇਕਿਆ ਹੋਇਆ, ਬਹੁਤ ਸਾਰੇ ਛੇਕਾਂ ਵਾਲਾ ।

**खंग**—[ਖੰਗ] ਪੁ. ਤਲਵਾਰ, ਖੜਗ ; ਗੈਂਡਾ ।

**खंगड़**—[ਖੰਗੜ] ਵਿ. ਝਗੜਾਲੂ ; ਗੰਵਾਰ ; ਪੁ. ਕੂੜਾ-ਕਰਕਟ, ਮਲਬਾ ।

**+खंगर**—[ਖੰਗਰ] ਪੁ. ਬਹੁਤ ਪੱਕ ਕੇ ਇਕ ਦੂਸਰੀ ਨਾਲ ਜੁੜੀ ਹੋਈ ਇੱਟ ; ਵਿ. ਖੁਸ਼ਕ, ਸੁੱਕਾ, ਖੰਘਰ ।

**+खंगालना**—[ਖੰਗਾਲਨਾ] ਕ੍ਰਿ. ਮਾਂਜੇ ਹੋਏ ਭਾਂਡੇ ਨੂੰ ਪੂਰੀ ਤਰ੍ਹਾਂ ਸਾਫ਼ ਕਰਨ ਲਈ ਕਪੜੇ ਨਾਲ ਸਾਫ਼ ਕਰਨਾ ; ਖ਼ਾਲੀ ਕਰਨਾ, ਸਭ ਕੁਝ ਚੁੱਕ ਲੈ ਜਾਣਾ, ਚੁਰਾਉਣਾ ।

**+खंगी**—[ਖੰਗੀ] ਇ. ਕਮੀ, ਘਾਟ ; ਗ਼ਲਤੀ ।

**+खंगैल**—[ਖੰਗੈਲ] ਵਿ. ਖੰਘਣ ਵਾਲਾ, ਖੰਘੂ ।

**+खंज (खञ्ज)**—[ਖੰਜ] ਵਿ. ਲੰਗੜਾ ; ਟੁੱਟਿਆ ਹੋਇਆ, ਖੰਡਤ ।

**खंजन (खञ्जन)**—[ਖੰਜਨ] ਪੁ. ਮਮੋਲਾ (ਚਿੜੀ) ।

**खंजर**—[ਖੰਜਰ] ਪੁ. ਛੁਰਾ, ਕਟਾਰ, ਦੁਧਾਰਾ ।

**खंजरी**—[ਖੰਜਰੀ] ਇ. ਡੱਫ ਦੀ ਸ਼ਕਲ ਦਾ ਇਕ ਸਾਜ਼ ; ਧਾਰੀਦਾਰ ਕਪੜਾ ; ਮਮੋਲਾ ਪੰਛੀ ।

**खंजरीट**—[ਖੰਜਰੀਟ] ਪੁ. ਮਮੋਲਾ (ਚਿੜੀ) ; ਇਕ ਤਾਲ ।

**+खंडना**—[ਖੰਡਨਾ] ਕ੍ਰਿ. ਤੋੜਨਾ, ਕੱਟਣਾ, ਟੁਕੜੇ ਕਰਨਾ, ਖੰਡਤ ਕਰਨਾ ।

**खंडपूरी**—[ਖੰਡਪੂਰੀ] ਇ. ਸ਼ੱਕਰ ਭਰੀ ਪੂਰੀ ।

**+खंडर (खण्डर)**—[ਖੰਡਰ] ਪੁ. ਖੋਲਾ, ਖੰਡਰ, ਢਹੇ ਹੋਏ ਘਰ, ਢਠਵਾਹ, ਥੇਹ ।

**खंडरा**—[ਖੰਡਰਾ] ਪੁ. ਕਿਸੇ ਚੀਜ਼ ਦਾ ਵੱਡਾ ਟੁਕੜਾ ।

**खंडरेच**—[ਖੰਡਰੇਚ] ਪੁ. ਮਮੋਲਾ ।

**खंडला**—[ਖੰਡਲਾ] ਪੁ. ਵੇਖੋ ਖੰਡਰਾ (खंडरा) ।

**खंडसार**—[ਖੰਡਸਾਰ] ਇ. ਖਾਂਚੀ ; ਉਹ ਥਾਂ ਜਿਥੇ ਖੰਡ ਬਣਦੀ ਹੈ ।

**खंडहर**—[ਖੰਡਹਰ] ਪੁ. ਥੇਹ, ਖੰਡਰ, ਖੋਲਾ, ਢਠੀ ਇਮਾਰਤ ।

**खंडा**—[ਖੰਡਾ] ਪੁ. ਚਾਉਲਾਂ ਦੀ ਕਣੀ ; ਦੋਹਾਂ ਪਾਸਿਆਂ ਤੋਂ ਤਿੱਖੀ ਤਲਵਾਰ, ਦੁਧਾਰੀ ਤਲਵਾਰ ।

**खंडिया**—[ਖੰਡਿਆ] ਵਿ. ਗੰਡੇਰੀ ; ਗੰਡੇਰੀਆਂ ਬਣਾਉਣ ਵਾਲਾ ।

**खंडी**—[ਖੰਡੀ] ਇ. ਪਿੰਡ ਦੇ ਦੁਆਲੇ ਦੇ ਰੁੱਖ ; ਕਿਰਾਏ ਦੀ ਕਿਸ਼ਤੀ ; ਮੋਠਿਆਂ ਵਰਗਾ ਇਕ ਚਾਰਾ ।

**खंडौरा**—[ਖੰਡੌਰਾ] ਪੁ. ਸ਼ੱਕਰ ਦਾ ਲੱਡੂ ।

**खंडौरी**—[ਖੰਡੌਰੀ] ਇ. ਚਾਉਲਾਂ ਦਾ ਟੁਕੜਾ ।

**खंतरा**—[ਖੰਤਰਾ] ਪੁ. ਤੇੜ; ਛੋਟਾ ਟੋਆ ।

**खंता**—[ਖੰਤਾ] ਪੁ. ਕਹੀ ਦਾ ਫੇੜਾ ; ਉਹ ਟੋਆ ਜਿੱਥੋਂ ਘੁਮਿਆਰ ਮਿੱਟੀ ਲਿਆਉਂਦੇ ਹਨ ।

+**खंदा**—[ਖੰਦਾ] ਪੁ. ਖੋਦਣ ਵਾਲਾ ।

**खंब**—[ਖੰਬ] ਇ. ਅੰਨ ਰੱਖਣ ਦਾ ਟੋਆ, ਬੁਖਾਰੀ ।

**खंभा**—[ਖੰਭਾ] ਪੁ. ਥਮੂਲਾ, ਥੰਮ੍ਹ; ਪੱਥਰ, ਲੱਕੜੀ ਜਾਂ ਲੋਹੇ ਦਾ ਬਣਿਆ ਹੋਇਆ ਥੰਮ੍ਹਾ ; ਸਹਾਰਾ ।

**खंभात**—[ਖੰਭਾਤ] ਪੁ. ਅਰਬ ਸਾਗਰ ਦੀ ਇਕ ਖਾੜੀ ; ਪੱਛਮੀ ਗੁਜਰਾਤ ਦਾ ਇਕ ਪ੍ਰਦੇਸ਼ ; ਇਸ ਪ੍ਰਦੇਸ਼ ਦਾ ਇਕ ਨਗਰ ।

+**खंभार**—[ਖੰਭਾਰ] ਪੁ. ਚਿੰਤਾ, ਘਬਰਾਹਟ ; ਡਰ, ਭੈ ; ਸੋਗ ; ਇ. ਇਕ ਰੁੱਖ ।

**खंभावती**—[ਖੰਭਾਵਤੀ] ਇ. ਅੱਧੀ ਰਾਤ ਨੂੰ ਗਾਈ ਜਾਣ ਵਾਲੀ ਇਕ ਰਾਗਣੀ ।

**खंभिया**—[ਖੰਭਿਆ] ਇ. ਛੋਟਾ ਥੰਮ੍ਹ ।

**खई**—[ਖਈ] ਇ. ਦਮਾ, ਤਪਦਿਕ ; ਲੜਾਈ, ਝਗੜਾ ।

**खकक्षा**—[ਖਕਕ੍ਸ਼ਾ] ਇ. ਆਕਾਸ਼-ਮੰਡਲ ਦਾ ਚੱਕਰ ।

+**खक्खा**—[ਖੱਖਾ] ਪੁ. ਜ਼ੋਰ ਦਾ ਹਾਸਾ ; ਵੱਡਾ ਹਾਥੀ ; ਅਨੁਭਵੀ ਵਿਅਕਤੀ ।

**खखरा**—[ਖਖਰਾ] ਪੁ. ਦੇਗ ; ਬਾਂਸ ਦਾ ਬਣਿਆ ਹੋਇਆ ਬੜਾ ਟੋਕਰਾ ।

+**खखरिया**—[ਖਖਰਿਆ] ਇ. ਵੇਸਣ ਜਾਂ ਮੈਦੇ ਦੀ ਪਤਲੀ ਪੂਰੀ ।

+**खखसा**—[ਖਖਸਾ] ਪੁ. ਬਣ ; ਕਰੇਲਾ ।

+**खखार**—[ਖਖਾਰ] ਪੁ. ਲਾਲ ; ਥੁੱਕ, ਖੰਘਾਰ ।

**खखेटना**—[ਖਖੇਟਨਾ] ਕ੍ਰਿ. ਭਜਾਉਣਾ ; ਮਾਰਨਾ ; ਦਬਾਉਣਾ ।

+**खखोरना**—[ਖਖੋਰਨਾ] ਕ੍ਰਿ. ਖੁਰਚਣਾ ; ਟੋਲਣਾ, ਢੂੰਡਣਾ ।

**खग**—[ਖਗ] ਪੁ. ਪੰਛੀ ; ਸੂਰਜ ; ਗ੍ਰਹਿ ; ਚੰਦ ; ਦੇਵਤਾ ; ਬਾਣ ; ਹਵਾ ; ਲਵਾ ਨਾਂ ਦਾ ਪੰਛੀ ; ਪਾਰਾ ; ਗਰੜ ; ਬੱਦਲ ।

**खगकेतु**—[ਖਗਕੇਤੁ] ਪੁ. ਗਰੜ ।

+**खगना**—[ਖਗਨਾ] ਕ੍ਰਿ. ਧਸਣਾ, ਚੁਭਣਾ ; ਥੋਠਣਾ ; ਅਸਰ ਕਰਨਾ ; ਉਭਾਰਨਾ ; ਨਕਸ਼ ਹੋਣਾ ; ਅੜਨਾ ।

**खगपति**—[ਖਗਪਤਿ] ਪੁ. ਸੂਰਜ ; ਗਰੜ ।

**खगवती**—[ਖਗਵਤੀ] ਇ. ਧਰਤੀ, ਜ਼ਮੀਨ ।

**खगहा**—[ਖਗਹਾ] ਪੁ. ਗੈਂਡਾ ।

**खगासन**—[ਖਗਾਸਨ] ਪੁ. ਵਿਸ਼ਨੂੰ ।

**खगोल**—[ਖਗੋਲ] ਪੁ. ਆਕਾਸ਼-ਮੰਡਲ ।

**खगोलविद्या**—[ਖਗੋਲਵਿਦ੍ਯਾ] ਇ. ਗ੍ਰਹਿ, ਤਾਰਿਆਂ ਦਾ ਹਾਲ ਦੱਸਣ ਵਾਲੀ ਵਿਦਿਆ, ਖਗੋਲ-ਗਣਿਤ, ਜੋਤਸ਼ ।

***खग्ग**—[ਖੱਗ] ਪੁ. ਖੜਗ, ਤਲਵਾਰ ।

**खचन**—[ਖਚਨ] ਪੁ. ਲਿਖਣ, ਜੋੜਣ, ਬੰਨ੍ਹਣ ਦਾ ਕੰਮ ; ਕ੍ਰਿ. ਜੋੜਨਾ, ਬੰਨਣਾ ; ਉਤਰਨਾ ; ਰਹਿਣਾ ; ਫਸਾਉਣਾ, ਅਟਕਣਾ ।

**खचर**—[ਖਚਰ] ਪੁ. ਸੂਰਜ ; ਬੱਦਲ ; ਪੰਛੀ ; ਹਵਾ ; ਤੀਰ ; ਰਾਖਸ਼ ; ਨਛੱਤਰ ।

+**खचरा**—[ਖਚਰਾ] ਵਿ. ਦੋਗਲਾ ; ਦੁਸ਼ਟ, ਪਾਜੀ, ਚਾਲਬਾਜ਼ ।

**खचाखच**—[ਖਚਾਖਚ] ਵਿ. ਨੱਕੋਨੱਕ, ਪੂਰਾ ਭਰਿਆ ਹੋਇਆ ।

**खचावट**—[ਖਚਾਵਟ] ਇ. ਖਿੱਚਣ ਦੀ ਜੁਗਤੀ, ਖਿਚਾਖਿਚੀ ।

**खचित**—[ਖਚਿਤ] ਵਿ. ਲਿਖਿਆ ਹੋਇਆ ; ਜੜਿਆ ਹੋਇਆ ।

**खचिया**—[ਖਚਿਆ] ਇ. ਛੋਟੀ ਟੋਕਰੀ ।

**खच्चर**—[ਖੱਚਰ] ਪੁ. ਘੋੜੀ ਅਤੇ ਗਧੇ ਦੇ ਸੰਜੋਗ ਤੋਂ ਪੈਦਾ ਹੋਇਆ ਪਸ਼ੂ ।

**खज**—[ਖਜ] ਪੁ. ਮਧਾਣੀ ; ਯੁੱਧ, ਲੜਾਈ, ਮੁੱਠਭੇੜ ; ਵਿ. ਖਾਣ ਯੋਗ, ਖਾਜਾ ।

**खजक**—[ਖਜਕ] ਪੁ. ਮਧਾਣੀ ।

**खजल**—[ਖਜਲ] ਪੁ. ਬਰਫ਼ ; ਪਾਲਾ ; ਮੀਂਹ ਦਾ ਪਾਣੀ ।

**खजला**—[ਖਜਲਾ] ਪੁ. ਇਕ ਤਰ੍ਹਾਂ ਦੀ ਮਿਠਾਈ ।

**खजलिया**—[ਖਜਲਿਯਾ] ਪੁ. ਅੰਗੂਰਾਂ ਦੀ ਵੇਲ ਦਾ ਇਕ ਰੋਗ ।

**खजहजा**—[ਖਜਹਜਾ] ਵਿ. ਖਾਣ ਦਾ ਮੇਵਾ ; ਕਾਜੂ ।

**खजूरा**—[ਖਜੂਰਾ] ਪੁ. ਗੁੱਤ ਨੂੰ ਬੰਨ੍ਹਣ ਦੀ ਡੋਰੀ, ਪਰਾਂਦਾ ।

**खजुराही**—[ਖਜੁਰਾਹੀ] ਇ. ਖਜੂਰਾਂ ਦਾ ਜੰਗਲ ।

**खजूरिया**—[ਖਜੂਰਿਯਾ] ਇ. ਛੋਟੀ ਖਜੂਰ ; ਮਿਠਿਆਈ ਦੀ ਇਕ ਕਿਸਮ ।

+**खजूला**—[ਖਜੂਲਾ] ਪੁ. ਖਾਜਾ ; ਕਾਜੂ ।

+खजुली—[ਖਜੁਲੀ] ਇ. ਖਾਜ, ਖੁਜਲੀ ; ਇਕ ਤਰ੍ਹਾਂ ਦੀ ਕਾਈ ਜਿਸ ਦੇ ਪਿੰਡੇ ਨੂੰ ਲਗਦਿਆਂ ਹੀ ਖਾਜ ਸ਼ੁਰੂ ਹੋ ਜਾਂਦੀ ਹੈ ; ਇਕ ਮਿਠਿਆਈ ।

खजूर—[ਖਜੂਰ] ਪੁ. ਇਕ ਫਲ ; ਇਕ ਮਿਠਿਆਈ ।

खजूरा—[ਖਜੂਰਾ] ਪੁ. ਖਜੂਰ ਦੇ ਪੱਤਰਾਂ ਦਾ ਛੱਪਰ ; ਇਕ ਜ਼ਹਿਰੀਲਾ ਕੀੜਾ ; ਕੰਨਖਜੂਰਾ ।

खद्योत—[ਖਦ੍ਯੋਤ] ਪੁ. ਪਟਬੀਜਣਾ, ਟਟਹਿਣਾ, ਜੁਗਨੂੰ ।

खट—[ਖਟ] ਪੁ. ਕਫ ; ਕੁਹਾੜੀ ; ਮੁੱਕਾ ; ਹਲ ; ਦੋ ਚੀਜ਼ਾਂ ਦੇ ਪ੍ਰਸਪਰ ਟਕਰਾਉਣ ਦਾ ਸ਼ਬਦ ।

खटक—[ਖਟਕ] ਇ. ਖੜਕਾ, ਆਵਾਜ਼ ।

खटकना—[ਖਟਕਨਾ] ਕ੍ਰਿ. ਖਟ ਖਟ ਦੀ ਆਵਾਜ਼ ਹੋਣੀ ; ਚੀਸ ਮਾਰਨਾ ; ਡਰਨਾ ; ਵੱਖ ਹੋਣਾ ; ਦਿਲ ਧੜਕਣਾ ; ਬੁਰਾ ਮਾਲੂਮ ਹੋਣਾ ।

खटका—[ਖਟਕਾ] ਪੁ. ਖਟ ਖਟ ਦੀ ਆਵਾਜ਼ ; ਚਿੰਤਾ ; ਡਰ ; ਚਿਟਕਣੀ ; ਪੰਛੀਆਂ ਲਈ ਰੁੱਖ ਤੇ ਲਟਕਾਇਆ ਹੋਇਆ ਬਾਂਸ ਦਾ ਟੁਕੜਾ ।

खटकाना—[ਖਟਕਾਨਾ] ਕ੍ਰਿ. ਖਟ ਖਟ ਕਰਨਾ ; ਡਰਾਉਣਾ ; ਠੋਕਣਾ ; ਛੇੜਨਾ ।

खटखट—[ਖਟਖਟ] ਇ. ਕੁੱਟਣ ਪਿੱਟਣ ਆਦਿ ਨਾਲ ਪੈਦਾ ਹੋਣ ਵਾਲਾ ਸ਼ਬਦ ; ਝਮੇਲਾ ।

+खटना—[ਖਟਨਾ] ਕ੍ਰਿ. ਕੰਮ ਵਿਚ ਲਗੇ ਰਹਿਣਾ ; ਖੱਟਣਾ ।

खटपट—[ਖਟਪਟ] ਇ. ਲੜਾਈ-ਝਗੜਾ, ਫਸਾਦ, ਦੰਗਾ ।

खटपटिया—[ਖਟਪਟਿਯਾ] ਵਿ. ਝਗੜਾਲੂ, ਲੜਾਕਾ ।

खटपद—[ਖਟਪਦ] ਪੁ. ਭੌਰਾ ।

खटपूरा—[ਖਟਪੂਰਾ] ਪੁ. ਮੰਗਤੀ, ਮੂੰਗਲੀ, ਛੋਟਾ ਮੁਹਲਾ ।

खटबुना—[ਖਟਬੁਨਾ] ਵਿ. ਮੰਜਾ ਬੁਣਨ ਵਾਲਾ ।

खटमल—[ਖਟਮਲ] ਪੁ. ਮਾਂਗਣੂ, ਕਟੂਆ, ਪਿੱਸੂ ।

खटराग—[ਖਟਰਾਗ] ਪੁ. ਵਾਧੂ ਝੇੜਾ, ਝਗੜਾ, ਝੰਝਟ ।

खटला—[ਖਟਲਾ] ਪੁ. ਕੰਨ ਵਿਚ ਵਾਲੀ ਪਾਉਣ ਦਾ ਛੇਕ ; ਆਸ਼ਰਮ ।

खटाई—[ਖਟਾਈ] ਇ. ਖੱਟਾਪਣ, ਖੱਟੀ ਚੀਜ਼ ; ਅਣਬਣ, ਵਿਗਾੜ ।

+खटाका—[ਖਟਾਕਾ] ਪੁ. ਖੜਕਾ, ਧਮਾਕਾ, ਜ਼ੋਰ ਦਾ ਸ਼ਬਦ ।

+खटाना—[ਖਟਾਨਾ] ਕ੍ਰਿ. ਖੱਟਾ ਹੋਣਾ ; ਨਿਭਣਾ, ਟਿਕਣਾ ; ਲੱਗੇ ਰਹਿਣਾ ; ਕੰਮ ਲੈਣਾ ; ਵਿਗੜਨਾ ।

खटाल—[ਖਟਾਲ] ਪੁ. ਸਮੁੰਦਰ ਦੀ ਉੱਚੀ ਲਹਿਰ ਜੋ ਪੂਰਨਮਾਸ਼ੀ ਨੂੰ ਉੱਠਦੀ ਹੈ ।

+खटाव—[ਖਟਾਵ] ਪੁ. ਨਿਰਬਾਹ, ਗੁਜ਼ਾਰਾ ; ਖੱਟੀ, ਆਮਦਨ, ਲਾਹਾ ; ਕਿਸ਼ਤੀ ਬੰਨ੍ਹਣ ਦਾ ਕਿੱਲਾ ।

+खटास—[ਖਟਾਸ] ਇ. ਖਟਾਈ, ਖੱਟਾਪਣ ; ਅਣਬਣ, ਵਿਗਾੜ ।

खटिक—[ਖਟਿਕ] ਪੁ. ਫਲ-ਸਬਜ਼ੀ ਆਦਿ ਦਾ ਕੰਮ ਕਰਨ ਵਾਲੀ ਇਕ ਜਾਤੀ, ਖਟੀਕ ।

खटिका—[ਖਟਿਕਾ] ਇ. ਖੜੀਆ ਮਿੱਟੀ ।

खटिया—[ਖਟਿਯਾ] ਇ. ਮੰਜੀ, ਚਾਰਪਾਈ ।

खटीक—[ਖਟੀਕ] ਪੁ. ਵੇਖੋ ਖਟਿਕ (खटिक) ।

खटेटी—[ਖਟੇਟੀ] ਵਿ. ਵਿਛਾਉਣੇ ਤੋਂ ਖਾਲੀ, ਉਲਾਣੀ ।

खटोलना—[ਖਟੋਲਨਾ] ਪੁ. ਵੇਖੋ ਖਟੋਲਾ (खटोला) ।

खटोला—[ਖਟੋਲਾ] ਪੁ. ਪੰਘੂੜਾ ; ਮੰਜੀ ।

खट्टन—[ਖੱਟਨ] ਵਿ. ਮਧਰਾ, ਬੌਣਾ, ਛੋਟੇ ਕੱਦ ਦਾ ।

खट्टा—[ਖੱਟਾ] ਵਿ. ਖਟਿਆਈ ਵਾਲਾ, ਖੱਟਾ ; ਪੁ. ਇਕ ਫਲ ਜਿਸ ਵਿਚ ਖਟਾਸ ਹੁੰਦੀ ਹੈ ; ਗਲਗਲ ।

खट्वा—[ਖਟ੍ਵਾ] ਇ. ਮੰਜਾ, ਪਲੰਘ, ਚਾਰਪਾਈ ।

खड़—[ਖੜ] ਪੁ. ਘਾਹ-ਫੂਸ ; ਚਾਂਦੀ ਸੋਨੇ ਦਾ ਚੂਰਾ ; ਇਕ ਰਿਸ਼ੀ ।

खड़कना—[ਖੜਕਨਾ] ਕ੍ਰਿ. ਖੜ ਖੜ ਹੋਣਾ ।

+खड़का—[ਖੜਕਾ] ਪੁ. ਖਟ ਖਟ ਦੀ ਆਵਾਜ਼ ।

खड़काना—[ਖੜਕਾਨਾ] ਕ੍ਰਿ. ਵਜਾਉਣਾ, ਖੜਕਾਉਣਾ ।

+खड़किका—[illegible] ਇ. ਪੰਛੀ ਉਡਾਉਣ ਦਾ ਬਾਂਸ, ਵਿ. ਖੜ ਖੜ ਕਰਨ ਵਾਲਾ ।

खड़खड़िया—[ਖੜਖੜਿਯਾ] ਇ. ਪਾਲਕੀ ।

*खड्ग—[ਖੜਗ] ਪੁ. ਤਲਵਾਰ ।

*खड्गी—[ਖੜਗੀ] ਵਿ. ਤਲਵਾਰ ਵਾਲਾ ; ਪੁ. ਗੈਂਡਾ ।

खड़बड़—[ਖੜਬੜ] ਇ. ਖਟਪਟੀ, ਹਲਚਲੀ, ਹਲਚਲ, ਉਲਟ-ਫੇਰ ।

खड़बड़ाना—[ਖੜਬੜਾਨਾ] ਕ੍ਰਿ. ਘਬਰਾਉਣਾ, ਬੇਚੈਨ ਹੋਣਾ, ਵਿਗੜਨਾ, ਉਲਟ-ਪੁਲਟ ਹੋਣਾ ।

खड़मंडल (खड़्माण्डल)—[ਖੜਮੰਡਲ] ਪੁ. ਰੌਲਾ ਰੱਪਾ ; ਫਸਾਦ, ਗੜਬੜ ।

खड़ा—[ਖੜਾ] ਵਿ. ਖਲੋਤਾ ਹੋਇਆ, ਟਿਕਿਆ ; ਤਿਆਰ ; ਮੌਜੂਦ ; ਪੂਰਾ ; ਸਮੁੱਚਾ ; ਬਣਾਇਆ ਹੋਇਆ ।

खड़ाऊँ—[ਖੜਾਉਂ] ਪੁ. ਪਊਏ, ਖੜਾਵਾਂ ।

खड़ाका—[ਖੜਾਕਾ] ਪੁ. ਖੜਕਾ, ਖਟ ਖਟ ਦੀ ਆਵਾਜ਼ ।

खड़िका—[ਖੜਿਕਾ] ਇ. ਵੇਖੋ ਖੜਿਯਾ (खड़िया)

खड़िया—[ਖੜਿਯਾ] ਇ. ਇਕ ਤਰ੍ਹਾਂ ਦੀ ਸਫੇਦ ਮਿੱਟੀ. ਖੜੀਆ ਮਿੱਟੀ ।

**ਖੜੀ**—[ਖੜੀ] ਵਿ. ਖਲੋਤੀ ਹੋਈ ; ਇ. ਖੜੀਆ ਮਿੱਟੀ ; ਪਹਾੜ ।

**ਖੜੀ ਬੋਲੀ**—[ਖੜੀ ਬੋਲੀ] ਇ. ਆਮ ਬੋਲ ਚਾਲ ਦੀ ਹਿੰਦੀ ਭਾਸ਼ਾ ਜਿਸ ਵਿਚ ਅੱਜ ਕਲ੍ਹ ਸਾਹਿਤ ਰਚੀਂਦਾ ਹੈ ।

**ਖੜ੍ਹੂਆ**—[ਖੜ੍ਹੂਆ] ਪੁ. ਹੱਥਾਂ ਜਾਂ ਪੈਰਾਂ ਦੀ ਚੂੜੀ ।

**ਖੜ੍ਗ**—[ਖੜਗ] ਪੁ. ਗੈਂਡਾ ; ਗੈਂਡੇ ਦਾ ਸਿੰਗ ; ਤਲਵਾਰ ।

**ਖੜ੍ਗੀ**—[ਖੜਗੀ] ਪੁ. ਗੈਂਡਾ ; ਮਹਾਂਦੇਵ ; ਵਿ. ਖੜਗਧਾਰੀ, ਜਿਸ ਕੋਲ ਤਲਵਾਰ ਹੋਵੇ ।

**ਖੱਡੂ**—[ਖੱਡ] ਪੁ. ਟੋਆ, ਖੁੱਡ ।

**ਖਣਕ**—[ਖਣਕ] ਪੁ. ਚੂਹਾ ।

**ਖਤੰਗ (ਖਤੰਙ)**—[ਖਤੰਗ] ਪੁ. ਇਕ ਤਰ੍ਹਾਂ ਦਾ ਕਬੂਤਰ ਜੋ ਮਟਿਆਲੇ ਰੰਗ ਦਾ ਹੁੰਦਾ ਹੈ ।

**ਖਤ**—[ਖ਼ਤ] ਪੁ. ਪੱਤਰ, ਚਿੱਠੀ ; ਦਾੜ੍ਹੀ ਦੇ ਵਾਲ, ਹਜਾਮਤ ; ਜ਼ਖਮ ; ਮੱਥੇ ਦਾ ਉਪਰਲਾ ਭਾਗ ; ਲਕੀਰ ।

**ਖਤਖੋਟ**—[ਖਤਖੋਟ] ਇ. ਫੱਟ ਦੀ ਉਪਰਲੀ ਪੇਪੜੀ, ਖਰੀਂਢ ।

**ਖਤਮ**—[ਖ਼ਤਮ] ਵਿ. ਸਮਾਪਤ, ਪੂਰਾ ।

**ਖਤਰਾ**—[ਖ਼ਤਰਾ] ਪੁ. ਡਰ, ਖੌਫ਼ ।

**ਖਤਾ**—[ਖ਼ਤਾ] ਇ. ਕਸੂਰ, ਦੋਸ਼ ।

**ਖਤਾਵਾਰ**—[ਖ਼ਤਾਵਾਰ] ਵਿ. ਕਸੂਰਵਾਰ, ਦੋਸ਼ੀ, ਅਪਰਾਧੀ, ਮੁਲਜ਼ਮ ।

*ਖਤਿ—[ਖਤਿ] ਇ. ਨੁਕਸਾਨ, ਘਾਟਾ, ਹਾਨੀ ।

**ਖਤਿਆਨਾ**—[ਖਤਿਯਾਨਾ] ਕ੍ਰਿ. ਰੋਜ਼ ਦੀ ਆਮਦਣ ਅਤੇ ਖ਼ਰਚ ਦਾ ਵੱਖ ਚਿੱਠਾ ਲਿਖਣਾ, ਖਾਤੇ ਪਾਉਣਾ ।

**ਖਤਿਔਨੀ**—[ਖਤਿਯੌਨੀ] ਇ. ਖਾਤਾ ; ਪਟਵਾਰੀ ਦਾ ਇਕ ਰਜਿਸਟਰ ਜਿਸ ਵਿਚ ਹਰ ਇਕ ਭੋਂ ਦਾ ਰਕਬਾ ਅਤੇ ਲਗਾਣ ਲਿਖਿਆ ਹੁੰਦਾ ਹੈ ।

**ਖੱਤਾ, ਖੱਤੀ**—[ਖੱਤਾ, ਖੱਤੀ] ਪੁ. ਟੋਆ, ਅੰਨ ਰੱਖਣ ਦਾ ਭੰਡਾਰ, ਬੁਖਾਰੀ ।

+**ਖਦ**—[ਖਦ] ਪੁ. ਟਿਕਾਉ, ਠਹਿਰਾਉ ; ਮੁਸਲਮਾਨ ।

**ਖਦਨ**—[ਖਦਨ] ਪੁ. ਭੋਜਨ, ਖਾਣਾ, ਖੁਰਾਕ ।

+**ਖਦਰਾ**—[ਖਦਰਾ] ਪੁ. ਟੋਆ ; ਵੱਡਾ ; ਵਿ. ਨਿਠੱਲਾ, ਵਿਹਲਾ ।

**ਖਦਾਨ**—[ਖਦਾਨ] ਇ. ਖਤਾਨ, ਟੋਆ, ਖਾਨ ।

**ਖਦਿਰ**—[ਖਦਿਰ] ਪੁ. ਖੈਰ, ਕੱਥਾ ; ਇੰਦਰ ; ਚੰਨ ; ਇਕ ਰਿਸ਼ੀ ਦਾ ਨਾਂ ।

**ਖਦੂਕਾ**—[ਖਦੂਕਾ] ਵਿ. ਕਰਜ਼ਾ ਲੈ ਕੇ ਵਪਾਰ ਕਰਨ ਵਾਲਾ, ਕਰਜ਼ਦਾਰ ।

**ਖਦੂਹਾ**—[ਖਦੂਹਾ] ਛੋਟਾ ਵਪਾਰੀ ।

**ਖਦੇੜਨਾ**—[ਖਦੇੜਨਾ] ਕ੍ਰਿ. ਭਜਾਉਣਾ, ਨਸਾਉਣਾ ।

**ਖੱਦਰ**—[ਖੱਦਰ] ਪੁ. ਇਕ ਤਰ੍ਹਾਂ ਦਾ ਮੋਟਾ ਕਪੜਾ, ਖੱਦਰ, ਖਾਦੀ ।

**ਖਦ੍ਯੋਤ**—[ਖਦ੍ਯੋਤ] ਪੁ. ਜੁਗਨੂੰ, ਟਟਿਹਣਾ ; ਸੂਰਜ ।

**ਖਦ੍ਯੋਤਕ**—[ਖਦ੍ਯੋਤਕ] ਪੁ. ਸੂਰਜ ।

**ਖਨ**—[ਖਨ] ਪੁ. ਖੰਡ ; ਖਿਣ, ਤੁਰਤ ; ਇਕ ਰੁੱਖ ; ਰੁਪਏ ਦੀ ਆਵਾਜ਼, ਖਣਖਣਾਹਟ ।

**ਖਨਕ**—[ਖਨਕ] ਪੁ. ਚੂਹਾ ; ਪਾੜ ਲਾਉਣ ਵਾਲਾ ਚੋਰ ; ਜ਼ਮੀਨ ਖੋਦਣ ਵਾਲਾ ਵਿਅਕਤੀ ; ਸਿੱਕੇ ਆਦਿ ਦੀ ਆਵਾਜ਼ ।

**ਖਨਕਨਾ**—[ਖਨਕਨਾ] ਕ੍ਰਿ. ਖਨਖਨ ਦਾ ਸ਼ਬਦ ਹੋਣਾ, ਧਾਤ ਦੇ ਟੁਕੜੇ ਵੱਜਣੇ ।

**ਖਨਨਾ**—[ਖਨਨਾ] ਕ੍ਰਿ. ਖੋਦਣਾ, ਪੁੱਟਣਾ, ਗੁੱਡਣਾ ।

**ਖਨਿ**—[ਖਨਿ] ਇ. ਖ਼ਾਨ, ਸੋਨੇ ਤਾਂਬੇ ਦੀ ਖ਼ਾਨ ।

**ਖਨਿਗਨਾ**—[ਖਨਿਗਨਾ] ਕ੍ਰਿ. ਖ਼ਾਲੀ ਕਰਨਾ, ਸਮੇਟਣਾ ।

**ਖਨਿਜ**—[ਖਨਿਜ] ਵਿ. ਖ਼ਾਨ 'ਚੋਂ ਕਢਿਆ ਹੋਇਆ, ਖ਼ਾਨ 'ਚੋਂ ਨਿਕਲਿਆ ਹੋਇਆ ਖਣਿਜ ।

**ਖਨਿਤ੍ਰ**—[ਖਨਿਤ੍ਰ] ਪੁ. ਖੋਦਣ ਦਾ ਔਜ਼ਾਰ, ਗੈਂਤੀ, ਬੇਲਚਾ, ਕਹੀ ।

**ਖਪਚੀ**—[ਖਪਚੀ] ਇ. ਬਾਂਸ ਦੀ ਪਤਲੀ ਤੀਲੀ ; ਕਬਾਬ ਭੁੰਨਣ ਦੀ ਸੀਖ ; ਪੱਚਰ ।

**ਖਪਟਾ**—[ਖਪਟਾ] ਵਿ. ਖੋਢਾ, ਬੁੱਢਾ ; ਕਰੂਪ ; ਪਤਲਾ, ਮਾੜਾ ।

**ਖਪੜਾ**—[ਖਪੜਾ] ਪੁ. ਖਪਰੈਲ ; ਮੰਗਤੇ ਦਾ ਭਾਂਡਾ, ਖੱਪਰ, ਠੀਕਰਾ ; ਕੱਛੂ ਦੀ ਪਿੱਠ ; ਕਣਕ ਦਾ ਕੀੜਾ, ਖਪਰਾ ; ਚੌੜੇ ਫਾਲ ਵਾਲਾ ਤੀਰ ।

**ਖਪੜੀ**—[ਖਪੜੀ] ਇ. ਖੋਪੜੀ ; ਹਾਂਡੀ ; ਕੂੰਡਾ ; ਕੁੰਡ ; ਬੱਠਲ ; ਭੜਭੂੰਜੇ ਦੀ ਭੱਠੀ ।

**ਖਪਤ**—[ਖਪਤ] ਇ. ਸਮਾਉਣ ਦਾ ਭਾਵ ; ਮਾਲ ਦੀ ਵਿਕਰੀ ।

**ਖਪਨਾ**—[ਖਪਨਾ] ਕ੍ਰਿ. ਲਗਣਾ ; ਕੱਟਣਾ ; ਨਿਭਣਾ ; ਨੰਗ ਹੋਣਾ ।

**ਖਪਰਾ**—[ਖਪਰਾ] ਪੁ. ਵੇਖੋ ਖਪੜਾ (ਖਪੜਾ) ।

**ਖਪਰਿਯਾ**—[ਖਪਰਿਯਾ] ਇ. ਭੂਰੇ ਰੰਗ ਦਾ ਖਾਣ ਵਿੱਚੋਂ ਨਿਕਲਿਆ ਹੋਇਆ ਇਕ ਪਦਾਰਥ ; ਛੋਲਿਆਂ ਨੂੰ ਲੱਗਣ ਵਾਲਾ ਇਕ ਕੀੜਾ ; ਖਪਰਾ ।

**ਖਪਰੈਲ**—[ਖਪਰੈਲ] ਇ. ਖਪਰੇ ਦੀ ਛੱਤ ।

**ਖਪਾਟ**—[ਖਪਾਟ] ਇ. ਧੌਂਕਣੀ, ਲੁਹਾਰ ਦੀ ਫੂਕ ਮਾਰਨ ਦੀ ਖੱਲ ਦੇ ਅੰਦਰਲੇ ਛੋਟੇ ਡੰਡੇ ।

—

**खपाना**—[ਖਪਾਨਾ] ਕ੍ਰਿ. ਖਰਚ ਕਰਨਾ, ਕਿਸੇ ਕੰਮ ਵਿਚ ਲਾਉਣਾ ; ਨਿਰਬਾਹ ਕਰਨਾ, ਗੁਜ਼ਾਰਾ ਕਰਨਾ, ਵੇਲਾ ਲੰਘਾਉਣੀ ; ਮੁਕਾਉਣਾ ; ਤੰਗ ਕਰਨਾ ।

+**खपुआ**—[ਖਪੁਆ] ਵਿ. ਡਰਾਕਲ, ਕਾਇਰ, ਡਰਪੋਕ ; ਦੁਸ਼ਟ ।

**खपुर**—[ਖਪੁਰ] ਪੁ. ਗੰਧਰਵ ਨਗਰੀ ; ਸੁਪਾਰੀ ; ਸ਼ੇਰ ਦੇ ਨਹੁੰ ; ਲਸਣ ।

**खपुष्प**—[ਖਪੁਸ਼ਪ ਪੁ. ਅਣ ਹੋਣੀ ਗੱਲ, ਆਕਾਸ਼ ਦੇ ਫੁੱਲ, ਆਕਾਸ਼-ਫੁੱਲ ; ਗਧੇ ਦੇ ਸਿੰਗ ।

**खप्पर**—[ਖੱਪਰ] ਪੁ. ਜੋਗੀਆਂ ਦਾ ਭਿੱਛਿਆ ਮੰਗਣ ਦਾ ਭਾਂਡਾ ; ਖੋਪਰੀ ।

**खबर**—[ਖ਼ਬਰ] ਇ. ਸੂਚਨਾ, ਬਾਤ, ਸੁਨੇਹਾ, ਹਾਲ-ਹਵਾਲ ; ਹੋਸ਼ ; ਖੋਜ ।

+**खब्बा**—[ਖੱਬਾ] ਵਿ. ਖਬਚੂ ; ਪੁ. ਖੱਬਾ ਹੱਥ ।

**खभड़**—[ਖਭੜ] ਵਿ. ਰੁੱਖਾ ; ਕਮਜ਼ੋਰ, ਮਾੜਾ, ਪਤਲਾ ।

+**खभरना**—[ਖਭਰਨਾ] ਕ੍ਰਿ. ਮਿਲਾਵਟ ਕਰਨਾ, ਮਿਲਾਉਣਾ ; ਉਲਟ ਪੁਲਟ ਕਰਨਾ, ਤਰਤੀਬ ਵਿਗਾੜਨੀ, ਉਥਲ-ਪੁਥਲ ਕਰਨੀ ।

+**खभरुआ**—[ਖਭਰੁਆ] ਪੁ. ਭੈੜੀ ਔਰਤ ਦੀ ਸੰਤਾਨ ।

**खमणि**—[ਖਮਣਿ] ਪੁ. ਸੂਰਜ ।

+**खमसना**—[ਖਮਸਨਾ] ਕ੍ਰਿ. ਮਿਲਾਉਣਾ, ਪਾਉਣਾ ।

**खमा**—[ਖਮਾ] ਇ. ਵੇਖੋ ਕ੍ਸ਼ਮਾ (क्षमा) ।

**खमाच**—[ਖਮਾਚ] ਪੁ. ਮਾਲਕੌਂਸ ਦੀ ਦੂਜੀ ਰਾਗਣੀ ।

+**खमोश**—[ਖਮੋਸ਼] ਵਿ. ਚੁੱਪ, ਮੋਨ ।

+**खय**—[ਖਯ] ਪੁ. ਨਾਸ਼ ।

**खर**—[ਖਰ] ਪੁ. ਗਧਾ ; ਕਾਂ ; ਬਗਲਾ ; ਖੱਚਰ ; ਰਾਵਣ ਦੇ ਭਾਈ ਦਾ ਨਾਂ ; ਇਕ ਸੰਮਤ ਦਾ ਨਾਂ, ਯੱਗ ਦੀ ਚੌਕੋਰ ਵੇਦੀ; ਵਿ. ਸਖਤ ; ਤੇਜ਼ ; ਹਾਨੀ ਕਾਰਕ ; ਮੋਟਾ ; ਟੇਢਾ ।

**खरक**—[ਖਰਕ] ਇ. ਗਊਆਂ ਬੰਨ੍ਹਣ ਦਾ ਵਾੜਾ ; ਚਰਾਂਦ ।

**खरकना**—[ਖਰਕਨਾ] ਕ੍ਰਿ. ਦੁਖਣਾ, ਪੀੜ ਹੋਣੀ ; ਸਰਕਣਾ ।

**खरका**—[ਖਰਕਾ] ਪੁ. ਸੀਂਖ ਜਾਂ ਲੱਕੜ ਦਾ ਤਿੱਖਾ ਤੇ ਪਤਲਾ ਟੁਕੜਾ, ਡੱਕਾ ।

**खरकोण**—[ਖਰਕੋਣ] ਪੁ. ਤਿੱਤਰ ।

**खरकोमल**—[ਖਰਕੋਮਲ] ਪੁ. ਜੇਠ ਦਾ ਮਹੀਨਾ ।

**खरखरा**—[ਖਰਖਰਾ] ਵਿ. ਖੁਰਦਰਾ, ਜੋ ਪੱਧਰ ਨਾ ਹੋਵੇ ।

***खरग**—[ਖਰਗ] ਪੁ. ਵੇਖੋ ਖੜ੍ਗ (खड्ग) ।

**खरतर**—[ਖਰਤਰ] ਵਿ. ਬਹੁਤ ਤਿੱਖਾ, ਤੇਜ਼ ।

**खरतल**—[ਖਰਤਲ] ਵਿ. ਸਾਫ਼ ਬੋਲਣ ਵਾਲਾ, ਸਪਸ਼ਟ, ਸਾਫ਼ ਦਿਲ ਦਾ, ਤੇਜ਼, ਪ੍ਰਚੰਡ ।

**खरता**—[ਖਰਤਾ] ਵਿ. ਵੇਖੋ ਖਰਤਰ (खरतर) ।

**खरदूषण**—[ਖਰਦੂਸ਼ਣ] ਪੁ. ਖਰ ਤੇ ਦੂਖਣ, ਰਾਵਣ ਦੇ ਦੋ ਭਾਈ ; ਧਤੂਰਾ ।

**खरब**—[ਖਰਬ] ਪੁ. ਸੌ ਅਰਬ ਦੀ ਗਿਣਤੀ ।

**खरबूजा**—[ਖਰਬੂਜ਼ਾ] ਪੁ. ਇਕ ਪਰਸਿੱਧ ਮਿੱਠਾ ਫਲ, ਖਰਬੂਜ਼ਾ ।

***खरभर**—[ਖਰਭਰ] ਪੁ. ਹਲਚਲ, ਰੌਲਾਰੱਪਾ, ਗੜਬੜ, ਸ਼ੋਰ ।

**खरमस्ती**—[ਖਰਮਸ੍ਤੀ] ਇ. ਸ਼ਰਾਰਤ, ਦੁਸ਼ਟਤਾ, ਖੜ-ਮਸਤੀ ।

**खरमास**—[ਖਰਮਾਸ] ਪੁ. ਚੇਤ ਅਤੇ ਪੋਹ ਦੇ ਮਹੀਨੇ ਜੋ ਸ਼ੁਭ ਕੰਮ ਲਈ ਚੰਗੇ ਨਹੀਂ ਸਮਝੇ ਜਾਂਦੇ ।

+**खरमिटाव**—[ਖਰਮਿਟਾਵ] ਪੁ. ਜਲਪਾਨ, ਹਾਜ਼ਰੀ, ਸਵੇਰ, ਭੋਜਨ, ਛਾਹ ਵੇਲਾ ।

**खरल**—[ਖਰਲ] ਪੁ. ਦਵਾਈਆਂ ਘੋਟਣ ਦਾ ਪੱਥਰ ਦਾ ਕੂੰਡਾ ।

**खरवट**—[ਖਰਵਟ] ਵਿ. ਜਿਸੇ ਚੀਜ਼ ਨੂੰ ਰੇਤਣ ਦਾ ਸੰਦ, ਰੇਤੀ ।

**खरशब्द**—[ਖਰਸ਼ਬ੍ਦ] ਪੁ. ਗਧੇ ਦੇ ਹੀਂਗਣ ਦਾ ਸ਼ਬਦ ।

**खरस**—[ਖਰਸ] ਪੁ. ਰਿੱਛ, ਭਾਲੂ ।

+**खरसा**—[ਖਰਸਾ] ਪੁ. ਇਕ ਕਿਸਮ ਦਾ ਪਕਵਾਨ ; ਪਸ਼ੂਆਂ ਦੀ ਖਾਜ ।

**खरसाइंध**—[ਖਰਸਾਇੰਧ] ਇ. ਕਿਸੇ ਚੀਜ਼ ਦੇ ਜਲਣ ਦੀ ਬਾਸ ।

**खरसान**—[ਖਰਸਾਨ] ਇ. ਤਲਵਾਰ ਵਗ਼ੈਰਾ ਤਿੱਖੀ ਕਰਨ ਦੀ ਸਾਣ ।

**खरसुमा**—[ਖਰਸੁਮਾ] ਵਿ. ਉੱਪਰ ਉਠੇ ਹੋਏ ਸੁੰਮਾਂ ਵਾਲਾ ਘੋੜਾ ।

**खरसैला**—[ਖਰਸੈਲਾ] ਵਿ. ਉਹ (ਡੰਗਰ) ਜਿਸ ਦੇ ਪੋਂ ਪਈ ਹੋਵੇ ।

**खरहर**—[ਖਰਹਰ] ਪੁ. ਕੂੜਾ-ਕਰਕਟ ਸੁੱਟਣ ਦੀ ਥਾਂ, ਰੂੜੀ ; ਹਿਮਾਲਾ ਦੀ ਤਰਾਈ ਵਿਚ ਉੱਗਣ ਵਾਲਾ ਇਕ ਰੁੱਖ ।

**खरहरा**—[ਖਰਹਰਾ] ਪੁ. ਖਰਖਰਾ, ਰੀਠੇ ਦੇ ਡੰਠਲਾਂ ਦਾ ਬਣਿਆ ਝਾੜੂ ।

**खरहरी**—[ਖਰਹਰੀ] ਇ. ਇਕ ਮੇਵਾ, ਛੁਹਾਰਾ ।

**खरहा**—[ਖਰਹਾ] ਪ. ਖਰਗੋਸ਼, ਸਿਹਾ, ਸਹਿਆ ।

**खरा**—[ਖਰਾ] ਵਿ. ਤਿੱਖਾ ; ਸਾਫ਼, ਸ਼ੁੱਧ ; ਸਖਤ ; ਔਖਾ ; ਵਧੀਆ ; ਕਰਾਰਾ ; ਸੱਚਾ ; ਬਹੁਤ ।

**खराद**—[ਖਰਾਦ] ਪੁ. ਲਕੜੀ ਸਾਫ਼ ਕਰਨ ਦੀ ਮਸ਼ੀਨ ।

**खरादना**—[ਖਰਾਦਣਾ] ਕ੍ਰਿ. ਖਰਾਦ ਤੇ ਚੜ੍ਹਾ ਕੇ ਸਾਫ਼ ਕਰਨਾ, ਜੰਦਰ ਲਾਹੁਣਾ ।

**खरादी**—[ਖਰਾਦੀ] ਵਿ. ਖਰਾਦਣ ਵਾਲਾ, ਖਰਾਦੀਆ ।

**खराब**—[ਖਰਾਬ] ਵਿ. ਬੁਰਾ, ਭੈੜਾ ਦੁਸ਼ਟ, ਕਮੀਨਾ ; ਬਰਬਾਦ, ਨਸ਼ਟ ।

**खरारि**—[ਖਰਾਰਿ] ਪੁ. ਸ੍ਰੀ ਰਾਮ ਚੰਦਰ ; ਵਿਸ਼ਨੂੰ ।

**खरिक**—[ਖਰਿਕ] ਪੁ. ਇਕ ਤਰ੍ਹਾਂ ਦੀ ਇੱਖ ।

+**खरिया**—[ਖਰਿਯਾ] ਇ. ਪਤਲੀ ਰੱਸੀ ਦਾ ਬਣਿਆ ਹੋਇਆ ਜਾਲ ; ਝੋਲੀ ; ਕੰਡੇ ਦੀ ਸੁਆਹ ; ਖੜੀਆ ਮਿੱਟੀ ।

+**खरियाना**—[ਖਰਿਯਾਨਾ] ਕ੍ਰਿ. ਝੋਲੀ ਜਾਂ ਥੈਲੀ ਵਿਚ ਭਰਨਾ, ਕਾਬੂ ਕਰਨਾ ।

+**खरिहट**—[ਖਰਿਹਟ] ਇ. ਘੁਮਿਆਰਚੀ, ਚੱਕ ਤੋਂ ਲਾਹੁਣ ਦੀ ਰੱਸੀ ।

+**खरिहान**—[ਖਰਿਹਾਨ] ਪੁ. ਵੱਢੀ ਹੋਈ ਕਣਕ ਵਗੈਰਾ ਦਾ ਖਲਵਾੜਾ, ਪਿੜ, ਖਲਿਹਾਣ ।

**खरी**—[ਖਰੀ] ਇ. ਖੜੀਆ ਮਿੱਟੀ ; ਵਿ. ਖ਼ਾਲਸ ਸਾਫ਼, ਵਧੀਆ ।

**खरील**—[ਖਰੀਲ] ਪੁ. ਬਿੰਦੀ ਜਿਹਾ ਗਹਿਣਾ ।

**खरोंच (खरोञ्च)**—[ਖਰੋਂਚ] ਇ. ਰਗੜ, ਘਸਤ, ਝਰੀਟ ।

**खरोंचा (खरोञ्चा)**—[ਖਰੋਂਚਾ] ਪੁ. ਡੂੰਘੀ ਰਗੜ, ਝਰੀਟ, ਘਸਤ ।

**खरोष्टी**—[ਖਰੋਸ਼੍ਟੀ] ਇ. ਫ਼ਾਰਸੀ ਲਿਪੀ ਵਾਂਗ ਲਿਖੀ ਜਾਣ ਵਾਲੀ ਇਕ ਲਿੱਪੀ ਜੋ ਅਸ਼ੋਕ ਦੇ ਸਮੇਂ ਭਾਰਤ ਦੇ ਪੱਛਮੀ ਇਲਾਕਿਆਂ ਵਿਚ ਵਰਤੀ ਜਾਂਦੀ ਸੀ ।

**खरोष्ठी**—[ਖਰੋਸ਼੍ਠੀ] ਇ. ਵੇਖੋ ਖਰੋਸ਼੍ਟੀ (**खरोष्टी**)

+**खरौंहा**—[ਖਰੌਂਹਾ] ਵਿ. ਥੋੜਾ ਸਲੂਣਾ, ਖਾਰਾ ।

**खर्च**—[ਖਰ੍ਚ] ਪੁ. ਖਰਚਾ, ਖਰਚ, ਲਾਗਤ ।

**खर्चना**—[ਖਰ੍ਚਨਾ] ਕ੍ਰਿ. ਖਰਚਾ ਕਰਨਾ, ਖਰਚਣਾ ।

**खर्चा**—[ਖਰ੍ਚਾ] ਪੁ. ਖਰਚਾ, ਖਰਚ, ਲਾਗਤ ।

**खर्ची**—[ਖਰ੍ਚੀ] ਇ. ਫ਼ੀਸ, ਮਿਹਨਤਾਨਾ, ਲਾਗਤ ਖਰਚ ; ਖਰਚ ਕੀਤੀ ਰਕਮ ਆਦਿ ।

**खर्चीला**—[ਖਰ੍ਚੀਲਾ] ਵਿ. ਬਹੁਤ ਖ਼ਰਚ ਕਰਨ ਵਾਲਾ ।

**खर्जूर**—[ਖਰ੍ਜੂਰ] ਪੁ. ਖਜੂਰ ਦਾ ਰੁੱਖ ; ਉਸ ਦਾ ਫਲ ; ਕੰਨ-ਖਜੂਰਾ ।

**खर्पर**—[ਖਰ੍ਪਰ] ਪੁ. ਵੇਖੋ ਖੱਪਰ (**खप्पर**)

**खर्ब**—[ਖਰ੍ਬ] ਪੁ. ਕੁਬੇਰ ਦਾ ਖਜ਼ਾਨਾ ; ਸੌ ਅਰਬ ਦੀ ਗਿਣਤੀ, ਖਰਬ ; ਵਿ. ਛੋਟਾ, ਬੌਣਾ ।

**खर्राच**—[ਖਰ੍ਰਾਚ] ਵਿ. ਫ਼ਜ਼ੂਲ ਖਰਚ ਕਰਨ ਵਾਲਾ, ਖਰਚੀਲਾ ।

+**खर्रा**—[ਖਰ੍ਰਾ] ਪੁ. ਲੰਮਾ ਚਿੱਠਾ, ਉਹ ਲੰਮਾ ਕਾਗਜ਼ ਜਿਸ ਤੇ ਬਹੁਤ ਸਾਰਾ ਹਿਸਾਬ ਲਿਖਿਆ ਹੋਵੇ ; ਚਮੜੀ ਦਾ ਇਕ ਰੋਗ ।

**खर्राटा**—[ਖਰ੍ਰਾਟਾ] ਪੁ. ਘੁਰਾੜਾ, ਖੱਰਾਟਾ ।

**खर्ला**—[ਖਰ੍ਲਾ] ਪੁ. ਪਹਾੜ ਹੇਠਾਂ ਵਗਣ ਵਾਲੀ ਛੋਟੀ ਨਦੀ ।

**खल**—[ਖਲ] ਪੁ. ਖਲਵਾੜਾ, ਗਰਦੇ ਦਾ ਢੇਰ ; ਸੂਰਜ ; ਤਾੜ ਬਿਰਛ ; ਖਰਲ ; ਧਤੂਰੇ ਦਾ ਬੂਟਾ ; ਵਿ. ਨੀਚ, ਦੁਸ਼ਟ, ਭੈੜਾ, ਖੋਟਾ, ਕਮੀਨਾ, ਪਾਜੀ ; ਮੂਰਖ ।

**खलखलाना**—[ਖਲਖਲਾਨਾ] ਕ੍ਰਿ. ਉਬਲਣਾ, ਖੌਲਨਾ ; ਖੰਘਾਰਨਾ ।

**खलता**—[ਖਲਤਾ] ਇ. ਨੀਚਤਾ, ਦੁਸ਼ਟਤਾ, ਖੁਟਾਈ, ਭੈੜ, ਕਮੀਨਗੀ ; ਮੂਰਖਤਾ ।

**खलना**—[ਖਲਨਾ] ਕ੍ਰਿ. ਬੁਰਾ ਲੱਗਣਾ, ਭੈੜਾ ਜਾਪਣਾ, ਚੁਭਣਾ ; ਮੌੜਨਾ ; ਝੁਕਣਾ ।

**खलनी**—[ਖਲਨੀ] ਇ. ਸੁਨਿਆਰ ਦਾ ਧਾਤ ਪੋਲਾ ਕਰਨ ਦਾ ਸੰਦ ।

**खलबल**—[ਖਲਬਲ] ਪੁ. ਹਲਚਲ, ਗੜਬੜੀ, ਹੱਲਾ, ਸ਼ੋਰ-ਸ਼ਰਾਬਾ, ਰੌਲਾ-ਰੱਪਾ ।

**खलबलाना**—[ਖਲਬਲਾਨਾ] ਕ੍ਰਿ. ਉਬਲਣਾ ; ਘਬਰਾਉਣਾ, ਬੇਚੈਨ ਹੋਣਾ ।

**खलबली**—[ਖਲਬਲੀ] ਇ. ਘਬਰਾਹਟ, ਬੇਚੈਨੀ ; ਹਲਚਲ ।

**खलार**—[ਖਲਾਰ] ਵਿ. ਗਹਿਰਾ ; ਨੀਵਾਂ ; ਖਾਲੀ, ਸੱਖਣਾ ।

**खलियान**—[ਖਲਿਯਾਨ] ਪੁ. ਖਲਵਾੜਾ, ਪਿੜ, ਖਲਿਹਾਨ ।

**खलियाना**—[ਖਲਿਯਾਨਾ] ਕ੍ਰਿ. ਖੱਲ ਲਾਹੁਣੀ, ਚੰਮ ਉਤਾਰਨਾ ; ਖਾਲੀ ਕਰਨਾ ।

**खलिहान**—[ਖਲਿਹਾਨ] ਪੁ. ਵੇਖੋ ਖਲਿਯਾਨ (**खलियान**) ।

**खली**—[ਖਲੀ] ਇ. ਖਲ ।

**खलीता**—[ਖਲੀਤਾ] ਪੁ. ਜੇਬ ; ਥੈਲੀ ।

**खलेल**—[ਖਲੇਲ] ਪੁ. ਟੋਆ ; ਚੰਮ ; ਮਸ਼ਕ, ਪਪੀਹਾ ।

**खल्वड़**—[ਖੱਲੜ] ਪੁ. ਲਟਕਦੀ ਖੱਲ ਵਾਲਾ ਬੰਦਾ ; ਖੱਲ ਦੀ ਝੋਲੀ, ਮਸ਼ਕ ; ਚੰਮ ।

+**खल्ला**—[ਖੱਲਾ] ਪ. ਖਲਵਾੜਾ ; ਜੁੱਤੀ ; ਨਾਚ ਵਿਚ ਇਕ ਭਾਵ ।

**खल्व**—[ਖਲ੍ਵ] ਪੁ. ਗੰਜਾਪਣ ।

+**खवा**—[ਖਵਾ] ਪੁ. ਮੋਢਾ ।

+**खवाना**—[ਖਵਾਨਾ] ਕ੍ਰਿ. ਖਿਲਾਉਣਾ, ਖਾਣ ਨੂੰ ਦੇਣਾ ਖੁਆਉਣਾ ।

**खश्वास**—[ਖਸ਼੍ਵਾਸ] ਪੁ. ਹਵਾ

**खसकंत (खसकन्त)**—[ਖਸਕੰਤ] ਇ. ਖਿਸਕਣ ਜਾਂ ਸਰਕਣ ਦਾ ਕੰਮ।

+**खसकना**—[ਖਸਕਨਾ] ਕ੍ਰਿ. ਸਰਕਣਾ, ਆਪਣੇ ਆਪ ਹੇਠਾਂ ਨੂੰ ਜਾਣਾ, ਰੁੜ੍ਹਨਾ, ਘਿਸਰਨਾ, ਖਿਸਕਣਾ।

**खसरा**—[ਖਸਰਾ] ਪੁ. ਗਿੱਲੀ ਖ਼ੁਰਾਕ ; ਪਟਵਾਰੀ ਦਾ ਚਿੱਠਾ ; ਮਾਤਾ ਦੀ ਬੀਮਾਰੀ ਦਾ ਇਕ ਭੇਦ।

**खसिया**—[ਖਸਿਯਾ] ਵਿ. ਵਧੀਆ ; ਨੈਪਾਲ ਦੇ ਇਲਾਕੇ ਦਾ ਰਹਿਣ ਵਾਲਾ ; ਨਿਪੁੰਸਕ, ਖੱਸੀ।

**खसी**—[ਖਸੀ] ਪੁ. ਵੇਖੋ ਖੱਸੀ (खस्सी)।

**खसोट**—[ਖਸੋਟ] ਇ. ਬੁਰੀ ਤਰ੍ਹਾਂ ਨੋਚਣ ਜਾਂ ਝਪਟਣ ਤੋਂ ਭਾਵ।

**खस्सी**—[ਖੱਸੀ] ਪੁ. ਬਕਰਾ ; ਵਿ. ਖੱਸੀ ਕੀਤਾ ਹੋਇਆ ; ਨਿਪੁੰਨਸਕ।

+**खांख (खाङ्ख)**—[ਖਾਂਖ] ਇ. ਛੇਕ, ਪੋਲਾਪਣ।

+**खांखर (खाङ्खर)**—[ਖਾਂਖਰ] ਵਿ. ਪੋਲਾ, ਖਾਲੀ, ਖੋਖਲਾ।

+**खांग (खाङ्ग)**—[ਖਾਂਗ] ਇ. ਕੰਡਾ, ਤਿਤਰ ਦੇ ਨਹੁੰ ਵਰਗਾ ਨਹੁੰ ; ਗੈਂਡੇ ਦਾ ਸਿੰਗ ; ਜੰਗਲੀ ਸੂਰ ਦਾ ਵੱਡਾ ਦੰਦ ; ਘਾਟ, ਕਮੀ।

+**खांगड़ा (खाङ्गड़ा)**—[ਖਾਂਗੜਾ] ਵਿ. ਸ਼ਸਤਰ-ਧਾਰੀ ; ਅੱਖੜ ; ਤਾਕਤਵਰ; ਸ਼ਰਾਰਤੀ।

+**खांगना (खाङ्गना)**—[ਖਾਂਗਨਾ] ਕ੍ਰਿ. ਲੰਗੜਾਉਣਾ ; ਘਟਣਾ ; ਛੇਤੀ ਬੋਲਣਾ।

+**खांगी (खाङ्गी)**—[ਖਾਂਗੀ] ਇ. ਘਾਟ, ਤੋਟ, ਟੋਟ, ਕਮੀ।

+**खांच (खाञ्च)**—[ਖਾਂਚ] ਇ. ਗੱਠ-ਜੋੜ ; ਬਣਾਵਟ ; ਚਿੱਕੜ।

+**खांचना (खाञ्चना)**—[ਖਾਂਚਨਾ] ਕ੍ਰਿ. ਨਿਸ਼ਾਨ ਲਾਉਣਾ; ਛੇਤੀ ਛੇਤੀ ਲਿਖਣਾ।

**खांचा (खाञ्चा)**—[ਖਾਂਚਾ] ਪੁ. ਛਾਬਾ, ਟੋਕਰਾ ; ਬੜਾ ਪਿੰਜਰਾ।

**खांड (खाण्ड)**—[ਖਾਂਡ] ਇ. ਕੱਚੀ ਸ਼ੱਕਰ, ਖੰਡ।

**खांडा (खाण्डा)**—[ਖਾਂਡਾ] ਪੁ. ਖੰਡਾ, ਦੁਧਾਰਾ, ਛੁਰਾ; ਹਿਸਾ, ਟੁਕੜਾ, ਖੰਡ।

**खांपना (खाम्पना)**—[ਖਾਂਪਨਾ] ਕ੍ਰਿ. ਖੋਹਣਾ ; ਲਗਾਉਣਾ, ਜੋੜਨਾ ; ਮੰਜੀ ਦੀ ਦਾਉਣ ਕਸਣਾ।

**खांभ (खाम्भ)**—[ਖਾਂਭ] ਪੁ. ਖੰਭਾ, ਥਮੂਲਾ ; ਲਿਫ਼ਾਫ਼ਾ।

+**खांभना (खाम्भना)**—[ਖਾਂਭਨਾ] ਕ੍ਰਿ. ਲਿਫ਼ਾਫ਼ੇ ਵਿਚ ਬੰਦ ਕਰਨਾ।

+**खांवां**—[ਖਾਂਵਾਂ] ਪੁ. ਡੂੰਘੀ, ਲੰਮੀ ਖਾਈ; ਖੇਤ ਦੀ ਚੌੜੀ ਵੱਟ।

**खांसना**—[ਖਾਂਸਨਾ] ਕ੍ਰਿ. ਖੰਘਣਾ।

**खांसी**—[ਖਾਂਸੀ] ਇ. ਖੰਘ, ਖਾਂਸੀ।

**खाई**—[ਖਾਈ] ਇ. ਮਕਾਨ ਆਦਿ ਦੇ ਦੁਆਲੇ ਪੁੱਟਿਆ ਟੋਆ, ਖਾਈ।

**खाऊ**—[ਖਾਊ] ਇ. ਪੇਟੂ, ਬਹੁਤ ਖਾਣ ਵਾਲਾ।

**खाक**—[ਖ਼ਾਕ] ਇ. ਭਸਮ, ਸੁਆਹ, ਗਰਦਾ, ਧੂੜ, ਮਿਟੀ।

**खाकी**—[ਖ਼ਾਕੀ] ਵਿ. ਇਕ ਰੰਗ ; ਅਣ ਸਿੰਜੀ (ਭੋਂ) ਭੂਰਾ।

**खाज**—[ਖਾਜ] ਇ. ਖੁਰਕ, ਖੁਜਲੀ, ਖਾਰਿਸ਼।

**खाजा**—[ਖਾਜਾ] ਪੁ. ਖੁਰਾਕ, ਖਾਜਾ ; ਇਕ ਮਿਠਿਆਈ।

**खाट**—[ਖਾਟ] ਇ. ਮੰਜੀ, ਚਾਰਪਾਈ।

+**खाटा**—[ਖਾਟਾ] ਵਿ. ਖੱਟਾ।

**खाटि**—[ਖਾਟਿ] ਇ. ਅਰਥੀ।

+**खाड़**—[ਖਾੜ] ਪੁ. ਖੱਡ, ਟੋਆ।

**खाड़ी**—[ਖਾੜੀ] ਇ. ਤਿੰਨਾਂ ਪਾਸਿਆਂ ਤੋਂ ਜ਼ਮੀਨ ਨਾਲ ਘਿਰਿਆ ਸਮੁੰਦਰ ਦਾ ਕੋਈ ਹਿੱਸਾ, ਖਲੀਜ।

**खात**—[ਖਾਤ] ਪੁ. ਖੁਦਾਈ ; ਤਲਾਉ ; ਖੂਹ ; ਟੋਆ ; ਰੂੜੀ ; ਵਿ. ਪੁੱਟਿਆ ਹੋਇਆ ; ਮੈਲਾ।

**खाता**—[ਖਾਤਾ] ਪੁ. ਹਿਸਾਬ ਦੀ ਬਹੀ ; ਅਨ ਰੱਖਣ ਦਾ ਟੋਆ ; ਮੱਦ ; ਵਿਭਾਗ।

**खातिर**—[ਖ਼ਾਤਿਰ] ਪੁ. ਆਦਰ, ਮਾਣ, ਇੱਜ਼ਤ ; ਅਵ੍ਯ ; ਲਈ, ਵਾਸਤੇ।

**खातिरी**—[ਖ਼ਾਤਿਰੀ] ਇ. ਸਬਰ, ਸੰਤੋਖ ; ਖਾਤਰਦਾਰੀ, ਪ੍ਰਾਹੁਣਾਚਾਰੀ।

**खाती**—[ਖਾਤੀ] ਇ. ਟੋਆ ; ਜ਼ਮੀਨ ਪੁੱਟਣ ਵਾਲੀ ਇਕ ਕੌਮ ; ਤਰਖਾਣ।

**खाद**—[ਖਾਦ] ਇ. ਰੂੜੀ, ਰੇਹ।

**खादन**—[ਖਾਦਨ] ਪੁ. ਭੋਜਨ ; ਦੰਦ।

**खादर**—[ਖਾਦਰ] ਪੁ. ਨੀਵੀਂ ਧਰਤੀ ਜਿਥੇ ਪਾਣੀ ਖਲੋਵੇ, ਤਰਾਈ ; ਚਰਾਗਾਹ, ਚਰਾਂਦ।

**खादि**—[ਖਾਦਿ] ਇ. ਦੋਸ਼, ਬੁਰਾਈ, ਐਬ, ਖੋਟ ; ਪ. ਦਸਤਾਨਾ ; ਕਵਚ।

**खादी**—[ਖਾਦੀ] ਵਿ. ਆਣ ਵਾਲਾ ; ਵੈਰੀ ਨੂੰ ਮਾਰਨ ਵਾਲਾ ; ਕੰਡੇਦਾਰ ; ਪੁ. ਮੋਟਾ ਦੇਸੀ ਕਪੜਾ, ਖੱਦਰ।

+**खादुक**—[ਖਾਦੁਕ] ਵਿ. ਹਿੰਸਕ, ਖੂੰਖਾਰ, ਬੇਰਹਿਮ।

**खाद्य**—[ਖਾਦ੍ਯ] ਪੁ. ਖਾਣ ਦੀ ਚੀਜ਼, ਖਾਣ ਯੋਗ ਪਦਾਰਥ।

+**खाधु** [ਖਾਧੁ] ਪੁ. ਖਾਣ ਦੀ ਚੀਜ਼।

**खान**—[ਖਾਨ] ਪੁ. ਇ. ਖੁਦਾਈ ; ਮਾਰਕੁੱਟ ; ਉਹ ਥਾਂ ਜਿਥੇ ਵਿਚੋਂ ਧਾਤ ਨਿਕਲੇ, ਖਾਣ ; ਸਰਦਾਰ।

**ਖਾਨਕ**—[ਖਾਨਕ] ਵਿ. ਖਾਣ ਖੋਦਣ ਵਾਲਾ, ਪੁੱਟਣ ਵਾਲਾ ; ਬੇਲਦਾਰ ; ਰਾਜ, ਕਾਰੀਗਰ ।

**ਖਾਨਪਾਨ**—[ਖਾਨਪਾਨ] ਪੁ. ਖਾਣ-ਪੀਣ ।

**ਖਾਨਾ**—[ਖਾਨਾ] ਕ੍ਰਿ. ਖਾਉਣ, ਖਾਣਾ, ਮੂੰਹ ਵਿਚ ਪਾਉਣਾ ; ਕੁਤਰਨਾ, ਚਬਾਉਣਾ ; ਵਿਗਾੜਨਾ ; ਉਡਾਉਣਾ, ਖਰਚ ਕਰਨਾ ; ਵੱਢੀ ਲੈਣਾ ; ਭਰਨਾ ; ਛਡਣਾ ; ਭੁਲਣ ; ਝੱਲਨਾ ; ਡੰਗਣਾ ; ਕਸ਼ਟ ਦੇਣਾ ; ਪਾਪ ਨਾਲ ਪੈਸਾ ਕਮਾਉਣਾ ; ਦੂਰ ਕਰਨਾ ; ਸਹਾਰਨਾ ; ਮਾਰਨਾ ।

+**ਖਾਨਿ**—[ਖਾਨਿ] ਇ. ਖਾਣ ; ਪਾਸੇ, ਤਰਫ਼ ; ਤਰ੍ਹਾਂ, ਪ੍ਰਕਾਰ ।

**ਖਾਪਟ**—[ਖਾਪਟ] ਇ. ਰੇਹੀ ਵਾਲੀ ਜ਼ਮੀਨ ।

**ਖਾਬ**—[ਖਾਬ] ਪੁ. ਸੁਪਨਾ, ਖ਼੍ਵਾਬ ।

**ਖਾਬੜਖੂਬੜ**—[ਖਾਬੜਖੂਬੜ] ਵਿ. ਉੱਚਾ-ਨੀਵਾਂ ।

**ਖਾਮ**—[ਖਾਮ] ਪੁ. ਟਾਂਕਾ, ਜੋੜ, ਢੱਕਣ ; ਖੰਭਾ ; ਮਸਤੂਲ ।

**ਖਾਮਨਾ**—[ਖਾਮਨਾ] ਕ੍ਰਿ. ਲਿਫ਼ਾਫ਼ੇ ਵਿਚ ਪਾ ਕੇ ਬੰਦ ਕਰਨਾ ; ਮਿੱਟੀ ਜਾਂ ਆਟੇ ਨਾਲ ਭਾਂਡੇ ਦਾ ਮੂੰਹ ਬੰਦ ਕਰਨਾ ।

**ਖਾਮ੍ਹਾਜ**—[ਖਾਮ੍ਹਾਜ] ਪੁ. ਇਕ ਰਾਗ ।

**ਖਾਮ੍ਹਾਵਤੀ**—[ਖਾਮ੍ਹਾਵਤੀ] ਇ. ਇਕ ਰਾਗਣੀ ।

**ਖਾਰ**—[ਖਾਰ] ਪੁ. ਖਾਰ, ਲੂਣ, ਸੱਜੀ ; ਰੇਹੀ ।

**ਖਾਰਕ**—[ਖਾਰਕ] ਪੁ. ਛੁਆਰਾ ।

**ਖਾਰਾ**—[ਖਾਰਾ] ਵਿ. ਖਾਰਾ, ਲੂਣਾ, ਸੁਆਦ ਨਾ ਲੱਗਣ ਵਾਲਾ ; ਪੁ. ਇਕ ਕਪੜਾ ; ਅੰਬ ਤੋੜਨ ਦਾ ਛਿੱਕੂ ; ਘਾਹ-ਫੂਸ ਬੰਨ੍ਹਣ ਦਾ ਜਾਲ ।

**ਖਾਰੀ**—[ਖਾਰੀ] ਇ. ਤਿੱਖੀ, ਲੂਣੀ, ਖਾਰੀ ।

**ਖਾਰੂਵਾਂ**—[ਖਾਰੂਵਾਂ] ਪੁ. ਇਕ ਲਾਲ ਰੰਗ, ਅਜੇਹੇ ਰੰਗ ਨਾਲ ਰੰਗਿਆ ਹੋਇਆ ਕਪੜਾ ।

**ਖਾਲ**—[ਖਾਲ] ਇ. ਖੱਲ, ਚਮੜੀ ; ਨੀਵੀਂ ਧਰਤੀ ; ਖਾੜੀ ; ਡੂੰਘਿਆਈ ; ਨਾਲਾ ।

**ਖਾਲਸਾ**—[ਖਾਲਸਾ] ਵਿ. ਜੋ ਇਕ ਦੇ ਕਬਜ਼ੇ ਵਿੱਚ ਹੋਵੇ ; ਸਰਕਾਰੀ, ਰਾਜ ਦਾ ; ਪੁ. ਸਿੱਖ-ਪੰਥ ।

**ਖਾਲਾ**—[ਖਾਲਾ] ਵਿ. ਨੀਵਾਂ, ਨਿਮਨ ।

**ਖਾਲਿਕ**—[ਖਾਲਿਕ] ਪੁ. ਸਿਰਜਣਹਾਰ ।

**ਖਾਲੀ**—[ਖਾਲੀ] ਵਿ. ਜੋ ਭਰਿਆ ਨਾ ਹੋਵੇ ; ਫ਼ਜ਼ੂਲ ; ਨਿਸਫਲ ।

**ਖਾਵ**—[ਖਾਵ] ਇ. ਖਾਲੀ ਥਾਂ, ਜਹਾਜ਼ ਵਿਚ ਮਾਲ ਰਖਣ ਦੀ ਕੋਠੜੀ ।

**ਖਾਵੀ**—[ਖਾਵੀ] ਇ. ਸ਼ੁਰੂ ਸਾਲ ਵਿਚ ਨੌਕਰਾਂ ਨੂੰ ਦਿੱਤਾ ਜਾਣ ਵਾਲਾ ਧਨ ਜਾਂ ਅੰਨ ।

**ਖਾਸ**—[ਖਾਸ] ਵਿ. ਮੁੱਖ, ਪਰਧਾਨ, ਵਿਸ਼ੇਸ਼ ; ਖਾਲਸ, ਠੀਕ ।

**ਖਾਸਾ**—[ਖਾਸਾ] ਵਿ. ਉੱਤਮ, ਅੱਛਾ ; ਨਿਰੋਗ ; ਸੁੰਦਰ, ਸਡੌਲ ; ਵਿਚਕਾਰਲਾ ; ਸੰਪੂਰਣ, ਪੂਰਾ, ਭਰਪੂਰ ; ਜ਼ਰੂਰੀ ; ਪੁ. ਰਾਜੇ ਦਾ ਖਾਣਾ ; ਰਾਜੇ ਦਾ ਘੋੜਾ ; ਇਕ ਸੂਤੀ ਕਪੜਾ ; ਮੋਟੀ ਪੂੜੀ ।

**ਖਿਚਨਾ** (ਖਿੰਚਨਾ)—[ਖਿੰਚਨਾ] ਕ੍ਰਿ. ਖਿੱਚੇ ਜਾਣਾ, ਤਣਿਆ ਜਾਣਾ ; ਵਿਗੜਨਾ ; ਮਹਿੰਗਾ ਹੋਣਾ ; ਰੁਕਣਾ ; ਅਰਕ ਨਿਕਲਣਾ ।

**ਖਿਚਾਵ** (ਖਿੰਚਾਵ)—[ਖਿੰਚਾਵ] ਪੁ. ਕੱਸ, ਖਿਚਾਈ, ਖਿਚਾਉ ।

**ਖਿਜਰੀ** (ਖਿੰਜਰੀ)—[ਖਿੰਜਰੀ] ਇ. ਨਮਕੀਨ ਮੱਠੀ, ਸਲੂਣੀ ਪੂਰੀ ।

+**ਖਿਡਾਨਾ** (ਖਿੰਡਾਨਾ)—[ਖਿੰਡਾਨਾ] ਕ੍ਰਿ. ਬਖੇਰਨਾ, ਖਿੰਡਾਉਣਾ ।

**ਖਿਚੜਵਾਰ**—[ਖਿਚੜਵਾਰ] ਪੁ. ਖਿਚੜੀ ਪੁੰਨ ਕਰਨ ਦਾ ਦਿਨ ; ਮਾਘ ਦੀ ਸੰਗਰਾਂਦ ।

**ਖਿਚੜੀ**—[ਖਿਚੜੀ] ਇ. ਦਾਲ-ਚਾਉਲਾਂ ਦਾ ਮੇਲ ; ਦਾਲ ਚਾਉਲ ਮਿਲਾ ਕੇ ਪਕਾਇਆ ਹੋਇਆ ਭੋਜਨ ।

**ਖਿਜ਼ਾਬ**—[ਖਿਜ਼ਾਬ] ਪੁ. ਵਾਲਾਂ ਨੂੰ ਕਾਲੇ ਕਰਨ ਦੀ ਦਵਾ, ਵਸਮਾ ।

**ਖਿਝਨਾ**—[ਖਿਝਨਾ] ਕ੍ਰਿ. ਚਿੜ੍ਹਨਾ, ਖਿਝ ਚੜ੍ਹਨੀ ।

**ਖਿਝਾਨਾ**—[ਖਿਝਾਨਾ] ਕ੍ਰਿ. ਤੰਗ ਕਰਨਾ, ਖਿਝਾਉਣਾ, ਛੇੜਨਾ ।

**ਖਿਙਕਨਾ**—[ਖਿਙਕਨਾ] ਕ੍ਰਿ. ਖਿਸਕਣਾ, ਸਰਕਣਾ, ਚਲੇ ਜਾਣਾ ।

**ਖਿਙਕਾਨਾ**—[ਖਿਙਕਾਨਾ] ਕ੍ਰਿ. ਹਟਾਉਣਾ, ਟਾਲਣਾ ।

**ਖਿੜਕੀ**—[ਖਿੜਕੀ] ਇ. ਬਾਰੀ, ਤਾਕੀ, ਝਰੋਖਾ ; ਬਾੜੇ ਦੀ ਫਿਰਕ ।

+**ਖਿਨ**—[ਖਿਨ] ਇ. ਪਲ ਭਰ, ਥੋੜਾ ਚਿਰ, ਛਿਣ, ਖਿਣ ।

**ਖਿਨਕ**—[ਖਿਨਕ] ਪੁ. ਇਕ ਪਲ, ਇਕ ਛਿਣ, ਖਿਣ ਕੁ ।

**ਖਿੰਨ**—[ਖਿੰਨ] ਵਿ. ਉਦਾਸ, ਸੁਸਤ ।

**ਖਿਪਨਾ**—[ਖਿਪਨਾ] ਕ੍ਰਿ. ਖਪਣਾ, ਲੀਨ ਹੋਣਾ ।

**ਖਿਯਾਨਾ**—[ਖਿਯਾਨਾ] ਕ੍ਰਿ. ਖਿਸਤ ਖਾਣਾ ; ਰੋਟੀ ਖੁਆਉਣਾ ।

**ਖਿਰ**—[ਖਿਰ] ਇ. ਜੁਲਾਹੇ ਦੀ ਇਕ ਨਲੀ ।

**ਖਿਰਨੀ**—[ਖਿਰਨੀ] ਇ. ਇਕ ਰੁੱਖ ; ਇਸ ਦਾ ਫਲ ।

+**ਖਿਲਕੌਰੀ**—[ਖਿਲਕੌਰੀ] ਇ. ਖੇਲ੍ਹ ਕੁੱਦ, ਖਿਲਵਾੜ ।

**ਖਿਲਖਿਲਾਨਾ**—[ਖਿਲਖਿਲਾਨਾ] ਕ੍ਰਿ. ਜ਼ੋਰ ਨਾਲ ਹੱਸਣਾ, ਠਹਾਕਾ ਮਾਰਨਾ ।

**ਖਿਲਨਾ**—[ਖਿਲਨਾ] ਕ੍ਰਿ. ਫੁੱਲਣਾ, ਖਿੜਨਾ ।

**ਖ਼ਿਲਾੜੀ**—[ਖਲਾੜੀ] ਵਿ. ਖਿਡਾਰੀ ; ਬਾਜ਼ੀਗਰ, ਜਾਦੂਗਰ ; (ਕਿਸੇ ਖੇਡ ਵਿਚ) ਨਿਪੁੰਨ ।

**ਖ਼ਿਲਾਨਾ**—[ਖਿਲਾਨਾ] ਕ੍ਰਿ. ਖੁਆਉਣਾ, ਛਕਾਉਣਾ ; ਖੇਡ ਵਿਚ ਲਾਉਣਾ ।

**ਖ਼ਿਲਾਫ਼**—[ਖਿਲਾਫ] ਇ. ਵਿਰੁੱਧ, ਉਲਟ ।

**ਖ਼ਿਲਾਹ**—[ਖਿਲਾਹ] ਪੁ. ਇਕ ਤਰ੍ਹਾਂ ਦਾ ਸਫ਼ੈਦ ਘੋੜਾ ।

**ਖ਼ਿਲੌਨਾ**—[ਖਿਲੌਨਾ] ਪੁ. ਖੇਲ੍ਹਣ ਦੀ ਚੀਜ਼, ਖਿਡਾਉਣਾ ।

**ਖ਼ਿਲੌਰੀ**—[ਖਿਲੌਰੀ] ਇ. ਕਈ ਤਰ੍ਹਾਂ ਦੇ ਭੁੰਨੇ ਹੋਏ ਬੀਜ ਜੋ ਲੂਣ-ਮਿਰਚ ਲਾ ਕੇ ਖਾਧੇ ਜਾਂਦੇ ਹਨ ।

**ਖ਼ਿਲ੍ਲੀ**—[ਖਿੱਲੀ] ਇ. ਹਾਸਾ, ਮਖ਼ੌਲ ; ਪਾਨ ਦਾ ਬੀੜਾ ; ਕਿੱਲ, ਕੰਡਾ ।

+**ਖ਼ਿਲ੍ਲੋ**—[ਖਿੱਲੋ] ਵਿ. ਖਿੜਖਿੜਾ ਕੇ ਹੱਸਣ ਵਾਲੀ ।

**ਖ਼ਿਵਾਹੀ**—[ਖਿਵਾਹੀ] ਇ. ਇਕ ਤਰ੍ਹਾਂ ਦਾ ਰੁੱਖ ।

**ਖ਼ਿਸਕਨਾ**—[ਖਿਸਕਨਾ] ਕ੍ਰਿ. ਸਰਕਣਾ, ਪਾਸਾ ਵੱਟਣਾ, ਲਾਂਭੇ ਹੋਣਾ ।

**ਖ਼ਿਸਾਨਾ**—[ਖਿਸਾਨਾ] ਕ੍ਰਿ. ਵੇਖੋ ਖਿਸਿਯਾਨਾ (ਖ਼ਿਸਿਯਾਨਾ) ।

**ਖ਼ਿਸਿਯਾਨਾ**—[ਖਿਸਿਯਾਨਾ] ਕ੍ਰਿ. ਸ਼ਰਮਾਉਣਾ, ਸ਼ਰਮਿੰਦੇ ਹੋਣਾ ।

+**ਖ਼ਿਸੀ**—[ਖਿਸੀ] ਇ. ਲੱਜਾ, ਸ਼ਰਮ ; ਢੀਠਪੁਣਾ ।

**ਖ਼ੀਂਚਤਾਨ (ਖ਼ੀਞ੍ਚਤਾਨ)**—[ਖੀਂਚਤਾਨ] ਇ. ਕਸ਼ਮਕਸ਼ ਖਿੱਚੋਤਾਣ ।

**ਖ਼ੀਂਚਨਾ (ਖ਼ੀਞ੍ਚਨਾ)**—[ਖੀਂਚਨਾ] ਕ੍ਰਿ. ਖਿੱਚਣਾ, ਘਸੀਟਣਾ ; ਵੱਸ ਵਿਚ ਕਰਨਾ ; ਮੂਰਤ ਖਿੱਚਣਾ ; ਅਰਕ ਕੱਢਣਾ ।

+**ਖ਼ੀਖਰ**—[ਖੀਖਰ] ਪੁ. ਲੂੰਬੜੀ ।

**ਖ਼ੀਰ**—[ਖੀਰ] ਇ. ਖੀਰ ; ਦੁੱਧ ।

**ਖ਼ੀਰਾ**—[ਖੀਰਾ] ਪੁ. ਇਕ ਫਲ ਜੋ ਤਰ ਵਰਗਾ ਹੁੰਦਾ ਹੈ, ਖੀਰਾ ।

**ਖ਼ੀਰੀ**—[ਖੀਰੀ] ਇ. ਪਸ਼ੂਆਂ ਦੇ ਥਣ ਦਾ ਉਪਰਲਾ ਮਾਸ ।

**ਖ਼ੀਲ**—[ਖੀਲ] ਇ. ਭੁੰਨਿਆ ਹੋਇਆ ਚਾਉਲ ; ਕਿੱਲ ; ਮੇਖ ; ਇਕ ਤਰ੍ਹਾਂ ਦਾ ਗਹਿਣਾ ਜੋ ਨਕ ਵਿਚ ਪਾਇਆ ਜਾਂਦਾ ਹੈ ; ਬੰਜਰ ਧਰਤੀ ।

**ਖ਼ੀਲੀ**—[ਖੀਲੀ] ਇ. ਪਾਨ ਦਾ ਬੀੜਾ ।

+**ਖ਼ੀਵਨ**—[ਖੀਵਨ] ਇ. ਮਸਤੀ, ਪਾਗਲਪਣ ।

+**ਖ਼ੀਵਰ**—[ਖੀਵਰ] ਵਿ. ਜੋਧਾ, ਵੀਰ, ਬਹਾਦੁਰ ।

**ਖ਼ੀਸ**—[ਖੀਸ] ਇ. ਘਾਟ ; ਉਜਾੜ ; ਚਿੜ੍ਹ, ਕਰੋਧ ; ਜਬਾੜ੍ਹੇ ਤੋਂ ਬਾਹਰ ਨਿਕਲੇ ਦੰਦ ।

+**ਖ਼ੀਸਾ**—[ਖੀਸਾ] ਪੁ. ਗੀਝਾ, ਜੇਬ ।

+**ਖ਼ੁੰਡਲਾ (ਖ਼ੁਣ੍ਡਲਾ)**—[ਖੁੰਡਲਾ] ਪੁ. ਡਿੱਗੀ ਹੋਈ ਕੁੱਲੀ, ਢਠੀ ਝੁੱਗੀ ।

+**ਖ਼ੁਕ੍ਖ**—[ਖੁੱਖ] ਵਿ. ਖਾਲੀ, ਸੱਖਣਾ ; ਕੰਗਾਲ ।

**ਖ਼ੁਖੰਡ (ਖ਼ੁਖਣ੍ਡ)**—[ਖੁਖੰਡ] ਪੁ. ਇਕ ਤਰ੍ਹਾਂ ਦੀ ਰਾਈ ।

+**ਖ਼ੁਖੜੀ**—[ਖੁਖੜੀ] ਇ. ਕੁਕਰੀ ; ਨੈਪਾਲੀ ਤਲਵਾਰ ।

+**ਖ਼ੁਚੁਰ**—[ਖੁਚੁਰ] ਇ. ਵਾਧੂ ਦੋਸ਼ ਲਾਉਣ ਦਾ ਭਾਵ ।

**ਖ਼ੁਜਲਾਨਾ**—[ਖੁਜਲਾਨਾ] ਕ੍ਰਿ. ਖੁਰਕ ਕਰਨਾ, ਖੁਜਲੀ ਕਰਨਾ ।

**ਖ਼ੁਜਾਨਾ**—[ਖੁਜਾਨਾ] ਕ੍ਰਿ. ਵੇਖੋ ਖੁਜਲਾਨਾ (ਖ਼ੁਜਲਾਨਾ) ।

**ਖ਼ੁਝਰ**—[ਖੁਝਰ] ਪੁ. ਰੁੱਖ ਦੀ ਜੜ੍ਹ ਜੋ ਜ਼ਮੀਨ ਦੇ ਉੱਤੇ ਫੈਲਦੀ ਹੈ ।

**ਖ਼ੁਟਕ**—[ਖੁਟਕ] ਇ. ਖਟਕਾ, ਚਿੰਤਾ, ਫ਼ਿਕਰ ।

**ਖ਼ੁਟਕਨਾ**—[ਖੁਟਕਨਾ] ਕ੍ਰਿ. ਕਿਸੇ ਚੀਜ਼ ਦਾ ਉਪਰਲਾ ਹਿੱਸਾ ਤੋੜ ਲੈਣਾ ; ਖੜਕਾ ਹੋਣਾ ।

**ਖ਼ੁਟਕਾ**—[ਖੁਟਕਾ] ਪੁ. ਵੇਖੋ ਖਟਕਾ (ਖ਼ਟਕਾ)

**ਖ਼ੁਟਚਾਲ**—[ਖੁਟਚਾਲ] ਇ. ਦੁਸ਼ਟਤਾ ; ਕਮੀਨਗੀ, ਖੋਟਚਾਲ ।

**ਖ਼ੁਟਚਾਲੀ**—[ਖੁਟਚਾਲੀ] ਵਿ. ਦੁਸ਼ਟ, ਬਦਮਾਸ਼, ਭੈੜੀਚਾਲ ਚੱਲਣ ਵਾਲਾ ।

**ਖ਼ੁਟਪਨ**—[ਖੁਟਪਨ] ਪੁ. ਖੋਟਾਪਣ, ਖੁਟਿਆਈ ।

**ਖ਼ੁਟਾਨਾ**—[ਖੁਟਾਨਾ] ਕ੍ਰਿ. ਖ਼ਤਮ ਹੋਣਾ, ਖੁੱਟਣਾ ।

**ਖ਼ੁਟਿਲਾ**—[ਖੁਟਿਲਾ] ਪੁ. ਕੰਨ ਦਾ ਇਕ ਗਹਿਣਾ ।

**ਖ਼ੁਟ੍ਟ**—[ਖੁੱਟ] ਵਿ. ਅਲੱਗ, ਵੱਖਰਾ ।

+**ਖ਼ੁਟੀ**—[ਖੁਟੀ] ਇ. ਕਿਉੜਾ ।

+**ਖ਼ੁੜਲਾ**—[ਖੁੜਲਾ] ਪੁ. ਕੁੱਕੜ-ਕੁੱਕੜੀਆਂ ਦਾ ਖੁੱਡਾ ; ਚਿੜੀਆ ਖ਼ਾਨਾ ।

**ਖ਼ੁਡ੍ਡੀ**—[ਖੁੱਡੀ] ਇ. ਪਖਾਨੇ ਦਾ ਟੋਆ ।

**ਖ਼ੁਥ੍ਥਾ**—[ਖੁੱਥਾ] ਪੁ. ਲੱਕੜੀ ਦਾ ਮੁੱਢ, ਮੁੱਢੀ ।

**ਖ਼ੁਥ੍ਥੀ**—[ਖੁੱਥੀ] ਇ. ਕਪਾਹ ਆਦਿ ਦਾ ਕਰਚਾ ; ਅਮਾਨਤ ; ਥੱਮਣੀ ; ਦੌਲਤ ।

**ਖ਼ੁਦ**—[ਖੁਦ] ਅਵ੍ਯ. ਆਪਣੇ ਆਪ ।

**ਖ਼ੁਦਨਾ**—[ਖੁਦਨਾ] ਕ੍ਰਿ. ਖੋਦਿਆ ਜਾਣਾ, ਪੁੱਟਿਆ ਜਾਣਾ ।

**ਖ਼ੁਦਰਾ**—[ਖੁਦਰਾ] ਪੁ. ਫੁਟਕਲ, ਛੋਟਾ ।

**ਖ਼ੁਦਵਾਈ**—[ਖੁਦਵਾਈ] ਇ. ਪੁੱਟਣ ਦਾ ਕੰਮ, ਪੁਟਾਈ, ਖੁਦਾਈ ।

**ਖ਼ੁਦਾਈ**—[ਖੁਦਾਈ] ਇ. ਵੇਖੋ ਖੁਦਵਾਈ (ਖ਼ੁਦਵਾਈ) ।

**ਖ਼ੁਦਵਾਨਾ**—[ਖੁਦਵਾਨਾ] ਕ੍ਰਿ. ਪੁੱਟਣ ਦਾ ਕੰਮ ਦੂਸਰੇ ਤੋਂ ਕਰਾਉਣਾ, ਪੁਟਾਉਣਾ, ਖੁਦਾਉਣਾ ।

+**ਖ਼ੁਨਖ਼ੁਨਾ**—[ਖੁਨਖੁਨਾ] ਪੁ. ਛਣਛਣਾ ।

+**ਖ਼ੁਨਸ**—[ਖੁਨਸ] ਇ. ਕਰੋਧ ; ਵਿਗਾੜ, ਅਣਬਣ ।

+**ਖ਼ੁਨਸਾਨਾ**—[ਖੁਨਸਾਨਾ] ਕ੍ਰਿ. ਗੁੱਸੇ ਹੋਣਾ, ਨਾਰਾਜ਼ ਹੋਣਾ ।

+**ਖ਼ੁਨਸੀ**—[ਖੁਨਸੀ] ਵਿ. ਕਰੋਧੀ, ਗੁਸੈਲ ।

**ਖ਼ੁਭਨਾ**—[ਖੁਭਨਾ] ਕ੍ਰਿ. ਚੁਭਣਾ, ਘੁਸਣਾ, ਧਸਣਾ ।

+**खुभराना**—[ਖੁਭਰਾਨਾ] ਕ੍ਰਿ. ਵਾਰਦਾਤ ਕਰਨ ਲਈ ਇੱਧਰ-ਉੱਧਰ ਘੁੰਮਣਾ ।

+**खुभी**—[ਖੁਭੀ] ਇ. ਕੰਨ ਦਾ ਗਹਿਣਾ, ਲੌਂਗ ।

**खुमारी**—[ਖੁਮਾਰੀ] ਇ. ਰਾਤ ਭਰ ਜਾਗਨ ਜਾਂ ਨਸ਼ਾ ਉਤਰਣ ਮਗਰੋਂ ਦਾ ਆਲਸ ।

**खुर**—[ਖੁਰ] ਪੁ. ਡੰਗਰ ਦਾ ਪੈਰ ; ਚਾਰਪਾਈ ਦੇ ਪਾਏ ਦਾ ਹੇਠਲਾ ਹਿੱਸਾ ।

+**खुरक**—[ਖੁਰਕ] ਇ. ਖਟਕਾ, ਮੋਚ ; ਖਾਜ, ਖੁਜਲੀ ।

**खुरखुरा**—[ਖੁਰਖੁਰਾ] ਵਿ. ਉੱਚਾ-ਨੀਵਾਂ, ਖੁਰਦਰਾ ।

**खुरचन**—[ਖੁਰਚਨ] ਪੁ. ਖੁਰਚ ਕੇ ਕੱਢੀ ਹੋਈ ਵਸਤ ; ਦੁੱਧ ਦੇ ਕੜਾਹੇ ਆਦਿ 'ਚੋਂ ਖੁਰਚ ਕੇ ਕੱਢਿਆ ਦੁੱਧ ਦਾ ਅੰਸ਼ ।

**खुरचना**—[ਖੁਰਚਨਾ] ਪੁ. ਖੁਰਚਣ ਦਾ ਸੰਦ, ਘਰੋੜੀ ।

**खुरचनी**—[ਖੁਰਚਨੀ] ਇ. ਵੇਖੋ ਖੁਰਚਨਾ (खुरचना) ।

**खुरचाल**—[ਖੁਰਚਾਲ] ਇ. ਪਾਜੀਪਣ, ਭੈੜ ।

**खुरजी**—[ਖੁਰਜੀ] ਇ. ਥੈਲਾ, ਝੋਲਾ (ਘੋੜੇ ਤੇ ਲੱਦਣ ਵਾਲਾ) ।

**खुरट**—[ਖੁਰਟ] ਪੁ. ਪਸ਼ੂਆਂ ਦੇ ਪੈਰ ਦੀ ਬੀਮਾਰੀ ।

**खुरतार**—[ਖੁਰਤਾਰ] ਇ. ਪੈਰ ਦੀ ਸੱਟ, ਟਾਪ ਦੀ ਚੋਟ ।

**खुरपा**—[ਖੁਰਪਾ] ਪੁ. ਘਾਹ ਖੋਦਣ ਦਾ ਇਕ ਸੰਦ ।

**खुरमा**—[ਖੁਰਮਾ] ਇ. ਇਕ ਤਰ੍ਹਾਂ ਦੀ ਮਿਠਿਆਈ ; ਛੁਹਾਰਾ ।

**खुरसाना**—[ਖੁਰਸਾਨਾ] ਇ. ਖੁਰਾਸਾਨੀ ਜਵੈਣ ।

**खुरहर**—[ਖੁਰਹਰ] ਵਿ. ਪਗਡੰਡੀ ।

**खुराई**—[ਖੁਰਾਈ] ਇ. ਪਸ਼ੂਆਂ ਦਾ ਪੈਖੜ ।

**खुराक**—[ਖੁਰਾਕ] ਇ. ਖਾਣਾ, ਭੋਜਨ ; ਖੁਰਾਕ (ਦਵਾਈ ਦੀ) ।

**खुरायल**—[ਖੁਰਾਯਲ] ਵਿ. ਬੀਜਣ ਲਈ ਤਿਆਰ ਕੀਤਾ ਹੋਇਆ (ਖੇਤ) ।

**खुरालक**—[ਖੁਰਾਲਕ] ਪੁ. ਲੋਹੇ ਦਾ ਤੀਰ ।

+**खुरिया**—[ਖੁਰਿਯਾ] ਇ. ਕੌਲੀ, ਛੋਟਾ ਪਿਆਲਾ ।

**खुरी**—[ਖੁਰੀ] ਇ. ਖੁਰਾਂ ਦਾ ਨਿਸ਼ਾਨ, ਪੈੜ, ਟਾਪ ।

**खुर्राट**—[ਖੁੱਰਾਟ] ਵਿ. ਬੁੱਢਾ, ਪੁਰਾਣਾ ; ਤਜਰਬੇਕਾਰ ।

**खुलना**—[ਖੁਲਨਾ] ਕ੍ਰਿ. ਪਰਗਟ ਹੋਣਾ ; ਅਲੱਗ ਹੋਣਾ, ਬਿਖਰਨਾ, ਗੰਢ ਖੁਲ੍ਹਣੀ ; ਭੇਦ ਦੱਸਣਾ ; ਚੰਗਾ ਲਗਣਾ ।

**खुलवा**—[ਖੁਲਵਾ] ਪੁ. ਗਲੀ ਧਾਤ ਨੂੰ ਢਾਲਣ ਲਈ ਸੰਚੇ ਵਿਚ ਭਰਨ ਦਾ ਕੰਮ ।

**खुलवाना**—[ਖੁਲਵਾਨਾ] ਕ੍ਰਿ. ਖੁਲ੍ਹਣ ਦਾ ਕੰਮ ਦੂਸਰੇ ਤੋਂ ਕਰਾਉਣਾ ।

+**खुल्लक**—[ਖੁੱਲਕ] ਵਿ. ਛੋਟਾ; ਬਰਹਿਮ ; ਨੀਚ, ਕਮੀਨਾ ; ਥੋੜਾ ; ਗ਼ਰੀਬ ।

**खुल्लमखुल्ला**—[ਖੁੱਲਮਖੁੱਲਾ] ਕ੍ਰਿ. ਵਿ. ਖੁਲ੍ਹੇ ਤੌਰ ਤੇ, ਸਾਰਿਆਂ ਦੇ ਸਾਹਮਣੇ ।

**खुश**—[ਖੁਸ਼] ਵਿ. ਪ੍ਰਸੰਨ, ਖ਼ੁਸ਼ ; ਚੰਗਾ ।

**खुशी**—[ਖੁਸ਼ੀ] ਇ. ਪ੍ਰਸੰਨਤਾ, ਖ਼ੁਸ਼ ਹੋਣ ਦਾ ਭਾਵ ।

**खुश्क**—[ਖੁਸ਼ਕ] ਵਿ. ਸੁੱਕਾ, ਰੁੱਖਾ ; ਕ੍ਰਿ. ਵਿ. ਕੇਵਲ, ਸਿਰਫ਼ ।

+**खुसाल**—[ਖੁਸਾਲ] ਵਿ. ਖ਼ੁਸ਼, ਪ੍ਰਸੰਨ ।

**खूंट (खूण्ट)**—[ਖੂੰਟ] ਪੁ. ਪੱਲਾ ; ਕਿਨਾਰਾ ; ਚੌਕੋਰ ; ਕੰਨ ਦੀ ਮੈਲ ; ਹਿੱਸਾ ; ਇ. ਰੋਕ-ਟੋਕ ।

**खूंटना (खूण्टना)**—[ਖੂੰਟਨਾ] ਕ੍ਰਿ. ਟੋਕਣਾ ; ਮਖੌਲ ਕਰਨਾ ; ਖ਼ਤਮ ਹੋਣਾ, ਬੰਦ ਹੋਣਾ ।

**खूंटा (खूण्टा)**—[ਖੂੰਟਾ] ਪੁ. ਕਿੱਲ, ਕੀਲਾ, ਕਿੱਲਾ ।

**खूंटी (खूण्टी)**—[ਖੂੰਡੀ] ਇ. ਲੱਕੜ ਦਾ ਛੋਟਾ ਟੁਕੜਾ ।

**खूंदना (खून्दना)**—[ਖੂੰਦਨਾ] ਕ੍ਰਿ. ਪੈਰ ਮਟਕਣੇ ; ਨੱਚਣਾ ; ਮਸਲਣਾ, ਕੁਚਲਣਾ ।

**खूद, खूदर**—[ਖੂਦ, ਖੂਦਰ] ਪੁ. ਮੈਲ ; ਭਾਂਡੇ ਵਿਚਕਾਰਲੀ ਮੈਲ ।

**खून**—[ਖ਼ੂਨ] ਪੁ. ਲਹੂ ; ਕਤਲ; ਹੱਤਿਆ ।

**खूनी**—[ਖ਼ੂਨੀ] ਵਿ. ਕਾਤਿਲ, ਹੱਤਿਆਰਾ, ਜਾਨੋਂ ਮੁਕਾਉਣ ਵਾਲਾ ; ਜ਼ਾਲਿਮ ; ਲਾਲ ਰੰਗ ਦਾ ।

**खूसट**—[ਖੂਸਟ] ਪੁ. ਉੱਲੂ, ਘੁੱਘੂ ; ਵਿ. ਮਨਹੂਸ ।

**खृष्टान**—[ਖ੍ਰਿਸ਼ਟਾਨ] ਵਿ. ਈਸਾਈ, ਕ੍ਰਿਸਚੀਅਨ ।

**खेकसा**—[ਖੇਕਸਾ] ਪੁ. ਇਕ ਤਰ੍ਹਾਂ ਦੀ ਸਬਜ਼ੀ ।

**खेचर**—[ਖੇਚਰ] ਪੁ. ਸ਼ਿਵ ; ਪੰਛੀ ; ਸੂਰਜ ਚੰਨ ਗ੍ਰਹਿ ; ਵਿਮਾਨ ; ਬੱਦਲ ; ਪਾਰਾ ; ਕਸੀਸ ; ਚਿੜੀ ; ਘੋੜਾ ; ਦੇਵਤਾ; ਰਾਖਸ਼; ਤਾਰਾ ।

**खेट**—[ਖੇਟ] ਪੁ. ਸੂਰਜ ਆਦਿ ਗ੍ਰਹਿ ; ਚਮੜਾ ; ਸ਼ਿਕਾਰ ; ਕਫ ; ਘੋੜਾ ; ਖੇੜਾ, ਸੋਟੀ ; ਘਾਹ ।

**खेटक**—[ਖੇਟਕ] ਪੁ. ਸ਼ਿਕਾਰ ; ਢਾਲ , ਸੂਦ-ਖੋਰ ; ਪਿੰਡ ; ਤਾਰਾ ; ਸੋਟੀ ; ਬਲਦੇਵ ਜੀ ਦਾ ਗੁਰਜ ।

**खेड़ा**—[ਖੇੜਾ] ਪੁ. ਛੋਟਾ ਪਿੰਡ, ਮਾਜਰੀ ; ਖ਼ੁਸ਼ੀ ।

**खेड़ी**—[ਖੇੜੀ] ਇ. ਇਕ ਤਰ੍ਹਾਂ ਦਾ ਦੇਸੀ ਲੋਹਾ ; ਨਾੜੂਏ ਦੇ ਦੂਸਰੇ ਪਾਸੇ ਲਗਿਆ ਮਾਸ ਦਾ ਟੁਕੜਾ ।

**खेत**—[ਖੇਤ] ਇ. ਵਾਹੁਣ-ਬੀਜਣ ਯੋਗ ਧਰਤੀ ; ਥਾਂ ; ਯੁੱਧ-ਭੂਮੀ ।

**खेतिहर**—[ਖੇਤਿਹਰ] ਪੁ. ਕਿਸਾਨ, ਖੇਤੀ ਕਰਨ ਵਾਲਾ ; ਖੇਤ-ਮਜ਼ੂਰ, ਕੱਮਾ ।

**खेती**—[ਖੇਤੀ] ਇ. ਖੇਤ ਦੀ ਪੈਦਾਵਾਰ, ਫ਼ਸਲ ।

**खेतीबारी**—[ਖੇਤੀਬਾਰੀ] ਇ. ਖੇਤੀਬਾੜੀ ।

**खेद**—[ਖੇਦ] ਪੁ. ਦੁੱਖ, ਸੋਗ ; ਥਕਾਵਟ ; ਕਮਜ਼ੋਰੀ ; ਰੋਗ ; ਪਛਤਾਵਾ ।

+**खेदना**—[ਖੇਦਨਾ] ਕ੍ਰਿ. ਖਦੇੜਨਾ, ਨਸਾਉਣਾ, ਪਿੱਛਾ ਕਰਨਾ ।

**खेदा**—[ਖੇਦਾ] ਪੁ. ਸ਼ਿਕਾਰ ਵਿਚ ਜੰਗਲੀ ਪਸ਼ੂ ਨੂੰ ਖਦੇੜ ਕੇ ਖ਼ਾਸ ਥਾਂ ਤੇ ਲੈ ਜਾਣ ਦਾ ਕਰਮ ; ਸ਼ਿਕਾਰ ।

**खेदित**—[ਖੇਦਿਤ] ਵਿ. ਦੁੱਖੀ ; ਕਮਜ਼ੋਰ ; ਥੱਕਿਆ ਹੋਇਆ, ਸਿਥਲ ।

**खेना**—[ਖੇਨਾ] ਕ੍ਰਿ. ਬੇੜੀ ਚਲਾਉਣ ਲਈ ਚੱਪੂ ਹਿਲਾਉਣਾ ; ਪਾਰ ਲਾਉਣਾ ; ਵਕਤ ਗੁਜ਼ਾਰਨਾ ; ਨਿਰਵਾਹ ਕਰਨਾ ।

**खेप**—[ਖੇਪ] ਇ. ਭਰਤੀ ; ਚਲਾਣ ; ਲਦਾਉ, ਉਤਨੀ ਚੀਜ਼ ਜੋ ਇਕ ਵਾਰ ਲਜਾਈ ਜਾਵੇ ; ਦੌੜ ; ਪਹੁੰਚ ।

**खेपना**—[ਖੇਪਨਾ] ਕ੍ਰਿ. ਕੱਟਣਾ, ਗੁਜ਼ਾਰਨਾ, ਵੇਲਾ ਲੰਘਾਉਣਾ ।

**खेल**—[ਖੇਲ] ਪੁ. ਤਮਾਸ਼ਾ ; ਹੈਰਾਨੀ ; ਦਿਲ ਪਰਚਾਵਾ ; ਮਾਮਲਾ, ਗੱਲ ; ਨਿਕੰਮਾ ਕੰਮ ।

**खेलना**—[ਖੇਲਨਾ] ਕ੍ਰਿ. ਖੇਡਣਾ ; ਭੂਤ ਚੜ੍ਹਨਾ ; ਸੈਰ ਕਰਨਾ ; ਨਾਟਕ ਦਿਖਾਉਣਾ ।

**खेलुआ**—[ਖੇਲੁਆ] ਪੁ. ਚੰਮ ਨੂੰ ਨਰਮ ਕਰਨ ਦਾ ਮੰਦ ।

**खेवक**—[ਖੇਵਕ] ਪੁ. ਮਲਾਹ, ਖੇਵਟ ।

**खेवट**—[ਖੇਵਟ] ਪੁ. ਪਟਵਾਰੀ ਦਾ ਇਕ ਕਾਗਜ਼ ਜਿਸ ਵਿਚ ਹਰੇਕ ਦੀ ਭੌਂ ਦਾ ਹਿਸਾਬ ਲਿਖਿਆ ਹੁੰਦਾ ਹੈ ; ਵਿ. ਮਲਾਹ, ਬੇੜੀ ਚਲਾਉਣ ਵਾਲਾ ।

**खेवनहार**—[ਖੇਵਨਹਾਰ] ਪੁ. ਮਲਾਹ ; ਪਾਰ ਲਾਉਣ ਵਾਲਾ ।

**खेवा**—[ਖੇਵਾ] ਪੁ. ਬੇੜੀ ਦਾ ਮਸੂਲ ; ਭਰੀ ਹੋਈ ਬੇੜੀ ; ਵਾਰੀ ।

**खेवाई**—[ਖੇਵਾਈ] ਇ. ਬੇੜੀ ਚਲਾਉਣ ਦਾ ਕੰਮ ; ਬੇੜੀ ਦੀ ਮਜ਼ਦੂਰੀ ।

**खेस**—[ਖੇਸ] ਪੁ. ਮੋਟੇ ਸੂਤ ਦੀ ਲੰਮੀ ਚਾਦਰ, ਖੇਸ ।

+**खेह**—[ਖੇਹ] ਇ. ਧੂੜ, ਮਿੱਟੀ ; ਸੁਆਹ ।

**खैर**—[ਖੈਰ] ਪੁ. ਕਿੱਕਰ ਵਰਗਾ ਰੁੱਖ ; ਕੱਥਾ ; ਇਕ ਭੂਰੇ ਰੰਗ ਦਾ ਪੰਛੀ ।

**खैरा**—[ਖੈਰਾ] ਵਿ. ਕੱਥੇ ਦੇ ਰੰਗ ਦਾ, ਕਥਈ ।

**खैलर**—[ਖੈਲਰ] ਪੁ. ਮਧਾਣੀ ।

+**खैला**—[ਖੈਲਾ] ਪੁ. ਵੱਛਾ, ਛੋਟਾ ਬੈਲ, ਵਹਿੜਕਾ ।

**खोंखा**—[ਖੋਂਖਾ] ਇ. ਖੰਘ ।

**खोंगा** (**खोङ्गा**)—[ਖੋਂਗਾ] ਪੁ. ਰੁਕਾਵਟ, ਰੋਕ ; ਵੱਛਾ ; ਨਾਵਾਕਿਫ਼ ਵਿਅਕਤੀ ।

**खोंगार** (**खोङ्गार**)—[ਖੋਂਗਾਰ] ਪੁ. ਪੀਲਾਪਣ ਲਏ ਹੋਏ ਸਫ਼ੈਦ ਘੋੜਾ ।

**खोंचा** (**खोञ्चा**)—[ਖੋਂਚਾ] ਪੁ. ਝਰੀਟ ।

**खोंची** (**खोञ्ची**)—[ਖੋਂਚੀ] ਪੁ. ਖੁਰਚਣੀ ; ਸੱਟ, ਚੋਟ ; ਮੰਗਤੇ ਨੂੰ ਦੇਣ ਦੀ ਭਿੱਛਿਆ ।

+**खोंटना** (**खोण्टना**)—[ਖੋਂਟਨਾ] ਕ੍ਰਿ. ਨੋਚਣਾ, ਤੋੜਨਾ, ਕੱਟ ਕੇ ਵੱਖ ਕਰਨਾ ।

**खोंडर** (**खोण्डर**)—[ਖੋਂਡਰ] ਪੁ. ਖੋਡ, ਰੁੱਖ ਵਿਚਕਾਰਲੀ ਪੋਲ ।

—**खोंड़ा** (**खोण्ड़ा**)—[ਖੋਂਡਾ] ਵਿ. ਬੋੜਾ ।

+**खोंता** (**खोन्ता**)—[ਖੋਂਤਾ] ਪੁ. ਆਲ੍ਹਣਾ ।

**खोंपना**—[ਖੋਂਪਨਾ] ਕ੍ਰਿ. ਚੁਭਾਉਣਾ ।

**खोंपा**—[ਖੋਂਪਾ] ਪੁ. ਹਲ ਦਾ ਮੁੰਨਾ ; ਛੱਪਰ ਦਾ ਖੂੰਜਾ ; ਨਾਰੀਅਲ ਦਾ ਅੱਧਾ ਟੁਕੜਾ, ਖੋਪਾ ।

**खोई**—[ਖੋਈ] ਇ. ਇੱਖ ਦੀ ਪੱਛੀ; ਖੋਈ ; ਧਾਨ ਦੀ ਖਿੱਲ ; ਕੰਬਲ ਦੀ ਝੁੰਬੀ ।

+**खोखर**—[ਖੋਖਰ] ਵਿ. ਪੁਲਾੜ, ਖੋਖਲਾ, ਪੋਲਾ ।

**खोखला**—[ਖੋਖਲਾ] ਵਿ. ਖਾਲੀ, ਜਿਸ ਵਿਚ ਕੁਝ ਨਾ ਹੋਵੇ, ਪੋਲਾ ।

**खोखा**—[ਖੋਖਾ] ਪੁ. ਉਹ ਕਾਗਜ਼ ਜਿਸ ਤੇ ਹੁੰਡੀ ਲਿਖੀ ਗਈ ਹੋਵੇ ; ਬਾਲਕ ; ਲਕੜੀ ਦਾ ਬਣਿਆ ਅਸਥਾਈ ਘਰ ।

**खोज**—[ਖੋਜ] ਇ. ਢੂੰਡ, ਤਲਾਸ਼ ; ਗੂੜ੍ਹਾ ਵਿਚਾਰ ; ਨਿਸ਼ਾਨ, ਪਤਾ ; ਪੈੜ ।

**खोजना**—[ਖੋਜਨਾ] ਕ੍ਰਿ. ਢੂੰਡਣਾ, ਤਲਾਸ਼ ਕਰਨਾ, ਪਤਾ ਲਾਉਣਾ ।

**खोजा**—[ਖੋਜਾ] ਵਿ. ਮੁਸਲਮਾਨ ਰਾਜਿਆਂ ਦੇ ਰਣਵਾਸ ਦਾ ਹੀਜੜਾ ਨੌਕਰ ; ਸੇਵਕ ; ਸਰਦਾਰ, ਮੁਖੀਆ ; ਛਿੱਦੀ ਦਾੜ੍ਹੀ ਵਾਲਾ ।

**खोजी**—[ਖੋਜੀ] ਵਿ. ਖੋਜ ਕਰਨ ਵਾਲਾ ; ਪੈੜੂ ।

**खोट**—[ਖੋਟ] ਇ. ਐਬ, ਬੁਰਾਈ, ਭੈੜ ; ਸੋਨੇ ਚਾਂਦੀ ਵਿਚ ਕਿਸੇ ਘਟੀਆ ਧਾਤ ਦੀ ਮਿਲਾਵਟ ।

+**खोटन**—[ਖੋਟਨ] ਪੁ. ਲੰਗੜਾ ਕੇ ਤੁਰਨ ਦੀ ਕਿਰਿਆ ।

**खोटा**—[ਖੋਟਾ] ਵਿ. ਖ਼ਰਾਬ, ਭੈੜਾ ; ਨਾ ਚੱਲਣ ਵਾਲਾ (ਸਿੱਕਾ) ।

+**खोड़**—[ਖੋੜ] ਇ. ਰੱਖ ਦੀ ਕਰੋਪੀ ; ਭੂਤ-ਪਰੇਤ ਦੀ ਚੰਬੜਣ ।

**खोड़र**—[ਖੋੜਰ] ਪੁ. ਵੇਖੋ ਖੋਖਰ (**खोखर**) ।

खोद—[ਖੋਦ] ਪੁ. ਲੋਹੇ ਦੀ ਬਣੀ ਟੋਪੀ ; ਛਾਣਬੀਣ ।

खोदना—[ਖੋਦਨਾ] ਕ੍ਰਿ. ਪੁੱਟਣਾ, ਟੋਆ ਕਰਨਾ ; ਨੱਕਾਸ਼ੀ ਕਰਨਾ ; ਛੇੜਨਾ ; ਭੜਕਾਉਣਾ ।

खोदविनोद—[ਖੋਦਵਿਨੋਦ] ਇ. ਖੋਜ, ਪੜਤਾਲ ; ਛੇੜਨ ਜਾਂ ਭੜਕਾਉਣ ਦੀ ਕਿਰਿਆ ।

खोना—[ਖੋਨਾ] ਕ੍ਰਿ. ਗੁੰਮ ਹੋਣਾ ; ਬਰਬਾਦ ਕਰਨਾ ।

खोन्चा—[ਖੋਨ੍ਚਾ] ਪੁ. ਖੋਂਚਾ, ਉਹ ਵੱਡਾ ਥਾਲ ਜਿਸ ਵਿਚ ਰਖ ਕੇ ਫੇਰੀ ਵਾਲੇ ਮਿਠਿਆਈ ਆਦਿ ਵੇਚਦੇ ਹਨ ।

खोपड़ा—[ਖੋਪੜਾ] ਪੁ. ਸਿਰ ; ਨਾਰੀਅਲ, ਖੋਪਾ ; ਖਪਰ ; ਗੋਟ ।

खोपड़ी—[ਖੋਪੜੀ] ਇ. ਸਿਰ, ਕਪਾਲ ; ਸਿਰ ਦੀ ਹੱਡੀ ।

खोपा—[ਖੋਪਾ] ਪੁ. ਘਰ ਜਾਂ ਛੱਪਰ ਦਾ ਕੋਣਾ ; ਔਰਤ ਦੀ ਗੁੱਤ ਦੀ ਤਿਕੋਣੀ ਬਣਤਰ ; ਜੂੜੇ ਵਿਚ ਬੱਨ੍ਹੀ ਹੋਈ ਗੁੱਤ ; ਖੋਪਾ ।

खोबा—[ਖੋਬਾ] ਪੁ. ਗਾਚੀ, ਮੋਂਗਰੀ ; ਫਰਸ਼ ਕਰਨ ਦਾ ਇਕ ਸੰਦ ।

खोभार—[ਖੋਭਾਰ] ਪੁ. ਰੂੜੀ ।

+खोम—[ਖੋਮ] ਪੁ. ਸਮੂਹ, ਪਰਿਵਾਰ, ਕਿਲ੍ਹੇ ਦਾ ਬੁਰਜ ।

+खोय—[ਖੋਯ] ਇ. ਸੁਭਾ, ਆਦਤ, ਬਾਣ ।

खोया—[ਖੋਯਾ] ਪੁ. ਖੋਆ ; ਇੱਟਾਂ ਪੱਥਣ ਦਾ ਗਾਰਾ ; ਕ੍ਰਿ. ਗੁਆਇਆ ; 'ਖੋਨਾ' ਦਾ ਭੂਤਕਾਲ ।

खोर—[ਖੋਰ] ਇ. ਭੀੜੀ ਗਲੀ, ਕੂਚਾ ; ਖੁਰਲੀ ; ਵਿ. ਲੰਗੜਾ ।

+खोरना—[ਖੋਰਨਾ] ਕ੍ਰਿ. ਇਸ਼ਨਾਨ ਕਰਨਾ, ਨ੍ਹਾਉਣਾ ।

+खोरा—[ਖੋਰਾ] ਪੁ. ਪਿਆਲਾ, ਕਸੋਰਾ ; ਪਾਣੀ ਪੀਣ ਦਾ ਭਾਂਡਾ ; ਵਿ. ਲੰਗੜਾ, ਲੂਲ੍ਹਾ ।

+खोरि—[ਖੋਰਿ] ਇ. ਤੰਗ ਰਸਤਾ, ਭੀੜੀ ਗਲੀ ; ਦੋਸ਼, ਖੋੜ, ਖੋਟ, ਐਬ ; ਖੁੰਡ ।

खोरिया—[ਖੋਰਿਯਾ] ਇ. ਕੌਲੀ, ਪਿਆਲੀ ।

खोल—[ਖੋਲ] ਇ. ਪੜਦਾ, ਝੁੱਲ, ਉਪਰਲਾ ਪੜਦਾ ; ਕੀੜੇ ਦਾ ਉਪਰਲਾ ਚਮੜਾ ; ਮੋਟੇ ਕਪੜੇ ਦੀ ਚਾਦਰ, ਗਲਾਫ਼ ।

खोलना—[ਖੋਲਨਾ] ਕ੍ਰਿ. ਰੁਕਾਵਟ ਹਟਾਉਣੀ, ਉਘਾੜਨਾ ; ਵਿੰਨ੍ਹਣਾ ; ਚਲਾਉਣਾ ; ਮੁਕਤ ਕਰਨਾ ; ਤੋੜਨਾ ; ਕੱਟਣਾ ; ਪਰਕਾਸ਼ਤ ਕਰਨਾ, ਦੱਸਣਾ ।

खोली—[ਖੋਲੀ] ਇ. ਪੜਦਾ, ਗਲਾਫ਼ ।

खोह—[ਖੋਹ] ਇ. ਗੁਫਾ ; ਦੋ ਪਹਾੜਾਂ ਦੇ ਵਿਚਕਾਰਲਾ ਪੀੜਾ ਰਸਤਾ ।

खोही—[ਖੋਹੀ] ਇ. ਪੱਤਿਆਂ ਦੀ ਛਤਰੀ ।

+खौं—[ਖੌਂ] ਇ. ਅੰਨ ਦੀ ਬੁਖ਼ਾਰੀ, ਖੱਤੀ ; ਟੋਆ ।

खौंचा (खौन्चा)—[ਖੌਂਚਾ] ਪੁ. ਸਾਢੇ ਛੇ ਦਾ ਪਹਾੜਾ ; ਮਿਠਿਆਈ ਦਾ ਥਾਲ ਜਾਂ ਛਾਬਾ ।

+खौर—[ਖੌਰ] ਇ. ਚੰਦਨ ਦਾ ਟੇਢਾ ਤਿਲਕ ; ਮਥੇ ਦਾ ਟਿੱਕਾ ; ਮੱਛੀਆਂ ਪਕੜਨ ਦਾ ਇੱਕ ਤਰ੍ਹਾਂ ਦਾ ਜਾਲ ।

+खौरना—[ਖੌਰਨਾ] ਕ੍ਰਿ. ਤਿਲਕ ਲਾਉਣਾ ।

+खौरहा—[ਖੌਰਹਾ] ਵਿ. ਗੰਜਾ ; ਜਿਸ (ਪਸ਼ੂ ਦੇ) ਸਰੀਰ ਤੇ ਖਾਜ ਹੋ ਗਈ ਹੋਵੇ ।

खौरा—[ਖੌਰਾ] ਪੁ. ਇਕ ਤਰ੍ਹਾਂ ਦੀ ਖੁਜਲੀ ।

+खौरी—[ਖੌਰੀ] ਇ. ਕਪਾਲ, ਖੋਪਰੀ ; ਰਾਖ ।

खौलना—[ਖੌਲਨਾ] ਕ੍ਰਿ. ਉਬਲਣਾ ।

खौलाना—[ਖੌਲਾਨਾ] ਕ੍ਰਿ. ਉਬਾਲਣਾ ।

+खौहा—[ਖੌਹਾ] ਵਿ. ਪੇਟੂ ; ਭੁੱਖੜ, ਭੁੱਖਾ ; ਦੂਜੇ ਦੀ ਕਮਾਈ ਖਾਣ ਵਾਲਾ ।

ख्यात—[ਖ੍ਯਾਤ] ਵਿ. ਪਰਸਿੱਧ, ਮਸ਼ਹੂਰ ; ਕਿਹਾ ਹੋਇਆ ।

ख्याति—[ਖਯਾਤਿ] ਇ. ਪਰਸੰਸਾ ; ਪਰਕਾਸ਼ ; ਗਿਆਨ ; ਮਸ਼ਹੂਰੀ ।

ख्याल—[ਖਯਾਲ] ਪੁ. ਧਿਆਨ ; ਅਨੁਮਾਨ ; ਮਨੋਬਿਰਤੀ ।

ख़्वाजा—[ਖ਼੍ਵਾਜਾ] ਪੁ. ਮਾਲਿਕ ; ਖਸਮ ; ਸਰਦਾਰ ; ਵੱਡਾ ਵਪਾਰੀ ।

## ग

ग—[ਗ] ਇਹ ਦੇਵਨਾਗਰੀ ਵਰਣਮਾਲਾ ਦਾ ਤੀਜਾ ਵਿਅੰਜਨ ਵਰਣ ਹੈ, ਇਸ ਦਾ ਉੱਚਾਰਣ-ਸਥਾਨ ਕੰਠ ਹੈ ।

गंग (गङ्ग)—[ਗੰਗ] ਇ. ਗੰਗਾ ਨਦੀ ; ਪੁ. ਇਕ ਮਾਤ੍ਰਿਕ ਛੰਦ ; ਇਕ ਹਿੰਦੀ ਕਵੀ ਦਾ ਨਾਂ ।

गंगई (गङ्गई)—[ਗੰਗਈ] ਇ. ਮੈਨਾ ਵਰਗਾ ਇਕ ਪੰਛੀ ।

गंगला (गङ्गला)—[ਗੰਗਲਾ] ਪੁ. ਗੰਗਾ ਦੇ ਕਿਨਾਰੇ ਪੈਦਾ ਹੋਣ ਵਾਲਾ ਇਕ ਤਰ੍ਹਾਂ ਦਾ ਸ਼ਲਗਮ ।

गंगा (गङ्गा)—[ਗੰਗਾ] ਇ. ਭਾਰਤ ਦੀ ਪਰਸਿੱਧ ਨਦੀ, ਗੰਗਾ ।

गंगाजमुनी (गङ्गाजमुनी)—[ਗੰਗਾਜਮੁਨੀ] ਵਿ. ਦੋ ਰੰਗਾ, ਮਿਲਿਆ ਜੁਲਿਆ ; ਇ. ਕੰਨਾ ਦਾ ਇਕ ਗਹਿਣਾ ।

गंगाल (गङ्गाल)—[ਗੰਗਾਲ] ਪੁ. ਮੱਟ, ਪਾਣੀ ਰੱਖਣ ਵੱਡਾ ਭਾਂਡਾ ।

**गंगासागर** (गङ्गासागर)—[ਗੰਗਾਸਾਗਰ] ਪੁ. ਇਕ ਭਾਂਡਾ ; ਉਹ ਥਾਂ ਜਿੱਥੇ ਗੰਗਾ ਸਮੁੰਦਰ ਨਾਲ ਮਿਲਦੀ ਹੈ ।

**गंगासुत** (गङ्गासुत)—[ਗੰਗਾਸੁਤ] ਪੁ. ਭੀਸ਼ਮ ; ਕਾਰਤਿਕੇਯ ।

**गंगेठी** (गङ्गेठी)—[ਗੰਗੇਠੀ] ਇ. ਇਕ ਬੂਟੀ ।

**गंगोत्तरी** (गङ्गोत्तरी)—[ਗੰਗੋੱਤਰੀ] ਪੁ. ਟਿਹਰੀ ਰਾਜ ਦਾ ਉਹ ਤੀਰਥ ਜਿੱਥੋਂ ਗੰਗਾ ਨਿਕਲਦੀ ਹੈ ।

**गंगोदक** (गङ्गोदक)—[ਗੰਗੋਦਕ] ਪੁ. ਗੰਗਾ-ਜਲ ।

**गंजिया** (गञ्जिया)—[ਗੰਜਿਯਾ] ਇ. ਘਿਸਿਆਰੇ ਦੀ ਘਾਹ ਭਰਨ ਦੀ ਤੰਗੜੀ ; ਰੁਪਏ ਰੱਖਣ ਦੀ ਜਾਲੀਦਾਰ ਥੈਲੀ ; ਤੰਗ ਮੂੰਹ ਦਾ ਬਣਿਆ ਹੋਇਆ ਬਰਤਨ ।

**गंजेड़ी** (गञ्जेड़ी)—[ਗੰਜੇੜੀ] ਵਿ. ਗਾਂਜਾ ਪੀਣ ਵਾਲਾ ।

**गंटम**—[ਗੰਟਮ] ਪੁ. ਤਾੜ ਦੇ ਪੱਤਿਆਂ ਤੇ ਲਿਖਣ ਲਈ ਲੋਹੇ ਦੀ ਕਲਮ ।

**गंठकटा** (गण्ठकटा)—[ਗੰਠਕਟਾ] ਪੁ. ਗੰਢ ਕੱਟਣ ਵਾਲਾ, ਚੋਰ, ਜੇਬ ਕੁਤਰਾ, ਗਠੀਆ ।

**गंठबंधन** (गण्ठबन्धन)—[ਗੰਠਬੰਧਨ] ਪੁ. ਗਠ-ਜੋੜਾ, ਵਿਆਹ ਦੀ ਇਕ ਰਸਮ ; ਅਟੁੱਟ ਸਬੰਧ ।

**गंठ** (गण्ठ)—[ਗੰਠ] ਪੁ. ਗੱਲ੍ਹ ; ਜੋੜਾ ; ਨਿਸ਼ਾਨ; ਗੰਢ ।

**गंठवा** (गण्ठवा)—[ਗੰਠਵਾ] ਪੁ. ਧਾਗੇ ਦੀ ਮਰੋੜੀ, ਗੰਢ ।

**गंडरा** (गण्डरा)—[ਗੰਡਰਾ] ਪੁ. ਬੱਧੜ ਘਾਹ ।

**गंडली** (गण्डली)—[ਗੰਡਲੀ] ਇ. ਛੋਟੀ ਪਹਾੜੀ ; ਸ਼ਿਵ ਜੀ ।

**गंडासा** (गण्डासा)—[ਗੰਡਾਸਾ] ਪੁ. ਚਾਰਾ ਕੱਟਣ ਦਾ ਇਕ ਸੰਦ ।

**गंडेरी** (गण्डेरी)—[ਗੰਡੇਰੀ] ਇ. ਗੰਨੇ ਦੇ ਛੋਟੇ ਛੋਟੇ ਟੋਟੇ, ਗੰਡੇਰੀ ।

**गंडोरा** (गण्डोरा)—[ਗੰਡੋਰਾ] ਪੁ. ਹਰੀ ਅਤੇ ਕੱਚੀ ਖਜੂਰ ।

**गंडोल** (गण्डोल)—[ਗੰਡੋਲ] ਪੁ. ਗੁੜ ; ਬੁਰਕੀ ; ਕਮਾਦ ।

**गंता** (गन्ता)—[ਗੰਤਾ] ਵਿ. ਜਾਣ ਵਾਲਾ ।

**गंदला** (गन्दला)—[ਗੰਦਲਾ] ਵਿ. ਮਲੀਨ, ਮੈਲਾ, ਗੰਦਾ, ਗੰਦਲਾ ।

**गंध** (गन्ध)—[ਗੰਧ] ਪੁ. ਬੂ, ਬੋ, ਮਹਿਕ ; ਹੰਕਾਰ ; ਕਾਲਾ ਅਚਾਰ ।

**गंधक** (गन्धक)—[ਗੰਧਕ] ਪੁ. ਇਕ ਉਪਧਾਤੂ ।

**गंधग्राही** (गन्धग्राही)—[ਗੰਧਗ੍ਰਾਹੀ] ਇ. ਨੱਕ, ਨਾਸ ।

**गंधधूलि** (गन्धधूलि)—[ਗੰਧਧੂਲਿ] ਇ. ਕਸਤੂਰੀ ।

**गंधर्व** (गन्धर्व)—[ਗੰਧਰੱਵ] ਪੁ. ਦੇਵਤਿਆਂ ਦੀ ਇਕ ਜੂਨ; ਵਿ. ਗਵੈਯਾ ; ਵਿਧਵਾ ਦਾ ਦੂਜਾ ਪਤੀ ।

**गंधर्व-विद्या** (गन्धर्वविद्या)—[ਗੰਧਰੱਵ-ਵਿਦ੍ਯਾ] ਇ. ਸੰਗੀਤ-ਵਿਦਿਆ ।

**गंधर्वविवाह** (गन्धर्वविवाह)—[ਗੰਧਰੱਵ-ਵਿਵਾਹ] ਪੁ. ਪਿਆਰ-ਵਿਆਹ, ਲਵ-ਮੈਰਿਜ ।

**गंधर्वी**—[ਗੰਧ੍ਰਵ੍ਵਾ] ਇ. ਕੋਇਲ ।

+**गंधाना** (गन्धाना)—[ਗੰਧਾਨਾ] ਕ੍ਰਿ. ਬਦਬੂ ਦੇਣਾ, ਸੜ੍ਹਾਂਦ ਮਾਰਨੀ ।

**गंधिया** (गन्धिया)—[ਗੰਧਿਯਾ] ਇ. ਇਕ ਬਰਸਾਤੀ ਕੀੜਾ ।

**गंधैला** (गन्धैला)—[ਗੰਧੈਲਾ] ਵਿ. ਬਦਬੂਦਾਰ, ਸੜਿਆ ਹੋਇਆ, ਭੱਦਾ ; ਪੁ. ਇਕ ਪੰਛੀ ।

**गंभीर** (गम्भीर)—[ਗੰਭੀਰ] ਵਿ. ਗਹਿਰਾ, ਗੂੜ੍ਹਾ ; ਸ਼ਾਂਤ ; ਸੰਜੀਦਾ ।

**गंवई**—[ਗੰਵਈਂ] ਪੁ. ਛੋਟਾ ਪਿੰਡ, ਮਾਜਰਾ ।

+**गंवरदल**—[ਗੰਵਰਦਲ] ਵਿ. ਗੰਵਾਰ, ਬੇਹੂਦਾ, ਅਸੱਭਯ ; ਮੂਰਖ ; ਪੁ. ਕਮਅਕਲਾਂ ਦੀ ਭੀੜ, ਗੰਵਾਰਾਂ ਦੀ ਮੰਡਲੀ ।

+**गंवहिया**—[ਗੰਵਹਿਯਾ] ਪੁ. ਪਰਾਹੁਣਾ, ਮਹਿਮਾਨ ।

**गंवार**—[ਗੰਵਾਰ] ਵਿ. ਪੇਂਡੂ ; ਮੂਰਖ, ਬੇਸਮਝ ।

**गंवारू**—[ਗੰਵਾਰੂ] ਵਿ. ਪੇਂਡੂ ; ਮੂਰਖ, ਕਮਲਾ ।

+**गंस**—[ਗੰਸ] ਇ. ਵੈਰ ; ਤੀਰ ਦੀ ਨੋਕ ।

+**गंसना**—[ਗੰਸਨਾ] ਕ੍ਰਿ. ਕੱਸ ਕੇ ਬੰਨ੍ਹਣਾ, ਭਰਨਾ ; ਚੁਭਣਾ, ਘੁਸਣਾ ।

**गंसीला**—[ਗੰਸੀਲਾ] ਵਿ. ਨੋਕਦਾਰ, ਚੁਭਣ ਵਾਲਾ ; ਧਸ ਜਾਣ ਵਾਲਾ ; ਠੋਸ ।

+**गइया**—[ਗਇਯਾ] ਇ. ਗਊ, ਗਾਂ ।

+**गईबहोर**—[ਗਈਬਹੋਰ] ਵਿ. ਖੋਈ ਚੀਜ਼ ਦੇਣ ਵਾਲਾ ; ਵਿਗੜੀ ਬਨਾਉਣ ਵਾਲਾ ।

**गकार**—[ਗਕਾਰ] ਪੁ. 'ਗ' ਅੱਖਰ ।

**गगन**—[ਗਗਨ] ਪੁ. ਆਕਾਸ਼, ਆਸਮਾਨ ; ਖਾਲੀ ਜਗ੍ਹਾ ; ਅਭਰਕ ।

**गगनसिंधु** (गगनसिन्धु)—[ਗਗਨਸਿੰਧੁ] ਪੁ. ਗੰਗਾ ਨਦੀ ।

**गगनांबु** (गगनाम्बु)—[ਗਗਨਾਂਬੁ] ਪੁ. ਬਰਸਾਤੀ ਪਾਣੀ, ਮੀਂਹ ਦਾ ਪਾਣੀ ।

**गगरा**—[ਗਗਰਾ] ਪੁ. ਕਲਸਾ, ਘੜਾ, ਗਾਗਰ ।

**गगरी**—[ਗਗਰੀ] ਇ. ਛੋਟਾ ਘੜਾ, ਗਾਗਰ, ਝੱਜਰ ।

**गच**—[ਗਚ] ਪੁ. ਚੂਨੇ ਦਾ ਪੱਕਾ ਫਰਸ਼ ।

**गचकारी**—[ਗਚਕਾਰੀ] ਇ. ਗਚ ਬਣਾਉਣ ਦਾ ਕੰਮ ।

+**गछना**—[ਗਛਨਾ] ਕ੍ਰਿ. ਚਲਣਾ, ਚਲਾਉਣਾ ; ਨਿਭਾਉਣਾ, ਜ਼ਿੰਮੇਵਾਰੀ ਲੈਣਾ ।

**गज**—[ਗਜ] ਪੁ. ਹਾਥੀ ; ਇਕ ਰਾਖਸ਼ ; ਸ੍ਰੀ ਰਾਮ ਚੰਦਰ ਦੀ ਸੈਨਾ ਦਾ ਇਕ ਬਾਨਰ ; ਅਠ ਦੀ ਗਿਣਤੀ ।

**गज**—[ਗਜ਼] ਪੁ. ਤਿੰਨ ਫੁੱਟਾਂ ਦਾ ਮਾਪ ।

**गजगामिनी**—[ਗਜਗਾਮਿਨੀ] ਵਿ. ਹਾਥੀ ਦੇ ਸਮਾਨ ਮੰਦ ਗਤੀ ਨਾਲ ਚੱਲਣ ਵਾਲੀ ।

**गजगाह**—[ਗਜਗਾਹ] ਪੁ. ਹਾਥੀ ਦਾ ਝੁੱਲ ।

**गजगौनी**—[ਗਜਗੌਨੀ] ਵਿ. ਹਾਥੀ ਜਿਹੀ ਮਸਤ ਚਾਲ ਵਾਲੀ ।

**गजचर्म**—[ਗਜਚਰ੍ਮ] ਪੁ. ਹਾਥੀ ਦਾ ਚਮੜਾ ; ਇਕ ਚਰਮ ਰੋਗ ।

**गजट**—[ਗਜ਼ਟ] ਪੁ. ਸਰਕਾਰ ਵਲੋਂ ਛਪਿਆ ਪੱਤਰ, ਗਜ਼ਟ ।

**गजपाल**—[ਗਜਪਾਲ] ਪੁ. ਮਹਾਵਤ ।

**गजपुट**—[ਗਜਪੁਟ] ਪੁ. ਵੈਦਾਂ ਦਾ ਧਾਤ ਭਸਮ ਕਰਨ ਦਾ ਇਕ ਢੰਗ ।

**गजर**—[ਗਜਰ] ਪੁ. ਇਕ ਪਹਿਰ ਮਗਰੋਂ ਵੱਜਣ ਵਾਲੇ ਘੰਟੇ ਦਾ ਸ਼ਬਦ ।

**गजरबजर**—[ਗਜਰਬਜਰ] ਪੁ. ਔਂਡ ਬੌਂਡ ਜਾਂ ਗੋਲ ਮੋਲ ਗੱਲ, ਵਿਅਰਥ ਗੱਲ ।

**गजरा**—[ਗਜਰਾ] ਪੁ. ਫੁੱਲਾਂ ਦੀ ਮਾਲਾ ; ਇਕ ਰੇਸ਼ਮੀ ਕਪੜਾ ; ਚੂੜੀ ; ਗਾਜਰ ਦੇ ਪੱਤੇ ।

**गजराज**—[ਗਜਰਾਜ] ਪੁ. ਵੱਡਾ ਹਾਥੀ ।

**गजबदन**—[ਗਜਵਦਨ] ਪੁ. ਗਣੇਸ਼ ਜੀ ।

**गजबान**—[ਗਜਵਾਨ] ਪੁ. ਮਹਾਵਤ, ਹਥਵਾਨ ।

**गजशाला**—[ਗਜਸ਼ਾਲਾ] ਇ. ਹਾਥੀਖਾਨਾ, ਹਾਥੀ ਬਨ੍ਹਣ ਦੀ ਥਾਂ ।

**गजही**—[ਗਜਹੀ] ਇ. ਉਹ ਮਧਾਣੀ ਜਿਸ ਨਾਲ ਕੱਚੇ ਦੁੱਧ ਵਿਚੋਂ ਮੱਖਣ ਕੱਢਦੇ ਹਨ ।

**गजा**—[ਗਜਾ] ਪੁ. ਨਗਾਰਾ ਵਜਾਉਣ ਦਾ ਡੰਡਾ ।

**गजानन**—[ਗਜਾਨਨ] ਪੁ. ਗਣੇਸ ਜੀ ।

**गजारोह**—[ਗਜਾਰੋਹ] ਪੁ. ਵੇਖੋ ਗਜਵਾਨ (गजबान)

**गजेंद्र (गजेन्द्र)**—[ਗਜੇਂਦ੍ਰ] ਪੁ. ਵੱਡਾ ਹਾਥੀ ; ਐਰਾਵਤ ਹਾਥੀ ।

**गज्जर**—[ਗੱਜਰ] ਪੁ. ਦਲਦਲ ।

**गज्जल**—[ਗੱਜਲ] ਪੁ. ਅੰਜੀਰ ।

**गज्जूह**—[ਗੱਜੂਹ] ਪੁ. ਹਾਥੀਆਂ ਦਾ ਝੁੰਡ ।

+**गज्झा**—[ਗੱਝਾ] ਪੁ. ਤਰਲ ਪਦਾਰਥ ਉੱਤੇ ਬੁਲਬੁਲਿਆਂ ਦਾ ਸਮੂਹ; ਕੋਸ਼, ਖਜ਼ਾਨਾ ; ਮਾਲ ; ਲਾਭ ।

+**गझिन**—[ਗਝਿਨ] ਸੰਘਣਾ, ਗਾੜ੍ਹਾ ; ਮੋਟਾ ; ਠੋਕ ਕੇ ਬੁਣਿਆ ਹੋਇਆ ।

+**गटई**—[ਗਟਈ] ਇ. ਗਰਦਨ, ਗਲਾ ।

**गटकना**—[ਗਟਕਨਾ] ਕ੍ਰਿ. ਖਾਣਾ, ਨਿਗਲਣਾ ।

**गटागट**—[ਗਟਾਗਟ] ਪੁ. ਖਾਣ ਪੀਣ ਵੇਲੇ ਗਲੇ ਵਿਚੋਂ ਪੈਦਾ ਹੋਣ ਵਾਲੀ ਆਵਾਜ਼ ; ਕ੍ਰਿ. ਵਿ. ਧੜਾਧੜ, ਲਗਾਤਾਰ ।

**गटपट**—[ਗਟਗਟ] ਇ. ਮੇਲ, ਮਿਲਾਵਟ, ਸੰਜੋਗ, ਸਾਥ, ਗਿਟਪਿਟ ।

**गटरमाला**—[ਗਟਰਮਾਲਾ] ਇ. ਵੱਡੇ ਵੱਡੇ ਦਾਣਿਆਂ ਦੀ ਮਾਲਾ ।

+**गटी**—[ਗਟੀ] ਇ. ਗੰਢ, ਗੱਠ ।

**गट्टा**—[ਗੱਟਾ] ਪੁ. ਹਥੇਲੀ ਅਤੇ ਪਹੁੰਚੇ ਦੇ ਵਿਚਕਾਰਲਾ ਜੋੜ, ਕਲਾਈ ; ਇਕ ਮਿਠਿਆਈ ।

**गट्ठर**—[ਗੱਠਰ] ਪੁ. ਵੱਡੀ ਗਠੜੀ, ਪੰਡ ।

**गठकटा**—[ਗਠਕਟਾ] ਵਿ. ਗੰਢ-ਕੱਪ, ਜੇਬ-ਕੁਤਰਾ, ਗਠੀਆ ।

**गठन**—[ਗਠਨ] ਇ. ਬਨਾਵਟ, ਬਣਾਉਟ ।

**गठना**—[ਗਠਨਾ] ਕ੍ਰਿ. ਮਿਲ ਕੇ ਇਕ ਹੋਣਾ, ਜੁੜਨਾ ; ਠੀਕ-ਠਾਕ ਕਰਨਾ ; ਭੋਗ ਕਰਨਾ ।

**गठबंधन (गठबन्धन)**—[ਗਠਬੰਧਨ] ਪੁ. ਗਠ-ਜੁੜਾਵਾ, ਗੰਢ-ਜੋੜਾ ।

**गठरी**—[ਗਠਰੀ] ਇ. ਪੋਟਲੀ, ਗੰਢ, ਗੰਢੜੀ ।

**गठवाँसी**—[ਗਠਵਾਂਸੀ] ਇ. ਵਿਸਵੇ ਦਾ ਵੀਹਵਾਂ ਹਿੱਸਾ, ਵਿਸਵਾਂਸੀ ।

**गठवाना**—[ਗਠਵਾਨਾ] ਕ੍ਰਿ. ਜੁੜਵਾਉਣਾ, ਸਿਲਵਾਉਣਾ, ਮਿਲਾਉਣਾ; ਤਰੋਪਾ ਲੁਆਉਣਾ ।

**गठित**—[ਗਠਿਤ] ਵਿ. ਗੁੰਦਿਆ ਹੋਇਆ ; ਗੰਢਿਆ ਹੋਇਆ ।

**गठिया**—[ਗਠਿਯਾ] ਇ. ਉਹ ਬੋਰਾ ਜਿਸ ਵਿਚ ਦਾਣੇ ਪਾ ਕੇ ਬੈਲ ਉਤੇ ਲੱਦਦੇ ਹਨ, ਪੋਟਲੀ, ਗੱਠੜੀ ; ਇਕ ਤਰ੍ਹਾਂ ਦੀ ਬੀਮਾਰੀ, ਗਠੀਆ ।

**गठिवन**—[ਗਠਿਵਨ] ਪੁ. ਨੀਲੇ ਰੰਗ ਦਾ ਫੁੱਲਾਂ ਦਾ ਬੂਟਾ ।

**गठीला**—[ਗਠੀਲਾ] ਵਿ. ਭਰਵੇਂ ਸਰੀਰ ਦਾ, ਮਜ਼ਬੂਤ, ਗੁੰਦਵੇਂ ਸਰੀਰ ਵਾਲਾ ; ਗੰਢਿਆ ਹੋਇਆ ; ਜਿਸ ਵਿਚ ਬਹੁਤੀਆਂ ਗੰਢਾਂ ਹੋਣ ।

+**गठुरा**—[ਗਠੁਰਾ] ਪੁ. ਕਿੱਲਾ; ਤੂੜੀ ਦੀ ਪੰਡ ।

+**गठौंद (गठौन्द)**—[ਗਠੌਂਦ] ਇ. ਧਰੋਹਰ, ਅਮਾਨਤ ; ਗੰਢ ਬੰਨ੍ਹਣ ਦਾ ਕੰਮ ।

**गठौत**—[ਗਠੌਤ] ਇ. ਮੇਲ-ਮਿਲਾਪ, ਮੇਲ-ਜੋਲ, ਦੋਸਤੀ ; ਨਿਸ਼ਚਤ ਗੱਲ ।

**गडंक (गडङ्क)**—[ਗਡੰਕ] ਪੁ. ਗੋਲਾ-ਬਰੂਦ ਰੱਖਣ ਦੀ ਥਾਂ, ਸ਼ਸਤਰ-ਘਰ, ਅਸਲਾ ਘਰ ।

+**गडंगिया (गडङ्गिया)**—[ਗਡੰਗਿਯਾ] ਵਿ. ਘਮੰਡੀ, ਹੰਕਾਰੀ, ਅਭਿਮਾਨੀ, ਹੈਂਕੜਬਾਜ਼ ।

गडंत (गडन्त)—[ਗਡੰਤ] ਇ. ਗੰਢਣ ਦਾ ਕੰਮ ।

गड़—[ਗੜ] ਪੁ. ਰੁਕਾਵਟ, ਰੋਕ, ਓਟ, ਆੜ ; ਘੇਰਾ, ਵਿਘਨ, ਟੋਆ ; ਕਿਲਾ ।

गड़गड़—[ਗੜਗੜ] ਇ. ਬੱਦਲ ਗਰਜਣ ਜਾਂ ਗੱਡੀ ਚੱਲਣ ਦੀ ਆਵਾਜ਼ ।

गड़गड़ा—[ਗੜਗੜਾ] ਪੁ. ਇਕ ਤਰ੍ਹਾਂ ਦਾ ਹੁੱਕਾ ।

गड़गड़ाना—[ਗੜਗੜਾਨਾ] ਕ੍ਰਿ. ਗਰਜਣਾ, ਗੜਗੜ ਕਰਨਾ, ਕੜਕਣਾ ।

गड़गड़ी—[ਗੜਗੜੀ] ਇ. ਨਗਾਰਾ, ਡੁਗਡੁਗੀ ।

+गड़गूदड़—[ਗੜਗੂਦੜ] ਪੁ. ਲੀਰ, ਫਟਿਆ-ਪੁਰਾਣਾ ਕਪੜਾ ।

गड़दार—[ਗੜਦਾਰ] ਪੁ. ਮਤਵਾਲੇ ਹਾਥੀ ਦੇ ਨਾਲ ਭਾਲਾ ਫੜ ਕੇ ਚੱਲਣ ਵਾਲਾ ਨੌਕਰ ; ਮਹਾਵਤ ।

गड़ना—[ਗੜਨਾ] ਕ੍ਰਿ ਚੁਭਣਾ, ਧਸਣਾ, ਘੁਸਣਾ, ਦੁਪਣਾ, ਪੀੜ ਹੋਣੀ; ਸਮਾਉਣਾ, ਲੀਨ ਹੋਣਾ ।

गड़पना—[ਗੜਪਨਾ] ਕ੍ਰਿ. ਨਿਗਲਣਾ, ਖਾ ਜਾਣਾ ; ਦੂਸਰੇ ਦੀ ਚੀਜ਼ ਉੱਤੇ ਅਧਿਕਾਰ ਕਰਨਾ, ਹੜੱਪਣਾ ।

गड़प्पा—[ਗੜੱਪਾ] ਪੁ. ਟੋਆ ; ਧੋਖੇ ਵਾਲੀ ਜਗ੍ਹਾ ।

गड़बड़—[ਗੜਬੜ] ਪੁ. ਉਪੱਦਰ, ਦੰਗਾ, ਰੌਲਾ-ਰੱਪਾ, ਫਸਾਦ, ਝਗੜਾ ; ਭੈੜਾ ਪਰਬੰਧ ।

गड़बड़ाना—[ਗੜਬੜਾਨਾ] ਕ੍ਰਿ. ਭੁਲੇਖੇ ਵਿਚ ਪੈਣਾ, ਚੱਕਰ ਵਿਚ ਆ ਜਾਣਾ ; ਖਿੰਡਿਆ ਪੁੰਡਿਆ ਜਾਣਾ, ਵਿਗੜਨਾ ; ਧੋਖਾ ਦੇਣਾ ; ਗੜਬੜੀ ਵਿਚ ਪੈਣਾ, ਤਰਤੀਬ ਭੰਗ ਹੋਣਾ ।

गड़बड़िया—[ਗੜਬੜੀਆ] ਵਿ. ਰੌਲੇ-ਹੱਬਾ, ਝਗੜਾਲੂ, ਉਪੱਦਰੀ ; ਧੋਖੇਬਾਜ਼ ।

गड़बड़ी—[ਗੜਬੜੀ] ਇ. ਰੌਲਾ, ਨਿਯਮ ਦਾ ਅਭਾਵ, ਗੜਬੜ ।

गड़रिया—[ਗੜਰਿਯਾ] ਪੁ. ਭੇਡਾਂ-ਬਕਰੀਆਂ ਪਾਲਣ ਵਾਲਾ, ਆਜੜੀ ।

गड़ा—[ਗੜਾ] ਪੁ. ਢੇਰ, ਸਮੂਹ, ਚੀਜ਼ਾਂ ਦਾ ਇਕੱਠ ।

+गड़ायत—[ਗੜਾਯਤ] ਵਿ. ਗੱਡਣ ਵਾਲਾ, ਧਸਾਉਣ ਵਾਲਾ ।

गड़ारी—[ਗੜਾਰੀ] ਇ. ਗੋਲ ਲਕੀਰ, ਘੇਰਾ ; ਛੰਦ ; ਖੂਹ ਵਿਚੋਂ ਪਾਣੀ ਕੱਢਣ ਦੀ ਚਰਖੜੀ ; ਪਰਿਕਰਮਾ ।

गड़ावन—[ਗੜਾਵਨ] ਪੁ. ਇਕ ਤਰ੍ਹਾਂ ਦਾ ਲੂਣ ।

गड़ुई—[ਗੜੁਈ] ਇ. ਟੂਟੀਦਾਰ ਗੜਵਾ, ਲੋਟਾ, ਗੜਵੀ ।

गड़ुवा—[ਗੜੁਵਾ] ਪੁ. ਲੋਟਾ, ਗੰਗਾ ਸਾਗਰ ।

गड़ेरिया—[ਗੜੇਰਿਯਾ] ਪੁ. ਇਕ ਜਾਤੀ ਜੋ ਭੇਡਾਂ ਪਾਲ ਕੇ ਗੁਜ਼ਾਰਾ ਕਰਦੀ ਹੈ, ਗੁੱਜਰ ।

गड़ौना—[ਗੜੌਨਾ] ਪੁ. ਇਕ ਤਰ੍ਹਾਂ ਦਾ ਮਿੱਠਾ ਪਾਨ ।

गड्ड—[ਗੱਡ] ਪੁ. ਉਪਰੋਥੱਲੀ ਰੱਖੀਆਂ ਚੀਜ਼ਾਂ ਦਾ ਢੇਰ ।

गड्डर—[ਗੱਡਰ] ਪੁ. ਮੀਢਾ, ਭੇਡੂ ।

गड्डी—[ਗੱਡੀ] ਇ. ਢੇਰ, ਇਕੱਠ ; ਰੇਲ-ਗੱਡੀ ।

गड्ढा—[ਗੱਢਾ] ਪੁ. ਟੋਆ, ਗੜ੍ਹਾ; ਡੂੰਘੀ ਥਾਂ ।

गढ़ंत (गढ़न्त)—[ਗੜ੍ਹੰਤ] ਇ. ਬਣਾਉਟੀ ਗੱਲ, ਮਨ-ਘੜਤ ਬਾਤ ।

गढ़—[ਗੜ੍ਹ] ਪੁ. ਖਾਈ ; ਕੋਟ, ਕਿੱਲ੍ਹਾ ।

गढ़न—[ਗੜ੍ਹਨ] ਇ. ਬਣਾਵਟ, ਗੁੰਦ, ਗੋਂਦ ।

गढ़ना—[ਗੜ੍ਹਨਾ] ਕ੍ਰਿ. ਕਾਂਟ-ਛਾਂਟ ਕਰਨੀ, ਘੜਨਾ ; ਸੁਢੌਲ ਕਰਨਾ ; ਗੱਲਾਂ ਬਣਾਉਣੀਆਂ ; ਠੋਕਣਾ, ਮਾਰਨਾ, ਕੁੱਟਣਾ ; ਤਰਾਸ਼ਣਾ ; ਖਿਆਲ ਕਰਨਾ ।

गढ़पति—[ਗੜ੍ਹਪਤਿ] ਪੂ. ਕਿਲ੍ਹੇ ਦਾ ਮਾਲਕ, ਕਿਲ੍ਹੇਦਾਰ ।

गढ़ा—[ਗੜ੍ਹਾ] ਪੁ. ਟੋਆ; ਰਾਜਾ; ਸਰਦਾਰ ।

गढ़ाई—[ਗੜ੍ਹਾਈ] ਇ. ਘੜਾਈ ਦੀ ਮਜ਼ਦੂਰੀ ; ਘੜਨ ਦਾ ਕੰਮ ।

गढ़िया—[ਗੜ੍ਹਿਯਾ] ਵਿ. ਘੜਨ ਵਾਲਾ, ਬਣਾਉਣ ਵਾਲਾ ।

गढ़ी—[ਗੜ੍ਹੀ] ਇ. ਛੋਟਾ ਕਿਲ੍ਹਾ ।

गढ़ैया—[ਗੜ੍ਹੈਯਾ] ਪੁ. ਵਿ. ਘੜਨ ਵਾਲਾ, ਬਣਾਉਣ ਵਾਲਾ ।

गढ़ोई—[ਗੜ੍ਹੋਈ] ਪੁ. ਕਿਲ੍ਹੇਦਾਰ, ਗੜ੍ਹਪਤੀ ।

गण—[ਗਣ] ਪੁ. ਢੇਰ ; ਸ਼ਿਵ, ਸ਼ੰਕਰ ; ਜੱਥਾ, ਜਮਾਤ ; ਸੇਵਕ ; ਜਾਤ ; ਛੰਦ ਸ਼ਾਸਤਰ ਵਿਚ ਤਿੰਨਾਂ ਵਰਣਾਂ ਦਾ ਸਮੂਹ ।

गणक—[ਗਣਕ] ਪੁ. ਜੋਤਸ਼ੀ ; ਗਿਣਨ ਵਾਲਾ ।

गणतंत्र (गणतन्त्र)—[ਗਣਤੰਤ੍ਰ] ਪੁ. ਲੋਕ-ਤੰਤਰ, ਲੋਕ-ਰਾਜ ।

गणना—[ਗਣਨਾ] ਇ. ਗਿਣਤੀ, ਹਿਸਾਬ, ਸੰਖਿਆ ।

गणपति—[ਗਣਪਤਿ] ਪੁ. ਗਣੇਸ਼ ; ਸ਼ਿਵ ।

गणमुख—[ਗਣਮੁਖ] ਪੁ. ਪਿੰਡ ਦਾ ਚੌਧਰੀ, ਪਿੰਡ ਦਾ ਨੰਬਰ-ਦਾਰ ।

गणराज्य—[ਗਣਰਾਜਯ] ਪੁ. ਲੋਕ-ਰਾਜ, ਚੁਣੇ ਹੋਏ ਮੁੱਖੀਆਂ ਰਾਹੀਂ ਚੱਲਣ ਵਾਲਾ ਰਾਜ ।

गणाचार्य—[ਗਣਾਚਾਰ੍ਯ] ਪੁ. ਅਧਿਆਪਕ, ਲੋਕ-ਗੁਰੂ ।

गणिका—[ਗਣਿਕਾ] ਇ. ਵੇਸਵਾ, ਰੰਡੀ, ਕੰਜਰੀ ।

गणिकारी—[ਗਣਿਕਾਰੀ] ਪੁ. ਇਕ ਰੁੱਖ ਜੋ ਬਸੰਤ ਰੁੱਤ ਵਿਚ ਫਲਦਾ-ਫੁਲਦਾ ਹੈ ।

गणित—[ਗਣਿਤ] ਪੁ. ਹਿਸਾਬ ।

गणेरुका—[ਗਣੇਰੁਕਾ] ਇ. ਕੁਟਨੀ, ਮੇਮੋ ਗਠਣੀ ।

गणेश—[ਗਣੇਸ਼] ਪੁ. ਇਕ ਦੇਵਤਾ ਜਿਸ ਦੀ ਹਰ ਕੰਮ ਤੋਂ ਪਹਿਲਾਂ ਮਨੌਤੀ ਹੁੰਦੀ ਹੈ, ਗਣੇਸ਼ ।

**गतंड (गतण्ड)**—[ਗਤੰਡ] ਪੁ. ਖੱਸੀ, ਨਾਮਰਦ, ਹੀਜੜਾ ।

**गत**—[ਗਤ] ਵਿ. ਬੀਤਿਆ ਹੋਇਆ, ਗਿਆ ਹੋਇਆ, ਸਮਾਪਤ ; ਮਰਿਆ ਹੋਇਆ ; ਪਤਤ ; ਇ. ਦਸ਼ਾ, ਹਾਲਤ ; ਦੁਰਦਸ਼ਾ ; ਨੱਚਣ ਅਤੇ ਗਾਉਣ ਦਾ ਢੰਗ ; ਰੰਗ-ਰੂਪ ।

**गतका**—[ਗਤਕਾ] ਪੁ. ਗੱਤਕਾ, ਖੇਲ੍ਹਣ ਦਾ ਇਕ ਡੰਡਾ ; ਉਹ ਖੇਲ੍ਹ ਜੋ ਗਤਕੇ ਨਾਲ ਖੇਡਿਆ ਜਾਂਦਾ ਹੈ ।

**गतकाल**—[ਗਤਕਾਲ] ਪੁ. ਬੀਤਿਆ ਹੋਇਆ ਸਮਾਂ ।

**गतनासिका**—[ਗਤਨਾਸਿਕਾ] ਵਿ. ਬਿਨਾਂ ਨੱਕ ਦੇ, ਨਕਟਾ ।

**गतागत**—[ਗਤਾਗਤ] ਪੁ. ਆਵਾਗਮਨ, ਜਨਮ-ਮਰਣ ।

**गति**—[ਗਤਿ] ਇ. ਮੁਕਤੀ ; ਪਰਮਾਣ ; ਕਰਮ ਦਾ ਫਲ ; ਪਹਿਰਾਵਾ ; ਉਪਾ, ਤਦਬੀਰ, ਸਹਾਰਾ, ਢੰਗ ; ਹਰਕਤ ; ਰਫ਼ਤਾਰ, ਚਾਲ ; ਧੜਕਣ ; ਕੁਸ਼ਤੀ ਦਾ ਇਕ ਦਾਅ ।

**गतिया**—[ਗਤਿਯਾ] ਵਿ. ਤਬਲਾ ਵਜਾਉਣ ਵਾਲਾ, ਤਬਲਚੀ; ਇ. ਬੱਚਿਆਂ ਦੇ ਗਲ ਵਿਚ ਬੰਨ੍ਹਣ ਦਾ ਰੁਮਾਲ ।

**गतिविधि**—[ਗਤਿਵਿਧਿ] ਇ. ਕਿਸੇ ਦੀ ਚਾਲ-ਢਾਲ ਜਾਂ ਕੰਮ ਦਾ ਰੰਗ-ਢੰਗ, ਚੇਸ਼ਟਾ ।

**गतिशील**—[ਗਤਿਸ਼ੀਲ] ਵਿ. ਜਿਸ ਵਿਚ ਗਤੀ ਹੋਵੇ ; ਉੱਨਤੀਸ਼ੀਲ ।

**गत्ता**—[ਗੱਤਾ] ਪੁ. ਇਕ ਕਿਸਮ ਦਾ ਮੋਟਾ ਕਾਗ਼ਜ਼, ਗੱਤਾ ।

**गथ**—[ਗਥ] ਪੁ. ਮਾਲ ; ਇਕੱਠਾ ਕੀਤਾ ਧਨ, ਪੂੰਜੀ ; ਝੁੰਡ ।

**गथना**—[ਗਥਨਾ] ਕ੍ਰਿ. ਇਕ ਨੂੰ ਦੂਜੇ ਨਾਲ ਮਿਲਾਉਣਾ, ਗੰਢਣਾ ।

**गद**—[ਗਦ] ਪੁ. ਰੋਗ, ਬੀਮਾਰੀ ; ਬੱਦਲ ਦੀ ਅਵਾਜ਼ ; ਕੋੜ੍ਹ ; ਇਕ ਰਾਖਸ਼ ; ਜ਼ਹਿਰ ।

**गदका**—[ਗਦਕਾ] ਪੁ. ਵੇਖੋ ਗਤਕਾ (गतका) ।

**गदकारा**—[ਗਦਕਾਰਾ] ਵਿ. ਨਰਮ, ਕੋਮਲ, ਮੁਲਾਇਮ ।

**गदर**—[ਗਦਰ] ਪੁ. ਹਲਚਲ, ਉਪੱਦਰ, ਬਗ਼ਾਵਤ, ਰੌਲਾ-ਰੱਪਾ ।

**गदराना**—[ਗਦਰਾਨਾ] ਕ੍ਰਿ. ਜੁਆਨੀ ਵਿਚ ਅੰਗਾਂ ਦਾ ਭਰਨਾ ; ਅੱਖਾਂ ਵਿਚ ਗਿੱਡ ਦਾ ਆਉਣਾ ; ਪੱਕਣ ਦੇ ਕਰੀਬ ਪਹੁੰਚਣਾ ।

**गदला**—[ਗਦਲਾ] ਵਿ. ਮਟਿਆਲਾ, ਗੰਦਾ, ਮੈਲਾ ।

**गदहपचीसी**—[ਗਦਹਪਚੀਸੀ] ਇ. ਸੋਹਲਾਂ ਤੋਂ ਪੰਜੀ ਵਰ੍ਹਿਆਂ ਦੀ ਉਮਰ ਜਦ ਮਨੁੱਖ ਦੀ ਅਕਲ ਅਧਪੱਕੀ ਜਿਹੀ ਹੁੰਦੀ ਹੈ ।

**गदहा**—[ਗਦਹਾ] ਪੁ. ਗਧਾ ; ਵਿ. ਚਿਕਿਤਸਕ, ਹਕੀਮ, ਡਾਕਟਰ, ਵੈਦ ; ਮੂਰਖ ।

**गदा**—[ਗਦਾ] ਪੁ. ਪੁਰਾਣੇ ਜ਼ਮਾਨੇ ਦਾ ਇਕ ਹਥਿਆਰ ; ਵਡੱਪਣ ।

**गदाई**—[ਗਦਾਈ] ਵਿ. ਕਮੀਣਾ, ਨੀਚ ; ਰੱਦੀ, ਫ਼ਜ਼ੂਲ ।

**गदापाणि**—[ਗਦਾਪਾਣਿ] ਪੁ. ਵਿਸ਼ਨੂੰ ।

**गदाला**—[ਗਦਾਲਾ] ਪੁ. ਹਾਥੀ ਦੀ ਪਿਠ ਉਤੇ ਕਸਣ ਦਾ ਗੱਦਾ, ਗਦੇਲਾ, ਗਦੇਲਾ ।

**गदेला**—[ਗਦੇਲਾ] ਪੁ. ਰੂਈ ਆਦਿ ਨਾਲ ਭਰਿਆ ਹੋਇਆ ਵਿਛਾਉਣਾ, ਗਦੇਲਾ ।

**गदोरी**—[ਗਦੋਰੀ] ਇ. ਹਥੇਲੀ, ਤਲੀ ।

**गद्गद्**—[ਗਦ੍ਗਦ੍] ਪੁ. ਅਸਪਸ਼ਟ ਸ਼ਬਦ ; ਵਿ. ਖ਼ੁਸ਼ ।

**गद्दर**—[ਗੱਦਰ] ਵਿ. ਅਧਪੱਕਾ ; ਮੋਟਾ ।

**गद्दा**—[ਗੱਦਾ] ਪੁ. ਗਦੇਲਾ, ਰੂੰ ਭਰਿਆ ਵਿਛਾਉਣਾ ।

**गद्दी**—[ਗੱਦੀ] ਇ. ਛੋਟਾ ਗੱਦਾ, ਵਪਾਰੀ ਲੋਕਾਂ ਦੇ ਬੈਠਣ ਦੀ ਥਾਂ ; ਰਾਜਾ, ਮਠਪਤੀ ਆਦਿ ਦਾ ਪਦ ।

**गद्य**—[ਗਦ੍ਯ] ਪੁ. ਵਾਰਤਕ ; ਸੰਗੀਤ ਦੇ ਸ਼ੁੱਧ ਰਾਗ ਦਾ ਇਕ ਭੇਦ ।

**गद्यात्मक**—[ਗਦ੍ਯਾਤ੍ਮਕ] ਵਿ. ਗੱਦ ਵਿਚ ਲਿਖਿਆ ਹੋਇਆ, ਵਾਰਤਕ ਰੂਪ ਵਿਚ ।

**गधा**—[ਗਧਾ] ਪੁ. ਇਕ ਪਸ਼ੂ, ਗਧਾ ; ਵਿ. ਮੂਰਖ ।

**गनगौर**—[ਗਨਗੌਰ] ਵਿ. ਚੇਤ ਸੁਦੀ ਤੀਜ ਜਿਸ ਦਿਨ ਗਣੇਸ਼ ਅਤੇ ਗੋਰੀ ਦੀ ਪੂਜਾ ਹੁੰਦੀ ਹੈ ।

**गनियारी**—[ਗਨਿਯਾਰੀ] ਇ. ਜੰਡੀ ਵਰਗਾ ਇਕ ਰੁੱਖ ਜਿਸ ਦੀਆਂ ਪੱਤੀਆਂ ਕਿੱਕਰ ਵਰਗੀਆਂ ਹੁੰਦੀਆਂ ਹਨ ।

**ग़नी**—[ਗ਼ਨੀ] ਪੁ. ਧਨੀ, ਅਮੀਰ, ਸੇਠ ।

**ग़नीम**—[ਗ਼ਨੀਮ] ਪੁ. ਲੁਟੇਰਾ, ਡਾਕੂ ; ਵੈਰੀ, ਦੁਸ਼ਮਣ ।

**गनेल**—[ਗਨੇਲ] ਇ. ਇਕ ਤਰ੍ਹਾਂ ਦਾ ਘਾਹ ਜਿਸ ਦਾ ਛੱਪਰ ਬਣਦਾ ਹੈ, ਕਾਹ ।

**गनौरी**—[ਗਨੌਰੀ] ਇ. ਨਾਗਰ ਮੋਥਾ ।

**गन्ना**—[ਗੰਨਾ] ਪੁ. ਇੱਖ, ਕਮਾਦ ।

**गप**—[ਗਪ] ਇ. ਏਧਰ ਉਧਰ ਦੀ ਗੱਲ, ਬਕਵਾਸ, ਝੂਠੀ ਖ਼ਬਰ ; ਪੁ. ਕਾਹਲੀ ਨਾਲ ਕਿਸੇ ਚੀਜ਼ ਨੂੰ ਮੂੰਹ ਵਿਚ ਪਾਉਣ ਨਾਲ ਹੋਇਆ ਸ਼ਬਦ ।

**गपकना**—[ਗਪਕਨਾ] ਕ੍ਰਿ. ਕਾਹਲੀ ਨਾਲ ਨਿਗਲ ਜਾਣਾ ।

**गपड़चौथ**—[ਗਪੜਚੌਥ] ਪੁ. ਫ਼ਜ਼ੂਲ ਦੀ ਗੱਲ-ਬਾਤ ਜੋ ਚਾਰ ਆਦਮੀ ਮਿਲ ਕੇ ਕਰਦੇ ਹਨ ।

**गपशप**—[ਗਪਸ਼ਪ] ਪੁ. ਇ. ਬਕਵਾਸ ਏਧਰ ਉਧਰ ਦੀਆਂ ਗੱਲਾਂ ।

**गप्पी**—[ਗੱਪੀ] ਵਿ. ਸ਼ੇਖ਼ੀ-ਖੋਰਾ, ਬਕਵਾਸੀ, ਝੂਠਾ, ਗੱਪ ਮਾਰਨ ਵਾਲਾ, ਘੱਪੀ ।

**गप्फा**—[ਗੱਫਾ] ਪੁ. ਬਹੁਤ ਵੱਡੀ ਗਰਾਹੀ, ਬੁਰਕ ; ਲਾਭ ।

**गफ**—[ਗਫ] ਵਿ. ਸੰਘਣਾ, ਠੋਸ ।

**ग़फ़लत**—[ਗ਼ਫ਼ਲਤ] ਇ. ਲਾਪਰਵਾਹੀ, ਅਣਗਹਿਲੀ, ਢਿੱਲ ; ਭਰਮ, ਭੁੱਲ ।

**गबदी**—[ਗਬਦੀ] ਵਿ. ਸੁਸਤ; ਮੂਰਖ, ਨਾਸਮਝ ।

**ग़बन**—[ਗ਼ਬਨ] ਪੁ. ਕਿਸੇ ਦੀ ਅਮਾਨਤ ਵਿਚ ਖ਼ਿਆਨਤ ਕਰਨ ਦਾ ਕੰਮ, ਅਮਾਨਤ ਜ਼ਬਤ ਕਰ ਲੈਣ ਦਾ ਭਾਵ, ਖ਼ਿਆਨਤ ।

**गबरू**—[ਗਬਰੂ] ਵਿ. ਜੁਆਨ ; ਸਿੱਧਾ, ਭੋਲਾ ; ਪੁ. ਦੂਲਹਾ, ਪਤੀ ।

**गबरून**—[ਗਬਰੂਨ] ਪੁ. ਇਕ ਤਰ੍ਹਾਂ ਦਾ ਕਪੜਾ ।

**गभ**—[ਗਭ] ਪੁ. ਭਗ, ਜੋਨੀ ।

**गभीर**—[ਗਭੀਰ] ਵਿ. ਗਹਿਰਾ, ਕਠਿਨ, ਸੰਘਣਾ ।

+**गभुआर**—[ਗਭੁਆਰ] ਵਿ. ਨਾਦਾਨ, ਛੋਟਾ, ਅਣਜਾਣ ।

**ग़म**—[ਗ਼ਮ] ਪੁ. ਦੁੱਖ, ਸੋਗ, ਰੰਜ, ਫ਼ਿਕਰ ।

**ग़मगीन**—[ਗ਼ਮਗੀਨ] ਵਿ. ਦੁਖੀ, ਉਦਾਸ, ਫ਼ਿਕਰਮੰਦ ।

**गमत**—[ਗਮਤ] ਪੁ. ਰਾਹ, ਰਸਤਾ ; ਪੇਸ਼ਾ, ਕੰਮ ।

**गमथ**—[ਗਮਥ] ਪੁ. ਰਾਹੀ, ਮੁਸਾਫ਼ਿਰ ; ਰਾਹ ; ਪੇਸ਼ਾ ; ਹੱਸੀ-ਠੱਠਾ ।

**गमन**—[ਗਮਨ] ਪੁ. ਯਾਤਰਾ ; ਰਸਤਾ ; ਰਥ ; ਭੋਗ ਕਰਨ ਤੋਂ ਭਾਵ ।

**गमला**—[ਗਮਲਾ] ਪੁ. ਫੁੱਲ ਆਦਿ ਬੀਜਣ ਦਾ ਮਿੱਟੀ ਦਾ ਭਾਂਡਾ ; ਪਖਾਨਾ ਫਿਰਨ ਦਾ ਭਾਂਡਾ ।

+**गमाना**—[ਗਮਾਨਾ] ਕ੍ਰਿ. ਗੰਵਾਉਣਾ, ਖੋਣਾ, ਗੁਆਉਣਾ ।

+**गमार**—[ਗਮਾਰ] ਵਿ. ਗੰਵਾਰ ; ਪੇਂਡੂ, ਪਿੰਡ ਦਾ ।

**ग़मी**—[ਗ਼ਮੀ] ਇ. ਸੋਗ ਦਾ ਸਮਾਂ ; ਸੋਗ ; ਮੌਤ ।

**गयंद (गयन्द)**—[ਗਯੰਦ] ਪੁ. ਵੱਡਾ ਹਾਥੀ ; ਦੋਹਰੇ ਦਾ ਇਕ ਭੇਦ ।

**गया**—[ਗਯਾ] ਪੁ. ਇਕ ਪਰਸਿੱਧ ਤੀਰਥ ; 'ਜਾਣਾ' ਕਿਰਿਆ ਦੇ ਭੂਤਕਾਲ ਦਾ ਰੂਪ, ਗਿਆ ।

**गयारी**—[ਗਯਾਰੀ] ਇ. ਕਿਰਸਾਨ ਦੀ ਉਹ ਧਰਤੀ ਜਿਸ ਨੂੰ ਉਹ ਲਾਵਾਰਿਸ ਛਡ ਕੇ ਮਰ ਗਿਆ ਹੋਵੇ ।

**गयाल**—[ਗਯਾਲ] ਪੁ. ਉਹ ਦੌਲਤ ਜਿਸ ਦਾ ਕੋਈ ਵਾਰਿਸ ਨਾ ਹੋਵੇ ।

**गयावाल**—[ਗਯਾਵਾਲ] ਪੁ. ਗਯਾ ਤੀਰਥ ਦਾ ਪੰਡਾ ।

**गयेर**—[ਗਯੇਰ] ਪੁ. ਬੂੰਦ ; ਲਾਲ, ਲਾਰ ।

**गरंड (गरण्ड)**—[ਗਰੰਡ] ਪੁ. ਆਟਾ ਪੀਹਣ ਦੀ ਚੱਕੀ ਦੇ ਚਹੁੰ ਪਾਸੇ ਬਣਾਈ ਹੋਈ ਵੱਟ ।

**गर**—[ਗਰ] ਪੁ. ਰੋਗ, ਬੀਮਾਰੀ ; ਗਲ, ਗਰਦਨ ; ਜ਼ਹਿਰ, ਵਿਹੁ ।

**ग़रक़**—[ਗ਼ਰਕ਼] ਵਿ. ਡੁੱਬਿਆ ਹੋਇਆ ; ਬਰਬਾਦ ; ਕਿਸੇ ਕੰਮ ਵਿਚ ਜੁਟਿਆ ਹੋਇਆ, ਲੀਨ ।

**गरकी**—[ਗਰਕੀ] ਇ. ਡੁੱਬਣ ਦੀ ਕਿਰਿਆ ; ਬਹੁਤ ਵਰਖਾ, ਹੜ੍ਹ, ਰੌ, ਕਾਂਗ ; ਨੀਵੀਂ ਧਰਤੀ ; ਵੱਡੀ ਉਮਰ ।

**गरगज**—[ਗਰਗਜ] ਪੁ. ਤੋਪ ਰੱਖਣ ਦਾ ਬੁਰਜ, ਕਿਲ੍ਹੇ ਦੀਆਂ ਕੰਧਾਂ ਤੇ ਬਣਿਆ ਹੋਇਆ ਬੁਰਜ ; ਫਾਂਸੀ ਦੀ ਟਿਕਟਿਕੀ ; ਵਿ. ਬਹੁਤ ਵੱਡਾ ।

**गरगरा**—[ਗਰਗਰਾ] ਪੁ. ਚਰਖੀ, ਭੌਣੀ ।

**गरगवा**—[ਗਰਗਵਾ] ਪੁ. ਇਕ ਤਰ੍ਹਾਂ ਦਾ ਘਾਹ ; ਖਿੜਾ ।

**गरज**—[ਗਰਜ] ਇ. ਬਹੁਤ ਉੱਚਾ ਅਤੇ ਗੰਭੀਰ ਸ਼ਬਦ ; ਬੱਦਲ ਜਾਂ ਸ਼ੇਰ ਆਦਿ ਦੀ ਆਵਾਜ਼ ।

**ग़रज़**—[ਗ਼ਰਜ਼] ਇ. ਮਤਲਬ, ਜ਼ਰੂਰਤ, ਇੱਛਿਆ, ਲੋੜ ।

**गरजना**—[ਗਰਜਨਾ] ਕ੍ਰਿ. ਉੱਚਾ ਸ਼ਬਦ ਕਰਨਾ, ਤੜਕਣਾ, ਗੱਜਣਾ ।

**ग़रज़मंद**—[ਗ਼ਰਜ਼ਮੰਦ] ਵਿ. ਚਾਹੁਣ ਵਾਲਾ, ਲੋੜਵੰਦ, ਚਾਹਵਾਨ, ਜ਼ਰੂਰਤਮੰਦ ।

**गरद**—[ਗਰਦ] ਪੁ. ਜ਼ਹਿਰ ; ਗਰਦਾ, ਧੂੜ, ਰੇਤਾ, ਮਿੱਟੀ ; ਇਕ ਤਰ੍ਹਾਂ ਦਾ ਰੇਸ਼ਮੀ ਕਪੜਾ ।

**गरदन**—[ਗਰਦਨ] ਇ. ਧੌਣ, ਸਰੀਰ ਦਾ ਇਕ ਅੰਗ ।

**गरदा**—[ਗਰਦਾ] ਪੁ. ਧੂੜਾ, ਮਿੱਟੀ, ਗਰਦਾ ।

**गरनाल**—[ਗਰਨਾਲ] ਇ. ਬਹੁਤ ਚੌੜੇ ਮੂੰਹ ਦੀ ਤੋਪ ।

**गरम**—[ਗਰਮ] ਵਿ. ਤਪਿਆ ਹੋਇਆ, ਤੱਤਾ ; ਤਿੱਖੇ ਸੁਭਾਉ ਦਾ ; ਜੋਸ਼ ਨਾਲ ਭਰਿਆ ਹੋਇਆ ।

**गरमाना**—[ਗਰਮਾਨਾ] ਕ੍ਰਿ. ਗਰਮ ਹੋਣਾ ; ਲਹਿਰ ਵਿਚ ਆਉਣਾ ; ਤਪਾਉਣਾ, ਗਰਮ ਕਰਨਾ ।

**गरमी**—[ਗਰਮੀ] ਇ. ਤਪਸ਼, ਤੇਜ਼ੀ ; ਇਕ ਬੀਮਾਰੀ ; ਜੋਸ਼, ਗੁੱਸਾ ।

**गररा**—[ਗਰਰਾ] ਪੁ. ਇਕ ਤਰ੍ਹਾਂ ਦਾ ਭੂਰੇ ਰੰਗ ਦਾ ਘੋੜਾ ।

**गरराना**—[ਗਰਰਾਨਾ] ਕ੍ਰਿ. ਭਿਅੰਕਰ ਸ਼ਬਦ ਕਰਨਾ, ਗੱਜਣਾ ।

**गरल**—[ਗਰਲ] ਪੁ. ਵਿਹੁ, ਜ਼ਹਿਰ ; ਸੱਪ ਦੀ ਜ਼ਹਿਰ ।

**गरलधर**—[ਗਰਲਧਰ] ਪੁ. ਸ਼ਿਵ, ਮਹਾਂਦੇਵ ।

**गरवा**—[ਗਰਵਾ] ਵਿ. ਭਾਰਾ, ਵਜ਼ਨੀ ।

**गरहुर**—[ਗਰਹੁਰ] ਪੁ. ਡੰਗਰਾਂ ਦੇ ਗਰਦਨ ਵਿਚ ਲਟਕਾਉਣ ਦੀ ਲੱਕੜ, ਡਹਾ ; ਵਿ. ਸ਼ਰਾਰਤੀ, ਢਿੱਲੜੀ ।

**गरांव**—[ਗਰਾਂਵ] ਪੁ. ਡੰਗਰਾਂ ਦੇ ਗਲ ਵਿਚ ਬੰਨ੍ਹਣ ਦੀ ਰੱਸੀ ਦਾ ਫੰਦਾ, ਗਲਖੋੜੀ ।

+**गरा**—[ਗਰਾ] ਪੁ. ਵੇਖੋ ਗਲਾ (गला) ।

**गराड़ी**—[ਗਰਾੜੀ] ਇ. ਗਰਾਰੀ, ਚਰਖੀ ; ਛੋਟਾ, ਪਤਲੀ ਡਮਰੀ, ਪਰਾਲੀ ।

**गरारा**—[ਗਰਾਰਾ] ਵਿ. ਘਮੰਡੀ ; ਤਾਕਤਵਰ ; ਪੁ. ਚੌੜੀ ਮੁਹਰੀ ਦਾ ਪਜਾਮਾ ; ਕੁਰਲਾ ।

**गरावा**—[ਗਰਾਵਾ] ਪੁ. ਉਹ ਧਰਤੀ ਜਿਥੇ ਅਨਾਜ ਥੋੜਾ ਹੋਵੇ ।

**गरिमा**—[ਗਰਿਮਾ] ਇ. ਭਾਰਾਪਣ, ਭਾਰ ; ਹੰਕਾਰ, ਘਮੰਡ, ਸ਼ੇਖੀ ; ਇਕ ਸਿੱਧੀ ।

**गरियाना**—[ਗਰਿਯਾਨਾ] ਕ੍ਰਿ. ਚੰਗਾ ਮੰਦਾ ਕਹਿਣਾ, ਗਾਲ੍ਹ ਦੇਣੀ ।

**गरियार**—[ਗਰਿਯਾਰ] ਇ. ਅੜੀਅਲ, ਉਹ ਪਸ਼ੂ ਜੋ ਛੇੜੀ ਨਾਲ ਆਪਣੇ ਥਾਂ ਤੋਂ ਨਾ ਹਟੇ ; ਮੱਠਾ, ਪਿੱਛਲ, ਸੁਸਤ, ਆਲਸੀ ।

**गरियालू**—[ਗਰਿਯਾਲੂ] ਪੁ. ਉੱਨ ਰੰਗਣ ਦਾ ਇਕ ਰੰਗ ।

**गरिष्ठ**—[ਗਰਿਸ਼ਠ] ਵਿ. ਬਹੁਤ ਭਾਰੀ ; ਨ ਪਚਣ ਜੋਗ ।

**गरी**—[ਗਰੀ] ਇ. ਬੀਜ ਦੇ ਅੰਦਰ ਦਾ ਨਰਮ ਹਿੱਸਾ, ਗਿਰੀ ; ਨਾਰੀਅਲ ਦਾ ਗੁੱਦਾ ।

**गरीब**—[ਗਰੀਬ] ਵਿ. ਕੰਗਾਲ, ਨਿਰਧਨ ।

**गरीबनिवाज**—[ਗਰੀਬਨਿਵਾਜ] ਵਿ. ਗਰੀਬਾਂ ਦਾ ਦੁੱਖ ਦੂਰ ਕਰਨ ਵਾਲਾ, ਦਿਆਲੂ ।

**गरीबपरवर**—[ਗਰੀਬਪਰਵਰ] ਪੁ. ਗਰੀਬਾਂ ਦੀ ਪਾਲਣਾ ਕਰਨ ਵਾਲਾ ।

**गरीबी**—[ਗਰੀਬੀ] ਇ. ਕੰਗਾਲੀ, ਨਿਰਧਨਤਾ, ਦਲਿਦਰ-ਪਣ ।

**गरुआ**—[ਗਰੂਆ] ਵਿ. ਭਾਰਾ, ਵਜ਼ਨਦਾਰ ; ਮੰਨਿਆ-ਤੰਨਿਆ ।

**गरुड़**—[ਗਰੁੜ] ਪੁ. ਵਿਸ਼ਨੂੰ ਭਗਵਾਨ ਦੀ ਸਵਾਰੀ, ਪੰਛੀਆਂ ਦਾ ਰਾਜਾ ; ਉਕਾਬ ; ਪਾਣੀ ਦੇ ਕਿਨਾਰੇ ਰਹਿਣ ਵਾਲਾ ਚਿੱਟੇ ਰੰਗ ਦਾ ਇਕ ਪੰਛੀ ।

**गरुड़पुराण**—[ਗਰੁੜਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ਪੁਰਾਣ ।

**गरू**—[ਗਰੂ] ਵਿ. ਭਾਰੀ, ਵਜ਼ਨੀ ।

**गरूर**—[ਗਰੂਰ] ਪੁ. ਅਭਿਮਾਨ, ਘਮੰਡ, ਹੰਕਾਰ, ਹੈਂਕੜ ।

**गरूरी**—[ਗਰੂਰੀ] ਵਿ. ਅਭਿਮਾਨੀ, ਘਮੰਡੀ ।

**गरेबान**—[ਗਰੇਬਾਨ] ਪੁ. ਕੁੜਤੇ ਆਦਿ ਦੀ ਗਲ ਦੀ ਪੱਟੀ, ਗਲਮਾ ।

**गरोह**—[ਗਰੋਹ] ਪੁ. ਝੁੰਡ, ਜੱਥਾ, ਸਮੂਹ ।

**गर्ग**—[ਗਰ੍ਗ] ਪੁ. ਇਕ ਰਿਸ਼ੀ ; ਬੈਲ, ਸਾਂਢ ; ਇਕ ਪਹਾੜ ; ਇਕ ਗੋਤ ।

**गर्ज**—[ਗਰ੍ਜ] ਪੁ. ਹਾਥੀ ਦੀ ਚਿੰਘਿਆੜ ; ਬੱਦਲ ਦੀ ਅਵਾਜ਼ ।

**गर्जना**—[ਗਰ੍ਜਨਾ] ਕ੍ਰਿ. ਗੱਜਣਾ, ਉੱਚੀ ਬੋਲਣਾ ।

**गर्त**—[ਗਰ੍ਤ] ਪੁ. ਟੋਆ ; ਘਰ ; ਰਥ ; ਇਕ ਨਰਕ ; ਤਲਾ ; ਤੇੜ ।

**गर्द**—[ਗਰ੍ਦ] ਇ. ਧੂੜ, ਮਿੱਟੀ, ਗਰਦਾ ।

**गर्दन**—[ਗਰ੍ਦਨ] ਪੁ. ਧੌਣ, ਗਰਦਨ ।

**गर्दभ**—[ਗਰ੍ਦਭ] ਪੁ. ਗਧਾ ; ਵਿ. ਮੂਰਖ ।

**गर्दभी**—[ਗਰ੍ਦਭੀ] ਇ. ਗਧੀ ; ਸਫੈਦ ਬੈਂਗਣ, ਵਤਾਊਂ ।

**गर्धालू**—[ਗਰ੍ਧਾਲੂ] ਪੁ. ਆਲੂ ਬੁਖਾਰਾ ।

**गर्भ**—[ਗਰ੍ਭ] ਪੁ. ਢਿਡ ਦਾ ਅੰਦਰਲਾ ਹਿੱਸਾ, ਬੱਚੇਦਾਨੀ, ਧਰਨ ; ਕੁੱਖ, ਢਿਡ ਵਿਚਲਾ ਬੱਚਾ ; ਅਨਾਜ ; ਪੁੱਤਰ ।

**गर्भक्षय**—[ਗਰ੍ਭਕ੍ਸ਼ਯ] ਪੁ. ਹਮਲ ਡਿਗਣ ਦਾ ਭਾਵ, ਗਰਭ ਦਾ ਨਾਸ਼ ਹੋ ਜਾਣ ਦੀ ਕਿਰਿਆ ।

**गर्भपात**—[ਗਰ੍ਭਪਾਤ] ਪੁ. ਵੇਖੋ ਗਰ੍ਭਕ੍ਸ਼ਯ (गर्भक्षय) ।

**गर्भवती**—[ਗਰ੍ਭਵਤੀ] ਇ. ਉਹ ਤੀਵੀਂ ਜਿਸ ਦੇ ਢਿਡ ਵਿਚ ਬੱਚਾ ਹੋਵੇ, ਗਰਭਣੀ ।

**गर्भाधान**—[ਗਰ੍ਭਾਧਾਨ] ਪੁ. ਉਮੈਦਵਾਰੀ, ਢਿਡ ਹੋਣ ਦਾ ਭਾਵ ।

**गर्भाशय**—[ਗਰ੍ਭਾਸ਼ਯ] ਪੁ. ਬੱਚੇਦਾਨੀ ।

**गर्भिणी**—[ਗਰ੍ਭਿਣੀ] ਇ. ਗਰਭ ਵਾਲੀ ਤੀਵੀਂ, ਗਰਭਵਤੀ ਇਸਤ੍ਰੀ ।

**गर्भित**—[ਗਰ੍ਭਿਤ] ਵਿ. ਪੂਰਾ ਭਰਿਆ ਹੋਇਆ, ਪੂਰਣ ।

**गर्रा**—[ਗਰ੍ਰਾ] ਪੁ. ਸਤਲੁਜ ਨਦੀ ; ਲਾਖੀ ਰੰਗ ਦਾ ਕਬੂਤਰ ।

**गर्री**—[ਗਰ੍ਰੀ] ਇ. ਤਾਰ ਲਪੇਟਣ ਦੀ ਚਰਖੀ ।

**गर्व**—[ਗਰ੍ਵ] ਪੁ. ਹੰਕਾਰ, ਘਮੰਡ, ਅਭਿਮਾਨ ।

**गर्वित**—[ਗਰ੍ਵਿਤ] ਵਿ. ਹੰਕਾਰੀ, ਘਮੰਡੀ, ਅਭਿਮਾਨੀ, ਹੈਂਕੜਬਾਜ਼ ।

**गर्विता**—[ਗਰ੍ਵਿਤਾ] ਇ. ਉਹ ਨਾਇਕਾ ਜਿਸ ਨੂੰ ਆਪਣੇ ਰੰਗ-ਰੂਪ ਅਤੇ ਪਤੀ ਦੇ ਪਿਆਰ ਦਾ ਘਮੰਡ ਹੋਵੇ ।

**गर्विष्ठ, गर्वी, गर्वीला**—[ਗਰ੍ਵਿਸ਼ਠ, ਗਰ੍ਵੀ, ਗਰ੍ਵੀਲਾ] ਵਿ. ਹੰਕਾਰੀ, ਘਮੰਡੀ, ਅਭਿਮਾਨੀ, ਹੈਂਕੜਬਾਜ਼ ।

**गर्हण**—[ਗਰ੍ਹਣ] ਪੁ. ਨਿੰਦਿਆ, ਸ਼ਿਕਾਇਤ, ਚੁਗਲੀ ।

**गर्हणा**—[ਗਰ੍ਹਣਾ] ਇ. ਵੇਖੋ ਗਰ੍ਹਣ (गर्हण) ।

**गर्हा**—[ਗਰ੍ਹਾ] ਇ. ਨਿੰਦਿਆ, ਸ਼ਿਕਾਇਤ ।

**गर्ही**—[ਗਰ੍ਹੀ] ਵਿ. ਨਿੰਦਿਆ ਕਰਨ ਵਾਲਾ, ਨਿੰਦਕ, ਚੁਗਲ ਖੋਰ ।

**गलंश**—[ਗਲੰਸ਼] ਇ. ਉਹ ਸੰਪੱਤੀ ਜਿਸ ਦਾ ਮਾਲਕ ਮਰ ਗਿਆ ਹੋਵੇ ਅਤੇ ਉਸ ਦਾ ਕੋਈ ਵਾਰਿਸ ਨਾ ਹੋਵੇ ।

**गल**—[ਗਲ] ਪੁ. ਕੰਠ, ਗਲਾ ।

**गलकंबल (गलकम्बल)**—[ਗਲਕੰਬਲ] ਪੁ. ਗਊ ਦੇ ਗਲ ਦੀ ਲਟਕਦੀ ਹੋਈ ਝਾਲਰ ।

**गलका**—[ਗਲਕਾ] ਪੁ. ਇਕ ਤਰ੍ਹਾਂ ਦਾ ਫੋੜਾ ਜਿਹੜਾ ਉਂਗਲੀਆਂ ਦੇ ਅਗਲੇ ਭਾਗ ਵਿਚ ਹੁੰਦਾ ਹੈ।

**गलगंड (गलगण्ड)**—[ਗਲਗੰਡ] ਪੁ. ਗਲ ਦੀ ਬੀਮਾਰੀ, ਗਲਪੀੜ ।

**गलगल**—[ਗਲਗਲ] ਪੁ. ਮੈਨਾ ਵਰਗਾ ਪੰਛੀ ; ਇਕ ਤਰ੍ਹਾਂ ਦਾ ਵੱਡਾ ਨਿੰਬੂ ।

**गलगलिया**—[ਗਲਗਲਿਯਾ] ਇ. ਇਕ ਤਰ੍ਹਾਂ ਦੀ ਚਿੜੀ।

**गलग्राह**—[ਗਲਗ੍ਰਾਹ] ਪ. ਮਗਰਮੱਛ ।

**गलजोड़**—[ਗਲਜੋੜ] ਇ. ਉਹ ਰੱਸੀ ਜਿਸ ਨਾਲ ਦੋ ਬੈਲ ਇਕੱਠੇ ਬੰਨ੍ਹੇ ਤੇ ਜੋਤੇ ਜਾਣ ; ਗਲਹਾਰ ।

**गलजोत**—[ਗਲਜੋਤ] ਇ. ਵੇਖੋ ਗਲਜੋੜ (**गलजोड़**)।

**गलतंग (गलतङ्ग)**—[ਗਲਤੰਗ] ਵਿ. ਬੇਹੋਸ਼, ਬੇਸੁਧ ।

**गलतंस**—[ਗਲਤੰਸ] ਵਿ. ਉਹ ਵਿਅਕਤੀ ਜਿਹੜਾ ਕੋਈ ਔਲਾਦ ਨਾ ਛੱਡ ਕੇ ਮਰਿਆ ਹੋਵੇ, ਔਂਤ ; ਔਂਤ ਵਿਅਕਤੀ ਦੀ ਜ ਇਦਾਦ ।

**ग़लत**—[ਗ਼ਲਤ] ਵਿ. ਅਸ਼ੁੱਧ ; ਝੂਠ ।

**ग़लती**—[ਗ਼ਲਤੀ] ਇ. ਭੁੱਲ ਚੁੱਕ, ਧੋਖਾ ; ਅਸ਼ੁੱਧੀ ।

**गलना**—[ਗਲਨਾ] ਕ੍ਰਿ. ਕਿਸੇ ਪਦਾਰਥ ਦਾ ਗਲ ਜਾਣਾ ; ਕਮਜ਼ੋਰ ਹੋਣਾ ; ਠੰਡ ਕਰ ਕੇ ਹੱਥ ਪੈਰ ਠਰਨੇ ।

**गलफड़ा**—[ਗਲਫੜਾ] ਪੁ. ਪਾਣੀ ਵਿਚ ਰਹਿਣ ਵਾਲੇ ਜਾਨਵਰਾਂ ਦੇ ਸਾਹ ਲੈਣ ਦਾ ਇਕ ਅੰਗ ਜੋ ਮੱਥੇ ਦੇ ਦੋਨਾਂ ਪਾਸੇ ਹੁੰਦਾ ਹੈ ; ਗੱਲ੍ਹਾਂ ਦੇ ਦੁਹਾਂ ਜਬਾੜਿਆਂ ਦੇ ਵਿਚਕਾਰਲਾ ਮਾਸ ।

**गलफांसी**—[ਗਲਫਾਂਸੀ] ਇ. ਗਲ ਦਾ ਫਾਹਾ ; ਔਖਾ ਕੰਮ, ਜੰਜਾਲ ।

**गलबत**—[ਗਲਵ੍ਰਤ] ਪੁ. ਮੋਰ ।

**गलसिरी**—[ਗਲਸਿਰੀ] ਇ. ਗਲ ਦਾ ਇਕ ਗਹਿਣਾ ।

**गलस्तन**—[ਗਲਸ੍ਤਨ] ਪੁ. ਬਕਰੀ ਦੇ ਗਲ ਦੇ ਦੁਹੀਂ ਪਾਸੀਂ ਲਮਕਣ ਵਾਲੀ ਥਣਾਂ ਦੀ ਸ਼ਕਲ ਦੀ ਥੈਲੀ, ਗਲਥਣ ।

**गलही**—[ਗਲਹੀ] ਇ. ਬੇੜੀ ਦਾ ਅਗਲਾ ਉਪਰਲਾ ਹਿੱਸਾ ।

**गला**—[ਗਲਾ] ਪੁ. ਗਲ, ਕੰਠ, ਗਰਦਨ ; ਭਾਂਡੇ ਦਾ ਉਪਰਲਾ ਹਿੱਸਾ ; ਗਲ ਦੀ ਆਵਾਜ਼ ।

**गलाऊ**—[ਗਲਾਊ] ਵਿ. ਗਲ ਜਾਣ ਵਾਲਾ ।

**गलाना**—[ਗਲਾਨਾ] ਕ੍ਰਿ. ਗਲਾਉਣਾ ; ਪੈਸਾ ਖਰਚ ਕਰਨਾ ; ਮੁਲਾਇਮ ਕਰਨਾ, ਪਿਲਪਲਾ ਕਰਨਾ ।

+**गलानि**—[ਗਲਾਨਿ] ਇ. ਪਛਤਾਵੇ ਦੇ ਕਾਰਣ ਮਨ ਨੂੰ ਦੁੱਖ ; ਨਫ਼ਰਤ, ਘਿਰਣਾ, ਗਲਿਆਣ ।

**गलित**—[ਗਲਿਤ] ਵਿ. ਗਲਿਆ ਹੋਇਆ ; ਖੰਡਤ ; ਪਤਤ, ਭ੍ਰਸ਼ਟ, ਮਹਾਂਪਾਪੀ ।

**गलितकुष्ट**—[ਗਲਿਤਕੁਸ਼ਟ] ਪੁ. ਉਹ ਕੋੜ੍ਹ ਜਿਸ ਵਿਚ ਸਰੀਰ ਦੇ ਅੰਗ ਗਲ ਗਲ ਕੇ ਗਿਰ ਜਾਂਦੇ ਹਨ ।

**गलितयौवना**—[ਗਲਿਤਯੌਵਨਾ] ਇ. ਢਲੀ ਜਵਾਨੀ ਵਾਲੀ ਔਰਤ ।

**गलिया**—[ਗਲਿਯਾ] ਇ. ਚੱਕੀ ਦਾ ਗਲਾ ; ਵਿ. ਸੁਸਤ, ਆਲਸੀ, ਮੱਠਾ ।

**गलियारा**—[ਗਲਿਯਾਰਾ] ਪੁ. ਛੋਟੀ ਤੰਗ ਗਲੀ, ਭੀੜੀ ਗਲੀ ; ਘਰ ਦਾ ਤੰਗ ਰਸਤਾ ।

**गलियारी**—[ਗਲਿਯਾਰੀ] ਇ. ਗਲੀ, ਬੀਹੀ, ਤੰਗ ਰਸਤਾ ।

**गली**—[ਗਲੀ] ਇ. ਬੀਹੀ, ਕੂਚਾ, ਮੁਹੱਲਾ, ਗਲੀ ।

**गलीचा**—[ਗਲੀਚਾ] ਪੁ. ਇਕ ਤਰ੍ਹਾਂ ਦਾ ਰੰਗ-ਬਰੰਗਾ ਮੋਟਾ ਕਪੜਾ, ਕਾਲੀਨ ।

**ग़लीज़**—[ਗ਼ਲੀਜ਼] ਵਿ. ਗੰਦਾ, ਮੈਲਾ, ਕਸੈਭਲਾ ।

**गलीत**—[ਗਲੀਤ] ਵਿ. ਗੰਦਾ, ਮੈਲਾ ।

**गलोना**—[ਗਲੋਨਾ] ਪੁ. ਇਕ ਕਿਸਮ ਦਾ ਸੁਰਮਾ ।

**गलौ**—[ਗਲੌ] ਪੁ. ਚੰਨ ।

**गल्प**—[ਗਲ੍ਪ] ਇ. ਛੋਟੀ ਕਹਾਣੀ ; ਸ਼ੇਖੀ, ਡੀਂਗ, ਗੱਪ ।

**गल्ला**—[ਗੱਲਾ] ਪੁ. ਸ਼ੋਰ-ਸ਼ਰਾਬਾ ; ਝੁੰਡ, ਦਲ ।

**गवं**—[ਗਵੰ] ਇ. ਮਤਲਬ, ਮੰਤਵ ; ਮੌਕਾ ।

**गवन**—[ਗਵਨ] ਪੁ. ਪ੍ਰਸਥਾਨ ; ਮੁਕਲਾਵਾ ।

**गवना**—[ਗਵਨਾ] ਕ੍ਰਿ. ਬਹੂ ਦਾ ਪਹਿਲੀ ਵਾਰ ਪਤੀ ਦੇ ਘਰ ਜਾਣਾ, ਮੁਕਲਾਵੇ ਜਾਣਾ ।

+**गवय**—[ਗਵਯ] ਪੁ. ਨੀਲ ਗਊ, ਰੋਝ ।

+**गवल**—[ਗਵਲ] ਪੁ. ਜੰਗਲੀ ਝੋਟਾ, ਸਾਨ੍ਹ ।

+**गवहियां**—[ਗਵਹਿਯਾਂ] ਪੁ. ਮਹਿਮਾਨ, ਪਰਾਹੁਣਾ ।

+**गवांना**—[ਗਵਾਂਨਾ] ਕ੍ਰਿ. ਖੋ ਦੇਣਾ, ਨਾਸ਼ ਕਰਨਾ ।

**गवाक्ष**—[ਗਵਾਕ੍ਸ਼] ਪੁ. ਖਿੜਕੀ, ਝਰੋਖਾ ।

**गवारा**—[ਗਵਾਰਾ] ਵਿ. ਅਨੁਕੂਲ, ਪਸੰਦ, ਮਨ-ਪਸੰਦ, ਮਨਜ਼ੂਰ ।

**गवाशन**—[ਗਵਾਸ਼ਨ] ਪੁ. ਗਊ ਦਾ ਮਾਸ ਖਾਣ ਵਾਲਾ ।

**गवाह**—[ਗਵਾਹ] ਪੁ. ਸਾਖੀ, ਉਹ ਮਨੁੱਖ ਜਾਂ ਚੀਜ਼ ਜੋ ਅੱਖੀਂ ਡਿੱਠਾ ਹਾਲ ਦੱਸੇ ।

**गवाही**—[ਗਵਾਹੀ] ਇ. ਸਾਖੀ, ਸ਼ਹਾਦਤ, ਗੁਆਹੀ ।

+**गवेजा**—[ਗਵੇਜਾ] ਪੁ. ਗੱਪ ਸ਼ੱਪ, ਗੱਲ ਬਾਤ ।

+**गवेल**—[ਗਵੇਲ] ਵਿ. ਪੇਂਡੂ, ਦੇਹਾਤੀ, ਗੰਵਾਰ ।

**गवेषणा**—[ਗਵੇਸ਼ਣਾ] ਇ. ਭਾਲ, ਢੂੰਡ, ਖੋਜ, ਤਲਾਸ਼ ।

[illegible]—[ਗਵੇਸ਼ੀ] ਵਿ. ਖੋਜੀ, ਖੋਜਕਾਰ, ਭਾਲ ਕੱਢਣ ਵਾਲਾ ।

गवैया—[ਗਵੈਯਾ] ਵਿ. ਗਾਉਣ ਵਾਲਾ ।

+गवैंहां—[ਗਵੈਂਹਾਂ] ਵਿ. ਪੇਂਡੂ, ਦੇਹਾਤੀ, ਗੰਵਾਰ ।

गश—[ਗਸ਼] ਪੁ. ਮੂਰਛਾ, ਬੇਹੋਸ਼ੀ ।

गशी—[ਗਸ਼ੀ]ਇ. ਮੂਰਛਾ, ਬੇਹੋਸ਼ੀ ।

गश्ती—[ਗਸ਼ਤੀ] ਵਿ. ਘੁੰਮਣ ਫਿਰਨ ਵਾਲਾ, ਫਿਰਤੂ, ਗਸ਼ਤੀ ।

गसना—[ਗਸਨਾ] ਕ੍ਰਿ. ਜਕੜਨਾ, ਗੰਢਣਾ ।

गसीला—[ਗਸੀਲਾ] ਵਿ. ਜਕੜਿਆ ਹੋਇਆ, ਗੁਥਿਆ ਹੋਇਆ; ਗਫ਼ ।

गस्सा—[ਗੱਸਾ] ਪੁ. ਬੁਰਕੀ ।

गह—[ਗਹ] ਇ. ਪਕੜ ; ਮੁੱਠਾ, ਦਸਤਾ ।

गहकना—[ਗਹਕਨਾ] ਕ੍ਰਿ. ਲਲਚਾਉਣਾ, ਉਮੰਗ ਭਰਿਆ ਹੋਣਾ, ਲਾਲਸਾ ਕਰਨਾ ।

+गहगड्डु—[ਗਹਗੱਡ] ਵਿ. ਡੂੰਘਾ, ਭਾਰੀ, ਘੋਰ ।

+गहगहा—[ਗਹਗਹਾ] ਵਿ. ਖ਼ੁਸ਼ੀ ਨਾਲ ਭਰਿਆ ਹੋਇਆ, ਖ਼ੁਸ਼, ਪਰਸੰਨ ।

गहगहाना—[ਗਹਗਹਾਨਾ] ਕ੍ਰਿ. ਖ਼ੁਸ਼ੀ ਵਿਚ ਭਰ ਜਾਣਾ, ਬਹੁਤ ਖ਼ੁਸ਼ ਹੋਣਾ ।

गहगहे—[ਗਹਗਹੇ] ਕ੍ਰਿ. ਵਿ. ਧੂਮ ਧਾਮ ਨਾਲ, ਬੜੀ ਖ਼ੁਸ਼ੀ ਨਾਲ ।

गहडिल—[ਗਹਡਿਲ] ਵਿ. ਗੰਧਲਾ, ਮਟਮੈਲਾ ।

गहडोरना—[ਗਹਡੋਰਨਾ] ਕ੍ਰਿ. ਪਾਣੀ ਨੂੰ ਹਿਲਾ ਕੇ ਗੰਧਲਾਉਣਾ ।

गहन—[ਗਹਨ] ਪੁ. ਜੰਗਲ ; ਦੁੱਖ, ਤਕਲੀਫ਼ ; ਡੂੰਘਿਆਈ ; ਪਾਣੀ ; ਜੰਗਲ ਵਿਚਲਾ ਗੁਪਤ ਥਾਂ ; ਵਿ. ਗੰਭੀਰ ; ਘਣਾ ; ਔਖਾ ।

गहना—[ਗਹਨਾ] ਪੁ. ਜ਼ੇਵਰ, ਟੂਮ, ਗਹਿਣਾ ; ਕ੍ਰਿ. ਫੜਨਾ, ਪਕੜਨਾ ।

गहनि—[ਗਹਨਿ] ਇ. ਹਠ, ਜ਼ਿਦ, ਪਕੜ, ਅੜ ।

गहनी—[ਗਹਨੀ] ਇ. ਪਸ਼ੂਆਂ ਦੇ ਦੰਦ ਹਿੱਲਣ ਦਾ ਰੋਗ ; ਖੇਤ ਵਿਚੋਂ ਘਾਹ ਕੱਢਣ ਦਾ ਇਕ ਸੰਦ ।

+गहबर—[ਗਹਬਰ] ਵਿ. ਔਖਾ ; ਬੇਚੈਨ ।

+गहबरना—[ਗਹਬਰਨਾ] ਕ੍ਰਿ. ਘਬਾਉਣਾ, ਬੇਚੈਨਾ ਹੋਣਾ ; ਰਹਿਮ ਨਾਲ ਜੀ ਭਰਨਾ ।

गहर—[ਗਹਰ] ਇ. ਦੇਰ, ਚਿਰ ; ਵਿ. ਦੁਰਗਮ, ਔਖਾ ।

गहरना—[ਗਹਰਨਾ] ਕ੍ਰਿ. ਦੇਰ ਕਰਨਾ, ਚਿਰ ਲਾਉਣਾ, ਲੜਨਾ ; ਗੁੱਸੇ ਹੋਣਾ ; ਕੁੜ੍ਹਨਾ ।

गहरवार—[ਗਹਰਵਾਰ] ਪੁ. ਇਕ ਕਸ਼ੱਤਰੀ ਖ਼ਾਨਦਾਨ ।

गहरा—[ਗਹਰਾ] ਵਿ. ਗਹਿਰਾ, ਡੂੰਘਾ ; ਭਾਰੀ ; ਕਠਿਨ ; ਗਾੜ੍ਹਾ ।

गहराई—[ਗਹਰਾਈ] ਇ. ਡੂੰਘਿਆਈ, ਡੂੰਘ, ਗਹਿਰਾਈ ।

गहरु—[ਗਹਰੁ] ਇ. ਦੇਰ, ਚਿਰ, ਚਿਰਕ ।

गहवा—[ਗਹਵਾ] ਪੁ. ਸੰਡਾਸੀ, ਪਲਾਸ, ਸੰਨ੍ਹੀ ।

गहवारा—[ਗਹਵਾਰਾ] ਪੁ. ਝੂਲਾ, ਹਿੰਡੋਲਾ, ਪਾਲਣਾ ।

गहाई—[ਗਹਾਈ] ਇ. ਫੜਨ ਦਾ ਕੰਮ, ਪਕੜ ।

गहाना—[ਗਹਾਨਾ] ਕ੍ਰਿ. ਫੜਾਉਣਾ, ਰਖਾਉਣਾ, ਧਰਾਉਣਾ ।

+गहिरो—[ਗਹਿਰੋ] ਵਿ. ਡੂੰਘਾ, ਗਹਿਰਾ ।

+गहिला—[ਗਹਿਲਾ] ਵਿ. ਪਾਗਲ, ਪਗਲਾ, ਸੁਦਾਈ, ਝੱਲਾ ।

+गहीला—[ਗਹੀਲਾ] ਵਿ. ਘਮੰਡੀ ; ਪਾਗਲ ।

+गहु—[ਗਹੁ] ਇ. ਗਲੀ, ਬੀਹੀ, ਛੋਟਾ ਜਾਂ ਤੰਗ ਰਾਹ ।

गहुआ—[ਗਹੁਆ] ਪੁ. ਛੋਟੇ ਮੂੰਹ ਦੀ ਸੰਡਾਸੀ, ਸੰਨ੍ਹੀ ।

गहूरी—[ਗਹੂਰੀ] ਇ. ਅਮਾਨਤ ਰੱਖਣ ਦੀ ਮਜ਼ਦੂਰੀ ।

+गहेजुआ—[ਗਹੇਜੁਆ] ਪੁ. ਛਛੂੰਦਰ, ਚਕਚੂੰਧਰ ।

+गहेलरा—[ਗਹੇਲਰਾ] ਵਿ. ਮੂਰਖ ; ਪਾਗਲ ; ਗੰਵਾਰ ।

+गहेला—[ਗਹੇਲਾ] ਵਿ. ਹਠੀ, ਜ਼ਿੱਦੀ ; ਹੰਕਾਰੀ ; ਪਾਗਲ ; ਮੂਰਖ ; ਗੰਵਾਰ ।

+गहैया—[ਗਹੈਯਾ] ਵਿ. ਫੜਨ ਵਾਲਾ ; ਸਵੀਕਾਰ ਕਰਨ ਵਾਲਾ ।

गह्वर—[ਗਹ੍ਵਰ] ਪੁ. ਗੁਫ਼ਾ ; ਟੋਆ, ਗੜ੍ਹਾ, ਖੁੱਡ ; ਪਖੰਡ ; ਗੁਪਤ ਥਾਂ ; ਜੰਗਲ ; ਵਿ. ਗੁਪਤ; ਗੁੱਝਾ ; ਔਖਾ ।

गांछना (गाञ्छना)—[ਗਾਂਛਨਾ] ਕ੍ਰਿ. ਗੁੰਨ੍ਹਣਾ ।

गांज (गाञ्ज)—[ਗਾਂਜ] ਪੁ. ਗੰਜ ; ਢੇਰ ; ਲਕੜਾਂ ਦਾ ਢੇਰ, ਟਾਲ ।

+गांजना (गाञ्जना)—[ਗਾਂਜਨਾ] ਕ੍ਰਿ. ਢੇਰ ਲਾਉਣਾ, ਇਕ ਦੇ ਉੱਤੇ ਇਕ ਲੱਦਣਾ ।

गांजा (गाञ्जा)—[ਗਾਂਜਾ] ਪੁ. ਭੰਗ ਵਰਗਾ ਇਕ ਬੂਟਾ ਜਿਸ ਦੀ ਕਲੀ ਤਮਾਖੂ ਵਾਕਰ ਚਿਲਮ ਤੇ ਧਰ ਕੇ ਪੀਤੀ ਜਾਂਦੀ ਹੈ ਤੇ ਜੋ ਬਹੁਤ ਨਸ਼ੀਲੀ ਹੁੰਦੀ ਹੈ ।

गांठ (गाण्ठ)—[ਗਾਂਠ] ਇ. ਗੰਢ ; ਗਠੜੀ ; ਸਰੀਰ ਦੇ ਅੰਗ ਦਾ ਜੋੜ ; ਗੰਨੇ ਦੀ ਪੋਰੀ ; ਗੱਠਾ, ਘਾਹ ਫੂਸ ਦੀ ਬੰਨ੍ਹੀ ਹੋਈ ਪੰਡ, ਗੰਢ ।

गांठकट (गाण्ठकट)—[ਗਾਂਠਕਟ] ਪੁ. ਗਠੀਆ, ਜੇਬਕੁਤਰਾ, ਗੰਢਕੱਪ ।

गांठगोभी (गाण्ठगोभी)—[ਗਾਂਠਗੋਭੀ] ਇ. ਗੱਠਗੋਭੀ ।

गांठदार (गाण्ठदार)—[ਗਾਂਠਦਾਰ] ਵਿ. ਜਿਸ ਵਿਚ ਬਹੁਤ ਸਾਰੀਆਂ ਗੰਢਾਂ ਹੋਣ, ਗੰਢਦਾਰ ।

गांठना (गाण्ठना)—[ਗਾਂਠਨਾ] ਕ੍ਰਿ. ਗੰਢਣਾ ; ਗੱਠ ਦੇਣਾ, ਮੇਲਣਾ, ਜੋੜਨਾ ; ਪੱਖ ਵਿਚ ਕਰਨਾ ; ਨਿਸ਼ਚਿਤ ਕਰਨਾ ; ਵਸ ਵਿਚ ਕਰਨਾ ।

गांठी (गाण्ठी)—[ਗਾਂਠੀ] ਇ. ਵੇਖੋ ਗਾਂਠ (गांठ) ।

गांव—[ਗਾਂਵ] ਪੁ. ਛੋਟੀ ਬਸਤੀ, ਪਿੰਡ, ਗਰਾਂ, ਚੱਕ, ਮਾਜਰਾ ।

गांस—[ਗਾਂਸ] ਇ. ਗੰਢ, ਗੱਠ ; ਰੁਕਾਵਟ ; ਵੈਰ, ਈਰਖਾ, ਦਰੋਗ ; ਹਥਿਆਰ ਦੀ ਨੋਕ ; ਅਧਿਕਾਰ ; ਫੰਦਾ ; ਦੇਖ ਰੇਖ ; ਭੇਦ ਦੀ ਗੱਲ ।

गांसना—[ਗਾਂਸਨਾ] ਕ੍ਰਿ. ਗੰਢਣਾ ; ਕੱਸਣਾ ; ਚੁਭਾਉਣਾ ; ਵਸ ਵਿਚ ਰੱਖਣਾ ।

गांसी—[ਗਾਂਸੀ] ਇ. ਤੀਰ ਜਾਂ ਬਰਛੀ ਦੀ ਨੋਕ ; ਕਿਸੇ ਹਥਿਆਰ ਦਾ ਮੂਹਰਲਾ ਹਿੱਸਾ ; ਗੰਢ, ਗੱਠ ; ਛੱਲ, ਕਪਟ ; ਚੁਭਣ ਵਾਲੀ ਗੱਲ ।

गाऊघप्प—[ਗਾਊਘੱਪ] ਵਿ. ਦੂਸਰੇ ਦੀ ਚੀਜ਼ ਨੂੰ ਹੜੱਪ ਕਰਨ ਵਾਲਾ ।

गागर—[ਗਾਗਰ] ਇ. ਪਿੱਤਲ ਜਾਂ ਲੋਹੇ ਦਾ ਛੋਟਾ ਘੜਾ ।

गागरी—[ਗਾਗਰੀ] ਇ. ਪਿੱਤਲ ਜਾਂ ਲੋਹੇ ਦਾ ਛੋਟਾ ਘੜਾ ।

गाच—[ਗਾਚ] ਪੁ. ਇਕ ਤਰ੍ਹਾਂ ਦਾ ਸੂਤੀ ਕਪੜਾ ਜਿਸ ਉੱਤੇ ਰੇਸ਼ਮ ਦੇ ਵੇਲ ਬੂਟੇ ਕੱਢੇ ਹੁੰਦੇ ਹਨ, ਫੁਲਕਾਰੀ ।

गाछ—[ਗਾਛ] ਪੁ. ਬੂਟਾ, ਪੌਦਾ, ਛੋਟਾ ਰੁੱਖ ।

गाछी—[ਗਾਛੀ] ਇ. ਖਜੂਰ ਦੀ ਕਰੂੰਬਲ ; ਬਾਗ਼ ; ਘੋੜੇ ਬੈਲ ਆਦਿ ਤੇ ਲੱਦਣ ਦਾ ਥੈਲਾ, ਖੁਰਜੀ ।

गाज—[ਗਾਜ] ਇ. ਗਰਜ ; ਬਿਜਲੀ ; ਬੱਜਰ ।

गाजर—[ਗਾਜਰ] ਪੁ. ਇਕ ਸਬਜ਼ੀ, ਗਾਜਾ ।

गाड़ना—[ਗਾੜਨਾ] ਕ੍ਰਿ. ਧਰਤੀ ਵਿਚ ਟੋਆ ਪੁੱਟ ਕੇ ਉਸ ਵਿਚ ਕੋਈ ਚੀਜ਼ ਰੱਖ ਕੇ ਮਿੱਟੀ ਨਾਲ ਢਕਣਾ ; ਗੱਡਣਾ, ਖਭੋਣਾ ।

गाडर—[ਗਾਡਰ] ਇ. ਲੋਹੇ ਦਾ ਸ਼ਤੀਰ ; ਭੇਡ ; ਬਕਰੀ ।

गाड़ा—[ਗਾੜਾ] ਪੁ. ਗੱਡਾ, ਬੈਲ ਗੱਡੀ, ਰਥ ; ਇਕ ਕਿਸਮ ਦਾ ਟੋਆ ਜਿਸ ਵਿਚ ਪੁਰਾਣੇ ਜ਼ਮਾਨੇ ਦੇ ਲੋਕ ਲੁਕ ਕੇ ਦੁਸ਼ਮਣ ਅਤੇ ਠਗ-ਚੋਰ ਆਦਿ ਦੀ ਭਾਲ ਕਰਦੇ ਸਨ ।

गाड़ी—[ਗਾੜੀ] ਇ. ਗੱਡੀ ।

गाड़ीवान—[ਗਾੜੀਵਾਨ] ਵਿ. ਗੱਡੀ ਹੱਕਣ ਵਾਲਾ, ਕੋਚਵਾਨ, ਗਾੜੀਆ ।

गाढ़—[ਗਾੜ੍ਹ] ਵਿ. ਗਾੜ੍ਹਾ ; ਮਜ਼ਬੂਤ ; ਅਥਾਹ, ਬਹੁਤ ; ਪੁ. ਦੁੱਖ, ਮੁਸੀਬਤ, ਵਿਪਤਾ, ਔਖਿਆਈ ; ਕਰਘਾ ।

गाढ़ा—[ਗਾੜ੍ਹਾ] ਵਿ. ਜੋ ਪਤਲਾ ਨਾ ਹੋਵੇ, ਮੋਟਾ, ਗੂੜ੍ਹਾ ।

गाढ़े—[ਗਾੜ੍ਹੇ] ਕ੍ਰਿ. ਵਿ. ਚੰਗੀ ਤਰ੍ਹਾਂ, ਭਲੀ ਭਾਂਤ ।

गात—[ਗਾਤ] ਪੁ. ਸਰੀਰ, ਦੇਹ ; ਸੀਆ, ਗਰਭ ।

गाता—[ਗਾਤਾ] ਪੁ. ਗਵੱਈਆ, ਗਾਇਕ ।

गाती—[ਗਾਤੀ] ਇ. ਗਲ ਵਿਚ ਲਪੇਟਣ ਦਾ ਕਪੜਾ, ਫੱਕਿਆਂ ਦੇ ਗਲ ਵਿਚ ਲਪੇਟਣ ਦਾ ਰੁਮਾਲ ।

गात्र—[ਗਾਤ੍ਰ] ਪੁ. ਸਰੀਰ, ਦੇਹ, ਅੰਗ ।

गात्रमार्जनी—[ਗਾਤ੍ਰਮਾਰ੍ਜਨੀ] ਇ. ਤੌਲੀਆ, ਅੰਗੋਛਾ, ਪਰਨਾ ।

+गाथ—[ਗਾਥ] ਪੁ. ਗੌਣ, ਸਤੋਤਰ ; ਜਸ, ਪਰਸੰਸਾ, ਤਰੀਫ਼ ।

गाथक—[ਗਾਥਕ] ਵਿ. ਗੌਣ ਵਾਲਾ ; ਸਤੋਤਰ ਗੌਣ ਵਾਲਾ ।

गाथा—[ਗਾਥਾ] ਇ. ਉਸਤਾਦ ; ਇਕ ਤਰ੍ਹਾਂ ਦਾ ਛੰਦ ; ਗੀਤ ; ਕਥਾ ।

गाद—[ਗਾਦ] ਇ. ਗਾਰ, ਪਾਣੀ ਜਾਂ ਕਿਸੇ ਤਰਲ ਪਦਾਰਥ ਦੇ ਥੱਲੇ ਬੈਠੀ ਮੈਲ ।

+गादड़—[ਗਾਦੜ] ਵਿ. ਡਰਪੋਕ, ਕਾਇਰ ; ਪੁ. ਗਿੱਦੜ ; ਮੀਢਾ ; ਡੰਡਾ ਮਾਰਨ ਤੇ ਵੀ ਨਾ ਚਲਣ ਵਾਲਾ ਬੈਲ ।

गादर—[ਗਾਦਰ] ਵਿ. ਆਲਸੀ, ਸੁਸਤ ; ਡਰਪੋਕ ; ਗਭਰਾਇਆ ਹੋਇਆ ; ਪੁ. ਗਿੱਦੜ ।

गादा—[ਗਾਦਾ] ਪੁ. ਕੱਚੇ ਜਾਂ ਅਧਪੱਕੇ ਖੇਤ ਦੀ ਫ਼ਸਲ ਦਾ ਅੰਨ, ਕੱਚੀ ਫ਼ਸਲ ; ਮਹੂਏ ਦੇ ਰੁੱਖ ਦਾ ਟਪਕਿਆ ਹੋਇਆ ਫਲ ।

गादी—[ਗਾਦੀ] ਇ. ਇਕ ਤਰ੍ਹਾਂ ਦਾ ਭੋਜਨ ।

गादुर—[ਗਾਦੁਰ] ਪੁ. ਚਮਗਾਦੜ, ਚਮਗਿੱਦੜ ।

गाध—[ਗਾਧ] ਪੁ. ਥਾਂ, ਜਗ੍ਹਾ ; ਲੋਭ ; ਥਾਹ ; ਨਦੀ ਦਾ ਵਹਿਣ ; ਵਿ. ਘੱਟ ਗਹਿਰਾ ; ਥੋੜਾ ।

गान—[ਗਾਨ] ਇ. ਗਾਉਣ, ਗਾਣਾ, ਗੀਤ ।

गाना—[ਗਾਨਾ] ਕ੍ਰਿ. ਗਾਉਣਾ ; ਉਸਤਤ ਕਰਨੀ ; ਸੁਰ ਨਾਲ ਮੂੰਹ ਵਿਚੋਂ ਅਵਾਜ਼ ਕੱਢਣੀ ; ਪੁ. ਗੀਤ, ਗਾਉਣ ।

गाफिल—[ਗਾਫ਼ਿਲ] ਵਿ. ਲਾਪਰਵਾਹ ; ਬੇਖ਼ਬਰ ।

गाभ—[ਗਾਭ] ਪੁ. ਗਰਭ, ਢਿੱਡ ।

गाभा—[ਗਾਭਾ] ਪੁ. ਕਰੂੰਬਲ, ਕੋਂਪਲ ; ਕੱਚਾ ਅੰਨ ।

गाभिन—[ਗਾਭਿਨ] ਵਿ. ਜਿਸ ਦੇ ਢਿੱਡ ਵਿਚ ਬੱਚਾ ਹੋਵੇ, ਗੱਭਣ (ਪਸ਼ੂਆਂ ਲਈ) ।

गाभिनी—[ਗਾਭਿਨੀ] ਵਿ. ਗੱਭਣ ।

गाम—[ਗਾਮ] ਪੁ. ਪਿੰਡ, ਗਰਾਂ ।

गामचा—[ਗਾਮਚਾ] ਪੁ. ਘੋੜੇ ਦੇ ਪੈਰ ਦਾ ਉਹ ਭਾਗ ਜੋ ਖੁਰ ਅਤੇ ਗਿੱਟੇ ਦੇ ਵਿਚਕਾਰ ਹੁੰਦਾ ਹੈ ।

गामी—[ਗਾਮੀ] ਵਿ. ਜਾਣ ਵਾਲਾ, ਸਫ਼ਰ ਕਰਨ ਵਾਲਾ ; ਸੰਭੋਗ ਕਰਨ ਵਾਲਾ ।

**गाय**—[ਗਾਯ] ਇ. ਗਊ ; ਵਿ. ਬਹੁਤ ਸਿੱਧਾ ਸਾਦਾ ਮਨੁੱਖ ।

**गायक**—[ਗਾਯਕ] ਵਿ. ਗਾਉਣ ਵਾਲਾ, ਗਵੱਈਆ, ਗ਼ਾਇਕ ।

**गायगोठ**—[ਗਾਯਗੋਠ] ਇ. ਗਊਸ਼ਾਲਾ ।

**गायत**—[ਗਾਯਤ] ਵਿ. ਬਹੁਤਾ, ਅਧਿਕ, ਜ਼ਿਆਦਾ ।

**गायत्री**—[ਗਾਯਤ੍ਰੀ] ਇ. ਇਕ ਵੈਦਕ ਮੰਤ੍ਰ ਜਿਸ ਵਿਚ ਸੂਰਜ ਦੀ ਉਪਾਸਨਾ ਕੀਤੀ ਜਾਂਦੀ ਹੈ ; ਦੁਰਗਾ ; ਗੰਗਾ ।

**गायनी**—[ਗਾਯਨੀ] ਇ. ਗੌਣ ਵਾਲੀ ਇਸਤ੍ਰੀ ਜਾਂ ਪੰਛੀ ; ਇਕ ਛੰਦ ।

**गार**—[ਗਾਰ] ਪੁ. ਟੋਆ, ਗੁਫਾ, ਭੋਰਾ ।

**गारना**—[ਗਾਰਨਾ] ਕ੍ਰਿ. ਨਚੋੜਨਾ ; ਤਕਲੀਫ ਦੇਣਾ, ਦੁੱਖ ਪਹੁੰਚਾਉਣਾ ।

**गारा**—[ਗਾਰਾ] ਪੁ. ਮਿੱਟੀ ਆਦਿ ਵਿਚ ਪਾਣੀ ਮਿਲਾ ਕੇ ਬਣਾਇਆ ਹੋਇਆ ਲੇਪ ਜੋ ਮਕਾਨ ਆਦਿ ਉਸਾਰਨ ਦੇ ਕੰਮ ਲਈ ਵਰਤਿਆ ਜਾਂਦਾ ਹੈ, ਚਿੱਕੜ ।

+**गारी**—[ਗਾਰੀ] ਇ. ਖੋਟਾ ਬਚਨ, ਮੰਦਾ ਬੋਲ, ਗਾਲ੍ਹ ।

**गारुड़**—[ਗਾਰੁੜ] ਪੁ. ਸੱਪ ਦੀ ਜ਼ਹਿਰ ਉਤਾਰਨ ਦਾ ਮੰਤ੍ਰ ; ਵਿ. ਗਰੁੜ ਸਬੰਧੀ ।

**गारुड़िक**—[ਗਾਰੁੜਿਕ] ਵਿ. ਸੱਪ ਦੀ ਜ਼ਹਿਰ ਉਤਾਰਣ ਵਾਲਾ, ਗ਼ਾਰੜੂ ; ਸਪੇਰਾ ।

**गारुड़ी**—[ਗਾਰੁੜੀ] ਵਿ. ਵੇਖੋ ਗਾਰੁੜਿਕ (**गारुड़िक**) ।

+**गारो**—[ਗਾਰੋ] ਪੁ. ਹੰਕਾਰ, ਘਮੰਡ, ਅਭਿਮਾਨ ; ਮਾਨ, ਇੱਜ਼ਤ ।

**गार्गी**—[ਗਾਰਗੀ] ਇ. ਗਰਗ ਗੋਤ ਦੀ ਇਕ ਇਸਤ੍ਰੀ ਦਾ ਨਾਂ ; ਯਾਗਵਲਕ ਰਿਸ਼ੀ ਦੀ ਵਹੁਟੀ ; ਦੁਰਗਾ ।

**गार्हस्थ्य**—[ਗਾਰ੍ਹਸਥ੍ਯ] ਪੁ. ਗ੍ਰਿਹਸਤ ਆਸ਼ਰਮ ।

**गाल**—[ਗਾਲ] ਪੁ. ਗੱਲ੍ਹ, ਰੁਖ਼ਸਾਰ ; ਖਾਣ ਪਦਾਰਥ ਦਾ ਇਤਨਾ ਕੁ ਹਿੱਸਾ ਜੋ ਇਕੋ ਵਾਰੀ ਮੂੰਹ ਵਿਚ ਪਾਇਆ ਜਾਵੇ, ਬੁਰਕੀ ; ਬਕਵਾਸ ਕਰਨ ਦਾ ਸੁਭਾ ; ਵਿਚਕਾਰ ।

**गालन**—[ਗਾਲਨ] ਪੁ. ਕਪੜੇ ਨਾਲ ਛਾਣਨ ਦਾ ਕੰਮ ।

**गालव**—[ਗਾਲਵ] ਪੁ. ਲੋਧ ਦਾ ਰੁੱਖ ; ਇਕ ਰਿਸ਼ੀ ; ਤੇਂਦੂ ਦਾ ਰੁੱਖ ; ਪਾਣਿਨੀ ਦਾ ਪੂਰਵਵਰਤੀ ਇਕ ਵਿਆਕਰਣੀ ।

**गाला**—[ਗਾਲਾ] ਪੁ. ਪਿੰਜੀ ਹੋਈ ਰੂੰ ਦਾ ਗੋਲਾ, ਪੂਣੀ ।

**गाली**—[ਗਾਲੀ] ਇ. ਗਾਲ੍ਹ, ਮੰਦਾ ਬੋਲ ।

**गालू**—[ਗਾਲੂ] ਵਿ. ਸ਼ੇਖੀ ਮਾਰਨ ਵਾਲਾ, ਗੱਪੀ ।

+**गाव**—[ਗਾਵ] ਪੁ. ਗਊ ; ਬੈਲ, ਬਲਦ ।

**गावकुशी**—[ਗਾਵਕੁਸ਼ੀ] ਇ. ਗੋਵਧ, ਗੋਹੱਤਿਆ, ਗਊਆਂ ਦਾ ਕਤਲ ।

**गावकुस**—[ਗਾਵਕੁਸ] ਪੁ. ਲਗਾਮ ।

**गावदी**—[ਗਾਵਦੀ] ਪੁ. ਮੂਰਖ, ਨਾਸਮਝ, ਬੇਵਕੂਫ ।

**गावल**—[ਗਾਵਲ] ਪੁ. ਦਲਾਲ ।

+**गावली**—[ਗਾਵਲੀ] ਇ. ਦਲਾਲੀ ।

**गावसुम्मा**—[ਗਾਵਸੁੰਮਾ] ਪੁ. ਫਟੇ ਹੋਏ ਖੁਰਾਂ ਵਾਲਾ ਘੋੜਾ ।

**गास**—[ਗਾਸ] ਪੁ. ਦੁੱਖ, ਮੁਸੀਬਤ, ਸੰਕਟ ।

**गासिया**—[ਗਾਸਿਯਾ] ਪੁ. ਜ਼ੀਨਪੋਸ਼, ਕਾਠੀ ਤੇ ਪਾਉਣ ਦਾ ਕਪੜਾ ।

**गाह**—[ਗਾਹ] ਪੁ. ਗਾਹਕ ; ਪਕੜ ; ਵਿ. ਅਗੰਮ, ਦੁਰਗਮ ।

**गाहक**—[ਗਾਹਕ] ਪੁ. ਖਰੀਦਣ ਵਾਲਾ, ਖਰੀਦਦਾਰ ; ਕਦਰ ਕਰਨ ਵਾਲਾ, ਚਾਹੁਣ ਵਾਲਾ ।

**गाहकी**—[ਗਾਹਕੀ] ਇ. ਗਾਹਕੀ, ਵਿਕਰੀ ।

**गाहन**—[ਗਾਹਨ] ਪੁ. ਇਸ਼ਨਾਨ, ਗੋਤੇ ਲਾਉਣ ਦਾ ਕੰਮ, ਨ੍ਹਾਉਣ ਦਾ ਕੰਮ ।

**गाहना**—[ਗਾਹਨਾ] ਕ੍ਰਿ. ਚੁੱਭੀ ਮਾਰ ਕੇ ਥਾਹ ਲੈਣਾ ; ਝਟਕੇ ਨਾਲ ਬੂਟੇ ਵਿਚੋਂ ਅਨਾਜ ਕੱਢਣਾ ; ਰਿੜਕਣਾ ।

+**गाहा**—[ਗਾਹਾ] ਇ. ਕਥਾ, ਵਰਣਨ, ਹਾਲ ; ਇਕ ਛੰਦ ।

**गाहित**—[ਗਾਹਿਤ] ਵਿ. ਅੰਦਰ ਗਿਆ ਹੋਇਆ ; ਕੰਬਦਾ ਹੋਇਆ ।

+**गाही**—[ਗਾਹੀ] ਇ. ਪੰਜ ਗਿਣਨ ਦਾ ਪੈਮਾਨ ।

**गिंजना (गिञ्जना)**—[ਗਿੰਜਨਾ] ਕ੍ਰਿ. ਹੱਥ ਲਗਣ ਕਰਕੇ ਕਿਸੇ ਚੀਜ਼ ਦਾ ਖਰਾਬ ਹੋ ਜਾਣਾ ।

**गिंजाई (गिञ्जाई)**—[ਗਿੰਜਾਈ] ਇ. ਇਕ ਤਰ੍ਹਾਂ ਦਾ ਬਰਸਾਤੀ ਕੀੜਾ ।

**गिंदर (गिन्दर)**—[ਗਿੰਦਰ] ਪੁ. ਖੇਤੀ ਨੂੰ ਹਾਨੀ ਪੁਚਾਉਣ ਵਾਲਾ ਇਕ ਕੀੜਾ ।

+**गिंदौड़ा (गिन्दौड़ा)**—[ਗਿੰਦੌੜਾ] ਪੁ. ਚੀਨੀ ਨੂੰ ਢਾਲ ਕੇ ਬਣਾਈ ਹੋਈ ਮੋਟੀ ਰੋਟੀ, ਗੰਦੌੜਾ ।

**गिंदौरा (गिन्दौरा)**—[ਗਿੰਦੌਰਾ] ਪੁ. ਵੇਖੋ ਗਿੰਦੌੜਾ (**गिंदौड़ा**)

+**गिउ**—[ਗਿਉ] ਪੁ. ਗਲ, ਗਰਦਨ, ਧੌਣ ।

**गिचपिच**—[ਗਿਚਪਿਚ] ਵਿ. ਅਸਪਸ਼ਟ, ਰਲਗੱਡ, ਮਿਲਿਆ-ਜੁਲਿਆ

**गिजई**—[ਗਿਜਈ] ਪੁ. ਸਲਮੇ ਦੇ ਕੰਮ ਵਿਚ ਵਰਤਿਆ ਜਾਣ ਵਾਲਾ ਤਾਰ ।

**गिजगिजा**—[ਗਿਜਗਿਜਾ] ਵਿ. ਛੂਹਣ ਵਿਚ ਮੁਲਾਇਮ ; ਗਿੱਲਾ ।

**गिटकीरी**—[ਗਿਟਕੀਰੀ] ਇ. ਕੱਕੜੀ, ਤਰ ।

**गिटपिट**—[ਗਿਟਪਿਟ] ਇ. ਬੇ ਮਾਹਨੇ ਸ਼ਬਦ, ਊਟ-ਪਟਾਂਗ ਸ਼ਬਦ ।

**गिट्टक**—[ਗਿਟੱਕ] ਇ. ਕੰਕਰ, ਰੋੜਾ ।

**गिट्टी**—[ਗਿੱਟੀ] ਪੁ. ਪੱਥਰ ਜਾਂ ਇੱਟ ਦੇ ਛੋਟੇ ਟੁਕੜੇ, ਠੀਕਰੀ; ਧਾਗੇ ਦੀ ਰੀਲ ; ਚਿਲਮ ਦਾ ਰੋੜਾ ।

**गिड़गिड़ाना**—[ਗਿੜਗਿੜਾਨਾ] ਕ੍ਰਿ. ਬੜੀ ਨਰਮੀ ਨਾਲ ਬੇਨਤੀ ਕਰਨੀ, ਲਿਲ੍ਹਕੜੀਆਂ ਕੱਢਣਾ, ਹਾੜ੍ਹੇ ਕੱਢਣੇ, ਮਿੰਨਤਾਂ ਕਰਨੀਆਂ ।

**गिड़गिड़ाहट**—[ਗਿੜਗਿੜਾਹਟ] ਇ. ਬੇਨਤੀ, ਲਿਲ੍ਹਕੜੀਆਂ ਕੱਢਣ ਦਾ ਕੰਮ ।

**गिड्डा**—[ਗਿੱਡਾ] ਵਿ. ਬੌਣਾ, ਮਧਰਾ, ਛੋਟੇ ਕੱਦ ਦਾ ।

**गिद्ध**—[ਗਿੱਧ] ਪੁ. ਮੁਰਦੇ ਖਾਣ ਵਾਲਾ ਇਕ ਪਖੇਰੂ, ਗਿੱਧ ।

**गिद्धराज**—[ਗਿੱਧਰਾਜ] ਪੁ. ਜਟਾਯੂ ।

**गिनगिनाना**—[ਗਿਨਗਿਨਾਨਾ] ਕ੍ਰਿ. ਰੋਂਗਟੇ ਖੜੇ ਹੋਣੇ, ਲੂੰ ਕੰਡੇ ਹੋਣਾ ।

**गिनती**—[ਗਿਨਤੀ] ਇ. ਸੰਖਿਆ, ਤਾਦਾਦ, ਗਿਣਤੀ ।

**गिनना**—[ਗਿਨਨਾ] ਕ੍ਰਿ. ਗਿਨਤੀ ਕਰਨੀ, ਹਿਸਾਬ ਲਾਉਣਾ ; ਮਾਨ ਕਰਨਾ, ਸੰਖਿਆ ਨਿਸ਼ਚਿਤ ਕਰਨੀ ।

**गिनवाना, गिनाना**—[ਗਿਨਵਾਨਾ, ਗਿਨਾਨਾ] ਕ੍ਰਿ. ਗਿਣਨ ਦਾ ਕੰਮ ਦੂਸਰੇ ਤੋਂ ਕਰਾਉਣਾ ।

**गिन्नी**—[ਗਿੰਨੀ] ਇ. ਸੋਨੇ ਦਾ ਇਕ ਅੰਗ੍ਰੇਜ਼ੀ ਸਿੱਕਾ, ਪੌਂਡ ।

**गिब्बन्**—[ਗਿੱਬਨ੍] ਪੁ. ਮਨੁੱਖ ਦੀ ਸ਼ਕਲ ਦਾ ਬਾਂਦਰ, ਬਣਮਾਣੂ ।

**गिमटी**—[ਗਿਮਟੀ] ਇ. ਵੇਲ ਬੂਟੇਦਾਰ ਮਜ਼ਬੂਤ ਕਪੜਾ, ਗੁਮਟੀ ।

**गिय**—[ਗਿਯ] ਪੁ. ਗਰਦਨ, ਗਲਾ ।

**गियाह्**—[ਗਿਯਾਹ] ਪੁ. ਇਕ ਤਰ੍ਹਾਂ ਦਾ ਘੋੜਾ ।

+**गिर**—[ਗਿਰ] ਪੁ. ਪਹਾੜ, ਪਰਬਤ ; ਸੰਨਿਆਸੀਆਂ ਦੀ ਇਕ ਸ਼ਾਖ ।

**गिरई**—[ਗਿਰਈ] ਇ. ਇਕ ਮੱਛੀ ।

**गिरगिट**—[ਗਿਰਗਿਟ] ਪੁ. ਕੋੜ੍ਹਕਿਰਲਾ, ਕਿਰਲੀ ਦੀ ਸ਼ਕਲ ਦਾ ਜਾਨਵਰ ।

**गिरधर**—[ਗਿਰਧਰ] ਪੁ. ਸ੍ਰੀ ਕ੍ਰਿਸ਼ਨ, ਵਾਸੁਦੇਵ ।

**गिरना**—[ਗਿਰਨਾ] ਕ੍ਰਿ. ਇਕ ਦਮ ਉਪਰ ਤੋਂ ਹੇਠਾਂ ਨੂੰ ਆਉਣਾ, ਡਿੱਗਣਾ ; ਮਾਣ ਘਟਣਾ ।

**गिरनार**—[ਗਿਰਨਾਰ] ਪੁ. ਕਾਠੀਆਵਾੜ ਦੇ ਸੂਬੇ ਦਾ ਇਕ ਪਹਾੜ ਜੋ ਜੈਨੀਆਂ ਦਾ ਤੀਰਥ ਸਥਾਨ ਹੈ ।

**गिरफ़्तार**—[ਗਿਰਫ਼ਤਾਰ] ਵਿ. ਜੋ ਪਕੜਿਆ ਜਾਂ ਕੈਦ ਕੀਤਾ ਗਿਆ ਹੋਵੇ ।

**गिरबूटी**—[ਗਿਰਬੂਟੀ] ਪੁ. ਅੰਗੂਰ ।

**गिरमिट**—[ਗਿਰਮਿਟ] ਪੁ. ਤਰਖਾਣ ਦਾ ਲੱਕੜੀ ਛੇਦਣ ਦਾ ਵੱਡਾ ਵਰਮਾ ; ਇਕਰਾਰ ਨਾਮਾ, ਪਰਤਿੱਗਿਆ ਪੱਤਰ ।

**गिरवाना**—[ਗਿਰਵਾਨਾ] ਕ੍ਰਿ. ਦੂਸਰੇ ਤੋਂ ਡੇਗਣ ਦਾ ਕੰਮ ਕਰਾਉਣਾ ।

**गिरवार**—[ਗਿਰਵਾਰ] ਪੁ. ਦੇਵਤਾ ; ਕੁੜਤੇ ਦੇ ਗਲ ਦਾ ਗੋਲ ਹਿੱਸਾ ; ਗਲ, ਗਰਦਨ ।

**गिरवी**—[ਗਿਰਵੀ] ਵਿ. ਗਹਿਣੇ, ਰਹਿਣ ।

**गिरह्**—[ਗਿਰਹ] ਇ. ਗੱਠ, ਗੰਢ ; ਇਕ ਗਜ਼ ਦਾ ਸੋਲ੍ਹਵਾਂ ਭਾਗ ; ਜੇਬ ; ਗੁਥਲੀ ; ਕੁਸ਼ਤੀ ਦਾ ਇਕ ਦਾਅ ; ਦੋ ਪੋਰੀਆਂ ਦੇ ਜੁੜਨ ਦੀ ਥਾਂ ; ਕਲਾਬਾਜ਼ੀ ।

**गिरह्कट**—[ਗਿਰਹਕਟ] ਪੁ. ਜੇਬਕੁਤਰਾ ।

+**गिरही**—[ਗਿਰਹੀ] ਪੁ. ਗ੍ਰਿਹਸਤ, ਕਬੀਲਦਾਰੀ ।

**गिरा**—[ਗਿਰਾ] ਇ. ਵਚਨ ; ਬੋਲਣ ਦੀ ਸ਼ਕਤੀ ; ਜੀਭ ; ਸਰਸ੍ਵਤੀ ਦੇਵੀ ; ਭਾਸ਼ਾ ; ਕਵਿਤਾ ।

**गिराना**—[ਗਿਰਾਨਾ] ਕ੍ਰਿ. ਡੇਗਣਾ, ਧਰਤੀ ਤੇ ਸੁੱਟਣਾ ; ਘੱਟ ਕਰਨਾ ; ਤਾਕਤ ਘੱਟ ਕਰਨੀ ।

**गिरानी**—[ਗਿਰਾਨੀ] ਇ. ਮਹਿੰਗਾਈ, ਮਹਿੰਗਾਪਣ ; ਕਮੀ, ਘਾਟ, ਟੋਟਾ ; ਭਾਰੀਪਣ ; ਪੇਟ ਦਾ ਭਾਰੀਪਣ ; ਅਕਾਲ ।

**गिरापति**—[ਗਿਰਾਪਤਿ] ਪੁ. ਬ੍ਰਹਮਾ ।

**गिराव**—[ਗਿਰਾਵ] ਪੁ. ਤੋਪ ਦਾ ਗੋਲਾ ਜਿਸ ਵਿਚ ਛੱਰੇ ਭਰੇ ਹੁੰਦੇ ਹਨ ।

**गिरावट**—[ਗਿਰਾਵਟ] ਇ. ਡਿੱਗਣ ਦਾ ਕੰਮ, ਪਤਨ ।

**गिरास**—[ਗਿਰਾਸ] ਪੁ. ਵੇਖੋ ਗ੍ਰਾਸ (ग्रास) ।

***गिरासना**—[ਗਿਰਾਸਨਾ] ਕ੍ਰਿ. ਪਕੜਨਾ ; ਪੀੜ ਦੇਣੀ, ਦੁੱਖ ਪਹੁੰਚਾਉਣਾ ।

**गिरि**—[ਗਿਰਿ] ਪੁ. ਪਰਬਤ, ਪਹਾੜ ; ਤਾਂਤ੍ਰਿਕ ਸੰਨਿਆਸੀਆਂ ਦਾ ਇਕ ਭੇਦ ; ਬੱਦਲ ; ਖੇਡਣ ਦੀ ਛੋਟੀ ਖਿੱਦੋ ; ਪਾਰੇ ਦਾ ਇਕ ਦੋਸ਼ ; ਸੰਨਿਆਸੀਆਂ ਦੀ ਇਕ ਉਪਾਧੀ ।

**गिरिजा**—[ਗਿਰਿਜਾ] ਪੁ. ਪਾਰਵਤੀ ; ਗੰਗਾ ।

**गिरिजापति**—[ਗਿਰਿਜਾਪਤਿ] ਪੁ. ਸ਼ਿਵ, ਮਹਾਂਦੇਵ ।

**गिरिधर**—[ਗਿਰਿਧਰ] ਪੁ. ਸ੍ਰੀ ਕ੍ਰਿਸ਼ਣ ।

**गिरिसुत**—[ਗਿਰਿਸੁਤ] ਪੁ. ਮੈਨਾਕ ਪਰਬਤ ।

**गिरिस्वेद**—[ਗਿਰਿਸ੍ਵੇਦ] ਪੁ. ਸ਼ਿਲਾਜੀਤ ।

**गिरींद्र (गिरीन्द्र)**—[ਗਿਰੀਂਦ੍ਰ] ਪੁ. ਹਿਮਾਲਾ ; ਸ਼ਿਵ, ਮਹਾਂਦੇਵ ।

**गिरी**—[ਗਿਰੀ] ਪੁ. ਕਿਸੇ ਬੀਜ ਦਾ ਅੰਦਰਲਾ ਗੁੱਦਾ, ਗਿਰੀ ; ਮਗਜ਼ ।

**गिरेवा**—[ਗਿਰੇਵਾ] ਪੁ. ਛੋਟੀ ਪਹਾੜੀ ; ਚੜ੍ਹਾਈ ਦਾ ਰਸਤਾ ।

**घुमड़ा**—[ਘੁਮੜਾ] ਇ. ਚੱਕਰ ਦੀ ਤਰ੍ਹਾਂ ਘੁੰਮਣ ਦੀ ਕਿਰਿਆ, ਘਾਰ ।

**घुमना**—[ਘੁਮਨਾ] ਵਿ. ਜ਼ਿਆਦਾ ਘੁੰਮਣ ਵਾਲਾ, ਘੁਮੱਕੜ ।

**घुमनी**—[ਘੁਮਨੀ] ਇ. ਪਸ਼ੂਆਂ ਦਾ ਇਕ ਰੋਗ ; ਵਿ. ਘੁੰਮਣ ਵਾਲੀ ।

+**घुमरना**—[ਘੁਮਰਨਾ] ਕ੍ਰਿ. ਉੱਚੀ ਬੋਲ ਮਾਰਨਾ; ਘੁੰਮਣਾ ।

**घुमर्राना**—[ਘੁਮਰਾਨਾ] ਕ੍ਰਿ. ਵੇਖੋ ਘੁਮਰਨਾ (घुमरना) ।

**घुमरी**—[ਘੁਮਰੀ] ਇ. ਭੰਵਰ, ਪਾਣੀ ਦਾ ਚੱਕਰ, ਘੁਮੇਰ ।

**घुमाना**—[ਘੁਮਾਨਾ] ਕ੍ਰਿ. ਚਹੁੰ ਪਾਸੇ ਘੁਮਾਉਣਾ, ਚੱਕਰ ਦੇਣਾ, ਮਰੋੜਨਾ ; ਸੈਰ ਕਰਾਉਣੀ ।

**घुमाव**—[ਘੁਮਾਵ] ਪੁ. ਘੁੰਮਣ ਦਾ ਕੰਮ ; ਚੱਕਰ ; ਹੇਰ ਫੇਰ ; ਰਾਹ ਦਾ ਮੋੜ ।

**घुमावदार**—[ਘੁਮਾਵਦਾਰ] ਵਿ. ਚੱਕਰਦਾਰ, ਗੇੜੇਦਾਰ ।

**घुरका**—[ਘੁਰਕਾ] ਪੁ. ਪਸ਼ੂਆਂ ਦੀ ਇਕ ਬੀਮਾਰੀ ।

**घुरघुरा**—[ਘੁਰਘੁਰਾ] ਪੁ. ਬੀਂਡਾ, ਝੀਂਗੁਰ ।

**घुरघुराना**—[ਘੁਰਘੁਰਾਨਾ] ਇ. ਗਲ ਵਿਚੋਂ ਘੁਰ ਘੁਰ ਸ਼ਬਦ ਕੱਢਣਾ ।

+**घुरना**—[ਘੁਰਨਾ] ਕ੍ਰਿ. ਘੁਲਣਾ ; ਵਜਣਾ, ਸ਼ਬਦ ਕਰਨਾ ।

+**घुरबिनिया**—[ਘੁਰਬਿਨਿਯਾ] ਇ. ਰੂੜੀ ਤੋਂ ਅੰਨ ਬਟੋਰਨ ਦਾ ਕੰਮ ; ਸੜਕ ਜਾਂ ਗਲੀ ਵਿਚੋਂ ਟੁੱਟੀਆਂ ਫੁੱਟੀਆਂ ਚੀਜ਼ਾਂ ਇਕੱਠੀਆਂ ਕਰਨ ਦਾ ਕੰਮ ।

**घुरहुरी**—[ਘੁਰਹੁਰੀ] ਇ. ਡੰਡੀ, ਪਗਡੰਡੀ, ਰਾਹ ; ਪਸ਼ੂਆਂ ਦੇ ਖੁਰਾਂ ਨਾਲ ਬਣਿਆ ਰਾਹ ਦਾ ਨਿਸ਼ਾਨ ।

**घुमित**—[ਘੁਰ੍ਮਿਤ] ਵਿ. ਘੁੰਮਦਾ ਹੋਇਆ, ਗੇੜੇ ਖਾਂਦਾ ਹੋਇਆ ।

**घुलना**—[ਘੁਲਨਾ] ਕ੍ਰਿ. ਕਿਸੇ ਦ੍ਰਵ ਪਦਾਰਥ ਵਿਚ ਚੰਗੀ ਤਰ੍ਹਾਂ ਮਿਲ ਜਾਣਾ, ਘੁਲਣਾ ।

**घुलावट**—[ਘੁਲਾਵਟ] ਇ. ਘੁਲਾਉਣ ਦਾ ਭਾਵ ; ਨਰਮੀ, ਮਿਲਮਿਲਾਪਨ ; ਪੁ. ਕੱਜਲ ।

**घुसड़ना**—[ਘੁਸੜਨਾ] ਕ੍ਰਿ. ਵੇਖੋ ਘੁਸਨਾ (घुसना) ।

**घुसना**—[ਘੁਸਨਾ] ਕ੍ਰਿ. ਪਰਵੇਸ਼ ਕਰਨਾ, ਅੰਦਰ ਵੜਨਾ ; ਚੁਭਣਾ ।

**घुसपैठ**—[ਘੁਸਪੈਠ] ਇ. ਪਰਵੇਸ਼, ਪਹੁੰਚ ।

**घुसवाना**—[ਘੁਸਵਾਨਾ] ਕ੍ਰਿ. ਘੁਸਾਉਣ ਦਾ ਕੰਮ ਦੂਸਰੇ ਤੋਂ ਕਰਾਉਣਾ ।

**घुसेड़ना**—[ਘੁਸੇੜਨਾ] ਕ੍ਰਿ. ਘੁਸੋਣਾ, ਚੁਭਾਉਣਾ ।

**घूंघट**—[ਘੂੰਘਟ] ਪੁ. ਘੁੰਡ ।

**घूंघर**—[ਘੂੰਘਰ] ਪੁ. ਛੱਲੇਦਾਰ ਵਾਲ ।

**घूंट**—[ਘੂੰਟ] ਪੁ. ਘੁੱਟ ; ਪੀਣ ਤੋਂ ਭਾਵ ।

**घूंटी**—[ਘੂੰਟੀ] ਇ. ਬੱਚਿਆਂ ਦਾ ਹਾਜ਼ਮਾ ਸੁਧਾਰਨ ਦੀ ਦਵਾ, ਗੁੜ੍ਹਤੀ, ਘੁੱਟੀ ।

**घूंस**—[ਘੂੰਸ] ਇ. ਵੇਖੋ ਘੂਸ (घूस) ।

**घूंसा**—[ਘੂੰਸਾ] ਪੁ. ਵੇਖੋ ਘੂਸਾ (घूसा) ।

**घूंवां**—[ਘੂੰਵਾਂ] ਪੁ. ਮੁੰਜ ; ਸਰਕੰਡੇ ਆਦਿ ਦਾ ਰੂੰਈਂ ਵਰਗਾ ਫੁੱਲ ; ਇਕ ਤਰ੍ਹਾਂ ਦਾ ਕੀੜਾ ।

**घूक**—[ਘੂਕ] ਪੁ. ਉੱਲੂ ।

+**घूगस**—[ਘੂਗਸ] ਪੁ. ਉੱਚੀ ਬੁਰਜੀ, ਉੱਚੀ ਅਟਾਰੀ ।

**घूघ**—[ਘੂਘ] ਪੁ. ਲੋਹੇ ਜਾਂ ਪਿੱਤਲ ਦੀ ਟੋਪੀ ਜੋ ਲੜਾਈ ਵਿਚ ਸਿਰ ਨੂੰ ਸੱਟ-ਫੇਟ ਤੋਂ ਬਚਾਉਣ ਲਈ ਪਹਿਨਦੇ ਹਨ ।

**घूघी**—[ਘੂਘੀ] ਇ. ਵੇਖੋ ਘੁੱਘੀ (घुग्घी) ।

**घूटना**—[ਘੂਟਨਾ] ਕ੍ਰਿ. ਸਾਹ ਰੋਕਣਾ, ਗਲ ਘੁੱਟਣਾ ।

**घूम**—[ਘੂਮ] ਇ. ਮੋੜ, ਫੇਰਾ, ਗੇੜਾ, ਘੁਮਾਉ ।

**घूमना**—[ਘੂਮਨਾ] ਕ੍ਰਿ. ਚੱਕਰ ਖਾਣਾ, ਮੁੜਨਾ ; ਸਫ਼ਰ ਕਰਨਾ ; ਗੇੜਾ ਖਾਣਾ ; ਸੈਰ ਕਰਨਾ, ਫਿਰਨਾ ਤੁਰਨਾ ।

**घूमनी**—[ਘੂਮਨੀ] ਇ. ਘੁਮੇਰ, ਚੱਕਰ, ਗੇੜਾ ।

**घूमघुमारा**—[ਘੂਮਘੁਮਾਰਾ] ਪੁ. ਘੁੰਮਣ-ਘੇਰ ; ਗੇੜਾ, ਚੱਕਰ ।

**घूर**—[ਘੂਰ] ਪੁ. ਰੂੜੀ, ਢੇਰ, ਰੇਹ ।

**घूरना**—[ਘੂਰਨਾ] ਕ੍ਰਿ. ਘੂਰਨਾ ।

**घूरा**—[ਘੂਰਾ] ਪੁ. ਕਬਾੜ ਖਾਨਾ ; ਢੇਰ ।

**घूस**—[ਘੂਸ] ਇ. ਇਕ ਤਰ੍ਹਾਂ ਦਾ ਵੱਡਾ ਚੂਹਾ ; ਰਿਸ਼ਵਤ, ਵੱਢੀ ।

**घूसखोर**—[ਘੂਸਖੋਰ] ਵਿ. ਵੱਢੀ ਖਾਣ ਵਾਲਾ, ਰਿਸ਼ਵਤਖੋਰ ।

**घूसपच्चड़**—[ਘੂਸਪੱਚੜ] ਇ. ਵੱਢੀ, ਰਿਸ਼ਵਤ ।

**घूसा**—[ਘੂਸਾ] ਪੁ. ਘਸੁੰਨ ; ਧਮਾਕਾ ; ਲਫੇੜਾ ।

**घृणा**—[ਘ੍ਰਿਣਾ] ਇ. ਨਫ਼ਰਤ, ਸੂਗ; ਘਿਰਣਾ ।

**घृणित**—[ਘ੍ਰਿਣਿਤ] ਵਿ. ਘ੍ਰਿਣਾ ਪੈਦਾ ਕਰਨ ਵਾਲਾ, ਘਿਰਣਤ ।

**घृत**—[ਘ੍ਰਿਤ] ਪੁ. ਘਿਉ ।

**घृतकुमारी**—[ਘ੍ਰਿਤਕੁਮਾਰੀ] ਇ. ਘੀ ਕੁਆਰ, ਕੁਆਰ ।

**घृतपूर**—[ਘ੍ਰਿਤਪੂਰ] ਪੁ. ਘੇਵਰ ਨਾਮੀ ਮਿਠਾਈ ।

**घृतप्रमेह**—[ਘ੍ਰਿਤਪ੍ਰਮੇਹ] ਪੁ. ਪ੍ਰਮੇਹ ਰੋਗ ਦਾ ਇਕ ਭੇਦ ।

**घृताची**—[ਘ੍ਰਿਤਾਚੀ] ਇ. ਇਕ ਅਪੱਛਰਾ ; ਉਹ ਕੜਛੀ ਜਿਸ ਨਾਲ ਜੱਗ ਵਿਚ ਘੀ ਪਾਇਆ ਜਾਂਦਾ ਹੈ ।

**घेंघ**—[ਘੇਂਘ] ਪੁ. ਭਿੱਜੇ ਛੋਲੇ ਤੇ ਚਾਉਲਾਂ ਦੀ ਬਣੀ ਹੋਈ ਖਾਣ ਦੀ ਚੀਜ਼ ।

**घेंघा**—[ਘੇਂਘਾ] ਪੁ. ਗਲ ਦਾ ਇਕ ਰੋਗ ।

**घेंट**—[ਘੇਂਟ] ਪੁ. ਗਰਦਨ, ਗਲ, ਧੌਣ ।

**घेंटा**—[ਘੇਂਟਾ] ਪ. ਸੂਰ ਦਾ ਬੱਚਾ ।

**घेंटी**—[ਘੇਂਟੀ] ਇ. ਛੋਲਿਆਂ ਦੀ ਟਾਟ, ਛੋਲਿਆਂ ਦੀ ਫਲੀ ।

**घेघी**—[ਘੇਘੀ] ਇ. ਗਲ ਦੀ ਨਾੜ ਜਿਸ ਰਾਹੀਂ ਰੋਟੀ, ਪਾਣੀ ਪੇਟ ਵਿਚ ਜਾਂਦਾ ਹੈ ।

**घेतला**—[ਘੇਤਲਾ] ਪੁ. ਮਰਹੱਟੀ ਜੁੱਤੀ ।

**घेर**—[ਘੇਰ] ਪੁ. ਵਾਗਲਾ, ਘੇਰਾ ।

**घेरघार**—[ਘੇਰਘਾਰ] ਪੁ. ਮੇਤ ਘੇੜ, ਘੇਰਨ ਦਾ ਭਾਵ ; ਚੌਹੀਂ ਪਾਸੀਂ ਜਾਣ ਦਾ ਭਾਵ, ਘੁੰਮਣ ਘੇਰੀ ; ਬੇਨਤੀ, ਖੁਸ਼ਾਮਦ ।

**घेरना**—[ਘੇਰਨਾ] ਕ੍ਰਿ. ਵਾਗਲਣਾ, ਚਹੁੰਆਂ ਪਾਸਿਉਂ ਰੋਕਣਾ ; ਖੁਸ਼ਾਮਦ ਕਰਨਾ ।

**घेरा**—[ਘੇਰਾ] ਪੁ. ਹਾਤਾ, ਬਾੜਾ ; ਬਾਗ ; ਹੱਦ ; ਫੈਲਾਉ ; ਗੋੜਾ; ਚਾਰਾਂ ਪਾਸਿਆਂ ਦੀ ਸੀਮਾ ਦਾ ਮਾਨ ।

**घेया**—[ਘੇਯਾ] ਪੁ. ਬਿਨਾਂ ਰਿੜਕੇ ਦੁੱਧ ਉਤਲਾ ਮੱਖਣ ਇਕੱਠਾ ਕਰਨ ਦਾ ਕੰਮ ; ਰੁੱਖ ਵਿਚੋਂ ਪਾਣੀ ਆਦਿ ਕੱਢਣ ਲਈ ਛੁਰੇ ਆਦਿ ਨਾਲ ਮਾਰੀ ਚੋਟ ; ਵੱਲ, ਤਰਫ, ਦਿਸ਼ਾ ।

+**घैर**—[ਘੈਰ] ਪੁ. ਚੁਗਲੀ ; ਅਪਜੱਸ, ਅਪਮਾਨ, ਬਦਨਾਮੀ ।

+**घैला**—[ਘੈਲਾ] ਪ. ਕਲਸ, ਘੜਾ, ਗਾਗਰ ।

+**घैहल**—[ਘੈਹਲ] ਵਿ. ਜ਼ਖਮੀ, ਫੱਟੜ, ਘਾਇਲ ।

**घैहा**—[ਘੈਹਾ] ਵਿ. ਜ਼ਖਮੀ, ਫੱਟੜ, ਘਾਇਲ ।

**घोंघ (घोङ्घ)**—[ਘੋਂਘ] ਪੁ. ਇਕ ਤਰ੍ਹਾਂ ਦੀ ਚਿੜੀ ।

**घोंघा (घोङ्घा)**—[ਘੋਂਘਾ] ਪ. ਸੰਖ ਜਿਹਾ ਇਕ ਪਾਣੀ ਦਾ ਕੀੜਾ, ਘੋਗਾ ; ਵਿ. ਬੇਵਕੂਫ, ਮੂਰਖ ।

**घोंघा बसंत (घोङ्घा बसन्त)**—[ਘੋਂਘਾਬਸੰਤ] ਪੁ. ਮਹਾਂ ਮੂਰਖ, ਉਜੱਡ, ਘੋਗੜ ।

**घोंचवा (घोञ्चवा)**—[ਘੋਂਚਵਾ] ਪੁ. ਹੁੰਡਾ; ਮੀਣਾ ਬਲ੍ਹਦ ।

**घोंची (घोञ्ची)**—[ਘੋਂਚੀ] ਇ. ਮੀਣੇ ਸਿੰਗਾਂ ਵਾਲੀ ਗਊ ।

**घोंपना**—[ਘੋਂਪਣਾ] ਕ੍ਰਿ. ਧਸਾਉਣਾ, ਗਡਾਉਣਾ ; ਬੁਰੀ ਤਰ੍ਹਾਂ ਨਾਲ ਸਿਲਾਈ ਕਰਨਾ ।

**घोंसला**—[ਘੋਂਸਲਾ] ਪੁ. ਆਹਲਣਾ ।

+**घोंसुआ**—[ਘੋਂਸੁਆ] ਪੁ. ਆਹਲਣਾ, ਘੋਂਸਲਾ ।

+**घोखना**—[ਘੋਖਣਾ] ਕ੍ਰਿ. ਰੱਟਣਾ, ਦੁਹਰਾਉਣਾ, ਯਾਦ ਕਰਨਾ ; ਘੋਖਣਾ, ਵੇਖਣਾ ।

+**घोखवाना**—[ਘੋਖਵਾਨਾ] ਕ੍ਰਿ. ਰਟਾਉਣਾ, ਯਾਦ ਕਰਾਉਣਾ, ਘੋਟਾ ਲਵਾਉਣਾ ।

**घोघ**—[ਘੋਘ] ਪੁ. ਬਟੇਰੇ ਫੜਨ ਦਾ ਜਾਲ ।

**घोघा**—[ਘੋਘਾ] ਪੁ. ਫਲ ਦਾ ਨਾਸ਼ ਕਰਨ ਵਾਲਾ ਛੋਟਾ ਕੀੜਾ ।

**घोघी**—[ਘੋਘੀ] ਪੁ. ਵੇਖੋ ਘੁਘੀ (घुग्घी) ।

+**घोटक**—[ਘੋਟਕ] ਪੁ. ਘੋੜਾ ।

**घोटना**—[ਘੋਟਣਾ] ਕ੍ਰਿ. (ਗਲਾ) ਮਰੋੜਨਾ ; ਪੀਸਣਾ ; ਰਗੜਨਾ ; ਅਭਿਆਸ ਕਰਨਾ ; ਬਰੀਕ ਕਰਨਾ ; ਪੁ. ਘੋਟਣ ਦਾ ਡੰਡਾ, ਘੋਟਣਾ ।

**घोटनी**—[ਘੋਟਨੀ] ਇ. ਘੋਟਣ ਵਾਲਾ ਡੰਡਾ, ਸੋਟਾ ।

**घोटवाना**—[ਘੋਟਵਾਨਾ] ਕ੍ਰਿ. ਰਗੜਾਉਣਾ. ਚਮਕਾਉਣਾ ; ਸਿਰ ਦਾੜ੍ਹੀ ਦੇ ਵਾਲ ਮੁੰਨਵਾਉਣਾ ।

**घोटा**—[ਘੋਟਾ] ਪੁ. ਰਗੜਾ ; ਸੋਟਾ, ਘੋਟਣ ਦਾ ਡੰਡਾ ; ਹਜਾਮਤ ।

**घोटाई**—[ਘੋਟਾਈ] ਇ. ਰਗੜਨ ਦਾ ਕੰਮ ਜਾਂ ਮਜ਼ਦੂਰੀ ; ਹਜਾਮਤ ।

**घोटाला**—[ਘੋਟਾਲਾ] ਪੁ. ਗੜਬੜੀ ।

**घोटू**—[ਘੋਟੂ] ਵਿ. ਘੋਟਣ ਵਾਲਾ ; ਘੋਟਣ ਦਾ ਮੰਦ, ਘੋਟਾ ; ਪੈਰ ਦਾ ਗਿੱਟਾ ।

**घोड़चढ़ा**—[ਘੋੜਚੜ੍ਹਾ] ਵਿ. ਘੋੜੇ ਦਾ ਅਸਵਾਰ ।

**घोड़राई**—[ਘੋੜਰਾਈ] ਇ. ਮੋਟੇ ਦਾਣੇ ਦੀ ਰਾਈ ।

**घोड़साल**—[ਘੋੜਸਾਲ] ਇ. ਤਬੇਲਾ, ਘੁੜਸਾਲ ।

**घोड़ा**—[ਘੋੜਾ] ਪੁ. ਇਕ ਜਾਨਵਰ ; ਤੁਰੰਗ ; ਸ਼ਤਰੰਜ ਦਾ ਮੋਹਰਾ ; ਬੰਦੂਕ ਦਾ ਪੁਰਜ਼ਾ ; ਕੀਲਾ ।

**घोड़ागाड़ी**—[ਘੋੜਾਗਾੜੀ] ਇ. ਘੋੜਿਆਂ ਨਾਲ ਖਿੱਚਣ ਦੀ ਗੱਡੀ ।

**घोड़ाचोली**—[ਘੋੜਾਚੋਲੀ] ਇ. ਵੈਦਿਕ ਦੀ ਇਕ ਦਵਾਈ ।

**घोड़ानस**—[ਘੋੜਾਨਸ] ਇ. ਅੱਡੀ ਦੇ ਉਪਰਲੀ ਮੋਟੀ ਨਾੜ ।

**घोड़ानीम**—[ਘੋੜਾਨੀਮ] ਪੁ. ਧਰੇਕ ਦਾ ਰੁੱਖ ।

**घोड़ापलास**—[ਘੋੜਾਪਲਾਸ] ਪ. ਪਹਿਲਵਾਨਾਂ ਦੀ ਇਕ ਕਸਰਤ ।

**घोड़ाबच**—[ਘੋੜਾਬਚ] ਪੁ. ਖੁਰਾਸਾਨੀ ਬਚ ।

+**घोड़िया**—[ਘੋੜਿਯਾ] ਪੁ. ਕੰਧ ਵਿਚਲੀ ਕਿੱਲੀ ; ਛੋਟੀ ਘੋੜੀ ।

**घोड़ी**—[ਘੋੜੀ] ਇ. ਮੰਜੇ ਦੀ ਲੰਮੀ ਪਟੜੀ ; ਵਿਆਹ ਦਾ ਇਕ ਗੀਤ ; ਘੋੜੇ ਦੀ ਮਦੀਨ ।

**घोन**—[ਘੋਨ] ਪੁ. ਪੁਰਾਣੇ ਸਮੇਂ ਦਾ ਇਕ ਵਾਜਾ ।

**घोनस**—[ਘੋਨਸ] ਪੁ ਇਕ ਤਰ੍ਹਾਂ ਦਾ ਸੱਪ ।

**घोनसा**—[ਘੋਨਸਾ] ਇ. ਇਕ ਤਰ੍ਹਾਂ ਦਾ ਘਾਹ ।

**घोर**—[ਘੋਰ] ਵਿ. ਭਿਅੰਕਰ, ਡਰਾਉਣਾ; ਸਖਤ; ਗਾੜ੍ਹਾ, ਡੂੰਘਾ; ਇ. ਗਰਜ ; ਆਵਾਜ਼ ।

**घोरना**—[ਘੋਰਨਾ] ਕ੍ਰਿ. ਗਰਜਨਾ, ਗੱਜਣਾ ; ਬੋਲਣਾ ।

**घोरा**—[ਘੋਰਾ] ਪੁ. ਘੋੜਾ ।

**घोल**—[ਘੋਲ] ਪੁ. ਮੱਠਾ, ਲੱਸੀ ; ਘੁਲੀ ਚੀਜ਼ ।

**घोलना**—[ਘੋਲਨਾ] ਕ੍ਰਿ. ਹੱਲ ਕਰਨਾ, ਰਲਾਉਣਾ, ਮਿਲਾਉਣਾ ਘੋਲਣਾ ।

**घोष**—[ਘੋਸ਼] ਪੁ. ਗਊਸ਼ਾਲਾ ; ਸ਼ਬਦ ; ਕਿਨਾਰਾ ; ਗਰਜ ; ਅਹੀਰਾਂ ਦੀ ਬਸਤੀ ; ਅਹੀਰ ।

**घोषणा**—[ਘੋਸ਼ਣਾ] ਇ. ਅਵਾਜ਼, ਮੁਨਾਦੀ, ਐਲਾਨ, ਢੌਂਡੀ, ਧੁਨੀ, ਸੂਚਨਾ; —ਕ੍ਰਿ. ਉੱਚਾਰਣ ਕਰਨਾ, ਆਖਣਾ, ਕਹਿਣਾ ।

**घोषणा-पत्र**—[ਘੋਸ਼ਣਾ-ਪੱਤਰ] ਪੁ. ਸੂਚਨਾ-ਪੱਤਰ, ਐਲਾਨਨਾਮਾ ।

**घोषलता**—[ਘੋਸ਼ਲਤਾ] ਇ. ਕੌੜੀ ਤੋਰੀ ।

**घोषवती**—[ਘੋਸ਼ਵਤੀ] ਇ. ਵੀਣਾ ।

**घोषा**—[ਘੋਸ਼ਾ] ਇ. ਸੌਂਫ ।

**घोषाल**—[ਘੋਸ਼ਾਲ] ਪੁ. ਬੰਗਾਲੀ ਬ੍ਰਾਹਮਣਾਂ ਦਾ ਇਕ ਗੋਤ ।

**घोसी**—[ਘੋਸੀ] ਪੁ. ਅਹੀਰ, ਗੁਆਲਾ, ਗੁੱਜਰ ।

**घौद**—[ਘੌਦ] ਪੁ. ਫਲਾਂ ਦਾ ਗੁੱਛਾ ।

**घौहा**—[ਘੌਹਾ] ਪੁ. ਉਹ ਫਲ ਜਿਸ ਨੂੰ ਸੱਟ ਜਾਂ ਜ਼ਖ਼ਮ ਲੱਗਿਆ ਹੋਵੇ ।

**घ्राण**—[ਘ੍ਰਾਣ] ਇ. ਸੁੰਘਣ ਦੀ ਸ਼ਕਤੀ ; ਸੁਗੰਧੀ, ਖ਼ੁਸ਼ਬੋ, ਵਾਸ਼ਨਾ ; ਨੱਕ ।

## ङ

**ङ**—[ਙ] ਵਿਅੰਜਨਾਂ ਵਿਚੋਂ ਪੰਜਵਾਂ ਅੱਖਰ, ਇਹ ਕੰਠ ਤੇ ਨੱਕ ਤੋਂ ਬੋਲਿਆ ਜਾਂਦਾ ਹੈ ; ਪੁ. ਵਡੱਪਣ ; ਸ਼ਿਵ ਦਾ ਇਕ ਨਾਂ, ਸੁੰਘਣ ਦੀ ਤਾਕਤ, ਖ਼ੁਸ਼ਬੋ ।

## च

**च**—[ਚ] ਹਿੰਦੀ ਵਰਣ ਮਾਲਾ ਦਾ ਬਾਈਵਾਂ ਅੱਖਰ ਅਤੇ ਛੇਵਾਂ ਵਿਅੰਜਨ ਹੈ, ਇਸ ਦਾ ਉੱਚਾਰਣ ਸਥਾਨ ਤਾਲੂ ਹੈ ।

**चंक (चङ्क)**—[ਚੰਕ] ਵਿ. ਪੂਰਨ, ਪੂਰਾ, ਸਾਰਾ, ਸਮੁੱਚਾ ; ਪੁ. ਇਕ ਉਤਸਵ ਦਾ ਨਾਂ ।

**चंकुर (चङ्कुर)**—[ਚੰਕੁਰ] ਪੁ. ਰਥ ; ਸਵਾਰੀ ; ਰੁੱਖ ।

**चंक्रमण (चङ्क्रमण)**—[ਚੰਕ੍ਰਮਣ] ਪੁ. ਭ੍ਰਮਣ ਦੀ ਕਿਰਿਆ, ਟਹਿਲਣ ਦਾ ਕੰਮ ।

**चंग (चङ्ग)**—[ਚੰਗ] ਪੁ. ਇ. ਡਫ ਜਿਹਾ ਇਕ ਵਾਜਾ ; ਸਿਤਾਰ ਦਾ ਇਕ ਸੁਰ ; ਗੰਜੀਫੇ ਦੀ ਇਕ ਬਾਜ਼ੀ, ਉਹ ਪਤੰਗ ਜਿਸ ਵਿਚ ਦੀਵਾ ਬਾਲ ਕੇ ਉਡਾਉਂਦੇ ਹਨ ; ਪਤੰਗ ।

**चंगना (चङ्गना)**—[ਚੰਗਣਾ] ਕ੍ਰਿ. ਤੰਗ ਕਰਨਾ ; ਖਿੱਚਣਾ, ਕੱਸਣਾ ।

**चंगला (चङ्गला)**—[ਚੰਗਲਾ] ਇ. ਇਕ ਰਾਗਣੀ ।

**चंगवाई (चङ्गवाई)**—[ਚੰਗਵਾਈ] ਇ. ਇਕ ਪ੍ਰਕਾਰ ਦਾ ਵਾਈ ਦਾ ਰੋਗ ।

**चंगा (चङ्गा)**—[ਚੰਗਾ] ਵਿ. ਰਾਜ਼ੀ ਬਾਜ਼ੀ, ਤੰਦਰੁਸਤ, ਅਰੋਗ ; ਨਿਰਮਲ, ਸ਼ੁੱਧ, ਵਧੀਆ, ਸੁੰਦਰ ।

**चंगु (चङ्गु)**—[ਚੰਗੁ] ਪੁ. ਵੇਖੋ **चंगुल** (ਚੰਗੁਲ) ।

**चंगुल (चङ्गुल)**—[ਚੰਗੁਲ] ਪੁ. ਪਕੜ, ਕਾਬੂ ; ਪੰਜਾ (ਖ਼ਾਸ ਕਰ ਕੇ ਚਿੜੀਆਂ ਆਦਿ ਦਾ) ।

**चंगेर (चङ्गेर)**—[ਚੰਗੇਰ] ਇ. ਬਾਂਸ ਦੀ ਟੋਕਰੀ ; ਫੁੱਲਾਂ ਦੇ ਰੱਖਣ ਦੀ ਟੋਕਰੀ ; ਛੋਟੇ ਬੱਚੇ ਦਾ ਝੂਲਾ ; ਮਸ਼ਕ ।

**चंगेरी (चङ्गेरी)**—[ਚੰਗੇਰੀ] ਇ. ਵੇਖੋ ਚੰਗੇਰ (**चंगेर**) ।

**चंगेल (चङ्गेल)**—[ਚੰਗੇਲ] ਇ. ਇਕ ਘਾਹ ।

**चंगेली (चङ्गेली)**—[ਚੰਗੇਲੀ] ਇ. ਵੇਖੋ ਚੰਗੇਰ (चंगेर) ।

**चंच (चञ्च)**—[ਚੰਚ] ਪੁ. ਪੰਜ ਉਂਗਲਾਂ ਦੇ ਬਰਾਬਰ ਇਕ ਨਾਪ ।

**चंचनाना (चञ्चनाना)**—[ਚੰਚਨਾਨਾ] ਕ੍ਰਿ. ਵੇਖੋ ਚੁਨਚੁਨਾਨਾ (**चुनचुनाना**) ।

**चंचरी (चञ्चरी)**—[ਚੰਚਰੀ] ਇ. ਭੌਰਾ ।

**चंचरीक (चञ्चरीक)**—[ਚੰਚਰੀਕ] ਪੁ. ਭੌਰਾ ।

**चंचरीकावलि (चञ्चरीकावलि)**—[ਚੰਚਰੀਕਾਵਲਿ] ਇ. ਭੌਰਿਆਂ ਦੀ ਡਾਰ ।

**चंचल (चञ्चल)**—[ਚੰਚਲ] ਵਿ. ਚਲਾਇਮਾਨ, ਅਸਥਿਰ ; ਅਧੀਰ, ਘਬਰਾਇਆ ਹੋਇਆ ; ਚੁਲਬੁਲਾ, ਨਟਖਟ, ਇੱਲਤੀ ।

**चंचलता (चञ्चलता)**—[ਚੰਚਲਤਾ] ਇ. ਚੰਚਲ ਹੋਣ ਦਾ ਭਾਵ, ਚੁਲਬੁਲਾਪਣ ।

**चंचला (चञ्चला)**—[ਚੰਚਲਾ] ਇ. ਲੱਛਮੀ ; ਬਿਜਲੀ ।

**चंचा (चञ्चा)**—[ਚੰਚਾ] ਇ. ਪੰਛੀਆਂ ਨੂੰ ਡਰਾਉਣ ਲਈ ਖੇਤ ਵਿਚ ਸੋਟੀ ਤੇ ਮੂਧਾ ਮਾਰਿਆ ਡਾਪਲਾ, ਡਰਨਾ ।

**चंचु (चञ्चु)**—[ਚੰਚੁ] ਪੁ. ਚੰਚ ਨਾਮਕ ਸਾਗ ; ਮਿਰਗ ; ਪੰਛੀ ਦੀ ਚੁੰਝ ।

**चंचुमान् (चञ्चुमान्)**—[ਚੰਚੁਮਾਨ੍] ਪੁ. ਪੰਛੀ, ਚੁੰਝ ਵਾਲਾ ਜੀਵ ।

**चंचुर (चञ्चुर)**—[ਚੰਚੁਰ] ਵਿ. ਨਿਪੁੰਨ, ਚਤੁਰ ।

चंचोरना (चञ्चोरना)—[ਚੰਚੋਰਨਾ] ਕ੍ਰਿ. ਦੰਦਾਂ ਵਿਚ ਦਬਾ ਕੇ ਚੂਸਣਾ, ਚਥੋਲਣਾ ।

चंट (चञ्ट)—[ਚੰਟ] ਵਿ. ਛਟਿਆ ਹੋਇਆ, ਧੂਰਤ ; ਚਾਲਾਕ ।

चंड (चण्ड)—[ਚੰਡ] ਵਿ. ਤੇਜ਼, ਤੀਖਣ ; ਗੁਸੈਲ, ਤਾਪ ; ਇਕ ਰਾਖਸ਼, ਜਮ ਦਾ ਦੂਤ ।

चंडाई (चण्डाई)—[ਚੰਡਾਈ] ਇ. ਉਤਾਵਲੀ, ਛੇਤੀ, ਕਾਹਲੀ, ਸ਼ੀਘਰਤਾ ; ਅੱਤਿਆਚਾਰ, ਜ਼ੋਰਾਵਰੀ ।

चंडातक (चण्डातक)—[ਚੰਡਾਤਕ] ਪੁ. ਚੋਲੀ, ਅੰਗੀ ; ਲਹਿੰਗਾ ।

चंडाल (चण्डाल)—[ਚੰਡਾਲ] ਪੁ. ਵੇਖੋ चाण्डाल (ਚਾਂਡਾਲ) ।

चंडालता (चण्डालता)—[ਚੰਡਾਲਤਾ] ਇ. ਚੰਡਾਲ ਹੋਣ ਦਾ ਭਾਵ ।

चंडालिन (चण्डालिन)—[ਚੰਡਾਲਿਨ] } ਇ. ਚੰਡਾਲ ਤੀਵੀਂ,
चंडाली (चण्डाली)—[ਚੰਡਾਲੀ] } ਖੋਟੀ ਤੀਵੀਂ ।

चंडावल (चण्डावल)—[ਚੰਡਾਵਲ] ਪੁ. ਫ਼ੌਜ ਦਾ ਪਿਛਲਾ ਹਿੱਸਾ ; ਸੂਰਮਾ, ਜੋਧਾ ; ਪਹਿਰੂ, ਚੌਕੀਦਾਰ ।

चंडाह् (चण्डाह्)—[ਚੰਡਾਹ] ਪੁ. ਇਕ ਤਰ੍ਹਾਂ ਦਾ ਮੋਟਾ ਕਪੜਾ ।

चंडिआ (चण्डिआ)—[ਚੰਡਿਆ] ਪੁ. ਦੇਸੀ ਲੋਹਾ ।

चंडिका (चण्डिका)—[ਚੰਡਿਕਾ] ਇ. ਦੁਰਗਾ ; ਲੜਾਕੀ ਔਰਤ ।

चंडी (चण्डी)—[ਚੰਡੀ] ਇ. ਦੁਰਗਾ ; ਲੜਾਕੀ ਔਰਤ ; ਇਕ ਛੰਦ ।

चंडीकुसुम (चण्डीकुसुम)—[ਚੰਡੀਕੁਸੁਮ] ਪੁ. ਲਾਲ ਕਨੇਰ ਦਾ ਫੁੱਲ ।

चंडू (चण्डू)—[ਚੰਡੂ] ਪੁ. ਅਫ਼ੀਮ ਦਾ ਕਿਵਾਮ ਜਿਸ ਨੂੰ ਨਲਕੀ ਵਿਚ ਪਾ ਕੇ ਨਸ਼ੇ ਲਈ ਤਮਾਕੂ ਵਾਂਗ ਪੀਂਦੇ ਹਨ ।

चंडूखाना (चण्डूखाना)—[ਚੰਡੂਖਾਨਾ] ਪੁ. ਚੰਡੂ ਪੀਣ ਦਾ ਥਾਂ ।

चंडूबाज (चण्डूबाज)—[ਚੰਡੂਬਾਜ਼] ਵਿ. ਚੰਡੂ ਪੀਣ ਵਾਲਾ ।

चंडूल (चण्डूल)—[ਚੰਡੂਲ] ਇ. ਇਕ ਤਰ੍ਹਾਂ ਦੀ ਚਿੜੀ ; ਮੂਰਖ ।

चंडेश्वर (चण्डेश्वर)—[ਚੰਡੇਸ਼੍ਵਰ] ਪੁ. ਸ਼ਿਵ, ਮਹਾਂਦੇਵ ।

चंद (चन्द)—[ਚੰਦ] ਪੁ. ਹਿੰਦੀ ਦੇ ਪੁਰਾਤਨ ਕਵੀ ; ਵਿ. ਥੋੜੇ ਜਿਹੇ ; ਕਈ ਇਕ ।

चंदक (चन्दक)—[ਚੰਦਕ] ਪੁ. ਚੰਨ, ਚੰਦ ; ਚਾਨਣੀ ; ਮੱਛੀ ।

चंदन (चन्दन)—[ਚੰਦਨ] ਪੁ. ਇਕ ਰੁੱਖ ਜਿਸ ਦੀ ਲਕੜੀ ਖ਼ੁਸ਼ਬੂਦਾਰ ਹੁੰਦੀ ਹੈ ; ਇਸ ਰੁੱਖ ਦੀ ਲਕੜੀ ਜਿਸ ਨੂੰ ਘਿਸਾ ਕੇ ਮੱਥੇ ਆਦਿ ਤੇ ਲਾਉਂਦੇ ਹਨ, ਸੰਦਲ ।

चंदनी (चन्दनी)—[ਚੰਦਨੀ] ਇ. ਵੇਖੋ ਚਾਂਦਨੀ (चांदनी) ।

चंदनीया (चन्दनीया)—[ਚੰਦਨੀਯਾ] ਇ. ਗੋਰੋਚਨ ।

चंदनौता (चन्दनौता)—[ਚੰਦਨੌਤਾ] ਪੁ. ਇਕ ਪ੍ਰਕਾਰ ਦਾ ਲਹਿੰਗਾ, ਘੱਘਰਾ ।

चंदा (चन्दा)—[ਚੰਦਾ] ਪੁ. ਚੰਦਰਮਾ, ਚੰਨ, ਚੰਦ ; ਉਗਰਾਹੀ ; ਅਖ਼ਬਾਰ ਆਦਿ ਦਾ ਮੁੱਲ ਜੋ ਮਹੀਨੇ ਜਾਂ ਵਰ੍ਹੇ ਮਗਰੋਂ ਦਿੱਤਾ ਜਾਂਦਾ ਹੈ ।

चंदावत (चन्दावत)—[ਚੰਦਾਵਤ] ਪੁ. ਕਸ਼ੱਤ੍ਰੀਆਂ ਦੀ ਇਕ ਮੂਹੀਂ ।

चंदावती (चन्दावती)—[ਚੰਦਾਵਤੀ] ਇ. ਇਕ ਰਾਗਣੀ ।

चंदिका (चन्दिका)—[ਚੰਦਿਕਾ] ਇ. ਵੇਖੋ ਚੰਦ੍ਰਿਕਾ (चंद्रिका) ।

चंदिनी (चन्दिनी)—[ਚੰਦਿਨੀ] ਇ. ਚੰਦਕਿਰਣ, ਚਾਂਦਨੀ, ਉਜਿਆਲੀ ਰਾਤ ।

चंदिया (चन्दिया)—[ਚੰਦਿਯਾ] ਇ. ਖੋਪਰੀ ; ਪਿਛਲੀ ਛੋਟੀ ਰੋਟੀ ; ਚਾਂਦੀ ਦੀ ਟਿੱਕੀ ।

चंदिर (चन्दिर)—[ਚੰਦਿਰ] ਪੁ. ਚੰਦਰਮਾ ; ਹਾਥੀ ।

चंदेरी (चन्देरी)—[ਚੰਦੇਰੀ] ਇ. ਗਵਾਲੀਅਰ ਦੇ ਨਰਵਾਰ ਜ਼ਿਲ੍ਹੇ ਦਾ ਇਕ ਪ੍ਰਾਚੀਨ ਨਗਰ ।

चंदेरीपति (चन्देरीपति)—[ਚੰਦੇਰੀਪਤਿ] ਪੁ. ਚੰਦੇਰੀ ਦਾ ਰਾਜਾ, ਸ਼ਿਸੁਪਾਲ ।

चंदेल (चन्देल)—[ਚੰਦੇਲ] ਪੁ. ਕਸ਼ੱਤ੍ਰੀਆਂ ਦੀ ਇਕ ਮੂਹੀਂ ।

चंदोया (चन्दोया), चंदोवा (चन्दोवा)—[ਚੰਦੋਯਾ, ਚੰਦੋਵਾ] ਪੁ. ਛੋਟਾ ਸ਼ਮਿਆਨਾ ।

चंद्र (चन्द्र)—[ਚੰਦ੍ਰ] ਪੁ. ਚੰਨ ; ਚੰਦਰਮਾ ਜਿਹਾ ਚਿੰਨ੍ਹ ; ਇਕ ਦੀ ਸੰਖਿਆ ; ਮੋਰ ਦੇ ਫੰਘ ਦੇ ਚੰਨ ਜਿਹਾ ਨਿਸ਼ਾਨ ; ਨੱਕ ਵਿਚ ਬੋਲੇ ਜਾਣ ਵਾਲੇ ਅੱਖਰਾਂ ਤੇ ਲਾਈ ਜਾਣ ਵਾਲੀ ਬਿੰਦੀ ।

चंद्रक (चन्द्रक)—[ਚੰਦ੍ਰਕ] ਪੁ. ਚੰਨ ; ਚੰਨ ਵਰਗਾ ਮੰਡਲ ਜਾਂ ਘੇਰਾ ; ਚਾਂਦਨੀ ; ਮੋਰ ਦੇ ਫੰਘ ਦਾ ਚੰਨ ਜਿਹਾ ਨਿਸ਼ਾਨ ; ਨਹੁੰ ।

चंद्रकला (चन्द्रकला)—[ਚੰਦ੍ਰਕਲਾ] ਇ. ਚੰਦਰ-ਮੰਡਲ ਦਾ ਸੋਲ੍ਹਵਾਂ ਅੰਸ਼ ; ਚੰਨ ਦੀ ਕਿਰਣ ; ਮੱਥੇ ਦਾ ਇਕ ਗਹਿਣਾ ; ਛੋਟਾ ਢੋਲ ।

चंद्रकांत (चन्द्रकान्त)—[ਚੰਦ੍ਰਕਾਂਤ] ਪੁ. ਇਕ ਕਲਪਤ ਰਤਨ 'ਜਿਸ ਬਾਰੇ ਕਿਹਾ ਜਾਂਦਾ ਹੈ ਕਿ ਚੰਨ ਸਾਹਵੇਂ ਪਿਘਲਣ ਲਗ ਜਾਂਦਾ ਹੈ' ।

चंद्रकांता (चन्द्रकान्ता)—[ਚੰਦ੍ਰਕਾਂਤਾ] ਇ. ਚੰਨ ਦੀ ਪਤਨੀ ; ਰਾਤ ; ਇਕ ਛੰਦ ।

**चंद्रगुप्त (चन्द्रगुप्त)**—[ਚੰਦ੍ਰਗੁਪਤ] ਪ. ਮਗਧ ਦੇਸ਼ ਦੇ ਮੌਰੀਆ ਵੰਸ਼ੀ ਮੋਢੀ ਰਾਜੇ ਦਾ ਨਾਂ।

**चंद्रग्रहण (चन्द्रग्रहण)**—[ਚੰਦ੍ਰਗ੍ਰਹਣ] ਪੁ. ਚੰਨ ਨੂੰ ਲੱਗਣ ਵਾਲਾ ਗ੍ਰਹਿਣ।

**चंद्रचूड़ (चन्द्रचूड़)**—[ਚੰਦ੍ਰਚੂੜ]
**चंद्रधर (चन्द्रधर)**—[ਚੰਦ੍ਰਧਰ] } ਪੁ. ਸ਼ਿਵ, ਮਹਾਂਦੇਵ

**चंद्रप्रभा (चन्द्रप्रभा)**—[ਚੰਦ੍ਰਪ੍ਰਭਾ] ਪੁ. ਚਾਂਦਨੀ, ਚਾਨਣੀ ; ਆਯੁਰਵੇਦ ਦੀ ਗੋਲੀਆਂ ਦੀ ਸ਼ਕਲ ਵਿਚ ਮਸ਼ਹੂਰ ਦਵਾਈ।

**चंद्रबिंदु (चन्द्रबिन्दु)**—[ਚੰਦ੍ਰਬਿੰਦੁ] ਪੁ. ਅਧ-ਅਨੁਸੁਆਰ ਦੀ ਅਨੁਨਾਸਿਕ ਅੱਖਰਾਂ ਤੇ ਲੱਗਣ ਵਾਲੀ ਬਿੰਦੀ।

**चंद्रभागा (चन्द्रभागा)**—[ਚੰਦ੍ਰਭਾਗਾ] ਇ. ਝਨਾ ਨਦੀ ਦਾ ਇਕ ਨਾਂ।

**चंद्रमा (चन्द्रमा)**—[ਚੰਦ੍ਰਮਾ] ਪੁ. ਇਕ ਮਸ਼ਹੂਰ ਉਪਗ੍ਰਹਿ ਜੋ ਰਾਤ ਨੂੰ ਆਕਾਸ਼ ਵਿਚ ਪ੍ਰਕਾਸ਼ ਕਰਦਾ ਹੈ, ਚੰਨ।

**चंद्रमौलि (चन्द्रमौलि)**—[ਚੰਦ੍ਰਮੌਲੀ] ਪੁ. ਸ਼ਿਵ, ਮਹਾਂਦੇਵ।

**चंद्रलोक (चन्द्रलोक)**—[ਚੰਦ੍ਰਲੋਕ] ਪੁ. ਚੰਨ ਦਾ ਲੋਕ ; ਪਿਤਰ ਲੋਕ।

**चंद्रवंश (चन्द्रवंश)**—[ਚੰਦ੍ਰਵੰਸ਼] ਪੁ. ਖੱਤ੍ਰੀਆਂ ਦੇ ਦੋ ਆਦਿ ਵੰਸ਼ਾਂ ਵਿਚੋਂ ਇਕ ਵੰਸ਼।

**चंद्रवंशी (चन्द्रवंशी)**—[ਚੰਦ੍ਰਵੰਸ਼ੀ] ਵਿ. ਚੰਦ੍ਰਵੰਸ਼ ਦਾ, ਚੰਦ੍ਰਵੰਸ਼ ਨਾਲ ਸਬੰਧਤ।

**चंद्रवार (चन्द्रवार)**—[ਚੰਦ੍ਰਵਾਰ] ਪੁ. ਸੋਮਵਾਰ।

**चंद्रशेखर (चन्द्रशेखर)**—[ਚੰਦ੍ਰਸ਼ੇਖਰ] ਪੁ. ਸ਼ਿਵ, ਮਹਾਂਦੇਵ।

**चंद्रहार (चन्द्रहार)**—[ਚੰਦ੍ਰਹਾਰ] ਪੁ. ਗਲ ਵਿਚ ਪਾਉਣ ਦਾ ਇਕ ਗਹਿਣਾ।

**चंद्रहास (चन्द्रहास)**—[ਚੰਦ੍ਰਹਾਸ] ਪੁ. ਤਲਵਾਰ ਦਾ ਨਾਂ ; ਚਾਂਦੀ।

**चंद्रा (चन्द्रा)**—[ਚੰਦ੍ਰਾ] ਇ. ਵੇਸਵਾ, ਰੰਡੀ ; ਇਲਾਇਚੀ ; ਮਰਨ ਸਮੇਂ ਅੱਖਾਂ ਦੀ ਤਾੜੇ ਲਗ ਜਾਣ ਦੀ ਹਾਲਤ।

**चंद्रायण (चन्द्रायण)**—[ਚੰਦ੍ਰਾਯਣ] ਪੁ. ਵੇਖੋ ਚਾਂਦ੍ਰਾਯਣ (चांद्रयाण)।

**चंद्रावली (चन्द्रावली)**—[ਚੰਦ੍ਰਾਵਲੀ] ਇ. ਇਕ ਗੋਪੀ ਦਾ ਨਾਂ।

**चंद्रिका (चन्द्रिका)**—[ਚੰਦ੍ਰਿਕਾ] ਇ. ਚਾਂਦਨੀ, ਚਾਨਣੀ ; ਮੋਰ ਦੇ ਖੰਭ ਦਾ ਚੰਨ ਜਿਹਾ ਗੋਲ ਨਿਸ਼ਾਨ ; ਵੱਡੀ ਇਲਾਇਚੀ ; ਚੰਦ੍ਰਭਾਗਾ ਨਦੀ ; ਮੱਥੇ ਦਾ ਇਕ ਗਹਿਣਾ ; ਸੰਸਕ੍ਰਿਤ ਵਿਆਕਰਣ ਦਾ ਇਕ ਗ੍ਰੰਥ।

**चंद्रोदय (चन्द्रोदय)**—[ਚੰਦ੍ਰੋਦਯ] ਪੁ. ਚੰਨ ਦੇ ਉਦੇ ਹੋਣ ਦਾ ਭਾਵ ; ਵੈਦਿਕ ਵਿਚ ਇਕ ਪ੍ਰਸਿੱਧ ਰਸ।

**चंद्रौल (चन्द्रौल)**—[ਚੰਦ੍ਰੌਲ] ਪੁ. ਰਾਜਪੂਤਾਂ ਦੀ ਇਕ ਮੂਹੀਂ।

**चंप (चम्प)**—[ਚੰਪ] ਪੁ. ਚੰਪਾ ; ਕਚਨਾਰ।

**चंपई (चम्पई)**—[ਚੰਪਈ] ਵਿ. ਚੰਬੇ ਦੇ ਰੰਗ ਜਿਹਾ।

**चंपक (चम्पक)**—[ਚੰਪਕ] ਪੁ. ਚੰਬੇ ਦਾ ਬੂਟਾ ਅਤੇ ਉਸ ਦਾ ਫੁੱਲ।

**चंपत (चम्पत)**—[ਚੰਪਤ] ਵਿ. ਗ਼ਾਇਬ, ਚਲਦਾ, ਫ਼ਰਾਰ।

**चंपना (चम्पना)**—[ਚੰਪਨਾ] ਕ੍ਰਿ. ਭਾਰ ਨਾਲ ਦਬਣਾ ; ਸ਼ਰਮਿੰਦਾ ਹੋਣਾ।

**चंपा (चम्पा)**—[ਚੰਪਾ] ਪੁ. ਇਕ ਤਰ੍ਹਾਂ ਦਾ ਮਿੱਠਾ ਕੇਲਾ ; ਇਕ ਪਰਕਾਰ ਦਾ ਖੁਸ਼ਬੂਦਾਰ ਫੁੱਲਾਂ ਦਾ ਬੂਟਾ ; ਘੋੜੇ ਦੀ ਇਕ ਨਸਲ।

**चंपाकली (चम्पाकली)**—[ਚੰਪਾਕਲੀ] ਇ. ਇਕ ਗਹਿਣਾ।

**चंबल (चम्बल)**—[ਚੰਬਲ] ਇ. ਇਕ ਨਦੀ ; ਨਹਿਰ ਦੇ ਕੰਢੇ ਲਗੀ ਪਾਣੀ ਚੜ੍ਹਾਉਣ ਦੀ ਲੱਕੜ ; ਪਾਣੀ ਦਾ ਹੜ੍ਹ।

**चंबली (चम्बली)**—[ਚੰਬਲੀ] ਇ. ਇਕ ਪਰਕਾਰ ਦੀ ਛੋਟੀ ਪਿਆਲੀ।

**चुंबी (चम्बी)**—[ਚੰਬੀ] ਇ. ਪੱਟੀ, ਕਤਰਨ, ਟਾਕੀ।

**चंबू (चम्बू)**—[ਚੰਬੂ] ਪੁ. ਟੂਟੀਦਾਰ ਲੋਟਾ; ਸ਼ਾਲੀ ਇਕ ਤਰ੍ਹਾਂ ਦਾ ਧਾਨ।

**चँवर**—[ਚੰਵਰ] ਪੁ. ਸੁਰਾ ਗਊ ਦੀ ਪੂਛ ਦੇ ਵਾਲਾਂ ਦਾ ਗੁੱਛਾ ; ਚੌਰ, ਝਾਲਰ; ਘੋੜੇ, ਹਾਥੀਆਂ ਦੇ ਸਿਰ ਤੇ ਲਾਉਣ ਦੀ ਕਲਗੀ।

**चँवरी**—[ਚੰਵਰੀ] ਇ. ਚੌਰੀ, ਚੌਰ।

**चमूर**—[ਚੰਮੂਰ] ਪੁ. ਢਾਲੋਂ ਦਾ ਬੂਟਾ।

**चइत**—[ਚਇਤ] ਪੁ. ਵੇਖੋ ਚੇਤ (चैत)।

**चइन**—[ਚਇਨ] ਇ. ਵੇਖੋ (चैन)।

+**चउतरा**—[ਚਉਤਰਾ] ਪੁ. ਚਬੂਤਰਾ, ਚੌਤਰਾ।

+**चउर**—[ਚਉਰ] ਪੁ. ਵੇਖੋ ਚੰਵਰ (चँवर)।

+**चउहट**—[ਚਉਹਟ] ਪੁ. ਚੁਰਾਹਾ, ਚੌਕ।

**चक**—[ਚਕ] ਪੁ. ਚਕਈ ਨਾਂ ਦਾ ਲੱਕੜੀ ਦਾ ਖਿਡਾਉਣਾ ; ਚਕਵਾ ਪੰਛੀ ; ਪਹੀਆ ; ਚੱਕਰ ਨਾਂ ਦਾ ਅਸਤ੍ਰ ; ਜ਼ਮੀਨ ਦਾ ਵੱਡਾ ਟੁਕੜਾ ; ਛੋਟਾ ਪਿੰਡ ; ਅਧਿਕਾਰ ; ਕਿਸੇ ਚੀਜ਼ ਦੀ ਬਹੁਲਤਾ ; ਸੋਨੇ ਦਾ ਇਕ ਗਹਿਣਾ ਸੱਗੀ ; ਵਿ. ਜ਼ਿਆਦਾ ; ਘਬਰਾਇਆ ਹੋਇਆ।

**चकई**—[ਚਕਈ] ਇ. ਇਕ ਖਿਡਾਉਣਾ ; ਚਕਵੇ ਦੀ ਮਾਦਾ, ਚਕਵੀ।

**चकचकाना**—[ਚਕਚਕਾਨਾ] ਕ੍ਰਿ. ਰਸ-ਰਸ ਕੇ ਬਾਹਰ ਨਿਕਲਣਾ, ਭਿੱਜਣਾ।

**चकचाना**—[ਚਕਚਾਨਾ] ਕ੍ਰਿ. ਚਉਂਧੀ ਲੱਗਣੀ, ਚੁੰਧਿਆਣਾ।

**चकचाल**—[ਚਕਚਾਲ] ਪ. ਚੱਕਰ, ਫੇਰਾ।

**चकचून**—[ਚਕਚੂਨ] ਵਿ. ਪੀਸਿਆ ਹੋਇਆ, ਚੂਰਾ ਕੀਤਾ ਹੋਇਆ।

+**चकचूरना**—[ਚਕਚੂਰਨਾ] ਕ੍ਰਿ. ਚੂਰ ਚੂਰ ਕਰਨਾ, ਮੈਦੇ ਵਾਂਗ ਪੀਹਣਾ।

**चकचौंध**—[ਚਕਚੌਂਧ]
**चकचौंधी**—[ਚਕਚੌਂਧੀ]
**चकचौंह**—[ਚਕਚੌਂਹ] } ਵਿ. ਵੇਖੋ ਚਕਾਚੌਂਧ (**चकाचौंध**)।

+**चकचौंहना**—[ਚਕਚੌਂਹਨਾ] ਕ੍ਰਿ. ਚਾਹ ਨਾਲ ਵੇਖਣਾ, ਪਿਆਰ ਨਾਲ ਤੱਕਣਾ।

**चकचौंहाँ**—[ਚਕਚੌਂਹਾਂ] ਵਿ. ਵੇਖਣ ਲਾਇਕ, ਸੁੰਦਰ।

**चकडोर**—[ਚਕਡੋਰ] ਇ. ਜੁਲਾਹੇ ਦੀ ਉਹ ਰੱਸੀ ਜੋ ਕਰਘੇ ਦੀ ਨਚਨੀ ਨਾਲ ਬੰਨ੍ਹੀ ਹੁੰਦੀ ਹੈ, ਚਕਈ ਦਾ ਡੋਰਾ।

**चकत**—[ਚਕਤ] ਪੁ. ਦੰਦਾਂ ਦੀ ਪਕੜ।

**चकती**—[ਚਕਤੀ] ਇ. ਚਮੜੇ ਜਾਂ ਧਾਤ ਦਾ ਛੋਟਾ ਗੋਲ ਜਾਂ ਚਕੋਰ ਟੁਕੜਾ, ਟਾਕੀ।

**चकत्ता**—[ਚਕੱਤਾ] ਪੁ. ਦੰਦ ਦਾ ਨਿਸ਼ਾਨ, ਦੰਦੀ, ਚੱਕ।

**चकदार**—[ਚਕਦਾਰ] ਵਿ. ਦੂਜੇ ਦੀ ਜ਼ਮੀਨ ਤੇ ਖੂਹ ਲਾਉਣ ਅਤੇ ਉਸ ਦਾ ਲਗਾਨ ਦੇਣ ਵਾਲਾ।

+**चकना**—[ਚਕਨਾ] ਕ੍ਰਿ. ਹੈਰਾਨ ਹੋਣਾ, ਭੁਚੱਕਾ ਪੈਣਾ, ਚੌਂਕਣਾ ; ਚਕਾਚੌਂਧ ਹੋਣਾ।

**चकनाचूर**—[ਚਕਨਾਚੂਰ] ਵਿ. ਜੋ ਟੁਕੜੇ ਟੁਕੜੇ ਹੋ ਗਿਆ ਹੋਵੇ ; ਬਹੁਤ ਥੱਕਿਆ ਹੋਇਆ।

+**चकपक**—[ਚਕਪਕ] ਵਿ. ਹੈਰਾਨ, ਭੁਚੱਕਾ।

**चकपकाना**—[ਚਕਪਕਾਨਾ] ਕ੍ਰਿ. ਹੈਰਾਨੀ ਨਾਲ ਚਹੁੰ ਪਾਸੀਂ ਵੇਖਣਾ, ਭੁਚੱਕਾ ਲਗਣਾ ; ਚੌਂਕਣਾ।

**चकफेरी**—[ਚਕਫੇਰੀ] ਇ. ਪਰਕਰਮਾ, ਫੇਰੀ।

**चकबंदी (चकबन्दी)**—[ਚਕਬੰਦੀ] ਇ. ਮੁਰੱਬਾ ਬੰਦੀ।

**चकमक**—[ਚਕਮਕ] ਪੁ. ਇਕ ਤਰ੍ਹਾਂ ਦਾ ਪੱਥਰ ਜਿਸ ਉੱਤੇ ਸੱਟ ਮਾਰਨ ਨਾਲ ਅੱਗ ਨਿਕਲਦੀ ਹੈ।

**चकमा**—[ਚਕਮਾ] ਪੁ. ਛੱਲ, ਧੋਖਾ, ਭੁਲਾਵਾ ; ਹਾਨੀ ਨੁਕਸਾਨ।

**चकमाक**—[ਚਕਮਾਕ] ਪੁ. ਚਕਮਕ ਪੱਥਰ।

**चकमाकी**—[ਚਕਮਾਕੀ] ਵਿ. ਚਕਮਕ ਦਾ ; ਇ. ਬੰਦੂਕ।

**चकर**—[ਚਕਰ] ਪੁ. ਵੇਖੋ ਚੱਕਰ (**चक्कर**)।

+**चकरबा**—[ਚਕਰਬਾ] ਪੁ. ਚੱਕਰ, ਫੇਰ ; ਬਖੇੜਾ, ਝਗੜਾ।

+**चकरा**—[ਚਕਰਾ] ਪੁ. ਪਾਣੀ ਦਾ ਭੰਵਰ ; ਵਿ. ਚੌੜਾ ਵਿਸਥਾਰ ਵਾਲਾ।

**चकराना**—[ਚਕਰਾਨਾ] ਕ੍ਰਿ. ਹੈਰਾਨ ਹੋਣਾ ; ਘੁੰਮਣਾ ; ਚੱਕਰ ਖਾਣਾ, ਘਬਰਾਉਣਾ।

+**चकरानी**—[ਚਕਰਾਨੀ] ਇ. ਦਾਸੀ, ਨੌਕਰਾਣੀ।

**चकरिया**—[ਚਕਰਿਆ] ਪੁ. ਦਾਸ, ਸੇਵਕ, ਨੌਕਰ, ਗੁਲਾਮ।

+**चकरी**—[ਚਕਰੀ] ਇ. ਚੱਕੀ ; ਬੱਚਿਆਂ ਦਾ ਇਕ ਖਿਡਾਉਣਾ ; ਚੱਕੀ ਦਾ ਪੁੜ।

**चकल**—[ਚਕਲ] ਪੁ. ਬੂਟੇ ਨੂੰ ਦੂਸਰੀ ਥਾਂ ਤੇ ਲਾਉਣ ਲਈ ਜੜ੍ਹੋਂ ਮਿੱਟੀ ਸਮੇਤ ਪੁੱਟਣ ਦੀ ਕ੍ਰਿਆ ; ਉਖਾੜਨ ਸਮੇਂ ਬੂਟੇ ਦੀ ਜੜ੍ਹ ਦੇ ਆਲੇ ਦੁਆਲੇ ਦੀ ਮਿੱਟੀ ਦੀ ਪਿੰਡੀ।

+**चकलई**—[ਚਕਲਈ] ਇ. ਚੁੜਾਈ।

**चकला**—[ਚਕਲਾ] ਪੁ. ਇਲਾਕਾ ; ਰੋਟੀਆਂ ਪੱਧਣ ਦਾ ਚਕਲਾ ; ਰੰਡੀਆਂ ਦਾ ਮੁਹੱਲਾ।

+**चकलाना**—[ਚਕਲਾਨਾ] ਕ੍ਰਿ. ਵਿ. ਬੂਟੇ ਨੂੰ ਮਿੱਟੀ ਸਮੇਤ ਉਖਾੜਨਾ ; ਚੌੜਾ ਕਰਨਾ।

**चकली**—[ਚਕਲੀ] ਇ. ਗਰਾਰੀ ; ਛੋਟਾ ਚਕਲਾ।

**चकलेदार**—[ਚਕਲੇਦਾਰ] ਪੁ. ਕਿਸੇ ਸੂਬੇ ਦਾ ਹਾਕਮ ; ਕਰਜ਼ ਵਸੂਲਣ ਵਾਲਾ ਵਿਅਕਤੀ।

**चकवंड (चकवण्ड)**—[ਚਕਵੰਡ] ਪੁ. ਇਕ ਬਰਸਾਤੀ ਬੂਟਾ ; ਘੁਮਿਆਰਾਂ ਦਾ ਪਾਣੀ ਰੱਖਣ ਦਾ ਭਾਂਡਾ।

**चकवा**—[ਚਕਵਾ] ਪੁ. ਹੰਸ ਦੀ ਨਸਲ ਦਾ ਇਕ ਪੰਛੀ, ਸੁਰਖ਼ਾਬ।

+**चकवाना**—[ਚਕਵਾਨਾ] ਕ੍ਰਿ. ਵੇਖੋ ਚਕਪਕਾਨਾ (**चक-पकाना**)।

+**चकवार**—[ਚਕਵਾਰ] ਪੁ. ਕੱਛੂ, ਕੱਛੂਆ।

**चकवी**—[ਚਕਵੀ] ਇ. ਚਕਵੇ ਦੀ ਮਾਦਾ।

**चकसेनी**—[ਚਕਸੇਨੀ] ਪੁ. ਕਾਕਜੰਘਾ ਬੂਟੀ।

**चकहा**—[ਚਕਹਾ] ਪੁ. ਪਹੀਆ, ਚੱਕਾ।

+**चका**—[ਚਕਾ] ਪੁ. ਚੱਕਰ, ਪਹੀਆ।

**चकाकेवल**—[ਚਕਾਕੇਵਲ] ਇ. ਸੁੱਕਣ ਤੇ ਤਿੜਕ ਜਾਣ ਵਾਲੀ ਕਾਲੀ ਮਿੱਟੀ ਜੋ ਬਹੁਤ ਔਖੇ ਹੀ ਜੁੜਦੀ ਹੈ।

**चकाचक**—[ਚਕਾਚਕ] ਇ. ਲਗਾਤਾਰ ਸੱਟਾਂ ਲੱਗਣ ਦੀ ਆਵਾਜ਼ ; ਵਿ. ਮਜ਼ੇਦਾਰ ; ਤਰਬਤਰ, ਲਥਪਥ ; ਕ੍ਰਿ. ਵਿ. ਭਰਪੂਰ ; ਢਿੱਡ ਭਰ ਕੇ, ਰੱਜ ਕੇ।

**चकाचौंध (चकाचौन्ध)**—[ਚਕਾਚੌਂਧ] ਇ. ਬਹੁਤ ਚਾਨਣ ਨਾਲ ਅੱਖਾਂ ਚੁੰਧਿਆਉਣ ਦਾ ਭਾਵ ; ਝਿਲਮਿਲਾਹਟ।

**चकाचौंधी (चकाचौन्धी)**—[ਚਕਾਚੌਂਧੀ] ਇ. ਚਕਾਚੌਂਧ।

+**चकाना**—[ਚਕਾਨਾ] ਕ੍ਰਿ. ਚਕਰਾਉਣਾ ; ਭੁਚੱਕਾ ਹੋਣਾ।

+**चकाबू**—[ਚਕਾਬੂ] ਪੁ. ਚਕ੍ਰਵ੍ਯੂਹ।

**चकार**—[ਚਕਾਰ] ਪੁ. 'ਚ' ਅੱਖਰ।

चकावल—[ਚਕਾਵਲ] ਇ. ਘੋੜੇ ਦੇ ਅਗਲੇ ਪੈਰ ਦੀ ਹੱਡੀ ਦਾ ਉਠਾਉ ।

+चकासना—[ਚਕਾਸਨਾ] ਕ੍ਰਿ. ਚਮਕਣਾ, ਲਿਸ਼ਕਣਾ ।

चकित—[ਚਕਿਤ] ਵਿ. ਹੈਰਾਨ, ਭੁਚੱਕਾ ; ਚਕੌਨਾ ; ਡਰਪੋਕ, ਕਾਇਰ, ਬੁਜ਼ਦਿਲ ।

चकुंदा (चकुन्दा)—[ਚਕੂੰਦਾ] ਪੁ. ਵੇਖੋ ਚਕਵੰਡ (चकवंड) ।

+चकुला—[ਚਕੁਲਾ] ਪੁ. ਚਿੜੀ ਦੀ ਬੱਚਾ ।

चकृत—[ਚਕ੍ਰਿਤ] ਵਿ. ਵੇਖੋ ਚਕਿਤ (चकित) ।

चकेठ—[ਚਕੇਠ] ਪੁ. ਘੁਮਿਆਰ ਦਾ ਚੱਕ ਭੁਆਉਣ ਦਾ ਡੰਡਾ ।

+चकैया—[ਚਕੈਯਾ] ਇ. ਚਕਵੀ ।

चकोटना—[ਚਕੋਟਨਾ] ਇ. ਚੂੰਢੀ ਨਾਲ ਮਾਸ ਨੋਚਣਾ ।

चकोतरा—[ਚਕੋਤਰਾ] ਪੁ. ਖੱਟਾ-ਮਿੱਠਾ ਇਕ ਫਲ ।

चकोता—[ਚਕੋਤਾ] ਪੁ. ਮਾਮਲਾ, ਹਾਲਾ, ਕਰ ।

चकोर—[ਚਕੋਰ] ਅੰਗਿਆਰ ਖਾਣ ਵਾਲਾ ਪੰਛੀ ; ਇਕ ਛੰਦ ।

चकोरी—[ਚਕੋਰੀ] ਇ. ਚਕੋਰ ਦੀ ਮਾਦਾ ।

चकोह—[ਚਕੋਹ] ਪੁ. ਪਾਣੀ ਦੀ ਘੁੰਮਣਘੇਰੀ, ਭੰਵਰ ।

चकौंध (चकौन्ध)—ਇ. [ਚਕੌਂਧ] ਵੇਖੋ ਚਕਾਚੌਂਧ (चकाचौंध) ।

चकौटा—[ਚਕੌਟਾ] ਪੁ. ਕਰਜ਼ੇ ਦੇ ਬਦਲੇ ਵਿਚ ਦਿਤਾ ਹੋਇਆ ਡੰਗਰ ; ਇਕ ਪਰਕਾਰ ਦਾ ਮਾਮਲਾ ।

चक्क—[ਚੱਕ] ਪੁ. ਚਕਵਾ ; ਦਿਸ਼ਾ ; ਪੀੜ, ਦਰਦ ; ਘੁਮਿਆਰ ਦਾ ਭਾਂਡੇ ਘੜਨ ਦਾ ਚੱਕ ।

चक्कर—[ਚੱਕਰ] ਪੁ. ਪਹੀਏ ਵਾਂਗ ਘੁੰਮਣ ਵਾਲੀ ਕੋਈ ਗੋਲ ਚੀਜ਼ ; ਫੇਰਾ ; ਪਹੀਏ ਦਾ ਘੁਮਾਵ ; ਘੇਰਾ ; ਮੂਰਛਾ ; ਭੰਵਰ ।

+चक्कवई—[ਚੱਕਵਈ] ਇ. ਚਕ੍ਰਵਰਤੀ (ਰਾਜਾ) ।

चक्कवा—[ਚੱਕਵਾ] ਪੁ. ਵੇਖੋ ਚਕਵਾ (चकवा) ।

चक्कवै—[ਚੱਕਵੈ] ਵਿ. ਚਕ੍ਰਵਰਤੀ (ਰਾਜਾ) ।

चक्कस—[ਚੱਕਸ] ਪੁ. ਜਾਨਵਰਾਂ ਦੇ ਬੈਠਣ ਦਾ ਠੀਹਾ ।

चक्का—[ਚੱਕਾ] ਪੁ. ਪਹੀਆ ; ਪਹੀਏ ਵਰਗੀ ਕੋਈ ਗੋਲ ਚੀਜ਼ ; ਇੱਟ ਜਾਂ ਪੱਥਰ ਦਾ ਵੱਡਾ ਚੌੜਾ ਢੇਰ ।

चक्की—[ਚੱਕੀ] ਇ. ਆਟਾ ਪੀਹਣ ਦਾ ਜੰਤ੍ਰ ; ਪੈਰ ਦੇ ਗੋਡੇ ਦੀ ਗੋਲ ਹੱਡੀ ; ਚਾਕੀ ; ਬਿਜਲੀ, ਬੱਜਰ ।

चक्कीरहा—[ਚੱਕੀਰਹਾ] ਪੁ. ਚੱਕੀ ਨੂੰ ਛੈਣੀ ਨਾਲ ਟੱਕ ਕੇ ਖੁਰਦਰੀ ਕਰਨ ਵਾਲਾ ਕਾਰੀਗਰ ।

चक्कू—[ਚੱਕੂ] ਪੁ. ਵੇਖੋ ਚਾਕੂ (चाकू) ।

+चक्खी—[ਚੱਖੀ] ਇ. ਚਾਟ, ਖਾਣ ਦੀ ਚਰਪਰੀ ਚੀਜ਼ ; ਬਟੇਰਾਂ ਦੀ ਚੁਗਾਈ ।

चक्र—[ਚਕ੍ਰ] ਪੁ. ਘੁਮਿਆਰ ਦਾ ਚੱਕ ; ਚੱਕੀ, ਪਹੀਏ ਵਰਗੀ ਕੋਈ ਗੋਲ ਚੀਜ਼ ; ਪਹੀਆ ; ਕੋਹਲੂ ; ਪਾਣੀ ਦਾ ਭੰਵਰ ; ਸਮੂਹ, ਦਲ ; ਚਕ੍ਰਵਯੂਹ ; ਚਕਵਾ ; ਰਾਜਾ ; ਵਾਵਰੋਲਾ ; ਇਕ ਸਮੁੰਦਰ ਤੋਂ ਦੂਜੇ ਤਕ ਦਾ ਰਾਜ ; ਯੋਗ ਦੇ ਅਨੁਸਾਰ ਸਰੀਰ ਦੇ ਅੰਦਰਲਾ ਇਕ ਪਦਮ ; ਧੋਖਾ, ਭੁਲਾਵਾ ; ਲੋਹੇ ਦਾ ਇਕ ਅਸਤ੍ਰ ; ਘੇਰਾ, ਗੇੜਾ ; ਹੱਥ ਦੀ ਹਥੇਲੀ ਅਤੇ ਪੈਰ ਦੀ ਪਾਤਲੀ ਦੇ ਚਿੰਨ੍ਹ ।

चक्रगोसा—[ਚਕ੍ਰਗੋਸਾ] ਪੁ. ਸੈਨਾਪਤੀ, ਕਮਾਂਡਰ ।

चक्रदंती (चक्रदन्ती)—[ਚਕ੍ਰਦੰਤੀ] ਇ. ਜਮਾਲ ਗੋਟਾ ।

चक्रदंष्ट्र—[ਚਕ੍ਰਦੰਸ਼ਟ੍ਰ] ਪੁ. ਸੂਰ ।

चक्रधर—[ਚਕ੍ਰਧਰ] ਵਿ. ਚੱਕਰ ਧਾਰਣ ਕਰਨ ਵਾਲਾ ; ਪੁ. ਵਿਸ਼ਨੂੰ ; ਸ੍ਰੀ ਕ੍ਰਿਸ਼ਨ ; ਬਾਜ਼ੀਗਰ ; ਕਈ ਪਿੰਡਾਂ ਦਾ ਮਾਲਕ ; ਸੱਪ ; ਪਿੰਡਾਂ ਦਾ ਪਰੋਹਤ ।

चक्रधारी—[ਚਕ੍ਰਧਾਰੀ] ਪੁ. ਵੇਖੋ ਚਕ੍ਰਧਰ (चक्रधर) ।

चक्रपाणि—[ਚਕ੍ਰਪਾਣਿ] ਪੁ. ਵਿਸ਼ਨੂੰ ਭਗਵਾਨ ।

चक्रपाद—[ਚਕ੍ਰਪਾਦ] ਪੁ. ਰਥ ; ਗੱਡੀ ; ਹਾਥੀ ।

चक्रपाल—[ਚਕ੍ਰਪਾਲ] ਪੁ. ਸੂਬੇਦਾਰ ; ਸੂਹੇ ਰਾਗ ਦਾ ਇਕ ਭੇਦ ; ਵਿ. ਜੋ ਚੱਕਰ ਧਾਰਨ ਕਰੇ ; ਸੂਬੇਦਾਰ ।

चक्रपूजा—[ਚਕ੍ਰਪੂਜਾ] ਇ. ਤਾਂਤ੍ਰਿਕਾਂ ਦੀ ਇਕ ਪੂਜਾ ।

चक्रफल—[ਚਕ੍ਰਫਲ] ਪੁ. ਗੋਲ ਧਾਰ ਵਾਲਾ ਇਕ ਅਸਤ੍ਰ ।

चक्रबंधु (चक्रबन्धु)—[ਚਕ੍ਰਬੰਧੁ] ਪੁ. ਸੂਰਜ ।

चक्रबांधव (चक्रबान्धव)—[ਚਕ੍ਰਬਾਂਧਵ] ਪੁ. ਸੂਰਜ ।

चक्रभेदिनी—[ਚਕ੍ਰਭੇਦਿਨੀ] ਇ. ਰਾਤ ।

चक्रमंडल (चक्रमण्डल)—[ਚਕ੍ਰਮੰਡਲ] ਪੁ. ਇਕ ਤਰ੍ਹਾਂ ਦਾ ਨਾਚ ।

चक्रमंडली (चक्रमण्डली)—[ਚਕ੍ਰਮੰਡਲੀ] ਪੁ. ਅਜਗਰ, ਸੱਪ, ਅਜਦਹਾ ।

चक्रमुख—[ਚਕ੍ਰਮੁਖ] ਪੁ. ਸੂਰ ।

चक्रमुद्रा—[ਚਕ੍ਰਮੁਦ੍ਰਾ] ਪੁ. ਚੱਕਰ ਆਦਿ ਵਿਸ਼ਨੂੰ ਦੇ ਅਸਤ੍ਰ ਦੇ ਚਿੰਨ੍ਹ ਜਿਨ੍ਹਾਂ ਨੂੰ ਵੈਸ਼ਨੂੰ ਲੋਕ ਆਪਣੀ ਬਾਂਹ ਆਦਿ ਤੇ ਅੰਕਿਤ ਕਰਵਾਉਂਦੇ ਹਨ ।

चक्ररिष्टा—[ਚਕ੍ਰਰਿਸ਼ਟਾ] ਪੁ. ਬਗਲਾ ।

चक्रवर्ती—[ਚਕ੍ਰਵਰਤੀ] ਵਿ. ਚੜ੍ਹਦੇ ਤੋਂ ਲਹਿੰਦੇ ਤਕ ਰਾਜ ਕਰਨ ਵਾਲਾ, ਬਹੁਤ ਵੱਡਾ ਰਾਜਾ ।

चक्रवाक—[ਚਕ੍ਰਵਾਕ] ਪੁ. ਚਕਵਾ ਪੰਛੀ ।

चक्रवाकबंधु (चक्रवाकबन्धु)—[ਚਕ੍ਰਵਾਕਬੰਧੁ] ਪੁ. ਸੂਰਜ ।

चक्रवात—[ਚਕ੍ਰਵਾਤ] ਪੁ. ਵਾਵਰੋਲਾ ।

चक्रवाल—[ਚਕ੍ਰਵਾਲ] ਪੁ. ਘੇਰਾ ; ਇਕ ਪੌਰਾਣਿਕ ਪਹਾੜ ।

चक्रवृद्धि—[ਚਕ੍ਰਵ੍ਰਿੱਧਿ] ਇ. ਬਿਆਜ ਦਰ ਬਿਆਜ ।

**चक्रव्यूह**—[ਚਕ੍ਰਵ੍ਯੂਹ] ਪੁ. ਯੁੱਧ ਵਿਚ ਫੌਜ ਦਾ ਖਾਸ ਤਰ੍ਹਾਂ ਦਾ ਘੇਰਾ ।

**चक्रांक (चक्राङ्क)**—[ਚਕ੍ਰਾਂਕ] ਪੁ. ਵੈਰਾਗੀਆਂ ਦਾ ਚੱਕਰ-ਚਿੰਨ੍ਹ ।

**चक्रांकित (चक्राङ्कित)**—[ਚਕ੍ਰਾਂਕਿਤ] ਵਿ. ਜਿਸ ਨੇ ਚੱਕਰ ਦਾ ਛਾਪਾ ਲਗਵਾਇਆ ਹੋਵੇ ।

**चक्रांग (चक्राङ्ग)**—[ਚਕ੍ਰਾਂਗ] ਪੁ. ਰਥ ; ਚਕਵਾ ; ਹੰਸ ।

**चक्रांगी (चक्राङ्गी)**—[ਚਕ੍ਰਾਂਗੀ] ਇ. ਹੰਸਣੀ ; ਮਜੀਠ ; ਕਾਕੜਾ-ਸਿੰਗੀ ।

**चक्रांत (चक्रान्त)**—[ਚਕ੍ਰਾਂਤ] ਪੁ. ਗੁਪਤ ਸਲਾਹ, ਖੜਯੰਤਰ ।

**चक्रांश**—[ਚਕ੍ਰਾਂਸ਼] ਪੁ. ਰਾਸ਼ੀ ਚਕ੍ਰ ਦਾ 360 ਵਾਂ ਅੰਸ਼ ।

**चक्रा**—[ਚਕ੍ਰਾ] ਇ. ਕਾਕੜਾ-ਸਿੰਗੀ ; ਨਾਗਰ ਮੋਥਾ ।

**चक्राकार**—[ਚਕ੍ਰਾਕਾਰ] ਵਿ. ਗੋਲ ਮੋਲ, ਚੱਕਰ ਵਾਂਗ ਗੋਲ ।

**चक्राट**—[ਚਕ੍ਰਾਟ] ਵਿ. ਸਪੇਰਾ, ਸੱਪ ਫੜਨ ਵਾਲਾ ; ਠਾਕਤੂ ; ਸੋਨੇ ਦਾ ਇਕ ਸਿੱਕਾ ।

**चक्रायुध**—[ਚਕ੍ਰਾਯੁਧ] ਪੁ. ਵਿਸ਼ਨੂੰ ਭਗਵਾਨ ।

**चक्रावल**—[ਚਕ੍ਰਾਵਲ] ਪੁ. ਘੋੜੇ ਦੇ ਪੈਰਾਂ ਦਾ ਇਕ ਰੋਗ ।

**चक्रिक**—[ਚਕ੍ਰਿਕ] ਵਿ. ਚੱਕਰ ਧਾਰਨ ਕਰਨ ਵਾਲਾ ।

**चक्रिका**—[ਚਕ੍ਰਿਕਾ] ਇ. ਗੋਡੇ ਦੀ ਚੱਪਣੀ ।

**चक्री**—[ਚਕ੍ਰੀ] ਪੁ. ਚੱਕਰ ਧਾਰਨ ਕਰਨ ਵਾਲਾ, ਵਿਸ਼ਨੂੰ ਭਗਵਾਨ ; ਪਿੰਡ ਦਾ ਪਰੋਹਤ ; ਚਕਵਾ ; ਰਥਵਾਹੀ ; ਕਾਂ ; ਗਧਾ ; ਸੱਪ ; ਬੱਕਰਾ ; ਦੂਤ, ਜਸੂਸ ; ਬਾਘਨਖ ਨਾਂ ਦੀ ਦਵਾਈ ; ਤੇਲੀ ; ਚਕ੍ਰਵਰਤੀ ; ਘੁਮਿਆਰ ।

**चक्रेश्वर**—[ਚਕ੍ਰੇਸ਼੍ਵਰ] ਵਿ. ਚਕ੍ਰਵਰਤੀ ।

**चक्षण**—[ਚਕ੍ਸ਼ਣ] ਪੁ. ਮਿਹਰ ਦੀ ਨਜ਼ਰ ; ਮਿਹਰ ; ਸ਼ਰਾਬ ਪੀਣ ਤੋਂ ਮਗਰੋਂ ਖਾਈ ਜਾਣ ਵਾਲੀ ਚਾਟ ।

**चक्षु**—[ਚਕ੍ਸ਼ੁ] ਪੁ. ਅੱਖ, ਨੇਤਰ ।

**चक्षुःश्रवा**—[ਚਕ੍ਸ਼ੁਃਸ਼੍ਰਵਾ] ਪੁ. ਸੱਪ, ਸਰਪ, ਨਾਗ ।

**चक्षुष्पति**—[ਚਕ੍ਸ਼ੁਸ਼੍ਪਤਿ] ਪੁ. ਸੂਰਜ ।

**चख**—[ਚਖ] ਪੁ. ਝਗੜਾ, ਤਕਰਾਰ ।

**चखना**—[ਚਖਨਾ] ਕ੍ਰਿ. ਸੁਆਦ ਵੇਖਣਾ, ਜ਼ਾਇਕਾ ਵੇਖਣਾ ।

**चखाचखी**—[ਚਖਾਚਖੀ] ਪੁ. ਝਗੜਾ, ਵਿਰੋਧ, ਲਾਗਡਾਟ ।

**चखाना**—[ਚਖਾਨਾ] ਕ੍ਰਿ. ਖੁਆਉਣਾ ; ਸੁਆਦ ਵਿਖਾਉਣਾ ।

**चखिया**—[ਚਖਿਯਾ] ਵਿ. ਝਗੜਾਲੂ ; ਮਖੌਲੀਆ ।

**चखु**—[ਚਖੁ] ਪੁ. ਵੇਖੋ ਚਕ੍ਸ਼ੁ (चक्षु) ।

**चखोड़ा**—[ਚਖੋੜਾ] ਪੁ. ਬੱਚੇ ਦੇ ਮੱਥੇ ਤੇ ਨਜ਼ਰ ਲਗਣ ਤੋਂ ਬਚਾਉਣ ਲਈ ਲਾਇਆ ਜਾਣ ਵਾਲਾ ਕਾਲਾ ਟਿੱਕਾ, ਨਜ਼ਰ-ਬੱਟੂ ।

**चखौती**—[ਚਖੌਤੀ] ਇ. ਚਟਪਟਾ ਸੁਆਦੀ ਖਾਣਾ ।

+**चगड़**—[ਚਗੜ] ਵਿ. ਧੂਰਤ ; ਚਤੁਰ, ਚਾਲਾਕ ।

+**चचर**—[ਚਚਰ] ਵਿ. ਬਹੁਤ ਦਿਨਾਂ ਤੀਕ ਉਂਞੇ ਹੀ ਪਈ (ਧਰਤੀ) ।

**चचा**—[ਚਚਾ] ਪੁ. ਪਿਉ ਦਾ ਛੋਟਾ ਭਾਈ, ਚਾਚਾ ।

**चचिया**—[ਚਚਿਯਾ] ਵਿ. ਚਾਚੇ ਵਾਂਙ ਸਬੰਧ ਰਖਣ ਵਾਲਾ, ਚਚੇਰਾ ।

**चचींडा (चचीण्डा)**—[ਚਚੀਂਡਾ] ਪੁ. ਇਕ ਸਬਜ਼ੀ ; ਪਠਕੰਡਾ ।

**चची**—[ਚਚੀ] ਇ. ਚਾਚੇ ਦੇ ਘਰ ਵਾਲੀ, ਚਾਚੀ ।

**चचेरा**—[ਚਚੇਰਾ] ਵਿ. ਚਾਚੇ ਦਾ ਪੁੱਤਰ ।

**चचोड़ना**—[ਚਚੋੜਨਾ] ਕ੍ਰਿ. ਦੰਦਾਂ ਨਾਲ ਦਬਾ ਕੇ ਚੂਸਣਾ, ਚਬੋਲਣਾ ।

**चट**—[ਚਟ] ਕ੍ਰਿ. ਵਿ. ਝੱਟ, ਜਲਦੀ, ਝਟਪਟ, ਤੁਰਤ ; ਪੁ. ਧੱਬਾ, ਦਾਗ਼; ਕਲੰਕ, ਦੋਸ਼; ਜ਼ਖ਼ਮ ਦਾ ਚੰਡਾ ; ਕਿਸੇ ਚੀਜ਼ ਦੇ ਟੁੱਟਣ ਦਾ ਸ਼ਬਦ ; ਉਂਗਲੀਆਂ ਚਟਖਣ ਦਾ ਸ਼ਬਦ ।

**चटक**—[ਚਟਕ] ਪੁ. ਚਿੜਾ ; ਇ. ਚਮਕ, ਚਟਕੀਲਾਪਣ, ਭੜਕ ; ਵਿ. ਚਮਕੀਲਾ ; ਗਹਿਰੇ ਰੰਗ ਦਾ ; ਚਟਪਟਾ, ਚਰਪਰਾ ; ਕ੍ਰਿ. ਵਿ. ਝਟਪਟ, ਛੇਤੀ, ਤੁਰਤ ।

+**चटकई**—[ਚਟਕਈ] ਇ. ਤੇਜ਼ੀ, ਕਾਹਲੀ, ਫੁਰਤੀ, ਫੁਹਲਾਪਣ ।

**चटकदार**—[ਚਟਕਦਾਰ] ਵਿ. ਚਮਕੀਲਾ, ਭੜਕੀਲਾ, ਭੜਕ ਵਾਲਾ ।

**चटकन**—[ਚਟਕਨ] ਇ. ਟੁੱਟਣ ਜਾਂ ਫੁੱਟਣ ਦਾ ਸ਼ਬਦ ।

**चटकना**—[ਚਟਕਨਾ] ਕ੍ਰਿ. ਵੇਖੋ ਚਿਟਕਣਾ (चिटकना) ; ਪੁ. ਤਮਾਚਾ, ਥੱਪੜ ।

**चटकनी**—[ਚਟਕਨੀ] ਇ. ਚਿਟਕਣੀ, ਬੂਹਾ ਬੰਦ ਕਰਨ ਦੀ ਕਲ ।

**चटकमटक**—[ਚਟਕਮਟਕ] ਇ. ਚਮਕ ਦਮਕ, ਰੁਹਬ ਦਾਹਬ ; ਹਾਰ-ਸ਼ਿੰਗਾਰ ; ਨਖ਼ਰੇਬਾਜ਼ੀ ।

**चटकवाही**—[ਚਟਕਵਾਹੀ] ਇ. ਕਾਹਲਾਪਨ, ਫੁਰਤੀ, ਜਲਦ-ਬਾਜ਼ੀ ।

**चटका**—[ਚਟਕਾ] ਪੁ. ਕਾਹਲੀ, ਜਲਦੀ ; ਚਾ-ਚਰਪਰਾ ; ਸੁਆਦ ।

**चटकाना**—[ਚਟਕਾਨਾ] ਕ੍ਰਿ. ਤੋੜਨਾ ; ਗੁੱਸੇ ਉਂਗਲੀਆਂ ਭੰਨਣਾ ; ਦੂਰ ਕਰਨਾ ; ਚਿੜਾਉਣਾ ।

**चटकारा**—[ਚਟਕਾਰਾ] ਵਿ. ਚਟਕੀਲਾ, ਚਮਕੀਲਾ ; ਚਪਲ, ਚੰਚਲ ; ਪੁ. ਸੁਆਦੀ ਚੀਜ਼ ਦੇ ਖਾਣ ਸਮੇਂ ਜੀਭ ਦੇ ਤਾਲੂਏ ਨਾਲ ਲਗਾਣ ਨਾਲ ਉਤਪੰਨ ਸ਼ਬਦ ।

**चटकारी**—[ਚਟਕਾਰੀ] ਵਿ. ਚਟਕੀ।

**चटकाली**—[ਚਟਕਾਲੀ] ਇ. ਪੰਛੀਆਂ ਦੀ ਡਾਰ ; ਕੂੰਜਾਂ ਦੀ ਡਾਰ।

**चटकी**—[ਚਟਕੀ] ਇ. ਬੁਲ ਬੁਲ ਜਿਹੀ ਚਿੜੀ।

**चटकीला**—[ਚਟਕੀਲਾ] ਵਿ. ਭੜਕੀਲਾ, ਗਹਿਰੇ ਰੰਗ ਦਾ, ਚਮਕਦਾਰ ; ਚਰਪਰਾ, ਚਟਪਟਾ।

**चटकौरा**—[ਚਟਕੌਰਾ] ਪੁ. ਖਟਖਟ ਕਰਨ ਵਾਲਾ ਬੱਚਿਆਂ ਦਾ ਖਿਡਾਉਣਾ।

**चटखना**—[ਚਟਖਨਾ] ਇ. ਵੇਖੋ ਚਟਕਨਾ (**चटकना**)।

**चटखनी**—[ਚਟਖਨੀ] ਇ. ਵੇਖੋ ਚਟਕਨੀ (**चटकनी**)।

**चटचट**—[ਚਟਚਟ] ਪੁ. ਤਿੜਕਣ ਜਾਂ ਟੁੱਟਣ ਦੀ ਆਵਾਜ਼ ; ਉਂਗਲੀਆਂ ਭੰਨਣ ਦਾ ਖੜਕਾਰ ; ਕ੍ਰਿ. ਵਿ. ਛੇਤੀ ਨਾਲ।

**चटचटाना**—[ਚਟਚਟਾਨਾ] ਕ੍ਰਿ. ਚਟ ਚਟ ਕਰ ਕੇ ਟੁੱਟਣਾ ; ਲੱਕੜੀ ਜਾਂ ਕੋਇਲੇ ਆਦਿ ਦਾ ਬਲਣ ਸਮੇਂ ਸ਼ਬਦ ਕਰਨਾ।

+ **चटचेटक**—[ਚਟਚੇਟਕ] ਪੁ. ਜਾਦੂ, ਇੰਦਰਜਾਲ।

**चटनी**—[ਚਟਨੀ] ਇ. ਚੱਟਣ ਵਾਲੀ ਚੀਜ਼, ਰੋਟੀ ਦਾ ਸੁਆਦ ਵਧਾਉਣ ਵਾਲੀ ਚਟਪਟੀ ਚੀਜ਼।

**चटपट**—[ਚਟਪਟ] ਕ੍ਰਿ. ਵਿ. ਝਟ ਪਟ, ਛੇਤੀ ਨਾਲ, ਜਲਦੀ ਦੇ ਕੇ, ਕਾਹਲੀ ਨਾਲ।

**चटपटा**—[ਚਟਪਟਾ] ਵਿ. ਮਿਰਚ ਮਸਾਲੇ ਪਾਇਆ ਖਾਣ ਵਿਚ ਮਜ਼ੇਦਾਰ, ਚਰਪਰਾ।

**चटपटी**—[ਚਟਪਟੀ] ਇ. ਉਤਾਵਲੀ ਬੇਚੈਨੀ, ਘਬਰਾਹਟ ; ਚਰਪਰੀ (ਚੀਜ਼)।

**चटशाला**—[ਚਟਸ਼ਾਲਾ] ਇ. ਪਾਠਸ਼ਾਲਾ, ਸਕੂਲ।

**चटसार**—[ਚਟਸਾਰ] ਇ. ਵੇਖੋ ਚਟਸ਼ਾਲਾ (**चटशाला**)।

**चटाई**—[ਚਟਾਈ] ਇ. ਸਫ਼, ਘਾਸ ਫੂਸ ਦਾ ਆਸਨ ; ਚੱਟਣ ਦੀ ਕ੍ਰਿਆ।

**चटाक**—[ਚਟਾਕ] ਪੁ. ਲੱਕੜ ਦੇ ਟੁੱਟਣ, ਉਂਗਲੀਆਂ ਭੰਨ ਅਤੇ ਚਪਤ ਆਦਿ ਦੇ ਵੱਜਣ ਤੋਂ ਉਤਪੰਨ ਸ਼ਬਦ।

**चटाका**—[ਚਟਾਕਾ] ਪੁ. ਲਕੜੀ ਜਾਂ ਕਿਸੇ ਹੋਰ ਚੀਜ਼ ਦੇ ਟੁੱਟਣ ਦਾ ਖੜਾਕਾ ; ਦਾਗ਼, ਧੱਬਾ।

**चटाना**—[ਚਟਾਨਾ] ਕ੍ਰਿ. ਥੋੜਾ ਥੋੜਾ ਕਰਕੇ ਮੂੰਹ ਵਿਚ ਪਾਉਣਾ ; ਚਟਾਉਣਾ ; ਵੱਢੀ ਦੇਣੀ।

**चटापटी**—[ਚਟਾਪਟੀ] ਇ. ਜਲਦੀ, ਫੁਰਤੀ।

**चटिक**—[ਚਟਿਕ] ਕ੍ਰਿ. ਵਿ. ਝਟ ਪਟ, ਉਸੇ ਵੇਲੇ।

**चटियल**—[ਚਟਿਯਲ] ਪੁ. ਸੁਨਸਾਨ ਥਾਂ ; ਘਿਲਰਿਆ ਹੋਇਆ।

**चटिया**—[ਚਟਿਯਾ] ਪੁ. ਚੇਲਾ।

+ **चटी**—[ਚਟੀ] ਇ. ਪਾਠਸ਼ਾਲਾ, ਸਕੂਲ ; ਅੱਡੀ ਵੱਲ ਨੂੰ ਖੁਲ੍ਹੀ ਹੋਈ ਜੁੱਤੀ।

**चटु**—[ਚਟੁ] ਪੁ. ਖੁਸ਼ਾਮਦ ; ਢਿੱਡ ; ਸੁੰਦਰ, ਮਨੋਹਰ।

**चटुक**—[ਚਟੁਕ] ਪੁ. ਤਰਲ ਪਦਾਰਥਾਂ ਦੇ ਰਖਣ ਲਈ ਬਣਿਆ ਲਕੜੀ ਦਾ ਬਰਤਨ।

**चटुल**—[ਚਟੁਲ] ਵਿ. ਚਪਲ, ਸ਼ਰਾਰਤੀ, ਚੰਚਲ ; ਸੋਹਣਾ, ਸੁੰਦਰ, ਪਿਆਰਾ ਲਗਣ ਵਾਲਾ।

**चटुला**—[ਚਟੁਲਾ] ਇ. ਬਿਜਲੀ।

**चटोरा**—[ਚਟੋਰਾ] ਵਿ. ਚਟਪਟੀ ਚੀਜ਼ਾਂ ਦੇ ਖਾਣ ਦਾ ਸ਼ੁਕੀਨ ; ਲੋਭੀ।

**चट्ट**—[ਚੱਟ] ਵਿ. ਪੂੰਝਿਆ ਹੋਇਆ ; ਚੱਟਿਆ ਹੋਇਆ ; ਸਮਾਪਤ ; ਗ਼ਾਇਬ।

**चट्टा**—[ਚੱਟਾ] ਪੁ. ਸਿੱਖ, ਚੇਲਾ ; ਘਾਸ ਦੀ ਚਟਾਈ ; ਖੁਲ੍ਹਾ ਮੈਦਾਨ ਜਿਥੇ ਰੁੱਖ ਨਾ ਹੋਵੇ।

**चट्टान**—[ਚੱਟਾਨ] ਇ. ਪੱਥਰ ਦਾ ਲੰਮਾ ਚੌੜਾ ਟੁਕੜਾ, ਸਿਲ।

**चट्टाबट्टा**—[ਚੱਟਾਬੱਟਾ] ਪੁ. ਬੱਚਿਆਂ ਦੇ ਖਿਡਾਉਣੇ ; ਬਾਜ਼ੀਗਰ ਦੇ ਥੈਲੇ ਦਾ ਸਾਮਾਨ।

**चट्टी**—[ਚੱਟੀ] ਇ. ਯਾਤਰੂਆਂ ਦੇ ਠਹਿਰਨ ਦੀ ਥਾਂ, ਪੜਾਉ ; ਮੰਜ਼ਿਲ ; ਬਿਨਾਂ ਅੱਡੀ ਦਾ ਸਲੀਪਰ ; ਘਾਟਾ, ਟੋਟਾ, ਨੁਕਸਾਨ ; ਦੰਡ, ਜੁਰਮਾਨਾ।

**चट्टू**—[ਚੱਟੂ] ਪ. ਪੱਥਰ ਦਾ ਵੱਡਾ ਖਰਲ, ਲੱਕੜ ਦਾ ਇਕ ਖਿਡਾਉਣਾ ਜਿਸ ਨੂੰ ਛੋਟੇ ਬੱਚੇ ਚਟਦੇ ਰਹਿੰਦੇ ਹਨ ; ਵਿ. ਚਟੋਰਾ।

**चड़चड़**—[ਚੜਚੜ] ਇ. ਚਿੜਚਿੜ ਕਰ ਕੇ ਲਕੜੀ ਟੁੱਟਣ ਦੀ ਅਵਾਜ਼ ; ਬਕ ਬਕ, ਬਕਵਾਸ।

**चड़बड़**—[ਚੜਬੜ] ਇ. ਬਕਵਾਸ, ਬਕ ਬਕ।

**चड़सी**—[ਚੜਸੀ] ਪ. ਚੜਸ ਜਾਂ ਚਰਸ ਪੀਣ ਵਾਲਾ ਆਦਮੀ।

**चड़ी**—[ਚੜੀ] ਇ. ਕੁੱਦ ਕੇ ਮਾਰੀ ਲੱਤ।

**चड्डा**—[ਚੱਡਾ] ਪੁ. ਪੱਟ ਦੀ ਜੜ ਜਾਂ ਉਤਲਾ ਹਿੱਸਾ ; ਵਿ. ਮੂਰਖ।

**चड्डी**—[ਚੱਡੀ] ਇ. ਇਕ ਪ੍ਰਕਾਰ ਦਾ ਲੰਗੋਟ।

**चढ़त**—[ਚੜ੍ਹਤ] ਇ. ਕਿਸੇ ਦੇਵੀ ਜਾਂ ਦੇਵਤਾ ਤੇ ਚੜ੍ਹਾਈ ਚੀਜ਼ ਜਾਂ ਧਨ।

**चढ़ता**—[ਚੜ੍ਹਤਾ] ਵਿ. ਉੱਪਰ ਨੂੰ ਉਠਿਆ ਹੋਇਆ ; ਅੱਗੇ ਨੂੰ ਵਧਦਾ ਹੋਇਆ।

चढ़ना—[ਚੜ੍ਹਨਾ] ਕ੍ਰਿ. ਨੀਚੇ ਤੋਂ ਉਚਾਈ ਤੇ ਜਾਣਾ ; ਉੱਪਰ ਨੂੰ ਉਠਣਾ ; ਮੜ੍ਹਿਆ ਜਾਣਾ ; ਤਰੱਕੀ ਕਰਨਾ ; ਚੜ੍ਹਾਈ ਕਰਨਾ, ਹੱਲਾ ਕਰਨਾ ; ਮਹਿੰਗਾ ਹੋਣਾ ; ਸਵਾਰੀ ਕਰਨਾ ; ਕਰਜ਼ਾਈ ਹੋਣਾ ; ਚੁਲ੍ਹੇ ਤੇ ਚੜ੍ਹਨਾ ; ਉਠਣਾ, ਉੱਨਤੀ ਕਰਨਾ ; ਬਹਾਉ ਦੇ ਖਿਲਾਫ਼ ਜਾਣਾ ; ਚੜ੍ਹਾਇਆ ਜਾਣਾ (ਖੇਲ) ; ਦੇਵਤਾ ਆਦਿ ਦੇ ਭੇਟਾ ਕੀਤਾ ਜਾਣਾ (ਚੜ੍ਹਾਵਾ) ; ਸ਼ੁਰੂ ਹੋਣਾ (ਮਹੀਨਾ) ; ਨਿਕਲਣਾ (ਸੂਰਜ) ; ਲਿਖਿਆ ਜਾਣਾ (ਨਾਮ) ; ਅਸਰ ਹੋਣਾ (ਭੂਤ) ; ਨਦੀ ਦਾ ਬਹਾਉ ਵਧਣਾ ।

चढ़वाना—[ਚੜ੍ਹਵਾਨਾ] ਕ੍ਰਿ. ਚੜ੍ਹਾਉਣ ਦਾ ਕੰਮ ਦੂਸਰੇ ਤੋਂ ਕਰਾਉਣਾ ।

चढ़ाउ—[ਚੜ੍ਹਾਉ] ਪੁ. ਵੇਖੋ चढ़ाव (ਚੜ੍ਹਾਵ) ।

चढ़ाई—[ਚੜ੍ਹਾਈ] ਇ. ਉਚਾਈ ਵਲ ਜਾਣ ਦਾ ਭਾਵ ; ਧਾਵਾ, ਹੱਲਾ ; ਦੇਵਤਾ ਨੂੰ ਭੇਟਾ ਚੜ੍ਹਾਉਣ ਦੀ ਕਿਰਿਆ ।

चढ़ाना—[ਚੜ੍ਹਾਨਾ] ਕ੍ਰਿ. ਹੇਠਾਂ ਤੋਂ ਉਪਰ ਨੂੰ ਲੈ ਜਾਣਾ, ਚੜ੍ਹਾਈ ਕਰਨਾ ; ਉਪਰ ਨੂੰ ਸਮੇਟਣਾ ; ਮਹਿੰਗਾ ਕਰਨਾ ; ਸੁਰ ਉੱਚਾ ਕਰਨਾ ; ਸਵਾਰ ਕਰਾਉਣਾ ; ਝਟ ਪਟ ਪੀ ਜਾਣਾ ; ਦੇਵਤਾ ਨੂੰ ਭੇਟਾ ਦੇਣਾ ; ਚਾੜ੍ਹਨਾ ।

चढ़ानी—[ਚੜ੍ਹਾਨੀ] ਇ. ਚੜ੍ਹਾਈ ਵਾਲਾ ਰਾਹ ।

चढ़ाव—[ਚੜ੍ਹਾਵ] ਪੁ. ਅੱਗੇ ਵਧਣ ਦਾ ਕੰਮ, ਚੜ੍ਹਨ ਦੀ ਕਿਰਿਆ ਜਾਂ ਭਾਵ ; ਉਹ ਗਹਿਣਾ ਜੋ ਸਹੁਰਿਆਂ ਵਲੋਂ ਵਿਆਹ ਦੇ ਦਿਨ ਵਿਆਹ ਵਾਲੀ ਕੁੜੀ ਨੂੰ ਪਹਿਨਾਇਆ ਜਾਂਦਾ ਹੈ ; ਉਹ ਪਾਸਾ ਜਿਧਰੋਂ ਨਦੀ ਆਉਂਦੀ ਹੈ ; ਬੜ੍ਹਤੀ ; ਚੜ੍ਹਾਵਾ ।

चढ़ावा—[ਚੜ੍ਹਾਵਾ] ਪੁ. ਭੇਟਾ ; ਪੂਜਾ ; ਉਤਸਾਹ ; ਇਕ ਗਹਿਣਾ ਜੋ ਫੇਰਿਆਂ ਤੋਂ ਪਹਿਲਾਂ ਕੁੜੀ ਦੇ ਸਹੁਰਿਆਂ ਵੱਲੋਂ ਪਹਿਨਾਇਆ ਜਾਂਦਾ ਹੈ ।

चढ़ैत—[ਚੜ੍ਹੈਤ] ਵਿ. ਚੜ੍ਹਨ ਵਾਲਾ ; ਅਸਵਾਰੀ ਕਰਨ ਵਾਲਾ ।

चढ़ैता—[ਚੜ੍ਹੈਤਾ] ਪੁ. ਘੋੜਾ ਫੇਰਨ ਵਾਲਾ ਅਸਵਾਰ ।

चढ़ौवा—[ਚੜ੍ਹੌਵਾ] ਵਿ. ਉਚੀ ਅੱਡੀ ਦੀ ਜੁੱਤੀ ।

चणक—[ਚਣਕ] ਪੁ. ਛੋਲੇ, ਚਣੇ ।

चतरभंग (चतरभङ्ग)—[ਚਤਰਭੰਗ] ਪੁ. ਬਹੁਤਾਂ ਦਾ ਇਕ ਨੁਕਸ ।

चतुरंग (चतुरङ्ग)—[ਚਤੁਰੰਗ] ਪੁ. ਇਕ ਤਰ੍ਹਾਂ ਦਾ ਸੰਗੀਤ ; ਚਤੁਰੰਗਣੀ ਸੈਨਾ ਦਾ ਸੈਨਾਪਤੀ ।

चतुरंगिणी (चतुरङ्गिणी)—[ਚਤੁਰੰਗਿਣੀ] ਵਿ. ਜਿਸ ਵਿਚ ਹਾਥੀ, ਘੋੜੇ, ਪੈਦਲ ਤੇ ਸਵਾਰ ਹੋਣ, ਚਾਰੇ ਤਰ੍ਹਾਂ ਦੀ ਸੈਨਾ ।

चतुर—[ਚਤੁਰ] ਵਿ. ਹੁਸ਼ਿਆਰ, ਤੇਜ਼, ਚਾਲਾਕ ; ਚਾਲ-ਬਾਜ਼ ।

+चतुरई—[ਚਤੁਰਈ] ਇ. ਵੇਖੋ ਚਤੁਰਾਈ (चतुराई) ।

चतुरता—[ਚਤੁਰਤਾ] ਇ. ਚਤੁਰਾਈ, ਸਿਆਣਪ ; ਮੱਕਾਰੀ ।

चतुरनीक—[ਚਤੁਰਨੀਕ] ਪੁ. ਚਾਰ ਮੂੰਹਾਂ ਵਾਲਾ, ਬ੍ਰਹਮਾ ।

चतुरस्र—[ਚਤੁਰਸ੍ਰ] ਵਿ. ਚੌਕੋਰ, ਚੁਖੂੰਜਾ ।

चतुराई—[ਚਤੁਰਾਈ] ਇ. ਹੁਸ਼ਿਆਰੀ ; ਚਾਲਾਕੀ ।

चतुरात्मा—[ਚਤੁਰਾਤ੍ਮਾ] ਪੁ. ਰੱਬ ; ਵਿਸ਼ਨੂੰ ।

चतुरानन—[ਚਤੁਰਾਨਨ] ਪੁ. ਚਾਰ ਮੂੰਹਾਂ ਵਾਲਾ, ਬ੍ਰਹਮਾ ।

चतुरिंद्रिय (चतुरिन्द्रिय)—[ਚਤੁਰਿੰਦ੍ਰਿਯ] ਪੁ. ਚਾਰ ਇੰਦਰੀਆਂ ਵਾਲੇ ਜੀਵ ।

चतुरूषण—[ਚਤੁਰੂਖਣ] ਪੁ. ਸੁੰਢ, ਮਿਰਚ, ਮਗ ਤੇ ਪਿਪਲਾ-ਮੂਲ, ਇਨ੍ਹਾਂ ਚਾਰ ਗਰਮ ਪਦਾਰਥਾਂ ਦਾ ਸਮੂਹ ।

चतुर्—[ਚਤੁਰ੍] ਵਿ. ਚਾਰ ; ਪੁ. ਚਾਰ ਦੀ ਗਿਣਤੀ ।

चतुर्गति—[ਚਤੁਰ੍ਗਤਿ] ਵਿ. ਕੱਛੂ ; ਵਿਸ਼ਨੂੰ, ਪਰਮੇਸ਼ਵਰ ਤੇ ਬ੍ਰਹਮਾ ।

चतुर्जातक—[ਚਤੁਰ੍ਜਾਤਕ] ਪੁ. ਇਲਾਇਚੀ, ਤੇਜਪੱਤ, ਨਾਗਕੇਸਰ ਤੇ ਛਾਲ—ਇਨ੍ਹਾਂ ਚਾਰ ਪਦਾਰਥਾਂ ਦਾ ਸਮੂਹ ।

चतुर्गुण—[ਚਤੁਰ੍ਗੁਣ] ਵਿ. ਚੌਗੁਣਾ, ਚਾਰ ਗੁਣਾ ; ਚਾਰ ਗੁਣਾਂ ਵਾਲਾ ।

चतुर्थ—[ਚਤੁਰਥ] ਵਿ. ਚੌਥਾ ।

चतुर्थक—[ਚਤੁਰ੍ਥਕ] ਪੁ. ਚੌਥਈਆ ਤਾਪ ।

चतुर्थांश—[ਚਤੁਰ੍ਥਾਂਸ਼] ਪੁ. ਚੌਥਾਈ, ਚੌਥਾ ਹਿੱਸਾ ।

चतुर्थाश्रम—[ਚਤੁਰ੍ਥਾਸ਼੍ਰਮ] ਪੁ. ਸੰਨਿਆਸ, ਚੌਥਾ ਆਸ਼ਰਮ ।

चतुर्थी—[ਚਤੁਰ੍ਥੀ] ਇ. ਮਹੀਨੇ ਦੇ ਕਿਸੇ ਵੀ ਪੱਖ ਦੀ ਚੌਥੀ ਤਿੱਥ, ਚੌਥ; ਵਿਆਹ ਤੋਂ ਚੌਥੇ ਦਿਨ ਹੋਣ ਵਾਲਾ ਵਿਸ਼ੇਸ਼ ਕਰਮ ।

चतुर्दंत (चतुर्दन्त)—[ਚਤੁਰ੍ਦੰਤ] ਪੁ. ਐਰਾਵਤ ਹਾਥੀ ।

चतुर्दश—[ਚਤੁਰ੍ਦਸ਼] ਪੁ. ਚੌਦਾਂ, ਚਾਰ ਤੇ ਦਸ ਦੀ ਸੰਖਿਆ ।

चतुर्दशी—[ਚਤੁਰ੍ਦਸ਼ੀ] ਇ. ਚੌਦੇਂ ਤਿੱਥ ।

चतुर्दिक्—[ਚਤੁਰ੍ਦਿਕ੍] ਪੁ. ਚਾਰੇ ਪਾਸੇ, ਚਾਰੇ ਤਰਫ਼ਾਂ ।

चतुर्दिश—[ਚਤੁਰ੍ਦਿਸ਼] ਪੁ. ਵੇਖੋ ਚਤੁਰ੍ਦਿਕ੍ (चतुर्दिक) ।

चतुर्दोल—[ਚਤੁਰ੍ਦੋਲ] ਪੁ. ਪਾਲਕੀ ਜਿਸ ਨੂੰ ਚਾਰ ਜਣੇ ਚੁੱਕਣ ।

चतुर्धाम—[ਚਤੁਰ੍ਧਾਮ] ਪੁ. ਚਾਰ ਮੁੱਖ ਤੀਰਥ—ਜਗਨਨਾਥ ਪੁਰੀ, ਦਵਾਰਕਾ, ਬਦਰੀ ਆਸ਼੍ਰਮ ਤੇ ਰਾਮੇਸ਼ਵਰ ।

चतुर्भद्र—[ਚਤੁਰ੍ਭਦ੍ਰ] ਪੁ. ਧਰਮ, ਅਰਥ, ਕਾਮ ਤੇ ਮੋਖ-ਜੀਵਨ ਦੇ ਚਾਰ ਮੁੱਖ ਮੰਤਵ ।

**चतुर्भुज**—[ਚਤੁਰਭੁਜ] ਜਿਸ ਦੇ ਚਾਰ ਭੁਜਾ ਹੋਣ ; ਪੁ. ਵਿਸ਼ਨੂੰ ਭਗਵਾਨ ; ਚਹੁੰ ਭੁਜਾਂ ਵਾਲਾ ਖੇਤਰ ।
**चतुर्भुजा**—[ਚਤੁਰਭੁਜਾ] ਇ. ਗਾਇਤ੍ਰੀ ਦੇਵੀ ।
**चतुर्भुजी**—[ਚਤੁਰਭੁਜੀ] ਪੁ. ਵੈਰਾਗੀਆਂ ਦੀ ਇਕ ਸ਼ਾਖ ; ਵਿ. ਚਾਰ ਭੁਜਾਂ ਵਾਲਾ ।
**चतुर्मास**—[ਚਤੁਰਮਾਸ] ਪੁ. ਹਾੜ, ਸਾਉਣ, ਭਾਦੋਂ, ਅਸੂ ਇਹ ਚਾਰ ਮਹੀਨੇ ।
**चतुर्मुख**—[ਚਤੁਰਮੁਖ] ਵਿ. ਚਾਰ ਮੂੰਹਾਂ ਵਾਲਾ ; ਪੁ. ਬ੍ਰਹਮਾ ।
**चतुर्युगी**—[ਚਤੁਰਯੁਗੀ] ਇ. ਚਾਰੇ ਯੁੱਗਾਂ ਦਾ ਸਮਾਂ ; ਚੌਕੜੀ ।
**चतुर्वर्ण**—[ਚਤੁਰਵਰਣ] ਪੁ. ਬ੍ਰਾਹਮਣ, ਕਸ਼ੱਤ੍ਰੀ, ਵੈਸ਼ ਤੇ ਸ਼ੂਦਰ ਇਹ ਚਾਰੇ ਵਰਣ ।
**चतुर्वाही**—[ਚਤੁਰਵਾਹੀ] ਪੁ. ਚਾਰ ਘੋੜੇ ਦੀ ਗੱਡੀ ; ਚੌਕੜੀ ।
**चतुर्विंशति**—[ਚਤੁਰਵਿੰਸਤਿ] ਇ. ਚਾਰ ਤੇ ਵੀਹ ਦੀ ਗਿਣਤੀ, ਚੌਵੀ ਦੀ ਸੰਖਿਆ ।
**चतुर्वेद**—[ਚਤੁਰਵੇਦ] ਪੁ. ਈਸ਼ਵਰ, ਰੱਬ ; ਚਾਰੇ ਵੇਦ ।
**चतुर्वेदी**—[ਚਤੁਰਵੇਦੀ] ਵਿ. ਚਾਰੇ ਵੇਦਾਂ ਦੇ ਜਾਨਣ ਵਾਲਾ ; ਪੁ. ਬ੍ਰਾਹਮਣਾਂ ਦੀ ਇਕ ਮੂਹੀਂ ।
**चतुल**—[ਚਤੁਲ] ਵਿ. ਕਾਇਮ ਕਰਨ ਵਾਲਾ, ਸਥਾਪਕ ।
**चतुष्क**—[ਚਤੁਸ਼ਕ] ਵਿ. ਚਾਰ ਕੋਣਾ ; ਪੁ. ਇਕ ਤਰ੍ਹਾਂ ਦਾ ਘਰ ।
**चतुष्कार**—[ਚਤੁਸ਼ਕਾਰ] ਵਿ. ਨਹੁੰਦਰਾਂ ਵਾਲਾ ਜਾਨਵਰ ।
**चतुष्की**—[ਚਤੁਸ਼ਕੀ] ਇ. ਚੌਕੀ ; ਮੱਛਰਦਾਨੀ ।
**चतुष्कोण**—[ਚਤੁਸ਼ਕੋਣ] ਵਿ. ਚੁਕੂੰਜਾ ; ਚੌਕੋਰ ।
**चतुष्टय**—[ਚਤੁਸ਼ਟਯ] ਪੁ. ਚਾਰ ਦੀ ਗਿਣਤੀ, ਚਾਰ ਚੀਜ਼ਾਂ ਦਾ ਇਕੱਠ ।
**चतुष्पथ**—[ਚਤੁਸ਼ਪਥ] ਪੁ. ਚੌਰਾਹਾ, ਚੌਕ ।
**चतुष्पद**—[ਚਤੁਸ਼ਪਦ] ਪੁ. ਚੌਪਾਇਆ ਪਸ਼ੂ ; ਵਿ. ਚਾਰ ਪੈਰ ਵਾਲਾ ।
**चतुष्पदा**—[ਚਤੁਸ਼ਪਦਾ] ਇ. ਚਾਰ ਪਦਾਂ ਵਾਲਾ ਛੰਦ ।
**चतुष्पदी**—[ਚਤੁਸ਼ਪਦੀ] ਇ. ਚੌਪਾਈ ਛੰਦ ।
**चतुष्पाणि**—[ਚਤੁਸ਼ਪਾਣਿ] ਵਿ. ਚਾਰ ਹੱਥਾਂ ਵਾਲਾ ; ਪੁ. ਵਿਸ਼ਨੂੰ ਭਗਵਾਨ ।
**चत्वर**—[ਚਤ੍ਵਰ] ਪੁ. ਚੌਰਾਹਾ, ਚੌਰਸਤਾ ; ਵੇਦੀ ; ਅੰਗਣ, ਚੌਕ ।
**चत्वाल**—[ਚਤ੍ਵਾਲ] ਪੁ. ਹੋਮ-ਕੁੰਡ, ਵੇਦੀ ; ਕੁਸ਼ਾ ; ਦੱਭ ।
**चदरा**—[ਚਦਰਾ] ਪੁ. ਚਾਦਰ ।
**चदिर**—[ਚਦਿਰ] ਪੁ. ਚੰਨ ; ਕਪੂਰ ; ਸੱਪ ; ਹਾਥੀ ।
**चद्दर**—[ਚੱਦਰ] ਇ. ਕਿਸੇ ਧਾਤ ਦਾ ਲੰਮਾ ਚੌੜਾ ਚੌਕੋਰ ਪੱਤਰ ; ਚਾਦਰ ।

+**चनक**—[ਚਨਕ] ਪੁ. ਛੋਲੇ, ਚਣੇ ।
+**चनकट**—[ਚਨਕਟ] ਇ. ਤਮਾਚਾ, ਥੱਪੜ, ਲਫੇੜਾ ।
**चनकना**—ਕ੍ਰਿ. ਤਿੜਨਾ ; ਨਾਰਾਜ਼ ਹੋਣਾ ।
+**चनखना**—[ਚਨਖਨਾ] ਕ੍ਰਿ. ਚਿੜਨਾ, ਖਿਝਣਾ ; ਨਾਰਾਜ਼ ਹੋਣਾ ।
**चनचना**—[ਚਨਚਨਾ] ਪੁ. ਤਮਾਖੂ ਦੀ ਫਸਲ ਨੂੰ ਨੁਕਸਾਨ ਪੁਚਾਉਣ ਵਾਲਾ ਕੀੜਾ ।
+**चनवर**—[ਚਨਵਰ] ਪੁ. ਖੁਰਕੀ, ਗਰਾਹੀ ।
+**चनसित**—[ਚਨਸਿਤ] ਵਿ. ਮਹਾਨ, ਸ੍ਰੇਸ਼ਟ ।
**चना**—[ਚਨਾ] ਪੁ. ਚਣੇ ਦੀ ਪੱਤੀਆਂ ਜਾਂ ਟਹਿਣੀਆਂ 'ਚੋਂ ਕੱਢਿਆ ਖਾਰ; ਛੋਲੇ, ਚਣੇ ।
**चनाब**—[ਚਨਾਬ] ਪੁ. ਝਨਾ ਨਦੀ ।
**चनार**—[ਚਨਾਰ] ਪੁ. ਇਕ ਪਹਾੜੀ ਰੁੱਖ ।
**चनियारी**—[ਚਨਿਯਾਰੀ] ਪੁ. ਸੋਹਣੇ ਖੰਭਾਂ ਵਾਲਾ ਪਾਣੀ ਦਾ ਇਕ ਜਾਨਵਰ ।
**चप**—[ਚਪ] ਇ. ਘੱਲੀ ਹੋਈ ਚੀਜ਼ ।
**चपकन**—[ਚਪਕਨ] ਇ. ਇਕ ਪਰਕਾਰ ਦਾ ਅੰਗਰਖਾ ; ਇਕ ਮੇਖ ।
**चपकना**—[ਚਪਕਨਾ] ਕ੍ਰਿ. ਵੇਖੋ ਚਿਪਕਣਾ (चिपकना) ।
**चपकाना**—[ਚਪਕਾਨਾ] ਕ੍ਰਿ. ਵੇਖੋ ਚਿਪਕਾਣਾ (चिपकाना) ।
**चपट**—[ਚੱਪਟ] ਪੁ. ਵੇਖੋ ਚਪਤ (चपत) ।
**चपटना**—[ਚਪਟਨਾ] ਕ੍ਰਿ. ਵੇਖੋ ਚਿਪਟਣਾ (चिपटना) ।
**चपटाना**—[ਚਪਟਾਨਾ] ਕ੍ਰਿ. ਵੇਖੋ ਚਿਪਕਾਣਾ (चिपकाना) ।
**चपटी**—[ਚਪਟੀ] ਇ. ਯੋਨੀ, ਭਗ ; ਤਾੜੀ ; ਤੌੜੀ ; ਵਿ. ਵੇਖੋ ਚਿਪਟੀ (चिपटी) ।
**चपड़गट्टू**—[ਚਪੜਗੱਟੂ] ਵੇਖੋ ਚਪਰਗੱਟੂ (चपरगट्टू) ।
**चपड़चपड़**—[ਚਪੜਚਪੜ] ਇ. ਕੁੱਤੇ ਦੀ ਪਾਣੀ ਪੀਣ ਸਮੇਂ ਮੂੰਹ ਦੀ ਆਵਾਜ਼ ।
**चपड़ा**—[ਚਪੜਾ] ਪੁ. ਲਾਖ ਦਾ ਪੱਤਰਾ ; ਇਕ ਕੀੜਾ ਜੋ ਕਾਲੇ ਰੰਗ ਦਾ ਹੁੰਦਾ ਹੈ ।
**चपड़ी**—[ਚਪੜੀ] ਇ. ਤਖਤੀ, ਫੱਟੀ ।
**चपत**—[ਚਪਤ] ਪੁ. ਥੱਪੜ, ਚਪੇੜ ; ਧੱਕਾ, ਨੁਕਸਾਨ ।
**चपती**—[ਚਪਤੀ] ਇ. ਤਖਤੀ ਆਦਿ ਤੇ ਲਕੀਰਾਂ ਖਿੱਚਣ ਦੀ ਲੱਕੜ ਦੀ ਫੱਟੀ, ਫੇਂਪਣਾ ।
+**चपना**—[ਚਪਨਾ] ਕ੍ਰਿ. ਕੁਚਲਿਆ ਹੋਣਾ, ਦਬਣਾ ; ਸਿਰ ਨੀਵਾਂ ਕਰਨਾ ; ਚੌੜ ਚਪੱਟ ਹੋਣਾ ।
**चपनी**—[ਚਪਨੀ] ਇ. ਛੋਟੀ ਕਟੋਰੀ ; ਚਿੱਪੀ ; ਗੋਡੇ ਦੀ ਹੱਡੀ, ਚੱਪਣੀ ; ਤੌੜੀ ਦਾ ਢੱਕਣ, ਚੱਪਣੀ ।
**चपरगट्टू**—[ਚਪਰਗੱਟੂ] ਵਿ. ਵਿਪਤਾ ਦਾ ਮਾਰਿਆ ; ਅਭਾਗਾ ; ਗੁੱਥਮਗੁੱਥਾ ।

+चपरना—[ਚਪਰਨਾ] ਕ੍ਰਿ. ਚੁਪੜਨਾ ; ਆਪਸ ਵਿਚ ਮਿਲਾਉਣਾ ; ਨੱਸ ਜਾਣਾ, ਖਿਸਕ ਜਾਣਾ ; ਕਾਹਲੀ ਪਾਉਣਾ ।

चपरनी—[ਚਪਰਨੀ] ਇ. ਮੁਜਰਾ, ਗਾਣਾ ।

+चपरा—[ਚਪਰਾ] ਪੁ. ਵੇਖੋ ਚਪੜਾ (चपड़ा) ; ਵਿ. ਝੂਠਾ ; ਅਵ੍ਯ. ਹਠ ਨਾਲ, ਮੰਨ ਨਾ ਮੰਨ ।

+चपराना—[ਚਪਰਾਨਾ] ਕ੍ਰਿ. ਝੂਠਾ ਕਰਨਾ ।

चपरास—[ਚਪਰਾਸ] ਇ. ਚੌਕੀਦਾਰ ਜਾਂ ਅਰਦਲੀ ਆਦਿ ਦੀ ਉਹ ਪੇਟੀ ਜਿਸ ਤੇ ਬਿੱਲਾ ਲਗਿਆ ਹੁੰਦਾ ਹੈ ; ਮੁਲੰਮਾ ਕਰਨ ਦੀ ਕਲਮ ।

चपरासी—[ਚਪਰਾਸੀ] ਪੁ. ਚਪੜਾਸੀ ।

+चपरि—[ਚਪਰਿ] ਵਿ. ਫੁਰਤੀ ਨਾਲ, ਛੇਤੀ ਕਰਕੇ ।

चपल—[ਚਪਲ] ਵਿ. ਚੰਚਲ, ਚੁਲਬੁਲਾ, ਇੱਲਤੀ ; ਕਾਹਲਾ, ਫੁਹਲਾ ; ਪੁ. ਬੰਬੀਹਾ ; ਰਾਈ ; ਪਾਰਾ ; ਇਕ ਤਰ੍ਹਾਂ ਦਾ ਪੱਥਰ ।

चपलता—[ਚਪਲਤਾ] ਇ ਚੰਚਲਤਾ, ਇੱਲਤ, ਸ਼ਰਾਰਤ ; ਕਾਹਲੀ, ਛੋਹਲਾਪਣ ।

चपला—[ਚਪਲਾ] ਇ. ਬਿਜਲੀ ; ਲੱਛਮੀ ; ਜੀਭ ; ਭੰਗ ; ਸ਼ਰਾਬ ; ਵਿ. ਫੁਰਤੀਲੀ ।

चपलाई—[ਚਪਲਾਈ] ਇ. ਸ਼ਰਾਰਤ, ਚੰਚਲਤਾ ।

+चपलाना—[ਚਪਲਾਨਾ] ਕ੍ਰਿ. ਚਲਣਾ, ਹਿਲਣਾ ; ਡੋਲਣਾ ; ਚਲਾਉਣਾ, ਹਿਲਾਉਣਾ, ਡੁਲਾਉਣਾ ।

चपली—[ਚਪਲੀ] ਇ. ਚੱਪਲ, ਜੁੱਤੀ ।

चपाट—[ਚਪਾਟ] ਪੁ. ਇਕ ਤਰ੍ਹਾਂ ਦੀ ਜੁੱਤੀ ਜਿਸ ਦੀ ਅੱਡੀ ਉਚੀ ਹੋਈ ਹੁੰਦੀ ਹੈ ।

चपाती—[ਚਪਾਤੀ] ਇ. ਪਤਲੀ ਰੋਟੀ ।

+चपाना—[ਚਪਾਨਾ] ਕ੍ਰਿ. ਰੱਸੀ ਸੰਚਣਾ ; ਮੰਦ ਲਾਉਣਾ ; ਸ਼ਰਮਿੰਦਾ ਕਰਨਾ ; ਦਬਾਉਣਾ ।

चपेकना—[ਚਪੇਕਨਾ] ਕ੍ਰਿ. ਚਮੇਟਣਾ, ਚਮੇੜਨਾ ।

चपेट—[ਚਪੇਟ] ਝੋਕਾ ; ਸੰਕਟ ; ਧੱਕਾ ; ਥੱਪੜ, ਚਪੇੜ ।

चपेटना—[ਚਪੇਟਨਾ] ਕ੍ਰਿ. ਦਬਾਉਣਾ, ਦਬੋਚਣਾ, ਤਾਕਤ ਦੇ ਬਲ ਨਾਲ ਨਸਾਉਣਾ, ਡਾਂਟਣਾ, ਘੂਰਨਾ ।

चपेटा—[ਚਪੇਟਾ] ਪੁ. ਵੇਖੋ ਚਪੇਟ (चपेट) ।

+चपेटी—[ਚਪੇਟੀ] ਇ. ਭਾਦੋਂ ਸੁਦੀ ਛਠ ।

चपौटी—[ਚਪੌਟੀ] ਇ. ਸਿਰ ਨਾਲ ਚਿੰਬੜੀ ਹੋਈ ਛੋਟੀ ਟੋਪੀ ।

+चपौर—[ਚਪੌਰ] ਪੁ. ਜੁੱਤੀ ਜੋ ਚਪਟੀ ਸ਼ਕਲ ਦੀ ਹੁੰਦੀ ਹੈ ।

चप्पन—[ਚੱਪਨ] ਪੁ. ਘੜੇ ਆਦਿ ਦਾ ਢਕਣਾ ।

चप्पल—[ਚੱਪਲ] ਪੁ. ਇਕ ਤਰ੍ਹਾਂ ਦੀ ਜੁੱਤੀ ।

चप्पा—[ਚੱਪਾ] ਪੁ. ਚਾਰ ਉਂਗਲ ਚੌੜਾ ਹਿੱਸਾ ; ਥੋੜਾ ਜਿਹਾ ਥਾਂ ।

चप्पी—[ਚੱਪੀ] ਇ. ਚਰਣ ਸੇਵਾ, ਮੁੱਠੀ ਚੱਪੀ ।

चप्पू—[ਚੱਪੂ] ਪੁ. ਬੇੜੀ ਚਲਾਉਣ ਦਾ ਡੰਡਾ ।

चबक—[ਚਬਕ] ਪੁ. ਚਸਕ, ਪੀੜ, ਚੀਸ ; ਵਿ. ਡਰਪੋਕ, ਬੁਜ਼ਦਿਲ ।

चबकना—[ਚਬਕਨਾ] ਕ੍ਰਿ. ਚੀਸ ਪੈਣੀ, ਰਹਿ ਰਹਿ ਕੇ ਦਰਦ ਹੋਣਾ ।

+चबकी—[ਚਬਕੀ] ਇ. ਪਰਾਂਦਾ, ਡੋਰੀ ।

चबाना—[ਚਬਾਨਾ] ਕ੍ਰਿ. ਦੰਦਾਂ ਨਾਲ ਕੁਚਲਨਾ, ਖਾਣਾ, ਚੱਬਣਾ ।

चबारा—[ਚਬਾਰਾ] ਪੁ. ਵੇਖੋ ਚੌਬਾਰਾ (चौबारा) ।

चबूतरा—[ਚਬੂਤਰਾ] ਪੁ. ਚੌਤਰਾ ; ਕੋਤਵਾਲੀ, ਵੱਡਾ ਥਾਣਾ ।

चबेना—[ਚਬੇਨਾ] ਇ. ਸੁੱਕੇ ਅਤੇ ਭੁੰਨੇ ਹੋਏ ਦਾਣੇ, ਭੁੰਨੇ ਛੋਲੇ ।

चबेनी—[ਚਬੇਨੀ] ਇ. ਖਾਣ ਪੀਣ ਦਾ ਸਾਮਾਨ ; ਮਜ਼ਦੂਰਾਂ ਦਾ ਦੁਪਹਿਰ ਦਾ ਖਾਣਾ ।

चब्बू—[ਚੱਬੂ] ਵਿ. ਬਹੁਤ ਖਾਣ ਵਾਲਾ, ਪੇਟੂ, ਭੁੱਖੜ ।

+चभ्भो—[ਚੱਭੋ] ਪੁ. ਚੁੱਭੀ, ਡੁਬਕੀ, ਗੋਤਾ ।

चभक—[ਚਭਕ] ਪੁ. ਪਾਣੀ ਵਿਚ ਕਿਸੇ ਚੀਜ਼ ਦੇ ਡੁੱਬਣ ਦੀ ਆਵਾਜ਼ ; ਇ. ਡੰਗ ਮਾਰਨ ਦੀ ਕਿਰਿਆ ।

चभड़चभड़—[ਚਭੜਚਭੜ] ਇ. ਖਾਣ ਸਮੇਂ ਮੂੰਹ ਚੋਂ ਨਿਕਲਣ ਵਾਲੀ ਆਵਾਜ਼ ।

+चभाना—[ਚਭਾਨਾ] ਕ੍ਰਿ. ਰੋਟੀ ਖੁਆਉਣਾ ।

+चभोक—[ਚਭੋਕ] ਵਿ. ਮੂਰਖ, ਬੇਵਕੂਫ਼ ।

चभोकना—[ਚਭੋਕਨਾ] / +चभोरना—[ਚਭੋਰਨਾ] ਕ੍ਰਿ. ਗੋਤਾ ਦੇਣਾ, ਭਿਉਣਾ, ਡੁਬਾਉਣਾ ।

चमंक—[ਚਮੰਕ] / चमक—[ਚਮਕ] ਪੁ. ਇ. ਚਾਨਣਾ, ਪਰਕਾਸ਼ ; ਆਭਾ, ਤੇਜ ; ਕਮਰ ਜਾਂ ਪਿੱਠ ਵਿਚ ਅਚਾਨਕ ਉਠਿਆ ਹੋਇਆ ਦਰਦ ।

चमकचांदनी (चमकचान्दनी)—[ਚਮਕਚਾਂਦਨੀ] ਇ. ਫ਼ੈਸ਼ਨੇਬਲ ਤੀਵੀਂ, ਸ਼ੁਕੀਨ ਔਰਤ ।

चमकदमक—[ਚਮਕਦਮਕ] ਇ. ਠਾਠ-ਬਾਠ, ਸ਼ਾਨ-ਸ਼ੌਕਤ, ਤੜਕ-ਭੜਕ ।

चमकदार—[ਚਮਕਦਾਰ] ਚਮਕੀਲਾ, ਭੜਕੀਲਾ ।

चमकना—[ਚਮਕਨਾ] ਕ੍ਰਿ. ਪਰਕਾਸ਼ਤ ਹੋਣਾ, ਜਗਮਗਾਉਣਾ, ਝਲਕਣਾ; ਤਰੱਕੀ ਕਰਨਾ; ਤੇਜ਼ੀ ਨਾਲ ਖਿਸਕਣਾ ।

**चमकनी**—[ਚਮਕਣੀ] ਵਿ. ਇ. ਛੇਤੀ ਨਾਲ ਚਿੜ ਜਾਣ ਵਾਲੀ (ਇਸਤ੍ਰੀ) ; ਨਖ਼ਰੇ ਕਰਨ ਵਾਲੀ ।

**चमकाना**—[ਚਮਕਾਨਾ] ਕ੍ਰਿ. ਚਮਕਦਾਰ ਬਣਾਉਣਾ, ਲਿਸ਼ਕਾਉਣਾ ; ਖਿਝਾਉਣਾ ; ਭੜਕਾਉਣਾ ; ਮਟਕਾਉਣਾ ।

+**चमकारा**—[ਚਮਕਾਰਾ] ਪੁ. ਲਿਸ਼ਕਾਰਾ, ਚਮਕ ।

+**चमकारी**—[ਚਮਕਾਰੀ] ਇ. ਲਿਸ਼ਕ, ਪਰਕਾਸ਼ ।

+**चमकी**—[ਚਮਕੀ] ਇ. ਸਿਤਾਰੇ ।

**चमकीला**—[ਚਮਕੀਲਾ] ਵਿ. ਭੜਕ ਦਾਰ, ਭੜਕ ਵਾਲਾ ।

+**चमकौवल**—[ਚਮਕੌਵਲ] ਇ. ਚਮਕਾਉਣ ਦਾ ਕੰਮ ।

+**चमक्को**—[ਚਮੱਕੋ] ਇ. ਬੇਸ਼ਰਮ ਔਰਤ, ਆਵਾਰਾ ਔਰਤ ।

**चमगादड़**—[ਚਮਗਾਦੜ] ਪੁ. ਰਾਤ ਨੂੰ ਉੱਡਣ ਵਾਲਾ ਜਾਨਵਰ ਜੋ ਦਿਨ ਵਿਚ ਪੁਠਾ ਲਟਕਦਾ ਹੈ, ਚਮਗਿੱਦੜ ।

**चमचम**—[ਚਮਚਮ] ਇ. ਇਕ ਬੰਗਾਲੀ ਮਿਠਿਆਈ ।

**चमचमाना**—[ਚਮਚਮਾਨਾ] ਕ੍ਰਿ. ਅਕ. ਚਮਕਣਾ ; ਕ੍ਰਿ. ਸਕ ਚਮਕਾਉਣਾ ।

**चमचा**—[ਚਮਚਾ] ਪੁ. ਵੱਡੀ ਚਮਚ ; ਡੋਈ ।

**चमचिच्चड़**—[ਚਮਚਿੱਚੜ] ਪੁ. ਪਿੰਡੇ ਦੇ ਮਾਸ ਨੂੰ ਚਿਮੜ ਜਾਣ ਵਾਲਾ ਇਕ ਕੀੜਾ ; ਚਿੱਚੜ ।

**चमची**—[ਚਮਚੀ] ਇ. ਆਚਮਨੀ ; ਛੋਟਾ ਚਮਚਾ ।

**चमटा**—[ਚਮਟਾ] ਇ. ਵੇਖੋ ਚਿਮਟਾ (**चिमटा**) ।

**चमड़ा**—[ਚਮੜਾ] ਪੁ. ਚੰਮ, ਜਿਲਦ; ਖੱਲ ।

**चमड़ी**—[ਚਮੜੀ] ਇ. ਖੱਲ, ਚਮੜਾ, ਸਰੀਰ ਦਾ ਉਪਰਲਾ ਮਾਸ ।

**चमत्कार**—[ਚਮਤ੍ਕਾਰ] ਪੁ. ਹੈਰਾਨੀ ਭਰਿਆ ਕੰਮ, ਵਿਚਿਤ੍ਰ ਘਟਨਾ, ਚਮਤਕਾਰ, ਕਰਾਮਾਤ ; ਅਨੂਠਾ ਪਣ, ਵਿਲੱਖਣਤਾ ।

**चमत्कारक**—[ਚਮਤ੍ਕਾਰਕ] ਵਿ. ਹੈਰਾਨੀ ਭਰਿਆ, ਅਨੂਠਾ ; ਚਮਤਕਾਰ ਵਾਲਾ, ਕਰਾਮਾਤੀ ।

**चमत्कारी**—[ਚਮਤ੍ਕਾਰੀ] ਵਿ. ਹੈਰਾਨੀ ਪੈਦਾ ਕਰਨ ਵਾਲਾ, ਵਿਲੱਖਣ, ਅਜੀਬ, ਚਮਤਕਾਰੀ, ਕਰਾਮਾਤੀ ।

**चमत्कृत**—[ਚਮਤ੍ਕ੍ਰਿਤ] ਵਿ. ਚਕਿਤ, ਹੈਰਾਨ ।

**चमत्कृति**—[ਚਮਤ੍ਕ੍ਰਿਤਿ] ਇ. ਹੈਰਾਨੀ, ਅਨੂਠਾਪਣ, ਚਮਤਕਾਰ ।

**चमन**—[ਚਮਨ] ਇ. ਫੁਲਵਾੜੀ, ਬਾਗ਼, ਗੁਲਜ਼ਾਰ ; ਰੌਣਕ ਵਾਲਾ ਸ਼ਹਿਰ ।

**चमर**—[ਚਮਰ] ਪੁ. ਸੁਰਾ ਗਊ, ਸੁਰਾ ਗਊ ਦੀ ਪੂੰਛ ਦੀ ਚੌਰ ।

**चमरक**—[ਚਮਰਕ] ਪੁ. ਸ਼ਹਿਦ ਦੀ ਮੱਖੀ ।

**चमरख**—[ਚਮਰਖ] ਇ. ਚਰਖੇ ਦੀ ਗੁੱਡੀ ਵਿਚ ਤਕਲਾ ਚਲਾਉਣ ਦੀ ਕਲ, ਚਰਮਖ ; ਦੁਬਲੀ ਪਤਲੀ (ਇਸਤ੍ਰੀ) ।

**चमरखा**—[ਚਮਰਖਾ] ਪੁ. ਇਕ ਖ਼ੁਸ਼ਬੂਦਾਰ ਬੂਟੀ ਜਿਸ ਨੂੰ ਵਟਣੇ ਵਿਚ ਪਾਉਂਦੇ ਹਨ ।

**चमरबगली**—[ਚਮਰਬਗਲੀ] ਇ. ਬਗਲੇ ਦੀ ਨਸਲ 'ਚੋਂ ਇਕ ਕਾਲੇ ਰੰਗ ਦੀ ਚਿੜੀ ।

**चमरशिखा**—[ਚਮਰਸ਼ਿਖਾ] ਇ. ਘੋੜਿਆਂ ਦੀ ਕਲਗੀ ।

**चमरस**—[ਚਮਰਸ] ਪੁ. ਚਮੜੇ ਦੀ ਰਗੜ ਲਗਣ ਨਾਲ ਪਦਾ ਹੋਇਆ ਜ਼ਖ਼ਮ, ਚੰਮਰਸ ।

**चमरिक**—[ਚਮਰਿਕ] ਪੁ. ਕਚਨਾਰ ਦਾ ਬੂਟਾ ।

**चमरी**—[ਚਮਰੀ] ਇ. ਸੁਰਾ ਗਊ, ਚੌਰੀ ।

**चमरू**—[ਚਮਰੂ] ਇ. ਚਮੜਾ, ਚੰਮ ।

**चमरौट**—[ਚਮਰੌਟ] ਪੁ. ਚਮਾਰ ਦੇ ਕੰਮ ਦੇ ਬਦਲੇ ਦਿਤਾ ਗਿਆ ਅੰਨ ।

**चमरौधा**—[ਚਮਰੌਧਾ] ਪੁ. ਧੌੜੀ ਦੀ ਭੱਦੀ ਜੁੱਤੀ ।

**चमला**—[ਚਮਲਾ] ਪੁ. ਭਿੱਛਿਆ ਮੰਗਣ ਦਾ ਭਾਂਡਾ, ਖੱਪਰ ।

**चमस**—[ਚਮਸ] ਪੁ. ਚਮੜੇ ਦੀ ਸ਼ਕਲ ਦਾ ਜੱਗ ਦਾ ਭਾਂਡਾ ; ਸਰੋਆ ; ਮਹਾਂ ਦਾ ਆਟਾ; ਚਮਚਾ, ਕੜਛੀ ।

+**चमसा**—[ਚਮਸਾ] ਪੁ. ਚਮਚਾ ।

+**चमाऊ**—[ਚਮਾਊ] ਪੁ. ਚੌਰ ।

**चमाचम**—[ਚਮਾਚਮ] ਵਿ. ਖ਼ੂਬ ਚਮਕਦਾ ਹੋਇਆ ।

**चमार**—[ਚਮਾਰ] ਪੁ. ਚੰਮ ਦਾ ਕੰਮ ਕਰਨ ਵਾਲੀ ਇਕ ਜਾਤੀ, ਚਮਿਆਰ ।

**चमारिन, चमारी**—[ਚਮਾਰਿਨ, ਚਮਾਰੀ] ਇ. ਚਮਾਰ ਜਾਤੀ ਦੀ ਇਸਤ੍ਰੀ, ਚਮਿਆਰੀ ।

**चमीकर**—[ਚਮੀਕਰ] ਪੁ. ਸੋਨੇ ਦੀ ਖਾਣ ।

**चमू**—[ਚਮੂ] ਪੁ. ਸੈਨਾ, ਫ਼ੌਜ ; ਉਹ ਸੈਨਾ ਜਿਸ ਵਿਚ 729 ਹਾਥੀ 729 ਰਥ 2187 ਘੋੜ ਸਵਾਰ ਅਤੇ 3645 ਪਿਆਦੇ ਹੁੰਦੇ ਹਨ ।

**चमूकर**—[ਚਮੂਕਰ]<br>
**चमूपति**—[ਚਮੂਪਤਿ] } ਪੁ. ਸੈਨਾਪਤਿ ।

**चमूरु**—[ਚਮੂਰੁ] ਪੁ. ਇਕ ਤਰ੍ਹਾਂ ਦਾ ਮਿਰਗ ।

**चमूहर**—[ਚਮੂਹਰ] ਪੁ. ਮਹਾਂਦੇਵ, ਸ਼ਿਵ ।

**चमेलिया**—[ਚਮੇਲਿਯਾ] ਵਿ. ਚਮੇਲੀ ਦੇ ਰੰਗ ਦਾ, ਚਮੇਲੀ ਰੰਗਾ ।

**चमेली**—[ਚਮੇਲੀ] ਇ. ਇਕ ਵੇਲ ਜਿਸ ਨੂੰ ਖ਼ੁਸ਼ਬੂਦਾਰ ਚਿੱਟੇ ਫੁੱਲ ਲਗਦੇ ਹਨ, ਚੰਬੇਲੀ ।

**चमोई**—[ਚਮੋਈ] ਇ. ਇਕ ਰੁੱਖ ਜਿਸਦੇ ਛਿਲਕੇ ਦਾ ਕਾਗ਼ਜ਼ ਬਣਦਾ ਹੈ ।

**चमोटा**—[ਚਮੋਟਾ] ਪੁ. ਉਸਤਰੇ ਦੀ ਧਾਰ ਤੇਜ਼ ਕਰਨ ਦਾ ਮੋਟੇ ਚਮੜੇ ਦਾ ਟੁਕੜਾ ।

**चमोटी**—[ਚਮੋਟੀ] ਇ. ਕੋਰੜਾ, ਚਾਬਕ ; ਪਤਲੀ ਛਟੀ ; ਬੈਤ; ਨੀਹ ; ਛੁਰਾ ਤੇਜ਼ ਕਰਨ ਦਾ ਮੋਟਾ ਚਮੜਾ ।

**चमौवा**—[ਚਮੌਵਾ] ਪੁ. ਦੇਖੋ ਚਮਰੌਧਾ (चमरौधा)।

**चयन**—[ਚਯਨ] ਪੁ. ਚੁਣਨ ਦਾ ਕੰਮ, ਜਗ ਲਈ ਅਗਨੀ ਦਾ ਇਕ ਸੰਸਕਾਰ ; ਸੰਚੈ, ਸੰਗ੍ਰਹਿ ; ਲਕੜੀਆਂ ਜਮ੍ਹਾਂ ਕਰਨ ਦੀ ਕ੍ਰਿਆ ।

+**चयना**—[ਚਯਨਾ] ਕ੍ਰਿ. ਚੁਣਨਾ, ਇਕੱਠਾ ਕਰਨਾ ।

**चयनिका**—[ਚਯਨਿਕਾ] ਇ. ਚੋਣਵੀਆਂ ਵਸਤਾਂ ਜਾਂ ਕਵਿਤਾਵਾਂ ਆਦਿ ਦਾ ਸੰਗ੍ਰਹਿ, ਕਪੜੇ ਜਾਂ ਕਾਗਜ਼ ਦੇ ਫਟਣ ਦਾ ਸ਼ਬਦ ।

**चर**—[ਚਰ] ਪੁ. ਮਮੋਲਾ ਪੰਛੀ ; ਕੌਡੀ ; ਮੰਗਲ ਗ੍ਰਹਿ ; ਇਕ ਤਰ੍ਹਾਂ ਦਾ ਪਾਸੇ ਨਾਲ ਖੇਡਿਆ ਜਾਣ ਵਾਲਾ ਜੂਆ, ਚਿੱਕੜ ; ਹਲਕਾਰਾ ; ਨਦੀ, ਨਦੀ ਦੇ ਕੰਢ ਦੀ ਧਰਤੀ, ਰੇਤਾ ; ਜਾਸੂਸ, ਭੇਤੀ ; ਵਿ. ਜੋ ਟਿਕ ਨਾ ਸਕੇ, ਆਪਣੇ ਆਪ ਚਲਣ ਵਾਲਾ ; ਖਾਣ ਵਾਲਾ ।

+**चरई**—[ਚਰਈ] ਇ. ਪਸ਼ੂਆਂ ਦੇ ਪਾਣੀ ਪੀਣ ਲਈ ਬਣਿਆ ਕੁੰਡ ; ਖਲ ।

**चरक**—[ਚਰਕ] ਪੁ. ਸਫ਼ੈਦ ਕੋੜ੍ਹ, ਫੁਲਬਹਿਰੀ; ਜਾਸੂਸ, ਦੂਤ, ਵੈਦਿਕ ਦੇ ਇਕ ਪਰਸਿੱਧ ਆਚਾਰਿਆ ; ਮੰਗਤਾ ; ਪਿੱਤ ਪਾਪੜਾ ।

**चरकटा**—[ਚਰਕਟਾ] ਪੁ. ਊਠ ਜਾਂ ਹਾਥੀ ਆਦਿ ਲਈ ਚਾਰਾ ਕੱਟ ਕੇ ਲਿਆਉਣ ਵਾਲਾ ਵਿਅਕਤੀ ; ਮਾਮੂਲੀ ਮਨੁੱਖ, ਛੋਟੀ ਹੈਸੀਅਤ ਦਾ ਬੰਦਾ ।

**चरकना**—[ਚਰਕਨਾ] ਕ੍ਰਿ. ਟੁੱਟਣਾ, ਫੁੱਟਣਾ, ਤਿੜਨਾ ।

**चरकसंहिता**—[ਚਰਕਸੰਹਿਤਾ] ਇ. ਚਰਕ ਰਿਸ਼ੀ ਦਾ ਲਿਖਿਆ ਵੈਦਿਕ ਸਬੰਧੀ ਗ੍ਰੰਥ ।

**चरका**—[ਚਰਕਾ] ਪੁ. ਹਲਕਾ ਜ਼ਖਮ ; ਧੱਕਾ, ਨੁਕਸਾਨ, ਧੋਖਾ ; ਦਾਗਣ ਦਾ ਨਿਸ਼ਾਨ ।

**चरकी**—[ਚਰਕੀ] ਇ. ਇਕ ਵਿਹੁਲੀ ਮੱਛੀ ।

**चरख**—[ਚਰਖ] ਪੁ. ਖਰਾਦ ; ਚਰਖੀ ; ਘੁਮਿਆਰ ਦਾ ਚੱਕ ; ਗੋਪੀਆ ; ਲਕੜਬੱਘਾ ; ਤੋਪ ਲੱਦਣ ਦੀ ਗੱਡੀ ।

**चरखा**—[ਚਰਖਾ] ਪੁ. ਹੱਥ ਨਾਲ ਸੂਤ ਕੱਤਣ ਦਾ ਜੰਤਰ ; ਖੂਹ ਵਿਚੋਂ ਪਾਣੀ ਕੱਢਣ ਦਾ ਹਲਟ ; ਵੇਲਣ ; ਗੋਲ ; ਵੱਡਾ ਪਹੀਆ ; ਝੰਜਟ, ਬਖੇੜੇ ਦਾ ਕੰਮ ।

**चरखी**—[ਚਰਖੀ] ਇ. ਪਹੀਏ ਵਰਗੀ ਘੁੰਮਣ ਵਾਲੀ ਕੋਈ ਚੀਜ਼, ਛੋਟਾ ਚਰਖਾ ; ਅਟੇਰਨ, ਸੂਤ ਲਪੇਟਣ ਦੀ ਫਿਰਕੀ ; ਕਪਾਹ ਵੇਲਣ ਦਾ ਵੇਲਣਾ ; ਖੂਹ ਵਿਚੋਂ ਪਾਣੀ ਖਿੱਚਣ ਵਾਲੀ ਚਰਖੜੀ ; ਘਲਾੜੀ ; ਇਕ ਤਰ੍ਹਾਂ ਦੀ ਆਤਿਸ਼ਬਾਜ਼ੀ ; ਪੰਙੋਲਾ ।

**चरग**—[ਚਰਗ] ਇ. ਚਰਖ ਨਾਂ ਦੀ ਸ਼ਿਕਾਰੀ ਚਿੜੀਆ ; ਲਕੜਬੱਘਾ ।

+**चरचना**—[ਚਰਚਨਾ] ਕ੍ਰਿ. ਪੂਜਾ ਕਰਨਾ ; ਮਲਣਾ ; ਲਿੱਪਣਾ ; ਅੰਦਾਜ਼ਾ ਲਾਉਣਾ ।

**चरचरा**—[ਚਰਚਰਾ] ਪੁ. ਖਾਕੀ ਰੰਗ ਦਾ ਇਕ ਜਾਨਵਰ ; ਪੁਠਕੰਡਾ ; ਵਿ. ਚਿੜਚਿੜਾ ; ਚਟਪਟਾ ।

**चरचराना**—[ਚਰਚਰਾਨਾ] ਕ੍ਰਿ. ਫੱਟ ਦੇ ਸੁਕ ਜਾਣ ਕਰਕੇ ਪੀੜ ਕਰਨਾ ; ਚਰ ਚਰ ਕਰਕੇ ਤੋੜਨਾ ।

**चरचराहट**—[ਚਰਚਰਾਹਟ] ਇ. ਚਰਚਰਾਉਣ ਦਾ ਭਾਵ ; ਚਰ ਚਰ ਕਰਕੇ ਟੁੱਟਣ ਦਾ ਭਾਵ ।

**चरचारी**—[ਚਰਚਾਰੀ] ਪੁ. ਚਰਚਾ ਕਰਨ ਵਾਲਾ, ਨਿੰਦਕ ।

+**चरजना**—[ਚਰਜਨਾ] ਕ੍ਰਿ. ਭੁਲੇਖਾ ਪਾਉਣਾ, ਬਹਿਕਾਉਣਾ ; ਅੰਦਾਜ਼ਾ ਲਾਉਣਾ ।

**चरट**—[ਚਰਟ] ਪੁ. ਮਮੋਲਾ ਪੰਛੀ ।

**चरण**—[ਚਰਣ] ਪੁ. ਪਾਉਂ, ਪੈਰ ; ਵੱਡਿਆਂ ਦਾ ਸੰਗ ; ਕਿਸੇ ਸ਼ਲੋਕ ਆਦਿ ਦਾ ਚੌਥਾ ਹਿੱਸਾ, ਮਿਸਰਾ ; ਗੋਤ ; ਮੂਲ, ਜੜ੍ਹ ; ਸੂਰਜ ਦੀ ਕਿਰਣ ।

**चरणचिह्न**—[ਚਰਣਚਿਨ੍ਹ] ਪੁ. ਪੈਰ ਦੀ ਪਾਤਲੀ ਦਾ ਨਿਸ਼ਾਨ ; ਪੈਰ ਦਾ ਨਕਲ, ਪਾਏ ਪੂਰਨੇ ।

**चरणतल**—[ਚਰਣਤਲ] ਪੁ. ਪੈਰ ਦੀ ਤਲੀ, ਪੈਰ ਦਾ ਤਲਾ ।

**चरणदासी**—[ਚਰਣਦਾਸੀ] ਇ. ਪਤਨੀ ; ਜੁੱਤੀ ।

**चरणपादुका**—[ਚਰਣਪਾਦੁਕਾ] ਇ. ਖੜਾਵਾਂ, ਪਊਏ ।

**चरणपीठ**—[ਚਰਣਪੀਠ] ਪੁ. ਖੜਾਵਾਂ, ਪਊਏ ।

**चरणसेवा**—[ਚਰਣਸੇਵਾ] ਇ. ਪੈਰ ਘੁੱਟਣ ਦਾ ਕੰਮ ; ਵੱਡਿਆਂ ਦੀ ਸੇਵਾ ।

**चरणाद्रि**—[ਚਰਣਾਦ੍ਰਿ] ਪੁ. ਕਾਸ਼ੀ ਤੇ ਮਿਰਜ਼ਾਪੁਰ ਦਾ ਇਕ ਥਾਂ ਜਿੱਥੇ ਬੁੱਧ ਭਗਵਾਨ ਦੇ ਚਰਨਾਂ ਦੇ ਨਿਸ਼ਾਨ ਹਨ ।

**चरणानुग**—[ਚਰਣਾਨੁਗ] ਵਿ. ਸ਼ਰਣਾਗਤ ; ਪਿੱਛੇ ਲਗਣ ਵਾਲਾ ।

**चरणामृत**—[ਚਰਣਾਮ੍ਰਿਤ] ਪੁ. ਕਿਸੇ ਸੰਤ-ਮਹਾਤਮਾ ਦੇ ਧੋਤੇ ਪੈਰਾਂ ਦਾ ਪਾਣੀ ; ਦੁੱਧ, ਦਹੀਂ ; ਸ਼ਹਿਦ ਅਤੇ ਖੰਡ ਆਦਿ ਦਾ ਮੇਲ ਜਿਸ ਨਾਲ ਦੇਵਤਾ ਦੀ ਮੂਰਤੀ ਦਾ ਇਸ਼ਨਾਨ ਕਰਾਉਂਦੇ ਹਨ, ਚਰਨਾਮਤ ।

**चरणायुध**—[ਚਰਣਾਯੁਧ] ਪੁ. ਮੁਰਗਾ, ਕੁੱਕੜ ।

**चरणार्द्ध**—[ਚਰਣਾਰ੍ਧ] ਪੁ. ਕਿਸੇ ਸ਼ਲੋਕ ਜਾਂ ਛੰਦ ਦੇ ਪਦ ਦਾ ਅੱਧਾ ਹਿੱਸਾ; ਕਿਸੇ ਚੀਜ਼ ਦਾ ਅੱਠਵਾਂ ਹਿੱਸਾ ।

+**चरणि**—[ਚਰਣਿ] ਪੁ. ਮਨੁੱਖ, ਆਦਮੀ ।

**चरणोदक**—[ਚਰਣੋਦਕ] ਪੁ. ਚਰਣਾਮ੍ਰਿਤ, ਚਰਨਾਮਤ ।

+**चरता**—[ਚਰਤਾ] ਪੁ. ਧਰਤੀ ; ਚੱਲਣ ਦਾ ਭਾਵ ।

+चरती—[ਚਰਤੀ] ਪੁ. ਜੋ ਵਰਤ ਵਾਲੇ ਦਿਨ ਵੀ ਖਾਈ ਜਾਵੇ ।
+चरथ—[ਚਰਥ] ਵਿ. ਚੱਲਣ ਵਾਲਾ, ਜੰਗਮ ।
+चरन—[ਚਰਨ] ਪੁ. ਚਰਣ, ਪੈਰ ।
+चरनचर—[ਚਰਨਚਰ] ਪੁ. ਪੈਦਲ ਸਿਪਾਹੀ ।
चरनदासी—[ਚਰਨਦਾਸੀ] ਇ. ਜੁੱਤੀ ।
+चरनबरदार—[ਚਰਨਬਰਦਾਰ] ਪੁ. ਜੁੱਤੀ ਚੁੱਕਣ ਵਾਲਾ ਨੌਕਰ ।
चरना—[ਚਰਨਾ] ਕ੍ਰਿ. ਪਸ਼ੂਆਂ ਦਾ ਘੁੰਮ-ਘੁੰਮ ਕੇ ਚਾਰਾ ਖਾਣਾ ; ਵਿਚਾਰਨਾ ; ਪੁ. ਧੋਤੀ ਦਾ ਕੱਛਾ ।
+चरनि—[ਚਰਨਿ] ਇ. ਚਾਲ, ਗਤੀ ।
चरनी—[ਚਰਨੀ] ਇ. ਚਰਾਂਦ ; ਖੁਰਲੀ ; ਪਸ਼ੂਆਂ ਦਾ ਖਾਜਾ ; ਘਾਹ ਤੂੜੀ ਆਦਿ ।
+चरन्नी—[ਚਰੰਨੀ] ਪੁ. ਇ. ਚੁਆਨੀ ।
चरपट—[ਚਰਪਟ] ਪੁ. ਇਕ ਛੰਦ ; ਲਫੰਗਾ, ਚਪੇੜ ; ਉਚੱਕਾ, ਚੋਰ ।
+चरपनी—[ਚਰਪਨੀ] ਇ. ਕੰਜਰੀ ਦਾ ਨਾਚ, ਮੁਜਰਾ ।
चरपर—[ਚਰਪਰ] } ਵਿ. ਕਰਾਰਾ, ਚਟਪਟਾ ; ਤੇਜ਼,
चरपरा—[ਚਰਪਰਾ] } ਫੁਰਤੀਲਾ ।
चरपराना—[ਚਰਪਰਾਨਾ] ਕ੍ਰਿ. ਵੇਖੋ ਚਰਚਰਾਨਾ (चरचराना) ।
चरपराहट—[ਚਰਪਰਾਹਟ] ਇ. ਜਲਨ, ਸਾੜਾ ; ਈਰਖਾ, ਵੈਰ ; ਚਰਪਰਾਪਣ, ਕਰਾਰਾਪਣ ।
चरफरा—[ਚਰਫਰਾ] ਵਿ. ਵੇਖੋ ਚਰਪਰਾ (चरपरा) ।
+चरफराना—[ਚਰਫਰਾਨਾ] ਕ੍ਰਿ. ਤੜਫਣਾ ।
+चरब—[ਚਰਬ] ਵਿ. ਤੇਜ਼, ਤਿੱਖਾ ।
+चरबन—[ਚਰਬਨ] ਪੁ. ਭੁੰਨੇ ਹੋਏ ਦਾਣੇ ।
चरबांक (चरबाङ्क)—[ਚਰਬਾਂਕ] ਵਿ. ਨਿਡਰ ; ਚਲਾਕ, ਹੁਸ਼ਿਆਰ ; ਸ਼ੋਖ ।
चरबा—[ਚਰਬਾ] ਪੁ. ਨਕਲ, ਖਾਕਾ ।
चरबाक—[ਚਰਬਾਕ] ਵਿ. ਵੇਖੋ ਚਰਬਾਂਕ (चरबांक) ।
+चरबाना—[ਚਰਬਾਨਾ] ਕ੍ਰਿ. ਢੋਲ ਤੇ ਚੰਮ ਮੜ੍ਹਵਾਉਣਾ ।
चरबी—[ਚਰਬੀ] ਇ. ਮਿੱਝ ।
चरम—[ਚਰਮ] ਵਿ. ਅੰਤਮ, ਹੱਦ ਦਰਜੇ ਦਾ ; ਪੁ. ਪੱਛਮ ; ਅੰਤ ; ਚੰਮ, ਚਮੜਾ ।
चरमकाल—[ਚਰਮਕਾਲ] ਪੁ. ਅੰਤਕਾਲ, ਮੌਤ ਦਾ ਸਮਾਂ ।
चरमर—[ਚਰਮਰ] ਪੁ. ਕਿਸੇ ਤਣੀ ਹੋਈ ਚੀਜ਼ ਦੇ ਦਬਣ ਨਾਲ ਪੈਦਾ ਹੋਇਆ ਸ਼ਬਦ ।
चरमरा—[ਚਰਮਰਾ] ਪੁ. ਇਕ ਤਰ੍ਹਾਂ ਦਾ ਘਾਹ ; ਵਿ. ਚਰਮਰ ਚਰਮਰ ਸ਼ਬਦ ਕਰਨ ਵਾਲਾ ।
चरमराना—[ਚਰਮਰਾਨਾ] ਕ੍ਰਿ. ਚਰਮਰ ਚਰਮਰ ਸ਼ਬਦ ਕਰਨਾ ਜਾਂ ਹੋਣਾ ।
चरमवती—[ਚਰਮਵਤੀ] ਇ. ਚੰਬਲ ਨਾਂ ਦੀ ਨਦੀ ।
चर-राशि—[ਚਰ-ਰਾਸ਼ਿ] ਇ. ਮੇਖ, ਕਰਕ, ਤੁਲਾ, ਮਕਰ ਆਦਿ ਰਾਸ਼ੀਆਂ ।
चरवा—[ਚਰਵਾ] ਪੁ. ਧਾਮਨ ਨਾਂ ਦਾ ਘਾਹ ।
चरवाई—[ਚਰਵਾਈ] ਇ. ਚਰਾਉਣ ਦੀ ਮਜ਼ਦੂਰੀ, ਚਰਾਈ ।
चरवाना—[ਚਰਵਾਨਾ] ਕ੍ਰਿ. ਚਰਾਉਣ ਦਾ ਕੰਮ ਦੂਸਰੇ ਤੋਂ ਕਰਾਉਣਾ ।
चरवाहा, चरवैया—[ਚਰਵਾਹਾ, ਚਰਵੈਯਾ] ਵਿ. ਗਊਆਂ ਆਦਿ ਨੂੰ ਚਾਰਨ ਵਾਲਾ, ਵਾਗੀ, ਚਰਵਾਹਾ, ਛੇੜੂ ।
चरस—[ਚਰਸ] ਪੁ. ਮੱਝ ਦੇ ਚੰਮ ਦਾ ਬੋਕਾ ; ਇਕ ਨਸ਼ੀਲੀ ਚੀਜ਼, ਚਰਸ ।
चरसा—[ਚਰਸਾ] ਪੁ. ਪਾਣੀ ਖਿੱਚਣ ਦਾ ਚੰਮ ਦਾ ਭਾਂਡਾ, ਬੋਕਾ ।
चरसी—[ਚਰਸੀ] ਵਿ. ਬੋਕੇ ਨਾਲ ਖੇਤ ਸਿੰਜਣ ਵਾਲਾ, ਚਰਸ ਪੀਣ ਦਾ ਅਮਲੀ ।
चराई—[ਚਰਾਈ] ਪੁ. ਵੇਖੋ ਚਰਵਾਈ (चरवाई) ।
चरागाह, चराऊ—[ਚਰਾਗਾਹ, ਚਰਾਊ] ਇ. ਪੁ. ਉਹ ਥਾਂ ਜਿੱਥੇ ਪਸ਼ੂ ਚਰਦੇ ਹਨ, ਚਰਾਂਦ ।
चराचर—[ਚਰਾਚਰ] ਵਿ. ਜੜ੍ਹ-ਚੇਤਨ, ਸਥਾਵਰ ਅਤੇ ਜੰਗਮ, ਸੰਸਾਰ, ਦੁਨੀਆ ।
चराचरगुरु—[ਚਰਾਚਰਗੁਰੂ] ਪੁ. ਰੱਬ, ਪਰਮੇਸ਼ਵਰ ; ਬ੍ਰਹਮਾ ।
चरान—[ਚਰਾਨ] ਪੁ, ਸਮੁੰਦਰ ਦੇ ਕਿਨਾਰੇ ਲੂਣ ਬਨਾਉਣ ਦਾ ਥਾਂ ; ਚਰਾਗਾਹ, ਚਰਾਂਦ ।
चराना—[ਚਰਾਨਾ] ਕ੍ਰਿ. ਪਸ਼ੂ ਚਾਰਨ ਜਾਣਾ ; ਧੋਖਾ ਦੇਣਾ, ਉੱਲੂ ਬਣਾਉਣਾ ।
चराव—[ਚਰਾਵ] ਪੁ. ਚਰਾਗਾਹ ; ਖੁਰਲੀ ।
चरावना—[ਚਰਾਵਨਾ] ਕ੍ਰਿ. ਚਰਾਉਣਾ, ਚਾਰਨਾ ।
+चरावर—[ਚਰਾਵਰ] ਇ. ਬਕਵਾਸ ।
चरिंदा (चरिन्दा)—[ਚਰਿੰਦਾ] ਪੁ. ਪਸ਼ੂ, ਡੰਗਰ ।
+चरि—[ਚਰਿ] ਪੁ. ਪਸ਼ੂ ।
चरित—[ਚਰਿਤ] ਪੁ. ਆਚਰਣ ; ਕਰਮ ; ਜੀਵਨੀ, ਚਰਿੱਤਰ ; ਸ਼ੀਲ, ਸੁਭਾਉ ।
चरितनायक—[ਚਰਿਤਨਾਯਕ] ਪੁ. ਉਹ ਵਿਅਕਤੀ ਜਿਸ ਦੇ ਜੀਵਨ ਦਾ ਆਧਾਰ ਲੈ ਕੇ ਪੁਸਤਕ ਲਿਖੀ ਜਾਵੇ ।
चरितवान्—[ਚਰਿਤ੍ਰਵਾਨ] ਵਿ. ਚਰਿਤ੍ਰਵਾਨ ।

**चरितव्य**—[ਚਰਿਤਵ੍ਯ] ਵਿ. ਆਚਰਨ ਕਰਨ ਜੋਗ, ਕਰਨ ਜੋਗ ।

**चरितार्थ**—[ਚਰਿਤਾਰ੍ਥ] ਵਿ. ਜਿਸ ਦੀ ਮਨਸ਼ਾ ਪੂਰੀ ਹੋ ਚੁਕੀ ਹੋਵੇ, ਕ੍ਰਿਤਾਰਥ ; ਜੋ ਯਥਾਰਥ ਠੀਕ ਹੋਵੇ ।

**चरित्तर**—[ਚਰਿੱਤਰ] ਪੁ. ਨਖ਼ਰੇਬਾਜ਼ੀ, ਬੁਰਾ ਚਰਿਤਰ ; ਕਪਟੀ ਆਚਰਣ ।

**चरित्र**—[ਚਰਿਤ੍ਰ] ਪੁ. ਸੁਭਾ, ਕਰਮ, ਕਰਤੂਤ, ਚਾਲ-ਚਲਣ, ਆਚਰਣ, ਕਰਨੀ ; ਜੀਵਨੀ ।

**चरित्रनायक**—[ਚਰਿਤ੍ਰਨਾਯਕ] ਪੁ. ਵੇਖੋ ਚਰਿਤਨਾਯਕ (चरितनायक) ।

**चरित्रवान्**—[ਚਰਿਤ੍ਰਵਾਨ੍] ਵਿ. ਸਦਾਚਾਰੀ, ਭਲਾਮਾਣਸ, ਸਾਊ ।

**चरित्रा**—[ਚਰਿਤ੍ਰਾ] ਇ. ਇਮਲੀ ਦਾ ਰੁਖ ।

**चरी**—[ਚਰੀ] ਇ. ਬਿਨਾਂ ਲਗਾਨ ਤੋਂ ਪਸ਼ੂ ਚਾਰਨ ਲਈ ਮਿਲੀ ਧਰਤੀ ; ਮਜ਼ਦੂਰੀ ; ਦੂਤੀ ; ਕੜਵ ; ਇਕ ਤਰ੍ਹਾਂ ਦਾ ਪਸ਼ੂਆਂ ਦਾ ਚਾਰਾ ।

**चरु**—[ਚਰੁ] ਪੁ. ਯੱਗ ਦਾ ਅੰਨ ਰਿੰਨ੍ਹਣ ਦਾ ਭਾਂਡਾ ; ਬਿਨਾਂ ਪਿੱਛ ਕੱਢੇ ਚਾਉਲ ; ਹਵਨ ਕਰਨ ਲਈ ਇਕੱਠੇ ਕੀਤੇ ਹੋਏ ਕਈ ਪਦਾਰਥ ; ਚਰਾਗਾਹ ; ਯੱਗ ; ਬੱਦਲ ।

**चरुआ**—[ਚਰੁਆ] ਪੁ. ਮਿੱਟੀ ਦਾ ਚੌੜੇ ਮੂੰਹ ਵਾਲਾ ਭਾਂਡਾ ।

**चरुका**—[ਚਰੁਕਾ] ਇ. ਇਕ ਪਰਕਾਰ ਦਾ ਧਾਨ ।

+**चरुखला**—[ਚਰੁਖਲਾ] ਪੁ. ਚਰਖਾ ।

**चरुचेली**—[ਚਰੁਚੇਲੀ] ਪੁ. ਸ਼ਿਵ, ਮਹਾਂਦੇਵ ।

**चरुपात्र, चरुस्थाली**—[ਚਰੁਪਾਤ੍ਰ, ਚਰੁਸ੍ਥਾਲੀ] ਪੁ. ਇ. ਹਵਨ ਦੀ ਸਾਮੱਗਰੀ ਦਾ ਭਾਂਡਾ ।

**चरू**—[ਚਰੂ] ਪੁ. ਵੇਖੋ ਚਰੁ (चरु) ।

+**चरेर, चरेरा**—[ਚਰੇਰ, ਚਰੇਰਾ] ਵਿ. ਪਰਵਾ, ਖੁਰਦਰਾ, ਸਖ਼ਤ ।

**चरेरू**—[ਚਰੇਰੂ] ਪੁ. ਚਿੜੀ ।

**चरेली**—[ਚਰੇਲੀ] ਇ. ਬ੍ਰਹਮੀ ਬੂਟੀ ।

**चरैया**—[ਚਰੈਯਾ] ਪੁ. ਚਰਨ ਵਾਲਾ, ਚਰਾਉਣ ਵਾਲਾ ।

**चरैला**—[ਚਰੈਲਾ] ਪੁ. ਚਾਰ ਮੂਹਾਂ ਚੁਲ੍ਹਾ ।

+**चरोखर**—[ਚਰੋਖਰ] ਇ. ਚਰਾਗਾਹ ।

+**चरोतर**—[ਚਰੋਤਰ] ਪੁ. ਕਿਸੇ ਮਨੁੱਖ ਨੂੰ ਜੀਵਨ ਭਰ ਲਈ ਦਿੱਤੀ ਹੋਈ ਭੋਂ ।

**चरौवा**—[ਚਰੌਵਾ] ਪੁ. ਡੰਗਰਾਂ ਦੇ ਚਰਨ ਦੀ ਥਾਂ, ਚਰਾਂਦ ।

**चर्क**—[ਚਰ੍ਕ] ਪੁ. ਜਹਾਜ਼ ਦਾ ਰਸਤਾ ।

**चर्खा**—[ਚਰ੍ਖਾ] ਪੁ. ਸੂਤ ਕੱਤਣ ਦਾ ਸੰਦ ।

**चर्खी**—[ਚਰ੍ਖੀ] ਇ. ਛੋਟਾ ਚਰਖਾ ।

**चर्च**—[ਚਰ੍ਚ] ਪੁ. ਗਿਰਜਾ ਘਰ ।

**चर्चक**—[ਚਰ੍ਚਕ] ਪੁ. ਚਰਚਾ ਕਰਨ ਵਾਲਾ ਵਿਅਕਤੀ ।

**चर्चन**—[ਚਰ੍ਚਨ] ਪੁ. ਚਰਚਾ ; ਲੇਪਨ ।

**चर्चर**—[ਚਰ੍ਚਰ] ਵਿ. ਤੁਰਨ ਫਿਰਨ ਵਾਲਾ, ਚੱਲਣ ਵਾਲਾ ।

**चर्चरिका**—[ਚਰ੍ਚਰਿਕਾ] ਇ. ਨਾਟਕ ਦਾ ਉਹ ਗੀਤ ਜੋ ਕਿਸੇ ਮਜ਼ਮੂਨ ਦੇ ਖ਼ਤਮ ਹੋਣ ਤੇ ਅਤੇ ਦੂਸਰੇ ਦੇ ਅਰੰਭ ਹੋਣ ਵੇਲੇ ਗਾਇਆ ਜਾਂਦਾ ਹੈ ।

**चर्चरी**—[ਚਰ੍ਚਰੀ] ਇ. ਰਾਗ ; ਤਾੜੀ ਮਾਰਨ ਤੋਂ ਭਾਵ ; ਪੁਰਾਣਾ ਢੋਲ ; ਰਾਗ-ਰੰਗ ; ਇਕ ਛੰਦ ; ਖੇਲ੍ਹ ; ਬਸੰਤ ਦਾ ਗੀਤ ; ਹੋਲੀ ਦਾ ਹੁੱਲੜ ।

**चर्चरीक**—[ਚਰ੍ਚਰੀਕ] ਪੁ. ਮਹਾਂਕਾਲ, ਭੈਰੋਂ ; ਸਾਗਭਾਜੀ, ਵਾਲ ਸੰਵਾਰਨ ਦੀ ਕ੍ਰਿਆ ।

**चर्चस**—[ਚਰ੍ਚਸ] ਪੁ. ਕੁਬੇਰ ਦੀਆਂ ਨੌਂ ਨਿੱਧਾਂ ਵਿਚੋਂ ਇਕ ।

**चर्चा**—[ਚਰ੍ਚਾ] ਇ. ਜ਼ਿਕਰ, ਬਿਆਨ, ਵਰਣਨ ; ਲੇਪ ; ਦੁਰਗਾ ; ਅਫ਼ਵਾਹ ; ਗੱਲਬਾਤ, ਚਰਚਾ ।

**चर्चिक**—[ਚਰ੍ਚਿਕ] ਵਿ. ਵੇਦ ਪੜ੍ਹਿਆ ਹੋਇਆ ।

**चर्चिका**—[ਚਰ੍ਚਿਕਾ] ਇ. ਵੇਖੋ ਚਰ੍ਚਾ (चर्चा) ।

**चर्चित**—[ਚਰ੍ਚਿਤ] ਵਿ. ਜਿਸ ਦੀ ਚਰਚਾ ਕੀਤੀ ਗਈ ਹੋਵੇ ; ਲਾਇਆ ਹੋਇਆ, ਲਿੱਪਿਆ ਹੋਇਆ ।

**चर्पट**—[ਚਰ੍ਪਟ] ਪੁ. ਥੱਪੜ, ਚਪੇੜ, ਲਫ਼ੇੜਾ ; ਵਿ. ਬਹੁਤ, ਕਾਫ਼ੀ ।

**चर्पटा**—[ਚਰ੍ਪਟਾ] ਇ. ਭਾਦੋਂ ਸੁਦੀ ਛਠ ।

**चर्पटी**—[ਚਰ੍ਪਟੀ] ਇ. ਇਕ ਤਰ੍ਹਾਂ ਦੀ ਪਤਲੀ ਰੋਟੀ ।

**चर्भट**—[ਚਰ੍ਭਟ] ਪੁ. ਕਕੜੀ, ਤਰ ।

**चर्भटी**—[ਚਰ੍ਭਟੀ] ਇ. ਚਰਚਰੀ ਗੀਤ ; ਚਰਚਾ ; ਰੰਗ-ਰਾਗ ।

**चर्म**—[ਚਰ੍ਮ] ਪੁ. ਚਮੜਾ ; ਢਾਲ ।

**चर्मकरी**—[ਚਰ੍ਮਕਰੀ] ਇ. ਰੋਹਿਣੀ ; ਖ਼ੁਸ਼ਬੂਦਾਰ ਪਦਾਰਥ ।

**चर्मकशा**—[ਚਰ੍ਮਕਸ਼ਾ] ਇ. ਇਕ ਖ਼ੁਸ਼ਬੂਦਾਰ ਚੀਜ਼ ; ਇਕ ਤਰ੍ਹਾਂ ਦਾ ਥੋਹਰ ।

**चर्मकार**—[ਚਰ੍ਮਕਾਰ] ਪੁ. ਚਮਿਆਰ, ਚਮਾਰ ।

**चर्मकील**—[ਚਰ੍ਮਕੀਲ] ਇ. ਬਵਾਸੀਰ ।

**चर्मज**—[ਚਰ੍ਮਜ] ਪੁ. ਰੋਮ ; ਲਹੂ, ਖ਼ੂਨ ।

**चर्मण्वती**—[ਚਰ੍ਮਣ੍ਵਤੀ] ਇ. ਚੰਬਲ ਨਦੀ ; ਕੇਲੇ ਦਾ ਬੂਟਾ ।

**चर्मदंड (चर्मदण्ड)**—[ਚਰ੍ਮਦੰਡ] ਪੁ. ਪਰਾਣੀ, ਛਾਂਟਾ, ਕੋਰੜਾ, ਹੰਟਰ ।

**चर्मपत्रा, चर्मपत्री**—[ਚਰ੍ਮਪਤ੍ਰਾ, ਚਰ੍ਮਪਤ੍ਰੀ] ਇ. ਚਮ-ਗਿੱਦੜ ।

**चर्मपादुका**—[ਚਰ੍ਮਪਾਦੁਕਾ] ਇ. ਜੁੱਤੀ ।

**चर्ममुंडा (चर्ममुण्डा)**—[ਚਰ੍ਮਮੁੰਡਾ] ਇ. ਦੁਰਗਾ ।

**चर्ममुद्र**—[ਚਰ੍ਮਮੁਦ੍ਰ] ਇ. ਤੰਤਰ ਵਿਚ ਇਕ ਤਰ੍ਹਾਂ ਦੀ ਮੁਦ੍ਰਾ ।

**चर्मरी**—[ਚਰ੍ਮਰੀ] ਇ. ਇਕ ਜ਼ਹਿਰੀਲੇ ਫਲਾਂ ਦੀ ਵੇਲ ।

**चर्मार**—[ਚਰ੍ਮਾਰ] ਪੁ. ਚਮਾਰ, ਚਮਿਆਰ ।

**चर्य**—[ਚਰ੍ਯ] ਵਿ. ਕਰਨ ਜੋਗ ; ਪੁ. ਕਰਤੱਵ, ਫਰਜ਼ ।

**चर्या**—[ਚਰ੍ਯਾ] ਇ. ਕਰਮ ; ਆਚਰਣ, ਰੋਜ਼ ਦਾ ਕੰਮ ਕਾਜ ; ਸੇਵਾ ; ਰੋਜ਼ੀ, ਜੀਵਕਾ ; ਚੱਲਣ ਦੀ ਕਿਰਿਆ ।

**चर्री**—[ਚਰ੍ਰੀ] ਇ. ਚੁਭਵੀਂ ਗੱਲ ।

**चर्षणि**—[ਚਰ੍ਸ਼ਣਿ] ਇ. ਮਨੁੱਖ ਜਾਤੀ ।

**+चलंत**—[ਚਲੰਤ] **चलंता (चलन्ता)**—[ਚਲੰਤਾ] ਵਿ. ਚਲਦਾ ਹੋਇਆ, ਚੱਲਣ ਵਾਲਾ ।

**+चलंदरी (चलन्दरी)**—[ਚਲੰਦਰੀ] ਇ. ਪਾਣੀ ਦਾ ਪਿਆਉ, ਛਬੀਲ ।

**चल**—[ਚਲ] ਵਿ. ਚਲਾਇਮਾਨ, ਚੰਚਲ, ਅਸਥਿਰ, ਅਟਿਕ ; ਪੁ. ਕੰਬਣੀ ; ਪਾਰਾ ; ਦੋਸ਼, ਭੁੱਲ ਚੁੱਕ ; ਧੋਖਾ, ਕਪਟ, ਛੱਲ; ਦੋਹਾ ਛੰਦ ਦਾ ਇਕ ਭੇਦ ; ਨੱਚਣ ਦਾ ਇਕ ਢੰਗ ।

**चलकना**—[ਚਲਕਨਾ] ਕ੍ਰਿ. ਚਿਲ੍ਹਕਣਾ, ਚਮਕਣਾ, ਲਿਸ਼ਕਣਾ ।

**चलकर्ण**—[ਚਲਕਰ੍ਣ] ਪੁ. ਹਾਥੀ ; ਵਿ. ਹਰ ਵਕਤ ਕੰਨ ਹਿਲਾਉਣ ਵਾਲਾ ।

**चलकेतु**—[ਚਲਕੇਤੁ] ਪੁ. ਪੂਛ ਵਾਲਾ ਤਾਰਾ, ਪੂਛਲ ਤਾਰਾ ।

**चलचंचु (चलचञ्चु)**—[ਚਲਚੰਚੁ] ਪੁ. ਚਕੋਰ ਪੰਛੀ ।

**चलचित्र**—[ਚਲਚਿਤ੍ਰ] ਪੁ. ਸਿਨੇਮਾ ।

**चलचित्रालय**—[ਚਲਚਿਤ੍ਰਾਲਯ] ਪੁ. ਸਿਨੇਮਾ-ਘਰ ।

**चलता**—[ਚਲਤਾ] ਵਿ. ਚਲਦਾ, ਚਲਦਾ ਹੋਇਆ, ਪਰਚੱਲਤ ; ਚਾਲੂ, ਜਾਰੀ ; ਚਲਾਕ ।

**चलती**—[ਚਲਤੀ] ਜ਼ੋਰ, ਅਸਰ; ਅਧਿਕਾਰ ।

**चलतू**—[ਚਲਤੂ] ਇ. ਅੰਨ ਉਪਜਾਊ ਭੋਂ ।

**चलदल**—[ਚਲਦਲ] ਪੁ. ਪਿੱਪਲ ਦਾ ਰੁੱਖ ।

**चलद्रव्य**—[ਚਲਦ੍ਰਵ੍ਯ] ਪੁ. ਮਾਲ-ਅਸਬਾਬ ।

**चलन**—[ਚਲਨ] ਪੁ. ਗਤੀ, ਚਾਲ ; ਵਿਹਾਰ, ਰੀਤ, ਰਸਮ ; ਪਰਚਾਰ ।

**+चलनदरी**—[ਚਲਨਦਰੀ] ਇ. ਪਾਣੀ ਦਾ ਪਿਆਉ, ਛਬੀਲ ।

**चलनसार**—[ਚਲਨਸਾਰ] ਵਿ. ਹੰਢਣਸਾਰ, ਟਿਕਾਊ ।

**चलना**—[ਚਲਨਾ] ਕ੍ਰਿ. ਗਮਨ ਕਰਨਾ ; ਤੁਰਨਾ, ਚੱਲਣਾ ; ਹਿਲਣਾ ; ਵਗਣਾ ; ਨਿਭਣਾ ; ਹਰਕਤ ਕਰਨਾ ; ਜਾਰੀ ਰਹਿਣਾ, ਖਾਣ ਲਈ ਰਖਣਾ ; ਵਰਤੋਂ ਵਿਚ ਆਉਣਾ, ਕੰਮ ਦੇਣਾ, ਟਿਕਣਾ ; ਤੀਰ, ਗੋਲੀ ਆਦਿ ਛੁਟਣਾ ; ਪੜ੍ਹਿਆ ਜਾਣਾ ; ਸਫਲ ਹੋਣਾ ; ਆਚਰਣ ਕਰਨਾ ; ਨਿਗਲ ਜਾਣਾ ; ਬੇਹਾ ਹੋਣਾ, ਸੜਨਾ ; ਪੁ. ਵੱਡੀ ਛਾਣਨੀ ; ਛਾਣਨੀ ਜਿਹਾ ਹਲਵਾਈ ਦਾ ਵੱਡਾ ਕੜਛਾ ; ਛੰਨਾ ।

**चलनिका**—[ਚਲਨਿਕਾ] ਇ. ਘੱਘਰਾ, ਲਹਿੰਗਾ ; ਰੇਸ਼ਮੀ ਝਾਲਰ ।

**चलनी**—[ਚਲਨੀ] ਇ. ਘੱਘਰੀ ; ਛਾਣਨੀ ।

**चलनौस**—[ਚਲਨੌਸ] ਪੁ. ਚੋਕਰ, ਛਾਣਸ ; ਬੂਰ ।

**चलपत्र**—[ਚਲਪਤ੍ਰ] ਪੁ. ਪਿੱਪਲ ਦਾ ਰੁੱਖ ; ਕਰੰਸੀ ਨੋਟ ।

**+चलवंत (चलवन्त)**—[ਚਲਵੰਤ] ਪੁ. ਪੈਦਲ ਸਿਪਾਹੀ ।

**चलविचल**—[ਚਲਵਿਚਲ] ਵਿ. ਊਲ-ਜਲੂਲ, ਅੰਡ-ਬੰਡ, ਬਿਨਾਂ ਟਿਕਾਣੇ ਤੋਂ ; ਉਖੜਿਆ-ਪੁਖੜਿਆ ; ਅਸਥਿਰ ; ਡਾਵਾਂਡੋਲ ।

**चलांक (चलाङ्क)**—[ਚਲਾਂਕ] ਵਿ. ਵੇਖੋ ਚਾਲਾਕ (चालाक) ।

**चला**—[ਚਲਾ] ਇ. ਬਿਜਲੀ ; ਲੱਛਮੀ ; ਪਿੱਪਲ ; ਧਰਤੀ ; ਪੁ. ਵਿਵਹਾਰ ; ਪਰਚਾਰ, ਰਿਵਾਜ, ਅਧਿਕਾਰ ।

**चलाऊ**—[ਚਲਾਊ] ਵਿ. ਟਿਕਾਊ, ਹੰਡਣ ਸਾਰ ।

**चलाका**—[ਚਲਾਕਾ] ਇ. ਬਿਜਲੀ ।

**चलाचल**—[ਚਲਾਚਲ] ਵਿ. ਚਲ ਅਤੇ ਅਚਲ ; ਅਸਥਿਰ ; ਚੰਚਲ, ਚਪਲ ; ਇ. ਚਲਾਚਲੀ ; ਵਿ. ਚੱਲਣ ਵਾਲਾ ਅਤੇ ਨਾ ਚੱਲਣ ਵਾਲਾ, ਚਰਾਚਰ, ਜੜ ਤੇ ਚੇਤਨ ।

**चलाचली**—[ਚਲਾਚਲੀ] ਇ. ਆਉਣ ਜਾਣ, ਸਮੇਂ ਦੀ ਹਰ ਥਲੀ ; ਘਬਰਾਹਟ ; ਵਿ. ਚੱਲਣ ਨੂੰ ਤਿਆਰ ।

**चलाना**—[ਚਲਾਨਾ] ਕ੍ਰਿ. ਚੱਲਣ ਲਈ ਪਰੇਰਨਾ, ਹੱਕਣਾ, ਤੋਰਨਾ ; ਬਹਾਉਣਾ ; ਤਰੱਕੀ ਕਰਨਾ ; ਜਾਰੀ ਕਰਨਾ ; ਪਰੋਸਣਾ ; ਪਰਚਾਰ ਕਰਨਾ ; ਤੀਰ-ਗੋਲੀ ਛੱਡਣਾ ; ਕੰਮ ਲਾਉਣਾ ; ਹਰਕਤ ਦੇਣਾ ।

**चलयमान**—[ਚਲਾਯਮਾਨ] ਵਿ. ਚੰਚਲ ; ਚੱਲਣ ਵਾਲਾ ; ਵਿਚਲਿਤ ।

**चलावना**—[ਚਲਾਵਨਾ] ਕ੍ਰਿ. ਚਲਾਉਣਾ, ਹੱਕਣਾ ।

**चलावा**—[ਚਲਾਵਾ] ਪੁ. ਮੁਕਲਾਵਾ ; ਰਸਮ-ਰਿਵਾਜ ।

**चलासन**—[ਚਲਾਸਨ] ਪੁ. ਬੁੱਧਮੱਤ ਵਿਚ ਇਕ ਪ੍ਰਕਾਰ ਦਾ ਦੋਸ਼ ।

**चलित**—[ਚਲਿਤ] ਵਿ. ਚਲਦਾ ਜਾਂ ਚਲ ਰਿਹਾ ਹੋਵੇ, ਚਲਿਆ ਹੋਇਆ, ਚਲਾਇਮਾਨ ; ਨਿਰਤ ਵਿਚ ਇਕ ਕਿਸਮ ਦੀ ਹਰਕਤ ।

**+चलैया**—[ਚਲੈਯਾ] ਪੁ. ਚੱਲਣ ਵਾਲਾ ਵਿਅਕਤੀ ।
**चलौना**—[ਚਲੌਨਾ] ਪੁ. ਚਰਖੇ ਦੀ ਹੱਥੀ ; ਖੁਰਚਣਾ ।
**चल्ली**—[ਚੱਲੀ] ਇ. ਤਕਲੇ ਤੇ ਪਿਆ ਸੂਤ ਦਾ ਮੁੱਢਾ ; ਗ਼ਲੋਟਾ ।
**चवन्नी**—[ਚਵੱਨੀ] ਇ. ਚੁਆਨੀ ।
**चवर्ग**—[ਚਵਰ੍ਗ] ਪੁ. 'ਚ' ਤੋਂ 'ਞ' ਤਕ ਪੰਜ ਅੱਖਰ ।
**चवल**—[ਚਵਲ] ਪੁ. ਲੋਬੀਆ ।
**+चवा**—[ਚਵਾ] ਇ. ਚਹੁੰ ਪਾਸੇ ਵਗਣ ਵਾਲੀ ਹਵਾ ।
**+चवाई**—[ਚਵਾਈ] ਵਿ. ਨਿੰਦਕ, ਝੂਠਾ, ਚੁਗਲ ਖੋਰ ।
**चवालीस**—[ਚਵਾਲੀਸ] ਪੁ. ਚੁਤਾਲੀ ।
**+चवाव**—[ਚਵਾਵ] ਪੁ. ਨਿੰਦਿਆ ; ਅਫਵਾਹ, ਗੌਗਾ ।
**चश्म**—[ਚਸ਼੍ਮ] ਇ. ਨੇਤਰ, ਅੱਖ ।
**चश्मदीद**—[ਚਸ਼੍ਮਦੀਦ] ਵਿ. ਅੱਖੀਂ ਡਿੱਠਾ ।
**चश्मपोशी**—[ਚਸ਼੍ਮਪੋਸ਼ੀ] ਇ, ਅੱਖ ਬਚਾ ਕੇ ਜਾਣ ਦਾ ਭਾਵ, ਕਤਰਾਉਣ ਦਾ ਭਾਵ ।
**चश्मा**—[ਚਸ਼੍ਮਾ] ਪੁ. ਐਨਕ, ਪਾਣੀ ਦਾ ਸਰੋਤ, ਝਰਨਾ ।
**चष**—[ਚਸ਼] ਪੁ. ਨੇਤਰ, ਅੱਖ, ਦੀਦਾ ।
**चषक**—[ਚਸ਼ਕ] ਪੁ. ਸ਼ਰਾਬ ਦਾ ਪੈਮਾਨਾ ; ਸ਼ਹਿਦ, ਮਧੂ ।
**चषचोल**—[ਚਸ਼ਚੋਲ] ਪੁ. ਅੱਖ ਦੀ ਪਲਕ ।
**चषण**—[ਚਸ਼ਣ] ਪੁ. ਭੋਜਨ ; ਨਾਸ਼, ਕਤਲ ।
**चस**—[ਚਸ] ਇ. ਰੇਸ਼ਮੀ ਕਿਨਾਰੀ ।
**चसक**—[ਚਸਕ] ਇ. ਹਲਕੀ ਪੀੜ ; ਸੰਜਾਫ਼ ਦੇ ਅੱਗੇ ਲਾਉਣ ਦੀ ਡੋਰੀ ।
**चसकना**—[ਚਸਕਨਾ] ਕ੍ਰਿ. ਚੀਸ ਪੈਣੀ, ਟਸ-ਟਸ ਕਰਨਾ ।
**चसका**—[ਚਸਕਾ] ਪੁ. ਆਦਤ, ਚਸਕਾ, ਭੈੜੀ ਆਦਤ ; ਸੁਆਦ ।
**+चसना**—[ਚਸਨਾ] ਕ੍ਰਿ. ਮਰਨਾ, ਪ੍ਰਾਣ ਛਡਣੇ ; ਦੋ ਚੀਜ਼ਾਂ ਦਾ ਆਪਸ ਵਿਚ ਮਿਲਣਾ ; ਲਗਣਾ, ਚਿਪਕਣਾ ।
**चस्सी**—[ਚੱਸੀ] ਪੁ. ਹਥੇਲੀ ਅਤੇ ਤਲਵਿਆਂ ਦੀ ਖਾਜ ।
**चह**—[ਚਹ] ਪੁ. ਨਦੀ ਦੇ ਕੰਢੇ ਬਾਂਸਾਂ ਦਾ ਬਣਾਇਆ ਹੋਇਆ ਢਾਂਚਾ ਜਿਸ ਤੇ ਚੜ੍ਹ ਕੇ ਬੇੜੀ ਤੇ ਚੜ੍ਹਦੇ ਹਨ ।
**चहक**—[ਚਹਕ] ਇ. ਪੰਛੀਆਂ ਦੀ ਚੀਂ ਚੀਂ ।
**चहकना**—[ਚਹਕਨਾ] ਕ੍ਰਿ. ਪੰਛੀਆਂ ਦਾ ਚੀਂ ਚੀਂ ਕਰ ਕੇ ਬੋਲਣਾ, ਹੌਸਲੇ ਵਿਚ ਆ ਕੇ ਖ਼ੁਸ਼ੀ ਵਿਚ ਬਹੁਤ ਬੋਲਣਾ ।
**चहका**—[ਚਹਕਾ] ਪੁ. ਪੱਥਰਾਂ ਜਾਂ ਇੱਟਾਂ ਦਾ ਫਰਸ਼ ; ਜਲਦੀ ਬਲਦੀ ਲੱਕੜ ; ਚਿੱਕੜ ।
**चहचहा**—[ਚਹਚਹਾ] ਪੁ. ਚਹਿਕ, ਚੁਹਲਬਾਜ਼ੀ, ਹਾਸਾ, ਠੱਠਾ ; ਵਿ. ਮਨੋਹਰ ; ਤਾਜ਼ਾ ; ਖ਼ੁਸ਼ੀ ਪੈਦਾ ਕਰਨ ਵਾਲਾ ।
**चहचहाना**—[ਚਹਚਹਾਨਾ] ਕ੍ਰਿ. ਵੇਖੋ ਚਹਕਨਾ (चहकना) ।

**चहटा**—[ਚਹਟਾ] ਪੁ. ਚਿੱਕੜ ।
**चहता**—[ਚਹਤਾ] ਵਿ. ਚਾਹੁਣ ਵਾਲਾ, ਆਸ਼ਕ, ਪਿਆਰਾ ।
**+चहनना**—[ਚਹਨਨਾ] ਕ੍ਰਿ. ਦਬਾਉਣਾ, ਮਿੱਧਣਾ, ਲਤਾੜਨਾ ।
**+चहना**—[ਚਹਨਾ] ਕ੍ਰਿ. ਚਾਹੁਣਾ ।
**+चहनि**—[ਚਹਨਿ] ਇ. ਚਾਹ, ਇੱਛਿਆ, ਲੋੜ ।
**चहबच्चा**—[ਚਹਬੱਚਾ] ਪੁ. ਚੁਬੱਚਾ, ਪਾਣੀ ਦਾ ਕੁੰਡ, ਹੌਦ ; ਧਨ ਲੁਕਾ ਕੇ ਰਖਣ ਦਾ ਛੋਟਾ ਤਹਿਖਾਨਾ ।
**+चहर**—[ਚਹਰ] ਇ. ਚਹਿਲਪਹਿਲ, ਮੌਜ-ਬਹਾਰ, ਰੌਣਕ ; ਰੌਲਾ ਰੱਪਾ, ਖ਼ੁਸ਼ੀ ਦੀ ਲਹਿਰ ; ਉਪੱਦਰ ; ਵਿ. ਵਧੀਆ ; ਤੇਜ਼ ।
**+चहरना**—[ਚਹਰਨਾ] ਕ੍ਰਿ. ਪ੍ਰਸੰਨ ਹੋਣਾ, ਖ਼ੁਸ਼ ਹੋਣਾ, ਪ੍ਰਸੰਨ ਹੋਣਾ, ਖ਼ੁਸ਼ ਹੋਣਾ ।
**+चहराना**—[ਚਹਰਾਨਾ] ਕ੍ਰਿ. ਫਟਣਾ, ਤਿੜਕਣਾ ।
**चहल**—[ਚਹਲ] ਧੂਮ-ਧਾਮ, ਖ਼ੁਸ਼ੀ ਦਾ ਸਮਾਂ ; ਚਿੱਕੜ, ਗਿੱਲੀ ਚਿਕਣੀ ਮਿੱਟੀ ।
**चहलपहल**—[ਚਹਲਪਹਲ] ਇ. ਮੌਜ-ਬਹਾਰ, ਰੌਣਕ-ਮੇਲਾ, ਖ਼ੁਸ਼ੀ ਦਾ ਸਮਾਂ, ਗਹਿਮਾਗਹਿਮੀ ।
**+चहला**—[ਚਹਲਾ] ਪੁ. ਚਿੱਕੜ, ਗਾਰਾ ।
**+चहली**—[ਚਹਲੀ] ਇ. ਖੂਹ ਤੋਂ ਪਾਣੀ ਖਿੱਚਣ ਦੀ ਭੌਣੀ, ਚਰਖੜੀ ।
**+चहूँ**—[ਚਹੁੰ] ਵਿ. ਚਾਰ, ਚਾਰੇ ।
**चहुवान**—[ਚਹੁਵਾਨ] ਪੁ. ਵੇਖੋ ਚੌਹਾਨ (चौहान) ।
**चहूँ**—[ਚਹੂੰ] ਵਿ. ਵੇਖੋ ਚਹੁੰ (चहूँ) ।
**+चहेटना**—[ਚਹੇਟਨਾ] ਕ੍ਰਿ. ਦੱਬ ਕੇ ਰਸ ਨਿਚੋੜਨਾ ; ਵੇਖੋ ਚਪੇਟਣਾ ।
**चहेता**—[ਚਹੇਤਾ] ਵਿ. ਮੂਹ ਲੱਗਣ ਵਾਲਾ ; ਪ੍ਰੇਮੀ, ਪਿਆਰਾ, ਮਨਪਸੰਦ ।
**चहेल**—[ਚਹੇਲ] ਇ. ਚਿੱਕੜ ; ਸੇਗਲੀ ਧਰਤੀ ।
**+चहोरना**—[ਚਹੋਰਨਾ] ਕ੍ਰਿ. ਬੂਟਾ ਪੁੱਟ ਕੇ ਦੂਜੇ ਥਾਂ ਲਾਉਣਾ ; ਬੀਜਣਾ, ਗੁੱਡਣਾ ; ਦੇਖ ਭਾਲ ਕਰਨਾ, ਸੰਭਾਲਣਾ ।
**चहोरा**—[ਚਹੋਰਾ] ਪੁ. ਮੱਘਰ ਦੇ ਮਹੀਨੇ ਤਿਆਰ ਹੋਣ ਵਾਲਾ ਧਾਨ ।
**चांई**—[ਚਾਈਂ] ਵਿ. ਠੱਗ, ਉਚੱਕਾ ; ਕਪਟੀ, ਧੋਖੇਬਾਜ਼ ; ਚਲਾਕ, ਧੂਰਤ ; ਪੁ. ਸਿਰ ਦੇ ਵਾਲ ਝੜਨ ਦੀ ਬੀਮਾਰੀ ।
**चांक (चाङ्क)**—[ਚਾਂਕ] ਪੁ. ਅੱਖਰ ਖੁਦਿਆ ਕਾਠ ਦਾ ਠੱਪਾ ਜੋ ਅੰਨ ਦੇ ਬੋਹਲ ਤੇ ਲਾਇਆ ਜਾਂਦਾ ਹੈ ; ਬੋਹਲ ਤੇ ਲਾਇਆ ਠੱਪੇ ਦਾ ਨਿਸ਼ਾਨ ; ਘੇਰਾ, ਕੋਟ, ਚਾਰਦੀਵਾਰੀ ।

चांकना (चाङ्कना)—[ਚਾਂਕਨਾ] ਕ੍ਰਿ. ਖੇਹਲ ਤੇ ਮਿੱਟੀ ਰਖ ਕੇ ਠੱਪਾ ਲਾਉਣਾ ।

+चांगला (चाङ्गला)—[ਚਾਂਗਲਾ] ਵਿ. ਅਰੋਗ, ਹਿਸ਼ਟ-ਪੁਸ਼ਟ, ਰਾਜ਼ੀ ਬਾਜ਼ੀ, ਤੰਦਰੁਸਤ ; ਚਤਰ, ਹੁਸ਼ਿਆਰ ।

चांचर (चाञ्चर), चांचरी (चाञ्चरी)—[ਚਾਂਚਰ, ਚਾਂਚਰੀ] ਇ. ਇਕ ਰਾਗ ਜੋ ਬਸੰਤ ਵਿਚ ਗਾਇਆ ਜਾਂਦਾ ਹੈ ; ਖ਼ਾਲੀ ਛੱਡੀ ਜ਼ਮੀਨ ; ਤਖ਼ਤ ਦੀ ਥਾਂ ਕੰਮ ਆਉਣ ਵਾਲਾ ਪਰਦਾ ਜਾਂ ਚਿਕ ।

चांचल्य (चाञ्चल्य)—[ਚਾਂਚਲ੍ਯ] ਪੁ. ਵੇਖੋ ਚੰਚਲਤਾ (चंचलता) ।

चांटा (चाण्टा)—[ਚਾਂਟਾ] ਪੁ. ਤੁਮਾਚਾ, ਚਪੇੜ, ਲਫ਼ੇੜਾ ।

चांटी (चाण्टी)—[ਚਾਂਟੀ] ਇ. ਤਬਲੇ ਦੀ ਮਸੰਜਾਫ਼ਦਾਰ ਮਗਜ਼ੀ ; ਤਬਲੇ ਤੇ ਅੰਗੂਠੇ ਲਾਗਲੀ ਉਂਗਲ ਦੇ ਲੱਗਣ ਤੇ ਉਤਪੰਨ ਸ਼ਬਦ ।

+चांड़ (चाण्ड़)—[ਚਾਂੜ] ਵਿ. ਬਲਵਾਨ, ਪ੍ਰਬਲ ; ਸ਼ਰਾਰਤੀ, ਉਪੱਦਰੀ ; ਸ੍ਰੇਸ਼ਠ ; ਇ. ਸੰਕਟ, ਅਤੀ ਲੋੜ ; ਥੰਮ੍ਹੀ, ਆਸਰਾ ; ਪ੍ਰਬਲਤਾ ।

+चांड़ना (चाराड़ना)—[ਚਾਂੜਨਾ] ਕ੍ਰਿ. ਪੁੱਟਣਾ, ਪੁੱਟ ਕੇ ਡੇਗਣਾ ।

चांडाल (चाराडाल)—[ਚਾਂਡਾਲ] ਵਿ. ਦੁਸ਼ਟ, ਪਾਜੀ, ਬਦਮਾਸ਼ ; ਕੁੱਤੇ ਤੱਕ ਦਾ ਮਾਸ ਖਾ ਜਾਣ ਵਾਲਾ, ਚੰਡਾਲ ।

चांडाली (चाराडाली)—[ਚਾਂਡਾਲੀ] ਇ. ਭੈੜੀ ਇਸਤ੍ਰੀ, ਚੰਡਾਲ ਤੀਵੀਂ ।

चांडू (चाराडू)—[ਚਾਂਡੂ] ਪੁ. ਵੇਖੋ ਚੰਡੂ (चंडू) ।

चांद (चान्द)—[ਚਾਂਦ] ਪੁ. ਚੰਨ ; ਦੂਜ ਦੇ ਚੰਦ ਦੀ ਸ਼ਕਲ ਵਰਗਾ ਇਕ ਗਹਿਣਾ ; ਘੋੜੇ ਦੇ ਸਿਰ ਦੀ ਭੌਰੀ ; ਇ. ਸਿਰ ਦਾ ਗੱਭਾ, ਖੋਪਰੀ ; ਉਹ ਕਾਲਾ ਨਿਸ਼ਾਨ ਜਿਸੇ ਤੇ ਗੋਲੀ ਦਾ ਨਿਸ਼ਾਨ ਸਾਧਣ ਦਾ ਅਭਿਆਸ ਕਰਦੇ ਹਨ ।

चांदतारा (चान्दतारा)—[ਚਾਂਦਤਾਰਾ] ਪੁ. ਬੂਟੀਦਾਰ ਮਹੀਨ ਮਲਮਲ ; ਇਕ ਤਰ੍ਹਾਂ ਦਾ ਪਤੰਗ ।

+चांदना (चान्दना)—[ਚਾਂਦਨਾ] ਪੁ. ਪਰਕਾਸ਼, ਉਜਿਆਲਾ, ਰੌਸ਼ਨੀ, ਚਾਨਣ ।

चांदनी (चान्दनी)—[ਚਾਂਦਨੀ] ਇ. ਚੰਨ ਦੀ ਰੌਸ਼ਨੀ ; ਫ਼ਰਸ਼ ਤੇ ਵਿਛਾਉਣ ਦੀ ਲੰਮੀ ਚੌੜੀ ਸਫ਼ੇਦ ਚਾਦਰ; ਉੱਪਰ ਤਾਣਨ ਦਾ ਸਫ਼ੇਦ ਕਪੜਾ, ਚਾਨਣੀ ।

चांदबाला (चान्दबाला)—[ਚਾਂਦਬਾਲਾ] ਪੁ. ਕੰਨ ਵਿਚ ਪਾਉਣ ਦਾ ਅੱਧੇ ਚੰਨ ਦੀ ਸ਼ਕਲ ਦਾ ਇਕ ਗਹਿਣਾ ।

चांदमारी (चान्दमारी)—[ਚਾਂਦਮਾਰੀ] ਇ. ਨਿਸ਼ਾਨਾ ਲਾਉਣ ਦਾ ਅਭਿਆਸ ।

चांदला (चान्दला)—[ਚਾਂਦਲਾ] ਵਿ. ਟੇਢਾ, ਵਿੰਗਾ ।

चांदा (चान्दा)—[ਚਾਂਦਾ] ਪੁ. ਦੂਰਬੀਨ ਦੇ ਨਿਸ਼ਾਨੇ ਦੀ ਥਾਂ ; ਛੱਪਰ ਦਾ ਥੰਮ੍ਹਾ ; ਜ਼ਮੀਨ ਦੀ ਨਾਪ ਦਾ ਉਹ ਥਾਂ ਜਿਸ ਦੀ ਦੂਰੀ ਮਿਣ ਕੇ ਹਦਬੰਦੀ ਕੀਤੀ ਜਾਂਦੀ ਹੈ ।

चांदी (चान्दी)—[ਚਾਂਦੀ] ਇ. ਇਕ ਨਰਮ ਸਫ਼ੈਦ ਅਤੇ ਚਮਕੀਲੀ ਧਾਤ, ਚਾਂਦੀ ; ਆਰਥਕ ਲਾਭ ; ਖੋਪੜੀ ।

चांद्रमास (चान्द्रमास)—[ਚਾਂਦ੍ਰਮਾਸ] ਪੁ. ਇਕ ਪੁੰਨਿਆ ਤੋਂ ਲੈਕੇ ਦੂਜੀ ਪੁੰਨਿਆਂ ਤੀਕ ਦਾ ਸਮਾਂ ।

चांद्रव्रतिक (चान्द्रव्रतिक)—ਵਿ. ਚੰਦ੍ਰਯਨ ਵਰਤ ਕਰਨ ਵਾਲਾ ।

चांद्रायण (चान्द्रायण)—[ਚਾਂਦ੍ਰਾਯਣ] ਪੁ. ਮਹੀਨੇ ਭਰ ਦਾ ਇਕ ਵਰਤ ਜਿਸ ਵਿਚ ਚੰਨ ਦੇ ਘਟਣ-ਵਧਣ ਅਨੁਸਾਰ ਖਾਣੇ ਦੀਆਂ ਬੁਰਕੀਆਂ ਘਟਾਉਣੀਆਂ-ਵਧਾਉਣੀਆਂ ਪੈਂਦੀਆਂ ਹਨ ; ਇਕ ਮਾਤ੍ਰਿਕ ਛੰਦ ।

चांद्री (चान्द्री)—[ਚਾਂਦ੍ਰੀ] ਇ. ਚੰਦਰਮਾ ਦੀ ਪਤਨੀ, ਚਾਨਣੀ ।

चांप—[ਚਾਂਪ] ਪੁ. ਇ. ਚੰਬੇ ਦਾ ਫੁੱਲ ; ਦਬਾ ; ਬੰਦੂਕ ਦਾ ਇਕ ਪੁਰਜ਼ਾ ; ਪੈਰ ਦੀ ਖਿੜਕ ; ਸੋਨੇ ਦੀ ਕਿੱਲ ।

चांपना—[ਚਾਂਪਨਾ] ਕ੍ਰਿ. ਦਬਾਉਣਾ ।

चांय-चांय—[ਚਾਂਯ-ਚਾਂਯ] ਪੁ. ਵਾਧੂ ਬਕਬਕ, ਫ਼ਜ਼ੂਲ ਬਕਵਾਸ ।

+चाइ—[ਚਾਇ] ਇ. ਚਾਅ, ਖ਼ੁਸ਼ੀ ।

+चाउ—[ਚਾਉ] ਪੁ. ਖ਼ੁਸ਼ੀ, ਚਾਅ ।

+चाउर—[ਚਾਉਰ] ਪੁ. ਚਾਉਲ, ਚਾਵਲ ।

चाऊ—[ਚਾਊ] ਪੁ. ਊਠ ਜਾਂ ਬੱਕਰੇ ਦੀ ਜੱਤ ।

चाक—[ਚਾਕ] ਪੁ. ਘੁਮਿਆਰ ਦਾ ਚੱਕ ; ਮਿੱਟੀ ਦਾ ਭਾਂਡਾ ; ਗੱਡੀ ਦਾ ਪਹੀਆ ; ਖੂਹ ਤੋਂ ਪਾਣੀ ਖਿੱਚਣ ਦੀ ਭੌਣੀ, ਚਰਖੀ ; ਬੋਰਡ ਤੇ ਲਿਖਣ ਦੀ ਖੜੀਆ ਮਿੱਟੀ ।

+चाकचक—[ਚਾਕਚਕ] ਵਿ. ਮਜ਼ਬੂਤ, ਚਹੁੰ ਪਾਸਿਆਂ ਤੋਂ ਸੁਰੱਖਿਅਤ ।

चाकना—[ਚਾਕਨਾ] ਕ੍ਰਿ. ਹਦਬੰਦੀ ਕਰਨਾ, ਨਿਸ਼ਾਨ ਲਾਉਣਾ ।

चाकर—[ਚਾਕਰ] ਪੁ. ਸੇਵਕ, ਨੌਕਰ, ਸੇਵਦਾਰ ।

चाकरानी—[ਚਾਕਰਾਨੀ] ਇ. ਦਾਸੀ, ਟਹਿਲਣ, ਗੋਲੀ ।

चाकरी—[ਚਾਕਰੀ] ਇ. ਨੌਕਰੀ, ਸੇਵਾ, ਖ਼ਿਦਮਤ ।

चाकसू—[ਚਾਕਸੂ] ਪੁ. ਇ. ਇਕ ਪਰਸਿੱਧ ਬੂਟੀ ਦਾ ਪੌਦਾ ।

चाका—[ਚਾਕਾ] ਪੁ. ਚੀਨੀ ਦਾ ਵਡਾ ਪਤਾਸਾ, ਚਕ ।

चाकी—[ਚਾਕੀ] ਇ. ਚਕੀ ; ਬਿਜਲੀ ; ਸਿਰ ਤੇ ਮਾਰੀ ਪਟੇ ਦੀ ਸੱਟ ।

**चाकू**—[ਚਾਕੂ] ਪੁ. ਚਾਕੂ, ਛੋਟੀ ਛੁਰੀ ।

**चाक्रिक**—[ਚਾਕ੍ਰਿਕ] ਪੁ. ਭਟ ; ਤੇਲੀ ; ਗਡਵਾਣਾ ; ਘੁਮਿਆਰ ।

**चाक्षुष**—[ਚਾਕ੍ਸ਼ੁਸ਼] ਵਿ. ਸਬੰਧੀ ; ਪੁ. ਨੇਤਰ-ਗਿਆਨ ; ਛਠੇ ਮਨੂੰ ਦਾ ਨਾਂ ।

**चाखना**—[ਚਾਖਣਾ] ਕ੍ਰਿ. ਖਾਣਾ ; ਸੁਆਦ ਵੇਖਣਾ, ਚੱਖਣਾ ।

**चाचरि**—[ਚਾਚਰਿ] ਇ. ਹੋਲੀ ਦੀ ਸਾਂਗ ; ਹੋਲੀ ਦੇ ਖੇਲ-ਤਮਾਸ਼ੇ, ਦੰਗਾ-ਫ਼ਸਾਦ ।

**चाचरी**—[ਚਾਚਰੀ] ਇ. ਜੋਗ ਦੀ ਇਕ ਮੁਦ੍ਰਾ ।

**चाचा**—[ਚਾਚਾ] ਪੁ. ਪਿਤਾ ਦਾ ਭਾਈ ।

**चाची**—[ਚਾਚੀ] ਇ. ਚਾਚੇ ਦੀ ਇਸਤ੍ਰੀ ।

**चाट**—[ਚਾਟ] ਇ. ਚਸਕਾ, ਆਦਤ, ਸੁਆਦ ; ਡੱਲੇ ਪਕੌੜੀਆਂ ; +ਵਿ. ਠੱਗ, ਉਚੱਕਾ; ਵਿਸ਼ਵਾਸਘਾਤੀ ।

**चाटी**—[ਚਾਟੀ] ਪੁ. ਮਿੱਟੀ ਦਾ ਚੌੜੇ ਮੂੰਹ ਦਾ ਭਾਂਡਾ ।

**चाटु**—[ਚਾਟੁ] ਪੁ. ਮਿੱਠੀਆਂ-ਪਿਆਰੀਆਂ ਗੱਲਾਂ ; ਖ਼ੁਸ਼ਾਮਦ ਚਾਪਲੂਸੀ ।

**चाटुकार**—[ਚਾਟੁਕਾਰ] ਵਿ. ਖ਼ੁਸ਼ਾਮਦੀ, ਚਾਪਲੂਸੀ ।

**चाटुकारी**—[ਚਾਟੁਕਾਰੀ] ਇ. ਖ਼ੁਸ਼ਾਮਦ, ਚਾਪਲੂਸੀ ।

+**चाड़**—[ਚਾੜ] ਇ. ਪਿਆਰ ; ਚਾਹ, ਅਭਿਲਾਸ਼ਾ, ਚਾਹਨਾ ।

+**चाड़ी**—[ਚਾੜੀ] ਇ. ਚੁਗ਼ਲੀ, ਪਿਠ ਪਿਛੇ ਨਿੰਦਿਆ ।

+**चाड़ा**—[ਚਾੜ੍ਹਾ] ਪੁ. ਆਸ਼ਕ, ਪਿਆਰਾ, ਚਾਹੁਣ ਵਾਲਾ, ਪ੍ਰੀਤਮ ।

**चाणक्य**—[ਚਾਣਕ੍ਯ] ਪੁ. ਮਹਾਰਾਜ ਚੰਦ੍ਰਗੁਪਤ ਦਾ ਮੰਤ੍ਰੀ ਜੋ ਪਰਸਿੱਧ ਨੀਤੀਵਾਨ ਸੀ ।

**चाणूर**—[ਚਾਣੂਰ] ਪੁ. ਕੰਸ ਦਾ ਇਕ ਜੋਧਾ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਸੀ ।

**चातक**—[ਚਾਤਕ] ਪੁ. ਬੰਬੀਹਾ, ਚਾਤ੍ਰਿਕ, ਪਪੀਹਾ ।

**चातर**—[ਚਾਤਰ] ਪੁ. ਮੱਛੀਆਂ ਫੜਨ ਦਾ ਵੱਡਾ ਜਾਲ ; ਜਾਲਸਾਜ਼ੀ ।

+**चातुर**—[ਚਾਤੁਰ] ਵਿ. ਨੇਤਰ ਗੋਚਰੇ ; ਚਤੁਰ ; ਖ਼ੁਸ਼ਾਮਦੀ ; ਪੁ. ਗਾਵਾ, ਚਾਰ ਪਹੀਆਂ ਦੀ ਗੱਡੀ ।

**चातुरिक**—[ਚਾਤੁਰਿਕ] ਪੁ. ਰਥਵਾਨ, ਰਥਵਾਹੀ ।

+**चातुरी**—[ਚਾਤੁਰੀ] ਇ. ਚਤੁਰਤਾ, ਚਲਾਕੀ, ਚਤਰਾਈ ।

**चातुर्य**—[ਚਾਤੁਰ੍ਯ] ਪੁ. ਚਤੁਰਤਾ, ਹੁਸ਼ਿਆਰੀ, ਚਤੁਰਾਈ ।

**चादर**—[ਚਾਦਰ] ਇ. ਉਤੋਂ ਡਿੱਗਣ ਵਾਲੀ ਪਾਣੀ ਦੀ ਚੌੜੀ ਤੇ ਇਕੋ ਜਿਹੀ ਧਾਰ ; ਚੌੜਾ ਦੁਪੱਟਾ ਜਾਂ ਕਪੜਾ ; ਲੋਹੇ ਪਿੱਤਲ ਆਦਿ ਦਾ ਲੰਮਾ ਚੌੜਾ ਪਤਲਾ ਪੱਤਰਾ ।

**चादरा**—[ਚਾਦਰਾ] ਪੁ. ਵੱਡੀ ਚਾਦਰ ।

+**चानक**—[ਚਾਨਕ] ਵਿ. ਅਚਾਨਕ, ਅਚਣਚੇਤ ।

**चानस**—[ਚਾਨਸ] ਪੁ. ਤਾਸ਼ ਦਾ ਇਕ ਖੇਲ੍ਹ ।

**चाप**—[ਚਾਪ] ਪੁ. ਕਮਾਣ, ਧਨੁਸ਼, ਧਨ ਰਾਸ ; ਇ. ਦਬਾਉ ; ਪੈਰ ਦੀ ਆਵਾਜ਼ ।

**चापड़**—[ਚਾਪੜ] ਵਿ. ਇਕੋ ਜਿਹਾ, ਬਰਾਬਰ ; ਉਜਾੜ, ਨਸ਼ਟ-ਭ੍ਰਸ਼ਟ ; ਦਬਾ ਨਾਲ ਚੌੜਾ ਹੋਇਆ ; ਇ. ਚੋਕਰ ।

**चापदंड (चापदण्ड)**—[ਚਾਪਦੰਡ] ਪੁ. ਕਿਸੇ ਚੀਜ਼ ਨੂੰ ਅੱਗੇ ਧਕੇਲਣ ਦਾ ਡੰਡਾ ।

**चापना**—[ਚਾਪਨਾ] ਕ੍ਰਿ. ਦਬਾਉਣਾ, ਦਾਬ ਦੇਣਾ ।

**चापर**—[ਚਾਪਰ] ਵਿ. ਵੇਖੋ ਚਾਪੜ (चापड़) ।

+**चापल**—[ਚਾਪਲ] ਪੁ. ਚੰਚਲਤਾ, ਚਪਲਤਾ ; ਵਿ. ਚਪਲ, ਹੁਸ਼ਿਆਰ ।

+**चापलता**—[ਚਾਪਲਤਾ] ਇ. ਚੰਚਲਤਾ, ਚਪਲਤਾ, ।

+**चापलूस**—[ਚਾਪਲੂਸ] ਵਿ. ਖ਼ੁਸ਼ਾਮਦੀ, ਮਿੰਨਤਖ਼ੋਰ, ਚਾਪਲੂਸੀ ਕਰਨ ਵਾਲਾ ।

**चापलूसी**—[ਚਾਪਲੂਸੀ] ਇ. ਖ਼ੁਸ਼ਾਮਦ, ਮਿੰਨਤ, ਗੜੇ ਕੱਢਣ ਤੋਂ ਬਾਦ, ਦੀਨਤਾ ਵਿਖਾਉਣ ਦੀ ਕਿਰਿਆ ।

**चापी**—[ਚਾਪੀ] ਵਿ. ਧਨੁਸ਼ ਧਾਰਨ ਕਰਨ ਵਾਲਾ ; ਪੁ. ਸ਼ਿਵ, ਮਹਾਂਦੇਵ ; ਧਨ ਰਾਸ਼ੀ ।

**चापू**—[ਚਾਪੂ] ਪੁ. ਲੰਮੀ ਅਤੇ ਨਰਮ ਜੱਤ ਵਾਲਾ ਪਹਾੜੀ ਬੱਕਰਾ ।

**चाफंद (चाफन्द)**—[ਚਾਫੰਦ] ਮੱਛੀ ਫੜਨ ਦਾ ਜਾਲ ।

**चाब**—[ਚਾਬ] ਇ. ਇਕ ਪੌਦਾ ਜਿਸ ਦੀ ਜੜ ਅਤੇ ਲਕੜੀ ਦਵਾ ਵਜੋਂ ਵਰਤੀ ਜਾਂਦੀ ਹੈ ; ਇਸ ਪੌਦੇ ਦਾ ਫਲ, ਜਾੜ੍ਹ ; ਪੁ. ਇਕ ਤਰ੍ਹਾਂ ਦਾ ਬਾਂਸ ।

+**चाबना**—[ਚਾਬਨਾ] ਕ੍ਰਿ. ਚਬਾਉਣਾ, ਖ਼ੂਬ ਖਾਣਾ ।

**चाबी**—[ਚਾਬੀ] ਇ. ਕੁੰਜੀ, ਤਾਲੀ ।

**चाबुक**—[ਚਾਬੁਕ] ਪੁ. ਕੋਰੜਾ, ਛੈਂਟਾ, ਹੰਟਰ ।

**चाभ**—[ਚਾਭ] ਇ. ਵੇਖੋ ਚਾਬ (चाब) ।

**चाभा**—[ਚਾਭਾ] ਪੁ. ਬਲ੍ਹਦਾਂ ਦੀ ਜੀਭ ਤੇ ਹੋਣ ਵਾਲੀ ਇਕ ਬੀਮਾਰੀ ।

**चाभी**—[ਚਾਭੀ] ਪੁ. ਚਾਬੀ, ਕੁੰਜੀ, ਤਾਲੀ ।

**चाम**—[ਚਾਮ] ਪੁ. ਚੰਮ, ਚਮੜਾ, ਖੱਲ ।

**चामचोरी**—[ਚਾਮਚੋਰੀ] ਇ. ਲੁਕ ਛੁੱਪ ਕੇ ਦੂਸਰੇ ਦੀ ਇਸਤ੍ਰੀ ਕੋਲ ਜਾਣ ਦਾ ਭਾਵ ।

+**चामड़ी**—[ਚਾਮੜੀ] ਇ. ਚਮੜੀ, ਖੱਲ ।

**चामर**—[ਚਾਮਰ] ਪੁ. ਚੌਰ, ਚੰਉਰੀ, ਮੋਰਛਲ ; ਇਕ ਛੰਦ ।

**चामरिक**—[ਚਾਮਰਿਕ] ਵਿ. ਚੌਰ ਝੁਲਾਉਣ ਵਾਲਾ ।

**चामरी**—[ਚਾਮਰੀ] ਇ. ਸੁਰਾ ਗਊ ।

चामीकर—[ਚਾਮੀਕਰ] ਪੁ. ਸੋਨਾ ; ਧਤੂਰਾ ; ਵਿ. ਸੁਨਹਿਰਾ, ਸੋਨੇ-ਰੰਗਾ ।

चामुंडा (चामुण्डा)—[ਚਾਮੁੰਡਾ] ਪੁ. ਇਕ ਦੇਵੀ ਦਾ ਨਾਂ, ਭੈਰਵੀ ।

चाय—[ਚਾਯ] ਇ. ਇਕ ਪੌਦਾ ਜਿਸ ਦੀਆਂ ਪੱਤੀਆਂ ਉਬਾਲ ਕੇ ਪੀਂਦੇ ਹਨ, ਇਕ ਪੀਣ-ਪਦਾਰਥ ।

चायक—[ਚਾਯਕ] ਵਿ. ਪ੍ਰੇਮੀ, ਆਸ਼ਕ ; ਫੁੱਲ ਆਦਿਕ ਚੁਣਨ ਵਾਲਾ ।

चार—[ਚਾਰ] ਵਿ. ਚਾਰ, ਤਿੰਨ ਤੇ ਇਕ ; ਕੋਈ ਇਕ ; ਕੁਝ ; ਪੁ. ਚਾਰ ਦੀ ਗਿਣਤੀ ; ਚਾਲ ; ਬੰਧਨ, ਜਿਹਲ ਖਾਨਾ ; ਜਾਸੂਸ ; ਸੇਵਕ, ਨੌਕਰ ; ਰੀਤ ; ਆਚਰਣ, ਵਰਤੋਂ ।

चारक—[ਚਾਰਕ] ਵਿ. ਗਡਰੀਆ, ਅਜੜੀ ; ਸਾਥੀ ; ਜਾਸੂਸ ।

चारखाना—[ਚਾਰਖਾਨਾ] ਪੁ. ਚੌਕੋਰ ਖਾਨੇਦਾਰ ਕੱਪੜਾ ।

चारजामा—[ਚਾਰਜਾਮਾ] ਪੁ. ਘੋੜੇ ਦੀ ਕਾਠੀ ।

चारण—[ਚਾਰਣ] ਪੁ. ਭੱਟ, ਉਪਮਾ ਗਾਉਣ ਵਾਲਾ ਬੰਦਾ ; ਘੁਮੱਕੜ ਮਨੁੱਖ ।

+चारदा—[ਚਾਰਦਾ] ਪੁ. ਚੁਪਾਇਆ, ਪਸ਼ੂ ; ਗਧਾ ।

चार दीवारी—[ਚਾਰਦੀਵਾਰੀ] ਇ. ਸ਼ਾਗਲ, ਕੋਟ ।

चारन—[ਚਾਰਨ] ਪੁ. ਵੇਖੋ ਚਾਰਣ [चारण] ।

चारना—[ਚਾਰਨਾ] ਕ੍ਰਿ. ਪਸ਼ੂਆਂ ਨੂੰ ਚਾਰਾ ਖੁਆਉਣਾ, ਚਰਵਾਉਣਾ ।

चारपाई—[ਚਾਰਪਾਈ] ਇ. ਮੰਜੀ, ਛੋਟਾ ਮੰਜਾ ।

चारयारी—[ਚਾਰਯਾਰੀ] ਇ. ਮਿੱਤਰ-ਮੰਡਲੀ ; ਸੁੰਨੀ ਮੁਸਲਮਾਨ ।

+चारवा—[ਚਾਰਵਾ] ਪੁ. ਪਸ਼ੂ, ਡੰਗਰ, ਚੁਪਾਇਆ ।

चारवायु—[ਚਾਰਵਾਯੁ] ਪੁ. ਗਰਮ ਹਵਾ, ਲੂ ।

चारा—[ਚਾਰਾ] ਪੁ. ਘਾਹ ਪੱਠਾ ; ਕੁੰਡੀ ਵਿਚ ਮੱਛੀਆਂ ਫੜਨ ਲਈ ਲਾਈ ਹੋਈ ਖਾਣ-ਚੀਜ਼ ।

चाराजोई—[ਚਾਰਾਜੋਈ] ਇ. ਫ਼ਰਿਆਦ, ਬੇਨਤੀ, ਨਾਲਿਸ਼ ; ਕਾਰਵਾਈ ।

चारि—[ਚਾਰਿ] ਵਿ. ਵੇਖੋ ਚਾਰ [चार]

चारिणी—[ਚਾਰਿਣੀ] ਵਿ. ਇ. ਆਚਰਣ ਕਰਨ ਵਾਲੀ ।

+चारित—[ਚਾਰਿਤ] ਵਿ. ਚਲਾਇਆ ਹੋਇਆ, ਜੋ ਚਲਾਇਆ ਗਿਆ ਹੋਵੇ ।

चारित्र—[ਚਾਰਿਤ੍ਰ] ਪੁ. ਚਾਲਚਲਣ, ਸੁਭਾ, ਚਰਿਤ੍ਰ ।

चारित्रविनय—[ਚਾਰਿਤ੍ਰਵਿਨਯ] ਪੁ. ਨਿਮਰਤਾ, ਸਾਊਪੁਣਾ ।

चारित्रा—[ਚਾਰਿਤ੍ਰਾ] ਇ. ਇਮਲੀ ।

चारी—[ਚਾਰੀ] ਪੁ. ਪੈਦਲ ਸਿਪਾਹੀ ; ਵਿ. ਚੱਲਣ ਵਾਲਾ ।

चारु—[ਚਾਰੁ] ਵਿ. ਸੁੰਦਰ, ਮਨੋਹਰ, ਸੋਹਣਾ ; ਪੁ. ਕੇਸਰ ।

चारुता—[ਚਾਰੁਤਾ] ਇ. ਖ਼ੂਬਸੂਰਤੀ, ਸੁੰਦਰਤਾ, ਸੁਹੱਪਣ ।

चारुनेत्र—[ਚਾਰੁਨੇਤ੍ਰ] ਵਿ. ਸੋਹਣੀਆਂ ਅੱਖਾਂ ਵਾਲਾ ।

चारुहासिनी [ਚਾਰੁਹਾਸਿਨੀ] ਵਿ. ਸੋਹਣੇ ਹਾਸੇ ਵਾਲੀ, ਸੁੰਦਰ ਮੁਸਕਾਨ ਵਾਲੀ ।

चारोली—[ਚਾਰੋਲੀ] ਇ. ਗੁਠਲੀ ।

चार्वाक—[ਚਾਰ੍ਵਾਕ] ਪੁ. ਇਕ ਅਨੀਸ਼ਵਰਵਾਦੀ ਨਾਸਤਕ ਮੱਤ ; ਇਸ ਮੱਤ ਨੂੰ ਚਲਾਉਣ ਵਾਲੇ ਰਿਸ਼ੀ ।

चाल—[ਚਾਲ] ਇ. ਚੱਲਣ ਦੀ ਕ੍ਰਿਆ, ਗਤੀ, ਗਮਨ, ਚੱਲਣ ਦਾ ਢਬ ; ਆਚਰਣ ; ਵਿਹਾਰ, ਵਰਤੋਂ ; ਬਨਾਵਟ, ਰੀਤ, ਰਸਮ, ਰਿਵਾਜ ; ਚੱਲਣ ਦੀ ਸੇਧ ; ਕੰਮ ਕਰਨ ਦਾ ਢੰਗ, ਚਲਾਕੀ ; ਸ਼ਤਰੰਜ ਦੀ ਗੋਟ ਦਾ ਇਕ ਤੋਂ ਦੂਸਰੇ ਖਾਨੇ ਵਿਚ ਜਾਣ ਦੀ ਕ੍ਰਿਆ ; ਹਲਚਲ ; ਉਹ ਵੱਡਾ ਮਕਾਨ ਜਿਸ ਵਿਚ ਬਹੁਤ ਸਾਰੇ ਕਿਰਾਏਦਾਰ ਰਹਿੰਦੇ ਹੋਣ ।

चालक—[ਚਾਲਕ] ਵਿ. ਚਲਾਉਣ ਵਾਲਾ, ਸੰਚਾਲਕ ।

चालचलन—[ਚਾਲਚਲਨ] ਪੁ. ਵਿਹਾਰ ; ਰੰਗ ਢੰਗ, ਆਚਰਣ, ਚਾਲਚਲਣ ।

चालढाल—[ਚਾਲਢਾਲ] ਇ. ਢੰਗ, ਤੌਰ, ਤੌਰ-ਤਰੀਕਾ ।

चालन—[ਚਾਲਨ] ਪੁ. ਤੌਰ, ਗਤੀ ।

+चालनहार—[ਚਾਲਨਹਾਰ] ਪੁ. ਚਲਾਉਣ ਵਾਲਾ, ਲੈ ਜਾਣ ਵਾਲਾ ; ਚੱਲਣ ਵਾਲਾ ।

चालना—[ਚਾਲਨਾ] ਕ੍ਰਿ. ਚਾਲੂ ਕਰਨਾ ; ਇਕ ਤੋਂ ਦੂਜੇ ਥਾਂ ਲੈ ਜਾਣਾ ; ਬਹੂ ਨੂੰ ਘਰ ਲੈ ਜਾਣਾ ; ਹਿਲਾਉਣਾ ; ਭੁਗਤਾਉਣਾ, ਕੰਮ ਨਿਭਾਉਣਾ ; ਗੱਲ ਤੋਰਨੀ ; (ਨਵੇਲੀ ਦਾ) ਵਿਦਾ ਹੋ ਕੇ ਆਉਣਾ ।

चालनी—[ਚਾਲਨੀ] ਇ. ਵੇਖੋ ਚਲਨੀ (चलनी) ।

चाला—[ਚਾਲਾ] ਪੁ. ਕੂਚ, ਚੱਲਣ ਦਾ ਸਮਾਂ ; ਚੱਲਣ ਦਾ ਸ਼ੁਭ ਮਹੂਰਤ ; ਬਹੂ ਦਾ ਪਹਿਲੋ-ਪਹਿਲ ਸਹੁਰੇ ਘਰ ਜਾਣਾ, ਮੁਕਲਾਵਾ ।

चालान—[ਚਾਲਾਨ] ਪੁ. ਚਲਾਨ ।

चालिया—[ਚਾਲਿਯਾ] ਵਿ. ਕਪਟੀ, ਧੂਰਤ, ਛਲੀਆ, ਧੋਖੇ-ਬਾਜ਼ ।

चालीस—[ਚਾਲੀਸ] ਵਿ. ਚਾਲੀ ।

चालीसवाँ—[ਚਾਲੀਸਵਾਂ] ਵਿ. ਚਾਲ੍ਹੀਵਾਂ ।

चालीसा—[ਚਾਲੀਸਾ] ਪੁ. ਚਾਲੀ ਚੀਜ਼ਾਂ ਦਾ ਇਕੱਠ ; ਚਾਲੀ ਦਿਨਾਂ ਦਾ ਸਮਾਂ ; ਚਾਲੀ ਵਰ੍ਹੇ ਦਾ ਸਮਾਂ ; ਚਾਲੀ ਪਦਾਂ ਦਾ ਗ੍ਰੰਥ. ਚਾਲੀਸਾ ।

चालू—[ਚਾਲੂ] ਵਿ. ਜੋ ਚਲ ਰਿਹਾ ਹੋਵੇ, ਜਾਰੀ ; ਚਲਦਾ ।

**चाह्ली**—[ਚਾਲ੍ਹੀ] ਇ. ਬੇੜੀ ਵਿਚ ਮਲਾਹ ਦੇ ਬੈਠਣ ਦੀ ਥਾਂ।

**चाव**—[ਚਾਵ] ਪੁ. ਅਭਿਲਾਸ਼ਾ, ਲਾਲਸਾ ; ਪ੍ਰੇਮ, ਚਾਹ, ਪਿਆਰੀ, ਦੁਲਾਰ ; ਉਮੰਗ, ਉਤਸਵ, ਅਨੰਦ, ਖ਼ੁਸ਼ੀ, ਚਾਅ।

**चावड़ी**—[ਚਾਵੜੀ] ਇ. ਮੁਸਾਫ਼ਰਾਂ ਦੇ ਰਾਹ ਵਿਚ ਠਹਿਰਣ ਦਾ ਥਾਂ, ਪੜਾ, ਚੱਟੀ।

**चावण**—[ਚਾਵਣ] ਪੁ. ਗੁਜਰਾਤ ਦੇਸ਼ ਦਾ ਇਕ ਪ੍ਰਸਿੱਧ ਤੇ ਪੁਰਾਤਨ ਰਾਜਪੂਤ-ਬੰਸ।

**चावर, चावल**—[ਚਾਵਰ, ਚਾਵਲ] ਪੁ. ਚੌਲ, ਚਾਉਲ ; ਰੱਤੀ ਦਾ ਅੱਠਵਾਂ ਹਿੱਸਾ।

**चाशनी**—[ਚਾਸ਼ਨੀ] ਇ. ਗੁੜ ਜਾਂ ਚੀਨੀ ਦਾ ਰਸ ; ਮਜ਼ਾ, ਚਸਕਾ ; ਨਮੂਨੇ ਦਾ ਸੋਨਾ ; ਕਿਸੇ ਚੀਜ਼ ਵਿਚ ਮਿੱਠੇ ਦੀ ਮਿਲਾਵਟ।

**चाष**—[ਚਾਸ] ਪੁ. ਨੀਲ ਕੰਠ ਪੰਛੀ, ਗਰੜ ਰੰਗ ; ਅੱਖ, ਨੇਤਰ।

+**चासना**—[ਚਾਸਨਾ] ਕ੍ਰਿ. ਖੇਤ ਵਾਹੁਣਾ।

**चासनी**—[ਚਾਸਨੀ] ਇ. ਵੇਖੋ ਚਾਸ਼ਨੀ (चाशनी)।

+**चासा**—[ਚਾਸਾ] ਪੁ. ਹਾਲੀ, ਕਿਸਾਨ, ਖੇਤ-ਮਜ਼ਦੂਰ, ਕਾਮਾ ; ਉੜੀਸਾ ਦੀ ਕਿਸਾਨ ਜਾਤੀ।

**चाह्**—[ਚਾਹ] ਇ. ਇੱਛਿਆ, ਅਭਿਲਾਸ਼ਾ ; ਪ੍ਰੀਤੀ, ਪ੍ਰੇਮ ; ਪੁੱਛ-ਆਦਰ ; ਲੋੜ ; ਮੰਗ, ਸਮਾਚਾਰ, ਖ਼ਬਰ ; ਮਰਮ, ਗੁਪਤ ਭੇਦ ; ਇਕ ਪੀਣ ਪਦਾਰਥ ; ਚਾਇ।

**चाहक**—[ਚਾਹਕ] ਵਿ. ਆਸ਼ਕ, ਪ੍ਰੇਮੀ, ਚਾਹੁਣ ਵਾਲਾ, ਪ੍ਰੀਤਮ।

**चाहत**—[ਚਾਹਤ] ਇ. ਪਿਆਰ, ਪ੍ਰੇਮ, ਚਾਹ, ਇੱਛਿਆ।

**चाहना**—[ਚਾਹਨਾ] ਕ੍ਰਿ. ਇੱਛਿਆ ਕਰਨਾ, ਚਾਹੁਣਾ, ਪ੍ਰੇਮ ਕਰਨਾ, ਪਿਆਰ ਕਰਨਾ ; ਮੰਗਣਾ ; ਕੋਸ਼ਿਸ਼ ਕਰਨਾ ; ਤਲਾਸ਼ ਕਰਨਾ, ਢੂੰਢਣਾ ; ਇ. ਜ਼ਰੂਰਤ, ਲੋੜ, ਇੱਛਿਆ।

**चाहा** [ਚਾਹਾ] ਪੁ. ਬਗਲੇ ਵਰਗਾ ਇਕ ਪਾਣੀ ਦਾ ਜਾਨਵਰ।

+**चाहि**—[ਚਾਹਿ] ਅਵ੍ਯ. ਬਨਿਸਬਤ, ਤੁਲਨਾ ਵਿਚ।

**चाही**—[ਚਾਹੀ] ਵਿ. ਚਹੇਤੀ, ਪਿਆਰੀ ; ਖੂਹ ਦੇ ਪਾਣੀ ਨਾਲ ਸਿੰਜੀ ਜਾਣ ਵਾਲੀ ਧਰਤੀ।

**चाहे**—[ਚਾਹੇ] ਅਵ੍ਯ. ਜੋ ਮਨ ਵਿਚ ਆਵੇ, ਜੀ ਆਈ, ਮਾਂ ਤੇ।

**चिआँ**—[ਚਿਆਂ] ਪੁ. ਇਮਲੀ ਦਾ ਬੀਜ।

**चिऊंटा**—[ਚਿਊਂਟਾ] ਪੁ. ਕਾਲੇ ਰੰਗ ਦਾ ਇਕ ਕੀੜਾ, ਮਕੌੜਾ, ਚੀਂਚਾ।

**चिउंटी**—[ਚਿਊਂਟੀ] ਇ. ਕੀੜੀ, ਚੀਂਟੀ।

**चिगट (चिङ्गट)**—[ਚਿੰਗਟ] ਪੁ. ਇਕ ਮੱਛੀ।

**चिगना (चिङ्गना)**—[ਚਿੰਗਨਾ] ਪੁ. ਮੁਰਗੀ ਦਾ ਛੋਟਾ ਬੱਚਾ, ਚੂਚਾ ; ਛੋਟਾ ਬੱਚਾ।

**चिगारी (चिङ्गारी)**—[ਚਿੰਗਾਰੀ] ਵੇਖੋ ਚਿਨਗਾਰੀ (चिनगारी)।

**चिगुरना (चिङ्गुरना)**—[ਚਿੰਗੁਰਨਾ] ਪੁ. ਸਰੀਰ ਦੇ ਕਿਸੇ ਅੰਗ ਦਾ ਜਕੜੇ ਜਾਣਾ ਜਾਂ ਸੁੰਗੜਨਾ।

**चिगुरा (चिङ्गुरा)**—[ਚਿੰਗੁਰਾ] ਪੁ. ਇਕ ਤਰ੍ਹਾਂ ਦਾ ਖਰਗੋਸ਼ ; ਕਿਸੇ ਅੰਗ ਦਾ ਇਸ ਤਰ੍ਹਾਂ ਸੁੰਗੜਨਾ ਕਿ ਫੈਲਾਉਣ ਤੇ ਛੇਤੀ ਛੇਤੀ ਨਾ ਫੈਲੇ।

**चिघाड़ (चिङ्घाड़)**—[ਚਿੰਘਾੜ] ਇ. ਹਾਥੀ ਦੀ ਅਵਾਜ਼, ਚੀਕ, ਚਿੰਘਿਆੜ।

**चिघाड़ना (चिङ्घाड़ना)**—[ਚਿੰਘਾੜਨਾ] ਕ੍ਰਿ. ਚੀਕਣਾ ; ਹਾਥੀ ਦਾ ਚਿਲਾਉਣਾ।

**चिचा (चिञ्चा)**—[ਚਿੰਚਾ] ਇ. ਇਮਲੀ ; ਇਮਲੀ ਦਾ ਬੀਜ।

**चिचिनी (चिञ्चिनी)**—[ਚਿੰਚਿਨੀ] ਇ. ਇਮਲੀ।

+**चिजा (चिञ्जा)**—[ਚਿੰਜਾ] ਪੁ. ਮੁੰਡਾ, ਪੁੱਤਰ।

+**चिजी (चिञ्जी)**—[ਚਿੰਜੀ] ਇ. ਪੁੱਤਰੀ, ਧੀ।

**चित (चिन्त)**—[ਚਿੰਤ] ਇ. ਚਿੰਤਾ, ਖ਼ਿਆਲ ; ਸੋਚ-ਫ਼ਿਕਰ।

**चितक (चिन्तक)**—[ਚਿੰਤਕ] ਵਿ. ਚਿੰਤਾ ਕਰਨ ਵਾਲਾ, ਸੋਚ-ਫ਼ਿਕਰ ਕਰਨ ਵਾਲਾ ; ਸੋਚਣ ਵਾਲਾ।

**चितन (चिन्तन)**—[ਚਿੰਤਨ] ਪੁ. ਧਿਆਨ, ਯਾਦ, ਸੋਚ।

**चितना (चिन्तना)**—[ਚਿੰਤਨਾ] ਇ. ਸੋਚਣ, ਸਮਝਣ ਜਾਂ ਵਿਚਾਰਨ ਤੋਂ ਭਾਵ ; ਕ੍ਰਿ. ਯਾਦ ਕਰਨਾ, ਚਿੰਤਨ ਕਰਨਾ।

**चितनीय (चिन्तनीय)**—[ਚਿੰਤਨੀਯ] ਵਿ. ਸੋਚਣ-ਜੋਗ, ਵਿਚਾਰਨ ਜੋਗ।

**चिता (चिन्ता)**—[ਚਿੰਤਾ] ਇ. ਸੋਚ, ਫ਼ਿਕਰ ; ਵਿਚਾਰ।

**चितातुर (चिन्तातुर)**—[ਚਿੰਤਾਤੁਰ] ਵਿ. ਫ਼ਿਕਰਮੰਦ, ਸੋਚਵਾਨ।

**चितामणि (चिन्तामणि)**—[ਚਿੰਤਾਮਣਿ] ਪੁ. ਮਨੋਰਥ ਪੂਰਾ ਕਰਨ ਵਾਲਾ ਰਤਨ ; ਬ੍ਰਹਮਾ ; ਰੱਬ ; ਸਰਸੁਤੀ ਦੇਵੀ ਦਾ ਇਕ ਮੰਤਰ ਜੋ ਲੜਕੇ ਦੀ ਜੀਭ ਤੇ ਇਸ ਲਈ ਲਿਖਿਆ ਜਾਂਦਾ ਹੈ ਕਿ ਵਿਦਵਾਨ ਬਣੇ।

**चित्य (चिन्त्य)**—[ਚਿੰਤ੍ਯ] ਵਿ. ਚਿੰਤਾ ਕਰਨ ਜੋਗ, ਵਿਚਾਰਨ ਜੋਗ।

**चिदी (चिन्दी)**—[ਚਿੰਦੀ] ਇ. ਟਕੜਾ।

**चिपा (चिप्पा)**—[ਚਿਪਾ] ਪੁ. ਖੇਤੀ ਦਾ ਨਾਸ਼ ਕਰਨ ਵਾਲਾ ਇਕ ਕੀੜਾ ।

**चिउड़ा, चिउरा**—[ਚਿਉੜਾ, ਚਿਉਰਾ] ਪੁ. ਹਰੇ ਧਾਨ ਨੂੰ ਕੁੱਟ ਕੇ ਚਪਟਾ ਕੀਤਾ ਹੋਇਆ ਚਾਉਲ, ਚੂਰਾ ।

**चिउली**—[ਚਿਉਲੀ] ਇ. ਮਹੂਏ ਜਿਹਾ ਰੁੱਖ ; ਰੇਸ਼ਮੀ ਰੰਗਦਾਰ ਕਪੜਾ ; ਚਿਕਨੀ ਸੁਪਾਰੀ ।

**चिक**—[ਚਿਕ] ਇ. ਬਾਂਸ ਦੀਆਂ ਤੀਲੀਆਂ ਦਾ ਬਣਿਆ ਪਰਦਾ ; ਲੱਕ ਦਾ ਦਰਦ ; ਪੁ. ਕਸਾਈ, ਬੁੱਚੜ ; ਹੁੰਡੀ, ਚੈਕ ।

**चिकट, चिकटा**—[ਚਿਕਟ, ਚਿਕਟਾ] ਵਿ. ਮੈਲਾ ਕੁਚੈਲਾ ; ਚਿਪਚਿਪਾ ; ਪੁ. ਇਕ ਪਰਕਾਰ ਦਾ ਰੇਸ਼ਮੀ ਕਪੜਾ ।

**चिकना**—[ਚਿਕਨਾ] ਵਿ. ਚਿਕਣਾ, ਜੋ ਖੁਰਦਰਾ ਨਾ ਹੋਵੇ : ਮੁਲਾਇਮ, ਨਰਮ ; ਖੁਸ਼ਾਮਦੀ ; ਪ੍ਰੇਮੀ ।

**चिकनाई**—[ਚਿਕਨਾਈ] ਇ. ਚਿਕਨਾਹਟ, ਘਿਉ ਤੇਲ ਆਦਿ ਚੀਜ਼ਾਂ, ਥਿੰਧਿਆਈ ।

**चिकनापन**—[ਚਿਕਨਾਪਨ] ਪੁ. ਚਿਕਨਾਹਟ, ਚਿਕਨਾਈ ।

**चिकनाहट**—[ਚਿਕਨਾਹਟ] ਇ. ਵੇਖੋ ਚਿਕਨਾਪਨ (चिकनापन) ।

+**चिकनिया**—[ਚਿਕਨਿਆ] ਵਿ. ਛੈਲ, ਸ਼ੁਕੀਨ ।

**चिकनी सुपारी**—[ਚਿਕਨੀ ਸੁਪਾਰੀ] ਇ. ਇਕ ਪਰਕਾਰ ਦੀ ਉਬਾਲੀ ਹੋਈ ਸੁਪਾਰੀ ।

**चिकनी मिट्टी**—[ਚਿਕਨੀ ਮਿੱਟੀ] ਇ. ਮੁਲੈਮ ਤੇ ਲੇਸਦਾਰ ਕਾਲੀ ਮਿੱਟੀ ।

+**चिकरना**—[ਚਿਕਰਨਾ] ਕ੍ਰਿ. ਚੀਕਣਾ, ਚਿੰਘਾੜਨਾ, ਚਿੱਲਾਉਣਾ ।

+**चिकवा**—[ਚਿਕਵਾ] ਵਿ. ਮਾਸ ਵੇਚਣ ਵਾਲਾ, ਕਸਾਈ ।

**चिकारा**—[ਚਿਕਾਰਾ] ਪੁ. ਸਾਰੰਗੀ ਦੀ ਤਰ੍ਹਾਂ ਦਾ ਇਕ ਵਾਜਾ ; ਹਿਰਨ ਵਰਗਾ ਇਕ ਜੰਗਲੀ ਜਾਨਵਰ ।

**चिकारी**—[ਚਿਕਾਰੀ] ਇ. ਇਕ ਤਰ੍ਹਾਂ ਦਾ ਛੋਟਾ ਕੀੜਾ ; ਛੋਟਾ ਚਿਕਾਰਾ ।

**चिकित्सक**—[ਚਿਕਿਤ੍ਸਕ] ਪੁ. ਵੈਦ, ਹਕੀਮ ।

**चिकित्सा**—[ਚਿਕਿਤ੍ਸਾ] ਇ. ਬੀਮਾਰੀ ਹਟਾਉਣ ਦਾ ਉਪਾ ਇਲਾਜ, ਵੈਦ ਦਾ ਕੰਮ ।

**चिकित्सालय**—[ਚਿਕਿਤ੍ਸਾਲਯ] ਪੁ. ਦਵਾਘਰ, ਦਵਾਖ਼ਾਨਾ, ਹਸਪਤਾਲ, ਸ਼ਫ਼ਾਖ਼ਾਨਾ ।

**चिकित्सु**—[ਚਿਕਿਤ੍ਸੁ] ਪੁ. ਵੈਦ, ਇਲਾਜ ਕਰਨ ਵਾਲਾ ।

+**चिकिल**—[ਚਿਕਿਲ] ਪੁ. ਚਿੱਕੜ, ਗਾਰਾ ।

**चिकुटी**—[ਚਿਕੁਟੀ] ਇ. ਚੁਟਕੀ, ਚੂੰਢੀ ।

**चिकुर**—[ਚਿਕੁਰ] ਪੁ. ਸਿਰ ਦੇ ਵਾਲ, ਕੇਸ ; ਪਰਬਤ ; ਸਟਕਣ ਵਾਲਾ ਜਾਨਵਰ ; ਇਕ ਰੁੱਖ ; ਛਛੂੰਦਰ ; ਕਾਟੋ, ਗਿਲਹਰੀ, ਗਾਲ੍ਹੜ ।

**चिकुला**—[ਚਿਕੁਲਾ] ਪੁ. ਚਿੜੀ ਦਾ ਬੱਚਾ ।

+**चिक्क**—[ਚਿੱਕ] ਪੁ. ਛਛੂੰਦਰ ; ਬੈਠੇ ਨੱਕ ਵਾਲਾ, ਮਿੱਡਾ, ਫੀਨਾ ।

**चिक्कण**—[ਚਿੱਕਣ] ਪੁ. ਸੁਪਾਰੀ ਦਾ ਰੁੱਖ ਜਾਂ ਫਲ ; ਚਿਕਣਾ ।

**चिक्करना**—[ਚਿੱਕਰਨਾ] ਕ੍ਰਿ. ਵੇਖੋ ਚਿਕਰਨਾ (चिकरना) ।

**चिक्कस**—[ਚਿੱਕਸ] ਪੁ. ਜੌਂਆਂ ਦਾ ਆਟਾ ; ਤੇਲ ਅਤੇ ਹਲਦੀ ਮਿਲਿਆ ਜੌਂਆਂ ਦਾ ਆਟਾ ਜੋ ਵਿਆਹ ਸਮੇਂ ਲਾੜੇ ਅਤੇ ਲਾੜੀ ਨੂੰ ਵਟਣੇ ਦੇ ਤੌਰ ਤੇ ਮਲਿਆ ਜਾਂਦਾ ਹੈ ।

**चिक्का**—[ਚਿੱਕਾ] ਇ. ਸੁਪਾਰੀ, ਚੂਹੀ ; ਪੁ. ਚੂਹਾ ।

**चिक्कारा**—[ਚਿੱਕਾਰਾ] ਪੁ. ਇਕ ਪਰਕਾਰ ਦਾ ਹਿਰਨ ।

**चिखर**—[ਚਿਖਰ] ਪੁ. ਛੋਲਿਆਂ ਦਾ ਛਿਲਕਾ ।

+**चिखुरन**—[ਚਿਖੁਰਨ] ਇ. ਗੋਡੀ ਕਰ ਕੇ ਕੱਢਿਆ ਹੋਇਆ ਘਾਹ, ਨਦੀਣ ।

+**चिखुरना**—[ਚਿਖੁਰਨਾ] ਕ੍ਰਿ. ਵਾਹੇ ਖੇਤ ਵਿਚੋਂ ਘਾਹ ਚੁਗਣਾ ।

+**चिखुरा, चिखुरी**—[ਚਿਖੁਰਾ, ਚਿਖੁਰੀ] ਪੁ. ਇ. ਕਾਟੋ, ਗਾਲ੍ਹੜ ।

**चिखौनी**—[ਚਿਖੌਨੀ] ਇ. ਚੱਖਣ ਜਾਂ ਸੁਆਦ ਲੈਣ ਦੀ ਕਿਰਿਆ ; ਚਟਪਟੇ ਸੁਆਦ ਦੀ ਮੁਆਦੀ ਚੀਜ਼ ।

**चिखड़ा**—[ਚਿਚੜਾ] ਪੁ. ਪੁਠਕੰਡਾ ; ਚਿੱਚੜ ।

**चिचड़ी**—[ਚਿਚੜੀ] ਇ. ਚਿੱਚੜੀ ; ਪੁਠਕੰਡਾ ।

**चिचान**—[ਚਿਚਾਨ] ਪੁ. ਬਾਜ਼ ਪੰਛੀ ।

**चिचियाना**—[ਚਿਚਿਯਾਨਾ] ਕ੍ਰਿ. ਚੀਕਣਾ, ਚਿਲਾਉਣਾ ।

**चिचियाहट**—[ਚਿਚਿਯਾਹਟ] ਇ. ਚਿੱਲਾਹਟ ।

+**चिजारा**—[ਚਿਜਾਰਾ] ਪੁ. ਇੱਟਾਂ ਦਾ ਕੰਮ ਕਰਨ ਵਾਲਾ ਰਾਜ, ਕਾਰੀਗਰ ।

**चिट**—[ਚਿਟ] ਇ. ਕਾਗ਼ਜ਼ ਦਾ ਟੁਕੜਾ, ਛੋਟੀ ਚਿੱਠੀ, ਰੁੱਕਾ ।

**चिटकना**—[ਚਿਟਕਨਾ] ਕ੍ਰਿ. ਗਰਮੀ ਕਰਕੇ ਤਿੜਕਣ, ਸੜਨ ਲਗਿਆਂ ਚਿੜ ਚਿੜ ਕਰਨਾ ; ਖਿੜਨਾ ; ਕਲੀ ਦਾ ਫੁੱਟ ਕੇ ਖਿੜਨਾ ।

**चिटकाना**—[ਚਿਟਕਾਨਾ] ਕ੍ਰਿ. ਸੁੱਕੀ ਚੀਜ਼ ਨੂੰ ਤਿੜਕਾਉਣਾ ; ਖਿੜਾਉਣਾ ; ਸੜ ਰਹੀ ਲਕੜੀ 'ਚੋਂ ਚਿੜ-ਚਿੜ ਸ਼ਬਦ ਪੈਦਾ ਕਰਨਾ ।

**चिटी**—[ਚਿਟੀ] ਇ. ਤੰਤਰ ਅਨੁਸਾਰ ਇਕ ਚੰਡਾਲ ਜੋਗਣੀ ।

**चिट्की**—[ਚਿਟ੍ਕੀ] ਇ. ਵੇਖੋ ਚੁਟਕੀ (चुटकी) ।

**चिट्ट**—[ਚਿੱਟ] ਇ. ਚਿਟ, ਰੁੱਕਾ ।

**चिट्टा**—[ਚਿੱਟਾ] ਪੁ. ਹਾਨੀਕਾਰਕ ਕੰਮ ਕਰਨ ਲਈ ਦਿੱਤਾ ਜਾਣ ਵਾਲਾ ਚਕਮਾ ; ਵਿ. ਸਫ਼ੈਦ, ਗੋਰਾ ।

**चिट्ठा**—[ਚਿੱਠਾ] ਪੁ. ਹਿਸਾਬ ਦੀ ਬਹੀ ; ਰਕਮ ਦੀ ਸਿਲਸਿਲੇ ਵਾਰ ਸੂਚੀ ਜਾਂ ਬਿਉਰਾ, ਫਰਦ ।

**चिट्ठी**—[ਚਿੱਠੀ] ਇ. ਖ਼ਤ, ਪੱਤਰ, ਕਾਗਜ਼ ਦਾ ਛੋਟਾ ਰੁੱਕਾ ਜਿਸ ਤੇ ਕੁਝ ਲਿਖਿਆ ਹੋਵੇ ।

**चिट्ठीपत्री**—[ਚਿੱਠੀ ਪਤ੍ਰੀ] ਇ. ਖ਼ਤ-ਪੱਤਰ ; ਪੱਤਰ-ਵਿਹਾਰ ।

**चिड़चिड़ा**—[ਚਿੜਚਿੜਾ] ਪੁ. ਇਕ ਪੰਛੀ ; ਪੁਠ ਕੰਡਾ ; ਵਿ. ਇਕ ਦਮ ਖਿਝ ਜਾਣ ਵਾਲਾ, ਗੁਸੈਲਾ ।

**चिड़चिड़ाना**—[ਚਿੜਚਿੜਾਨਾ] ਕ੍ਰਿ. ਚਿੜ ਚਿੜ ਕਰਨਾ ; ਖਿਝਣਾ ।

**चिड़वा**—[ਚਿੜਵਾ] ਪੁ. ਵੇਖੋ ਚਿਉੜਾ (चिउड़ा) ।

**चिड़ा**—[ਚਿੜਾ] ਪੁ. ਗੁਟਾਰ ਪੰਛੀ ; ਵੱਡੀ ਚਿੜੀ ।

**चिड़ारा**—[ਚਿੜਾਰਾ] ਪੁ. ਇਕ ਤਰ੍ਹਾਂ ਦੀ ਭੌਂ ।

**चिड़िया**—[ਚਿੜਿਯਾ] ਇ. ਪੰਛੀ, ਪੰਖੇਰੂ ; ਚਿੜੀ ; ਤੱਕੜੀ ਦੀ ਡੰਡੀ ਤੇ ਲਗਿਆ ਲਕੜੀ ਦਾ ਟੁਕੜਾ ; ਤਾਸ਼ ਦਾ ਇਕ ਰੰਗ ।

**चिड़ियाखाना**—[ਚਿੜਿਯਾਖਾਨਾ] ਪੁ. ਚਿੜੀਆ ਘਰ ।

+**चिड़िहार**—[ਚਿੜਿਹਾਰ] ਵਿ. ਚਿੜੀਮਾਰ, ਸ਼ਿਕਾਰੀ ।

**चिड़ी**—[ਚਿੜੀ] ਇ. ਤਾਸ਼ ਦਾ ਇਕ ਰੰਗ ; ਇਕ ਪੰਛੀ ।

**चिड़ीमार**—[ਚਿੜੀਮਾਰ] ਪੁ. ਸ਼ਿਕਾਰੀ, ਚਿੜੀਆਂ ਮਾਰਨ ਵਾਲਾ ।

**चिढ़**—[ਚਿੜ੍ਹ] ਇ. ਕੁੜ੍ਹਨ, ਨਫਰਤ, ਖਿਝ ।

**चिढ़ना**—[ਚਿੜ੍ਹਨਾ] ਕ੍ਰਿ. ਬੁਰਾ ਮੰਨਣਾ, ਨਰਾਜ਼ ਹੋਣਾ, ਖਿਝਣਾ ।

**चित्**—[ਚਿਤ੍] ਇ. ਚੇਤਨ, ਚੇਤਨਾ ; ਚਿੱਤ ਵਿਰਤੀ ; ਪੁ. ਅਗਨੀ, ਅੱਗ ।

**चित**—[ਚਿਤ] ਵਿ. ਢਕਿਆ ਹੋਇਆ ; ਢੇਰ ਲਾਇਆ ਹੋਇਆ ; ਪਿਠ ਪਰਨੇ ; ਪੁ. ਚਿਤਵਨ, ਨਜ਼ਰ, ਨਿਗਾਹ ; ਚਿੱਤ, ਮਨ ।

**चितकबरा**—[ਚਿਤਕਬਰਾ] ਵਿ. ਚਿੱਟਾ ਤੇ ਕਾਲਾ ; ਰੰਗ-ਬਰੰਗਾ, ਡੱਬਖੜੱਬਾ ।

**चितचोर**—[ਚਿਤਚੋਰ] ਵਿ. ਚਿੱਤ ਨੂੰ ਚੁਰਾਉਣ ਵਾਲਾ, ਪਿਆਰਾ-ਮਿੱਤਰ ।

**चितपट**—[ਚਿਤਪਟ] ਪੁ. ਕੁਸ਼ਤੀ, ਘੋਲ, ਮੱਲਾਂ ਦਾ ਯੁੱਧ ।

**चितभंग** (**चितभङ्ग**)—[ਚਿਤਭੰਗ] ਪੁ. ਉਦਾਸੀ ; ਹੋਸ਼ ਠਿਕਾਣੇ ਨਾ ਰਹਿਣ ਦਾ ਭਾਵ, ਬੁੱਧੀ-ਭਰਮ ।

**चितरनहार**—[ਚਿਤਰਨਹਾਰ] ਪੁ. ਵੇਖੋ ਚਿਤ੍ਰਕਾਰ (चित्रकार) ।

+**चितरना**—[ਚਿਤਰਨਾ] ਕ੍ਰਿ. ਤਸਵੀਰਾਂ ਬਣਾਉਣਾ, ਨੱਕਾਸ਼ੀ ਕਰਨਾ ।

**चितरवा**—[ਚਿਤਰਵਾ] ਪੁ. ਇਕ ਤਰ੍ਹਾਂ ਦੀ ਲਾਲ ਚਿੜੀ ।

**चितला**—[ਚਿਤਲਾ] ਵਿ. ਰੰਗ ਬਰੰਗਾ, ਡੱਬਖੜੱਬਾ ; ਲਖਨਊ ਦਾ ਖ਼ਰਬੂਜ਼ਾ ; ਇਕ ਵੱਡੀ ਮੱਛੀ ।

**चितवन**—[ਚਿਤਵਨ] ਇ. ਨਜ਼ਰ, ਨਿਗਾਹ, ਪਿਆਰ ਭਰੀ ਨਜ਼ਰ ।

+**चितवना**—[ਚਿਤਵਨਾ] ਕ੍ਰਿ. ਵੇਖਣਾ ।

**चिता**—[ਚਿਤਾ] ਇ. ਚਿਖਾ, ਚਿਤਾ ।

+**चिताना**—[ਚਿਤਾਨਾ] ਕ੍ਰਿ. ਚੇਤੇ ਕਰਾਉਣਾ, ਸਾਵਧਾਨ ਕਰਨਾ, ਯਾਦ ਕਰਾਉਣਾ ; ਗਿਆਨ-ਉਪਦੇਸ਼ ਕਰਨਾ ; ਅੱਗ ਸੁਲਗਾਉਣਾ ।

**चिताभूमि**—[ਚਿਤਾਭੂਮਿ] ਇ. ਮੜ੍ਹੀਆਂ, ਸ਼ਮਸ਼ਾਨ, ਮਰਘਟ ।

**चितावनी**—[ਚਿਤਾਵਨੀ] ਇ. ਪਹਿਲੋਂ ਹੀ ਸੁਚੇਤ ਕਰਨ ਦਾ ਭਾਵ, ਯਾਦ ਦੁਆਉਣ ਦਾ ਭਾਵ ; ਚੈਲੰਜ, ਚੇਤਾਵਨੀ ।

**चिति**—[ਚਿਤਿ] ਇ. ਚਿਖਾ ; ਢੇਰ ; ਇੱਟਾਂ ਦੀ ਚੁਣਾਈ ; ਚੇਤੰਨ ; ਦੁਰਗਾ ਦੇਵੀ ।

**चितिका**—[ਚਿਤਿਕਾ] ਇ. ਤੜਾਗੀ ।

**चितियागुड़**—[ਚਿਤਿਯਾਗੁੜ] ਪੁ. ਖਜੂਰ ਦਾ ਗੁੜ ।

**चितु**—[ਚਿਤੁ] ਪੁ. ਵੇਖੋ ਚਿੱਤ (चित्त) ।

**चितेरा**—[ਚਿਤੇਰਾ] ਵਿ. ਚਿਤ੍ਰਕਾਰ ।

**चितेरिन, चितेरी**—[ਚਿਤੇਰਿਨ, ਚਿਤੇਰੀ] ਇ. ਚਿਤ੍ਰਕਾਰ ਦੀ ਪਤਨੀ ; ਤਸਵੀਰ ਬਨਾਉਣ ਵਾਲੀ ਇਸਤ੍ਰੀ, ਕਲਾਕਾਰ ਇਸਤ੍ਰੀ ।

**चितेला**—[ਚਿਤੇਲਾ] ਵਿ. ਵੇਖੋ ਚਿਤੇਰਾ (चितेरा) ।

**चित्त**—[ਚਿੱਤ] ਪੁ. ਮਨ, ਦਿਲ, ਜੀਅ ।

**चित्तज**—[ਚਿੱਤਜ] ਪੁ. ਚਿੱਤ ਤੋਂ ਉਤਪੰਨ ; ਕਾਮਦੇਵ ।

**चित्तभू**—[ਚਿੱਤਭੂ] ਪੁ. ਕਾਮ ਦੇਵ ।

**चित्तगर्भ**—[ਚਿੱਤਗਰ੍ਭ] ਵਿ. ਮੋਹਣਾ, ਸੁੰਦਰ ।

**चित्तविप्लव**—[ਚਿੱਤਵਿਪ੍ਲਵ] ਪੁ. ਪਾਗਲਪਣ ।

**चित्तविभ्रम**—[ਚਿੱਤਵਿਭ੍ਰਮ] ਪੁ. ਭਰਮ, ਹੈਰਾਨੀ ; ਪਾਗਲ-ਪਣ ।

**चित्तवृत्ति**—[ਚਿੱਤਵ੍ਰਿੱਤਿ] ਇ. ਮਨ ਦੀ ਹਾਲਤ ।

**चित्तल**—[ਚਿੱਤਲ] ਪੁ. ਇਕ ਤਰ੍ਹਾਂ ਦਾ ਮਿਰਗ ।

**चित्तापहारक**—[ਚਿੱਤਾਪਹਾਰਕ] ਵਿ. ਦਿਲ ਨੂੰ ਲੁਭਾਉਣ ਵਾਲਾ, ਸੋਹਣਾ, ਸੁੰਦਰ ।

**चित्ति**—[ਚਿੱਤਿ] ਇ. ਮਸ਼ਹੂਰੀ ; ਬੁੱਧੀ, ਅਕਲ ।

**चित्ती**—[ਚਿੱਤੀ] ਇ. ਅਜਗਰ ਵਰਗਾ ਮੋਟਾ ਸੱਪ ; ਛੋਟਾ ਧੱਬਾ, ਟਿਮਕਣਾ ; ਘੁਮਿਆਰ ਦੇ ਚੱਕ ਹੇਠਲਾ ਟੋਆ ।

**चित्तौर**—[ਚਿੱਤੌਰ] ਪੁ. ਰਾਜਪੂਤਾਨੇ ਦਾ ਇਤਹਾਸਕ ਕਿਲ੍ਹਾ, ਚਿਤੌੜ ।

**चित्र**—[ਚਿਤ੍ਰ] ਪੁ. ਤਸਵੀਰ ; ਤਿਲਕ ; ਅਲੰਕਾਰ ; ਇਕ ਤਰ੍ਹਾਂ ਦਾ ਕੋੜ੍ਹ ; ਰਿੰਡ ਦਾ ਬੂਟਾ, ਅਸ਼ੋਕ ਦਾ ਰੁੱਖ ; ਅਸ਼ੋਕ ਦਾ ਬੂਟਾ ; ਵਿਚਿਤ੍ਰ, ਹੈਰਾਨੀ ਵਾਲਾ ; ਚਿਤਕਬਰਾ, ਰੰਗ ਬਰੰਗਾ ।

**चित्रकंठ (चित्रकण्ठ)**—[ਚਿਤ੍ਰਕੰਠ] ਪੁ. ਕਬੂਤਰ ।

**चित्रक**—[ਚਿਤ੍ਰਕ] ਪੁ. ਚਿਤਰੇ ਦਾ ਬੂਟਾ ; ਤਿਲਕ ; ਚੀਤਾ ਬਾਘ ; ਚਿਤਾਇਤਾ ; ਵਿ. ਬਲਵਾਨ ; ਚਿਤ੍ਰਕਾਰ ।

**चित्रकर, (चित्रकर्मी)**—[ਚਿਤ੍ਰਕਰ, ਚਿਤ੍ਰਕਰਮੀ] ਪੁ. ਮੁਸੱਵਰ, ਤਸਵੀਰਾਂ ਬਣਾਉਣ ਵਾਲਾ ਚਿਤ੍ਰਕਾਰ ।

**चित्रकला**—[ਚਿਤ੍ਰਕਲਾ] ਇ. ਤਸਵੀਰਾਂ ਬਣਾਉਣ ਦਾ ਹੁਨਰ ।

**चित्रकाय**—[ਚਿਤ੍ਰਕਾਯ] ਵਿ. ਚਿਤਰੇ ਚਿਤਰੇ, ਡੱਬਖੜੱਬਾ, ਚਿਤਕਬਰਾ ; ਪੁ. ਚਿੱਤਾ, ਚੀਤਾ ।

**चित्रकार**—[ਚਿਤ੍ਰਕਾਰ] ਵਿ. ਤਸਵੀਰਾਂ ਬਣਾਉਣ ਵਾਲਾ, ਮੁਸੱਵਰ, ਆਰਟਿਸਟ, ਚਿਤ੍ਰਕਾਰ ।

**चित्रकारी**—[ਚਿਤ੍ਰਕਾਰੀ] ਪੁ. ਤਸਵੀਰਾਂ ਬਣਾਉਣ ਦਾ ਕੰਮ, ਮੁਸੱਵਰੀ, ਆਰਟ, ਕਲਾ, ਚਿਤ੍ਰਕਾਰੀ ।

**चित्रकाव्य**—[ਚਿਤ੍ਰਕਾਵ੍ਯ] ਪੁ. ਇਕ ਤਰ੍ਹਾਂ ਦਾ ਕਾਵਿ ।

**चित्रकूट**—[ਚਿਤ੍ਰਕੂਟ] ਪੁ. ਇਕ ਪਰਸਿੱਧ ਪਹਾੜ ; ਚਿਤੌੜ ।

**चित्रबंध (चित्रबन्ध)**—[ਚਿਤ੍ਰਬੰਧ] ਪੁ. ਹੜਤਾਲ, ਹਰਤਾਲ ।

**चित्रपट**—[ਚਿਤ੍ਰਪਟ] ਪੁ. ਉਹ ਕਾਗਤ ਜਾਂ ਕਪੜਾ ਜਿਸ ਉਤੇ ਤਸਵੀਰ ਬਣਾਈ ਜਾਂਦੀ ਹੈ ; ਉਹ ਪੜਦਾ ਜਿਸ ਉਤੇ ਸਿਨੇਮਾ ਦੀ ਮੂਰਤ ਆਉਂਦੀ ਹੈ ।

**चित्रपर्णी**—[ਚਿਤ੍ਰਪਰ੍ਣੀ] ਇ. ਮਜੀਠ ; ਜਲ-ਪਿੱਪਲੀ, ਦ੍ਰੋਣ ਪੁਸ਼ਪੀ ।

**चित्रफला**—[ਚਿਤ੍ਰਫਲਾ] ਇ. ਕਕੜੀ ; ਬੈਂਗਣ ।

**चित्रभानु**—[ਚਿਤ੍ਰਭਾਨੁ] ਪੁ. ਅੱਗ ; ਸੂਰਜ ; ਅੱਕ ; ਭੈਰਵ ; ਅਸ੍ਵਨੀ ਕੁਮਾਰ ।

**चित्रमद**—[ਚਿਤ੍ਰਮਦ] ਪੁ. ਨਾਟਕ ਵਿਚ ਕਿਸੇ ਔਰਤ ਦਾ ਆਪਣੇ ਪਤੀ ਜਾਂ ਪ੍ਰੇਮੀ ਦੀ ਮੂਰਤ ਵੇਖ ਕੇ ਵਿਜੋਗ ਪਰਗਟ ਕਰਨ ਦਾ ਭਾਵ ।

**चित्रयोग**—[ਚਿਤ੍ਰਯੋਗ] ਪੁ. ਬੁੱਢੇ ਨੂੰ ਜਵਾਨ ਅਤੇ ਜਵਾਨ ਨੂੰ ਬੁੱਢਾ ਬਣਾਉਣ ਵਾਲੀ ਕਲਾ ।

**चित्ररथ**—[ਚਿਤ੍ਰਰਥ] ਪੁ. ਸੂਰਜ ।

**चित्रला**—[ਚਿਤ੍ਰਲਾ] ਵਿ. ਡੱਬਖੜੱਬਾ ।

**चित्रलिखन**—[ਚਿਤ੍ਰਲਿਖਨ] ਪੁ. ਸੋਹਣੀ ਲਿਖਾਈ ; ਚਿਤ੍ਰਕਾਰੀ, ਤਸਵੀਰ ਬਣਾਉਣ ਦਾ ਕੰਮ ।

**चित्रलेखनी**—[ਚਿਤ੍ਰਲੇਖਨੀ] ਇ. ਤਸਵੀਰ ਬਣਾਉਣ ਦੀ ਕਲਮ ਜਾਂ ਕੂਚੀ, ਬੁਰਸ਼ ।

**चित्रलेखा**—[ਚਿਤ੍ਰਲੇਖਾ] ਇ. ਇਕ ਅਪੱਛਰਾ ।

**चित्रलेखी**—[ਚਿਤ੍ਰਲੇਖੀ] ਇ. ਵੇਖੋ ਚਿਤ੍ਰਲੇਖਨੀ (चित्रलेखनी)।

**चित्रलोचना**—[ਚਿਤ੍ਰਲੋਚਨਾ] ਇ. ਮੈਨਾ ।

**चित्रविचित्र**—[ਚਿਤ੍ਰਵਿਚਿਤ੍ਰ] ਵਿ. ਰੰਗ ਬਰੰਗਾ, ਵੇਲਬੂਟੇਦਾਰ ।

**चित्रशाला**—[ਚਿਤ੍ਰਸ਼ਾਲਾ] ਇ. ਤਸਵੀਰਾਂ ਬਣਾਉਣ ਅਤੇ ਰੱਖਣ ਦੀ ਥਾਂ ।

**चित्रसारी**—[ਚਿਤ੍ਰਸਾਰੀ] ਇ. ਸਜਿਆ ਹੋਇਆ ਕਮਰਾ, ਚਿਤ੍ਰਸ਼ਾਲਾ ।

**चित्रांग (चित्राङ्ग)**—[ਚਿਤ੍ਰਾਂਗ] ਵਿ. ਜਿਸ ਦੇ ਅੰਗ ਚਿਤ੍ਰਿਤ ਹੋਣ, ਜਿਸ ਦੇ ਪਿੰਡੇ ਤੇ ਚਿਤੀਆਂ ਜਾਂ ਧਾਰੀਆਂ ਹੋਣ ; ਪੁ. ਚਿਤ੍ਰਕ ਨਾਂ ਦੀ ਦਵਾਈ, ਹੜਤਾਲ, ਹਰਤਾਲ ।

**चित्रांगी (चित्राङ्गी)**—[ਚਿਤ੍ਰਾਂਗੀ] ਇ. ਮਜੀਠ ; ਕੰਨਖਜੂਰਾ ।

**चित्रा**—[ਚਿਤ੍ਰਾ] ਇ. ਮੂਸੇ ਪਰਣੀ ; ਕਕੜੀ ; ਮਜੀਠ ; ਬਾਘਜ਼ਿੰਗ ; ਸਤਾਈ ਨਛੱਤਰਾਂ ਵਿਚੋਂ ਚੌਧਵਾਂ ਨਛੱਤਰ ; ਡੱਬਖੜੱਬੀ ਗਊ ; ਇਕ ਅਪੱਛਰਾ ; ਇਕ ਰਾਗਣੀ ; ਇਕ ਛੰਦ ; ਸੁਭੱਦਰਾ ।

**चित्राक्ष**—[ਚਿਤ੍ਰਾਕ੍ਸ਼] ਵਿ. ਸੋਹਣੀਆਂ ਅੱਖਾਂ ਵਾਲਾ ।

**चित्राक्षी**—[ਚਿਤ੍ਰਾਕ੍ਸ਼ੀ] ਇ. ਮੈਨਾ ।

**चित्राटीर**—[ਚਿਤ੍ਰਾਟੀਰ] ਪੁ. ਚੰਦਰਮਾ ।

**चित्रिक**—[ਚਿਤ੍ਰਿਕ] ਪੁ. ਚੇਤ ਦਾ ਮਹੀਨਾ ।

**चित्रिणी**—[ਚਿਤ੍ਰਿਣੀ] ਇ. ਕੋਕ ਅਨੁਸਾਰ ਇਸਤ੍ਰੀ ਦੇ ਚਹੁੰ ਭੇਦਾਂ ਵਿਚੋਂ ਇਕ ।

**चित्रित**—[ਚਿਤ੍ਰਿਤ] ਵਿ. ਜਿਸ ਤੇ ਤਸਵੀਰਾਂ ਹੋਣ ; ਛਪਿਆ ਹੋਇਆ ; ਅੰਕਤ ।

**चित्रेश**—[ਚਿਤ੍ਰੇਸ਼] ਪੁ. ਚੰਦਰਮਾ ।

**चित्रोक्ति**—[ਚਿਤ੍ਰੋਕ੍ਤਿ] ਇ. ਆਕਾਸ਼ ; ਅਲੰਕਾਰਕ ਭਾਸ਼ਾ ਵਿਚ ਕਥਨ ।

**चिथड़ा**—[ਚਿਥੜਾ] ਪੁ. ਫਟਿਆ ਪੁਰਾਣਾ ਕਪੜਾ, ਲੀਰ ।

**चिथाड़ना**—[ਚਿਥਾੜਨਾ] ਕ੍ਰਿ. ਲੀਰ ਲੀਰ ਕਰਨਾ ; ਸ਼ਰਮਿੰਦਾ ਕਰਨਾ ।

**चिदाकाश**—[ਚਿਦਾਕਾਸ਼] ਪੁ. ਆਕਾਸ਼ ਵਾਂਗੂੰ ਨਿਰਲੇਪ ਅਤੇ ਸਭ ਦਾ ਆਧਾਰਭੂਤ ਬ੍ਰਹਮ, ਪਾਰਬ੍ਰਹਮ ।

**चिदात्मा**—[ਚਿਦਾਤ੍ਮਾ] ਪੁ. ਚੇਤੰਨ ਰੂਪ ਪਾਰਬ੍ਰਹਮ।

**चिदानंद (चिदानन्द)**—[ਚਿਦਾਨੰਦ] ਪੁ. ਬ੍ਰਹਮਾ।

**चिदाभास**—[ਚਿਦਾਭਾਸ] ਪੁ. ਚੇਤੰਨ ਰੂਪ ਪਾਰਬ੍ਰਹਮ ਦਾ ਅਕਸ ਜੋ ਮਨੁੱਖ ਦੇ ਅੰਤਹਕਰਨ ਤੇ ਪੈਂਦਾ ਹੈ, ਜੀਵ ਆਤਮਾ।

**चिद्रूप**—[ਚਿਦ੍ਰੂਪ] ਪੁ. ਗਿਆਨਮਈ ਪਾਰਬ੍ਰਹਮ।

**चिन**—[ਚਿਨ] ਪੁ. ਇਕ ਸਦਾਬਹਾਰ ਰੁਖ ; ਇਕ ਤਰ੍ਹਾਂ ਦਾ ਘਾਹ।

**चिनक**—[ਚਿਨਕ] ਪੁ. ਜਲਨ ਨਾਲ ਪੀੜ।

**चिनगारी**—[ਚਿਨਗਾਰੀ] ਇ. ਅੱਗ ਦੀ ਅੰਗਿਆਰੀ, ਚੰਗਿਆੜੀ।

**चिनगी**—[ਚਿਨਗੀ] ਇ. ਅੰਗਿਆਰੀ, ਚਿੰਗਿਆੜੀ ; ਪੁ. ਮਦਾਰੀ ਦੇ ਨਾਲ ਦਾ ਮੁੰਡਾ, ਜਮੂਰਾ ; ਚੁਸਤ ਅਤੇ ਚਾਲਾਕ ਲੜਕਾ।

**चिनना**—[ਚਿਨਨਾ] ਕ੍ਰਿ. ਕੰਧ ਉਸਾਰਨਾ ; ਚੁਣਨਾ।

**चिनिया**—[ਚਿਨਿਯਾ] ਵਿ. ਚੀਨੀ ਰੰਗਾ, ਸਫੈਦ, ਚੀਨਾ ; ਚੀਨ ਦੇਸ ਦਾ।

**चिनियाकेला**—[ਚਿਨਿਯਾਕੇਲਾ] ਪੁ. ਇਕ ਤਰ੍ਹਾਂ ਦਾ ਮਿੱਠਾ ਕੇਲਾ।

**चिनियाबदाम**—[ਚਿਨਿਯਾਬਦਾਮ] ਪੁ. ਮੂੰਗਫਲੀ।

**चिनियारी**—[ਚਿਨਿਯਾਰੀ] ਇ. ਇਕ ਤਰ੍ਹਾਂ ਦਾ ਸਾਗ।

**चिन्न**—[ਚਿੰਨ] ਪੁ. ਛੋਲੇ, ਚਣੇ।

**चिन्मय**—[ਚਿਨ੍ਮਯ] ਵਿ. ਗਿਆਨ ਮਈ ; ਪੁ. ਪਰਮੇਸ਼ਵਰ।

**चिन्ह**—[ਚਿਨ੍ਹ] ਪੁ. ਨਿਸ਼ਾਨ, ਚਿੰਨ੍ਹ।

**चिन्हवाना**—[ਚਿਨ੍ਹਵਾਨਾ] ਕ੍ਰਿ. ਵਾਕਿਫ ਕਰਾਉਣਾ, ਪਛਾਣ ਕਰਾਉਣਾ।

**चिन्हाना**—[ਚਿਨ੍ਹਾਨਾ] ਕ੍ਰਿ. ਵਾਕਿਫ ਕਰਾਉਣਾ, ਪਛਾਣ ਕਰਾਉਣਾ।

**चिन्हार**—[ਚਿਨ੍ਹਾਰ] ਵਿ. ਜਾਣ ਪਛਾਣ ਵਾਲਾ, ਵਾਕਿਫ।

**चिन्हारी**—[ਚਿਨ੍ਹਾਰੀ] ਇ. ਵਾਕਫੀ, ਜਾਣ ਪਛਾਣ।

**चिन्हित**—[ਚਿਨ੍ਹਿਤ] ਵਿ. ਜਿਸ ਤੇ ਨਿਸ਼ਾਨ ਲਗਿਆ ਹੋਵੇ।

**चिपकना**—[ਚਿਪਕਨਾ] ਕ੍ਰਿ. ਦੋ ਚੀਜ਼ਾਂ ਦਾ ਆਪਸ ਵਿਚ ਨਾਲ ਲਗ ਜਾਣਾ, ਚਿਪ ਜਾਣਾ ; ਚਿਮਟਣਾ, ਲਿਪਟਣਾ।

**चिपकाना**—[ਚਿਪਕਾਨਾ] ਕ੍ਰਿ. ਲੇਸਦਾਰ ਚੀਜ਼ ਨਾਲ ਜੋੜਨਾ, ਨਾਲ ਲਾਉਣਾ, ਚੇਪਣਾ।

**चिपचिप**—[ਚਿਪਚਿਪ] ਪੁ. ਲੇਸਲੀ ਚੀਜ਼ ਦੇ ਛੂਹਣ ਤੇ ਚਿਪਕਣ ਦੀ ਆਵਾਜ਼।

**चिपचिपा**—[ਚਿਪਚਿਪਾ] ਵਿ, ਲੇਸਦਾਰ, ਚਿਪਕਣ ਵਾਲਾ।

**चिपचिपाहट**—[ਚਿਪਚਿਪਾਹਟ] ਇ. ਲੇਸਲਾਪਣ।

**चिपटना**—[ਚਿਪਟਨਾ] ਕ੍ਰਿ. ਚਿਪਕਣਾ, ਨਾਲ ਲਗਣਾ, ਚਿੰਮੜਨਾ, ਲਿਪਟਣਾ।

**चिपटाना**—[ਚਿਪਟਾਨਾ] ਕ੍ਰਿ. ਚਿਪਕਾਉਣਾ ; ਲਿਪਟਾਉਣਾ, ਗਲਵੱਕੜੀ ਪਾਉਣਾ।

**चिपटी**—[ਚਿਪਟੀ] ਇ. ਵੇਖੋ ਚਪਟੀ (**चपटी**)।

**चिपड़ा**—[ਚਿਪੜਾ] ਵਿ. ਜਿਸ ਦੇ ਗਿੱਡ ਆਉਂਦੀ ਹੋਵੇ, ਗਿੱਡੂ।

**चिपड़ी, चिपरी**—[ਚਿਪੜੀ, ਚਿਪਰੀ] ਇ. ਪਾਥੀ।

**चिपिट**—[ਚਿਪਿਟ] ਵਿ. ਚਪਟਾ, ਫੀਨਾ, ਮਿੱਡੇ ਨੱਕ ਵਾਲਾ।

**चिपीटक**—[ਚਿਪੀਟਕ] ਹਰੇ ਧਾਨ ਨੂੰ ਕੁਟ ਕੇ ਬਣਾਇਆ ਚਿਪਟਾ ਚਾਉਲ।

**चिप्प**—[ਚਿੱਪ] ਪੁ. ਨਹੁੰਆਂ ਦਾ ਇਕ ਰੋਗ।

**चिप्पिका**—[ਚਿੱਪਿਕਾ] ਇ. ਇਕ ਕਿਸਮ ਦੀ ਚਿੜੀ।

**चिप्पी**—[ਚਿੱਪੀ] ਇ. ਸਾਧਾਂ ਦੀ ਚਿੱਪੀ।

**चिबिल्ला**—[ਚਿਬਿੱਲਾ] ਵਿ. ਵੇਖੋ ਚਿਲਬਿਲਾ (**चिलबिला**)।

**चिबुक**—[ਚਿਬੁਕ] ਪੁ. ਠੋਡੀ।

**चिमगादड़**—[ਚਿਮਗਾਦੜ] ਪੁ. ਚਮਗਾਦੜ।

**चिमटना**—[ਚਿਮਟਨਾ] ਕ੍ਰਿ. ਚਿਪਕਣਾ ; ਜੱਫੀ ਪਾਉਣੀ, ਲਿਪਟਣਾ, ਕਸ ਕੇ ਫੜਨਾ ; ਪਿੱਛੇ ਪੈਣਾ ; ਚਿੰਮੜਨਾ।

**चिमटा**—[ਚਿਮਟਾ] ਪੁ. ਕੋਲੇ ਆਦਿ ਫੜਣ ਦਾ ਇਕ ਸੰਦ।

**चिमटाना**—[ਚਿਮਟਾਨਾ] ਕ੍ਰਿ. ਵੇਖੋ ਚਿਪਟਾਨਾ (**चिपटाना**)।

**चिमटी**—[ਚਿਮਟੀ] ਇ. ਛੋਟਾ ਚਿਮਟਾ।

**चिमनी**—[ਚਿਮਨੀ] ਇ. ਸ਼ੀਸ਼ੇ ਆਦਿ ਦੀ ਗੁੰਬਦਾਕਾਰ ਚੀਜ਼ ਜੋ ਲੈਂਪ ਆਦਿ ਤੇ ਚੜ੍ਹਦੀ ਹੈ ; ਭਾਫ, ਧੂਆਂ ਆਦਿ ਨਿਕਲਣ ਵਾਸਤੇ ਬਣਾਇਆ ਨਲਕੀ ਦੀ ਸ਼ਕਲ ਦਾ ਆਕਾਰ।

**चिमोटा**—[ਚਿਮੋਟਾ] ਵੇਖੋ ਚਮੋਟਾ (**चमोटा**)।

**चिरंजीव (चिरञ्जीव)**—[ਚਿਰੰਜੀਵ] ਵਿ. ਵੱਡੀ ਉਮਰ ਵਾਲਾ, ਚਿਰਜੀਵੀ।

+**चिरंटी (चिरण्टी)**—[ਚਿਰੰਟੀ] ਇ. ਪਿਉ ਦੇ ਘਰ ਰਹਿਣ ਵਾਲੀ ਕਾਫੀ ਵੱਡੀ ਉਮਰ ਦੀ ਕੁੜੀ, ਮੁਟਿਆਰ ਕੁੜੀ।

**चिरंतन (चिरन्तन)**—[ਚਿਰੰਤਨ] ਵਿ. ਪੁਰਾਤਨ, ਪੁਰਾਣਾ।

**चिर**—[ਚਿਰ] ਵਿ. ਬਹੁਤ ਦਿਨਾਂ ਦਾ ; ਕ੍ਰਿ. ਵਿ. ਬਹੁਤ ਸਮੇਂ ਤੀਕ ; ਪੁ. ਤਿੰਨ ਮਾਤ੍ਰਾਂ ਦਾ ਇਕ ਗਣ ਜਿਸ ਦਾ ਪਹਿਲਾ ਵਰਣ ਗੁਰੂ ਹੋਵੇ।

+**चिरई**—[ਚਿਰਈ] ਇ. ਚਿੜੀ।

**चिरकना**—[ਚਿਰਕਨਾ] ਕ੍ਰਿ. ਥੋੜਾ ਥੋੜਾ ਪਖਾਨਾ ਨਿਕਲਣਾ।

**चिरकारी**—[ਚਿਰਕਾਰੀ] ਵਿ. ਕੰਮ ਵਿਚ ਦੇਰੀ ਕਰਨ ਵਾਲਾ।

**चिरकाल**—[ਚਿਰਕਾਲ] ਪੁ. ਬਹੁਤ ਚਿਰ, ਬਹੁਤ ਸਮਾਂ।

चिरकालिक—[ਚਿਰਕਾਲਿਕ] ਵਿ. ਬਹੁਤ ਦਿਨਾਂ ਦਾ, ਪੁਰਾਣਾ ।

चिरकालीन—[ਚਿਰਕਾਲੀਨ] ਵਿ. ਵੇਖੋ ਚਿਰਕਾਲਿਕ (चिरकालिक) ।

चिरकीन—[ਚਿਰਕੀਨ] ਪੁ. ਗੰਦਾ, ਮੈਲਾ ।

चिरकुट—[ਚਿਰਕੁਟ] ਪੁ. ਫਟਿਆ ਪੁਰਾਣਾ ਕਪੜਾ, ਚੀਥੜਾ, ਗੁੱਦੜ ।

चिरचिटा—[ਚਿਰਚਿਟਾ] ਪੁ. ਪੁਠਕੰਡਾ ।

चिरजीवी—[ਚਿਰਜੀਵੀ] ਵਿ. ਅਮਰ; ਵਡਉਮਰਾ ; ਪੁ. ਵਿਸ਼ਨੂੰ ; ਕਾਂ ; ਮਾਰਕੰਡਾ, ਹਨੂਮਾਨ ਵਿਭੀਸ਼ਣ ਆਦਿ ਅੱਠ ਚਿਰਜੀਵੀ ਮੰਨੇ ਹਨ ।

चिरन्तन—[ਚਿਰਨ੍ਤਨ] ਵਿ. ਪ੍ਰਾਚੀਨ ; ਪਰਾਤਨ, ਪੁਰਾਣਾ ।

चिरना—[ਚਿਰਨਾ] ਕ੍ਰਿ. ਪਾਟਣਾ, ਚਿਰ ਪਾਟਣਾ ; ਚੀਰ ਪੈਣਾ, ਚੀਰਿਆ ਜਾਣਾ ।

चिरनिद्रा—[ਚਿਰਨਿਦ੍ਰਾ] ਇ. ਮੌਤ ।

चिरपुष्प—[ਚਿਰਪੁਸ਼ਪ] ਪੁ. ਮੌਲਸਰੀ ।

चिरमिटी—[ਚਿਰਮਿਟੀ] ਇ. ਰੱਤੀ, ਰੱਤਕ ਲਾਲੜੀ ।

चिरवाई—[ਚਿਰਵਾਈ] ਇ. ਚੀਰਣ ਦੀ ਮਜ਼ਦੂਰੀ ਜਾਂ ਕੰਮ, ਚਿਰਾਈ ।

चिरस्थाई—[ਚਿਰਸ੍ਥਾਈ] ਵਿ. ਬਹੁਤ ਦਿਨਾਂ ਤੱਕ ਚੱਲਣ ਵਾਲਾ, ਹੰਢਾਊ ।

चिरस्मरणीय—[ਚਿਰਸ੍ਮਰਣੀਯ] ਵਿ. ਬਹੁਤ ਦਿਨਾਂ ਤਕ ਯਾਦ ਰਹਿਣ ਵਾਲਾ, ਬਹੁਤ ਦਿਨਾਂ ਤੀਕ ਯਾਦ ਰੱਖਣ ਯੋਗ ; ਪੂਜਨੀਕ ।

चिरहँटा—[ਚਿਰਹੰਟਾ] ਵਿ. ਚਿੜੀਮਾਰ, ਫੰਦਕ ਸ਼ਿਕਾਰੀ ।

+चिरांदा (चिरान्दा)—[ਚਿਰਾਂਦਾ] ਵਿ. ਥੋੜੀ ਜਿਹੀ ਗੱਲ ਤੋਂ ਚਿੜਨ ਵਾਲਾ, ਚਿੜਚਿੜਾ ।

चिराइता—[ਚਿਰਾਇਤਾ] ਪੁ. ਇਕ ਪੌਦਾ ਜੋ ਦਵਾਈ ਵਿਚ ਵਰਤਿਆ ਜਾਂਦਾ ਹੈ [ਇਹ ਬਹੁਤ ਕੌੜਾ ਹੁੰਦਾ ਹੈ] ।

चिराई—[ਚਿਰਾਈ] ਇ. ਵੇਖੋ ਚਿਰਵਾਈ (चिरवाई) ।

चिराग़—[ਚਿਰਾਗ਼] ਪੁ. ਦੀਵਾ, ਜੋਤ ।

चिरातन—[ਚਿਰਾਤਨ] ਵਿ. ਪੁਰਾਤਨ, ਪੁਰਾਣਾ ; ਫਟਿਆ ਪੁਰਾਣਾ ।

चिराद—[ਚਿਰਾਦ] ਪੁ. ਬੱਤਖ ਜਿਹਾ ਇਕ ਪੰਛੀ ।

चिराना—[ਚਿਰਾਨਾ] ਕ੍ਰਿ. ਚੀਰਨ ਦਾ ਕੰਮ ਕਰਵਾਉਣਾ, ਪੜਵਾਉਣਾ, ਚਿਰਾਉਣਾ ; ਪੁ. ਪੁਰਾਤਨ, ਪੁਰਾਣਾ ।

चिरायंध—[ਚਿਰਾਯੰਧ] ਇ. ਚੰਮ ਦੇ ਸੜਨ ਦੀ ਬੂ ।

चिरायता—[ਚਿਰਾਯਤਾ] ਪੁ. ਵੇਖੋ ਚਿਰਾਯਤਾ (चिराइता) ।

चिरायु—[ਚਿਰਾਯੁ] ਵਿ. ਵੱਡੀ ਉਮਰ ਵਾਲਾ, ਚਿਰਜੀਵੀ ।

चिराव—[ਚਿਰਾਵ] ਪੁ. ਚੀਰਨ ਦਾ ਕੰਮ ; ਚੀਰ, ਚੀਰਾ ।

+चिरिया—[ਚਿਰਿਯਾ] ਇ. ਚਿੜੀ ।

+चिरिहार—[ਚਿਰਿਹਾਰ] ਪੁ. ਚਿੜੀਮਾਰ, ਬਹੇਲੀਆ ।

चिरी—[ਚਿਰੀ] ਇ. ਵੇਖੋ ਚਿਰਿਯਾ (चिरिया) ।

चिरौता—[ਚਿਰੌਂਤਾ] ਪੁ. ਚਿਰੜਾ ।

चिरौंजी (चिरौञ्जी)—[ਚਿਰੌਂਜੀ] ਇ. ਇਕ ਬਿਰਛ ਦੇ ਫਲ ਦੀ ਗਿਰੀ ।

चिरौटी (चिरौण्टी)—[ਚਿਰੌਂਟੀ] ਇ. ਇਕ ਪੰਛੀ ।

चिर्भटी—[ਚਿਰ੍ਭਟੀ] ਇ. ਕੱਕੜੀ, ਤਰ ।

चिर्री—[ਚਿਰ੍ਰੀ] ਇ. ਬਿਜਲੀ, ਖੰਜਰ ।

चिलक—[ਚਿਲਕ] ਇ. ਤੇਜ਼ ਭਾਹ, ਆਭਾ, ਚਮਕ, ਝਲਕ ; ਟੀਸ, ਚਸਕ ; ਰੁਕ ਰੁਕ ਕੇ ਹੋਣ ਵਾਲੀ ਪੀੜ ।

चिलकना—[ਚਿਲਕਨਾ] ਕ੍ਰਿ. ਚੀਸ ਪੈਣੀ, ਚਸਕਣਾ ; ਚਮਕਣਾ, ਲਿਸ਼ਕਣਾ ।

+चिलका—[ਚਿਲਕਾ] ਪੁ. ਚਮਕਦਾ ਹੋਇਆ ਚਾਂਦੀ ਦਾ ਸਿੱਕਾ ।

चिलकाना—[ਚਿਲਕਾਨਾ] ਕ੍ਰਿ. ਚਮਕਾਉਣਾ ਚਿਲਕਾਉਣਾ ।

चिलगोज़ा—[ਚਿਲਗੋਜ਼ਾ] ਪੁ. ਇਕ ਮੇਵਾ ਜਿਸ ਦੀ ਗਿਰੀ ਖਾਧੀ ਜਾਂਦੀ ਹੈ, ਨਿਉਜ਼ਾ ।

चिलचिल—[ਚਿਲਚਿਲ] ਪੁ. ਅਭਰਕ ।

चिलचिलाना—[ਚਿਲਚਿਲਾਨਾ] ਕ੍ਰਿ. ਚਮਕਣਾ, ਲਿਸ਼ਕਣਾ, ਚਿਲਕਣਾ ।

चिलड़ा—[ਚਿਲੜਾ] ਪੁ. ਇਕ ਤਰ੍ਹਾਂ ਦਾ ਪਕਵਾਨ ।

चिलता—[ਚਿਲਤਾ] ਪੁ. ਇਕ ਤਰ੍ਹਾਂ ਦਾ ਸੰਜੋਇ, ਕਵਚ ।

चिलबिल—[ਚਿਲਬਿਲ] ਪੁ. ਇਕ ਤਰ੍ਹਾਂ ਦਾ ਜੰਗਲੀ ਰੁੱਖ ।

चिलबिला, चिलबिल्ला—[ਚਿਲਬਿਲ, ਚਿਲਬਿੱਲਾ] ਵਿ. ਚਪਲ, ਚੰਚਲ ।

चिलम—[ਚਿਲਮ] ਇ. ਹੁੱਕੇ ਉਪਰ ਰੱਖਣ ਵਾਲੀ ਮਿੱਟੀ ਜਾਂ ਪਿੱਤਲ ਆਦਿਕ ਦਾ ਕਟੋਰੀ ਦੀ ਸ਼ਕਲ ਦਾ ਢਾਂਚਾ ਜਿਸ ਵਿਚ ਤੰਮਾਕੂ ਅਤੇ ਅੱਗ ਰਖ ਕੇ ਪੀਂਦੇ ਹਨ ।

चिलमचट—[ਚਿਲਮਚਟ] ਵਿ. ਬਹੁਤ ਤੰਮਾਕੂ ਪੀਣ ਵਾਲਾ ।

चिलमची—[ਚਿਲਮਚੀ] ਇ. ਦੇਗ ਵਰਗਾ ਇਕ ਭਾਂਡਾ ਜਿਸ ਵਿਚ ਹੱਥ ਧੋਂਦੇ ਹਨ ।

चिलमन—[ਚਿਲਮਨ] ਪੁ. ਬਾਂਸ ਦੀਆਂ ਤੀਲੀਆਂ ਦਾ ਪੜਦਾ, ਚਿਕ ।

चिलमीलिका—[ਚਿਲਮੀਲਿਕਾ] ਇ. ਜੁਗਨੂੰ, ਟਟੈਹਣਾ ; ਬਿਜਲੀ ।

चिलबाँस—[ਚਿਲਬਾਂਸ] ਪੁ. ਚਿੜੀਆਂ ਫਸਾਉਣ ਦਾ ਇਕ ਫੰਦਾ ।

**चिल्लड़**—[ਚਿੱਲੜ] ਪੁ. ਜੂੰ ਵਰਗਾ ਇਕ ਸਫ਼ੈਦ ਕੀੜਾ, ਧੱਖ।

**चिल्ला**—[ਚਿੱਲਾ] ਪੁ. ਚਾਲੀ ਦਿਨ ਦਾ ਸਮਾਂ ; ਪ੍ਰਸੂਤਾ ਔਰਤ ਦਾ ਚਾਲੀਵੇਂ ਦਿਨ ਦਾ ਇਸ਼ਨਾਨ, ਛਿਲਾ ; ਧਨੁਖ ਦੀ ਕਮਾਣੀ ; ਪੱਗ ਦਾ ਪੱਲਾ ਜਿਸ ਤੇ ਤਿੱਲਾ ਕੱਢਿਆ ਹੁੰਦਾ ਹੈ।

**चिल्लाना**—[ਚਿੱਲਾਨਾ] ਕ੍ਰਿ. ਹੱਲ ਮਚਾਉਣਾ, ਰੌਲਾ ਪਾਉਣਾ ; ਜ਼ੋਰ ਨਾਲ ਰੋਣਾ, ਚੀਕਣਾ।

**चिल्लाहट**—[ਚਿੱਲਾਹਟ] ਇ. ਹੱਲਾ, ਰੌਲਾ, ਸ਼ੋਰ।

**चिल्लिका**—[ਚਿੱਲਿਕਾ] ਇ. ਦੋਹਾਂ ਸੇਲ੍ਹੀਆਂ ਦੇ ਵਿਚਕਾਰਲਾ ਥਾਂ, ਤ੍ਰਿਕੁਟੀ।

**चिल्ली**—[ਚਿੱਲੀ] ਇ. ਇਕ ਕੀੜਾ ; ਬਿਜਲੀ ; ਬਾਥੂ ਦਾ ਸਾਗ।

**चिल्ही**—[ਚਿਲ੍ਹੀ] ਇ. ਚੀਲ੍ਹ, ਇੱਲ੍ਹ।

**चिवि**—[ਚਿਵਿ] ਪੁ. ਠੋਡੀ।

**चिविट**—[ਚਿਵਿਟ] ਪੁ. ਵੇਖੋ ਚਿਉੜਾ (**चिउड़ा**)।

**चिवुक**—[ਚਿਵੁਕ] ਪੁ. ਵੇਖੋ ਚਿਬੁਕ (**चिबुक**)।

+**चिहुंकना**—[ਚਿਹੁੰਕਨਾ] ਕ੍ਰਿ. ਚੌਂਕਣਾ।

**चिहुंटना**—[ਚਿਹੁੰਟਨਾ] ਕ੍ਰਿ. ਚੂੰਢੀ ਵਢਣਾ ; ਚਿੰਮੜਨਾ, ਨਾਲ ਲੱਗਣਾ, ਲਿਪਟਣਾ।

+**चिहुंटनी**—[ਚਿਹੁੰਟਨੀ] ਇ. ਰੱਤਕ, ਰੱਤੀ, ਲਾਲੜੀ।

+**चिहुंटी**—[ਚਿਹੁੰਟੀ] ਇ. ਚੁਟਕੀ, ਚੂੰਢੀ।

+**चिहुर**—[ਚਿਹੁਰ] ਪੁ. ਕੇਸ, ਸਿਰ ਦੇ ਵਾਲ।

**चिह्न**—[ਚਿਹ੍ਨ] ਪੁ. ਨਿਸ਼ਾਨ ; ਝੰਡਾ ; ਦਾਗ ਜਾਂ ਧੱਬਾ।

**चिह्नित**—[ਚਿਹ੍ਨਿਤ] ਵਿ. ਨਿਸ਼ਾਨ ਲਾਇਆ ਹੋਇਆ, ਅੰਕਤ।

**चीं**—[ਚੀਂ] ਇ. ਵੇਖੋ ਚੀਂ ਚੀਂ (**चीं चीं**)।

**चीं चपड़**—[ਚੀਂ ਚਪੜ] ਇ. ਆਪ ਤੋਂ ਵੱਡੇ ਦੀ ਮੁਖਾਲਫ਼ਤ।

**चीं-चीं**—[ਚੀਂ-ਚੀਂ] ਇ. ਮਿੱਠਾ ਸ਼ਬਦ ; ਛੋਟੇ ਪੰਛੀਆਂ ਦੀ ਆਵਾਜ਼।

**चींटवा**—[ਚੀਂਟਵਾ] ਪੁ. ਕੀੜਾ।

**चींटा**—[ਚੀਂਟਾ] ਪੁ. ਕੀੜਾ-ਮਕੌੜਾ।

**चींटी**—[ਚੀਂਟੀ] ਇ. ਕੀੜੀ ਚਿਊਂਟੀ।

**चींतना**—[ਚੀਂਤਨਾ] ਕ੍ਰਿ. ਲਿਖਣਾ, ਲਿਖਨਾ।

**चींथना**—[ਚੀਂਥਨਾ] ਕ੍ਰਿ. ਚਿੱਥਣਾ, ਦੰਦਾਂ ਨਾਲ ਪਾੜਨਾ, ਲੀਰ ਲੀਰ ਕਰਨਾ।

**चीक**—[ਚੀਕ] ਇ. ਚਿੱਲਾਉਣ ਦੀ ਅਵਾਜ਼ ; ਕੂਕ, ਚੰਘਿਆੜ ; ਵਿ. ਮਾਸ ਵੇਚਣ ਵਾਲਾ ; ਪੁ. ਚਿੱਕੜ, ਗਾਰਾ।

**चीकट**—[ਚੀਕਟ] ਪੁ. ਤੇਲ ਦੀ ਮੈਲ ; ਲੇਸਦਾਰ ਮਿੱਟੀ ; ਇਕ ਤਰ੍ਹਾਂ ਦਾ ਰੇਸ਼ਮੀ ਕਪੜਾ, ਭਾਣਜੇ ਜਾਂ ਭਾਣਜੀ ਦੇ ਵਿਆਹ ਸਮੇਂ ਭੇਣ ਨੂੰ ਦਿੱਤੇ ਜਾਣ ਵਾਲੇ ਕਪੜੇ ਗਹਿਣੇ ਆਦਿ ; ਵਿ. ਮੈਲਾ ਕੁਚੈਲਾ।

+**चीकड़**—[ਚੀਕੜ] ਪੁ. ਚਿੱਕੜ, ਗਾਰਾ।

+**चीकना**—[ਚੀਕਨਾ] ਕ੍ਰਿ. ਚਿੱਲਾਉਣਾ, ਚੀਕਾਂ ਮਾਰਨਾ, ਉੱਚੀ ਉੱਚੀ ਬੋਲਣਾ ; ਵਿ. ਚਿਕਨਾ।

+**चीकर, चीकल**—[ਚੀਕਰ, ਚੀਕਲ] ਪੁ. ਖੂਹ ਦੇ ਲਾਗਲਾ ਪਾਣੀ ਦਾ ਕੁੰਡ।

**चीख**—[ਚੀਖ] ਇ. ਚੀਕ, ਚਿੱਲਾਹਟ।

**चीखना**—[ਚੀਖਨਾ] ਕ੍ਰਿ. ਚਿੱਲਾਉਣਾ, ਚੀਕਾਂ ਮਾਰਨਾ।

**चीखना**—[ਚੀਖਨਾ] ਕ੍ਰਿ. ਸੁਆਦ ਲੈਣ ਲਈ ਕਿਸੇ ਚੀਜ਼ ਨੂੰ ਥੋੜਾ ਜਿਹਾ ਖਾਣਾ।

+**चीखुर**—[ਚੀਖੁਰ] ਪੁ. ਕਾਟੋ, ਗਾਲ੍ਹੜ।

**चीज**—[ਚੀਜ਼] ਇ. ਵਸਤੂ, ਪਦਾਰਥ ; ਮਹਤਤਾ ਪੂਰਨ ਵਸਤ ; ਅਜੀਬ ਵਸਤ ; ਗਹਿਣਾ ; ਗੀਤ ਜਾਂ ਰਚਨਾ ਆਦਿ ਸਾਹਿਤਕ ਵਸਤ।

+**चीठ**—[ਚੀਠ] ਇ. ਮੈਲ।

**चीठा**—[ਚੀਠਾ] ਪੁ. ਵੇਖੋ ਚਿੱਠਾ (**चिट्ठा**)।

**चीठी**—[ਚੀਠੀ] ਇ. ਵੇਖੋ ਚਿੱਠੀ (**चिट्ठी**)।

**चीड़**—[ਚੀੜ] ਪੁ. ਇਕ ਤਰ੍ਹਾਂ ਦਾ ਦੇਸੀ ਲੋਹਾ ; ਚੀਲ ਦਾ ਰੁੱਖ।

+**चीढ़**—[ਚੀੜ੍ਹ] ਪੁ. ਚੀੜ ਦਾ ਰੁੱਖ।

+**चीत**—[ਚੀਤ] ਪੁ. ਚਿੱਤ ਮਨ।

**चीतकार**—[ਚੀਤਕਾਰ] ਪੁ. ਵੇਖੋ ਚੀਤ੍ਕਾਰ (**चीत्कार**) ਚਿਤ੍ਰਕਾਰ (**चित्रकार**)।

+**चीतना**—[ਚੀਤਨਾ] ਕ੍ਰਿ. ਸੋਚ-ਵਿਚਾਰ ਕਰਨੀ ; ਯਾਦ ਕਰਨਾ ; ਵੇਲ ਬੂਟੇ ਕੱਢਣਾ, ਚਿਤਰਨਾ।

**चीतर**—[ਚੀਤਰ] ਪੁ. ਵੇਖੋ ਚੀਤਲ (**चीतल**)।

**चीतल**—[ਚੀਤਲ] ਪੁ. ਇਕ ਸਿੱਕਾ ; ਇਕ ਤੱਥਖੜੱਬਾ ਹਿਰਨ ; ਛੋਟਾ ਅਜਗਰ।

**चीता**—[ਚੀਤਾ] ਪੁ. ਚੀਤਾ, ਚਿੱਤਾ ; ਚਿੱਤ, ਦਿਲ ; ਮਨ ; ਹੋਸ਼-ਅਵਾਸ ; ਵਿ. ਸੋਚਿਆ-ਵਿਚਾਰਿਆ।

+**चीतावती**—ਇ. ਯਾਦਗਾਰ।

**चीत्कार**—[ਚੀਤ੍ਕਾਰ] ਪੁ. ਚਿੱਲਾਹਟ, ਰੌਲਾ, ਹੱਲਾ, ਸ਼ੋਰ-ਸ਼ਰਾਬਾ।

**चीथड़ा**—[ਚੀਥੜਾ] ਵਿ. ਵੇਖੋ ਚਿਥੜਾ (**चिथड़ा**)।

+**चीथना**—[ਚੀਥਨਾ] ਕ੍ਰਿ. ਫਾੜਨਾ; ਟੁਕੜੇ ਟੁਕੜੇ ਕਰਨਾ।

**चीथरा**—[ਚੀਥਰਾ] ਪੁ. ਵੇਖੋ ਚਿਥੜਾ (**चिथड़ा**)।

**चीन**—[ਚੀਨ] ਪੁ. ਧਜਾ, ਝੰਡਾ, ਫਰੇਰਾ ; ਸੂਤਰ ; ਇਕ ਰੇਸ਼ਮੀ ਕਪੜਾ ; ਚੀਨ ਦੇਸ਼।

**चीनक**—[ਚੀਨਕ] ਪੁ. ਕੰਗਣੀ ਨਾਂ ਦਾ ਅਨਾਜ।

+**चीनना**—[ਚੀਨਨਾ] ਕ੍ਰਿ. ਪਹਿਚਾਨਣਾ, ਪਛਾਨਣਾ।

**चीना**—[ਚੀਨਾ] ਪੁ. ਚੀਨ ਦੇਸ਼ ਦਾ ਰਹਿਣ ਵਾਲਾ ; ਇਕ ਤਰ੍ਹਾਂ ਦਾ ਚਿੱਟਾ ਕਬੂਤਰ ।

**चीनाक**—[ਚੀਨਾਕ] ਪੁ. ਚੀਨੀਆ ਕਪੂਰ ।

**चीना बादाम**—[ਚੀਨਾ ਬਾਦਾਮ] ਪੁ ਮੂੰਗਫਲੀ ।

**चीनी**—[ਚੀਨੀ] ਇ. ਖੰਡ, ਸ਼ੱਕਰ ; ਵਿ. ਚੀਨ-ਦੇਸ਼ ਸਬੰਧੀ ।

**चीनीमिट्टी**—[ਚੀਨੀਮਿੱਟੀ] ਸਫ਼ੈਦ ਮਿੱਟੀ ।

**चीन्ह**—[ਚੀਨ੍ਹ] ਪੁ. ਵੇਖੋ ਚਿਨ੍ਹ (चिह्न) ।

**चीह्नना**—[ਚੀਨ੍ਹਨਾ] ਕ੍ਰਿ. ਪਛਾਣਨਾ ।

**चीप**—[ਚੀਪ] ਇ. ਜੁੱਤੇ ਦੇ ਕਲਬੂਤ ਵਿਚ ਸਭ ਤੋਂ ਮਗਰੋਂ ਲਾਈ ਜਾਣ ਵਾਲੀ ਲੱਕੜ ਦੀ ਪੱਚਰ ।

**चीपड़**—[ਚੀਪੜ] ਪੁ. ਗਿੱਡ, ਅੱਖ ਦੀ ਮੈਲ ।

+**चीमड़**—[ਚੀਮੜ] ਵਿ. ਜੋ ਖਿੱਚਣ ਅਤੇ ਦਬਾਉਣ ਨਾਲ ਵੀ ਨਾ ਟੁੱਟੇ ।

**चीर**—[ਚੀਰ] ਪੁ. ਰੁੱਖ ਦੀ ਛਿੱਲ ; ਕਪੜੇ ਦਾ ਟੁਕੜਾ, ਚੀਥੜਾ ; ਗਊ ਦਾ ਥਣ ; ਚਾਰ ਲੜੀ ਮੋਤੀਆਂ ਦੀ ਮਾਲਾ ; ਬੁੱਧ ਭਿਖਸ਼ੂ ਦੇ ਪਹਿਰਣ ਦਾ ਕਪੜਾ ; ਰੇਖਾ, ਲਕੀਰ ; ਚੀਰਨ ਦਾ ਭਾਵ ।

**चीरना**—[ਚੀਰਨਾ] ਕ੍ਰਿ. ਫਾੜੀਆਂ ਕਰਨਾ, ਟੁਕੜੇ ਕਰਨਾ ।

**चीरफाड़**—[ਚੀਰਫਾੜ] ਇ. ਚੀਰਨ-ਫਾੜਨ ਦਾ ਕੰਮ, ਜੱਰਾਹੀ ।

**चीरा**—[ਚੀਰਾ] ਪੁ. ਇਕ ਲਹਰੀਆਦਾਰ ਕਪੜਾ ; ਚੀਰੇ ਦਾ ਜ਼ਖ਼ਮ, ਚੀਰਨ ਦੀ ਕ੍ਰਿਆ, ਪਿੰਡ ਦੀ ਹੱਦ ਦਾ ਪੱਥਰ ।

**चीराबंद (चीराबन्द)**—[ਚੀਰਾਬੰਦ] ਪੁ. ਚੀਰਾ ਬੰਨ੍ਹਣ ਵਾਲਾ ।

**चीरिका**—[ਚੀਰਿਕਾ] ਇ. ਝੀਂਡਾ ।

**चीरी**—[ਚੀਰੀ] ਇ. ਝੀਂਡਾ ; ਮੱਖੀ ; ਚਿੜੀ ; ਚੀਲ੍ਹ ; ਟਿੱਡਾ ।

**चील**—[ਚੀਲ] ਇ. ਇੱਲ੍ਹ ।

**चीलड़**—[ਚੀਲੜ] ਪੁ. ਵੇਖੋ ਚੀਲਰ (चीलर) ।

**चीलर**—[ਚੀਲਰ] ਪੁ. ਸਫ਼ੈਦ ਰੰਗ ਦਾ ਛੋਟਾ ਕੀੜਾ ।

**चीला, चीलवा**—[ਚੀਲਾ, ਚੀਲਵਾ] ਪੁ. ਇਕ ਪਕਵਾਨ ।

**चील्ह**—[ਚੀਲ੍ਹ] ਇ. ਇੱਲ੍ਹ ।

**चील्हड़, चील्हर**—[ਚੀਲ੍ਹੜ, ਚੀਲ੍ਹਰ] ਪੁ. ਵੇਖੋ ਚੀਲਰ (चीलर) ।

**चीवर**—[ਚੀਵਰ] ਪੁ. ਬੋਧੀ ਭਿਕਸ਼ੂਆਂ ਦਾ ਉਤਲਾ ਪਹਿਨਾਵਾ, ਜੋਗੀਆਂ ਸੰਨਿਆਸੀਆਂ ਆਦਿ ਦਾ ਫਟਿਆ ਪੁਰਾਣਾ ਕਪੜਾ ।

**चीवरी**—[ਚੀਵਰੀ] ਪੁ. ਮੰਗਤਾ ; ਬੁੱਧ ਭਿਖਸ਼ੂ ।

**चीस**—[ਚੀਸ] ਇ. ਕਸਕ, ਪੀੜ, ਟੀਸ ।

**चीह**—[ਚੀਹ] ਇ. ਚਿੱਲਾਹਟ, ਚੀਕ ਪੁਕਾਰ ।

**चुंगल (चुङ्गल)**—[ਚੁੰਗਲ] ਪੁ. ਪੰਛੀਆਂ ਦਾ ਵਿੰਗਾ ਝੁਕਿਆ ਪੰਜਾ ; ਮੋੜਿਆ ਹੋਇਆ ਪੰਜਾ ।

**चुंगवाना (चुङ्गवाना)**—[ਚੁੰਗਵਾਨਾ] ਕ੍ਰਿ. ਵੇਖੋ ਚੁਗਵਾਨਾ (चुगवाना) ।

+**चुंगाना (चुङ्गाना)**—[ਚੁੰਗਾਨਾ] ਕ੍ਰਿ. ਪੰਛੀਆਂ ਨੂੰ ਚੋਗਾ ਪਾਉਣਾ ।

**चुंगी (चुङ्गी)**—[ਚੁੰਗੀ] ਇ. ਚੁੰਗਲ ਜਾਂ ਚੁਟਕੀ ਭਰ ਚੀਜ਼ ; ਮਸੂਲ ।

**चुंगीघर (चुङ्गीघर)**—[ਚੁੰਗੀਘਰ] ਪੁ. ਬਾਹਰੋਂ ਆਏ ਮਾਲ ਤੇ ਮਸੂਲ ਵਸੂਲ ਕਰਨ ਲਈ ਸ਼ਹਿਰ ਤੋਂ ਬਾਹਰ ਬਣੀ ਥਾਂ ।

**चुंघाना (चुङ्घाना)**—[ਚੁੰਘਾਨਾ] ਕ੍ਰਿ. ਦੁੱਧ ਪਿਲਾਉਣਾ, ਚੁਸਾਉਣਾ, ਚੁੰਘਾਉਣਾ ।

**चुंच (चुञ्च)**—[ਚੁੰਚ] ਇ. ਚੁੰਝ ।

**चुंटली (चुण्टली)**—[ਚੁੰਟਲੀ] ਇ. ਰੱਤਕ, ਰੱਤੀ, ਲਾਲੜੀ ।

**चुंटा (चुण्टा), चुंडा (चुण्डा)**—[ਚੁੰਟਾ, ਚੁੰਡਾ] ਇ. ਛੋਟਾ ਖੂਹ ।

**चुंडा (चुण्डा) चुंडित (चुण्डित)**—[ਚੁੰਡਿਤ] ਵਿ. ਬੋਦੀ ਵਾਲਾ ।

**चुंडी (चुण्डी)**—ਇ. ਦੂਤੀ, ਸੁਨੇਹਾ ਦੇਣ ਵਾਲੀ ਤੀਵੀਂ, ਕੁੱਟਨੀ ।

**चुंदरी (चुन्दरी)**—[ਚੁੰਦਰੀ] ਇ. ਵੇਖੋ ਚੁਨਰੀ (चुनरी) ।

**चुंदी (चुन्दी)**—[ਚੁੰਦੀ] ਵੇਖੋ ਚੂੰਡੀ (चुंडी) ; ਚੋਟੀ, ਬੋਦੀ ।

**चुंधलाना (चुन्धलाना)**—[ਚੁੰਧਲਾਨਾ] ਕ੍ਰਿ. ਚੁੰਧਲਾਉਣਾ, ਚੁੰਧੀ ਲਗਣੀ ।

+**चुंधा (चुन्धा)**—[ਚੁੰਧਾ] ਵਿ. ਚੁੰਨ੍ਹਾ ਮਨਾਖਾ ।

**चुंधियाना (चुन्धियाना)**—[ਚੁੰਧਿਆਨਾ] ਕ੍ਰਿ. ਚੁੰਧਲਾਉਣਾ ।

**चुंबक**—[ਚੁੰਬਕ] ਪੁ. ਚਿਮਟੀ, ਕਾਮੀ ; ਗ੍ਰੰਥਾਂ ਨੂੰ ਉਪਰ ਉਪਰ ਉਲਟਣ ਵਾਲਾ ; ਲੋਹੇ ਨੂੰ ਆਪਣੇ ਵੱਲ ਖਿੱਚ ਪਾਉਣ ਵਾਲਾ ਪੱਥਰ ।

**चुंबन (चुम्बन)**—[ਚੁੰਬਨ] ਪੁ. ਚੁੰਮਣ ਦੀ ਕ੍ਰਿਆ, ਚੁੰਮਾ, ਚੁੰਮੀ ।

+**चुंबना (चुम्बना)**—[ਚੁੰਬਨਾ] ਕ੍ਰਿ. ਚੁੰਮਣਾ, ਚੂਸਣਾ, ਚੁੰਮੀ ਲੈਣਾ ।

+**चुअना**—[ਚੁਅਨਾ] ਕ੍ਰਿ. ਟਪਕਣਾ, ਚੋਣਾ ।

+**चुआ**—[ਚੁਆ] ਪੁ. ਇਕ ਤਰ੍ਹਾਂ ਦੀ ਹਣਕ ; ਇਕ ਸੁਗੰਧਤ ਚੀਜ਼ ।

**चुआई**—[ਚੁਆਈ] ਇ. ਚੁਆਉਣ ਦੀ ਮਜ਼ਦੂਰੀ ਜਾਂ ਕੰਮ ।

**चुआन**—[ਚੁਆਨ] ਇ. ਟੋਆ ; ਖਾਈ ; ਨਹਿਰ ; ਸੋਤਾ, ਚਸ਼ਮਾ ।

**चुआना**—[ਚੁਆਨਾ] ਕ੍ਰਿ. ਅਰਕ ਖਿੱਚਣਾ ; ਟਪਕਾਉਣਾ ; ਚੁਆਉਣਾ ।

चुकंदर (चुकंदर)—[ਚੁਕੰਦਰ] ਪੁ. ਗਾਜਰ ਜਿਹੀ ਇਕ ਕੰਦ ।

चुक—[ਚੁਕ] ਪੁ. ਵੇਖੋ ਚੂਕ (चूक) ।

चुकचुकाना—[ਚੁਕਚੁਕਾਨਾ] ਕ੍ਰਿ. ਪਸੀਜਨਾ ; ਰਸ ਦਾ ਬਾਹਰ ਨਿਕਲਣਾ ।

चुकचुहिया—[ਚੁਕਚੁਹਿਯਾ] ਇ. ਇਕ ਤਰ੍ਹਾਂ ਦੀ ਛੋਟੀ ਚਿੜੀ ; ਚੂੰ ਚੂੰ ਕਰਨ ਵਾਲਾ ਬੱਚਿਆਂ ਦਾ ਖਿਡਾਉਣਾ ।

+चुकटा—[ਚੁਕਟਾ] ਇ. ਚੁਟਕੀ, ਚੁੰਗਲ ।

चुकटी—[ਚੁਕਟੀ] ਇ. ਵੇਖੋ ਚੁਟਕੀ (चुटकी) ।

चुकता, चुकती—[ਚੁਕਤੀ, ਚੁਕਤੀ] ਵਿ. ਬੇਬਾਕ, ਅਦਾ ਕੀਤਾ ਹੋਇਆ ।

चुकना—[ਚੁਕਨਾ] ਕ੍ਰਿ. ਬਾਕੀ ਨਾ ਰਹਿਣਾ, ਖ਼ਤਮ ਹੋਣਾ ; ਉੱਕਣਾ, ਗ਼ਲਤੀ ਕਰਨਾ, ਭੁੱਲ ਜਾਣਾ ; ਨਿਪਟਣਾ, ਤੈ ਹੋਣਾ ; ਅਦਾ, ਬੇਬਾਕ ਹੋਣਾ ; ਨਿਸ਼ਾਨੇ ਤੇ ਨਾ ਪਹੁੰਚਣਾ ।

चुकरी—[ਚੁਕਰੀ] ਇ. ਇਕ ਤਰ੍ਹਾਂ ਦੀ ਚੀਨੀ ।

+चुकरैंड—[ਚੁਕਰੈਂਡ] ਪੁ. ਦੋ ਮੂੰਹਾਂ ਸੱਪ ।

चुकवाना—[ਚੁਕਵਾਨਾ] ਕ੍ਰਿ. ਚੁਕਾਉਣਾ, ਅਦਾ ਕਰਾਉਣਾ ।

चुकाई—[ਚੁਕਾਈ] ਇ. ਚੁਕਤਾ ਹੋਣ ਦਾ ਭਾਵ ।

चुकाना—[ਚੁਕਾਨਾ] ਕ੍ਰਿ. ਅਦਾ ਕਰਨਾ, ਨਿਪਟਾਉਣਾ ; ਤੈ ਕਰਨਾ ।

+चुकिया—[ਚੁਕਿਯਾ] ਇ. ਛੋਟਾ ਕਸੋਰਾ, ਕੁੱਜੀ ।

चुकौता—[ਚੁਕੌਤਾ] ਪੁ. ਕਰਜ਼ਾ ਖ਼ਤਮ ਕਰਨ ਦਾ ਭਾਵ, ਕਰਜ਼ੇ ਦਾ ਬੇਬਾਕ ਹੋਣ ਦਾ ਭਾਵ ।

चुक्कड़—[ਚੁੱਕੜ] ਪੁ. ਮਿੱਟੀ ਦਾ ਕਸੋਰਾ ।

चुक्कार—[ਚੁੱਕਾਰ] ਇ. ਸ਼ੇਰ ਦੀ ਗ[illegible] ।

+चुक्की—[ਚੁੱਕੀ] ਇ. ਛਲ, ਕ[illegible], ਧੋਖਾ, ਫ਼ਰੇਬ ।

चुक्र—[ਚੁਕ੍ਰ] ਪੁ. ਚੂਕ [illegible] ਦੀ ਖਟਿਆਈ, ਕਾਂਜੀ, ਇਕ ਖੱਟਾ ; ਸਾਗ ; ਅਮਲਵੇਦ ।

चुक्षा—[ਚੁਕ੍ਸ਼ਾ] ਇ. ਹਿੰਸਾ, ਹੱਤਿਆ, ਕਤਲ ।

चुखाना—[ਚੁਖਾਨਾ] ਕ੍ਰਿ. [illegible] ਣ ਤੋਂ ਪਹਿਲਾਂ ਵੱਛੇ ਨੂੰ ਚੁੰਘਾਉਣਾ ।

चुगना—[ਚੁਗਨਾ] ਕ੍ਰਿ. ਜਾਨਵਰ ਜਾਂ ਪੰਛੀਆਂ ਦਾ ਪੱਠੇ, ਦਾਣੇ ਆਦਿਕ ਚੁਗਣਾ ।

चुगल, चुगलखोर—[ਚੁਗਲ, ਚੁਗਲਖੋਰ] ਪੁ. ਪਿੱਠ ਪਿੱਛੇ ਨਿੰਦਿਆ ਕਰਨ ਵਾਲਾ, ਨਿੰਦਕ ।

चुगलखोरी—[ਚੁਗਲਖੋਰੀ] ਇ. ਚੁਗਲਖੋਰ ਦਾ ਕੰਮ ।

चुगली—[ਚੁਗਲੀ] ਇ. ਪਿਠ ਪਿੱਛੇ ਦੀ ਸ਼ਿਕਾਇਤ, ਨਿੰਦਿਆ ।

चुगा—[ਚੁਗਾ] ਪੁ. ਚਿੜੀਆਂ ਦਾ ਚੋਗਾ ।

चुगाई—[ਚੁਗਾਈ] ਇ. ਚਿੜੀਆਂ ਨੂੰ ਦਾਣਾ ਪਾਉਣ ਦਾ ਭਾਵ ; ਡੰਗਰ ਚਾਰਨ ਵਾਲੇ ਦੀ ਚਾਰਨ ਦੀ ਮਜ਼ਦੂਰੀ ।

चुगाना—[ਚੁਗਾਨਾ] ਕ੍ਰਿ. ਚਿ[illegible]ਆਂ ਨੂੰ ਦਾਣਾ ਪਾਉਣਾ, ਚੋਗਾ ਖੁਆਉਣਾ, ਚੁਗਾਉਣਾ ।

चुग्घी—[ਚੁੱਘੀ] ਇ. ਖਾਣ ਦੀ ਥੋੜੀ ਜਿਹੀ ਚੀਜ਼, ਚਾਟ ।

चुचकारना—[[illegible]ਚਕਾਰਨਾ] ਕ੍ਰਿ. ਪੁਚਕਾਰਨਾ, ਥਾਪੀ ਦੇਣਾ, ਪਲੋਸਣਾ ।

चुचकारी—[ਚੁਚਕਾਰੀ] ਪੁ. ਪੁਚਕਾਰੀ ।

चुचाना—[ਚੁਚਾਨਾ]<br>चुचुआना—[ਚੁਚਿਆਨਾ] } ਕ੍ਰਿ. ਚੂਣਾ, ਟਪਕਣਾ ।

चुचुक—[ਚੁਚੁਕ] ਪੁ. ਮੰਮੇ ਦੀ ਚੂਚੀ, ਥਣ ਦਾ ਅਗਲਾ ਹਿੱਸਾ ।

चुचुकना—[ਚੁਚੁਕਨਾ] ਕ੍ਰਿ. ਬੇ[illegible] ਸੰਗੜ ਜਾਣਾ ।

चुटक—[ਚੁਟਕ] ਪੁ. ਕੋਰੜਾ, [illegible] ਤਰ੍ਹਾਂ ਦਾ ਗ਼ਲੀਚਾ ; ਇ. ਚੁਟਕੀ, ਚੂੰਢੀ ।

चुटकना—[ਚੁਟਕਨਾ] ਕ੍ਰਿ. ਚੂੰਢੀ ਵਢਣੀ ; ਕੋਰੜਾ ਮਾਰਨਾ ; ਸੱਪ ਲੜਨਾ ।

चुटकला—[ਚੁਟਕਲਾ] ਪੁ. ਸੁਆਦਲੀ ਹਾਸੇ ਵਾਲੀ ਗੱਲ ਲਤੀਫ਼ਾ ।

चुटका—[ਚੁਟਕਾ] ਪੁ. ਵੱਡੀ ਚੁਟਕੀ ।

चुटकी—[ਚੁਟਕੀ] ਕਿਸੇ ਚੀਜ਼ ਨੂੰ ਫੜਨ ਵੇਲੇ ਅੰਗੂਠੇ ਅਤੇ ਤਰਜਨੀ ਦੇ ਮੇਲਣ ਦੀ ਕ੍ਰਿਆ, ਅੰਗੂਠੇ ਤੇ ਵਿਚਲੀ ਉਂਗਲੀ ਨਾਲ ਚਟਕਾਉਣ ਨਾਲ ਹੋਣ ਵਾਲਾ ਸ਼ਬਦ ; ਮੰਗਤੇ ਨੂੰ ਦਿੱਤਾ ਜਾਣ ਵਾਲਾ ਥੋੜਾ ਜਿਹਾ ਆਟਾ ਆਦਿ ।

चुटकुला—[ਚੁਟਕੁਲਾ] ਪੁ. ਸੁਆਦੀ ਗੱਲ, ਲਤੀਫ਼ਾ, ਛੋਟਾ ਜਿਹਾ, ਸਸਤਾ ਅਤੇ ਕਾਰਗਰ ਨੁਸਖ਼ਾ ।

चुटला—[ਚੁਟਲਾ] ਪੁ. ਇਕ ਗਹਿਣਾ ; ਗੁੱਤ, ਚੋਟੀ ।

चुटाना—[ਚੁਟਾਨਾ] ਕ੍ਰਿ. ਸੱਟ ਖਾਣਾ, ਜ਼ਖ਼ਮੀ ਹੋਣਾ, ਫੱਟੜ ਹੋਣਾ ।

चुटिया—[ਚੁਟਿਆ] ਇ. ਬੋਦੀ, ਚੋਟੀ, ਗੁੱਤ ।

चुटीलना—[ਚੁਟੀਲਨਾ] ਕ੍ਰਿ. ਸੱਟ ਮਾਰਨੀ, ਫੱਟੜ ਕਰਨਾ ।

चुटीला—[ਚੁਟੀਲਾ] ਵਿ. ਚੋਟੀ ਦਾ, ਸਿਰੇ ਦਾ, ਸਰਬਸ਼੍ਰੇਸ਼ਠ ; ਫੱਟੜ, ਜ਼ਖ਼ਮੀ ; ਪੁ. ਛੋਟੀ ਤੋਰੀ ।

चुटैल—[ਚੁਟੈਲ] ਵਿ. ਜ਼ਖ਼ਮੀ, ਘਾਇਲ, ਫੱਟੜ ; ਹਮਲਾ-ਆਵਰ ।

चुड़िया—[ਚੁੜਿਯਾ] ਪ. ਚੂੜੀ ।

चुड़िहारा—[ਚੁੜਿਹਾਰਾ] ਪ. ਚੂੜੀ ਵੇਚਣ ਵਾਲਾ, ਵਣਜਾਰਾ ।

चुड़ैल—[ਚੁੜੈਲ] ਇ. ਡੈਣ, ਭੂਤਨੀ, ਚੜੇਲ; ਖੋਟੇ ਸੁਭਾ ਵਾਲੀ ਔਰਤ ; ਕਰੂਪ ਇਸਤ੍ਰੀ ।

चुड्डू—[ਚੁੱਡੂ] ਇ. ਭਗ, ਯੋਨੀ ।

चुड्डो—[ਚੁੱਡੋ] ਇ. ਇਕ ਤਰ੍ਹਾਂ ਦੀ ਗਾਲ, ਵਿ. ਵਿਭਚਾਰਣੀ, ਭੈੜੀ ਔਰਤ ।

**चुथल**—[ਚੁੱਥਲ] ਵਿ. ਮਸਖਰਾ, ਮਖੌਲੀਆ, ਨਕਲੀਆ ।

**चुन**—[ਚੁਨ] ਪੁ. ਆਟਾ ; ਚੂਰਾ, ਧੂੜਾ ।

**चुनचुना**—[ਚੁਨਚੁਨਾ] ਪੁ. ਇਕ ਤਰ੍ਹਾਂ ਦੇ ਸਫ਼ੈਦ ਕੀੜੇ ਜੋ ਬੱਚਿਆਂ ਦੇ ਢਿੱਡਾਂ ਵਿਚ ਪੈ ਜਾਂਦੇ ਹਨ, ਮਲੱਪ ; ਕਸੇਰਿਆਂ ਦਾ ਇਕ ਔਜ਼ਾਰ ; ਵਿ. ਚਮਰਾਹਟ ਪੈਦਾ ਕਰਨ ਵਾਲਾ, ਲੱਗਣ ਵਾਲਾ ; ਚਿੜਚਿੜਾ ।

**चुनचुनाना**—[ਚੁਨਚੁਨਾਨਾ] ਕ੍ਰਿ. ਚੁਭਣ ਵਾਂਗ ਪੀੜ ਕਰਨੀ, ਚੀਂ ਚੀਂ ਕਰਨਾ ; ਬਾਲਾਂ ਦਾ ਰੋਣਾ ।

**चुनचुनाहट**—[ਚੁਨ ਚੁਨਾਹਟ] ਇ. ਚਮਰਾਹਟ ।

**चुनट, चुनत, चुनन**—[ਚੁਨਟ, ਚੁਨਤ, ਚੁਨਨ] ਚੋਣ ; ਵਲ ; ਸਿਲਵਟ ।

**चुननदार**—[ਚੁਨਨਦਾਰ] ਵਿ. ਚੁਣੀ ਗਈ (ਚੁੰਨੀ ਜਾਂ ਦੁਪੱਟਾ) ।

**चुनना**—[ਚੁਨਨਾ] ਕ੍ਰਿ. ਚੀਜ਼ਾਂ ਇਕੱਠੀਆਂ ਕਰਨਾ ; ਢੇਰ ਵਿਚੋਂ ਇਕ ਇਕ ਦਾਣਾ ਕੱਢਣਾ, ਚਗਣਾ ; ਕੁਝ ਲੋਕਾਂ ਵਿਚੋਂ ਆਪਣਾ ਨੁਮਾਇੰਦਾ, ਸਜਾਉਣਾ ; ਜੋੜਨਾ ; ਵਲ ਪਾਉਣਾ, ਬਣਾਉਣਾ ; ਚੰਗੀ ਚੀਜ਼ 'ਚੋਂ ਗੰਦੀ ਚੀਜ਼ ਛਾਂਟ ਕੇ ਅੱਡ ਕਰਨਾ ।

**चुनरी**—[ਚੁਨਰੀ] ਇ. ਇਕ ਤਰ੍ਹਾਂ ਸਿਰ ਦਾ ਕਪੜਾ, ਚੁੰਨੀ ਦੁਪੱਟਾ ।

**चुनवाँ**—[ਚੁਨਵਾਂ] ਵਿ. ਵਧੀਆ, ਚੁਣਿਆ ਹੋਇਆ ।

**चुनवाना**—[ਚੁਨਵਾਨਾ] ਕ੍ਰਿ. ਚੁਣਨ ਦਾ ਕੰਮ ਕਰਾਉਣਾ ।

**चुनाचुनी**—[ਚੁਨਾ ਚੁਨੀ] ਵਿ. ਐਸਾ ਵੈਸਾ; ਇ. ਇਧਰ ਉਧਰ ਦੀ ਗੱਲ ; ਟਾਲ ਮਟੋਲ ; ਬਹਿਸ ।

**चुनांचे**—[ਚੁਨਾਂਚੇ] ਅਵ. ਇਸ ਤਰ੍ਹਾਂ ; ਇਸ ਲਈ ; ਸਿੱਟਾ ।

**चुनाई**—[ਚੁਨਾਈ] ਇ. ਚੁਣਨ ਦੀ ਕ੍ਰਿਆ ਜਾਂ ਮਜ਼ਦੂਰੀ ; ਉਸਾਰੀ ।

**चुनाखा**—[ਚੁਨਾਖਾ] ਪੁ. ਚੁਨੌਟਰੀ ਆਦਿ ਵਿਚ ਪਿਤਲ ਨਾਲ ਗੋਲ ਦਾਇਰਾ ਖਿੱਚਣ ਦਾ ਔਜ਼ਾਰ, ਪਰਕਾਰ ।

**चुनाना**—[ਚੁਨਾਨਾ] ਕ੍ਰਿ. ਇਕੱਠਾ ਕਰਾਉਣਾ, ਸਜਵਾਉਣਾ, ਉਸਾਰੀ ਕਰਾਉਣਾ ; ਵਟ ਪੁਆਉਣੇ ; ਵੱਖ ਕਰਾਉਣਾ ।

**चुनाव**—[ਚੁਨਾਵ] ਪੁ. ਚੁਣਨ ਦਾ ਕੰਮ ; ਚੋਣ ।

**चुनावट**—[ਚੁਨਾਵਟ] ਇ. ਦੇਖੋ ਚੁਨਟ (**चुनट**) ।

**चुनिंदा (चुनिन्दा)**—[ਚੁਨਿੰਦਾ] ਵਿ. ਚੁਣਿਆ ਹੋਇਆ ; ਪਸੰਦ ਕੀਤਾ ਹੋਇਆ, ਵਧੀਆ, ਸ੍ਰੇਸ਼ਠ ।

**चुनिया गोंद**—[ਚੁਨਿਯਾ ਗੋਂਦ] ਪੁ. ਪਲਾਹ ਦੀ ਗੋਂਦ ।

**चुनौटी**—[ਚੁਨੌਟੀ] ਇ. ਡਿੱਬਾ ਚੂਨਾ ਰੱਖਣ ਦਾ ਭਾਂਡਾ ।

**चुनौती**—[ਚੁਨੌਤੀ] ਇ. ਵੰਗਾਰ; ਲਲਕਾਰ ; ਹੱਲਾ ਸ਼ੇਰੀ ।

**चुन्नट**—[ਚੁੰਨਟ] / **चुन्नत**—[ਚੁੰਨਤ] ਇ. ਸਿਕੁੜਨ, ਵਲ ।

**चुन्ना**—[ਚੁੰਨਾ] ਪੁ. ਚੂਨਾ ।

**चुन्नी**—[ਚੁੰਨੀ] ਇ. ਮਾਣਕ ਆਦਿ ਰਤਨ ਦਾ ਛੋਟਾ ਟੁਕੜਾ ; ਦੁਪੱਟਾ ; ਲੱਕੜ ਦਾ ਬੂਰ ; ਅਨਾਜ ਦਾ ਛੋਟਾ ਟੁਕੜਾ ; ਸਿਤਾਰਾ ।

**चुप**—[ਚੁਪ] ਵਿ. ਖ਼ਾਮੋਸ਼, ਮੋਨ, ਅਬੋਲ, ਅਵਾਕ ।

**चुपका**—[ਚੁਪਕਾ] ਵਿ. ਚੁਪਕੀਤਾ, ਖ਼ਮੋਸ਼ ।

**चुपकाना**—[ਚੁਪਕਾਨਾ] ਕ੍ਰਿ. ਬੋਲਣ ਨਾ ਦੇਣਾ, ਚੁਪ ਕਰਾਉਣਾ ।

**चुपकी**—[ਚੁਪਕੀ] ਇ. ਖ਼ਮੋਸ਼ੀ, ਚੁੱਪੀ ।

**चुपचाप**—[ਚੁਪਚਾਪ] ਕ੍ਰਿ. ਵਿ. ਦਬਵੇਂ ਪੈਰ, ਬਿਨਾਂ ਬੋਲੇ, ਖ਼ਮੋਸ਼ੀ ਨਾਲ ।

**चुपड़ना**—[ਚੁਪੜਨਾ] ਕ੍ਰਿ. ਪੋਚਣਾ, ਚੋਪੜਨਾ ; ਖ਼ੁਸ਼ਾਮਦ ਦੀਆਂ ਗੱਲਾਂ ਕਰਨਾ ।

**चुपड़ा**—[ਚੁਪੜਾ] ਪੁ. ਗਿੱਡ ਭਰੀਆਂ ਅੱਖਾਂ ਵਾਲਾ, ਗਿੱਡੂ ।

**चुपाना**—[ਚੁਪਾਨਾ] ਕ੍ਰਿ. ਨਾ ਬੋਲਣਾ, ਚੁਪ ਰਹਿਣਾ ।

**चुप्पा**—[ਚੁੱਪਾ] ਵਿ. ਘੁੰਨਾ, ਅਬੋਲ, ਚੁਪੀਤਾ ।

**चुप्पी**—[ਚੁੱਪੀ] ਇ. ਖ਼ਮੋਸ਼ੀ, ਚੁਪ ਰਹਿਣ ਦਾ ਭਾਵ ।

**चुबलाना**—[ਚੁਬਲਾਨਾ] ਕ੍ਰਿ. ਚਬੋਲਣਾ, ਉਗਾਲੀ ਕਰਨਾ

**चुभकना**—[ਚੁਭਕਨਾ] ਕ੍ਰਿ. ਘੜੀ ਮੁੜੀ ਡੁੱਬਣਾ, ਚੁੱਭੀ ਲਾਉਣਾ ।

**चुभकाना**—[ਚੁਭਕਾਨਾ] ਇ. ਗੋਤਾ ਦੇਣਾ ।

**चुभकी**—[ਚੁਭਕੀ] ਇ. ਗੋਤਾ, ਚੁੱਭੀ, ਡੁਬਕੀ ।

**चुभना**—[ਚੁਭਨਾ] ਕ੍ਰਿ. ਧਸਣਾ, ਖੁਭਣਾ; ਖਟਕਣਾ, ਚੁਭਣਾ ।

**चुभाना**—[ਚੁਭਾਨਾ] ਕ੍ਰਿ. ਗਡਾਉਣਾ, ਧਸਾਉਣਾ, ਚਭੋਣਾ ।

**चुभोना**—[ਚੁਭੋਨਾ] ਕ੍ਰਿ. ਦੇਖੋ ਚੁਭਾਣਾ (**चुभाना**) ।

**चुमकार**—[ਚੁਮਕਾਰ] ਇ. ਪੁਚਕਾਰ, ਪੁਚ ਪੁਚ ਕਰਨ ਦਾ ਭਾਵ ।

**चुमकारना**—[ਚੁਮਕਾਰਨਾ] ਕ੍ਰਿ. ਪੁਚਕਾਰਨਾ, ਦੁਲਾਰਨਾ, ਪਿਆਰ ਕਰਨਾ ।

**चुमकारी**—[ਚੁਮਕਾਰੀ] ਇ. ਵੇਖੋ ਚੁਮਕਾਰ (**चुमकार**) ।

**चुमवाना**—[ਚੁਮਵਾਨਾ] ਕ੍ਰਿ. ਚੁਮਾਉਣਾ, ਚੁੰਮਾ ਦੇਣਾ ।

**चुम्मक**—[ਚੁੰਮਕ] ਪੁ. ਦੇਖੋ ਚੁੰਬਕ (**चुंबक**) ।

**चुम्मा**—[ਚੁੰਮਾ] ਪੁ. ਚੁੰਮਣ, ਚੁੰਮੀ ।

**चुर**—[ਚੁਰ] ਪੁ. ਜੰਗਲੀ ਜਾਨਵਰਾਂ ਦੇ ਰਹਿਣ ਦੀ ਥਾਂ, ਸ਼ੇਰ ਦਾ ਘੁਰਨਾ; ਚਾਰ ਮਨੁੱਖਾਂ ਦੇ ਬੈਠਣ ਦਾ ਥਾਂ, ਵਿ. ਬਹੁਤ ਜ਼ਿਆਦਾ ।

**चुरकना**—[ਚੁਰਕਨਾ] ਕ੍ਰਿ. ਚੂਰ ਹੋਣਾ, ਚੈਂ ਚੈਂ, ਕਰਨਾ, ਟੁੱਟਣਾ, ਚਟਕਣਾ ।

**चुरकी**—[ਚੁਰਕੀ] ਇ. ਬੋਦੀ, ਚੋਟੀ ।

**चुरकुट, चुरकुस**—[ਚੁਰਕੁਟ, ਚੁਰਕੁਸ] ਵਿ. ਚੂਰ-ਚੂਰ ।

**चुरगना**—[ਚੁਰਗਨਾ] ਕ੍ਰਿ. ਦੇਖੋ ਚੁਰਕਨਾ ।

**चुरचुरा**—[ਚੁਰਚੁਰਾ] ਵਿ. ਭੁਰ ਭੁਰਾ, ਚੂਰ ਚੂਰ ਕਰਕੇ, ਟੁੱਟ ਜਾਣ ਵਾਲਾ ।

**चुरचुराना**—[ਚੁਰ ਚੁਰਾਣਾ] ਕ੍ਰਿ. ਬੜਬੜਾਉਣਾ, ਚੂਰ ਚੂਰ ਕਰਨਾ ।

**चुरना**—[ਚੁਰਨਾ] ਕ੍ਰਿ. ਪਾਣੀ ਵਿਚ ਉਬਾਲ ਕੇ ਪਕਣਾ; ਗੁਪਤ ਗੱਲਾਂ ਹੋਣਾ ਪੁ. ਸੂਤਰ ਜਿਹੇ ਮਹੀਨੇ ਕੀੜੇ, ਜੋ ਢਿੱਡ ਵਿਚ ਹੁੰਦੇ ਹਨ, ਮਲੱਪ ।

**चुरमुर**—[ਚੁਰਮੁਰ] ਪੁ. ਸਖ਼ਤ ਚੀਜ਼ ਦੇ ਟੁੱਟਣ ਦੀ ਅਵਾਜ਼ ।

**चुरमुरा**—[ਚੁਰਮੁਰਾ] ਵਿ. ਵੇਖੋ ਚੁਰਚੁਰਾ (चुरचुरा) ।

**चुरवाना**—[ਚੁਰਵਾਨਾ] ਕ੍ਰਿ. ਦੂਜੇ ਤੋਂ ਕੋਈ ਚੀਜ਼ ਪਕਵਾਉਣੀ ।

**चुरस**—[ਚੁਰਸ] ਇ. ਚੋਣ; ਵਲ, ਸਿਲਵਟ ।

**चुरा**—[ਚੁਰਾ] ਪੁ. ਬੁਰਾਦਾ, ਚੂਰਾ ।

**चुराई**—[ਚੁਰਾਈ] ਇ. ਧੱਕਣ ਦਾ ਕੰਮ ।

**चुरी**—[ਚੁਰੀ] ਇ. ਚੂੜੀ ।

**चुरू**—[ਚੁਰੂ] ਪੁ. ਚੁੱਲੂ, ਉਂਜਲ, ਬੁੱਕ, ਚੂਲੀ ।

**चुल**—[ਚੁਲ] ਇ. ਖੁਜਲਾਹਟ, ਖਾਜ, ਖੁਰਕ ; ਮਸਤੀ, ਤੀਬਰ ਇੱਛਾ ।

**चुलचुलाना**—[ਚੁਲਚੁਲਾਨਾ] ਕ੍ਰਿ. ਖਾਜ ਹੋਣੀ ।

**चुलबुल**—[ਚੁਲਬੁਲ] ਇ. ਚੰਚਲਤਾ, ਚਪਲਤਾ, ਇੱਲਤ ।

**चुलबुला**—[ਚੁਲਬੁਲਾ] ਵਿ. ਇੱਲਤੀ, ਚੰਚਲ, ਸ਼ਰਾਰਤੀ ।

**चुलबुलाना**—[ਚੁਲਬੁਲਾਨਾ] ਕ੍ਰਿ. ਚੰਚਲ ਜਾਂ ਚਪਲ ਹੋਣਾ, ਸ਼ਰਾਰਤ ਕਰਨਾ ।

**चुलाव**—[ਚੁਲਾਵ] ਪੁ. ਬਿਨਾਂ ਮਾਸ ਤੋਂ ਪਲਾਉ ।

**चुलुक**—[ਚੁਲੁਕ] ਪੁ. ਭਾਰੀ ਦਲਦਲ, ਡੂੰਘਾ ਚਿੱਕੜ ; ਚੁੱਲੂ, ਚੂਲੀ ; ਨਾਪਣ ਦਾ ਇਕ ਪੈਮਾਨਾ ।

**चुल्ला**—[ਚੁੱਲਾ] ਪੁ. ਕੱਚ ਦਾ ਛੋਟਾ ਛੱਲਾ ; ਵਿ. ਦੁਸ਼ਟ, ਪਾਜੀ ।

**चुल्लू**—[ਚੁੱਲੂ] ਪੁ. ਹੱਥ ਦੀ ਹਥੇਲੀ ਦਾ ਟੋਆ ।

**चुल्हौना**—[ਚੁਲ੍ਹੌਨਾ] ਪੁ. ਚੁੱਲ੍ਹਾ ।

**चुवना**—[ਚੁਵਨਾ] ਕ੍ਰਿ. ਵੇਖੋ ਚਨਾ (चूना) ।

**चुवा**—[ਚੁਵਾ] ਪੁ. ਮਿੱਝ, ਚਰਬੀ ।

**चुवाना**—[ਚੁਵਾਨਾ] ਕ੍ਰਿ. ਚੁਆਉਣਾ, ਬੂੰਦ ਬੂੰਦ ਕਰ ਕੇ ਡਿਗਾਉਣਾ ।

**चुसकी**—[ਚੁਸਕੀ] ਇ. ਸ਼ਰਾਬ ਪੀਣ ਦਾ ਭਾਂਡਾ, ਪਿਆਲਾ ; ਸੁੜਕਾ ; ਘੁੱਟ ।

**चुसना**—[ਚੁਸਨਾ] ਕ੍ਰਿ. ਬੁੱਲ੍ਹਾਂ ਨਾਲ ਖਿੱਚ ਕੇ ਪੀਤਾ ਜਾਣਾ ; ਅਸਰ ਤੋਂ ਬਿਨਾਂ ਹੋਣਾ ; ਨਿਰਧਨ ਹੋਣਾ ।

**चुसनी**—[ਚੁਸਨੀ] ਇ. ਬੱਚਿਆਂ ਦੇ ਚੂਸਣ ਦਾ ਖਿਡਾਉਣਾ, ਦੁਧ ਪਿਲਾਉਣ ਦੀ ਸ਼ੀਸ਼ੀ, ਚੂੰਘਣੀ ।

**चुसवाना**—[ਚੁਸਵਾਨਾ] ਕ੍ਰਿ. ਚੂਸਣ ਦਾ ਕੰਮ ਕਰਾਉਣਾ ।

**चुसाना**—[ਚੁਸਾਨਾ] ਕ੍ਰਿ. ਚੂਸਣ ਦਾ ਕੰਮ ਕਰਾਉਣਾ ।

**चुस्त**—[ਚੁਸ੍ਤ] ਵਿ. ਫੁਰਤੀਲਾ, ਚੁਸਤ ; ਗਠੀਲਾ, ਕਸਿਆ ਹੋਇਆ ।

**चुस्ती**—[ਚੁਸ੍ਤੀ] ਇ. ਫੁਰਤੀ, ਤੇਜ਼ੀ ; ਕਸਾਉ, ਤੰਗੀ ; ਮਜ਼ਬੂਤੀ, ਦ੍ਰਿੜਤਾ ।

**चुहचाहट**—[ਚੁਹਚਾਹਟ] ਇ. ਚਿੜੀਆਂ ਦੀ ਅਵਾਜ਼ ।

**चुहचुहा**—[ਚੁਹਚੁਹਾ] ਵਿ. ਰਸੀਲਾ, ਮਜ਼ੇਦਾਰ ।

**चुहचुहाता**—[ਚੁਹਚੁਹਾਤਾ] ਵਿ. ਰਸੀਲਾ, ਮਜ਼ੇਦਾਰ ।

**चुहचुहाना**—[ਚੁਹਚੁਹਾਨਾ] ਕ੍ਰਿ. ਰਸ ਟਪਕਣਾ ; ਪੁ. ਚਿੜੀਆਂ ਦਾ ਚਹਿਕਣਾ ।

**चुहटना**—[ਚੁਹਟਨਾ] ਕ੍ਰਿ. ਲਤਾੜਨਾ, ਮਿੱਧਣਾ ।

**चुहटनी**—[ਚੁਹਟਨੀ] ਇ. ਰੱਤਕ, ਲਾਲੜੀ ।

**चुहड़ा**—[ਚੁਹੜਾ] ਪੁ. ਭੰਗੀ, ਚੂੜ੍ਹਾ ।

**चुहना**—[ਚੁਹਨਾ] ਕ੍ਰਿ. ਦੰਦਾਂ ਨਾਲ ਦਬਾ ਕੇ ਰਸ ਚੂਸਣਾ ।

**चुहल**—[ਚੁਹਲ] ਪੁ. ਹਾਸਾ-ਠੱਠਾ, ਚੁਹਲਬਾਜ਼ੀ ।

**चुहलबाजी**—[ਚੁਹਲਬਾਜ਼ੀ] ਇ. ਮਸ਼ਕਰੀ, ਦਿਲਲਗੀ, ਮਖੌਲ ।

**चुहिया**—[ਚੁਹਿਯਾ] ਇ. ਚੂਹੀ ।

+**चुहिल**—[ਚੁਹਿਲ] ਵਿ. ਰਮਣੀਕ, ਰੌਣਕ ਵਾਲਾ ।

**चुहिली**—[ਚੁਹਿਲੀ] ਇ. ਇਉਂਕਣੀ ਸੁਪਾਰੀ ।

**चुहुकना**—[ਚੁਹੁਕਨਾ] ਕ੍ਰਿ. ਚੂਸਣਾ, ਚੂਸਿਆ ਜਾਣਾ ।

**चुहुटनी**—[ਚੁਹੁਟਨੀ] ਇ. ਰੱਤਕ, ਲਾਲੜੀ ।

**चूं**—[ਚੂੰ] ਪੁ. ਛੋਟੀਆਂ ਚਿੜੀਆਂ ਦੇ ਬੋਲਣ ਦੀ ਆਵਾਜ਼ ।

**चूंकि**—[ਚੂੰਕਿ] ਕ੍ਰਿ. ਵਿ. ਕਿਉਂਕਿ, ਇਸ ਲਈ ਕਿ ।

**चूंचरा**—[ਚੂੰਚਰਾ] ਪੁ. ਵਿਰੋਧ, ਮੁਖ਼ਾਲਫ਼ਤ ; ਬਹਾਨਾ ; ਉਚਰ ।

**चूंची**—[ਚੂੰਚੀ] ਇ. ਵੇਖੋ ਚੂਚੀ (चूची) ।

**चूं-चूं**—[ਚੂੰ-ਚੂੰ] ਪੁ. ਵੇਖੋ (चूं) ; ਇਕ ਪਰਕਾਰ ਦਾ ਖਿਡਾਉਣਾ ।

**चूंदरी (चून्दरी)**—[ਚੂੰਦਰੀ] ਇ. ਇਕ ਤਰ੍ਹਾਂ ਦਾ ਕਪੜਾ, ਚੁੰਨੀ ।

**चूंदी (चून्दी)**—[ਚੂੰਦੀ] ਇ. ਦੂਤੀ, ਫਫੇ-ਕੁੱਟਨੀ ।

**चूक**—[ਚੂਕ] ਇ. ਭੁੱਲ, ਗ਼ਲਤੀ ; ਦਰਾੜ, ਦਰਜ ; ਪੁ. ਇਕ ਖੱਟਾ ਪਦਾਰਥ ; ਇਕ ਪਰਕਾਰ ਦਾ ਖੱਟਾ ਸਾਗ ; ਵਿ. ਬਹੁਤ ਖੱਟਾ ।

**चूकना**—[ਭੁੱਲ ਕਰਨੀ, ਗ਼ਲਤੀ ਕਰਨਾ ; ਨਿਸ਼ਾਨੇ ਤੋਂ ਉੱਕਣਾ ; ਮੌਕਾ ਖੁੰਝਾਉਣਾ ।

**चूका**—[ਚੂਕਾ] ਪੁ. ਇਕ ਪਰਕਾਰ ਦਾ ਖੱਟਾ ਸਾਗ ।

**चूची**—[ਚੂਚੀ] ਇ. ਮੰਮੇ ਦੀ ਅਗਲੀ ਡੋਡੀ, ਥਣ ਦਾ ਅਗਲਾ ਭਾਗ ; ਮੰਮਾ ।

**चूचुक**—[ਚੂਚੁਕ] ਪੁ. ਵੇਖੋ ਚੂਚੀ (**चूची**) ।

**चूजा**—[ਚੂਜਾ] ਪੁ. ਮੁਰਗੀ ਦਾ ਬੱਚਾ ; ਵਿ. ਜੋ ਬਹੁਤੇ ਖਰਚ ਦਾ ਨਾ ਹੋਵੇ ।

**चूड़**—[ਚੂੜ] ਪੁ. ਬੋਦੀ, ਚੋਟੀ ; ਮੋਰ ਦੀ ਕਲਗੀ ; ਕੰਗਣ, ਕੜਾ ; ਹੱਥ ਵਿਚ ਪਹਿਨਣ ਦੀਆਂ ਚੂੜੀਆਂ ।

**चूड़क**—[ਚੂੜਕ] ਪੁ. ਵੇਖੋ (**चूड़**) ।

**चूड़ांत (चूड़ान्त)**—[ਚੂੜਾਂਤ] ਪੁ. ਆਖ਼ਰੀ ਹੱਦ ; ਵਿ. ਅੰਤਮ ਸੀਮਾਂ ਤੇ ਪਹੁੰਚਿਆ ਹੋਇਆ ।

**चूड़ा**—[ਚੂੜਾ] ਇ. ਬੋਦੀ ; ਚੋਟੀ ; ਮੋਰ ਜਾਂ ਮੁਰਗੇ ਦੀ ਕਲਗੀ ; ਖੂਹ ; ਰੱਤਕ ; ਬਾਂਹ ਜਾਂ ਮੱਥੇ ਦਾ ਇਕ ਗਹਿਣਾ ; ਪਹਾੜ ਦੀ ਚੋਟੀ ; ਛੱਤ ਉਤੇ ਬਣਿਆ ਕਮਰਾ ।

**चूड़ाकरण**—[ਚੂੜਾਕਰਣ] ਪੁ. ਮੁੰਡਨ ਸੰਸਕਾਰ ।

**चूड़ाकर्म**—[ਚੂੜਾਕਰਮ] ਪੁ. ਮੁੰਡਨ ਸੰਸਕਾਰ

**चूड़ामणि**—[ਚੂੜਾਮਣਿ] ਇ. ਸਿਰ ਦੇ ਫੁੱਲ ; ਰੱਤਕ ; ਵਿ. ਆਗੂ, ਮੁਖੀਆ ।

**चूड़ाला**—[ਚੂੜਾਲਾ] ਇ. ਸਫ਼ੈ[illegible] ; [illegible]ਰਮੋਥਾ ; ਇਕ ਤਰ੍ਹਾਂ ਦਾ ਘਾਹ ।

**चूड़ी**—[ਚੂੜੀ] ਇ. ਹੱਥ ਵਿਚ ਪਾਉਣ [illegible] ਇਕ ਗਹਿਣਾ, ਚੂੜੀ, ਵੰਗ ; ਚੂੜੀ ਦੀ ਸ਼ਕਲ ਦੀ ਚੀਜ਼ ।

**चूड़ीदार**—[ਚੂੜੀਦਾਰ] ਵਿ. ਜਿਸ ਵਿਚ ਚੂੜੀਆਂ ਪਈਆਂ ਹੋਣ ।

**चूड़ो**—[ਚੂੜੋ] ਪੁ. ਭੰਗੀ, ਕਾਮਾ, ਚੂਹੜਾ ।

**चूत**—[ਚੂਤ] ਪੁ. ਅੰਬ ਦਾ ਬੂਟਾ ; ਇ. ਭਗ, ਯੋਨੀ ।

**चूतड़**—[ਚੂਤੜ] ਪੁ. ਚਿੱਤੜ, ਢੂੱਤੜ ।

**चूतिया**—[ਚੂਤਿਯਾ] ਵਿ. ਮੂਰਖ; ਬੁੱਧੂ ।

**चून**—[ਚੂਨ] ਪੁ. ਆਟਾ, ਚੂਰਨ ; ਇਕ ਤਰ੍ਹਾਂ ਦਾ ਬਹੇਰ ।

**चूनर, चूनरी**—[ਚੂਨਰ, ਚੂਨਰੀ] ਇ. ਵੇਖੋ ਚੁਨਰੀ (चुनरी) ।

**चूना**—[ਚੂਨਾ] ਪੁ. ਪੱਥਰ ਜਾਂ ਕੰਕਰ ਪੀਹ ਕੇ ਬਣਾਇਆ ਸਿਮਿੰਟ ਜਿਹਾ ; ਕ੍ਰਿ. ਚੁਣਾ, ਟਪਕਣਾ, ਰਿਸਣਾ, ਚੋਣਾ ।

**चूनादानी**—[ਚੂਨਾਦਾਨੀ] ਇ. ਵੇਖੋ ਚੁਨੌਟੀ (**चुनौटी**) ।

**चूनी**—[ਚੂਨੀ] ਇ. ਛੋਲਿਆਂ ਦੀ ਦਾਲ ਦਾ ਬਰੀਕ ਕਣ ; ਰਤਨ ਦਾ ਟੁਕੜਾ ।

**चूमना**—[ਚੂਮਨਾ] ਕ੍ਰਿ. ਚੁੰਮੀ ਲੈਣਾ ; ਪਿਆਰ ਕਰਨਾ ।

**चूमा**—[ਚੂਮਾ] ਪੁ. ਵੇਖੋ ਚੁੰਮਾ (**चुम्मा**) ।

**चूर**—[ਚੂਰ] ਪੁ. ਕਿਸੇ ਪਦਾਰਥ ਦੇ ਛੋਟੇ-ਛੋਟੇ ਟੁਕੜੇ, ਬੁਰਾਦਾ, ਬੂਰ ; ਵਿ. ਮਦਮਸਤ ।

**चूरण**—[ਚੂਰਣ]<br>**चूरन**—[ਚੂਰਨ] } ਪੁ. ਵੇਖੋ ਚੂਰ੍ਣ (**चूर्ण**) ।

**चूरना**—[ਚੂਰਨਾ] ਕ੍ਰਿ. ਟੁਕੜੇ ਟੁਕੜੇ ਕਰਨਾ ।

**चूरमा**—[ਚੂਰਮਾ] ਪੁ. ਚੂਰੀ ।

**चूरमूर**—[ਚੂਰਮੂਰ] ਪੁ ਕਣਕ ਜਾਂ ਜੌਆਂ ਦੇ ਕਚਰੇ ।

**चूरा**—[ਚੂਰਾ] ਪੁ. ਕਿਸੇ ਚੀਜ਼ ਦਾ ਪੀਸਿਆ ਭਾਗ, ਚੂਰਾ ।

**चूरी**—[ਚੂਰੀ] ਇ. ਚੂਰਮਾ, ਚੂਰਾ, ਚੂਰੀ ।

**चूरू**—[ਚੂਰੂ] ਪੁ. ਇਕ ਪਰਕਾਰ ਦਾ ਚਰਸ ।

**चूर्ण**—[ਚੂਰ੍ਣ] ਪੁ. ਧੂੜ ; ਦਵਾਈਆਂ ਦਾ ਸਫੂਫ ।

**चूर्णक**—[ਚੂਰ੍ਣਕ] ਪੁ. ਸੱਤੂ ; ਛੋਟੇ ਛੋਟੇ ਸ਼ਬਦਾਂ ਦੀ ਬਣੀ ਹੋਈ ਇਬਾਰਤ, ਗੱਦ ; ਇਕ ਤਰ੍ਹਾਂ ਦਾ ਰੁੱਖ ।

**चूर्णकार**—[ਚੂਰ੍ਣਕਾਰ] ਪੁ. ਚੂਰਨ ਬਣਾਉਣ ਵਾਲਾ ; ਆਟਾ ਵੇਚਣ ਵਾਲਾ ।

**चूर्णकुंतल (चूर्णकुन्तल)**—[ਚੂਰ੍ਣਕੁੰਤਲ] ਪੁ. ਮੀਢੀ, ਅਲਕ, ਜ਼ੁਲਫ, ਪੱਟੇਦਾਰ ਵਾਲ ।

**चूर्णि**—[ਚੂਰ੍ਣਿ] ਇ. ਕੌਡੀ ।

**चूर्णित**—[ਚੂਰ੍ਣਿਤ] ਵਿ. ਚੂਰਣ ਕੀਤਾ ਹੋਇਆ, ਪੀਸਿਆ ਹੋਇਆ ।

**चूर्मा**—[ਚੂਰ੍ਮਾ] ਵੇਖੋ ਚੂਰਮਾ (**चूरमा**) ।

**चूल**—[ਚੂਲ] ਪੁ. ਬੋਦੀ, ਚੋਟੀ ; ਵਾਲ ; ਇ. ਤਾਕ ਦਾ ਸਿਰਾ ਜੋ ਚੂਥੀ ਵਿਚ ਫਿਰਦਾ ਹੈ ।

**चूलक**—[ਚੂਲਕ] ਪੁ. ਖੰਭੇ ਦਾ ਉਤਲਾ ਹਿੱਸਾ ; ਹਾਥੀ ਦੀ ਪੁੜਪੁੜੀ ; ਕਿਸੇ ਘਟਨਾ [illegible] ਘਟ ਜਾਣ ਮਗਰੋਂ ਦੀ ਖ਼ਬਰ ।

**चूलदान**—[ਚੂਲਦਾਨ] ਪੁ. ਰਸੋਈ ਘਰ, ਬੈਠਕ ਜਾਂ ਚੀਜ਼ਾਂ ਆਦਿ ਰੱਖਣ ਲਈ ਬਣਿਆ [illegible]ੜੀ ਨੁਮਾ ਥਾਂ ।

**चूलिक**—[ਚੂਲਿਕ] ਪੁ. ਲੁੱਚੀ ਨਾਉਂ ਦੀ ਪੂਰੀ ।

**चूलिका**—[ਚੂਲਿਕਾ] ਇ. ਨਾਟਕ ਦਾ ਉਹ ਅੰਗ [illegible] ਕਿਸੇ ਘਟਨਾ [illegible] ਘਟਣ ਦੀ ਖ਼ਬਰ ਪਰਦੇ ਤੋਂ ਦਿੱਤੀ ਜਾਂਦੀ ਹੈ ; ਕੁੱਕੜ ਦੀ ਕਲਗੀ ; ਹਾਥੀ ਦੀ ਕਨਪਟੀ ।

**चूल्हा**—[ਚੂਲ੍ਹਾ] ਪੁ. ਚੁੱਲ੍ਹਾ ।

**चूषण**--[ਚੂਸਣ] ਪੁ. ਚੂਸਣ ਦੀ ਕ੍ਰਿਆ ।
**चूषणीय** [ਚੂਸਣੀਯ] ਵਿ. ਚੂਪਣ ਜੋਗ, ਚੂਸਣ ਦੇ ਲਾਇਕ ।
**चूषा**—[ਚੂਸਾ] ਇ. ਹਾਥੀ ਦੇ ਲੱਕ ਨੂੰ ਬੰਨ੍ਹਣ ਦੀ ਪੇਟੀ ।
**चूसना**--[ਚੂਸਨਾ] ਕ੍ਰਿ. ਚੂਪਣਾ ; ਚੂਸਣਾ ।
**चूहड़, चूहड़ा**—[ਚੂਹੜ, ਚੂਹੜਾ] ਪੁ. ਭੰਗੀ, ਮਿਹਤਰ ।
**चूहरी**—[ਚੂਹਰੀ] ਇ. ਚੂੜੀਆਂ ਵੇਚਣ ਵਾਲੀ ਤੀਵੀਂ ; ਵਣਜਾਰਨ ।
**चूहा**—[ਚੂਹਾ] ਪੁ. ਮੂਸਾ, ਚੂਹਾ ।
**चूहादंती** (चूहादन्ती)—[ਚੂਹਾਦੰਤੀ] ਇ. ਤੀਵੀਆਂ ਦੇ ਪਹਿਨਣ ਦੀ ਇਕ ਤਰ੍ਹਾਂ ਦੀ ਪਹੁੰਚੀ ; ਵਿ. ਚੂਹੇ ਦੇ ਦੰਦ ਦੀ ਸ਼ਕਲ ਦਾ ।
**चूहादान**—[ਚੂਹਾਦਾਨ] ਪੁ. ਵੇਖੋ ਚੂਹੇਦਾਨੀ (चूहेदानी) ।
**चूहेदानी**—[ਚੂਹੇਦਾਨੀ] ਇ. ਚੂਹਿਆਂ ਨੂੰ ਫਸਾਉਣ ਦਾ ਪਿੰਜਰਾ ।
**चें**—[ਚੇਂ] ਇ. ਚਿੜੀਆਂ ਦੇ ਬੋਲਣ ਦਾ ਸ਼ਬਦ ।
**चेंगड़ा** (चेङ्गड़ा)—[ਚੇਂਗੜਾ] ਪੁ. ਨਿੱਕਾ ਬਾਲਾ, ਬੱਚਾ ।
**चें-चें**—[ਚੇਂ ਚੇਂ] ਇ. ਚਿੜੀਆਂ ਦੇ ਬੋਲਣ ਦਾ ਸ਼ਬਦ ; ਬਕ ਬਕ ।
**चेंटी** (चेण्टी)—[ਚੇਂਟੀ] ਇ. ਕੀੜੀ ।
**चेंटुआ** (चेण्टुआ)—[ਚੇਂਟੁਆ] ਪੁ. ਚਿੜੀ ਦਾ ਬੱਚਾ ।
**चेंफ**—[ਚੇਂਫ] ਪੁ. ਇਖ ਦਾ ਛਿੱਲੜ, ਗੰਨੇ ਦਾ ਛਿਲਕ ।
**चेउरी**--[ਚੇਉਰੀ] ਪੁ. ਘੁਮਿਆਰ ਦਾ ਭਾਂਡਾ ਕੱਟਣ ਦਾ ਡੋਰਾ ।
**चेक**—[ਚੇਕ] ਪੁ. ਰੁਪਿਆ ਦੇਣ ਲਈ ਬੈਂਕ ਨੂੰ ਲਿਖਿਆ ਹੋਇਆ ਰੁੱਕਾ ।
**चेकितान**—[ਚੇਕਿਤਾਨ] ਪੁ. ਸ਼ਿਵ, ਮਹਾਂਦੇਵ ।
**चेचक**—[ਚੇਚਕ] ਇ. ਸ਼ੀਤਲਾ ਜਾਂ ਮਾਤਾ ਦਾ ਰੋਗ ।
**चेचकरू**—[ਚੇਚਕਰੂ] ਵਿ. ਜਿਸ ਦੇ ਮੂੰਹ ਤੇ ਮਾਤਾ ਦੇ ਦਾਗ ਹੋਣ ।
**चेजा**—[ਚੇਜਾ] ਪੁ. ਮੋਰੀ, ਛੇਕ, ਸੁਰਾਖ ।
**चेट**—[ਚੇਟ] ਨੌਕਰ, ਚੇਲਾ, ਦਾਸ ; ਨਾਇਕਾ ਨੂੰ ਮਿਲਾਉਣ ਵਾਲਾ ਮਨੁੱਖ ; ਭੜੂਆ, ਭੰਡ, ਮਸਖਰਾ ।
**चेटक**—[ਚੇਟਕ] ਪੁ. ਵੇਖੋ ਚੇਟ (चेट) ; ਮਜ਼ਾ, ਸੁਆਦ, ਚਸਕਾ : ਜਾਦੂ, ਮਾਇਆ ।
**चेटका**—[ਚੇਟਕਾ] ਇ. ਚਿਤਾ ; ਸ਼ਮਸ਼ਾਨ, ਮਰਘਟ, ਮੜ੍ਹੀਆਂ ।
**चेटकी**—[ਚੇਟਕੀ] ਚੇਟਕੀ] ਪੁ. ਜਾਦੂਗਰ, ਮਦਾਰੀ, ਕੌਤਕ ਦਿਖਾਉਣ ਵਾਲਾ ਵਿਅਕਤੀ ।

**चेटिका, चेटिकी**--[ਚੇਟਿਕਾ, ਚੇਟਿਕੀ] ਇ. ਸੇਵਾਦਾਰਨੀ, ਟਹਿਲਣ, ਭਗਤਨੀ ।
**चेटी**—[ਚੇਟੀ] ਇ. ਲੌਂਡੀ, ਦਾਸੀ, ਨੌਕਰਾਨੀ ।
**चेटुवा**—[ਚੇਟੁਵਾ] ਪੁ. ਚਿੜੀ ਦਾ ਬੱਚਾ ।
**चेड़क**—[ਚੇੜਕ] ਪੁ. ਵੇਖੋ ਚੇਟਕ (चेटक) ।
**चेत्**—[ਚੇਤ੍] ਅਵਯ. ਜੇ, ਅਗਰ ; ਸ਼ਾਇਦ ।
**चेत**—[ਚੇਤ] ਪੁ. ਚੇਤਨਾ, ਹੋਸ਼ : ਗਿਆਨ, ਬੋਧ ; ਚੌਕਸ, ਖ਼ਬਰਦਾਰੀ. ਸੋਝੀ, ਧਿਆਨ ; ਚਿਤਵਿਰਤੀ ; ਇਕ ਮਹੀਨੇ ਦਾ ਨਾਂ ।
**चेतक**—[ਚੇਤਕ] ਵਿ. ਚੇਤਨਾ ਉਤਪੰਨ ਕਰਨ ਵਾਲਾ ; ਸਾਵਧਾਨ ਕਰਨ ਵਾਲਾ ।
**चेतकी**—[ਚੇਤਕੀ] ਇ. ਹਰੜ ; ਚਮੇਲੀ ਦਾ ਬੂਟਾ ; ਇਕ ਰਾਗਣੀ ।
**चेतन**—[ਚੇਤਨ] ਪੁ. ਜਿਸ ਵਿਚ ਜਿੰਦ ਹੈ, ਜੀਵ, ਆਤਮਾ, ਪ੍ਰਾਣੀ ਮਾਤਰ ।
**चेतनता**—[ਚੇਤਨਤਾ] ਇ. ਚੇਤਨ ਹੋਣ ਦਾ ਭਾਵ ।
**चेतना**—[ਚੇਤਨਾ] ਇ. ਵੇਖੋ ਚੇਤਨਤਾ (चेतनता) ; ਕ੍ਰਿ. ਸਮਝਣਾ, ਵਿਚਾਰਨਾ ; ਹੋਸ਼ ਵਿਚ ਆਉਣਾ ।
**चेतनीय**—[ਚੇਤਨੀਯ] ਵਿ. ਜਾਣਨ ਜੋਗ ।
**चेतावनी**—[ਚੇਤਾਵਨੀ] ਇ. ਚਿੰਤਨ ਹੋਣ ਦੀ ਸੂਚਨਾ, ਚੈਲੰਜ, ਵੰਗਾਰ, ਚਿਤਾਵਨੀ ।
**चेतिका**—[ਚੇਤਿਕਾ] ਇ. ਸ਼ਮਸ਼ਾਨ, ਚਿਤਾ, ਮਸਾਣ ।
**चेदी**—[ਚੇਦੀ] ਪੁ. ਇਕ ਪੁਰਾਨੇ ਦੇਸ ਦਾ ਨਾਂ ਜਿਥੇ ਸ਼ਿਸ਼ੂਪਾਲ ਰਾਜ ਕਰਦਾ ਸੀ ।
**चेना**—[ਚੇਨਾ] ਪੁ. ਇਕ ਤਰ੍ਹਾਂ ਦਾ ਅੰਨ, ਚੀਣਾ ।
**चेप**—[ਚੇਪ] ਪੁ. ਕੋਈ ਗਾੜ੍ਹਾ ਚਿਪਚਿਪਾ ਰਸ ; ਚਿੜੀਆਂ ਨੂੰ ਫਸਾਉਣ ਦਾ ਲਾਸਾ ; ਹੌਂਸਲਾ ।
**चेपदार**—[ਚੇਪਦਾਰ] ਵਿ. ਚਿਪਚਿਪਾ ।
**चेपना**—[ਚੇਪਨਾ] ਕ੍ਰਿ. ਜੋੜਨਾ, ਚਮੇੜਨਾ, ਲੇਵੀ ਨਾਲ ਲਾਉਣਾ, ਚਿਪਕਾਉਣਾ ।
**चेय**—[ਚੇਯ] ਵਿ. ਇਕੱਠਾ ਕਰਨ ਜੋਗ ।
**चेर**—[ਚੇਰ] ਪੁ. ਦਾਸ, ਸੇਵਕ, ਗ਼ੁਲਾਮ ।
**चेरना**—[ਚੇਰਨਾ] ਪੁ. ਇਕ ਤਰ੍ਹਾਂ ਦੀ ਨੱਕਾਸ਼ੀ ਕਰਨ ਦੀ ਛੈਣੀ ।
**चेरा**—[ਚੇਰਾ] ਪੁ. ਨੌਕਰ, ਦਾਸ ; ਚੇਲਾ, ਸ਼ਗਿਰਦ ।
**चेराई**—[ਚੇਰਾਈ] ਇ. ਨੌਕਰੀ, ਸੇਵਾ, ਗ਼ੁਲਾਮੀ ; ਚੇਲਾਪਣ ।
**चेरि, चेरी**—[ਚੇਰਿ, ਚੇਰੀ] ਇ. ਨੌਕਰਾਣੀ, ਲੌਂਡੀ, ਸੇਵਾਦਾਰਨੀ, ਦਾਸੀ, ਚੇਲੀ ।
**चेरु**—[ਚੇਰੁ] ਵਿ. ਇੱਕਠਾ ਕਰਨ ਵਾਲਾ ।

**छुलकना**—[ਛੁਲਕਨਾ] ਕ੍ਰਿ. ਥੋੜਾ ਥੋੜਾ ਕਰ ਕੇ ਪਿਸ਼ਾਬ ਕਰਨਾ ।

**छुलछुलाना**—[ਛੁਲਛੁਲਾਨਾ] ਕ੍ਰਿ. ਥੋੜਾ ਥੋੜਾ ਕਰਕੇ ਪਿਸ਼ਾਬ ਕਰਨਾ, ਥੋੜਾ ਥੋੜਾ ਕਰਕੇ ਪਾਣੀ ਸੁੱਟਣਾ ।

+**छुलाना**—[ਛੁਲਾਨਾ] ਕ੍ਰਿ. ਛੁਹਾਉਣਾ, ਇਕ ਚੀਜ਼ ਨੂੰ ਦੂਸਰੀ ਦੇ ਨੇੜੇ ਲੈ ਜਾਣਾ ਜਾਂ ਛੁਹਾਉਣਾ ।

**छुवाना**—[ਛੁਵਾਨਾ] ਕ੍ਰਿ. ਦੇਖੋ ਛੁਆਨਾ (छुआना) ।

**छुवाव**—[ਛੁਵਾਵ] ਪੁ. ਸਬੰਧ, ਲਗਾਉ ।

**छुहना**—[ਛੁਹਨਾ] ਕ੍ਰਿ. ਛੂਹ ਜਾਣਾ ; ਰੰਗਿਆ ਜਾਣਾ ; ਲਿੱਪਿਆ ਪੋਚਿਆ ਜਾਣਾ ।

**छुहारबेर**—[ਛੁਹਾਰਬੇਰ] ਪੁ. ਪੱਕਿਆ ਹੋਇਆ ਬੇਰ ।

**छुहारा**—[ਛੁਹਾਰਾ] ਪੁ. ਇਕ ਤਰ੍ਹਾਂ ਦੀ ਖਜੂਰ ਜਿਸ ਦਾ ਫਲ ਬਹੁਤ ਮਿੱਠਾ ਹੁੰਦਾ ਹੈ, ਇਹ ਰੁੱਖ ਅਰਬ ਸਿੰਧ ਵੱਲ ਹੁੰਦਾ ਹੈ, ਪਿੰਡ ਖਜੂਰ ਦਾ ਫਲ ।

**छुहारी अजवायन**—[ਛੁਹਾਰੀ ਅਜਵਾਯਨ] ਇ. ਫਾਰਸ ਤੋਂ ਆਉਣ ਵਾਲੀ ਅਜਮੋਦਾ ਜਵੈਣ ।

**छुही**—[ਛੁਹੀ] ਇ. ਖੜੀਆ ਮਿੱਟੀ, ਚਿੱਟੀ ਮਿੱਟੀ ।

**छूंछ, छूंछा**—[ਛੂੰਛ, ਛੂੰਛਾ] ਵਿ. ਜਿਸ ਦੇ ਅੰਦਰ ਕੋਈ ਚੀਜ਼ ਨਾ ਹੋਵੇ, ਪੋਲਾ, ਖਾਲੀ ; ਨਿਰਧਨ, ਗਰੀਬ ।

**छू**—[ਛੂ] ਪੁ. ਮੰਤਰ ਪੜ੍ਹ ਕੇ ਫੂਕ ਮਾਰਣ ਦਾ ਸ਼ਬਦ, ਮੰਤਰ ਦੀ ਫੂਕ ।

**छूआछूत**—[ਛੂਆਛੂਤ] ਇ. ਛੂਤਛਾਤ ।

**छूईमूई**—[ਛੂਈਮੂਈ] ਇ. ਵੇਖੋ ਛੁਈ ਮੁਈ (छुईमुई) ।

**छूचक**—[ਛੂਚਕ] ਪੁ. ਸੂਤਕ ।

**छूछा**—[ਛੂਛਾ] ਵਿ. ਵੇਖੋ ਛੂੰਛਾ (छूंछा) ।

**छूछू**—[ਛੂਛੂ] ਵਿ. ਮੂਰਖ, ਨਾਲਾਇਕ, ਉਜੱਡ ।

**छूट**—[ਛੂਟ] ਇ. ਕਿਸੇ ਵਸੂਲਣ ਯੋਗ ਧਨ ਦਾ ਪੂਰਾ ਜਾਂ ਕੁਝ ਭਾਗ ਛੱਡ ਦਿੱਤੇ ਜਾਣ ਦਾ ਭਾਵ ; ਮੁਕਤੀ, ਛੁਟਕਾਰਾ ; ਛੁੱਟੀ ; (ਕੁਝ ਕਰਨ ਦੀ) ਆਜ਼ਾਦੀ, ਸੁਤੰਤਰਤਾ ; ਗਾਲੀ ਗਲੋਚ ; ਤਲਾਕ, ਤੀਵੀਂ ਮਨੁੱਖ ਦਾ ਪਰਸਪਰ ਤਿਆਗ, ਤਲਾਕ ; ਪਹਿਲਵਾਨਾਂ ਦੀ ਇਕ ਕਸਰਤ ।

**छूटना**—[ਛੂਟਨਾ] ਕ੍ਰਿ. ਕਿਸੇ ਬੰਨ੍ਹੀ ਹੋਈ ਚੀਜ਼ ਦਾ ਵੱਖ ਹੋ ਜਾਣਾ ; ਬੰਨ੍ਹਣ ਖੁਲ੍ਹਨਾ ; ਅਲਗ ਹੋਣਾ ਜਾਂ ਦੂਰ ਹੋਣਾ, ਛੁੱਟੀ ਹੋਣੀ ; ਵਿਛੜਨਾ ; ਕਿਸੇ ਚੀਜ਼ ਦਾ ਜ਼ੋਰ ਨਾਲ ਨਿਕਲਣਾ, (ਤੀਰ ਆਦਿ) ਛੁਟਣਾ ; ਰਵਾਨਾ ਹੋਣਾ (ਰੇਲ ਆਦਿ), ਮੁਕਤ ਹੋਣਾ ; ਰੁਜ਼ਗਾਰ ਮਾਰਿਆ ਜਾਣਾ ; ਨਿਯਮ ਟੁੱਟਣਾ ; ਖੁਲ੍ਹ ਹੋ ਜਾਣੀ ।

**छूत**—[ਛੂਤ] ਇ. ਛੁਹਣ ਦਾ ਭਾਵ ; ਛੁਹ, ਭਿੱਟ ; ਛੁਹਣ ਨਾਲ ਹੋਣ ਵਾਲੇ ਰੋਗ ਦਾ ਵਿਹੁ ।

**छूना**—[ਛੂਨਾ] ਕ੍ਰਿ. ਸਪਰਸ਼ ਕਰਨਾ, ਨਾਲ ਲੱਗਣਾ ; ਉਂਗਲੀਆਂ ਜਾਂ ਹੱਥ ਲਾਉਣਾ ; ਦੌੜ ਦੀ ਬਾਜ਼ੀ ਵਿਚ ਕਿਸੇ ਨੂੰ ਫੜਨਾ ; ਥੋੜੀ ਵਰਤੋਂ ਕਰਨੀ ; ਲਿੱਪਣਾ, ਪੋਚਣਾ ; ਹੌਲੀ ਦੇ ਕੇ ਚਪਤ ਮਾਰਨਾ ; ਤਰੱਕੀ 'ਚ ਬਰਾਬਰੀ ਕਰਨਾ ।

**छेंकना**—[ਛੇਂਕਨਾ] ਕ੍ਰਿ. ਘੇਰਨਾ ; ਰੋਕਣਾ ; ਨਾਹਬੰਦ ਕਰਨਾ ; ਲਿਖੇ ਹੋਏ ਅੱਖਰ ਜਾਂ ਵਾਕ ਨੂੰ ਲਕੀਰ ਖਿੱਚ ਕੇ ਕੱਟ ਦੇਣਾ ।

**छेक**—[ਛੇਕ] ਪੁ. ਛੇਦ, ਵਿਰਲ, ਮੋਰੀ, ਖੁੰਡ, ਸੁਰਾਖ਼ ; ਘਰ ਦਾ ਪਾਲਤੂ ਪੰਛੀ ਜਾਂ ਪਸ਼ੂ ।

**छेकानुप्रास**—[ਛੇਕਾਨੁਪ੍ਰਾਸ] ਪੁ. ਉਹ ਅਲੰਕਾਰ ਜਿਸ ਦੇ ਇਕੋ ਚਰਣ ਵਿਚ ਦੋ ਜਾਂ ਵਧੀਕ ਵਰਣਾਂ ਦਾ ਮੁੜ ਵਰਨਣ ਕੁਝ ਫਰਕ ਨਾਲ ਕਰ ਦਿੱਤਾ ਜਾਵੇ ।

**छेकापह्नुति**—[ਛੇਕਾਪਨ੍ਹੁਤਿ] ਇ. ਇਕ ਅਲੰਕਾਰ ।

**छेकोक्ति**—[ਛੇਕੋਕ੍ਤਿ] ਇ. ਉਹ ਅਖੌਤ ਜਿਸ ਵਿਚ ਦੂਸਰੇ ਅਰਥ ਦੀ ਅਵਾਜ਼ ਨਿਕਲਦੀ ਹੋਵੇ ।

**छेटा**—[ਛੇਟਾ] ਇ. ਰੁਕਾਵਟ, ਰੋਕ, ਵਿਘਨ, ਅੜਚਨ ।

**छेड़**—[ਛੇੜ] ਇ. ਛੇੜਨ ਦੀ ਕ੍ਰਿਆ ਜਾਂ ਭਾਵ ; ਦੂਸਰੇ ਨੂੰ ਖਿਝਾਉਣ ਦਾ ਕੰਮ ; ਚਿੜ ; ਆਪਸ ਦਾ ਝਗੜਾ ; ਛੇੜਖਾਨੀ ।

**छेड़खानी**—[ਛੇੜਖਾਨੀ] ਇ. ਛੇੜਛਾੜ ।

**छेड़छाड़**—[ਛੇੜਛਾੜ] ਇ. ਛੇੜਨ ਵਾਲੀ ਗੱਲ, ਛੇੜਖਾਨੀ ।

**छेड़ना**—[ਛੇੜਨਾ] ਕ੍ਰਿ. ਤੰਗ ਕਰਨਾ, ਸਤਾਉਣਾ ; ਮੁਖਾਲਫ ਨੂੰ ਚਿੜਾਉਣਾ, ਮਖੌਲ ਕਰਨਾ (ਕੋਈ ਕੰਮ) ਛੁਹਣਾ ; ਫੋੜਾ ਚੀਰਨਾ ।

**छेड़वाना**—[ਛੇੜਵਾਨਾ] ਛੇੜਣ ਦਾ ਕੰਮ ਦੂਸਰੇ ਤੋਂ ਕਰਾਉਣਾ ।

**छेड़ा**—[ਛੇੜਾ] ਪੁ. ਰੱਸੀ ।

**छेत**—[ਛੇਤ੍ਰ] ਪੁ. ਵੇਖੋ ਕ੍ਸ਼ੇਤ੍ਰ (क्षेत्र) ।

**छेद**—[ਛੇਦ] ਪੁ. ਛੇਕ, ਵਿਰਲ, ਮੋਰੀ, ਵਿੱਥ ; ਐਬ, ਨੁਕਸ ; ਕੱਟਣ ਜਾਂ ਛੇਕਣ ਦਾ ਕੰਮ ।

**छेदक**—[ਛੇਦਕ] ਵਿ. ਛੇਕ ਕਰਨ ਵਾਲਾ, ਕੱਟਣ ਵਾਲਾ, ਨਾਸ਼ ਕਰਨ ਵਾਲਾ ।

**छेदन**—[ਛੇਦਨ] ਪੁ. ਛੇਕ ਜਾਂ ਕੱਟ ਕੇ ਅਲਗ ਕਰਨ ਦੀ ਕਿਰਿਆ, ਚੀਰ-ਫਾੜ ।

**छेदनहार**—[ਛੇਦਨਹਾਰ] ਵਿ. ਛੇਕ ਕਰਨ ਵਾਲਾ, ਗਲੀ ਕਰਨ ਵਾਲਾ, ਵਿੰਨ੍ਹਣ ਵਾਲਾ ।

**छेदना**—[ਛੇਦਨਾ] ਕ੍ਰਿ. ਚੀਰ ਫਾੜ ਕਰਨਾ, ਛੇਕ ਕੱਢਣਾ, ਕਿਸੇ ਨੋਕਦਾਰ ਚੀਜ਼ ਨੂੰ ਖੋਭ ਕੇ ਮੋਰੀ ਕਰਨੀ ।

**छेदा**—ਪੁ. ਘੁਣ ਨਾਂ ਦਾ ਕੀੜਾ ।

**छेद्य**—[ਛੇਦ੍ਯ] ਵਿ. ਛੇਕ ਕਰਨ ਯੋਗ, ਵਿੰਨ੍ਹਣ ਜੋਗ ।

**छेना**—[ਛੇਨਾ] ਪੁ. ਪਾੜਿਆ ਹੋਇਆ ਦੁਧ ਜਿਸ ਵਿਚੋਂ ਪਾਣੀ ਕੱਢ ਦਿੱਤਾ ਗਿਆ ਹੋਵੇ, ਪਨੀਰ ; ਕ੍ਰਿ. ਕੱਟਣਾ ; ਖਜੂਰ ਦੇ ਤਣੇ ਆਦਿ ਨੂੰ ਰਸ ਕੱਢਣ ਲਈ ਛਿੱਲਣਾ ।

**छेनी**—[ਛੇਨੀ] ਇ. ਪੱਥਰ, ਧਾਤ ਆਦਿ ਦੇ ਕੱਟਣ ਦਾ ਸੰਦ, ਛੈਣੀ ।

**छेमंड (छेमंड)**—[ਛੇਮੰਡ] ਪੁ. ਵੇਖੋ ਛਮੰਡ (छमंड) ।

**छेम**—[ਛੇਮ] ਪੁ. ਵੇਖ ਕ੍ਸ਼ੇਮ (क्षेम) ।

**छेरना**—[ਛੇਰਨਾ] ਕ੍ਰਿ. ਬਦਹਜ਼ਮੀ ਕਰ ਕੇ ਵਾਰ ਵਾਰ ਪਖਾਨੇ ਜਾਣਾ ।

**छेरी, छेली**—[ਛੇਰੀ, ਛੇਲੀ] ਇ. ਬੱਕਰੀ ।

**छेव**—[ਛੇਵ] ਪੁ. ਸੱਟ, ਚੋਟ, ਜ਼ਖਮ, ਘਾਓ ; ਆਉਣ ਵਾਲੀ ਮੁਸੀਬਤ ਦਾ ਡਰ ; ਵਿਪਤਾ, ਜੋਖਮ ।

**छेवन**—[ਛੇਵਨ] ਪੁ. ਘੁਮਿਆਰ ਦਾ ਡੋਰਾ ਜਿਸ ਨਾਲ ਚੱਕ ਉਤੋਂ ਭਾਂਡੇ ਕੱਟਦਾ ਹੈ ।

**छेवना**—[ਛੇਵਨਾ] ਇ. ਤਾੜੀ ; ਕ੍ਰਿ. ਕੱਟਣਾ ; ਚਿੰਨ੍ਹਤ ਕਰਨਾ ; ਸੁੱਟਣਾ ; ਮਿਲਾਉਣਾ ।

**छेवर**—[ਛੇਵਰ] / **छेवरा**—[ਛੇਵਰਾ] ਪੁ. ਛਿਲਕਾ, ਛਿਲ ਤੁਚਾ ।

**छेवा**—[ਛੇਵਾ] ਪੁ. ਛਿੱਲਣ ਜਾਂ ਕੱਟਣ ਦਾ ਕੰਮ ; ਛਿੱਲਣ ਜਾਂ ਕੱਟਣ ਨਾਲ ਬਣਿਆ ਚਿੰਨ੍ਹ, ਜ਼ਖਮ ; ਤੇਜ਼ੀ ਨਾਲ ਵਗਣ ਵਾਲਾ ਪਾਣੀ ।

+**छेह**—[ਛੇਹ] ਪੁ. ਵੇਖੋ ਛੇਵ (छेव) ; ਵਿ. ਖੰਡਤ, ਟੁਕੜੇ ਟੁਕੜੇ ਕੀਤਾ ਹੋਇਆ ; ਘੱਟ ; ਇ. ਮਿੱਟੀ, ਰਾਖ ; ਛਾਂ ।

**छेहर**—[ਛੇਹਰ] ਇ. ਛਾਯਾ, ਸਾਇਆ ।

**छै**—[ਛੈ] ਪੁ. ਛੇ ਦੀ ਸੰਖਿਆ ; ਵੇਖੋ ਕ੍ਸ਼ਯ (क्षय) ।

**छैया**—[ਛੈਯਾ] ਪੁ. ਬੱਚਿਆਂ ਲਈ ਪਿਆਰ ਦਾ ਸ਼ਬਦ ।

**छैल**—[ਛੈਲ] ਵਿ. ਸੁੰਦਰ, ਬਣਿਆ ਠਣਿਆ, ਸੋਹਣਾ, ਛਬੀਲਾ ।

**छैलछबीला**—[ਛੈਲਛਬੀਲਾ] ਵਿ. ਸੋਹਣਾ, ਦਰਸ਼ਨੀ, ਜੁਆਨ ।

**छैला**—[ਛੈਲਾ] ਪੁ. ਵੇਖੋ ਛੈਲ (छैल) ।

**छोंकर**—[ਛੋਂਕਰ] / **छोंकरा**—[ਛੋਂਕਰਾ] ਪੁ. ਜੰਡੀ ਦਾ ਰੁੱਖ ; ਚਿੱਟੀ ਕਿੱਕਰ ।

**छोंड़ा**—[ਛੋਂੜਾ] ਪੁ. ਮਧਾਣੀ ।

**छोंड़ि**—[ਛੋਂੜਿ] ਇ. ਮਧਾਣੀ ।

**छोंड़ी**—[ਛੋਂੜੀ] ਇ. ਲੜਕੀ, ਬਾਲੜੀ ।

**छो**—[ਛੋ] ਪੁ. ਪਿਆਰ, ਪ੍ਰੀਤ, ਪ੍ਰੇਮ ; ਦਯਾ, ਤਰਸ, ਮਿਹਰ ਗੁੱਸਾ, ਕ੍ਰੋਧ ।

**छोई**—[ਛੋਈ] ਇ. ਬਿਨਾ ਰਸ ਵਾਲੀ ਇੱਖ ਦੀ ਗੰਡੇਰੀ ; ਇੱਖ ਦੀ ਪੱਤੀ ।

**छोकड़ा**—[ਛੋਕੜਾ] ਪੁ. ਵੇਖੋ ਛੋਕਰਾ (छोकरा) ।

**छोकड़ापन**—[ਛੋਕੜਾਪਨ] ਪੁ. ਲੜਕਪਣ ; ਨਾਦਾਨੀ, ਮੁੰਡ੍ਹ-ਪੁਣਾ ।

**छोकड़िया**—[ਛੋਕੜਿਯਾ] ਇ. ਛੋਕਰੀ ।

**छोकड़ी**—[ਛੋਕੜੀ] ਇ. ਛੋਕਰੀ ।

**छोकरा**—[ਛੋਕਰਾ] ਪੁ. ਕੱਚੀ ਉਮਰ ਦਾ ਲੜਕਾ, ਬਾਲਕ ।

**छोकरिया, छोकरी**—[ਛੋਕਰਿਯਾ, ਛੋਕਰੀ] ਇ. ਛੋਕਰਾ ਦਾ ਇਸਤ੍ਰੀ ਲਿੰਗ ਰੂਪ ।

**छोकला**—[ਛੋਕਲਾ] ਪੁ. ਛਿਲਕਾ, ਕਸ, ਛਿੱਲੜ ।

**छोटका**—[ਛੋਟਕਾ] ਵਿ. ਵੇਖੋ ਛੋਟਾ (छोटा) ।

**छोटफनी**—[ਛੋਟਫਨੀ] ਵਿ. ਛੋਟੇ ਮੂੰਹ ਦੀ ਗਾਗਰ ; ਲੰਬਾਈ, ਵਿਸਥਾਰ ਅਤੇ ਡੀਲ ਡੌਲ ਵਿਚ ਘੱਟ ।

**छोटा**—[ਛੋਟਾ] ਵਿ. ਨਿੱਕਾ, ਥੋੜੀ ਉਮਰ ਦਾ ; ਹੇਠਲੇ ਦਰਜੇ ਦਾ, ਸਾਧਾਰਨ, ਹੌਲਾ ; ਕਮੀਨਾ ।

**छोटापन, छोटाई**—[ਛੋਟਾਪਨ, ਛੋਟਾਈ] ਪੁ. ਇ. ਛੋਟਾ ਹੋਣ ਦਾ ਭਾਵ ; ਨੀਚਤਾ, ਕਮੀਨਗੀ ।

**छोटापाट**—[ਛੋਟਾਪਾਟ] ਪੁ. ਇਕ ਤਰ੍ਹਾਂ ਦਾ ਰੇਸ਼ਮ ਦਾ ਕੀੜਾ

**छोटापीलू**—[ਛੋਟਾਪੀਲੂ] ਪੁ. ਰੇਸ਼ਮ ਦੇ ਕੀੜੇ ਦਾ ਇਕ ਭੇਦ ।

**छोटी**—[ਛੋਟੀ] ਵਿ. ਛੋਟਾ ਦਾ ਇਸਤ੍ਰੀ ਲਿੰਗ ਰੂਪ ।

**छोटी इलायची**—[ਛੋਟੀ ਇਲਾਯਚੀ] ਇ. ਚਿੱਟੀ ਜਾਂ ਗੁਜਰਾਤੀ ਇਲਾਇਚੀ, ਥੁੱਜੀ ਇਲਾਇਚੀ ।

**छोड़छुट्टी**—[ਛੋੜਛੁੱਟੀ] ਇ. ਸਾਕ ਸਬੰਧ ਤੋੜਨ ਦਾ ਭਾਵ ।

**छोड़ना**—[ਛੋੜਨਾ] ਕ੍ਰਿ. ਛੱਡਣਾ ।

**छोनी**—[ਛੋਨੀ] ਇ. ਧਰਤੀ, ਜ਼ਮੀਨ ।

**छोप**—[ਛੋਪ] ਪੁ. ਮੋਟਾ ਲੇਪ, ਗਾੜ੍ਹਾ ਲੇਪ ਕਰਨ ਦਾ ਕੰਮ ; ਪਰਹਾਰ, ਵਾਰ; ਛਿਪਾਉ ; ਹਮਲੇ ਤੋਂ ਬਚਣ ਦਾ ਬਚਾਉ ।

**छोपना**—[ਛੋਪਨਾ] ਕ੍ਰਿ. ਮੋਟੀ ਤਹਿ ਚੜ੍ਹਾਉਣੀ, ਲੇਪ ਕਰਨਾ, ਗਿੱਲੀ ਮਿੱਟੀ ਦਾ ਲੋਉੜ ਰੱਖਣਾ ; ਕਿਸੇ ਗੱਲ ਨੂੰ ਛਿਪਾਉਣਾ ; ਹਮਲੇ ਤੋਂ ਰੱਖਿਆ ਕਰਨੀ ; ਢਕਣਾ ; ਆ ਦੱਬਣਾ, ਦਬੋਚਣਾ ।

**छोपा**—[ਛੋਪਾ] ਪੁ. ਪਾਲ ਦੇ ਚਹੁੰ ਪਾਸੀਂ ਬੰਨ੍ਹੀ ਹੋਈ ਰੱਸੀ ਜੋ ਉੱਤੇ ਚੜ੍ਹਾਈ ਜਾਂਦੀ ਹੈ ।

+**छोपाई**—[ਛੋਪਾਈ] ਇ. ਛੋਪਣ ਦੀ ਕ੍ਰਿਆ ਜਾਂ ਮਜ਼ਦੂਰੀ ।

**छोभ**—[ਛੋਭ] ਪੁ. ਵੇਖੋ ਕ੍ਸ਼ੋਭ (क्षोभ) ।

**छोम**—[ਛੋਮ] ਵਿ. ਚਿਕਨਾ, ਕੋਮਲ, ਮੁਲਾਇਮ, ਨਰਮ, ਕੂਲਾ ।

**छोर**—[ਛੋਰ] ਪੁ. ਚੁੜਾਈ ਦਾ ਅੰਤਮ ਭਾਗ, ਸਿਰਾ, ਵਿਸਥਾਰ ਦੀ ਹੱਦ, ਨੋਕ ।

**छोरना**—[ਛੋਰਨਾ] ਕ੍ਰਿ. ਵੇਖੋ ਛੋੜਨਾ (छोड़ना) ।

**जंजाल**—[ਜੰਜਾਲ] ਪੁ. ਝਗੜਾ, ਝੰਜਟ, ਬਖੇੜਾ, ਉਲਝਣ ; ਭੰਵਰ ; ਲੰਮੀ ਨਾਲੀ ਦੀ ਬੰਦੂਕ, ਚੌੜੇ ਮੂੰਹ ਦੀ ਇਕ ਪਰਕਾਰ ਦੀ ਤੋਪ ; ਮੱਛੀਆਂ ਫੜਨ ਦਾ ਬਹੁਤ ਵੱਡਾ ਜਾਲ ।

**जंजीर**—[ਜੰਜੀਰ] ਇ. ਵੇਖੋ ਜੰਜੀਰੀ (जंजीरी) ।

**जंजीरा**—[ਜੰਜੀਰਾ] ਪੁ. ਜੰਜੀਰ ਜਿਹੀ ਸਿਲਾਈ, ਲਹਿਰੀਆ ।

**जंजीरी**—[ਜੰਜੀਰੀ] ਇ. ਬੇੜੀ, ਸੰਗਲੀ ; ਬੂਹੇ ਦੀ ਕੁੰਡੀ; ਵਿ. ਜੰਜੀਰ ਵਾਲਾ ।

**जंजीरेदार**—[ਜੰਜੀਰੇਦਾਰ] ਵਿ. ਜਿਸ ਵਿਚ ਜੰਜੀਰਾਂ ਲਗੀਆਂ ਹੋਵੇ ।

**जंड**—[ਜੰਡ] ਪੁ. ਇਕ ਜੰਗਲੀ ਰੁਖ ।

**जंतर**—[ਜੰਤਰ] ਪੁ. ਗਲ ਵਿਚ ਪਾਉਣ ਦਾ ਗਹਿਣਾ ; ਤਾਂਬੇ ਚਾਂਦੀ ਆਦਿ ਦਾ ਤਵੀਤ, ਕੰਠਾ, ਜੰਤਰ-ਮੰਤਰ ; ਵਾਜਾ ।

**जंतर-मंतर**—[ਜੰਤਰ-ਮੰਤਰ] ਪੁ. ਜਾਦੂ ਟੂਣਾ ; ਉਹ ਥਾਂ ਜਿੱਥੇ ਜੰਤਰਾਂ ਦੀ ਸਹਾਇਤਾ ਨਾਲ ਗ੍ਰਿਹਾਂ ਦੀ ਚਾਲ ਵੇਖੀ ਜਾਂਦੀ ਹੈ ।

**जंतरा**—[ਜੰਤਰਾ] ਪੁ. ਖੇਲ ਗੱਡੀ ਦੇ ਢਾਂਚੇ ਤੇ ਤਣਨ ਦੀ ਰੱਸੀ ।

**जंतरी**—[ਜੰਤਰੀ] ਪੁ. ਸੁਨਿਆਰ ਦਾ ਤਾਰ ਬਰੀਕ ਕਰਨ ਦਾ ਇਕ ਸੰਦ ; ਪੰਚਾਂਗ, ਪੱਤਰਾ, ਜੰਤਰ ਮੰਤਰ ਕਰਨ ਵਾਲਾ, ਜਾਦੂਗਰ ; ਵੀਣਾ ਵਜਾਉਣ ਵਾਲਾ ।

**जंतसार**—[ਜੰਤਸਾਰ] ਉਹ ਥਾਂ ਜਿੱਥੇ ਆਟਾ ਪੀਹਣ ਦੀ ਚੱਕੀ ਲੱਗੀ ਹੋਵੇ ।

**जंता**—[ਜੰਤਾ] ਵਿ. ਕੰਟ੍ਰੋਲ ਕਰਨ ਵਾਲਾ ; ਦੰਡ ਦੇਣ ਵਾਲਾ ; ਪੁ. ਇਕ ਔਜ਼ਾਰ ਜਿਸ ਵਿਚ ਦੀ ਤਾਰ ਖਿਚ ਕੇ ਬਰੀਕ ਕੀਤੀ ਜਾਂਦੀ ਹੈ ।

**जंताना**—[ਜੰਤਾਣਾ] ਕ੍ਰਿ. ਚੱਕੀ ਵਿਚ ਪੀਹਿਆ ਜਾਣਾ ; ਕੁਚਲਿਆ ਜਾਣਾ ।

+**जंती** (जन्ती)—[ਜੰਤੀ] ਇ. ਮਾਤਾ, ਮਾਂ, ਛੋਟਾ ਜੰਤਾ ।

**जंतु** (जन्तु)—[ਜੰਤੁ] ਪੁ. ਜੀਵ, ਪ੍ਰਾਣੀ ; ਪਸ਼ੂ, ਢੋਰ ।

+**जंत्र** (जन्त्र)—[ਜੰਤ੍ਰ] ਪੁ. ਕਲ, ਔਜ਼ਾਰ, ਸੰਦ, ਜੰਤਰ ।

+**जंत्रना**—[ਜੰਤ੍ਰਨਾ] ਕ੍ਰਿ. ਤਾਲਾ ਮਾਰਨਾ, ਜਿੰਦਾ ਲਾਉਣਾ ; ਇ. ਵੇਖੋ ਯੰਤ੍ਰਣਾ (यंत्रना) ।

**जंत्रमंत्र**—[ਜੰਤ੍ਰਮੰਤ੍ਰ] ਪੁ. ਵੇਖੋ ਯੰਤ੍ਰਮੰਤ੍ਰ (यंत्रमंत्र) ।

**जंत्रा**—[ਜੰਤ੍ਰਾ] ਪੁ. ਵੇਖੋ ਜੰਤਰਾ (जंतरा) ।

**जंत्रित**—[ਜੰਤ੍ਰਿਤ] ਵਿ. ਬੰਦ ਕੀਤਾ ਹੋਇਆ, ਘੇਰਿਆ ਹੋਇਆ; ਵੇਖੋ ਯੰਤ੍ਰਿਤ (यंत्रित) ।

**जंत्री**—[ਜੰਤ੍ਰੀ] ਪੁ. ਵੇਖੋ ਜੰਤਰੀ (जंतरी) ।

**जंद**—[ਜ਼ੰਦ] ਇ. ਆਰੀਆਂ ਦੀ ਈਰਾਨੀ ਸ਼ਾਖਾ ਦੀ ਉਹ ਬੋਲੀ ਜੋ ਵੈਦਿਕ ਸੰਸਕ੍ਰਿਤ ਨਾਲ ਬਹੁਤ ਮਿਲਦੀ ਹੈ ।

**जंदरा** (जन्दरा)—[ਜੰਦਰਾ] ਪੁ. ਤਾਲਾ, ਜਿੰਦਾ ।

**जंब**—[ਜੰਬ] ਪੁ. ਚਿੱਕੜ, ਗਾਰਾ ।

**जंबाल** (जम्बाल)—[ਜੰਬਾਲਾ] ਪੁ. ਚਿੱਕੜ, ਕਾਈ ; ਕਿਊੜਾ ।

**जंबाला** (जम्बाला)—[ਜੰਬਾਲ] ਇ. ਕੇਤਕੀ ਦਾ ਰੁੱਖ ।

**जंबीर** (जम्बीर)—[ਜੰਬੀਰ] ਪੁ. ਨਿੰਬੂ ; ਵਣ-ਤੁਲਸੀ ; ਮਰੂਆ ਨਾਮ ਦਾ ਰੁੱਖ ਅਤੇ ਉਸ ਦਾ ਫਲ ।

**जंबीरी नीबू**—[ਜੰਬੀਰੀ ਨੀਂਬੂ] ਪੁ. ਨਿੰਬੂ ਦੀ ਇਕ ਕਿਸਮ ।

**जंबु** (जम्बु)—[ਜੰਬੁ] ਪੁ. ਜੰਬੂਦ੍ਵੀਪ (जम्बुद्वीप) ।

**जंबूर** (जम्बूर)—[ਜੰਬੂਰ] ਪੁ. ਇਕ ਪਰਕਾਰ ਦੀ ਛੋਟੀ ਤੋਪ; ਚਿਮਟੇ ਜਿਹੀ ਸੰਨੀ, ਜਮੂਰ ।

**जंबूद्वीप** (जम्बूद्वीप)—[ਜੰਬੂਦ੍ਵੀਪ] ਪੁ. ਪੁਰਾਣਾਂ ਅਨੁਸਾਰ ਧਰਤੀ ਦੇ ਸੱਤ ਦ੍ਵੀਪਾਂ ਵਿਚੋਂ ਇਕ ਦ੍ਵੀਪ ।

**जंभ** (जम्भ)—[ਜੰਭ] ਪੁ. ਜਬਾੜ੍ਹਾ ; ਜਾੜ੍ਹ, ਚੱਗਲੀ ; ਇਕ ਤਰ੍ਹਾਂ ਦਾ ਨਿੰਬੂ ; ਉਬਾਸੀ ।

**जंभाई** (जम्भाई)—[ਜੰਭਾਈ] ਇ. ਉਬਾਸੀ ।

**जंभाना** (जम्भाना)—[ਜੰਭਾਣਾ] ਕ੍ਰਿ. ਉਬਾਸੀ ਲੈਣਾ ।

**जंभारि** (जम्भारि)—[ਜੰਭਾਰਿ] ਪੁ. ਇੰਦਰ ; ਵਿਸ਼ਨੂੰ ; ਅਗਨੀ ; ਵੱਜਰ ।

**जंभी, जंभीर, जंभीरी**—[ਜੰਭੀ, ਜੰਭੀਰ, ਜੰਭੀਰੀ] ਪੁ. ਇਕ ਪਰਕਾਰ ਦਾ ਨਿੰਬੂ ।

**जंभूरा** (जम्भूरा)—[ਜੰਭੂਰਾ] ਪੁ. ਜਮੂਰਾ ।

**जई**—[ਜਈ] ਪੁ. ਜੌਂਆਂ ਜਿਹਾ ਇਕ ਅੰਨ, ਜਵੀ, ਜੌਂ ਦਾ ਛੋਟਾ ਅੰਕੁਰ ; ਖੀਰੇ ਜਾਂ ਪੇਠੇ ਆਦਿ ਦੇ ਫੁੱਲ ਵਿਚ ਹੀ ਫਲ ਦਾ ਮੂਲ ਰੂਪ ।

+**जऊ**—[ਜਊ] ਕ੍ਰਿ. ਵਿ. ਭਾਵੇਂ ।

+**जकंद**—[ਜਕੰਦ] ਇ. ਛਾਲ, ਪਲਾਂਗ ।

**जकंदना** (जकन्दना)—[ਜਕੰਦਣਾ] ਕ੍ਰਿ. ਛਾਲ ਮਾਰਨਾ ; ਝਪਟਣਾ ।

**जक**—[ਜਕ] ਪੁ. ਜਖਸ਼ ; ਕੰਜੂਸ ਆਦਮੀ ; ਇ. ਹਠ, ਜ਼ਿੱਦ, ਧੁਨ, ਰਟ ; ਹਾਰ, ਭਾਜ ; ਘਾਟਾ, ਨੁਕਸਾਨ ; ਲੱਜਿਆ, ਸ਼ਰਮ ; ਡਰ, ਖ਼ੌਫ਼ ।

**जकड़**—[ਜਕੜ] ਕੱਸ ਕੇ ਬੰਨ੍ਹਣ ਦਾ ਕੰਮ ।

**जकड़ना**—[ਜਕੜਨਾ] ਕੱਸ ਕੇ ਬੰਨ੍ਹਣਾ, ਖ਼ੂਬ ਕੱਸਣਾ ।

+**जकना**—[ਜਕਣਾ] ਕ੍ਰਿ. ਹੈਰਾਨ ਹੋਣਾ, ਭੁਚੱਕਾ ਲਗਣਾ ; ਫ਼ਜ਼ੂਲ ਬਕਣਾ ।

+**जकित**—[ਜਕਿਤ] ਵਿ. ਹੈਰਾਨ, ਚਕਿਤ ।

**जकुट**—[ਜਕੁਟ] ਪੁ. ਮਲਿਆਚਲ ਪਹਾੜ ; ਬੈਂਗਣ ਦਾ ਫੁੱਲ ; ਕੁੱਤਾ ; ਜੋੜਾ ।

**जक्की**—[ਜੱਕੀ] ਇ. ਇਕ ਤਰ੍ਹਾਂ ਦੀ ਬੁਲਬੁਲ ।

जक्ष—[ਜਕ੍ਸ਼] ਪੁ. ਯਕ੍ਸ਼ (ਯਕ਼ਸ਼) ।

जक्षण—[ਜਕ੍ਸ਼ਣ] ਇ. ਖਾਣਾ, ਭੋਜਨ ।

जखनी—[ਜ਼ਖਨੀ] ਇ. ਵੇਖੋ ਜਕ੍ਸ਼ਿਣੀ (यक्षिणी) ।

जखम—[ਜ਼ਖਮ] ਪੁ. ਘਾਉ, ਜ਼ਖਮ ; ਮਾਨਸਿਕ ਕਲੇਸ਼ ।

जखमी—[ਜ਼ਖਮੀ] ਵਿ. ਘਾਇਲ ਫੱਟੜ ।

जखीरा—[ਜ਼ਖੀਰਾ] ਪੁ. ਖਜ਼ਾਨਾ ; ਭੰਡਾਰ ; ਬੀ ਦਾ ਕੰਮ ਦੇਣ ਵਾਲਾ ਬੂਟਿਆਂ ਦੀ ਕਿਆਰੀ ਵਾਲਾ ਖੇਤ ।

जखेड़ा—[ਜਖੇੜਾ] ਪੁ. ਖਖੇੜਾ ; ਇਕੱਠ ; ਜ਼ਖੀਰਾ ।

जख्म—[ਜ਼ਖ਼ਮ] ਪੁ. ਵੇਖੋ ਜ਼ਖਮ (जखम) ।

जग—[ਜਗ] ਪੁ. ਜਗਤ, ਸੰਸਾਰ, ਦੁਨੀਆ ; ਸੰਸਾਰ ਦੇ ਲੋਗ ; ਯੱਗ ।

जगजगा—[ਜਗਜਗਾ] ਪੁ. ਪੰਨੀ, ਵਿ. ਚਮਕੀਲਾ ।

जगजगाना—[ਜਗਜਗਾਨਾ] ਕ੍ਰਿ. ਜਗਮਗ ਕਰਨਾ, ਚਮਕਣਾ ।

जगड्वाल—[ਜਗੜ੍ਵਾਲ] ਪੁ. ਅਡੰਬਰ, ਦਾਪੂ ਪਖੰਡ ।

जगत्—[ਜਗਤ੍] ਇ. ਸੰਸਾਰ; ਦੁਨੀਆ ; ਮਹਾਂਦੇਵ ; ਹਵਾ ; ਗੋਪੀ ਚੰਦਨ ; ਜੰਗਮ ।

जगत—[ਜਗਤ] ਇ. ਖੂਹ ਦੀ ਮਣ, ਖੂਹ ਦਾ ਆਲੇ ਦੁਆਲੇ ਦਾ ਚੌਤਰਾ ; ਸੰਸਾਰ, ਦੁਨੀਆ ।

जगती—[ਜਗਤੀ] ਇ. ਸੰਸਾਰ ਧਰਤੀ ।

जगतीतल—[ਜਗਤੀਤਲ] ਪੁ. ਧਰਤੀ, ਜ਼ਮੀਨ ।

जगत्साक्षी—[ਜਗਤ੍ਸਾਕ੍ਸ਼ੀ] ਪੁ. ਸੂਰਜ ।

जगदंतक (जगदन्तक)—[ਜਗਦੰਤਕ] ਪੁ. ਕਾਲ, ਮੌਤ ।

जगदंबा (जगदम्बा)—[ਜਗਦੰਬਾ] ਇ. ਦੁਰਗਾ ਦੇਵੀ, ਭਗਵਤੀ ।

जगद्गुरु—[ਜਗਦ੍ਗੁਰੂ] ਪੁ. ਪਰਮੇਸ਼ਰ ; ਮਹਾਂਦੇਵ ; ਨਾਰਦ ; ਆਦਰਜੋਗ ਬੰਦਾ ; ਸ਼ੰਕ੍ਰਾਚਾਰਯ ਜੀ ਦੀ ਗੱਦੀ ਦੇ ਮਹੰਤ ਦੀ ਪਦਵੀ ।

जगना—[ਜਗਨਾ] ਕ੍ਰਿ. ਨੀਂਦ ਤੋਂ ਉਠਣਾ, ਸੁਚੇਤ ਹੋਣਾ, ਜਾਗਣਾ ; ਸਾਵਧਾਨ ਹੋਣਾ ; ਦੇਵੀ ਦੇਵਤਾ ਦਾ ਆਪਣਾ ਪ੍ਰਭਾਵ ਵਿਖਾਉਣਾ ; ਭੜਕਾਣਾ ; ਅੱਗ ਦਾ ਜਲਣਾ ; ਚਮਕਣਾ, ਜਗਮਗਾਉਣਾ ।

जगन्नाथ—[ਜਗਨ੍ਨਾਥ] ਪੁ. ਸੰਸਾਰ ਦਾ ਮਾਲਕ, ਈਸ਼ਵਰ ; ਇਕ ਪਰਸਿੱਧ ਤੀਰਥ ।

जगन्नियंता—[ਜਗੰਨਿਯੰਤਾ] ਪੁ. ਪਰਮਾਤਮਾ, ਰੱਬ, ਈਸ਼ਵਰ ।

जगन्निवास—[ਜਗਨ੍ਨਿਵਾਸ] ਪੁ. ਪਰਮੇਸ਼ਰ ; ਵਿਸ਼ਨੂੰ ।

जगन्मयी—[ਜਗਨ੍ਮਯੀ] ਇ. ਸਾਰੇ ਸੰਸਾਰ ਨੂੰ ਚਲਾਉਣ ਵਾਲੀ ਸ਼ਕਤੀ ; ਲੱਛਮੀ ।

जगन्माता—[ਜਗਨ੍ਮਾਤਾ] ਇ. ਦੁਰਗਾ ; ਲੱਛਮੀ ।

जगन्मोहिनी—[ਜਗਨ੍ਮੋਹਿਨੀ] ਇ. ਮਹਾਂ ਮਾਇਆ ; ਦੁਰਗਾ ਦੇਵੀ ।

जगमग, जगमगा—[ਜਗਮਗ, ਜਗਮਗਾ] ਵਿ. ਚਮਕੀਲਾ, ਭੜਕੀਲਾ, ਚਮਕਦਾਰ ।

जगमगाना—[ਜਗਮਗਾਨਾ] ਵਿ. ਚਮਕਣਾ, ਜਗਮਗ ਜਗਮਗ ਹੋਣਾ ।

जगमगाहट—[ਜਗਮਗਾਹਟ] ਇ. ਜਗਮਗਾਉਣ ਦਾ ਭਾਵ ।

जगर—[ਜਗਰ] ਪੁ. ਕਵਚ, ਸੰਜੋਇ ।

+जगरा—[ਜਗਰਾ] ਇ. ਖਜੂਰ ਦੀ ਖੰਡ ।

जगल—[ਜਗਲ] ਪੁ. ਸ਼ਰਾਬ ; ਗੋਹਾ ; ਕਵਚ ; ਵਿ. ਮੂਰਖ, ਚਲਾਕ ।

जगह—[ਜਗਹ] ਇ. ਜਗ੍ਹਾ, ਥਾਂ ; ਸਮਾਈ, ਪਦਵੀ, ਉਹਦਾ ; ਮੌਕਾ, ਅਵਸਰ ।

+जगहर—[ਜਗਹਰ] ਇ. ਜਾਗਣ ਦੀ ਹਾਲਤ ।

+जगात—[ਜਗਾਤ] ਪੁ. ਕਰ, ਮਹਿਸੂਲ ; ਦਾਨ, ਖ਼ਰਾਤ ।

+जगाती—[ਜਗਾਤੀ] ਵਿ. ਮਹਿਸੂਲੀਆ ।

जगाना—[ਜਗਾਨਾ] ਕ੍ਰਿ. ਸੁਤੇ ਨੂੰ ਉਠਾਉਣਾ; ਸਾਵਧਾਨ ਕਰਨਾ; ਜਗਾਉਣਾ, ਸੁਲਗਾਉਣਾ, ਮਘਾਉਣਾ; ਅਜਿਹਾ ਸਾਧਨ ਕਰਨਾ ਕਿ ਜੰਤਰ-ਮੰਤਰ ਆਪਣਾ ਅਸਰ ਵਿਖਾਉਣ ।

+जगार—[ਜਗਾਰ] ਇ. ਜਾਗਣ ਦਾ ਭਾਵ, ਜਾਗਰਣ ।

जगी—[ਜਗੀ] ਇ. ਮੋਰ ਦੀ ਨਸਲ ਦਾ ਇਕ ਪੰਛੀ ਜੋ ਸ਼ਿਮਲ ਦੇ ਕੋਲ ਪਹਾੜੀਆਂ ਵਿਚ ਮਿਲਦਾ ਹੈ ।

जगीर—[ਜਗੀਰ] ਇ. ਵੇਖੋ ਜਾਗੀਰ (जागीर) ।

जगीला—[ਜਗੀਲਾ] ਵਿ. ਉਨੀਂਦਰਾ, ਕੱਚੀ ਨੀਂਦ ਉਠਿਆ ਹੋਇਆ ।

जघन—[ਜਘਨ] ਪੁ. ਲੱਕ ਦੇ ਹੇਠਾਂ ਦਾ ਹਿੱਸਾ, ਚਿੱਤੜ ; ਪੇੜੂ ; ਫੌਜ ਦਾ ਪਿਛਲਾ ਭਾਗ ।

जघन्य—[ਜਘਨਯ] ਵਿ. ਸਭ ਤੋਂ ਪਿਛਲਾ, ਅੰਤਿਮ ; ਸਭ ਤੋਂ ਬੁਰਾ ; ਨੀਚ, ਅੱਧਮ ; ਨਿੰਦਾ ਜੋਗ ।

जचना—[ਜਚਨਾ] ਕ੍ਰਿ. ਵੇਖੋ ਜੰਚਨਾ (जंचना) ।

जच्चा—[ਜੱਚਾ] ਇ. ਜੱਚਾ ਔਰਤ, ਪ੍ਰਸੂਤਾ ਇਸਤ੍ਰੀ ।

जज—[ਜਜ] ਪ. ਨਿਆਂ ਕਰਨ ਵਾਲਾ, ਮੁਨਸਫ ।

जच्छ—[ਜੱਛ] ਪੁ. ਵੇਖੋ ਯਕ੍ਸ਼ (यक्ष) ।

जजबा—[ਜਜ਼ਬਾ] ਪੁ. ਵਲਵਲਾ, ਲਹਿਰ ।

जजमान—[ਜਜਮਾਨ] ਪੁ. ਵੇਖੋ ਯਜਮਾਨ (यजमान) ।

जजीरा—[ਜਜ਼ੀਰਾ] ਪੁ. ਦੀਪ, ਟਾਪੂ ।

जट—[ਜਟ] ਪੁ. ਵੇਖੋ ਜਾਟ (जाट) ।

जटना—[ਜਟਨਾ] ਕ੍ਰਿ. ਧੋਖਾ ਦੇ ਕੇ ਕੋਈ ਚੀਜ਼ ਲੈਣਾ, ਠਗਣਾ ।

जटल—[ਜਟਲ] ਇ. ਝੂਠੀ ਗੱਲ, ਗੱਪ ।

जटा—[ਜਟਾ] ਇ. ਰੁੱਖ ਦੀ ਜੜ ਦੇ ਪਤਲੇ ਰੇਸ਼ੇ ; ਅਣਵਾਹੇ ਕੇਸ, ਸਿਰ ਦੇ ਵੱਡੇ ਵੱਡੇ ਵਾਲ ; ਜਟਾਮਾਸੀ ।

+जटाना—[ਜਟਾਨਾ] ਕ੍ਰਿ. ਠਗਿਆ ਜਾਣਾ, ਧੋਖਾ ਖਾਣਾ, ਛਲਿਆ ਜਾਣਾ ।

जटमाली—[ਜਟਮਾਲੀ] ਪੁ. ਸ਼ਿਵ, ਮਹਾਦੇਵ ।

जटामासी—[ਜਟਾਮਾਸੀ] ਇ. ਇਕ ਬੂਟੀ ਦੀ ਸੁਗੰਧਤ ਜੜ੍ਹ, ਬਾਲਛੜ ।

जटायु—[ਜਟਾਯੁ] ਪੁ. ਇਕ ਪ੍ਰਸਿੱਧ ਗਿੱਧ ਜੋ ਰਾਵਣ ਨਾਲ ਲੜਿਆ ਸੀ ।

जटाल—[ਜਟਾਲ] ਵਿ. ਜਟਾਧਾਰੀ ; ਪੁ. ਬਰੋਟਾ, ਬੋਹੜ ।

जटाव—[ਜਟਾਵ] ਇ. ਕਾਲੀ ਮਿੱਟੀ ।

जटित—[ਜਟਿਤ] ਵਿ. ਜੜਿਆ ਹੋਇਆ, ਜੜਤ, ਖਚਤ ।

जटिल—[ਜਟਿਲ] ਵਿ. ਜਟਾਂਵਾਲਾ, ਬਹੁਤ ਔਖਾ ; ਮਾਰਖੋਰ ; ਡਾਕੂ, ਨਿਰਦਈ ; ਪੁ. ਮਹਾਦੇਵ ; ਸ਼ੇਰ ।

जटिला—[ਜਟਿਲਾ] ਇ. ਜਟਾਮਾਸੀ ; ਮਘ ; ਵਚ ।

जटी—[ਜਟੀ] ਇ. ਜਟਾਮਾਸੀ ਬੂਟੀ ।

जटु—[ਜਟੁ] ਪੁ. ਸਰੀਰ ਦਾ ਉਹ ਧੱਬਾ ਜੋ ਜਨਮ ਤੋਂ ਹੀ ਹੋਵੇ ।

जठर—[ਜਠਰ] ਪੁ. ਪੇਟ, ਕੁੱਖ ; ਪੇਟ ਦਾ ਰੋਗ ; ਵਿ. ਬੁੱਢਾ ; ਕਠਿਨ ।

जठराग्नि—[ਜਠਰਾਗ੍ਨਿ] ਇ. ਖਾਧੀ ਹੋਈ ਚੀਜ਼ ਨੂੰ ਹਜ਼ਮ ਕਰਨ ਵਾਲੀ ਢਿੱਡ ਦੀ ਅੱਗ ਜਾਂ ਗਰਮੀ ।

जठल—[ਜਠਲ] ਪੁ. ਵੈਦਿਕ ਸਮੇਂ ਦਾ ਇਕ ਪਾਣੀ ਦਾ ਭਾਂਡਾ ।

जठेरा—[ਜਠੇਰਾ] ਵਿ. ਵੱਡਾ, ਉਮਰੋਂ ਵੱਡਾ, ਜੇਠਾ ।

जड़—[ਜੜ] ਵਿ. ਮੂਰਖ ; ਗੂੰਗਾ ; ਅਣਜਾਣ ; ਪਾਲੇ ਦਾ ਮਾਰਿਆ ਹੋਇਆ ; ਬੇਹਿਸ, ਡੋਰ ਭੌਰ ; ਸਮਝ-ਸ਼ਕਤ ਹੀਣ ; ਪੁ. ਪਾਣੀ ; ਬੂਟੇ ਦਾ ਮੁੱਢ ; ਬੁਨਿਆਦ ; ਕਾਰਣ, ਆਧਾਰ ।

जड़ता, जड़ताई—[ਜੜਤਾ, ਜੜਤਾਈ] ਇ. ਬੇਸੁਰਤੀ ; ਮੂਰਖਤਾ ; ਅਹਿੱਲਤਾ, ਬੇਹਿਸੀ ।

जड़ना—[ਜੜਨਾ] ਕ੍ਰਿ. ਇਕ ਚੀਜ਼ ਨੂੰ ਦੂਸਰੀ ਵਿਚ ਫਿਟ ਕਰਨਾ ; ਠੋਕਣਾ ; ਕਿਸੇ ਦੇ ਖ਼ਿਲਾਫ਼ ਕੁਝ ਕਹਿਣਾ ।

जड़वी—[ਜੜਵੀ] ਇ. ਧਾਨ ਦਾ ਛੋਟਾ ਪੌਦਾ ।

जड़हन—[ਜੜਹਨ] ਪੁ. ਧਾਨਾਂ ਦੀ ਪਨੀਰੀ ।

जड़ाई—[ਜੜਾਈ] ਇ. ਜੜਨ ਦਾ ਕੰਮ ; ਜੜਨ ਦੀ ਮਜ਼ਦੂਰੀ ।

जड़ाऊ—[ਜੜਾਊ] ਵਿ. ਰਤਨਾਂ ਨਾਲ ਜੜਿਆ ਹੋਇਆ ।

जड़ान—[ਜੜਾਨ] ਇ. ਵੇਖੋ ਜੜਾਈ (जड़ाई) ।

जड़ाना—[ਜੜਾਨਾ] ਕ੍ਰਿ. ਜੜਨ ਦਾ ਕੰਮ ਦੂਸਰੇ ਤੋਂ ਕਰਾਉਣਾ ; ਠੰਢ ਲੱਗਣੀ, ਪਾਲੇ ਮਰਨਾ ।

जड़ाव—[ਜੜਾਵ] ਪੁ. ਵੇਖੋ ਜੜਾਈ (जड़ाई) ।

जड़ावर, जड़ावल—[ਜੜਾਵਰ, ਜੜਾਵਲ] ਪੁ. ਸਰਦੀਆਂ ਦੇ ਕਪੜੇ ।

जड़ित—[ਜੜਿਤ] ਵਿ. ਚੰਗੀ ਤਰ੍ਹਾਂ ਜੜਿਆ ਹੋਇਆ ; ਜਿਸ ਵਿਚ ਨਗੀਨੇ ਜਾਂ ਰਤਨ ਜੜੇ ਹੋਏ ਹੋਣ ।

जड़िमा—[ਜੜਿਮਾ] ਇ. ਅਗਿਆਨ, ਨਾਸਮਝੀ ।

जड़िया—[ਜੜਿਯਾ] ਇ. ਗਹਿਣਿਆਂ ਵਿਚ ਰਤਨ ਜੜਨ ਵਾਲਾ ।

जड़ी—[ਜੜੀ] ਇ. ਬੂਟੀ ਦੀ ਜੜ ਜੋ ਦਵਾਈਆਂ ਦੇ ਕੰਮ ਆਵੇ, ਜੜੀ ਬੂਟੀ ।

जड़ीला—[ਜੜੀਲਾ] ਵਿ. ਜੜ ਵਾਲਾ, ਜੜਦਾਰ ।

जड़ुआ—[ਜੜੁਆ] ਪੁ. ਅੰਗੂਠੇ ਵਿਚ ਪਾਉਣ ਦਾ ਚਾਂਦੀ ਦਾ ਛੱਲਾ ।

जड़ैया—[ਜੜੈਯਾ] ਇ. ਕਾਂਬੇ ਦਾ ਬੁਖ਼ਾਰ ; ਵਿ. ਵੇਖੋ ਜੜਿਯਾ (जड़िया) ।

जडुता—[ਜਡੁਤਾ] ਇ. ਵੇਖੋ ਜੜਤਾ (जड़ता) ।

+जढ़ाना—[ਜੜ੍ਹਾਨਾ] ਕ੍ਰਿ. ਜੜ੍ਹ ਹੋ ਜਾਣਾ ; ਹਠ ਕਰਨਾ, ਜ਼ਿੱਦ ਕਰਨੀ ।

+जत—[ਜਤ] ਵਿ. ਜਿਤਨਾ, ਜਿੰਨਾ ।

+जतन—[ਜਤਨ] ਪੁ. ਕੋਸ਼ਿਸ਼, ਯਤਨ ।

जतनी—[ਜਤਨੀ] ਵਿ. ਜਤਨ ਕਰਨ ਵਾਲਾ, ਚਾਲਾਕ ; ਇ. ਚਰਖੇ ਦੇ ਹੱਥਾਂ ਨੂੰ ਬੰਨ੍ਹਣ ਦੀ ਰੱਸੀ, ਕਸਣ ।

जतलाना, जताना—[ਜਤਲਾਨਾ, ਜਤਾਨਾ] ਕ੍ਰਿ. ਪਹਿਲੋਂ ਦੱਸਣਾ, ਖ਼ਬਰਦਾਰ ਕਰਨਾ ।

+जतारा—[ਜਤਾਰਾ] ਪੁ. ਵੰਸ਼, ਘਰਾਣਾ, ਕੁਲ, ਖ਼ਾਨਦਾਨ ।

जती—[ਜਤੀ] ਪੁ. ਸੰਨਿਆਸੀ ; ਵਿ. ਜਿਸ ਦਾ ਮਨ ਕਾਬੂ ਵਿਚ ਹੋਵੇ, ਜਤੀ ।

जतु, जतुक—[ਜਤੁ, ਜਤੁਕ] ਪੁ. ਗੂੰਦ ; ਲਾਖ ; ਸ਼ਿਲਾਜੀਤ ।

जतुका—[ਜਤੁਕਾ] ਇ. ਇਕ ਪਹਾੜੀ ਵੇਲ ; ਚਮਗਿੱਦੜ ; ਲਾਖ ।

जतुगृह—[ਜਤੁਗ੍ਰਿਹ] ਪੁ. ਲਾਖ ਦਾ ਘਰ ਜੋ ਦੁਰਯੋਧਨ ਨੇ ਬਣਾਇਆ ਸੀ ।

जतेक—[ਜਤੇਕ] ਵਿ. ਜਿਤਨਾ, ਜਿੰਨਾ ।

जत्था—[ਜੱਥਾ] ਪੁ. ਗਰੋਹ, ਇਕੱਠ, ਜਮਾਤ, ਝੁੰਡ ।

जत्रु—[ਜਤ੍ਰੁ] ਪੁ. ਮੋਢੇ ਅਤੇ ਬਾਂਹ ਦੇ ਜੋੜ ਦੀ ਹੱਡੀ ; ਹੰਸਲੀ ।

+जद—[ਜਦ] ਕ੍ਰਿ. ਵਿ. ਜਦੋਂ, ਜਦ ਕਦੇ ; ਜੇ, ਮਗਰ ।

+जदपि—[ਜਦਪਿ] ਅਵ੍ਯ. ਜੇ ਕਰ ।

+जदुपति, जदुपाल—[ਜਦੁਪਤਿ, ਜਦੁਪਾਲ] ਪੁ. ਸ਼੍ਰੀ ਕ੍ਰਿਸ਼ਨ ਜੀ ।

**जदुबंसी**—[ਜਦੁਬੰਸੀ] ਵਿ. ਪੁ. ਵੇਖੋ ਜਦੂਵੰਸ਼ੀ (यदुवंशी) ।

**जद्दबद्द**—[ਜੱਦਬੱਦ] ਪੁ. ਖੋਟਾ, ਵਚਨ, ਅਜੋਗ ਗੱਲ ।

**जद्दी**—[ਜੱਦੀ] ਵਿ. ਬਾਪ ਦਾਦੇ ਦੀ, ਦਾਦੇ ਲਾਣੀ ; ਇ. ਨੱਸ ਭੱਜ, ਕੋਸ਼ਿਸ਼, ਜਤਨ ।

**जनंगम (जनङ्गम)**—[ਜਨੰਗਮ] ਪੁ. ਚੰਡਾਲ ।

**जन**—[ਜਨ] ਇ. ਇਸਤ੍ਰੀ, ਔਰਤ ; ਪਤਨੀ ।

**जन**—[ਜਨ] ਪੁ. ਮਨੁੱਖ ; ਵਿਅਕਤੀ ; ਲੋਕੀ, ਲੋਕ, ਸਮੂਹ, ਜੱਥਾ ; ਸਤ ਲੋਕਾਂ ਵਿਚੋਂ ਇਕ ਲੋਕ ; ਦਾਸ, ਸੇਵਕ ।

**जनक**—[ਜਨਕ] ਪੁ. ਰੱਬ, ਜਨਮ-ਦਾਤਾ, ਸੀਤਾ ਦੇ ਪਿਤਾ ਦਾ ਨਾਂ ; ਪਿਉ, ਪਿਤਾ, ਬਾਪ ।

**जनकतनया**—, **जनकदुलारी**—, **जनकनंदिनी, (जनकनन्दिनी)**— [ਜਨਕਤਨਯਾ, ਜਨਕਦੁਲਾਰੀ, ਜਨਕਨੰਦਿਨੀ] ਇ. ਰਾਜੇ ਜਨਕ ਦੀ ਧੀ, ਸੀਤਾ ; ਇ. ਜਾਨਕੀ, ਸੀਤਾ ।

**जनकपुर**—[ਜਨਕਪੁਰ] ਪੁ. ਮਿਥਲਾ, ਰਾਜੇ ਜਨਕ ਦੀ ਰਾਜਧਾਨੀ ।

**जनकसुता, जनकात्मजा**—[ਜਨਕਸੁਤਾ, ਜਨਕਾਤ੍ਮਜਾ] ਇ. ਜਾਨਕੀ, ਸੀਤਾ ।

**जनकौर**—[ਜਨਕੌਰ] ਪੁ. ਜਨਕ ਵੰਸ਼; ਜਨਕ ਪੁਰ ।

**जनखा**—[ਜਨਖਾ] ਇ. ਹੀਜੜਾ, ਖੁਸਰਾ, ਨਪੁੰਸਕ ।

**जनगी**—[ਜਨਗੀ] ਇ. ਮੱਛੀ ।

**जनघर**—[ਜਨਘਰ] ਪੁ. ਜੰਨ ਦੇ ਠਹਿਰਨ ਦਾ ਥਾਂ, ਜੰਜਘਰ ।

**जनचर्चा**—[ਜਨਚਰ੍ਚਾ] ਇ. ਅਫਵਾਹ ।

**जनतंत्र (जनतन्त्र)**—[ਜਨਤੰਤ੍ਰ] ਪੁ. ਗਣਰਾਜ, ਡੈਮੋਕ੍ਰੇਸੀ ।

**जनता**—[ਜਨਤਾ] ਇ. ਆਮਲੋਕੀ ; ਪਰਜਾ, ਜੰਤਾ ।

**जनता जनार्दन**—[ਜਨਤਾ ਜਨਾਰ੍ਦਨ] ਇ. ਆਮਲੋਕੀ ; ਜਨਤਾ, ਲੋਕ ; ਰੱਬ ।

**जनधा**—[ਜਨਧਾ] ਪੁ. ਅਗਨੀ, ਅੱਗ ।

**जनन**—[ਜਨਨ] ਪੁ. ਉਤਪੱਤੀ, ਜਨਮ ; ਖਾਨਦਾਨ, ਵੰਸ਼ ; ਪਰਗਟ ਹੋਣ ਦਾ ਭਾਵ ; ਪਿਉ ; ਪਰਮਾਤਮਾ, ਰੱਬ ।

**जनना**—[ਜਨਨਾ] ਕ੍ਰਿ. ਜਨਮ ਦੇਣਾ, ਪੈਦਾ ਕਰਨਾ, ਜਣਨਾ ।

**जननी**—[ਜਨਨੀ] ਇ. ਜਨਮ ਦੇਣ ਵਾਲੀ ਮਾਤਾ ; ਮਜੀਠ ; ਜਟਮਾਸੀ ; ਚਮਗਿੱਦੜ ।

**जननेंद्रिय (जननेन्द्रिय)**—[ਜਨਨੇਂਦ੍ਰਿਯ] ਇ. ਉਹ ਇੰਦਰੀ ਜਿਸ ਰਾਹੀਂ ਸੰਤਾਨ ਦੀ ਉਤਪੱਤੀ ਹੁੰਦੀ ਹੈ, ਭਗ, ਯੋਨੀ ।

**जनपद**—[ਜਨਪਦ] ਪੁ. ਬਸਤੀ, ਦੇਸ਼ ; ਦੇਸ਼ਵਾਸੀ, ਲੋਕ, ਪਰਜਾ ।

**जनमाना**—[ਜਨਮਾਨਾ] ਕ੍ਰਿ. ਬੱਚਾ ਜਨਾਉਣਾ ।

**जनरव**—[ਜਨਰਵ] ਪੁ. ਬਦਨਾਮੀ, ਲੋਕ ਨਿੰਦਿਆ ; ਰੌਲਾ ; ਅਫਵਾਹ ।

**जनलोक**—[ਜਨਲੋਕ] ਪੁ. ਪੁਰਾਣਾਂ ਅਨੁਸਾਰ ਉਪਰਲੇ ਸੱਤਾਂ ਲੋਕਾਂ ਵਿਚੋਂ ਪੰਜਵਾਂ ਲੋਕ ।

**जनवरी**—[ਜਨਵਰੀ] ਇ. ਅੰਗਰੇਜ਼ੀ ਸਾਲ ਦਾ ਪਹਿਲਾ ਮਹੀਨਾ ਜਿਸ ਵਿਚ 31 ਦਿਨ ਹੁੰਦੇ ਹਨ ।

**जनवाना**—[ਜਨਵਾਨਾ] ਕ੍ਰਿ. ਬੱਚਾ [illegible] ਜਾਂ ਕਹਾਉਣਾ ; ਦੂਸਰੇ ਰਾਹੀਂ ਖ਼ਬਰ ਦੇਣਾ ।

**जनवास, जनवासा**—[ਜਨਵਾਸ, ਜਨਵਾਸਾ] ਪੁ. ਜੰਞ ਦੇ ਠਹਿਰਣ ਦਾ ਥਾਂ ; ਸਭਾ, ਸਮਾਜ ।

**जनश्रुति**—[ਜਨਸ਼੍ਰੁਤਿ] ਇ. ਦੰਦ-ਕਥਾ, ਲੋਕਾਂ ਤੋਂ ਸੁਣੀ ਸੁਣਾਈ ਗੱਲ ; ਅਫਵਾਹ ।

**जनसंख्या**—[ਜਨਸੰਖਯਾ] ਇ. ਮਰਦੁਮਸ਼ੁਮਾਰੀ, ਲੋਕ-ਗਿਣਤੀ, ਆਬਾਦੀ ਦੀ ਗਿਣਤੀ ; ਵੱਸੋਂ ; ਸੰਖਿਆ, ਆਬਾਦੀ ।

**जनांत (जनान्त)**—[ਜਨਾਂਤ] ਪੁ. ਉਹ ਪ੍ਰਦੇਸ਼ ਜਿਸ ਦੀ ਹੱਦ ਨਿਸ਼ਚਿਤ ਹੋਵੇ, ਮਨੁੱਖਾਂ ਦੇ ਰਹਿਣ ਦੀ ਥਾਂ ; ਜਮਰਾਜ ।

**जनांतिक (जनान्तिक)**—[ਜਨਾਂਤਿਕ] ਪੁ. ਦੋ ਵਿਅਕਤੀਆਂ ਦੀਆਂ ਆਪੋ ਵਿਚ ਇਸ਼ਾਰਿਆਂ ਨਾਲ ਹੋਈਆਂ ਗੱਲਾਂ-ਬਾਤਾਂ ।

**जनाई**—[ਜਨਾਈ] ਇ. ਦਾਈ ।

+ **जनाउ**—[ਜਨਾਉ] ਪੁ. ਸੂਚਨਾ, ਇਤਲਾਹ ।

**जनाचार**—[ਜਨਾਚਾਰ] ਪੁ. ਦੇਸ਼ ਜਾਂ ਸਮਾਜ ਵਿਚ ਪਰਚੱਲਤ ਰਸਮ, ਲੋਕਾਚਾਰ ।

**जनाज़ा**—[ਜਨਾਜ਼ਾ] ਪੁ. ਲਾਸ਼, ਅਰਥੀ ।

**जनानखाना**—[ਜਨਾਨਖਾਨਾ] ਪੁ. ਘਰ ਦਾ ਉਹ ਭਾਗ ਜਿੱਥੇ ਇਸਤ੍ਰੀਆਂ ਰਹਿਣ ।

**जनाना**—[ਜਨਾਨਾ] ਕ੍ਰਿ. ਦੱਸਣਾ, ਖ਼ਬਰਦਾਰ ਕਰਨਾ ; ਪੈਦਾ ਕਰਨਾ, ਜੰਮਣਾ ।

**ज़नाना**—[ਜ਼ਨਾਨਾ] ਵਿ. ਇਸਤ੍ਰੀ ਸਬੰਧੀ ; ਇਸਤ੍ਰੀਆਂ ਵਾਂਙ ; ਹੀਜੜਾ ; ਡਰਪੋਕ ਆਦਮੀ ।

**ज़नानी**—[ਜ਼ਨਾਨੀ] ਇ. ਔਰਤ, ਇਸਤ੍ਰੀ ।

**जनार्दन**—[ਜਨਾਰ੍ਦਨ] ਪੁ. ਰੱਬ, ਵਿਸ਼ਨੂੰ ; ਵਿ. ਦੁਖਦਾਈ, ਪੀੜਾ ਦੇਣ ਵਾਲਾ ।

+ **जनाव**—[ਜਨਾਵ] ਪੁ. ਸੂਚਨਾ ਇਤਲਾਹ ।

**जनावर**—[ਜਨਾਵਰ] ਪੁ. ਵੇਖੋ ਜਾਨਵਰ (जानवर) ।

**जनाश्रय**—[ਜਨਾਸ਼੍ਰਯ] ਪੁ. ਮੁਸਾਫ਼ਰਾਂ ਦੇ ਠਹਿਰਨ ਦੀ ਥਾਂ, ਧਰਮਸ਼ਾਲਾ, ਪੜਾਉ, ਚੱਟੀ, ਘਰ, ਮਕਾਨ ।

**जनि**—[ਜਨਿ] ਇ. ਪੈਦਾਇਸ਼, ਜਨਮ ; ਮਾਤਾ ; ਇਸਤ੍ਰੀ ; ਨੌਂਹ, ਪੋਤ-ਨੌਂਹ ; ਜਨਮ ਭੂਮੀ ; ਪਤਨੀ, ਭਾਰਜਾ ; + ਅਵ੍ਯ. ਮਤ, ਨਹੀਂ ।

**जनिका**—[ਜਨਿਕਾ] ਇ. ਬੁਝਾਰਤ, ਪਹੇਲੀ ।

**जनित**—[ਜਨਿਤ] ਵਿ. ਪੈਦਾ ਕੀਤਾ ਹੋਇਆ ; ਜਨਮਿਆ ਹੋਇਆ ।

**जनित्र**—[ਜਨਿਤ੍ਰ] ਪੁ. ਜਨਮਸਥਾਨ, ਜਨਮ ਭੂਮੀ ।

**जनित्री**—[ਜਨਿਤ੍ਰੀ] ਇ. ਜਨਮ ਦੇਣ ਵਾਲੀ ਮਾਂ, ਮਾਤਾ ।

+**जनियां**—[ਜਨਿਯਾਂ] ਇ. ਪ੍ਰੀਤਮਾ, ਪ੍ਰਾਣਪਿਆਰੀ ।

**जनी**—[ਜਨੀ] ਇ. ਉਤਪੰਨ ਕਰਨਵਾਲੀ, ਮਾਤਾ ; ਧੀ, ਪੁੱਤਰੀ, ਕੰਨਿਆ ; ਦਾਸੀ ; ਔਰਤ, ਜਨੀ ।

+**जनु**—[ਜਨੁ] ਅਵ੍ਯ. ਮਾਨੋਂ ਜਿਵੇਂ ; ਇ. ਜਨਮ, ਉਤਪੱਤੀ, ਪੈਦਾਇਸ਼ ।

**जनेंद्र (जनेन्द्र)**—[ਜਨੇਂਦ੍ਰ] ਪੁ. ਰਾਜਾ, ਨਰੇਸ਼ ।

**जनेऊ**—[ਜਨੇਊ] ਪੁ. ਬ੍ਰਾਹਮਣ ਆਦਿ ਕੌਮਾਂ ਦਾ ਧਾਰਮਕ ਚਿਨ੍ਹ, ਜੰਞੂ ; ਜੰਞੂ ਪਾਉਣ ਦੀ ਰਸਮ ।

**जनेत**—[ਜਨੇਤ] ਇ. ਜੰਞ, ਬਰਾਤ, ਜੰਵ ।

**जनेता**—[ਜਨੇਤਾ] ਪੁ. ਪਿਤਾ, ਬਾਪ, ਪਿਉ ।

**जनेती**—[ਜਨੇਤੀ] ਪੁ. ਬਰਾਤੀ ।

**जनेरा**—[ਜਨੇਰਾ] ਪੁ. ਇਕ ਤਰ੍ਹਾਂ ਦਾ ਬਾਜਰਾ ਜਿਸ ਦੇ ਬੂਟੇ ਲੰਮੇ ਹੁੰਦੇ ਹਨ ।

**जनेव**—[ਜਨੇਵ] ਪੁ. ਵੇਖੋ ਜਨੇਊ (जनेऊ) ।

**जनेश**—[ਜਨੇਸ਼] ਪੁ. ਵੇਖੋ ਜਨੇਂਦ੍ਰ (जनेंद्र) ।

**जनेष्टा**—[ਜਨੇਸ਼੍ਟਾ] ਇ. ਹਲਦੀ ; ਚਮੇਲੀ ਦਾ ਰੁਖ ।

+**जनैया**—[ਜਨੈਯਾ] ਵਿ. ਜਾਣਨ ਵਾਲਾ, ਜਾਣਕਾਰ ।

+**जनो**—[ਜਨੋ] ਪੁ. ਜਨੇਊ ; ਅਵ੍ਯ. ਮਾਨੋ, ਗੋਇਆ ।

**जन्म**—[ਜਨ੍ਮ] ਪੁ. ਉਤਪੱਤੀ, ਪੈਦਾਇਸ਼ ; ਸਾਰਾ ਜੀਵਨ, ਜ਼ਿੰਦਗੀ ; ਉਮਰ ।

**जन्मकुंडली (जन्मकुण्डली)**—[ਜਨ੍ਮਕੁੰਡਲੀ] ਇ. ਫਲਿਤ ਜੋਤਸ਼ ਅਨੁਸਾਰ ਉਹ ਚੱਕਰ ਜਿਸ ਵਿਚ ਕਿਸੇ ਦੇ ਜਨਮ ਸਮੇਂ ਦੇ ਗ੍ਰਹਿਆਂ ਦੀ ਹਾਲਤ ਲਿਖੀ ਜਾਂਦੀ ਹੈ ।

**जन्मतिथि**—[ਜਨ੍ਮਤਿਥਿ] ਇ. ਜਨਮ ਦਿਨ ।

**जन्मदिन**—[ਜਨ੍ਮਦਿਨ] ਪੁ. ਜਨਮ ਦਾ ਦਿਨ, ਵਰ੍ਹੇਗੰਢ, ਜਨਮਦਿਨ ।

+**जन्मना**—[ਜਨ੍ਮਨਾ] ਕ੍ਰਿ. ਪੈਦਾ ਹੋਣਾ, ਜਨਮ ਲੈਣਾ ; ਹੋਂਦ ਵਿਚ ਆਉਣਾ, ਪਰਗਟ ਹੋਣਾ ।

**जन्मपत्र, जन्मपत्रिका, जन्मपत्री**—[ਜਨ੍ਮਪਤ੍ਰ, ਜਨ੍ਮ-ਪਤ੍ਰਿਕਾ, ਜਨ੍ਮਪਤ੍ਰੀ] ਪੁ. ਇ. ਜੀਵਨ-ਚਰਿਤ੍ਰ, ਜਨਮ ਪੱਤ੍ਰੀ. ਉਹ ਕਾਗਜ਼ ਜਿਸ ਵਿਚ ਕਿਸੇ ਦੇ ਗ੍ਰਹਿਆਂ ਦਾ ਹਿਸਾਬ ਹੋਵੇ ।

**जन्मभूमि**—[ਜਨ੍ਮਭੂਮਿ] ਇ. ਜਨਮ ਸਥਾਨ, ਮਾਤ ਭੂਮੀ ।

**जन्मांध (जन्मान्ध)**—[ਜਨ੍ਮਾਂਧ] ਇ. ਜਨਮਭੂਮੀ ।

**जन्माष्टमी**—[ਜਨ੍ਮਾਸ਼੍ਟਮੀ] ਇ. ਭਗਵਾਨ ਕ੍ਰਿਸ਼ਨ ਦਾ ਜਨਮ ਦਿਨ, ਭਾਦੋਂ ਬਦੀ ਅੱਠੇਂ ।

**जन्मेजय**—[ਜਨਮੇਜਯ] ਪੁ. ਵਿਸ਼ਨੂੰ ; ਇਕ ਰਾਜੇ ਦਾ ਨਾਂ ਜਿਹੜਾ ਰਾਜਾ ਪ੍ਰੀਕਸ਼ਤ ਦਾ ਪੁੱਤਰ ਸੀ ।

**जन्मेश**—[ਜਨਮੇਸ਼] ਪੁ. ਜਨਮ ਰਾਸ ਦਾ ਮਾਲਕ ।

**जन्मोत्सव**—[ਜਨ੍ਮੋਤ੍ਸਵ] ਪੁ. ਕਿਸੇ ਦੇ ਜਨਮ ਦਿਨ ਦੀ ਖ਼ੁਸ਼ੀ ਵਿਚ ਕੀਤਾ ਜਾਣ ਵਾਲਾ ਉਤਸਵ ।

**जन्य**—[ਜਨ੍ਯ] ਪੁ. ਆਮ ਜਨਤਾ ; ਪੈਦਾਇਸ਼ ; ਨਿੰਦਿਆ ; ਰਾਸ਼ਟ੍ਰ ; ਪੁੱਤਰ ; ਪਿਤਾ ; ਵਰ, ਲਾੜਾ ; ਦੇਹ, ਜਾਤੀ ; ਜਵਾਈ ; ਬਰਾਤੀ ; ਬਾਜ਼ਾਰ, ਹੱਟ ; ਮਹਾਂਦੇਵ ; ਅਫਵਾਹ, ਬਰਾਤੀ, ਜਨੇਤੀ ; ਵਿ. ਜਨਮ ਲੈਣ ਵਾਲਾ ; ਜਾਤ ਦਾ ; ਕੌਮੀ ; ਅਸ਼ੁੱਭ ।

**जन्या**—[ਜਨ੍ਯਾ] ਇ. ਪ੍ਰੀਤ, ਸਨੇਹ ; ਬਹੂ ਦੀ ਸਹੇਲੀ : ਬਹੂ ; ਮਾਂ ਦੀ ਸਹੇਲੀ

**जप**—[ਜਪ] ਪੁ. ਕਿਸੇ ਮੰਤਰ ਦਾ ਵਾਰ ਵਾਰ ਕੀਤਾ ਜਾਣ ਵਾਲਾ ਉਚਾਰਣ, ਮੰਤਰਪਾਠ, ਜਾਪ ।

**जपजी**—[ਜਪਜੀ] ਪੁ. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਸਿੱਧ ਬਾਣੀ ਜਿਸ ਦੀਆਂ ਅਠੱਤੀ ਪੌੜੀਆਂ ਹਨ ।

**जपतप**—[ਜਪਤਪ] ਪੁ. ਪੂਜਾ ਪਾਠ ।

**जपना**—[ਜਪਨਾ] ਕ੍ਰਿ. ਕਿਸੇ ਮੰਤਰ ਨੂੰ ਘੜੀ ਮੁੜੀ ਦੁਹਰਾਉਣਾ, ਜਪਣਾ ।

**जपनी**—[ਜਪਨੀ] ਇ. ਮਾਲਾ ; ਗੋਮੁਖੀ ।

**जपमाला**—[ਜਪਮਾਲਾ] ਇ. ਜਪ ਕਰਨ ਦੀ ਮਾਲਾ ।

**जपा**—[ਜਪਾ] ਇ. ਅੜਹੁਲ ਦਾ ਫੁੱਲ ਜਾਂ ਬੂਟਾ ; ਵਿ. ਜਪ ਕਰਨਾ ।

**जपिया**—[ਜਪਿਯਾ] ਪੁ. ਜਪ ਕਰਨ ਵਾਲਾ, ਜਪੀਆ ।

**जप्त**—[ਜਪ੍ਤ] ਪੁ. ਕਿਸੇ ਦੀ ਜਾਇਦਾਦ ਹਕੂਮਤ ਵਲੋਂ ਖੋਹੀ ਜਾਣ ਦਾ ਭਾਵ, ਜ਼ਬਤ ।

**जब**—[ਜਬ] ਕ੍ਰਿ. ਵਿ. ਜਦੋਂ, ਜਦ, ਜਿਸ ਵੇਲੇ ।

**जबड़ा**—[ਜਬੜਾ] ਪੁ. ਗੱਲ੍ਹਾਂ ਦਾ ਅੰਦਰ ਹੇਠਲੀਆਂ ਅਤੇ ਉਤਲੀਆਂ ਉਹ ਹੱਡੀਆਂ ਜਿਨ੍ਹਾਂ ਵਿਚ ਦੰਦ ਲਗੇ ਹੁੰਦੇ ਹਨ, ਜਬਾੜ੍ਹਾ ।

**जबर**—[ਜਬਰ] ਵਿ. ਬਲਵਾਨ, ਤਕੜਾ, ਪੱਕਾ, ਮਜ਼ਬੂਤ ।

**जबरदस्त**—[ਜ਼ਬਰਦਸ੍ਤ] ਵਿ. ਤਾਕਤਵਰ, ਤਕੜਾ ; ਮਜ਼ਬੂਤ, ਪੱਕਾ ।

**जबरदस्ती**—[ਜ਼ਬਰਦਸ੍ਤੀ] ਇ. ਅਨਿਆਂ, ਜ਼ੁਲਮ, ਧਿੰਗਾ-ਜ਼ੋਰੀ ; ਕ੍ਰਿ. ਵਿ. ਧਿੰਗਾਜ਼ੋਰੀ ; ਜ਼ਿਆਦਤੀ, ਜ਼ੁਲਮ ।

**जबरन्**—[ਜਬਰ੍ਨ] ਕ੍ਰਿ. ਵਿ. ਜ਼ਬਰਦਸਤੀ, ਮੱਲੋ-ਜ਼ੋਰੀ, ਮਰਜ਼ੀ ਦੇ ਖ਼ਿਲਾਫ਼ ।

**जबरा**—[ਜਬਰਾ] ਵਿ. ਬਲਵਾਨ, ਤਕੜਾ, ਮਜ਼ਬੂਤ, ਪੱਕਾ ਪੁ. ਇਕ ਤਰ੍ਹਾਂ ਦਾ ਅਨਾਜ ਰੱਖਣ ਦਾ ਵੱਡਾ ਭਾਂਡਾ ; ਇਕ ਘੋੜੇ ਵਰਗਾ ਪਸ਼ੂ ਜਿਸ ਦੇ ਜਿਸ ਦੇ ਪਿੰਡੇ ਤੇ ਕਾਲੀਆਂ ਕਾਲੀਆਂ ਧਾਰੀਆਂ ਹੁੰਦੀਆਂ ਹਨ ।

**ज़बाँ, ज़बान**—[ਜ਼ਬਾਂ, ਜ਼ਬਾਨ] ਇ. ਜੀਭ; ਗੱਲ, ਬੋਲ-ਚਾਲ ; ਬੋਲੀ, ਭਾਸ਼ਾ ; ਪ੍ਰਤਿੱਗਿਆ, ਵਾਹਦਾ ।

**ज़बाँदराज़, ज़बानदराज़**—[ਜ਼ਬਾਂਦਰਾਜ਼, ਜ਼ਬਾਨਦਰਾਜ਼] ਵਿ. ਬਹੁਤ ਵੱਧ ਕੇ ਗੱਲਾਂ ਕਰਨ ਵਾਲਾ ।

**ज़बाँदराज़ी, ज़बानदराज़ी**—[ਜ਼ਬਾਂਦਰਾਜ਼ੀ, ਜ਼ਬਾਨਦਰਾਜ਼ੀ] ਇ. ਗੁਸਤਾਖ਼ੀ, ਢੀਠਤਾ ।

**ज़बानी**—[ਜ਼ਬਾਨੀ] ਵਿ. ਜੋ ਮੂੰਹੋਂ ਕਹਿਆ ਜਾਵੇ ।

**ज़ब्त, ज़ब्ती**—[ਜ਼ਬ੍ਤ, ਜ਼ਬ੍ਤੀ] ਪੁ. ਜਾਇਦਾਦ ਆਦਿ ਦਾ ਹਕੂਮਤ ਵੱਲੋਂ ਖੋਹੇ ਜਾਣ ਦਾ ਭਾਵ ।

**जब्र**—[ਜਬ੍ਰ] ਪੁ. ਸਖ਼ਤੀ ।

**जब्रन**—[ਜਬ੍ਰਨ] ਕ੍ਰਿ. ਵਿ. ਵੇਖੋ ਜਬਰਨ੍ (जबरन्) ।

**जम**—[ਜਮ] ਪੁ. ਜਮਰਾਜ ।

**जमक**—[ਜਮਕ] ਪੁ. ਵੇਖੋ ਯਮਕ (यमक)

**जमकना**—[ਜਮਕਣਾ] ਕ੍ਰਿ. ਚਮਕਣ ।

**जमकात, जमकातर**—[ਜਮਕਾਤ, ਜਮਕਾਤਰ] ਪੁ. ਪਾਣੀ ਦੀ ਘੁੰਮਣ-ਘੇਰੀ ; ਜਮਰਾਜ ਦਾ ਛੁਰਾ ਜਾਂ ਖੰਡਾ ।

**जमघट, जमघट्ट, जमघटा**—[ਜਮਘਟ, ਜਮਘੱਟ, ਜਮਘਟਾ] ਪੁ. ਬਹੁਤ ਸਾਰੇ ਮਨੁੱਖਾਂ ਦੀ ਭੀੜ-ਭੜੱਕਾ, ਇਕੱਠ ।

**जमज**—[ਜਮਜ] ਵਿ. ਵੇਖੋ ਯਮਜ (यमज) ।

**जमजम**—[ਜਮਜਮ] ਅਵ੍ਯ. ਹਮੇਸ਼ਾ, ਸਦਾ ।

**जमडाड़**—[ਜਮਡਾੜ] ਇ. ਕਟਾਰ ਜਿਹਾ ਇਕ ਸ਼ਸਤਰ ।

**जमदग्नि**—[ਜਮਦਗ੍ਨਿ] ਪੁ. ਇਕ ਰਿਸ਼ੀ ਜੋ ਪਰਸਰਾਮ ਜੀ ਦੇ ਪਿਤਾ ਸਨ ।

**जमदिशा**—[ਜਮਦਿਸ਼ਾ] ਇ. ਦੱਖਣ ਦਾ ਪਾਸਾ ।

**जमदूत**—[ਜਮਦੂਤ] ਪੁ. ਜਮਰਾਜ ਦੇ ਦੂਤ ।

**जमधर**—[ਜਮਧਰ] ਪੁ. ਵੇਖੋ ਜਮਡਾਢ (जमडाढ) ।

+**जमन**—[ਜਮਨ] ਪੁ. ਭੋਜਨ, ਖਾਣ-ਪੀਣ ; ਵੇਖੋ ਯਵਨ (यवन) ।

**जमना**—[ਜਮਨਾ] ਕ੍ਰਿ. ਤਰਲ ਪਦਾਰਥ ਦਾ ਗਾੜ੍ਹਾ ਹੋਣਾ ; ਇਕ ਪਦਾਰਥ ਦਾ ਦੂਸਰੇ ਪਦਾਰਥ ਤੇ ਮਜ਼ਬੂਤ ਨਾਲ ਬੈਠ ਜਾਣਾ ; ਇਕੱਠਾ ਹੋਣਾ ; ਕਿਸੇ ਕੰਮ ਲਈ ਡਟ ਕੇ ਬੈਠਣਾ ; ਪੈਦਾ ਹੋਣਾ ; ਉੱਗਣਾ ; ਇ. ਇਕ ਨਦੀ ਦਾ ਨਾਂ ।

+**जमनिका**—[ਜਮਨਿਕਾ] ਇ. ਪਰਦਾ, ਚਿਕ ; ਕਾਈ ।

**जमनौता**—[ਜਮਨੌਤਾ] / **जमनौती**—[ਜਮਨੌਤੀ] ਪੁ. ਜ਼ਮਾਨਤ ਦੇ ਬਦਲੇ ਵਿਚ ਦਿੱਤੀ ਜਾਣ ਵਾਲੀ ਰਕਮ ।

**जमवट**—[ਜਮਵਟ] ਇ. ਖੂਹ ਦਾ ਚੱਕ ।

**जमवार**—[ਜਮਵਾਰ] ਪੁ. ਜਮਰਾਜ ਦਾ ਬੂਹਾ ।

**जमा**—[ਜਮਾ] ਵਿ. ਇਕੱਠਾ ਕੀਤਾ ਹੋਇਆ, ਸਾਰੇ ਮਿਲਾ ਕੇ ; ਖਾਤੇ ਵਿਚ ਆਮਦਨੀ ਵਾਲੇ ਪਾਸੇ ਲਿਖੀ ਹੋਈ ਰਕਮ ; ਇ. ਮੂਲਧਨ ; ਪੂੰਜੀ ; ਰੁਪਿਆ-ਪੈਸਾ ।

+**जमाई**—[ਜਮਾਈ] ਪੁ. ਦਾਮਾਦ, ਜੁਆਈ ; ਇ. ਜਮਾਉਣ ਦਾ ਕੰਮ ।

**जमाखर्च**—[ਜਮਾਖ਼ਰ੍ਚ] ਪੁ. ਆਮਦਨ-ਖ਼ਰਚ ।

**जमाजथा**—ਜਮਾਜਥਾ] ਇ. ਪੁ. ਧਨ, ਦੌਲਤ, ਪੈਸਾ, ਜਾਇਦਾਦ ।

**जमात**—[ਜਮਾਤ] ਇ. ਸ਼੍ਰੇਣੀ, ਦਰਜਾ ; ਮਨੁੱਖਾਂ ਦਾ ਜੱਥਾ ; ਸਾਧੂਆਂ ਦੀ ਮੰਡਲੀ ।

**जमादार**—[ਜਮਾਦਾਰ] ਪੁ. ਫ਼ੌਜ ਜਾਂ ਪੁਲੀਸ ਦਾ ਇਕ ਕਰਮਚਾਰੀ ।

**जमादारी**—[ਜਮਾਦਾਰੀ] ਇ. ਜਮਾਦਾਰ ਦਾ ਪਦ ਜਾਂ ਕੰਮ ।

**ज़मानत**—[ਜ਼ਮਾਨਤ] ਇ. ਕਿਸੇ ਕਸੂਰਵਾਰ ਦੀ ਨਿਯਤ ਮਿਤੀ ਨੂੰ ਅਦਾਲਤ ਵਿਚ ਹਾਜ਼ਰ ਹੋਣ ਦੀ ਜ਼ਿਮੇਂਵਾਰੀ, ਜ਼ਾਮਨੀ ।

**ज़मानतनामा**—[ਜ਼ਮਾਨਤਨਾਮਾ] ਪੁ. ਜ਼ਮਾਨਤ ਦੇਣ ਦੇ ਸਬੂਤ ਵਜੋਂ ਲਿਖਿਆ ਪੱਤਰ ।

**ज़मानती**—[ਜ਼ਮਾਨਤੀ] ਵਿ. ਜ਼ਮਾਨਤ ਦੇਣ ਵਾਲਾ, ਜ਼ਾਮਨ ।

**ज़मानासाज़ी**—[ਜ਼ਮਾਨਾਸਾਜ਼ੀ] ਇ. ਜ਼ਮਾਨਾਸਾਜ਼ ਦਾ ਕੰਮ ।

**ज़माना**—[ਜ਼ਮਾਨਾ] ਪੁ. ਸਮਾਂ, ਵਕਤ, ਕਾਲ, ; ਬਹੁਤ ਜਿਅੰਦਾ ਸਮਾਂ ; ਚਿਰਕਾਲ ; ਦੁਨੀਆ ; ਚੰਗਾ ਸਮਾਂ ।

**ज़मानासाज़**—[ਜ਼ਮਾਨਾਸਾਜ਼] ਵਿ. ਆਪਣਾ ਮਤਲਬ ਗੰਢਣ ਲਈ ਦੂਸਰਿਆਂ ਨੂੰ ਪ੍ਰਸੰਨ ਕਰਨ ਵਾਲਾ ।

**जमाबंदी**—[ਜਮਾਬੰਦੀ] ਇ. ਪਟਵਾਰੀ ਦਾ ਉਹ ਕਾਗ਼ਜ਼ ਜਿਸ ਵਿਚ ਅਸਾਮੀਆਂ ਦੇ ਨਾਂ ਅਤੇ ਉਨ੍ਹਾਂ ਤੋਂ ਵਸੂਲਣ ਵਾਲੀ ਰਕਮ ਲਿਖੀ ਹੁੰਦੀ ਹੈ ।

**जमाना**—[ਜਮਾਨਾ] ਕ੍ਰਿ. ਕਿਸੀ ਪਤਲੀ ਚੀਜ਼ ਨੂੰ ਗਾੜ੍ਹਾ ਕਰਨਾ, ਜਮਾਉਣਾ ; ਉਤਪੰਨ ਕਰਨਾ ; ਜਚਾਉਣਾ ।

**जमामार**—[ਜਮਾਮਾਰ] ਵਿ. ਬਦੋਬਦੀ ਦੂਸਰੇ ਦਾ ਧਨ ਮਾਲ ਲੈਣ ਵਾਲਾ ।

**जमालगोटा**—[ਜਮਾਲਗੋਟਾ] ਪੁ. ਇਕ ਪੌਦਾ ਜਿਸ ਦਾ ਫਲ ਦਸਤਾਵਰ ਹੁੰਦਾ ਹੈ ।

**जमाव**—[ਜਮਾਵ] ਪੁ. ਜਮਾਉਣ ਦਾ ਭਾਵ ; ਭੀੜ, ਮਜਮਾ ।

+**जमावड़ा**—[ਜਮਾਵੜਾ] ਪ. ਭੀੜ, ਇਕੱਠ, ਮਜਮਾ ।

**ज़मीं**—[ਜ਼ਮੀਂ] ਇ. ਵੇਖੋ ਜ਼ਮੀਨ (ज़मीन) ।

**ज़मीकंद (ज़मीकन्द)**—[ਜ਼ਮੀਕੰਦ] ਪੁ. ਇਕ ਸਬਜ਼ੀ ।

**जमींदार**—[ਜ਼ਮੀਦਾਰ] ਪੁ. ਧਰਤੀ ਦਾ ਮਾਲਕ, ਜਿਸ ਕੋਲ ਬਹੁਤ ਸਾਰੀ ਜ਼ਮੀਨ ਹੋਵੇ, ਜ਼ਿਮੀਂਦਾਰ ।

**जमीन**—[ਜ਼ਮੀਨ] ਇ. ਭੋਂ, ਧਰਤੀ ; ਤਹਿ ; ਫਰਸ਼, ਭੂਮਿਕਾ ।

**जमुना**—[ਜਮੁਨਾ] ਇ. ਇਕ ਨਦੀ, ਜਮਨਾ ।

**जमुनियां**—[ਜਮੁਨਿਆਂ] ਵਿ. ਜਾਮਣੀ, ਜਾਮਣ ਰੰਗਾ ।

**जमुरी**—[ਜਮੁਰੀ] ਇ. ਨਾਲਬੰਦਾਂ ਦਾ ਇਕ ਔਜ਼ਾਰ ਜੋ ਚਿਮਟੀ ਵਰਗਾ ਹੁੰਦਾ ਹੈ ; ਚਿਮਟੀ ; ਸੰਡਾਸੀ ।

**जमुरंद**—[ਜ਼ਮੁਰ੍ਰਦ] ਪੁ. ਪੰਨਾ ਨਾਮਕ ਰਤਨ ।

**जमुरंदी**—[ਜ਼ਮੁਰ੍ਰਦੀ] ਵਿ. ਨੀਲੀ ਭਾਹ ਮਾਰਦਾ ਹਰੇ ਰੰਗ ਦਾ ।

**जमुहाना**—[ਜਮੁਹਾਨਾ] ਕ੍ਰਿ. ਉਬਾਸੀ ਲੈਣਾ ।

**+जमूरक**—(ਜਮੂਰਕ) ਪੁ. ਇਕ ਪਰਕਾਰ ਦੀ ਛੋਟੀ
**जमूरा**—(ਜਮੂਰਾ) ਤੋਪ ।

**जमोग**—[ਜਮੋਗਨਾ] ਪੁ. ਪ੍ਰਵਾਨ ਕਰਨ ਦੀ ਕਿਰਿਆ ; ਤਸਦੀਕ, ਪੱਕੜਾ ; ਪਿੰਡਾਂ ਵਿਚ ਲੈਣ ਦੇਣ ਦੀ ਇਕ ਰੀਤ ।

**जमोगना**—[ਜਮੋਗਨਾ] ਕ੍ਰਿ. ਹਿਸਾਬ ਦੀ ਪੜਤਾਲ ਕਰਨਾ ; ਭਾਰ ਸੌਂਪਣਾ ; ਵਿਆਜ ਨੂੰ ਅਸਲ ਰਕਮ ਨਾਲ ਜੋੜਨਾ ; ਤਸਦੀਕ ਕਰਨਾ ।

**जमौआ**—[ਜਮੌਆ] ਵਿ. ਜਮਾਂ ਕੇ ਰਖਾਇਆ ਹੋਇਆ ।

**जम्मू**—[ਜੰਮੂ] ਪੁ. ਕਸ਼ਮੀਰ ਰਾਜ ਦਾ ਇਕ ਜ਼ਿਲਾ ।

**जम्हाई**—[ਜਮ੍ਹਾਈ] ਇ. ਉਬਾਸੀ ।

**जयंत (जयन्त)**—[ਜਯੰਤ] ਪੁ. ਇੰਦਰ ਦੇਵਤਾ ਦਾ ਪੁੱਤਰ ; ਜੋਤਸ਼ ਵਿਚ ਯਾਤ੍ਰਾ ਦਾ ਇਕ ਯੋਗ ।

**जयंती (जयन्ती)**—[ਜਯੰਤੀ] ਇ. ਕਿਸੇ ਦੀ ਜਨਮ ਤਿਥੀ ; ਵਰ੍ਹੇ ਗੰਢ ਦਾ ਉਤਸਵ ।

**जय**—[ਜੈ] ਪੁ. ਫਤਿਹ, ਜਿੱਤ ।

**जयकार**—(ਜੈਕਾਰ)
**जयघोष**—(ਜੈਘੋਸ਼) ਪੁ. ਜਿੱਤ ਦਾ ਨਾਰਾ ।

**जयघोषणा**—[ਜੈਘੋਸ਼ਣਾ] ਪੁ. ਜਿੱਤ ਦਾ ਐਲਾਨ ।

**जयजयकार**—[ਜੈਜੈਕਾਰ] ਇ. ਕਿਸੇ ਦੀ ਜਿੱਤ ਦਾ ਨਾਰਾ ।

**जयजयवंती (जयजयवन्ती)**—[ਜੈਜੈਵੰਤੀ] ਇ. ਇਕ ਪਰਸਿੱਧ ਰਾਗਣੀ ।

**जयजीव**—[ਜੈਜੀਵ] ਪੁ. ਇਕ ਤਰ੍ਹਾਂ ਦਾ ਨਮਸਕਾਰ ।

**जयती**—[ਜੈਤੀ] ਇ. ਸ੍ਰੀ ਰਾਗ ਦੀ ਇਕ ਰਾਗਣੀ ।

**जयदुंदुभी**—[ਜੈਦੁੰਦੁਭੀ] ਇ. ਜਿੱਤ ਦਾ ਨਗਾਰਾ ।

**जयदुर्गा**—[ਜੈਦੁਰ੍ਗਾ] ਇ. ਤੰਤ੍ਰ ਅਨੁਸਾਰ ਦੇਵੀ ਦੀ ਮੂਰਤੀ ।

**जयदेव**—[ਜੈਦੇਵ] ਪੁ. ਗੀਤ ਗੋਵਿੰਦ ਦੇ ਰਚਣਹਾਰ ਇਕ ਪਰਸਿੱਧ ਕਵੀ ।

**जयद्रथ**—[ਜੈਦ੍ਰਥ] ਪੁ. ਸਿੰਧ ਦਾ ਰਾਜਾ ਜੋ ਦੁਰਯੋਧਨ ਦਾ ਭਣੋਈਆ ਸੀ ।

**जयध्वज**—[ਜੈਧ੍ਵਜ] ਪੁ. ਫਤਿਹ ਦਾ ਨਿਸ਼ਾਨ ।

**जयना**—[ਜੈਨਾ] ਕ੍ਰਿ. ਜਿੱਤਣਾ ।

**जयपत्र**—[ਜੈਪਤ੍ਰ] ਪੁ. ਉਹ ਪੱਤਰ ਜਿਸ ਤੇ ਬਹਿਸ ਕਰਨ ਤੋਂ ਮਗਰੋਂ ਰਾਜ ਕਾਜ ਦਾ ਮਤਾ ਲਿਖਿਆ ਜਾਂਦਾ ਹੈ ; ਡਿਗਰੀ ; ਉਹ ਪੱਤਰ ਜੋ ਹਾਰਿਆ ਹੋਇਆ ਆਦਮੀ ਆਪਣੀ ਹਾਰ ਦੀ ਤਸਦੀਕ ਵਜੋਂ ਲਿਖਦਾ ਹੈ ।

**जयपाल**—[ਜੈਪਾਲ] ਪੁ. ਜਮਾਲਗੋਟਾ ।

**जयमंगल (जयमङ्गल)**—[ਜੈਮੰਗਲ] ਪੁ. ਜਿੱਤੇ ਹੋਏ ਰਾਜੇ ਦੀ ਸਵਾਰੀ ਦਾ ਹਾਥੀ ।

**जयमाल**—[ਜੈਮਾਲ] ਇ. ਜਿੱਤ ਦੀ ਮਾਲਾ ; ਉਹ ਮਾਲਾ ਜੋ ਸੁਅੰਬਰ ਸਮੇਂ ਕੰਨਿਆਂ ਵਰ ਦੇ ਗਲ 'ਚ ਪਾਉਂਦੀ ਹੈ ।

**जयलेख**—[ਜੈਲੇਖ] ਪ. ਉਹ ਪੱਤਰ ਜੋ ਹਾਰਨ ਵਾਲਾ ਜੇਤੂ ਨੂੰ ਲਿਖ ਕੇ ਦਿੰਦਾ ਹੈ ।

**जयश्री**—[ਜੈਸ਼੍ਰੀ] ਇ. ਇਕ ਰਾਗਣੀ ; ਜਿੱਤੋ ਲੱਛਮੀ, ਫਤਿਹ ।

**जयस्तंभ (जयस्तम्भ)**—[ਜੈਸ੍ਤੰਭ] ਪੁ. ਉਹ ਥੰਮ ਜੋ ਜੇਤੂ ਜਿੱਤਣ ਦੀ ਖ਼ੁਸ਼ੀ ਵਿਚ ਬਣਾਉਂਦਾ ਹੈ ।

**जया**—[ਜੈਯਾ] ਇ. ਦੁਰਗਾ ; ਪਾਰਬਤੀ ; ਹਰੜ, ਹਰੀ ਦੱਭ ; ਜੰਡੀ ਨਿਸ਼ਾਨ ; ਅੜਹੁਲ ਦਾ ਫੁੱਲ ; ਦੁਹਾਂ ਪੱਖਾਂ ਦੀ ਤੀਜ, ਅਸ਼ਟਮੀ ਅਤੇ ਤੇਰਸ ਤਿਥਾਂ ।

**जयिष्णु, जयी**—[ਜਯਿਸ਼ਣੁ, ਜਯੀ] ਵਿ. ਜਿੱਤਣ ਵਾਲਾ, ਜੇਤੂ ।

**जर**—[ਜ਼ਰ] ਪੁ. ਸੋਨਾ ; ਧਨ, ਰੁਪਿਆ ।

**जर**—[ਜਰ] ਪੁ. ਬੁਢੇਪਾ ; ਬੁਢਾਪਾ ।

**जरई**—[ਜਰਈ] ਪੁ. ਦੇਖੋ ਜਈ (जई) ।

**जरकटी**—[ਜ਼ਰਕਟੀ] ਪੁ. ਇਕ ਸ਼ਿਕਾਰੀ ਪੰਛੀ ।

**जरठ**—[ਜਰਠ] ਵਿ. ਕਰੜਾ, ਸਖ਼ਤ ; ਪੁਰਾਣਾ ; ਬੁੱਢਾ ; ਪੁ. ਬੁਢੇਪਾ ।

**जरण**—[ਜਰਣ] ਪੁ. ਹਿੰਗ ; ਜੀਰਾ ; ਕਾਲਾ ਲੂਣ ; ਬੁਢੇਪਾ ।

**जरत्**—[ਜਰਤ੍] ਵਿ. ਬੁੱਢਾ ; ਪੁਰਾਣਾ ।

**जरत्कारु**—[ਜਰਤ੍ਕਾਰੁ] ਪ. ਇਕ ਰਿਸ਼ੀ ਦਾ ਨਾਂ ।

**जरदष्टि**—[ਜਰਦਸ਼੍ਟਿ] ਵਿ. ਵੱਡੀ ਉਮਰ ਵਾਲਾ, ਬੁਢੇਪਾ ।

**जरन**—[ਜਰਨ] ਇ. ਦੇਖੋ ਜਲਨ (जलन) ।

**जरना**—[ਜਰਨਾ] ਕ੍ਰਿ. ਦੇਖੋ ਜਲਣਾ (जलना) ।

**जरमुआ**—[ਜਰਮੁਆ] ਇ. ਈਰਖੀ, ਸਾੜਾ ਕਰਨ ਵਾਲਾ ।

**+जरस**—[ਜਰਸ] ਪੁ. ਸਮੁੰਦਰ ਵਿਚ ਹੋਣ ਵਾਲੀ ਇਕ ਪਰਕਾਰ ਦੀ ਘਾਹ ।

जराकुश—[ਜਰਾਕੁਸ] ਪੁ. ਇਕ ਪਰਕਾਰ ਦਾ ਸੁਗੰਧਤ ਘਾਹ ।
जरा—[ਜ਼ਰਾ] ਵਿ. ਕ੍ਰਿ. ਵਿ. ਥੋੜਾ, ਘੱਟ ।
जरा—[ਜਰਾ] ਇ. ਬੁਢੇਪਾ ।
जराग्रस्त—[ਜਰਾਗ੍ਰਸਤ] ਵਿ. ਵੱਡੀ ਉਮਰ ਦਾ, ਬੁੱਢਾ ।
जराती—[ਜਰਾਤੀ] ਪੁ. ਉਹ ਸੰਤਾ ਜਿਸ ਨੂੰ ਹਾਰ ਵਾਰੀ ਉਡਾਇਆ ਗਿਆ ਹੋਵੇ ।
जराना—[ਜਰਾਨਾ] ਕ੍ਰਿ. ਵੇਖੋ ਜਲਾਨਾ (जलाना) ।
जरायु—[ਜਰਾਯੁ] ਪੁ. ਗਰਭ ਦੀ ਝਿੱਲੀ, ਔਲ ; ਬੱਚੇਦਾਨੀ ; ਯੋਨੀ ; ਜਟਾਯੂ ।
जरायुज—[ਜਰਾਯੁਜ] ਪੁ. ਉਹ ਜੀਵ ਜੋ ਔਲ ਵਿਚ ਲਿਪਟਿਆ ਹੀ ਜਨਮ ਲੈਂਦਾ ਹੈ ।
जरासंध (जरासन्ध)—[ਜਰਾਸੰਧ] ਪੁ. ਮਹਾਂਭਾਰਤ ਦਾ ਪਰਸਿੱਧ ਰਾਜਾ ।
ज़रिया—[ਜ਼ਰਿਯਾ] ਪੁ. ਸਬੰਧ, ਲਗਾਉ ; ਸਬੱਬ, ਕਾਰਣ ; ਸਾਧਨ ।
जरिया—[ਜਰਿਯਾ] ਪੁ. ਵੇਖੋ ਜੜਿਆ (जड़िया) ।
ज़री—[ਜ਼ਰੀ] ਇ. ਸੋਨੇ ਦੇ ਉਹ ਤਾਰ ਜਿਨ੍ਹਾਂ ਤੇ ਵੇਲ ਬੂਟੇ ਕੱਢੇ ਹੁੰਦੇ ਹਨ ।
जरीब—[ਜਰੀਬ] ਇ. ਧਰਤੀ ਨੱਪਣ ਦੀ ਸੱਠ ਗਜ਼ ਲੰਮੀ ਜ਼ੰਜੀਰ ।
जरीबकश—[ਜਰੀਬਕਸ਼] ਪੁ. ਧਰਤੀ ਨੱਪਣ ਸਮੇਂ ਜਰੀਬ ਖਿੱਚਣ ਵਾਲਾ ।
जरीबाना, जरीमाना—[ਜਰੀਬਾਨਾ, ਜਰੀਮਾਨਾ] ਪੁ. ਵੇਖੋ ਜੁਰਮਾਨਾ (जुरमाना) ।
जरूर—[ਜ਼ਰੂਰ] ਕ੍ਰਿ. ਵਿ. ਜ਼ਰੂਰ, ਅਵੱਸ਼ ; ਨਿਰਸੰਦੇਹ ।
जरूरत—[ਜ਼ਰੂਰਤ] ਇ. ਲੋੜ ।
जरूरी—[ਜ਼ਰੂਰੀ] ਵਿ. ਲੋੜੀਂਦੀ ; ਅਵੱਸ਼ਕ ।
जरौट—[ਜਰੌਟ] ਇ. ਵੇਖੋ ਜਰਾਊ (जराऊ) ।
जर्जर—[ਜਰਜਰ] ਵਿ. ਬਹੁਤ ਪੁਰਾਣਾ, ਬੁੱਢਾ ; ਬੋਦਾ, ਟੁੱਟਿਆ ਫੁੱਟਿਆ ।
जर्द—[ਜ਼ਰਦ] ਵਿ. ਪੀਲਾ ।
जर्दा—[ਜ਼ਰਦਾ] ਪੁ. ਪਾਨ ਨਾਲ ਖਾਣ ਵਾਲੀ ਖੁਸ਼ਬੂਦਾਰ ਸੁਰਤੀ ; ਚਾਉਲਾਂ ਨਾਲ ਬਣਿਆ ਇਕ ਖਾਣਾ ; ਪੀਲੇ ਰੰਗ ਦਾ ਘੋੜਾ ।
जर्दी—[ਜ਼ਰਦੀ] ਇ. ਪੀਲਾਪਣ ।
जर्रा—[ਜ਼ੱਰਾ] ਪੁ. ਅਣੂ ; ਬਹੁਤ ਛੋਟਾ ਖੰਡ ਜਾਂ ਟੁਕੜਾ ।
जर्राह—[ਜੱਰਾਹ] ਵਿ. ਚੀਰ ਫਾੜ ਕਰਨ ਵਾਲਾ, ਆਪਰੇਸ਼ਨ ਕਰਨ ਵਾਲਾ ।
जर्राही—[ਜੱਰਾਹੀ] ਇ. ਚੀਰ ਫਾੜ ਦਾ ਕੰਮ, ਸਰਜਰੀ ।
जलंधर (जलन्धर)—[ਜਲੰਧਰ] ਪੁ. ਜਲੋਧਰ ਨਾਮੀ ਰੋਗ ।
जल—[ਜਲ] ਪੁ. ਪਾਣੀ ।
जलई—[ਜਲਈ] ਇ. ਦੋਹਾਂ ਪਾਸਿਆਂ ਤੋਂ ਮੁੜਿਆ ਹੋਇਆ ਕੁੰਡਾ ।
जलकंटक (जलकण्टक)—[ਜਲਕੰਟਕ] ਪੁ. ਸਿੰਘਾੜਾ ; ਘੜਿਆਲ ।
जलकंद (जलकन्द)—[ਜਲਕੰਦ] ਪੁ. ਕੇਲਾ ; ਸਿੰਘਾੜਾ ।
जलक—[ਜਲਕ] ਪੁ. ਸੰਖ ; ਕੌਡੀ ; ਘੋਂਘਾ ।
जलकरंक (जलकरङ्क)—[ਜਲਕਰੰਕ] ਪੁ. ਨਾਰੀਅਲ ; ਸੰਖ ; ਕੰਵਲ ।
जलकर—[ਜਲਕਰ] ਪੁ. ਪਾਣੀ ਦਾ ਟੈਕਸ, ਆਬੀਆਨਾ ।
जलकल्क—[ਜਲਕਲਕ] ਪੁ. ਚਿੱਕੜ, ਗਾਰਾ, ਕਾਈ ।
जलकांत (जलकान्त)—[ਜਲਕਾਂਤ] ਪੁ. ਜਲ ਦਾ ਦੇਵਤਾ, ਵਰੁਣ ।
जलकिराट—[ਜਲਕਿਰਾਟ] ਪੁ. ਮਗਰਮੱਛ, ਘੜਿਆਲ ।
जलकुक्कुट—[ਜਲਕੁੱਕੁਟ] ਪੁ. ਮੁਰਗਾਬੀ ।
जलकेतु—[ਜਲਕੇਤੁ] ਪੁ. ਪੱਛੋਂ ਵਿਚ ਉਦੇ ਹੋਣ ਵਾਲਾ ਪੂਛਲ ਤਾਰਾ ।
जलकेलि—[ਜਲਕੇਲਿ] ਪੁ. ਪਾਣੀ ਵਿਚ ਖੇਡਣ ਦੀ ਕਿਰਿਆ, ਜਲਕ੍ਰੀੜਾ ।
जलक्रिया—[ਜਲਕ੍ਰਿਯਾ] ਇ. ਪਿਤਰਾਂ ਨੂੰ ਪਾਣੀ ਦੇਣ ਦਾ ਕੰਮ ।
जलक्रीड़ा—[ਜਲਕ੍ਰੀੜਾ] ਇ. ਵੇਖੋ ਜਲਕੇਲਿ (जलकेलि) ।
जलखग—[ਜਲਖਗ] ਪੁ. ਪਾਣੀ ਦੇ ਕੋਲ ਰਹਿਣ ਵਾਲਾ ਇਕ ਜਾਨਵਰ ।
जलखरी—[ਜਲਖਰੀ] ਇ. ਫਲ-ਸਬਜ਼ੀ ਆਦਿ ਦੇ ਲੈ ਜਾਣ ਦੀ ਜਾਲੀਦਾਰ ਥੈਲੀ ।
जलखावा—[ਜਲਖਾਵਾ] ਪੁ. ਪਾਣੀ ਧਾਣੀ, ਰੋਟੀ-ਪਾਣੀ ।
जलगुल्म—[ਜਲਗੁਲਮ] ਪੁ. ਕੱਛੂ ; ਪਾਣੀ ਦਾ ਭੰਵਰ ; ਉਹ ਦੇਸ਼ ਜਿੱਥੇ ਪਾਣੀ ਦੀ ਥੁੜ ਹੋਵੇ ।
जलघड़ी—[ਜਲਘੜੀ] ਇ. ਵਕਤ ਵੇਖਣ ਦੀ ਪਾਣੀ ਦੀ ਘੜੀ ।
जलचर—[ਜਲਚਰ] ਪੁ. ਪਾਣੀ ਦਾ ਜੀਵ ।
जलचारी—[ਜਲਚਾਰੀ] ਇ. ਵੇਖੋ ਜਲਚਰ (जलचर) ।
जलजंतु (जलजन्तु)—[ਜਲਜੰਤੂ] ਪੁ. ਜਲ ਵਿਚ ਰਹਿਣ ਵਾਲੇ ਜਾਨਵਰ ।
जलज, जलजात—[ਜਲਜ, ਜਲਜਾਤ] ਵਿ. ਜਲ ਵਿਚ ਪੈਦਾ ਹੋਣ ਵਾਲਾ ; ਪੁ. ਕੰਵਲ ; ਸੰਖ ; ਮੋਤੀ ; ਕਾਈ ; ਲੂਣ ; ਮੱਛੀ ।
जलजला—[ਜ਼ਲਜ਼ਲਾ] ਪੁ. ਭੁਚਾਲ ।
जलडिंब (जलडिम्ब)—[ਜਲਡਿੰਬ] ਪੁ. ਘੋਂਗਾ ।

**जलतरंग (जलतरङ्ग)**—[ਜਲਤਰੰਗ] ਪੁ. ਪਾਣੀ ਦੀਆਂ ਕੌਲੀਆਂ ਵਿਚ ਪਾਣੀ ਭਰ ਕੇ ਵਜਾਇਆ ਜਾਣ ਵਾਲਾ ਸਾਜ਼ ।

**जलतापी, जलताल**—[ਜਲਤਾਪੀ, ਜਲਤਾਲ] ਪੁ. ਵ੍ਹੇਲ ਨਾਂ ਦੀ ਵੱਡੀ ਮੱਛੀ ।

**जलत्रा**—[ਜਲਤ੍ਰਾ] ਇ. ਛੱਤਰ, ਛੱਤਰੀ ; ਉਹ ਕੁਟੀ ਜੋ ਇਕ ਥਾਂ ਤੋਂ ਦੂਸਰੇ ਥਾਂ ਲੈ ਜਾਈ ਜਾਵੇ ।

**जलत्रास**—[ਜਲਤ੍ਰਾਸ] ਪੁ. ਪਾਣੀ ਦਾ ਡਰ ਜਾਂ ਭੈ ਜੋ ਕੁੱਤੇ ਦੇ ਵੱਢਣ ਤੇ ਵਿਹੁ ਚੜ੍ਹਨ ਤੇ ਹੋ ਜਾਂਦਾ ਹੈ ।

**जलद**—[ਜਲਦ] ਪੁ. ਬੱਦਲ ; ਕਪੂਰ ; ਮੋਥਾ ; ਕੁਚਲੇ ਦਾ ਬੂਟਾ ।

**जलदकाल, जलदागम**—[ਜਲਦਕਾਲ, ਜਲਦਾਗਮ] ਪੁ. ਬਰਸਾਤ, ਵਰਖਾ ਰੁੱਤ ।

**जलदेवता**—[ਜਲਦੇਵਤਾ] ਪੁ. ਪਾਣੀ ਦਾ ਦੇਵਤਾ ; ਵਰੁਣ ।

**जलधर**—[ਜਲਧਰ] ਪੁ. ਸਮੁੰਦਰ ; ਬੱਦਲ ; ਮੋਥਾ ।

**जलधारा**—[ਜਲਧਾਰਾ] ਇ. ਪਾਣੀ ਦੀ ਧਾਰ ; ਪਾਣੀ ਦੀ ਧਾਰ ਦੇ ਹੇਠ ਬੈਠ ਕੇ ਕੀਤੀ ਜਾਣ ਵਾਲੀ ਤਪੱਸਿਆ ।

**जलधारी**—[ਜਲਧਾਰੀ] ਵਿ. ਜਲ ਧਾਰਨ ਕਰਨ ਵਾਲਾ, ਜਲਧਾਰਕ ; ਪੁ. ਬੱਦਲ ; ਸਮੁੰਦਰ ।

**जलधि**—[ਜਲਧਿ] ਪੁ. ਸਮੁੰਦਰ ; ਦਸ ਸੰਖ ਦੀ ਗਿਣਤੀ ।

**जलन**—[ਜਲਨ] ਇ. ਸੜਨ ਦੀ ਪੀੜ ; ਈਰਖਾ ਅਰਥਾਤ ਸਾੜਾ ਕਰਕੇ ਹੋਣ ਵਾਲੀ ਪੀੜ ।

**जलनकुल**—[ਜਲਨਕੁਲ] ਪੁ. ਊਦਬਿਲਾਉ ।

**जलना**—[ਜਲਨਾ] ਕ੍ਰਿ. ਸੜਨਾ, ਭਸਮ ਹੋਣਾ ; ਕੁੜ੍ਹਨਾ ।

**जलनिधि**—[ਜਲਨਿਧਿ] ਪੁ. ਸਮੁੰਦਰ ; ਚਾਰ ਦੀ ਗਿਣਤੀ ।

**जलपक्षी**—[ਜਲਪਕ੍ਸ਼ੀ] ਪੁ. ਪਾਣੀ ਦੇ ਲਾਗੇ ਰਹਿਣ ਵਾਲਾ ਪੰਛੀ ।

**जलपथ**—[ਜਲਪਥ] ਪੁ. ਪਾਣੀ ਦੇ ਵਹਿਣ ਦਾ ਰਸਤਾ, ਨਾਲੀ ।

**जलपना**—[ਜਲਪਨਾ] ਕ੍ਰਿ. ਡੀਂਗ ਮਾਰਨਾ, ਬਕਵਾਸ ਕਰਨਾ ।

**जलपाटल**—[ਜਲਪਾਟਲ] ਪੁ. ਕੱਜਲ ।

**जलपान**—[ਜਲਪਾਨ] ਪੁ. ਪਾਣੀ-ਧਾਣੀ, ਨਾਸ਼ਤਾ ।

**जलपूर**—[ਜਲਪੂਰ] ਪੁ. ਪਾਣੀ ਦੀ ਭਰੀ ਨਦੀ ।

**जलप्रदान**—[ਜਲਪ੍ਰਦਾਨ] ਇ. ਪਿਤਰਾਂ ਨੂੰ ਪਾਣੀ ਦੇਣ ਦਾ ਕੰਮ ।

**जलप्रपा**—[ਜਲਪ੍ਰਪਾ] ਇ. ਛਬੀਲ, ਪਿਆਉ ।

**जलप्रपात**—[ਜਲਪ੍ਰਪਾਤ] ਪੁ. ਪਾਣੀ ਦਾ ਉਤਾਂਹ ਤੋਂ ਹੇਠਾਂ ਡਿੱਗਣ ਦਾ ਭਾਵ ; ਆਬਸ਼ਾਰ ।

**जलप्रवाह**—[ਜਲਪ੍ਰਵਾਹ] ਪੁ. ਪਾਣੀ ਦਾ ਵਹਿਣ ; ਨਦੀ ਵਿਚ ਮੁਰਦੇ ਨੂੰ ਵਹਾਉਣ ਦਾ ਕੰਮ ।

**जलप्रांत (जलप्रान्त)**—[ਜਲਪ੍ਰਾਂਤ] ਪੁ. ਪਾਣੀ ਦੇ ਆਸ ਪਾਸ ਦਾ ਥਾਂ ।

**जलप्राय**—[ਜਲਪ੍ਰਾਯ] ਪੁ. ਜਿਥੇ ਪਾਣੀ ਦੀ ਬਹੁਲਤਾ ਹੋਵੇ ।

**जलप्रिय**—[ਜਲਪ੍ਰਿਯ] ਪੁ. ਚਾਤ੍ਰਿਕ, ਪੰਪੀਹਾ ; ਮੱਛੀ ।

**जलप्लव**—[ਜਲਪ੍ਲਵ] ਪੁ. ਊਦਬਿਲਾਉ ।

**जलप्लावन**—[ਜਲਪ੍ਲਾਵਨ] ਪੁ. ਪਾਣੀ ਦਾ ਹੜ੍ਹ, ਕਿਸੇ ਥਾਂ ਦੇ ਪਾਣੀ ਵਿਚ ਡੁੱਬ ਜਾਣ ਦਾ ਭਾਵ ; ਪਰਲੋ ।

**जलफल**—[ਜਲਫਲ] ਪੁ. ਸਿੰਘਾੜਾ ।

**जलबालिका**—[ਜਲਬਾਲਿਕਾ] ਇ. ਬਿਜਲੀ ।

**जलबिंब (जलबिम्ब)**—[ਜਲਬਿੰਬ] ਪੁ. ਪਾਣੀ ਦਾ ਬੁਲਬੁਲਾ ।

**जलबेंत**—[ਜਲਬੇਂਤ] ਪੁ. ਇਕ ਤਰ੍ਹਾਂ ਦੀ ਬੈਂਤ ਜੋ ਪਾਣੀ ਦੇ ਕੰਢੇ ਹੁੰਦੀ ਹੈ ।

**जलभंवरा**—[ਜਲਭੰਵਰਾ] ਪੁ. ਇਕ ਤਰ੍ਹਾਂ ਦਾ ਕੀੜਾ ਜੋ ਪਾਣੀ ਤੇ ਬੜੀ ਤੇਜ਼ੀ ਨਾਲ ਦੌੜਦਾ ਹੈ ।

**जलभालू**—[ਜਲਭਾਲੂ] ਪੁ. ਪਾਣੀ ਦਾ ਇਕ ਜਾਨਵਰ ।

**जलभू**—[ਜਲਭੂ] ਪੁ. ਬੱਦਲ ; ਕਪੂਰ ।

**जलभृत**—[ਜਲਭ੍ਰਿਤ] ਪੁ. ਬੱਦਲ ; ਪਾਣੀ ਰੱਖਣ ਦਾ ਘੜਾ ; ਕਪੂਰ ।

**जलमग्न**—[ਜਲਮਗਨ] ਵਿ. ਪਾਣੀ ਵਿਚ ਡੁੱਬਿਆ ਹੋਇਆ ; ਪਾਣੀ ਨਾਲ ਭਰਿਆ ਹੋਇਆ ।

**जलमानुष**—[ਜਲਮਾਨੁਸ਼] ਪੁ. ਇਕ ਕਲਪਿਤ ਜਲ-ਜੀਵ ਜਿਸ ਦੀ ਧੌਣ ਦੇ ਉਤਲਾ ਹਿੱਸਾ ਮਨੁੱਖ ਦਾ ਅਤੇ ਹੇਠਲਾ ਮੱਛੀ ਜਿਹਾ ਹੁੰਦਾ ਹੈ ।

**जलमार्ग**—[ਜਲਮਾਰਗ] ਪੁ. ਵੇਖੋ ਜਲਪਥ (जलपथ) ।

**जलमार्जार**—[ਜਲਮਾਰਜਾਰ] ਪੁ. ਊਦਬਿਲਾਉ ।

**जलमुच**—[ਜਲਮੁਚ] ਪੁ. ਮੇਘ, ਬੱਦਲ ; ਕਪੂਰ ।

**जलमूर्ति**—[ਜਲਮੂਰਤਿ] ਪੁ. ਸ਼ਿਵ, ਮਹਾਦੇਵ ।

**जलमूर्तिका**—[ਜਲਮੂਰਤਿਕਾ] ਇ. ਗੜਾ, ਗਾੜ੍ਹਾ ।

**जलमोद**—[ਜਲਮੋਦ] ਪੁ. ਖਸ ।

**जलयंत्र (जलयन्त्र)**—[ਜਲਯੰਤ੍ਰ] ਪੁ. ਖੂਹ 'ਚੋਂ ਪਾਣੀ ਕਢਣ ਵਾਲੀ ਮਸ਼ੀਨ ; ਫੁਵਾਰਾ ; ਜਲਘੜੀ ।

**जलयान**—[ਜਲਯਾਨ] ਪੁ. ਪਾਣੀ ਦਾ ਜਹਾਜ਼ ; ਬੇੜੀ, ਕਿਸ਼ਤੀ ।

**जलराशि**—[ਜਲਰਾਸ਼ਿ] ਪੁ. ਸਮੁੰਦਰ ।

**जलरुह**—[ਜਲਰੁਹ] ਪੁ. ਪਦਮ, ਕੌਲ ।

**जललता**—[ਜਲਲਤਾ] ਇ. ਪਾਣੀ ਦੀ ਲਹਿਰ ਜਾਂ ਛੱਲ ।

**जलवल्ली**—[ਜਲਵੱਲੀ] ਇ. ਸਿੰਘਾੜਾ ।

**जलवाना**—[ਜਲਵਾਨਾ] ਕ੍ਰਿ. ਸਾੜਨ ਦਾ ਕੰਮ ਦੂਸਰੇ ਤੋਂ ਕਰਾਉਣਾ ।

**जलवास**—[ਜਲਵਾਸ] ਪੁ. ਖਸ ।

**जलवाह**—[ਜਲਵਾਹ] ਪੁ. ਮੇਘ, ਬੱਦਲ ।

**जलवाहक, जलवाहन**—[ਜਲਵਾਹਕ, ਜਲਵਾਹਨ] ਪੁ. ਪਾਣੀ ਢੋਣ ਵਾਲਾ ਬੇੜਾ ।

**जलव्याल**—[ਜਲਵ੍ਯਾਲ] ਪੁ. ਪਾਣੀ ਦਾ ਸੱਪ ।

**जलशयन, जलशायी**—[ਜਲਸ਼ਯਨ, ਜਲਸ਼ਾਯੀ] ਪੁ. ਵਿਸ਼ਨੂੰ ਭਗਵਾਨ ।

**जलशुचि**—[ਜਲਸ਼ੁਚਿ] ਪੁ. ਸਿੰਘਾੜਾ ।

**जलसंस्कार**—[ਜਲਸੰਸਕਾਰ] ਪੁ. ਇਸ਼ਨਾਨ ਕਰਨ ਦਾ ਭਾਵ, ਨ੍ਹਾਉਣ ।

**जलसर्पिणी**—[ਜਲਸਰ੍ਪਿਣੀ] ਇ. ਜੋਕ ।

**जलसा**—[ਜਲਸਾ] ਪੁ. ਖ਼ੁਸ਼ੀ ਦਾ ਉਤਸਵ ; ਕਾਨਫਰੰਸ, ਦੀਵਾਨ ।

**जलसूचि**—[ਜਲਸੂਚਿ] ਪੁ. ਸੂੰਸ ; ਜੋਕ ; ਕੰਗੂ ; ਸਿੰਘਾੜਾ ।

**जलसेना**—[ਜਲਸੈਨਾ] ਇ. ਸਮੁੰਦਰੀ ਫ਼ੌਜ ।

**जलस्तंभ, (जलस्तम्भ)**—[ਜਲਸ੍ਤੰਭ] ਪੁ. ਇਕ ਕੁਦਰਤੀ ਘਟਨਾ ਜਿਸ ਨਾਲ ਸਮੁੰਦਰ ਅਤੇ ਬੱਦਲਾਂ ਦੇ ਵਿਚਕਾਰ ਜਲ ਦਾ ਇਕ ਥੰਮ੍ਹਾਂ ਜਿਹਾ ਬਣ ਜਾਂਦਾ ਹੈ ਜਿਸ ਨੂੰ ਬੇੜਾ ਸਮਝਿਆ ਜਾਂਦਾ ਹੈ ।

**जलस्थान**—[ਜਲਸ੍ਥਾਨ] ਪੁ. ਨਦੀ ; ਸਮੁੰਦਰ ; ਤਲਾ ।

**जलहर**—[ਜਲਹਰ] ਵਿ. ਪਾਣੀ ਨਾਲ ਭਰਿਆ ਹੋਇਆ ।

**जलहरी**—[ਜਲਹਰੀ] ਇ. ਉਹ ਅਰਘਾ ਜਿਸ ਵਿਚ ਸ਼ਿਵਲਿੰਗ ਰਖਦੇ ਹਨ, ਸ਼ਿਵਾਂ ਦੀ ਮੂਰਤੀ ਤੇ ਰੱਖਿਆ ਹੋਇਆ ਪਾਣੀ ਦਾ ਘੜਾ ਜਿਸ ਦੇ ਥੱਲੇ ਵਿਚ ਇਕ ਸੁਰਾਖ ਹੁੰਦਾ ਹੈ ।

**जलहस्ती**—[ਜਲਹਸ੍ਤੀ] ਪੁ. ਸੀਲ ਨਸਲ ਦਾ ਇਕ ਵੱਡਾ ਸਮੁੰਦਰੀ ਜਾਨਵਰ ।

**जलहार, जलहारी**—[ਜਲਹਾਰ, ਜਲਹਾਰੀ] ਵਿ. ਵੇਖੋ ਜਲਵਾਹਕ (**जलवाहक**) ।

**जलहास**—[ਜਲਹਾਸ] ਪੁ. ਝੱਗ ; ਸਮੁੰਦਰ ਝੱਗ ।

**जलांजलि (जलाञ्जलि)**—[ਜਲਾਂਜਲਿ] ਇ. ਮਿਰਤਕ ਨਿਮਿੱਤ ਦਿੱਤਾ ਜਾਣ ਵਾਲਾ ਪਾਣੀ ।

**जलांतक (जलान्तिक)**—[ਜਲਾਂਤਕ] ਪੁ. ਵੇਖੋ ਜਲਤ੍ਰਾਸ (**जलत्रास**) ।

**जलाक**—[ਜਲਾਕ] ਪੁ. ਪੇਟ ਦੀ ਅਗਨੀ ; ਤੇਜ਼ ਧੁੱਪ ਦੀ ਲੂ ।

**जलाकर**—[ਜਲਾਕਰ] ਪੁ. ਸਮੁੰਦਰ ; ਨਦੀ ; ਟੋਭਾ ; ਤਲਾ ।

**जलाका**—[ਜਲਾਕਾ] ਇ. ਜੋਕ ।

**जलाखु**—[ਜਲਾਖੁ] ਪੁ. ਊਦਬਿਲਾਉ ।

**जलाजल**—[ਜਲਾਜਲ] ਪੁ. ਗੋਟੇ ਦੀ ਝਾਲਰ ।

**जलातंक (जलातङ्क)**—[ਜਲਾਤੰਕ] ਪੁ. ਜਲਤ੍ਰਾਸ (**जलत्रास**) ।

**जलातन**—[ਜਲਾਤਨ] ਵਿ. ਕ੍ਰੋਧੀ ; ਈਰਖੀ ; ਰੁੱਖਾ ; ਕੁੜ੍ਹਿਆ ਹੋਇਆ ।

**जलात्मिका**—[ਜਲਾਤ੍ਮਿਕਾ] ਇ. ਜੋਕ ; ਖੂਹ ।

**जलाद**—[ਜਲਾਦ] ਪੁ. ਵੇਖੋ ਜੱਲਾਦ (**जल्लाद**) ।

**जलाधिप**—[ਜਲਾਧਿਪ] ਪੁ. (ਜੋਤਸ਼) ਸਾਲ ਵਿਚ ਜਲ ਦਾ ਮਾਲਕ ; ਵਰੁਣ ਦੇਵਤਾ ।

**जलाना**—[ਜਲਾਨਾ] ਕ੍ਰਿ. ਬਾਲਣਾ, ਮਘਾਉਣਾ ; ਫੂਕਣਾ, ਸਾੜਨਾ ;

**जलापा**—[ਜਲਾਪਾ] ਪੁ. ਈਰਖਾ ਵਜੋਂ ਪੈਦਾ ਹੋਇਆ ਦੁਖ, ਸਾੜਾ ।

**जलापात**—[ਜਲਾਪਾਤ] ਪੁ. ਵੇਖੋ ਜਲਪ੍ਰਪਾਤ (**जलप्रपात**) ।

**जलायुका**—[ਜਲਾਯੁਕਾ] ਇ. ਜੋਕ ।

**जलार्क**—[ਜਲਾਰ੍ਕ] ਪੁ. ਪਾਣੀ ਵਿਚ ਸੂਰਜ ਦਾ ਅਕਸ ।

**जलार्णव**—[ਜਲਾਰ੍ਣਵ] ਪੁ. ਵਰਖਾ ਰੁੱਤ, ਬਰਸਾਤ ।

**जलाल**—[ਜਲਾਲ] ਪੁ. ਪਰਕਾਸ਼, ਤੇਜ-ਪਰਤਾਪ ; ਰੋਹਬ ।

**जलाव**—[ਜਲਾਵ] ਪੁ. ਖ਼ਮੀਰ ਉੱਠਣ ਦਾ ਭਾਵ ; ਖ਼ਮੀਰ ; ਕਿਣ੍ਹਾ ।

**जलावतन**—[ਜਲਾਵਤਨ] ਵਿ. ਦੇਸੋਂ ਕੱਢਿਆ ਹੋਇਆ ।

**जलावतनी**—[ਜਲਾਵਤਨੀ] ਇ. ਦੇਸ਼ਨਿਕਾਲਾ ।

**जलावन**—[ਜਲਾਵਨ] ਪੁ. ਬਾਲਣ ; ਕਿਸੇ ਚੀਜ਼ ਦਾ ਜਲਣ ਵਾਲਾ ਹਿੱਸਾ ।

**जलाशय**—[ਜਲਾਸ਼ਯ] ਪੁ. ਤਲਾ ; ਝੀਲ ; ਛੱਪੜ ।

**जलूस**—[ਜਲੂਸ] ਪੁ. ਕਿਸੇ ਉਤਸਵ ਵਿਚ ਬਹੁਤ ਸਾਰੇ ਮਨੁੱਖਾਂ ਦਾ ਸਜ ਧਜ ਕੇ ਸਵਾਰੀ ਨਾਲ ਤੁਰਨ ਦਾ ਭਾਵ ।

**जलेचर**—[ਜਲੇਚਰ] ਪੁ. ਜਲਚਰ ।

**जलेजात**—[ਜਲੇਜਾਤ] ਪੁ. ਵੇਖੋ ਜਲਜ (**जलज**) ।

**जलेतन**—[ਜਲੇਤਨ] ਵਿ. ਬਹੁਤ ਛੇਤੀ ਗੁੱਸੇ ਹੋਣ ਵਾਲਾ, ਚਿੜਚਿੜਾ ।

**जलेबा**—[ਜਲੇਬਾ] ਪੁ. ਵੱਡੀ ਜਲੇਬੀ, ਜਲੇਬ ।

**जलेबी**—[ਜਲੇਬੀ] ਇ. ਇਕ ਪਰਕਾਰ ਦੀ ਘੇਰੇਦਾਰ ਮਿਠਾਈ ; ਗੋਲ ਘੇਰਾ, ਕੁੰਡਲੀ ।

**जलेवाह**—[ਜਲੇਵਾਹ] ਪੁ. ਗੋਤਾਖੋਰ, ਮਰਜੀਉੜਾ, ਡੁੱਬਕੀਆ ।

**जलेश**—[ਜਲੇਸ਼] ਪੁ. ਸਮੁੰਦਰ ; ਵਰੁਣ ਦੇਵਤਾ ।

**जलोका, जलोकिका**—[ਜਲੌਕਾ, ਜਲੌਕਿਕਾ] ਇ. ਜੋਕ ।

**जलोदर**—[ਜਲੋਦਰ] ਇ. ਪੇਟ ਦਾ ਇਕ ਰੋਗ ।

**जलौकस, जलौका**—[ਜਲੌਕਸ, ਜਲੌਕਾ] ਪੁ. ਜੋਕ ।

**जल्द, जल्दी**—[ਜਲ੍ਦ, ਜਲ੍ਦੀ] ਕ੍ਰਿ. ਵਿ. ਛੇਤੀ, ਤੁਰਤ, ਫੌਰਨ, ਝੱਟਪਟ, ਤੇਜ਼ੀ ਨਾਲ, ਜਲਦ, ਜਲਦੀ ।

**जल्प**—[ਜਲ੍ਪ] ਪੁ. ਕਥਨ ; ਬਕਵਾਸ ।

**जल्पक**—[ਜਲ੍ਪਕ] ਪੁ. ਬਕਵਾਸੀ, ਗੱਪੀ ।

**जल्पन**—[ਜਲ੍ਪਨ] ਪੁ. ਗੱਪ ਸ਼ੱਪ ; ਬਕਵਾਸ ; ਸ਼ੇਖੀ ।

**जल्पना**—[ਜਲ੍ਪਨਾ] ਕ੍ਰਿ. ਫਜ਼ੂਲ ਬਕਵਾਸ ਕਰਨਾ ; ਸ਼ੇਖੀ ਮਾਰਨਾ ।

+**जल्ला**—[ਜੱਲਾ] ਪੁ. ਝੀਲ ; ਤਲਾ ; ਹੌਜ਼ ।

**जल्लाद**—[ਜੱਲਾਦ] ਵਿ. ਸਜ਼ਾਵਾਰ ਨੂੰ ਫਾਂਸੀ ਦੇਣ ਵਾਲਾ ; ਹੱਤਿਆਰਾ, ਖ਼ੂਨੀ, ਕਸਾਈ ; ਨਿਰਦਈ ।

+**जव**—[ਜਵ] ਪੁ. ਵੇਗ ; ਜਵੋਂ ।

+**जवन**—[ਜਵਨ] ਪੁ. ਵੇਗ ; ਵਿ. ਵੇਗਵਾਨ, ਤੇਜ਼ ; ਅਰਬ ਦੇਸ ; ਵੇਖੋ ਯਵਨ (**यवन**) ।

+**जवनिका**—[ਜਵਨਿਕਾ] ਇ. ਚਿਕ, ਪੜਦਾ ।

+**जवनी**—[ਜਵਨੀ] ਇ. ਮੁਸਲਮਾਨ ਔਰਤ ।

**जवाँ**—[ਜਵਾਂ] ਪੁ. ਜਵਾਨ ਦਾ ਸਮਾਸ ਵਿਚ ਵਰਤਿਆ ਜਾਣ ਵਾਲਾ ਰੂਪ ।

+**जवा**—[ਜਵਾ] ਇ. ਇਕ ਤਰ੍ਹਾਂ ਦੀ ਸਿਲਾਈ, ਲਸਣ ਦਾ ਇਕਦਾਨਾ ।

**जवाई**—[ਜਵਾਈ] ਇ. ਜਾਣ ਦਾ ਕੰਮ ; ਜਾਣ ਦੇ ਬਦਲੇ ਦਿੱਤਾ ਧਨ, ਜਾਈ ।

**जवाखार**—[ਜਵਾਖਾਰ] ਪੁ. ਜੌਂ-ਖਾਰ, ਜੌਆਂ ਦਾ ਸਤ ।

**जवादानी**—[ਜਵਾਦਾਨੀ] ਇ. ਚੰਪਾਕਲੀ ਨਾਂ ਦਾ ਗਲ ਦਾ ਇਕ ਗਹਿਣਾ ।

**जवान**—[ਜਵਾਨ] ਵਿ. ਜੁਆਨ, ਗੱਭਰੂ ; ਬਹਾਦੁਰ ; ਪੁ. ਮਨੁੱਖ ; ਸਿਪਾਹੀ, ਸੈਨਿਕ ।

**जवानी**—[ਜਵਾਨੀ] ਇ. ਚੜ੍ਹਦੀ ਉਮਰ, ਜੁਆਨ ਉਮਰ, ਜੁਆਨੀ ।

**जवाब**—[ਜਵਾਬ] ਪੁ. ਕਿਸੇ ਗੱਲ ਨੂੰ ਸਮਝਾਉਣ ਲਈ ਕਹੀ ਹੋਈ ਗੱਲ ; ਉੱਤਰ, ਬਦਲਾ ; ਜੋੜ ; ਨੌਕਰੀ ਤੋਂ ਹਟਣ ਦਾ ਹੁਕਮ ।

**जवाबी**—[ਜਵਾਬੀ] ਵਿ. ਜਵਾਬ ਸਬੰਧੀ ; ਜਿਸ ਦਾ ਜਵਾਬ ਦੇਣਾ ਹੋਵੇ ; ਜੋ ਕਿਸੇ ਦੇ ਜਵਾਬ ਵਿਚ ਹੋਵੇ ।

**जवाबीकार्ड**—[ਜਵਾਬੀਕਾਰ੍ਡ] ਪੁ. ਜਵਾਬੀ ਖ਼ਤ ।

**जवार**—[ਜਵਾਰ] ਇ. ਵੇਖੋ ਜ੍ਵਾਰ (**ज्वार**) ।

**जवारा**—[ਜਵਾਰਾ] ਪੁ. ਜੌਆਂ ਦੇ ਹਰੇ ਅੰਕੁਰ ।

**जवारी**—[ਜਵਾਰੀ] ਇ. ਸਿਤਾਰ ਸਾਰੰਗੀ ਆਦਿ ਦਾ ਖੂੰਟਾ ; ਇਕ ਤਰ੍ਹਾਂ ਦੀ ਮਾਲਾ ਜੋ ਵਿਆਹ ਸਮੇਂ ਲਾੜੀ ਨੂੰ ਸਹੁਰੇ ਵੱਲੋਂ ਪਹਿਨਾਈ ਜਾਂਦੀ ਹੈ ।

**जवाल**—[ਜਵਾਲ] ਪੁ. ਝੰਜਟ, ਬਖੇੜਾ ।

**जवाल**—[ਜ਼ਵਾਲ] ਪੁ. ਗਿਰਾਵਟ ।

**जवास, जवासा**—[ਜਵਾਸ, ਜਵਾਸਾ] ਪੁ. ਇਕ ਕੰਡੇਦਾਰ ਝਾੜੀ ਜੋ ਦਵਾਈਆਂ ਦੇ ਕੰਮ ਆਉਂਦੀ ਹੈ ।

**जवाहर, जवाहिर**—[ਜਵਾਹਰ, ਜਵਾਹਿਰ] ਰਤਨ, ਮਣੀ ।

+**जवैया**—[ਜਵੈਯਾ] ਵਿ. ਜਾਣ ਵਾਲਾ ।

**जशन, जश्न**—[ਜਸ਼ਨ, ਜਸ਼੍ਨ] ਪੁ. ਧਾਰਮਕ ਦੀਵਾਨ ; ਜਲਸਾ ; ਖ਼ੁਸ਼ੀ ਦਾ ਉਤਸਵ ।

+**जस**—[ਜਸ] ਪੁ. ਵੇਖੋ ਯਸ਼ (**यश**) । ਕ੍ਰਿ. ਵਿ. ਜਿਹਾ, ਜਿਸ ਤਰ੍ਹਾਂ ਦਾ ।

+**जसद**—[ਜਸਦ] ਪੁ. ਜਿਸਤ ਨਾਂ ਦੀ ਧਾਤ ।

+**जसोदा, जसोमति, जसोवै**—[ਜਸੋਦਾ, ਜਸੋਮਤਿ, ਜਸੋਵੈ] ਇ. ਸ੍ਰੀ ਕ੍ਰਿਸ਼ਨ ਮਹਾਰਾਜ ਦੀ ਮਾਤਾ ਦਾ ਨਾਂ ।

**जस्त**—[ਜਸ੍ਤ] ਪੁ. ਜਿਸਤ ਧਾਤ ।

**जस्तई**—[ਜਸ੍ਤਈ] ਵਿ. ਖ਼ਾਕੀ, ਖ਼ਾਕੀ ਰੰਗਾ ।

**जस्ता**—[ਜਸ੍ਤਾ] ਪੁ. ਜਿਸਤ ਧਾਤ ।

+**जहँ**—[ਜਹੰ] ਕ੍ਰਿ. ਵਿ. ਜਿਥੇ, ਜਿਸ ਜਗ੍ਹਾ ।

+**जहँड़ना, जहँड़ाना**—[ਜਹੰੜਾਨਾ, ਜਹੰੜਾਨਾ] ਕ੍ਰਿ. ਧੋਖਾ ਖਾਣਾ ।

+**जहक**—[ਜਹਕ] ਪੁ. ਵਕਤ, ਸਮਾਂ, ਵੇਲਾ ; ਵਿ. ਨਿਰਮੋਹੀ ।

**जहतिया**—[ਜਹਤਿਯਾ] ਪੁ. ਜਗਾਤ ਜਾਂ ਟੈਕਸ ਉਗਰਾਹੁਣ ਵਾਲਾ ।

**जहदना**—[ਜਹਦਨਾ] ਕ੍ਰਿ. ਚਿੱਕੜ ਹੋਣਾ ; ਥੱਕ ਜਾਣਾ, ਹਰ ਜਾਣਾ ।

+**जहना**—[ਜਹਨਾ] ਕ੍ਰਿ. ਛੱਡਣਾ, ਤਿਆਗਣਾ ; ਨਾਸ਼ ਕਰਨਾ ।

**जहन्नुम**—[ਜਹੱਨੁਮ] ਪੁ. ਨਰਕ, ਦੋਜ਼ਖ ।

**जहमत**—[ਜਹਮਤ] ਇ. ਵਿਪਤਾ, ਮੁਸੀਬਤ ; ਝੰਜਟ ।

**जहर**—[ਜ਼ਹਰ] ਪੁ. ਵਿਹੁ ; ਕੌੜੀ ਗੱਲ ; ਵਿ. ਹਾਨੀਕਾਰਕ, ਨੁਕਸਾਨ ਦੇਹ ; ਖ਼ਤਮ ਕਰਨ ਵਾਲੀ (ਚੀਜ਼) ।

**जहरमोहरा**—[ਜ਼ਹਰਮੋਹਰਾ] ਪੁ. ਜ਼ਹਿਰ, ਵਿੱਸ, ਘਾਤਕ, ਇਕ ਤਰ੍ਹਾਂ ਦਾ ਪੱਥਰ ਜਿਸ ਵਿਚ ਸੱਪ ਦੀ ਵਿਹੁ ਖਿੱਚ ਲੈਣ ਦੀ ਸ਼ਕਤੀ ਹੁੰਦੀ ਹੈ ।

**जहरी, जहरीला**—[ਜ਼ਹਰੀ, ਜ਼ਹਰੀਲਾ] ਵਿ. ਵਿਹੁ ਭਰਿਆ, ਜ਼ਹਿਰ ਭਰਿਆ ; ਵਿਹੁਲਾ ।

**जहाँ**—[ਜਹਾਂ] ਕ੍ਰਿ. ਵਿ. ਜਿਸ ਥਾਂ, ਜਿਸ ਜਗਾ, ਜਿਥੇ ।

**जहाज**—[ਜਹਾਜ਼] ਪੁ. ਸਮੁੰਦਰ ਵਿਚ ਚੱਲਣ ਵਾਲੀ ਵੱਡੀ ਬੇੜੀ, ਬੇੜਾ ।

**जहाँ, जहान**—[ਜਹਾਂ, ਜਹਾਨ] ਪੁ. ਦੁਨੀਆ, ਸੰਸਾਰ ।
**जहालत**—[ਜਹਾਲਤ] ਇ. ਅਗਿਆਨ ; ਮੂਰਖਤਾ ।
**जहिया**—[ਜਹਿਯਾ] ਕ੍ਰਿ. ਵਿ. ਜਿਸ ਵੇਲੇ, ਜਦ, ਜਦੋਂ ।
**+जहीं**—[ਜਹੀਂ] ਅਵ੍ਯ. ਜਿਸ ਥਾਂ ਤੇ ; ਜਿਉਂ ਹੀ ।
**जहेज**—[ਜਹੇਜ] ਪੁ. ਦਹੇਜ, ਦਾਜ ।
**जह्नु**—[ਜਹ੍ਨੁ] ਪੁ. ਵਿਸ਼ਨੂੰ ; ਇਕ ਰਾਜ ਰਿਸ਼ੀ ਜਿਸ ਨੇ ਗੰਗਾ ਪੀ ਲਈ ਸੀ ।
**जह्नुतनया**—[ਜਹ੍ਨੁਤਨਯਾ] ਇ. ਗੰਗਾ ।
**जह्नुसुता**—[ਜਹ੍ਨੁਸੁਤਾ] ਇ. ਗੰਗਾ ।
**जाँ**—[ਜਾਂ] ਅਵ੍ਯ. ਅਥਵਾ ਜਾਂ, ਨਹੀਂ ਤਾਂ ।
**जाँग**—[ਜਾਂਗ] ਪੁ. ਘੋੜੇ ਦੀ ਇਕ ਨਸਲ ; ਪੱਟ ।
**जाँगड़ा**—[ਜਾਂਗੜਾ] ਪੁ. ਰਾਜਿਆਂ ਦੇ ਗੁਣ ਗਾਉਣ ਵਾਲਾ ਭੱਟ ।
**+जाँगर**—[ਜਾਂਗਰ] ਪੁ. ਹੱਥ ; ਪੈਰ ; ਸਰੀਰ, ਦੇਹ ; ਬਲ ।
**जाँगरा**—[ਜਾਂਗਰਾ] ਪੁ. ਵੇਖੋ ਜਾਂਗੜਾ (जाँगड़ा) ।
**जाँगल**—[ਜਾਂਗਲ] ਪੁ. ਮਾਸ ; ਤਿੱਤਰ ; ਉਹ ਥਾਂ ਜਿੱਥੇ ਪਾਣੀ ਤੇ ਘਾਹ ਦੀ ਕਮੀ ਹੋਵੇ ; ਵਿ. ਜੰਗਲ ਦਾ, ਜੰਗਲੀ ।
**जाँगलिक**—[ਜਾਂਗਲਿਕ] ਪੁ. ਗਾਰੜੂ ; ਸਪੇਰਾ, ਸਪਾਧਾ ।
**जांगी**—[ਜਾਂਗੀ] ਪੁ. ਨਗਾਰਾ ।
**जाँगलू**—[ਜਾਂਗਲੂ] ਵਿ. ਅਸੱਭ, ਉਜੱਡ, ਜੰਗਲੀ ।
**जाँगुलि, जांगुलिक**—[ਜਾਂਗੁਲਿ, ਜਾਂਗੁਲਿਕ] ਪੁ. ਸਪੇਰਾ,
**जाँघ**—[ਜਾਂਘ] ਇ. ਪੱਟ ।
**जाँघा**—[ਜਾਂਘਾ] ਪੁ. ਹਲ ; ਖੂਹ ਦੀ ਕਹੀੜ ।
**जाँघिया**—[ਜਾਂਘਿਯਾ] ਪੁ. ਇਕ ਪਰਕਾਰ ਦਾ ਲੰਗੋਟ, ਜਾਂਘੀਆ ; ਇਕ ਪਰਕਾਰ ਦੀ ਕਸਰਤ ।
**जाँघिल**—[ਜਾਂਘਿਲ] ਪੁ. ਪਿਛਲੇ ਪੈਰੋਂ ਲੰਗੜਾ ਬੈਲ ; ਵਿ. ਲੰਗੜਾ ਕੇ ਚਲਣ ਵਾਲਾ (ਪਸ਼ੂ) ।
**जाँच**—[ਜਾਂਚ] ਇ. ਪਰੀਖਿਆ, ਪਰਖ, ਖੋਜ ।
**जाँचना**—[ਜਾਂਚਨਾ] ਕ੍ਰਿ. ਬਿਨੈ ਕਰਨਾ ; ਮੰਗਣਾ, ਸੱਚ-ਝੂਠ ਦਾ ਪਤਾ ਕਰਨਾ ; ਪਰਖਣਾ ।
**जांजरा**—[ਜਾਂਜਰਾ] ਵਿ. ਪੁਰਾਣਾ, ਫਟਿਆ ਪੁਰਾਣਾ, ਬੋਦਾ ।
**जाँझ**—[ਜਾਂਝ] ਪੁ. ਉਹ ਵਰਖਾ ਜਿਸ ਨਾਲ ਤੇਜ਼ ਹਵਾ ਵੀ ਹੋਵੇ ।
**जाँत, जाँता**—[ਜਾਂਤ, ਜਾਂਤਾ] ਪੁ. ਆਟਾ ਪੀਹਣ ਦੀ ਚੱਕੀ ।
**जाँब**—[ਜਾਂਬ] ਪੁ. ਜਾਮਣ ਦਾ ਫਲ ।
**जाँबव**—[ਜਾਂਬਵ] ਪੁ. ਜਾਮਣ ਜਾਂ ਰਿਸਦਾ ਸਿਰਕਾ ; ਸੋਨਾ ।
**जाँबवंत, (जाम्बवन्त)**—[ਜਾਂਬਵੰਤ] ਪੁ. ਸੁਗਰੀਵ ਦਾ ਇਕ ਮੰਤਰੀ ।
**जाँबवंती (जाम्बवन्ती)**—[ਜਾਂਬਵੰਤੀ] ਇ. ਜਾਮਵਾਨ ਦੀ ਧੀ ਜੋ ਸ੍ਰੀ ਕ੍ਰਿਸ਼ਨ ਮਹਾਰਾਜ ਦੀ ਪਤਨੀ ਸੀ ।
**जाँबवि (जाम्बवि)**—[ਜਾਂਬਵਿ] ਪੁ. ਖੰਜਰ ।
**+जाँवर**—[ਜਾਂਵਰ] ਪੁ. ਜਾਣ ਜਾਂ ਤੁਰਨ ਦਾ ਭਾਵ ।
**जा**—[ਜਾ] ਇ. ਮਾਤਾ, ਮਾਂ ; ਪੜ. ਜੋ, ਜਿਸ ।
**जाई**—[ਜਾਈ] ਇ. ਧੀ. ਬੇਟੀ, ਪੁੱਤਰੀ ; ਚਮੇਲੀ ।
**+जाउर**—[ਜਾਉਰ] ਇ. ਖੀਰ ।
**जाकड़**—[ਜਾਕੜ] ਪੁ. ਦੁਕਾਨਦਾਰ ਤੋਂ ਮੋੜਨ ਦੀ ਸ਼ਰਤ ਤੇ ਮਾਲ ਲੈਣ ਦਾ ਭਾਵ ।
**जाग**—[ਜਾਗ] ਇ. ਯੱਗ ; ਸਥਾਨ ; ਜਗ੍ਹਾ ; ਜਾਗਣ ਦਾ ਭਾਵ ।
**जागता**—[ਜਾਗਤਾ] ਵਿ. ਜਾਗਦਾ ਹੋਇਆ ; ਆਪਣੀ ਤਾਕਤ ਜਤਾਉਣ ਵਾਲਾ ; ਪ੍ਰਤੱਖ, ਪ੍ਰਗਟ ।
**जागतीकला, जागतीजोत**—[ਜਾਗਤੀਕਲਾ, ਜਾਗਤੀਜੋਤ] ਇ. ਕਿਸੇ ਸ਼ਕਤੀ ਦਾ ਪ੍ਰਤੱਖ ਚਮਤਕਾਰ ; ਮਚਦਾ ਦੀਵਾ ।
**जागना**—[ਜਾਗਨਾ] ਕ੍ਰਿ. ਸੌਂ ਕੇ ਉਠਣਾ ; ਚਮਕ ਉਠਣਾ ; ਕਿਸਮਤ ; ਆਲਸ ਦੂਰ ਹੋਣਾ ; ਪਰਸਿੱਧ ਹੋਣਾ ।
**ज़ागनौल**—[ਜ਼ਾਗਨੌਲ] ਇ. ਇਕ ਤਰ੍ਹਾਂ ਦਾ ਸ਼ਸਤਰ ।
**जागर**—[ਜਾਗਰ] ਪੁ. ਜਾਗਣ ; ਅੰਤਾਕਰਣ ਦੀ ਵਿਰਤੀਆਂ ਦੇ ਜਾਗਣ ਦਾ ਭਾਵ ।
**जागरिक**—[ਜਾਗਰਿਕ] ਵਿ. ਜਾਗਦਾ, ਸੁਚੇਤ, ਚਿਤੰਨ, ਜਾਗਣ ਵਾਲਾ ।
**जागरण**—[ਜਾਗਰਣ] ਪੁ. ਨੀਂਦਰ ਦੀ ਅਣਹੋਂਦ, ਨੀਂਦਰ ਤੋਂ ਸੁਚੇਤ ਹੋਣ ਦਾ ਭਾਵ ; ਜਾਗ ।
**जागरित**—[ਜਾਗਰਿਤ] ਪੁ. ਵੇਖੋ ਜਾਗ੍ਰਿਤ (जागृत) ।
**जागरूक**—[ਜਾਗਰੂਕ] ਵਿ. ਚਿਤੰਨ, ਆਲਸ-ਰਹਿਤ ; ਉਹ ਜਿਸ ਨੂੰ ਨੀਂਦ ਨਾ ਆਉਂਦੀ ਹੋਵੇ ; ਰਖਵਾਲਾ, ਪਹਿਰੇਦਾਰ ।
**जागरूप**—[ਜਾਗਰੂਪ] ਵਿ. ਜੋ ਸਪਸ਼ਟ ਅਤੇ ਪ੍ਰਤੱਖ ਹੋਵੇ ।
**जागी**—[ਜਾਗੀ] ਪੁ. ਭੱਟ ।
**जागीर**—[ਜਾਗੀਰ] ਇ. ਰਾਜੇ ਵਲੋਂ ਇਨਾਮ ਵਜੋਂ ਮਿਲੀ ਭੋਂ, ਜਗੀਰ ।
**जागीरदार**—[ਜਾਗੀਰਦਾਰ] ਵਿ. ਉਹ ਜਿਸ ਨੂੰ ਜਾਗੀਰ ਮਿਲੀ ਹੋਵੇ ; ਅਮੀਰ ।
**जागीरी**—[ਜਾਗੀਰੀ] ਇ. ਜਾਗੀਰਦਾਰ ਹੋਣ ਦਾ ਭਾਵ ; ਅਮੀਰੀ ।
**जागृत**—[ਜਾਗ੍ਰਿਤ] ਵਿ. ਚਿਤੰਨ, ਜਾਗਿਆ ਹੋਇਆ, **ਸੁਚੇਤ** ।
**जागृति**—[ਜਾਗ੍ਰਿਤ] ਇ. ਜਾਗਣ ਦੀ ਕ੍ਰਿਆ, **ਜਾਗਰਣ**, ਜਾਗ੍ਰਤੀ ।

**जाग्रत**—[ਜਾਗ੍ਰਤ] ਵਿ. ਜੋ ਜਾਗ ਰਿਹਾ ਹੋਵੇ, ਜਾਗਦਾ ਹੋਇਆ ; ਪੁ. ਉਹ ਅਵੱਸਥਾ ਜਿਸ ਵਿਚ ਸਮੂਹ ਗੱਲਾਂ ਦਾ ਗਿਆਨ ਰਹਿੰਦਾ ਹੈ ।

**जागृति**—[ਜਾਗ੍ਰਤੀ] ਇ. ਜਾਗਣ ਦੀ ਕ੍ਰਿਆ ਜਾਗਰਣ ।

**जाचक**—[ਜਾਚਕ] ਵਿ. ਵੇਖੋ ਯਾਚਕ (याचक) ।

+**जाचना**—[ਜਾਚਨਾ] ਕ੍ਰਿ. ਮੰਗਣਾ, ਭਿੱਛਿਆ ਮੰਗਣਾ ।

**जाजमलार**—[ਜਾਜਮਲਾਰ] ਪੁ. ਇਕ ਰਾਗ ।

+**जाजरा**—[ਜਾਜਰਾ] ਵਿ. ਟੁੱਟਿਆ ਫੁੱਟਿਆ, ਪੁਰਾਣਾ, ਭੈੜਾ ।

**जाजरी**—[ਜਾਜਰੀ] ਪੁ. ਚਿੜੀਮਾਰ ।

**जाजलि**—[ਜਾਜਲਿ] ਪੁ. ਅਥਰਵ ਵੇਦ ਦੀ ਇਕ ਸ਼ਾਖ ।

**जाजलि**—[ਜਾਜਲਿ] ਪੁ. ਇਕ ਰਿਸ਼ੀ ਦਾ ਨਾਂ ।

**जाजात**—[ਜਾਜਾਤ] ਇ. ਜਾਇਦਾਦ ।

**जाज्वल्य**—[ਜਾਜ੍ਵਲਯ] ਵਿ. ਤੇਜਵਾਨ, ਪਰਕਾਸ਼ਵਾਨ, ਚਮਕਦਾਰ ।

**जाज्वल्यमान**—[ਜਾਜ੍ਵਲਯਮਾਨ] ਵਿ. ਤੇਜੱਸਵੀ; ਚਮਕਦਾਰ ।

**जाट**—[ਜਾਟ] ਪੁ. ਇਕ ਪਰਸਿੱਧ ਜਾਤੀ ਅਤੇ ਇਸ ਜਾਤ ਦਾ ਮਨੁੱਖ, ਜੱਟ ।

**जाटव**—[ਜਾਟਵ] ਪੁ. ਚਮਾਰਾਂ ਦੀ ਇਕ ਜਾਤੀ ।

**जाटालि**—[ਜਾਟਾਲਿ] ਇ. ਪਲਾਸ਼ ਦੀ ਜਾਤੀ ਦਾ ਇਕ ਰੁੱਖ ।

**जाटू**—[ਜਾਟੂ] ਇ. ਜੱਟਾਂ ਦੀ ਬੋਲੀ, ਬਾਂਗਰੂ ।

**जाठ**—[ਜਾਠ] ਪੁ. ਤਲਵਾਰ ਜਾਂ ਕੋਹਲੂ ਦਾ ਲੱਠ ।

**जाड़ा**—[ਜਾੜਾ] ਪੁ. ਪਾਲਾ, ਸਰਦੀ, ਸੀਤ, ਠੰਢ ।

**जाड्य**—[ਜਾਡਯ] ਪੁ. ਮੂਰਖਤਾ ; ਆਲਸ ; ਪਾਗਲਪਣ ; ਸੁਸਤੀ ।

**जात**—[ਜਾਤ] ਪੁ. ਪੁੱਤਰ ; ਜੀਵ ; ਕੌਮ, ਜਾਤ ; ਵਿ. ਜੰਮਿਆ ਹੋਇਆ ; ਪਰਗਟ, ਮਸ਼ਹੂਰ ।

**जातक**—[ਜਾਤਕ] ਪੁ. ਬੱਚਾ ; ਮੰਗਤਾ ; ਬੁੱਧ ਧਰਮ ਦਾ ਗ੍ਰੰਥ ।

**जातकर्म**—[ਜਾਤਕਰਮ] ਪੁ. ਹਿੰਦੂਆਂ ਦੇ ਦਸ ਸੰਸਕਾਰਾਂ ਵਿਚੋਂ ਚੌਥਾ ਸੰਸਕਾਰ ।

**जातना**—[ਜਾਤਨਾ] ਇ. ਯਾਤਨਾ (यातना) ।

+**जातपांत** (जातपान्त)—[ਜਾਤਪਾਂਤ] ਇ. ਜਾਤਪਾਤ ; ਬਿਰਾਦਰੀ ।

**जातपुत्रा**—[ਜਾਤਪੁਤ੍ਰਾ] ਇ. ਜੱਚਾ, ਜਾਪੇ ਵਾਲੀ ਤੀਵੀਂ ।

**जातवेद, जातवेदस**—[ਜਾਤਵੇਦ, ਜਾਤਵੇਦਸ] ਪੁ. ਅੱਗ ; ਸੂਰਜ ; ਪਰਮਾਤਮਾ, ਵੈਦ ।

**जातश्रम**—[ਜਾਤਸ਼੍ਰਮ] ਵਿ. ਥੱਕਿਆ ਹੋਇਆ ।

**जातस्नेह**—[ਜਾਤਸ੍ਨੇਹ] ਪੁ. ਪ੍ਰੇਮੀ, ਆਸ਼ਕ, ਪ੍ਰੀਤਮ ।

**जाता**—[ਜਾਤਾ] ਇ. ਪੁੱਤਰੀ, ਧੀ ।

**जातापत्य**—[ਜਾਤਾਪਤਯ] ਪੁ. ਜਿਸ ਦੇ ਪੁੱਤਰ ਹੋਇਆ ਹੋਵੇ ।

**जातापत्या**—[ਜਾਤਾਪਤ੍ਯਾ] ਇ. ਜੱਚਾ ਔਰਤ ।

**जाति**—[ਜਾਤਿ] ਇ. ਜਨਮ ; ਗੋਤਰ ; ਕੌਮ, ਜਾਤ ; ਮਾਲਤੀ ; ਚਮੇਲੀ ।

**जातिकोश**—[ਜਾਤਿਕੋਸ਼] ਪੁ. ਜੈਫਲ, ਜਾਇਫਲ ।

**जातिच्युत**—[ਜਾਤਿਚਯੁਤ] ਵਿ. ਬਰਾਦਰੀ 'ਚੋਂ ਕੱਢਿਆ ਹੋਇਆ ।

**जातिपत्र, जातिपत्री**—[ਜਾਤਿਪਤ੍ਰ, ਜਾਤਿਪਤ੍ਰੀ] ਪੁ. ਇ. ਜਵਿਤ੍ਰੀ ।

**जाति पांति**—[ਜਾਤਿ ਪਾਂਤਿ] ਇ. ਜਾਤਪਾਤ ।

**जातिफल**—[ਜਾਤਿਫਲ] ਪੁ. ਜਾਇਫਲ, ਜੈਫਲ ।

**जातिवैर**—[ਜਾਤਿਵੈਰ] ਪੁ. ਜ਼ਾਤੀ ਦੁਸ਼ਮਣੀ, ਸਹਿਜ ਵੈਰ ।

**जाती**—[ਜ਼ਾਤੀ] ਵਿ. ਵਿਅਕਤੀਗਤ, ਨਿਜੀ, ਆਪਣਾ ।

**जाती**—[ਜਾਤੀ] ਇ. ਚਮੇਲੀ ਦਾ ਫੁੱਲ ; ਐਲਾ ; ਮਾਲਤੀ ; ਜੈਫਲ ।

**जातीय**—[ਜਾਤੀਯ] ਵਿ. ਨਿਜੀ ; ਜਾਤ ਸਬੰਧੀ, ਬਰਾਦਰੀ ਦਾ ; ਕੌਮੀ, ਰਾਸ਼ਟ੍ਰੀਯ ।

**जातीयता**—[ਜਾਤੀਯਤਾ] ਇ, ਕੌਮੀਅਤ, ਕੌਮੀ ਭਾਵ ।

**जातु**—[ਜਾਤੂ] ਅਵ. ਕਦੇ ਰਾਸ਼ਟ੍ਰੀਯਤਾ ।

**जातुक**—[ਜਾਤੁਕ] ਪੁ. ਹਿੰਗ ।

**जातुधान**—[ਜਾਤੁਧਾਨ] ਪੁ. ਰਾਖਸ਼, ਦੈਂਤ ।

**जात्यंध** (जात्यन्ध)—[ਜਾਤ੍ਯੰਧ] ਵਿ. ਜਮਾਂਦਰੂ ਅੰਨ੍ਹਾ ।

**जात्य**—[ਜਾਤ੍ਯ] ਵਿ. ਕੁਲੀਨ ; ਸੁੰਦਰ ।

**जात्रा**—[ਜਾਤ੍ਰਾ] ਇ. ਵੇਖੋ ਯਾਤ੍ਰਾ (यात्रा) ।

**जात्री**—[ਜਾਤ੍ਰੀ] ਪੁ. ਵੇਖੋ ਯਾਤ੍ਰੀ (यात्री) ।

+**जाथका**—[ਜਾਥਕਾ] ਇ. ਢੇਰੀ, ਢੇਰ, ਬੋਹਲ ।

+**जादव**—[ਜਾਦਵ] ਪੁ. ਵੇਖੋ ਯਾਦਵ (यादव) ।

+**जादवपति**—[ਜਾਦਵਪਤਿ] ਪੁ. ਸ੍ਰੀ ਕ੍ਰਿਸ਼ਨ ਮਹਾਰਾਜ ।

**जादसपति** (पती)—[ਜਾਦਸਪਤਿ, (ਪਤੀ) ] ਪੁ. ਜਲ-ਜੀਵਾਂ ਦਾ ਸੁਆਮੀ, ਵਰੁਣ ਦੇਵਤਾ ।

+**जादा**—[ਜਾਦਾ] ਵਿ. ਬਹੁਤ, ਜ਼ਿਆਦਾ ।

**जादू**—[ਜਾਦੂ] ਪੁ. ਦੇਖਣ ਵਾਲਿਆਂ ਨੂੰ ਧੋਖਾ ਦੇਣ ਵਾਲਾ ਖੇਲ੍ਹ, ਹੱਥ ਦੀ ਸਫ਼ਾਈ ; ਟੂਣਾ, ਟੋਟਕਾ ; ਮੋਹਤ ਕਰਨ ਵਾਲੀ ਤਾਕਤ ।

**जादूगर**—[ਜਾਦੂਗਰ] ਪੁ. ਜਾਦੂ ਕਰਨ ਵਾਲਾ ਬੰਦਾ, ਮਦਾਰੀ ।

**जादूगरी**—[ਜਾਦੂਗਰੀ] ਇ. ਜਾਦੂਗਰ ਦਾ ਕੰਮ ਅਥਵਾ ਪੇਸ਼ਾ ।

**जादौ**—[ਜਾਦੌਂ] ਪੁ. ਵੇਖੋ ਯਾਦਵ (यादव) ।

**जादौराय**—[ਜਾਦੌਰਾਯ] ਪੁ. ਸ੍ਰੀ ਕ੍ਰਿਸ਼ਨ ਮਹਾਰਾਜ।

**जान**—[ਜਾਨ] ਇ. ਜਾਣਕਾਰੀ, ਗਿਆਨ ; ਅਨੁਮਾਨ ; ਸਮਝ ; ਪ੍ਰਾਣ, ਸਾਹ ; ਬਲ, ਤਾਕਤ ; ਸਾਰ, ਤੱਤ।

**जानकार**—[ਜਾਨਕਾਰ] ਵਿ. ਚਤਰ, ਸਮਝਦਾਰ, ਜਾਣਨ ਵਾਲਾ।

**जानकारी**—[ਜਾਨਕਾਰੀ] ਇ. ਵਾਕਫੀ, ਜਾਣਕਾਰੀ।

**जानकी**—[ਜਾਨਕੀ] ਇ. ਰਾਜਾ ਜਨਕ ਦੀ ਧੀ ਸ੍ਰੀ ਸੀਤਾ ਜੀ।

**जानकीजीवन**—[ਜਾਨਕੀਜੀਵਨ]
**जानकीनाथ**—[ਜਾਨਕੀਨਾਥ]
**जानकीमंगल**—[ਜਾਨਕੀਮੰਗਲ]
**जानकीरमण**—[ਜਾਨਕੀਰਮਣ]
**जानकीरवन**—[ਜਾਨਕੀਰਵਨ]
} ਪੁ. ਸ੍ਰੀ ਰਾਮਚੰਦਰ ਜੀ ਮਹਾਰਾਜ।

**जानदार**—[ਜਾਨਦਾਰ] ਵਿ. ਜੀਵਧਾਰੀ, ਪ੍ਰਾਣਵਾਨ ; ਤਾਕਤਵਰ, ਹਿੰਮਤਵਾਲਾ।

+**जाननहार**—[ਜਾਨਨਹਾਰ] ਵਿ. ਜਾਣਨ ਵਾਲਾ।

**जानना**—[ਜਾਨਨਾ] ਕ੍ਰਿ. ਵਾਕਿਫ ਹੋਣਾ, ਸਿੱਖਣਾ, ਸਮਝਣਾ, ਜਾਣਨਾ, ਮਾਲੂਮ ਕਰਨਾ ; ਇਤਲਾਹ ਪਾਉਣਾ।

**जानपद**—[ਜਾਨਪਦ] ਪੁ. ਕਿਸੇ ਦੇਸ਼ ਦਾ ਮਨੁੱਖ, ਦੇਸ਼ ; ਮਾਲ-ਗੁਜ਼ਾਰੀ ; ਵਿ. ਸਰਕਾਰੀ।

**जानमनि**—[ਜਾਨਮਨਿ] ਪੁ. ਗਿਆਨੀਆਂ ਵਿਚ ਸ੍ਰੇਸ਼ਟ, ਵੱਡਾ ਗਿਆਨੀ ਪੁਰਸ਼।

**जानराय**—[ਜਾਨਰਾਯ] ਪੁ. ਵੱਡਾ ਗਿਆਨੀ ਪੁਰਸ਼।

**जानवर**—[ਜਾਨਵਰ] ਪੁ. ਪ੍ਰਾਣੀ, ਜੀਵ ; ਪਸ਼ੂ, ਡੰਗਰ ; ਵਿ. ਮੂਰਖ, ਉਜੱਡ, ਅਸੱਭ।

+**जानहार**—[ਜਾਨਹਾਰ] ਵਿ. ਨਸ਼ਟ ਹੋਣ ਵਾਲਾ ; ਜਾਣ ਵਾਲਾ।

+**जानहु**—[ਜਾਨਹੁ] ਅਵ੍ਯ. ਮਾਨੋਂ, ਜਾਣ ਲਵੋ ਕਿ।

**जाना**—[ਜਾਨਾ] ਕ੍ਰਿ. ਇਕ ਥਾਂ ਤੋਂ ਦੂਸਰੇ ਥਾਂ ਤੇ ਪਹੁੰਚਣ ਲਈ ਚਲਣਾ ; ਦੂਰ ਹੋਣਾ, ਵੱਖ ਹੋਣਾ ; ਨਸ਼ਟ ਕਰਨਾ ; ਬਤੀਤ ਹੋਣਾ ; ਵਹਿਣਾ ; ਉਤਪੰਨ ਕਰਨ ; ਮਰਨਾ।

**जानि**—[ਜਾਨਿ] ਇ. ਵਹੁਟੀ, ਪਤਨੀ ; ਵਿ. ਜਾਣਕਾਰ।

**जानी**—[ਜਾਨੀ] ਵਿ. ਜਾਨ ਅਰਥਾਤ ਪ੍ਰਾਣਾਂ ਨਾਲ ਸਬੰਧਤ ; ਜਾਨ ਦਾ ; ਇ. ਪ੍ਰਾਣ ਪਿਆਰੀ।

+**जानु**—[ਜਾਨੁ] ਪੁ. ਗੋਡਾ ; ਅਵ. ਜਾਣੋਂ ਕਿ, ਮਾਨੋਂ।

**जानुपाणि**—[ਜਾਨੁਪਾਣਿ]
**जानुपानि**—[ਜਾਨੁਪਾਨਿ]
] ਕ੍ਰਿ. ਵਿ. ਗੋਡਿਆਂ ਤੇ ਹੱਥ ਧਰਨੇ।

**जानो**—[ਜਾਨੋ] ਅਵ੍ਯ. ਮਾਨੋਂ, ਜਿਵੇਂ।

**जाप**—[ਜਾਪ] ਪੁ. ਵਿਧੀ ਪੂਰਵਕ ਮੰਤਰ ਪਾਠ ਕਰਨ ਦਾ ਭਾਵ, ਜਪ, ਜਾਪ।

**जापक**—[ਜਾਪਕ] ਵਿ. ਜਪ ਕਰਨ ਵਾਲਾ।

**जापन**—[ਜਾਪਨ] ਪੁ. ਜਪ, ਮੰਤਰ-ਪਾਠ ; ਜਾਪਣ ਦੀ ਮਾਲਾ।

**जापा**—[ਜਾਪਾ] ਪੁ. ਜੱਚਾ ਖ਼ਾਨਾ।

**जापान**—[ਜਾਪਾਨ] ਪੁ. ਇਕ ਦ੍ਵੀਪ ਸਮੂਹ ਜੋ ਏਸ਼ੀਆ ਮਹਾਦ੍ਵੀਪ ਵਿਚ ਚੀਨ ਦੇ ਪੂਰਬ ਵਿਚ ਹੈ।

**जापानी**—[ਜਾਪਾਨੀ] ਪ. ਜਾਪਾਨ ਦਾ ਵਸਨੀਕ ; ਵਿ. ਜਾਪਾਨ ਦਾ, ਜਾਪਾਨ ਦਾ ਬਣਿਆ।

**जाप्य**—[ਜਾਪ੍ਯ] ਵਿ. ਜਪਣ ਯੋਗ।

**जा-बजा**—[ਜਾ-ਬਜਾ] ਕ੍ਰਿ. ਵਿ. ਥਾਂ ਥਾਂ ਤੇ।

**जाबर**—[ਜਾਬਰ] ਪੁ. ਇਕ ਪਰਕਾਰ ਦਾ ਪਕਵਾਨ ; ਵਿ. ਬੁੱਢਾ।

**जाबाल**—[ਜਾਬਾਲ] ਪੁ. ਇਕ ਰਿਸ਼ੀ ਦਾ ਨਾਂ ਜਿਸ ਦੀ ਮਾਂ ਦਾ ਨਾਂ ਜਬਾਲਾ ਸੀ।

**जाबालि**—[ਜਾਬਾਲਿ] ਪੁ. ਕੱਸ਼ਪ ਵੰਸ਼ ਦੇ ਇਕ ਮੁਨੀ ਜੋ ਦਸਰਥ ਦੇ ਗੁਰੂ ਸਨ।

**जाब्ता**—[ਜ਼ਾਬਤਾ] ਪੁ. ਨਿਯਮ, ਕਾਇਦਾ ; ਵਿਵਸਥਾ, ਕਾਨੂੰਨ।

**जाम**—[ਜਾਮ] ਪੁ. ਜਾਮਣ ; ਪਹਿਰ, ਤਿੰਨ ਘੰਟੇ ਦਾ ਸਮਾਂ ; ਪਿਆਲਾ ; ਵਿ. ਰੁਕਿਆ ਹੋਇਆ, ਜੰਮਿਆ ਹੋਇਆ।

**जामन**—[ਜਾਮਨ] ਪੁ. ਦੁੱਧ ਜਮਾਉਣ ਲਈ ਲਾਇਆ ਜਾਣ ਵਾਲਾ ਜਾਗ ; ਜਾਮੁਨ।

**जामना**—[ਜਾਮਨਾ] ਕ੍ਰਿ. ਵੇਖੋ ਜਮਨਾ (जमना)।

**जामल**—[ਜਾਮਲ] ਪੁ. ਇਕ ਤਰ੍ਹਾਂ ਦਾ ਤੰਤਰ।

**जामवंत (जामवन्त)**—[ਜਾਮਵੰਤ] ਪੁ. ਵੇਖੋ ਜਾਬਵਾਨ (जाम्बवान्)।

**जामा**—[ਜਾਮਾ] ਪੁ. ਇਕ ਪਰਕਾਰ ਦਾ ਪਹਿਰਾਵਾ ; ਪੁਸ਼ਾਕ।

**जमाता**—[ਜਮਾਤਾ]
**जमातु**—[ਜਮਾਤੁ]
] ਪੁ. ਜੁਆਈ, ਜਵਾਈ।

**जामि**—[ਜਾਮਿ] ਇ. ਨੂੰਹ ; ਧੀ ; ਭੈਣ ; ਕੁਲੀਨ ਇਸਤ੍ਰੀ, ਖ਼ਾਨਦਾਨੀ ਔਰਤ।

**जामिक**—[ਜਾਮਿਕ] ਪੁ. ਪਹਿਰੂਆ, ਰਾਖਾ।

**जामित्व**—[ਜਾਮਿਤ੍ਵ] ਪੁ. ਸਾਕ, ਰਿਸ਼ਤਾ, ਸੰਬੰਧ।

**जामुन**—[ਜਾਮੁਨ] ਪੁ. ਜਾਮਣ ਨਾਂ ਦਾ ਰੁੱਖ ਅਤੇ ਉਸ ਦਾ ਫਲ।

**जामुनी**—[ਜਾਮੁਨੀ] ਵਿ. ਜਾਮਣ ਦੇ ਰੰਗ ਦਾ, ਬੈਂਗਣੀ।

**जामेय**—[ਜਾਮੇਯ] ਪੁ. ਭਾਣਜਾ।

**जामेवार**—[ਜਾਮੇਵਾਰ] ਪੁ. ਵੇਲ ਬੂਟੇਦਾਰ ਦੁਸ਼ਾਲਾ।

**जाय**—[ਜਾਯ] ਵਿ. ਉਚਿਤ, ਯੋਗ, ਵਾਜਬ, ਮੁਨਾਸਿਬ ਫ਼ਜ਼ੂਲ, ਬੇਫ਼ਾਇਦਾ।

झांझिया (झाञ्झिया)—[ਝਾਂਝਿਆ] ਵਿ. ਝਾਂਜਰਾਂ ਵਜਾਉਣ ਵਾਲਾ।

झांप—[ਝਾਂਪ] ਇ. ਢੱਕਣ, ਛਪਰੀ ; ਪਰਦਾ, ਚਿਕ ; ਪੁ. ਉਛਲ ਕੁਦ।

झांपड—[ਝਾਂਪੜ] ਪੁ. ਥੱਪੜ, ਚਪੇੜ।

झांपना—[ਝਾਂਪਨਾ] ਕ੍ਰਿ. ਢਕਣਾ ; ਸ਼ਰਮਾਉਣਾ, ਝੇਂਪਣਾ, ਛਿਪਣਾ।

झांपी—[ਝਾਂਪੀ] ਇ. ਢਕਣ ਦਾ ਛਾਬਾ, ਟੋਕਰੀ ; ਮੁੰਜ ਦੀ ਪਿਟਾਰੀ ; ਛਪਰੀ, ਊਂਘ।

झांपी—[ਝਾਂਪੋਂ] ਇ. ਬਦਚਲਣ ਔਰਤ ; ਮਮੋਲਾ ਪੰਛੀ।

+झांवना—[ਝਾਂਵਨਾ] ਕ੍ਰਿ. ਝਾਂਵੇਂ ਨਾਲ ਰਗੜ ਕੇ ਧੋਣਾ।

+झांवर—[ਝਾਂਵਰ] ਇ. ਨੀਵੀਂ ਧਰਤੀ ਜਿਥੇ ਪਾਣੀ ਖਲੋਵੇ ; ਵਿ. ਮੈਲਾ, ਮੁਰਝਾਇਆ ਹੋਇਆ ; ਸੁਸਤ।

झांवली—[ਝਾਂਵਲੀ] ਇ. ਝਲਕ, ਕਨੱਖੀ ਨਾਲ ਝਾਕਣ ਦਾ ਭਾਵ।

झांवां—[ਝਾਂਵਾਂ] ਪੁ. ਮੱਚ ਕੇ ਕਾਲੀ ਹੋਈ ਇੱਟ, ਝਾਂਵਾਂ।

झांसना—[ਝਾਂਸਨਾ] ਕ੍ਰਿ. ਧੋਖਾ ਦੇਣਾ, ਠਗਣਾ, ਝਾਂਸਾ ਦੇਣਾ ; ਕਿਸੇ ਇਸਤ੍ਰੀ ਨੂੰ ਵਿਭਚਾਰ ਵਿਚ ਫਸਾਉਣਾ।

झांसा—[ਝਾਂਸਾ] ਪੁ. ਛਲ, ਧੋਖਾ, ਫਰੇਬ।

झांसपट्टी—[ਝਾਂਸਪੱਟੀ] ਇ. ਧੋਖੇਬਾਜ਼ੀ।

झांसिया—[ਝਾਂਸਿਯਾ] ਵਿ. ਧੋਖਾ ਦੇਣ ਵਾਲਾ, ਧੋਖੇਬਾਜ਼।

झांसी—[ਝਾਂਸੀ] ਪੁ. ਖੇਤ ਦੀ ਫਸਲ ਦੇ ਨਾਸ਼ ਕਰਨ ਵਾਲਾ ਇਕ ਕੀੜਾ।

झा—[ਝਾ] ਪੁ. ਮੈਥਿਲੀ ਬ੍ਰਾਹਮਣਾਂ ਦੀ ਇਕ ਉਪਾਧੀ।

झाईं—[ਝਾਈਂ] ਇ. ਵੇਖੋ ਝਾਈ (झांईं)।

+झाऊ—[ਝਾਊ] ਪੁ. ਛੋਟਾ ਝਾੜ, ਵਧੇਰੇ ਕਰਕੇ ਰੇਤਲੇ ਮੈਦਾਨਾਂ ਵਿਚ ਹੁੰਦਾ ਹੈ, ਝਾੜੀ।

झाग—[ਝਾਗ] ਪੁ. ਝੱਗ।

+झागड़—[ਝਾਗੜ] ਪੁ. ਤਕਰਾਰ, ਝਗੜਾ।

+झागना—[ਝਾਗਨਾ] ਕ੍ਰਿ. ਝੱਗ ਪੈਦਾ ਹੋਣੀ, ਝੱਗ ਨਿਕਣਦਾ ; ਝੱਗ ਪੈਦਾ ਕਰਨਾ।

+झाट—[ਝਾਟ] ਪੁ. ਵੇਲਾਂ ਦੀ ਝੰਗੀ।

झाड़—[ਝਾੜ] ਪੁ. ਝਾੜੀ ; ਇਕ ਆਤਸ਼ਬਾਜ਼ੀ ; ਗੁੱਛਾ ; ਇਕ ਤਰ੍ਹਾਂ ਦੀ ਰੌਸ਼ਨੀ ਕਰਨ ਦਾ ਦੀਵਾ ; ਇ. ਝਾੜਨ ਦਾ ਕੰਮ ; ਡਾਟ ਡਪਟ ; ਝਾੜ ਫੂੰਕਾ।

झाड़खंड—[ਝਾੜਖੰਡ] ਪੁ. ਜੰਗਲ, ਬਣ, ਬੀੜ।

झाड़झंखाड़—[ਝਾੜਝੰਖਾੜ] ਕੰਡੇਦਾਰ ਝਾੜੀਆਂ ਆਦਿ ਦਾ ਸਮੂਹ, ਵਾਧੂ ਚੀਜ਼ਾਂ ਦਾ ਢੇਰ।

झाड़दार—[ਝਾੜਦਾਰ] ਵਿ. ਕੰਡੇਦਾਰ, ਕੰਡਿਆਲਾ ; ਸੰਘਣਾ।

झाड़फानूस—[ਝਾੜਫ਼ਾਨੂਸ] ਪੁ. ਸ਼ੀਸ਼ੇ ਦਾ ਬਣਿਆ ਰੌਸ਼ਨੀ ਅਤੇ ਸਜਾਵਟ ਦਾ ਸਾਮਾਨ।

झाड़न—[ਝਾੜਨ] ਇ. ਗਰਦ ਝਾੜਨ ਦਾ ਕਪੜਾ ; ਕੂੜਾ ਕਰਕਟ।

झाड़ना—[ਝਾੜਨਾ] ਕ੍ਰਿ. ਮਿੱਟੀ-ਘੱਟਾ ਸਾਫ ਕਰਨਾ ; ਝਾੜੂ ਦੇਣਾ ; ਝਾੜਾ ਦੇਣਾ ; ਮੰਤਰ ਪੜ੍ਹ ਕੇ ਫੂਕਣਾ ; ਫਿਟਕਾਰਨਾ ; ਚਿੜੀਆਂ ਆਦਿ ਦਾ ਖੰਭ ਡੇਗਣਾ ; ਦੂਰ ਕਰਨਾ।

झाड़फूंक—[ਝਾੜਫੂੰਕ] ਇ. ਝਾੜਾ ਦੇ ਕੇ ਰੋਗ ਜਾਂ ਪ੍ਰੇਤ ਆਦਿ ਦੇ ਅਸਰ ਨੂੰ ਦੂਰ ਕਰਨ ਦਾ ਭਾਵ।

झाड़बुहार—[ਝਾੜਬੁਹਾਰ] ਇ. ਝਾੜਨ ਜਾਂ ਬੁਹਾਰਨ ਦਾ ਕੰਮ ਸਫਾਈ।

झाड़ा—[ਝਾੜਾ] ਪੁ. ਜਾਮਾ-ਤਲਾਸ਼ੀ ; ਮੰਤਰ ਨਾਲ ਰਾਜ਼ੀ ਕਰਨ ਦਾ ਕੰਮ, ਝਾੜਫੂਕ ; ਵਿਸ਼ਟਾ ਮੈਲਾ, ਪਖਾਨਾ ਫਿਰਨ ਦੀ ਥਾਂ।

झाड़ी—[ਝਾੜੀ] ਇ. ਛੋਟਾ ਝਾੜ ਜਾਂ ਬੂਟਾ ; ਛੋਟੇ ਛੋਟੇ ਰੁਖਾਂ ਦਾ ਸਮੂਹ ; ਸੂਅਰ ਦੇ ਵਾਲਾਂ ਦੀ ਕੂਚੀ।

झाड़ीदार—[ਝਾੜੀਦਾਰ] ਵਿ. ਕੰਡਿਆਂ ਵਾਲਾ, ਸੰਘਣਾ ; ਝਾੜੀ ਜਿਹਾ।

झाड़ू—[ਝਾੜੂ] ਪੁ. ਬੁਹਾਰੀ, ਬਹੁਕਰ ; ਪੂੰਛਲ ਤਾਰਾ।

झापड़—[ਝਾਪੜ] ਪੁ. ਥੱਪੜ, ਤਮਾਚਾ, ਚਪੇੜ, ਲਫੇੜਾ।

झाबर—[ਝਾਬਰ] ਪੁ. ਦਲਦਲੀ ਧਰਤੀ ; ਛਾਬਾ, ਟੋਕਰਾ।

+झाबा—[ਝਾਬਾ] ਪੁ. ਛਾਬਾ, ਟੋਕਰਾ, ਖੱਚਾ ; ਵੇਖੋ ਝੱਬਾ (झब्बा)।

+झाबी—[ਝਾਬੀ] ਇ. ਛੋਟਾ ਝਾਬਾ।

झाम—[ਝਾਮ] ਪੁ. ਝੱਬਾ, ਗੁੱਛਾ ; ਘੁਰਕੀ ; ਛਲ, ਕਪਟ, ਧੋਖਾ ; ਇਕ ਪਰਕਾਰ ਦਾ ਮਿੱਟੀ ਪੁੱਟਣ ਦਾ ਸੰਦ।

झामक—[ਝਾਮਕ] ਪੁ. ਜਲੀ ਹੋਈ ਇੱਟ, ਝਾਵਾਂ।

झामर—[ਝਾਮਰ] ਪੁ. ਤੀਵੀਆਂ ਦਾ ਪੈਰਾਂ ਦਾ ਇਕ ਗਹਿਣਾ।

झामी—[ਝਾਮੀ] ਵਿ. ਛਲੀਆ, ਕਪਟੀ, ਧੋਖੇਬਾਜ਼।

झायं झायं—[ਝਾਯੰ ਝਾਯੰ] ਇ. ਝਨਝਨ, ਝਨਕਾਰ ; ਬਕਵਾਸ ; ਹੁੱਜਤ, ਤਕਰਾਰ।

+झार—[ਝਾਰ] ਵਿ. ਕੁਲ, ਸਭ ; ਝੁੰਡ, ਕੇਵਲ, ਨਿਪਟ, ਇ. ਦਾਹ, ਜਲਨ ; ਲਪਟ ; ਈਰਖਾ ; ਝਾਲ ; ਪੁ. ਝਰਨਾ ; ਇਕ ਰੁਖ ਦਾ ਨਾਂ।

झारखंड—[ਝਾਰਖੰਡ] ਪੁ. ਵੈਦਨਾਥ ਤੋਂ ਜਗਨਨਾਥਪੁਰੀ ਤਕ ਦਾ ਇਕ ਪ੍ਰਾਚੀਨ ਪ੍ਰਦੇਸ਼ ; ਜੰਗਲ।

झारन—[ਝਾਰਨ] ਪੁ. ਵੇਖੋ ਝਾੜਨ (झाड़न)।

झारना—[ਝਾਰਨਾ] ਕ੍ਰਿ. ਵਾਲਾਂ ਦੀ ਸਫਾਈ ਲਈ ਕੰਘਾ ਕਰਨਾ ; ਵੱਖ ਕਰਨਾ, ਝਾੜਨਾ ; ਵੇਖੋ ਝਾੜਨਾ (झाड़ना)।

**झारा**—[ਝਾਰਾ] ਕ੍ਰਿ. ਦਾਣੇ ਸਾਫ ਕਰਨ ਦਾ ਇਕ ਪਰਕਾਰ ਦਾ ਛੱਜ ; ਪਤਲੀ ਛਣੀ ਹੋਈ ਭੰਗ ।

**झारी**—[ਝਾਰੀ] ਇ. ਪਾਣੀ ਰੱਖਣ ਦਾ ਟੂਟੀਦਾਰ ਮਿੱਟੀ ਦਾ ਭਾਂਡਾ, ਸੁਰਾਹੀ ; ਵੇਖੋ ਝਾੜੀ (झाड़ी) ।

**झारू**—[ਝਾਰੂ] ਪੁ. ਵੇਖੋ ਝਾੜੂ (झाड़ू) ।

**झाल**—[ਝਾਲ] ਪੁ. ਵੱਡਾ ਖੌਂਚਾ, ਟੋਕਰੀ, ਝਾੜਨ ਦੀ ਕ੍ਰਿਆ ; ਇ. ਤੇਜ਼ੀ, ਚਰਪਰਾਹਟ ; ਤਰੰਗ, ਲਹਿਰ ; ਕਾਮ-ਇੱਛਿਆ ; ਵਰਖਾ ਦੀ ਝੜੀ ਜੋ ਕਈ ਦਿਨ ਲਗੀ ਰਹੇ ।

**झालड़**—[ਝਾਲੜ] ਇ. ਆਰਤੀ ਕਰਨ ਵੇਲੇ ਵਜਾਇਆ ਜਾਣ ਵਾਲਾ ਘੜਿਆਲ ; ਵੇਖੋ ਝਾਲਰ (झालर) ।

+**झालना**—[ਝਾਲਨਾ] ਕ੍ਰਿ. ਧਾਤ ਦੀਆਂ ਚੀਜ਼ਾਂ ਨੂੰ ਟਾਂਕਾ ਲਾ ਕੇ ਜੋੜਨਾ ; ਕਿਸੇ ਚੀਜ਼ ਨੂੰ ਠੰਡਾ ਕਰਨ ਲਈ ਬਰਫ ਜਾਂ ਸ਼ੋਰੇ ਆਦਿ ਵਿਚ ਰੱਖਣਾ ।

**झालर**—[ਝਾਲਰ] ਇ. ਖ਼ੂਬਸੂਰਤੀ ਲਈ ਲਾਇਆ ਕਿਨਾਰਾ ਇਸ ਤਰ੍ਹਾਂ ਦੀ ਕੋਈ ਵੀ ਲਟਕਦੀ ਹੋਈ ਚੀਜ਼ ; ਆਰਤੀ ਵੇਲੇ ਵੱਜਣ ਵਾਲੀ ਘੜਿਆਲ ।

**झाला**—[ਝਾਲਾ] ਪੁ. ਮਕੜੀ ਦਾ ਜਾਲਾ ; ਰਾਜਪੂਤਾਂ ਦੀ ਇਕ ਮੂੰਹੀਂ ;

**झालि**—[ਝਾਲਿ] ਇ. ਪਾਣੀ ਦੀ ਝੜੀ, ਇਕ ਤਰ੍ਹਾਂ ਦੀ ਕਾਂਜੀ ।

**झावँ झावँ**—[ਝਾਵੈਂ ਝਾਵੈਂ] ਇ. ਹੁੱਜਤ, ਤਕਰਾਰ ।

**झावर**—[ਝਾਵਰ] ਪੁ. ਵੇਖੋ ਝਾਬਰ (झाबर) ।

**झावु झावुक**—[ਝਾਵੂ, ਝਾਵੁਕ] ਪੁ. ਵੇਖੋ ਝਾਊ (झाऊ) ।

**झिंगन**—[ਝਿੰਗਨ] ਪੁ. ਇਕ ਰੁੱਖ ; ਸਾਰਸੁਤ, ਬ੍ਰਾਹਮਣਾਂ ਦੀ ਇਕ ਮੂੰਹੀ ।

**झिंगवा**—[ਝਿੰਗਵਾ] ਇ. ਇਕ ਤਰ੍ਹਾਂ ਦੀ ਛੋਟੀ ਮੱਛੀ ।

**झिंगुली**—[ਝਿੰਗੁਲੀ] ਇ. ਛੋਟੇ ਬੱਚੇ ਦਾ ਝੱਗਾ ।

**झिंझिया**—[ਝਿੰਝਿਯਾ] ਇ. ਛੋਟੇ ਛੋਟੇ ਛੇਕਾਂ ਵਾਲਾ ਛੋਟਾ ਘੜਾ ਜਿਸ ਵਿਚ ਦੀਵਾ ਬਾਲ ਕੇ ਕੁੜੀਆਂ ਅੱਸੂ ਦੇ ਮਹੀਨੇ ਘੁਮਾਉਂਦੀਆਂ ਹਨ ।

**झिंझिरीटा**—[ਝਿੰਝਿਰੀਟਾ] ਇ. ਇਕ ਪੰਛੀ ਵਿਸ਼ੇਸ਼ ।

**झिंझी (झिञ्झी)**—[ਝਿੰਝੀ] ਇ. ਇਕ ਤਰ੍ਹਾਂ ਦਾ ਕੀੜਾ ; ਝੀਂਗਰ, ਬੀਂਡਾ ।

**झिंझोटी**—[ਝਿੰਝੋਟੀ] ਇ. ਇਕ ਰਾਗਣੀ ।

**झिझक**—[ਝਿਝਕ] ਇ. ਝਿਜਕ, ਸੰਕੋਚ ।

**झिझकना**—[ਝਿਝਕਨਾ] ਕ੍ਰਿ. ਭੈ ਜਾਂ ਲਾਜ ਕਾਰਨ ਕੋਈ ਗੱਲ ਕਹਿਣੋਂ ਝਿਝਕਣਾ ।

**झिझकार**—[ਝਿਝਕਾਰ] ਇ. ਵੇਖੋ ਝੜਕਾਰ (झड़कार) ।

**झिझकारना**—[ਝਿਝਕਾਰਨਾ] ਕ੍ਰਿ. ਵੇਖੋ ਝੜਕਾਰਨਾ (झड़कारना) ।

**झिड़कना**—[ਝਿੜਕਨਾ] ਕ੍ਰਿ. ਝਿੜਕੀ ਦੇਣਾ, ਡਾਂਟਣਾ, ਫਟਕਾਰਨਾ ।

**झिड़की**—[ਝਿੜਕੀ] ਕ੍ਰਿ. ਝਿੜਕਣ ਦਾ ਭਾਵ, ਡਾਂਟ, ਫਟਕਾਰ ।

**झिड़झिड़ना**—[ਝਿੜਝਿੜਨਾ] ਕ੍ਰਿ. ਕੌੜੀ ਗੱਲ ਆਖਣੀ, ਬੁਰਾ ਭਲਾ ਆਖਣਾ ।

**झिनवा**—[ਝਿਨਵਾ] ਪੁ. ਮਹੀਨ ਚਾਉਲਾਂ ਦਾ ਧਾਨ ।

**झिपना**—[ਝਿਪਨਾ] ਕ੍ਰਿ. ਸ਼ਰਮਾਉਣਾ, ਝੇਂਪਣਾ ।

+**झिपाना**—[ਝਿਪਾਨਾ] ਕ੍ਰਿ. ਸ਼ਰਮਿੰਦਾ ਕਰਨਾ, ਸ਼ਰਮਾਉਣਾ ।

**झिर**—[ਝਿਰ] ਇ. ਵੇਖੋ ਝਿਰੀ (झिरी) ।

**झिरकना**—[ਝਿਰਕਨਾ] ਕ੍ਰਿ. ਵੇਖੋ ਝਿੜਕਨਾ (झिड़कना) ।

**झिरझिर**—[ਝਿਰਝਿਰ] ਕ੍ਰਿ. ਹੌਲੀ ਹੌਲੀ, ਧੀਰੇ ਧੀਰੇ ; ਝਿਰ ਝਿਰ ਦੀ ਆਵਾਜ਼ ਨਾਲ ।

**झिरझिरा**—[ਝਿਰਝਿਰਾ] ਵਿ. ਬਹੁਤ ਬਰੀਕ, ਛਿੱਦਾ ।

**झिरना**—[ਝਿਰਨਾ] ਪੁ. ਛੇਕ, ਛਿੱਦਰ ; ਝਰਨਾ ; ਕ੍ਰਿ. ਵੇਖੋ ਝਰਨਾ (झरना) ।

**झिरी**—[ਝਿਰੀ] ਇ. ਛੋਟਾ ਛੇਕ ; ਪਾਣੀ ਵਗਣ ਦਾ ਛੋਟਾ ਸੋਤ ; ਪਾਲਾ ; ਪਾਲੇ ਮਾਰੀ ਫਸਲ ।

**झिलंगा**—[ਝਿਲੰਗਾ] ਪੁ. ਉਹ ਮੰਜੀ ਜਿਸ ਦੀ ਬੁਣਤੀ ਢਿੱਲੀ ਹੋ ਗਈ ਹੋਵੇ ।

**झिलना**—[ਝਿਲਨਾ] ਕ੍ਰਿ. ਜ਼ਬਰਦਸਤੀ ਘੁਸਣਾ ; ਤ੍ਰਿਪਤ ਹੋਣਾ ; ਮਗਨ ਹੋਣਾ ; ਝੱਲਿਆ ਜਾਣਾ, ਝੱਲਣਾ ।

**झिलम**—[ਝਿਲਣਾ] ਇ. ਲੋਹੇ ਦੀ ਜਾਲੀ ਦੀ ਬਣੀ ਟੋਪੀ ਜੋ ਲੜਾਈ ਦੇ ਸਮੇਂ ਸਿਰ ਤੇ ਧਾਰਨ ਕਰਦੇ ਹਨ ।

**झिलमिल**—[ਝਿਲਮਿਲ] ਇ. ਝਿਲਮਿਲਾਹਟ, ਚਮਕ, ਰਹਿ ਰਹਿ ਕੇ ਚਮਕਣ ਵਾਲੀ ਰੋਸ਼ਨੀ, ਚਮਕਾਰਾ, ਲਿਸ਼ਕ ।

**झिलमिला**—[ਝਿਲਮਿਲਾ] ਵਿ. ਛਿੱਦਾ, ਪਤਲਾ, ਮਹੀਨ ; ਚਮਕੀਲਾ, ਰੁਕ ਰੁਕ ਕੇ ਚਮਕਣ ਵਾਲਾ ।

**झिलमिलाना**—[ਝਿਲਮਿਲਾਨਾ] ਕ੍ਰਿ. ਰੋਸ਼ਨੀ ਦਾ ਝਿਲਮਿਲ ਝਿਲਮਿਲ ਕਰਨਾ, ਟਿਮਟਿਮਾਉਣਾ ।

**झिलमिलाहट**—[ਝਿਲਮਿਲਾਹਟ] ਇ. ਝਿਲਮਿਲਾਉਣ ਦੀ ਕ੍ਰਿਆ ਜਾਂ ਭਾਵ ।

**झिलमिली**—[ਝਿਲਮਿਲੀ] ਇ. ਖਿੜਕੀਆਂ ਆਦਿ ਵਿਚ ਜੜਿਆ ਜਾਣ ਵਾਲਾ ਟੇਢੀ ਪਟੜੀਆਂ ਦਾ ਢਾਂਚਾ ਜੋ ਪਿੱਛੇ ਲਗੀ ਲਕੜ ਨੂੰ ਖਿੱਚਣ ਨਾਲ ਖੁਲ੍ਹਦਾ ਜਾਂ ਬੰਦ ਹੁੰਦਾ ਹੈ ; ਚਿਕ ; ਇਕ ਤਰ੍ਹਾਂ ਦੀ ਜਾਲੀ ; ਕੰਨਾਂ ਦਾ ਇਕ ਗਹਿਣਾ ।

**झिल्लड़**—[ਝਿੱਲੜ] ਵਿ. ਜਿਸ ਦੀ ਬੁਨਾਵਟ ਦੂਰ ਦੂਰ ਹੋਵੇ, ਛਿੱਦਾ ।

**झिल्लन**—[ਝਿੱਲਨ] ਇ. ਦਰੀ ਬੁਣਨ ਵਾਲੇ ਅੱਡੇ ਦੀ ਮਜ਼ਬੂਤ ਲੱਕੜ ।

**झिल्ला**—[ਝਿੱਲਾ] ਇ. ਕਿਸੇ ਚੀਜ਼ ਦੀ ਪਤਲੀ ਤਹਿ, ਮਹੀਨ ਛਿਲਕਾ ; ਅੱਖ ਦਾ ਜਾਲਾ ।

**झिली**—[ਝਿਲੀ] ਇ. ਦਰੀ ਬੁਣਨ ਵਾਲੇ ਅੱਡੇ ਦੀ ਮਜ਼ਬੂਤ ਲਕੜ ।

**झिल्लीकंठ** (झिल्लीकण्ड)—[ਝਿੱਲੀਕੰਠ] ਪੁ. ਪਾਲਤੂ ਕਬੂਤਰ ।

**झींका**—[ਝੀਂਕਾ] ਪੁ. ਚੱਕੀ ਵਿਚ ਇਕ ਵਾਰੀ ਪਾਇਆ ਜਾਣ ਵਾਲਾ ਗਲਾ ।

**झींखना**—[ਝੀਂਖਣਾ] ਕ੍ਰਿ. ਖਿਝਣਾ, ਚਿੜਨਾ ; ਦੁਖੀ ਹੋਣਾ ।

**झींगट**—[ਝੀਂਗਟ] ਪੁ. ਮਲਾਹ, ਖੇਵਟ ।

**झींगा**—[ਝੀਂਗਾ] ਪੁ. ਇਕ ਤਰ੍ਹਾਂ ਦੀ ਮੱਛੀ ।

**झींगुर**—[ਝੀਂਗੁਰ] ਪੁ. ਇਕ ਬਰਸਾਤੀ ਕੀੜਾ ਜੋ ਹਨੇਰੇ ਵਿਚ ਝਨਝਨ ਕਰਦਾ ਹੈ, ਬੀਂਡਾ ; ਝਿੱਲੀ ।

**झींसी**—[ਝੀਂਸੀ] ਇ. ਫੁਹਾਰ, ਕਿਣਮਿਣਕਾਣੀ, ਬੂੰਦਾ ਬਾਂਦੀ ।

**झीखना**—[ਝੀਖਣਾ] ਕ੍ਰਿ. ਵੇਖੋ ਝੀਂਖਣਾ (झींखना) ।

**झीना**—[ਝੀਨਾ] ਵਿ. ਮਹੀਨ, ਬਰੀਕ ; ਸੁਸਤ, ਧੀਮਾ ; ਛੇਕਾਂ ਵਾਲਾ ।

**झीमर**—[ਝੀਮਰ] ਪੁ. ਵੇਖੋ ਧੀਵਰ (धीवर) ।

**झील**—[ਝੀਲ] ਇ. ਕੁਦਰਤੀ ਪਾਣੀ ਦਾ ਵੱਡਾ ਤਲਾ ; ਬਹੁਤ ਵੱਡਾ ਤਲਾ ।

**झीलर**—[ਝੀਲਰ] ਪੁ. ਛੋਟੀ ਝੀਲ ।

+**झीली**—[ਝੀਲੀ] ਇ. ਦੁੱਧ ਦੀ ਮਲਾਈ ; ਵੇਖੋ ਝਿੱਲੀ (झिल्ली) ।

**झीवर**—[ਝੀਵਰ] ਪੁ. ਮਲਾਹ ਮਾਂਝੀ, ਖੇਵਟ ।

**झुंगना**—[ਝੁੰਗਨਾ] ਪੁ. ਜੁਗਨੂੰ, ਟਟੈਹਣਾ ।

**झुंझना**—[ਝੁੰਝਨਾ] ਪੁ. ਛਣਛਣਾ, ਇਕ ਖਿਡਾਉਣਾ ।

**झुंझलाना**—[ਝੁੰਝਲਾਨਾ] ਕ੍ਰਿ. ਖਿਝਣਾ, ਚਿੜਨਾ ।

**झुंझलाहट**—[ਝੁੰਝਲਾਹਟ] ਇ. ਝੁੰਜਲਾਉਣ ਦਾ ਭਾਵ, ਚਿੜ ।

**झुंट** (झुण्ट)—[ਝੁੰਟ] ਪੁ. ਬਿਨਾ ਤਣਿਆਂ ਵਾਲਾ ਰੁਖ, ਝਾੜੀ ।

**झुंड** (झुण्ड)—[ਝੁੰਡ] ਪੁ. ਜੱਥਾ, ਗਰੋਹ, ਝੁੰਡ ।

**झुंडी**—[ਝੁੰਡੀ] ਇ. ਚਰ੍ਹੀ ਮੱਕੀ ਦੇ ਵੱਢੇ ਟਾਂਡਿਆਂ ਦੀਆਂ ਜੜਾਂ, ਕਰਚੇ, ਗਰਚੇ ।

**झुकना**—[ਝੁਕਨਾ] ਕ੍ਰਿ. ਹੇਠਾਂ ਵਲ ਲਟਕਣਾ, ਝੁਕਣਾ, ਨੀਵੇਂ ਹੋਣਾ ; ਹਾਰ ਜਾਂ ਛੋਟਾਪਣ ਪ੍ਰਵਾਨ ਕਰਨਾ ; ਕੋਈ ਪਾਸਾ ਲੈਣਾ ।

**झुकमुख**—[ਝੁਕਮੁਖ] ਪੁ. ਅਜੇਹਾ ਹਨੇਰਾ ਜਿਸ ਵਿਚ ਕੋਈ ਚੀਜ਼ ਸਾਫ਼ ਨਾ ਦਿਸੇ, ਮੂੰਹ ਹਨੇਰਾ ।

**झुकरना**—[ਝੁਕਰਨਾ] ਕ੍ਰਿ. ਗੁੱਸੇ ਹੋਣਾ, ਖਿਝਣਾ, ਚਿੜ੍ਹਨਾ ।

**झुकवाना**—[ਝੁਕਵਾਨਾ] ਕ੍ਰਿ. ਝੁਕਣ ਦਾ ਕੰਮ ਦੂਸਰੇ ਤੋਂ ਕਰਾਉਣਾ ।

**झुकाना**—[ਝੁਕਾਨਾ] ਕ੍ਰਿ. ਝੁਕਾਉਣਾ, ਨੀਵਾਂ ਕਰਨਾ ।

**झुकामुखी**—[ਝੁਕਾਮੁਖੀ] ਪੁ. ਵੇਖੋ ਝੁਕਮੁਖ (झुकमुख) ।

+**झुकार**—[ਝੁਕਾਰ] ਪੁ. ਹਵਾ ਦਾ ਬੁੱਲਾ ਜਾਂ ਝੋਂਕਾ ।

**झुकाव**—[ਝੁਕਾਵ] ਪੁ. ਝੁਕਣ ਦਾ ਭਾਵ ; ਮਨ ਦਾ ਕਿਸੇ ਪਾਸੇ ਲਗਣ ਦਾ ਭਾਵ ; ਉਤਾਰ ।

**झुटपुटा**—[ਝੁਟਪੁਟਾ] ਪੁ. ਮਟਕ ਚਾਨਣਾ, ਕੁਝ ਹਨੇਰਾ-ਕੁਝ ਚਾਨਣਾ ।

**झुटुंग**—[ਝੁਟੁੰਗ] ਵਿ. ਜਟਾਂ ਵਾਲਾ, ਲਟੂਰੀਆ ।

**झुठकाना**—[ਝੁਠਕਾਨਾ] ਕ੍ਰਿ. ਝੂਠੀ ਗੱਲ ਨਾਲ ਦੂਸਰੇ ਨੂੰ ਧੋਖਾ ਦੇਣਾ ।

**झुठलाना**—[ਝੁਠਲਾਨਾ] ਕ੍ਰਿ. ਸੱਚੇ ਨੂੰ ਝੂਠਾ ਕਰਨਾ, ਝੂਠਾ ਠਹਿਰਾਉਣਾ ; ਝੂਠ ਕਹਿ ਕੇ ਧੋਖਾ ਦੇਣਾ ।

**झुठाई**—[ਝੁਠਾਈ] ਇ. ਝੂਠਾਪਣ ।

**झुठाना**—[ਝੁਠਾਨਾ] ਕ੍ਰਿ. ਝੂਠਾ ਕਰਨਾ, ਝੂਠਾ ਠਹਿਰਾਉਣਾ ।

**झुठामूठी**—[ਝੁਠਾਮੂਠੀ] ਇ. ਝੂਠਮੂਠ ।

**झुन**—[ਝੁਨ] ਇ. ਇਕ ਚਿੜੀ ; ਕੰਬਣੀ ।

**झुनक**—[ਝੁਨਕ] ਪੁ. ਝਾਂਜਰ ਦੀ ਅਵਾਜ਼ ।

**झुनकना**—[ਝੁਨਕਨਾ] ਕ੍ਰਿ. ਝੁਨ ਝੁਨ ਸ਼ਬਦ ਹੋਣਾ ; ਪੁ. ਛੁਣਛੁਣਾ ।

**झुनकार**—[ਝੁਨਕਾਰ] ਵਿ. ਮਹੀਨ, ਬਰੀਕ, ਪਤਲਾ ।

**झुनझुना**—[ਝੁਨਝੁਨਾ] ਪੁ. ਛਣਛਣਾ, ਬੱਚਿਆਂ ਦਾ ਖਿਡਾਉਣਾ, ਛਣਕਣਾ ।

**झुनझुनाना**—[ਝੁਨਝੁਨਾਨਾ] ਕ੍ਰਿ. ਝੁਨਝੁਨ ਦੀ ਧੁਨੀ ਹੋਣਾ ਜਾਂ ਕਰਨਾ ।

**झुनझुनियाँ**—[ਝੁਨਝੁਨਿਆਂ] ਇ. ਸਣ ਦਾ ਬੂਟਾ ; ਬੇੜੀ ; ਪੰਜੇਬ ।

**झुनझुनी**—[ਝੁਨਝੁਨੀ] ਇ. ਝੁਣਝੁਣੀ, ਕੰਬਣੀ, ਸਨਸਨਾਹਟ ।

**झुपझुपी**—[ਝੁਪਝੁਪੀ] ਇ. ਵੇਖੋ ਝੁਬਝੁਬੀ (झुबझुबी) ।

**झुपरी**—[ਝੁਪਰੀ] ਇ. ਵੇਖੋ ਝੋਂਪੜੀ (झोंपड़ी) ।

+**झुप्पी**—[ਝੁੱਪੀ] ਪੁ. ਫੁੰਦਨਾ ; ਝੁੰਡ ।

**झुबझुबी**—[ਝੁਬਝੁਬੀ] ਇ. ਕੰਨਾਂ ਦਾ ਇਕ ਗਹਿਣਾ, ਝੁਮਕਾ ।

**झुमका**—[ਝੁਮਕਾ] ਪੁ. ਕੰਨਾਂ ਦਾ ਇਕ ਗਹਿਣਾ, ਝੁਮਕਾ ।

**झुमना**—[ਝੁਮਨਾ] ਵਿ. ਝੂਮਣ ਵਾਲਾ ।

**झुमरा**—[ਝੁਮਰਾ] ਪੁ. ਲੋਹੇ ਦਾ ਵੱਡਾ ਹਥੌੜਾ, ਘਣ ।

**झुमरि**—[ਝੁਮਰਿ] ਇ. ਇਕ ਰਾਗਣੀ ।

**झुमरी**—[ਝੁਮਰੀ] ਇ. ਮੋਗਰੀ, ਮੁੰਗਲੀ ।

झुमाऊ—[ਝੁਮਾਊ] ਵਿ. ਜੋ ਝੂੰਮੇ, ਝੂੰਮਣ ਵਾਲਾ ।

झुरकुट—[ਝੁਰਕੁਟ] ਵਿ. ਕੁਮਲਾਇਆ ਹੋਇਆ, ਮੁਰਝਾਇਆ ਹੋਇਆ, ਦੁਬਲਾ ਪਤਲਾ ।

झुरकुटिया—[ਝੁਰਕੁਟਿਯਾ] ਪੁ. ਇਕ ਪਰਕਾਰ ਦਾ ਪੱਕਾ ਲੋਹਾ ; ਵਿ. ਕਮਜ਼ੋਰ, ਪਤਲਾ ।

झुरझुरी—[ਝੁਰਝੁਰੀ] ਇ. ਕੰਬਣੀ, ਝੁਣਝੁਣੀ ।

झुरना—[ਝੁਰਨਾ] ਕ੍ਰਿ. ਖੁਸ਼ਕ ਹੋਣਾ, ਸੁੱਕਣਾ ; ਪਛੋਤਾਵਾ ਕਰਨਾ, ਝੁਰਨਾ ।

झुरमुट—[ਝੁਰਮੁਟ] ਪੁ. ਕੋਲ ਕੋਲ ਉਗੇ ਹੋਏ ਰੁੱਖਾਂ ਦਾ ਝੁੰਡ, ਸੰਘਣੇ ਝਾੜ, ਢੱਕੀ, ਇਕੱਠ, ਝੁਰਮਟ ; ਕਪੜੇ ਨਾਲ ਆਪਣੇ ਆਪ ਨੂੰ ਚਹੁੰ ਪਾਸਿਉਂ ਢਕ ਲੈਣ ਦੀ ਕ੍ਰਿਆ ।

झुरवन—[ਝੁਰਵਨ] ਪੁ. ਕਿਸੇ ਚੀਜ਼ ਦਾ ਮੁਕਾ ਕੇ ਕੱਢਿਆ ਹੋਇਆ ਹਿੱਸਾ ।

झुरवाना—[ਝੁਰਵਾਨਾ] ਕ੍ਰਿ. ਮੁਕਵਾਉਣਾ ।

झुरसाना—[ਝੁਰਸਾਨਾ] ਕ੍ਰਿ. ਵੇਖੋ ਝੁਲਸਨਾ (झुलसना) ।

झुरसाना—[ਝੁਰਸਾਨਾ] ਕ੍ਰਿ. ਵੇਖੋ ਝੁਲਸਾਨਾ (झुलसाना) ।

झुरहुरी—[ਝੁਰਹੁਰੀ] ਇ. ਵੇਖੋ ਝੁਰਝੁਰੀ (झुरझुरी) ।

+झुराना—[ਝੁਰਾਨਾ] ਕ੍ਰਿ. ਦੁਖੀ ਹੋਣਾ, ਕਮਜ਼ੋਰ ਹੋਣਾ, ਸੁਕਣਾ ; ਖੁਸ਼ਕ ਕਰਨਾ, ਸੁਖਾਉਣਾ ।

झुरावन—[ਝੁਰਾਵਨ] ਇ. ਵੇਖੋ ਝੁਰਵਨ (झुरवन) ।

झुर्री—[ਝੁਰ੍ਰੀ] ਇ. ਸਿਕੁੜਨ, ਸ਼ਿਕਨ ; ਬੁਢੇਪੇ ਨਾਲ ਮਾਸ ਢਿੱਲਾ ਪੈਣ ਦਾ ਭਾਵ, ਝੁਰੜੀ ।

झुलका—[ਝੁਲਕਾ] ਪੁ. ਵੇਖੋ ਝੁਨਝੁਨਾ (झुनझुना) ।

झुलना—[ਝੁਲਨਾ] ਪੁ. ਤੀਵੀਆਂ ਦੇ ਪਾਉਣ ਦਾ ਢਿੱਲਾ ਢਾਲਾ ਕੁਰਤਾ ; ਝੂਲਣਾ, ਪੰਘੂੜਾ, ਝੂਲਾ ; ਝੂਲਣ ਵਾਲਾ ।

झुलनी—[ਝੁਲਨੀ] ਇ. ਸੋਨੇ ਜਾਂ ਮੋਤੀਆਂ ਆਦਿ ਦਾ ਉਹ ਗੁੱਛਾ ਜੋ ਨੱਥ ਵਿਚ ਲਟਕਾਇਆ ਜਾਂਦਾ ਹੈ ।

+झुलवा—[ਝੁਲਵਾ] ਪੁ. ਝੂਲਾ, ਪੰਘੂੜਾ, ਪਾਲਣਾ ; ਇਕ ਤਰ੍ਹਾਂ ਦੀ ਕਪਾਹ ।

झुलसना—[ਝੁਲਸਨਾ] ਕ੍ਰਿ. ਸੜਨਾ ; ਸਾੜਨਾ, ਅੱਧਾ ਸਾੜਨਾ, ਸਾੜ ਕੇ ਕਾਲਾ ਕਰਨਾ, ਝੁਲਸਣਾ ।

झुलसाना—[ਝੁਲਸਾਨਾ] ਕ੍ਰਿ. ਸਾੜਨ ਦਾ ਕੰਮ ਦੂਸਰੇ ਤੋਂ

झुलाना, झुलावना—[ਝੁਲਾਨਾ, ਝੁਲਾਵਨਾ] ਕ੍ਰਿ. ਝੁਲਾਉਣਾ, ਝੂਟੇ ਦੇਣਾ ।

झुलुआ—[ਝੁਲੁਆ] ਪੁ. ਝੂਲਾ ।

+झुलौवा—[ਝੁਲੌਵਾ] ਪੁ. ਜਨਾਨਾ ਕੁੜਤਾ ; ਝੂਲਣ ਵਾਲਾ ।

झुल्ला—[ਝੁੱਲਾ] ਪੁ. ਝੂਲਾ ; ਇਕ ਪਰਕਾਰ ਦਾ ਕੁੜਤਾ ।

+झुहिराना—(ਝੁਹਿਰਾਨਾ) ਕ੍ਰਿ. ਲਦਣਾ, ਲਦਿਆ ਜਾਣਾ ।

+झूंक—[ਝੂੰਕ] ਪੁ. ਝੋਂਕਾ, ਬੁੱਲਾ ।

झूंकना—[ਝੂੰਕਨਾ] ਕ੍ਰਿ. ਵੇਖੋ ਝੋਂਕਨਾ (झोंकना) ।

झूंटा—[ਝੂੰਟਾ] ਵਿ. ਝੂਠਾ ।

झूका—[ਝੂਕਾ] ਪੁ. ਪੁ. ਵੇਖੋ ਝੋਂਕਾ (झोंका) ।

झूकटी—[ਝੂਕਟੀ] ਇ. ਛੋਟੀ ਝਾੜੀ ।

झूझ—[ਝੂਝ] ਪੁ. ਯੁੱਧ ।

झूझना—[ਝੂਝਨਾ] ਕ੍ਰਿ. ਯੁੱਧ ਕਰਨਾ ।

झूट—[ਝੂਟ] ਵਿ. ਵੇਖੋ ਝੂਠ (झूठ) ।

झूठ—[ਝੂਠ] ਪੁ. ਜੋ ਗੱਲ ਸੱਚੀ ਨਾ ਹੋਵੇ, ਝੂਠੀ ਗੱਲ ; ਵਿ. ਜੋ ਸਚ ਨਾ ਹੋਵੇ, ਮਿਥਿਆ ।

झूठन—[ਝੂਠਨ] ਇ. ਜੂਠ, ਜੂਠਨ ।

झूठमूठ—[ਝੂਠਮੂਠ] ਕ੍ਰਿ. ਵਿ. ਬੇ ਮਤਲਬ, ਫਜ਼ੂਲ ।

झूठा—[ਝੂਠਾ] ਵਿ. ਜੋ ਸਚ ਨਾ ਹੋਵੇ, ਮਿਥਿਆ ; ਝੂਠ ਬੋਲਣ ਵਾਲਾ ; ਨਕਲੀ, ਧੋਖਾਉਟੀ ।

झूठों—[ਝੂਠੋਂ] ਕ੍ਰਿ. ਵਿ. ਬਿਨਾਂ ਕਿਸੇ ਆਧਾਰ ਦੇ, ਝੂਠ ਮੂਠ ; ਉਂਞ ਹੀ, ਫਜ਼ੂਲ ।

झूम—[ਝੂਮ] ਇ. ਝੂੰਮਨ ਦੀ ਕਿਰਿਆ ; ਊਂਘ, ਝਪਕੀ ।

झूमक—[ਝੂਮਕ] ਪੁ. ਹੋਲੀ ਦਾ ਇਕ ਗੀਤ, ਝੂਮਰ ; ਇਕ ਗਹਿਣਾ ; ਇਕ ਨਾਚ ; ਝੁਮਕਾ ।

झूमका—[ਝੂਮਕਾ] ਪੁ. ਵੇਖੋ ਝੁਮਕਾ (झुमका) ।

झूमड़—[ਝੂਮੜ] ਪੁ. ਵੇਖੋ ਝੂਮਰ (झूमर) ।

झूमर—[ਝੂਮਰ] ਪ. ਹੋਲੀ ਦਾ ਇਕ ਗੀਤ ; ਇਕ ਗਹਿਣਾ ; ਇਕ ਨਾਚ ; ਝੁਮਕਾ ।

झूमरी—[ਝੂਮਰੀ] ਪੁ. ਮਾਲਕ ਰਾਗ ਦਾ ਇਕ ਭੇਦ ।

+झूर—[ਝੂਰ] ਇ. ਜਲਨ, ਦਾਹ ; ਦੁਖ ; ਵਿ. ਫਜ਼ੂਲ ; ਸੁੱਕਾ, ਖਾਲੀ ; ਜੂਠਾ ।

+झूरना—[ਝੂਰਨਾ] ਕ੍ਰਿ. ਵੇਖੋ ਝੂਰਾਨਾ (झूराना) ।

+झूरा—[ਝੂਰਾ] ਵਿ. ਖੁਸ਼ਕ, ਸੁੱਕਾ, ਖਾਲੀ ; ਪੁ. ਸੁੱਕਾ ਥਾਂ ; ਘਾਟ, ਕਮੀ ; ਮੀਂਹ ਦਾ ਅਭਾਵ ।

+झूरै—[ਝੂਰੈ] ਕ੍ਰਿ. ਵਿ. ਫਜ਼ੂਲ, ਐਵੇਂ ਹੀ ।

झूल—[ਝੂਲ] ਇ. ਉਹ ਕਪੜਾ ਜੋ ਢਿੱਲਾ ਤੇ ਭੱਦਾ ਜਾਪੇ ; ਝੁੱਲ ; ਝੂਲਾ ।

झूलना—[ਝੂਲਨਾ] ਕ੍ਰਿ. ਝੂਟੇ ਲੈਣਾ, ਪੀਂਘ ਦਾ ਇਧਰ ਉੱਧਰ ਹੋਣਾ, ਝੂਲੇ ਤੇ ਹਿੱਲਣਾ ; ਕਿਸੇ ਕੰਮ ਵਿਚ ਦੇਰ ਤਕ ਪਏ ਰਹਿਣਾ ।

झूलनाबगली—[ਝੂਲਨਾਬਗਲੀ] ਇ. ਇਕ ਤਰ੍ਹਾਂ ਦੀ ਕਸਰਤ ।

झूला—[ਝੂਲਾ] ਪੁ. ਤਾਰਾਂ ਅਤੇ ਰਸਿਆਂ ਦਾ ਪੁਲ ; ਹਿੰਡੋਲਾ, ਝੂਲਾ ; ਪਸ਼ੂਆਂ ਦਾ ਝੁੱਲ ; ਪੇਂਡੂ ਇਸਤ੍ਰੀਆਂ ਦਾ ਢਿੱਲਾ-ਢਾਲਾ ਕੁੜਤਾ ।

**झूलि**—[ਝੂਲੀ] ਇ. ਉਹ ਚਾਦਰ ਜਿਸ ਦੀ ਹਵਾ ਨਾਲ ਦਾਣੇ ਉਡਾਉਂਦੇ ਹਨ।

**झूली**—[ਝੂਲਿ] ਪੁ. ਇਕ ਤਰ੍ਹਾਂ ਦੀ ਸੁਪਾਰੀ।

**झेंपना**—[ਝੇਂਪਨਾ] ਕ੍ਰਿ. ਸ਼ਰਮਿੰਦੇ ਹੋਣਾ, ਝਿਪਣਾ।

**झेंपू, झेपू**—[ਝੇਂਪੂ, ਝੇਪੂ] ਵਿ. ਝਿਪਣ ਵਾਲਾ।

+**झेर**—[ਝੇਰ] ਇ. ਦੇਰ, ਝਗੜਾ, ਬਖੇੜਾ, ਟੰਟਾ।

+**झेरना**—[ਝੇਰਨਾ] ਕ੍ਰਿ. ਝੱਲਣਾ, ਸਹਿਣਾ ; ਛੇੜਨਾ।

**झेरा**—[ਝੇਰਾ] ਪੁ. ਝਗੜਾ ; ਬਖੇੜਾ, ਝੰਝਟ, ਝੇੜਾ।

**झेल**—[ਝੇਲ] ਇ. ਪਾਣੀ ਵਿਚ ਤਰਨ ਵੇਲੇ ਹੱਥ ਪੈਰ ਮਾਰਨ ਦਾ ਭਾਵ ; ਸਲੇਰਾ ; ਬਿਲਮ, ਦੇਰ।

**झेलना**—[ਝੇਲਨਾ] ਕ੍ਰਿ. ਸਹਿਨ ਕਰਨਾ, ਝੱਲਣਾ ; ਹਥ ਪੈਰ ਨਾਲ ਪਾਣੀ ਹਟਾਉਣਾ ; ਧਕੇਲਨਾ ; ਪਚਾਉਣਾ, ਹਜ਼ਮ ਕਰਨਾ।

**झेलनी**—[ਝੇਲਨੀ] ਇ. ਕੰਨ ਦੇ ਗਹਿਣੇ ਦਾ ਭਾਰ ਸੰਭਾਲਣ ਲਈ ਵਾਲਾਂ ਵਿਚ ਲਾਈ ਜ਼ੰਜੀਰ ; ਬੱਚਾ ਜਣਨ ਸਮੇਂ ਇਸਤ੍ਰੀ ਨੂੰ ਵਿਸ਼ੇਸ਼ ਢੰਗ ਨਾਲ ਹਿਲਾਉਣ ਡੁਲਾਉਣ ਦੀ ਕ੍ਰਿਆ।

**झोंक**—[ਝੋਂਕ] ਇ. ਝੁਕਾਉ, ਪਰਵਿਰਤੀ ; ਬੋਝ, ਭਾਰ ; ਵੇਗ ; ਸਜਾਵਟ ; ਪਾਣੀ ਦੀ ਹਿਲੋਰ, ਤਕੜੀ ਦੇ ਕਿਸੇ ਪਲੜੇ ਦਾ ਕਿਸੇ ਪਾਸੇ ਜ਼ਿਆਦਾ ਝੁਕਣ ਦਾ ਭਾਵ।

**झोंकना**—[ਝੋਂਕਨਾ] ਕ੍ਰਿ. ਜਲਦੀ ਨਾਲ ਅੱਗੇ ਵਲ ਸੁੱਟਣਾ ; ਧਕੇਲਣਾ ; ਪਟਕਣਾ ; ਬਹੁਤ ਖਰਚ ਕਰਨਾ ; ਠੇਲ੍ਹਣਾ।

**झोंकरना**—[ਝੋਂਕਰਨਾ] ਕ੍ਰਿ. ਝੁਲਸਣਾ।

+**झोंकवा**—[ਝੋਂਕਵਾ] ਵਿ. ਭੱਠੀ ਵਿਚ ਝੋਂਕਾ ਝੋਂਕਣ ਵਾਲਾ।

**झोंका**—[ਝੋਂਕਾ] ਪੁ. ਝਟਕਾ, ਧੱਕਾ ; ਤੇਜ਼ ਹਵਾ ਦਾ ਝੋਂਕਾ ਪਾਣੀ ਦੀ ਛੱਲ ; ਸਜਾਵਟ, ਠਾਠ ; ਚਾਲ।

**झोंकिया**—[ਝੋਂਕਿਯਾ] ਵਿ. ਭੱਠੀ ਵਿਚ ਝੋਂਕਾ ਝੋਂਕਣ ਵਾਲਾ

**झोंकी**—[ਝੋਂਕੀ] ਇ. ਭਾਰ, ਜਵਾਬਦੇਹੀ ; ਜੋਖੋਂ।

**झोंझ**—[ਝੋਂਝ] ਪੁ. ਪਸ਼ੂਆਂ ਦੇ ਗਲੇ ਦਾ ਲਟਕਣ ; ਆਹਲਣਾ ; ਖ਼ਾਜ, ਸਰਸਰਾਹਟ।

**झोंझल**—[ਝੋਂਝਲ] ਪੁ. ਝੁੰਜਲਾਹਟ।

**झोंट**—[ਝੋਂਟ] ਪੁ. ਝਾੜੀ, ਝਾੜ ; ਝੁੰਡ, ਝੁਰਮਟ।

**झोंटा**—[ਝੋਂਟਾ] ਪੁ. ਵਾਲਾਂ ਦਾ ਇਕੱਠ, ਜੂੜਾ, ਝਾਟਾ ; ਝੋਟਾ, ਮਹਿਆਂ ; ਭੈਂਸ ਦਾ ਕੱਟਾ।

**झोंपड़ा**—[ਝੋਂਪੜਾ] ਪੁ. ਕੱਖਾਂ ਦੀ ਕੱਚੀ ਕੁੱਲੀ, ਛੱਪਰ, ਝੁੱਗੀ।

**झोंपड़ी**—[ਝੋਂਪੜੀ] ਇ. ਝੁੱਗੀ, ਕੁੱਲੀ, ਕੁਟੀਆ, ਛੰਨ।

**झोंपा**—[ਝੋਂਪਾ] ਪੁ. ਝੁੰਡ, ਗੁੱਛਾ।

**झोटिंग**—[ਝੋਟਿੰਗ] ਵਿ. ਜਿਸ ਦੇ ਸਿਰ ਤੇ ਵੱਡੇ ਵੱਡੇ ਵਾਲ ਹੋਣ, ਲਟੂਰੀਆ ;

**झोर**—[ਝੋਰ] ਪੁ. ਵੇਖੋ ਝੋਲ (ਝੋਲ)।

**झोरई**—[ਝੋਰਈ] ਇ. ਰਸੇਦਾਰ ਭਾਜੀ ; ਵਿ. ਰਸੇਦਾਰ।

**झोरना**—[ਝੋਰਨਾ] ਕ੍ਰਿ. ਝਟਕਾ ਦੇ ਕੇ ਕੰਬਾਉਣਾ ; ਹਲੂਣਾ ਦੇਣਾ।

**झोरा**—[ਝੋਰਾ] ਪੁ. ਝੱਬਾ, ਗੁੱਛਾ।

**झोरि**—[ਝੋਰਿ] ਇ. ਵੇਖੋ ਝੋਲੀ (ਝੋਲੀ)।

**झोरी**—[ਝੋਰੀ] ਇ. ਝੋਲੀ, ਇਕ ਤਰ੍ਹਾਂ ਦੀ ਰੋਟੀ ; ਪੇਟ।

**झोल**—[ਝੋਲ] ਪੁ. ਭਾਜੀ ਦਾ ਰਸਾ ; ਕੜ੍ਹੀ ; ਝੰਜਟ, ਬਖੇੜੇ ਦੀ ਗੱਲ ; ਪਿੱਛ ; ਮੁਲੰਮਾ ; ਪਲਾ, ਆਂਚਲ ; ਓਟ, ਪਰਦਾ ; ਪੇਟ ਦੀ ਝਿਲੀ, ਗਰਭ ; ਭਸਮ, ਰਾਖ ; ਦਾਹ, ਜਲਨ ; ਵਿ. ਢਿੱਲਾ, ਨਿਕੰਮਾ, ਖਰਾਬ, ਭੱਦਾ।

**झोलदार**—[ਝੋਲਦਾਰ] ਵਿ. ਰਸੇਦਾਰ ; ਮੁਲੰਮਾ ਕੀਤਾ ਹੋਇਆ ; ਜਿਸ ਵਿਚ ਝੋਲ ਪੈਂਦਾ ਹੋਵੇ, ਢਿੱਲਾ-ਢਾਲਾ।

**झोलना**—[ਝੋਲਨਾ] ਕ੍ਰਿ. ਸਾੜਨਾ, ਜਲਾਉਣਾ।

**झोला**—[ਝੋਲਾ] ਪੁ. ਕਪੜੇ ਦੀ ਵੱਡੀ ਥੈਲੀ ; ਢਿੱਲਾ-ਢਾਲਾ ਗਿਲਾਫ਼ ; ਇਕ ਤਰ੍ਹਾਂ ਦਾ ਰੋਗ ; ਸੱਟਫੇਟ ; ਕੁਪ੍ਰਭਾਵ ; ਸਾਧਾਂ ਦੀ ਢਿੱਲੀ ਪੁਸ਼ਾਕ, ਚੋਲਾ ; ਝਟਕਾ।

**झोलिहारा**—[ਝੋਲਿਹਾਰਾ] ਪੁ. ਝੋਲੀ ਲਟਕਾਉਣ ਵਾਲਾ।

**झोली**—[ਝੋਲੀ] ਇ. ਥੈਲੀ ; ਘਾਹ ਬੰਨ੍ਹਣ ਦੀ ਤੰਗੜੀ ; ਚੰਚਲ ਚੀਜ਼ ਨੂੰ ਖੁਕਣ ਦਾ ਢੰਗ ; ਰਾਖ, ਭਸਮ ; ਕੁਸ਼ਤੀ ਦਾ ਇਕ ਦਾਅ।

**झौंका**—[ਝੌਂਕਾ] ਪੁ. ਝੋਕਾ।

**झौंझट**—[ਝੌਂਝਟ] ਪੁ. ਝੰਝਟ।

+**झौंद**—[ਝੌਂਦ] ਪੁ. ਪੇਟ, ਢਿਡ।

**झौंर**—[ਝੌਂਰ] ਪੁ. ਸਮੂਹ, ਝੁੰਡ ; ਗੁੱਛਾ, ਝੱਬਾ ; ਇਕ ਗਹਿਣਾ ਜਿਸ ਵਿਚ ਸੋਨੇ-ਚਾਂਦੀ ਵਿਚ ਮੋਤੀ ਜੜੇ ਹੋਏ ਹੁੰਦੇ ਹਨ।

**झौंरना**—[ਝੌਂਰਨਾ] ਕ੍ਰਿ. ਗੂੰਜਣਾ, ਗੁੰਜਾਰਨਾ ; ਦਬਾਉਣਾ ; ਝਪਟ ਕੇ ਫੜਨਾ।

**झौंरा**—[ਝੌਂਰਾ] ਪੁ. ਵੇਖੋ ਝੌਂਰ (झौंर)।

**झौंराना**—[ਝੌਂਰਾਨਾ] ਕ੍ਰਿ. ਬਦਰੰਗਾ ਜਾਂ ਕਾਲਾ ਪੈ ਜਾਣਾ ; ਝੂਮਣਾ, ਇਧਰ-ਉਧਰ ਹਿਲਣਾ ; ਕੁਮਲਾਉਣਾ, ਮੁਰਝਾਉਣਾ।

**झौंसना**—[ਝੌਂਸਨਾ] ਕ੍ਰਿ. ਵੇਖੋ ਝੁਲਸਣਾ (झुलसना)।

**झौनी**—[ਝੌਨੀ] ਇ. ਟੋਕਰੀ।

**झौर**—[ਝੌਰ] ਪੁ. ਝਗੜਾ, ਤਕਰਾਰ ; ਡਾਂਟਡਾਂਟ।

**झौरना**—[ਝੌਰਨਾ] ਕ੍ਰਿ. ਦਬਾ ਲੈਣ ਲਈ, ਝਪਟ ਕੇ ਫੜ ਲੈਣਾ।

**झौरा**—[ਝੌਰਾ] ਪੁ. ਵੇਖੋ ਝੌਰ (झौर)।
+**झौरे**—[ਝੌਰੇ] ਕ੍ਰਿ. ਵਿ. ਕੋਲ, ਨੇੜੇ ; ਨਾਲ, ਸੰਗ, ਸਾਥ।
+**झौलना**—[ਝੌਲਨਾ] ਕ੍ਰਿ. ਜਲਾਉਣਾ, ਸਾੜਨਾ।
**झौवा**—[ਝੌਵਾ] ਪੁ. ਨਦੀ ਕਿਨਾਰੇ ਇਕ ਬੂਟਾ ਜਿਸ ਨੂੰ ਝਾਊ ਕਹਿੰਦੇ ਹਨ, ਇਸ ਦੇ ਕਾਨਿਆਂ ਦੀ ਬਣੀ ਛੋਟੀ ਟੋਕਰੀ।
**झौंहाना**—[ਝੌਂਹਾਨਾ] ਕ੍ਰਿ. ਗੁੱਸੇ ਵਿਚ ਆ ਕੇ ਬੋਲਣਾ।

## ञ

**ञ**—[ਞ] ਦੇਵਨਾਗਰੀ ਵਰਣਮਾਲਾ ਦਾ ਦਸਵਾਂ ਵਿਅੰਜਨ, ਚਵਰਗ ਦਾ ਪੰਜਵਾਂ ਅੱਖਰ, ਇਸ ਦਾ ਉਚਾਰਣ ਸਥਾਨ ਤਾਲੂ ਹੈ ; ਪੁ. ਗੀਤ ; ਘਰਰ ਘਰਰ ਦੀ ਧੁਨੀ ; ਬਲ੍ਹਦ ; ਸ਼ੁੱਕਰ ; ਵਾਮ ਮਤ।
**ञकार**—[ਞਕਾਰ] ਪੁ. ਞ ਅੱਖਰ।

## ट

**ट**—[ਟ] ਦੇਵਨਾਗਰੀ ਵਰਣਮਾਲਾ ਦਾ ਗਿਆਰ੍ਹਵਾਂ ਵਿਅੰਜਨ ਅਤੇ ਟਵਰਗ ਦਾ ਪਹਿਲਾ ਅੱਖਰ, ਇਸ ਦਾ ਉੱਚਾਰਣ-ਸਥਾਨ ਮੂਰਧਾ ਹੈ।
**टंक (टङ्क)**—[ਟੰਕ] ਪੁ. ਚਾਰ ਮਾਸ਼ੇ ਦਾ ਇਕ ਤੋਲ ; ਸਿੱਕਾ ; ਤ੍ਰੇਪ ; ਕੁਹਾੜੀ, ਗੈਂਤੀ ; ਤਲਵਾਰ ; ਪੱਥਰ ਦਾ ਕੱਟਿਆ ਹੋਇਆ ਟੁਕੜਾ ; ਟੰਗ ; ਖਟਾਈ ; ਗੁੱਸਾ ; ਹੰਕਾਰ, ਸੁਹਾਗਾ ; (ਇਕ ਦਵਾਈ) ; ਪਹਾੜ ਦੀ ਖੁੱਡ ; ਮਿਆਨ।
**टंकक (टङ्कक)**—[ਟੰਕਕ] ਪੁ. ਸਿੱਕਾ, ਚਾਂਦੀ ਦਾ ਸਿੱਕਾ ; ਟਕਸਾਲ ਦਾ ਪ੍ਰਬੰਧਕ।
**टंककशाला (टङ्ककशाला)**—[ਟੰਕਕਸ਼ਾਲਾ] ਇ. ਟਕਸ਼ਾਲ।
**टंकटीक (टङ्कटीक)**—[ਟੰਕਟੀਕ] ਪੁ. ਸ਼ਿਵ, ਮਹਾਂਦੇਵ।
**टंकण (टङ्कण)**—[ਟੰਕਣ] ਪੁ. ਸੁਹਾਗਾ (ਇਕ ਦਵਾਈ) ; ਟਾਂਕਾ ਲਾਉਣ ਦਾ ਕੰਮ ; ਟਾਈਪ-ਰਾਈਟਿੰਗ।
**टंकणयंत्र (टङ्कण-यन्त्र)**—[ਟੰਕਣ-ਯੰਤ੍ਰ] ਪੁ. ਟਾਈਪ-ਰਾਈਟਰ।
**टंकना (टङ्कना)**—[ਟੰਕਨਾ] ਕ੍ਰਿ. ਸੀਉਂਤਾ ਜਾਣਾ, ਤ੍ਰੋਪਿਆ ਜਾਣਾ ; ਲਿਖਿਆ ਜਾਣਾ ; ਰੇਤਿਆ ਜਾਣਾ ; ਚੱਕੀ ਆਦਿ ਦਾ ਰੇਹਿਆ ਜਾਣਾ ; ਰੇਤੀ ਦੇ ਦੰਦਿਆਂ ਦਾ ਤੇਜ਼ ਹੋਣਾ।
**टंकशाला (टङ्कशाला)**—[ਟੰਕਸ਼ਾਲਾ] ਇ. ਟਕਸਾਲ।
**टंका (टङ्का)**—[ਟੰਕਾ] ਪੁ. ਇਕ ਸਿੱਕਾ ; ਇਕ ਤੋਲ ; ਇਕ ਤਰ੍ਹਾਂ ਦਾ ਗੰਨਾ ; ਇ. ਪੱਟ।
**टंकाई (टङ्काई)**—[ਟੰਕਾਈ] ਇ. ਟਾਂਕਾਂ ਲਾਉਣ ਜਾਂ ਜੋੜਨ ਦੀ ਕਿਰਿਆ ਜਾਂ ਮਜ਼ਦੂਰੀ।
**टंकानक (टङ्कानाक)**—[ਟੰਕਾਨਕ] ਪੁ. ਸ਼ਹਿਤੂਤ, ਤੂਤ।
**टंकाना (टङ्काना)**—[ਟੰਕਾਨਾ] ਕ੍ਰਿ. ਤ੍ਰੋਪ ਲਗਵਾਉਣਾ, ਟਾਂਕੇ ਨਾਲ ਜੁੜਾਉਣਾ ; ਖਰਖਰਾ ਕਤਰਾਨਾ ; ਸਿੱਕਿਆਂ ਦੀ ਜਾਂਚ ਕਰਵਾਉਣੀ।
**टंकार (टङ्कार)**—[ਟੰਕਾਰ] ਇ. ਤਾਰ ਨੂੰ ਉਂਗਲੀ ਨਾਲ ਵਜਾਉਣ ਤੋਂ ਪੈਦਾ ਹੋਇਆ ਸ਼ਬਦ ; ਧਨੁੱਸ਼ ਦੀ ਕੱਸੀ ਹੋਈ ਡੋਰ ਨੂੰ ਖਿੱਚਣ ਤੇ ਪੈਦਾ ਹੋਇਆ ਸ਼ਬਦ ; ਝਣਕਾਰ, ਠਣ-ਠਣ ਦਾ ਸ਼ਬਦ, ਠਣਾਕਾ ; ਹੈਰਾਨੀ ; ਪ੍ਰਸਿਧਤਾ।
**टंकारना (टङ्कारना)**—[ਟੰਕਾਰਨਾ] ਕ੍ਰਿ. ਧਨੁਸ਼ ਦੀ ਡੋਰੀ ਖਿੱਚ ਕੇ ਸ਼ਬਦ ਕਰਨਾ।
**टंकारी (टङ्कारी)**—[ਟੰਕਾਰੀ] ਇ. ਇਕ ਝਾੜੀ।
**टंकिका (टङ्किका)**—[ਟੰਕਿਕਾ] ਇ. ਪੱਥਰ ਕੱਟਣ ਦੀ ਛੈਣੀ।
**टंकी (टङ्की)**—[ਟੰਕੀ] ਇ. ਪਾਣੀ ਭਰਨ ਦਾ ਚਬੱਚਾ ; ਪਾਣੀ ਰੱਖਣ ਦਾ ਕੁੰਡ ; ਇਕ ਰਾਗਣੀ।
**टंकोरना (टङ्कोरना)**—[ਟੰਕੋਰਨਾ] ਕ੍ਰਿ. ਧਨੁਸ਼ ਦੀ ਡੋਰੀ ਖਿੱਚ ਕੇ ਸ਼ਬਦ ਪੈਦਾ ਕਰਨਾ।
**टंकोरी (टङ्कोरी)**—[ਟੰਕੋਰੀ] ਇ. ਸੋਨੇ ਚਾਂਦੀ ਨੂੰ ਤੋਲਣ ਦਾ ਛੋਟਾ ਕੰਡਾ।
**टंग (टङ्ग)**—[ਟੰਗ] ਪੁ. ਸੁਹਾਗਾ (ਇਕ ਦਵਾਈ) ; ਕਹੀ ; ਚਾਰ ਮਾਸ਼ੇ ਦਾ ਤੋਲ ; ਕੁਹਾੜੀ।
**टंगड़ी (टङ्गड़ी)**—[ਟੰਗੜੀ] ਇ. ਗੋਡਿਆਂ ਤੋਂ ਲੈ ਕੇ ਅੱਡੀ ਤਕ ਦਾ ਹਿੱਸਾ, ਟੰਗ।
**टंगना (टङ्गना)**—[ਟੰਗਨਾ] ਪੁ. ਕਪੜੇ ਪਾਉਣ ਦੀ ਰੱਸੀ ਜਾਂ ਡੰਡਾ ; ਕ੍ਰਿ. ਲਟਕਣਾ, ਲਮਕਣਾ ; ਫਾਹੇ ਚੜ੍ਹਨਾ।
**टंच (टञ्च)**—[ਟੰਚ] ਵਿ. ਕੰਜੂਸ, ਸੂਮ, ਕਿਰਸੀ ; ਤਿਆਰ, ਪੱਥਰ-ਦਿਲ ; ਧੂਰਤ।
**टंटघंट (टण्टघण्ट)**—[ਟੰਟਘੰਟ] ਪੁ. ਸੰਖ-ਘੰਟੇ ਆਦਿ ਵਜਾ ਕੇ ਪੂਜਾ ਕਰਨ ਦਾ ਪਖੰਡ ; ਝੂਠਾ ਪਖੰਡ ; ਕੂੜ-ਕਬਾੜ।
**टंटा (टण्टा)**—[ਟੰਟਾ] ਪੁ. ਪਖੰਡ ; ਲੜਾਈ, ਝਗੜਾ, ਰੌਲਾ ਰੱਪਾ ; ਬਖੇੜਾ।
**टंडल (टण्डल)**—[ਟੰਡਲ] ਪੁ. ਮਜ਼ਦੂਰਾਂ ਦਾ ਜਮਾਂਦਾਰ।
**टंडिया (टण्डिया)**—[ਟੰਡਿਯਾ] ਇ. ਬਾਂਹ ਦਾ ਇਕ ਗਹਿਣਾ।

**टँडुलिया**—[ਟੰਡੁਲਿਯਾ] ਇ. ਕੰਡੇਦਾਰ ਜੰਗਲੀ ਚੁਲਾਈ।
**टँसरी**—[ਟੰਸਰੀ] ਇ. ਇਕ ਤਰ੍ਹਾਂ ਦਾ ਬੀਨ ਜਾਂ ਬਾਜਾ।
**टक**—[ਟਕ] ਇ. ਤਾੜ, ਟਿਕੀ ਹੋਈ ਨਜ਼ਰ ; ਲਕੜੀ ਆਦਿ ਤੋਲਣ ਦੀ ਤੱਕੜੀ ਦਾ ਚੌਖੂਟਾ, ਪੱਲੜਾ।
**टकटका**—[ਟਕਟਕਾ] ਪੁ. ਟਿਕਟਿਕੀ, ਗੱਡੀ ਹੋਈ ਨਜ਼ਰ।
**टकटकाना**—[ਟਕਟਕਾਨਾ] ਕ੍ਰਿ. ਟਿਕਟਿਕੀ ਬੰਨ੍ਹ ਕੇ ਦੇਖਣਾ ; ਲਗਾਤਾਰ ਸ਼ਬਦ ਕਰਨਾ।
**टकटकी**—[ਟਕਟਕੀ] ਇ. ਗੱਡੀ ਹੋਈ ਨਜ਼ਰ, ਅਡਮਕ ਨਿਗਾਹ, ਟਿਕਟਿਕੀ।
**टकटोना, टकटोरना, टकटोलना**—[ਟਕਟੋਨਾ, ਟਕਟੋਰਨਾ, ਟਕਟੋਲਨਾ] ਕ੍ਰਿ. ਪਤਾ ਲਾਉਣਾ, ਭਾਲਣਾ, ਖੋਜਣਾ, ਵੇਖਣਾ, ਟਟੋਲਣਾ।
**टकटोहन**—[ਟਕਟੋਹਨ] ਪੁ. ਟਟੋਲ ਕੇ ਵੇਖਣ ਦੀ ਕਿਰਿਆ।
**टकटोहना**—[ਟਕਟੋਹਨਾ] ਕ੍ਰਿ. ਵੇਖੋ ਟਟੋਲਨਾ (**टटोलना**)।
**टकराना**—[ਟਕਰਾਨਾ] ਕ੍ਰਿ. ਜ਼ੋਰ ਨਾਲ ਭਿੜਨਾ, ਟਕਰਾਉਣਾ; ਧੱਕਾ ਖਾਣਾ, ਇਧਰ ਉੱਧਰ ਘੁੰਮਣਾ, ਵਿਚ ਲਗਣਾ।
**टकसरा**—[ਟਕਸਰਾ] ਪੁ. ਇਕ ਤਰ੍ਹਾਂ ਦਾ ਬਾਂਸ।
**टकसाल**—[ਟਕਸਾਲ] ਇ. ਉਹ ਥਾਂ ਜਿੱਥੇ ਰੁਪਈਏ ਪੈਸੇ ਆਦਿਕ ਢਾਲੇ ਜਾਂਦੇ ਹਨ, ਅਸਲੀ ਚੀਜ਼।
**टकसाली**—[ਟਕਸਾਲੀ] ਵਿ. ਟਕਸਾਲ ਦਾ ਘੜਿਆ ਹੋਇਆ ; ਬੇ ਐਬ, ਖਰਾ, ਜਾਂਚਿਆ ਹੋਇਆ ; ਪੁ. ਟਕਸਾਲ ਦਾ ਅਫ਼ਸਰ।
**टकसाली बोली**—[ਟਕਸਾਲੀ ਬੋਲੀ] ਇ. ਸੱਭਯ-ਭਾਸ਼ਾ।
**टका**—[ਟਕਾ] ਪੁ. ਚਾਂਦੀ ਦੀ ਮੋਹਰ ; ਧਨ, ਰੁਪੱਈਆ ; ਪੈਸਾ ; ਦੋ ਪੈਸੇ ਦਾ ਸਿੱਕਾ, ਅਧਿਆਨੀ।
**टकातोप**—[ਟਕਾਤੋਪ] ਇ. ਜਹਾਜ਼ ਉੱਤੇ ਲਾਉਣ ਦੀ ਤੋਪ।
**टकार**—[ਟਕਾਰ] ਪੁ. 'ਟ' ਅੱਖਰ।
**टकासी**—[ਟਕਾਸੀ] ਇ. ਰੁਪਈਏ ਮਗਰ ਦੋ ਪੈਸੇ ਦਾ ਵਿਆਜ ; ਪ੍ਰਤਿ ਵਿਅਕਤੀ ਇਕ ਟਕੇ ਦੇ ਹਿਸਾਬ ਨਾਲ ਲਗਾਇਆ ਗਿਆ ਚੰਦਾ ਜਾਂ ਟੈਕਸ।
**टकुआ**—[ਟਕੁਆ] ਪੁ. ਤੱਕਲਾ ; ਉਹ ਤਾਰ ਜੋ ਛੋਟੀ ਤੱਕੜੀ ਜਾਂ ਕੰਡੇ ਵਿਚ ਬੰਨ੍ਹੀ ਜਾਂਦੀ ਹੈ।
**टकुली**—[ਟਕੁਲੀ] ਇ. ਪੱਥਰ ਕੱਟਣ ਦਾ ਸੰਦ ; ਨੱਕਾਸ਼ੀ ਕਰਨ ਦਾ ਸੰਦ।
**टकैत**—[ਟਕੈਤ] ਵਿ. ਰਈਸ, ਧਨ ਵਾਲਾ, ਅਮੀਰ, ਸਰਦਾਰ।
**टकोर**—[ਟਕੋਰ] ਇ. ਭਾਫ਼ ਆਦਿਕ ਦਾ ਸੇਕ ; ਹਲਕੀ ਸੱਟ ; ਨਗਾਰੇ ਦਾ ਸ਼ਬਦ ; ਚਰਪਰਾਹਟ।
**टकोरना**—[ਟਕੋਰਨਾ] ਕ੍ਰਿ. ਹਲਕੀ ਸੱਟ ਮਾਰਨੀ ; ਦੱਬਣਾ, ਧੱਕਣਾ ; ਤਗੀਦ ਕਰਨੀ ; ਸੇਕਣਾ, ਟਕੋਰ ਕਰਨੀ।
**टकोरा**—[ਟਕੋਰਾ] ਪੁ. ਡੰਕੇ ਦੀ ਚੋਟ ; ਨਗਾਰੇ ਦਾ ਸ਼ਬਦ ; ਥਾਪੀ ; ਧੱਕਾ।
**टकौरी**—[ਟਕੌਰੀ] ਇ. ਵੇਖੋ ਟੰਕੋਰੀ (**टँकोरी**)।
**टक्कर**—[ਟੱਕਰ] ਇ. ਧੱਕਾ ; ਟਾਕਰਾ, ਦੋ ਚੀਜ਼ਾਂ ਦਾ ਆਪਸ ਵਿਚ ਮੇਲ ; ਠੋਕਰ ; ਜ਼ੋਰ ਨਾਲ ਸਿਰ ਪਟਕਣ ਦੀ ਕਿਰਿਆ।
**टखना**—[ਟਖਨਾ] ਪੁ. ਗਿੱਟਾ।
**टगर**—[ਟਗਰ] ਪੁ. ਸੁਹਾਗਾ ; ਸੁਖਭੰਗ ; ਵਿ. ਟੀਰਾ, ਭੈਂਗਾ।
**टगरा**—[ਟਗਰਾ] ਵਿ. ਟੀਰਾ; ਭੈਂਗਾ, ਅੱਖੋਤਾਣਾ।
**टघरना**—[ਟਘਰਨਾ] ਕ੍ਰਿ. ਪਿਘਲਣਾ, ਤਾਉ ਨਾਲ ਪਤਲਾ ਹੋਣਾ, ਪੰਘਰਨਾ।
**टघराना**—[ਟਘਰਾਨਾ] ਕ੍ਰਿ. ਪੰਘਰਾਉਣਾ, ਪਿਘਲਾਉਣਾ।
**टचटच**—[ਟਚਟਚ] ਕ੍ਰਿ. ਵਿ. ਧਾਂ ਧਾਂ, ਧਕ ਧਕ।
**टचनी**—[ਟਚਨੀ] ਇ. ਕਸੇਰੇ ਦੀ ਨੱਕਾਸ਼ੀ ਕਰਨ ਦੀ ਛੈਣੀ।
**टटका**—[ਟਟਕਾ] ਵਿ. ਤਾਜ਼ਾ, ਨਵਾਂ, ਕੋਰਾ ; ਤੁਰਤ ਦਾ ਤਿਆਰ ਕੀਤਾ ਹੋਇਆ।
**टटलबटल**—[ਟਟਲਬਟਲ] ਵਿ. ਊਟਪਟਾਂਗ।
**टटाना**—[ਟਟਾਨਾ] ਕ੍ਰਿ. ਸੁੱਕ ਜਾਣਾ।
**टटिया**—[ਟਟਿਯਾ] ਇ. ਬਾਂਸ ਆਦਿਕ ਦੀ ਟੱਟੀ।
**टटियाना**—[ਟਟਿਯਾਨਾ] ਕ੍ਰਿ. ਸੁੱਕ ਕੇ ਸਖ਼ਤ ਹੋ ਜਾਣਾ।
**टटीबा**—[ਟਟੀਬਾ] ਪੁ. ਚੱਕਰ, ਘਿਰਨੀ, ਭੰਭੀਰੀ।
**टटीरी**—[ਟਟੀਰੀ] ਇ. ਇਕ ਪੰਖੇਰੂ, ਟਟੀਹਰੀ।
**टटुआ**—[ਟਟੁਆ] ਪੁ. ਟੱਟੂ, ਟੈਰ।
**टटुई**—[ਟਟੁਈ] ਇ. ਟੱਟੂ ਦੀ ਮਦੀਣ, ਛੋਟੀ ਘੋੜੀ।
**टटोरना**—[ਟਟੋਰਨਾ] ਕ੍ਰਿ. ਵੇਖੋ ਟਟੋਲਨਾ (**टटोलना**)।
**टटोल**—[ਟਟੋਲ] ਇ. ਟੋਲਣ ਦਾ ਭਾਵ, ਉਂਗਲੀਆਂ ਨੂੰ ਛੂਹ ਜਾਣ ਦੀ ਕਿਰਿਆ।
**टटोलना**—[ਟਟੋਲਨਾ] ਕ੍ਰਿ. ਭਾਲਣਾ, ਟੋਲਣਾ, ਖੋਜਣਾ, ਉਂਗਲੀਆਂ ਨਾਲ ਛੂਹ ਕੇ ਕਿਸੇ ਚੀਜ਼ ਨੂੰ ਜਾਣਨਾ, ਪਰਖਣਾ, ਟੋਹਣਾ।
**टट्नी**—[ਟੱਟਨੀ] ਇ. ਕਿਰਲੀ।
**टट्टड़, टट्टर**—[ਟੱਟੜ, ਟੱਟਰ] ਪੁ. ਬਾਂਸ ਦੀਆਂ ਫੱਟੀਆਂ ਦਾ ਬਣਿਆ ਹੋਇਆ ਖਿੜਕਾ ; ਫੁਲਵਾੜੀ ਦਾ ਤਖ਼ਤਾ।
**टट्टरी**—[ਟੱਟਰੀ] ਇ. ਢੋਲ ਦਾ ਸ਼ਬਦ ; ਲੰਮੀ ਚੌੜੀ ਗੱਲ ; ਚੁਹਲ ਬਾਜ਼ੀ।
**टट्टा**—[ਟੱਟਾ] ਪੁ. ਵੱਡੀ ਟੱਟੀ ; ਲੱਕੜ ਦਾ ਬੱਲਾ ; ਪਤਾਲੂ।
**टट्टी**—[ਟੱਟੀ] ਇ. ਚਿਕ, ਪਰਦਾ ; ਪਤਲੀ ਕੰਧ ; ਘਾਹ ਆਦਿਕ ਦਾ ਬਣਿਆ ਖਿੜਕਾ ; ਫੁਲਵਾੜੀ ਦਾ ਤਖ਼ਤਾ।

**ਟਟੂੰਰ**—[ਟਟੂੰਰ] ਪੁ. ਨਗਾਰੇ ਦਾ ਸ਼ਬਦ ।

**ਟਟੂ**—[ਟੱਟੂ] ਪੁ. ਟੱਟੂ, ਟੈਰ ।

**ਟੜਿਆ**—[ਟੜਿਆ] ਇ. ਬਾਂਹ ਦਾ ਇਕ ਗਹਿਣਾ ।

**ਟਨ**—[ਟਨ] ਇ. ਝਨਕਾਰ, ਟੁਣਕਾਰ ; ਧਾਤ ਉਤੇ ਸੱਟ ਮਾਰਨ ਤੇ ਪੈਦਾ ਹੋਇਆ ਸ਼ਬਦ ; ਪੁ. ਇਕ ਅੰਗਰੇਜ਼ੀ ਤੋਲ ।

**ਟਨਕਨਾ**—[ਟਨਕਨਾ] ਕ੍ਰਿ. ਟਣ-ਟਣ ਵੱਜਣਾ ; ਗਰਮੀ ਕਰਕੇ ਮੱਥੇ ਵਿਚ ਪੀੜ ਹੋਣੀ ।

**ਟਨਟਨ**—[ਟਨਟਨ] ਇ. ਘੰਟੇ ਦੇ ਵੱਜਣ ਦਾ ਸ਼ਬਦ, ਟਨ-ਟਨ ਦੀ ਅਵਾਜ਼ ।

**ਟਨਟਨਾਨਾ**—[ਟਨਟਨਾਨਾ] ਕ੍ਰਿ. ਘੰਟਾ ਵਜਾਉਣਾ, ਟਣ-ਟਣ ਸ਼ਬਦ ਕੱਢਣਾ ; ਟਣ ਟਣ ਵੱਜਣਾ ।

**ਟਨਮਨ**—[ਟਨਮਨ] ਪੁ. ਟੂਣਾ, ਜਾਦੂ ਜੰਤਰ ਮੰਤਰ ।

**ਟਨਮਨਾ**—[ਟਨਮਨਾ] ਵਿ. ਜਿਸ ਦੀ ਤਬੀਅਤ ਚੰਗੀ ਹੋਵੇ, ਜੋ ਸੁਸਤ ਨਾ ਹੋਵੇ, ਚੰਗਾ, ਚੁਸਤ, ਤੰਦਰੁਸਤ ।

**ਟਨਾ**—[ਟਨਾ] ਪੁ. ਯੋਨੀ, ਭਗ, ਭਗ ਦੇ ਅੰਦਰ ਉੱਠੀ ਹੋਈ ਮਾਸ ਦੀ ਗੱਠ, ਛੋਲਾ ।

**ਟਨਾਕਾ**—[ਟਨਾਕਾ] ਘੰਟਾ ਵੱਜਣ ਦਾ ਸ਼ਬਦ ; ਵਿ. ਕਰੜੀ (ਧੁੱਪ) ।

**ਟਨਾਟਨ**—[ਟਨਾਟਨ] ਇ. ਘੰਟਾ ਵੱਜਣ ਦਾ ਸ਼ਬਦ, ਟਨ-ਟਨ ਦੀ ਅਵਾਜ਼ ।

**ਟਪ**—[ਟਪ] ਪੁ. ਬੱਘੀ, ਟਾਂਗੇ ਆਦਿ ਦਾ ਸਾਇਬਾਨ ; ਪਾਣੀ ਰੱਖਣ ਦਾ ਵੱਡਾ ਭਾਂਡਾ ; ਟੱਬ ; ਕੰਨ ਦਾ ਇਕ ਗਹਿਣਾ ; ਕਿਸੇ ਚੀਜ਼ ਦੇ ਇਕ ਦਮ ਡਿੱਗਣ ਦਾ ਸ਼ਬਦ ; ਬੂੰਦ-ਬੂੰਦ ਕਰ ਕੇ ਟਪਕਣ ਦਾ ਸ਼ਬਦ, ਟਪ ਟਪ ਸ਼ਬਦ ।

**ਟਪਕ**—[ਟਪਕ] ਇ. ਬੂੰਦ ਬੂੰਦ ਕਰਕੇ ਡਿੱਗਣ ਦਾ ਭਾਵ ; ਬੂੰਦ-ਬੂੰਦ ਕਰ ਕੇ ਡਿੱਗਣ ਦਾ ਸ਼ਬਦ ; ਰੁਕ ਰੁਕ ਕੇ ਹੋਣ ਵਾਲੀ ਪੀੜ, ਚੀਸ ।

**ਟਪਕਨਾ**—[ਟਪਕਨਾ] ਕ੍ਰਿ. ਬੂੰਦ-ਬੂੰਦ ਕਰ ਕੇ ਡਿੱਗਣਾ ; ਕਿਸੇ ਭਾਵ ਦਾ ਝਲਕਣਾ ; ਪੱਕੇ ਹੋਏ ਫਲ ਦਾ ਆਪਣੇ ਆਪ ਗਿਰਨਾ ; ਟੀਸ ਮਾਰਨਾ ।

**ਟਪਕਾ**—[ਟਪਕਾ] ਪੁ. ਮੀਂਹ ਦੀ ਕਣੀ, ਬੂੰਦਾਂ ਦੇ ਡਿੱਗਣ ਦਾ ਭਾਵ ; ਰੁਕ ਰੁਕ ਕੇ ਹੋਣ ਵਾਲੀ ਪੀੜ ; ਪੱਕ ਕੇ ਡਿੱਗਿਆ ਹੋਇਆ ਫਲ ; ਪਸ਼ੂਆਂ ਦਾ ਇਕ ਰੋਗ ।

**ਟਪਕਾਟਪਕੀ**—[ਟਪਕਾਟਪਕੀ] ਇ. ਮੀਂਹ ਦੀ ਕਿਣ ਮਿਣ ਕਾਣੀ ; ਫਲਾਂ ਦਾ ਇਕ ਇਕ ਕਰਕੇ ਗਿਰਨਾ ; ਵਿ. ਭੁੱਲਿਆ ਭਟਕਿਆ ; ਥੋੜਾ ਜਿਹਾ ।

**ਟਪਕਾਨਾ**—[ਟਪਕਾਨਾ] ਕ੍ਰਿ. ਕਣੀ ਕਣੀ ਕਰ ਕੇ ਡਿਗਾਉਣਾ, ਚੁਆਉਣਾ ; ਭਬਕੇ ਨਾਲ ਅਰਕ ਕੱਢਣਾ ।

**ਟਪਨਾ**—[ਟਪਨਾ] ਕ੍ਰਿ. ਬਿਨਾ ਖਾਧੇ ਪੀਤੇ ਰਹਿਣਾ ; ਨਿਕੰਮਾ ਰਹਿਣਾ ; ਕਿਸੇ ਦੇ ਆਸਰੇ ਬੈਠਣਾ ; ਲੰਘਣਾ ।

**ਟਪਮਾਲ**—[ਟਪਮਾਲ] ਪੁ. ਜਹਾਜ਼ਾਂ ਵਿਚ ਕੰਮ ਆਉਣ ਵਾਲਾ ਵੱਡਾ ਘੜਾ ।

**ਟਪਰਾ**—[ਟਪਰਾ] ਪੁ ਛੱਪਰ ।

**ਟਪਾਟਪ**—[ਟਪਾਟਪ] ਕ੍ਰਿ. ਵਿ. ਛੇਤੀ ਨਾਲ, ਟਪ੍ਟਪ੍ ਦੀ ਅਵਾਜ਼ ਨਾਲ, ਤੁਰਤ-ਫੁਰਤ ।

**ਟਪਾਨਾ**—[ਟਪਾਨਾ] ਕ੍ਰਿ. ਬੇ-ਮਤਲਬ ਆਸਰੇ ਵਿਚ ਰੱਖਣਾ ; ਉਛਾਲਣਾ, ਕੁਦਾਉਣਾ, ਟਪਕਾਉਣਾ ।

**ਟਪਰ**—[ਟੱਪਰ] ਪੁ. ਛੱਪਰ, ਝੁੱਗੀ, ਕੁੱਲੀ ।

**ਟਪਾ**—[ਟੱਪਾ] ਪੁ. ਉੱਛਲ-ਉੱਛਲ ਕੇ ਜਾਂਦੀ ਚੀਜ਼ ਦੇ ਵਿਚ- ਵਿਚ ਠਹਿਰਨ ਦਾ ਭਾਵ ; ਜ਼ਮੀਨ ਦਾ ਛੋਟਾ ਹਿੱਸਾ ; ਮੋਟੀ ਸੀਉਣ ; ਹੁੱਕ ; ਨਿਯਤ ਫ਼ਾਸਲਾ ।

**ਟਬ**—[ਟਬ] ਪੁ. ਇਕ ਵੱਡਾ ਭਾਂਡਾ ਜੋ ਨਹਾਉਣ ਆਦਿ ਦੇ ਕੰਮ ਆਉਂਦਾ ਹੈ, ਟੱਬ, ਟੱਪ ।

**ਟਮਕੀ**—[ਟਮਕੀ] ਇ. ਛੋਟਾ ਨਗਾਰਾ, ਡੁਗਡੁਗੀ, ਡੌਰੂ ।

**ਟਮਟਮ**—[ਟਮਟਮ] ਇ. ਇਕ ਤਰ੍ਹਾਂ ਦੀ ਘੋੜਾ-ਗੱਡੀ ।

**ਟਮਟੀ**—[ਟਮਟੀ] ਇ. ਇਕ ਭਾਂਡਾ ।

**ਟਮਾਟਰ**—[ਟਮਾਟਰ] ਪੁ. ਟਮਾਟਰ ।

**ਟਰ**—[ਟਰ] ਇ. ਰੁੱਖੀ ਬੋਲੀ ; ਡੱਡੂ ਦੀ ਬੋਲੀ ; ਸ਼ੇਖੀ, ਆਕੜ ; ਹਠ, ਜ਼ਿੱਦ ; ਹੰਕਾਰ ਭਰਿਆ ਵਾਕ ।

**ਟਰਕਨਾ**—[ਟਰਕਨਾ] ਕ੍ਰਿ. ਖਿਸਕ ਜਾਣਾ, ਟਲ ਜਾਣਾ ; ਟਰ ਟਰ ਕਰਨਾ, ਰੁੱਖੀ ਆਵਾਜ਼ ਨਾਲ ਬੋਲਣਾ ।

**ਟਰਕਾਨਾ**—[ਟਰਕਾਨਾ] ਕ੍ਰਿ. ਖਿਸਕਾਉਣਾ, ਹਟਾਉਣਾ, ਟਾਲ ਦੇਣਾ, ਟਰਕਾਉਣਾ ।

**ਟਰਗੀ**—[ਟਰਗੀ] ਪੁ. ਇਕ ਤਰ੍ਹਾਂ ਦਾ ਘਾਹ ।

**ਟਰਟਰਾਨਾ**—[ਟਰਟਰਾਨਾ] ਕ੍ਰਿ. ਟਰ ਟਰ ਕਰਨਾ, ਬਕਣਾ ; ਡੱਡੂ ਦਾ ਬੋਲਣਾ ;

+**ਟਰਨਾ**—[ਟਰਨਾ] ਕ੍ਰਿ. ਟਲਣਾ, ਪਾਸਾ ਵੱਟਣਾ ।

**ਟਰ੍ਰਾ**—[ਟਰ੍ਰਾ] ਵਿ. ਰੁੱਖਾ ਬੋਲਣ ਵਾਲਾ, ਘਮੰਡ ਨਾਲ ਗੱਲ ਕਰਨ ਵਾਲਾ ।

**ਟਰ੍ਰਾਨਾ**—[ਟਰ੍ਰਾਨਾ] ਕ੍ਰਿ. ਬਕਣਾ ; ਝਗੜਨਾ, ਕੁਪੱਤ ਕਰਨਾ ; ਡੱਡੂ ਦਾ ਬੋਲਣਾ, ਟੱਰਾਨਾ ।

**ਟਰ੍ਰੂ**—[ਟਰ੍ਰੂ] ਪੁ. ਖਿਝ ਕੇ ਬੋਲਣ ਵਾਲਾ ; ਪ. ਡੱਡੂ ; ਇਕ ਖਿਡਾਉਣਾ ।

**ਟਲਨ**—[ਟਲਨ] ਪੁ. ਪਰੇਸ਼ਾਨੀ, ਘਬਰਾਹਟ ।

**ਟਲਨਾ**—[ਟਲਨਾ] ਕ੍ਰਿ. ਆਪਣੀ ਥਾਂ ਤੋਂ ਸਰਕਣਾ, ਹਟਣਾ ; ਰੁਕਣਾ ; ਚਲੇ ਜਾਣਾ ; ਗ਼ੈਰ ਹਾਜ਼ਰ ਹੋਣਾ ; ਪਾਸਾ ਵੱਟਣਾ ; ਕੌਲੋਂ ਬੇ-ਕੌਲ ਹੋਣਾ ।

टलहा—[ਟਲਹਾ] ਵਿ. ਖੋਟਾ, ਖ਼ਰਾਬ ।

टल्ली—[ਟਲ੍ਲੀ] ਪੁ. ਬਾਂਸ ਦਾ ਇਕ ਭੇਦ ; ਘੰਟੀ, ਟੱਲੀ ।

टवर्ग—[ਟਵਰ੍ਗ] ਪੁ. ਟ, ਠ, ਡ, ਢ, ਣ ਇਨ੍ਹਾਂ ਪੰਜ ਅੱਖਰਾਂ ਦਾ ਸਮੂਹ ।

+टवाई—[ਟਵਾਈ] ਇ. ਨਿਕੰਮੇ ਫਿਰਨ ਦਾ ਭਾਵ, ਅਵਾਰਗੀ ।

टस—[ਟਸ] ਇ. ਟਸਕਣ ਦੀ ਅਵਾਜ਼, ਕਪੜੇ ਆਦਿ ਦੇ ਫਟਣ ਦਾ ਸ਼ਬਦ ; ਭਾਰੀ ਵਸਤੂ ਦਾ ਸਰਕਣ ਦਾ ਸ਼ਬਦ ।

टसक—[ਟਸਕ] ਇ. ਟੀਸ, ਰੁਕਵੀਂ ਪੀੜ, ਚੀਸ, ਕਸਕ, ਪੀੜ ।

टसकना—[ਟਸਕਨਾ] ਕ੍ਰਿ. ਕਿਸੇ ਭਾਰੀ ਚੀਜ਼ ਦਾ ਥਾਂ ਤੋਂ ਹਿੱਲਣਾ ; ਚੀਸ ਮਾਰਨੀ, ਰੁਕ ਰੁਕ ਪੀੜ ਹੋਣੀ ; ਪ੍ਰਭਾਵਿਤ ਹੋਣਾ ; ਚਲੇ ਜਾਣਾ, ਖਿਸਕ ਜਾਣਾ ; ਪਕ ਕੇ ਗਦਰਾ ਜਾਣਾ ।

टसकाना—[ਟਸਕਾਨਾ] ਕ੍ਰਿ. ਖਿਸਕਾਉਣਾ, ਸਰਕਾਉਣਾ ।

टसना—[ਟਸਨਾ] ਕ੍ਰਿ. ਕਪੜੇ ਆਦਿ ਦਾ ਫਟਣਾ ।

टसर—[ਟਸਰ] ਪੁ. ਇਕ ਤਰ੍ਹਾਂ ਦਾ ਮੋਟਾ ਤੇ ਘਟੀਆ ਰੇਸ਼ਮ ।

टसुआ—[ਟਸੁਆ] ਪੁ. ਹੰਝੂ, ਅੱਥਰੂ ।

+टहक—[ਟਹਕ] ਪੁ. ਚਮਕ, ਰੁਕ ਰੁਕ ਕੇ ਉੱਠਣ ਵਾਲੀ ਪੀੜ, ਚੀਸ ।

टहकना—[ਟਹਕਨਾ] ਕ੍ਰਿ. ਟੀਸ ਮਾਰਨੀ, ਚਮਕਣਾ ; ਪਿਘਲਣਾ ।

टहकाना—[ਟਹਕਾਨਾ] ਕ੍ਰਿ. ਅੱਗ ਨਾਲ ਪਿਘਲਾਉਣਾ ।

टहना—[ਟਹਨਾ] ਪੁ. ਰੁੱਖ ਦਾ ਉਹ ਹਿੱਸਾ ਜੋ ਤਣੇ ਵਿਚੋਂ ਨਿਕਲਦਾ ਹੈ, ਡਾਲ, ਸ਼ਾਖ, ਟਾਹਣੀ, ਡਾਹਣਾ ।

टहनी—[ਟਹਨੀ] ਇ. ਟਾਹਣੀ, ਸ਼ਾਖ ।

टहरकट्टा—[ਟਹਰਕੱਠਾ] ਪੁ. ਅਟੇਰਨ ।

टहल—[ਟਹਲ] ਇ. ਸੇਵਾ, ਨੌਕਰੀ, ਖਿਦਮਤ, ਕੰਮ-ਧੰਦਾ, ਚਾਕਰੀ, ਟਹਿਲ ।

टहलना—[ਟਹਲਨਾ] ਕ੍ਰਿ. ਸੈਰ ਕਰਨੀ, ਟਹਿਲਣਾ ।

टहलनी—[ਟਹਲਨੀ] ਇ. ਟਹਿਲ ਕਰਨ ਵਾਲੀ ਔਰਤ, ਟਹਿਲਣ, ਦਾਸੀ, ਨੌਕਰਾਣੀ ; ਉਹ ਲੱਕੜੀ ਜੋ ਬੱਤੀ ਉਕਸਾਉਣ ਲਈ ਦੀਵੇ ਵਿਚ ਪਈ ਰਹਿੰਦੀ ਹੈ ।

टहलाना—[ਟਹਲਾਨਾ] ਕ੍ਰਿ. ਹੌਲੀ ਹੌਲੀ ਘੁਮਾਉਣਾ, ਫਿਰਾਉਣਾ, ਸੈਰ ਕਰਾਉਣਾ ; ਹਟਾ ਦੇਣਾ, ਦੂਰ ਕਰਨਾ ।

टहलुआ—[ਟਹਲੁਆ] ਪੁ. ਟਹਿਲ ਕਰਨ ਵਾਲਾ ਵਿਅਕਤੀ, ਨੌਕਰ, ਸੇਵਾਦਾਰ, ਚਾਕਰ ।

टहलुई—[ਟਹਲੁਈ] ਇ. ਟਹਿਲ ਕਰਨ ਵਾਲੀ ਇਸਤ੍ਰੀ, ਨੌਕਰਾਣੀ, ਦਾਸੀ, ਟਹਿਲਣ ।

टहलुवा, टहलू—[ਟਹਲੁਵਾ, ਟਹਲੂ] ਪੁ. ਵੇਖੋ ਟਹਲੁਆ (टहलुआ) ।

+टही—[ਟਹੀ] ਇ. ਮਤਲਬ ਸਾਧਣ ਦਾ ਢੰਗ, ਤਰਕੀਬ, ਜੁਗਤ, ਤਾਕ ।

टहुआटारी—[ਟਹੁਆਟਾਰੀ] ਇ. ਚੁਗਲਖੋਰੀ ।

+टहूका—[ਟਹੂਕਾ] ਪੁ. ਚੁਟਕਲਾ, ਲਤੀਫ਼ਾ ।

टहोका—[ਟਹੋਕਾ] ਪੁ. ਧੱਕਾ, ਝਟਕਾ, ਹਝੌਕਾ ।

टांक (टाङ्क)—[ਟਾਂਕ] ਇ. ਚਾਰ ਮਾਸੇ ਦਾ ਇਕ ਤੋਲ ; ਲਿਖਾਵਟ ; ਕਲਮ ਦੀ ਨੋਕ ; ਅੰਦਾਜ਼, ਜਾਂਚ ; ਹਿੱਸੇਦਾਰਾਂ ਦੀ ਵੰਡ ; ਟਾਂਕੇ ਜਾਣ ਦੀ ਕਿਰਿਆ ਜਾਂ ਭਾਵ ।

टांकना (टाङ्कना)—[ਟਾਂਕਨਾ] ਕ੍ਰਿ. ਸੀਉਣਾ, ਜੋੜਨਾ, ਗੰਢਣਾ ; ਰੇਤੀ ਨਾਲ ਤਿੱਖਾ ਕਰਨਾ ; ਯਾਦ ਲਈ ਕਾਗਜ਼ ਤੇ ਲਿਖ ਲੈਣਾ ; ਦਰਜ ਕਰਨਾ ; ਅਨੁਚਿਤ ਢੰਗ ਨਾਲ ਧਨ ਖੋਹਣਾ ।

टांका (टाङ्का)—[ਟਾਂਕਾ] ਪੁ. ਜੋੜ, ਗੰਢ, ਤੋਪਾ ; ਜੋੜਨ ਵਾਲਾ ਕਿੱਲ ; ਉਹ ਮਸਾਲਾ ਜਿਸ ਨਾਲ ਧਾਤ ਜੋੜੀ ਜਾਂਦੀ ਹੈ ।

टांकाटूक (टाङ्काटूक)—[ਟਾਂਕਾਟੂਕ] ਵਿ. ਠੀਕ ਤੁਲਿਆ ਹੋਇਆ, ਪੂਰਾ ਤੁਲਿਆ ਹੋਇਆ ।

टांकी (टाङ्की)—[ਟਾਂਕੀ] ਇ. ਪੱਥਰ ਘੜਨ ਦੀ ਛੈਣੀ ; ਕੱਟ ਕੇ ਕੀਤਾ ਹੋਇਆ ਛੇਕ ; ਇਕ ਤਰ੍ਹਾਂ ਦਾ ਫੋੜਾ ; ਆਰੀ ਦਾ ਦੰਦਾ ; ਛੋਟਾ ਚੁਬੱਚਾ, ਕੁੰਡ, ਟੈਂਕੀ ।

टांग (टाङ्ग)—[ਟਾਂਗ] ਇ. ਲੱਤ, ਟੰਗ ; ਘੋਲ ਦਾ ਇਕ ਦਾਉ ; ਚੌਥਾਈ ਹਿੱਸਾ ।

टांगन (टाङ्गन)—[ਟਾਂਗਨ] ਪੁ. ਛੋਟੇ ਕੱਦ ਦਾ ਘੋੜਾ ।

टांगना (टाङ्गना)—[ਟਾਂਗਨਾ] ਕ੍ਰਿ. ਟੰਗਣਾ ; ਫਾਂਸੀ ਟੰਗਣਾ ।

टांगा (टाङ्गा)—[ਟਾਂਗਾ] ਪੁ. ਵੱਡੀ ਕੁਹਾੜੀ, ਕੁਹਾੜਾ ; ਤਾਂਗਾ ।

टांगी (टाङ्गी)—[ਟਾਂਗੀ] ਇ. ਕੁਹਾੜੀ ।

टांगुन (टाङ्गुन)—[ਟਾਂਗੁਨ] ਇ. ਇਕ ਤਰ੍ਹਾਂ ਦਾ ਅੰਨ ।

टांच (टाञ्च)—[ਟਾਂਚ] ਇ. ਦੂਸਰੇ ਦਾ ਕੰਮ ਵਿਗਾੜਨ ਵਾਲੀ ਗੱਲ, ਚੁਗ਼ਲੀ ; ਟਾਂਕਾ ; ਟਾਕੀ ।

टांचना (टाञ्चना)—[ਟਾਂਚਨਾ] ਕ੍ਰਿ. ਸੀਉਣਾ, ਤੋਪਾ ਲਾਉਣਾ ; ਕੱਟਣਾ, ਛਾਂਟਣਾ, ਛਿੱਲਣਾ, ਤਰਾਸ਼ਣਾ ; ਫੁਲਿਆ-ਫੁਲਿਆ ।

टांची (टाञ्ची)—[ਟਾਂਚੀ] ਇ. ਨਿਓਲੀ ਕਾਰਮ; ਝਾਂਜੀ ।

टाट (टाण्ट)—[ਟਾਂਟ] ਪੁ. ਟੋਟਣ ।

टौठ (टाण्ठ), टौठा (टाण्ठा)—[ਟਾਂਠ, ਟਾਂਠਾ] ਵਿ. ਕਰੜਾ, ਸਖ਼ਤ ; ਮਜ਼ਬੂਤ, ਤਕੜਾ ।

**ਟਾਂਡ** (ਟਾਣਡ)—[ਟਾਂਡ] ਇ. ਲਕੜੀ ਦੇ ਖੰਭਿਆਂ ਤੇ ਜਾਂ ਦੋ ਦੀਵਾਰਾਂ ਦੇ ਵਿਚਕਾਰ ਲਕੜੀ ਦੀ ਪਟੜੀਆਂ ਜਾਂ ਬਾਂਸ ਦੇ ਲੱਠੇ ਰੱਖ ਕੇ ਬਣਾਇਆ ਹੋਇਆ ਥਾਂ ਜਿਸ ਤੇ ਸਮਾਨ ਰਖਦੇ ਹਨ ; ਪੁ. ਸਮੂਹ; ਇਕੱਠ ; ਢੇਰ ; ਘਰਾਂ ਦੀ ਲਾਈਨ ।

ਟਾਂਡਾ (ਟਾਣਡਾ)—[ਟਾਂਡਾ] ਪੁ. ਵਣਜਾਰਿਆਂ ਦੇ ਬਲ੍ਹਦਾਂ ਦਾ ਝੁੰਡ ਜਿਨ੍ਹਾਂ ਤੇ ਅੰਨ ਲੱਦਿਆ ਹੁੰਦਾ ਹੈ ; ਵਪਾਰੀਆਂ ਦਾ ਝੁੰਡ ; ਟੱਬਰ, ਕੁਨਬਾ ; ਵਪਾਰੀਆਂ ਦੇ ਮਾਲ ਦਾ ਚਲਾਣ ; ਲੱਕੜ ਨੂੰ ਲੱਗਣ ਵਾਲਾ ਇਕ ਕੀੜਾ ।

**ਟਾਂਡੀ** (ਟਾਣਡੀ)—[ਟਾਂਡੀ] ਇ. ਟਿੱਡੀ ।

**ਟਾਂਇਟਾਂਇ, ਟਾਂਯਟਾਂਯ**—[ਟਾਂਇਟਾਂਇ, ਟਾਂਯਟਾਂਯ] ਇ. ਰੁੱਖਾ ਬੋਲ, ਟੈਂ ਟੈਂ ਦੀ ਬੋਲੀ ।

+ਟਾ—[ਟਾ] ਇ. ਧਰਤੀ, ਜ਼ਮੀਨ ।

**ਟਾਕੂ**—[ਟਾਕੂ] ਪੁ. ਤੱਕਲਾ ।

**ਟਾਟ**—[ਟਾਟ] ਪੁ. ਟਾਟ ; ਬਰਾਦਰੀ ; ਮਹਾਜਨ ਦੀ ਗੱਦੀ ।

**ਟਾਟਰ**—[ਟਾਟਰ] ਪੁ. ਖੋਪਰੀ ; ਟੱਟੀ ।

**ਟਾਟਿਕਾ**, ਟਾਟੀ—[ਟਾਟਿਕਾ, ਟਾਟੀ] ਇ. ਵੇਖੋ ਟੱਟੀ (ਟਟ੍ਟੀ) ।

ਟਾਠੀ—[ਟਾਠੀ] ਇ. ਥਾਲੀ ।

**ਟਾਡਰ**—[ਟਾਡਰ] ਇ. ਇਕ ਤਰ੍ਹਾਂ ਦੀ ਚਿੜੀ ।

+ **ਟਾਨ**—[ਟਾਨ] ਇ. ਖਿੱਚ ; ਖਿੱਚਣ ਦਾ ਕੰਮ ; ਸਿਤਾਰ ਵਜਾਉਣ ਦਾ ਇਕ ਢੰਗ ; ਪੁ. ਮਕਾਨ ।

ਟਾਨਨਾ—[ਟਾਨਨਾ] ਕ੍ਰਿ. ਖਿੱਚਣਾ, ਫੈਲਾਉਣਾ ; ਖਲੇਰਣਾ ।

ਟਾਪ—[ਟਾਪ] ਪੁ. ਘੋੜੇ ਦੇ ਪੈਰ ਦਾ ਹੇਠਲਾ ਹਿੱਸਾ ; ਉਹ ਸ਼ਬਦ ਜੋ ਚੱਲਣ ਵੇਲੇ ਘੋੜੇ ਦੇ ਪੈਰ ਤੋਂ ਹੁੰਦਾ ਹੈ ; ਛਾਬਾ ਜਿਸ ਵਿਚ ਮੱਛੀਆਂ ਫੜੀਆਂ ਜਾਂਦੀਆਂ ਹਨ ; ਮੁਰਗੀਆਂ ਬੰਦ ਕਰਨ ਦਾ ਟੋਕਰਾ ।

ਟਾਪੜ—[ਟਾਪੜ] ਪੁ. ਕੱਲਰ ਮੈਦਾਨ, ਕੱਲਰ ਧਰਤੀ ।

ਟਾਪਦਾਰ—[ਟਾਪਦਾਰ] ਵਿ. ਜਿਸ ਦਾ ਉਪਰਲਾ ਅਤੇ ਹੇਠਲਾ ਹਿੱਸਾ ਫੈਲਿਆ ਹੋਇਆ ਹੋਵੇ ; ਸਿੱਖ ਰਿਸਾਲੇ ਦੇ ਸਿਪਾਹੀਆਂ ਦੇ ਉੱਚੇ ਬੂਟ ।

**ਟਾਪਨਾ**—[ਟਾਪਨਾ] ਕ੍ਰਿ. ਟੱਪਣਾ ; ਘੋੜੇ ਦਾ ਪੈਰ ਪਟਕਣਾ ; ਪਛਤਾਉਣਾ ।

**ਟਾਪਰ**—[ਟਾਪਰ] ਪੁ. ਟੱਟੂ ਆਦਿ ਦੀ ਸਵਾਰੀ ।

**ਟਾਪਾ**—[ਟਾਪਾ] ਪੁ. ਖੁਲ੍ਹਾ ਮੈਦਾਨ ; ਉਜਾੜ ; ਕਿਸੇ ਚੀਜ਼ ਨੂੰ ਢਕਣ ਦਾ ਟੋਕਰਾ ਜਾਂ ਛਾਬਾ ; ਠੱਪਾ ।

ਟਾਪੂ—[ਟਾਪੂ] ਪੁ. ਦ੍ਵੀਪ, ਟਾਪੂ, ਦੀਪ ।

+ਟਾਬਰ—[ਟਾਬਰ] ਪੁ. ਟੱਬਰ, ਛੋਕਰਾ, ਬਾਲ, ਨਿਆਣਾ ।

ਟਾਬੂ—[ਟਾਬੂ] ਪੁ. ਛਿੱਕਲੀ ।

**ਟਾਮਕ**—[ਟਾਮਕ] ਪੁ. ਡੁਗਡੁਗੀ, ਡੌਰੂ ।

ਟਾਰ—[ਟਾਰ] ਪੁ. ਘੋੜਾ ; ਗਾਂਡੂ, ਲੌਂਡਾ ; ਢੱਲਾ ; ਇ. ਵੇਖੋ ਟਾਲ (ਟਾਲ) ।

**ਟਾਰਨ**—[ਟਾਰਨ] ਪੁ. ਸਰਕਾਉਣ ਦੀ ਚੀਜ਼ ; ਕੋਹਲੂ ਵਿਚ ਪਿਆ ਹੋਇਆ ਲੱਕੜੀ ਦਾ ਡੰਡਾ ।

**ਟਾਲ**—[ਟਾਲ] ਇ. ਲੱਕੜਾਂ ਦੀ ਦੁਕਾਨ, ਟਾਲ ; ਉੱਚਾ ਢੇਰ ; ਟਾਲਣ ਦੀ ਕ੍ਰਿਆ ; ਢੱਲਾ ; ਬਲ੍ਹਦਾਂ ਵਾਲੀ ਗੱਡੀ ਦੇ ਪਹੀਏ ਦਾ ਸਿਰਾ ।

**ਟਾਲਨਾ**—[ਟਾਲਨਾ] ਕ੍ਰਿ. ਟਾਲਣਾ, ਹਟਾਉਣਾ, ਪਰ੍ਹੇ ਕਰਨਾ ।

**ਟਾਲਮਟਾਲ, ਟਾਲਮਟੋਲ**—[ਟਾਲਮਟਾਲ, ਟਾਲਮਟੋਲ] ਇ. ਪੁ. ਟਾਲ-ਮਟੋਲ, ਟਾਲਣ ਤੋਂ ਭਾਵ ।

ਟਾਲਾ—[ਟਾਲਾ] ਵਿ. ਅੱਧਾ ।

ਟਾਲੀ—[ਟਾਲੀ] ਇ. ਟੱਲੀ ; ਜੁਆਨ ਵੱਛੀ ; ਇਕ ਤਰ੍ਹਾਂ ਦਾ ਵਾਜਾ ; ਅਠਿਆਨੀ ।

ਟਿਂਡ (ਟਿਣਡ)—[ਟਿੰਡ] ਪੁ. ਟਿੰਡਸ ; ਹਰਟ ਦੀ ਟਿੰਡ ; ਟਿੰਡੋ, ਟਿੰਡੇ, ਟੀਂਡੇ ।

**ਟਿਂਡਸੀ** (ਟਿਣਡਸੀ)—[ਟਿੰਡਸੀ] ਇ. ਟੀਂਡੇ, ਟਿੰਡੋ ।

ਟਿਂਡਾ (ਟਿਣਡਾ)—[ਟਿੰਡਾ] ਪੁ. ਟਿੰਡੋ, ਟੀਂਡੇ ।

**ਟਿਂਡੀ** (ਟਿਣਡੀ)—[ਟਿੰਡੀ] ਇ. ਹਥੇਲੀ, ਜੰਘੀ ।

**ਟਿਕਟਿਕੀ, ਟਿਕਠੀ**—[ਟਿਕਟਿਕੀ, ਟਿਕਠੀ] ਇ. ਟਿਕਟਿਕੀ ।

**ਟਿਕੜਾ**—[ਟਿਕੜਾ] ਪੁ. ਟਿੱਕੜ, ਸੇਕੀ ਹੋਈ ਮੋਟੀ ਗੋਲ ਰੋਟੀ ।

**ਟਿਕੜੀ**—[ਟਿਕੜੀ] ਇ. ਟੁਕੜਾ, ਛੋਟਾ ਟੁਕੜਾ ।

**ਟਿਕਨਾ**—[ਟਿਕਨਾ] ਕ੍ਰਿ. ਟਿਕਣਾ, ਅਟਕਣਾ, ਆਰਾਮ ਕਰਨਾ ।

**ਟਿਕਰੀ**—[ਟਿਕਰੀ] ਇ. ਟਿੱਕੀ ; ਇਕ ਤਰ੍ਹਾਂ ਦਾ ਸਲੂਣਾ, ਪਕਵਾਨ ।

**ਟਿਕਲੀ**—[ਟਿਕਲੀ] ਇ. ਛੋਟੀ ਟਿੱਕੀ ; ਛੋਟੀ ਬਿੰਦੀ ; ਸੂਤ ਕੱਤਣ ਦਾ ਤੱਕਲਾ ।

**ਟਿਕਾਊ**—[ਟਿਕਾਊ] ਵਿ. ਟਕਾਊ, ਥਿਰ, ਹੰਢਣਸਾਰ ।

**ਟਿਕਾਨ**—[ਟਿਕਾਨ] ਇ. ਟਿਕਣ ਦਾ ਥਾਂ ; ਬੋਝ ਉਤਾਰਨ ਦਾ ਥਾਂ, ਪੜਾਉ ।

**ਟਿਕਾਨਾ**—[ਟਿਕਾਨਾ] ਕ੍ਰਿ. ਟਿਕਾਉਣਾ, ਠਹਿਰਾਉਣਾ ।

**ਟਿਕਾਨੀ, ਟਿਕਾਵ**—[ਟਿਕਾਨੀ, ਟਿਕਾਵ] ਇ. ਪੁ. ਠਹਿਰਣ ਦਾ ਥਾਂ, ਪੜਾਉ, ਡੇਰਾ ।

**ਟਿਕਿਯਾ**—[ਟਿਕਿਯਾ] ਇ. ਟਿੱਕੀ, ਬਿੰਦੀ ; ਮੱਥਾ ; ਇਕ ਤਰ੍ਹਾਂ ਦੀ ਗੋਲ ਚਪਟੀ ਮਿਠਿਆਈ ।

**ਟਿਕੁਰੀ**—[ਟਿਕੁਰੀ] ਇ. ਤੱਕਲੀ ।

**ਟਿਕੈਤ**—[ਟਿਕੈਤ] ਪੁ. ਟਿੱਕਾ, ਯੁਵਰਾਜ ।

**ਟਿਕੋਰ**—[ਟਿਕੋਰ] ਪੁ. ਵੇਖੋ ਟਕੋਰ (ਟਕੋਰ) ।

**टिकोरा**—[ਟਿਕੋਰਾ] ਪੁ. ਅੰਬੀ ।

**टिक्कड़**—[ਟਿੱਕੜ] ਪੁ. ਪਾਥੀਆਂ ਜਾਂ ਕੋਲਿਆਂ ਤੇ ਸੇਕੀ ਹੋਈ ਛੋਟੀ ਤੇ ਮੋਟੀ ਰੋਟੀ ; ਬੜੀ ਟਿੱਕੀ ।

**टिक्का**—[ਟਿੱਕਾ] ਪੁ. ਵੇਖੋ ਟੀਕਾ (टीका) ।

**टिक्की**—[ਟਿੱਕੀ] ਇ. ਵੇਖੋ ਟਿਕਲੀ ; ਤਾਸ਼ ਦੀ ਬੂਟੀ ; ਕੰਧ ਤੇ ਉਂਗਲੀਆਂ ਦਾ ਨਿਸ਼ਾਨ ।

**टिघलना**—[ਟਿਘਲਨਾ] ਕ੍ਰਿ. ਪੰਘਰਨਾ, ਪਿਘਲਣਾ ।

**टिघलाना**—[ਟਿਘਲਾਨਾ] ਕ੍ਰਿ. ਪਿੰਘਲਾਉਣਾ, ਪੰਘਰਾਉਣਾ ।

**टिचन**—[ਟਿਚਨ] ਵਿ. ਤਿਆਰ ; ਠੀਕ, ਦਰੁਸਤ ।

**टिटकारना**—[ਟਿਟਕਾਰਨਾ] ਕ੍ਰਿ. ਟਿਚਕਾਰਨਾ ।

**टिटिहू**—[ਟਿਟਹੂ] ਪੁ. ਇਕ ਪੰਖੇਰੂ ।

**टिटिहरी**—[ਟਿਟਿਹਰੀ] ਇ. ਟਟੀਹਰੀ ।

**टिटिहारोर**—[ਟਿਟਿਹਾਰੋਰ] ਪੁ. ਰੌਲਾ, ਸ਼ੋਰ ।

**टिट्टिभ**—[ਟਿੱਟਿਭ] ਪੁ. ਟਟੀਹ ।

**टिड्डा**—[ਟਿੱਡਾ] ਪੁ. ਟਿੱਡਾ ।

**टिड्डी**—[ਟਿੱਡੀ] ਇ. ਟਿੱਡੀ ;

**टिपका**—[ਟਿਪਕਾ] ਪੁ. ਤੁਬਕਾ, ਟੇਪਾ, ਬੂੰਦ ।

**टिपटिप**—[ਟਿਪਟਿਪ] ਇ. ਤੁਬਕਾ-ਤੁਬਕਾ ; ਪਾਣੀ ਡਿੱਗਣ ਦੀ ਅਵਾਜ਼ ।

**टिपवाना**—[ਟਿਪਵਾਨਾ] ਕ੍ਰਿ. ਹੌਲੀ ਹੌਲੀ ਵਾਰ ਕਰਾਉਣਾ, ਕਿਸੇ ਤੋਂ ਮਾਰ ਪੁਆਉਣੀ ।

**टिपारा**—[ਟਿਪਾਰਾ] ਪੁ. ਮੁਕਟ ਦੀ ਸ਼ਕਲ ਦੀ ਕਲਗੀਦਾਰ ਟੋਪੀ ।

**टिपुर**—[ਟਿਪੁਰ] ਪੁ. ਹੰਕਾਰ, ਘਮੰਡ ; ਪਖੰਡ ।

**टिप्पणी. टिप्पन, टिप्पनी**—[ਟਿੱਪਣੀ, ਟਿੱਪਨ, ਟਿੱਪਨੀ] ਇ. ਵਿਆਖਿਆ, ਟੀਕਾ, ਵਿਸ਼ੇਸ਼-ਕਥਨ ।

**टिप्पी**—[ਟਿੱਪੀ] ਇ. ਉਹ ਨਿਸ਼ਾਨ ਜੋ ਉਂਗਲੀ ਨਾਲ ਰੰਗ ਲਾ ਕੇ ਬਣਾਇਆ ਜਾਂਦਾ ਹੈ ; ਤਾਸ਼ ਦੀ ਬੂਟੀ ।

**टिबरी**—[ਟਿਬਰੀ] ਇ. ਪਹਾੜ ਦੀ ਛੋਟੀ ਚੋਟੀ ; ਰੇਗਿਸਤਾਨ ਦਾ ਟਿੱਲਾ ।

**टिमटिमाना**—[ਟਿਮਟਿਮਾਨਾ] ਕ੍ਰਿ. ਟਿਮਟਿਮਾਉਣਾ, ਜਗ-ਮਗਾਉਣਾ ।

+**टिमाक**—[ਟਿਮਾਕ] ਇ. ਸ਼ਿੰਗਾਰ, ਬਨਾਵਟ ; ਨਖਰਾ ।

+**टिमिला**—[ਟਿਮਿਲਾ] ਪੁ. ਲੜਕਾ, ਛੋਕਰਾ, ਨੱਢਾ, ਮੁੰਡਾ, ਬਾਲ ।

+**टिमिली**—[ਟਿਮਿਲੀ] ਇ. ਲੜਕੀ, ਛੋਕਰੀ, ਕੁੜੀ, ਨੱਢੀ ।

**टिम्मा**—[ਟਿੰਮਾ] ਵਿ. ਬਹੁਤ ਮਧਰਾ ਜਾਂ ਛੋਟੇ ਕੱਦ ਦਾ, ਬੌਣਾ, ਠਿੰਗਣਾ ।

**टिर**—[ਟਿਰ] ਇ. ਵੇਖੋ ਟਰ (टर) ।

**टिरफिस**—[ਟਿਰਫਿਸ] ਇ. ਵਿਰੋਧ, ਮੁਖਾਲਫਤ ।

**टिर्राना**—[ਟਿਰ੍ਰਾਨਾ] ਕ੍ਰਿ. ਵੇਖੋ 'ਟਰ੍ਰਾਨਾ' (टर्राना) ।

**टिलटिलाना**—[ਟਿਲਟਿਲਾਨਾ] ਕ੍ਰਿ. [illegible] ਆਉਣੇ ।

**टिलवा**—[ਟਿਲਵਾ] ਪੁ. ਲੱਕੜ ; [illegible]-ਮੇਢਾ ਗੰਢ ਵਾਲਾ ਟੋਟਾ ; ਠਿੰਗਣਾ ਮਨੁੱਖ ; ਖੁਸ਼ਾ[illegible] ਬੰਦਾ ।

**टिलिया**—[ਟਿਲਿਯਾ] ਇ. ਜੰਗਲੀ ਮੁਰਗੀ ; ਮੁਰਗੀ ਦਾ ਬੱਚਾ, ਚੂਚਾ ।

**टिल्ला**—[ਟਿੱਲਾ] ਪੁ. ਧੱਕਾ, ਠੋਕਰ, ਸੱਟ ।

**टिल्लेनवीसी**—[ਟਿੱਲੇਨਵੀਸੀ] ਇ. ਨਿਕੰਮਾ ਕੰਮ ; ਬਹਾਨਾ ; ਨੀਚ ਸੇਵਾ ।

**टिसुआ**—[ਟਿਸੁਆ] ਪੁ. ਅੱਥਰੂ, ਹੰਝੂ ।

**टिहुकना**—[ਟਿਹੁਕਨਾ] ਕ੍ਰਿ. ਚੌਂਕਣਾ, ਅੱਭੜ-ਵਾਹੇ ਉਠ ਖਲੋਣਾ, ਤ੍ਰਭਕਣਾ ।

**टिहुनी**—[ਟਿਹੁਨੀ] ਇ. ਗੋਡਾ ; ਕੂਹਣੀ ।

**टींड (टीण्ड)**—[ਟੀਂਡ] ਪੁ. ਟਿੰਡ ।

**टींडसी (टीण्डसी)**—[ਟੀਂਡਸੀ] ਇ. ਟੀਂਡੇ, ਟਿੰਡੇ ।

**टींडा (टीण्डा)**—[ਟੀਂਡਾ] ਪੁ. ਹੱਥਾ ।

**टीक**—[ਟੀਕ] ਇ. ਗਲ ਜਾਂ ਮੱਥੇ ਦਾ ਇਕ ਗਹਿਣਾ ।

**टीकन**—[ਟੀਕਨ] ਪੁ. ਥੰਮ੍ਹੀ, ਤੁਲ ।

**टीका**—[ਟੀਕਾ] ਪੁ. ਟਿੱਕਾ, ਤਿਲਕ ; ਮੱਥੇ ਦਾ ਇਕ ਗਹਿਣਾ ; ਘੋੜੇ ਦਾ ਮੱਧ ਭਾਗ ; ਧੱਬਾ ; ਨਿਸ਼ਾਨ ; ਭੌਂਆਂ ਦਾ ਗਭਲਾ ਹਿੱਸਾ ; ਰਾਜਗੱਦੀ ; ਯੁਵਰਾਜ ; ਧਿਅਤਿਆਂ ਵਲੋਂ ਪੁਤੇਤਿਆਂ ਘਰ ਜਾਣ ਵਾਲੀਆਂ ਚੀਜ਼ਾਂ ; ਇ. ਵਿਆਖਿਆ ।

**टीकाकार**—[ਟੀਕਾਕਾਰ] ਪੁ. ਟੀਕਾਕਾਰ, ਵਿਆਖਿਆਕਾਰ ।

**टीप**—[ਟੀਪ] ਇ. ਦਬਾਉ ; ਹੌਲੀ ਹੌਲੀ ਠੋਕਣ ਦਾ ਭਾਵ ; ਹੁੰਡੀ ; ਦਸਤਾਵੇਜ਼ ।

**टीपन**—[ਟੀਪਨ] ਕ੍ਰਿ. ਗੰਢ, ਜਨਮ ਪੱਤਰੀ, ਟੀਪ ।

**टीपना**—[ਟੀਪਨਾ] ਕ੍ਰਿ. ਦਰਜ ਕਰਨਾ ; ਉੱਚੀ ਗਾਉਣਾ, ਟੀਪ ਕਰਨਾ ; ਮਾਰ ਕਰਨੀ ; ਹੌਲੀ ਹੌਲੀ ਠੋਕਣਾ ।

**टीबा**—[ਟੀਬਾ] ਪੁ. ਟਿੱਬਾ, ਟਿੱਲਾ ।

**टीमटाम**—[ਟੀਮਟਾਮ] ਇ. ਬਨਾਉ ਸ਼ਿੰਗਾਰ ।

**टीला**—[ਟੀਲਾ] ਪੁ. ਟਿੱਬਾ, ਟਿੱਲਾ ।

**टीस**—[ਟੀਸ] ਇ. ਰਹਿ ਰਹਿ ਕੇ ਹੋਣ ਵਾਲੀ ਪੀੜ, ਚੀਸ, ਚੁਭਵੀਂ ਪੀੜ, ਚਭਕ, ਤਿੱਖੀ ਪੀੜ ।

**टीसना**—[ਟੀਸਨਾ] ਕ੍ਰਿ. ਰੁਕ ਰੁਕ ਕੇ ਪੀੜ ਹੋਣੀ, ਲੰਭ ਮਾਰਨਾ ।

**टूंगना (टूङ्गना)**—[ਟੂੰਗਨਾ] ਕ੍ਰਿ. ਮੁਲਾਇਮ ਪੱਤੀਆਂ ਨੂੰ ਦੰਦਾਂ ਨਾਲ ਕੱਟ ਕੇ ਖਾਣਾ, ਕੁਤਰਨਾ, ਠੂੰਗ ਮਾਰਨਾ ।

ਟੁੰਚ (ਟੁਞ੍ਚ)—[ਟੁੰਚ] ਵਿ. ਛੋਟੀ ਜਾਤ ਦਾ, ਕਮੀਨਾ, ਨੀਚ ; ਨਿਕਾਰਾ, ਦੁਸ਼ਟ ।

ਟੁੰਟਾ (ਟੁਣ੍ਟਾ)—[ਟੁੰਟਾ] ਵਿ. ਜਿਸ ਦੇ ਹੱਥ ਨਾ ਹੋਣ, ਲੂਲਾ, ਟੁੰਡਾ ।

ਟੁੰਡ (ਟੁਣ੍ਡ)—[ਟੁੰਡ] ਪੁ. ਕੱਟੇ ਹੋਏ ਹੱਥਾਂ ਵਾਲਾ ਬੰਦਾ ; ਲੂਲਾ, ਟੁੰਡਮੁੰਡ, ਢੀਂਗਰ ।

ਟੁੰਡਾ (ਟੁਣ੍ਡਾ)—[ਟੁੰਡਾ] ਪੁ. ਵੇਖੋ ਟੁੰਡ (ਟੁਣ੍ਡ) ।

ਟੁੰਡੀ (ਟੁਣ੍ਡੀ)—[ਟੁੰਡੀ] ਇ. ਬਾਹਵਾਂ, ਭੁਜ, ਧੁੰਨੀ ; ਵਿ. ਜਿਸ ਦੇ ਹੱਥ ਨਾ ਹੋਣ, ਲੂਲੀ ਔਰਤ ।

+ਟੁਇਯਾਂ—[ਟੁਇਯਾਂ] ਇ. ਛੋਟੀ ਜਾਤ ਦਾ ਤੋਤਾ ਜਾਂ ਤੋਤੀ ; ਵਿ. ਬੌਣਾ, ਛੋਟੇ ਕੱਦ ਦਾ, ਮਧਰਾ ।

ਟੁਕ—[ਟੁਕ] ਵਿ. ਥੋੜਾ, ਜ਼ਰਾ ।

ਟੁਕੜਤੋੜ—[ਟੁਕੜਤੋੜ] ਵਿ. ਪਰਾਧੀਨ ਮਨੁੱਖ, ਉਹ ਮਨੁੱਖ ਜੋ ਦੂਸਰੇ ਦਾ ਦਿੱਤਾ ਹੋਇਆ ਅੰਨ ਖਾ ਕੇ ਗੁਜ਼ਾਰਾ ਕਰਦਾ ਹੈ, ਟੁੱਕੜਬੋਚ ।

ਟੁਕੜਾ—[ਟੁਕੜਾ] ਪੁ. ਹਿੱਸਾ, ਟੁਕੜਾ, ਟੋਟਾ ।

ਟੁਕੜੀ—[ਟੁਕੜੀ] ਇ. ਨਿੱਕਾ ਟੁਕੜਾ, ਟੁਕੜੀ ।

ਟੁਕਨੀ—[ਟੁਕਨੀ] ਇ. ਵੇਖੋ ਟੋਕਨੀ (ਟੋਕਨੀ) ।

ਟੁਕਰੀ—[ਟੁਕਰੀ] ਇ. ਵੇਖੋ ਟੁਕੜੀ (ਟੁਕੜੀ) ।

ਟੁਘਲਾਨਾ—[ਟੁਘਲਾਨਾ] ਕ੍ਰਿ. ਦੰਦਾਂ ਨਾਲ ਚੱਬਣਾ ; ਜੁਗਾਲੀ ਕਰਨਾ, ਉਗਾਲੀ ਕਰਨਾ ।

ਟੁਞ੍ਚਾ—[ਟੁੱਚਾ] ਵਿ. ਨੀਚ, ਕਮੀਨਾ, ਹੋਛਾ ।

ਟੁਟਕਾ—[ਟੁਟਕਾ] ਪੁ. ਵੇਖੋ ਟੋਟਕਾ (ਟੋਟਕਾ) ।

ਟੁਟਨੀ—[ਟੁਟਨੀ] ਇ. ਝਾਰੀ ਜਾਂ ਗੜਵੇ ਦੀ ਪਤਲੀ ਟੂਟੀ, ਛੋਟੀ ਟੂਟੀ ।

ਟੁਟਪੁਜਿਯਾ (ਟੁਟਪੁਞ੍ਜਿਯਾ)—[ਟੁਟਪੁੰਜਿਯਾ] ਵਿ. ਥੋੜੀ ਪੂੰਜੀ ਦਾ, ਜਿਸ ਕੋਲ ਥੋੜਾ ਮਾਲ ਹੋਵੇ, ਟੁਟਪੂੰਜੀਆ ।

ਟੁਟਰੂੰ—[ਟੁਟਰੂੰ] ਪੁ. ਘੁੱਗੀ ।

ਟੁਟਰੂੰ ਟੂੰ—[ਟੁਟਰੂੰ ਟੂੰ] ਇ. ਘੁੱਗੀ ਦੀ ਬੋਲੀ, ਵਿ. ਇਕੱਲਾ ; ਕਮਜ਼ੋਰ, ਦੁਬਲਾ ਪਤਲਾ ।

ਟੁਟੁਕਾ—[ਟੁਟੁਕਾ] ਇ. ਇਕ ਵਾਜਾ ਜਿਸ ਤੇ ਚਮੜਾ ਮੜ੍ਹਿਆ ਹੋਇਆ ਹੁੰਦਾ ਹੈ ।

ਟੁਡੀ—[ਟੁਡੀ] ਇ. ਟੁਕੜੀ, ਡਲੀ ; ਧੁੰਨੀ ; ਠੋਡੀ ।

ਟੁਨਕੀ—[ਟੁਨਕੀ] ਇ. ਇਕ ਡੰਘ ਵਾਲਾ ਕੀੜਾ ਜੋ ਧਾਨ ਦੀ ਖੇਤੀ ਨੂੰ ਹਾਨੀ ਪੁਚਾਉਂਦਾ ਹੈ ।

ਟੁਨਗਾ—[ਟੁਨਗਾ] ਪੁ. ਟਾਹਣੀ ਦਾ ਅਗਲਾ ਭਾਗ ।

ਟੁਨਗੀ—[ਟੁਨਗੀ] ਇ. ਟਾਹਣੀ ਦਾ ਮੂਹਰਲਾ ਹਿੱਸਾ ; ਟੂਸਾ ਜਿਸ ਨੂੰ ਛੋਟੇ ਅਤੇ ਮੁਲਾਇਮ ਪੱਤੇ ਲਗਦੇ ਹਨ ।

ਟੁਨਟੁਨਾ—[ਟੁਨਟੁਨਾ] ਪੁ. ਮੈਦੇ ਦਾ ਬਣਿਆ ਹੋਇਆ ਇਕ ਸਲੂਣਾ ਪਕਵਾਨ ।

ਟੁਨਿਯਾਂ—[ਟੁਨਿਯਾਂ] ਇ. ਮਿੱਟੀ ਦਾ ਟੂਟੀਦਾਰ ਭਾਂਡਾ ।

ਟੁਨ੍ਨਾ—[ਟੁੰਨਾ] ਪੁ. ਰੁੱਖ ਦੀ ਉਹ ਟਾਹਣੀ ਜਿਸ ਨੂੰ ਫਲ ਲਗਦੇ ਹਨ ।

ਟੁਪਕਨਾ—[ਟੁਪਕਨਾ] ਕ੍ਰਿ. ਹੌਲੀ ਨਾਲ ਕੱਟਣਾ ਜਾਂ ਡੰਕ ਮਾਰਨਾ ; ਝਗੜਾ ਪੈਦਾ ਕਰਨ ਵਾਲੀ ਗੱਲ ਹੌਲੀ ਨਾਲ ਕਹਿਣਾ ।

+ਟੁਬੀ—[ਟੁਬੀ] ਇ. ਗੋਤਾ, ਡੁਬਕੀ, ਚੁੱਭੀ, ਟੁੱਬੀ ।

ਟੁਮ੍ਮਾ—[ਟੁੰਮਾ] ਪੁ. ਉਹ ਰਸੀਦ ਜੋ ਧਨ ਵਸੂਲ ਹੋਣ ਤੇ ਲਿਖੀ ਜਾਂਦੀ ਹੈ ।

ਟੁਰਾਂ—[ਟੁਰ੍ਰਾ] ਪੁ. ਟੁਕੜਾ ; ਦਾਣਾ ; ਡਲੀ ।

ਟੁਲੜਾ—[ਟੁਲੜਾਂ] ਪੁ. ਇਕ ਭਾਂਤ ਦਾ ਬਾਂਸ ।

ਟੂੰਗਨਾ (ਟੂਙ੍ਗਨਾ)—[ਟੂੰਗਨਾ] ਕ੍ਰਿ. ਮੁਲਾਇਮ ਪੱਤਿਆਂ ਨੂੰ ਦੰਦਾਂ ਨਾਲ ਕੱਟਣਾ, ਥੋੜਾ ਥੋੜਾ ਕਰ ਕੇ ਖਾਣਾ ; ਵੇਖ ਵੇਖ ਕੇ ਜੀ ਲਲਚਾਉਣਾ ।

ਟੂੰਡ (ਟੂਣ੍ਡ)—[ਟੂੰਡ] ਇ. ਮੱਛਰ, ਮੱਖੀ, ਟਿੱਡੇ ਆਦਿ ਕੀੜੇ ਦੇ ਮੂੰਹ ਦੇ ਅੱਗੇ ਨਿਕਲੀਆਂ ਹੋਈਆਂ ਪਤਲੀਆਂ ਨਲੀਆਂ ਜਿਨ੍ਹਾਂ ਨੂੰ ਖੋਭ ਕੇ ਉਹ ਜੀਵ ਦਾ ਖੂਨ ਚੂਸਦਾ ਹੈ ; ਜੌਂ ਜਾਂ ਕਣਕ ਦੀਆਂ ਬੱਲੀਆਂ ਦਾ ਨੋਕਦਾਰ ਹਿੱਸਾ ।

ਟੂੰਡੀ (ਟੂਣ੍ਡੀ)—[ਟੂੰਡੀ] ਇ. ਵੇਖੋ ਟੂੰਡ (ਟੂੰਡ) ।

ਟੂਕ—[ਟੂਕ] ਪੁ. ਟੁਕੜਾ, ਟੋਟਾ ।

ਟੂਟ—[ਟੂਟ] ਇ. ਟੁਕੜਾ ; ਭੁੱਲ ; ਕਮੀ ।

ਟੂਟਨਾ—[ਟੂਟਨਾ] ਕ੍ਰਿ. ਟੁੱਟਣਾ ; ਜੋੜ ਖੁਲ੍ਹਣਾ ; ਹੱਲਾ ਕਰਨਾ, ਵੱਖ ਹੋ ਜਾਣਾ ; ਅਚਾਨਕ ਕਿਤੋਂ ਆ ਜਾਣਾ ; ਟੋਟਾ ਹੋਣਾ ; ਸਰੀਰ ਟੁੱਟਣਾ ; ਕਿਲੇ ਤੇ ਕਬਜ਼ਾ ਕਰ ਲੈਣਾ ।

ਟੂਟਾ—[ਟੂਟਾ] ਵਿ. ਟੁੱਟਿਆ ਹੋਇਆ ; ਨਿਰਧਨ ; ਕਮਜ਼ੋਰ ।

ਟੂਟਾ-ਫੂਟਾ—[ਟੂਟਾ-ਫੂਟਾ] ਵਿ. ਟੁੱਟਿਆ-ਫੁੱਟਿਆ, ਬੇਸੀਓ ।

+ਟੂਠਨਾ—[ਟੂਠਨਾ] ਕ੍ਰਿ. ਦਿਆਲ ਹੋਣਾ, ਖੁਸ਼ ਹੋਣਾ ।

ਟੂਨਰੋਟੀ—[ਟੂਨਰੋਟੀ] ਇ. ਚੂੰਗੀ ।

ਟੂਮ—[ਟੂਮ] ਇ. ਗਹਿਣਾ ।

ਟੂਮਟਾਮ—[ਟੂਮਟਾਮ] ਇ. ਗਹਿਣੇ ਕਪੜੇ ; ਬਨਾਉ ਸ਼ਿੰਗਾਰ ।

ਟੂਮਨਾ—[ਟੂਮਨਾ[ ਕ੍ਰਿ. ਧੱਕਾ ਦੇਣਾ ; ਤਾਨ੍ਹਾ ਮਾਰਨਾ ।

ਟੂਸਾ—[ਟੂਸਾ] ਪੁ. ਟੁਕੜਾ ; ਟੂਸਾ ; ਡੋਡਾ ।

ਟੂਸੀ—[ਟੂਸੀ] ਇ. ਟੂਸੀ ।

ਟੇਂ—[ਟੇਂ] ਇ. ਤੋਤੇ ਦੀ ਬੋਲੀ ।

ਟੋਂਗਨਾ (ਟੇਙ੍ਗਨਾ), ਟੇਂਗਰਾ (ਟੇਙ੍ਗਰਾ)—[ਟੇਂਗਨਾ, ਟੇਂਗਰਾ] ਇ. ਇਕ ਤਰ੍ਹਾਂ ਦੀ ਮੱਛੀ ।

**ਟੌਂਘੁਨਾ (ਟੇਙ੍ਹੁਨਾ)**—[ਟੋਂਘਨਾ] ਪੁ. ਗੋਡਾ ।
+**ਟੌਂਘੁਨੀ (ਟੇਙ੍ਹੁਨੀ)**—[ਟੋਂਘੁਨੀ] ਇ. ਗੋਡੇ ਦੀ ਚੱਪਣੀ ।
**ਟੌਂਚਨ**—[ਟੋਂਚਨ] ਪੁ. ਟੇਕ ; ਥੰਭਾ ।
**ਟੌਂਟ (ਟੇਰਾਟ)**—[ਟੋਂਟ] ਇ. ਪੱਗੀ ਦਾ ਗੋਲ ਲਪੇਟਾ ; ਕਪਾਹ ਦਾ ਟੀਂਡਾ ; ਕਰੀਰ ਦਾ ਫਲ ; ਪਸ਼ੂਆਂ ਦਾ ਇਕ ਘਾਉ ।
**ਟੌਂਟਰ (ਟੇਣ੍ਟਰ)**—[ਟੋਂਟਰ] ਪੁ. ਰੋਗ ਜਾਂ ਸੱਟ ਵਜੋਂ ਅੱਖ ਦੇ ਡੇਲੇ ਦਾ ਉਭਰਿਆ ਹੋਇਆ ਮਾਸ ।
**ਟੌਂਟਾ (ਟੇਣ੍ਟਾ)**—[ਟੋਂਟਾ] ਪੁ. ਲੰਮੀ ਚੁੰਝ ਵਾਲਾ ਇਕ ਪੰਛੀ, ਲਮਢੀਂਗ ।
**ਟੌਂਟੀ (ਟੇਣ੍ਟੀ)**—[ਟੋਂਟੀ] ਇ. ਕਰੀਰ ਦਾ ਰੁੱਖ, ਵਿ. ਫ਼ਜ਼ੂਲ ਝਗੜਨ ਵਾਲਾ, ਹੁੱਜਤੀ ।
**ਟੌਂਟੂਆ (ਟੇਣ੍ਟੂਆ)**—[ਟੋਂਟਵਾ] ਪੁ. ਗਲ ; ਅੰਗੂਠਾ ।
**ਟੌਂਡ (ਟੇਣ੍ਡ), ਟੌਂਡਸੀ (ਟੇਰਾਡਸੀ)**—[ਟੋਂਡ, ਟੋਂਡਸੀ] ਇ. ਵੇਖੋ 'ਟਿੰਡ' (ਟਿਙ) ।
+**ਟੇਤਕੀ**—[ਟੇਉਕੀ] ਇ. ਉਹ ਵਸਤ ਜੋ ਕਿਸੇ ਵਸਤ ਨੂੰ ਰੁੜ੍ਹਨ ਤੋਂ ਰੋਕਣ ਲਈ ਉਸ ਦੇ ਨੀਚੇ ਲਗਾਈ ਜਾਂਦੀ ਹੈ ।
**ਟੇਕ**—[ਟੇਕ] ਇ. ਥੰਮ੍ਹੀ ; ਆਸਰਾ ; ਸਹਾਰਾ ; ਓਟ, ਰੋਕ, ਗੀਤ ਦਾ ਸਥਾਈ ਪਦ ; ਸੰਕਲਪ ; ਹਠ ; ਆਦਤ ; ਚੌਂਤਰ ; ਟਿੱਲਾ ।
**ਟੇਕੜਾ**—[ਟੇਕੜਾ] ਪੁ. ਟਿੱਕਾ ; ਛੋਟੀ ਪਹਾੜੀ ।
**ਟੇਕਨ**—[ਟੇਕਨ] ਪੁ. ਵੇਖੋ ਟੇਉਕੀ (ਟੇਤਕੀ) ।
**ਟੇਕਣਾ**—[ਟੇਕਣਾ] ਕ੍ਰਿ. ਸਹਾਰੇ ਲਈ ਕੋਈ ਵਸਤੂ ਪਕੜਨਾ ; ਪਕੜਨਾ ; ਸਹਾਰਾ ਦੇਣਾ ; ਗਹਿਣਾ ; ਜ਼ਿੱਦ ਕਰਨਾ ।
**ਟੇਕਰ, ਟੇਕਰਾ**—[ਟੇਕਰ, ਟੇਕਰਾ] ਪੁ. ਟਿੱਬਾ, ਛੋਟੀ ਪਹਾੜੀ ।
**ਟੇਕਲਾ**—[ਟੇਕਲਾ] ਇ. ਧੁਨ, ਰਟ, ਲਗਨ ।
**ਟੇਕਲੀ**—[ਟੇਕਲੀ] ਇ. ਉਹ ਕਲ ਜਿਸ ਨਾਲ ਕੋਈ ਭਾਰੀ ਚੀਜ਼ ਚੁੱਕੀ ਜਾਂਦੀ ਹੈ ; ਚੀਂਗਲੀ ।
**ਟੇਕਾਨ**—[ਟੇਕਾਨ] ਪੁ. ਸਹਾਰੇ ਲਈ ਲਗਾਈ ਹੋਈ ਥੰਮ੍ਹੀ ; ਬੋਝ ਰੱਖ ਕੇ ਕੁਝ ਦੇਰ ਲਈ ਸੁਸਤਾਉਣ ਦਾ ਉੱਚਾ ਚੌਂਤਰਾ ।
**ਟੇਕਾਨਾ**—[ਟੇਕਾਨਾ] ਕ੍ਰਿ. ਟਿਕਾਉਣਾ ।
**ਟੇਕਾਨੀ**—[ਟੇਕਾਨੀ] ਇ. ਪਹੀਏ ਨੂੰ ਰੋਕਣ ਦੀ ਕਿੱਲੀ ।
**ਟੇਕੀ**—[ਟੇਕੀ] ਪੁ. ਆਪਣੇ ਵਚਨ ਤੇ ਸਥਿਰ ਰਹਿਣ ਵਾਲਾ, ਵਿਅਕਤੀ ; ਵਿ. ਅੜੀਅਲ ; ਜ਼ਿੱਦੀ, ਹਠੀ ।
**ਟੇਕੁਆ**—[ਟੇਕੂਆ] ਪੁ. ਚਰਖੇ ਦਾ ਤੱਕਲਾ, ਅੜ੍ਹੰਕਣ ।
**ਟੇਕੁਰਾ**—[ਟੇਕੂਰਾ] ਪੁ. ਪਾਨ ।
**ਟੇਕੁਰੀ**—[ਟੇਕੁਰੀ] ਇ. ਤੱਕਲਾ ; ਧਾਗਾ ਖਿੱਚਣ ਤੇ ਕੱਢਣ ਦਾ ਚਮਾਰ ਦਾ ਸੂਆ ; ਜੁਲਾਹੇ ਦੀ ਫਿਰਕੀ ; ਮੂਰਤੀਕਾਰਾਂ ਦਾ ਉਜ਼ਾਰ ।
**ਟੇਖਰਨਾ**—[ਟੇਖਰਨਾ] ਕ੍ਰਿ. ਵੇਖੋ ਟਿਘਲਣਾ (ਟਿਘਲਨਾ) ।
**ਟੇਟਕਾ**—[ਟੇਟਕਾ] ਪੁ. ਕੰਨ ਦਾ ਇਕ ਗਹਿਣਾ ।
**ਟੇਢ**—[ਟੇਢ] ਪੁ. ਵਿੰਗ, ਵਲ ; ਜ਼ਿੱਦ, ਅੜਬਪੁਣਾ, ਅੜਬਾਈ ।
**ਟੇਢਬਿੜ੍ਹਆ (ਟੇਢਬਿੜ੍ਹਾ)**—[ਟੇਢਬਿੜੰਗਾ] ਵਿ. ਵਿੰਗਾ, ਡਿੰਗਾ, ਟੇਢਾ-ਮੇਢਾ, ਵਿੰਗਤੜਿੰਗ ।
**ਟੇਢਾ**—[ਟੇਢਾ] ਵਿ. ਵਿੰਗਾ, ਡਿੰਗਾ ; ਹਠੀ, ਅੜਬ ।
**ਟੇਢਾਈ, ਟੇਢਾਪਨ**—[ਟੇਢਾਈ, ਟੇਢਾਪਨ] ਇ. ਪੁ. ਡਿੰਗੇ ਜਾਂ ਟੇਢੇ ਹੋਣ ਦਾ ਭਾਵ ।
**ਟੇਨਾ**—[ਟੇਨਾ] ਕ੍ਰਿ. ਹਥਿਆਰ ਨੂੰ ਤਿੱਖਾ ਕਰਨ ਲਈ ਪੱਥਰ ਤੇ ਲਗਾਉਣਾ ; ਮੁੱਛਾਂ ਦੇ ਵਾਲਾਂ ਨੂੰ ਅਕੜਾਉਣਾ ।
**ਟੇਨੀ**—[ਟੇਨੀ] ਇ. ਛੋਟੀ ਉਂਗਲ, ਚੀਚੀ ।
**ਟੇਮ**—[ਟੇਮ] ਇ. ਦੀਵੇ ਦੀ ਲਾਟ, ਲੋ ।
**ਟੇਮਨ**—[ਟੇਮਨ] ਪੁ. ਇਕ ਤਰ੍ਹਾਂ ਦਾ ਸੱਪ ।
**ਟੇਮਾ**—[ਟੇਮਾ] ਪੁ. ਕਟੇ ਹੋਏ ਚਾਰੇ ਦੀ ਛੋਟੀ ਢੇਰੀ ।
**ਟੇਰ**—[ਟੇਰ] ਇ. ਪੁਕਾਰਾ ; ਪੁਕਾਰ, ਬਨਾਉਟ ਦੀ ਆਵਾਜ਼ ; ਗਾਉਣ ਵਿਚ ਉੱਚਾ ਸੁਰ, ਤਾਨ ।
**ਟੇਰਕ**—[ਟੇਰਕ] ਵਿ. ਭੈਂਗਾ, ਟੀਰਾ ।
**ਟੇਰਨਾ**—[ਟੇਰਨਾ] ਕ੍ਰਿ. ਜ਼ੋਰ ਨਾਲ ਗਾਉਣਾ ; ਤਾਨ ਮਾਰਨੀ ; ਬੁਲਾਉਣਾ ; ਲਿਭਾਉਣਾ ।
**ਟੇਰਵਾ**—[ਟੇਰਵਾ] ਪੁ. ਹੁੱਕੇ ਦੀ ਨੜੀ ਦਾ ਉਹ ਭਾਗ ਜਿਸ ਤੇ ਚਿਲਮ ਰਖੀ ਹੁੰਦੀ ਹੈ ।
+**ਟੇਰਾ**—[ਟੇਰਾ] ਪੁ. ਅੰਕੋਲ ਨਾਂ ਦਾ ਇਕ ਪਹਾੜੀ ਰੁੱਖ ; ਤਣਾ ; ਟਹਿਣੀ ।
**ਟੇਰੀ**—[ਟੇਰੀ] ਇ. ਪਤਲੀ ਟਾਹਣੀ ; ਇਕ ਤਰ੍ਹਾਂ ਦੀ ਸਰ੍ਹੋਂ ।
**ਟੇਵ**—[ਟੇਵ] ਇ. ਆਦਤ, ਸੁਭਾ, ਬਾਣ ।
**ਟੇਵਕੀ**—[ਟੇਵਕੀ] ਇ. ਕਿਸ਼ਤੀ ਦੀ ਸਭ ਤੋਂ ਉਪਰਲੀ ਛੋਟੀ ਪਾਲ ।
**ਟੇਵਨਾ**—[ਟੇਵਨਾ] ਕ੍ਰਿ. ਵੇਖੋ ਟੇਨਾ (ਟੈਨਾ) ।
**ਟੇਵਾ**—[ਟੇਵਾ] ਪੁ. ਜਨਮ ਕੁੰਡਲੀ, ਜਨਮ ਪੱਤਰੀ ।
**ਟੇਸੂ**—[ਟੇਸੂ] ਪੁ. ਢੱਕ ਦਾ ਫੁੱਲ, ਕੇਸੂ ।
**ਟੈਨ**—[ਟੈਨ] ਇ. ਇਕ ਤਰ੍ਹਾਂ ਦਾ ਘਾਹ ।
**ਟੈਯਾ**—[ਟੈਯਾ] ਇ. ਛੋਟੀ ਚਪਟੀ ਕੌਡੀ ।
**ਟੋਂਟੀ (ਟੋਣ੍ਟੀ)**—[ਟੋਂਟੀ] ਇ. ਟੂਟੀ ; ਭਾਂਡਿਆਂ ਦੀ ਥੂਥੀ ।
**ਟੋਆ**—[ਟੋਆ] ਪੁ. ਟੋਆ, ਖੱਡਾ ।
**ਟੋਇਯਾਂ**—[ਟੋਇਆਂ] ਇ. ਤੋਤੇ ਦੀ ਇਕ ਨਸਲ ।
**ਟੋਈ**—[ਟੋਇ] ਇ. ਪਰੇ ।
**ਟੋਕ**—[ਟੋਕ] ਪ. ਬੋਲਿਆ ਅੱਖਰ ; ਇ. ਰੋਕ, ਰੁਕਾਵਟ ; ਨਜ਼ਰ ।

**टोकटाक**—[ਟੋਕਟਾਕ] ਇ. ਰੋਕ-ਟੋਕ, ਟੋਕ-ਟੁਕਾਈ, ਰੁਕਾਵਟ ।

**टोकना**—[ਟੋਕਨਾ] ਕ੍ਰਿ. ਗੱਲਾਂ ਕਰਦਿਆਂ ਦੇ ਵਿਚਾਲੇ ਬੋਲਣਾ ; ਰੋਕਣਾ, ਅਟਕਾਉਣਾ ; ਪੁੱਛਣਾ ; ਨਜ਼ਰ ਲਾਉਣੀ ।

**टोकनी**—[ਟੋਕਨੀ] ਇ. ਪਾਣੀ ਰੱਖਣ ਦਾ ਛੋਟਾ ਭਾਂਡਾ, ਦੇਗਚੀ, ਟੋਕਣੀ ।

**टोकरा**—[ਟੋਕਰਾ] ਪੁ. ਕਾਨਿਆਂ ਦਾ ਬਣਿਆ ਵੱਡਾ ਛਾਬਾ ।

**टोकवा**—[ਟੋਕਵਾ] ਪੁ. ਇੱਲਤੀ ਮੁੰਡਾ ।

**टोकसी**—[ਟੋਕਸੀ] ਇ. ਖੋਪੇ ਦੀ ਅੱਧੀ ਠੂਠੀ ।

**टोका**—[ਟੋਕਾ] ਪੁ. ਇਕ ਤਰ੍ਹਾਂ ਦਾ ਕੀੜਾ ਜੋ ਮਹਾਂ ਦੀ ਖੇਤੀ ਨੂੰ ਨੁਕਸਾਨ ਪੁਚਾਉਂਦਾ ਹੈ ।

**टोकारा**—[ਟੋਕਾਰਾ] ਪੁ. ਯਾਦ ਕਰਾਉਣ ਲਈ ਆਖੀ ਗਈ ਗੱਲ ।

**टोट**—[ਟੋਟ] ਪੁ. ਵੇਖੋ ਟੋਟਾ (टोटा) ।

**टोटका**—[ਟੋਟਕਾ] ਪੁ. ਜੰਤਰ, ਮੰਤਰ, ਟੂਣਾ ।

**टोटकेहाई**—[ਟੋਟਕੇਹਾਈ] ਇ. ਜਾਦੂ ਟੂਣਾ ਕਰਨ ਵਾਲੀ (ਇਸਤ੍ਰੀ) ।

**टोटा**—[ਟੋਟਾ] ਪੁ. ਹਿੱਸਾ, ਟੁਕੜਾ ; ਘਾਟਾ, ਕਮਜ਼ੋਰੀ ।

**टोड़ा**—[ਟੋੜਾ] ਪੁ. ਕੰਧ ਵਿਚ ਗੱਡਿਆ ਹੋਇਆ ਲੱਕੜ ਜਾਂ ਪੱਥਰ ਦਾ ਦੋ ਹੱਥ ਲੰਮਾ ਟੁਕੜਾ ਜੋ ਛੱਜੇ ਨੂੰ ਸਹਾਰਾ ਦੇਣ ਲਈ ਲਾਇਆ ਜਾਂਦਾ ਹੈ ।

**टोड़ी**—[ਟੋੜੀ] ਇ. ਰਾਗਣੀ ਦਾ ਇਕ ਭੇਦ, ਟੋਡੀ ।

**टोनहा**—[ਟੋਨਹਾ] ਵਿ. ਜਾਦੂ-ਟੂਣਾ ਕਰਨ ਵਾਲਾ ।

**टोनहाई**—[ਟੋਨਹਾਈ] ਇ. ਜਾਦੂ ਟੂਣਾ ਕਰਨ ਵਾਲੀ ਔਰਤ ।

**टोनहाया**—[ਟੋਨਹਾਯਾ] ਪੁ. ਜਾਦੂ-ਟੂਣਾ ਕਰਨ ਵਾਲਾ ਵਿਅਕਤੀ ।

**टोना**—[ਟੋਨਾ] ਕ੍ਰਿ. ਛੂਹਣਾ, ਹੱਥ ਨਾਲ ਟਟੋਲਣਾ, ਟੋਹਣਾ ; ਪੁ. ਇਕ ਸ਼ਿਕਾਰੀ ਜਾਨਵਰ ; ਜਾਦੂ, ਮੰਤਰ, ਝਾੜਾ, ਟੂਣਾ ; ਇਕ ਗੀਤ ।

**टोप**—[ਟੋਪ] ਪੁ. ਵੱਡੀ ਟੋਪੀ ; ਉਂਗਲ ਤੇ ਚੜ੍ਹਾਉਣ ਦੀ ਧਾਤ ਦੀ ਟੋਪੀ ; ਬੂੰਦ, ਕਣੀ ।

**टोपन**—[ਟੋਪਨ] ਪੁ. ਟੋਕਰਾ, ਖੋਂਚਾ ।

**टोपा**—[ਟੋਪਾ] ਇ. ਵੱਡੀ ਟੋਪੀ ਜੋ ਕੰਨ ਢਕਣ ਲਈ ਪਹਿਨੀ ਜਾਂਦੀ ਹੈ ; ਟੋਕਰਾ ।

**टोपी**—[ਟੋਪੀ] ਇ. ਸਿਰ ਦਾ ਪਹਿਰਾਵਾ ; ਕੋਈ ਗੋਲ ਚੀਜ਼ ਜੋ ਡੂੰਘੀ ਹੋਵੇ, ਬੰਦੂਕ ਦਾ ਤੜਾਕਾ ; ਸ਼ਿਕਾਰੀ ਜਾਨਵਰਾਂ ਦੇ ਮੂੰਹ ਤੇ ਚੜ੍ਹਾਈ ਜਾਣ ਵਾਲੀ ਥੈਲੀ ।

**टोभ**—[ਟੋਭ] ਪੁ. ਤੋਪਾ, ਟੰਕਾ ।

**टोर**—[ਟੋਰ] ਇ. ਸ਼ੋਰੇ ਦੀ ਮਿੱਟੀ ਦਾ ਪਾਣੀ ; ਕਟਾਰ ।

+ **टोरना**—[ਟੋਰਨਾ] ਕ੍ਰਿ. ਤੋੜਨਾ, ਵੱਖ ਕਰਨਾ ।

**टोरा**—[ਟੋਰਾ] ਪੁ. ਜੁਲਾਹੇ ਦਾ ਸੂਤ ਤੋਲਣ ਦਾ ਕੰਡਾ ।

**टोरू, टोर्रा**—[ਟੋਰੂ, ਟੋਰ੍ਹਾ] ਪੁ. ਛਿੱਲੜ ਵਾਲਾ ਅਰਹਰ ਦਾ ਖੜਾ ਦਾਣਾ ਜੋ ਦਾਲ ਵਿਚ ਰਹਿ ਜਾਂਦਾ ਹੈ, ਕੋਰੜੂ, ਕੰਕੜੂ ।

**टोल**—[ਟੋਲ] ਇ. ਮੰਡਲੀ, ਜੱਥਾ, ਟੋਲੀ, ਇਕੱਠ ; ਸੜਕ ਦਾ ਮਸੂਲ ਜਾਂ ਚੁੰਗੀ ; ਪਾਠਸ਼ਾਲਾ ।

**टोला**—[ਟੋਲਾ] ਪੁ. ਮੁਹੱਲਾ ਵੱਡੀ ਬਸਤੀ ਦਾ ਇਕ ਹਿੱਸਾ, ਗਲੀ, ਕੂਚਾ, ਕਟੜਾ ; ਗੁੱਲੀ ਤੇ ਡੰਡੇ ਦੀ ਚੋਟ ; ਰੋੜਾ ; ਵੱਡੀ ਕੌਡੀ ।

**टोलिया**—[ਟੋਲਿਆ] ਇ. ਛੋਟਾ ਮੁਹੱਲਾ ।

**टोली**—[ਟੋਲੀ] ਇ. ਗਲੀ, ਕੂਚਾ ; ਮੰਡਲੀ, ਜੱਥਾ, ਝੁੰਡ ; ਪੱਥਰ ਦੀ ਚੌਕੋਰ ਫੱਟੀ, ਸਿਲ ; ਇਕ ਤਰ੍ਹਾਂ ਦਾ ਬਾਂਸ ।

**टोवना**—[ਟੋਵਨਾ] ਕ੍ਰਿ, ਵੇਖੋ ਟੋਨਾ (**टोना**) ।

**टोवा**—[ਟੋਵਾ] ਪੁ. ਪਾਣੀ ਦੀ ਡੂੰਘਾਈ ਮਾਪਣ ਵਾਲਾ ਬੰਦਾ ।

**टोह**—[ਟੋਹ] ਇ. ਖੋਜ, ਢੂੰਡ ; ਦੇਖ-ਭਾਲ ; ਖ਼ਬਰ ।

**टोहना**—[ਟੋਹਨਾ] ਕ੍ਰਿ. ਵੇਖਣਾ ਭਾਲਣਾ, ਖੋਜਣਾ, ਪਤਾ ਲਾਉਣਾ ।

**टोहाटाई**—[ਟੋਹਾਟਾਈ] ਇ. ਖੋਜ, ਛਾਣਬੀਣ, ਦੇਖਭਾਲ ।

**टोहिया**—[ਟੋਹਿਆ] ਵਿ. ਖੋਜਣ ਵਾਲਾ, ਭੇਤੀ, ਜਾਸੂਸ, ਮੁਖ਼ਬਰ ।

**टोही**—[ਟੋਹੀ] ਵਿ. ਪਤਾ ਲਾਉਣ ਵਾਲਾ, ਖੋਜੀ ।

**टौरना**—[ਟੌਰਨਾ] ਕ੍ਰਿ. ਜਾਂਚ-ਪੜਤਾਲ ਕਰਨਾ ; ਪਤਾ ਲਾਉਣ, ਥਹੁ ਲੈਣਾ ।

**ट्रंक**—(**ट्रङ्क**)—[ਟ੍ਰੰਕ] ਪੁ. ਲੋਹੇ ਦਾ ਸੰਦੂਕ ।

## ठ

ठ [ਠ]—ਦੇਵਨਾਗਰੀ ਵਰਣਮਾਲਾ ਦਾ ਬਾਰ੍ਹਵਾਂ ਵਿਅੰਜਨ ਜੋ ਮੂਰਧ ਤੋਂ ਬੋਲਿਆ ਜਾਂਦਾ ਹੈ ; ਪੁ. ਸ਼ਿਵ, ਮਹਾਦੇਵ ; ਵੱਡੀ ਭਾਰੀ ਅਵਾਜ਼ ; ਸੁੰਨੀ ਥਾਂ ।

**ठंठ (ठण्ठ)**—[ਠੰਠ] ਵਿ. ਉਹ ਰੁੱਖ ਜਿਸ ਦੀਆਂ ਟਾਹਣੀਆਂ ਤੇ ਪੱਤੇ ਸੁੱਕ ਕੇ ਡਿੱਗਣ ਪਏ ਹੋਣ ।

**ठंठार (ठण्ठार)**—[ਠੰਠਾਰ] ਵਿ. ਖਾਲੀ, ਜਿਸ ਵਿਚ ਕੁਝ ਨਹੀਂ, ਪੋਲਾ, ਸੁੰਨਾ ।

**ठंठी**—[ਠੰਠੀ] ਇ. ਉਹ ਅੰਨ ਜੋ ਦਾਣੇ ਕੁੱਟਣ ਤੇ ਵੀ ਬੱਲਾਂ ਵਿਚ ਰਹਿ ਜਾਂਦਾ ਹੈ, ਘੁੰਡੀਆਂ ; ਰੰਡਰ ਮੱਝ ਜਾਂ ਗਊ ।

**ठंड**—[ਠੰਡ] ਇ. ਸਰਦੀ ।

ठंडक—[ਠੰਡਕ] ਇ. ਵੇਖੋ ਠੰਡਕ (ठंडक)।
ठंढ—[ਠੰਢ] ਇ. ਵੇਖੋ ਠੰਢ (ठंढ)।
ठंढई (ठण्ढई)—[ਠੰਢਈ] ਇ. ਠੰਡੀ ਹਵਾ ; ਠੰਢਿਆਈ, ਸਰਦਾਈ, ਭੰਗ।
ठंढक (ठण्ढक)—[ਠੰਢਕ] ਇ. ਠੰਢ, ਸਰਦੀ, ਪਾਲਾ ; ਸਬਰ ; ਪਰਸੰਨਤਾ।
ठंढा (ठण्ढा)—[ਠੰਢਾ] ਵਿ. ਸਰਦ, ਜਿਸ ਵਿਚ ਗਰਮੀ ਨਾ ਹੋਵੇ ; ਬੁਝਿਆ ਹੋਇਆ ; ਸੁਸਤ ; ਨਾਮਰਦ ; ਨਰਮ ; ਕਰੋਧ ਰਹਿਤ ; ਪ੍ਰਸੰਨ ; ਜਿਸ ਵਿਚ ਚਮਕ ਦਮਕ ਨਾ ਹੋਵੇ।
ठंढाई (ठण्ढाई)—[ਠੰਢਾਈ] ਇ. ਵੇਖੋ ਠੰਢਈ (ठंढई)।
ठंढा मोलम्मा (ठण्ढा मोलम्मा)—[ਠੰਢਾ ਮੋਲੰਮਾ] ਪੁ. ਅਣ-ਤਪਾਏ ਸੋਨੇ ਅਤੇ ਚਾਂਦੀ ਤੇ ਪਾਣੀ ਚੜ੍ਹਾਉਣ ਦਾ ਢੰਗ।
ठंढी (ठण्ढी)—[ਠੰਢੀ] ਵਿ. ਜੋ ਗਰਮ ਨਾ ਹੋਵੇ, ਸੀਤ ; ਇ. ਮਾਤਾ, ਚੇਚਕ।
ठई—[ਠਈ] ਵਿ. ਟਿਕੀ ਹੋਈ, ਥਿਰ।
ठक—[ਠਕ] ਇ. ਸੱਟ ਮਾਰਨ ਦੀ ਆਵਾਜ਼, ਦੋ ਚੀਜ਼ਾਂ ਦੇ ਟਕਰਾਉਣ ਦੀ ਆਵਾਜ਼ ; ਵਿ. ਭੁਚੱਕਾ।
ठक-ठक—[ਠਕ-ਠਕ] ਇ. ਸੱਟ ਮਾਰਨ ਦੀ ਆਵਾਜ਼ ; ਝਗੜਾ, ਬਖੇੜਾ, ਝੰਜਟ, ਟੰਟਾ।
ठकठकाना—[ਠਕਠਕਾਨਾ] ਕ੍ਰਿ. ਠਕ ਠਕ ਕਰਨਾ, ਠੋਕਣਾ।
ठकठकिया—[ਠਕਠਕਿਯਾ] ਵਿ. ਹੁੱਜਤੀ, ਝਗੜਾਲੂ, ਟੰਟੇ-ਬਾਜ਼।
ठकठौवा—[ਠਕਠੌਵਾ] ਪੁ. ਇਕ ਤਰ੍ਹਾਂ ਦੀ ਖੜਤਾਲ ਜਿਸ ਨੂੰ ਵਜਾ ਕੇ ਮੰਗਤੇ ਮੰਗਦੇ ਹਨ ; ਇਕ ਛੋਟੀ ਕਿਸ਼ਤੀ।
ठकार—[ਠਕਾਰ] ਪੁ. 'ਠ' ਅੱਖਰ।
ठकुरई—[ਠਕੁਰਈ] ਇ. ਵੇਖੋ ਠਕੁਰਾਈ (ठकुराई)।
ठकुरसुराती—[ਠਕੁਰਸੁਰਾਤੀ] ਇ. ਚਾਪਲੂਸੀ, ਖ਼ੁਸ਼ਾਮਦੀ।
ठकुराइन—[ਠਕੁਰਾਇਨ] ਇ. ਠਾਕੁਰ ਦੀ ਤੀਵੀਂ, ਕਸ਼ੱਤਰੀ ਦੀ ਘਰ ਵਾਲੀ, ਕਸ਼ੱਤਰਾਣੀ ; ਨਾਇਣ।
ठकुराई—[ਠਕੁਰਾਈ] ਇ. ਪਰਧਾਨਤਾ, ਸਰਦਾਰੀ, ਠਾਕਰ ਦਾ ਅਧਿਕਾਰ ; ਵਡਿਆਈ, ਵਡੱਪਨ ; ਰਾਜ, ਰਿਆਸਤ।
ठकुरानी—[ਠਕੁਰਾਨੀ] ਇ. ਵੇਖੋ ਠਕੁਰਾਇਨ (ठकुराइन)।
ठकुरायत—[ਠਕੁਰਾਯਤ] ਇ. ਸਰਦਾਰੀ, ਅਧਿਕਾਰ, ਕਿਸੇ ਠਾਕੁਰ ਜਾਂ ਸਰਦਾਰ ਦੀ ਰਿਆਸਤ।
ठकोरी—[ਠਕੋਰੀ] ਇ. ਸਹਾਰਾ ਲੈਣ ਦੀ ਲੱਕੜ, ਸਾਧ ਦੀ ਵੈਰਾਗਿਨ, ਫਹੌੜੀ।
ठक्कर—[ਠੱਕਰ] ਇ. ਵੇਖੋ ਟੱਕਰ (टक्कर)।
ठग—[ਠੱਗ] ਵਿ. ਧੋਖੇਬਾਜ਼, ਛਲੀਆ, ਠੱਗ।
ठगई—[ਠਗਈ] ਇ. ਠੱਗ ਦਾ ਕੰਮ, ਛਲ, ਧੋਖਾ, ਠੱਗੀ।
ठगना—[ਠਗਨਾ] ਕ੍ਰਿ. ਧੋਖਾ ਦੇਣਾ, ਭੁਲਾਵਾ ਦੇਣਾ, ਧੋਖਾ ਦੇ ਕੇ ਲੁੱਟਣਾ, ਠੱਗਣਾ।
ठगनी—[ਠਗਨੀ] ਇ. ਠੱਗ ਦੀ ਪਤਨੀ ; ਉਹ ਤੀਵੀਂ ਜੋ ਦੂਸਰੇ ਨੂੰ ਭੁਲਾਵਾ ਦੇ ਕੇ ਉਸ ਦਾ ਮਾਲ ਖੋਹ ਲੈਂਦੀ ਹੈ ; ਫੱਫੇ ਕੁੱਟਣੀ।
ठगपना—[ਠਗਪਨਾ] ਪੁ. ਠੱਗੀ, ਧੋਖਾ ਦੇ ਕੇ ਲੁੱਟਣ ਮਾਰਨ ਦਾ ਕੰਮ, ਛਲ।
ठगमूरी—[ਠਗਮੂਰੀ] ਇ. ਇਕ ਜ਼ਹਿਰੀਲੀ ਦਵਾ ਜਿਸ ਨੂੰ ਖੁਆ ਕੇ ਠੱਗ ਰਾਹੀਆਂ ਨੂੰ ਬੇਹੋਸ਼ ਕਰ ਕੇ ਲੁਟਦੇ ਹਨ।
ठगमोदक—[ਠਗਮੋਦਕ] ਪੁ. (ਠੱਗਾਂ ਦੇ) ਬੇਹੋਸ਼ ਕਰਨ ਵਾਲੇ ਨਸ਼ੇਦਾਰ ਲੱਡੂ।
ठगवाना—[ਠਗਵਾਨਾ] ਕ੍ਰਿ. ਕਿਸੇ ਦੂਸਰੇ ਤੋਂ ਧੋਖਾ ਦੁਆਉਣਾ, ਠੱਗੀ ਕਰਾਉਣੀ।
ठगविद्या—[ਠਗਵਿਦਯਾ] ਇ. ਛਲ, ਕਪਟ, ਧੋਖੇਬਾਜ਼ੀ, ਠੱਗੀ।
ठगहाई, ठगहारी, ठगाई, ठगाहरी—[ਠਗਹਾਈ, ਠਗਹਾਰੀ, ਠਗਾਈ, ਠਗਾਹਰੀ] ਇ. ਠਗੀ, ਠੱਗਪੁਣਾ, ਧੋਖੇਬਾਜ਼ੀ।
ठगाना—[ਠਗਾਨਾ] ਕ੍ਰਿ. ਠੱਗਿਆ ਜਾਣਾ, ਧੋਖੇ ਵਿਚ ਆ ਜਾਣਾ।
ठगिन, ठगिनी—[ਠਗਿਨ, ਠਗਿਨੀ] ਇ. ਵੇਖੋ ਠਗਨੀ (ठगनी)
ठगिया—[ਠਗਿਯਾ] ਵਿ. ਠੱਗ, ਧੋਖੇਬਾਜ਼, ਛਲੀਆ।
ठगी—[ਠਗੀ] ਇ. ਠੱਗ ਦਾ ਕੰਮ, ਠੱਗੀ, ਚਾਲਬਾਜ਼ੀ, ਧੋਖਾ।
ठगोरी—[ਠਗੋਰੀ] ਇ. ਮੋਹਤ ਕਰਨ ਦੀ ਤਾਕਤ, ਛਲ, ਧੋਖੇ-ਬਾਜ਼ੀ, ਜਾਦੂ-ਟੂਣਾ, ਭੁਲਾਵਾ।
ठट—[ਠਟ] ਪੁ. ਭੀੜ ; ਝੁੰਡ ; ਪੰਗਤ ; ਰਚਨਾ ; ਸਜਾਵਟ ; ਬਣਾਵਟ।
ठटकीला—[ਠਟਕੀਲਾ] ਵਿ. ਸਜਿਆ ਹੋਇਆ, ਤੜਕ ਭੜਕ ਵਾਲਾ।
ठटना—[ਠਟਨਾ] ਕ੍ਰਿ. ਤਿਆਰ ਕਰਨਾ ; ਸਜਾਉਣਾ ; ਗੀਤ ਸ਼ੁਰੂ ਕਰਨਾ ; ਛੇੜਨਾ ; ਡਟਣਾ ; ਅੜਨਾ।
ठटनि—[ਠਟਨਿ] ਇ. ਸਜਾਵਟ, ਬਣਾਵਟ, ਰਚਨਾ।
ठटरी—[ਠਟਰੀ] ਇ. ਪਿੰਜਰ, ਹੱਡੀਆਂ ਦਾ ਢਾਂਚਾ ; ਘਾਹ ਫੂਸ ਦੇ ਬੰਨ੍ਹਣ ਦਾ ਜਾਲ, ਤੰਗੜ ; ਅਰਥੀ।
+ठट्ठ—[ਠਟ੍ਠ] ਪੁ. ਠਾਟ-ਬਾਟ, ਸਜਾਵਟ, ਸ਼ਿੰਗਾਰ, ਬਣਾਵਟ।
ठट्ठी—[ਠੱਠੀ] ਇ. ਢਾਂਚਾ, ਹੱਡੀਆਂ ਦਾ ਪਿੰਜਰ।
ठट्ठई—[ਠੱਠਈ] ਇ. ਦਿਲਲਗੀ, ਹਾਸਾ, ਠੱਠਾ, ਮਖੌਲ।
ठट्ठा—[ਠੱਠਾ] ਪੁ. ਮਜ਼ਾਕ, ਹਾਸ-ਪਰਿਹਾਸ, ਮਖੌਲ।

ठट्ठेबाज—[ਠੱਠੇਬਾਜ਼] ਵਿ. ਮਖੌਲ ਉਡਾਉਣ ਵਾਲਾ, ਮਖੌਲੀਆ, ਮਸਖਰਾ ।

ठठ—[ਠਠ] ਪੁ. ਝੁੰਡ, ਸਮੂਹ, ਇਕੱਠ, ਮਜਮਾ ।

ठठक—[ਠਠਕ] ਇ. ਰੋਕ ; ਕ੍ਰੈ. ਡਰ ।

ठठकना—[ਠਠਕਣਾ] ਕ੍ਰਿ. ਇਕ ਦਮ ਰੁਕਣਾ ਜਾਂ ਠਹਿਰ ਜਾਣਾ, ਕਿਸੇ ਕੰਮ ਵਿਚ ਲੱਗਣਾ ; ਨਾ ਹਿੱਲਣਾ ਨਾ ਚਲਣਾ ।

ठठकान— [ਠਠਕਾਨ] ਇ. ਰੋਕ ।

ठठना —[ਠਠਨਾ] ਕ੍ਰਿ. ਵੇਖੋ ਠਟਨਾ (ठटना) ।

ठठरा —[ਠਠਰਾ] ਪੁ. ਓਟ, ਬਾਂਸ ਦੀਆਂ ਫੱਟੀਆਂ ਦਾ ਬਣਿਆ ਹੋਇਆ ਢਾਂਚਾ ।

ठठवा—[ਠਠਵਾ] ਪੁ. ਇਕ ਤਰ੍ਹਾਂ ਦਾ ਮੋਟਾ ਕਪੜਾ, ਖੱਦਰ, ਗਾੜ੍ਹਾ ।

ठठाना—[ਠਠਾਨਾ] ਕ੍ਰਿ. ਸੱਟ ਮਾਰਨਾ, ਠੋਕਣਾ, ਕੁਟਣਾ ; ਖੇਲਣਾ ; ਠੱਠਾ ਮਾਰ ਕੇ ਹੱਸਣਾ, ਠਠਾਉਣਾ ।

ठठिरन—[ਠਠਿਰਨ] ਇ. ਵੇਖੋ ਠਠੇਰਨ (ठठेरन) ।

ठठेरमंजारिका (ठठेरमञ्जारिका)—[ਠਠੇਰਮੰਜਾਰਿਕਾ] ਇ. ਠਠੇਰ ਬਿੱਲੀ ।

ठठेरा—[ਠਠੇਰਾ] ਪੁ. ਪਿੱਤਲ ਤਾਂਬੇ ਆਦਿ ਦੇ ਭਾਂਡੇ ਘੜਨ ਵਾਲਾ ਬੰਦਾ, ਠਠਿਆਰਾ ; ਜਵਾਰ ਬਾਜਰੇ ਦਾ ਸਿੱਟਾ ।

ठठेरिन—[ਠਠੇਰਿਨ] ਇ. ਠਠੇਰੇ ਦੀ ਤੀਵੀਂ, ਠਠਿਆਰਨ ।

ठठेरी—[ਠਠੇਰੀ] ਇ. ਠਠਿਆਰਨ ; ਭਾਂਡੇ ਘੜਨ ਦਾ ਕੰਮ, ਠਠੇਰੇ ਦਾ ਕੰਮ ।

ठठोल—[ਠਠੋਲ] ਪੁ. ਮਸਖਰੀ, ਹਾਸਾ, ਹਾਸੀ, ਠੱਠਾ, ਮਖੌਲ ; ਵਿ. ਮਸਖਰੀ ਕਰਨ ਵਾਲਾ, ਮਸਖਰਾ ।

ठठोलिया—[ਠਠੋਲਿਯਾ] ਪੁ. ਠੱਠੇ-ਬਾਜ਼, ਦਿਲਲਗੀ ਬਾਜ਼ ।

ठठोली—[ਠਠੋਲੀ] ਇ. ਹਾਸਾ, ਮਸਖਰੀ, ਮਖੌਲ ।

ठड़ा—[ਠੜਾ] ਵਿ. ਖਲੋਤਾ ਹੋਇਆ, ਕਾਇਮ ।

ठड़िया—[ਠੜਿਯਾ] ਪੁ. ਇਕ ਤਰ੍ਹਾਂ ਦਾ ਨੈਚਾ ਜੋ ਮਿੱਟੀ ਦੇ ਹੁੱਕੇ ਵਿਚ ਲਗਦਾ ਹੈ ।

ठड्डा—[ਠੱਡਾ] ਪੁ. ਪਿੱਠ ਦੀ ਰੀੜ੍ਹ ਦੀ ਹੱਡੀ ; ਪਤੰਗ ਵਿਚਕਾਰਲੀ ਖੜੀ ਤੀਲੀ ।

ठढा—[ਠਢਾ] ਵਿ. ਖਲੋਤਾ ਹੋਇਆ, ਲਮਕਦਾ ਹੋਇਆ ।

ठढ़िया—[ਠੜ੍ਹਿਯਾ] ਇ. ਲੱਕੜ ਦੀ ਉੱਚੀ ਉੱਖਲੀ ਜਿਸ ਵਿਚ ਖੜੇ ਹੋ ਕੇ ਧਾਨ ਕੁਟੇ ਜਾਂਦੇ ਹਨ ।

ठढ़ियाना—[ਠੜ੍ਹਿਯਾਨਾ] ਕ੍ਰਿ. ਖੜਾ ਕਰਨਾ, ਖੜੋਣਾ, ਖਲੋਣਾ ।

ठन—[ਠਨ] ਇ. ਧਾਤ ਆਦਿ ਦੇ ਡਿੱਗਣ ਦਾ ਸ਼ਬਦ ; ਰੁਪਏ ਦੀ ਅਵਾਜ਼ ।

ठनक—[ਠਨਕ] ਇ. ਢੋਲ ਆਦਿਕ ਦੀ ਆਵਾਜ਼ ; ਟੀਸ, ਚੁਮਕ ।

ठनकना—[ਠਨਕਣਾ] ਕ੍ਰਿ. ਛਣ-ਛਣ ਦੀ ਆਵਾਜ਼ ਹੋਣੀ ; ਟੀਸਣਾ, ਟੀਸ ਪੈਣੀ ।

ठनका—[ਠਨਕਾ] ਪੁ. ਧਾਤ ਦੇ ਟੁਕੜੇ ਤੇ ਸੱਟ ਲੱਗਣ ਦਾ ਸ਼ਬਦ ; ਠੋਕਰ ; ਚੀਸ, ਰੁਕ ਰੁਕ ਕੇ ਹੋਣ ਵਾਲੀ ਪੀੜ ।

ठनकाना—[ਠਨਕਾਨਾ] ਕ੍ਰਿ. ਰੁਪਏ ਦੀ ਬਜਾ ਕੇ ਪਰਖ ਕਰਨੀ ; ਛਣ ਛਣ ਦੀ ਆਵਾਜ਼ ਕਰਨਾ, ਛਣਕਾਉਣਾ ।

ठनकार—[ਠਨਕਾਰ] ਪੁ. ਸ਼ਬਦ, ਅਵਾਜ਼, ਟਣਕਾਰ ; ਰੁਪਏ ਦੀ ਆਵਾਜ਼ ।

ठनगन—[ਠਨਗਨ] ਪੁ. ਅੜ, ਹਠ, ਜ਼ਿੱਦ ; ਵਿਆਹ ਵਜੋਂ ਚਾਂਵਲ ; ਧਾਤ ਦੇ ਵੱਜਣ ਦਾ ਸ਼ਬਦ ।

ठनठनगोपाल—[ਠਨਠਨਗੋਪਾਲ] ਪੁ. ਗਰੀਬ ਮਨੁੱਖ ।

ठनठनाना— [ਠਨਠਨਾਨਾ] ਕ੍ਰਿ. ਠਣ-ਠਣ ਸ਼ਬਦ ਕੱਢਣਾ ; ਰੁਪਏ ਨੂੰ ਸੁਟ ਕੇ ਪੜਕਾਉਣਾ ।

ठनना—[ਠਨਨਾ] ਕ੍ਰਿ. ਪੱਕੇ ਹੋਣਾ, ਖਲੋਣਾ, ਨਿਸ਼ਚਿਤ ਹੋਣਾ; ਦ੍ਰਿੜ੍ਹਤਾ ਨਾਲ ਕਾਰਜ ਦਾ ਆਰੰਭ ਹੋਣਾ ; ਤਿਆਰ ਹੋਣਾ ; ਲੜਣਾ ।

ठनाका—[ਠਨਾਕਾ] ਪੁ. ਛਣ ਛਣ ਦੀ ਆਵਾਜ਼ ।

ठनाठन—[ਠਨਾਠਨ] ਕ੍ਰਿ. ਵਿ. ਛਣ ਛਣ ਦੀ ਲਗਾਤਾਰ ਆਵਾਜ਼ ।

ठप—[ਠਪ] ਵਿ. ਬੰਦ, ਖਤਮ, ਰੁਕਿਆ ਹੋਇਆ ।

ठपका—[ਠਪਕਾ] ਪੁ. ਠੋਕਰ, ਧੱਕਾ, ਚੋਟ, ਠਿੱਬੀ, ਠੁੱਡਾ ।

ठपना—[ਠਪਨਾ] ਕ੍ਰਿ. ਮਨ ਵਿਚ ਪੱਕਾ ਕਰਨਾ ; ਖ਼ਤਮ ਕਰਨਾ ; ਵਰਤੋਂ ਵਿਚ ਲਿਆਉਣਾ, ਆਰੰਭ ਕਰਨਾ ; ਨਿਸ਼ਚਿਤ ਕਰਨਾ ।

ठप्पा—[ਠੱਪਾ] ਪੁ. ਸੱਚਾ, ਛਾਪਾ, ਵੇਲ-ਬੂਟੇ ਬਣਾਉਣ ਲਈ ਖੋਦਿਆ ਹੋਇਆ ਲੱਕੜ ਜਾਂ ਧਾਤ ਦਾ ਟੁਕੜਾ ਜਿਸ ਨੂੰ ਰੰਗ ਨਾਲ ਭਰ ਕੇ ਕਪੜੇ ਤੇ ਛਾਪਦੇ ਹਨ ; ਇਕ ਤਰ੍ਹਾਂ ਦਾ ਚੌੜਾ ਨੱਕਾਸ਼ੀਦਾਰ ਗੋਟਾ ।

ठमक—[ਠਮਕ] ਇ. ਠਹਿਰਾਉ, ਰੁਕਾਵਟ ; ਲਚਕੀਲੀ ਚਾਲ, ਲਚਕ ।

ठमकना—[ਠਮਕਨਾ] ਕ੍ਰਿ. ਚਲਦੇ-ਚਲਦੇ ਰੁਕ ਜਾਣਾ, ਰੁਕਣਾ; ਲਚਕ ਜਾਂ ਨਖਰੇ ਨਾਲ ਚਲਣਾ ।

ठमकाना—[ਠਮਕਾਨਾ] ਕ੍ਰਿ. ਚਲਦੇ ਚਲਦੇ ਰੋਕਣਾ ।

ठयना—[ਠਯਨਾ] ਕ੍ਰਿ. ਕਾਇਮ ਕਰਨਾ, ਪੂਰੀ ਤਰ੍ਹਾਂ ਨਾਲ ਕਰਨਾ, ਨਿਯੁਕਤ ਕਰਨਾ ; ਵਰਤੋਂ ਵਿਚ ਆਉਣਾ ।

ठरना—[ਠਰਨਾ] ਕ੍ਰਿ. ਠੰਢੇ ਜਾਂ ਸੁੰਨ ਹੋ ਜਾਣਾ, ਹਿੱਲ ਨਾ ਸਕਣਾ ; ਠੰਢ ਹੋਣੀ, ਪਾਲਾ ਪੈਣਾ ।

ठरमरुआ—[ਠਰਮਰੁਆ] ਵਿ. ਪਾਲੇ ਨਾਲ ਮਾਰੀ ਹੋਈ (ਖੇਤੀ) ।

ठर्रा—[ਠਰ੍ਰਾ] ਪੁ. ਵਟਿਆ ਹੋਇਆ ਸੂਤ ; ਅਧਪੱਕੀ ਇੱਟ ; ਟੇਢਾ ਵਿੰਗਾ ਮੋਤੀ ; ਦੇਸੀ ਸ਼ਰਾਬ ।

ठर्री—[ਠਰ੍ਰੀ] ਇ. ਬਿਨਾ ਤੁਰੀਆਂ ਨਿਕਲੇ ਹੋਏ ਧਾਨ ਦੀ ਖਿਜਾਈ ।

ठवना—[ਠਵਨਾ] ਕ੍ਰਿ. ਵੇਖੋ ਠਯਨਾ (ठयना) ।

ठवनि—[ਠਵਨਿ] ਇ. ਬੈਠਣ ਦਾ ਢੰਗ ; ਬੈਠਕ ।

ठवर—[ਠਵਰ] ਪੁ. ਜਗ੍ਹਾ, ਥਾਂ, ਠੌਰ ।

ठस—[ਠਸ] ਵਿ. ਕਰੜਾ, ਠੋਸ, ਅੰਦਰੋਂ ਭਰਿਆ ਹੋਇਆ ; ਭਾਰਾ ; ਕੰਜੂਸ ; ਜ਼ਿੱਦੀ ; ਅਮੀਰ ; ਆਲਸੀ ; (ਰੁਪਿਆ) ਜਿਸ ਦੀ ਆਵਾਜ਼ ਭਾਰੀ ਹੋਵੇ ।

ठसक—[ਠਸਕ] ਇ. ਚਾਲ-ਢਾਲ ਦਾ ਬਣਾਉਟੀਪਣ ਜਿਸ ਤੋਂ ਰੂਪ, ਧਨ ਆਦਿ ਦਾ ਗਰਵ ਸੂਚਿਤ ਹੋਵੇ, ਨਖ਼ਰਾ ; ਆਕੜ, ਸ਼ਾਨ ।

ठसकदार—[ਠਸਕਦਾਰ] ਵਿ. ਘਮੰਡੀ ; ਨਖ਼ਰੇ ਵਾਲਾ ।

ठसकना—[ਠਸਕਨਾ] ਕ੍ਰਿ. ਟੁੱਟਣਾ ।

ठसका—[ਠਸਕਾ] ਪੁ. ਸੁੱਕੀ ਖੰਘ ਜਿਸ ਵਿਚ ਬਲਗਮ ਨਹੀਂ ਨਿਕਲਦੀ ; ਧੱਕਾ, ਠੋਕਰ ।

ठसाठस—[ਠਸਾਠਸ] ਵਿ. ਦੱਬ ਕੇ ਭਰਿਆ ਹੋਇਆ ਜਿਸ ਵਿਚ ਹੋਰ ਨਾ ਭਰਿਆ ਜਾ ਸਕੇ, ਖਚਾਖਚ ।

ठस्सा—[ਠੱਸਾ] ਪੁ. ਤਰਖਾਣ ਦਾ ਇਕ ਸੰਦ, ਵੇਖੋ ਠਸਕ (ठसक) ।

ठहक—[ਠਹਕ] ਇ. ਨਗਾਰੇ ਦੀ ਅਵਾਜ਼ ।

ठहना—[ਠਹਨਾ] ਕ੍ਰਿ. ਘੋੜੇ ਦਾ ਹਿਣਹਿਣਾਉਣਾ ; ਘੰਟੇ ਦਾ ਵੱਜਣਾ ; ਠਣਠਣਾਉਣਾ ; ਸੰਭਲ ਕੇ ਕੰਮ ਕਰਨਾ ।

ठहर—[ਠਹਰ] ਪੁ. ਥਾਂ, ਜਗ੍ਹਾ ; ਰੋਟੀ ਬਣਾਉਣ ਦੀ ਥਾਂ, ਚੌਂਕਾ-ਚੁਲ੍ਹਾ ; ਚੌਂਕਾ ।

ठहरना—[ਠਹਰਨਾ] ਕ੍ਰਿ. ਅਟਕਣਾ, ਰੁਕਣਾ ; ਟਿਕਣਾ ; ਰਹਿਣਾ ; ਠਹਿਰਨਾ ; ਤੈ ਹੋਣਾ ; ਇੰਤਜ਼ਾਰ ਕਰਨਾ ।

ठहराई—[ਠਹਿਰਾਈ] ਇ. ਅਧਿਕਾਰ ; ਠਹਿਰਾਉਣ ਦੀ ਕਿਰਿਆ ਜਾਂ ਮਜ਼ਦੂਰੀ ।

ठहराउ—[ਠਹਰਾਉ] ਪੁ. ਟਿਕਾਉ, ਅਟਕਾਉ ; ਪਕਿਆਈ, ਸਥਿਰਤਾ ।

ठहराना—[ਠਹਰਾਨਾ] ਕ੍ਰਿ. ਅਟਕਾਉਣਾ, ਟਿਕਾਉਣਾ, ਪੱਕਾ ਕਰਨਾ, ਥਾਪਣਾ ।

ठहरौनी—[ਠਹਰੌਨੀ] ਇ. ਦਹੇਜ ਆਦਿ ਦਾ ਲੈਣ ਦੇਣ ਪੱਕਾ ਕਰਨ ਦਾ ਭਾਵ ।

ठहाका—[ਠਹਾਕਾ] ਪੁ. ਜ਼ੋਰ ਦਾ ਹਾਸਾ, ਠੱਠਾ ।

ठहियां—[ਠਹਿਯਾਂ] ਇ. ਠਿਕਾਨਾ, ਥਾਉਂ ।

ठाँ—[ਠਾਂ] ਪੁ. ਬੰਦੂਕ ਦੀ ਅਵਾਜ਼ ; ਥਾਂ, ਜਗ੍ਹਾ, ਸਥਾਨ ।

+ठाँई—[ਠਾਈਂ] ਪੁ. ਥਾਂ, ਜਗ੍ਹਾ ; ਕ੍ਰਿ. ਵਿ. ਨਜ਼ਦੀਕ, ਨੇੜੇ, ਲਾਗੇ ; ਤਕ, ਤਾਈਂ ।

+ठाँउँ—[ਠਾਉਂ] ਪੁ. ਠਿਕਾਣਾ, ਥਾਉਂ, ਠਹਿਰ, ਡੇਰਾ ; ਕ੍ਰਿ. ਵਿ. ਨੇੜੇ, ਕੋਲ, ਲਾਗੇ ।

ठाँठ—[ਠਾਂਠ] ਵਿ. ਸੁੱਕਾ ; ਦੁੱਧ ਨਾ ਦੇਣ ਵਾਲੀ (ਗਊ ਜਾਂ ਮੱਝ) ; ਨੀਰਸ, ਬੇਸੁਆਦ, ਫੋਕੜ ।

ठाँय—[ਠਾਂਯ] ਇ. ਥਾਂ, ਠਿਕਾਣਾ ; ਬੰਦੂਕ ਛੁਟਣ ਦਾ ਸ਼ਬਦ ; ਕ੍ਰਿ. ਵਿ. ਨੇੜੇ ਲਾਗੇ ।

ठाँव—[ਠਾਂਵ] ਪੁ. ਵੇਖੋ ਠਾਉਂ (ठाँउँ) ।

ठाँसना—[ਠਾਂਸਨਾ] ਕ੍ਰਿ. ਦੱਬ ਦੱਬ ਕੇ ਭਰਣਾ ; ਮਨ੍ਹਾਂ ਕਰਨੀਂ ; ਬਿਨਾ ਬਲਗਮ ਕੱਢੇ ਖੰਘਣਾ ।

ठाँही—[ਠਾਂਹੀ] ਪੁ. ਵੇਖੋ ਠਾਈਂ (ठाँई) ।

ठाकुर—[ਠਾਕੁਰ] ਪੁ. ਪਰਮੇਸ਼ਰ, ਸਵਾਮੀ ; ਪਤਵੰਤਾ, ਪੂਜਣ ਜੋਗ ਬੰਦਾ ; ਕਸ਼ੱਤਰੀਆਂ ਦਾ ਉਪ ਨਾਂ, ਸਰਦਾਰ ; ਦੇਵਤੇ ਦੀ ਮੂਰਤੀ ; ਜ਼ਿਮੀਂਦਾਰ ।

ठाकुरद्वारा—[ਠਾਕੁਰਦ੍ਵਾਰਾ] ਪੁ. ਮੰਦਰ, ਠਾਕਰਦੁਆਰਾ ।

ठाकुरसेवा—[ਠਾਕੁਰਸੇਵਾ] ਇ. ਦੇਵਤੇ ਦੀ ਪੂਜਾ, ਠਾਕੁਰਾਂ ਦੀ ਪੂਜਾ ।

ठाट—[ਠਾਟ] ਪੁ. ਲੱਕੜ ਜਾਂ ਬਾਂਸ ਦੀਆਂ ਫੱਟੀਆਂ ਦਾ ਬਣਿਆ ਹੋਇਆ ਢਾਂਚਾ ; ਸ਼ਿੰਗਾਰ, ਸਜਧਜ ; ਪਖੰਡ ; ਦਿਖਾਵਟ ; ਤਿਆਰੀ ; ਢੰਗ, ਤਰਤੀਬ ; ਅਰਾਮ, ਸੁਖ ; ਮਾਲ-ਅਸਬਾਬ ; ਸਮੂਹ, ਝੁੰਡ ।

ठाटना—[ਠਾਟਨਾ] ਕ੍ਰਿ. ਸੰਵਾਰਨਾ ; ਸਜਾਉਣਾ ।

ठाटबाट—[ਠਾਟਬਾਟ] ਪੁ. ਸਜਧਜ, ਸਜਾਵਟ, ਸ਼ਿੰਗਾਰ, ਤੜਕ-ਭੜਕ, ਠਾਠ-ਬਾਠ ।

ठाटर—[ਠਾਟਰ] ਪੁ. ਟੱਟੀ, ਢਾਂਚਾ ; ਠਾਠ-ਬਾਟ, ਸ਼ਿੰਗਾਰ, ਸਜਾਵਟ ; ਕਬੂਤਰਾਂ ਦੇ ਬੈਠਣ ਦੀ ਛਤਰੀ ।

ठाटी—[ਠਾਟੀ] ਪੁ. ਇਕੱਠ, ਸਮੂਹ ।

ठाठ—[ਠਾਠ] ਪੁ. ਵੇਖੋ ਠਾਟ (ठाट) ।

ठाठर—[ਠਾਠਰ] ਪੁ. ਨਦੀ ਦਾ ਉਹ ਡੂੰਘਾ ਭਾਗ ਜਿਥੇ ਮਲਾਹ ਦਾ ਚੱਪੂ ਨਹੀਂ ਪਹੁੰਚਦਾ ।

ठाड़ा—[ਠਾੜਾ] ਵਿ. ਮਜ਼ਬੂਤ, ਸਿੱਧਾ ਖਲੋਤਾ ਹੋਇਆ ।

ठाढ़ा—[ਠਾਢਾ] ਵਿ. ਸਿੱਧਾ ਖਲੋਤਾ ਹੋਇਆ, ਸਾਰਾ, ਸੰਪੂਰਨ ; ਪੈਦਾ ਹੋਇਆ ਹੋਇਆ ।

ठाढ़ेश्वरी—[ਠਾਢੇਸ਼੍ਵਰੀ] ਪੁ. ਇਕ ਤਰ੍ਹਾਂ ਦੇ ਸਾਧ ਜੋ ਦਿਨ-ਰਾਤ ਖੜ੍ਹੇ ਹੀ ਰਹਿੰਦੇ ਹਨ ।

ठादर—[ਠਾਦਰ] ਪੁ. ਝਗੜਾ, ਬਖੇੜਾ, ਤਕਰਾਰ ।

ठान—[ਠਾਨ] ਇ. ਛਿੜਿਆ ਹੋਇਆ ਕੰਮ, ਪੱਕਾ ; ਇਰਾਦਾ ; ਹਠ, ਜ਼ਿੱਦ ; ਹਰਕਤ ।

**ਠਾਨਨਾ**—[ਠਾਨਨਾ] ਕ੍ਰਿ. ਦਿਲ ਲਾ ਕੇ ਕਿਸੇ ਕੰਮ ਨੂੰ ਸ਼ੁਰੂ ਕਰਨਾ ; ਪੱਕਾ ਕਰਨਾ, ਚਿਤ ਵਿਚ ਕੋਈ ਖਿਆਲ ਪੱਕਾ ਕਰਨਾ ।

**ਠਾਂਵੇਂ**—[ਠਾਂਵੇਂ] ਪੁ. ਵੇਖੋ ਠਾਉਂ (ਠਾਓਂ) ।

**ਠਾਰ, ਠਾਰੀ**—[ਠਾਰ, ਠਾਰੀ] ਪੁ. ਇ. ਬਹੁਤੀ ਸਰਦੀ, ਪਾਲਾ, ਬਰਫ਼, ਠਾਰੀ ।

**ਠਾਲ**—[ਠਾਲ] ਇ. ਫੁਰਸਤ, ਵਿਹਲ ; ਬੇਕਾਰੀ ।

**ਠਾਲਾ**—[ਠਾਲਾ] ਪੁ. ਕੰਮ ਕਾਜ ਨਾ ਰਹਿਣ ਦਾ ਭਾਵ, ਬੇਕਾਰੀ, ਆਮਦਨੀ ਬੰਦ ਹੋਣ ਦਾ ਭਾਵ ; ਵਿ. ਬੇਕਾਰ, ਵਿਹਲਾ ।

**ਠਾਲੀ**—[ਠਾਲੀ] ਵਿ. ਖਾਲੀ ; ਬੇਕਾਰ, ਵਿਹਲਾ ।

**ਠਾਸਾ**—[ਠਾਸਾ] ਪੁ. ਧਾਤ ਦੀ ਚੱਦਰ ਮੋੜਨ ਦਾ ਸੰਦ ।

**ਠਾਹਰ**—[ਠਾਹਰ] ਇ. ਥਾਂ, ਡੇਰਾ ; ਰਹਿਣ ਦੀ ਥਾਂ, ਠਿਕਾਣਾ ।

**ਠਿੰਗਨਾ (ਠਿਙ੍ਹਨਾ)**—[ਠਿੰਗਨਾ] ਵਿ. ਮਧਰਾ, ਛੋਟੇ ਕਦ ਦਾ, ਬੌਣਾ ।

**ਠਿਕ**—[ਠਿਕ] ਇ. ਧਾਤ ਦੀ ਚੱਦਰ ਦਾ ਨਿੱਕਾ ਟੁਕੜਾ ।

**ਠਿਕਠੌਨਾ**—[ਠਿਕਠੌਨਾ] ਪੁ. ਬੰਦੋਬਸਤ, ਪਰਬੰਧ, ਠੀਕਠਾਕ ।

**ਠਿਕਠੌਰ**—[ਠਿਕਠੌਰ] ਇ. ਉਹ ਥਾਂ ਜਿਥੇ ਠੀਕਰੇ ਪਏ ਹੋਣ ।

**ਠਿਕੜਾ**—[ਠਿਕੜਾ] ਪੁ. ਟੁੱਟੇ ਹੋਏ ਮਿੱਟੀ ਦੇ ਭਾਂਡੇ ਦਾ ਟੁਕੜਾ, ਠੀਕਰਾ ।

**ਠਿਕਨਾ**—[ਠਿਕਨਾ] ਕ੍ਰਿ. ਰੁਕਣਾ, ਅੜਨਾ, ਠਹਿਰਨਾ, ਅਟਕਣਾ ।

**ਠਿਕਰਾ**—[ਠਿਕਰਾ] ਪੁ. ਵੇਖੋ ਠਿਕੜਾ (ਠਿਕੜਾ) ।

**ਠਿਕਰੀ**—[ਠਿਕਰੀ] ਇ. ਟੁੱਟੇ ਹੋਏ ਭਾਂਡੇ ਦਾ ਨਿੱਕਾ ਜਿਹਾ ਟੁਕੜਾ, ਠੀਕਰੀ ।

**ਠਿਕਰੌਰ**—[ਠਿਕਰੌਰ] ਪੁ. ਵੇਖੋ ਠਿਕਠੌਰ (ਠਿਕਠੌਰ) ।

**ਠਿਕਾਨ**—[ਠਿਕਾਨ] ਪੁ. ਠਿਕਾਣਾ, ਪਤਾ, ਥਾਂ ।

**ਠਿਕਾਨਾ**—[ਠਿਕਾਨਾ] ਪੁ. ਥਾਂ, ਠਹਿਰ, ਡੇਰਾ, ਹੱਦ, ਟਿਕਾਉ; ਕ੍ਰਿ. ਠਿਕਾਣੇ ਸਿਰ ਲਾਉਣਾ ।

**ਠਿਠਕ**—[ਠਿਠਕ]—ਇ. ਘਬਰਾਹਟ, ਬੇਚੈਨੀ ।

**ਠਿਠਕਨਾ**—[ਠਿਠਕਨਾ] ਕ੍ਰਿ. ਇਕ ਦਮ ਰੁਕਣਾ, ਨਾ ਹਿੱਲਣਾ ਨਾ ਚੱਲਣਾ ; ਹੈਰਾਨ ਰਹਿ ਜਾਣਾ ।

**ਠਿਠਰਨਾ, ਠਿਠੁਰਨਾ**—[ਠਿਠਰਨਾ, ਠਿਠੁਰਨਾ] ਕ੍ਰਿ. ਠੰਡ ਨਾਲ ਆਕੜਨਾ, ਸੁਕੜਨਾ, ਸੁੰਨ ਹੋ ਜਾਣਾ ।

**ਠਿਠੁਰਾ**—[ਠਿਠੁਰਾ] ਵਿ. ਪਾਲੇ ਦਾ ਮਾਰਿਆ ਹੋਇਆ ।

**ਠਿਠੋਲਿਯਾ**—[ਠਿਠੋਲਿਯਾ] ਵਿ. ਮਸਖਰਾ, ਮਖੌਲੀਆ ।

**ਠਿਠੋਲੀ**—[ਠਿਠੋਲੀ] ਇ. ਹਾਸੀ, ਮਖੌਲ, ਮਸਖਰੀ ।

**ਠਿਨਕਨਾ**—[ਠਿਨਕਨਾ] ਇ. ਛੋਟੇ ਬੱਚਿਆਂ ਦਾ ਰੁਕ ਰੁਕ ਕੇ ਰੋਣਾ ; ਰੋਣ ਦਾ ਨਖਰਾ ਕਰਨਾ ।

**ਠਿਯਾ**—[ਠਿਯਾ] ਪੁ. ਵੇਖੋ ਠੀਹਾ (ਠੀਹਾ) ।

**ਠਿਰ**—[ਠਿਰ] ਇ. ਬਹੁਤ ਪਾਲਾ, ਜ਼ਿਆਦਾ ਠੰਡ ।

**ਠਿਰਨਾ**—[ਠਿਰਨਾ] ਕ੍ਰਿ. ਵੇਖੋ ਠਿਠਰਨਾ (ਠਿਠਰਨਾ) ।

**ਠਿਲਨਾ**—[ਠਿਲਨਾ] ਕ੍ਰਿ. ਧੱਕ ਦਿਤਾ ਜਾਣਾ, ਧਕੇਲਿਆ ਜਾਣਾ ; ਘੁਸਣਾ ।

**ਠਿਲਵਾ**—[ਠਿਲਵਾ] ਪੁ. ਮਿੱਟੀ ਦਾ ਘੜਾ, ਤੌੜਾ ।

**ਠਿਲਾਠਿਲ**—[ਠਿਲਾਠਿਲ] ਕ੍ਰਿ. ਵਿ. ਇਕ ਦੂਜੇ ਤੋਂ ਧੱਕਾ ਹੁੰਦੇ ਹੋਏ ।

**ਠਿਲਿਯਾ**—[ਠਿਲਿਯਾ] ਇ. ਮਿੱਟੀ ਦਾ ਛੋਟਾ ਭਾਂਡਾ, ਤੌੜੀ, ਮੱਘੀ ।

**ਠਿਲੁਆ**—[ਠਿਲੁਆ] ਵਿ. ਨਿਕੰਮਾ, ਵਿਹਲਾ, ਬੇਕਾਰ ।

**ਠਿੱਲਾ**—[ਠਿੱਲਾ] ਪੁ. ਘੜਾ, ਤੌੜਾ, ਪਾਣੀ ਰੱਖਣ ਦਾ ਮਿੱਟੀ ਦਾ ਭਾਂਡਾ ।

**ਠਿੱਲੀ**—[ਠਿੱਲੀ] ਇ. ਤੌੜੀ, ਘੜੀ ।

+**ਠਿਹਾਰ**—[ਠਿਹਾਰ] ਵਿ. ਭਰੋਸੇ ਦੇ ਲਾਇਕ, ਭਰੋਸੇ ਯੋਗ ।

+**ਠਿਹਾਰੀ**—[ਠਿਹਾਰੀ] ਇ. ਨਿਸ਼ਚਾ ; ਸਥਿਰਤਾ, ਠਹਿਰਾਉ ।

**ਠੀਕ**—[ਠੀਕ] ਵਿ. ਪੂਰਾ, ਸੱਚਾ ; ਨਾਲ ਮਿਲਦਾ ; ਉਚਿਤ, ਸਿੱਧਾ, ਨਰਮ ।

**ਠੀਕਠਾਕ**—[ਠੀਕਠਾਕ] ਕ੍ਰਿ. ਵਿ. ਬਿਲਕੁਲ ਠੀਕ, ਪੂਰਾ ਪੂਰਾ ; ਪੁ. ਚੰਗਾ ਪਰਬੰਧ ; ਪੱਕੀ ਗੱਲ ; ਠਿਕਾਣਾ ; ਵਿ. ਬਣ ਕੇ ਤਿਆਰ ਹੋਇਆ ।

**ਠੀਕਮਠੀਕ**—[ਠੀਕਮਠੀਕ] ਅਵ੍ਯ. ਪੂਰੀ ਤਰ੍ਹਾਂ ਨਾਲ ਠੀਕ, ਠੀਕ ਠੀਕ ।

**ਠੀਕੜਾ, ਠੀਕਰਾ**—[ਠੀਕੜਾ, ਠੀਕਰਾ] ਪੁ. ਵੇਖੋ ਠਿਕੜਾ (ਠਿਕੜਾ) ।

**ਠੀਕਰੀ**—[ਠੀਕਰੀ] ਇ. ਵੇਖੋ ਠਿਕਰੀ (ਠਿਕਰੀ), ਔਰਤ ਦੇ ਗੁਪਤ ਅੰਗ ਦਾ ਉਭਰਿਆ ਹੋਇਆ ਹਿੱਸਾ ; ਲਿੰਗ ; ਨਿਕੰਮੀ ਚੀਜ਼ ; ਚਿਲਮ ਤੇ ਰੱਖਿਆ ਜਾਣ ਵਾਲਾ ਮਿੱਟੀ ਦਾ ਤਵਾ ।

**ਠੀਕਾ**—[ਠੀਕਾ] ਪੁ. ਠੇਕਾ ।

**ਠੀਕੇਦਾਰ**—[ਠੀਕੇਦਾਰ] ਪੁ. ਠੇਕੇਦਾਰ ।

**ਠੀਕੇਦਾਰਿਨ**—[ਠੀਕੇਦਾਰਿਨ] ਇ. ਠੇਕੇਦਾਰ ਦੀ ਪਤਨੀ; ਠੇਕੇਦਾਰਨੀ ।

**ਠੀਠੀ**—[ਠੀਠੀ] ਇ. ਹਾਸੇ ਦਾ ਸ਼ਬਦ ।

**ਠੀਪ**—[ਠੀਪ] ਇ. ਠੌਰ ।

**ਠੀਲਨਾ**—[ਠੀਲਨਾ] ਕ੍ਰਿ. ਧੱਕਾ ਦੇਣਾ, ਧਕੇਲਣਾ, ਠੇਲ੍ਹਣਾ ।

**ਠੀਵਨ**—[ਠੀਵਨ] ਥੁਕ, ਖੰਘਾਰ ।

**ਠੀਹੁੰ**—[ਠੀਹੁੰ] ਇ. ਘੋੜੇ ਦੀ ਹਿਣਹਿਣਾਹਟ ।

ਠੁਹਾ—[ਠੋਹਾ] ਪੁ. ਧਰਤੀ ਵਿਚ ਗਡਿਆ ਹੋਇਆ ਲੱਕੜ ਦਾ ਟੁਕੜਾ ਜਿਸ ਤੇ ਠਠੇਰੇ, ਤਰਖਾਣ ਅਤੇ ਸੁਨਾਰ ਆਦਿਕ ਕੁੱਟਣ ਜਾ ਠੋਕਣ ਆਦਿਕ ਦਾ ਕੰਮ ਕਰਦੇ ਹਨ ; ਬੈਠਣ ਲਈ ਉਚੀ ਕੀਤੀ ਹੋਈ ਥਾਂ, ਗੱਦੀ, ਅੱਡਾ ; ਹੱਦ ।

ਠੁੰਠ—[ਠੁੰਠ] ਪੁ. ਸੁੱਕਿਆ ਹੋਇਆ ਟਹਿਣੀਆਂ ਤੇ ਪੱਤਿਆਂ ਬਿਨਾਂ ਰੁੱਖ, ਕੱਟਿਆ ਹੋਇਆ ਹੱਥ ।

ਠੁਕਨਾ—[ਠੁਕਨਾ] ਕ੍ਰਿ. ਮਾਰ ਖਾਣੀ ; ਘਾਟਾ ਪੈਣਾ ; ਅੰਦਰ ਧਸਣਾ ; ਬੇੜੀ ਪੈਣੀ, ਕੈਦ ਹੋਣਾ ।

ਠੁਕਰਾਨਾ—[ਠੁਕਰਾਨਾ] ਕ੍ਰਿ. ਠੋਕਰ ਮਾਰਨਾ, ਠੁਕਰਾਉਣਾ ।

ਠੁਕਵਾਨਾ—[ਠੁਕਵਾਨਾ] ਕ੍ਰਿ. ਠੁਕਾਉਣਾ, ਠੋਕਣ ਦਾ ਕੰਮ ਦੂਜੇ ਤੋਂ ਕਰਾਉਣਾ ।

ਠੁਡੀ—[ਠੁੱਡੀ] ਇ. ਠੋਡੀ ; ਭੁੰਨਿਆ ਹੋਇਆ ਦਾਣਾ ।

ਠੁਨਕ—[ਠੁਨਕ] ਇ. ਠੋਲ੍ਹਾ ; ਸਿਸਕੀ, ਹੌਲੀ ਹੌਲੀ ਰੋਣ ਦਾ ਭਾਵ ।

ਠੁਨਕਾਨਾ—[ਠੁਨਕਾਨਾ] ਕ੍ਰਿ. ਠੋਲ੍ਹਾ ਮਾਰਨਾ ।

ਠੁਨਠੁਨ—[ਠੁਨਠੁਨ] ਪੁ. ਬੱਚਿਆਂ ਦੇ ਰੋਣ ਦੀ ਅਵਾਜ ; ਭਾਂਡਿਆਂ ਦੀ ਖਣਕਾਰ ।

ਠੁਮਕ—[ਠੁਮਕ] ਪੁ. ਬੱਚਿਆਂ ਦੀ ਨੱਸ-ਭੱਜ, ਉਛਲ ਕੁੱਦ ।

ਠੁਮਕਨਾ—[ਠੁਮਕਨਾ] ਕ੍ਰਿ. ਅਦਾ ਨਾਲ ਤੁਰਨਾ, ਨਖਰੇ ਭਰੀ ਚਾਲ ਚੱਲਣਾ ; ਨਚਣ ਸਮੇਂ ਤਾਲ ਦੇ ਅਨੁਸਾਰ ਰੁਕ ਰੁਕ ਕੇ ਪੈਰ ਪਟਕਣਾ ।

ਠੁਮਕਾ—[ਠੁਮਕਾ] ਵਿ. ਮਧਰਾ, ਬੌਣਾ ; ਪੁ. ਪਤੰਗ ਦੀ ਡੋਰ ਫੜ ਕੇ ਝਟਕਾ ਦੇਣ ਦਾ ਕੰਮ, ਤੁਣੱਕਾ ।

ਠੁਮਕਾਰਨਾ—[ਠੁਮਕਾਰਨਾ] ਕ੍ਰਿ. ਗੁੱਡੀ ਦੀ ਡੋਰ ਨੂੰ ਹੁਝਕਾ ਮਾਰਨਾ, ਤੁਣੱਕਾ ਮਾਰਨਾ ।

ਠੁਮਕੀ—[ਠੁਮਕੀ] ਇ. ਹੁਝਕਾ, ਝਟਕਾ ; ਰੁਕਾਵਟ, ਧੀਮੀ ਚਾਲ ; ਵਿ. ਮਧਰੀ ।

ਠੁਮਰੀ—[ਠੁਮਰੀ] ਇ. ਇਕ ਤਰ੍ਹਾਂ ਦਾ ਛੋਟਾ ਮਧੁਰ ਗੀਤ ।

ਠੁਰਿਆਨਾ—[ਠੁਰਿਆਨਾ] ਕ੍ਰਿ. ਠਰਨਾ, ਸੁੰਗੜਨਾ ।

ਠੁਰੀਂ—[ਠੁਰ੍ਹੀ] ਇ. ਭੁੰਨਣ ਤੇ ਨਾ ਖਿੜਣ ਵਾਲਾ ਦਾਣਾ ।

ਠੁਸਕਨਾ—[ਠੁਸਕਨਾ] ਕ੍ਰਿ. ਹੌਲੀ ਹੌਲੀ ਰੋਣਾ ; ਦੂਸਰੇ ਨੂੰ ਕੌੜੀ ਗੱਲ ਕਹਿਣੀ ; ਹੌਲੀ ਹੌਲੀ ਗੱਲ ਕਰਨੀ ।

ਠੁਸਕੀ—[ਠੁਸਕੀ] ਇ. ਫੂਸੀ ।

ਠੁਸਨਾ—[ਠੁਸਨਾ] ਕ੍ਰਿ. ਠੋਸਣਾ, ਤੁੰਨ੍ਹਣਾ, ਧੁੰਨਣਾ ।

ਠੁਸਵਾਨਾ—[ਠੁਸਵਾਨਾ] ਕ੍ਰਿ. ਠੁਸਾਉਣਾ; ਕਸਕੇ ਭਰਵਾਉਣਾ ।

ਠੁਸਾਨਾ—[ਠੁਸਾਨਾ] ਕ੍ਰਿ. ਭਰਵਾਉਣਾ, ਬਹੁਤ ਰਜਾਉਣਾ; ਠੁਸਾਉਣਾ ।

ਠੁਸੀ—[ਠੁੱਸੀ] ਇ. ਇਕ ਗਹਿਣਾ ।

ਠੂਗ (ਠੂਙ੍ਗ)—[ਠੂੰਗ] ਇ. ਚੁੰਜ, ਠੁੰਗ ; ਚੁੰਜ ਨਾਲ ਮਾਰਨ ਦਾ ਕੰਮ ।

ਠੂਠ (ਠੂਣ੍ਠ)—[ਠੂੰਠ] ਪੁ. ਟੁੰਡਮੁੰਡ ਰੁੱਖ ; ਜਵਾਰ ਬਾਜਰੇ ਦੀ ਪੈਦਾਵਾਰ ਨੂੰ ਨਾਸ ਕਰਨ ਵਾਲਾ ਇਕ ਕੀੜਾ ; ਕਟਿਆ ਹੋਇਆ ਹੱਥ ।

ਠੂਠਾ (ਠੂਣ੍ਠਾ)—[ਠੂੰਠਾ] ਵਿ. ਲੂਲਾ ; ਖਾਲੀ ; ਟੁੰਡ ਮੁੰਡ, ਢੀਂਗਰ ।

ਠੂਠਿਯਾ (ਠੂਣ੍ਠਿਯਾ)—[ਠੂੰਠਿਆ] ਵਿ. ਲੂਲਾ, ਲੰਗੜਾ ; ਹੀਜੜਾ ।

ਠੂਠੀ (ਠੂਣ੍ਠੀ)—[ਠੂੰਠੀ] ਇ. ਬਾਜਰਾ, ਕਪਾਹ ਵਗੈਰਾ ਦੇ ਖਲੋਤੇ ਕਰਚੇ ।

ਠੂਸਨਾ—[ਠੂੰਸਨਾ] ਕ੍ਰਿ. ਠੋਸਣਾ ।

ਠੇਂਗਨਾ (ਠੇਙ੍ਗਨਾ)—[ਠੇਂਗਨਾ] ਵਿ. ਮਧਰਾ, ਨਿੱਕਾ, ਬੌਣਾ ।

ਠੇਂਗਾ (ਠੇਙ੍ਗਾ)—[ਠੇਂਗਾ] ਪੁ. ਅੰਗੂਠਾ ; ਡੰਡਾ, ਸੋਟਾ, ਗੱਤਕਾ; ਚੁੰਗੀ ਦਾ ਮਹਿਸੂਲ ।

ਠੇਂਗਾਠੇਂਗੀ (ਠੇਙ੍ਗਾਠੇਙ੍ਗੀ)—[ਠੇਂਗਾਠੇਂਗੀ] ਅਵਯ. ਆਪਸ ਵਿਚ ਮਾਰ ਕੁੱਟ ।

ਠੇਂਗੁਰ (ਠੇਙ੍ਗੁਰ)—[ਠੇਂਗੁਰ] ਪੁ. ਡਹਾ, ਗਊ ਮੱਝ ਦੇ ਗਲ ਵਿਚ ਪਾਈ ਹੋਈ ਲੱਕੜ ।

ਠੇਂਘਾ (ਠੇਙ੍ਘਾ)—[ਠੇਂਘਾ] ਪੁ. ਵੇਖੋ ਠੇਂਗਾ (ਠੇਂਗਾ) ।

ਠੇਂਠ (ਠੇਣ੍ਠ)—[ਠੇਂਠ] ਵਿ. ਵੇਖੋ ਠੇਠ (ਠੇਠ) ।

ਠੇਂਠੀ (ਠੇਣ੍ਠੀ)—[ਠੇਂਠੀ] ਇ. ਕੰਨ ਦੀ ਮੈਲ ; ਕੰਨ ਵਿਚ ਦੇਣ ਦੀ ਰੂੰ ; ਬੋਤਲ ਦਾ ਡੱਟਾ ।

ਠੇਂਪੀ (ਠੇਮ੍ਪੀ)—[ਠੇਂਪੀ] ਇ. ਡੱਟਾ, ਕਾਗ, ਡਾਟ ।

ਠੇਕ—[ਠੇਕ] ਇ. ਸਹਾਰਾ, ਆਸਰਾ, ਟੇਕ, ਠੁਮ੍ਹਣਾ ; ਪੱਚੜ ; ਲਾਠੀ ਦਾ ਸੰਮ ; ਘੋੜੇ ਦੀ ਚਾਲ, ਪੌੜ ।

+ਠੇਕਨਾ—[ਠੇਕਣਾ] ਕ੍ਰਿ. ਸਹਾਰਾ ਲੈਣਾ, ਆਸਰਾ ਲੈਣਾ, ਠਹਿਰਣਾ, ਟਿਕਣਾ, ਰਹਿਣਾ ।

ਠੇਕਾ—[ਠੇਕਾ] ਪੁ. ਅੱਡਾ, ਸਹਾਰਾ, ਬੈਠਕ ; ਠੋਕਰ ; ਤਬਲੇ ਦਾ ਖੱਬਾ ਪੱਟਾ ; ਵੇਖੋ ਠੀਕਾ (ਠੀਕਾ) ।

ਠੇਕਾਈ—[ਠੇਕਾਈ] ਇ. ਕਾਲੇ ਕਿਨਾਰੇ ਦੀ ਛਪਾਈ ।

ਠੇਕਾਨਾ—[ਠੇਕਾਨਾ] ਪੁ. ਨਿਵਾਸ-ਸਥਾਨ, ਠਿਕਾਣਾ, ਟਿਕਾਣਾ ।

ਠੇਕੀ—[ਠੇਕੀ] ਇ. ਠਹਿਰਨ ਦਾ ਥਾਂ, ਸਹਾਰਾ ।

ਠੇਗਨਾ—[ਠੇਗਨਾ] ਕ੍ਰਿ. ਸਹਾਰਾ ਲੈਣਾ, ਰੋਕਣਾ ; ਮਨ੍ਹਾਂ ਕਰਨਾ ।

ਠੇਗਨੀ—[ਠੇਗਨੀ] ਇ. ਸਹਾਰਾ ਲੈਣ ਦੀ ਲਾਠੀ, ਵੈਰਾਗਣ, ਸੋਟੀ, ਡਾਂਗ ।

ਠੇਘਨਾ—[ਠੇਘਨਾ] ਵਿ. ਵੇਖੋ ਠੇਗਨਾ (ਠੇਗਨਾ) ।

ਠੇਘਨੀ—[ਠੇਘਨੀ] ਇ. ਵੇਖੋ ਠੇਗਨੀ (ਠੇਗਨੀ) ।

ਠੇਘਾ—[ਠੇਘਾ] ਪੁ. ਸਹਾਰਾ, ਪੱਚੜ, ਟੇਕ, ਆਸਰਾ ।

ਠੇਠ—[ਠੇਠ] ਵਿ. ਖਾਲਸ, ਸ਼ੁੱਧ, ਨਿਪਟ ; ਅਰੰਭ ; ਨਿਰਾ ; ਇ. ਸਿੱਧੀ ਸਾਧੀ ਬੋਲੀ ਜਿਸ ਵਿਚ ਸਾਹਿਤਕ ਸ਼ਬਦਾਂ ਦੀ ਵਰਤੋਂ ਨਾ ਹੋਵੇ ।

ਠੇਪ—[ਠੇਪ] ਪੁ. ਦੀਪਕ ।

ਠੇਪੀ—[ਠੇਪੀ] ਇ. ਬੋਤਲ ਆਦਿ ਦਾ ਮੂੰਹ ਬੰਦ ਕਰਨ ਦਾ ਡੱਟਾ, ਡਾਟ ।

ਠੇਲਨਾ—[ਠੇਲ੍ਹਣਾ] ਕ੍ਰਿ. ਰੇੜ੍ਹਨਾ, ਧਕੇਲਣਾ, ਧੱਕਾ ਦੇ ਕੇ ਅੱਗੇ ਕਰਨਾ, ਠੇਲ੍ਹਣਾ ।

ਠੇਲਮਠੇਲ—[ਠੇਲ੍ਹਮਠੇਲ੍ਹ] ਕ੍ਰਿ. ਵਿ. ਇਕ ਉਤੇ ਦੂਸਰੇ ਦੇ ਗਿਰਨ ਦਾ ਭਾਵ, ਧੱਕਮਧੱਕਾ ।

ਠੇਲਾ—[ਠੇਲ੍ਹਾ] ਪੁ. ਟੱਕਰ, ਧੱਕਾ, ਪਿਛੇ ਵਲੋਂ ਸੱਟ ; ਠੇਲ੍ਹਾ ਗੱਡੀ ; ਭੀੜ ਭਾੜ, ਧੱਕਾ ਮੁੱਕੀ ।

ਠੇਲਾਠੇਲੀ—[ਠੇਲ੍ਹਾਠੇਲ੍ਹੀ] ਇ. ਇਕ ਦਾ ਦੂਸਰੇ ਤੇ ਗਿਰਨ ਦਾ ਭਾਵ, ਧੱਕਾ-ਮੁੱਕਾ ।

ਠੇਵਕਾ—[ਠੇਵਕਾ] ਪੁ. ਖੇਤ ਸਿੰਜਣ ਲਈ ਪਾਣੀ ਠੇਗਣ ਦਾ

ਠੇਵਕੀ—[ਠੇਵਕੀ] ਇ. ਕਿਸੇ ਰੁੜ੍ਹਨ ਵਾਲੀ ਵਸਤੂ ਨੂੰ ਰੋਕਣ ਵਾਲੀ ਵਸਤੂ, ਰੋਕ ।

ਠੇਵਨਾ—[ਠੇਵਨਾ] ਪੁ. ਗੋਡਾ ।

ਠੇਸ—[ਠੇਸ] ਇ. ਸੱਟ, ਚੋਟ, ਠੋਕਰ, ਧੱਕਾ ।

ਠੇਸਨਾ—[ਠੇਸਣਾ] ਕ੍ਰਿ. ਠੂਸਣਾ, ਤੁੰਨ ਕੇ ਭਰਨਾ ।

ਠੇਸਰਾ—[ਠੇਸਰਾ] ਵਿ. ਅਭਿਮਾਨੀ, ਘਮੰਡੀ, ਹੰਕਾਰੀ ।

ਠੇਹਰੀ—[ਠੇਹਰੀ] ਇ. ਤਖਤੇ ਦੇ ਹੇਠ ਦੀ ਲੱਕੜੀ ਜਿਸ ਤੇ ਚੂਲ ਘੁੰਮਦੀ ਹੈ, ਥੇਹੜੀ, ਟਟੂਆ ।

ਠੇਹੀ—[ਠੇਹੀ] ਇ. ਮਾਰੀ ਹੋਈ ਇੱਖ ।

ਠੇਹੂਕਾ—[ਠੇਹੁਕਾ] ਪੁ. ਉਹ ਪਸ਼ੂ ਜਿਸ ਦੀਆਂ ਲੱਤਾਂ ਵਿੰਗੀਆਂ ਹੋਣ ।

ਠੇਹੂਨਾ—[ਠੇਹੁਨਾ] ਪੁ. ਵੇਖੋ ਠੇਵਨਾ (ਠੇਵਨਾ) ।

ਠੈਕਰ—[ਠੈਕਰ] ਪੁ. ਨਿੰਬੂ ਦੀ ਨਸਲ ਦਾ ਇਕ ਖੱਟਾ ਫਲ ।

ਠੈਨ, ਠੈਯਾ—[ਠੈਨ, ਠੈਯਾ] ਇ. ਜਗ੍ਹਾ, ਥਾਂ, ਸਥਾਨ, ਟਿਕਾਣਾ ।

+ਠੈਰਨਾ—[ਠੈਰਨਾ] ਕ੍ਰਿ. ਖਲੋਣਾ, ਅਟਕਣਾ, ਰੁਕਣਾ, ਠਹਿਰਨਾ ।

+ਠੈਰਾਨਾ—[ਠੈਰਾਨਾ] ਕ੍ਰਿ. ਰੋਕਣਾ, ਖੜ੍ਹਾ ਕਰਨਾ, ਅਟਕਾਉਣਾ ; ਠਹਿਰਾਉਣਾ ।

ਠੈਰਾਈ—[ਠੈਰਾਈ] ਇ. ਵੇਖੋ ਠਹਰਾਈ (ਠਹਰਾਈ) ।

ਠੋਂਕ (ਠੋਙ੍ਕ)—[ਠੋਂਕ] ਇ. ਸੱਟ ; ਠੋਕਣ ਦਾ ਭਾਵ ।

ਠੋਂਕਨਾ (ਠੋਙ੍ਕਨਾ)—[ਠੋਂਕਣਾ] ਕ੍ਰਿ. ਠੋਕਣਾ ।

ਠੋਂਕਵਾ (ਠੋਙ੍ਕਵਾ)—[ਠੋਂਕਵਾ] ਪੁ. ਮੋਟੀ ਮਿੱਠੀ ਪੂਰੀ ।

ਠੋਂਗ (ਠੋਙ੍ਗ)—[ਠੋਂਗ] ਇ. ਠੂੰਗ, ਚੁੰਜ ; ਠੋਲ੍ਹੇ ਦੀ ਮਾਰ, ਉਂਗਲੀਆਂ ਦੀ ਮਾਰ ; ਚੁੰਜ ਦੀ ਮਾਰ ।

ਠੋਂਗਨਾ (ਠੋਙ੍ਗਨਾ)—[ਠੋਂਗਣਾ] ਕ੍ਰਿ. ਠੂੰਗ ਮਾਰਨੀ ; ਠੋਲ੍ਹਾ ਮਾਰਨਾ ।

ਠੋਂਠੀ (ਠੋਣ੍ਠੀ)—[ਠੋਂਠੀ] ਇ. ਫਲੀ; ਛੋਲੇ ਦੀ ਟਾਂਟ ।

ਠੋਂਕਵਾ—[ਠੋਂਕਵਾ] ਪੁ. ਅੰਬ ਦੀ ਗੁਠਲੀ ਦੇ ਉਪਰਲਾ ਸਖਤ ਛਿਲਕਾ ।

ਠੋਕਨਾ—[ਠੋਕਣਾ] ਕ੍ਰਿ. ਵੇਖੋ ਠੋਂਕਣਾ (ਠੋਂਕਨਾ) ।

ਠੋਕਰ—[ਠੋਕਰ] ਇ. ਠੋਕਰ ; ਜੁੱਤੇ ਦਾ ਅਗਲਾ ਭਾਗ ; ਕੁਸ਼ਤੀ ਦਾ ਇਕ ਦਾਅ ।

ਠੋਕਰਾ—[ਠੋਕਰਾ] ਵਿ. ਸਖਤ, ਕਰੜਾ, ਕਠਿਨ ।

ਠੋਕਰਾਨਾ—[ਠੋਕਰਾਨਾ] ਕ੍ਰਿ. ਠੋਕਰ ਖਾ ਜਾਣਾ ; ਜੁੱਤੀ ਦੀ ਠੋਕ ਨਾਲ ਮਾਰਨਾ ।

ਠੋਕਰੀ—[ਠੋਕਰੀ] ਇ. ਬਹੁਤ ਚਿਰ ਦੀ ਸੂਈ ਗਊ, ਤੋਕੜ ।

ਠੋਕਵਾ—[ਠੋਕਵਾ] ਪੁ. ਵੇਖੋ ਠੋਂਕਵਾ (ਠੋਂਕਵਾ) ।

+ਠੋਕਾ—[ਠੋਕਾ] ਪੁ. ਹੱਥ ਦਾ ਗਹਿਣਾ ।

ਠੋਟ—[ਠੋਟ] ਵਿ. ਮੂਰਖ ; ਬੇਰਸ, ਫੱਕੜ ।

ਠੋਠਰਾ—[ਠੋਠਰਾ] ਵਿ. ਖਾਲੀ, ਪੋਲਾ, ਪੁਲਾੜ ।

ਠੋੜੀ, ਠੋਢੀ—[ਠੋੜੀ, ਠੋਢੀ] ਇ. ਠੋਡੀ ।

+ਠੋਪ—[ਠੋਪ] ਪੁ. ਬੂੰਦ, ਤੁਪਕਾ, ਕਣੀ ।

ਠੋਰ—[ਠੋਰ] ਪੁ. ਚੁੰਜ ; ਇਕ ਮਿੱਠਾ ਪਕਵਾਨ ।

ਠੋਲਾ—[ਠੋਲਾ] ਪੁ. ਰੇਸ਼ਮ ਫੇਰਨ ਵਾਲਿਆਂ ਦਾ ਇਕ ਸੰਦ ; ਆਦਮੀ ।

ਠੋਲੀ—[ਠੋਲੀ] ਇ. ਮਸਖਰੀ, ਦਿਲ ਲਗੀ, ਮਖੌਲ ।

ਠੋਸ—[ਠੋਸ] ਵਿ. ਜੋ ਅੰਦਰੋਂ ਪੋਲਾ ਨਾ ਹੋਵੇ, ਪੁਸ਼ਟ ; ਗੰਭੀਰ ; ਤੁੰਨਵਾਂ ।

ਠੋਸਾ—[ਠੋਸਾ] ਪੁ. ਹੱਥ ਦਾ ਅੰਗੂਠਾ, ਡੋ-ਡੋ, ਠੇਂਗਾ ।

+ਠੋਹਨਾ—[ਠੋਹਣਾ] ਕ੍ਰਿ. ਪਤਾ ਲਾਉਣਾ, ਥਾਂ ਟਿਕਾਣਾ ਲੱਭਣਾ ।

+ਠੋਹਰ—[ਠੋਹਰ] ਪੁ. ਕਾਲ ; ਮਹਿੰਗਾਈ ।

ਠੌਕਾ—[ਠੌਕਾ] ਪੁ. ਉਹ ਖੇਤ ਜਿਸ ਵਿਚ ਡੋਲ ਨਾਲ ਪਾਣੀ ਲਾਇਆ ਜਾਂਦਾ ਹੈ, ਡੋਲ ਦਾ ਥਾਂ ।

ਠੌਨਿ—[ਠੌਨਿ] ਇ. ਹਾਲਤ, ਜਗ੍ਹਾ, ਸਥਾਨ ।

ਠੌਰ—[ਠੌਰ] ਪੁ. ਥਾਂ, ਟਿਕਾਣਾ, ਨਿਵਾਸ-ਸਥਾਨ ; ਮੌਕਾ ; ਇਕ ਪਕਵਾਨ ; ਪਰਬੰਧ ; ਰੋਜ਼ੀ ਦਾ ਥਾਂ ।

# ड

ड—[ਡ] ਇਹ ਦੇਵਨਾਗਰੀ ਤੇਰ੍ਹਵਾਂ ਵਿਅੰਜਨ ਅਤੇ ਟਵਰਗ ਦਾ ਤੀਜਾ ਅੱਖਰ ਹੈ, ਇਸ ਦਾ ਉੱਚਾਰਣ ਮੂਰਧਾ ਤੋਂ ਹੁੰਦਾ ਹੈ, ਜਿਸ ਦਾ ਭਾਵ ਇਹ ਹੈ ਕਿ ਇਹ ਅੱਖਰ ਜੀਭ ਦਾ ਵਿਚਾਲਾ ਤਾਲੂ ਨਾਲ ਲਗਣ ਕਰਕੇ ਹੀ ਉਚਾਰਿਆ ਜਾ ਸਕਦਾ ਹੈ।

**डंक** (डङ्क)—[ਡੰਕ] ਪੁ. ਡੰਗ ; ਕਲਮ ਦੀ ਜੀਭ ; ਨਿਬ।

**डंकदार** (डङ्कदार)—[ਡੰਕਦਾਰ] ਵਿ. ਜਿਸ ਵਿਚ ਡੰਗ ਹੋਵੇ, ਡੰਗ ਵਾਲਾ।

**डंकना** (डङ्कना)—[ਡੰਕਣਾ] ਕ੍ਰਿ. ਗਰਜਣਾ, ਡਰਾਉਣੀ ਆਵਾਜ਼ ਪੈਦਾ ਕਰਨਾ ; ਡੰਗਣਾ, ਡੰਗ ਮਾਰਨਾ।

**डंका** (डङ्का)—[ਡੰਕਾ] ਪੁ. ਇਕ ਤਰ੍ਹਾਂ ਦਾ ਵੱਡਾ ਨਗਾਰਾ ; ਜਹਾਜ਼ ਦੇ ਠਹਿਰਨ ਦੀ ਥਾਂ ਜਾਂ ਘਾਟ।

**डंकियाना** (डङ्कियाना)—[ਡੰਕਿਯਾਣਾ] ਕ੍ਰਿ. ਡੰਗ ਮਾਰਨਾ, ਡੰਗਣਾ।

**डंकी** (डङ्की)—[ਡੰਕੀ] ਇ. ਪਹਿਲਵਾਨਾਂ ਦੀ ਕੁਸ਼ਤੀ ਦਾ ਇਕ ਦਾਅ।

**डंकीला** (डङ्कीला)—[ਡੰਕੀਲਾ] ਵਿ. ਵੇਖੋ ਡੰਕਦਾਰ (डंकदार)।

**डंकुर** (डङ्कुर)—[ਡੰਕੁਰ] ਪੁ. ਪੁਰਾਣੇ ਸਮੇਂ ਦਾ ਇਕ ਵਾਜਾ।

**डंकोरी** (डङ्कोरी)—[ਡੰਕੋਰੀ] ਇ. ਚੰਦਈਆ, ਡੇਹਮੂ।

**डंग** (डङ्ग)—[ਡੰਗ] ਪੁ. ਅੱਧਾ ਪਕਿਆ ਹੋਇਆ ਛੁਹਾਰਾ।

**डंगम** (डङ्गम)—[ਡੰਗਮ] ਪੁ. ਇਕ ਪਹਾੜੀ ਰੁੱਖ ਜਿਸ ਦੀ ਲਕੜੀ ਸਖ਼ਤ ਹੁੰਦੀ ਹੈ।

**डंगर** (डङ्गर)—[ਡੰਗਰ] ਪੁ. ਡੰਗਰ, ਪਸ਼ੂ।

**डंगरी** (डङ्गरी)—[ਡੰਗਰੀ] ਇ. ਲੰਮੀ ਕੱਕੜੀ ; ਡੈਣ, ਚੁੜੇਲ ; ਮੋਟੀ ਥੈਂਤ।

**डंगवारा** (डङ्गवारा)—[ਡੰਗਵਾਰਾ] ਪੁ. ਵਿੜ੍ਹੀ, ਆਭਤ, ਆਹਭਤ।

**डंगोरी** (डङ्गोरी)—[ਡੰਗੋਰੀ] ਇ. ਇਕ ਸਖ਼ਤ ਲੱਕੜੀ ਦਾ ਰੁੱਖ।

**डंटैया** (डण्टैया)—[ਡੰਟੈਯਾ] ਵਿ. ਡਾਂਟਣ ਵਾਲਾ, ਧਮਕਾਉਣ ਵਾਲਾ, ਘੂਰਨ ਵਾਲਾ।

**डंठल** (डण्ठल), **डंठी** (डण्ठी)—[ਡੰਠਲ, ਡੰਠੀ] ਪੁ. ਇ. ਰੁੱਖ ਦੀ ਟਾਹਣੀ।

**डंड** (डण्ड)—[ਡੰਡ] ਪੁ. ਲਾਠੀ, ਸੋਟਾ, ਡੰਡਾ ; ਬਾਂਹ ; ਇਕ ਤਰ੍ਹਾਂ ਦੀ ਕਸਰਤ ; ਨੁਕਸਾਨ ; ਸਜ਼ਾ, ਜੁਰਮਾਨਾ।

**डंडपेल**—[ਡੰਡਪੇਲ] ਵਿ. ਪਹਿਲਵਾਨ ; ਡੰਡਿਆਂ ਦੀ ਕਸਰਤ ਕਰਨ ਵਾਲਾ।

**डंडल** (डण्डल—[ਡੰਡਲ] ਇ. ਇਕ ਤਰ੍ਹਾਂ ਦੀ ਮਛੀ।

**डंडवत्** (डण्डवत्)—[ਡੰਡਵਤ੍] ਪੁ. ਨਮਸਕਾਰ, ਡੰਡੌਤ।

**डंडवारा** (डण्डवारा)—[ਡੰਡਵਾਰਾ] ਪੁ. ਨੀਵੀਂ ਕੰਧ, ਵਲਗਣ, ਘੇਰਾ ; ਦੱਖਣ ਦੀ ਹਵਾ।

**डंडवी** (डण्डवी)—[ਡੰਡਵੀ] ਵਿ. ਸਜ਼ਾ ਭੁਗਤਣ ਵਾਲਾ।

**डंडहूरा** (डण्डहूरा)—[ਡੰਡਹੂਰਾ] ਇਕ ਪ੍ਰਕਾਰ ਦੀ ਮੱਛੀ।

**डंडहिया** (डण्डहिया)—[ਡੰਡਹਿਯਾ] ਪੁ. ਉਹ ਡੰਡਾ ਜਿਸ ਨਾਲ ਬੈਲ ਦੀ ਪਿਠ ਤੇ ਦੋਹੀਂ ਪਾਸੀਂ ਲਦੇ ਹੋਏ ਬੋਰੇ ਫਸਾਏ ਜਾਂਦੇ ਹਨ।

**डंडा** (डण्डा)—[ਡੰਡਾ] ਪੁ. ਲਾਠੀ, ਸੋਟੀ ; ਚਾਰ ਦੀਵਾਰੀ।

**डंडाल** (डण्डाल)—[ਡੰਡਾਲ] ਪੁ. ਨਗਾਰਾ, ਧੌਂਸਾ।

**डंडिया** (डण्डिया)—[ਡੰਡਿਯਾ] ਇ. ਗੋਟੇ-ਕਿਨਾਰੀ ਦੀ ਸਾੜ੍ਹੀ ; ਕਪੜੇ ਦੀ ਸੀਵਣ ; ਟੈਕਸ ਵਸੂਲ ਕਰਨ ਵਾਲਾ ਬੰਦਾ।

**डंड़ियाना** (डण्ड़ियाना)—[ਡੰੜਿਯਾਣਾ] ਕ੍ਰਿ. ਦੋ ਕਪੜਿਆਂ ਨੂੰ ਲੰਮਾਈ ਵਲ ਜੋੜ ਕੇ ਸੀਣਾ।

**डंडी** (डण्डी)—[ਡੰਡੀ] ਇ. ਪਤਲੀ ਸੋਟੀ ; ਦਸਤਾ, ਹੱਥਾ, ਤੱਕੜੀ ਦੀ ਲੱਕੜੀ ਜਿਸ ਨਾਲ ਪਾਲੜੇ ਬੱਝੇ ਹੁੰਦੇ ਹਨ ; ਨਾਲ ; ਪਹਾੜੀ ਸਵਾਰੀ ; ਵਿ. ਦੰਡੀ ਸੰਨਿਆਸੀ ; ਚੁਗਲਖੋਰ।

**डंडीर** (डण्डीर)—[ਡੰਡੀਰ] ਇ. ਸਿਧੀ ਲਕੀਰ, ਸਰਲ ਰੇਖਾ।

**डंडोरना** (डण्डोरना)—[ਡੰਡੋਰਨਾ] ਕ੍ਰਿ. ਉਲਟਾ-ਪੁਲਟਾ ਕੇ ਵੇਖਣਾ, ਲੱਭਣਾ, ਖੋਜਣਾ।

**डंडौत** (डण्डौत)—[ਡੰਡੌਤ] ਪੁ. ਵੇਖੋ ਡੰਡਵਤ੍ (डंडवत्)।

**डंबर** (डम्बर)—[ਡੰਬਰ] ਪੁ. ਢਕੋਸਲਾ, ਅਡੰਬਰ ; ਚੰਦੋਆ ; ਵਿਸਥਾਰ।

**डंबरुआ**—[ਡੰਵਰੂਆ] ਪੁ. ਵਾਈ ਦਾ ਰੋਗ, ਗਠੀਆ।

**डंबरुआसाल**—[ਡੰਵਰੂਆਸਾਲ] ਪੁ. ਧਾਤ ਜਾਂ ਲੱਕੜੀ ਦੇ ਦੋਵੇਂ ਸਿਰੇ ਮਿਲਾਉਣ ਵਾਲਾ ਇਕ ਤਰ੍ਹਾਂ ਦਾ ਜੋੜ।

+**डंवाडोल**—[ਡਵਾਂਡੋਲ] ਵਿ. ਡਾਵਾਂਡੋਲ।

**डंस**—[ਡੰਸ] ਪੁ. ਵੱਡਾ ਮੱਛਰ, ਡਾਂਸ ; ਉਹ ਥਾਂ ਜਿਥੇ ਡੰਗ ਚੁਭਿਆ ਹੋਵੇ ।

**डंसना**—[ਡੰਸਨਾ] ਕ੍ਰਿ. ਲੜਨਾ, ਡੰਗ ਮਾਰਨਾ, ਡੰਗਣਾ ।

**डक**—[ਡਕ] ਪੁ. ਇਕ ਤਰ੍ਹਾਂ ਦਾ ਪਤਲਾ ਟਾਟ ।

**डकई**—[ਡਕਈ] ਇ. ਕੇਲੇ ਦੀ ਇਕ ਨਸਲ ।

**डकरना**—[ਡਕਰਨਾ] ਕ੍ਰਿ. ਡਕਾਰ ਲੈਣਾ ।

**डकरा**—[ਡਕਰਾ] ਪੁ. ਇਕ ਤਰ੍ਹਾਂ ਦੀ ਮਿੱਟੀ, ਡਾਕਰ ਜ਼ਮੀਨ ।

**डकराना**—[ਡਕਰਾਨਾ] ਕ੍ਰਿ. ਮੱਝ-ਗਊ ਦਾ ਬੋਲਣਾ ।

**डकार**—[ਡਕਾਰ] ਇ. ਡਕਾਰ ।

**डकारना**—[ਡਕਾਰਨਾ] ਕ੍ਰਿ. ਡਕਾਰ ਲੈਣਾ ; ਨਿਘਲ ਜਾਣਾ, ਖਾਣਾ ।

**डकैत**—[ਡਕੈਤ] ਪੁ. ਡਕੈਤ, ਡਾਕੂ ।

**डकैती**—[ਡਕੈਤੀ] ਇ. ਡਕੈਤੀ, ਡਾਕਾ ।

**डकौत**—[ਡਕੌਤ] ਪੁ. ਡਕੌਤ ।

**डक्कारी**—[ਡੱਕਾਰੀ] ਇ. ਢੋਲਕੀ ।

**डग**—[ਡਗ] ਪੁ. ਕਦਮ, ਪਲਾਂਘ, ਕਰਮ ।

**डगडगाना**—[ਡਗਡਗਾਨਾ] ਕ੍ਰਿ. ਕੰਬਣਾ, ਹਿੱਲਣਾ, ਡੋਲਣਾ ।

**डगडोलना**—[ਡਗਡੋਲਨਾ] ਕ੍ਰਿ. ਡਗਮਗਾਉਣਾ ।

**डगडौर**—[ਡਗਡੌਰ] ਵਿ. ਵੇਖੋ ਡਾਂਵਾਂਡੋਲ (डांवांडोल) ।

**डगण**—[ਡਗਣ] ਪੁ. ਪਿੰਗਲ ਵਿਚ ਚਾਰ ਮਾਤਰਾਂ ਦਾ ਇਕ ਗਣ ।

**डगना**—[ਡਗਨਾ] ਕ੍ਰਿ. ਹਿੱਲਣਾ, ਥਾਂ ਛੱਡਣੀ, ਡਿੱਗਣਾ ; ਜਗਮਗਾਉਣਾ ; ਭੁੱਲ ਕਰਨਾ ।

**डगमगाना**—[ਡਗਮਗਾਨਾ] ਕ੍ਰਿ. ਡਗਮਗਾਉਣਾ, ਥਾਂ ਤੋਂ ਹਿੱਲਣਾ, ਡੋਲਣਾ ।

**डगर**—[ਡਗਰ] ਇ. ਰਸਤਾ, ਮਾਰਗ, ਪੰਥ ।

**डगरना**—[ਡਗਰਨਾ] ਕ੍ਰਿ. ਚੱਲਣਾ, ਰਾਹ ਲੈਣਾ ।

**डगरा**—[ਡਗਰਾ] ਪੁ. ਰਸਤਾ ; ਟੋਕਰਾ, ਬਾਂਸ ਦਾ ਛਾਬਾ ।

**डगराना**—[ਡਗਰਾਨਾ] ਕ੍ਰਿ. ਚਲਾਉਣਾ ; ਹੱਕਣਾ ।

**डगा**—[ਡਗਾ] ਪੁ. ਡੱਗਾ ।

**डग्गर**—[ਡੱਗਰ] ਪੁ. ਇਕ ਮਾਰ ਖੋਰ ਜਾਨਵਰ ; ਲੰਮੇ ਅਤੇ ਪਤਲੇ ਪੈਰਾਂ ਵਾਲਾ ਘੋੜਾ ।

**डट**—[ਡਟ] ਪੁ. ਨਿਸ਼ਾਨਾ ।

**डटना**—[ਡਟਨਾ] ਕ੍ਰਿ. ਡਟਣਾ ।

**डटाई**—[ਡਟਾਈ] ਇ. ਡਟਾਉਣ ਦਾ ਕੰਮ, ਜੁੜਾਈ ।

**डटाना**—[ਡਟਾਨਾ] ਕ੍ਰਿ. ਜੋੜਨਾ, ਲਾਉਣਾ, ਜਮਾਉਣਾ, ਭਿੜਾਉਣਾ, ਡਟਾਉਣਾ ।

**डट्टा**—[ਡੱਟਾ] ਪੁ. ਡਾਟ, ਹੁੱਕੇ ਦਾ ਨੇਚਾ ; ਕਿੱਲ ; ਠੱਪਾ ।

**डढ़्यार**—[ਡੜ੍ਹਯਾਰ] ਵਿ. ਲੰਮੀ ਦਾੜ੍ਹੀ ਵਾਲਾ ; ਹਿੰਮਤ, ਧੀਰਜੀ, ਬਹਾਦੁਰ, ਵੀਰ ।

**डढ़ही**—[ਡੜਹੀ] ਇ. ਇਕ ਮੱਛੀ ।

**डढ़न**—[ਡੜਨ] ਇ. ਜਲਨ, ਦਾਹ ; ਸੰਤਾਪ ।

**डढ़ना**—[ਡਢਨਾ] ਕ੍ਰਿ. ਜਲਣਾ, ਭਸਮ ਹੋਣਾ, ਝੁਲਸਣਾ ; ਕੁੜ੍ਹਨਾ, ਈਰਖਾ ਕਰਨੀ ।

**डढार, डढारा**—[ਡਢਾਰ, ਡਢਾਰਾ] ਵਿ. ਦੰਦਾਂ ਵਾਲਾ ; ਦਾੜ੍ਹੀ ਵਾਲਾ ।

**डढियल**—[ਡਢਿਅਲ] ਵਿ. ਲੰਮੀ ਦਾੜ੍ਹੀ ਵਾਲਾ, ਲਮ-ਦਾੜ੍ਹੀਆ ।

**डड्ढना**—[ਡੱਢਨਾ] ਕ੍ਰਿ. ਸਾੜਨਾ, ਫੂਕਣਾ, ਜਲਾਉਣਾ, ਤਚਾਉਣਾ ।

**डपट**—[ਡਪਟ] ਇ. ਡਾਂਟ, ਝਾੜ ; ਘੋੜੇ ਦੀ ਸਰਪਟ ਚਾਲ ।

**डपटना**—[ਡਪਟਨਾ] ਕ੍ਰਿ. ਡਾਂਟਣਾ, ਝਾੜ ਪਾਉਣੀ ; ਤੇਜ਼ ਭੱਜਣਾ ।

**डपोरशंख (डपोरशङ्ख)**—[ਡਪੋਰਸ਼ੰਖ] ਵਿ. ਮੂਰਖ ; ਬਕਵਾਸੀ, ਝੂਠਾ ; ਸ਼ੇਖੀ ਖੋਰਾ ।

**डपोरसंख (डपोरसङ्ख)**—[ਡਪੋਰਸੰਖ] ਵਿ. ਮੂਰਖ ; ਬਕਵਾਸੀ, ਝੂਠਾ ।

**डप्पू**—[ਡੱਪੂ] ਵਿ. ਬਹੁਤ ਮੋਟਾ ਤਾਜ਼ਾ, ਡੱਫਲ ।

**डफ**—[ਡਫ] ਪੁ. ਇਕ ਤਰ੍ਹਾਂ ਦਾ ਵਾਜਾ, ਡੱਫ ।

**डफर**—[ਡਫਰ] ਪੁ. ਜਹਾਜ਼ ਦੀ ਇਕ ਪਾਸੇ ਦੀ ਪਾਲ ।

**डफला**—[ਡਫਲਾ] ਪੁ. ਡੱਫ ।

**डफली**—[ਡਫਲੀ] ਇ. ਛੋਟੀ ਡੱਫ ।

**डफार**—[ਡਫਾਰ] ਇ. ਚਿੰਘਾੜ, ਚੀਕ, ਕੂਕ ।

**डफारना**—[ਡਫਾਰਨਾ] ਕ੍ਰਿ. ਜ਼ੋਰ ਨਾਲ ਰੋਣਾ ਜਾਂ ਕੂਕਾਂ ਮਾਰਨੀਆਂ ।

**डफालची, डफाली**—[ਡਫਾਲਚੀ, ਡਫਾਲੀ] ਵਿ. ਡੱਫ ਵਜਾਉਣ ਵਾਲਾ ।

**डफोरना**—[ਡਫੋਰਨਾ] ਕ੍ਰਿ. ਲਲਕਾਰਨਾ ।

**डब**—[ਡਬ] ਪੁ. ਥੈਲਾ ; ਜੇਬ ; ਕੁੱਪਾ ਬਣਾਉਣ ਦਾ ਚਮੜਾ ।

**डबकना**—[ਡਬਕਨਾ] ਕ੍ਰਿ. ਪੀੜ ਕਰਨਾ ; ਲੰਗੜਾ ਕੇ ਤੁਰਨਾ ਧਾਤ ਦੀ ਚਾਦਰ ਨੂੰ ਕੌਲੀ ਦੀ ਤਰ੍ਹਾਂ ਡੂੰਘਾ ਕਰਨਾ ; ਅੱਖਾਂ ਵਿਚ ਹੰਝੂ ਆਉਣਾ ।

**डबकौंहा**—[ਡਬਕੌਂਹਾ] ਵਿ. ਅਥਰੂ-ਭਰਿਆ ; ਗਿੱਲਾ ।

**डबडबाना**—[ਡਬਡਬਾਨਾ] ਕ੍ਰਿ. ਅਥਰੂਆਂ ਨਾਲ ਅੱਖਾਂ ਭਰਨੀਆਂ ।

**डबरा**—[ਡਬਰਾ] ਪੁ. ਕੁੰਡ, ਹੌਦ ; ਪਾੜਾ ; ਖੇਤ ਵਾਹੁਣ ਵੇਲੇ ਇਕ ਪਾਸੇ ਛਡਿਆ ਹੋਇਆ ਖੂੰਜਾ ।

**डबरी**—[ਡਬਰੀ] ਇ. ਕੁੰਡ, ਛੋਟਾ ਹੌਦ ; ਛਪੜੀ ।

**डबला**—[ਡਬਲਾ] ਪੁ. ਮਿੱਟੀ ਦਾ ਕਸੋਰਾ ।

डबिया, डबी—[ਡਬਿਆ, ਡਬੀ] ਇ. ਡੱਬੀ, ਛੋਟਾ ਡੱਬਾ ।

डबुलिया—[ਡਬੁਲਿਆ] ਇ. ਵੇਖੋ ਡਬਲਾ (डबला) ।

डबोना—[ਡਬੋਨਾ] ਕ੍ਰਿ. ਡੁਬਾਉਣਾ, ਡਬੋਣਾ ; ਨਸ਼ਟ ਕਰਨਾ, ਵਿਗਾੜਨਾ ।

डब्बा—[ਡੱਬਾ] ਪੁ. ਡੱਬਾ ।

डब्बू—[ਡੱਬੂ] ਪੁ. ਖਾਣ ਦੀਆਂ ਚੀਜ਼ਾਂ ਰੱਖਣ ਦੇ ਕੰਮ ਆਉਣ ਵਾਲਾ ਇਕ ਤਰ੍ਹਾਂ ਦਾ ਡੱਬਾ ।

डभकना—[ਡਭਕਨਾ] ਕ੍ਰਿ. ਡਬਕਣਾ, ਪਾਣੀ ਜਾਂ ਅਥਰੂਆਂ ਦਾ ਛੁੱਟਣਾ ।

+डभका—[ਡਭਕਾ] ਵਿ. ਖੂਹ ਚੋਂ ਤਾਜ਼ਾ ਕੱਢਿਆ ਹੋਇਆ (ਪਾਣੀ) ; ਤਾਜ਼ਾ ; ਪੁ. ਛੋਲੇ ਜਾਂ ਮਟਰ ਦਾ ਅੱਧ-ਭੁੰਨਿਆ ।

डभकौरी—[ਡਭਕੌਰੀ] ਇ. ਮਾਂਹ ਦੀ ਪੀਠੀ ਦੀ ਵੜੀ ।

डमर—[ਡਮਰ] ਪੁ. ਭਗਦੜ, ਭਾਜ, ਹਲਚਲ, ਉਪੱਦਰ ।

डमरू—[ਡਮਰੂ] ਪੁ. ਡੌਰੂ ।

डमरुका—[ਡਮਰੁਕਾ] ਇ. ਦੰਡੀ ਸੰਨਿਆਸੀਆਂ ਦਾ ਇਕ ਆਸਣ ।

डमरुमध्य—[ਡਮਰੁਮਧਯ] ਪੁ. ਧਰਤੀ ਦਾ ਉਹ ਤੰਗ ਹਿੱਸਾ ਜੋ ਵੱਡੇ ਦੋ ਟੁਕੜਿਆਂ ਨੂੰ ਜੋੜਦਾ ਹੈ ।

डमरुयंत्र (डमरुयन्त्र)—[ਡਮਰੁਯੰਤ੍ਰ] ਪੁ. ਇਕ ਤਰ੍ਹਾਂ ਦੀ ਜੰਤਰ ਜੋ ਦੋ ਕੁੱਜੇ ਜੋੜ ਕੇ ਵੈਦਿਕ ਰਸ ਬਣਾਉਣ ਦੇ ਕੰਮ ਆਉਂਦਾ ਹੈ ।

डयन—[ਡਯਨ] ਪੁ. ਪਾਲਕੀ, ਡੋਲੀ ; ਉਡਾਨ ।

डर—[ਡਰ] ਪੁ. ਭੈ, ਡਰ ।

डरना—[ਡਰਨਾ] ਕ੍ਰਿ. ਡਰਨਾ, ਭੈ ਖਾਣਾ ।

+डरपना—[ਡਰਪਨਾ] ਕ੍ਰਿ. ਡਰਨਾ ।

+डरपाना—[ਡਰਪਾਨਾ] ਕ੍ਰਿ. ਡਰਾਉਣਾ ।

डरपोक—[ਡਰਪੋਕ] ਵਿ. ਬੁਜ਼ਦਿਲ, ਕਾਇਰ, ਡਰਾਕਲ

डरवाना—[ਡਰਵਾਨਾ] ਕ੍ਰਿ. ਡਰਾਉਣਾ ।

डरावना—[ਡਰਾਵਨਾ] ਵਿ. ਭਿਆਨਕ, ਡਰਾਉਣਾ ।

डरावा—[ਡਰਾਵਾ] ਪੁ. ਖੇਤ ਵਿਚ ਜਾਨਵਰਾਂ ਨੂੰ ਡਰਾਉਣ ਲਈ ਖੜੇ ਕੀਤੇ ਹੋਏ ਲਕੜੀ ਤੇ ਕਪੜੇ ; ਡਰਾਉਣ ਲਈ ਕਹੀ ਗਈ ਗਲ ।

+डराहुक—[ਡਰਾਹੁਕ] ਵਿ. ਡਰਪੋਕ, ਡਰਾਕਲ ; ਕਮਜ਼ੋਰ ।

+डरीला—[ਡਰੀਲਾ] ਵਿ. ਟਾਹਣੀਆਂ ਵਾਲਾ, ਡਗਰਾਂ ਵਾਲਾ ।

डरैला—[ਡਰੈਲਾ] ਵਿ. ਭਿਆਨਕ, ਜਿਸ ਤੋਂ ਡਰ ਲੱਗੇ ।

डल—[ਡਲ] ਪੁ. ਹਿੱਸਾ, ਟੁਕੜਾ, ਇ. ਝੀਲ ; ਕਸ਼ਮੀਰ ਦੀ ਇਕ ਝੀਲ ।

डलई—[ਡਲਈ] ਇ. ਟੋਕਰੀ, ਡਾਲੀ ; ਡੱਲ ।

डलना—[ਡਲਨਾ] ਕ੍ਰਿ. ਸੁਟਿਆ ਜਾਣਾ, ਪੈਣਾ ।

डलवाना—[ਡਲਵਾਨਾ] ਕ੍ਰਿ. ਸੁਟਾਉਣਾ, ਪੁਆਉਣਾ ।

डला—[ਡਲਾ] ਪੁ. ਟੁਕੜਾ, ਹਿੱਸਾ ; ਟੋਕਰਾ ; ਡਲਾ ।

डलावा—[ਡਲਾਵਾ] ਪੁ. ਡਲਾ ।

डलिया—[ਡਲਿਆ] ਇ. ਟੋਕਰੀ ਚੰਗੇਰ ।

डली—[ਡਲੀ] ਇ. ਰੋੜੀ, ਟੁਕੜੀ ; ਸੁਪਾਰੀ ; ਚੰਗੇਰ ।

डल्लक—[ਡੱਲਕ] ਪੁ. ਬਾਂਸ ਜਾਂ ਬੈਂਤ ਦੀ ਟੋਕਰੀ ।

डवँरू—[ਡਵੰਰੂ] ਪੁ. ਵੇਖੋ ਡਮਰੂ (डमरू) ।

डस—[ਡਸ] ਇ. ਇਕ ਤਰ੍ਹਾਂ ਦੀ ਸ਼ਰਾਬ ; ਤੱਕੜੀ ਦੀ ਡੋਰੀ ਕਪੜੇ ਦੇ ਥਾਨ ਦਾ ਪੱਲਾ ।

डसन—[ਡਸਨ] ਪੁ. ਡੰਗ ਮਾਰਨ ਦਾ ਕੰਮ ; ਡੰਗ ਮਾਰਨ ਦਾ ਢੰਗ ।

डसना—[ਡਸਨਾ] ਕ੍ਰਿ. ਡੰਗ ਮਾਰਨਾ, ਡੱਸਣਾ ।

डसवाना—[ਡਸਵਾਨਾ] ਕ੍ਰਿ. ਡੰਗ ਮਰਵਾਉਣਾ, ਡਸਾਉਣਾ ।

डसाना—[ਡਸਾਨਾ] ਕ੍ਰਿ. ਵੇਖੋ ਡਸਵਾਨਾ (डसवाना) ।

डहकना—[ਡਹਕਨਾ] ਕ੍ਰਿ. ਧੋਖਾ ਖਾਣਾ ; ਫੁੱਟ-ਫੁੱਟ ਕੇ ਰੋਣਾ ; ਧੋਖਾ ਦੇਣਾ, ਛਲ ਕਰਨਾ ; ਨਸ਼ਟ ਕਰਨਾ ; ਵਿਲਕਣਾ ; ਗਰਜਣਾ ।

डहकाना—[ਡਹਕਾਨਾ] ਕ੍ਰਿ. ਨਸ਼ਟ ਕਰਨਾ ; ਠੱਗਣਾ, ਖੋਣਾ ।

डहडहा—[ਡਹਡਹਾ] ਵਿ. ਲਹਿ ਲਹਾਉਂਦਾ, ਹਰਿਆ ਭਰਿਆ ; ਪਰਫੁੱਲਤ, ਪ੍ਰਸੰਨ ।

डहडहाना—[ਡਹਡਹਾਨਾ] ਕ੍ਰਿ. ਲਹਿਲਹਾਉਣਾ ; ਪ੍ਰਸੰਨ ਹੋਣਾ ।

डहडहाव—[ਡਹਡਹਾਵ] ਪੁ. ਹਰਾਭਰਾ ਹੋਣ ਦਾ ਭਾਵ ; ਪਰਫੁੱਲਤਾ ।

डहन—[ਡਹਨ] ਪੁ. ਪੰਖ, ਖੰਭ, ਫੰਘ ; ਇ. ਜਲਣ, ਦਾਹ ।

डहना—[ਡਹਨਾ] ਕ੍ਰਿ. ਭਸਮ ਹੋਣਾ, ਜਲਣਾ ; ਕੁੜ੍ਹਨਾ, ਚਿੜ੍ਹਨਾ, ਈਰਖਾ ਕਰਨੀ ; ਜਲਾਉਣਾ ; ਕਸ਼ਟ ਪਹੁੰਚਾਉਣਾ ।

डहर—[ਡਹਰ] ਇ. ਰਸਤਾ, ਪੰਥ, ਮਾਰਗ ; ਅਕਾਸ਼ ਗੰਗਾ ।

डहरना—[ਡਹਰਨਾ] ਕ੍ਰਿ. ਘੁੰਮਣਾ, ਫਿਰਨਾ, ਤੁਰਨਾ, ਚੱਲਣਾ, ਟਹਿਲਣਾ ।

डहराना—[ਡਹਰਾਨਾ] ਕ੍ਰਿ. ਘੁਮਾਉਣਾ, ਫਿਰਾਉਣਾ, ਤੁਰਾਉਣਾ, ਚਲਾਉਣਾ ।

+डहार—[ਡਹਾਰ] ਵਿ. ਕਸ਼ਟ ਦੇਣ ਵਾਲਾ, ਤੰਗ ਕਰਨ ਵਾਲਾ ।

डहु—[ਡਹੁ] ਪੁ. ਬੋਹੜ, ਬਰੋਟਾ ।

डहू—[ਡਹੂ] ਪੁ. ਬਰੋਟਾ, ਬੋਹੜ ।

ਡਾਂਕ—[ਡਾਂਕ] ਇ. ਉਲਟੀ ; ਤਾਂਬੇ ਜਾਂ ਚਾਂਦੀ ਦਾ ਪੱਤਰਾ ।

ਡਾਂਕਨਾ—[ਡਾਂਕਨਾ] ਕ੍ਰਿ. ਟੱਪਣਾ ; ਕੈ ਕਰਨੀ, ਉਛਲਣਾ ।

ਡਾਂਗ—[ਡਾਂਗ] ਪੁ. ਜੰਗਲ ; ਪਹਾੜੀ, ਉਚੀ ਚੋਟੀ ; ਡਾਲ ; ਮੋਟੇ ਬਾਂਸ ਦਾ ਡੰਡਾ, ਡਾਂਗ ।

ਡਾਂਗਰ—[ਡਾਂਗਰ] ਵਿ. ਮੂਰਖ ; ਲਿੱਸਾ, ਮਾੜਕੂ ; ਪੁ. ਪਸ਼ੂ, ਡੰਗਰ ।

ਡਾਂਗਾ—[ਡਾਂਗਾ] ਪੁ. ਜਹਾਜ਼ ਦੇ ਪੰਡੇ ਨਾਲ ਲਾਇਆ ਬੇੜੇ ਦਾ ਬੱਲਾ ।

ਡਾਂਟ—[ਡਾਂਟ] ਇ. ਦਬਾਉ ; ਘੁਰਕੀ, ਡਪਟ, ਝਿੜਕੀ ।

ਡਾਂਟਨਾ—[ਡਾਂਟਨਾ] ਕ੍ਰਿ. ਡਾਂਟਣਾ, ਝਿੜਕਣਾ ।

ਡਾਂਠ—[ਡਾਂਠ] ਪੁ. ਡੰਠਲ ।

ਡਾਂਡ—[ਡਾਂਡ] ਪੁ. ਡੰਡਾ, ਸਿੱਧੀ ਲੱਕੜ, ਸੋਟੀ ; ਟਿੱਲਾ, ਹੱਦ, ਚੱਪੂ ; ਰੀੜ੍ਹ ਦੀ ਹੱਡੀ ; ਸਮੁੰਦਰ ਦਾ ਰੇਤਲਾ ਕਿਨਾਰਾ ; ਜੁਰਮਾਨਾ ; ਖੇਤ ਦੀ ਵੱਟ ; ਸਿੱਧੀ ਲਕੀਰ ; ਹਰਜਾਨਾ ; ਜੰਗਲ ਕੱਟ ਕੇ ਬਣਾਇਆ ਹੋਇਆ ਰਾਹ ।

ਡਾਂਡਨਾ—[ਡਾਂਡਨਾ] ਕ੍ਰਿ. ਜੁਰਮਾਨਾ ਕਰਨਾ, ਡੰਨ ਲਾਉਣਾ ; ਹਰਜਾਨਾ ਲਾਉਣਾ ।

ਡਾਂਡਰ—[ਡਾਂਡਰ] ਪੁ. ਮੱਕੀ-ਬਾਜਰੇ ਦੀ ਕਟ ਚੁਕੀ ਫਸਲ ਦੀਆਂ ਜੜ੍ਹਾਂ ਦੇ ਕਰਚੇ ।

ਡਾਂਡਾ—[ਡਾਂਡਾ] ਪੁ. ਬੇੜੀ ਦਾ ਚੱਪੂ ; ਡੰਡਾ, ਫਟੀ ; ਸੀਮਾਂ, ਹੱਦ ; ਸਮੁੰਦਰ ਦਾ ਢਲਵਾਂ ਰੇਤਲਾ ਕੰਢਾ ।

ਡਾਂਡਾਮੇਂਡਾ—[ਡਾਂਡਾਮੇਂਡਾ] ਪੁ. ਪਰਸਪਰ ਲੜਾਉ ; ਝਗੜਾ ।

ਡਾਂਡੀ—[ਡਾਂਡੀ] ਇ. ਲੰਮਾ ਪਤਲੀ ਲਕੜੀ, ਮੰਦ ਦਾ ਹੱਥਾ ; ਤੱਕੜੀ ਦੀ ਡੰਡੀ ; ਲੀਕ ; ਪਾਲਕੀ ; ਝੱਪਾਨ ; ਟਾਹਣੀ, ਛਮਕੀ ; ਚਿੜੀਆਂ ਦੇ ਬੈਠਣ ਦਾ ਅੱਡਾ ; ਫੁੱਲ ਦਾ ਹੇਠਲਾ-ਪਤਲਾ ਪਾਸਾ ; ਡੋਲੀ ਦਾ ਡੰਡਾ ।

+ਡਾਂਵਰਾ—[ਡਾਂਵਰਾ] ਇ. ਪੁੱਤਰ, ਬੇਟਾ, ਬਾਲ ।

+ਡਾਂਵਰੀ—[ਡਾਂਵਰੀ] ਇ. ਧੀ, ਬੇਟੀ, ਕੁੜੀ, ਪੁੱਤਰੀ ।

+ਡਾਂਵਰੂ—[ਡਾਂਵਰੂ] ਪੁ. ਬਾਘ ਦਾ ਬੱਚਾ, ਬਘਿਆੜ ਦਾ ਬੱਚਾ ।

ਡਾਂਵਾਂਡੋਲ—[ਡਾਂਵਾਂਡੋਲ] ਵਿ. ਡਾਂਵਾਂਡੋਲ, ਥਾਂ ਤੋਂ ਹਿੱਲਿਆ ਹੋਇਆ ।

ਡਾਂਸ—[ਡਾਂਸ] ਪੁ. ਵੱਡਾ ਮੱਛਰ ; ਇੱਕ ਤਰ੍ਹਾਂ ਦੀ ਮੱਖੀ ਜੋ ਘੋੜੇ ਕੁੱਤੇ ਆਦਿ ਨੂੰ ਲਗਦੀ ਹੈ ।

ਡਾਇਨ—[ਡਾਇਨ] ਇ. ਚੁੜੇਲ, ਭੂਤਨੀ, ਡੈਣ ; ਬਦਸੂਰਤ ਅਤੇ ਡਰਾਉਣੀ ਇਸਤ੍ਰੀ ।

ਡਾਕਨਾ—[ਡਾਕਨਾ] ਕ੍ਰਿ. ਕੈ ਕਰਨਾ, ਉਲਟੀ ਕਰਨਾ ।

ਡਾਕਰ—[ਡਾਕਰ] ਪੁ. ਕਾਲੀ ਮਿੱਟੀ ; ਸੁੱਕੇ ਤਲਾਉ ਦੀ ਮਿੱਟੀ ਜੋ ਸੁੱਕ ਕੇ ਫਟ ਜਾਂਦੀ ਹੈ, ਰੌਸਲੀ ।

ਡਾਕਾ—[ਡਾਕਾ] ਪੁ. ਡਕੈਤੀ, ਧਾੜਾ, ਡਾਕਾ ।

ਡਾਕਿਨ—[ਡਾਕਿਨ] ਇ. ਚੁੜੇਲ, ਭੂਤਨੀ, ਡਾਇਨ ।

ਡਾਕਿਨੀ—[ਡਾਕਿਨੀ] ਇ. ਵੇਖੋ ਡਾਕਿਨ (ਡਾਕਿਨ) ।

ਡਾਕੀ—[ਡਾਕੀ] ਇ. ਉਲਟੀ, ਕੈ, ਉਕਾਈ ; ਵਿ. ਪੇਟੂ, ਖਿਡਲ, ਵਿ. ਪਰਚੰਡ ।

ਡਾਕੂ—[ਡਾਕੂ] ਵਿ. ਡਾਕੂ, ਡਕੈਤ, ਡਾਕਾ ਮਾਰਨ ਵਾਲਾ ।

ਡਾਕੋਰ—[ਡਾਕੋਰ] ਪੁ. ਠਾਕਰ ।

ਡਾਖ—[ਡਾਖ] ਪੁ. ਢੱਕ ।

ਡਾਗਾ—[ਡਾਗਾ] ਪੁ. ਡੱਗਾ, ਨਗਾਰਾ ਵਜਾਉਣ ਦਾ ਡੰਡਾ ।

ਡਾਗੁਰ—[ਡਾਗੁਰ] ਪੁ. ਜੱਟਾਂ ਦੀ ਇਕ ਨਸਲ ।

ਡਾਟ—[ਡਾਟ] ਇ. ਕਾਗ, ਡੱਟਾ ; ਬੋਝ ਸਹਾਰਨ ਲਈ ਲਗਾਈ ਗਈ ਟੇਕ ; ਮਹਿਰਾਬ ਨੂੰ ਸਹਾਰਾ ਦੇਣ ਲਈ ਇੱਟਾਂ ਦੀ ਚਣਾਈ ।

ਡਾਟਨਾ—[ਡਾਟਨਾ] ਕ੍ਰਿ. ਡਾਟ ਲਾਉਣਾ ।

ਡਾਫ—[ਡਾਫ] ਇ. ਜਾੜ੍ਹ, ਦਾੜ੍ਹ ; ਖੰਹਰ ਦੀ ਦਾੜ੍ਹੀ ।

ਡਾਫਨਾ—[ਡਾਫਨਾ] ਕ੍ਰਿ. ਜਲਾਉਣਾ, ਮਚਾਉਣਾ, ਭਸਮ ਕਰਨਾ ।

ਡਾਫਾ—[ਡਾਫਾ] ਇ. ਅਗਨੀ ; ਦਾਹ, ਜਲਨ ; ਜੰਗਲ ਦੀ ਅੱਗ ।

ਡਾਫੀ—[ਡਾਫੀ] ਇ. ਠੋਡੀ, ਦਾੜ੍ਹੀ ।

ਡਾਬ—[ਡਾਬ] ਇ. ਕੱਚਾ ਨਾਰੀਅਲ ।

ਡਾਬਰ—[ਡਾਬਰ] ਪੁ. ਟੋਆ ; ਮੈਲਾ ਪਾਣੀ ; ਹੱਥ ਪੈਰ ਧੋਣ ਅਤੇ ਕੁਰਲੀ ਕਰਨ ਦਾ ਭਾਂਡਾ, ਚਿਲਮਚੀ ; ਵਿ. ਮਿੱਟੀ ਰੰਗਾ ।

ਡਾਬਾ—[ਡਾਬਾ] ਵੇਖੋ ਡੱਬਾ (ਡੱਬਾ) ।

ਡਾਭੀ—[ਡਾਭੀ] ਇ. ਕੱਟੀ ਹੋਈ ਘਾਹ ।

ਡਾਭ—[ਡਾਭ] ਪੁ. ਕੱਚਾ ਨਾਰੀਅਲ ; ਅੰਬ ਦਾ ਬੂਰ ; ਕੁਸ਼ਾ, ਦੱਭ ।

ਡਾਮਚਾ—[ਡਾਮਚਾ] ਪੁ. ਖੇਤ ਵਿਚ ਗੱਡਿਆ ਮਨ੍ਹਾ ।

ਡਾਮਰ—[ਡਾਮਰ] ਪੁ. ਚਮਤਕਾਰ, ਤੜਕਭੜਕ, ਧੂਮਧਾਮ ; ਹਲਚਲ ; ਇਕ ਤੰਤਰ ; ਇਕ ਖੇਤਪਾਲ ; ਹੰਕਾਰ ; ਇਕ ਗੂੰਦ ; ਇਕ ਤਰ੍ਹਾਂ ਦੀ ਰਾਲ ।

ਡਾਮਲ—[ਡਾਮਲ] ਇ. ਉਮਰ-ਕੈਦ ; ਦੇਸ਼-ਨਿਕਾਲਾ ।

ਡਾਂਯਡਾਂਯ—[ਡਾਂਯਡਾਂਯ] ਕ੍ਰਿ. ਵਿ. ਅਵਾਰਾਗਰਦੀ ਕਰਨਾ ।

ਡਾਯਨ—[ਡਾਯਨ] ਵੇਖੋ ਡਾਇਨ (ਡਾਇਨ) ।

ਡਾਰ—[ਡਾਰ] ਇ. ਟੋਕਰੀ, ਛਾਬਾ ; ਡਾਲੀ, ਟਹਿਣੀ ; ਕੰਧ ਵਿਚ ਲਾਉਣ ਦੀ ਕਿੱਲੀ ।

ਡਾਰਨਾ—[ਡਾਰਨਾ] ਕ੍ਰਿ. ਵੇਖੋ ਡਾਲਨਾ (ਡਾਲਨਾ) ।

ਡਾਲ—[ਡਾਲ] ਇ. ਟਾਹਣੀ ; ਤਲਵਾਰ ਦਾ ਫਲ ; ਚੰਗੇਰ, ਛਾਬਾ ; ਡੰਡੀ ।

डालना—[ਡਾਲਨਾ] ਕ੍ਰਿ. ਹੇਠਾਂ ਸਿੱਟਣਾ, ਛੱਡਣਾ ; ਰਖਣਾ ਜਾਂ ਘੁਸਾਉਣਾ ।
डालर—[ਡਾਲਰ] ਪੁ. ਇਕ ਸਿੱਕਾ ਜੋ ਅਮਰੀਕਾ ਵਿਚ ਪ੍ਰਚੱਲਤ ਹੈ ।
डाली—[ਡਾਲੀ] ਇ. ਫਲਫੁੱਲ ਜਾਂ ਖਾਣ-ਪੀਣ ਵਾਲੀ ਚੀਜ਼ ਸਜਾ ਕੇ ਕਿਸੇ ਨੂੰ ਭੇਜੀ ਜਾਣ ਵਾਲੀ ਟੋਕਰੀ ।
+डावड़ा, डावरा—[ਡਾਵੜਾ, ਡਾਵਰਾ] ਪੁ. ਪੁੱਤਰ, ਬੇਟਾ ।
+डावरी—[ਡਾਵਰੀ] ਇ. ਕੰਨਿਆ, ਬੇਟੀ, ਕੁੜੀ, ਧੀ ।
डास—[ਡਾਸ] ਪੁ. ਚੰਮ ਸਾਫ਼ ਕਰਨ ਦਾ ਸੰਦ ।
डासन—[ਡਾਸਨ] ਪੁ. ਬਿਸਤਰਾ ।
डासना—[ਡਾਸਣਾ] ਕ੍ਰਿ. ਵਿਛਾਉਣਾ, ਫੈਲਾਉਣਾ ; ਡੱਸਣਾ ।
डासनी—[ਡਾਸਣੀ] ਇ. ਮੰਜੀ, ਚਾਰਪਾਈ, ਪਲੰਘ ।
डाह—[ਡਾਹ] ਕ੍ਰਿ. ਈਰਖਾ, ਜਲਨ ।
डाहना—[ਡਾਹਣਾ] ਕ੍ਰਿ. ਦੁਖ ਦੇਣਾ, ਜਲਾਉਣਾ ।
डाही—[ਡਾਹੀ] ਵਿ. ਦੁਖ ਦੇਣ ਵਾਲਾ ।
डाहुक—[ਡਾਹੁਕ] ਪੁ. ਇਕ ਜਲ-ਪੰਛੀ ; ਨੀਲਕੰਠ ; ਪਪੀਹਾ ।
डिंगर (डिङ्गर)—[ਡਿੰਗਰ] ਪੁ. ਦੁਸ਼ਟ ; ਗੁਲਾਮ ; ਮੋਟਾ ਆਦਮੀ ; ਡਰਾ ।
डिंगल (डिङ्गल)—[ਡਿੰਗਲ] ਵਿ. ਨੀਚ, ਅਧਮ ; ਨਿੰਦਿਆ ਹੋਇਆ ; ਜਿਸ ਤੋਂ ਨਫ਼ਰਤ ਹੋਵੇ ; ਇ. ਇਕ ਬੋਲੀ ।
डिंडस (डिण्डस) डिंडसी (डिण्डसी)—[ਡਿੰਡਸ, ਡਿੰਡਸੀ] ਪੁ. ਇ. ਟਿੰਡੇ, ਟੀਂਡੇ, ਟਿੰਡਸ ।
डिंडिम (डिण्डिम)—[ਡਿੰਡਮ] ਪੁ. ਇਕ ਪੁਰਾਣਾ ਵਾਜਾ ; ਕਰੌਂਦਾ ।
डिंडिर (डिण्डिर)—[ਡਿੰਡਿਰ] ਪੁ. ਸਮੁੰਦਰ ਦੀ ਝੱਗ ।
डिंब (डिम्ब)—[ਡਿੰਬ] ਪੁ. ਲੜਾਈ, ਹਲਚਲ ; ਆਂਡਾ ; ਕੀੜੇ ਦਾ ਬੱਚਾ ; ਫੇਫੜਾ ।
डिंबाहव (डिम्बाहव)—[ਡਿੰਬਾਹਵ] ਪੁ. ਮਾਮੂਲੀ ਲੜਾਈ ।
डिंबका (डिम्बका)—[ਡਿੰਬਕਾ] ਇ. ਮਸਤ ਤੀਵੀਂ ; ਬੁਲ-ਬੁਲਾ ; ਸੋਨਾ ਪਾਠਾ ।
डिंभ (डिम्भ)—[ਡਿੰਭ] ਪੁ. ਬੱਚਾ ; ਘਮੰਡ, ਹੰਕਾਰ ; ਮੂਰਖ ; ਇਕ ਬੀਮਾਰੀ ।
डिंभक (डिम्भक)—[ਡਿੰਭਕ] ਪੁ. ਬਾਲਕ, ਮੁੰਡਾ ।
डिंभिया (डिम्भिया)—[ਡਿੰਭਿਆ] ਵਿ. ਪਖੰਡੀ ; ਅਭਿਮਾਨੀ, ਹੰਕਾਰੀ, ਘਮੰਡੀ, ਹੈਂਕੜਬਾਜ਼ ।
डिक्की—[ਡਿੱਕੀ] ਇ. ਸਿੰਗ ਦਾ ਧੱਕਾ ; ਧਾਵਾ, ਹੱਲਾ ।
डिगना—[ਡਿਗਣਾ] ਕ੍ਰਿ. ਕਿਸੇ ਗੱਲ ਤੇ ਅਟਲ ਨਾ ਰਹਿਣਾ ।
डिगाना—[ਡਿਗਾਣਾ] ਕ੍ਰਿ. ਡਿਗਾਉਣਾ ।
डिग्गी—[ਡਿੱਗੀ] ਇ. ਡਿੱਗੀ, ਤਲਾ ।
+डिठार—[ਡਿਠਾਰ] ਵਿ. ਸੁਜਾਖਾ, ਜਿਸ ਨੂੰ ਸੁਝਾਈ ਦੇਵੇ ।
+डिठियारा—[ਡਿਠਿਯਾਰਾ] ਵਿ. ਵੇਖੋ ਡਿਠਾਰ (डिठार) ।
डिठौरी—[ਡਿਠੌਰੀ] ਇ. ਇਕ ਦਵਾਈ ।
डिठोहरी—[ਡਿਠੋਹਰੀ] ਇ. ਇਕ ਜੰਗਲੀ ਫਲ ਦੇ ਬੀਜ ਜਿਸ ਨੂੰ ਨਜ਼ਰ ਤੋਂ ਬਚਾਉਣ ਲਈ ਬੱਚਿਆਂ ਦੇ ਗੱਲ ਵਿਚ ਪਾਉਂਦੇ ਹਨ ।
डिठौना—[ਡਿਠੌਨਾ] ਪੁ. ਸੁਰਮੇ ਜਾਂ ਕਾਲਸ ਦਾ ਟਿੱਕਾ, ਨਜ਼ਰ-ਵੱਟੂ ।
डिड़का—[ਡਿੜਕਾ] ਇ. ਧੱਬੇ, ਮੂੰਹ ਤੇ ਨਿਕਲਣ ਵਾਲੇ ਕਿੱਲ, ਦਾਗ ।
डिड़कारी—[ਡਿੜਕਾਰੀ] ਇ. ਚੀਕ ਮਾਰ ਕੇ ਰੋਣ ਤੋਂ ਭਾਵ ।
डिड़वा—[ਡਿੜਵਾ] ਪੁ. ਇਕ ਧਾਨ ਜੋ ਅੱਸੂ ਦੇ ਮਹੀਨੇ ਹੁੰਦਾ ਹੈ ।
+डिढ—[ਡਿਢ] ਵਿ. ਪੱਕਾ, ਮਜ਼ਬੂਤ ।
+डिढ्या—[ਡਿਢ੍ਯਾ] ਇ. ਲਾਲਸਾ, ਚਾਹਨਾ, ਤ੍ਰਿਸ਼ਨਾ ।
+डिढाना—[ਡਿਢਾਨਾ] ਕ੍ਰਿ. ਮਜ਼ਬੂਤ ਕਰਨਾ, ਨਿਸ਼ਚਿੰਤ ਕਰਨਾ ।
डित्थ—[ਡਿਤ੍ਥ] ਪੁ. ਲੱਕੜ ਦਾ ਹਾਥੀ ; ਸੋਗ ਤੇ ਸੁੰਦਰ ਵਿਅਕਤੀ ।
डिब्बा—[ਡਿੱਬਾ] ਪੁ. ਡੱਬਾ ।
डिबिया—[ਡਿਬਿਯਾ] ਇ. ਛੋਟਾ ਡੱਬਾ, ਢੱਕਣ ਵਾਲਾ ਛੋਟਾ ਭਾਂਡਾ ।
डिबियाटँगड़ी—[ਡਿਬਿਯਾਟੰਗੜੀ] ਇ. ਕੁਸ਼ਤੀ ਦਾ ਇਕ ਪੇਚ ।
+डिभगना—[ਡਿਭਗਨਾ] ਕ੍ਰਿ. ਮੋਹਤ ਕਰਨਾ ।
डिमडिमी—[ਡਿਮਡਿਮੀ] ਇ. ਡੁਗਡੁਗੀ ।
डिला—[ਡਿਲਾ] ਪੁ. ਮੋਥਾ ਘਾਹ ; ਉੱਨ ਦੀ ਅੱਟੀ ।
डिल्ला—[ਡਿੱਲਾ] ਪੁ. ਇਕ ਤਰ੍ਹਾਂ ਦਾ ਫੰਦ ; ਬਲ੍ਹਦ ਦੀ ਢੁੱਠ ।
डींग (डीङ्ग)—[ਡੀਂਗੀ] ਇ. ਆਪਣੀ ਵਡਿਆਈ, ਝੂਠੀ ਫੜ, ਸ਼ੇਖੀ ।
डीक—[ਡੀਕ] ਇ. ਅੱਖ ਦਾ ਜਾਲਾ, ਮੋਤੀਆਬਿੰਦ ।
डीकरी—[ਡੀਕਰੀ] ਇ. ਧੀ, ਬੇਟੀ ।
डीठ—[ਡੀਠ] ਇ. ਨਿਗਾਹ, ਨਜ਼ਰ ; ਗਿਆਨ, ਸੂਝ, ਅਕਲ ।
डीठना—[ਡੀਠਨਾ] ਕ੍ਰਿ. ਦਿਖਾਈ ਦੇਣਾ ; ਨਜ਼ਰ ਲੱਗਣੀ ।
डीठिबंध (डीठिबन्ध)—[ਡੀਠਿਬੰਧ] ਪੁ. ਮਦਾਰੀ ਦਾ ਤਮਾਸ਼ਾ, ਨਜ਼ਰਬੰਦੀ ; ਉਹ ਮਦਾਰੀ ਜੋ ਜਾਦੂ ਦਿਖਾਉਂਦਾ ਹੋਵੇ, ਜਾਦੂਗਰ ।
डीठि—[ਡੀਠਿ] ਇ. ਵੇਖੋ ਡੀਠ (डीठ) ।
डीठिमूठि—[ਡੀਠਿਮੂਠਿ] ਇ. ਜਾਦੂ, ਟੂਣਾ, ਕੋਈ ਨਿਗਾਹ ।

**डीन**—[ਡੀਨ] ਇ. ਪੰਛੀਆਂ ਦੀ ਉਡਾਰੀ, ਉਡਾਨ ।

**डीबुआ**—[ਡੀਬੁਆ] ਪੁ. ਡਬਲ ਪੈਸਾ ।

+**डीमडाम**—[ਡੀਮਡਾਮ] ਪੁ. ਠਾਠ ਬਾਠ, ਅਡੰਬਰ, ਧੂਮ-ਧਾਮ, ਟੀਮਟਾਮ ।

**डील**—[ਡੀਲ] ਪੁ. ਕੱਦ ; ਪ੍ਰਾਣੀ, ਮਨੁੱਖ ; ਸਰੀਰ, ਦੇਹ ।

**डीलडौल**—[ਡੀਲਡੌਲ] ਪੁ. ਸਰੀਰ ਦੀ ਲੰਬਾਈ-ਚੜਾਈ, ਸਰੀਰ ਦੀ ਕਾਠੀ ।

**डीह**—[ਡੀਹ] ਪੁ. ਥੇਹ ; ਪਿੰਡ ਦਾ ਦੇਵਤਾ ; ਛੋਟਾ ਪਿੰਡ ।

**डीहदारी**—[ਡੀਹਦਾਰੀ] ਇ. ਜ਼ਿਮੀਂਦਾਰਾਂ ਦਾ ਖਾਸ ਅਧਿਕਾਰ ।

**डुंग (डुङ्ग)**—[ਡੁੰਗ] ਪੁ. ਢੇਰ, ਛੋਟਾ ਟਿੱਲਾ, ਪਹਾੜੀ ।

**डुंड (डुण्ड)**—[ਡੁੰਡ] ਪੁ. ਰੁੱਖ ਦਾ ਸੁੱਕਾ ਤਣਾ ।

**डुंडु (डुण्डु)**—[ਡੁੰਡੁ] ਪੁ. ਪਾਣੀ ਦਾ ਸੱਪ ।

**डुंडुभ (डुण्डुभ)**—[ਡੁੰਡੁਭ] ਪੁ. ਪਾਣੀ ਵਾਲਾ ਸੱਪ ।

**डुंडुल (डुण्डुल)**—[ਡੁੰਡੁਲ] ਪੁ. ਛੋਟੀ ਨਸਲ ਦਾ ਉੱਲੂ ।

**डुंदुक (डुन्दुक)**—[ਡੁੰਦੁਕ] ਪੁ. ਵੇਖੋ ਡਾਹੁਕ (डाहुक) ।

**डुक**—[ਡੁਕ] ਪੁ. ਮੁੱਕਾ, ਹੂਰਾ, ਘਸੁੰਨ ।

**डुकियाना**—[ਡੁਕਿਯਾਨਾ] ਕ੍ਰਿ. ਮੁੱਕਾ ਮਾਰਨਾ, ਘਸੁੰਨ ਮਾਰਨਾ ।

**डुगडुगाना**—[ਡੁਗਡੁਗਾਨਾ] ਕ੍ਰਿ. ਡੁਗਡੁਗੀ ਵਜਾਉਣੀ, ਨਗਾਰਾ ਵਜਾਉਣਾ ।

**डुगडुगी, डुग्गी**—[ਡੁਗਡੁਗੀ, ਡੁੱਗੀ] ਇ. ਛੋਟੀ ਡੱਫ, ਡੌਰੂ ।

**डुड़**—[ਡੁੜ] ਪੁ. ਡੱਡੂ ।

**डुपटना**—[ਡੁਪਟਨਾ] ਕ੍ਰਿ. ਕਪੜੇ ਵਿਚ ਚੋਣਾਂ ਪਾਉਣੀਆਂ ।

**डुपट्टा**—[ਡੁਪੱਟਾ] ਪੁ. ਦੁਪੱਟਾ ।

**डुबकी**—[ਡੁਬਕੀ] ਇ. ਚੁੱਭੀ, ਬਿਨਾ ਤਲੀ ਵੜੀ ; ਇਕ ਤਰ੍ਹਾਂ ਦਾ ਬਟੇਰਾ ।

**डुबाना**—[ਡੁਬਾਨਾ] ਕ੍ਰਿ. ਗੋਤਾ ਦੇਣਾ, ਡੋਬਣਾ, ਬਰਬਾਦ ਕਰਨਾ, ਨਾਸ਼ ਕਰਨਾ ।

**डुबोना**—[ਡੁਬੋਨਾ] ਕ੍ਰਿ. ਵੇਖੋ ਡੁਬਾਨਾ (डुबाना) ।

**डुब्बी**—[ਡੁੱਬੀ] ਇ. ਚੁੱਭੀ, ਗੋਤਾ, ਡੁਬਕੀ ।

**डुलना**—[ਡੁਲਨਾ] ਕ੍ਰਿ. ਵੇਖੋ ਡੋਲਨਾ (डोलना) ।

**डुलाना**—[ਡੁਲਾਨਾ] ਕ੍ਰਿ. ਨਸਾਉਣਾ ; ਘੁਮਾਉਣਾ ; ਖਾਲੀ ਕਰਨਾ, ਡੋਲ੍ਹਣਾ ।

**डूगर (डूङ्गर)**—[ਡੂੰਗਰ] ਪੁ. ਟਿੱਲਾ, ਟਿੱਬਾ ; ਪਹਾੜੀ ।

**डूगरी (डूङ्गरी)**—[ਡੂੰਗਰੀ] ਇ. ਪਹਾੜੀ, ਛੋਟਾ ਟਿੱਬਾ ।

**डूक**—[ਡੂਕ] ਇ. ਡੰਗਰਾਂ ਦੀ ਇਕ ਬੀਮਾਰੀ ।

**डूबना**—[ਡੂਬਨਾ] ਕ੍ਰਿ. ਗੋਤਾ ਖਾਣਾ ; ਅੱਖੋਂ ਓਹਲੇ ਹੋਣਾ, ਚੌਪਟ ਹੋਣਾ, ਖ਼ਤਮ ਹੋਣਾ, ਸਤਿਆਨਾਸ ਹੋਣਾ, ਮਾਰਿਆ ਜਾਣਾ ; ਮਗਨ ਹੋਣਾ, [illegible] ਹੋਣਾ ; ਵਪਾਰ ਵਿਚ ਘਾਟਾ ਪੈਣਾ, ਡੁੱਬਣਾ ; ਛੁਪਣਾ ।

**डेंडसी (डेंडसी)**—[ਡੇਂਡਸੀ] ਇ. ਕੱਕੜੀ ਵਰਗੀ ਇਕ ਤਰਕਾਰੀ ।

**डेग, डेगची**—[ਡੇਗ, ਡੇਗਚੀ] ਇ. ਦੇਗ, ਪਤੀਲੀ, ਦੇਗਚੀ ।

**डेडहा**—[ਡੇਡਹਾ] ਪੁ. ਪਾਣੀ ਵਾਲਾ ਸੱਪ ।

**डेढ़**—[ਡੇਢ੍] ਵਿ. ਇਕ ਤੇ ਅੱਧਾ, ਡੇਢ, ਡੂਢ ।

**डेढ़ा**—[ਡੇਢ੍ਹਾ] ਵਿ. ਇਕ ਤੇ ਅੱਧਾ, ਡੇਢ, ਡੂਢਾ ।

**डेढ़ी**—[ਡੇਢ੍ਹੀ] ਇ. ਕੋਈ ਚੀਜ਼ ਡੇਢ ਗੁਣਾ ਦੇਣ ਦਾ ਭਾਵ, ਡੂਢੀ ।

+**डेबरा**—[ਡੇਬਰਾ] ਵਿ. ਖੱਬੂ, ਖਬਚੂ ।

**डेर**—[ਡੇਰ] ਪੁ. ਦੇਰ, ਚਿਰ ; ਡਰ ।

**डेरा**—[ਡੇਰਾ] ਪੁ. ਪੜਾਉ, ਟਿਕਾਣਾ, ਠਹਿਰਨ ਦਾ ਥਾਂ, ਨਿਵਾਸ ਸਥਾਨ, ਮਹੰਤਾਂ ਦੇ ਰਹਿਣ ਦਾ ਥਾਂ ।

**डेराना**—[ਡੇਰਾਨਾ] ਕ੍ਰਿ. ਡਰਾਉਣਾ ।

**डेला**—[ਡੇਲਾ] ਪੁ. ਰੋੜਾ ; ਅੱਖ ਦਾ ਕੋਇਆ ।

**डेली**—[ਡੇਲੀ] ਇ. ਬਾਂਸ ਦੀ ਟੋਕਰੀ ।

**डेवढना**—[ਡੇਵਢਨਾ] ਕ੍ਰਿ. ਰੋਟੀ ਦਾ ਫੁੱਲਣਾ, ਕਪੜੇ ਦਾ ਤਹਿ ਕਰਨਾ ; ਹਿਸਾਬ ਬੰਦ ਕਰਨਾ ।

**डेहरी**—[ਡੇਹਰੀ] ਇ. ਦਿਹਲੀ ।

**डेहल**—[ਡੇਹਲ] ਪੁ. ਦਿਹਲੀ ।

**डैगना**—[ਡੈਗਨਾ] ਪੁ. ਰਿਆ ਡੰਗਰ ਦੇ ਗਲ ਦਾ ਡਹਿਆ ।

**डोंगर (डोङ्गर)**—[ਡੋਂਗਰ] ਪੁ. ਵੇਖੋ ਡੂੰਗਰ (डूगर) ।

**डोंगा (डोङ्गा)**—[ਡੋਂਗਾ] ਪੁ. ਬੜੀ ਬੇੜੀ ।

**डोंगी (डोङ्गी)**—[ਡੋਂਗੀ] ਇ. ਬਿਨਾ ਪਾਲੋਂ ਬੇੜੀ ; ਛੋਟੀ ਬੇੜੀ ; ਲੁਹਾਰ ਦਾ ਲੋਹਾ ਬੁਝਾਉਣ ਦਾ ਭਾਂਡਾ ।

**डोंड़ा (डोण्ड़ा)**—[ਡੋਂਡਾ] ਪੁ. ਵੱਡੀ ਇਲਾਇਚੀ ; ਕਾਰਤੂਸ ।

**डोंड़ी (डोण्ड़ी)**—[ਡੋਂਡੀ] ਇ. ਪੋਸਤ ਦਾ ਡੋਡਾ ; ਛੋਟੀ ਬੇੜੀ ; ਭਾਂਡੇ ਆਦਿ ਵਿਚ ਲਗੀ ਹੋਈ ਟੂਟੀ ; ਤੋਂੜੀ ।

**डोई**—[ਡੋਈ] ਇ. ਲੱਕੜ ਦੀ ਡੰਡੀ ਵਾਲੀ ਇਕ ਤਰ੍ਹਾਂ ਦੀ ਕੜਛੀ ।

**डोक**—[ਡੋਕ] ਪੁ. ਪੱਕਿਆ ਹੋਇਆ ਛੁਹਾਰਾ ।

+**डोकर, डोकरा**—[ਡੋਕਰ, ਡੋਕਰਾ] ਪੁ. ਬੁੱਢਾ ; ਪਿਉ, ਬਾਪ ।

**डोकरी**—[ਡੋਕਰੀ] ਇ. ਬੁੱਢੀ ਔਰਤ ।

**डोका**—[ਡੋਕਾ] ਪੁ. ਕਾਠ ਦਾ ਭਾਂਡਾ ਜਾਂ ਟੋਕਰਾ ।

**डोड़हथी**—[ਡੋੜਹਥੀ] ਇ. ਤਲਵਾਰ ।

**डोड़हा**—[ਡੋੜਹਾ] ਪੁ. ਪਾਣੀ ਵਿਚ ਰਹਿਣ ਵਾਲਾ ਸੱਪ ।

**डोड़ी**—[ਡੋੜੀ] ਇ. ਜੀਵੰਤੀ ਨਾਮਕ ਵੇਲ ; ਮਟਰ ਸੇਮ ਆਦਿ ਦੀ ਕੱਚੀ ਫਲੀ ।

**डो-डो**—[ਡੋ-ਡੋ] ਇ. ਬੱਤਖ ਦੀ ਸ਼ਕਲ ਦਾ ਇਕ ਪੰਛੀ ।
**डोब**—[ਡੋਬ] ਪੁ. ਗੋਤਾ, ਡੁਬਕੀ ।
**डोबा**—[ਡੋਬਾ] ਪੁ. ਗੋਤਾ ।
**डोम**—[ਡੋਮ] ਪੁ. ਡੂਮ, ਮਰਾਸੀ, ਭਾਰਤ ਦੀ ਇਕ ਜ਼ਾਤ ।
**डोमकौआ**—[ਡੋਮਕੌਆ] ਪੁ. ਕਾਂ-ਡੋਡ, ਪਹਾੜੀ ਕਾਂ ।
**डोमनी, डोमिन**—[ਡੋਮਨੀ, ਡੋਮਿਨ] ਇ. ਡੂਮਣੀ, ਮਰਾਸਣ ।
**डोर**—[ਡੋਰ] ਇ. ਰੱਸੀ, ਧਾਗਾ, ਡੋਰਾ ।
**डोरा**—[ਡੋਰਾ] ਪੁ. ਧਾਗਾ ; ਲਕੀਰ ; ਬੰਧਨ ; ਧਾਰੀ ; ਅੱਖਾਂ ਵਿਚਕਾਰ ਦੀਆਂ ਪਤਲੀਆਂ ਲਾਲ ਨਸਾਂ ।
**डोरिया**—[ਡੋਰਿਆ] ਪੁ. ਹਰੇ ਪੈਰਾਂ ਵਾਲਾ ਇਕ ਬਗਲਾ ; ਇਕ ਕੌਮ ; ਡੋਰੀਆ (ਕਪੜਾ) ।
**डोरी**—[ਡੋਰੀ] ਇ. ਲੱਜ, ਰੱਸੀ ; ਬੰਧਨ ; ਕੜਾਹੀ ਵਿਚੋਂ ਦੁਧ ਕੱਢਣ ਦਾ ਡੰਡੀਦਾਰ ਕਟੋਰਾ ;
+**डोरे**—[ਡੋਰੇ] ਕ੍ਰਿ. ਵਿ. ਨਾਲ ਨਾਲ, ਸੰਗ ਸਾਥ ।
**डोल**—[ਡੋਲ] ਪੁ. ਖੂਹ ਵਿਚੋਂ ਪਾਣੀ ਕੱਢਣ ਦਾ ਭਾਂਡਾ, ਡੋਲ ; ਝੂਲਾ, ਪਾਲਕੀ, ਡੋਲੀ ; ਹਲਚਲ ; ਵਿ. ਚੰਚਲ ; ਇ. ਇਕ ਤਰ੍ਹਾਂ ਦੀ ਕਾਲੀ ਮਿੱਟੀ ।
**डोलची**—[ਡੋਲਚੀ] ਇ. ਛੋਟਾ ਡੋਲ ।
**डोलना**—[ਡੋਲਨਾ] ਕ੍ਰਿ. ਹਿੱਲਣਾ, ਹਟਣਾ, ਕਾਇਮ ਨਾ ਰਹਿਣਾ ; ਚਲਣਾ ; ਫਿਰਨਾ ; (ਮਨ ਦਾ) ਵਿਚਲਣਾ ।
**डोलरी**—[ਡੋਲਰੀ] ਇ. ਪਲੰਘ, ਮੰਜਾ ।
**डोला**—[ਡੋਲਾ] ਪੁ. ਪਾਲਕੀ, ਡੋਲੀ ; ਪੀਂਘ ਦਾ ਝੂਟਾ ।
**डोलाना**—[ਡੋਲਾਨਾ] ਕ੍ਰਿ. ਹਿਲਾਉਣਾ ; ਹਟਾਉਣਾ, ਦੂਰ ਕਰਨਾ, ਵੱਖ ਕਰਨਾ ।
**डोलायंत्र (डोलायन्त्र)**—[ਡੋਲਾਯੰਤ੍ਰ] ਪੁ. ਇਕ ਯੰਤਰ ਜਿਸ ਨਾਲ ਦਵਾਈਆਂ ਆਦਿ ਦਾ ਅ[illegible] ਕਢਿਆ ਜਾਂਦਾ ਹੈ ।
**डोली**—[ਡੋਲੀ] ਇ. ਪਾਲਕੀ ।
**डोही**—[ਡੋਹੀ] ਇ. ਵੇਖੋ ਡੋਈ (डोई) ।
**डौंडी (डौराडी)**—[ਡੌਂਡੀ] ਇ. ਢਿੰਡੋਰਾ, ਮੁਨਾਦੀ ।
**डौंरा**—[ਡੌਂਰਾ] ਪੁ. ਖੇਤ ਵਿਚ ਉਗਣ ਵਾਲਾ ਇਕ ਘਾਹ ।
**डौरु**—[ਡੌਰੂ] ਪੁ. ਵੇਖੋ ਡਮਰੂ (डमरू) ।
**डौआ**—[ਡੌਆ] ਪੁ. ਕਾਠ ਦਾ ਬਣਿਆ ਵੱਡਾ ਕੜਛਾ ; ਵੱਡੀ ਡੋਈ ।
**डौल**—[ਡੌਲ] ਪੁ. ਮੁਢਲਾ ਢਾਂਚਾ ; ਰਚਨਾ ; ਸ਼ੈਲੀ, ਢਬ, ਬਣਾਵਟ ; ਉਪਾ ; ਲੱਛਣ, ਰੰਗ ਢੰਗ ; ਇ. ਖੇਤ ਦੀ ਭੜੀ ਜਾਂ ਵੱਟ ।
**डौलडाल**—[ਡੌਲਡਾਲ] ਪੁ. ਉਪਾ, ਯੁਕਤੀ, ਤਦਬੀਰ ।
**डौलदार**—[ਡੌਲਦਾਰ] ਵਿ. ਖ਼ੂਬਸੂਰਤ, ਸੁੰਦਰ, ਸੁਡੌਲ ।
**डौलना**—[ਡੌਲਨਾ] ਕ੍ਰਿ. ਘੜਨਾ, ਦਰੁਸਤ ਕਰਨਾ, ਢੰਗ ਸਿਰ ਕਰਨਾ, ਘੜ ਕੇ ਠੀਕ ਕਰਨਾ ।
**डौलियाना**—[ਡੌਲਿਯਾਨਾ] ਕ੍ਰਿ. ਵੇਖੋ ਡੌਲਨਾ (डौलना) ।
**ड्योढा**—[ਡਯੋਢਾ] ਵਿ. ਪੂਰਾ ਤੇ ਅੱਧਾ, ਡੇਢਾ, ਡੂਢਾ ।
**ड्योढी**—[ਡਯੋਢੀ] ਇ. ਚੁਗਾਠ, ਫਾਟਕ, ਘਰ ਅੰਦਰ ਜਾਣ ਦਾ ਮੁਹਰਲਾ ਰਸਤਾ, ਡੂਢੀ ।
**ड्योढीवान**—[ਡਯੋਢੀਵਾਨ] ਪੁ. ਦਰਬਾਨ, ਚੌਕੀਦਾਰ ।

## ढ

**ढ**—[ਢ] ਦੇਵਨਾਗਰੀ ਵਰਣ ਮਾਲਾ ਦਾ ਚੌਧਵਾਂ ਵਿਅੰਜਨ ਅਤੇ ਟਵਰਗ ਦਾ ਚੌਥਾ ਅੱਖਰ ਹੈ, ਇਸ ਦਾ ਉੱਚਾਰਣ-ਸਥਾਨ ਮੂਰਧਾ ਹੈ ; ਪੁ. ਵੱਡਾ ਢੋਲ, ਨਗਾਰਾ, ਕੁੱਤਾ ; ਕੁੱਤੇ ਦੀ ਪੂਛ ; ਸੱਪ ; ਗੰਭੀਰ ਸ਼ਬਦ, ਨਾਦ ।
**ढंक ढङ्क**—[ਢੰਕ] ਪੁ. ਤੋਲ ; ਮਣ ਦਾ ਵੱਟਾ ; ਪੱਥਰ ਜਾਂ ਲੋਹੇ ਦਾ ਤੋਲਣ ਦਾ ਵੱਟਾ ; ਨਿਰਾਕਾਰ ਪਰਮਾਤਮਾ ।
**ढँकना**—[ਢੰਕਨਾ] ਕ੍ਰਿ. ਢਕਣਾ ।
**ढंख ढङ्ख**—[ਢੰਖ] ਪੁ. ਇਕ ਰੁਖ, ਢੱਕ ।
**ढंग (ढङ्ग)**—[ਢੰਗ] ਪੁ. ਤਰੀਕਾ, ਸ਼ੈਲੀ, ਤੌਰ, ਪਰਕਾਰ ਭਾਂਤ ; ਰਚਨਾ, ਢਾਂਚਾ ; ਚਾਲ-ਢਾਲ ; ਬਹਾਨਾ ; ਹਾਲਤ, ਦਸ਼ਾ ; ਵਿਹਾਰ ।
**ढंगलाना (ढङ्गलानां)**—[ਢੰਗਲਾਨਾ] ਕ੍ਰਿ. ਧੱਕਾ ਦੇਣਾ, ਧਕੇਲਣਾ ।
**ढंगी (ढङ्गी)**—[ਢੰਗੀ] ਵਿ. ਢੰਗੀ, ਚਤੁਰ ; ਛਲੀਆ, ਚਾਲਬਾਜ਼ ।
+**ढँढरच**—[ਢੰਢਰਚ] ਪੁ. ਢੌਂਗ, ਪਖੰਡ ; ਬਹਾਨਾ ।
**ढंढस (ढण्ढस)**—[ਢੰਢਸ] ਪੁ. ਢੌਂਗ, ਛਲ, ਪਖੰਡ ; ਬਹਾਨਾ ।
+**ढंढार (ढण्ढार)**—[ਢੰਢਾਰ] ਵਿ. ਬੇਢੰਗਾ ; ਬੁੱਢਾ, ਬਹੁਤ ਪੁਰਾਣਾ ।
+**ढँढोर (ढण्ढोर)**—[ਢੰਢੋਰ] ਪੁ. ਅੱਗ ਦੀ ਲਾਟ ; ਲੰਗੂਰ ।
**ढँढोरची (ढण्ढोरची)**—[ਢੰਢੋਰਚੀ] ਪੁ. ਡੌਂਡੀ ਪਿੱਟਣ ਵਾਲਾ ਵਿਅਕਤੀ, ਢੰਡੋਰਾ ਦੇਣ ਵਾਲਾ ਵਿਅਕਤੀ, ਮੁਨਾਦੀ ਕਰਨ ਵਾਲਾ ਵਿਅਕਤੀ, ਢੰਡੋਰਚੀ ।
+**ढँढोरना (ढण्ढोरना)**—[ਢੰਢੋਰਨਾ] ਕ੍ਰਿ. ਲੱਭਣਾ, ਢੂੰਡਣਾ ।
**ढँढोरा (ढण्ढोरा)**—[ਢੰਢੋਰਾ] ਪੁ. ਢੰਡੋਰਾ, ਮੁਨਾਦੀ, ਡੌਂਡੀ ।

**ढंढोरिया (ढण्ढोरिया)**—[ਢੰਢੋਰਿਆ] ਪੁ. ਵੇਖੋ ਢੰਢੋਰਚੀ (**ढंढोरची**)।

**ढंपना (ढम्पना)**—[ਢੰਪਣਾ] ਕ੍ਰਿ. ਢਕਣਾ ; ਪੁ. ਉਹ ਚੀਜ਼ ਜਿਸ ਨਾਲ ਢਕਿਆ ਜਾਵੇ।

**ढई**—[ਢਈ] ਇ. ਧਰਨਾ, ਢਈ ਦੇ ਕੇ ਬੈਠਣ ਤੋਂ ਭਾਵ।

**ढकना**—[ਢਕਣਾ] ਪੁ. ਢੱਕਣ ; ਕ੍ਰਿ. ਢਕਣਾ, ਛੁਪਾਉਣਾ, ਲੁਕਾਉਣਾ।

**ढकनिया**—[ਢਕਣਿਆ] ਇ. ਢੱਕਣ।

**ढकनी**—[ਢਕਣੀ] ਇ. ਵੇਖੋ ਢਕਣਿਆ (**ढकनिया**)।

**ढकिल**—[ਢੱਕਿਲ] ਇ. ਧਾਵਾ, ਹੱਲਾ।

**ढकेलना**—[ਢਕੇਲਣਾ] ਕ੍ਰਿ. ਧੱਕਣਾ, ਧਕੇਲਣਾ, ਧੱਕਾ ਦੇਣਾ।

**ढकोसना**—[ਢਕੋਸਣਾ] ਕ੍ਰਿ. ਇਕੋ ਸਾਹ ਪੀਣਾ, ਵੱਡੇ ਵੱਡੇ ਘੁਟ ਭਰਨੇ, ਸੁੜ੍ਹਕਣਾ।

**ढकोसला**—[ਢਕੋਸਲਾ] ਇ. ਢਕੌਂਸਲਾ, ਪਖੰਡ, ਅਡੰਬਰ, ਢੌਂਗ।

**ढक्कन**—[ਢੱਕਣ] ਪੁ. ਢੱਕਣ।

**ढक्का**—[ਢੱਕਾ] ਪੁ. ਵੱਡਾ ਢੋਲ, ਨਗਾਰਾ।

**ढक्कारी**—[ਢੱਕਾਰੀ] ਇ. ਤਾਰਾ ਦੇਵੀ।

**ढक्की**—[ਢੱਕੀ] ਇ. ਪਹਾੜ ਦੀ ਢਾਲ; ਤਰਾਈ।

**ढगण**—[ਢਗਣ] ਪੁ. ਤਿੰਨ ਮਾਤਰਾਂ ਵਾਲਾ ਇਕ ਗਣ।

**ढचर**—[ਢਚਰ] ਪੁ. ਢਾਂਚਾ ; ਝਗੜਾ, ਬਖੇੜਾ ; ਅਡੰਬਰ, ਲਠੀ ; ਤਜਵੀਜ਼, ਢਕੌਂਸਲਾ ; ਵਿ. ਬਹੁਤ ਪੁਰਾਣਾ ਜਾਂ ਕਮਜ਼ੋਰ।

+**ढटिंगड़ (ढटिङ्गड़), ढटींगड़ (ढटीङ्गड़)**—[ਢਟਿੰਗੜ, ਢਟੀਂਗੜ] ਵਿ. ਵੱਡੇ ਡੀਲ ਡੌਲ ਵਾਲਾ, ਮੋਟਾ ਤਾਜ਼ਾ।

**ढट्ठा**—[ਢੱਠਾ] ਪੁ. ਮੱਕੀ ਦੇ ਕਰਚੇ ; ਢੱਠਾ।

**ढट्ठी**—[ਢੱਠੀ] ਪੁ. ਢਾਠੀ ; ਡਾਟ।

**ढड्ढा**—[ਢੱਢਾ] ਵਿ. ਲੋੜ ਤੋਂ ਬਹੁਤਾ, ਵੱਡਾ ਤੇ ਬੇਢੰਗਾ ; ਪੁ. ਵਿਅਕਤੀ, ਅਡੰਬਰ, ਝੂਠਾ ਸਾਜ਼ਬਾਜ਼।

**ढड्ढी**—[ਢੱਢੀ] ਬੁੱਢੀ ਔਰਤ ; ਬਕਣ ਵਾਲੀ ਔਰਤ ; ਇਕ ਤਰ੍ਹਾਂ ਦੀ ਚਿੜੀ।

**ढनमनाना**—[ਢਨਮਨਾਨਾ] ਕ੍ਰਿ. ਰਿੜ੍ਹਨਾ, ਡਿੱਗਣਾ।

**ढप**—[ਢਪ] ਪੁ. ਢੱਬ, ਆਦਤ, ਅਭਿਆਸ।

**ढपना**—[ਢਪਨਾ] ਪੁ. ਵੇਖੋ ਢਕਨਾ (**ढकना**)।

**ढपरी**—[ਢਪਰੀ] ਪੁ. ਚੂੜੀਆਂ ਬਣਾਉਣ ਵਾਲੇ ਦੀ ਭੱਠੀ ਦਾ ਢੱਕਣ।

**ढप्पू**—[ਢੱਪੂ] ਵਿ. ਬਹੁਤ ਵੱਡਾ, ਭੁੱਚਾ।

**ढफ**—[ਢਫ] ਪੁ ਵੇਖੋ ਡਫ (**डफ**)।

**ढब**—[ਢਬ] ਪੁ. ਢੰਗ, ਜੁਗਤ, ਰੀਤ ; ਪਰਕਾਰ ; ਤਰੀਕਾ ; ਬਨਾਵਟ।

**ढबीला**—[ਢਬੀਲਾ] ਵਿ. ਚਲਾਕ, ਜੁਗਤ ਵਾਲਾ।

**ढबुआ**—[ਢਬੁਆ] ਪੁ. ਪੈਸਾ।

**ढबैला**—[ਢਬੈਲਾ] ਵਿ. ਮਟਮੈਲਾ, ਮਿੱਟੀ-ਰੰਗਾ।

**ढमढम**—[ਢਮਢਮ] ਪੁ. ਢੋਲ ਵਗੈਰਾ ਦੀ ਆਵਾਜ਼।

**ढमलाना**—[ਢਮਲਾਨਾ] ਕ੍ਰਿ. ਖਿਸਕਣਾ, ਗਿਰਨਾ, ਡਿਗਣਾ, ਲੁੜ੍ਹਕਣਾ ; ਲੁੜ੍ਹਕਾਉਣਾ।

**ढयना**—[ਢਯਨਾ] ਕ੍ਰਿ. (ਕਿਸੇ ਘਰ ਦਾ) ਡਿੱਗਣਾ, ਢਹਿਣਾ।

**ढरकना**—[ਢਰਕਨਾ] ਕ੍ਰਿ. ਢਲਕਣਾ, ਨੀਚੇ ਵਲ ਜਾਣਾ।

**ढरका**—[ਢਰਕਾ] ਪੁ. ਅੱਖਾਂ ਦੀ ਇਕ ਬੀਮਾਰੀ ; ਡੰਗਰਾਂ ਨੂੰ ਦਵਾਈ ਦੇਣ ਦੀ ਨਾਲ।

**ढरकी**—[ਢਰਕੀ] ਇ. ਜੁਲਾਹੇ ਦਾ ਇਕ ਔਜ਼ਾਰ।

**ढरना**—[ਢਰਨਾ] ਕ੍ਰਿ. ਖਿਸਕਣਾ, ਰਿੜ੍ਹਨਾ, ਹੇਠਾਂ ਨੂੰ ਵਗਣਾ, ਢਲਣਾ।

**ढरनि**—[ਢਰਨਿ] ਇ. ਡਿੱਗਣ ਦੀ ਕਿਰਿਆ ; ਚਿੱਤਵਿਰਤੀ ਝੁਕਾ ; ਕਿਰਪਾ, ਮਿਹਰ ; ਹਿੱਲਣ ਦੀ ਕ੍ਰਿਆ।

**ढरहना**—[ਢਰਹਨਾ] ਕ੍ਰਿ. ਸਰਕਣਾ ; ਝੁਕਣਾ ; ਖਿਸਕਣਾ।

**ढरहरा**—[ਢਰਹਰਾ] ਵਿ. ਢਾਲੂ, ਢਾਲਵਾਂ।

**ढर्रा**—[ਢੱਰਾ] ਪੁ. ਤਰੀਕਾ, ਸ਼ੈਲੀ ; ਰਸਤਾ ; ਉਪਾ।

**ढलकना**—[ਢਲਕਨਾ] ਵੇਖੋ ਢਲਨਾ (**ढलना**)।

**ढलकाना**—[ਢਲਕਾਨਾ] ਕ੍ਰਿ. ਲੁੜ੍ਹਕਾਉਣਾ ; ਰੇੜ੍ਹਨਾ ; ਸਰਕਾਉਣਾ ; ਖਿਸਕਾਉਣਾ।

**ढलकी**—[ਢਲਕੀ] ਇ. ਵੇਖੋ ਢਰਕੀ (**ढरकी**)।

**ढलना**—[ਢਲਨਾ] ਕ੍ਰਿ. ਡਿੱਗ ਕੇ ਬਹਿਣਾ ; ਬੀਤਣਾ, ਗੁਜ਼ਰਨਾ ; (ਪਾਣੀ ਆਦਿ) ਲੁਦਿਆ ਜਾਣਾ ; ਸੰਚੇ ਵਿਚ ਢਾਲਿਆ ਜਾਣਾ ; ਪਿਗਲਣਾ।

**ढलमल**—[ਢਲਮਲ] ਵਿ. ਢਿੱਲਾ।

**ढलवाँ**—[ਢਲਵਾਂ] ਵਿ. ਢਾਲ ਕੇ ਬਣਾਇਆ ਹੋਇਆ।

**ढलवाना**—[ਢਲਵਾਨਾ] ਕ੍ਰਿ. ਢਾਲਣ ਦਾ ਕੰਮ ਕਰਾਉਣਾ।

**ढलाई**—[ਢਲਾਈ] ਇ. ਢਾਲਣ ਦਾ ਕੰਮ ਜਾਂ ਮਜ਼ਦੂਰੀ।

**ढलाना**—[ਢਲਾਨਾ] ਕ੍ਰਿ. ਵੇਖੋ ਢਲਵਾਨਾ (**ढलवाना**)।

**ढलुवाँ**—[ਢਲੁਵਾਂ] ਵਿ. ਵੇਖੋ ਢਲਵਾਂ (**ढलवाँ**)।

**ढलैत**—[ਢਲੈਤ] ਪੁ. ਢਾਲ ਬੰਨ੍ਹਣ ਵਾਲਾ ਸਿਪਾਹੀ।

+**ढवरी**—[ਢਵਰੀ] ਇ. ਧੁਨ, ਰਟ, ਲਗਨ, ਆਦਤ।

**ढहना**—[ਢਹਨਾ] ਕ੍ਰਿ. ਢਹਿਣਾ।

**ढहाना**—[ਢਹਾਨਾ] ਕ੍ਰਿ. ਢੁਹਾਉਣਾ।

**ढाँक (ढाङ्क)**—[ਢਾਂਕ] ਪੁ. ਘੁਲਣ ਦਾ ਇਕ ਦਾਉ।

**ढांकना (ढाङ्कना)**—[ਢਾਂਕਨਾ] ਕ੍ਰਿ. ਢਪਕਣਾ, ਛਿਪਾਉਣਾ ।

**ढांख**—[ਢਾਂਖ] ਪੁ. ਢੱਕ, ਪਲਾਹ ।

**ढांचा (ढाञ्चा)**—[ਢਾਂਚਾ] ਪੁ. ਢਾਂਚਾ, ਬਨਾਵਟ, ਰਚਨਾ ।

**ढांपना**—[ਢਾਂਪਨਾ] ਕ੍ਰਿ. ਢਪਣਾ, ਛਿਪਾਉਣਾ ।

**ढांस**—[ਢਾਂਸ] ਇ. ਗਲ ਦੀ ਆਵਾਜ਼ ਜੋ ਸੁੱਕੀ ਖੰਘ ਨਾਲ ਨਿਕਲਦੀ ਹੈ ।

**ढाई**—[ਢਾਈ] ਵਿ. ਦੋ ਅਤੇ ਅੱਧਾ, ਢਾਈ ।

**ढाक**—[ਢਾਕ] ਪੁ. ਪਲਾਹ, ਢੱਕ ; ਵੱਡਾ ਢੋਲ ।

**ढाटा**—[ਢਾਟਾ] ਪੁ. ਢਾਠੀ, ਢਾਠਾ ।

**ढाड़**—[ਢਾੜ] ਇ. ਚੀਕ, ਚਿੰਘਿਆੜ, ਕੂਕ, ਦਹਾੜ ।

**ढाड़स**—[ਢਾੜਸ] ਪੁ. ਢਾਰਸ, ਧੀਰਜ ; ਹਿੰਮਤ, ਹੱਲਾ ਸ਼ੇਰੀ ।

**ढाढिन**—[ਢਾਢਿਨ] ਇ. ਢਾਢੀ ਦੀ ਤੀਵੀਂ ।

**ढाढी**—[ਢਾਢੀ] ਪੁ. ਨੱਚਣ-ਗਾਉਣ ਵਾਲੀ ਇਕ ਕੌਮ, ਢਾਢੀ ।

**ढाढोन**—[ਢਾਢੋਨ] ਪੁ. ਇਕ ਪਹਾੜੀ ਰੁੱਖ ।

**ढाना**—[ਢਾਨਾ] ਕ੍ਰਿ. ਢਾਹੁਣਾ, (ਮਕਾਨ ਆਦਿ) ।

**ढापना**—[ਢਾਪਨਾ] ਕ੍ਰਿ. ਢਕਣਾ ।

**ढाबर**—[ਢਾਬਰ] ਵਿ. ਮਟਮੈਲਾ ।

**ढाबा**—[ਢਾਬਾ] ਪੁ. ਜਾਲ ; ਰੋਟੀ ਦੀ ਦੁਕਾਨ ; ਪੜਛੱਤੀ ; ਛੱਪਰ ਦਾ ਉਹ ਪਾਸਾ ਜਿਥੋਂ ਪਾਣੀ ਹੇਠਾਂ ਡਿਗਦਾ ਹੈ ।

**ढामक**—[ਢਾਮਕ] ਪੁ. ਢੋਲ-ਨਗਾਰੇ ਵਗ਼ੈਰਾ ਦੀ ਆਵਾਜ਼ ; ਨਗਾਰਾ, ਢੋਲ ।

**ढामरा**—[ਢਾਮਰਾ] ਇ. ਹੰਸਣੀ, ਹੰਸ ਦੀ ਮਦੀਨ ।

**ढार**—[ਢਾਰ] ਪੁ. ਉਤਰਾਈ, ਢਾਲੂ ਜ਼ਮੀਨ ; ਰਸਤਾ, ਰਚਨਾ, ਬਨਾਵਟ ; ਢਾਂਚਾ ; ਇ. ਕੰਨ ਦਾ ਇਕ ਗਹਿਣਾ ।

**ढारना**—[ਢਾਰਨਾ] ਕ੍ਰਿ. ਵੇਖੋ ਢਾਲਨਾ (ढालना) ।

**ढारस**—[ਢਾਰਸ] ਪੁ. ਤਸੱਲੀ, ਧੀਰਜ, ਢਾਰਸ ।

**ढाल**—[ਢਾਲ] ਇ. ਤਲਵਾਰ ਦਾ ਵਾਰ ਰੋਕਣ ਦੀ ਚੀਜ਼ ; ਉਤਾਰ, ਢਲਾਈ ।

**ढालना**—[ਢਾਲਨਾ] ਕ੍ਰਿ. ਪਿਘਲੀ ਹੋਈ ਧਾਤ ਆਦਿ ਨੂੰ ਸੱਚੇ ਵਿਚ ਪਾਕੇ ਵਿਸ਼ੇਸ਼ ਸ਼ਕਲ ਵਿਚ ਬਦਲਣਾ ; ਉਡੇਲਣਾ ; ਸ਼ਰਾਬ ਪੀਣੀ ; ਲੁਟਾਉਣਾ, ਘਟ ਮੁੱਲ ਤੇ ਵੇਚਣਾ ; ਤਾਨ੍ਹਾ ਮਾਰਨਾ ।

**ढालवाँ**—[ਢਾਲਵਾਂ] ਵਿ. ਢਾਲੂ, ਤਰਾਈ ਵਾਲਾ, ਢਲਵਾਂ ।

**ढालिया**—[ਢਾਲਿਯਾ] ਪੁ. ਧਾਤਾਂ ਨੂੰ ਸੰਚੇ ਵਿਚ ਢਾਲ ਕੇ ਬਰਤਨ ਬਨਾਉਣ ਵਾਲਾ, ਕਸੇਰਾ ।

**ढाली**—[ਢਾਲੀ] ਇ. ਵੇਖੋ ਢਲੈਤ (ढलैत) ।

**ढालुआँ**—[ਢਾਲੂਆਂ] ਵਿ. ਵੇਖੋ ਢਾਲਵਾਂ (ढालवाँ) ।

**ढास**—[ਢਾਸ] ਪੁ. ਲੁਟੇਰਾ; ਡਾਕੂ, ਠੱਗ ।

**ढासना**—[ਢਾਸਨਾ] ਪੁ. ਸਹਾਰਾ, ਟੇਕ, ਆਸਰਾ ; ਤਕੀਆ, ਸਿਰ੍ਹਾਣਾ ।

**ढाहना**—[ਢਾਹਨਾ] ਕ੍ਰਿ. ਵੇਖੋ ਢਾਨਾ (ढाना) ।

**ढिंढोरा**—[ਢਿੰਢੋਰਾ] ਪੁ. ਢੰਡੋਰਾ, ਮੁਨਾਦੀ, ਡੌਂਡੀ ।

**ढिकचन**—[ਢਿਕਚਨ] ਪੁ. ਗੰਨੇ ਦੀ ਇਕ ਕਿਸਮ ।

**ढिकुली**—[ਢਿਕੁਲੀ] ਇ. ਢੇਂਕੁਲੀ (ढेंकली) ।

+**ढिग**—[ਢਿਗ] ਕ੍ਰਿ. ਵਿ. ਕੋਲ, ਨੇੜੇ; ਪਾਸ, ਲਾਗੇ ; ਇ. ਕਿਨਾਰਾ, ਕੰਢਾ, ਪੱਲਾ, ਹਾਸ਼ੀਆ ।

**ढिठाई**—[ਢਿਠਾਈ] ਇ. ਜ਼ਿੱਦ, ਹਠ ; ਮੂਰਖਤਾ ; ਚਪਲਤਾ, ਚੰਚਲਤਾ ; ਨਿਰਲੱਜਤਾ, ਬੇਸ਼ਰਮੀ ; ਅੜ, ਢਿਠਤਾਈ, ਢੀਠਪੁਣਾ ।

**ढिबरी**—[ਢਿਬਰੀ] ਇ. ਮਿੱਟੀ ਦੇ ਤੇਲ ਦਾ ਦੀਵਾ ; ਪੇਚ ਵਿਚ ਲਾਉਣ ਦੀ ਗੋਲ ਟਿੱਕੀ ਜਿਹੀ ; ਚਰਖੇ ਦੀ ਚਰਮਖ ।

**ढिमका**—[ਢਿਮਕਾ] ਇ. ਅਮਕਾ, ਫਲਾਣਾ, ਉਹ ।

**ढिलढिला**—[ਢਿਲਢਿਲਾ] ਵਿ. ਢਿੱਲਾਢਾਲਾ, ਪਤਲਾ, ਪਾਣੀ-ਵਰਗਾ ।

**ढिलाई**—[ਢਿਲਾਈ] ਇ. ਢਿੱਲ, ਆਲਸ, ਕਮਜ਼ੋਰੀ ।

**ढिलाना**—[ਢਿਲਾਨਾ] ਕ੍ਰਿ. ਢਿੱਲਾ ਕਰਨਾ, ਦੂਜੇ ਤੋਂ ਢਿਲਾ ਕਰਾਉਣਾ ।

+**ढिल्लड़**—[ਢਿੱਲੜ] ਵਿ. ਆਲਸੀ, ਸੁਸਤ, ਕਮਜ਼ੋਰ, ਢਿੱਲਾ ।

+**ढिसरना**—[ਢਿਸਰਨਾ] ਕ੍ਰਿ. ਝੁਕਣਾ, ਲਗਣਾ, ਖਿਸਕਣਾ, ਰਿੜ੍ਹਨਾ, ਸਰਕਣਾ ; ਫਲਾਂ ਦਾ ਪਕਣਾ ।

+**ढींगर (ढीङ्गर)**—[ਢੀਂਗਰ] ਪੁ. ਤਕੜਾ ਬੰਦਾ, ਜਾਰ, ਧਗੜਾ ।

+**ढींढ (ढीण्ढ)**—[ਢੀਂਢ] ਪੁ. ਉਭਰਿਆ ਹੋਇਆ ਢਿੱਡ, ਵੱਡਾ ਢਿੱਡ, ਗਰਭ ।

+**ढींढस (ढीण्ढस)**—[ਢੀਂਢਸ] ਪੁ. ਟਿੰਡੋ, ਟਿੰਡੇ, ਟਿੰਡਸ, ਇਕ ਤਰਕਾਰੀ ।

**ढीढा ढीण्ढा**—[ਢੀਂਢਾ] ਪੁ. ਵੇਖੋ ਢੀਂਢ (ढींढ) ।

**ढीक**—[ਢੀਕ] ਇ. ਕੁੱਬ ।

+**ढीट**—[ਢੀਟ] ਇ. ਲਕੀਰ, ਰੇਖਾ ।

**ढीठ**—[ਢੀਠ] ਵਿ. ਢੀਠ, ਜ਼ਿੱਦੀ, ਹਠੀ ; ਬੇਹਯਾ, ਬੇਸ਼ਰਮ, ਗੁਸਤਾਖ਼ ; ਨਿਡਰ, ਹਿੰਮਤੀ ।

**ढीठता**—[ਢੀਠਤਾ] ਇ. ਬੇਹਯਾਈ, ਨਿਰਲੱਜਤਾ, ਬੇਸ਼ਰਮੀ, ਗੁਸਤਾਖ਼ੀ ; ਜ਼ਿੱਦ, ਢੀਠਤਾ, ਢੀਠਪੁਣਾ ।

**ढीम, ढीमा**—[ਢੀਮ, ਢੀਮਾ] ਪੁ. ਇੱਟ, ਪੱਥਰ ਦਾ ਟੁਕੜਾ, ਰੋੜਾ, ਡਲਾ, ਢੀਮ ।

**ढील**—[ਢੀਲ] ਇ. ਸੁਸਤੀ, ਆਲਸ ; ਲੀਖ, ਧੱਖ ; ਢਿੱਲਾ ਕਰਨ ਜਾਂ ਛੱਡਣ ਦਾ ਭਾਵ ।

**ढीलना**—[ਢੀਲਨਾ] ਕ੍ਰਿ. ਢਿੱਲਾ ਨਾ ਰਹਿਣ ਦੇਣਾ ; ਆਜ਼ਾਦੀ ਦੇਣੀ ; ਖੂਹ ਵਿਚ ਲਟਕਾਉਣਾ ।

**ढीला**—[ਢੀਲਾ] ਵਿ. ਜੋ ਤਣਿਆ ਨਾ ਹੋਵੇ, ਜੋ ਕਸ ਕੇ ਨਾ ਨਾ ਬੰਨ੍ਹਿਆ ਹੋਵੇ ; ਜਿਸ ਵਿਚ ਪਾਣੀ ਬਹੁਤਾ ਹੋਵੇ ; ਜਿਸ ਵਿਚ ਆਕੜ ਨਾ ਹੋਵੇ ; ਬਹੁਤਾ ਗਿੱਲਾ ; ਪਤਲਾ ; ਕਮਜ਼ੋਰ ; ਆਲਸੀ, ਸੁਸਤ ; ਨਿਪੁੰਸਕ, ਹੀਜੜਾ ।

**ढीलापन**—[ਢੀਲਾਪਨ] ਪੁ. ਕਮਜ਼ੋਰੀ, ਸੁਸਤੀ, ਆਲਸ, ਢਿੱਲ ।

**ढीह**—[ਢੀਹ] ਪੁ. ਉਚਾ ਟਿੱਲਾ, ਟਿੱਬਾ ।

+**ढूंढ (ढुण्ढ)**—[ਢੂੰਢ] ਪੁ. ਠੱਗ, ਚੋਰ, ਲੁਟੇਰਾ, ਬਟਮਾਰ, ਡਾਕੂ, ਧਾੜਵੀ, ਉਚੱਕਾ ।

**ढुंढवाना (ढुण्ढवाना)**—[ਢੂੰਢਵਾਨਾ] ਕ੍ਰਿ. ਲਭਾਉਣਾ, ਖੋਜ ਕਰਾਉਣੀ, ਭਾਲ ਕਰਵਾਉਣੀ, ਢੂੰਡਵਾਉਣਾ ।

**ढुंढि (ढुण्ढि), ढुंढिराज, (ढुण्ढिराज)**—[ਢੂੰਢਿ, ਢੂੰਢਿਰਾਜ] ਪੁ. ਗਣੇਸ਼ ਜੀ ।

**ढुंढी (ढुण्ढी)**—[ਢੂੰਢੀ] ਵਿ. ਬਾਂਹ, ਭੁਜਾ, ਬਾਜ਼ੂ ; ਨਾਭੀ, ਧੁੰਨੀ ।

+**ढुकना**—[ਢੁਕਨਾ] ਕ੍ਰਿ. ਜਾਣਾ, ਪਰਵੇਸ਼ ਕਰਨਾ ; ਹੱਲਾ ਕਰਨਾ, ਟੁੱਟ ਪੈਣਾ ; ਦਾਉ ਤੇ ਰਹਿਣਾ ; ਲੁਕ ਕੇ ਗੱਲ ਸੁਣਨੀ ; ਢੁੱਕਣਾ ।

**ढुकास**—[ਢੁਕਾਸ] ਇ. ਤ੍ਰਿਖੀ ਤ੍ਰੇਹ ।

**ढुक्का**—[ਢੁੱਕਾ] ਪੁ. ਘਾਹ ਦੀ ਪੰਡ ।

+**ढुटौना**—[ਢੁਟੌਨਾ] ਪੁ. ਮੁੰਡਾ ਲੜਕਾ, ਬਾਲ ।

**ढुनमुनिया**—[ਢੁਨਮੁਨਿਯਾ] ਵਿ. ਢਿੱਲ ਕਰਨ ਵਾਲਾ ; ਡਿੱਗਣ ਵਾਲਾ. ਰੇੜ, ਰੁੜ੍ਹਨ ਦੀ ਕ੍ਰਿਆ ਜਾਂ ਭਾਵ ; ਗਾਉਣ ਵਿਚ ਕਜਲੀ ਗਾਉਣ ਦਾ ਇਕ ਢੰਗ ।

**ढुरकना**—[ਢੁਰਕਨਾ] ਕ੍ਰਿ. ਰਿੜ੍ਹਨਾ, ਫਿਸਲਨਾ, ਤਿਲ੍ਹਕਣਾ, ਝੁਕਣਾ, ਗਿਰ ਪੈਣਾ, ਢਿਲਕਣਾ ।

+**ढुरना**—[ਢੁਰਨਾ] ਕ੍ਰਿ. ਢਲਣਾ, ਟਪਕਣਾ ; ਡਗ-ਮਗਾਉਣਾ, ਡੋਲਣਾ ; ਤਿਲ੍ਹਕਣਾ, ਲੁੜਕਨਾ, ਫਿਸਲਣਾ, ਝੁਕਣਾ, ਲਗਣਾ ; ਪ੍ਰਸੰਨ ਹੋਣਾ ; ਠੀਕ ਹੋਣਾ, ਰਾਜ਼ੀ ਹੋਣਾ ।

**ढुरहुरी**—[ਢੁਰਹੁਰੀ] ਇ. ਤਿਲ੍ਹਕਣ ਬਾਜ਼ੀ ; ਪਗ-ਡੰਡੀ ; ਨੱਥ ਵਿਚਲੀ ਗੋਲ ਦਾਣੇ ਦੀ ਪਾਲ ।

**ढुराना**—[ਢੁਰਾਨਾ] ਕ੍ਰਿ. ਢਿਲਕਾਉਣਾ, ਟਪਕਾਉਣਾ, ਰੋੜ੍ਹਨਾ, ਹਿਲਾਉਣਾ, ਝੁਲਾਉਣਾ ।

**ढुरुआ**—[ਢੁਰੂਆ] ਪੁ. ਮਟਰ ਦਾ ਦਾਣਾ ।

**ढुर्री**—[ਢੁਰ੍ਰੀ] ਇ. ਡੰਡੀ, ਰਾਹ ।

**ढुलकना**—[ਢੁਲਕਨਾ] ਕ੍ਰਿ. ਗਿਰਨਾ, ਡਿਗਣਾ ; ਸਰਕਣਾ, ਲੁੜ੍ਹਕਣਾ, ਰੁੜ੍ਹਨਾ ; ਢਿਲਕਣਾ ।

**ढुलकाना**—[ਢੁਲਕਾਨਾ] ਕ੍ਰਿ. ਵੇਖੋ ਢੁਰਾਨਾ (ढुराना) ।

**ढुलढुल**—[ਢੁਲਢੁਲ] ਵਿ. ਲੁੜ੍ਹਕਣ ਵਾਲਾ, ਜੋ ਨਾ ਖਲੋ ਸਕੇ ।

**ढुलना**—[ਢੁਲਨਾ] ਕ੍ਰਿ. ਵੇਖੋ ਢੁਰਨਾ (ढुरना) ।

**ढुलवाई**—[ਢੁਲਵਾਈ] ਇ. ਢੋਣ ਦੀ ਮਜ਼ਦੂਰੀ ਜਾਂ ਕੰਮ ।

**ढुलुआ**—[ਢੁਲੁਆ] ਇ. ਖਜੂਰ ਦੀ ਖੰਡ ।

**ढुलुवा**—[ਢੁਲੁਵਾ] ਵੇਖੋ ਢੁਲੁਆ (ढुलुआ) ।

**ढुवारा**—[ਢੁਵਾਰਾ] ਪੁ. ਢੋਰਾ ਘੁਣ ।

**ढूंकना**—[ਢੂੰਕਨਾ] ਕ੍ਰਿ. ਵੇਖੋ ਢੁਕਨਾ (ढुकना) ।

**ढूंका**—[ਢੂੰਕਾ] ਪੁ. ਕੁਝ ਦੇਖਣ-ਸੁਣਨ ਜਾਂ ਕਿਸੇ ਨੂੰ ਫੜਨ ਲਈ ਚੁਪਚਾਪ ਆੜ ਵਿਚ ਲੁਕਣਾ ।

**ढूंढ**—[ਢੂੰਢ] ਇ. ਖੋਜ, ਦੇਖ-ਭਾਲ, ਤਲਾਸ਼, ਭਾਲ, ਢੂੰਡ ।

**ढूंढना**—[ਢੂੰਡਨਾ] ਕ੍ਰਿ. ਭਾਲਣਾ, ਖੋਜਣਾ ।

**ढूसा**—[ਢੂਸਾ] ਪੁ. ਪਹਿਲਵਾਨੀ ਵਿਚ ਇਕ ਦਾਉ ।

**ढूह**—[ਢੂਹ] ਪੁ. ਢੇਰ ; ਟਿੱਬਾ, ਟਿੱਲਾ ।

**ढूहा**—[ਢੂਹਾ] ਪੁ. ਵੇਖੋ ਢੂਹ (ढूह) ।

**ढेंक ढेंकू**—[ਢੇਂਕ] ਪਾਣੀ ਦੇ ਕਿਨ੍ਹਾਰੇ ਰਹਿਣ ਵਾਲਾ ਪੰਛੀ ।

**ढेंकला, ढेंकुली**—[ਢੇਂਕਲੀ] ਇ. ਪਾਣੀ ਖਿੱਚਣ ਦੀ ਢੀਂਗਲੀ ; ਧਾਨ ਕੁੱਟਣ ਦਾ ਇਕ ਸੰਦ ; ਅਰਕ ਖਿੱਚਣ ਦਾ ਔਜ਼ਾਰ ; ਸਿਲਾਈ ਦਾ ਇਕ ਢੰਗ ; ਕਲਾਬਾਜ਼ੀ ।

**ढेंका, ढेंकुआ**—[ਢੇਂਕਾ] ਪੁ. ਕੋਹਲੂ ਨਾਲ ਲਗਿਆ ਹੋਇਆ ਬਾਂਸ ।

**ढेंकी ढेंकुली**—[ਢੇਂਕੀ] ਇ. ਅਨਾਜ ਕੁਟਣ ਦਾ ਸੰਦ ।

**ढेंकुली (ढेङ्कुली)**—[ਢੇਂਕੁਲੀ] ਇ. ਵੇਖੋ ਢੇਂਕਲੀ (ढेंकली)

**ढेंढ (ढेण्ढ)**—[ਡੇਂਢ] ਪੁ. ਕਾਂ ; ਮਰੇ ਜਾਨਵਰ ਖਾਣ ਵਾਲੀ ਕੌਮ ਢੇਡ ; ਚਮਾਰ ; ਮੂਰਖ ; ਕਪਾਹ ਦੇ ਟੀਂਡੇ ; ਢਹਾ ।

**ढेंढर (ढेण्ढर)**—[ਢੇਂਢਰ] ਪੁ. ਅੱਖ ਦੇ ਡੇਲੇ ਤੇ ਉਭਰਿਆ ਮਾਸ ।

**ढेंढवा (ढेण्ढवा)**—[ਢੇਂਢਵਾ] ਪੁ. ਲੰਗੂਰ, ਕਾਲੇ ਮੂੰਹ ਦਾ ਬਾਂਦਰ ।

**ढेंढा (ढेण्ढा)**—[ਢੇਂਢਾ] ਪੁ. ਵੇਖੋ ਢੇਂਢ (ढेंढ) ।

**ढेंढी (ढेण्ढी)**—[ਢੇਂਢੀ] ਇ. ਕਪਾਹ ਤੇ ਪੋਸਤ ਵਗੈਰਾ ਦਾ ਡੋਡਾ ; ਕੰਨ ਦੀ ਵਾਲੀ ।

**ढेंप (ढेम्प), ढेंपी (ढेम्पी)**—[ਢੇਂਪ, ਢੇਂਪੀ] ਇ. ਡੰਡੀ ; ਮੰਮੇ ਦੀ ਚੂਚੀ, ਟਾਹਣੀ ਨਾਲ ਲਗਿਆ ਹੋਇਆ ਫਲ ।

**ढेंबरी (ढेम्बरी)**—[ਢੇਂਬਰੀ] ਇ. ਵੇਖੋ ਢਿਬਰੀ (ढिबरी)

**ढेबुका**—[ਢੇਬੁਕਾ] ਪ. ਪੈਸਾ ।

**ढेममोज**—[ਢੇਮਮੌਜ] ਇ. ਸਮੁੰਦਰ ਦੀ ਉੱਚੀ ਲਹਿਰ ।

**ढेर**—[ਢੇਰ] ਪੁ. ਢੇਰ ।

**ढेरना** [ਢੇਰਨਾ] ਪੁ. ਰੱਸੀ ਵੱਟਣ ਦੀ ਵਿਰਕੀ, ਢੇਰਾ ।

**ढेरा**—[ਢੇਰਾ] ਪੁ. ਰੱਸੀ ਵੱਟਣ ਦੀ ਵਿਰਕੀ ; ਇਕ ਰੁੱਖ ਦਾ ਨਾਂ ।

**ढेरी**—[ਢੇਰੀ] ਇ. ਛੋਟਾ ਢੇਰ ।

**ढेल**—[ਢੇਲ] ਪੁ. ਵੇਖੋ ਢੇਲਾ (ढेला) ।

**ढेलवांस**—[ਢੇਲਵਾਂਸ] ਇ. ਗੋਪੀਆ ।

**ढेला**—[ਢੇਲਾ] ਪੁ. ਪੱਥਰ ਜਾਂ ਇੱਟ ਦਾ ਟੁਕੜਾ, ਡਲਾ ।

**ढेलाचौथ**—[ਢੇਲਾਚੌਥ] ਇ. ਭਾਦੋਂ ਦੇ ਚਾਨਣੇ ਪੱਖ ਦੀ ਚੌਥ, ਕਹਿੰਦੇ ਹਨ ਕਿ ਜੇ ਇਸ ਦਿਨ ਚੰਦ ਵੇਖ ਲਈਏ ਤਦ ਕਲੰਕ ਲਗ ਜਾਂਦਾ ਹੈ ਪਰ ਜੇ ਗਾਲ੍ਹ ਸੁਣ ਲਈਏ ਤਦ ਨਹੀਂ ਲਗਦਾ, ਇਸ ਲਈ ਲੋਕ ਦੂਜਿਆਂ ਦੇ ਘਰ ਇੱਟਾਂ ਵੱਟੇ ਮਾਰਦੇ ਹਨ, ਪੰਜਾਬ ਵਿਚ ਇਸ ਨੂੰ ਪੱਥਰ ਚੌਥ ਆਖਦੇ ਹਨ ।

**ढैंचा (ढैञ्चा)**—[ਢੈਂਚਾ] ਪੁ. ਸਣ, ਸਣਕੁਕੜਾ ।

**ढैया**—[ਢੈਯਾ] ਇ. ਢਾਈਏ ਦਾ ਪਹਾੜਾ, ਢਾਈ ਸੇਰ ਦਾ ਵੱਟਾ ।

**ढोंकना (ढोङ्कना)**—[ਢੋਂਕਣਾ] ਕ੍ਰਿ. ਪੀਣਾ, ਪੀ ਜਾਣਾ ।

**ढोंका (ढोङ्का)**—[ਢੋਂਕਾ] ਪੁ. ਪੱਥਰ ਵਗ਼ੈਰਾ ਦਾ ਅਣਘੜਿਆ ਟੁਕੜਾ ; ਕੋਹਲੂ ਦਾ ਥਾਸ ; ਡਲਾ, ਰੋੜਾ ; ਚਾਰ ਸੌ ਪਾਨਾਂ ਦੀ ਥਹੀ ।

**ढोंग (ढोङ्ग)**—[ਢੋਂਗ] ਪੁ. ਪਖੰਡ, ਅਡੰਬਰ, ਢੌਂਗ ।

**ढोंगी (ढोङ्गी)**—[ਢੋਂਗੀ] ਵਿ. ਪਖੰਡੀ, ਢੋਂਗ ਕਰਨ ਵਾਲਾ ।

**ढोंढ (ढोण्ढ)**—[ਢੋਂਢ] ਪੁ. ਕਪਾਹ ਦੇ ਪੋਸਤ ਦਾ ਫੁੱਲ, ਡੋਡਾ ।

**ढोंढी (ढोण्ढी)**—[ਢੋਂਢੀ] ਇ. ਨਾਭੀ, ਧੁੰਨੀ ।

**ढोका**—[ਢੋਕਾ] ਪੁ. ਵੇਖੋ ਢੋਂਕਾ (ढोंका) ।

+**ढोटा**—[ਢੋਟਾ] ਪੁ. ਮੁੰਡਾ, ਲੜਕਾ ।

+**ढोटी**—[ਢੋਟੀ] ਇ. ਲੜਕੀ, ਧੀ, ਕੁੜੀ, ਪੁੱਤਰੀ ।

**ढोटौना**—[ਢੋਟੌਨਾ] ਪੁ. ਢੋਟਾ (ढोटा) ।

**ढोना**—[ਢੋਨਾ] ਕ੍ਰਿ. ਢੋਣਾ ।

**ढोर**—[ਢੋਰ] ਪੁ. ਪਸ਼ੂ, ਡੰਗਰ ।

**ढोरना**—[ਢੋਰਨਾ] ਕ੍ਰਿ. ਢਾਲਣਾ ; ਸੁੱਟਣਾ ; ਖਿਸਕਾਉਣਾ, ਤਿਲ੍ਹਕਾਉਣਾ ।

**ढोरा**—[ਢੋਰਾ] ਪੁ. ਵੇਖੋ ਢੋਰ (ढोर) ।

**ढोरी**—[ਢੋਰੀ] ਇ. ਢਾਲਣ ਦਾ ਕੰਮ ; ਧੁਨ, ਲਗਨ, ਰਟ ।

**ढोल**—[ਢੋਲ] ਪੁ. ਇਕ ਵਾਜਾ ; ਕੰਨ ਦਾ ਪੜਦਾ ; ਇਕ ਰਾਗ ।

**ढोलक**—[ਢੋਲਕ] ਇ. ਢੋਲਕੀ, ਛੋਟਾ ਢੋਲ ।

**ढोलकिया**—[ਢੋਲਕਿਯਾ] ਵਿ. ਢੋਲ ਵਜਾਉਣ ਵਾਲਾ, ਢੋਲੀ, ਢੋਲਚੀ ।

**ढोलकी**—[ਢੋਲਕੀ] ਇ. ਵੇਖੋ ਢੋਲਕ (ढोलक) ।

**ढोलना**—[ਢੋਲਨਾ] ਪੁ. ਗਲ ਵਿਚ ਪਾਉਣ ਦਾ ਇਕ ਗਹਿਣਾ ।

+**ढोलनी**—[ਢੋਲਨੀ] ਇ. ਬੱਚਿਆਂ ਦਾ ਝੂਲਾ, ਪਾਲਨਾ ।

**ढोला**—[ਢੋਲਾ] ਪੁ. ਇਕ ਕੀੜਾ ; ਇਕ ਗੀਤ ; ਹੱਦ ਦਾ ਨਿਸ਼ਾਨ ; ਪਤੀ ; ਸਰੀਰ, ਦੇਹ ; ਵਿ. ਮੂਰਖ ; ਪ੍ਰੀਤਮ, ਪਿਆਰਾ ।

**ढोलिनी**—[ਢੋਲਿਨੀ] ਇ. ਢੋਲ ਵਜਾਉਣ ਵਾਲੀ ਔਰਤ, ਡਫਾਲਣ ।

**ढोलिया**—[ਢੋਲਿਯਾ] ਵਿ. ਢੋਲਚੀ, ਢੋਲਕੀਆ, ਢੋਲੀ ।

**ढोली**—[ਢੋਲੀ] ਵਿ. ਢੋਲ ਵਜਾਉਣ ਵਾਲਾ ; ਇ. ਦੋ ਸੌ ਪਾਨਾਂ ਦੀ ਥਹੀ ; ਮਸਖ਼ਰੀ, ਟਿਚਕਰ, ਮਖੌਲ ।

+**ढोव**—[ਢੋਵ] ਪੁ. ਡਾਲੀ, ਨਜ਼ਰ, ਭੇਟਾ ।

+**ढोवा**—[ਢੋਵਾ] ਪੁ. ਲੁੱਟ ; ਢੋਏ ਜਾਣ ਦਾ ਕੰਮ ; ਵੇਖੋ ਢੋਵ (ढोव) ।

+**ढोहना**—[ਢੋਹਨਾ] ਕ੍ਰਿ. ਖੋਜਣਾ, ਲੱਭਣਾ, ਢੂੰਡਣਾ, ਭਾਲਣਾ ।

**ढौंचा (ढौञ्चा)**—[ਢੌਂਚਾ] ਪੁ. ਸਾਢੇ ਚਾਰ ਦਾ ਪਹਾੜਾ ।

+**ढौंसना**—[ਢੌਂਸਨਾ] ਕ੍ਰਿ. ਖ਼ੁਸ਼ੀ ਪਰਗਟ ਕਰਨਾ ।

**ढौकन**—[ਢੌਕਨ] ਪੁ. ਵੱਢੀ, ਰਿਸ਼ਵਤ ; ਡਾਲੀ, ਭੇਟਾ, ਨਜ਼ਰ ।

+**ढौरी**—[ਢੌਰੀ] ਇ. ਲਗਨ, ਧੁਨ, ਰਟ ।

## ण

**ण**—[ਣ] ਇਹ ਦੇਵਨਾਗਰੀ ਵਰਣਮਾਲਾ ਦਾ ਪੰਦਰ੍ਹਵਾਂ ਅੱਖਰ ਹੈ ਅਤੇ ਅਨੁਨਾਸਕ ਕਹਿਲਾਉਂਦਾ ਹੈ, ਇਸ ਦਾ ਉੱਚਾਰਣ ਸਥਾਨ ਮੂਰਧਾ ਅਤੇ ਨੱਕ ਹੈ ; ਪੁ. ਗਹਿਣਾ ; ਨਿਰਗੁਣ ; ਗਿਆਨ ; ਦਾਨ ; ਪਾਣੀ ਦਾ ਘਰ ; ਵਿ. ਗੁਣਹੀਨ ।

**णकार**—[ਣਕਾਰ] ਪੁ. 'ਣ' ਅੱਖਰ ।

**णमोकारमंत्र**—[ਣਮੋਕਾਰਮੰਤ੍ਰ] ਪੁ. ਜੈਨੀਆਂ ਦਾ ਇਕ ਪਰਧਾਨ ਮੰਤਰ ।

**णज**—[ਣਜ] ਪੁ. ਬ੍ਰਹਮ ਲੋਕ ਦੇ ਇਕ ਸਰੋਵਰ ਦਾ ਨਾਉਂ ।

## त

**त**—[ਤ] ਦੇਵਨਾਗਰੀ ਵਰਣ ਮਾਲਾ ਦਾ ਸੋਲ੍ਹਵਾਂ ਵਿਅੰਜਨ ਹੈ ਜੋ ਕਿ ਦੰਦਾਂ ਤੋਂ ਬੋਲਿਆ ਜਾਂਦਾ ਹੈ ; ਪੁ. ਚੋਰ ; ਅੰਮ੍ਰਿਤ ; ਗਰਭ ; ਗੋਦ ; ਬੇੜੀ ਰਤਨ ; ਝੂਠ ; ਪੁੰਨ ; ਉਹ ਮਨੁੱਖ ਜਿਸ ਵਿਚ ਘਮੰਡ ਨਾ ਹੋਵੇ ; ਵਿ. ਨਿਰਛਲ, ਸਿੱਧਾ ਸਾਧਾ ; ਮਲੇਛ ।

**तं**—[ਤੰ] ਇ. ਕਿਸ਼ਤੀ, ਬੇੜੀ ; ਪੁਨੀਤ ਪਵਿੱਤਰ ।

**तंक (तङ्क)**—[ਤੰਕ] ਪੁ. ਭੈ, ਡਰ ; ਬਿਰਹਾ ਦਾ ਦੁੱਖ ।

**तंग (तङ्ग)**—[ਤੰਗ] ਪੁ. ਘੋੜੇ ਦੀ ਪੇਟੀ ; ਵਿ. ਪੱਕਾ, ਮਜ਼ਬੂਤ ; ਦੁਖੀ ; ਭੀੜਾ, ਚੋੜਾ ।

**तंगा (तङ्गा)**—[ਤੰਗਾ] ਪੁ. ਇਕ ਤਰ੍ਹਾਂ ਦਾ ਰੁੱਖ ; ਅਧਿਆਨੀ ।

**तंगी (तङ्गी)**—[ਤੰਗੀ] ਪੁ. ਗ਼ਰੀਬੀ ; ਥੁੜ; ਔਖ ; ਰੋਗੀ ।

**तंड (तण्ड)**—[ਤੰਡ] ਪੁ. ਨਾਚ ; ਇਕ ਰਿਸ਼ੀ ।

**तंडव (तण्डव)**—[ਤੰਡਵ] ਪੁ. ਇਕ ਤਰ੍ਹਾਂ ਦਾ ਨਾਚ ।

**तंडु (तण्डु)**—[ਤੰਡੁ] ਪੁ. ਮਹਾਂਦੇਵ ਜੀ ਦਾ ਨਾਂਦੀ ਬੈਲ ।

**तंडुरण (तण्डुरण)**—[ਤੰਡੁਰਣ] ਪੁ. ਚਾਉਲਾਂ ਦਾ ਪਾਣੀ, ਪਿੱਛ ; ਕੀੜਾ ਮਕੌੜਾ ।

**तंडुल (तण्डुल)**—[ਤੰਡੁਲ] ਪੁ. ਚਾਉਲ ; ਇਕ ਸਾਗ, ਚੁਲਾਈ ਦਾ ਸਾਗ ; ਸਰ੍ਹੋਂ ਦੇ ਅੱਠ ਦਾਣਿਆਂ ਦੇ ਬਰਾਬਰ ਤੋਲ ।

**तंडुलिया (तण्डुलिया)**—[ਤੰਡੁਲਿਯਾ] ਇ. ਚੁਲਾਈ ਦਾ ਸਾਗ ।

**तंडुली (तण्डुली)**,—
**तंडुलीक (तण्डुलीक)**,—
**तंडुलीय (तण्डुलीय)**—
[ਤੰਡੁਲੀ, ਤੰਡੁਲੀਕ, ਤੰਡੁਲੀਯ] ਇ. ਚਲਾਈ ਦਾ ਸਾਗ ।

**तंत (तन्त)**—[ਤੰਤ] ਪੁ. ਤੰਤਰ ਸ਼ਾਸਤਰ ; ਇਕ ਤਰ੍ਹਾਂ ਦਾ ਵਾਜਾ ; ਵੱਡੀ ਭਾਰੀ ਇੱਛਿਆ ; ਅਧੀਨਗੀ ; ਇ. ਉਤਾਵਲੀ, ਜਲਦਬਾਜ਼ੀ ; ਵਿ. ਤੋਲ ਵਿਚ ਠੀਕ ।

**तंतरी (तन्तरी)**—[ਤੰਤਰੀ] ਪੁ. ਉਹ ਬੰਦਾ ਜੋ ਤਾਰ ਵਾਲਾ ਵਾਜਾ ਵਜਾਉਂਦਾ ਹੈ ; ਵਿ. ਤਾਰ ਵਾਲਾ ਵਾਜਾ ; ਵਾਜੇ ਦੇ ਤਾਰ ।

**तंति (तन्ति)**—[ਤੰਤਿ] ਇ. ਗਊ, ਗਾਂ ; ਲੰਮੀ ਰੱਸੀ ; ਫੈਲਾਉ ।

**तंतु (तन्तु)**—[ਤੰਤੁ] ਪੁ. ਸੂਤ, ਡੋਰਾ, ਧਾਗਾ ; ਰੇਸ਼ਾ ; ਫੈਲਾਉ ; ਪੀੜ੍ਹੀ, ਪਰਮਪਰਾ ; ਮਕੜੀ ਦਾ ਜਾਲਾ ; ਸੰਤਾਨ ।

**तंतुक (तन्तुक)**—[ਤੰਤੁਕ] ਪੁ. ਸਰ੍ਹੋਂ ; ਰੱਸੀ ; ਇਕ ਸੱਪ ।

**तंतुकाष्ठ (तन्तुकाष्ठ)**—[ਤੰਤੁਕਾਸ਼ਠ] ਪੁ. ਜੁਲਾਹਿਆਂ ਦੀ ਇਕ ਲੱਕੜ ਜਿਸ ਨੂੰ ਤੁਲੀ ਕਹਿੰਦੇ ਹਨ ।

**तंतुकी (तन्तुकी)**—[ਤੰਤੁਕੀ] ਇ. ਨਾੜੀ ।

**तंतुकीट (तन्तुकीट)**—[ਤੰਤੁਕੀਟ] ਪੁ. ਮਕੜੀ ; ਰੇਸ਼ਮ ਦਾ ਕੀੜਾ ।

**तंतुपर्व (तन्तुपर्व)**—[ਤੰਤੁਪਰਵ] ਪੁ. ਪਹੁੰਚੀਆਂ ਬੰਨ੍ਹਣ ਦਾ ਦਿਨ, ਸਾਉਣ ਦੀ ਪੂਰਨਮਾਸ਼ੀ, ਰੱਖੜੀ ਦਾ ਦਿਨ ।

**तंतुभ (तन्तुभ)**—[ਤੰਤੁਭ] ਪੁ. ਸਰ੍ਹੋਂ ; ਵੱਛਾ ।

**तंतुवाय (तन्तुवाय)**—[ਤੰਤੁਵਾਯ] ਪੁ. ਕਪੜੇ ਬੁਣਨ ਵਾਲਾ ਜੁਲਾਹਾ ; ਮਕੜੀ ।

**तंतुविग्रह (तन्तुविग्रह)**—[ਤੰਤੁਵਿਗ੍ਰਹ] ਪੁ. ਕੇਲੇ ਦਾ ਰੁੱਖ ।

**तंतुसार (तन्तुसार)**—[ਤੰਤੁਸਾਰ] ਪੁ. ਸੁਪਾਰੀ ਦਾ ਰੁੱਖ ।

**तंत्र (तन्त्र)**—[ਤੰਤ੍ਰ] ਪੁ. ਧਾਗੇ ਦਾ ਤਾਰ ; ਸੂਤ ; ਕਪੜੇ ਬੁਣਨ ਦਾ ਸਾਮਾਨ ; ਟੱਬਰ ਦੇ ਪਾਲਣ ਦਾ ਕੰਮ ; ਪ੍ਰਮਾਣ ; ਦਵਾ ; ਝਾੜਨ-ਫੂਕਣ ਦਾ ਮੰਤਰ ; ਕੰਮ, ਤਰਕੀਬ ; ਸਰਕਾਰੀ ਮੁਲਾਜ਼ਮ ; ਰਾਜ ਕਾਜ ਦਾ ਪਰਬੰਧ ; ਫ਼ੌਜ ; ਕੰਮ ਕਰਨ ਦਾ ਥਾਂ ; ਖ਼ੁਸ਼ੀ ; ਘਰ ; ਮਕਾਨ ; ਕੁਲ, ਖ਼ਾਨਦਾਨ ; ਸੌਂਹ; ਦੌਲਤ ; ਅਧੀਨਗੀ ; ਮਤਲਬ ।

तंत्रक (तन्त्रक)—[ਤੰਤ੍ਰਕ] ਪੁ. ਨਵਾਂ ਕਪੜਾ ।

तंत्रण (तन्त्रण)—[ਤੰਤ੍ਰਣ] ਪੁ. ਰਾਜ ਪ੍ਰਬੰਧ ।

तंत्रता (तन्त्रता)—[ਤੰਤ੍ਰਤਾ] ਇ. ਕੋਈ ਅਜੇਹਾ ਕੰਮ ਕਰਨਾ ਜਿਸ ਤੋਂ ਕੋਈ ਮਤਲਬ ਸਿੱਧ ਹੋ ਜਾਣ ।

तंत्री (तन्त्री)—[ਤੰਤ੍ਰੀ] ਇ. ਸਿਤਾਰ ਆਦਿ ਵਾਜਿਆਂ ਵਿਚ ਲੱਗੀ ਹੋਈ ਤਾਰ ; ਸਰੀਰ ਦੀ ਨਸ ; ਰੱਸੀ ; ਵਿ. ਵਾਜਾ ਵਜਾਉਣ ਵਾਲਾ ; ਗਵਈਯਾ ; ਤੰਤ੍ਰ ਵਿਦਿਆ ਨੂੰ ਮੰਨਣ ਵਾਲਾ ।

तंदरा (तन्दरा)—[ਤੰਦਰਾ] ਇ. ਵੇਖੋ ਤੰਦ੍ਰਾ (तंद्रा) ।

तंदान (तन्दान)—[ਤੰਦਾਨ] ਪੁ. ਇਕ ਤਰ੍ਹਾਂ ਦਾ ਛੋਟਾ ਅੰਗੂਰ ਜਿਸ ਦੀ ਦਾਖ ਅਤੇ ਕਿਸ਼ਮਿਸ਼ ਬਣਦੀ ਹੈ ।

तंदुआ (तन्दुआ)—[ਤੰਦੂਆ] ਪੁ. ਡੰਗਰਾਂ ਦੇ ਖਾਣ ਦਾ ਘਾਹ ਜੋ ਬਾਰਾਂ ਮਹੀਨੇ ਹੀ ਪੈਦਾ ਹੁੰਦਾ ਹੈ, ਤਾਂਦਲਾ ।

तंदुल (तन्दुल)—[ਤੰਦੂਲ] ਪੁ. ਚਾਉਲ, ਸਰ੍ਹੋਂ ਦੇ ਅੱਠ ਦਾਣਿਆਂ ਦੇ ਬਰਾਬਰ ਦਾ ਤੋਲ ।

तंदूर (तन्दूर)—[ਤੰਦੂਰ] ਪੁ. ਤੰਦੂਰ ।

तंदूरी (तन्दूरी)—[ਤੰਦੂਰੀ] ਇਕ ਤਰ੍ਹਾਂ ਦਾ ਵਧੀਆ ਰੇਸ਼ਮ ; ਵਿ. ਤੰਦੂਰ ਸਬੰਧੀ ।

तंद्रा (तन्द्रा)—[ਤੰਦ੍ਰਾ] ਇ. ਊਂਘ, ਨੀਂਦਰ ਦੀ ਝੋਕ ; ਆਲਸ, ਸੁਸਤੀ ; ਬੇਹੋਸ਼ੀ ।

तंद्रालु (तन्द्रालु)—[ਤੰਦ੍ਰਾਲੂ] ਵਿ. ਜਿਸ ਨੂੰ ਨੀਂਦਰ ਆਉਂਦੀ ਹੋਵੇ, ਊਂਘਣ ਵਾਲਾ ।

तंद्रिल (तन्द्रिल)—[ਤੰਦ੍ਰਿਲ] ਵਿ. ਊਂਘਾਇਆ ।

तंबिया (तम्बिय)—[ਤੰਬਿਆ] ਪੁ. ਤਾਂਬੇ ਦਾ ਛੋਟਾ ਤਸਲਾ ।

तंबू (तम्बू)—[ਤੰਬੂ] ਪੁ. ਤੰਬੂ, ਖੇਮਾ ।

तंबूर (तम्बूर)—[ਤੰਬੂਰ] ਪੁ. ਇਕ ਪ੍ਰਕਾਰ ਦਾ ਢੋਲ ।

तंबूरची (तम्बूरची)—[ਤੰਬੂਰਚੀ] ਵਿ. ਤੰਬੂਰਾ, ਤੰਬੂਰ ਵਜਾਉਣ ਵਾਲਾ ।

तंबूरा (तम्बूरा)—[ਤੰਬੂਰਾ] ਤਾਨਪੂਰਾ, ਤੰਬੂਰਾ ।

तंबूरातोप (तम्बूरातोप)—[ਤੰਬੂਰਾਤੋਪ] ਇ. ਇਕ ਤਰ੍ਹਾਂ ਦੀ ਵੱਡੀ ਤੋਪ ।

तंबूल (तम्बूल)—[ਤੰਬੂਲ] ਪੁ. ਪਾਨ ।

तंबोरा (तम्बोर)—[ਤੰਬੋਰਾ] ਪੁ. ਸਿਤਾਰ ਵਰਗਾ ਵਾਜਾ, ਤਾਨਪੂਰਾ ।

तंबोल (तम्बोल)—[ਤੰਬੋਲ] ਪੁ. ਇਕ ਤਰ੍ਹਾਂ ਦਾ ਰੁੱਖ ; ਬਰਾਤ ਵੇਲੇ ਵਿਆਂਧੜ ਨੂੰ ਦਿੱਤਾ ਜਾਣ ਵਾਲਾ ਟਿੱਕਾ ; ਪਾਨ ।

तंबोलिन (तम्बोलिन)—[ਤੰਬੋਲਿਨ] ਇ. ਪਾਨ ਵੇਚਣ ਵਾਲੀ, ਔਰਤ ਤੰਬੋਲਣ ।

तंबोलिया (तम्बोलिया)—[ਤੰਬੋਲਿਯਾ] ਇ ਗੰਗਾ ਤੇ ਜਮਨਾ ਨਦੀ ਵਿਚ ਮਿਲਣ ਵਾਲੀ ਇਕ ਤਰ੍ਹਾਂ ਦੀ ਮੱਛੀ ।

तंबोली (तम्बोली)—[ਤੰਬੋਲੀ] ਪੁ. ਪਾਨ ਵੇਚਣ ਵਾਲਾ ਵਿਅਕਤੀ ।

तंवार—[ਤੰਵਾਰ] ਇ. ਸਿਰ ਵਿਚ ਆਉਣ ਵਾਲਾ ਚੱਕਰ, ਘਾਰ ; ਤਾਪ, ਬੁਖ਼ਾਰ ।

तइक—[ਤਇਕ] ਪੁ. ਮੋਚੀ, ਚਮਾਰ ।

तईं—[ਤਈਂ] ਅਵ੍ਯ. ਲਈ, ਵਾਸਤੇ ।

तेई—[ਤਈ] ਇ. ਥਾਲੀ ਵਰਗੀ ਇਕ ਕੜਾਹੀ, ਤਵੀ ।

तऊ—[ਤਉ] ਅਵ੍ਯ. ਫੇਰ ਵੀ, ਤਾਂ ਵੀ ।

तक—[ਤਕ] ਵਿ. ਬੁਰਾ, ਭੈੜਾ, ਖ਼ਰਾਬ ; ਅਵ੍ਯ. ਕਿਸੇ ਚੀਜ਼ ਦੀ ਹੱਦ ਦੱਸਣ ਵਾਲਾ ਕਾਰਕ, ਤਾਈਂ, ਤੱਕੜੀ, ਤੀਕ ; ਇ. ਤਕੜੀ ਦਾ ਪੱਲੜਾ ।

तकड़ी—[ਤਕੜੀ] ਇ. ਇਕ ਤਰ੍ਹਾਂ ਦਾ ਘਾਹ ; ਤੱਕੜੀ ।

तकदमा—[ਤਕਦਮਾ] ਪੁ. ਅੰਦਾਜ਼ਾ, ਅਨੁਮਾਨ; ਅਟਕਲ ।

तकदीर—[ਤਕਦੀਰ] ਇ. ਨਸੀਬ, ਭਾਗ, ਪਰਾਲਬਦ, ਲੇਖ ।

तकन—[ਤਕਨ] ਇ. ਦੇਖਣ ਦੀ ਕਿਰਿਆ ਜਾਂ ਭਾਵ, ਨਜ਼ਰ ।

तकना—[ਤਕਨਾ] ਕ੍ਰਿ. ਦੇਖਣਾ ; ਭਾਲਣਾ ; ਜਾਂਚਣਾ ; ਆਸਰਾ ਲੈਣਾ ।

तकमा—[ਤਕਮਾ] ਪੁ. ਵੇਖੋ ਤਮਗਾ (तमग़ा) ।

तकला—[ਤਕਲਾ] ਪੁ. ਤੱਕਲਾ ;

तलकी—[ਤਕਲੀ] ਇ. ਤੱਕਲੀ ।

तकलीफ़—[ਤਕਲੀਫ਼] ਇ. ਦੁੱਖ, ਪੀੜ, ਕਲੇਸ਼, ਔਖ ।

+तकिला—[ਤਕਿਲਾ] ਇ. ਦਵਾ, ਦਵਾਈ ; ਬੂਟੀ ।

+तकुआ—[ਤਕੂਆ] ਵਿ. ਦੇਖਣ ਵਾਲਾ, ਤੱਕਣ ਵਾਲਾ ; ਤੱਕਲਾ ।

तक्र—[ਤਕ੍ਰ] ਪੁ. ਮਠਾ, ਲੱਸੀ, ਛਾਹ ; ਤੂਤ ਦੇ ਰੁੱਖ ਦੀ ਇਕ ਬੀਮਾਰੀ ।

तक्राट—[ਤਕ੍ਰਾਟ] ਪੁ. ਮਧਾਣੀ ।

तक्ष—[ਤਕ੍ਸ਼] ਪੁ. ਰਾਮਚੰਦਰ ਦੇ ਭਾਈ ਭਰਤ ਦੇ ਵੱਡੇ ਪੁੱਤਰ ਦਾ ਨਾਂ ; ਪਤਲਾ ਕਰਨ ਦੀ ਕਿਰਿਆ ।

तक्षक—[ਤਕ੍ਸ਼ਕ] ਪੁ. ਇਕ ਸੱਪ ਦਾ ਨਾਂ ; ਤਰਖਾਣ ; ਵਿ. ਸੱਪ (ਲਕੜੀ ਆਦਿ) ਕੱਟਣ ਛਿਲਣ ਵਾਲਾ ।

तक्षण—[ਤਕ੍ਸ਼ਣ] ਪੁ. ਲਕੜੀ ਤਰਾਸ਼ਣ ਦਾ ਕੰਮ, ਤਰਖਾਣਾ ਕੰਮ ।

तक्षणी—[ਤਕ੍ਸ਼ਣੀ] ਇ. ਰੰਦਾ ।

तक्षशिला—[ਤਕ੍ਸ਼ਸ਼ਿਲਾ] ਇ. ਭਰਤ ਦੇ ਪੁੱਤਰ ਤਕਸ਼ ਦੀ ਰਾਜਧਾਨੀ ਦਾ ਨਾਂ, ਟੈਕਸਿਲਾ ।

**तख़्ती**—[ਤਖ਼ਤੀ] ਇ. ਲਿਖਣ ਦੀ ਫੱਟੀ ।

**तगड़ा**—[ਤਗੜਾ] ਵਿ. ਬਲਵਾਨ, ਜ਼ੋਰ ਵਾਲਾ, ਨਰੋਆ, ਤਕੜਾ ।

**तगण**—[ਤਗਣ] ਪੁ. ਛੰਦ-ਸ਼ਾਸਤਰ ਵਿਚ ਤਿੰਨ ਵਰਣਾਂ ਦਾ ਸਮੂਹ ਜਿਸ ਵਿਚ ਪਹਿਲਾਂ ਦੋ ਗੁਰੂ ਤੇ ਪਿਛੋਂ ਇਕ ਲਘੂ ਹੁੰਦਾ ਹੈ ।

**तगना**—[ਤਗਨਾ] ਕ੍ਰਿ. ਧਾਗਾ ਪਿਰੋਇਆ ਜਾਣਾ, ਸੀਉਂਤਾ ਜਾਣਾ ।

**तगपहनी**—[ਤਗਪਹਨੀ] ਇ. ਜੁਲਾਹਿਆਂ ਦਾ ਇਕ ਸੰਦ ।

**तगर**—[ਤਗਰ] ਪੁ. ਇਕ ਬੂਟੀ ।

+**तगला**—[ਤਗਲਾ] ਪੁ. ਤੱਗਲਾ ।

**तगसा**—[ਤਗਸਾ] ਪੁ. ਇਕ ਤਰ੍ਹਾਂ ਦੀ ਪਹਾੜੀ ਲੱਕੜ ਜਿਸਨੂੰ ਮਾਰ ਮਾਰ ਕੇ ਉੱਨ ਝਾੜੀ ਜਾਂਦੀ ਹੈ ।

**तगाई**—[ਤਗਾਈ] ਇ. ਸੀਉਣ ਦਾ ਕੰਮ, ਸਿਲਾਈ ।

**तगाड़**—[ਤਗਾੜ] ਪੁ. ਮਸਾਲਾ, ਚੂਨਾ ਆਦਿ ਰਲੌਣ ਦਾ ਤਸਲਾ, ਬੱਠਲ ।

**तगादा**—[ਤਗਾਦਾ] ਪੁ. ਮੰਗਣ ਤੋਂ ਭਾਵ ਕਰਜ਼ਾ ਆਦਿ ਦੀ ਵਸੂਲੀ ਲਈ ਕਹਿਣ ਤੋਂ ਭਾਵ ।

**तगाना**—[ਤਗਾਨਾ] ਕ੍ਰਿ. ਸੀਉਣ ਦਾ ਕੰਮ ਦੂਸਰੇ ਤੋਂ ਕਰਾਉਣਾ, ਧਾਗਾ ਪੁਆਉਣਾ, ਸਿਲਾਉਣਾ ।

**तगार**—[ਤਗਾਰ] ਇ. ਗਾਰਾ ਚੂਨਾ ਆਦਿਕ ਦੇ ਬਣਾਉਣ ਦਾ ਥਾਂ ; ਹਲਵਾਈਆਂ ਦਾ ਮਿਠਾਈ ਬਣਾਉਣ ਦਾ ਮਿੱਟੀ ਦਾ ਭਾਂਡਾ ; ਉਖਲੀ ਗੱਡਣ ਦਾ ਟੋਆ ; ਤਸਲਾ, ਬੱਠਲ ।

**तगारी**—[ਤਗਾਰੀ] ਇ. ਛੋਟਾ ਤਗਾਰ, ਲੋਹੇ ਦਾ ਤਸਲਾ, ਤਸਲੀ ।

**तचना**—[ਤਚਨਾ] ਕ੍ਰਿ. ਤਪਣਾ, ਮੱਚਣਾ, ਜਲਣਾ, ਸੜਨਾ ।

**तचा**—[ਤਚਾ] ਇ. ਚਮੜੀ, ਖੱਲ ।

**तचाना**—[ਤਚਾਨਾ] ਕ੍ਰਿ. ਜਲਾਉਣਾ, ਸਾੜਨਾ, ਦੁੱਖੀ ਕਰਨਾ ।

+**तच्छिन**—[ਤੱਛਿਨ] ਕ੍ਰਿ. ਵਿ. ਉਸੇ ਵੇਲੇ ਤੱਤ-ਫੱਟ ; ਤੁਰਤ, ਜਲਦੀ ।

+**तच्छील**—[ਤੱਛੀਲ] ਵਿ. ਸੁਭਾ ਤੋਂ ਹੀ ਕੰਮ ਕਰਨ ਵਾਲਾ ।

**तज**—[ਤਜ] ਪੁ. ਇਕ ਬੂਟੇ ਦੀ ਛਿੱਲ ਜਿਸ ਨੂੰ ਦਵਾ ਵਿਚ ਵਰਤਦੇ ਹਨ ।

**तजगरी**—[ਤਜਗਰੀ] ਇ. ਰੰਦਾ ਤਿੱਖਾ ਕਰਨ ਦੀ ਪੱਥਰੀ ।

**तजन**—[ਤਜਨ] ਪੁ. ਤਿਆਗ, ਛੱਡਣ ਦਾ ਕੰਮ ; ਚਾਬਕ, ਕੋਰੜਾ ।

**तजना**—[ਤਜਨਾ] ਕ੍ਰਿ. ਛੱਡਣਾ, ਤਿਆਗਣਾ ।

**तट**—[ਤਟ] ਪੁ. ਕੰਢਾ, ਨਦੀ ਆਦਿ ਦਾ ਕਿਨਾਰਾ ; ਉੱਚੀ ਥਾਂ ; ਖੇਤ ; ਸ਼ਿਵ ; ਮਹਾਂਦੇਵ ; ਕ੍ਰਿ. ਵਿ. ਨੇੜੇ-ਨੇੜੇ, ਕੋਲ-ਕੋਲ ।

**तटका**—[ਤਟਕਾ] ਵਿ. ਤਾਜ਼ਾ, ਸੱਜਰਾ ।

**तटग**—[ਤਟਗ] ਪੁ. ਛੱਪਰ, ਟੋਭਾ, ਛੰਭ, ਸਰੋਵਰ, ਤਾਲ ।

**तटनी**—[ਤਟਨੀ] ਇ. ਨਦੀ ।

**तटस्थ**—[ਤਟਸੑਥ] ਵਿ. ਕੰਢੇ ਤੇ ਰਹਿਣ ਵਾਲਾ ; ਕੋਲ ਰਹਿਣ ਵਾਲਾ ; ਵੱਖ ਰਹਿਣ ਵਾਲਾ, ਜੋ ਕਿਸੇ ਦਾ ਪੱਖ ਨਾ ਕਰੇ, ਨਿਰਪੱਖ ।

**तटस्थता**—[ਤਟਸੑਥਤਾ] ਵਿ. ਵੱਖ ਰਹਿਣ ਤੋਂ ਭਾਵ, ਨਿਰਪੇਖਤਾ ।

**तटस्थीकरण**—[ਤਟਸੑਥੀਕਰਣ] ਪੁ. ਨਿਰਪੇਖ ਕਰਨ ਤੋਂ ਭਾਵ, ਵੱਖ ਕਰਨ ਦੀ ਕਿਰਿਆ ਜਾਂ ਭਾਵ ; ਗੁਣ-ਦੋਸ਼ ਰਹਿਤ ਕਰਨ ਦਾ ਭਾਵ ।

+**तटाक**—[ਤਟਾਕ] ਪੁ. ਸਰੋਵਰ, ਤਾਲ, ਛੰਭ ।

**तटिनी**—[ਤਟਿਨੀ] ਇ. ਨਦੀ, ਦਰਿਆ ।

**तटी**—[ਤਟੀ] ਇ. ਕੰਢਾ, ਕਿਨਾਰਾ ; ਨਦੀ ; ਘਾਟੀ ।

**तड़**—[ਤੜ] ਪੁ. ਜ਼ਾਤ ਦਾ ਉਪ-ਵਿਭਾਗ, ਬਿਰਾਦਰੀ ; ਥੱਪੜ ਆਦਿ ਦੇ ਮਾਰਨ ਦਾ ਸ਼ਬਦ ।

**तड़कना**—[ਤੜਕਨਾ] ਕ੍ਰਿ. ਤੜ-ਤੜ ਸ਼ਬਦ ਕਰ ਕੇ ਫੁੱਟਣਾ ਜਾਂ ਟੁੱਟਣਾ, ਤਿੜਕਣਾ ; ਤੜਫਣਾ ; ਚਿੜਨਾ ; ਤੜਕਾ ਲਾਉਣਾ ।

**तड़का**—[ਤੜਕਾ] ਪੁ. ਸਵੇਰਾ, ਪਰਭਾਤ, ਅੰਮ੍ਰਿਤਵੇਲਾ ; ਤੜਕਣ ਦਾ ਕੰਮ ।

**तड़ग**—[ਤੜਗ] ਪੁ. ਤਲਾ, ਸਰੋਵਰ ।

**तड़तड़ाना**—[ਤੜਤੜਾਨਾ] ਕ੍ਰਿ. ਤੜ-ਤੜ ਦਾ ਸ਼ਬਦ ਹੋਣਾ, ਤਿੜ ਤਿੜ ਕਰਨਾ ।

**तड़तड़ाहट**—[ਤੜਤੜਾਹਟ] ਕ੍ਰਿ. ਤੜਤੜਾਉਣ ਦੀ ਕਿਰਿਆ, ਤੜ-ਤੜ ਦੀ ਆਵਾਜ਼ ।

**तड़ता**—[ਤੜਤਾ] ਇ. ਬਿਜਲੀ (ਆਕਾਸ਼ ਦੀ) ।

**तड़प**—[ਤੜਪ] ਇ. ਚਮਕ, ਭੜਕ, ਤੜਫਣ, ਤੱਲੋਮੱਛੀ ਹੋਣ ਤੋਂ ਭਾਵ, ਤੜਫ ।

**तड़पना**—[ਤੜਪਨਾ] ਕ੍ਰਿ. ਧੜਕਣਾ, ਹੱਥ-ਪੈਰ ਮਾਰਨੇ, ਤੜਫਣਾ, ਝਟਕਣਾ, ਜਾਨ ਤੋੜਨੀ ।

**तड़पाना**—[ਤੜਪਾਨਾ] ਕ੍ਰਿ. ਤੜਫਾਉਣਾ, ਤੰਗ ਕਰਨਾ ।

**तड़फना**—[ਤੜਫਨਾ] ਕ੍ਰਿ. ਵੇਖੋ ਤੜਪਨਾ (**तड़पना**)

**तड़बंदी (तड़बन्दी)**—[ਤੜਬੰਦੀ] ਇ. ਜਾਤ ਜਾਂ ਸਮਾਜ ਵਿਚ ਵੱਖ ਵੱਖ ਧੜੇ ਹੋਣ ਦਾ ਭਾਵ, ਧੜੇਬੰਦੀ ।

**तड़ाक**—[ਤੜਾਕ] ਪੁ. ਤਾਲ, ਸਰੋਵਰ ; ਇ. ਤੜਾਕੇ ਦਾ ਸ਼ਬਦ ; ਕ੍ਰਿ. ਵਿ. ਛੇਤੀ ਨਾਲ, ਤੁਰੰਤ, ਝਟਪਟ ।

**तड़ाका**—[ਤੜਾਕਾ] ਇ. ਨਦੀ ਜਾਂ ਸਮੁੰਦਰ ਦਾ ਕੰਢਾ ; ਚੋਟ ; ਕ੍ਰਿ. ਵਿ. ਤੁਰਤ, ਉਸੇ ਵੇਲੇ, ਜਲਦੀ ।

**तड़ाग**—[ਤੜਾਗ] ਪੁ. ਤਾਲ, ਸਰੋਵਰ, ਛੰਭ ।

**तड़ातड़**—[ਤੜਾਤੜ] ਕ੍ਰਿ. ਵਿ. ਤੜ-ਤੜ ਸ਼ਬਦ ਕਰਦੇ ਹੋਏ ; ਛੇਤੀ ਛੇਤੀ ।

**तड़ाना**—[ਤੜਾਨਾ] ਕ੍ਰਿ. ਤਾੜਨ ਲਈ ਕਿਸੇ ਦੂਸਰੇ ਨੂੰ ਲਾਉਣਾ ।

**तड़ावा**—[ਤੜਾਵਾ] ਇ. ਬਣਾਉਟੀ ਤੜਕ-ਭੜਕ ; ਛਲ, ਕਪਟ, ਧੋਖਾ ।

**तड़ित**—[ਤੜਿਤ] ਇ. ਬਿਜਲੀ ।

**तड़िया**—[ਤੜਿਯਾ] ਇ. ਸਮੁੰਦਰ ਦੇ ਕੰਢੇ ਦੀ ਹਵਾ ।

**तड़ी**—[ਤੜੀ] ਇ. ਧਮਕੀ, ਤੜੀ, ਛਲ, ਕਪਟ, ਧੋਖਾ ; ਬਹਾਨਾ ।

**तत्**—[ਤਤ੍] ਪੁ. ਰੱਬ ਦਾ ਨਾਂ ; ਹਵਾ ; ਪੜ. ਉਹ ।

**तत**—[ਤਤ] ਪੁ. ਵਾਜਾ ਜਿਸ ਵਿਚ ਵਜਾਉਣ ਲਈ ਤਾਰ ਲੱਗੇ ਹੋਏ ਹੋਣ ; ਪਿਤਾ ; ਪੁੱਤਰ ; ਹਵਾ ; ਵਿਸਥਾਰ ; ਤੱਤ ; ਵਿ. ਤਪਿਆ ਹੋਇਆ, ਤੱਤਾ ; ਫੈਲਿਆ ਹੋਇਆ ।

**ततपर**—[ਤਤਪਰ] ਵਿ. ਤਿਆਰ ।

**ततपड़ी**—[ਤਤਪੜੀ] ਇ. ਕੇਲੇ ਦਾ ਬੂਟਾ ।

**ततरी**—[ਤਤਰੀ] ਇ. ਇਕ ਫਲਾਂ ਵਾਲਾ ਰੁੱਖ ।

**ततसार**—[ਤਤਸਾਰ] ਇ. ਤਪਾਉਣ ਦਾ ਥਾਂ ।

**ततहड़ा**—[ਤਤਹੜਾ] ਪੁ. ਪਾਣੀ ਤੱਤਾ ਕਰਨ ਦਾ ਮਿੱਟੀ ਦਾ ਭਾਂਡਾ ।

**ततःप्रभृति**—[ਤਤ:ਪ੍ਰਭ੍ਰਿਤਿ] ਅਵ੍ਯ. ਓਦੋਂ ਤੋਂ, ਤਦੋਂ ਤੋਂ ।

**तताई**—[ਤਤਾਈ] ਇ. ਤੱਤੇ ਹੋਣ ਦੀ ਕਿਰਿਆ ਜਾਂ ਭਾਵ ।

**ततामह**—[ਤਤਾਮਹ] ਪੁ. ਦਾਦਾ, ਬਾਬਾ, ਬਾਪ ਦਾ ਬਾਪ ।

**ततारना**—[ਤਤਾਰਨਾ] ਕ੍ਰਿ. ਤੱਤੇ ਪਾਣੀ ਨਾਲ ਧੋਣਾ ।

**तति**—[ਤਤਿ] ਇ. ਪੰਗਤ ; ਫੈਲਾਉ ; ਸਟਹ ।

**ततैया**—[ਤਤੈਯਾ] ਇ. ਭਰਿੰਡ, ਲਾਲ ਰੰਗ ਦਾ ਭੂੰਡ, ਦੰਦਦੀਆ, ਡੇਹਮੂ ; ਵਿ. ਤੇਜ਼, ਫੁਰਤੀਲਾ, ਛੁਹਲਾ ; ਚਲਾਕ ।

**तत्काल**—[ਤਤ੍ਕਾਲ] ਕ੍ਰਿ. ਵਿ. ਇਸ ਵੇਲੇ, ਹੁਣੇ, ਉਸੇ ਵੇਲੇ, ਤੁਰਤ, ਛੇਤੀ, ਸ਼ਤਾਬੀ, ਜਲਦੀ, ਝਟਪਟ ; ਪੁ. ਵਰਤਮਾਨ ਕਾਲ ।

**तत्कालीन**—[ਤਤ੍ਕਾਲੀਨ] ਵਿ. ਉਸੇ ਵੇਲੇ ਦਾ ।

**तत्क्षण**—[ਤਤ੍ਕ੍ਸ਼ਣ] ਕ੍ਰਿ. ਵਿ. ਝਟਪਟ, ਤੁਰਤ, ਵੇਖੋ ਤਤ੍ਕਾਲ (तत्काल) ।

**तत्त**—[ਤੱਤ] ਪੁ. ਸਾਰ, ਨਿਚੋੜ, ਅਸਰ, ਮੰਤਵ ।

+**तत्ता**—[ਤੱਤਾ] ਵਿ. ਗਰਮ, ਤਪਿਆ ਹੋਇਆ, ਤੱਤਾ ।

**तत्तुल्य**—[ਤੱਤੁਲ੍ਯ] ਵਿ. ਉਸ ਵਰਗਾ, ਉਜੇਹਾ ।

**तत्थ**—[ਤੱਥ] ਵਿ. ਆਗੂ, ਪਰਧਾਨ, ਮੁਖੀਆ, ਮੁੱਖ ; ਪੁ. ਤਾਕਤ, ਸ਼ਕਤੀ ।

**तत्पद**—[ਤਤ੍ਪਦ] ਪੁ. ਨਿਰਵਾਣਪਦ, ਉਹ ਹਾਲਤ ਜਿਸ ਵਿਚ ਤ੍ਰਿਸ਼ਨਾ ਬਿਲਕੁਲ ਮਿਟ ਜਾਂਦੀ ਹੈ ।

**तत्पर**—[ਤਤ੍ਪਰ] ਵਿ. ਲੱਗਿਆ ਹੋਇਆ, ਜੁਟਿਆ ਹੋਇਆ, ਜਤਨ ਕਰਨ ਵਾਲਾ ; ਹੁਸ਼ਿਆਰ, ਚਤੁਰ ।

**तत्परता**—[ਤਤ੍ਪਰਤਾ] ਵਿ. ਚਤੁਰਾਈ, ਹੁਸ਼ਿਆਰੀ ; ਜੁਟੇ ਰਹਿਣ ਦਾ ਭਾਵ ।

**तत्पुरुष**—[ਤਤ੍ਪੁਰੁਸ਼] ਪੁ. ਇਕ ਸਮਾਸ ਦਾ ਨਾਂ ; ਰੱਬ, ਪਰਮਾਤਮਾ ।

**तत्पूर्व**—[ਤਤ੍ਪੂਰ੍ਵ] ਵਿ. ਸਭ ਤੋਂ ਪਹਿਲਾਂ, ਉਸ ਤੋਂ ਪਹਿਲਾਂ ।

**तत्प्रकार**—[ਤਤ੍ਪ੍ਰਕਾਰ] ਵਿ. ਉਸੇ ਤਰ੍ਹਾਂ, ਉਜੇਹਾ ।

**तत्र**—[ਤਤ੍ਰ] ਕ੍ਰਿ. ਵਿ. ਉਥੇ, ਉਸੇ ਥਾਂ ਤੇ ।

**तत्रभवान्**—[ਤਤ੍ਰਭਵਾਨ੍] ਵਿ. ਪੂਜ, ਮਾਨਯੋਗ ।

**तत्व**—[ਤਤ੍ਵ] ਪੁ. ਅਸਲੀਅਤ ; ਸਰੂਪ, ਪਰਮਾਤਮਾ ; ਸਾਰ, ਨਿਚੋੜ, ਮਤਲਬ ; ਜਲ, ਤੇਜ ; ਧਰਤੀ ; ਵਾਯੂ ਅਤੇ ਆਕਾਸ਼ ਪੰਜ ਤੱਤ ਹੁੰਦੇ ਹਨ ਸਤ, ਰਜ ਅਤੇ ਤਮ ; ਸਤ ; ਮੰਤਵ ।

**तत्वज्ञानी**—[ਤਤ੍ਵਗ੍ਯਾਨੀ] ਪੁ. ਜਿਸ ਨੇ ਸ੍ਰਿਸ਼ਟੀ ਦਾ ਮੂਲ ਜਾਣ ਲਿਆ ਹੋਵੇ, ਵਿਵੇਕੀ ।

**तत्वता**—[ਤਤ੍ਵਤਾ] ਇ. ਅਸਲੀਅਤ ।

**तत्वदर्शी**—[ਤਤ੍ਵਦਰ੍ਸ਼ੀ] ਪੁ. ਵੇਖੋ ਤਤ੍ਵਗ੍ਯਾਨੀ (तत्वज्ञानी); ਦਰਸ਼ਨ ਸ਼ਾਸਤਰ ਜਾਣਨ ਵਾਲਾ, ਦਾਰਸ਼ਨਕ ।

**तत्वदृष्टि**—[ਤਤ੍ਵਦ੍ਰਿਸ਼ਟਿ] ਇ. ਉਹ ਨਜ਼ਰ ਜੋ ਅਸਲ ਗੱਲ ਦਾ ਪਤਾ ਲਗਾ ਲਵੇ, ਗਿਆਨ ਦੀਆਂ ਅੱਖਾਂ ।

**तत्वभाव**—[ਤਤ੍ਵਭਾਵ] ਪੁ. ਸੁਭਾ, ਆਦਤ ।

**तत्वभाषी**—[ਤਤ੍ਵਭਾਸ਼ੀ] ਪੁ. ਉਹ ਮਨੁੱਖ ਜੋ ਸਾਫ਼-ਸਾਫ਼ ਤੇ ਅਸਲ ਗੱਲ ਕਹਿੰਦਾ ਹੋਵੇ ; ਵਿ. ਮੂੰਹਫਟ, ਸੱਚਾ ।

**तत्वमसी**—[ਤਤ੍ਵਮਸੀ] ਵਾਕ-ਅੰਸ਼, ਵੇਦਾਂਤ ਦਾ ਇਕ ਪਦ ਜਿਸਦਾ ਅਰਥ ਹੈ 'ਤੂੰ ਓਹੀ' ਅਰਥਾਤ "ਤੂੰ ਆਪ ਪਰਮਾਤਮਾ ਹੈਂ" ।

**तत्ववाद**—[ਤਤ੍ਵਵਾਦ] ਪੁ. ਦਰਸ਼ਨ ਸ਼ਾਸਤਰ ਸਬੰਧੀ ਵਿਚਾਰ ।

**तत्ववादी**—[ਤਤ੍ਵਵਾਦੀ] ਵਿ. ਜੋ ਅਸਲ ਤੇ ਸਾਫ਼-ਸਾਫ਼ ਗੱਲ ਕਰਦਾ ਹੋਵੇ ।

**तत्त्वविद्**—[ਤਤ੍ਵਵਿਦ੍] ਪੁ. ਪਰਮਾਤਮਾ, ਰੱਬ ।
**तत्त्वविद्या**—[ਤਤ੍ਵਵਿਦਯਾ] ਇ. ਦਰਸ਼ਨ, ਸ਼ਾਸਤਰ ।
**तत्त्ववेत्ता**—[ਤਤਵੇੱਤਾ] ਪੁ. ਜਿਸ ਨੂੰ ਅਸਲ ਜਾਂ ਤੱਤ ਦਾ ਪਤਾ ਹੋਵੇ, ਦਾਰਸ਼ਨਿਕ ।
**तत्त्वशास्त्र**—[ਤਤ੍ਵਸ਼ਾਸਤ੍ਰ] ਪੁ. ਵੇਖੋ 'ਤਤ੍ਵਵਿਦਯਾ' (तत्त्वविद्या) ।
**तत्त्वानुसंधान** (तत्त्वानुसन्धान)—[ਤਤ੍ਵਾਨੁਸੰਧਾਨ] ਪੁ. ਅਸਲੀਅਤ ਦੀ ਖੋਜ, ਸੱਚ ਦੀ ਖੋਜ ।
**तत्त्वावधान** [ਤਤ੍ਵਾਵਧਾਨ] ਪੁ. ਜਾਂਚ-ਪੜਤਾਲ, ਦੇਖ-ਰੇਖ ।
**तत्त्वावधायक**—[ਤਤ੍ਵਾਵਧਾਨਕ] ਪੁ. ਦੇਖ ਰੇਖ ਕਰਨ ਵਾਲਾ ਵਿਅਕਤੀ, ਨਿਰੀਖਿਅਕ ।
**तत्सदृश**—[ਤਤ੍ਸਦ੍ਰਿਸ਼] ਇ. ਉਸ ਵਰਗਾ, ਉਜੇਹਾ ।
**तत्सम**—[ਤਤ੍ਸਮ] ਪੁ. ਕਿਸੇ ਭਾਸ਼ਾ ਦਾ ਉਹ ਸ਼ਬਦ ਜਿਹੜਾ ਦੂਸਰੀਆਂ ਬੋਲੀਆਂ ਵਿਚ ਆਪਣੇ ਮੂਲ ਰੂਪ ਵਿਚ ਵਰਤਿਆ ਗਿਆ ਹੋਵੇ ।
**तथा**—[ਤਥਾ] ਅਵ੍ਯ. ਇਸੇ ਤਰ੍ਹਾਂ, ਇੰਜ ਹੀ, ਹੋਰ ; ਨੇੜੇ, ਲਾਗੇ ; ਪੁ. ਪਹਿਲਾਂ ਕਹੀ ਹੋਈ ਗੱਲ ; ਬਰਾਬਰੀ ; ਤਿਵੇਂ ।
**तथाकथित**—[ਤਥਾਕਥਿਤ] ਵਿ. ਨਾਂ ਮਾਤਰ ਦਾ ।
**तथागत**—[ਤਥਾਗਤ] ਪੁ. ਮਹਾਤਮਾ ਬੁੱਧ ਦਾ ਇਕ ਨਾਂ ।
**तथापि**—[ਤਥਾਪਿ] ਅਵ੍ਯ. ਫੇਰ ਵੀ, ਤਾਂ ਵੀ, ਤਦ ਵੀ ।
**तथाविध**—[ਤਥਾਵਿਦ] ਵਿ. ਉਸ ਪ੍ਰਕਾਰ ਦਾ ।
**तथास्तु**—[ਤਥਾਸਤੁ] ਅਵ੍ਯ. ਇਵੇਂ ਹੀ ਹੋਵੇ, ਮੰਗੇ ਅਨੁਸਾਰ ਵਰ ਦੇਣਾ ।
**तथैव**—[ਤਥੈਵ] ਅਵ੍ਯ. ਉਂਜ, ਉਸੀ ਤਰ੍ਹਾਂ, ਉਵੇਂ, ਜਿਕੁਰ ।
**तथ्य**—[ਤਥ੍ਯ] ਪੁ. ਸਚਾਈ, ਅਸਲ, ਯਥਾਰਥਤਾ, ਸੱਚ ।
**तथ्यभाषी**—[ਤਥ੍ਯਭਾਸ਼ੀ] ਵਿ. ਸੱਚੀ ਗੱਲ ਕਹਿਣ ਵਾਲਾ, ਸੱਚਾ ।
**तथ्यवादी**—[ਤਥ੍ਯਵਾਦੀ] ਵਿ. ਸੱਚੀ ਗੱਲ ਕਹਿਣ ਵਾਲਾ, ਸੱਚਾ ।
**तथ्यानुसंधान** (तथ्यानुसन्धान)—[ਤਥ੍ਯਾਨੁਸੰਧਾਨ] ਪੁ. ਅਸਲ ਗਿਆਨ ਦੀ ਖੋਜ ।
**तद्**—[ਤਦ੍] ਕ੍ਰਿ. ਵਿ. ਤਦ, ਓਦੋਂ, ਉਸ ਸਮੇਂ, ਉਸ ਵੇਲੇ ; ਵਿ. ਉਹ ।
**तदंतर** (तदन्तर)—[ਤਦੰਤਰ] ਅਵ੍ਯ. ਉਸ ਪਿਛੋਂ, ਉਸ ਮਗਰੋਂ ।
**तदनंतर** (तदनन्तर)—[ਤਦਨੰਤਰ] ਕ੍ਰਿ. ਵਿ. ਉਸ ਪਿੱਛੋਂ, ਉਸ ਮਗਰੋਂ ।
**तदनु**—[ਤਦਨੁ] ਵਿ. ਉਂਜ ; ਵੇਖੋ 'ਤਦੰਤਰ' (तदंतर) ।
**तदनुरूप**—[ਤਦਨੁਰੂਪ] ਵਿ. ਉਸ ਵਰਗਾ, ਉਜੇਹਾ ।
**तदनुसार**—[ਤਦਨੁਸਾਰ] ਵਿ. ਪਹਿਲਾਂ ਵਾਲੇ ਦੇ ਮੁਤਾਬਿਕ ।
**तदपि**—[ਤਦਪਿ] ਅਵ੍ਯ. ਤਾਂ ਵੀ, ਫੇਰ ਵੀ ।
**तदबीर**—[ਤਦਬੀਰ] ਇ. ਜੁਗਤ, ਤਰਕੀਬ, ਸੋਚ ਵਿਚਾਰ ।
**तदा**—[ਤਦਾ] ਅਵ੍ਯ. ਉਸ ਵੇਲੇ, ਤਦ, ਉਦੋਂ ।
**तदाकार**—[ਤਦਾਕਾਰ] ਵਿ. ਉਸ ਵਰਗਾ, ਉਸੀ ਸ਼ਕਲ ਦਾ ; ਕਿਸੇ ਕੰਮ ਵਿਚ ਜੁਟਿਆ ਹੋਇਆ, ਮਗਨ ।
**तदारुक**—[ਤਦਾਰੁਕ] ਪੁ. ਖੋਈ ਹੋਈ ਚੀਜ਼ ਜਾਂ ਨੱਸੇ ਹੋਏ ਅਪਰਾਧੀ ਦੀ ਖੋਜ ; ਦੰਡ, ਸਜ਼ਾ ; ਬੰਦੋਬਸਤ, ਪ੍ਰਬੰਧ ।
**तदीय**—[ਤਦੀਯ] ਵਿ. ਉਸ ਨਾਲ ਸਬੰਧ ਰੱਖਣ ਵਾਲਾ, ਉਸ ਦਾ ।
**तदुपरांत** (तदुपरान्त)—[ਤਦੁਪਰਾਂਤ] ਕ੍ਰਿ. ਵਿ. ਉਸ ਪਿਛੋਂ, ਉਸ ਮਗਰੋਂ ।
**तदुपरि**—[ਤਦੁਪਰਿ] ਕ੍ਰਿ. ਵਿ. ਉਸ ਉੱਤੇ ।
**तद्गुण**—[ਤਦ੍ਗੁਣ] ਪੁ. ਇਕ ਅਲੰਕਾਰ ।
**तद्दिन**—[ਤੱਦਿਨ] ਪੁ. ਉਹ ਦਿਹਾੜਾ, ਉਸ ਵੇਲੇ, ਤਦੋਂ, ਤਿਸ ਦਿਨ ।
**तद्देशीय**—[ਤਦ੍ਦੇਸ਼ੀਯ] ਵਿ. ਉਸ ਦੇਸ਼ ਦਾ ।
**तद्धन**—[ਤੱਧਨ] ਵਿ. ਕੰਜੂਸ, ਸੂਮ ।
**तद्धित**—[ਤੱਧਿਤ] ਪੁ. ਵਿਆਕਰਣ ਵਿਚ ਇਕ ਪ੍ਰਤ੍ਯਯ ਜਿਸ ਨੂੰ ਸੰਗਿਆ (ਨਾਉਂ) ਨਾਲ ਜੋੜ ਕੇ ਭਾਵਵਾਚਕ ਸੰਗਿਆ ਬਣਾਈ ਜਾਂਦੀ ਹੈ ; ਇਸ ਤਰ੍ਹਾਂ ਬਣਿਆ ਸ਼ਬਦ ।
**तद्भव**—[ਤਦ੍ਭਵ] ਪੁ. ਸੰਸਕ੍ਰਿਤ ਦੇ ਸ਼ਬਦ ਦਾ ਵਿਗੜਿਆ ਹੋਇਆ ਰੂਪ ।
**तद्रूप**—[ਤਦ੍ਰੂਪ] ਵਿ. ਉਸ ਤਰ੍ਹਾਂ ਦਾ, ਉਸ ਵਰਗਾ, ਨਿਆਈਂ, ਵਾਕਰ, ਬਰਾਬਰ, ਤਿਸ ਜਿਹਾ, ਉਜਿਹਾ ।
**तद्रूपता**—[ਤਦ੍ਰੂਪਤਾ] ਇ. ਸਮਾਨਤਾ ।
**तद्वत्**—[ਤਦ੍ਵਤ੍] ਅਵ੍ਯ. ਸਮਾਨ, ਉਸ ਜਿਹਾ ।
**तन**—[ਤਨ] ਪੁ. ਦੇਹ, ਸਰੀਰ ।
**तनतना**—[ਤਨਤਨਾ] ਪ. ਰੋਹਬ-ਦਾਬ ; ਗੁੱਸਾ, ਤੜੀ, ਧਮਕੀ ।
**तनतनाना**—[ਤਨਤਨਾਨਾ] ਕ੍ਰਿ. ਰੋਹਬ ਦਿਖਾਉਣਾ ; ਗੁੱਸਾ ਕਰਨਾ ਤੜੀ ਦੇਣਾ ।
**तनना**—[ਤਨਨਾ] ਕ੍ਰਿ. ਤਣਨਾ ।
**तनपात**—[ਤਨਪਾਤ] ਪੁ. ਮੌਤ, ਮਿਰਤੂ ।
**तनपोषक**—[ਤਨਪੋਸ਼ਕ] ਵਿ. ਮਤਲਬੀ, ਖ਼ੁਦਗਰਜ਼, ਸੁਆਰਥੀ ।
**तनमय**—[ਤਨਮਯ] ਵਿ. ਵੇਖੋ 'ਤਨ੍ਮਯ' (तन्मय) ।
**तनय**—[ਤਨਯ] ਪੁ. ਪੁੱਤਰ, ਲੜਕਾ, ਬੇਟਾ, ਮਰਦਾਵੀਂ ਉਲਾਦ ।

तनया—[ਤਨਯਾ] ਇ. ਪੁੱਤਰੀ, ਬੇਟੀ, ਧੀ, ਜ਼ਨਾਨੀ ਉਲਾਦ ; ਕਾਲੀ ਤੁਲਸੀ ; ਘੀ ਕੁਆਰ ।
तनवाना—[ਤਨਵਾਨਾ] ਕ੍ਰਿ. ਤਣਵਾਉਣਾ ।
तनसल—[ਤਨਸਲ] ਪੁ. ਬਿਲੌਰ ਪੱਥਰ ।
तना—[ਤਨਾ] ਪੁ. ਤਣਾ ।
तनाई—[ਤਨਾਈ] ਇ. ਤੰਬੂ ਦੇ ਬੰਨ੍ਹਣ ਦੀ ਰੱਸੀ ।
तनाकु—[ਤਨਾਕੁ] ਕ੍ਰਿ. ਵਿ. ਤਨਿਕ, ਥੋੜਾ ਕੁ ।
तनाना—[ਤਨਾਨਾ] ਕ੍ਰਿ. ਤਨਵਾਉਣਾ ।
तनाब—[ਤਨਾਬ] ਇ. ਵੇਖੋ 'ਤਨਾਈ' (तनाई) ।
तनाव—[ਤਨਾਵ] ਪੁ. ਤਾਣਨ ਦਾ ਭਾਵ ਜਾਂ ਕਿਰਿਆ ; ਉਹ ਰੱਸੀ ਜਿਸ ਤੇ ਧੋਬੀ ਕਪੜੇ ਸੁਕਾਉਂਦਾ ਹੈ ; ਡੋਰੀ ।
तनि, तनिक—[ਤਨਿ, ਤਨਿਕ] ਕ੍ਰਿ. ਵਿ. ਥੋੜਾ, ਘੱਟ, ਛੋਟਾ, ਭੋਰਾ ਕੁ, ਮਾਮੂਲੀ ।
तनिका—[ਤਨਿਕਾ] ਇ. ਉਹ ਰੱਸੀ ਜਿਸ ਨਾਲ ਕੋਈ ਚੀਜ਼ ਬੰਨ੍ਹੀ ਜਾਏ, ਤਣੀ ।
तनिया—[ਤਨਿਯਾ] ਇ. ਲੰਗੋਟ, ਲੰਗੋਟੀ, ਕਛਣੀ, ਜਾਂਘੀਆ ; ਚੋਲੀ ।
तनिष्ठ—[ਤਨਿਸ਼੍ਠ] ਵਿ. ਬਹੁਤ ਮਾੜਾ ਹੋਵੇ ਦੁਬਲਾ-ਪਤਲਾ, ਕਮਜ਼ੋਰ ।
तनी—[ਤਨੀ] ਇ. ਕੱਸਣ ਦੀ ਡੋਰੀ ; ਵਿ. ਵੇਖੋ 'ਤਨਿਕ' (तनिक) ।
तनु—[ਤਨੁ] ਇ. ਸਰੀਰ, ਦੇਹ ; ਚਮੜਾ, ਖੱਲ ; ਜਨਮ ਕੁੰਡਲੀ ਵਿਚ ਲਗਨ ਦਾ ਥਾਂ ; ਔਰਤ ; ਵਿ. ਕਮਜ਼ੋਰ, ਦੁਬਲਾ-ਪਤਲਾ ; ਥੋੜਾ, ਘੱਟ ; ਨਰਮ ; ਸੋਹਣਾ ; ਕੋਮਲ ।
तनुज—[ਤਨੁਜ] ਪੁ. ਪੁੱਤਰ, ਬੇਟਾ, ਮਰਦਾਵੀਂ ਉਲਾਦ ।
तनुजा—[ਤਨੁਜਾ] ਇ. ਧੀ, ਬੇਟੀ, ਪੁੱਤਰੀ ।
तनुता—[ਤਨੁਤਾ] ਇ. ਕਮਜ਼ੋਰੀ ; ਛੁਟਾਈ, ਛੋਟਾਪਣ ।
तनुत्र, तनुत्राण—[ਤਨੁਤ੍ਰ, ਤਨੁਤ੍ਰਾਣ] ਪੁ. ਉਹ ਚੀਜ਼ ਜਿਸ ਨਾਲ ਸਰੀਰ ਦਾ ਬਚਾਉ ਹੋਵੇ, ਸੰਜੋਇ, ਕਵਚ ।
तनुपात—[ਤਨੁਪਾਤ] ਪੁ. ਮੌਤ ।
तनुभव—[ਤਨੁਭਵ] ਪੁ. ਪੁੱਤਰ, ਬੇਟਾ ।
तनुभस्त्रा—[ਤਨੁਭਸ੍ਤ੍ਰਾ] ਇ. ਨੱਕ ।
तनुभाव—[ਤਨੁਭਾਵ] ਪੁ. ਕਮਜ਼ੋਰ ਆਦਮੀ ।
तनुभृत्—[ਤਨੁਭ੍ਰਿਤ੍] ਵਿ. ਦੇਹ ਧਾਰੀ, ਸਰੀਰ ਧਾਰਨ ਕਰਨ ਵਾਲਾ ।
तनुमध्या—[ਤਨੁਮਧ੍ਯਾ] ਵਿ. ਪਤਲੇ ਲੱਕ ਵਾਲੀ ; ਇ. ਇਕ ਛੰਦ ।
तनुरस—[ਤਨੁਰਸ] ਪੁ. ਪਸੀਨਾ, ਮੁੜ੍ਹਕਾ ।
तनुराग—[ਤਨੁਰਾਗ] ਪੁ. ਕੇਸਰ, ਕਸਤੂਰੀ ਨਾਲ ਬਣਾਇਆ ਹੋਇਆ ਵਟਣਾ ।
तनुरुह—[ਤਨੁਰੁਹ] ਪੁ. ਸਰੀਰ ਦੇ ਵਾਲ, ਰੋਂਗਟੇ, ਲੂੰ ਕੰਡੇ ।
तनुवात—[ਤਨੁਵਾਤ] ਪੁ. ਥੋੜੀ ਹਵਾ ਵਾਲੀ ਥਾਂ ; ਇਕ ਨਰਕ ਦਾ ਨਾਂ ।
तनुवार—[ਤਨੁਵਾਰ] ਪੁ. ਕਵਚ, ਬਖ਼ਤਰ, ਸੰਜੋਇ ।
तनुसर—[ਤਨੁਸਰ] ਪੁ. ਪਸੀਨਾ, ਮੁੜ੍ਹਕਾ ।
तनूह्रद—[ਤਨੂਹ੍ਰਦ] ਪੁ. ਟੱਟੀ ਫਿਰਨ ਦਾ ਰਸਤਾ, ਗੁਦਾ ਦਾ ਛੇਕ ਜਿੱਥੋਂ ਦੀ ਟੱਟੀ ਆਉਂਦੀ ਹੈ ।
तनू—[ਤਨੂ] ਪੁ. ਪੁੱਤਰ, ਬੇਟਾ ; ਪਰਜਾਪਤੀ ; ਗਊ ; ਸਰੀਰ ।
तनूज—[ਤਨੂਜ] ਪੁ. ਵੇਖੋ 'ਤਨੁਜ' (तनुज) ।
तनूजा—[ਤਨੂਜਾ] ਇ. ਵੇਖੋ 'ਤਨੁਜਾ' (तनुजा) ।
तनूत्यज—[ਤਨੂਤ੍ਯਜ] ਵਿ. ਸਰੀਰ ਛੱਡਣ ਵਾਲਾ ।
तनूद्भव—[ਤਨੂਦ੍ਭਵ] ਪੁ. ਇ. ਵੇਖੋ ਤਨੁਭਵ (तनुभव) ।
तनूनप—[ਤਨੂਨਪ] ਪੁ. ਘਿਉ ।
तनूपा—[ਤਨੂਪਾ] ਪੁ. ਉਹ ਅੱਗ ਜਿਸ ਨਾਲ ਖਾਧਾ ਅੰਨ ਪਚਦਾ ਹੈ ; ਵਿ. ਸਰੀਰ ਦੀ ਰੱਖਿਆ ਕਰਨ ਵਾਲਾ ।
तनूनपात्—[ਤਨੂਨਪਾਤ੍] ਪੁ. ਚਿਤਰਾ ਬੂਟੀ ; ਅੱਗ ; ਘਿਉ ।
तनूर—[ਤਨੂਰ] ਪੁ. ਵੇਖੋ 'ਤੰਦੂਰ' (तंदूर) ।
तनूरुह—[ਤਨੂਰੁਹ] ਪੁ. 'ਤਨੁਰੁਹ' (तनुरुह) ।
+तनेना—[ਤਨੇ[illegible]] [illegible] ਟੇਢਾ ; ਖਿਚਿਆ ਹੋਇਆ ; ਕੁਮੈਲਾ ।
तनै—[ਤਨੈ] ਪੁ. ਵੇਖੋ 'ਤਨਯ' (तनय) ।
तनैना—[ਤਨੈਨਾ] ਵਿ. ਵੇਖੋ 'ਤਨੇਨਾ' (तनेना) ।
तनैया—[ਤਨੈਯਾ] ਇ. ਵੇਖੋ 'ਤਨਯਾ' (तनया) ।
तनैला—[ਤਨੈਲਾ] ਪੁ. ਖ਼ੁਸ਼ਬੂਦਾਰ ਫੁੱਲਾਂ ਦਾ ਇਕ ਬੂਟਾ ।
तनोज—[ਤਨੋਜ] ਪੁ. ਪੁੱਤਰ ; ਰੋਂਗਟੇ ।
तनोरुह—[ਤਨੋਰੁਹ] ਪੁ. ਵੇਖੋ 'ਤਨੂਰੁਹ' (तनूरुह) ।
तन्न—[ਤੰਨ] ਪੁ. ਤਾਣੇ ਦਾ ਸੂਤ ਜੋ ਤਾਣਿਆ ਜਾਂਦਾ ਹੈ ; ਇਹੋ ਜਿਹਾ ਪਦਾਰਥ ਜਿਸ ਤੇ ਕੋਈ ਚੀਜ਼ ਤਾਣੀ ਜਾਂਦੀ ਹੈ ।
तन्नी—[ਤੰਨੀ] ਇ. ਲੋਹੇ ਦੀ ਮੈਲ ਖੁਰਚਣ ਦੀ ਖੁਰਚਣੀ ; ਜਹਾਜ਼ ਦੇ ਮਸਤੂਲ ਦੀ ਜੜ ਵਿਚ ਬੰਨ੍ਹਿਆ ਹੋਇਆ ਰੱਸਾ ; ਤੱਕੜੀ ਦੇ ਪਲੜੇ ਦੀ ਰੱਸੀ ।
तन्मय—[ਤਨ੍ਮਯ] ਵਿ. ਲੀਨ, ਇਕਾਗਰ ।
तन्मयता—[ਤਨ੍ਮਯਤਾ] ਇ. ਇਕਾਗਰਤਾ, ਲਗਨ, ਲੀਨਤਾ ।
तन्मात्र—[ਤਨ੍ਮਾਤ੍ਰ] ਪੁ. ਸਾਂਖ ਮਤ ਦੇ ਮੁਤਾਬਿਕ ਪੰਜਭੂਤ ਸ਼ਬਦ, ਸਪਰਸ਼, ਰੂਪ, ਰਸ, ਗੰਧ ਦਾ ਸੂਖਮ ਰੂਪ ।

**तन्मात्रा**—[ਤਨ੍ਮਾਤ੍ਰਾ] ਵੇਖੋ 'ਤਨ੍ਮਾਤ੍ਰ' (तन्मात्र) ।

**तन्वंगी (तन्वङ्गी)**—[ਤਨ੍ਵੰਗੀ] ਵਿ. ਨਾਜ਼ੁਕ, ਪਤਲੇ ਅੰਗਾਂ ਵਾਲੀ ।

**तन्विनी, तन्वी**—[ਤਨ੍ਵਿਨੀ, ਤਨ੍ਵੀ] ਇ. ਇਕ ਛੰਦ ਦਾ ਨਾਂ, ਦੁਬਲੀ-ਪਤਲੀ ਤੀਵੀਂ ।

**तप**—[ਤਪ] ਪੁ. ਸਰੀਰ ਨੂੰ ਕਸ਼ਟ ਦੇ ਕੇ ਮਨ ਇਕਾਗਰ ਕਰਨ ਦੀ ਕਿਰਿਆ, ਤਪੱਸਿਆ ; ਗਰਮੀ ਦਾ ਮੌਸਮ ; ਤਾਪ, ਅੱਗ ।

**तपः प्रभाव**—[ਤਪ: ਪ੍ਰਭਾਵ] ਪੁ. ਭਗਤੀ ਦਾ ਪਰਭਾਵ, ਤਪੱਸਿਆ ਦਾ ਅਸਰ ।

**तपकना**—[ਤਪਕਨਾ] ਕ੍ਰਿ. ਉਛੱਲਣਾ, ਧੜਕਣਾ ; ਵੇਖੋ 'ਟਪਕਨਾ' (टपकना) ।

**तपचाक**—[ਤਪਚਾਕ] ਪੁ. ਇਕ ਤਰ੍ਹਾਂ ਦਾ ਤੁਰਕੀ ਘੋੜਾ ।

**तपड़ी**—[ਤਪੜੀ] ਇ. ਛੋਟਾ ਟਿੱਬਾ ; ਇਕ ਤਰ੍ਹਾਂ ਦਾ ਫਲ ।

**तपती**—[ਤਪਤੀ] ਇ. ਸੂਰਜ ਦੀ ਧੀ ਦਾ ਨਾਂ, ਇਕ ਨਦੀ, ਤਾਪਤੀ ।

**तपन**—[ਤਪਨ] ਪੁ. ਸੂਰਜ ; ਭਿਲਾਵੇ ਦਾ ਰੁੱਖ ; ਅੱਕ ; ਗਰਮੀ ਦਾ ਮੌਸਮ ; ਇਕ ਨਰਕ, ਸੂਰਜਕਾਂਤ ਮਣੀ ; ਅਰਣੀ ਦਾ ਰੁੱਖ ; ਜਲਨ, ਦਾਹ, ਤਾਪ ; ਅੱਗ ; ਧੁੱਪ ; ਸ਼ਿਵ ; ਆਪਣੇ ਪ੍ਰੇਮੀ ਦੇ ਵਿਯੋਗ ਵਿਚ ਨਾਇਕਾ ਦਾ ਹਾਵ-ਭਾਵ ਜਾਂ ਕਿਰਿਆ ।

**तपनक**—[ਤਪਨਕ] ਪੁ. ਇਕ ਤਰ੍ਹਾਂ ਦਾ ਧਾਨ ।

**तपनकर**—[ਤਪਨਕਰ] ਪੁ. ਸੂਰਜ ਦੀ ਕਿਰਣ ।

**तपनतनय**—[ਤਪਨਤਨਯ] ਪੁ. ਸੂਰਜ ਦਾ ਪੁੱਤਰ-ਯਮ, ਸ਼ਨੀ, ਸੁਗਰੀਵ ਆਦਿ ।

**तपनतनया**—[ਤਪਨਤਨਯਾ] ਇ. ਜੰਡੀ ; ਜਮਨਾ ਨਦੀ ।

**तपनांशु**—[ਤਪਨਾਂਸ਼ੁ] ਪੁ. ਸੂਰਜ ਦੀ ਕਿਰਣ ।

**तपना**—[ਤਪਨਾ] ਕ੍ਰਿ. ਤਪਣਾ, ਗਰਮ ਹੋਣਾ ; ਗੁੱਸੇ ਵਿਚ ਆਉਣਾ ; ਤਪ ਕਰਨਾ ; ਦੁਖੀ ਹੋਣਾ ; ਫੋਕੇ ਕੰਮਾਂ ਵਿਚ ਪੈਸਾ ਖਰਚ ਕਰਨਾ ।

**तपनि**—[ਤਪਨਿ] ਇ. ਵੇਖੋ 'ਤਪਨਾ' (तपना) ।

**तपनी**—[ਤਪਨੀ] ਇ. ਉਹ ਥਾਂ ਜਿਥੇ ਬੈਠ ਕੇ ਪਾਲੇ ਦੇ ਦਿਨਾਂ ਵਿਚ ਲੋਕ ਸੇਕਦੇ ਹਨ ; ਤਪ, ਤਪੱਸਿਆ ; ਗੋਦਾਵਰੀ ਨਦੀ ।

**तपनीय**—[ਤਪਨੀਯ] ਪੁ. ਸੋਨਾ ; ਧਤੂਰਾ ।

**तपनेष्ट**—[ਤਪਨੇਸ਼੍ਟ] ਪੁ. ਤਾਂਬਾ ।

**तपभूमि**—[ਤਪਭੂਮਿ] ਇ. ਵੇਖੋ ਤਪੋ ਭੂਮਿ (तपोभूमि) ।

**तपराशि**—[ਤਪਰਾਸ਼ਿ] ਪੁ. ਵੇਖੋ ਤਪੋਰਾਸ਼ਿ (तपोराशि) ।

**तपलोक**—[ਤਪਲੋਕ] ਪੁ. ਵੇਖੋ ਤਪੋਲੋਕ (तपोलक) ।

**तपवाना**—[ਤਪਵਾਨਾ] ਕ੍ਰਿ. ਤੱਤਾ ਕਰਾਉਣਾ ; ਫਜ਼ੂਲ ਖਰਚ ਕਰਾਉਣਾ ।

**तपश्चरण**—[ਤਪਸ਼੍ਚਰਣ] ਪੁ. ਵੇਖੋ ਤਪ (तप) ।

**तपश्चर्या**—[ਤਪਸ਼੍ਚਰ੍ਯਾ] ਇ. ਵੇਖੋ ਤਪ (तप) ।

**तपस**—[ਤਪਸ] ਪੁ. ਚੰਨ ; ਸੂਰਜ ; ਪੰਖੇਰੂ ; ਤਪੱਸਿਆ ।

**तपसा**—[ਤਪਸਾ] ਇ. ਤਪੱਸਿਆ ; ਤਾਪਤੀ ਨਦੀ ।

**तपसाली**—[ਤਪਸਾਲੀ] ਵਿ. ਤਪੱਸਵੀ, ਤਪ ਕਰਨ ਵਾਲਾ ।

+ **तपसी**—[ਤਪਸੀ] ਵਿ. ਤਪੱਸਿਆ ਕਰਨ ਵਾਲਾ, ਤਪੀਆ, ਤਪੱਸਵੀ ।

**तपस्तक्ष**—[ਤਪਸ੍ਤਕ੍ਸ਼] ਪੁ. ਇੰਦਰ ਦੇਵਤਾ ।

**तपस्पति**—[ਤਪਸ੍ਪਤਿ] ਪੁ. ਵਿਸ਼ਨੂੰ ।

**तपस्या**—[ਤਪਸ੍ਯਾ] ਇ. ਸਰੀਰ ਨੂੰ ਕਲੇਸ਼ ਦੇ ਕੇ ਭਜਨ ਕਰਨ ਦੀ ਕਿਰਿਆ ; ਤਪ ; ਫੱਗਣ ਦਾ ਮਹੀਨਾ ।

**तपस्विता**—[ਤਪਸ੍ਵਿਤਾ] ਇ. ਤਪੱਸਵੀ ਹੋਣ ਦੀ ਹਾਲਤ, ਤਪ ।

**तपस्विनी**—[ਤਪਸ੍ਵਿਨੀ] ਇ. ਤਪ ਕਰਨ ਵਾਲੀ ਇਸਤ੍ਰੀ, ਮੰਤਣੀ ; ਜਟਾਮਾਸੀ ਬੂਟੀ ; ਵੱਡੀ ਗੋਰਖਮੁੰਡੀ ; ਪਤੀਬਰਤਾ ਜਾਂ ਸਤੀ ਔਰਤ ।

**तपस्वी**—[ਤਪਸ੍ਵੀ] ਵਿ. ਤਪ ਕਰਨ ਵਾਲਾ, ਤਪਸਵੀ, ਗਰੀਬ ; ਦੁੱਖੀ ; ਪੁ. ਘੀਕੁਆਰ ; ਨਾਰਦ ; ਤਪਸੀ ਨਾਂ ਦੀ ਮੱਛੀ ।

**तपा**—[ਤਪਾ] ਪੁ. ਤਪੱਸਵੀ, ਤਪੀਆ ; ਵਿ. ਤਪ ਵਿਚ ਲਗਿਆ ਹੋਇਆ ।

**तपात्यय**—[ਤਪਾਤ੍ਯਯ] ਪੁ. ਬਰਸਾਤ, ਵਰਖਾ ਦੀ ਰੁੱਤ ।

**तपानल**—[ਤਪਾਨਲ] ਪੁ. ਤਪਤੇਜ ।

**तपाना**—[ਤਪਾਨਾ] ਕ੍ਰਿ. ਗਰਮ ਕਰਨਾ ; ਦੁੱਖ ਦੇਣਾ ।

**तपावंत (तपावन्त)**—[ਤਪਾਵੰਤ] ਪੁ. ਤਪ ਕਰਨ ਵਾਲਾ ਵਿਅਕਤੀ, ਤਪੀਆ ।

**तपाव**—[ਤਪਾਵ] ਪੁ. ਤਾਪ, ਗਰਮੀ, ਤਾਅ ।

**तपित**—[ਤਪਿਤ] ਵਿ. ਗਰਮ, ਤਪਿਆ ਹੋਇਆ, ਤੱਤਾ ।

**तपिश**—[ਤਪਿਸ਼] ਇ. ਤਾਅ, ਗਰਮੀ, ਤਪਸ਼ ।

**तपी**—[ਤਪੀ] ਵਿ. ਤਪ ਕਰਨ ਵਾਲਾ ; ਪੁ. ਤਪੱਸਵੀ ।

**तपु**—[ਤਪੁ] ਪੁ. ਸੂਰਜ ; ਅੱਗ ; ਵੈਰੀ ; ਗਰਮ, ਤੱਤਾ ; ਗਰਮ ਕਰਨ ਵਾਲਾ ।

**तपेला**—[ਤਪੇਲਾ] ਪੁ. ਭੱਠੀ ।

**पतोज**—[ਤਪੋਜ] ਵਿ. ਤਪ ਤੋਂ ਜਾਂ ਅੱਗ ਤੋਂ ਪੈਦਾ ਹੋਣ ਵਾਲਾ ।

**तपोजा**—[ਤਪੋਜਾ] ਇ. ਪਾਣੀ ।

**तपोड़ी**—[ਤਪੋੜੀ] ਇ. ਲੱਕੜ ਦਾ ਇਕ ਤਰ੍ਹਾਂ ਦਾ ਭਾਂਡਾ ।

**तपोदान**—[ਤਪੋਦਾਨ] ਪੁ. ਇਕ ਮਸ਼ਹੂਰ ਤੀਰਥ ।

**तपोधन**—[ਤਪੋਧਨ] ਪੁ. ਵੱਡਾ ਤਪੱਸਵੀ, ਮਹਾਨ ਤਪੀਸ਼ਰ ।

**तपोधना**—[ਤਪੋਧਨਾ] ਇ. ਗੋਰਖਮੁੰਡੀ ।

**तपोधर्म**—[ਤਪੋਧਰਮ] ਪੁ. ਤਪੱਸਵੀ, ਤਪੀਆ ।

**तपोधाम**—[ਤਪੋਧਾਮ] ਪੁ. ਤੀਰਥ ।

**तपोनिधि**—[ਤਪੋਨਿਧਿ] ਵੇਖੋ ਤਪੋਧਨ (**तपोधन**) ।

**तपोनिष्ठ**—[ਤਪੋਨਿਸ਼ਠ] ਪੁ. ਤਪੀਆ ।

**तपोबन**—[ਤਪੋਬਨ] ਪੁ. ਵੇਖੋ ਤਪੋਵਨ (**तपोवन**) ।

**तपोबल**—[ਤਪੋਬਲ] ਪੁ. ਤਪ ਦਾ ਪ੍ਰਭਾਵ ਜਾਂ ਸ਼ਕਤੀ ।

**तपोभूमि**—[ਤਪੋਭੂਮਿ] ਇ. ਤਪ ਕਰਨ ਦੀ ਥਾਂ ।

**तपोमय**—[ਤਪੋਮਯ] ਪੁ. ਰੱਬ, ਪਰਮਾਤਮਾ ।

**तपोमूर्ति**—[ਤਪੋਮੂਰਤਿ] ਪੁ. ਰੱਬ, ਪਰਮਾਤਮਾ ; ਤਪੱਸਵੀ ।

**तपोरति**—[ਤਪੋਰਤਿ] ਪੁ. ਤਪੱਸਵੀ ।

**तपोराशि**—[ਤਪੋਰਾਸ਼ਿ] ਪੁ. ਵੱਡਾ ਤਪੱਸਵੀ, ਮਹਾਂ ਤਪੀਸ਼ਰ ।

**तपोलोक**—[ਤਪੋਲੋਕ] ਪੁ. ਉਤਲੇ ਸੱਤਾਂ ਲੋਕਾਂ ਵਿੱਚੋਂ ਛੇਵਾਂ ਲੋਕ ।

**तपोवन**—[ਤਪੋਵਨ] ਪੁ. ਉਹ ਬਣ ਜਿਥੇ ਸਾਧੂ ਲੋਕ ਤਪ ਕਰਦੇ ਹਨ ।

**तपोवृद्ध**—[ਤਪੋਵ੍ਰਿੱਧ] ਵਿ. ਜੋ ਤਪ ਕਰ ਕੇ ਸ੍ਰੇਸ਼ਟ ਮੰਨਿਆ ਗਿਆ ਹੋਵੇ ।

**तपोनी**—[ਤਪੋਨੀ] ਇ. ਠੱਗਾਂ ਦੀ ਇਕ ਰਸਮ ।

**तप्त**—[ਤਪ੍ਤ] ਵਿ. ਤਪਾਇਆ ਹੋਇਆ, ਗਰਮ ; ਦੁੱਖੀ ।

**तप्तकुंड** (तप्तकुण्ड)—[ਤਪ੍ਤਕੁੰਡ] ਪੁ. ਤੱਤੇ ਪਾਣੀ ਦਾ ਚਸ਼ਮਾ ਜਾਂ ਕੁੰਡ ।

**तप्तमाष**—[ਤਪ੍ਤਮਾਸ਼] ਪੁ. ਅਪਰਾਧੀ ਤੇ ਨਿਰਅਪਰਾਧੀ ਦਾ ਨਿਖੇੜਾ ਕਰਨ ਲਈ ਪੁਰਾਣੇ ਜ਼ਮਾਨੇ ਵਿਚ ਲਈ ਜਾਣ ਵਾਲੀ ਪ੍ਰੀਖਿਆ ।

**तप्तमुद्रा**—[ਤਪ੍ਤਮੁਦ੍ਰਾ] ਇ. ਸੰਖ, ਚੱਕਰ ਆਦਿ ਦੇ ਲੋਹੇ ਜਾਂ ਪਿੱਤਲ ਦੇ ਛਾਪੇ ਜਿਨ੍ਹਾਂ ਨੂੰ ਤਪਾ ਕੇ ਵਿਸ਼ਨੂੰ ਦੇ ਭਗਤ ਸਰੀਰ ਤੇ ਦਾਗ਼ ਲਾਉਂਦੇ ਹਨ ।

**तप्तरूपक**—[ਤਪ੍ਤਰੂਪਕ] ਪੁ. ਤਪਾਈ ਹੋਈ ਤੇ ਸਾਫ਼ ਚਾਂਦੀ ।

**तप्तायनी**—[ਤਪ੍ਤਾਯਨੀ] ਇ. ਗ਼ਰੀਬਾਂ ਨੂੰ ਦੁੱਖ ਦੇ ਕੇ ਲਈ ਗਈ ਧਰਤੀ ।

**तप्य**—[ਤੱਪ] ਪੁ. ਵੇਖੋ 'ਤਪ' (**तप**) ।

**तब**—[ਤਬ] ਅਵ੍ਯ. ਤਦ, ਉਸ ਵੇਲੇ, ਫੇਰ, ਮਗਰੋਂ, ਇਸ ਲਈ ।

**तबला**—[ਤਬਲਾ] ਪੁ. ਛੋਟਾ ਤੰਬੂਰਾ, ਇਕ ਪਾਸਿਉਂ ਵੱਜਣ ਵਾਲਾ ਢੋਲ, ਜੋੜੀ ।

**तबलिया**—[ਤਬਲਿਯਾ] ਪੁ. ਤਬਲਚੀ, ਤਬਲਾ ਵਜਾਉਣ ਵਾਲਾ ਵਿਅਕਤੀ ।

**तबाशीर**—[ਤਬਾਸ਼ੀਰ] ਪੁ. ਵੰਸਲੋਚਨ ਨਾਂ ਦੀ ਦਵਾ ।

+**तभ**—[ਤਭ] ਪੁ. ਬਕਰਾ, ਛੇਲਾ, ਬੋਕ ।

**तभी**—[ਤਭੀ] ਅਵ੍ਯ. ਤਦ ਹੀ, ਉਸ ਵੇਲੇ, ਫੇਰ, ਮਗਰੋਂ, ਤਦੋਂ ।

**तमंचा** (तमञ्चा)—[ਤਮੰਚਾ] ਪੁ. ਛੋਟੀ ਬੰਦੂਕ, ਪਿਸਤੌਲ ।

**तम**—[ਤਮ] ਪੁ. ਹਨੇਰਾ, ਅਨ੍ਹੇਰਾ ; ਪੈਰ ਦਾ ਅਗਲਾ ਹਿੱਸਾ ; ਰਾਹੂਗ੍ਰਹਿ ; ਤਮੋਗੁਣ ; ਪਾਪ ; ਗੁੱਸਾ ; ਕਾਲਖ ; ਨਰਕ ; ਮੋਹ ।

**तमअ**—[ਤਮਅ] ਇ. ਲਾਲਚ, ਲੋਭ, ਹਿਰਸ ; ਚਾਹ, ਇੱਛਿਆ ; ਤਮ੍ਹਾਂ ।

**तमक**—[ਤਮਕ] ਪੁ. ਜੋਸ਼ ; ਤੇਜ਼ੀ ; ਕਰੋਧ, ਗੁੱਸਾ ; ਸਾਹ ਦੇ ਰੋਗ ਦਾ ਇਕ ਭੇਦ ।

**तमकना**—[ਤਮਕਨਾ] ਕ੍ਰਿ. ਗੁੱਸਾ ਦਿਖਾਉਣਾ ।

**तमकश्वास**—[ਤਮਕਸ਼੍ਵਾਸ] ਪੁ. ਇਕ ਤਰ੍ਹਾਂ ਦੀ ਦਮੇ ਦੀ ਬੀਮਾਰੀ ।

**तमचर**—[ਤਮਚਰ] ਪੁ. ਰਾਖਸ਼, ਉੱਲੂ ।

**तमचुर**—[ਤਮਚੁਰ] ਪੁ. ਮੁਰਗ਼ਾ, ਕੁੱਕੜ ।

**तमचोर**—[ਤਮਚੋਰ] ਪੁ. ਵੇਖੋ ਤਮਚੁਰ (**तमचुर**) ।

+**तमत**—[ਤਮਤ] ਵਿ. ਤਿਹਾਇਆ, ਪਿਆਸਾ ।

**तमतमाना**—[ਤਮਤਮਾਨਾ] ਕ੍ਰਿ. ਬਹੁਤੇ ਤਾਉ ਜਾਂ ਗੁੱਸੇ ਕਰਕੇ ਮੂੰਹ ਦਾ ਲਾਲ ਹੋਣਾ ; ਚਮਕਣਾ ।

**तमता**—[ਤਮਤਾ] ਵਿ. ਅੰਧਕਾਰ, ਹਨੇਰਾ ।

**तमरंग** (तमरङ्ग)—[ਤਮਰੰਗ] ਇਕ ਤਰ੍ਹਾਂ ਦਾ ਨਿੰਬੂ ।

**तमस्**—[ਤਮਸ੍] ਪੁ. ਅੰਧਕਾਰ ; ਅਗਿਆਨ ; ਵੇਖੋ ਤਪੋਗੁਣ (**तपोगुण**) ।

**तमस्वती, तमस्विनी**—[ਤਮਸ੍ਵਤੀ, ਤਮਸ੍ਵਿਨੀ] ਇ. ਅਨ੍ਹੇਰੀ ਰਾਤ ; ਹਲਦੀ ।

**तमहंडी** (तमहण्डी)—[ਤਮਹੰਡੀ] ਇ. ਤੌੜੀ ਵਰਗਾ ਤਾਂਬੇ ਦਾ ਭਾਂਡਾ ।

**तमा**—[ਤਮਾ] ਇ. ਰਾਤ ; ਰਾਹੂ ।

**तमाई**—[ਤਮਾਈ] ਖੇਤ ਵਾਹੁਣ ਤੋਂ ਪਹਿਲਾਂ ਉਸ ਵਿਚੋਂ ਘਾਹ ਆਦਿ ਕੱਢਣ ਦਾ ਕੰਮ ।

**तमाकू**—[ਤਮਾਕੂ] ਪੁ. ਤਮਾਖੂ ।

**तमाचा**—[ਤਮਾਚਾ] ਪੁ. ਥੱਪੜ ।

**तमाचारी**—[ਤਮਾਚਾਰੀ] ਪੁ. ਰਾਖਸ਼, ਦੈਂਤ ।

**तमारि**—[ਤਮਾਰਿ] ਪੁ. ਸੂਰਜ ।

**तमाल**—[ਤਮਾਲ] ਪੁ. ਕਾਲੇ ਖੈਰ ਦਾ ਰੁੱਖ ; ਇਕ ਸਦਾ ਬਹਾਰ ਸੋਹਣਾ ਰੁੱਖ ; ਤੇਜ ਪੱਤਰ ; ਇਕ ਤਰ੍ਹਾਂ ਦੀ ਤਲਵਾਰ ; ਬਾਂਸ ਦਾ ਛਿੱਲਕਾ ; ਕਾਲੇ ਤਿਲ ; ਦਾਲਚੀਨੀ ।

**तमाशा**—[ਤਮਾਸ਼ਾ] ਪੁ. ਖੇਡ, ਮਨਪਰਚਾਵਾ, ਅਨੋਖੀ ਗੱਲ ।

**तमि**—[ਤਮਿ] ਪੁ. ਰਾਤ ; ਮੋਹ ; ਹਲਦੀ ।

**तमिनाथ**—[ਤਮਿਨਾਥ] ਪੁ. ਚੰਨ, ਚੰਦਰਮਾ ।

**तमिल**—[ਤਮਿਲ] ਇ. ਦ੍ਰਾਵਿੜ ਭਾਸ਼ਾ ਦੀ ਇਕ ਪ੍ਰਾਚੀਨ ਅਤੇ ਪ੍ਰਧਾਨ ਸ਼ਾਖਾ ਜੋ ਦਖਣ ਪੂਰਵੀ ਮਦਰਾਸ ਵਿਚ ਬੋਲੀ ਜਾਂਦੀ ਹੈ ।

**तमिस्र**—[ਤਮਿਸ੍ਰ] ਪੁ. ਅਨ੍ਹੇਰਾ, ਕਰੋਧ, ਗੁੱਸਾ ; ਇਕ ਨਰਕ ।

**तमिस्रा**—[ਤਮਿਸ੍ਰਾ] ਇ, ਹਨੇਰੀ ਰਾਤ ।

**तमी**—[ਤਮੀ] ਇ. ਵੇਖੋ ਤਮਿ (तमि) ।

**तमीचर**—[ਤਮੀਚਰ] ਪੁ. ਦੈਂਤ ।

**तमीपति**—[ਤਮੀਪਤਿ] ਪੁ. ਚੰਦਰਮਾ, ਚੰਨ ।

**तमेरु**—[ਤਮੇਰੁ] ਵਿ. ਜਿਸ ਨੂੰ ਸ਼ਰਮ ਆਉਂਦੀ ਹੋਵੇ, ਸ਼ਰਮੀਲਾ ।

**तमोगुण**—[ਤਮੋਗੁਣ] ਪੁ. ਪ੍ਰਕਿਰਤੀ ਦਾ ਤੀਜਾ ਗੁਣ ਜਿਸ ਦੀ ਪਰਧਾਨਤਾ ਹੋਣ ਕਰ ਕੇ ਮਨੁੱਖ ਭੈੜੇ ਤੋਂ ਭੈੜਾ ਕੰਮ ਕਰਦਾ ਹੈ ।

**तमोगुणी**—[ਤਮੋਗੁਣੀ] ਵਿ. ਜਿਸ ਵਿਚ ਤਮੋਗੁਣ ਜ਼ਿਆਦਾ ਹੋਵੇ ।

**तमोघ्न**—[ਤਮੋਘ੍ਨ] ਵਿ. ਹਨੇਰੇ ਦਾ ਨਾਸ਼ ਕਰਨ ਵਾਲਾ ; ਪੁ. ਸੂਰਜ ; ਚੰਨ ; ਅੱਗ ; ਵਿਸ਼ਨੂੰ ; ਸ਼ਿਵ ; ਗਿਆਨ ; ਦੀਵਾ ; ਬੁੱਧ ਮਤ ਦੇ ਨਿਯਮ ।

**तमोभिद**—[ਤਮੋਭਿਦ] ਪੁ. ਪਟਬੀਜਣਾ, ਟਟਹਿਣਾ, ਜੁਗਨੂੰ ; ਵਿ. ਹਨੇਰਾ ਦੂਰ ਕਰਨ ਵਾਲਾ, ਅਨ੍ਹੇਰੇ ਦਾ ਨਾਸ਼ ਕਰਨ ਵਾਲਾ ।

**तमोभूत, तमोमय**—[ਤਮੋਭੂਤ, ਤਮੋਮਯ] ਵਿ. ਅਗਿਆਨੀ, ਨਾ ਸਮਝ, ਮੂਰਖ ; ਅਨ੍ਹਰਾ ਕੀਤਾ ਹੋਇਆ ।

**तमोर**—[ਤਮੋਰ] ਪੁ. ਪਾਨ ।

**तमोरि**—[ਤਮੋਰਿ] ਪੁ. ਸੂਰਜ ।

**तमोहर, तमोहरि**—[ਤਮੋਹਰ, ਤਮੋਹਰਿ] ਪੁ. ਚੰਨ ; ਸੂਰਜ ; ਅੱਗ ; ਗਿਆਨ ; ਵਿ. ਹਨੇਰਾ ਦੂਰ ਕਰਨ ਵਾਲਾ ।

**तय**—[ਤਯ] ਵਿ. ਪੂਰਾ ਕੀਤਾ ਹੋਇਆ, ਸਮਾਪਤ ; ਸਥਿਰ ; ਨਬੇੜਿਆ ਹੋਇਆ, ਫੈਸਲਾ ਕੀਤਾ ਹੋਇਆ ।

**तयना**—[ਤਯਨਾ] ਕ੍ਰਿ. ਵੇਖੋ ਤਪਨਾ (तपना) ।

**तयार**—[ਤਯਾਰ] ਵਿ. ਵੇਖੋ ਤੈਯਾਰ (तैयार) ।

**तरंग (तरङ्ग)**—[ਤਰੰਗ] ਇ. ਲਹਿਰ ; ਸੁਰ ਦਾ ਉਤਾਰ-ਚੜ੍ਹਾ ; ਹੱਥਾਂ ਦੀ ਇਕ ਤਰ੍ਹਾਂ ਦੀ ਚੂੜੀ ; ਉਮੰਗ ।

**तरंगवती (तरङ्गवती), तरंगिणी (तरङ्गिणी)**—[ਤਰੰਗਵਤੀ, ਤਰੰਗਿਣੀ] ਇ. ਨਦੀ ।

**तरंगित (तरङ्गित)**—[ਤਰੰਗਿਤ] ਵਿ. ਹਲੋਰੇ ਮਾਰਦਾ ਹੋਇਆ ; ਕੰਬਦਾ ਹੋਇਆ ।

**तरंगी (तरङ्गी)**—[ਤਰੰਗੀ] ਵਿ. ਲਹਿਰਾਂ ਵਾਲਾ ; ਮਨਮੌਜੀ ।

**तर**—[ਤਰ] ਪੁ. ਪਾਰ ਕਰਨ ਦੀ ਕਿਰਿਆ ; ਅੱਗ ; ਰੁੱਖ ; ਰਾਹ ; ਚਾਲ ; ਵਿ. ਹਰਾ ; ਚਿਕਣਾ ; ਗਿੱਲਾ, ਭਿਜਿਆ ਹੋਇਆ ; ਠੰਡਾ ; ਮਾਲਦਾਰ ; ਕ੍ਰਿ. ਵਿ. ਹੇਠਾਂ ਨੂੰ, ਪ੍ਰਤਯ ; ਗੁਣ ਵਾਚਕ ਸ਼ਬਦਾਂ ਵਿਚ ਦੋ ਚੀਜ਼ਾਂ ਚੋਂ ਇਕ ਦਾ ਵੱਡਾਪਣ ਜਾਂ ਛੋਟਾਪਣ ਦੱਸਣ ਲਈ ਵਰਤੀ ਜਾਂਦੀ ਹੈ ।

**तरई**—[ਤਰਈ] ਇ. ਤਾਰਾ, ਨਛੱਤਰ ।

+**तर्क**—[ਤਰਕ] ਪੁ. ਸੋਚ ਵਿਚਾਰ, ਹੁਸ਼ਿਆਰੀ ਦੇ ਵਾਕ ; ਭੁੱਲ-ਚੁੱਕ ।

+**तर्कना**—[ਤਰਕਨਾ] ਕ੍ਰਿ. ਸੋਚ ਵਿਚਾਰ ਕਰਨਾ ; ਝਪਟਣਾ ; ਉਛੱਲਣਾ, ਕੁੱਦਣਾ, ਟੱਪਣਾ ।

**तरकी**—[ਤਰਕੀ] ਇ. ਕੰਨ ਦਾ ਇਕ ਗਹਿਣਾ ।

**तरकुला, तरकुली**—[ਤਰਕੁਲਾ, ਤਰਕੁਲੀ] ਪੁ. ਇ. ਕੰਨ ਦਾ ਇਕ ਗਹਿਣਾ ।

**तरक्षु**—[ਤਰਕ੍ਸ਼ੁ] ਪੁ. ਬਘਿਆੜ ਦੀ ਇਕ ਨਸਲ, ਲਗੜ-ਬੱਗਾ ।

**तरखा**—[ਤਰਖਾ] ਇ. ਨਦੀ ਦੇ ਪਾਣੀ ਦਾ ਵਹਿਣ ।

**तरखान**—[ਤਰਖਾਨ] ਪੁ. ਲੱਕੜੀ ਦੀਆਂ ਚੀਜ਼ਾਂ ਬਣਾਉਣ ਵਾਲਾ ਵਿਅਕਤੀ, ਤਰਖਾਣ ।

**तरछा**—[ਤਰਛਾ] ਪੁ. ਉਹ ਥਾਂ ਜਿਥੇ ਤੇਲੀ ਗੋਹਾ ਇਕੱਠਾ ਕਰਦਾ ਹੈ ।

**तरछाना**—[ਤਰਛਾਨਾ] ਕ੍ਰਿ. ਤਿਰਛੀ ਅੱਖ ਨਾਲ ਇਸ਼ਾਰਾ ਕਰਨਾ ।

**तरजना**—[ਤਰਜਨਾ] ਕ੍ਰਿ. ਖਰੀ ਖੋਟੀ ਕਹਿਣਾ, ਵਿਗੜਨਾ, ਫਿਟਕਾਰਨਾ ।

**तरजनी**—[ਤਰਜਨੀ] ਇ. ਅੰਗੂਠੇ ਦੇ ਕੋਲ ਦੀ ਉਂਗਲੀ ; ਭੈ, ਡਰ ।

**तरण**—[ਤਰਣ] ਪੁ. ਪਾਣੀ ਤੇ ਤਰਨ ਦਾ ਤਖਤਾ, ਸੇੜਾ ; ਸੁਰਗ ; ਨਦੀ ਪਾਰ ਕਰਨ ਦੀ ਕਿਰਿਆ ; ਉੱਧਾਰ, ਮੁਕਤੀ, ਛੁਟਕਾਰਾ ।

**तरणि**—[ਤਰਣਿ] ਪੁ. ਸੂਰਜ, ਅੱਕ ਦਾ ਬੂਟਾ ; ਬੇੜੀ ; ਕਿਰਣ ; ਤਾਂਬਾ ; ਵਿ. ਛੇਤੀ ਜਾਣ ਵਾਲਾ ।

तरणिजा—[ਤਰਣਿਜਾ] ਇ. ਸੂਰਜ ਦੀ ਧੀ, ਜਮਨਾ ।
तरणितनय—[ਤਰਣਿਤਨਯ] ਪੁ. ਸੂਰਜ ਦੇ ਪੁੱਤਰ ਜਮ, ਸ਼ਨੀ ਆਦਿ ।
तरणी—[ਤਰਣੀ] ਇ. ਬੇੜੀ, ਕਿਸ਼ਤੀ ; ਘੀ ਕੁਆਰ ।
तरणीय—[ਤਰਣੀਯ] ਵਿ. ਪਾਰ ਕਰਨ ਯੋਗ, ਤਰਨ ਯੋਗ ।
तरतम—[ਤਰਤਮ] ਵਿ. ਥੋੜਾ ਬਹੁਤ, ਘੱਟ ਵੱਧ ।
तरतराना—[ਤਰਤਰਾਨਾ] ਕ੍ਰਿ. ਤੜਤੜ ਦਾ ਸ਼ਬਦ ਕਰਨਾ ।
तरनतार—[ਤਰਨਤਾਰ] ਪੁ. ਮੁਕਤੀ, ਛੁਟਕਾਰਾ, ਜਨਮ ਮਰਣ ਦੇ ਚੱਕਰ ਤੋਂ ਨਿਕਲਨ ਦਾ ਭਾਵ ।
तरनतारन—[ਤਰਨਤਾਰਨ] ਸੰਸਾਰ ਰੂਪੀ ਸਮੁੰਦਰ ਤੋਂ ਪਾਰ ਕਰਨ ਵਾਲਾ, ਨਿਸਤਾਰਾ ਕਰਨ ਵਾਲਾ ।
तरना—[ਤਰਨਾ] ਕ੍ਰਿ. ਤਰਨਾ, ਤੈਰਨਾ ; ਪਾਰ ਕਰਨਾ ।
तरनाग—[ਤਰਨਾਗ] ਪੁ. ਇਕ ਤਰ੍ਹਾਂ ਦਾ ਪੰਖੇਰੂ ।
तरनाल—[ਤਰਨਾਲ] ਪੁ. ਤੰਬੂ ਆਦਿ ਦੇ ਕੱਪੜੇ ਨੂੰ ਬੰਨ੍ਹਣ ਵਾਲਾ ਰੱਸਾ ।
तरनि—[ਤਰਨਿ] ਇ. ਵੇਖੋ 'ਤਰਣਿ' (तरणि) ।
तरनिजा—[ਤਰਨਿਜਾ] ਇ. ਵੇਖੋ 'ਤਰਣਿਜਾ' (तरणिजा) ।
तरनी—[ਤਰਨੀ] ਇ. ਬੇੜੀ, ਕਿਸ਼ਤੀ ।
+तरपन—[ਤਰਪਨ] ਪੁ. ਵੇਖੋ 'ਤਰ੍ਪਣ' (तर्पण) ।
+तरपना—[ਤਰਪਨਾ] ਕ੍ਰਿ. ਵੇਖੋ ਤੜਪਨਾ (तड़पना) ।
+तरपर—[ਤਰਪਰ] ਕ੍ਰਿ. ਵਿ. ਉਤਾਹਾਂ-ਠਾਹਾਂ, ਇਕ ਪਿਛੋਂ ਦੂਜਾ, ਕ੍ਰਮਵਾਰ ।
तरपीला—[ਤਰਪੀਲਾ] ਵਿ. ਚਮਕਦਾਰ ।
तरपू—[ਤਰਪੂ] ਪੁ. ਇਕ ਤਰ੍ਹਾਂ ਦਾ ਪਹਾੜੀ ਰੁੱਖ ।
तरफ़—[ਤਰਫ਼] ਇ. ਪਾਸਾ, ਦਿਸ਼ਾ, ਕਿਨਾਰਾ ; ਪੱਖ ।
तरमानी—[ਤਰਮਾਨੀ] ਇ. ਵਾਹੀ ਹੋਈ ਧਰਤੀ ਦੀ ਗਿੱਲ, ਤਰੀ ।
तरमीम—[ਤਰਮੀਮ] ਇ. ਦਰੁਸਤੀ, ਸੰਸ਼ੋਧਨ ।
तरल—[ਤਰਲ] ਵਿ. ਹਿਲਦਾ ਜੁਲਦਾ, ਚਲਾਇਮਾਨ, ਜੋ ਖਲੋਵੇ ਨਾ, ਅਟਿਕ ; ਪਾਣੀ ਦੀ ਤਰ੍ਹਾਂ ਪਤਲਾ, ਵਗਣ ਵਾਲਾ, ਤਰਲ ; ਚਮਕੀਲਾ ; ਪੋਲਾ, ਖੋਖਲਾ ; ਪੁ. ਹਾਰ ਦੇ ਅੰਦਰ ਦੀ ਮਣੀ ; ਹਾਰ ; ਹੀਰਾ ; ਲੋਹਾ ; ਥੱਲਾ ; ਘੋੜਾ ।
तरलता—[ਤਰਲਤਾ] ਇ. ਚੰਚਲਤਾ ; ਤਰਲ ਹੋਣ ਦਾ ਭਾਵ, ਤਰਲਤਾ ।
तरलनयना—[ਤਰਲਨਯਨਾ] ਵਿ. ਚੰਚਲ ਨੈਣਾਂ ਵਾਲੀ ।
तरला—[ਤਰਲਾ] ਇ. ਸ਼ਰਾਬ ; ਸ਼ਹਿਦ ਦੀ ਮੱਖੀ, ਮਧੁ-ਮੱਖੀ ; ਪੁ. ਛੱਪਰ ਦੇ ਹੇਠਲਾ ਘਾਸ ।
तरलाई—[ਤਰਲਾਈ] ਇ. ਵੇਖੋ 'ਤਰਲਤਾ' (तरलता) ।
तरलित—[ਤਰਲਿਤ] ਵਿ. ਕੰਬਦਾ ਹੋਇਆ, ਥਰ-ਥਰ ਕਰਦਾ ਹੋਇਆ ।
तरखड़ी—[ਤਰਖੜੀ] ਇ. ਛੋਟੀ ਤੱਕੜੀ ਦਾ ਪਲੜਾ ।
तरवन—[ਤਰਵਨ] ਪੁ. ਕੰਨ ਦਾ ਇਕ ਗਹਿਣਾ ।
+तरवर—[ਤਰਵਰ] ਪੁ. ਵੱਡਾ ਰੁੱਖ, ਦਰਖ਼ਤ, ਬਿਰਛ ।
तरवांची (तरवाञ्ची)—[ਤਰਵਾਂਚੀ] ਇ. ਜੂਲੇ ਹੇਠ ਦੀ ਲੱਕੜ ।
तरवा—[ਤਰਵਾ] ਪੁ. ਵੇਖੋ 'ਤਲਵਾ' (तलवा) ।
तरवाना—[ਤਰਵਾਨਾ] ਕ੍ਰਿ. ਬਲਦਾਂ ਦਾ ਲੰਗੜਾ ਕੇ ਚੱਲਣਾ ।
+तरवार, तरवारि—[ਤਰਵਾਰ, ਤਰਵਾਰਿ] ਇ. ਪੁ. ਤਲਵਾਰ ।
तरस—[ਤਰਸ] ਪੁ. ਰਹਿਮ, ਤਰਸ ।
तरसना—[ਤਰਸਨਾ] ਕ੍ਰਿ. ਭਟਕਣਾ, ਚਾਹ ਹੋਣੀ, ਲੋਚਣਾ, ਤਰਸਣਾ ।
तरसाना—[ਤਰਸਾਨਾ] ਕ੍ਰਿ. ਵਟਕਾਉਣਾ, ਦੁੱਖ ਦੇਣਾ, ਲਾਰੇ ਲਾਉਣਾ, ਤਰਸਾਉਣਾ ।
तरहटी—[ਤਰਹਟੀ] ਇ. ਨੀਵੀਂ ਧਰਤੀ, ਤਲਹੱਟੀ ।
तरहर—[ਤਰਹਰ] ਕ੍ਰਿ. ਵਿ. ਹੇਠਾਂ ਨੂੰ, ਥੱਲੇ, ਵੱਲ ; ਵਿ. ਹੇਠ ਦਾ, ਭੈੜਾ, ਨੀਚ ।
तरहा—[ਤਰਹਾ] ਪੁ. ਹੱਥ ਦਾ ਇਕ ਮਾਪ ਜੋ ਖੂਹ ਪੁੱਟਣ ਵੇਲੇ ਵਰਤਿਆ ਜਾਂਦਾ ਹੈ ; ਇਕ ਕਪੜਾ ।
तरहेल—[ਤਰਹੇਲ] ਵਿ. ਅਧੀਨ, ਪਰਾਏ ਵੱਸ ; ਹਾਰਿਆ ਹੋਇਆ ।
तराई—[ਤਰਾਈ] ਇ. ਪਹਾੜ ਦੇ ਹੇਠਾਂ ਦੀ ਥਾਂ ਜਿੱਥੇ ਗਿੱਲ ਰਹਿੰਦੀ ਹੈ, ਘਾਟੀ ; ਮੁੱਠਾ ।
तराज़ू—[ਤਰਾਜ਼ੂ] ਇ. ਤੱਕੜੀ, ਤਰਾਜ਼ੂ ।
तराना—[ਤਰਾਨਾ] ਪੁ. ਇਕ ਗਾਉਣ ।
+तराप—[ਤਰਾਪ] ਇ. ਤੋਪ, ਬੰਦੂਕ ਦੇ ਤੜਾਕੇ ਦਾ ਸ਼ਬਦ ।
तरापा—[ਤਰਾਪਾ] ਪੁ. ਬਚਾਉ ਬਚਾਉ ਦਾ ਰੌਲਾ, ਪਾਣੀ ਵਿਚ ਤਰਦੀ ਹੋਇਆ ਸ਼ਹਿਤੀਰ ।
तरामल—[ਤਰਾਮਲ] ਪੁ. ਜੂਲੇ ਹੇਠ ਦੀ ਲੱਕੜ ; ਛਾਜਨ ਦੇ ਦੇ ਹੇਠ ਲਗਾਏ ਜਾਣ ਵਾਲੇ ਮੂੰਜ ਦੇ ਮੁੱਠੇ ।
तरामीरा—[ਤਰਾਮੀਰਾ] ਪੁ. ਤਾਰਾਮੀਰਾ ।
तरावट—[ਤਰਾਵਟ] ਇ. ਗਿੱਲਾਪਣ, ਤਰੀ ; ਚਿਕਣਾਪਣ ।
तरि—[ਤਰਿ] ਇ. ਕਿਸ਼ਤੀ, ਬੇੜੀ ; ਕਪੜੇ ਦਾ ਕਿਨਾਰਾ, ਪੱਲਾ ।

**तरिक**—[ਤਰਿਕ] ਪੁ. ਮੱਲਾਹ, ਜਲ ਵਿਚ ਤਰਣ ਵਾਲੀ ਲੱਕੜ ; ਕਿਸ਼ਤੀ ਦੀ ਉਤਰਾਈ ਦਾ ਮਸੂਲ ।

**तरिता**—[ਤਰਿਤਾ] ਇ. ਤਰਜਨੀ ਉਂਗਲ ; ਗਾਂਜਾ ; ਬਿਜਲੀ ।

**तरिया**—[ਤਰਿਯਾ] ਪੁ. ਤਰਨ ਵਾਲਾ, ਤੈਰਾਕ ।

**तरियाना**—[ਤਰਿਯਾਨਾ] ਕ੍ਰਿ. ਤਹਿ ਵਿਚ ਬਿਠਾਉਣਾ, ਹੇਠਾਂ ਕਰਨਾ ; ਢਕਣਾ ; ਗਿੱਲਾ ਕਰਨਾ ।

**तरिवन**—[ਤਰਿਵਨ] ਪੁ. ਕੰਨ ਦਾ ਇਕ ਗਹਿਣਾ ।

**तरिवर**—[ਤਰਿਵਰ] ਪੁ. ਵੇਖੋ ਤਰੁਵਰ (तरुवर) ।

**तरिहंत (तरिहन्त)**—[ਤਰਿਹੰਤ] ਕ੍ਰਿ. ਵਿ. ਹੇਠਾਂ, ਥੱਲੇ ।

**तरी**—[ਤਰੀ] ਇ. ਬੇੜੀ, ਕਿਸ਼ਤੀ ; ਗਦਾ ; ਕਪੜੇ ਰੱਖਣ ਦੀ ਪੇਟੀ ; ਧੂਆਂ ; ਕਪੜੇ ਦਾ ਪੱਲਾ ; ਗਿੱਲ, ਸਿੱਲ੍ਹ ; ਠੰਢ ।

**तरीका**—[ਤਰੀਕਾ] ਪੁ. ਢੰਗ, ਰਾਹ, ਜੁਗਤ, ਮਤ ।

**तरु**—[ਤਰੁ] ਪੁ. ਰੁੱਖ ।

**तरुआ**—[ਤਰੁਆ] ਪੁ. ਉਬਾਲੇ ਹੋਏ ਧਾਨਾਂ ਦੇ ਚਾਉਲ ।

**तरुण**—[ਤਰੁਣ] ਵਿ. ਜੁਆਨ, ਗੱਭਰੂ ; ਪੁ. ਮੋਤੀਆ ; ਵੱਡਾ ਜੀਰਾ ; ਰਿੰਡ ।

**तरुणाई**—[ਤਰੁਣਾਈ] ਇ. ਜੁਆਨੀ, ਜੋਬਨ ।

**तरुणी**—[ਤਰੁਣੀ] ਇ. ਜੁਆਨ ਇਸਤ੍ਰੀ, ਮੁਟਿਆਰ ; ਘੀ-ਕੁਆਰ ; ਜਮਾਲ ਗੋਟਾ ; ਵੱਡਾ ਕਾਲਾ ਜੀਰਾ ; ਮੋਤੀਆ ; ਚੀੜ ਨਾਂ ਦਾ ਗੰਧ ਦ੍ਰਵ ।

**तरुन**—[ਤਰੁਨ] ਪੁ. ਵੇਖੋ ਤਰੁਣ (तरुण) ।

**तरुनई, तरुनाई, तरुनापा**—[ਤਰੁਨਈ, ਤਰੁਨਾਈ ਤਰੁਨਾਪਾ] ਇ. ਪੁ. ਜੁਆਨੀ ।

**तरुपंक्ति**—[ਤਰੁਪੰਕ੍ਤਿ] ਇ. ਰੁੱਖਾਂ ਦੀ ਕਤਾਰ ।

**तरुराज**—[ਤਰੁਰਾਜ] ਪੁ. ਕਲਪਬ੍ਰਿਛ ; ਤਾੜ ਦਾ ਰੁੱਖ ।

**तरुवर**—[ਤਰੁਵਰ] ਪੁ. ਉੱਤਮ ਰੁੱਖ ।

**तरुसार**—[ਤਰੁਸਾਰ] ਪੁ. ਕਪੂਰ ; ਗੂੰਦ ।

**तरूट**—[ਤਰੂਟ] ਪੁ ਕਮਲ ਦੀ ਜੜ, ਭਿਸ ।

+**तरे**—[ਤਰੇ] ਕ੍ਰਿ. ਵਿ. ਹੇਠਾਂ, ਥੱਲੇ, ਤਲੇ ।

**तरेटी**—[ਤਰੇਟੀ] ਇ. ਘਾਟੀ, ਤਰਾਈ ।

**तरेरना**—[ਤਰੇਰਨਾ] ਕ੍ਰਿ. ਅੱਖਾਂ ਰਾਹੀਂ ਗੁੱਸਾ ਪਰਗਟ ਕਰਨਾ ।

**तरैनी**—[ਤਰੈਨੀ] ਇ. ਹਲ ਅਤੇ ਚੌ ਨੂੰ ਮਿਲਾਉਣ ਲਈ ਦਿੱਤੇ ਜਾਣ ਵਾਲੇ ਪੱਚੜ ।

**तरैला**—[ਤਰੈਲਾ] ਪੁ. ਕਿਸੇ ਔਰਤ ਦੇ ਦੂਸਰੇ ਪਤੀ ਦਾ ਪੁੱਤਰ ।

**तरैली**—[ਤਰੈਲੀ] ਇ. ਵੇਖੋ 'ਤਰੈਨੀ' (तरैनी) ।

**तरौंच (तरौञ्च)**—[ਤਰੌਂਚ] ਇ. ਕੰਧੀ ਹੇਠਲੀ ਲੱਕੜ ਜਿੱਥੇ ਦੰਦੇ ਨਹੀਂ ਹੁੰਦੇ ; ਦ੍ਰਵ ਪਦਾਰਥਾਂ ਵਿਚ ਨੀਚੇ ਬੈਠਣ ਵਾਲਾ ਮੈਲ ।

**तरौंडा (तरौण्डा)**—[ਤਰੌਂਡਾ] ਪੁ. ਹਲਵਾਹੇ ਨੂੰ ਦਿੱਤਾ ਜਾਣ ਵਾਲਾ ਅੰਨ ।

**तरौवर**—[ਤਰੌਵਰ] ਪੁ. ਵੇਖੋ 'ਤਰੁਵਰ' (तरुवर) ।

**तरौंटा (तरौण्टा)**—[ਤਰੌਂਟਾ] ਪੁ. ਚੱਕੀ ਦਾ ਹੇਠਲਾ ਪੁੜ ।

**तरौंता (तरौन्ता)**—[ਤਰੌਂਤਾ] ਪੁ. ਛੱਪੜ ਹੇਠਾਂ ਲਾਉਣ ਦੀ ਲੱਕੜ ।

**तरौंस**—[ਤਰੌਂਸ] ਪੁ. ਕਿਨਾਰਾ, ਕੰਢਾ ।

**तरौना**—[ਤਰੌਣਾ] ਪੁ. ਕੰਨ ਦਾ ਇਕ ਗਹਿਣਾ ।

**तर्क**—[ਤਰ੍ਕ] ਪੁ. ਦਲੀਲ ; ਚੋਜ ਦੀ ਗੱਲ ; ਨਿਆਂ ਸ਼ਾਸਤਰ ।

**तर्कक**—[ਤਰ੍ਕਕ] ਪੁ. ਤਰਕ ਕਰਨ ਵਾਲਾ ; ਮੰਗਤਾ ।

**तर्कण**—[ਤਰ੍ਕਣ] ਪੁ. ਬਹਿਸ ਕਰਨ ਦਾ ਕੰਮ, ਸੋਚ ।

**तर्कणा**—[ਤਰ੍ਕਣਾ] ਇ, ਵਿਵੇਚਨ, ਵਿਚਾਰ ।

**तर्कवितर्क**—[ਤਰ੍ਕਵਿਤਰ੍ਕ] ਪੁ. ਸੋਚ-ਵਿਚਾਰ, ਬਹਿਸ-ਮੁਬਾਹਿਸ ।

**तरकविद्या**—[ਤਰ੍ਕਵਿਦ੍ਯਾ] ਇ. ਨਿਆਂ-ਸ਼ਾਸਤਰ ।

**तर्कश**—[ਤਰ੍ਕਸ਼] ਪੁ. ਤੀਰਾਂ ਦਾ ਭੱਥਾ ।

**तर्कशास्त्र**—[ਤਰ੍ਕਸ਼ਾਸ੍ਤਰ] ਪੁ. ਉਹ ਸ਼ਾਸਤਰ ਜਿਸ ਵਿਚ ਠੀਕ ਤਰ੍ਹਾਂ ਤਰਕ ਕਰਨ ਦਾ ਢੰਗ ਦੱਸਿਆ ਗਿਆ ਹੋਵੇ, ਨਿਆਂ ਸ਼ਾਸਤਰ ।

**तर्कित**—[ਤਰ੍ਕਿਤ] ਵਿ. ਵਿਚਾਰਿਆ ਹੋਇਆ ; ਅੰਦਾਜ਼ਾ ਲਾਇਆ ਹੋਇਆ ; ਅਨੁਮਾਨਤ ।

**तर्की**—[ਤਰ੍ਕੀ] ਵਿ. ਬਹਿਸ ਕਰਨ ਵਾਲਾ ।

**तर्कु, तर्कुटी**—[ਤਰ੍ਕੁ-ਤਰ੍ਕੁਟੀ] ਇ. ਤੱਕਲਾ ।

**तर्क्षु**—[ਤਰ੍ਕ੍ਸ਼ੁ] ਪੁ. ਚਿੱਤਾ, ਇਕ ਜੰਗਲੀ ਜਾਨਵਰ ।

**तर्जन**—[ਤਰ੍ਜਨ] ਪੁ. ਫਿਟਕਾਰ, ਨਿਰਾਦਰ, ਧਮਕਾਉਣ ਦਾ ਕੰਮ ; ਕਰੋਧ, ਗੁੱਸਾ ।

**तर्जना**—[ਤਰ੍ਜਨਾ] ਕ੍ਰਿ. ਡਾਂਟਣਾ, ਧਮਕਾਉਣਾ, ਤਾੜਨਾ, ਧਮਕੀ ਦੇਣੀ ।

**तर्जनी**—[ਤਰ੍ਜਨੀ] ਇ. ਅੰਗੂਠੇ ਦੇ ਕੋਲ ਦੀ ਉਂਗਲ ।

**तर्जित**—[ਤਰ੍ਜਿਤ] ਵਿ. ਨਿਰਾਦਰਿਆ ਹੋਇਆ ।

**तर्ण**—[ਤਰ੍ਣ] ਪੁ. ਵੱਛਾ ।

**तर्णक**—[ਤਰ੍ਣਕ] ਪੁ. ਤੁਰਤ ਦਾ ਪੈਦਾ ਹੋਇਆ ਵੱਛਾ ।

**तर्णि**—[ਤਰ੍ਣਿ] ਪੁ. ਸੂਰਜ ; ਕਿਸ਼ਤੀ, ਬੇੜੀ ।

**तर्पण**—[ਤਰ੍ਪਣ] ਪੁ. ਸਬਰ ਦਾ ਕੰਮ ; ਪਿਤਰਾਂ ਨੂੰ ਪਾਣੀ ਦੇਣ ਦੀ ਕਿਰਿਆ ।

**तर्पणी**—[ਤਰ੍ਪਣੀ] ਇ. ਖਿਰਨੀ ਦਾ ਰੁੱਖ ; ਗੰਗਾ ਨਦੀ ; ਵਿ. ਤ੍ਰਿਪਤ ਕਰਨ ਵਾਲੀ, ਰਜਾਉਣ ਵਾਲੀ ।

**तर्पित**—[ਤਰ੍ਪਿਤ] ਵਿ. ਰਜਾਇਆ ਹੋਇਆ, ਪਰਸੰਨ ਕੀਤਾ ਹੋਇਆ ।

**तर्पी**—[ਤਰ੍ਪੀ] ਵਿ. ਪਿੱਤਰਾਂ ਨੂੰ ਜਲ ਦੇਣ ਵਾਲਾ ; ਰਜਾਉਣ ਵਾਲਾ ।

**तर्रा**—[ਤਰ੍ਰਾ] ਪੁ. ਛਾਟੇ ਵਿਚ ਲਗੀ ਹੋਈ ਡੋਰ, ਸੜ੍ਹ ।

**तर्री**—[ਤਰ੍ਰੀ] ਇ. ਇਕ ਤਰ੍ਹਾਂ ਦਾ ਘਾਹ ।

**तर्ष**—[ਤਰ੍ਸ਼] ਪੁ. ਵਿੱਛਿਆ ; ਚਾਹਨਾ, ਸਮੁੰਦਰ ; ਸੂਰਜ ; ਕਿਸਤੀ ।

**तर्षित**—[ਤਰ੍ਖ਼ਿਤ] ਵਿ. ਪਿਆਸਾ, ਤਿਹਾਇਆ ; ਚਾਹਵਾਨ ।

**तल**—[ਤਲ] ਪੁ. ਹੇਠਲਾ ਹਿੱਸਾ, ਤਲਾ, ਥਲਾ ; ਪਾਣੀ ਹੇਠਲੀ ਧਰਤੀ ; ਹਥੇਲੀ ; ਚਪੇੜ, ਥੱਪੜ ; ਘਰ ਦੀ ਛੱਤ ; ਟੋਆ ; ਪਤਾਲ ; ਤਲਵਾਰ ਦਾ ਮੁੱਠਾ ; ਪਹੁੰਚਾ ; ਸਹਾਰਾ ; ਸ਼ਿਵ ; ਤਾੜ ਦਾ ਰੁੱਖ ; ਇਕ ਨਰਕ ਦਾ ਨਾਂ ।

**तलक**—[ਤਲਕ] ਪੁ. ਤਾਲ, ਛੰਭ ; ਇਕ ਫਲ ਦਾ ਨਾਂ ; ਅਵ੍ਯ. ਤਕ, ਤਾਈਂ ।

**तलगू**—[ਤਲਗੂ] ਇ. ਤੈਲੰਗ ਦੇਸ ਦੀ ਬੋਲੀ, ਤੈਲਗੂ ।

**तलघरा**—[ਤਲਘਰਾ] ਪੁ. ਤਹਿਖ਼ਾਨਾ ।

**तलछट**—[ਤਲਛਟ] ਇ. ਕਿਸੇ ਚੀਜ਼ ਦੇ ਥੱਲੇ ਹੋਈ ਮੈਲ, ਗਾਦ, ਗਾਰ, ਰੇਗ ।

**तलना**—[ਤਲਨਾ] ਕ੍ਰਿ. ਪਕੇ ਹੋਏ ਤੇਲ ਜਾਂ ਘਿਉ ਵਿਚ ਕਿਸੇ ਚੀਜ਼ ਨੂੰ ਪਕਾਉਣਾ, ਤਲਣਾ ।

**तलपट**—[ਤਲਪਟ] ਵਿ. ਬਰਬਾਦ, ਨਸ਼ਟ, ਤਬਾਹ ।

**तलप्रहार**—[ਤਲਪ੍ਰਹਾਰ] ਪੁ. ਥੱਪੜ, ਚਪੇੜ ।

**तलबेली**—[ਤਲਬੇਲੀ] ਇ. ਬੇਚੈਨੀ ਤਲਮੱਛੀ ।

**तलमलाहट**—[ਤਲਮਹਾਟ] ਇ. ਤਰਲੋਮੱਛੀ ।

**तलयुद्ध**—[ਤਲਯੁੱਧ] ਪੁ. ਮੁੱਕਿਆਂ ਦੀ ਲੜਾਈ, ਮੁੱਕੋ ਮੁੱਕੀ ।

**तललोक**—[ਤਲਲੋਕ] ਪੁ. ਪਤਾਲ ਹੇਠਲੀ ਦੁਨੀਆਂ ।

**तलवा**—[ਤਲਵਾ] ਪੈਰ ਦਾ ਹੇਠਲਾ ਹਿੱਸਾ, ਤਲਾ ।

**तलवार**—[ਤਲਵਾਰ] ਇ. ਕਿਰਪਾਣ, ਤਲਵਾਰ, ਖੜਗ ।

**तलसारक**—[ਤਲਸਾਰਕ] ਪੁ. ਘੋੜੇ ਦੀ ਛਾਤੀ ਨਾਲ ਬੰਨ੍ਹੀ ਹੋਈ ਰੱਸੀ, ਫਰਾਕੀ ।

**तलहटी**—[ਤਲਹਟੀ] ਇ. ਪਹਾੜ ਦੀ ਤਰਾਈ ।

**तला**—[ਤਲਾ] ਪੁ. ਕਿਸੇ ਚੀਜ਼ ਦਾ ਥੱਲੇ ਦਾ ਹਿੱਸਾ ; ਜੁੱਤੀ ਦਾ ਹੇਠਲਾ ਹਿੱਸਾ, ਤਲਾ ।

**तलाई**—[ਤਲਾਈ] ਸਿ. ਛੋਟਾ ਤਲਾ, ਛੱਪੜੀ ।

**तलाक**—[ਤਲਾਕ] ਪੁ. ਕਾਨੂੰਨ ਰਾਹੀਂ ਪਤੀ-ਪਤਨੀ ਦੇ ਸੰਬੰਧ ਦਾ ਤਿਆਗ ।

**तलाची**—[ਤਲਾਚੀ] ਇ. ਬੈਂਤ ਜਾਂ ਬਾਂਸ ਦੀਆਂ ਫੱਟੀਆਂ ਦੀ ਬਣੀ ਹੋਈ ਚਟਾਈ, ਸਫ਼ ।

**तलातल**—[ਤਲਾਤਲ] ਪੁ. ਸੱਤ ਪਤਾਲਾਂ ਵਿਚੋਂ ਇਕ ।

**तलाब**—[ਤਲਾਵ] ਪੁ. ਤਾਲ, ਛੰਭ ।

**तलाश**—[ਤਲਾਸ਼] ਇ. ਖੋਜ, ਭਾਲ, ਢੂੰਡ ।

**तलिका**—[ਤਲਿਕਾ] ਇ. ਘੋੜੇ ਦੀ ਛਾਤੀ ਨੂੰ ਬੰਨ੍ਹੀ ਹੋਈ ਰੱਸੀ, ਫਰਾਕੀ ।

**तलित**—[ਤਲਿਤ] ਵਿ. ਤਲਿਆ ਹੋਇਆ ।

**तलिन**—[ਤਲਿਨ] ਵਿ. ਦੁਬਲਾ-ਪਤਲਾ ; ਥੋੜਾ, ਘੱਟ ; ਵਿਰਲਾ, ਵੱਖ ਵੱਖ ; ਇ. ਮੰਜਾ, ਪਲੰਘ, ਸੇਜ ।

**तलिम**—[ਤਲਿਮ] ਪੁ. ਪਲੰਘ, ਮੰਜਾ ; ਛਤ ; ਖੜਗ ।

**तलिया**—[ਤਲਿਯਾ] ਇ. ਸਮੁੰਦਰ ਦੀ ਬਾਹ ।

**तली**—[ਤਲੀ] ਇ. ਹਥੇਲੀ ; ਤਲਵਾ ; ਗਾਰ, ਪੇਂਦੀ ।

+**तलुन**—[ਤਲੁਨ] ਪੁ. ਹਵਾ ; ਜੁਆਨ ; ਬੇਦਾ, ਤਰੁਣ ।

+**तलुनी**—[ਤਲੁਨੀ] ਇ. ਮੁਟਿਆਰ, ਤਰੁਣੀ ।

**तले**—[ਤਲੇ] ਕ੍ਰਿ. ਵਿ. ਹੇਠਾਂ, ਨੀਵਾਣ ਨੂੰ, ਨੀਵੇਂ ।

**तलेक्षण**—[ਤਲੇਕ੍ਸ਼ਣ] ਪੁ. ਸੂਰ ।

**तलेटी**—[ਤਲੇਟੀ] ਇ. ਵੇਖੋ ਤਲਹਟੀ (**तलहटी**) ; ਪੇਂਦੀ ।

**तलैया**—[ਤਲੈਯਾ] ਇ. ਵੇਖੋ ਤਲਾਈ (**तलाई**) ।

+**तलोदरी**—[ਤਲੋਦਰੀ] ਇ. ਘਰਵਾਲੀ, ਵਹੁਟੀ, ਪਤਨੀ ।

+**तलोदा**—[ਤਲੋਦਾ] ਇ. ਨਦੀ, ਦਰਿਆ ।

+**तलौंछ (तलौञ्छ)**—[ਤਲੌਂਛ] ਇ. ਗਾਰ, ਮੈਲ, ਤਲਛਟ ।

+**तल्क**—[ਤਲ੍ਕ] ਪੁ. ਜੰਗਲ, ਬੀੜ, ਬਣ ।

+**तल्प**—[ਤਲ੍ਪ] ਪੁ. ਪਲੰਗ, ਮੰਜਾ ; ਪਤਨੀ ; ਅਟਾਰੀ ।

+**तल्पक**—[ਤਲ੍ਪਕ] ਪੁ. ਪਲੰਗ ਨੂੰ ਸਜਾਉਣ ਵਾਲਾ ਨੌਕਰ ।

**तल्पकीट**—[ਤਲ੍ਪਕੀਟ] ਪੁ. ਖਟਮਲ, ਪਿੱਸੂ ।

**तल्ल**—[ਤੱਲ] ਪੁ. ਟੋਆ ; ਤਲਾ ; ਖੁੱਡ ।

**तल्लद**—[ਤੱਲਦ] ਪੁ. ਕੁੱਤਾ ।

**तल्ला**—[ਤੱਲਾ] ਪੁ. ਅਸਤਰ ; ਜੁੱਤੀ ਦਾ ਹੇਠਲਾ ਚੰਮ, ਥੱਲਾ, ਮੰਜ਼ਿਲ ; ਨੇੜੇ ਹੋਣ ਦਾ ਭਾਵ, ਨੇੜਤਾ ।

**तल्ली**—[ਤੱਲੀ] ਇ. ਬੇੜੀ ; ਮੁਟਿਆਰ ; ਦੇਵਤੇ ਵਰੁਣ ਦੀ ਪਤਨੀ, ਜੁੱਤੇ ਦਾ ਤਲਾ ।

**तल्लीट**—[ਤੱਲੀਟ] ਇ. ਜੁੱਤੀ ਦਾ ਤਲਾ ।

**तल्लीन**—[ਤੱਲੀਨ] ਵਿ. ਕਿਸੇ ਵਿਸ਼ੇ ਜਾਂ ਕੰਮ ਵਿਚ ਲਗਿਆ ਹੋਇਆ, ਲੀਨ ।

**तव**—[ਤਵ] ਪੜ. ਤੁਹਾਡਾ, ਆਪ ਜੀ ਦਾ, ਤੁਸਾਂ ਦਾ ।

+**तवना**—[ਤਵਨਾ] ਕ੍ਰਿ. ਤਪਣਾ, ਤੱਤਾ ਹੋਣਾ ; ਗੁੱਸੇ ਨਾਲ ਲਾਲ ਹੋਣ, ਕੁੜ੍ਹਨਾ ।

+**तवनी**—[ਤਵਨੀ] ਇ. ਛੋਟਾ ਤਵਾ ।

**तवर्ग**—[ਤਵਰ੍ਗ] ਪੁ. ਤ, ਥ, ਦ, ਧ, ਨ ਇਹ ਪੰਜ ਅੱਖਰ ।

**तवा**—[ਤਵਾ] ਪੁ. ਤਵਾ ।

**तवाशीर**—[ਤਵਾਸ਼ੀਰ] ਪੁ. ਵੰਸਲੋਚਨ, ਤਵਾਸ਼ੀਰ ।

**तवाज़ा**—[ਤਵਾਜ਼ਾ] ਇ. ਮਾਨ, ਆਦਰ ; ਆਉਭਗਤ, ਮਹਿਮਾਨਦਾਰੀ, ਪਰਾਹੁਣਚਾਰੀ ।

**तवारा**—[ਤਵਾਰਾ] ਪੁ. ਦਾਹ, ਤਾਪ, ਜਲਨ ।

**तश्तरी**—[ਤਸ਼੍ਤਰੀ] ਇ. ਛੋਟੀ ਥਾਲੀ, ਰਕਾਬੀ ।

**तष्टा**—[ਤਸ਼ਟਾ] ਪੁ. ਛਿੱਲਣ ਵਾਲਾ, ਛਿੱਲ-ਛਿੱਲ ਕੇ ਘੜਨ ਵਾਲਾ, ਤਾਂਬੇ ਦੀ ਛੋਟੀ ਤਸ਼ਤਰੀ ਜਿਸ ਵਿਚ ਮੂਰਤੀਆਂ ਨਵ੍ਹਾਈਆਂ ਜਾਂਦੀਆਂ ਹਨ ; ਵਿਸ਼ਵਕਰਮਾ ; ਇਕ ਆਦਿਤਯ ਦਾ ਨਾਂ ।

**तष्टि**—[ਤਸ਼੍ਟਿ] ਇ. ਰੰਦਣ ਦਾ ਕੰਮ ।

**तस**—[ਤਸ] ਕ੍ਰਿ. ਵਿ. ਉਜੇਹਾ ਉਸ ਤਰ੍ਹਾਂ ਦਾ ।

**तसकीन**—[ਤਸਕੀਨ] ਇ. ਤਸੱਲੀ, ਦਿਲਾਸਾ, ਧਾਰਸ ।

**तसगर**—[ਤਸਗਰ] ਪੁ. ਜੁਲਾਹੇ ਦੀ ਤਾਣੇ ਵਿਚ ਲਾਉਣ ਦੀ ਲੱਕੜ ।

**तसदीक**—[ਤਸਦੀਕ] ਇ. ਸਚਾਈ ; ਗਵਾਹੀ, ਪੱਕਾ ਕਰਨ, ਪ੍ਰਮਾਣ ਰਾਹੀਂ ਕਿਸੇ ਗੱਲ ਨੂੰ ਪੱਕਾ ਕਰਨ ਦਾ ਭਾਵ ।

**तसबीह**—[ਤਸਬੀਹ] ਇ. ਜਪ ਕਰਨ ਦੀ ਮਾਲਾ, ਸਿਮਰਨੀ ।

**तसमा**—[ਤਸਮਾ] ਪੁ. ਫੀਤਾ ਜਾਂ ਡੋਰੀ ।

**तसला**—[ਤਸਲਾ] ਪੁ. ਤਾਂਬੇ, ਲੋਹੇ ਜਾਂ ਪਿੱਤਲ ਦਾ ਚੌੜਾ ਭਾਂਡਾ, ਤਸਲਾ ।

**तसली**—[ਤਸਲੀ] ਇ. ਛੋਟਾ ਤਸਲਾ ।

**तसल्ली**—[ਤਸੱਲੀ] ਇ. ਧੀਰਜ, ਧਾਰਸ ; ਸ਼ਾਂਤੀ ।

**तसवीर**—[ਤਸਵੀਰ] ਇ. ਮੂਰਤ, ਚਿੱਤਰ, ਫੋਟੋ ।

**तसू**—[ਤਸੂ] ਪੁ. ਤਰਖਾਣਾਂ ਅਤੇ ਰਾਜਾਂ ਦਾ ਇਕ ਸਾਪ ।

**तस्कर**—[ਤਸ੍ਕਰ] ਪੁ. ਚੋਰ, ਚੋਰਟਾ ; ਇਕ ਸਾਗ ; ਕੰਨ ।

**तस्करता**—[ਤਸ੍ਕਰਤਾ] ਇ. ਚੋਰੀ ਦਾ ਕੰਮ, ਚੋਰੀ ।

**तस्करी**—[ਤਸ੍ਕਰੀ] ਇ. ਚੋਰ ਦੀ ਪਤਨੀ ; ਚੋਰਟੀ ; ਚੋਰੀ ਦਾ ਕੰਮ ।

**तस्थु**—[ਤਸ੍ਥੁ] ਵਿ. ਇਕ ਥਾਂ ਤੇ ਰਹਿਣ ਵਾਲਾ, ਅਚਲ ।

**तस्मा**—[ਤਸ੍ਮਾ] ਪੁ. ਵੇਖੋ ਤਸਮਾ (तसमा) ।

**तह**—[ਤਹ] ਇ. ਤਹਿ, ਪਰਤ ।

**तहक़ीक**—[ਤਹਕ਼ੀਕ] ਇ. ਅਸਲੀਅਤ ; ਖੋਜ, ਢੂੰਢ ; ਪੁਛ-ਗਿੱਛ ।

**तहक़ीक़ात**—[ਤਹਕ਼ੀਕ਼ਾਤ] ਇ. ਜਾਂਚ, ਪੜਤਾਲ, ਖੋਜ, ਢੂੰਡ ।

**तहख़ाना**—[ਤਹਖ਼ਾਨਾ] ਪੁ. ਘਰ ਦੀ ਹੇਠਲੀ ਕੋਠੜੀ, ਭੋਰਾ, ਤਹਿਖ਼ਾਨਾ ।

**तहज़ीब**—[ਤਹਜ਼ੀਬ] ਇ. ਸਭਿਅਤਾ, ਰਹਿਣੀ-ਬਹਿਣੀ, ਬੋਲ-ਚਾਲ ਆਦਿ ਦਾ ਢੰਗ, ਤਹਿਜ਼ੀਬ ।

**तहमत**—[ਤਹਮਤ] ਪੁ, ਲੱਕ ਨਾਲ ਬੰਨ੍ਹਣ ਦਾ ਕਪੜਾ, ਤੰਬਾ, ਤੰਬਾ, ਤਹਿਮਤ ।

**तहरी**—[ਤਹਰੀ] ਇ. ਮਟਰ ਅਤੇ ਚਾਉਲਾਂ ਦੀ ਖਿਚੜੀ ।

**तहरीर**—[ਤਹਰੀਰ] ਇ. ਲਿਖਾਈ ; ਮਜ਼ਮੂਨ ; ਲਿਖਤ ।

**तहरीरी**—[ਤਹਰੀਰੀ] ਵਿ. ਲਿਖਤੀ, ਲਿਖਿਆ ਹੋਇਆ ।

**तहलका**—[ਤਹਲਕਾ] ਪੁ. ਹਲਚਲ, ਖਲਬਲੀ, ਗੜਬੜ ।

**तहसील**—[ਤਹਸੀਲ] ਇ. ਸਰਕਾਰੀ ਮਾਮਲਾ ਦਾਖਲ ਕਰਨ ਦੀ ਥਾਂ, ਤਹਸੀਲ ; ਵਸੂਲੀ ।

**तहसीलदार**—[ਤਹਸੀਲਦਾਰ] ਪੁ. ਮਾਲਗੁਜ਼ਾਰੀ ਵਸੂਲ ਕਰਨ ਵਾਲਾ ਅਫ਼ਸਰ, ਤਹਿਸੀਲਦਾਰ ।

+**तहाँ**—[ਤਹਾਂ] ਕ੍ਰਿ. ਵਿ. ਉਸ ਥਾਂ ਤੇ, ਉਥੇ ।

**तहाना**—[ਤਹਾਨਾ] ਕ੍ਰਿ. ਲਪੇਟਣਾ, ਤਹਿ ਕਰਨਾ ।

+**तहियाँ**—[ਤਹਿਯਾਂ] ਕ੍ਰਿ. ਵਿ. ਤਦ, ਓਦੋਂ, ਉਸ ਵੇਲੇ ।

**तहियाना**—[ਤਹਿਯਾਣਾ] ਵਿ. ਤਹਿ ਲਾ ਕੇ ਲਪੇਟਣਾ ।

**तहोबाला**—[ਤਹੋਬਾਲਾ] ਵਿ. ਉਲਟ ਪੁਲਟ, ਹੇਠਾਂ ਉਤੇ ।

**ताईं**—[ਤਾਈਂ] ਅਵ੍ਯ. ਤਕ, ਤੋੜੀ ; ਨੇੜੇ ; ਲਈ ; ਵਾਸਤੇ ।

**ताँगा**—[ਤਾਂਗਾ] ਪੁ. ਪਾਂਗਾ ਯੱਕਾ ।

**तांडव (ताण्डव)**—[ਤਾਂਡਵ] ਪੁ. ਪੁਰਸ਼ਾਂ ਦਾ ਨਾਚ ; ਸ਼ਿਵ ਜੀ ਦਾ ਪ੍ਰਸਿੱਧ ਨਾਚ ।

**तांडि (ताण्डि)**—[ਤਾਂਡਿ] ਪੁ. ਨਾਚ-ਵਿਦਿਆ ।

**तांत (तान्त)**—[ਤਾਂਤ] ਵਿ. ਥੱਕਿਆ ਹੋਇਆ ; ਜਿਸ ਨੂੰ ਕਸ਼ਟ ਹੋਵੇ ; ਮੁਰਝਾਇਆ ਹੋਇਆ ; ਜਿਸ ਦੇ ਅੰਤ ਵਿਚ 'ਤ' ਹੋਵੇ ।

**तांत**—[ਤਾਂਤ] ਇ. ਚੰਮ ਜਾਂ ਡੰਗਰਾਂ ਦੀਆਂ ਨਸਾਂ ਦੀ ਬਣੀ ਹੋਈ ਡੋਰ ; ਜੁਲਾਹਿਆਂ ਦੀ ਰੋਡ ; ਵਾਜੇ ਦੀ ਤਾਰ ; ਧਨੁਸ਼ ਦੀ ਡੋਰੀ ।

**तांतड़ी**—[ਤਾਂਤੜੀ] ਇ. ਤੰਦੀ, ਧਾਗਾ ; ਚੰਮ ਦੀ ਡੋਰ ।

**तांता**—[ਤਾਂਤਾ] ਪੁ. ਪੰਗਤ, ਕਤਾਰ, ਡਾਰ ।

**तांतिया**—[ਤਾਂਤਿਯਾ] ਵਿ. ਤੰਦ ਵਰਗਾ ਪਤਲਾ ।

**तांती**—[ਤਾਂਤੀ] ਇ. ਕਤਾਰ, ਪੰਗਤ ; ਉਲਾਰ ; ਪੁ. ਜੁਲਾਹਾ ।

तांत्रिक (तान्त्रिक)—[ਤਾਂਤ੍ਰਿਕ] ਵਿ. ਤੰਤਰ-ਸ਼ਾਸਤਰ ਜਾਣਨ ਵਾਲਾ ।

तांबा—[ਤਾਂਬਾ] ਪੁ. ਧਾਤ-ਤਾਂਬਾ ।

तँबिआ, तँबी—[ਤਾਂਬਿਆ, ਤਾਂਬੀ] ਇ. ਇਕ ਤਰ੍ਹਾਂ ਦਾ ਛੋਟਾ ਭਾਂਡਾ ਜਿਸ ਦਾ ਮੂੰਹ ਚੌੜਾ ਹੁੰਦਾ ਹੈ ; ਤਾਂਬੇ ਦੀ ਕੜਛੀ ।

तँबूल—[ਤਾਂਬੂਲ] ਪੁ. ਪਾਨ ; ਸੁਪਾਰੀ ; ਪਾਨ ਦਾ ਬੀੜਾ ।

तँबेल—[ਤਾਂਬੇਲ] ਪੁ. ਕੱਛੂ ।

तँविर—[ਤਾਂਵਰ] ਇ. ਬੁਖ਼ਾਰ, ਤਾਪ ; ਬੇਹੋਸ਼ੀ ।

तँवरी—[ਤਾਂਵਰੀ] ਇ. ਵੇਖੋ ਤਾਂਵਰ (तँविर) ।

तँसना—[ਤਾਂਸਨਾ] ਕ੍ਰਿ. ਧਮਕਾਉਣਾ, ਝਿੜਕਣਾ ; ਦੁਖੀ ਕਰਨਾ ।

ताई—[ਤਾਈ] ਇ. ਤਾਏ ਦੀ ਪਤਨੀ, ਤਾਈ ; ਹਲਕਾ ਬੁਖ਼ਾਰ ; ਅੱਗ ; ਜਲੇਬੀ ਆਦਿ ਬਣਾਉਣ ਦੀ ਕੜਾਹੀ ।

ताईद—[ਤਾਈਦ] ਇ. ਪ੍ਰੋੜ੍ਹਤਾ, ਤਾਈਦ ; ਪੱਖਪਾਤ ।

ताऊ—[ਤਾਊ] ਪੁ. ਪਿਉ ਦਾ ਵੱਡਾ ਭਰਾ, ਤਾਇਆ ।

ताऊन—[ਤਾਊਨ] ਪੁ. ਪਲੇਗ ।

ताऊस—[ਤਾਊਸ] ਪੁ. ਮੋਰ ; ਸਿਤਾਰ ਵਰਗਾ ਇਕ ਵਾਜਾ ।

ताक—[ਤਾਕ] ਇ. ਵੇਖਣ ਦਾ ਕੰਮ, ਖੋਜ, ਤਲਾਸ਼, ਭਾਲ ; ਟਿਕਟਿਕੀ ; ਮੌਕੇ ਦੀ ਉਡੀਕ ; ਦਾਉ ।

ताक़—[ਤਾਕ਼] ਪੁ. ਕੰਧ ਦਾ ਆਲਾ ; ਵਿ. ਟੌਂਕ ਸੰਖਿਆ ਵਾਲਾ ।

ताकझांक—[ਤਾਕਝਾਂਕ] ਇ. ਬਾਰ-ਬਾਰ ਵੇਖਣ ਦਾ ਕੰਮ ; ਲੁਕ ਕੇ ਵੇਖਣ ਦਾ ਕੰਮ, ਦੇਖਭਾਲ, ਨਿਗਰਾਨੀ ; ਖੋਜ ।

ताकत—[ਤਾਕਤ] ਇ. ਜ਼ੋਰ, ਬਲ, ਸਮਰਥਾ, ਹਿੰਮਤ, ਸ਼ਕਤੀ ।

ताक़तवर—[ਤਾਕਤਵਰ] ਵਿ. ਤਕੜਾ, ਬਲਵਾਨ, ਜ਼ੋਰਵਾਲਾ; ਨਰੋਆ ।

ताकना—[ਤਾਕਨਾ] ਕ੍ਰਿ. ਝਾਤੀ ਮਾਰਨੀ, ਵੇਖਣਾ ; ਰਾਖੀ ਕਰਨੀ ; ਸਮਝ ਜਾਣਾ ; ਚਾਹੁਣਾ ।

ताकि—[ਤਾਕਿ] ਅਵ੍ਯ. ਇਸ ਲਈ ਕਿ, ਜਿਸ ਕਰਕੇ, ਤਾਂ ਜੋ ।

ताकीद—[ਤਾਕੀਦ] ਇ. ਬਾਰ ਬਾਰ ਕਹਿਣ ਦਾ ਭਾਵ, ਚਿਤਾਵਨੀ, ਤਾਕੀਦ ।

ताग—[ਤਾਗ] ਪੁ. ਵੇਖੋਂ ਤਾਗਾ (तागा) ।

तागड़—[ਤਾਗੜ] ਇ. ਜਹਾਜ਼ ਦੀ ਪੌੜੀ ।

तागड़ी—[ਤਾਗੜੀ] ਇ. ਲੱਕ ਦੇ ਗਿਰਦੇ ਬੰਨ੍ਹਣ ਦੀ ਡੋਰੀ ਜਾਂ ਚਾਂਦੀ ਦੀ ਜ਼ੰਜੀਰੀ, ਤੜਾਗੀ ।

तागना—[ਤਾਗਨਾ] ਕ੍ਰਿ. ਸਿਲਾਈ ਕਰਨੀ, ਲੰਮੀ ਸੀਉਣ ਸੀਉਣਾ ।

तागा—[ਤਾਗਾ] ਪੁ. ਸੂਤ, ਡੋਰ, ਧਾਗਾ ।

ताजमहल—[ਤਾਜਮਹਲ] ਪੁ. ਆਗਰੇ ਦਾ ਮਸ਼ਹੂਰ ਮਕਬਰਾ ਜੋ ਸ਼ਾਹਜਹਾਂ ਨੇ ਅਪਣੀ ਮਲਕਾ ਮੁਮਤਾਜ਼ ਮਹਿਲ ਦੀ ਯਾਦ ਵਿਚ ਬਣਵਾਇਆ ਸੀ, ਤਾਜਮਹਿਲ ।

ताज़ा—[ਤਾਜ਼ਾ] ਵਿ. ਨਰੋਆ, ਤਾਜ਼ਾ, ਨਵਾਂ ।

ताटंक (ताटङ्क) [ਤਾਟੰਕ] ਪੁ. ਕੰਨ ਦਾ ਇਕ ਗਹਿਣਾ ।

ताड़—[ਤਾੜ] ਪੁ. ਚੋਟ, ਘਾਹ ਆਦਿ ਦਾ ਗੱਠਾ ; ਬਗੈਰ ਟਾਹਣੇ ਦਾ ਰੁੱਖ ; ਇਕ ਮਸ਼ਹੂਰ ਦਰਖ਼ਤ ; ਸ਼ਬਦ ; ਹੱਥ ਦਾ ਇਕ ਗਹਿਣਾ ।

ताड़क—[ਤਾੜਕ] ਵਿ. ਜੱਲਾਦ ।

ताड़का—[ਤਾੜਕਾ] ਇ. ਇਕ ਰਾਖਸ਼ਣੀ ਜਿਸ ਨੂੰ ਰਾਮ ਚੰਦਰ ਜੀ ਨੇ ਮਾਰਿਆ ਸੀ ।

ताड़काफल—[ਤਾੜਕਾਫਲ] ਇ. ਵੱਡੀ ਇਲਾਇਚੀ ।

ताड़केय—[ਤਾੜਕੇਯ] ਪੁ. ਤਾੜਕਾ ਦਾ ਪੁੱਤਰ, ਮਾਰੀਚ ।

ताड़न—[ਤਾੜਨ] ਪੁ. ਮਾਰ, ਕੁੱਟ, ਸਟਣੋਟ ; ਡਾਂਟਡਪਟ, ਝਿੜਕ ; ਸਜ਼ਾ ; ਹਕੂਮਤ ।

ताड़ना—[ਤਾੜਨਾ] ਇ. ਵੇਖੋ ਤਾੜਨ (ताड़न) ; ਕ੍ਰਿ. ਕੁੱਟਣਾ, ਮਾਰਨਾ, ਮਾਰ ਮਾਰ ਨਸਾਉਣਾ ; ਗੁੱਝੀ ਗੱਲ ਜਾਣ ਲੈਣੀ ; ਝਿੜਕਣਾ ; ਕਸ਼ਟ ਦੇਣਾ ।

ताड़नी—[ਤਾੜਨੀ] ਇ. ਛਾਂਟਾ ।

ताड़ित—[ਤਾੜਿਤ] ਵਿ. ਕੁੱਟਿਆ ਹੋਇਆ, ਮਾਰਿਆ ਹੋਇਆ, ਜਿਸ ਨੇ ਝਿੜਕੀ ਖਾਧੀ ਹੋਵੇ, ਧਮਕਾਇਆ ਹੋਇਆ ; ਜਿਸ ਨੂੰ ਸਜ਼ਾ ਦਿਤੀ ਗਈ ਹੋਵੇ ।

ताड़ी—[ਤਾੜੀ] ਇ. ਉਹ ਨਸ਼ੀਲਾ ਰਸ ਜੋ ਤਾੜ ਦੇ ਫੁਲੇ ਹੋਏ ਟਾਹਣਿਆਂ ਵਿਚੋਂ ਨਿਕਲਦਾ ਹੈ, ਇਕ ਤਰ੍ਹਾਂ ਦੀ ਸ਼ਰਾਬ, ਤਾੜੀ, ਠੱਰਾ ; ਸਮਾਧੀ, ਧਿਆਨ ।

+तात—[ਤਾਤ] ਪੁ. ਪਿਉ, ਬਾਪ ; ਆਦਰ ਯੋਗ ਵਿਅਕਤੀ; ਬਰਾਬਰ ਦੇ ਛੋਟੇ ਵਿਅਕਤੀਆਂ ਲਈ ਵਰਤਿਆ ਜਾਣ ਵਾਲਾ ਇਕ ਸੰਬੋਧਨ ; ਵਿ. ਪੂਜ੍ਯ +ਗਰਮ ।

+ताततु—[ਤਾਤਗੁ] ਪੁ. ਚਾਚਾ ।

तातन—[ਤਾਤਨ] ਪੁ. ਮਮੋਲਾ (ਪੰਛੀ) ।

+ताता—[ਤਾਤਾ] ਵਿ. ਤਪਿਆ ਹੋਇਆ, ਤੱਤਾ, ਗਰਮ ।

तातार—[ਤਾਤਾਰ] ਪੁ. ਮੱਧ ਏਸ਼ੀਆ ਦਾ ਇਕ ਦੇਸ਼ ।

ताति—[ਤਾਤਿ] ਇ. ਵੰਸ਼ ਪਰੰਪਰਾ ; ਪੁ. ਪੁੱਤਰ ।

तात्कालिक—[ਤਾਤ੍ਕਾਲਿਕ] ਵਿ. ਉਸੇ ਵੇਲੇ ਦਾ, ਤੁਰਤ ।

तात्पर्य—[ਤਾਤ੍ਪਰ੍ਯ] ਪੁ. ਮਤਲਬ, ਮਨੋਰਥ, ਮਨਸ਼ਾ, ਪ੍ਰਯੋਜਨ, ਅਸਲੀ ਕੰਮ ।

तात्पर्यक—[ਤਾਤ੍ਪਰ੍ਯਕ] ਵਿ. ਅਰਥ ਦੱਸਣ ਵਾਲਾ ।
तात्विक—[ਤਾਤ੍ਵਿਕ] ਵਿ. ਤੱਤ-ਗਿਆਨ ਬਾਰੇ ; ਯਥਾਰਥ ।
तादर्थिक—[ਤਾਦਰ੍ਥਿਕ] ਵਿ. ਉਸੇ ਅਰਥ ਦਾ, ਉਸੇ ਤਰ੍ਹਾਂ ਦਾ ।

तादात्म्य—[ਤਾਦਾਤ੍ਮ੍ਯ] ਪੁ. ਦੋ ਚੀਜ਼ਾਂ ਦਾ ਪਰਸਪਰ ਅਭਿੰਨ ਹੋ ਜਾਣ ਦਾ ਭਾਵ, ਅਭੇਦਤਾ ।

+तादुरी—[ਤਾਦੁਰੀ] ਇ. ਮੇਂਢਕ, ਡੱਡੂ ।

तादृश—[ਤਾਦ੍ਰਿਸ਼] ਵਿ. ਉਸੇ ਵਰਗਾ, ਉਜੇਹਾ ।

तादृशी—[ਤਾਦ੍ਰਿਸ਼ੀ] ਵਿ. ਉਸੇ ਵਰਗੀ, ਉਹੋ ਜਿਹੀ, ਉਜੇਹੀ ।

तान—[ਤਾਨ] ਇ. ਤਾਣਨ ਦਾ ਕੰਮ, ਫੈਲਾਉ ; ਖਿੱਚ, ਵਿਸਥਾਰ ; ਗੌਣ ਵਿਚ ਸੁਰ ਦਾ ਵਿਸਥਾਰ ; ਗਿਆਨ ਦੀ ਗੱਲ ; ਕੰਬਲ ਦਾ ਤਾਣਾ ; ਲਹਿਰ, ਤਰੰਗ ।

तानना—[ਤਾਨਨਾ] ਕ੍ਰਿ. ਤਾਣਨਾ, ਜ਼ੋਰ ਨਾਲ ਵਧਾ ਕੇ ਫੈਲਾਉਣਾ ; ਜੇਲ੍ਹ ਵਿਚ ਭੇਜਣਾ ; ਵਧਾਉਣਾ ; ਵਾਰ ਕਰਨ ਲਈ ਹੱਥ ਜਾਂ ਹਥਿਆਰ ਚੁਕਣਾ ; ਪਰਦਾ ਲਾਉਣਾ ; ਕੱਸਣਾ ।

तानपूरा—[ਤਾਨਪੂਰਾ] ਪੁ. ਤੰਬੂਰਾ ।

तानसेन—[ਤਾਨਸੇਨ] ਪੁ. ਅਕਬਰ ਦੇ ਸਮੇਂ ਦਾ ਇਕ ਰਾਗੀ ।

ताना—[ਤਾਨਾ] ਪੁ. ਤਾਣਾ ; ਟੇਢੀ ਗੱਲ, ਤਾਹਨਾ ; ਕ੍ਰਿ. ਤੱਤਾ ਕਰਨਾ ; ਸੋਨੇ ਆਦਿ ਨੂੰ ਪਿਘਲਾਕੇ ਪਰੀਖਿਆ ਕਰਨੀ, ਜਾਂਚਣਾ ; ਗਿੱਲੀ ਮਿੱਟੀ ਨਾਲ ਭਾਂਡੇ ਦਾ ਮੂੰਹ ਬੰਦ ਕਰਨਾ, ਮੁੰਦਣਾ ।

तानाबाना—[ਤਾਨਾਬਾਨਾ] ਪੁ. ਤਾਣਾ-ਬਾਣਾ ।

तानारीरी—[ਤਾਨਾਰੀਰੀ] ਇ. ਮਾਮੂਲੀ ਗੀਤ ।

तानाशाह—[ਤਾਨਾਸ਼ਾਹ] ਪੁ. ਇਕ ਬਾਦਸ਼ਾਹ ਦਾ ਉਪ-ਨਾਂ ; ਵਿ. ਮਨਮਰਜ਼ੀ ਕਰਨ ਵਾਲਾ ਹਾਕਿਮ (ਡਿਕਟੇਟਰ) ।

तानाशाही—[ਤਾਨਾਸ਼ਾਹੀ] ਇ. ਮਨਮਰਜ਼ੀ, ਆਪਣੇ ਅਧਿਕਾਰਾਂ ਦੀ ਮਨਮਰਜ਼ੀ ਨਾਲ ਵਰਤੋਂ ; ਉਹ ਸ਼ਾਸਨ-ਪ੍ਰਣਾਲੀ ਜਿਸ ਵਿਚ ਸਾਰੇ ਅਧਿਕਾਰ ਇਕੋ ਆਦਮੀ ਦੇ ਹੱਥ ਵਿਚ ਹੁੰਦੇ ਹਨ (ਡਿਕਟੇਟਰਸ਼ਿਪ) ।

तानी—[ਤਾਨੀ] ਇ. ਤਾਣੀ, ਖੱਡੀ ਵਿਚ ਉਣਨ ਦੇ ਲੰਮਾਈ ਦੇ ਪਾਸੇ ਦੇ ਧਾਗੇ ।

तानीयक—[ਤਾਨੀਯਕ] ਪੁ. ਜੁਆਰ ਜਾਂ ਬਾਜਰੇ ਦਾ ਬੂਟਾ ।

तानूर—[ਤਾਨੂਰ] ਪੁ. ਪਾਣੀ ਦਾ ਭੰਵਰ, ਕੰਪਰ, ਘੁੰਮਣ-ਘੇਰੀ ।

ताप—[ਤਾਪ] ਪੁ. ਗਰਮੀ ; ਬੁਖ਼ਾਰ ; ਦੁਖ, ਪੀੜ ; ਹਿਰਦੇ ਦਾ ਦੁੱਖ, ਸੋਗ ; ਪਛਤਾਵਾ ; ਅਧਿਆਤਮਕ, ਮਾਨਸਕ ਤੇ ਸਰੀਰਕ ਤਾਪ ।

तापक—[ਤਾਪਕ] ਵਿ. ਤਾਪ ਉਤਪੰਨ ਕਰਨ ਵਾਲਾ ।

तापचालक—[ਤਾਪਚਾਲਕ] ਪੁ. ਉਹ ਪਦਾਰਥ ਜਿਸ ਵਿਚ ਤਾਪ ਇਕ ਸਿਰੇ ਤੋਂ ਚੱਲਕੇ ਦੂਜੇ ਸਿਰੇ ਤਕ ਵਿਆਪਕ ਹੋ ਜਾਂਦਾ ਹੈ, ਜਿਵੇਂ—ਧਾਤ ।

तापतरंग (तापतरङ्ग)—[ਤਾਪਤਰੰਗ] ਇ. ਗਰਮੀਆਂ ਦੀ ਰੁੱਤ ਵਿਚ ਤਾਪ ਜਾਂ ਗਰਮੀ ਦੀ ਉਹ ਲਹਿਰ ਜੋ ਕੁਝ ਖ਼ਾਸ ਕੁਦਰਤੀ ਕਾਰਨਾਂ ਕਰਕੇ ਪੈਂਦਾ ਹੋ ਕੇ ਕਿਸੇ ਦਿਸ਼ਾ ਵਿਚ ਵਧਦੀ ਹੈ, ਜਿਸ ਕਰਕੇ ਦੋ ਚਾਰ ਦਿਨਾਂ ਲਈ ਗਰਮੀ ਆਮ ਤੌਰ ਤੇ ਬਹੁਤ ਜ਼ਿਆਦਾ ਹੋ ਜਾਂਦੀ ਹੈ (ਹੀਟ-ਵੇਵ) ।

तापतिल्ली—[ਤਾਪਤਿੱਲੀ] ਇ. ਤਿੱਲੀ ਰੋਗ, ਤਿੱਲੀ ਵਧ ਜਾਣ ਦੀ ਬੀਮਾਰੀ, ਲਿਫ ।

तापती—[ਤਾਪਤੀ] ਇ. ਸੂਰਜ ਦੀ ਧੀ ; ਤਾਪਤੀ ਨਦੀ ।

तापत्रय—[ਤਾਪਤ੍ਰਯ] ਪੁ. ਤਿੰਨ ਤਰ੍ਹਾਂ ਦਾ ਤਾਪ ਜਾਂ ਦੁਖ, ਅਧਿਆਤਮਕ, ਆਧਿਦੈਵਕ ਤੇ ਆਧਿਭੌਤਕ ।

तापन—[ਤਾਪਨ] ਪੁ. ਤਾਉ ਪਹੁੰਚਾਉਣ ਵਾਲਾ ; ਸੂਰਜ ; ਸੂਰਜ ਕਾਂਤ ਮਣੀ ; ਅੱਕ ; ਢੋਲਕ ; ਇਕ ਨਰਕ ; ਵੈਰੀ ਨੂੰ ਦੁਖ ਦੇਣ ਲਈ ਕੀਤੀ ਹੋਈ ਤੰਤਰ ਸ਼ਾਸਤਰ ਦੀ ਇਕ ਵਰਤੋਂ ; ਕਾਮਦੇਵ ਦਾ ਇਕ ਬਾਣ ; ਗਰਮੀ ਦੀ ਰੁੱਤ ।

तापना—[ਤਾਪਨਾ] ਕ੍ਰਿ. ਆਪਣੇ ਆਪ ਨੂੰ ਗਰਮ ਕਰਨਾ, ਸੇਕਣਾ ।

तापमान—[ਤਾਪਮਾਨ] ਪੁ. ਥਰਮਾਮੀਟਰ ਰਾਹੀਂ ਮਿਣੇ ਗਏ ਤਾਪ ਦਾ ਦਰਜਾ, ਟੈਮਪਰੇਚਰ ।

तापमापकयंत्र—[ਤਾਪਮਾਪਕਯੰਤ੍ਰ] ਪੁ. ਗਰਮੀ ਦਾ ਦਰਜਾ ਮਾਲੂਮ ਕਰਨ ਦੀ ਨਲੀ, ਥਰਮਾਮੀਟਰ ।

तापल—[ਤਾਪਲ] ਪੁ. ਕਰੋਪ ।

तापस—[ਤਾਪਸ] ਪੁ. ਤਪੱਸਿਆ ਕਰਨ ਵਾਲਾ ਵਿਅਕਤੀ, ਤਪੱਸਵੀ, ਤੇਜ ਪੱਤਰ ; ਇਕ ਤਰ੍ਹਾਂ ਦਾ ਇੱਖ ; ਬਗਲਾ ।

तापसक—[ਤਾਪਸਕ] ਪੁ. ਮਾਮੂਲੀ ਤਪ ਕਰਨ ਵਾਲਾ ਵਿਅਕਤੀ ।

तापसप्रिया—[ਤਾਪਸਪ੍ਰਿਯਾ] ਪੁ. ਦਾਖ, ਮੁਨੱਕਾ ।

तापसी—[ਤਾਪਸੀ] ਇ. ਤਪ ਕਰਨ ਵਾਲੀ ਔਰਤ ; ਤਪੱਸਵੀ ਦੀ ਪਤਨੀ ।

तापस्वेद—[ਤਾਪਸ੍ਵੇਦ] ਪੁ. ਸੇਕ ਨਾਲ ਮੁੜ੍ਹਕਾ ਲਿਆਉਣ ਦਾ ਢੰਗ ; ਸੇਕ ਨਾਲ ਪੈਦਾ ਕੀਤਾ ਗਿਆ ਮੁੜ੍ਹਕਾ ਜਾਂ ਬੁਖ਼ਾਰ ।

तापहर—[ਤਾਪਹਰ] ਵਿ. ਤਾਪ ਜਾਂ ਬੁਖ਼ਾਰ ਦੂਰ ਕਰਨ ਵਾਲਾ ।

तापहरी—[ਤਾਪਹਰੀ] ਇ. ਮਾਹਾਂ ਦੀਆਂ ਵੜੀਆਂ ਤੇ ਚਾਉਲਾਂ ਦੀ ਖਿਚੜੀ ।

ताषा—[ਤਾਸ਼ਾ] ਪੁ. ਮੱਛੀ ਮਾਰਨ ਦੀ ਤਖ਼ਤੀ, ਮੁਰਗੀਆਂ ਦਾ ਡਰਬਾ ।

**तापिंज (तापिञ्ज)**—[ਤਾਪਿੰਜ] ਪੁ. ਤਮਾਲ ਦਾ ਬੂਟਾ ; ਸੋਨਾ ਮੱਖੀ ਨਾਂ ਦੀ ਧਾਤ ।

**तापिञ्छ**—[ਤਾਪਿੱਛ] ਪੁ. ਤਮਾਲ ਦਾ ਬੂਟਾ ; ਇਕ ਤਰ੍ਹਾਂ ਦਾ ਫਲ ।

**तापित**—[ਤਾਪਿਤ] ਵਿ. ਜੋ ਗਰਮ ਕੀਤਾ ਗਿਆ ਹੋਵੇ ; ਦੁਖੀ, ਤਪਿਆ ਹੋਇਆ ।

**तापी**—[ਤਾਪੀ] ਵਿ. ਗਰਮੀ ਪੁਚਾਉਣ ਵਾਲਾ ; ਜਿਸ ਵਿਚ ਤਾਉ ਹੋਵੇ ; ਪੁ. ਬੁਧ ਦੇਵ ; ਇ. ਸੂਰਜ ਦੀ ਧੀ ; ਤਾਪਤੀ ਨਦੀ; ਜਮਨਾ ਨਦੀ ।

**ताप्य**—[ਤਾਪਯ] ਪੁ. ਸੋਨਾ ਮੱਖੀ ।

**ताफ़्ता**—[ਤਾਫ਼ਤਾ] ਪੁ. ਇਕ ਚਮਕਦਾਰ ਰੇਸ਼ਮੀ ਕਪੜਾ ।

**ताबड़तोड़**—[ਤਾਬੜਤੋੜ] ਕ੍ਰਿ. ਵਿ. ਲਗਾਤਾਰ ।

**ताम**—[ਤਾਮ] ਪੁ. ਡਰਾਉਣਾ ; ਵਿਕਾਰ ; ਕਲੇਸ਼ ; ਦੁੱਖ ; ਬੇਚੈਨੀ, ਘਬਰਾਹਟ ; ਗੁੱਸਾ ; ਹਨੇਰਾ ।

**तामजान**—[ਤਾਮਜਾਨ] ਪੁ. ਇਕ ਤਰ੍ਹਾਂ ਦੀ ਖੁੱਲੀ ਪਾਲਕੀ ।

**तामड़ा**—[ਤਾਮੜਾ] ਵਿ. ਤਾਂਬੇ ਵਰਗਾ ; ਪੁ. ਬੈਂਗਣੀ ਰੰਗ ਦਾ ਇਕ ਤਰ੍ਹਾਂ ਦਾ ਪੱਥਰ ; ਇਕ ਤਰ੍ਹਾਂ ਦਾ ਕਾਗਜ਼ ; ਗੰਜੀ ਖੋਪੜੀ ; ਸੁੰਞ ਆਕਾਸ਼ ।

**तामर**—[ਤਾਮਰ] ਪੁ. ਪਾਣੀ, ਘਿਉ ।

**तामरस**—[ਤਾਮਰਸ] ਪੁ. ਕਮਲ ; ਸੋਨਾ ; ਤਾਂਬਾ ; ਧਤੂਰਾ ; ਸਾਰਸ ਪੰਛੀ ; ਇਕ ਛੰਦ ।

**तामलिग**—[ਤਾਮਲਿਗ] ਪੁ. ਇਕ ਦੇਸ਼ ਦਾ ਨਾਂ ।

**तामलेट, तामलोट**—[ਤਾਮਲੇਟ, ਤਾਮਲੋਟ] ਪੁ. ਟੀਨ ਦਾ ਗਿਲਾਸ ।

**तामस**—[ਤਾਮਸ] ਪੁ. ਸੱਪ ; ਮੂਰਖ ; ਉੱਲੂ ; ਗੁਸਾ ; ਅਗਿਆਨ ; ਮੋਹ ; ਹਨੇਰ ; ਚੌਥੇ ਮਨੂੰ ਦਾ ਨਾਂ ; ਰਾਹੂ ਦਾ ਇਕ ਪੁੱਤਰ ; ਵਿ. ਜਿਸ ਵਿਚ ਤਮੋਗੁਣ ਪਰਧਾਨ ਹੋਵੇ ।

**तामसमद्य**—[ਤਾਮਸਮਦ੍ਯ] ਪੁ. ਕਈ ਵਾਰ ਖਿੱਚੀ ਹੋਈ ਸ਼ਰਾਬ ।

**तामसी**—[ਤਾਮਸੀ] ਵਿ. ਤਮੋਗੁਣ ਵਾਲੀ ; ਇ. ਹਨੇਰੀ ਰਾਤ ; ਮਹਾਂਕਾਲੀ ; ਜਟਾਮਾਸੀ, ਬਾਲਛੜ ।

**तामिल**—[ਤਾਮਿਲ] ਇ. ਵੇਖੋ ਤਮਿਲ (तमिल) ।

**तामिस्र**—[ਤਾਮਿਸ੍ਰ] ਪੁ. ਇਕ ਨਰਕ ; ਉਹ ਗੁੱਸਾ ਜੋ ਭੋਗ ਦੀ ਇੱਛਿਆ ਪੂਰੀ ਨਾ ਹੋਣ ਤੇ ਆਉਂਦਾ ਹੈ ; ਘਿਰਣਾ ; ਇਕ ਰਾਖਸ਼ ।

**तामी**—[ਤਾਮੀ] ਇ. ਤਾਂਬੇ ਦਾ ਤਸਲਾ ; ਤਰਲ ਪਦਾਰਥਾਂ ਦੇ ਮਾਪਣ ਦਾ ਭਾਂਡਾ ; ਤਾਂਬੀਆ, ਪਤੀਲਾ ।

**तामील**—[ਤਾਮੀਲ] ਇ. (ਹੁਕਮ ਤੇ) ਅਮਲ ।

**तामेसरी**—[ਤਾਮੇਸਰੀ] ਇ. ਇਕ ਤਰ੍ਹਾਂ ਦਾ ਤਾਂਬੇ ਵਰਗਾ ਰੰਗ ਜੋ ਗੇਰੂ ਦੇ ਮੇਲ ਨਾਲ ਬਣਾਇਆ ਜਾਂਦਾ ਹੈ ।

**ताम्र**—[ਤਾਮ੍ਰ] ਪੁ. ਤਾਂਬਾ ; ਇਕ ਤਰ੍ਹਾਂ ਦਾ ਕੋੜ੍ਹ ।

**ताम्रक**—[ਤਾਮ੍ਰਕ] ਪੁ. ਤਾਂਬਾ ।

**ताम्रकार**—[ਤਾਮ੍ਰਕਾਰ] ਪੁ. ਕਸੇਰਿਆਂ ਦੀ ਜਾਤ ।

**ताम्रकुट्ट**—[ਤਾਮ੍ਰਕੁੱਟ] ਪੁ. ਤੰਬਾਕੂ ਦਾ ਬੂਟਾ ।

**ताम्रकूट**—[ਤਾਮ੍ਰਕੂਟ] ਪੁ. ਵੇਖੋ ਤਾਮ੍ਰਕੁੱਟ (ताम्रकुट्ट) ।

**ताम्रकृमि**—[ਤਾਮ੍ਰਕ੍ਰਿਮਿ] ਪੁ. ਬੀਰ-ਬਹੁਟੀ ।

**ताम्रचक्षु**—[ਤਾਮ੍ਰਚਕ੍ਸ਼ੁ] ਪੁ. ਕਬੂਤਰ ; ਵਿ. ਲਾਲ ਅੱਖਾਂ ਵਾਲਾ ।

**ताम्रचूड़**—[ਤਾਮ੍ਰਚੂੜ] ਪੁ. ਮੁਰਗਾ, ਕੁੱਕੜ ; ਕਰੌਂਦੇ ਦਾ ਰੁੱਖ ।

**ताम्रपर्णी**—[ਤਾਮ੍ਰਪਰ੍ਣੀ] ਇ. ਦਖਣ ਭਾਰਤ ਦੀ ਇਕ ਨਦੀ ।

**ताम्रपुष्प**—[ਤਾਮ੍ਰਪੁਸ਼੍ਪ] ਪੁ. ਲਾਲ ਫੁੱਲਾਂ ਵਾਲਾ, ਕਚਨਾਰ, ਕਨੇਰ ।

**ताम्रपुष्पी**—[ਤਾਮ੍ਰਪੁਸ਼੍ਪੀ] ਇ. ਇਕ ਰੁੱਖ ।

**ताम्रफलक**—[ਤਾਮ੍ਰਫਲਕ] ਪੁ. ਤਾਂਬੇ ਦੀ ਚੱਦਰ ਦਾ ਟੁੱਕੜਾ ।

**ताम्रयुग**—[ਤਾਮ੍ਰਯੁਗ] ਪੁ. ਤਾਂਬੇ ਦਾ ਯੁੱਗ ਜਦੋਂ ਲੋਕੀਂ ਧਾਤਾਂ ਵਿਚੋਂ ਤਾਂਬੇ ਦੀ ਵਰਤੋਂ ਕਰਨ ਲੱਗੇ ਸਨ ।

**ताम्रवल्ली**—[ਤਾਮ੍ਰਵੱਲੀ] ਇ. ਮਜੀਠ ।

**ताम्रशिखी**—[ਤਾਮ੍ਰਸ਼ਿਖੀ] ਪੁ. ਮੁਰਗਾ ।

**ताम्रा**—[ਤਾਮ੍ਰਾ] ਇ. ਦਕਸ਼ ਪਰਜਾਪਤ ਦੀ ਧੀ ; ਇਕ ਵੇਲ ।

**ताम्रिक**—[ਤਾਮ੍ਰਿਕ] ਪੁ. ਕਸੇਰਾ ; ਵਿ. ਤਾਂਬੇ ਦਾ ਬਣਿਆ ਹੋਇਆ ।

**ताम्रिका**—[ਤਾਮ੍ਰਿਕਾ] ਇ. ਰੱਤੀ, ਲਾਲੜੀ ।

**ताम्री**—[ਤਾਮ੍ਰੀ] ਇ. ਇਕ ਤਰ੍ਹਾਂ ਦਾ ਵਾਜਾ ; ਪਾਣੀ ਦੀ ਘੜੀ ਦਾ ਭਾਂਡਾ ।

**ताम्रेश्वर**—[ਤਾਮ੍ਰੇਸ਼੍ਵਰ] ਪੁ. ਤਾਂਬੇ ਦਾ ਕੁਸ਼ਤਾ ।

**ताम्रोष्ठ**—[ਤਾਮ੍ਰੋਸ਼੍ਠ] ਵਿ. ਜਿਸ ਦੇ ਬੁੱਲ੍ਹ ਲਾਲ ਰੰਗ ਦੇ ਹੋਣ ।

+**ताय**—[ਤਾਯ] ਪੁ. ਤਾਉ, ਗਰਮੀ ; ਧੁੱਪ ; ਜਲਨ ।

+**तायन**—[ਤਾਯਨ] ਪੁ. ਸ਼ਰਣ, ਰਖਿਆ ।

+**तायना**—[ਤਾਯਨਾ] ਕ੍ਰਿ. ਤਾਉਣਾ, ਤੱਤਾ ਕਰਨਾ ।

**ताया**—[ਤਾਯਾ] ਪੁ. ਪਿਉ ਦਾ ਵੱਡਾ ਭਰਾ, ਤਾਇਆ ।

**तार**—[ਤਾਰ] ਪੁ. ਚਾਂਦੀ ; ਓਅੰਕਾਰ ਮੰਤਰ ; ਸੁੱਚਾ ਮੋਤੀ ; ਸ਼ਿਵ ; ਨਛੱਤਰ ; ਤਾਰਾ ; ਵਿਸ਼ਨੂੰ ; ਜ਼ੋਰ ਦੀ ਆਵਾਜ਼ ; ਕੰਠ

ਦਾ ਇਕ ਗਹਿਣਾ ; ਤੋੜਾ , ਧਾਤ ਦੀ ਖਿੱਚ ਕੇ ਬਣਾਈ ਹੋਈ ਡੋਰੀ ; ਬਿਜਲੀ ਨਾਲ ਪਹੁੰਚਣ ਵਾਲੀ ਖਬਰ ; ਕੋਈ ਗੱਲ ਬਰਾਬਰ ਹੁੰਦੀ ਰਹਿਣ ਦਾ ਭਾਵ ; ਉੱਚਾ ਸੁਰ ; ਤੰਦ ; ਧਾਗਾ ; ਸਿਲਸਿਲਾ ; ਜੁਗਤ ; ਵਿ. ਸਾਫ਼, ਸ਼ੁੱਧ ; ਨਿਰਮਲ, ਸਵੱਛ ।

**तारक**—[ਤਾਰਕ] ਪੁ. ਤਾਰਾ ; ਅੱਖ ਦੀ ਪੁਤਲੀ ; ਇਕ ਰਾਖਸ਼ ਦਾ ਨਾਂ ; ਤਾਰਨ ਵਾਲਾ ।

**तारकटोड़ी**—[ਤਾਰਕਟੋੜੀ] ਇ. ਇਕ ਰਾਗ ।

**तारकतीर्थ**—[ਤਾਰਕਤੀਰਥ] ਪੁ. ਗਯਾ ਜੀ ਦਾ ਤੀਰਥ ।

**तारकब्रह्म**—[ਤਾਰਕਬ੍ਰਹਮ] ਪੁ. 'ਓਮ ਰਾਮਾਯ ਨਮੈ' ਨਾਮੀ ਮੰਤਰ ।

**तारका**—[ਤਾਰਕਾ] ਇ. ਨਛੱਤਰ ; ਤਾਰਾ ; ਅੱਖ ਦੀ ਪੁਤਲੀ ; ਧੇਤੀ ; ਇਕ ਰੁੱਖ ; ਬਾਲੀ ਦੀ ਤੀਵੀਂ ; ਵੇਖੋ ਤਾੜਕਾ (ताड़का) ।

**तारकामय**—[ਤਾਰਕਾਮਯ] ਪੁ. ਸ਼ਿਵ, ਮਹਾਂਦੇਵ ।

**तारकासुर**—[ਤਾਰਕਾਸੁਰ] ਪੁ. ਇਕ ਰਾਖਸ਼ ।

**तारकिणी**—[ਤਾਰਕਿਣੀ] ਵਿ. ਇ. ਤਾਰਿਆਂ ਨਾਲ ਭਰੀ ਰਾਤ ।

**तारकित**—[ਤਾਰਕਿਤ] ਵਿ. ਤਾਰਿਆਂ ਵਾਲਾ ।

**तारकिनी**—[ਤਾਰਕਿਨੀ] ਇ. ਤਾਰਿਆਂ ਭਰੀ ਰਾਤ ।

**तारकूट**—[ਤਾਰਕੂਟ] ਪੁ. ਚਾਂਦੀ ਅਤੇ ਪਿੱਤਲ ਦੇ ਮੇਲ ਨਾਲ ਬਣੀ ਹੋਈ ਧਾਤ ।

**तारकेश्वर**—[ਤਾਰਕੇਸ਼੍ਵਰ] ਪੁ. ਸ਼ਿਵ, ਮਹਾਂਦੇਵ ; ਇਕ ਰਸ ਔਸ਼ਧੀ ।

**तारघर**—[ਤਾਰਘਰ] ਪੁ. ਤਾਰ ਦੀ ਖਬਰ ਦੇਣ ਵਾਲਾ ਸਰਕਾਰੀ ਦਫ਼ਤਰ ।

**तारघाट**—[ਤਾਰਘਾਟ] ਪੁ. ਕੰਮ ਦੀ ਸਫਲਤਾ ਦਾ ਯੋਗ ।

**तारण**—[ਤਾਰਣ] ਵਿ. ਤਾਰਨ ਵਾਲਾ, ਪਾਰ ਉਤਾਰਨ ਵਾਲਾ ; ਪੁ. ਪਾਰ ਉਤਾਰਨ ਦਾ ਕੰਮ ; ਵਿਸ਼ਨੂੰ ।

**तारणि**—[ਤਾਰਣਿ] ਇ. ਬੇੜੀ, ਕਿਸ਼ਤੀ ।

**तारणी**—[ਤਾਰਣੀ] ਇ. ਕੱਸ਼ਪ ਦੀ ਪਤਨੀ ਦਾ ਨਾਂ ; ਕਿਸ਼ਤੀ ।

**तारतम्य**—[ਤਾਰਤਮ੍ਯ] ਪੁ. ਵਾਧ ਘਾਟ, ਇਕ ਦੂਜੇ ਦੀ ਤੁਲਨਾ ਵਿਚ ਕਮੀ-ਬੇਸ਼ੀ ਦਾ ਵਿਚਾਰ ; ਕਮੀ ਬੇਸ਼ੀ ਜਾਂ ਉਚ-ਨੀਚ ਦੇ ਵਿਚਾਰ ; ਕ੍ਰਮ ; ਗੁਣ, ਮਾਤ੍ਰਾ ਆਦਿ ਦਾ ਪ੍ਰਸਪਰ ਮਿਲਾਨ ।

**तारतम्यबोध**—[ਤਾਰਤਮਜਬੋਧ] ਪੁ. ਕਈ ਚੀਜ਼ਾਂ 'ਚੋਂ ਬੁਰੇ-ਭਲੇ ਦੀ ਪਛਾਣ, ਪਰਖ, ਜਾਂਚ ।

**तार-तार**—[ਤਾਰ-ਤਾਰ] ਵਿ. ਟੁਕੜੇ-ਟੁਕੜੇ, ਉਧੜਿਆ ਹੋਇਆ ; ਪੁ. ਸਾਂਖਯ ਦੇ ਅਨੁਸਾਰ ਇਕ ਗੌਣ ਸਿੱਧੀ ।

**तार-तोड़**—[ਤਾਰ-ਤੋੜ] ਪੁ. ਇਕ ਤਰ੍ਹਾਂ ਦਾ ਸੂਈ ਦਾ ਕੰਮ ਜੋ ਕਪੜੇ ਤੇ ਹੁੰਦਾ ਹੈ ।

**तारदी**—[ਤਾਰਦੀ] ਇ. ਇਕ ਪ੍ਰਕਾਰ ਦਾ ਕੰਡੇਦਾਰ ਰੁੱਖ ।

**तारन**—[ਤਾਰਨ] ਪੁ. ਵੇਖੋ ਤਾਰਣ (तारण) ; ਛੱਤ ਜਾਂ ਛੱਪਰ ਦਾ ਢਲਵਾਂ ਪਾਸਾ ; ਛੱਪਰ ਦੀ ਕੜੀਆਂ ਦੇ ਨੀਚੇ ਦਾ ਬਾਂਸ ।

**तारना**—[ਤਾਰਨਾ] ਕ੍ਰਿ. ਪਾਰ ਕਰਨਾ ; ਜਨਮ-ਮਰਨ ਤੋਂ ਛੁਡਾਉਣਾ ।

**तारयिता**—[ਤਾਰਯਿਤਾ] ਵਿ. ਤਾਰਨ ਵਾਲਾ ।

**तारल**—[ਤਾਰਲ] ਵਿ. ਚੰਚਲ ; ਬਦਮਾਸ਼ ।

**तारहार**—[ਤਾਰਹਾਰ] ਪੁ. ਵੱਡੇ ਵੱਡੇ ਮੋਤੀਆਂ ਦਾ ਹਾਰ ।

**तारा**—[ਤਾਰਾ] ਇ. ਆਕਾਸ਼ ਵਿਚ ਚਮਕਣ ਵਾਲਾ ਨਛੱਤਰ, ਤਾਰਾ, ਬਾਲੀ ਦੀ ਪਤਨੀ ; ਪੁ. ਅੱਖ ਦੀ ਪੁਤਲੀ ; ਕਿਸਮਤ ।

**ताराक्ष**—[ਤਾਰਾਕ੍ਸ਼] ਪੁ. ਇਕ ਦੈਂਤ ਦਾ ਨਾਂ ।

**ताराग्रह**—[ਤਾਰਾਗ੍ਰਹ] ਪੁ. ਮੰਗਲ, ਬੁਧ, ਸ਼ੁਕਰ, ਗੁਰੂ, ਸ਼ਨਿਸ਼ਚਰ ਗ੍ਰਹਿ ।

**तारादेवी**—[ਤਾਰਾਦੇਵੀ] ਇ. ਇਕ ਮਹਾਂਵਿਦਿਆ ।

**ताराधिप**—[ਤਾਰਾਧਿਪ] ਪੁ. ਚੰਦਰਮਾ ; ਸ਼ਿਵ, ਮਹਾਂਦੇਵ ; ਬ੍ਰਿਹਸਪਤੀ ; ਬਾਲੀ ਅਤੇ ਸੁਗਰੀਵ ।

**ताराधीश**—[ਤਾਰਾਧੀਸ਼] ਪੁ. ਵੇਖੋ ਤਾਰਾਧਿਪ (ताराधिप) ।

**तारानाथ**—[ਤਾਰਾਨਾਥ] ਪੁ. ਵੇਖੋ ਤਾਰਾਧਿਪ (ताराधिप) ।

**तारापथ**—[ਤਾਰਾਪਥ] ਪੁ. ਆਸਮਾਨ, ਆਕਾਸ਼ ।

**ताराभ्र**—[ਤਾਰਾਭ੍ਰ] ਪੁ. ਕਪੂਰ ।

**तारामंडल (तारामण्डल)**—[ਤਾਰਾਮੰਡਲ] ਪੁ. ਨਛੱਤਰਾਂ ਦਾ ਸਮੂਹ ਜਾਂ ਘੇਰਾ ; ਇਕ ਤਰ੍ਹਾਂ ਦੀ ਆਤਸ਼ਬਾਜ਼ੀ ।

**तारामयी**—[ਤਾਰਾਮਯੀ] ਇ. ਤਾਰਿਆਂ ਭਰੀ ਰਾਤ ।

**तारामीरा**—[ਤਾਰਾਮੀਰਾ] ਪੁ. ਇਕ ਤਰ੍ਹਾਂ ਦੇ ਬੀਜ ਜਿਨ੍ਹਾਂ ਦਾ ਤੇਲ ਨਿਕਲਦਾ ਹੈ, ਤਾਰਾਮੀਰਾ ।

**तारिक**—[ਤਾਰਿਕ] ਪੁ. ਨਦੀ ਆਦਿ ਦੇ ਪਾਰ ਉਤਾਰਨ ਦਾ ਭਾੜਾ, ਮਹਿਸੂਲ ; ਮਲਾਹ ।

**तारिका**—[ਤਾਰਿਕਾ] ਪੁ. ਇ. ਤਾੜੀ ਨਾਂ ਦੀ ਸ਼ਰਾਬ ; ਅਭਿਨੇਤ੍ਰੀ, ਐਕਟਰੈਸ ।

**तारिणी**—[ਤਾਰਿਣੀ] ਵਿ. ਤਾਰਨ ਵਾਲੀ ; ਇ. ਇਕ ਦੇਵੀ ।

**तारी**—[ਤਾਰੀ] ਇ. ਇਕ ਪੰਖੇਰੂ ; ਸਮਾਧੀ, ਧਿਆਨ ।

**तारुण**—[ਤਾਰੁਣ] ਵਿ. ਜਵਾਨ, ਯੁਵਕ ।

**तारुण्य**—[ਤਾਰੁਣਯ] ਪੁ. ਜੁਆਨੀ, ਜੋਬਨ ।

**तारू**—[ਤਾਰੂ] ਪੁ. ਵੇਖੋ ਤਾਲੂ (तालू) ।

**तारेश**—[ਤਾਰੇਸ਼] ਪੁ. ਚੰਦਰਮਾ ।

**तार्किक**—[ਤਾਰ੍ਕਿਕ] ਵਿ. ਸ਼ਾਸਤਰ ਪੜ੍ਹਾਉਣ ਵਾਲਾ ਅਤੇ ਜਾਣਨ ਵਾਲਾ, ਨਿਆਇਕ।

**तार्क्ष**—[ਤਾਰ੍ਕ੍ਸ਼] ਪੁ. ਕੱਸ਼ਪ ਰਿਸ਼ੀ ; ਗਰੜ ।

**तार्क्ष्य**—[ਤਾਰ੍ਕ੍ਸ਼੍ਯ] ਪੁ. ਗਰੜ ; ਘੋੜਾ ; ਸੋਨਾ ; ਰਥ ; ਸਿਵ ; ਤ੍ਰਿਕਸ਼ ਮੁਨੀ ਦਾ ਸੰਤੀ ; ਗਰੜ ਦਾ ਭਰਾ ਅਰੁਣ ; ਗਜੇਂਤ ; ਸੱਪ ; ਇਕ ਰੁੱਖ ; ਇਕ ਪਹਾੜ ਦਾ ਨਾਂ ।

**तार्क्ष्यध्वज**—[ਤਾਰ੍ਕ੍ਸ਼੍ਯਧ੍ਵਜ] ਪੁ. ਗਜੇਂਤ ।

**तार्क्ष्यी**—[ਤਾਰ੍ਕ੍ਸ਼੍ਯੀ] ਇ. ਇਕ ਜੰਗਲੀ ਵੇਲ ।

**ताल**—[ਤਾਲ] ਪੁ. ਪੱਟ ਜਾਂ ਬਾਂਹ ਤੇ ਜ਼ੋਰ ਨਾਲ ਹੱਥ ਮਾਰ ਕੇ ਪੈਦਾ ਕੀਤਾ ਗਿਆ ਸ਼ਬਦ ; ਹਥੇਲੀ ; ਤਾਲੀ ; ਇਕ ਦਵਾਈ, ਹੜਤਾਲ ; ਦੇਵੀ ਦੇ ਸ਼ੇਰ ਦਾ ਨਾਂ ; ਤਾੜ ਦਾ ਰੁੱਖ ; ਮਹਾਦੇਵ; ਤਲਵਾਰ ਦਾ ਮੁੱਠਾ ; ਖਿਲ ਦੇ ਫਲ ; ਚਸ਼ਮੇ ਦੇ ਇਕ ਸ਼ੀਸ਼ੇ ਦਾ ਪੱਲਾ ; ਮਜੀਰਾ ; ਝਾਂਜਰ ; (ਸੰਗੀਤ ਜਾਂ ਨਾਚ ਵਿਚ) ਤਾਲ ; ਇਕ ਨਰਕ ਦਾ ਨਾਂ ।

**तालक**—[ਤਾਲਕ] ਪੁ. ਇਕ ਦਵਾਈ, ਹੜਤਾਲ ; ਤਾੜ ਦਾ ਰੁੱਖ ਜਾਂ ਫਲ ; ਗੋਪੀ ਚੰਦਨ ; ਜਿੰਦਰਾ, ਤਾਲਾ ।

**तालनवमी**—[ਤਾਲਨਵਮੀ] ਇ. ਭਾਦੋਂ ਸੁਦੀ ਨੌਮੀ ।

**तालपत्र**—[ਤਾਲਪਤ੍ਰ] ਪੁ. ਕੰਨ ਦਾ ਇਕ ਗਹਿਣਾ ; ਤਾੜ ਦਾ ਪੱਤਾ ।

**तालपर्णी**—[ਤਾਲਪਰ੍ਣੀ] ਇ. ਸੌਂਫ ; ਮੁਸਲੀ ; ਸੋਏ ਦਾ ਸਾਗ ।

**तालबैताल**—[ਤਾਲਬੈਤਾਲ] ਪੁ. ਦੋ ਕਲਪਿਤ ਯਕ੍ਸ਼ ।

**तालभृत**—[ਤਾਲਭ੍ਰਿਤ] ਪੁ. ਬਲਰਾਮ ।

**तालमखाना**—[ਤਾਲਮਖਾਨਾ] ਪੁ. ਇਕ ਰੁੱਖ ਜਿਸ ਦੇ ਬੀਜ ਦਵਾ ਵਿਚ ਵਰਤੇ ਜਾਂਦੇ ਹਨ।

**तालमर्दक**—[ਤਾਲਮਰ੍ਦਕ] ਪੁ. ਇਕ ਵਾਜਾ ।

**तालमेल**—[ਤਾਲਮੇਲ] ਪੁ. ਸੁਰ ਦਾ ਮੇਲ ; ਮੇਲਜੋਲ ; ਚੰਗਾ ਮੌਕਾ ।

**तालरस**—[ਤਾਲਰਸ] ਪੁ. ਤਾੜੀ ।

**तालरेचनक**—[ਤਾਲਰੇਚਨਕ] ਪੁ. ਨਾਚਾ, ਨਚਾਰ ; ਅਭਿਨੇਤਾ ਐਕਟਰ ।

**तालवन**—[ਤਾਲਵਨ] ਪੁ. ਤਾੜ ਦੇ ਰੁੱਖਾਂ ਦਾ ਜੰਗਲ ; ਜਮਨਾ ਦੇ ਕਿਨਾਰੇ ਇਕ ਬਣ ।

**तालवाही**—[ਤਾਲਵਾਹੀ] ਵਿ. ਉਹ ਵਾਜਾ ਜਿਸ ਤੇ ਤਾਲ ਦਿੱਤੀ ਜਾਵੇ, ਮੰਜੀਰਾ, ਝਾਂਜਰ ।

**तालवृन्त (तालवृन्त)**—[ਤਾਲਵ੍ਰਿੰਤ] ਪੁ. ਤਾੜ ਦੇ ਪੱਤੇ ਦਾ ਪੱਖਾ ।

**तालव्य**—[ਤਾਲਵ੍ਯ] ਵਿ. ਤਾਲੂਏ ਤੋਂ ਬੋਲਿਆ ਜਾਣ ਵਾਲਾ (ਅੱਖਰ, ਜਿਵੇਂ ਚ, ਛ ਆਦਿ) ; ਤਾਲੂਏ ਸਬੰਧੀ ।

**तालस्कंध (तालस्कन्ध)**—[ਤਾਲਸ੍ਕੰਧ] ਪੁ. ਇਕ ਪ੍ਰਾਚੀਨ ਅਸਤਰ ।

**तालांकुर (तालाङ्कुर)**—[ਤਾਲਾਂਕੁਰ] ਪੁ. ਮਨਸਿਲ ।

**ताला**—[ਤਾਲਾ] ਪੁ. ਜਿੰਦਰਾ, ਜਿੰਦਾ ।

**तालाकुंजी (तालाकुञ्जी)**—[ਤਾਲਾਕੁੰਜੀ] ਇ. ਜਿੰਦਰਾ ਤੇ ਕੁੰਜੀ ।

**तालाब**—[ਤਾਲਾਬ] ਪੁ. ਤਲਾ, ਛੰਭ, ਸਰੋਵਰ ।

**तालिक**—[ਤਾਲਿਕ] ਪੁ. ਥੱਪੜ ; ਤਾੜ ਦੇ ਪੱਤਿਆਂ ਜਾਂ ਕਾਗਜ਼ਾਂ ਨੂੰ ਬੰਨ੍ਹਣ ਦਾ ਡੋਰਾ ।

**तालिका**—[ਤਾਲਿਕਾ] ਇ. ਤਾਲੀ, ਕੁੰਜੀ; ਸੂਚੀ, ਫਹਿਰਿਸਤ; ਚਪੇੜ, ਮੁਸਲੀ ; ਮਜੀਠ ।

**तालिश**—[ਤਾਲਿਸ਼] ਪੁ. ਪਰਬਤ, ਪਹਾੜ ।

**ताली**—[ਤਾਲੀ] ਇ. ਮੁਸਲੀ ; ਅਰਹਰ ; ਇਕ ਤਰ੍ਹਾਂ ਦਾ ਛੋਟਾ ਤਾੜ ਦਾ ਰੁੱਖ ; ਕੁੰਜੀ, ਡਾਟ ਦੇ ਅੰਦਰਲਾ ਪੱਥਰ ਜਾਂ ਇੱਟ ; ਤਾੜੀ ਨਾਂ ਦੀ ਸ਼ਰਾਬ ; ਤਾੜੀ ।

**तालीशपत्र**—[ਤਾਲੀਸ਼ਪਤ੍ਰ] ਪੁ. ਤਮਾਲ ਜਾਂ ਤੇਜ-ਪੱਤਰ ਦੀ ਨਸਲ ਦਾ ਇਕ ਰੁੱਖ ।

**तालु**—[ਤਾਲੁ] ਪੁ. ਮੂੰਹ ਦੇ ਅੰਦਰਲੀ ਛੱਤ, ਖੋਪਰੀ ਦਾ ਹੇਠਲਾ ਹਿੱਸਾ, ਤਾਲੂ ।

**ताव**—[ਤਾਵ] ਪੁ. ਉਹ ਗਰਮੀ ਜੋ ਕਿਸੇ ਚੀਜ਼ ਨੂੰ ਗਰਮ ਕਰਨ ਲਈ ਜਾਂ ਪਕਾਉਣ ਲਈ ਦਿੱਤੀ ਜਾਵੇ ; ਹੰਕਾਰ, ਘਮੰਡ ; ਸ਼ੇਖੀ ; ਕਾਗਜ਼ ਦਾ ਪੂਰਾ ਪੱਤਰਾ, ਤਾਅ ।

**तावत्**—[ਤਾਵਤ੍] ਅਵਜ. ਉਤਨਾ ; ਉਤਨੀ ਦੇਰ ਤਕ, ਉਥੇ ਤਕ, ਉਦੋਂ ਤੀਕ ।

**तावना**—[ਤਾਵਨਾ] ਕ੍ਰਿ. ਗਰਮ ਕਰਨਾ, ਤਪਾਉਣਾ ; ਦੁਖ ਦੇਣਾ ।

**तावबंद (तावबन्द)**—[ਤਾਵਬੰਦ] ਪੁ. ਇਕ ਤਰ੍ਹਾਂ ਦੀ ਦਵਾ ਜਿਸ ਦੀ ਵਰਤੋਂ ਚਾਂਦੀ ਦੇ ਖੋਟੇ ਪਣ ਦਾ ਤਾਉ ਦੇ ਕੇ ਵੀ ਪਤਾ ਨਾ ਚੱਲਣ ਤੇ ਕੀਤੀ ਜਾਂਦੀ ਹੈ ।

**तावभाव**—[ਤਾਵਭਾਵ] ਪੁ. ਮੌਕਾ, ਵੇਲਾ, ਸਮਾਂ ; ਵਿ. ਥੋੜ੍ਹਾ ਜਿਹਾ ।

+**तावर**—[ਤਾਵਰ] ਇ. ਧਨੁਸ਼ ਦੀ ਡੋਰੀ, ਚਿੱਲਾ, ਕਮਾਨ ਦੀ ਰੱਸੀ ।

**तावरी**—[ਤਾਵਰੀ] ਇ. ਦਾਹ, ਤਾਪ ; ਧੁੱਪ, ਵੱਟ ; ਬੁਖਾਰ ; ਬੇਹੋਸ਼ੀ ।

**ताविषी**—[ਤਾਵਿਸ਼ੀ] ਇ. ਧਰਤੀ ; ਨਦੀ ; ਇੰਦਰ ਦੀ ਪੁਤਰੀ ।

ताबीय—[ਤਾਵੀਜ਼] ਪੁ. ਸਮੁੰਦਰ ; ਸੋਨਾ ; ਦੂਰਗ।
ताबीज़ी—[ਤਾਵੀਜ਼ੀ] ਪ. ਵੇਖੋ ਤਾਵਿਸ਼ੀ (ताविषी)।
ताश—[ਤਾਸ਼] ਵਿ. ਤਾਸ਼ (ਇਕ ਖੇਡ) ; ਇਕ ਤਰ੍ਹਾਂ ਦਾ ਕਪੜਾ।

ताशा—[ਤਾਸ਼ਾ] ਪੁ. ਇਕ ਤਰ੍ਹਾਂ ਦਾ ਵਾਜਾ।
तासला—[ਤਾਸਲਾ] ਪ. ਵਿਛੇ ਦੇ ਗਲ ਵਿਚ ਪੰਨ੍ਹੀ ਹੋਈ ਰੱਸੀ ਜਿਸ ਨੂੰ ਫੜ ਕੇ ਕਲੰਦਰ ਨਚਾਉਂਦਾ ਹੈ।

तासा—[ਤਾਸਾ] ਪ. ਵੇਖੋ ਤਾਸ਼ਾ (ताशा) ; ਵਿ. ਤਿੰਨ ਵਾਰੀ ਵਾਹੀ ਹੋਈ ਧਰਤੀ, ਤਾਰ ਤੀਜੀ ਵਹੀ ਧਰਤੀ।
तासीर—[ਤਾਸੀਰ] ਇ. ਅਸਰ, ਗੁਣ, ਪ੍ਰਭਾਵ।
+तासु—[ਤਾਸੁ] ਪੜ. ਉਸਦਾ, ਜਿਸ ਦਾ, ਉਸ ਦਾ।
तासू, तासों—[ਤਾਸੂ, ਤਾਸੋਂ] ਪੜ. ਉਸ ਨੂੰ, ਉਸ ਨੂੰ।
तात्कर्य—[ਤਾਤ੍ਕਰਯ] ਪੁ. ਚੋਰੀ।
+ताहि—[ਤਾਹਿ] ਪੜ. ਉਹ ਨੂੰ, ਉਸਨੂੰ, ਤਿਸ ਨੂੰ।
+ताहीं—[ਤਾਹੀਂ] ਅਵ੍ਯ. ਤਕ, ਤਾਈਂ।
तितिड़ (तिन्तिड़)—[ਤਿੰਤਿੜ] ਪੁ. ਇਮਲੀ।

तितिड़िका (तिन्तिड़िका)— ⎫ ਤਿੰਤਿੜਿਕਾ
तितिड़ी (तिन्तिड़ी)— ⎬ ਤਿੰਤਿੜੀ
तितिड़ीक (तिन्तिड़ीक)— ⎪ ਤਿੰਤਿੜੀਕ ⎬ ਇ. ਇਮਲੀ।
तितिड़ीका (तिन्तिड़ीका)— ⎭ ਤਿੰਤਿੜੀਕਾ

+तिआहू—[ਤਿਆਹੂ] ਪੁ. ਕਿਸੇ ਵਿਅਕਤੀ ਦਾ ਤੀਜਾ ਵਿਆਹ ; ਉਹ ਵਿਅਕਤੀ ਜਿਸ ਦਾ ਤੀਜਾ ਵਿਆਹ ਹੋਣ ਵਾਲਾ ਹੋਵੇ।

तिकड़म—[ਤਿਕੜਮ] ਪੁ. ਚਾਲਾਕੀ ਅਤੇ ਗੁਪਤ ਜੁਗਤ ਜਾਂ ਚਾਲ।

तिकड़ी—[ਤਿਕੜੀ] ਇ. ਤਿੰਨਾਂ ਦਾ ਸਮੂਹ, ਤ੍ਰਿੱਕੜੀ।
तिकानी—[ਤਿਕਾਨੀ] ਵਿ. ਉਹ ਤਿਖੂੰਜੀ ਲੱਕੜ ਜਿਸ ਨਾਲ ਚਲਦਾ ਗੱਡਾ ਠਹਿਰਾਇਆ ਜਾਂਦਾ ਹੈ, ਗੋਡੂਆ, ਟੋਟੂਆ।
तिकुरा—[ਤਿਕੁਰਾ] ਪ. ਖੇਤੀ ਦੇ ਤਿੰਨ ਬਰਾਬਰ ਹਿੱਸੇ ਜਿਨ੍ਹਾਂ ਚੋਂ ਇਕ ਹਿੱਸਾ ਜ਼ਿਮੀਂਦਾਰ ਲੈਂਦਾ ਹੈ ; ਤਿਹਾਈ ਹਿੱਸਾ।
तिकोना—[ਤਿਕੋਨਾ] ਵਿ. ਤਿੰਨ-ਕੋਣਾ, ਤਿਨਖੂੰਜਾ ; ਪੁ. ਇਕ ਨਮਕੀਨ ਪਕਵਾਨ, ਸਮੋਸਾ।

तिक्का—[ਤਿੱਕਾ] ਇ. ਤਿੰਨ ਬੂਟੀਆਂ ਵਾਲਾ ਤਾਸ਼ ਦਾ ਪੱਤਾ ਜਿਸ ਨੂੰ ਤਿੱਕੀ ਕਹਿੰਦੇ ਹਨ, ਤਿੱਕਾ ; ਮਾਸ ਦੀ ਬੋਟੀ।
तिक्की—[ਤਿੱਕੀ] ਇ. ਤਿੱਕੀ, ਤਿੱਕਾ।
+तिक्ख—[ਤਿੱਖ] ਵਿ. ਤਿੱਖਾ, ਤੇਜ਼ ; ਚਲਾਕ, ਛੇਤੀ ਕੰਮ ਕਰਨ ਵਾਲਾ, ਫੁਰਤੀਲਾ।
+तिक्खा—[ਤਿੱਖਾ] ਵਿ. ਤਿਰਛਾ, ਤਿੱਖਾ।

तिक्त—[ਤਿਕ੍ਤ] ਪੁ. ਪਿੱਤਪਾਪੜਾ ; ਸੁਗੰਧ ; ਇਕ ਰੁੱਖ ; ਵਿ. ਕੌੜਾ।
तिक्तक—[ਤਿਕ੍ਤਕ] ਪੁ. ਕਾਲਾ ਖੈਰ ; ਨਿੰਮ ; ਚਿਰਾਇਤਾ ; ਪਰਵਲ।
तिक्तकांड (तिक्तकाण्ड)—[ਤਿਕ੍ਤਕਾਂਡ] ਪੁ. ਚਿਰਾਇਤਾ।
तिक्तका—[ਤਿਕ੍ਤਕਾ] ਇ. ਕੌੜਾ ਕੱਦੂ।
तिक्तगंधा (तिक्तगन्धा)—[ਤਿਕ੍ਤਗੰਧਾ] ਇ. ਸਰ੍ਹੋਂ, ਵਰਾਹੀ ਕੰਦ।

तिक्तघृत—[ਤਿਕ੍ਤਘ੍ਰਿਤ] ਪੁ. ਕੌੜੀਆਂ ਦਵਾਈਆਂ ਦੇ ਮੇਲ ਨਾਲ ਤਿਆਰ ਕੀਤਾ ਗਿਆ ਘਿਉ।

तिक्तता—[ਤਿਕ੍ਤਤਾ] ਇ. ਕੌੜਾਪਨ, ਕੜਵਾਹਟ, ਕੁੜਿੱਤਣ।
तिक्ततुंडी (तिक्ततुण्डी)—[ਤਿਕ੍ਤਤੁੰਡੀ] ਇ. ਕੌੜੀ ਤੋਰੀ।
तिक्ततुंबी (तिक्ततुम्बी)—[ਤਿਕ੍ਤਤੁੰਬੀ] ਕੌੜਾ ਕੱਦੂ।
तिक्तदुग्धा—[ਤਿਕ੍ਤਦੁਗ੍ਧਾ] ਇ. ਖਿਰਨੀ ; ਮੇਢਾ ਸਿੰਗੀ।
तिक्तफल—[ਤਿਕ੍ਤਫਲ] ਪੁ. ਰੀਠਾ।
तिक्ता—[ਤਿਕ੍ਤਾ] ਇ. ਕੁਟੂ ; ਪਾਠਾ ; ਨਕ ਛਿਕਣੀ ; ਖਰਬੂਜ਼ਾ।

तिक्तिका—[ਤਿਕ੍ਤਿਕਾ] ਇ. ਕੌੜਾ ਕੱਦੂ ; ਕੁਟਕੀ ਨਾਂ ਦਾ ਇਕ ਬੂਟਾ।

तिग्म—[ਤਿਗ੍ਮ] ਵਿ. ਤੇਜ਼, ਤਿੱਖਾ ; ਚੋਖਾ, ਘਣਾ।

तिक्षता—[ਤਿਕ੍ਸ਼ਤਾ] ਇ. ਤਿੱਖਾਪਣ, ਤੇਜ਼ੀ।
तिख—[ਤਿਖ] ਵਿ. ਜੋ ਤਿੰਨ ਵਾਰੀ ਵਾਹਿਆ ਗਿਆ ਹੋਵੇ, ਤੇਹਰ।

तिखाई—[ਤਿੱਖਾਈ] ਇ. ਤਿੱਖਾਪਣ, ਤੇਜ਼ੀ।
+तिखारना—[ਤਿਖਾਰਨਾ] ਕ੍ਰਿ. ਕਈ ਵਾਰ ਕਹਿਣਾ, ਮੁੜ ਮੁੜ ਕਹਿਣਾ।
तिखूंटा—[ਤਿਖੂੰਟਾ] ਵਿ. ਜਿਸ ਵਿਚ ਤਿੰਨ ਖੂੰਜੇ ਹੋਣ, ਤਿਕੋਣਾ।

तिगना—[ਤਿਗਨਾ] ਕ੍ਰਿ. ਨਜ਼ਰ ਮਾਰਨਾ, ਵੇਖਣਾ।
+तिगित—[ਤਿਗਿਤ] ਵਿ. ਤੇਜ਼, ਤਿੱਖਾ।
तिगुना—[ਤਿਗੁਨਾ] ਤਿੰਨ ਗੁਣਾ, ਤਿੱਗਣਾ।
तिग्म—[ਤਿਗ੍ਮ] ਵਿ. ਤਿੱਖਾ, ਤੇਜ਼ ; ਪੁ. ਵੱਜਰ ; ਮਘ।
तिग्मकर—[ਤਿਗ੍ਮਕਰ] ਪੁ. ਸੂਰਜ।
तिग्मकेतु—[ਤਿਗ੍ਮਕੇਤੁ] ਪੁ. ਇਕ ਧ੍ਰੂਵ-ਵੰਸ਼ੀ ਰਾਜੇ ਦਾ ਨਾਂ।
तिग्मता—[ਤਿਗ੍ਮਤਾ] ਇ. ਤੇਜ਼ੀ, ਤਪਸ਼, ਤਾਉ।
तिग्ममन्यु—[ਤਿਗ੍ਮਮਨ੍ਯੁ] ਪੁ. ਸ਼ਿਵ, ਮਹਾਂਦੇਵ।
तिग्मरश्मि—[ਤਿਗ੍ਮਰਸ਼੍ਮਿ] ਪੁ. ਸੂਰਜ।
तिग्मांशु—[ਤਿਗ੍ਮਾਂਸ਼ੁ] ਪੁ. ਸੂਰਜ।

तिग्मायुध— [ਤਿਗ੍ਮਾਯੁਧ] ਪੁ. ਤਿੱਖਾ ਹਥਿਆਰ ।
+तिघरा— [ਤਿਘਰਾ] ਪੁ. ਮਿੱਟੀ ਦਾ ਚੌੜੇ ਮੂੰਹ ਦਾ ਭਾਂਡਾ ਜਿਸ ਵਿਚ ਦੁੱਧ-ਦਹੀਂ ਰੱਖਿਆ ਜਾਂਦਾ ਹੈ, ਮਟਕਾ, ਚਾਟੀ ।
+तिच्छन—[ਤਿੱਛਨ] ਵਿ. ਤਿੱਖਾ, ਤੇਜ਼ ।
तिजरा—[ਤਿਜਰਾ] ਪੁ. ਤੇਈਆ ਤਾਪ ।
तिजवांसा—[ਤਿਜਵਾਂਸਾ] ਪੁ. ਤਿੰਨਾਂ ਮਹੀਨਿਆਂ ਦੇ ਗਰਭ ਹੋਣ ਤੇ ਕੀਤੀਆਂ ਗਈਆਂ ਖ਼ੁਸ਼ੀ ਦੀਆਂ ਰਸਮਾਂ ।
तिजार—[ਤਿਜਾਰ] ਪੁ. ਤੇਈਆ ਤਾਪ ।
तिजारी—[ਤਿਜਾਰੀ] ਇ. ਤੇਈਆ ਤਾਪ ।
तिजिया—[ਤਿਜਿਯਾ] ਪੁ. ਤੀਜੇ ਵਿਆਹ ਵਾਲਾ ਪੁਰਸ਼ ।
तिजिल—[ਤਿਜਿਲ] ਪੁ. ਚੰਦਰਮਾ ; ਰਾਖਸ਼ ।
तिजोरी—[ਤਜੋਰੀ] ਇ. ਪੇਟੀ, ਤਿਜੌਰੀ ।
+तिड़ी—[ਤਿੜੀ] ਇ. ਤਾਸ਼ ਦੀ ਤਿੱਕੀ ।
तिड़ीबिड़ी—[ਤਿੜੀਬਿੜੀ] ਵਿ. ਵੱਖੋ ਵੱਖ, ਤਿੱਤਰ ਬਿੱਤਰ, ਖਿੰਡੇ ਹੋਏ ।
+तित—[ਤਿਤ] ਕ੍ਰਿ. ਵਿ. ਉਥੇ, ਤਿਸਥਾਂ, ਉਸਪਾਸੇ; ਉਧਰ ।
+तितउ—[ਤਿਤਉ] ਪੁ. ਛਤਰੀ ; ਛਾਨਣੀ ।
+तितना—[ਤਿਤਨਾ] ਕ੍ਰਿ. ਵਿ. ਉਸ ਦੇ ਬਰਾਬਰ, ਉਸ ਜਿੰਨਾ, ਉਤਨਾ ।
तितरबितर—[ਤਿਤਰਬਿਤਰ] ਵਿ. ਖਿੰਡੇ ਹੋਏ, ਅੱਡ-ਅੱਡ, ਤਿਤਰ-ਬਿਤਰ ।
तितरोखी—[ਤਿਤਰੋਖੀ] ਇ. ਇਕ ਛੋਟੀ ਚਿੜੀ ।
तितली—[ਤਿਤਲੀ] ਇ. ਇਕ ਪਤੰਗਾ, ਤਿਤਲੀ ; ਇਕ ਤਰ੍ਹਾਂ ਦਾ ਘਾਹ ; ਰੰਗ-ਬਿਰੰਗੇ ਅਤੇ ਚਮਕਦਾਰ ਵਸਤ੍ਰ ਪਾਉਣ ਵਾਲੀ ਚੰਚਲ ਯੁਵਤੀ ।
तितलौकी—[ਤਿਤਲੌਕੀ] ਇ. ਕੌੜਾ ਕੱਦੂ ।
तितारा—[ਤਿਤਾਰਾ] ਪੁ. ਤਿੰਨ ਤਾਰਾਂ ਵਾਲਾ ਸਿਤਾਰ ਵਰਗਾ ਵਾਜਾ; ਫ਼ਸਲ ਦੀ ਤੀਜੀ ਸਿੰਜਾਈ; ਵਿ. ਤਿੰਨ ਤਾਰਾਂ ਵਾਲਾ ।
तितिंबा (तितिम्बा)—[ਤਿਤਿੰਬਾ] ਪੁ. ਢਕੋਂਸਲਾ ; ਪਰਿਸ਼ਿਸ਼ਟ ।
तितिक्ष—[ਤਿਤਿਕ੍ਸ਼] ਵਿ. ਗਰਮੀ ਸਰਦੀ ਆਦਿ ਨੂੰ ਬਰਦਾਸ਼ਤ ਕਰਨ ਵਾਲਾ ; ਸਹਿਨਸ਼ੀਲ ; ਪੁ. ਇਕ ਰਿਸ਼ੀ ।
तितिक्षा—[ਤਿਤਿਕ੍ਸ਼ਾ] ਇ. ਸਰਦੀ ਅਤੇ ਗਰਮੀ ਬਰਦਾਸ਼ਤ ਕਰਨ ਦੀ ਤਾਕਤ ; ਖਿਮਾ ; ਬਿਨਾਂ ਪ੍ਰਤੀਕਾਰ ਜਾਂ ਵਿਕਲਤਾ ਦੇ ਸਾਰੇ ਦੁਖ ਸਹਿਣ ਦਾ ਭਾਵ ।
तितिक्षित, तितिक्षु—[ਤਿਤਿਕ੍ਸ਼ਿਤ, ਤਿਤਿਕ੍ਸ਼ੁ] ਵਿ. ਵੇਖੋ ਤਿਤਿਕ੍ਸ਼ (तितिक्ष) ।
तितिभ—[ਤਿਤਿਭ] ਪੁ. ਬੀਰ-ਬਹੂਟੀ ; ਜੁਗਨੂੰ ।

तितिम्मा—[ਤਿਤਿੰਮਾ] ਪੁ. ਪੂਰਕ ਹਿੱਸਾ ; ਪਰਿਸ਼ਿਸ਼ਟ ।
तितिर—[ਤਿਤਿਰ] ਪੁ. ਵੇਖੋ ਤੀਤਰ (तीतर) ।
तितिल—[ਤਿਤਿਲ] ਪੁ. ਗੈਂਡੇ ਦੀ ਖੁਰਲੀ ; ਇਕ ਤਰ੍ਹਾਂ ਦਾ ਤਿਲਾਂ ਦਾ ਪੱਕਿਆ ਅੰਨ ; ਕੜਾਹੀ ; ਜਿਉਤਿਸ਼ ਵਿਚ ਸੱਤ ਕਰਣਾਂ ਵਿਚੋਂ ਇਕ ।
तितीर्षा—[ਤਿਤੀਰ੍ਸ਼ਾ] ਇ. ਤਰਨ ਦੀ ਚਾਹਨਾ ।
तितीर्षु—[ਤਿਤੀਰ੍ਸ਼ੁ] ਵਿ. ਤਰਨ ਦੀ ਇੱਛਿਆ ਕਰਨ ਵਾਲਾ ।
तित्तिर—[ਤਿੱਤਿਰ] ਪੁ. ਤਿੱਤਰ ।
+तिते—[ਤਿਤੇ] [illegible] ਤਿਤਨੇ, ਉਨੇ ।
+तितेक—[ਤਿਤੇਕ] ਵਿ. ਉਤਨਾ ।
+तितै—[ਤਿਤੈ] ਕ੍ਰਿ. ਵਿ. ਉਥੇ, ਉਧਰ, ਉਸ ਥਾਂ ।
+तितो—[ਤਿਤੋ] ਕ੍ਰਿ. ਵਿ. ਉਤਨਾ ।
तिथि—[ਤਿਥਿ] ਇ. ਚੰਦਰਮਾ ਦੇ ਮਹੀਨੇ ਦਾ ਕੋਈ ਦਿਨ ; ਮਿਤੀ, ਤਰੀਕ ; ਪੰਦਰਾਂ ਦੀ ਗਿਣਤੀ ।
तिथिपत्र—[ਤਿਥਿਪਤ੍ਰ] ਇ. ਜੰਤਰੀ ।
तिदरी—[ਤਿਦਰੀ] ਇ. ਉਹ ਕੋਠੜੀ ਜਿਸ ਵਿਚ ਤਿੰਨ ਖਿੜਕੀਆਂ ਜਾਂ ਤਿੰਨ ਦਰਵਾਜ਼ੇ ਹੋਣ ।
तिदारी—[ਤਿਦਾਰੀ] ਇ. ਬੱਤਖ ਵਰਗਾ ਇਕ ਪੰਛੀ ਜੋ ਜ਼ਮੀਨ ਤੇ ਸੁੱਕੀ ਘਾਹ ਦਾ ਆਲ੍ਹਣਾ ਬਣਾਉਂਦਾ ਹੈ ।
+तिधर—[ਤਿਧਰ] ਕ੍ਰਿ. ਵਿ. ਉਸ ਵੱਲ, ਉਧਰ, ਓਧਰ, ਉਥੇ ।
+तिन—[ਤਿਨ] ਪੜ. 'ਤਿਸ' ਦਾ ਬਹੁਵਚਨ ; ਪੁ. ਤਿਨਕਾ, ਡੱਕਾ ।
तिनकना—[ਤਿਨਕਨਾ] ਕ੍ਰਿ. ਚਿੜ੍ਹਨਾ, ਗੁੱਸੇ ਹੋਣ, ਨਾਰਾਜ਼ ਹੋਣਾ ।
तिनका—[ਤਿਨਕਾ] ਪੁ. ਸੁੱਕੇ ਘਾਹ ਦਾ ਟੁਕੜਾ, ਡੱਕਾ ।
+तिनकातोर—[ਤਿਨਕਾਤੋਰ] ਪੁ. ਨਾਤਾ-ਤੋੜ ।
तिनिश—[ਤਿਨਿਸ਼] ਪੁ. ਟਾਹਲੀ ਦੀ ਜਾਤੀ ਦਾ ਇਕ ਰੁੱਖ ।
तिनूका—[ਤਿਨੂਕਾ] ਪੁ. ਵੇਖੋ ਤਿਨਕਾ (तिनका) ।
तिन्ना—[ਤਿੰਨਾ] ਪੁ. ਇਕ ਧਾਨ ; ਰੋਟੀ ਨਾਲ ਖਾਣ ਦੀ ਇਕ ਰਸੇਦਾਰ ਭਾਜੀ, ਤਿੰਨੀ ।
तिपल्ला—[ਤਿਪੱਲਾ] ਵਿ. ਜਿਸ ਵਿਚ ਤਿੰਨ ਤਹਿਆਂ ਹੋਣ ।
तिपाई—[ਤਿਪਾਈ] ਇ. ਤਿੰਨਾਂ ਪਾਵਿਆਂ ਦੀ ਛੋਟੀ ਚੌਕੀ, ਤਪਾਈ, ਟੀਪਾਈ ; ਘੜੌਂਜੀ ।
तिपाड़—[ਤਿਪਾੜ] ਪੁ. ਤਿੰਨਾਂ ਪਟਾਂ ਵਾਲਾ ਕਪੜਾ ।
तिपारी—[ਤਿਪਾਰੀ] ਇ. ਇਕ ਤਰ੍ਹਾਂ ਦਾ ਬਰਸਾਤੀ ਬੂਟਾ ।
+तिपैरा—[ਤਿਪੈਰਾ] ਪੁ. ਉਹ ਖੂਹ ਜਿਸ ਵਿਚ ਤਿੰਨ ਥਾਂ ਤੋਂ ਪਾਣੀ ਭਰਿਆ ਜਾ ਸਕੇ, ਤਿਲਵਿੱਢਾ ਖੂਹ ।

तिबारा—[ਤਿਬਾਰਾ] ਵਿ. ਤੀਜੀ ਵਾਰ ; ਪੁ. ਤਿੰਨ ਬੂਹਿਆਂ ਵਾਲੀ ਕੋਠੜੀ ਜਾਂ ਦਰਵਾਜ਼ਾ ; ਤਿੰਨ ਵਾਰੀ ਕੱਢੀ ਹੋਈ ਸ਼ਰਾਬ ।

तिबासी —[ਤਿਬਾਸੀ] ਵਿ. ਤਿੰਨਾਂ ਦਿਨਾਂ ਦਾ ਬੇਹਾ ਅੰਨ, ਤ੍ਰਿਬੇਹਾ ।

तिब्बत —[ਤਿੱਬਤ] ਪੁ. ਇਕ ਦੇਸ, ਤਿੱਬਤ ਦੇਸ਼ ।

तिब्बती —[ਤਿੱਬਤੀ] ਵਿ. ਤਿੱਬਤ ਵਿਚ ਪੈਦਾ ਹੋਇਆ ; ਤਿੱਬਤ ਸਬੰਧੀ ; ਤਿੱਬਤ ਵਾਸੀ ; ਇ. ਤਿੱਬਤੀ ਬੋਲੀ ।

तिमंज़िला (तिमञ्ज़िला)—[ਤਿਮੰਜ਼ਿਲਾ] ਵਿ. ਉਪਰੋ ਉਪਰ ਤਿੰਨਾਂ ਛੱਤਾਂ ਦਾ (ਘਰ), ਤਿੰਨ ਮੰਜ਼ਿਲਾਂ ਵਾਲਾ ।

तिम —[ਤਿਮ] ਪੁ. ਡੰਗਾ, ਨਗਾਰਾ ।

तिमाशी —[ਤਿਮਾਸ਼ੀ] ਇ. ਤਿੰਨਾਂ ਮਾਸਿਆਂ ਦਾ ਤੋਲ ।

तिमिंगिल (तिमिङ्गिल)—[ਤਿਮਿੰਗਿਲ] ਪੁ. ਵ੍ਹੇਲ ਨਾਂ ਦੀ ਮੱਛੀ ; ਇਕ ਦੀਪ ।

तिमि—[ਤਿਮਿ] ਪੁ. ਵੇਖੋ ਤਿਮਿੰਗਿਲ (तिमिंगिल), ਅੱਖ ਦਾ ਇਕ ਰੋਗ ; ਅਵ੍ਯ. ਉਵੇਂ ਜਿਵੇਂ, ਉਹੋ ਜਿਹਾ, ਤਿਵੇਂ ।

तिमित—[ਤਿਮਿਤ] ਵਿ. ਸਥਿਰ, ਕਾਇਮ, ਟਿਕਿਆ ਹੋਇਆ ; ਗਿੱਲਾ, ਭਿੱਜਿਆ ਹੋਇਆ ।

तिमिर —[ਤਿਮਿਰ] ਪੁ. ਅਨ੍ਹੇਰ, ਹਨੇਰਾ ; ਅੱਖਾਂ ਅੱਗੇ ਧੁੰਦ ਦਿਖਾਈ ਦੇਣ ਦਾ ਰੋਗ ।

तिमिर-नुद्—[ਤਿਮਿਰ-ਨੁਦ੍] ਵਿ. ਹਨੇਰੇ ਦਾ ਨਾਸ ਕਰਨ ਵਾਲਾ ।

तिमिरभिद्, तिमिररिपु—[ਤਿਮਿਰਭਿਦ, ਤਿਮਿਰਰਿਪੁ] ਪੁ. ਸੂਰਜ ।

तिमिरहर—[ਤਿਮਿਰਹਰ] ਪੁ. ਸੂਰਜ ; ਦੀਵਾ ।

तिमिरारि—[ਤਿਮਿਰਾਰਿ] ਪੁ. ਅਨ੍ਹੇਰੇ ਦਾ ਵੈਰੀ, ਸੂਰਜ ।

तिमिष—[ਤਿਮਿਸ਼] ਪੁ. ਕੱਕੜੀ, ਫੁੱਟ ; ਪੇਠਾ ; ਮਤੀਰਾ, ਤਰਬੂਜ਼, ਹਦਵਾਣਾ ।

तिमीर—[ਤਿਮੀਰ] ਪੁ. ਇਕ ਰੁੱਖ ।

तिमुहानी—[ਤਿਮੁਹਾਨੀ] ਇ. ਉਹ ਥਾਂ ਜਿਥੇ ਤਿੰਨ ਪਾਸੇ ਜਾਣ ਵਾਲਾ ਰਾਹ ਹੋਵੇ ; ਉਹ ਥਾਂ ਜਿਥੇ ਤਿੰਨ ਨਦੀਆਂ ਮਿਲਦੀਆਂ ਹਨ ।

+तिय —[ਤਿਯ] ਇ. ਵਹੁਟੀ, ਘਰ ਵਾਲੀ, ਪਤਨੀ ; ਇਸਤ੍ਰੀ, ਔਰਤ ।

+तियला —[ਤਿਯਲਾ] ਪੁ. ਔਰਤਾਂ ਦੀ ਇਕ ਤਰ੍ਹਾਂ ਦੀ ਪੁਸ਼ਾਕ ।

तिया—[ਤਿਯਾ] ਪੁ. ਤਾਸ਼ ਦਾ ਉਹ ਪੱਤਾ ਜਿਸ ਵਿਚ ਤਿੰਨ ਬੂਟੀਆਂ ਹੋਣ, ਤਿੱਕੀ ; ਇ. ਔਰਤ ।

तिरकना—[ਤਿਰਕਣਾ] ਕ੍ਰਿ. ਫਟ ਜਾਣਾ, ਤਿੜਕ ਜਾਣਾ ।

तिरकाना—[ਤਿਰਕਾਣਾ] ਕ੍ਰਿ. ਰੱਸਾ ਢਿੱਲਾ ਕਰਨਾ ।

तिरकुटा—[ਤਿਰਕੁਟਾ] ਪੁ. ਸੁੰਢ, ਮਿਰਚ, ਮਘ—ਇਨ੍ਹਾਂ ਤਿੰਨਾਂ ਦੁਆਵਾਂ ਦੀ ਮਿਲਾਵਟ ਜਾਂ ਮਿਸ਼ਰਣ ।

+तिरखा —[ਤਿਰਖਾ] ਇ. ਤੇਹ, ਪਿਆਸ ।

तिरछई—[ਤਿਰਛਈ] ਇ. ਟੇਢਾਪਣ, ਤਿਰਛਾਪਣ, ਵਿੰਗ ।

तिरछा—[ਤਿਰਛਾ] ਵਿ. ਟੇਢਾ, ਵਿੰਗਾ, ਝੁਕਿਆ ਹੋਇਆ, ਤਿਰਛਾ ।

तिरछाई —[ਤਿਰਛਾਈ] ਇ. ਟੇਢਾਪਣ, ਤਿਰਛਾਪਣ ।

तिरछापन —[ਤਿਰਛਾਪਨ] ਪੁ. ਟੇਢਾ ਹੋਣ ਦਾ ਭਾਵ, ਵਿੰਗ, ਤਿਰਛਾਪਣ ।

+तिरछौंहा—[ਤਿਰਛੌਂਹਾ] ਵਿ. ਥੋੜਾ ਜਿਹਾ ਟੇਢਾ, ਮਾਮੂਲੀ ਵਿੰਗਾ ।

तिरतालीस—[ਤਿਰਤਾਲੀਸ] ਵਿ. ਤਿੰਨ ਤੇ ਚਾਲੀ, ਤਰਤਾਲੀ ।

तिरतिराना—[ਤਿਰਤਿਰਾਨਾ] ਕ੍ਰਿ. ਤਿਪ ਤਿਪ ਚੋਣਾ, ਟਪਕਣਾ ।

तिरना—[ਤਿਰਨਾ] ਕ੍ਰਿ. ਪਾਣੀ ਦੀ ਤਹਿ ਤੇ ਰਹਿਣਾ, ਤੈਰਨਾ ; ਪਾਰ ਹੋਣਾ ; (ਆਵਾਗਮਨ ਤੋਂ) ਛੁਟਕਾਰਾ ਪਾਉਣਾ ।

तिरनी—[ਤਿਰਨੀ] ਇ. ਘੱਗਰਾ ਬੰਨ੍ਹਣ ਦੀ ਡੋਰੀ ; ਘੱਗਰੇ ਜਾਂ ਧੋਤੀ ਦਾ ਧੁੰਨੀ ਤੋਂ ਹੇਠਾਂ ਲਮਕਦਾ ਹੋਇਆ ਹਿੱਸਾ ।

तिरपट—[ਤਿਰਪਟ] ਵਿ. ਤਿਰਛਾ, ਵਿੰਗਾ ; ਔਖਾ, ਮੁਸ਼ਕਿਲ ।

तिरपटा—[ਤਿਰਪਟਾ] ਵਿ. ਭੈਂਗਾ, ਟੀਰਾ ।

तिरपन—[ਤਿਰਪਨ] ਵਿ. ਪੰਜਾਹ ਤੇ ਤਿੰਨ, ਤਰਵੰਜਾ ।

तिरपाई—[ਤਿਰਪਾਈ] ਇ. ਤਿੰਨ ਟੰਗਾਂ ਦੀ ਚੌਕੀ, ਤਿਪਾਈ ।

तिरपाल—[ਤਿਰਪਾਲ] ਪੁ. ਛੱਪਰ ਵਿਚ ਸਰਕੜੇ ਦੇ ਹੇਠਾਂ ਵਿਛਾਏ ਦੇ ਫੂਸ ਜਾਂ ਸਰਕੰਡੇ ਦੇ ਲੰਮੇ ਪੂਲੇ ; ਰੋਗਨ ਚਾੜ੍ਹ ਟਾਟ, ਤਰਪਾਲ ।

तिरपौलिया—[ਤਿਰਪੌਲਿਯਾ] ਪੁ. ਉਹ ਵੱਡੀ ਥਾਂ ਜਿਸ ਵਿਚ ਤਿੰਨ ਵੱਡੇ-ਵੱਡੇ ਫਾਟਕ ਹੋਣ ਜਿਨ੍ਹਾਂ ਦੇ ਵਿਚਕਾਰ ਦੀ ਹਾਥੀ, ਊਠ, ਘੋੜੇ ਆਦਿ ਸਵਾਰੀਆਂ ਲੰਘ ਸਕਣ ।

तिरफला—[ਤਿਰਫਲਾ] ਪੁ. ਹਰੜ, ਬਹੇੜਾ, ਔਲਾ ਇਨ੍ਹਾਂ ਤਿੰਨੇ ਚੀਜ਼ਾਂ ਦਾ ਮਿਸ਼੍ਰਣ, ਤ੍ਰਿਫਲਾ ।

तिरमिरा—[ਤਿਰਮਿਰਾ] ਪੁ. ਨਿਗਾਹ ਦੀ ਇਕ ਬੀਮਾਰੀ, ਚਕਾ ਚੌਂਧ ।

तिरमिराना—[ਤਿਰਮਿਰਾਨਾ] ਕ੍ਰਿ. ਅੱਖਾਂ ਦਾ ਚੌਂਧ ਜਾਣਾ ; ਚੌਂਧਣਾ ।

**तिरवा**—[ਤਿਰਵਾ] ਪੁ. ਕਿਸੇ ਥਾਂ ਦਾ ਉਤਨਾ ਫਾਸਿਲਾ ਜਿਥੇ ਤਕ ਤੀਰ ਜਾ ਸਕੇ ।

**तिरश्च**—[ਤਿਰਸ੍ਚ] ਪੁ. ਮੰਜੇ ਦੇ ਟੇਢੇ ਪਾਵੇ ; ਵਿ. ਟੇਢਾ, ਵਿੰਗਾ ।

**तिरश्चता**—[ਤਿਰਸ੍ਚਤਾ] ਇ. ਤਿਰਛਾਪਣ, ਟੇਢਾਪਣ, ਵਿੰਗ ।

**तिरश्चीन**—[ਤਿਰਸ੍ਚੀਨ] ਵਿ. ਤਿਰਛਾ, ਟੇਢਾ, ਵਿੰਗਾ ।

**तिरसठ**—[ਤਿਰਸਠ] ਵਿ. ਤਿੰਨ ਤੇ ਸੱਠ, ਤਰੇਹਟ ।

**तिरस्कर**—[ਤਿਰਸ੍ਕਰ] ਵਿ. ਪੜਦਾ ਕਰਨ ਵਾਲਾ, ਢਕਣ ਵਾਲਾ ।

**तिरस्करिणी**—[ਤਿਰਸ੍ਕਰਿਣੀ] ਇ. ਪੜਦਾ, ਚਿਕ, ਕਨਾਤ, ਓਟ, ਆੜ, ਘਾੜ ।

**तिरस्करी**—[ਤਿਰਸ੍ਕਰੀ] ਇ. ਪੜਦਾ, ਚਿਕ, ਓਟ, ਬਾੜ ।

**तिरस्कार**—[ਤਿਰਸ੍ਕਾਰ] ਪੁ. ਬੇਇੱਜ਼ਤੀ, ਨਿਰਾਦਰੀ, ਪਤ ਲਾਹੁਣ ਦਾ ਭਾਵ, ਫਿਟਕਾਰ ।

**तिरस्कारी**—[ਤਿਰਸ੍ਕਾਰੀ] ਵਿ. ਅਪਮਾਨ ਕਰਨ ਵਾਲਾ ।

**तिरस्कृत**—[ਤਿਰਸ੍ਕ੍ਰਿਤ] ਵਿ. ਬੇਇੱਜ਼ਤ ਕੀਤਾ ਹੋਇਆ, ਨਿਰਾਦਰੀ ਨਾਲ ਕੱਢਿਆ ਹੋਇਆ, ਅਪਮਾਨਤ ।

**तिरस्क्रिया**—[ ਤਿਰਸ੍ਕ੍ਰਿਯਾ ] ਇ. ਵੇਖੋ ਤਿਰਸ੍ਕਾਰ (तिरस्कार) ; ਕਪੜਾ, ਪਹਿਰਾਵਾ ; ਢਕਣ ਦਾ ਕੰਮ ।

**तिरहुत**—[ਤਿਰਹੁਤ] ਪੁ. ਮਿਥਲਾ ਦਾ ਇਲਾਕਾ ।

**तिरा**—[ਤਿਰਾ] ਪੁ. ਇਕ ਬੂਟਾ ਜਿਸ ਵਿਚੋਂ ਤੇਲ ਨਿਕਲਦਾ ਹੈ ।

**तिरानवे**—[ਤਿਰਾਨਵੇ] ਵਿ. ਤਰਾਨਵੇਂ, ਤਰਾਨਮੇਂ ।

**तिराना**—[ਤਿਰਾਨਾ] ਕ੍ਰਿ. ਤੈਰਾਉਣਾ, ਪਾਣੀ ਦੀ ਤਹਿ ਤੇ ਚਲਾਉਣਾ ; ਪਾਰ ਕਰਨਾ, ਤਾਰਨਾ ; ਉੱਧਾਰ ਕਰਨਾ ।

**तिरासी**—[ਤਿਰਾਸੀ] ਵਿ. ਤਰਾਸੀ, ਤਰਿਆਸੀ ।

**तिराहा**—[ਤਿਰਾਹਾ] ਪੁ. ਉਹ ਥਾਂ ਜਿੱਥੇ ਤਿੰਨ ਰਸਤੇ ਬਣਦੇ ਹਨ ।

**तिराही**—[ਤਿਰਾਹੀ] ਇ. ਇਕ ਤਰ੍ਹਾਂ ਦੀ ਤਲਵਾਰ ।

+**तिरिन**—[ਤਿਰਿਨ] ਪੁ. ਡੱਕਾ, ਤਿਨਕਾ ।

**तिरिया**—[ਤਿਰਿਯਾ] ਇ. ਤੀਵੀਂ, ਔਰਤ ।

**तिरियाचरित्तर**—[ਤਿਰਿਯਾਚਰਿੱਤਰ] ਪੁ. ਔਰਤ ਦੀ ਆਦਮੀ ਨੂੰ ਠੱਗਣ ਜਾਂ ਬੇਵਕੂਫ਼ ਬਣਾਉਣ ਦੀ ਚਤੁਰਾਈ ।

**तिरैंदा (तिरैन्दा)**—[ਤਿਰੈਂਦਾ] ਪੁ. ਸਮੁੰਦਰ ਵਿਚ ਖਤਰੇ ਵਾਲੀ ਥਾਂ ਤੇ ਤਰਨ ਵਾਲਾ ਪੀਪਾ ; ਮੱਛੀ ਫੜਨ ਦੇ ਕੰਡੇ ਵਿਚ ਲੱਗੀ ਹੋਈ ਛੋਟੀ ਲੱਕੜ ।

**तिरोगत**—[ਤਿਰੋਗਤ] ਵਿ. ਲੁਕਿਆ ਹੋਇਆ, ਗਾਇਬ, ਛਪਿਆ ਹੋਇਆ ।

**तिरोधान**—[ਤਿਰੋਧਾਨ] ਪੁ. ਲੁਕਣ ਜਾਂ ਛਿਪਣ ਤੋਂ ਭਾਵ, ਲੋਪ ।

**तिरोधायक**—[ਤਿਰੋਧਾਯਕ] ਪੁ. ਲੁਕਾਉਣ ਵਾਲਾ ਵਿਅਕਤੀ ।

**तिरोभाव**—[ਤਿਰੋਭਾਵ] ਪੁ. ਲੁਕਣ ਜਾਂ ਲੁਪਣ ਤੋਂ ਭਾਵ ।

**तिरोहित**—[ਤਿਰੋਹਿਤ] ਵਿ. ਲੁਕਿਆ ਹੋਇਆ, ਛਿਪਿਆ ਹੋਇਆ, ਢਕਿਆ ਹੋਇਆ ।

**तिरौंछा (तिरौञ्छा)**—[ਤਿਰੌਂਛਾ] ਵਿ. ਵੇਖੋ ਤਿਰਛਾ (तिरछा) ।

**तिर्यंची (तिर्यञ्ची)**—[ਤਿਰ੍ਯੰਚੀ] ਇ. ਪਸ਼ੂ-ਪੰਛੀ ਦੀ ਮਾਦਾ ।

**तिर्यं**—[ਤਿਰ੍ਯਕ] ਵਿ. ਤਿਲਾਂ ਦਾ ਬਣਿਆ ਹੋਇਆ ।

**तिर्यक्**—[ਤਿਰ੍ਯਕ੍] ਵਿ. ਟੇਢਾ, ਵਿੰਗਾ, ਤਿਰਛਾ ; ਪੁ. ਪਸ਼ੂ-ਪੰਛੀ ।

**तिर्यग्गति**—[ਤਿਰ੍ਯੱਗਤਿ] ਇ. ਟੇਢੀ ਚਾਲ ; ਪਸ਼ੂ ਜੂਨ ਵਿਚ ਜਨਮ ।

**तिर्यग्नासा**—[ਤਿਰ੍ਯਗ੍ਨਾਸਾ] ਵਿ. ਟੇਢੀ ਨੱਕ ਵਾਲਾ ।

**तिर्यग्योनि**—[ਤਿਰ੍ਯਗ੍ਯੋਨਿ] ਇ. ਪਸ਼ੂ ਪੰਛੀ ਦੀ ਜੂਨ ।

**तिलंगा (तिलङ्गा)**—[ਤਿਲੰਗਾ] ਪੁ. ਇਕ ਤਰ੍ਹਾਂ ਦੀ ਵੱਡੀ ਪਤੰਗ ; ਤੈਲੰਗ ਨਿਵਾਸੀ ; ਦੇਸੀ ਸਿਪਾਹੀ ।

**तिलंगी (तिलङ्गी)**—[ਤਿਲੰਗੀ] ਵਿ. ਤੈਲੰਗ ਪ੍ਰਦੇਸ਼ ਦਾ ; ਇ. ਇਕ ਤਰ੍ਹਾਂ ਦੀ ਪਤੰਗ, ਗੁੱਡੀ ; ਤੈਲੰਗ ਪ੍ਰਦੇਸ਼ ਦੀ ਬੋਲੀ ।

**तिल**—[ਤਿਲ] ਪੁ. ਇਕ ਤਰ੍ਹਾਂ ਦੇ ਬੀਜ ਜਿਨ੍ਹਾਂ ਦਾ ਤੇਲ ਨਿਕਲਦਾ ਹੈ, ਤਿਲ, ਇਸ ਦਾ ਬੂਟਾ ; ਤਿਲ ਦੇ ਆਕਾਰ ਦਾ ਪਿੰਡੇ ਦਾ ਦਾਗ਼ ; ਅੱਖ ਦੀ ਪੁਤਲੀ ਦੇ ਵਿਚਕਾਰ ਗੋਲ ਬਿੰਦੀ, ਡੇਲਾ ; ਤਿਲ ਦੇ ਬਰਾਬਰ ਦੀ ਬਿੰਦੀ ; ਕਿਸੇ ਚੀਜ਼ ਦਾ ਬਹੁਤ ਛੋਟਾ ਟੁਕੜਾ ।

**तिलक**—[ਤਿਲਕ] ਪੁ. ਚੰਨਣ ਆਦਿ ਦਾ ਲਾਇਆ ਹੋਇਆ ਟਿਕਾ ; ਵਿਆਹ ਦੀ ਇਕ ਰਸਮ ; ਚੰਗਾ ਮਨੁੱਖ ; ਮਰੂਆ ; ਤਿਲੀ ; ਦਾਤ, ਦਾਜ ।

**तिलकट**—[ਤਿਲਕਟ] ਪੁ. ਤਿਲਾਂ ਦਾ ਚੂਰਨ, ਬੂੰਗਾ ।

**तिलकाना**—[ਤਿਲਕਾਨਾ] ਕ੍ਰਿ. ਮਿੱਟੀ ਦਾ ਸੁੱਕ ਕੇ ਫਟ ਜਾਣਾ ।

**तिलकहार**—[ਤਿਲਕਹਾਰ] ਪੁ. ਉਹ ਮਨੁੱਖ ਜੋ ਧੀ ਵਾਲਿਆਂ ਵਲੋਂ ਲਾੜੇ ਨੂੰ ਟਿੱਕਾ ਕਰਨ ਜਾਂਦਾ ਹੈ ।

**तिलकालक**—[ਤਿਲਕਾਲਕ] ਪੁ. ਦੇਹ ਤੇ ਤਿਲ ਵਰਗੇ ਕਾਲੇ ਨਿਸ਼ਾਨ, ਤ੍ਰਿਲ ਦੇ ਨਿਸ਼ਾਨ ।

**तिलकिट्ट**—[ਤਿਲਕਿੱਟ] ਪੁ. ਤਿਲਾਂ ਦੀ ਖਲ ।

**तिलकुट**—[ਤਿਲਕੁਟ] ਪੁ. ਇਕ ਤਰ੍ਹਾਂ ਦੀ ਮਿਠਾਈ ।

तिलचावली—[ਤਿਲਚਾਵਲੀ] ਇ. ਤਿਲ ਅਤੇ ਚਾਉਲਾਂ ਦੀ ਖਿਚੜੀ ; ਵਿ. ਕੁਝ ਚਿੱਟਾ ਤੇ ਕੁਝ ਕਾਲਾ ।

तिलछना—[ਤਿਲਛਨਾ] ਕ੍ਰਿ. ਛਟਪਟਾਉਣਾ ।

तिलज—[ਤਿਲਜ] ਪੁ. ਤਿਲਾਂ ਦਾ ਤੇਲ ।

तिलड़ा—[ਤਿਲੜਾ] ਵਿ. ਜਿਸ ਵਿਚ ਤਿੰਨ ਲੜ ਹੋਣ ; ਪੁ. ਪੱਥਰ ਘੜਣ ਦੀ ਇਕ ਪ੍ਰਕਾਰ ਦੀ ਛੈਣੀ ।

तिलड़ी—[ਤਿਲੜੀ] ਇ. ਤਿੰਨ ਲੜੀਆਂ ਦੀ ਬਣੀ ਹੋਈ ਮਾਲਾ ।

तिलतंडुलक (तिलतण्डुलक)—[ਤਿਲਤੰਡੁਲਕ] ਪੁ. ਮਿਲਣ, ਆਲਿੰਗਨ ।

तिलतैल—[ਤਿਲਤੈਲ] ਪੁ. ਤਿਲਾਂ ਦਾ ਤੇਲ, ਮਿੱਠਾ ਤੇਲ ।

तिलदानी—[ਤਿਲਦਾਨੀ] ਇ. ਦਰਜੀਆਂ ਦੀ ਇਕ ਥੈਲੀ ਜਿਸ ਵਿਚ ਸੂਈ ਧਾਗਾ ਆਦਿ ਰਖਦੇ ਹਨ ।

तिलधेनु—[ਤਿਲਧੇਨੁ] ਇ. ਦਾਨ ਦੇਣ ਲਈ ਤਿਲਾਂ ਦੀ ਬਣੀ ਗਾਂ ।

तिलपट्टी—[ਤਿਲਪੱਟੀ] ਇ. ਖੰਡ ਜਾਂ ਗੁੜ ਵਿਚ ਪੱਕੀ ਹੋਈ ਤਿਲਾਂ ਦੀ ਪਾਪੜੀ, ਗੱਚਕ ।

तिलपर्ण—[ਤਿਲਪਰ੍ਣ] ਪੁ. ਲਾਲ ਚੰਨਣ ; ਤਿਲ ਦਾ ਪੱਤਾ ।

तिलपीड़—[ਤਿਲਪੀੜ] ਪੁ. ਤੇਲੀ, ਤਿਲ ਪੀੜਣ ਵਾਲਾ ਵਿਅਕਤੀ ।

तिलपुष्पक—[ਤਿਲਪੁਸ੍ਪਕ] ਪੁ. ਬਹੇੜਾ, ਤਿਲਾਂ ਦਾ ਫੁੱਲ ; ਨੱਕ ।

तिलबढ़ा—[ਤਿਲਬੜ੍ਹਾ] ਪੁ. ਡੰਗਰ ਦੀ ਇਕ ਬੀਮਾਰੀ ।

तिलबर—[ਤਿਲਬਰ] ਪੁ. ਇਕ ਤਰ੍ਹਾਂ ਦੀ ਚਿੜੀ ।

तिलभेद—[ਤਿਲਭੇਦ] ਪੁ. ਪੋਸਤ ਦਾ ਦਾਣਾ, ਖਸਖਸ ।

तिलमिल—[ਤਿਲਮਿਲ] ਇ. ਤਿਲਮਿਲਾਹਟ ; ਚਕਾਚੌਂਧ ।

तिलमिलाना—[ਤਿਲਮਿਲਾਨਾ] ਕ੍ਰਿ. ਘਬਰਾਉਣਾ ; ਚੌਂਧਣਾ ।

तिलमोदक—[ਤਿਲਮੋਦਕ] ਪੁ. ਤਿਲਾਂ ਦੇ ਲੱਡੂ, ਤਲੂੰਆ ।

तिलरस—[ਤਿਲਰਸ] ਪੁ. ਤਿਲਾਂ ਦਾ ਤੇਲ ।

तिलवट—[ਤਿਲਵਟ] ਪੁ. ਵੇਖੋ ਤਿਲਪੱਟੀ (तिलपट्टी) ।

तिलवन—[ਤਿਲਵਨ] ਇ. ਇਕ ਤਰ੍ਹਾਂ ਦਾ ਰੁੱਖ ਜਿਸ ਵਿਚ ਚਿੱਟੇ ਜਾਂ ਨੀਲੇ ਫੁੱਲ ਨਿਕਲਦੇ ਹਨ ।

तिलवा—[ਤਿਲਵਾ] ਪੁ. ਤਿਲਾਂ ਦਾ ਲੱਡੂ, ਤਲੂੰਆ ।

तिलशकरी—[ਤਿਲਸ਼ਕਰੀ] ਇ. ਤਿਲਾਂ ਵਿਚ ਸ਼ੱਕਰ ਜਾਂ ਖੰਡ ਪਾਕੇ ਬਣਾਈ ਮਿਠਿਆਈ, ਭੁੱਗਾ ; ਰਿਉੜੀਆਂ ।

तिलस्तुद—[ਤਿਲਸ੍ਤੁਦ] ਪੁ. ਤੇਲੀ ।

तिलस्नेह—[ਤਿਲਸ੍ਨੇਹ] ਪੁ. ਤਿਲਾਂ ਦਾ ਤੇਲ ।

तिलस्म—[ਤਿਲਸ੍ਮ] ਪੁ. ਜਾਦੂ ; ਚਮਤਕਾਰ, ਕਰਾਮਾਤ ; ਹੈਰਾਨੀ ਭਰੀ ਥਾਂ ।

तिलहन—[ਤਿਲਹਨ] ਪੁ. ਉਹ ਬੂਟੇ ਜਿਨ੍ਹਾਂ ਦੇ ਬੀਜ ਵਿਚੋਂ ਤੇਲ ਨਿਕਲਦਾ ਹੈ, ਸਰ੍ਹੋਂ ਆਦਿ ।

तिलांजलि (तिलाञ्जलि)—[ਤਿਲਾਂਜਲਿ] ਇ. ਹਿੰਦੂ-ਮਿਰਤਕ-ਸੰਸਕਾਰ ਵਿਚ ਚੁਲੀ ਵਿਚ ਪਾਣੀ ਤੇ ਤਿਲ ਮਿਲਾਕੇ ਮਿਰਤਕ ਦੇ ਨਾਂ ਛਡਦੇ ਹਨ, ਤਿਲਾਂਜਲੀ ।

तिला—[ਤਿਲਾ] ਪ. ਉਹ ਤੇਲ ਜਾਂ ਲੇਪ ਜੋ ਲਿੰਗ ਦੀ ਕਮਜ਼ੋਰੀ ਦੂਰ ਕਰਨ ਲਈ ਲਾਇਆ ਜਾਂਦਾ ਹੈ ।

तिलाक—[ਤਿਲਾਕ] ਇ. ਵੇਖੋ ਤਲਾਕ (तलाक) ।

तिलान्न—[ਤਿਲਾਂਨ] ਪੁ. ਤਿਲਾਂ ਦੀ ਖਿਚੜੀ ।

तिलापत्या—[ਤਿਲਾਪਤ੍ਯਾ] ਇ. ਕਾਲਾ ਜੀਰਾ ।

तिलार्ध—[ਤਿਲਾਰ੍ਧ] ਪੁ. ਤਿਲ ਦਾ ਅੱਧਾ ਹਿੱਸਾ ; ਬਹੁਤ ਥੋੜੀ ਮਾਤਰਾ ।

तिलावा—[ਤਿਲਾਵਾ] ਪੁ. ਵੱਡਾ ਖੂਹ ; ਰਾਤ ਨੂੰ ਕੋਤਵਾਲ ਆਦਿ ਦਾ ਗਸ਼ਤ ਕਰਨ ਦਾ ਕੰਮ ।

तिलित्सा—[ਤਿਲਿਤ੍ਸਾ] ਪੁ. ਅਜਗਰ ; ਗੋਨਸ ਜਾਤੀ ਦਾ ਸੱਪ ।

तिलिया—[ਤਿਲਿਯਾ] ਪੁ. ਸਰਕੰਡਾ, ਸਰਕੜਾ ।

तिली—[ਤਿਲੀ] ਇ. ਤਿਲ, ਤਿੱਲੀ, ਲਿਫ, ਪਲੀਹਾ ।

तिलेती—[ਤਿਲੇਤੀ] ਇ. ਤਿਲ ਆਦਿ ਉਪਰੋਂ ਵੱਢ ਲੈਣ ਪਿੱਛੋਂ ਭੋਂ ਵਿਚ ਬਚ ਰਹਿੰਦੇ ਕਰਚੇ ।

तिलोक—[ਤਿਲੋਕ] ਪੁ. ਵੇਖੋ ਤ੍ਰਿਲੋਕ (त्रिलोक) ।

तिलोचन—[ਤਿਲੋਚਨ] ਪੁ. ਤਿੰਨ ਅੱਖਾਂ ਮਨੁੱਖ ; ਸ਼ਿਵ, ਮਹਾਂਦੇਵ ।

तिलोत्तमा—[ਤਿਲੋਤਮਾ] ਇ. ਇਕ ਪਰੀ ਦਾ ਨਾਂ ।

तिलोदक—[ਤਿਲੋਦਕ] ਪੁ. ਵੇਖੋ ਤਿਲਾਂਜਲਿ (तिलांजलि) ।

तिलोरा—[ਤਿਲੋਰਾ] ਪੁ. ਤਿਲ ਮਿਲਾ ਕੇ ਬਣਾਈ ਵੜੀ ।

तिलोरी—[ਤਿਲੋਰੀ] ਇ. ਵੇਖੋ ਤਿਲੋਰਾ (तिलोरा) ; ਇਕ ਤਰ੍ਹਾਂ ਦੀ ਮੈਨਾ ।

तिलोहरा—[ਤਿਲੋਹਰਾ] ਪੁ. ਪਟਸਨ ਦਾ ਰੇਸ਼ਾ ।

तिलौंछना (तिलौञ्छना)—[ਤਿਲੌਂਛਨਾ] ਕ੍ਰਿ. ਤੇਲ ਨਾਲ ਚੋਪੜਨਾ ।

तिलौंछा (तिलौञ्छा)—[ਤਿਲੌਂਛਾ] ਵਿ. ਜਿਸ ਵਿਚ ਤੇਲ ਲਗਿਆ ਹੋਇਆ ਹੋਵੇ ਜਾਂ ਤੇਲ ਦਾ ਸੁਆਦ ਹੋਵੇ ।

तिलौरी—[ਤਿਲੌਰੀ] ਇ. ਤਿਲ ਮਿਲਾ ਕੇ ਬਣਾਈ ਹੋਈ ਵੜੀ ।

तिल्य—[ਤਿਲ੍ਯ] ਪੁ. ਤਿਲ ਪੈਦਾ ਕਰਨ ਵਾਲਾ ।

तिल्लर—[ਤਿੱਲਰ] ਵਿ. ਵੇਖੋ ਤਿਲੜਾ (तिलड़ा) ।

तिल्ला—[ਤਿੱਲਾ] ਪੁ. ਤਿੱਲਾ, ਸੋਨੇ ਦੀਆਂ ਤੰਦਾਂ ਦਾ ਧਾਗਾ ।

तिल्लेदार—[ਤਿੱਲੇਦਾਰ] ਵਿ. ਤਿੱਲੇਵਾਲਾ, ਤਿੱਲੇਦਾਰ ।

तिल्व, तिल्वक—[ਤਿਲ੍ਵ, ਤਿਲ੍ਵਕ] ਪੁ. ਲੋਧ ਦਾ ਰੁੱਖ ।

तिल्विल—[ਤਿਲ੍ਵਿਲ] ਪੁ. ਦੇਵਤੇ ਦੀ ਪੂਜਾ ਕਰਨ ਦਾ ਥਾਂ ।

तिवाड़ी, तिवारी—[ਤਿਵਾੜੀ, ਤਿਵਾਰੀ] ਪੁ. ਬ੍ਰਾਹਮਣਾਂ ਦੀ ਇਕ ਪਦਵੀ, ਤ੍ਰਿਪਾਠੀ ।

तिवास—[ਤਿਵਾਸ] ਪੁ. ਤਿੰਨ ਦਿਨਾਂ ਦਾ ਸਮਾਂ ।

तिवासी—[ਤਿਵਾਸੀ] ਵਿ. ਤਿੰਨ ਦਿਨਾਂ ਦਾ ਬੇਹਾ, ਤਿਬੇਹਾ ।

तिशना—[ਤਿਸ਼ਨਾ] ਕ੍ਰਿ. ਤਾਨ੍ਹਾ, ਮਿਹਣਾ ।

तिष्ठना—[ਤਿਸ਼੍ਠਨਾ] ਕ੍ਰਿ. ਠਹਿਰਨਾ ।

तिष्ठा—[ਤਿਸ਼੍ਠਾ] ਇ. ਗੰਗਾ ਦੀ ਸਹਾਇਕ ਇਕ ਪਹਾੜੀ ਨਦੀ ।

तिष्यक—[ਤਿਸ਼ਯਕ] ਪੁ. ਪੋਹ ਦਾ ਮਹੀਨਾ ।

तिष्यपुष्पा—[ਤਿਸ਼ਯਪੁਸ਼੍ਪਾ] ਇ. ਔਲਾ ।

तिष्या—[ਤਿਸ਼ਯਾ] ਇ. ਔਲੇ ਦਾ ਰੁਖ ।

+तिस का—[ਤਿਸ ਕਾ] ਪੜ. ਉਸ ਦਾ, ਤਿਸ ਦਾ ।

+तिसराय—[ਤਿਸਰਾਯ] ਕ੍ਰਿ. ਵਿ. ਤੀਜੀ ਵਾਰ ।

+तिसरैत—[ਤਿਸਰੈਤ] ਪੁ. ਕ੍ਰਿਆਕਲ, ਇਕ ਤੀਜਾ ਮਨੁੱਖ ਜੋ ਝਗੜਾ ਨਿਪਟਾਉਂਦਾ ਹੈ, ਵਚੋਲਾ ; ਤੀਜੇ ਹਿੱਸੇ ਦਾ ਮਾਲਕ ।

+तिसाना—[ਤਿਸਾਨਾ] ਕ੍ਰਿ. ਤਿਹਾਇਆ ਹੋਣਾ, ਪਿਆਸ ਲਗਣੀ ।

तिस्रा—[ਤਿਸ੍ਰਾ] ਇ. ਦੁਧੀਆ ਨਾਂ ਦੀ ਬੂਟੀ, ਸ਼ੰਖਪੁਸ਼ਪੀ ।

तिस्स—[ਤਿੱਸ] ਪੁ. ਰਾਜਾ ਅਸ਼ੋਕ ਦੇ ਸਕੇ ਭਾਈ ਦਾ ਨਾਂ ।

तिहत्तर—[ਤਿਹੱਤਰ] ਵਿ. ਤਿਹੱਤਰ ।

तिहद्दा—[ਤਿਹੱਦਾ] ਪੁ. ਉਹ ਥਾਂ ਜਿਥੇ ਤਿੰਨ ਹੱਦਾਂ ਮਿਲਦੀਆਂ ਹੋਣ ।

तिहरा—[ਤਿਹਰਾ] ਵਿ. ਤੀਹਰਾ ; ਇ. ਦਹੀ ਜਮਾਉਣ ਦਾ ਮਿੱਟੀ ਦਾ ਭਾਂਡਾ ।

तिहराना—[ਤਿਹਰਾਨਾ] ਕ੍ਰਿ. ਤਿਖਾਰਾ ਕਰਨਾ, ਤਿੰਨ ਬਾਰ ਕਰਨਾ, ਤਿੰਨ ਤਹਿਆਂ ਕਰਨੀਆਂ, ਤਹਿਰਾਉਣਾ ।

तिहरी—[ਤਿਹਰੀ] ਵਿ. ਤੀਹਰੀ ; ਇ. ਦਹੀ ਜਮਾਉਣ ਦਾ ਮਿੱਟੀ ਦਾ ਭਾਂਡਾ ।

+तिहवार—[ਤਿਹਵਾਰ] ਪੁ. ਤਿਉਹਾਰ ।

तिहाई—[ਤਿਹਾਈ] ਇ. ਤੀਜਾ ਹਿੱਸਾ, ਤਿਹਾਈ ; ਫਸਲ ।

तिहानी—[ਤਿਹਾਨੀ] ਇ. ਉਹ ਲੱਕੜ ਜਿਸ ਤੇ ਚੂੜੀਆਂ ਬਣਦੀਆਂ ਹਨ ।

तिहायत—[ਤਿਹਾਯਤ] ਪੁ. ਵੇਖੋ ਤਿਸਰੈਤ (तिसरैत) ।

+तिहारा, तिहारो—[ਤਿਹਾਰਾ, ਤਿਹਾਰੋ] ਵਿ. ਆਪ ਜੀ ਦਾ, ਤੁਹਾਡਾ, ਤੁਸਾਂ ਦਾ ।

+तिहाव—[ਤਿਹਾਵ] ਪੁ. ਗੁੱਸਾ, ਕ੍ਰੋਧ ; ਝਗੜਾ, ਵਿਗਾੜ ।

+तिहूं—[ਤਿਹੂੰ] ਵਿ. ਤਿੰਨ, ਤਿੰਨੋਂ, ਤਿੰਨੇ ।

+तिहैया—[ਤਿਹੈਯਾ] ਪੁ. ਤੀਜਾ ਹਿੱਸਾ, ਤਿਹਾਈ ; ਤਬਲੇ ਦੀ ਇਕ ਖਾਸ ਥਾਪ (ਸੰਗੀਤ) ।

+ती—[ਤੀ] ਇ. ਔਰਤ ; ਪਤਨੀ ; ਇਕ ਛੰਦ ।

तीकुर—[ਤੀਕੁਰ] ਪੁ. ਵੇਖੋ ਤਿਕੁਰਾ (तिकुरा) ।

तीक्ष्ण—[ਤੀਕ੍ਸ਼ਣ] ਵਿ. ਤੀਖਣ, ਤੇਜ਼, ਤਿੱਖਾ ; ਤਿੱਖੀ ਧਾਰ ਵਾਲਾ ; ਜਿਸ ਨੂੰ ਆਲਸ ਨਾ ਹੋਵੇ ; ਚਰਪਰਾ ; ਜੋ ਸਹਿਆ ਨਾ ਜਾ ਸਕੇ ; ਪੁ. ਗਰਮੀ, ਤਾਉ ; ਜ਼ਹਿਰ ; ਲੋਹਾ ; ਲੜਾਈ ; ਮੌਤ ; ਸ਼ਸਤਰ ; ਸਮੁੰਦਰੀ ਲੂਣ ; ਚਬ ਨਾਉਂ ਦੀ ਬੂਟੀ ; ਪਲੇਗ ; ਜੌਖਾਰ ; ਚਿੱਟੀ ਕੁਸ਼ਾ ; ਜੋਗੀ ; ਗੂੰਦ ।

तीक्ष्णता—[ਤੀਕ੍ਸ਼ਣਤਾ] ਇ. ਤੀਖਣਤਾ, ਤੇਜ਼ੀ, ਕੜਵਾਪਣ ।

तीक्ष्णदृष्टि—[ਤੀਕ੍ਸ਼ਣਦ੍ਰਿਸ਼੍ਟਿ] ਵਿ. ਜਿਸਦੀ ਨਜ਼ਰ ਡੂੰਘੇ ਵਿਚਾਰਾਂ ਤਾਈਂ ਪਹੁੰਚਦੀ ਹੋਵੇ, ਤਿੱਖੀ ਨਜ਼ਰ ਵਾਲਾ ।

तीक्ष्णधार—[ਤੀਕ੍ਸ਼ਣਧਾਰ] ਪੁ. ਤਲਵਾਰ, ਖੜਗ ; ਵਿ. ਤੇਜ਼ ਧਾਰ ਵਾਲਾ ।

तीक्ष्णपत्र—[ਤੀਕ੍ਸ਼ਣਪਤ੍ਰ] ਪੁ. ਧਨੀਆ, ਇਕ ਪ੍ਰਕਾਰ ਦਾ ਗੰਨਾ ; ਵਿ. ਜਿਸਦੇ ਪੱਤੇ ਤੇਜ਼ ਧਾਰ ਵਾਲੇ ਹੋਣ ।

तीक्ष्णबुद्धि—[ਤੀਕ੍ਸ਼ਣਬੁੱਧਿ] ਵਿ. ਜਿਸਦੀ ਬੁੱਧੀ ਤਿੱਖੀ ਹੋਵੇ, ਬੁੱਧੀਮਾਨ ।

तीक्ष्णरश्मि—[ਤੀਕ੍ਸ਼ਣਰਸ਼੍ਮਿ] ਪੁ. ਸੂਰਜ ।

तीक्ष्णा—[ਤੀਕ੍ਸ਼ਣਾ] ਇ. ਜੋਕ ; ਮਿਰਚ ; ਤਾਰਾ ਦੇਵੀ ਦਾ ਇਕ ਨਾਂ ; ਬਚ (ਇਕ ਔਸ਼ਧ) ; ਕੌਂਚ ਨਾਂ ਦੀ ਵੇਲ ; ਸਰਪ ਕੰਕਾਲੀ ; ਬੜੀ ਮਾਲਕੰਗਨੀ ; ਇਕ ਵੇਲ ।

तीक्ष्णाग्नि—[ਤੀਕਸ਼੍ਣਾਗ੍ਨਿ] ਪੁ. ਢਿੱਡ ਦੀ ਅੱਗ ; ਅਜੀਰਣ ਦੀ ਬੀਮਾਰੀ ।

तीक्ष्णाग्र—[ਤੀਕਸ਼੍ਣਾਗ੍ਰ] ਵਿ. ਤਿੱਖੀ ਨੋਕ ਵਾਲਾ, ਜਿਸ ਦੀ ਨੋਕ ਤੇਜ਼ ਹੋਵੇ ।

तीख—[ਤੀਖ] ਵਿ. ਤਿੱਖਾ ।

+तीखन—[ਤੀਖਨ] ਵਿ. ਤੀਖਣ, ਤਿੱਖਾ ।

तीखा—[ਤੀਖਾ] ਵਿ. ਜਿਸ ਦੀ ਨੋਕ ਤੇਜ਼ ਹੋਵੇ, ਤਿੱਖਾ ।

तीखी—[ਤੀਖੀ] ਇ. ਰੇਸ਼ਮ ਵਿਚ ਫੇਰਨ ਵਾਲਿਆਂ ਦਾ ਲੱਕੜ ਦਾ ਸੰਦ ; ਵਿ. ਤਿੱਖੀ, ਤੇਜ਼ ।

तीखुर—[ਤੀਖੁਰ] ਪੁ. ਹਲਦੀ ਦੀ ਜਾਤ ਦਾ ਇਕ ਬੂਟਾ ਜਿਸ ਦੀ ਜੜ੍ਹ ਦੇ ਸਤ ਤੋਂ ਕਈ ਮਿਠਿਆਈਆਂ ਬਣਦੀਆਂ ਹਨ ।

तीछन—[ਤੀਛਨ] ਵਿ. ਵੇਖੋ ਤੀਕ੍ਸ਼ਣ (तीक्ष्ण) ।

**तीक्ष्णता**—[ਤੀਛਨਤਾ] ਇ. ਵੇਖੋ ਤੀਕ੍ਸ਼ਣਤਾ (तीक्ष्णता)।

**तीज**—[ਤੀਜ] ਇ. ਹਰ ਪੱਖ ਦੀ ਤੀਜੀ ਤਿੱਥ ; ਭਾਦੋਂ ਸੁਦੀ ਤੀਜੀ, ਤੀਆਂ ਦਾ ਤਿਉਹਾਰ ;

**तीजा**—[ਤੀਜਾ] ਪੁ. ਮੁਸਲਮਾਨਾਂ ਵਿਚ ਕਿਸੇ ਦੇ ਮਰਨ ਮਗਰੋਂ ਤੀਜਾ ਦਿਨ ; ਵਿ. ਤੀਜਾ, ਤੀਸਰਾ।

**तीजी**—[ਤੀਜੀ] ਵਿ. ਤੀਸਰੀ, ਤੀਜੀ।

**तीतर**—[ਤੀਤਰ] ਪੁ. ਤਿੱਤਰ।

**तीता**—[ਤੀਤਾ] ਵਿ. ਚਰਪਰੇ ਸੁਆਦ ਦਾ ; ਕੌੜਾ ; ਗਿੱਲਾ ; ਪੁ. ਧਰਤੀ ਦਾ ਗਿੱਲਾਪਣ, ਗਿੱਲ ; ਧਰਤੀ ; ਹਲਟ ਦਾ ਮੁਹਰਲਾ ਹਿੱਸਾ ; ਮਮੀਰੇ ਦੇ ਝਾੜ ਦਾ ਇਕ ਨਾਂ।

**तीतुरी**—[ਤੀਤੁਰੀ] ਇ. ਵੇਖੋ ਤਿਤਲੀ (तितली)।

**तीतुल**—[ਤੀਤੁਲ] ਪੁ. ਵੇਖੋ ਤੀਤਰ (तीतर)।

**तीन**—[ਤੀਨ] ਵਿ. ਪੁ. ਤਿੰਨ।

**तीनपान, तीनपाम**—[ਤੀਨਪਾਨ, ਤੀਨਪਾਮ] ਪੁ. ਇਕ ਤਰ੍ਹਾਂ ਦਾ ਬਹੁਤ ਮੋਟਾ ਰੱਸਾ।

**तीनलड़ी**—[ਤੀਨਲੜੀ] ਇ. ਤਿੰਨ ਲੜੀਆਂ ਦੀ ਮਾਲਾ, ਤਿਲੜੀ।

**तीपड़ा**—[ਤੀਪੜਾ] ਪੁ. ਰੇਸ਼ਮੀ ਕਪੜੇ ਬੁਣਨ ਦੇ ਕੰਮ ਆਉਣ ਵਾਲਾ ਸੰਦ।

**तीमार**—[ਤੀਮਾਰ] ਪੁ. ਸੇਵਾ, ਦੇਖਭਾਲ ; ਹਿਫਾਜ਼ਤ, ਤੀਮਾਰਦਾਰੀ, ਟਹਿਲ।

**तीमारदार**—[ਤੀਮਾਰਦਾਰ] ਪ. ਰੋਗੀ ਦੀ ਸੇਵਾ ਕਰਨ ਵਾਲਾ ਵਿਅਕਤੀ, ਟਹਿਲਕਾਰ।

**तीमारदारी**—[ਤੀਮਾਰਦਾਰੀ] ਇ. ਰੋਗੀ ਦੀ ਸੇਵਾ ਦਾ ਕੰਮ ਟਹਿਲ, ਸੇਵਾ, ਤੀਮਾਰਦਾਰੀ।

**तीय**—[ਤੀਯ] ਇ. ਔਰਤ, ਇਸਤ੍ਰੀ।

**तीया**—[ਤੀਯਾ] ਇ. ਵੇਖੋ ਤੀਯ (तीय) ; ਤਾਸ਼ ਦੀ ਤਿੱਕੀ।

**तीरंदाज़ (तीरन्दाज़)**—[ਤੀਰੰਦਾਜ਼] ਵਿ. ਤੀਰ ਚਲਾਉਣ ਵਾਲਾ।

**तीर**—[ਤੀਰ] ਪੁ. ਨਦੀ ਦਾ ਕੰਢਾ, ਕਿਨਾਰਾ ; ਬਾਣ ; ਕਮਾਣ ਦਾ ਤੀਰ ; ਸਿੱਕਾ।

**तीरगर**—[ਤੀਰਗਰ] ਪੁ. ਤੀਰ ਬਣਾਉਣ ਵਾਲਾ ਕਾਰੀਗਰ।

**तीरथ**—[ਤੀਰਥ] ਪੁ. ਵੇਖੋ ਤੀਰ੍ਥ (तीर्थ)।

**तीरवर्ती**—[ਤੀਰਵਰ੍ਤੀ] ਵਿ. ਕੰਢੇ ਤੇ ਰਹਿਣ ਵਾਲਾ ; ਪੜੋਸੀ, ਕੋਲ ਰਹਿਣ ਵਾਲਾ, ਗੁਆਂਢੀ।

**तीरस्थ**—[ਤੀਰਸ੍ਥ] ਪੁ. ਮਰਨੇ-ਕਿਨਾਰੇ ਵਿਅਕਤੀ ; ਵਿ. ਕਿਨਾਰੇ ਤੇ ਰਹਿਣ ਵਾਲਾ।

**तीरा**—[ਤੀਰਾ] ਪੁ. ਵੇਖੋ ਤੀਰ (तीर)।

**तीरु**—[ਤੀਰੁ] ਪੁ. ਸ਼ਿਵ, ਮਹਾਂਦੇਵ ; ਸ਼ਿਵ ਦੀ ਉਸਤਤ।

**तीर्थ**—[ਤੀਰ੍ਥ] ਪੁ. ਤੀਰਥ, ਪਵਿੱਤਰ ਥਾਂ ਜਿਥੇ ਲੋਕ ਪੂਜਾ, ਇਸ਼ਨਾਨ ਆਦਿ ਲਈ ਜਾਂਦੇ ਹਨ।

**तीर्थक**—[ਤੀਰ੍ਥਕ] ਪੁ. ਬ੍ਰਾਹਮਣ, ਪਾਂਡਾ ; ਵਿ. ਤੀਰਥ ਕਰਨ ਵਾਲਾ।

**तीर्थंकर**—[ਤੀਰ੍ਥਕਰ] ਪੁ. ਵਿਸ਼ਨੂੰ ; ਜਿਨ, ਜੈਨ-ਮੁਨੀ।

**तीर्थदेव**—[ਤੀਰ੍ਥਦੇਵ] ਪੁ. ਸ਼ਿਵ, ਮਹਾਂਦੇਵ।

**तीर्थपति**—[ਤੀਰ੍ਥਪਤਿ] ਪੁ. ਵੇਖੋ ਤੀਰ੍ਥਰਾਜ (तीर्थराज)।

**तीर्थयात्रा**—[ਤੀਰ੍ਥਯਾਤ੍ਰਾ] ਇ. ਤੀਰਥ ਦਾ ਸਫ਼ਰ।

**तीर्थराज**—[ਤੀਰ੍ਥਰਾਜ] ਪੁ. ਪ੍ਰਯਾਗਰਾਜ।

**तीर्थाटन**—[ਤੀਰ੍ਥਾਟਨ] ਪੁ. ਵੇਖੋ ਤੀਰਥਯਾਤ੍ਰਾ (तीर्थयात्रा)।

**तीला**—[ਤੀਲਾ] ਪੁ. ਤੀਲਾ, ਡੱਕਾ।

**तीली**—[ਤੀਲੀ] ਇ. ਤੀਲੀ, ਛੋਟਾ ਤਿਨਕਾ, ਛੋਟਾ ਡੱਕਾ।

+**तीवन**—[ਤੀਵਨ] ਪੁ. ਰਸੇਦਾਰ ਭਾਜੀ।

**तीवर**—[ਤੀਵਰ] ਪੁ. ਸਮੁੰਦਰ ; ਸ਼ਿਕਾਰੀ, ਮਛੂਆ ; ਇਕ ਦੋਗਲੀ ਜਾਤ।

**तीव्र**—[ਤੀਵ੍ਰ] ਵਿ. ਤੀਬਰ, ਤਿੱਖਾ, ਤੇਜ਼ ; ਕੌੜਾ ; ਅਸਹਿ, ਨਾ ਸਹਾਰਣ ਯੋਗ ; ਬਹੁਤ ਗਰਮ।

**तीव्रगति**—[ਤੀਵ੍ਰਗਤਿ] ਪੁ. ਹਵਾ ; ਵਿ. ਤੇਜ਼ ਚਾਲ ਵਾਲਾ।

**तीव्रता**—[ਤੀਵ੍ਰਤਾ] ਇ. ਤੇਜ਼ੀ, ਤਿੱਖਾਪਨ।

**तीव्रा**—[ਤੀਵ੍ਰਾ] ਇ. ਕਟੂ ; ਰਾਈ ; ਵੱਡੀ ਮਾਲਕੰਗਨੀ ; ਤੁਲਸੀ ; ਖੁਰਮਾਨੀ ; ਜਵੈਣ ; ਪਦਮਾਵਤੀ ਨਦੀ ; ਤਰਦੀ ਨਾਂ ਦਾ ਇਕ ਰੁੱਖ ; ਇਕ ਤਰ੍ਹਾਂ ਦੀ ਦੁੱਬ।

**तीस**—[ਤੀਸ] ਵਿ. ਤੀਹ।

**तीसरा**—[ਤੀਸਰਾ] ਵਿ. ਤੀਸਰਾ, ਤੀਜਾ।

**तीसी**—[ਤੀਸੀ] ਇ. ਅਲਸੀ।

**तुंग (तुङ्ग)**—[ਤੁੰਗ] ਪੁ. ਪੁੰਨਾਗ ; ਪਹਾੜ ; ਸ਼ਿਵ ; ਨਾਰੀਅਲ ਦਾ ਦਰਖਤ ; ਕੰਵਲ-ਕੇਸਰ ; ਵਿ. ਉੱਚਾ ; ਤੇਜ਼, ਪਰਚੰਡ ; ਪ੍ਰਧਾਨ।

**तुंगकूट (तुङ्गकूट)**—[ਤੁੰਗਕੂਟ] ਪੁ. ਉੱਚੀ ਚੋਟੀ ਵਾਲਾ ਪਹਾੜ।

**तुंगता (तुङ्गता)**—[ਤੁੰਗਤਾ] ਇ. ਉੱਚਤਾ, ਉਚਾਈ।

**तुंगनाथ (तुङ्गनाथ)**—[ਤੁੰਗਨਾਥ] ਪੁ. ਹਿਮਾਲਾ ਪਰਬਤ ਤੇ ਇਕ ਤੀਰਥ।

**तुंगनाभ (तुङ्गनाभ)**—[ਤੁੰਗਨਾਭ] ਪੁ. ਇਕ ਤਰ੍ਹਾਂ ਦਾ ਵਿਸ਼ੈਲਾ ਕੀੜਾ।

**तुंगभद्र (तुङ्गभद्र)**—[ਤੁੰਗਭਦ੍ਰ] ਪੁ. ਮਤਵਾਲਾ ਹਾਥੀ।

**तुंगभद्रा (तुङ्गभद्रा)**—[ਤੁੰਗਭਦ੍ਰਾ] ਇ. ਦੱਖਣੀ ਭਾਰਤ ਦੀ ਪਰਸਿੱਧ ਨਦੀ।

**तुंगमुख (तुङ्गमुख)**—[ਤੁੰਗਮੁਖ] ਪੁ. ਗੈਂਡਾ।

तुच्छता—[ਤੁੱਛਤਾ] ਇ. ਨੀਚਤਾ, ਹੀਨਤਾ ; ਹੋਛਾਪਨ ; ਕਮੀਨਗੀ ।

तुच्छद्—[ਤੁੱਛਦ] ਪੁ. ਰਿੰਡ ਦਾ ਬੂਟਾ ।

तुच्छा—[ਤੁੱਛਾ] ਇ. ਨੀਲ ਦਾ ਬੂਟਾ ; ਨੀਲਾ ਥੋਥਾ ।

तुच्छीकृत—[ਤੁੱਛੀਕ੍ਰਿਤ] ਵਿ. ਬੇਇੱਜ਼ਤ, ਅਪਮਾਨਤ ।

तुझ—[ਤੁਝ] ਪੜ. 'ਤੂੰ' ਦਾ ਇਕ ਰੂਪ ।

तुझे—[ਤੁਝੇ] ਪੜ. ਤੈਨੂੰ, ਤੁਹਾਨੂੰ ।

+तुटुम—[ਤੁਟੁਮ] ਪੁ. ਚੂਹਾ ।

तुड़वाना—[ਤੁੜਵਾਨਾ] ਕ੍ਰਿ. ਤੁੜਵਾਉਣਾ ।

तुड़ाई—[ਤੁੜਾਈ] ਇ. ਤੁੜਵਾਈ, ਤੁੜਵਾਉਣ ਦੀ ਕਿਰਿਆ ; ਤੋੜਨ ਦੀ ਮਜੂਰੀ ।

तुड़ाना—[ਤੁੜਾਨਾ] ਕ੍ਰਿ. ਤੁੜਾਉਣਾ, ਦੂਸਰੇ ਤੋਂ ਤੋੜਨ ਦਾ ਕੰਮ ਕਰਾਉਣਾ ; ਮੁੱਲ ਘੱਟ ਕਰਾਉਣਾ ।

+तुड़ि—[ਤੁੜਿ] ਇ. ਤੋੜਨ ਦਾ ਕੰਮ ।

तुड़ुम—[ਤੁੜੁਮ] ਪੁ. ਬਿਗਲ, ਤੁਰਮ, ਇਕ ਵਾਜਾ ।

तुणि, तुणिक—[ਤੁਣਿ, ਤੁਣਿਕ] ਪੁ. ਇਕ ਰੁੱਖ ਜਿਸਦੀ ਲੱਕੜ ਲਾਲ ਹੁੰਦੀ ਹੈ ।

तुन—[ਤੁਨ] ਪੁ. ਵੇਖੋ ਤੁਣਿ (तुणि) ।

तुनकमिज़ाज—[ਤੁਨਕਮਿਜ਼ਾਜ] ਵਿ. ਛੋਟੀ-ਛੋਟੀ ਗੱਲ ਤੇ ਛੇਤੀ ਹੀ ਨਾਰਾਜ਼ ਹੋ ਜਾਣ ਵਾਲਾ, ਚਿੜਚਿੜਾ ।

तुनतुनी—[ਤੁਨਤੁਨੀ] ਇ. ਇਕ ਤਰ੍ਹਾਂ ਦਾ ਵਾਜਾ, ਤੁਣਤੁਣੀ ; ਸਾਰੰਗੀ ।

तुनी—[ਤੁਨੀ] ਇ. ਵੇਖੋ ਤੁਣਿ (तुणि) ।

तुनीर—[ਤੁਨੀਰ] ਪੁ. ਵੇਖੋ ਤੂਣੀਰ (तूणीर) ।

तुन्न—[ਤੁੰਨ] ਪੁ. ਤੁਣ ਦਾ ਰੁੱਖ ; ਕਪੜੇ ਦੀ ਲੀਰ ; ਵਿ. ਕਟਿਆ-ਫਟਿਆ ਹੋਇਆ ।

तुन्नवाय—[ਤੁੰਨਵਾਯ] ਪੁ. ਦਰਜ਼ੀ ।

तुपक—[ਤੁਪਕ] ਇ. ਛੋਟੀ ਤੋਪ ਜਾਂ ਬੰਦੂਕ, ਕੜਾਬੀਨ ।

तुफंग (तुफङ्ग)—[ਤੁਫੰਗ] ਇ. ਹਵਾਈ ਬੰਦੂਕ ।

तुम—[ਤੁਮ] ਪੜ. ਤੂੰ, ਤੁਸੀਂ, ਆਪ ।

तुमड़ी—[ਤੁਮੜੀ] ਇ. ਤੂੰਬੀ ; ਬੀਨ ; ਸੁੱਕਾ ਕੱਦੂ ।

+तुमरा—[ਤੁਮਰਾ] ਪੜ. ਤੁਹਾਡਾ, ਆਪ ਦਾ ।

तुमल—[ਤੁਮਲ] ਪੁ. ਵੇਖੋ ਤੁਮਲ (तुमुल) ।

तुमाना—[ਤੁਮਾਨਾ] ਕ੍ਰਿ. ਰੂੰ ਪਿੰਜਵਾਉਣਾ, ਤੁੰਬਵਾਉਣਾ ।

तुमुल—[ਤੁਮੁਲ] ਪੁ. ਘਮਸਾਨ ਲੜਾਈ, ਭਿਅੰਕਰ ਯੁੱਧ ; ਵਿ. ਰੌਲੇ-ਰੱਪੇ ਵਾਲਾ ; ਭਿਆਨਕ, ਭਿਅੰਕਰ ; ਘਬਰਾਇਆ ਹੋਇਆ ।

तुम्र—[ਤੁਮ੍ਰ] ਵਿ. ਖੂਨੀ, ਹਿੰਸਕ, ਮਾਰਨ ਵਾਲਾ, ਕਾਤਲ, ਹੱਤਿਆਰਾ ।

तुम्ह—[ਤੁਮ੍ਹ] ਪੜ. ਵੇਖੋ ਤੁਮ (तुम) ।

तुम्हारा—[ਤੁਮ੍ਹਾਰਾ] ਪੜ. ਤੁਹਾਡਾ, ਆਪ ਦਾ, ਤੇਰਾ ।

तुम्हें—[ਤੁਮ੍ਹੇਂ] ਪੜ. ਤੁਹਾਨੂੰ, ਆਪਨੂੰ, ਤੈਨੂੰ ।

तुरंग (तुरङ्ग)—[ਤੁਰੰਗ] ਪੁ. ਘੋੜਾ ; ਚਿੱਤ ; ਸੱਤ ਦੀ ਗਿਣਤੀ ; ਵਿ. ਛੇਤੀ ਚੱਲਣ ਵਾਲਾ ।

तुरंगद्वेषिणी (तुरङ्गद्वेषिणी)—[ਤੁਰੰਗਦ੍ਵੇਸ਼ਿਣੀ] ਇ. ਮੱਝ, ਮਹੀਂ ।

तुरंगम (तुरङ्गम)—[ਤੁਰੰਗਮ] ਪੁ. ਘੋੜਾ ; ਚਿੱਤ ; ਛੇਤੀ ਚਲਣ ਵਾਲਾ ਜੀਵ ।

तुरंगी (तुरङ्गी)—[ਤੁਰੰਗੀ] ਇ. ਘੋੜੀ ; ਅਸਗੰਧ ।

तुरंज (तुरञ्ज)—[ਤੁਰੰਜ] ਪੁ. ਚਕੋਤਰਾ, ਨਿੰਬੂ ।

तुरंत (तुरन्त)—[ਤੁਰੰਤ] ਕ੍ਰਿ. ਵਿ. ਤੁਰਤ, ਛੇਤੀ, ਝਟਪਟ ।

तुरंता (तुरन्ता)—[ਤੁਰੰਤਾ] ਪੁ. ਗਾਂਜਾ ।

तुर—[ਤੁਰ] ਇ. ਜੁਲਾਹੇ ਦੀ ਲਕੜੀ ਜਿਸ ਤੇ ਬੁਣਿਆ ਜਾ ਰਿਹਾ ਕਪੜਾ ਲਪੇਟਿਆ ਜਾਂਦਾ ਹੈ ; ਵਿ. ਤੇਜ਼ ਚਾਲ ਵਾਲਾ, ਛੇਤੀ-ਛੇਤੀ ਤੁਰਨ ਵਾਲਾ ; ਕ੍ਰਿ. ਵਿ. ਛੇਤੀ ।

+तुरई—[ਤੁਰਈ] ਇ. ਤੋਰੀ ।

तुरक—[ਤੁਰਕ] ਪੁ. ਵੇਖੋ ਤੁਰਕ (तुर्क) ।

तुरकानी—[ਤੁਰਕਾਨੀ] ਇ. ਤੁਰਕ ਇਸਤ੍ਰੀ ; ਤੁਰਕੀ ਔਰਤਾਂ ਦੀ ਇਕ ਪੁਸ਼ਾਕ ; ਵਿ. ਤੁਰਕਾਂ ਵਰਗੀ ।

तुरकिन—[ਤੁਰਕਿਨ] ਇ. ਵੇਖੋ ਤੁਰਕਾਨੀ (तुरकानी) ।

तुरकिस्तान—[ਤੁਰਕਿਸ੍ਤਾਨ] ਪੁ. ਵੇਖੋ ਤੁਰ੍ਕਿਸ੍ਤਾਨ (तुर्किस्तान) ।

तुरकी—[ਤੁਰਕੀ] ਇ. ਤੁਰਕੀ ਭਾਸ਼ਾ ; ਵਿ. ਤੁਰਕ ਦੇਸ਼ ਦਾ ; ਤੁਰਕ ਦੇਸ਼ ਸਬੰਧੀ ।

तुरग—[ਤੁਰਗ] ਪੁ. ਘੋੜਾ ; ਚਿੱਤ ; ਵਿ. ਤੇਜ਼ ਤੁਰਨ ਵਾਲਾ ।

तुरगगंधा (तुरगगन्धा)—[ਤੁਰਗਗੰਧਾ] ਇ. ਅਸਗੰਧ ਨਾਂ ਦੀ ਬੂਟੀ ।

तुरगदानव—[ਤੁਰਗਦਾਨਵ] ਪੁ. ਕੇਸ਼ੀ ਨਾਂ ਦਾ ਦੈਂਤ ਜੋ ਕੰਸ ਦੀ ਆਗਿਆ ਨਾਲ ਘੋੜੇ ਦਾ ਰੂਪ ਧਾਰਕੇ ਸ੍ਰੀ ਕ੍ਰਿਸ਼ਨ ਨੂੰ ਮਾਰਨ ਗਿਆ ਸੀ ।

तुरगप्रिय—[ਤੁਰਗਪ੍ਰਿਯ] ਪੁ. ਜੌਂ ।

तुरगब्रह्मचर्य—[ਤੁਰਗ-ਬ੍ਰਹ੍ਮਚਰ੍ਯ] ਪੁ. ਔਰਤ ਨਾ ਮਿਲਣ ਕਰਕੇ ਬ੍ਰਹਮਚਾਰੀ ਰਹਿਣ ਵਾਲਾ ; ਬ੍ਰਹਮਚਾਰਜ ਦਾ ਪਾਲਣ ਕਰਨ ਵਾਲਾ ਵਿਅਕਤੀ ।

तुरगरक्षक—[ਤੁਰਗਰਕ੍ਸ਼ਕ] ਪੁ. ਸਾਈਸ, ਘੋੜਾ ਸਾਂਭਣ ਵਾਲਾ ਵਿਅਕਤੀ ।

**तुरगातु**—[ਤੁਰਗਾਤੁ] ਵਿ. ਕਾਹਲੀ ਨਾਲ ਤੁਰਨ ਵਾਲਾ, ਕਾਹਲਾ ।

**तुरगानन**—[ਤੁਰਗਾਨਨ] ਪੁ. ਇਕ ਕਿੰਨਰ ਜਾਤੀ ਜਿਨ੍ਹਾਂ ਦਾ ਮੂੰਹ ਘੋੜੇ ਵਰਗਾ ਤੇ ਧੜ ਮਨੁੱਖ ਦਾ ਹੁੰਦਾ ਹੈ ।

**तुरगारोह**—[ਤੁਰਗਾਰੋਹ] ਪੁ. ਘੁੜਸਵਾਰ ।

**तुरगी**—[ਤੁਰਗੀ] ਇ. ਅਸਗੰਧ ; ਘੋੜੀ ।

**तुरगुला**—[ਤੁਰਗੁਲਾ] ਪੁ. ਝੁਮਕਾ ।

+**तुरतुरा**—[ਤੁਰਤੁਰਾ] ਵਿ. ਤੇਜ਼, ਜਲਦਬਾਜ਼ ; ਕਾਹਲੀ ਕਾਹਲੀ ਬੋਲਣ ਵਾਲਾ ।

**तुरपई**—[ਤੁਰਪਈ] ਇ. ਵੇਖੋ ਤੁਰਪਨ (तुरपन) ।

**तुरपन**—[ਤੁਰਪਨ] ਇ. ਸਿਲਾਈ, ਸੀਉਣ, ਤੋਪੇ ਭਰਨ ਦਾ ਕੰਮ ।

**तुरम**—[ਤੁਰਮ] ਪੁ. ਤੁਰਹੀ, ਵਾਜਾ ।

**तुरमती**—[ਤੁਰਮਤੀ] ਇ. ਇਕ ਸ਼ਿਕਾਰੀ ਚਿੜੀ ।

**तुरय**—[ਤੁਰਯ] ਪੁ. ਘੋੜਾ ।

**तुरया**—[ਤੁਰਯਾ] ਕ੍ਰਿ. ਵਿ. ਛੇਤੀ ਨਾਲ, ਕਾਹਲੀ ਨਾਲ ।

**तुरही**—[ਤੁਰਹੀ] ਇ. ਵੇਖੋ ਤੁਰਮ (तुरम) ।

+**तुरा**—[ਤੁਰਾ] ਇ. ਕਾਹਲੀ, ਛੇਤੀ ।

+**तुराना**—[ਤੁਰਾਨਾ] ਕ੍ਰਿ. ਤੁੜਵਾਉਣਾ ; ਕਾਹਲੀ ਕਰਨਾ ; ਘਬਰਾਉਣਾ, ਬੇ-ਚੈਨ ਹੋਣਾ ।

**तुरायण**—[ਤੁਰਾਯਣ] ਪੁ. ਆਸਿਕਤ ਹੋਣ ਦਾ ਭਾਵ ; ਇਕ ਯੱਗ ; ਅਸਕਤ ਨਾ ਹੋਣ ਦਾ ਭਾਵ ; ਵਿ. ਆਸਿਕ, ਮਸਤ ।

**तुरावत्**—[ਤੁਰਾਵਤ੍] ਵਿ. ਤੇਜ਼ ਚਾਲ ਵਾਲਾ ।

**तुरावती**—[ਤੁਰਾਵਤੀ] ਵਿ. ਤੇਜ਼ ਚੱਲਣ ਵਾਲੀ ।

**तुराषाट्**—[ਤੁਰਾਸ਼ਾਟ੍] ਪੁ. ਇੰਦਰ ; ਵਿਸ਼ਨੂੰ ।

**तुरि**—[ਤੁਰਿ] ਇ. ਜੁਲਾਹੇ ਦਾ ਇਕ ਸੰਦ ਜਿਸ ਦਾ ਨਾਂ ਤੰਗੇਆ ਵੀ ਹੈ ।

**तुरिया**—[ਤੁਰਿਯਾ] ਵਿ. ਉਹ ਗਾਂ ਜਾਂ ਮੱਝ ਜਿਸਦਾ ਵੱਛਾ ਜਾਂ ਕੱਟਾ ਮਰ ਗਿਆ ਹੋਵੇ ।

**तुरी**—[ਤੁਰੀ] ਇ. ਵੇਖੋ ਤੁਰਿ (तुरि) ; ਘੋੜੀ ; ਫੁੱਲਾਂ ਦਾ ਗੁੱਛਾ ; ਮੋਤੀ ਦੀ ਲੜਾਂ ਦਾ ਗੁੱਛਾ ; ਲਗਾਮ, ਵਾਗ ; ਪੁ. ਘੁੜਸਵਾਰ ; ਵਿ. ਤੇਜ਼ ਚੱਲਣ ਵਾਲਾ ।

**तुरीय**—[ਤੁਰੀਯ] ਪੁ. ਮਨੁੱਖ ਦੀ ਅੰਤਮ ਹਾਲਤ ; ਵਾਣੀ ਦੀ ਇਕ ਹਾਲਤ ; ਵਿ. ਚਾਲ ਵਾਲਾ ; ਚੌਥਾ ।

**तुरीयक**—[ਤੁਰੀਯਕ] ਵਿ. ਚੌਥਾ ।

**तुरीयवर्ण**—[ਤੁਰੀਯਵਰ੍ਣ] ਪੁ. ਚੌਥਾ ਵਰਣ, ਸ਼ੂਦਰ ।

**तुरुप**—[ਤੁਰੁਪ] ਪੁ. ਤਾਸ਼ ਦਾ ਇਕ ਖੇਲ ਜਿਸ ਵਿਚ ਇਕ ਰੰਗ ਪ੍ਰਧਾਨ ਹੁੰਦਾ ਹੈ ।

+**तुरुपना**—[ਤੁਰੁਪਨਾ] ਕ੍ਰਿ. ਸੀਉਣਾ, ਤੋਪੇ ਭਰਨੇ ।

**तुरुष्क**—[ਤੁਰੁਸ਼੍ਕ] ਪੁ. ਤੁਰਕਿਸਤਾਨ ਦਾ ਵਾਸੀ ; ਤੁਰਕਿਸਤਾਨ ਦੇਸ਼ ; ਇਸ ਦੇਸ਼ ਦਾ ਘੋੜਾ ।

+**तुरैया**—[ਤੁਰੈਯਾ] ਇ. ਤੁਰਹੀ, ਵਾਜਾ ।

**तुर्क**—[ਤੁਰ੍ਕ] ਵਿ. ਤੁਰਕਿਸਤਾਨ ਦਾ ਨਿਵਾਸੀ ।

**तुर्किनी**—[ਤੁਰ੍ਕਿਨੀ] ਇ. ਵੇਖੋ ਤੁਰਕਿਨ (तुरकिन) ।

**तुर्किस्तान**—[ਤੁਰ੍ਕਿਸ੍ਤਾਨ] ਪੁ. ਤੁਰਕ ਲੋਕਾਂ ਦਾ ਦੇਸ਼ ਜੋ ਰੂਸ ਦੇ ਦੱਖਣ ਵਿਚ ਹੈ ।

**तुर्य**—[ਤੁਰ੍ਯ] ਵਿ. ਚੌਥਾ ।

**तुर्याश्रम**—[ਤੁਰ੍ਯਾਸ਼੍ਰਮ] ਪੁ. ਸੰਨਿਆਸ, ਚੌਥਾ ਆਸ਼ਰਮ ।

**तुर्रा**—[ਤੁੱਰਾ] ਪੁ. ਕਲਗ਼ਾ, ਕਲਗੀ ; ਫੁੱਲਾਂ ਦਾ ਉਹ ਗੁੱਛਾ ਜੋ ਲਾੜੇ ਦੇ ਕੰਨ ਪਾਸ ਲਟਕਦਾ ਹੈ ; ਪੱਗ ਦਾ ਉਪਰ ਨੂੰ ਛੜਿਆ ਹੋਇਆ ਟੋਰਾ ; ਹਾਸ਼ੀਆ ; ਇਕ ਕਿਸਮ ਦੀ ਬੁਲ-ਬੁਲ ਜਾਂ ਬਟੇਰਾ ; ਮਕਾਨ ਦਾ ਛੱਜਾ ; ਕੋਰੜਾ, ਛਾਂਟਾ ; ਵਿ. ਅਨੋਖਾ, ਵਿਲੱਖਣ, ਅਜੀਬ ।

**तुर्श**—[ਤੁਰ੍ਸ਼] ਵਿ. ਖੱਟਾ ।

**तुर्शाना**—[ਤੁਰ੍ਸ਼ਾਨਾ] ਕ੍ਰਿ. ਖੱਟਾ ਹੋ ਜਾਣਾ ।

**तुर्शी**—[ਤੁਰ੍ਸ਼ੀ] ਇ. ਤੁਰਸ਼ੀ, ਖੱਟਾਪਨ, ਖਟਿਆਈ ।

**तुल**—[ਤੁਲ] ਵਿ. ਵੇਖੋ ਤੁਲ੍ਯ (तुल्य) ।

**तुलक**—[ਤੁਲਕ] ਪੁ. ਰਾਜ-ਮੰਤਰੀ ।

**तुलन**—[ਤੁਲਨ] ਪੁ. ਤੋਲ ।

**तुलना**—[ਤੁਲਨਾ] ਕ੍ਰਿ. ਤੁਲਣਾ ; ਤਿਆਰ ਹੋਣਾ ; ਇ. ਦੋ ਚੀਜ਼ਾਂ ਦੇ ਗੁਣ, ਮਾਣ ਦੀ ਕਮੀ ਬੇਸ਼ੀ ਦੀ ਸਮਤਾ, ਉਪਮਾ ; ਤੋਲ ; ਮੁਕਾਬਲਾ, ਟਾਕਰਾ ।

**तुलनात्मक**—[ਤੁਲਨਾਤ੍ਮਕ] ਵਿ. ਜਿਸ ਵਿੱਚ ਕਿਸੇ ਨਾਲ ਟਾਕਰਾ ਕੀਤਾ ਜਾਵੇ, ਤੁਲਨਾਤਮਕ ।

**तुलनी**—[ਤੁਲਨੀ] ਇ. ਤੱਕੜੀ ।

**तुलबुली**—[ਤੁਲਬੁਲੀ] ਇ. ਜਲਦੀ, ਛੇਤੀ, ਕਾਹਲ ।

**तुलवाई**—[ਤੁਲਵਾਈ] ਇ. ਤੋਲਣ ਦੀ ਮਜ਼ਦੂਰੀ; ਤੁਲਵਾਈ ।

**तुलवाना**—[ਤੁਲਵਾਨਾ] ਕ੍ਰਿ. ਵਜ਼ਨ ਕਰਾਉਣਾ, ਤੁਲਾਉਣਾ ।

**तुलसी**—[ਤੁਲਸੀ] ਇ. ਇਕ ਪਰਸਿੱਧ ਪਵਿੱਤਰ ਬੂਟਾ, ਤੁਲਸੀ ।

**तुलसीदल**—[ਤੁਲਸੀਦਲ] ਪੁ. ਤੁਲਸੀ ਦੇ ਪੱਤੇ ।

**तुलसीदाना**—[ਤੁਲਸੀਦਾਨਾ] ਪੁ. ਇਕ ਗਹਿਣਾ ।

**तुलसीदास**—[ਤੁਲਸੀਦਾਸ] ਪੁ. ਗੋਸਵਾਮੀ ਤੁਲਸੀਦਾਸ, 'ਰਾਮਚਰਿਤਮਾਨਸ' ਦਾ ਕਰਤਾ ।

**तुलसीपत्र**—[ਤੁਲਸੀਪਤ੍ਰ] ਪੁ. ਤੁਲਸੀ ਦੇ ਪੱਤੇ ।

**तुला**—[ਤੁਲਾ] ਇ. ਤੱਕੜੀ ; ਜੋਤਸ਼ ਵਿਚ ਸਤਵੀਂ ਰਾਸ ; ਇਕ ਤੋਲ ; ਤੁਲਨਾ ।

**तुलाई**—[ਤੁਲਾਈ] ਇ. ਤੋਲਣ ਦਾ ਕੰਮ ਜਾਂ ਭਾਵ ; ਤੋਲਣ ਦੀ ਮਜ਼ਦੂਰੀ ; ਗੱਡੀ ਦੇ ਪਹੀਏ ਦੀ ਧੁਰੀ ਵਿਚ ਤੇਲ ਦੇਣ

ਦਾ ਕੰਮ ਜਾਂ ਮਜ਼ਦੂਰੀ ; ਉਹ ਦੂਹਰਾ ਕਪੜਾ ਜਿਸ ਵਿਚ ਰੂਈ ਭਰੀ ਹੋਵੇ ।

तुलाकूट—[ਤੁਲਾਕੂਟ] ਵਿ. ਪਾਸੰਗ ਮਾਰਨ ਵਾਲਾ, ਘੱਟ ਤੋਲਣ ਵਾਲਾ, ਡੰਡੀਮਾਰ ।

तुलादान—[ਤੁਲਾਦਾਨ] ਪੁ. ਆਪਣੇ ਬਰਾਬਰ ਤੁਲ ਕੇ ਦਾਨ ਕਰਨ ਦਾ ਭਾਵ ।

तुलाधार—[ਤੁਲਾਧਾਰ] ਪੁ. ਤੁਲਾ ਰਾਸ ; ਤੱਕੜੀ ਦੀ ਰੱਸੀ ; ਧੜੀਆ ।

तुलामान—[ਤੁਲਾਮਾਨ] ਪੁ. ਪੂਰਾ ਤੋਲ ; ਵੱਟਾ ; ਤੱਕੜੀ ਦੀ ਡੰਡੀ ।

तुलायंत्र—[ਤੁਲਾਯੰਤ੍ਰ] ਪੁ. ਤੱਕੜੀ, ਤਰਾਜ਼ੂ ।

तुलि—[ਤੁਲਿ] ਇ. ਜੁਲਾਹੇ ਦੀ ਕੂਚੀ ; ਚਿੱਤਰ ਬਣਾਉਣ ਦੀ ਕੂਚੀ ।

तुलिका—[ਤੁਲਿਕਾ] ਇ. ਛੋਟੀ ਚਿੜੀ ; ਕੂਚੀ, ਬੁਰਸ਼ ।

तुलित—[ਤੁਲਿਤ] ਵਿ. ਤੁਲਿਆ ਹੋਇਆ ; ਬਰਾਬਰ, ਸਮਾਨ ।

तुली—[ਤੁਲੀ] ਇ. ਜੁਲਾਹੇ ਤੇ ਚਿਤਰਕਾਰ ਦੀ ਕੂਚੀ ; ਛੋਟੀ ਤੱਕੜੀ ; ਤੁਲਣੀ ; ਤੇਖਕੂ, ਤਮਾਕੂ ।

तुलूली—[ਤੁਲੂਲੀ] ਇ. ਉਹ ਬੰਨ੍ਹੀ ਹੋਈ ਧਾਰ ਜੋ ਦੂਰ ਡਿੱਗੇ ।

तुल्य—[ਤੁਲ੍ਯ] ਵਿ. ਸਮਾਨ, ਬਰਾਬਰ, ਉਜਿਹਾ ।

तुल्यता—[ਤੁਲ੍ਯਤਾ] ਇ. ਬਰਾਬਰੀ, ਸਮਾਨਤਾ, ਇਕ-ਸਾਰਤਾ ।

तुव—[ਤੁਵ] ਪੜ. ਵੇਖ ਤਵ (तव) ।

तुवर—[ਤੁਵਰ] ਪੁ. ਇਕ ਰੁੱਖ ; ਰਹਰੜ ; ਵਿ. ਕਸੈਲਾ ; ਦਾੜ੍ਹੀ ਮੁੱਛ ਤੋਂ ਰਹਿਤ (ਵਿਅਕਤੀ) ।

तुवि—[ਤੁਵਿ] ਇ. ਤੂੰਬੀ ।

तुष—[ਤੁਸ਼] ਪੁ. ਅੰਨ ਦੇ ਉਤੇ ਦਾ ਛਿਲਕਾ ; ਅੰਡੇ ਦੇ ਉਤੇ ਦਾ ਛਿਲਕਾ ; ਬਹੇੜੇ ਦਾ ਰੁੱਖ ।

तुषग्रह—[ਤੁਸ਼ਗ੍ਰਹ] ਪੁ. ਅੱਗ ।

तुषधान्य—[ਤੁਸ਼ਧਾਨ੍ਯ] ਪੁ. ਛਿਲਕੇਦਾਰ ਅਨਾਜ ।

तुषाग्नि (तुषाम्बु)—[ਤੁਸ਼ਾਗਨਿ] ਪੁ. ਘਾਹ-ਫੂਸ ਦੀ ਅੱਗ ; ਛੋਲਾਂ ਜਾਂ ਜੌਂ ਦੀ ਕਾਂਜੀ ।

तुषानल—[ਤੁਸ਼ਾਨਲ] ਪੁ. ਘਾਹ-ਫੂਸ ਦੀ ਅੱਗ ਵਿਚ ਜਲ ਕੇ ਮਰ ਜਾਣ ਦੀ ਕਿਰਿਆ ਜਿਹੜੀ ਪ੍ਰਾਸਚਿਤ ਲਈ ਕੀਤੀ ਜਾਂਦੀ ਹੈ ।

तुषार—[ਤੁਸ਼ਾਰ] ਪੁ. ਬਰਫ਼, ਪਾਲਾ ; ਇਕ ਤਰ੍ਹਾਂ ਦਾ ਕਪੂਰ ; ਵਿ. ਛੂਹਣ ਤੇ ਠੰਢਾ ਜਾਪਣ ਵਾਲਾ ।

तुषारकर—[ਤੁਸ਼ਾਰਕਰ] ਪੁ. ਚੰਨ, ਚੰਦਰਮਾ ।

तुषारगिरि—[ਤੁਸ਼ਾਰਗਿਰਿ] ਪੁ. ਹਿਮਾਲਾ ਪਰਬਤ ।

तुष्ट—[ਤੁਸ਼ਟ] ਵਿ. ਪ੍ਰਸੰਨ ; ਰਾਜ਼ੀ, ਸੰਤੁਸ਼ਟ ।

तुष्टता—[ਤੁਸ਼ਟਤਾ] ਇ. ਪ੍ਰਸੰਨਤਾ, ਖ਼ੁਸ਼ੀ, ਸੰਤੁਸ਼ਟਤਾ ।

तुष्टि—[ਤੁਸ਼ਟਿ] ਇ. ਪ੍ਰਸੰਨਤਾ, ਖ਼ੁਸ਼ੀ, ਸੰਤੁਸ਼ਟਤਾ ।

तुहार—[ਤੁਹਾਰ] ਪੜ. ਵੇਖੋ ਤੁਮ੍ਹਾਰਾ (तुम्हारा) ।

+तुहि—[ਤੁਹਿ] ਪੜ. ਤੁਹਾਨੂੰ, ਤੈਨੂੰ, ਥੋਨੂੰ ।

तुहिन—[ਤੁਹਿਨ] ਪੁ. ਬਰਫ਼, ਪਾਲਾ ; ਧੁੰਦ, ਕੋਹਰਾ ; ਠੰਢ, ਸਰਦੀ ; ਚਾਨਣੀ ।

तुहिनांशु—[ਤੁਹਿਨਾਂਸ਼ੁ] ਪੁ. ਚੰਨ, ਕਪੂਰ ।

तुहिनाचल—[ਤੁਹਿਨਾਚਲ] ਪੁ. ਹਿਮਾਲਾ ਪਰਬਤ ।

तूंबड़ा—[ਤੂੰਬੜਾ] ਪੁ. ਤੂੰਬਾ ।

तूंबना—[ਤੂੰਬਨਾ] ਕ੍ਰਿ. ਵੇਖੋ ਤੂਮਨਾ (तूमना) ।

तूंबा—[ਤੂੰਬਾ] ਪੁ. ਕੌੜਾ ਗੋਲ ਕੱਦੂ ; ਸੁੱਕੇ ਕੱਦੂ ਦਾ ਬਣਾਇਆ ਹੋਇਆ ਪਾਣੀ ਦਾ ਭਾਂਡਾ ।

तूंबी—[ਤੂੰਬੀ] ਇ. ਛੋਟਾ ਤੂੰਬਾ ।

तू—[ਤੂ] ਪੜ. ਤੂੰ ।

+तूख—[ਤੂਖ] ਪੁ. ਤਿਨਕਾ ।

तूटना—[ਤੂਟਨਾ] ਕ੍ਰਿ. ਵੇਖੋ ਟੂਟਨਾ (टूटना) ।

+तूठना—[ਤੂਠਨਾ] ਕ੍ਰਿ. ਪ੍ਰਸੰਨ ਹੋਣਾ ; ਸੰਤੁਸ਼ਟ ਹੋਣਾ ।

तूण—[ਤੂਣ] ਪੁ. ਵੇਖੋ ਤੂਣੀਰ (तूणीर) ।

तूणक—[ਤੂਣਕ] ਪੁ. ਇਕ ਛੰਦ ।

तूणधार—[ਤੂਣਧਾਰ] ਵਿ. ਜਿਸ ਕੋਲ ਤੀਰ ਹੋਵੇ ।

तूणव—[ਤੂਣਵ] ਪੁ. ਬੰਸਰੀ ।

तूणी—[ਤੂਣੀ] ਪੁ. ਤਰਕਸ਼ ; ਇਕ ਰੁੱਖ ; ਇਕ ਰੋਗ ਜਿਸ ਨਾਲ ਮਸਾਨੇ ਵਿਚ ਪੀੜ ਹੁੰਦੀ ਰਹਿੰਦੀ ਹੈ ।

तूणीक—[ਤੂਣੀਕ] ਪੁ. ਤੂਨ ਦਾ ਰੁੱਖ ।

तूणीर—[ਤੂਣੀਰ] ਪੁ. ਭੱਥਾ, ਤਰਕਸ਼ ।

तूत—[ਤੂਤ] ਪੁ. ਵੇਖੋ ਸ਼ਹਤੂਤ (शहतूत) ।

तूतक—[ਤੂਤਕ] ਪੁ. ਨੀਲਾ ਥੋਥਾ ।

तूतिया—[ਤੂਤਿਯਾ] ਪੁ. ਨੀਲਾ-ਥੋਥਾ ।

तूती—[ਤੂਤੀ] ਇ. ਇਕ ਕਿਸਮ ਦਾ ਛੋਟਾ ਤੋਤਾ ; ਇਕ ਮਿਠ ਬੋਲੀ ਚਿੜੀ ; ਇਕ ਤਰ੍ਹਾਂ ਦਾ ਛੋਟਾ ਵਾਜਾ ।

तूद—[ਤੂਦ] ਪੁ. ਤੂਤ ; ਤੂਤੀਆ ।

तूदी—[ਤੂਦੀ] ਇ. ਇਕ ਦੇਸ਼ ।

तून—[ਤੂਨ] ਪੁ. ਤੂਣ ਦਾ ਰੁੱਖ ; ਵੇਖੋ ਤ੍ਰਿਣ (तृण) ।

तूना—[ਤੂਨਾ] ਕ੍ਰਿ. ਚੋਣਾ, ਟਪਕਣਾ ; ਗਰਭ ਗਿਰਨਾ, ਤੁਟਾ ।

तूनीर—[ਤੂਨੀਰ] ਇ. ਵੇਖੋ ਤੂਣੀਰ (तूणीर) ।

तूफ़ान—[ਤੂਫ਼ਾਨ] ਪੁ. ਤੂਫ਼ਾਨ, ਝੱਖੜ, ਹਨੇਰੀ ।

तूफ़ानी—[ਤੂਫ਼ਾਨੀ] ਵਿ. ਤੂਫ਼ਾਨ ਸੰਬੰਧੀ ; ਤੂਫ਼ਾਨ ਜਿਹਾ ਪਰਚੰਡ ।

तूबर—[ਤੂਬਰ] ਪੁ. ਮੀਣਾ ਬੈਲ ; ਖੁੰਢਾ ਬੰਦਾ ; ਕਸੈਲਾ ਰਸ ; ਹੀਜੜਾ ; ਵਿ. ਕੌੜਾ ।

तूबरक—[ਤੂਬਰਕ] ਪੁ. ਹੀਜੜਾ ਵਿਅਕਤੀ ।

तूमड़ी—[ਤੂਮੜੀ] ਇ. ਵੇਖੋ ਤੁਮੜੀ (तुमडी) ।

तूमना—[ਤੂਮਨਾ] ਕ੍ਰਿ. ਤੁੰਬਣਾ, ਰੂੰ ਪਿੰਜਣੀ ; ਪੋਲ ਖੋਲ੍ਹਣਾ ; ਬਹੁਤ ਤੰਗ ਕਰਨਾ ।

तूमा—[ਤੂਮਾ] ਪੁ. ਤੂੰਬਾ ।

तूमार—[ਤੂਮਾਰ] ਪੁ. ਰਾਈ ਦਾ ਪਹਾੜ ਬਣਾਉਣ ਤੋਂ ਭਾਵ ।

तूमारियासूत—[ਤੂਮਾਰਿਆਸੂਤ] ਪੁ. ਮਹੀਨ ਸੂਤ ।

तूय—[ਤੂਯ] ਪੁ. ਜਲ, ਪਾਣੀ ; ਛੇਤੀ, ਕਾਹਲੀ ।

तूया—[ਤੂਯਾ] ਇ. ਕਾਲੀ ਸਰ੍ਹੋਂ ।

तूर—[ਤੂਰ] ਪੁ. ਨਗਾਰਾ, ਵਾਜਾ ; ਇ. ਤਾਣਾ ਲਪੇਟਣ ਦੀ ਲੱਕੜੀ ; ਅਰਹਰ ਦਾ ਬੂਟਾ ; ਵਿ. ਜਲਦਬਾਜ਼ ।

+तूरना—[ਤੂਰਨਾ] ਕ੍ਰਿ. ਤੋੜਨਾ ; ਪੁੱਟਣਾ, ਉਖਾੜਨਾ ; ਪੁ. ਤੁਰਹੀ, ਵਾਜਾ ।

तूरी—[ਤੂਰੀ] ਇ. ਧਤੂਰਾ ।

तूर्ण—[ਤੂਰਣ] ਕ੍ਰਿ. ਵਿ. ਝਟਪਟ, ਛੇਤੀ, ਜਲਦੀ ਨਾਲ ।

तूर्णक—[ਤੂਰਣਕ] ਪੁ. ਇਕ ਪ੍ਰਕਾਰ ਦਾ ਚਾਉਲ ।

तूर्णाश—[ਤੂਰਣਾਸ਼] ਪੁ. ਜਲ, ਪਾਣੀ ।

तूर्णि—[ਤੂਰਣਿ] ਪੁ. ਮਲ, ਵਿਸ਼ਟਾ ; ਜਲਦੀ ; ਵਿ. ਤੇਜ਼ ਚੱਲਣ ਵਾਲਾ ।

तूर्त—[ਤੂਰਤ] ਅਵ੍ਯ. ਛੇਤੀ, ਜਲਦੀ ; ਵਿ. ਤੇਜ਼, ਫੁਰਤੀਲਾ ।

तूर्य—[ਤੂਰਯ] ਪੁ. ਤੁਰੀ ; ਮਰਦੰਗ ।

तूर्यजीव—[ਤੂਰਯਜੀਵ] ਵਿ. ਜੋ ਵਾਜਾ ਵਜਾ ਕੇ ਨਿਰਵਾਹ ਕਰੇ ।

तूर्व—[ਤੂਰਵ] ਪੁ. ਛੇਤੀ, ਜਲਦੀ, ਕਾਹਲੀ ।

तूल—[ਤੂਲ] ਪੁ. ਅਕਾਸ਼; ਸ਼ਹਿਤੂਤ, ਤੂਤ; ਇਕ ਕਪੜਾ; ਰੂੰ; ਧਤੂਰਾ ; ਲੰਬਾਈ, ਵਿਸਥਾਰ ; ਗੂੜ੍ਹਾ ਲਾਲ ਰੰਗ ।

तूलक—[ਤੂਲਕ] ਪੁ. ਰੂੰ ।

तूलकार्मुक—[ਤੂਲਕਾਰਮੁਕ] ਪੁ. ਤਾੜਾ, ਧੁਣਕੀ, ਧੁਣਖਣੀ ।

तूलचाप—[ਤੂਲਚਾਪ] ਪੁ. ਤਾੜਾ, ਧੁਣਕੀ ।

+तूलता—[ਤੂਲਤਾ] ਇ. ਸਮਾਨਤਾ, ਬਰਾਬਰੀ ।

तूलना—[ਤੂਲਨਾ] ਕ੍ਰਿ. ਪਹੀਏ ਨੂੰ ਤੇਲ ਦੇਣਾ, ਗਾਂਗਣਾ ।

तूलनालिका—[ਤੂਲਨਾਲਿਕਾ] ਇ. ਪੂਣੀ ।

तूलनाली—[ਤੂਲਨਾਲੀ] ਇ. ਪੂਣੀ ।

तूलापिचु—[ਤੂਲਪਿਚੁ] ਇ. ਕਪਾਹ ਦਾ ਬੂਟਾ ।

तूलफल—[ਤੂਲਫਲ] ਪੁ. ਅੱਕ ਦਾ ਬੂਟਾ ।

तूलवृक्ष—[ਤੂਲਵ੍ਰਿਕ੍ਸ਼] ਪੁ. ਸਿੰਬਲ ਦਾ ਰੁੱਖ ।

तूलशर्करा—[ਤੂਲਸ਼ਰਕਰਾ] ਇ. ਵੜੇਵਾਂ ।

तूलसेचन—[ਤੂਲਸੇਚਨ] ਪੁ. ਸੂਤ ਕੱਤਣ ਦਾ ਕੰਮ ।

तूला—[ਤੂਲਾ] ਇ. ਕਪਾਹ, ਰੂੰ ; ਦੀਵੇ ਦੀ ਬੱਤੀ ।

तूलि—[ਤੂਲਿ] ਇ. ਚਿਤ੍ਰਕਾਰ ਦੀ ਕੂਚੀ, ਬੁਰਸ਼ ।

तूलिका—[ਤੂਲਿਕਾ] ਇ. ਵੇਖੋ ਤੂਲਿ (तूलि) ; ਗਦੇਲਾ, ਵਿਛਾਉਣਾ ; ਲੇਖਣੀ ; ਨੀਲ ; ਬਰਮਾ ; ਸਾਂਚਾ ।

तूलिनी—[ਤੂਲਿਨੀ] ਇ. ਸਿੰਬਲ ; ਲਛਮਨ ਕੇਚ ।

तूली—[ਤੂਲੀ] ਇ. ਨੀਲ ਦਾ ਬੂਟਾ ; ਕੂਚੀ ; ਰੂੰ ; ਦੀਵੇ ਦੀ ਬੱਤੀ ।

तूवर—[ਤੂਵਰ] ਪੁ. ਵੇਖੋ ਤੂਬਰ (तूबर) ।

तूवरक—[ਤੂਵਰਕ] ਪੁ. ਵੇਖੋ ਤੂਬਰ (तूबर) ।

तूवरिका—[ਤੂਵਰਿਕਾ] ਇ. ਹਰਹਰ ; ਗੋਪੀਚੰਦਨ ।

तूवरी—[ਤੂਵਰੀ] ਇ. ਵੇਖੋ ਤੂਵਰਿਕਾ (तूवरिका) ।

तूष्णी—[ਤੂਸ਼ਣੀ] ਇ. ਚੁੱਪੀ, ਖਾਮੋਸ਼ੀ ; ਵਿ. ਚੁੱਪ, ਖਮੋਸ਼ ।

तूष्णीक—[ਤੂਸ਼ਣੀਕ] ਇ. ਮੌਨੀ, ਚੁੱਪ ਧਾਰਨ ਵਾਲਾ ।

तूष्णीभूत—[ਤੂਸ਼ਣੀਭੂਤ]—ਵਿ. ਚੁਪੀਤਾ, ਮੌਨੀ ।

तूस—[ਤੂਸ] ਪੁ. ਤੂਤੀ, ਤੋ, ਤੂਸੀ ; ਪਸ਼ਮੀਨਾ ; ਗੂੜ੍ਹੇ ਲਾਲ ਰੰਗ ਦਾ ਕਪੜਾ ।

तूसदान—[ਤੂਸਦਾਨ] ਪੁ. ਕਾਰਤੂਸ ।

+तूसना—[ਤੂਸਨਾ] ਕ੍ਰਿ. ਪ੍ਰਸੰਨ ਕਰਨਾ, ਸੰਤੁਸ਼ਟ ਕਰਨਾ, ਰਾਜ਼ੀ ਕਰਨਾ ।

तूसा—[ਤੂਸਾ] ਪੁ. ਤੂਸੀ ।

तूसी—[ਤੂਸੀ] ਪੁ. ਸਲੇਟੀ ਰੰਗ ; ਵਿ. ਸਲੇਟੀ ਰੰਗ ਦਾ ।

तृंहण—[ਤ੍ਰਿੰਹਣ] ਪੁ. ਹੱਤਿਆ, ਖੂਨ, ਕਤਲ ।

तृक्ष—[ਤ੍ਰਿਕ੍ਸ਼] ਪੁ. ਜੰਗਲ ।

तृखा—[ਤ੍ਰਿਖਾ] ਇ. ਵੇਖੋ ਤ੍ਰਿਸ਼ਾ (तृषा) ।

तृजग—[ਤ੍ਰਿਜਗ] ਵਿ. ਟੇਢਾ, ਵਿੰਗਾ ।

तृण—[ਤ੍ਰਿਣ] ਪੁ. ਤਿਨਕਾ ; ਘਾਹ ; ਇਕ ਕਿਸਮ ਦਾ ਕਪੜ ।

तृणकांड (तृणकाण्ड)—[ਤ੍ਰਿਣਕਾਂਡ] ਪੁ. ਘਾਹ ਦਾ ਢੇਰ ।

तृणकुटी—[ਤ੍ਰਿਣਕੁਟੀ] ਇ. ਕੱਖਾਂ ਦੀ ਕੁੱਲੀ, ਝੁੱਗੀ, ਝੌਂਪੜੀ ।

तृणकेतकी—[ਤ੍ਰਿਣਕੇਤਕੀ] ਇ. ਇਕ ਪ੍ਰਕਾਰ ਦਾ ਤੀਖਰ ।

तृणगोधा—[ਤ੍ਰਿਣਗੋਧਾ] ਇ. ਕਿਰਲੀ ; ਜੋਂਕ ।

तृणजंभन् (तृणजम्भन्)—[ਤ੍ਰਿਣਜੰਭਨ੍] ਵਿ. ਘਾਹ ਖਾਣ ਵਾਲਾ ।

तृणजीवन—[ਤ੍ਰਿਣਜੀਵਨ] ਵਿ. ਘਾਹ ਖਾ ਕੇ ਜੀਉਣ ਵਾਲਾ ।

तृणद्रुह—[ਤ੍ਰਿਣਦ੍ਰੁਹ] ਪੁ. ਸਮੁੰਦਰ ਦੇ ਪਾਣੀ ਨੂੰ ਭਸਮ ਕਰਨ ਵਾਲੀ ਅੱਗ, ਬੜਵਾਨਲ ।

तृणपति—[ਤ੍ਰਿਣਪਤਿ] ਪ. ਕਾਲਾ ਕਪੂਰ ।

तृणपत्रिका—[ਤ੍ਰਿਣਪਤ੍ਰਿਕਾ] ਇ. ਇਕ ਤਰ੍ਹਾਂ ਦਾ ਘਾਹ ।

तृणपत्री—[ਤ੍ਰਿਣਪਤ੍ਰੀ] ਇ. ਇਕ ਤਰ੍ਹਾਂ ਦਾ ਘਾਹ ।

तृणपदी—[ਤ੍ਰਿਣਪਦੀ] ਇ. ਘਾਹ ਵਰਗੀਆਂ ਜੜਾਂ ਵਾਲੀ ਵੇਲ ।

तृणपूली—[ਤ੍ਰਿਣਪੂਲੀ] ਇ. ਘਾਹ ਦੀ ਸਫ ਜਾਂ ਚਟਾਈ ।

तृणप्राय—[ਤ੍ਰਿਣਪ੍ਰਾਯ] ਵਿ. ਨਿਕੰਮਾ ; ਕੱਖਾਂ ਜਿਹਾ, ਘਾਹ ਫੂਸ ਜਿਹਾ ।

तृणमय—[ਤ੍ਰਿਣਮਯ] ਵਿ. ਘਾਹ ਦਾ ਬਣਿਆ ਹੋਇਆ ; ਛੌਂਕਿਆਂ ਨਾਲ ਭਰਿਆ ਹੋਇਆ ।

तृणमयी—[ਤ੍ਰਿਣਮਯੀ] ਵਿ. ਘਾਹ ਦੀ ਬਣੀ ਹੋਈ ।

तृणमुस्तिका—[ਤ੍ਰਿਣਮੁਸ੍ਤਿਕਾ] ਇ. ਮੋਥਾ ਨਾਂ ਦਾ ਘਾਹ ।

तृणराज—[ਤ੍ਰਿਣਰਾਜ] ਪੁ. ਤਾੜ ਦਾ ਰੁੱਖ ; ਨਾਰੀਅਲ ਦਾ ਰੁੱਖ ; ਖਜੂਰ ਦਾ ਰੁੱਖ ।

तृणवृक्ष—[ਤ੍ਰਿਣਵ੍ਰਿਕ੍ਸ਼] ਪੁ. ਨਾਰੀਅਲ ; ਸੁਪਾਰੀ ; ਤਾੜ ; ਖਜੂਰ ; ਕੇਤਕੀ ।

तृणशय्या—[ਤ੍ਰਿਣਸ਼ੱਯਾ] ਇ. ਘਾਹ ਦਾ ਵਿਛਾਉਣਾ, ਚਟਾਈ, ਸਫ ।

तृणशीता—[ਤ੍ਰਿਣਸ਼ੀਤਾ] ਇ. ਜਲ-ਪਿਪਲੀ, ਜਲ-ਮਧ ।

तृणशून्य—[ਤ੍ਰਿਣਸ਼ੂਨ੍ਯ] ਪੁ. ਕਿਉੜਾ ; ਚੰਬੇਲੀ ; ਨਾਰੰਗੀ ; ਵਿ. ਘਾਹ ਤੋਂ ਰਹਿਤ ।

तृणशोषक—[ਤ੍ਰਿਣਸ਼ੋਸ਼ਕ] ਪੁ. ਇਕ ਤਰ੍ਹਾਂ ਦਾ ਸੱਪ ।

तृणसारा—[ਤ੍ਰਿਣਸਾਰਾ] ਇ. ਕੇਲਾ ।

तृणसिंह—[ਤ੍ਰਿਣਸਿੰਹ] ਪੁ. ਕੁਹਾੜਾ ।

तृणस्कंद (तृणस्कन्द)—[ਤ੍ਰਿਣਸ੍ਕੰਦ] ਵਿ. ਚੰਚਲ ।

तृणांजन (तृणाञ्जन)—[ਤ੍ਰਿਣਾਂਜਨ] ਪ. ਕੋੜ੍ਹਕਿਰਲਾ ।

तृणावर्त—[ਤ੍ਰਿਣਾਵਰ੍ਤ] ਪੁ. ਵਾਵਰੋਲਾ ; ਇਕ ਦੈਂਤ ਜੋ ਵਾ-ਵਰੋਲੇ ਦਾ ਰੂਪ ਧਾਰ ਕੇ ਕੰਸ ਦੀ ਆਗਿਆ ਨਾਲ ਕ੍ਰਿਸ਼ਨ ਜੀ ਨੂੰ ਮਾਰਨ ਗਿਆ ਸੀ ।

तृणोल्का—[ਤ੍ਰਿਣੋਲ੍ਕਾ] ਇ. ਘਾਹ ਫੂਸ ਦੀ ਮਸਾਲ ।

तृण्या—[ਤ੍ਰਿਣ੍ਯਾ] ਇ. ਘਾਹ-ਫੂਸ ਦਾ ਢੇਰ ।

तृतीय—[ਤ੍ਰਿਤੀਯ] ਵਿ. ਤੀਜਾ, ਤੀਸਰਾ ।

तृतीयक—[ਤ੍ਰਿਤੀਯਕ] ਪੁ. ਤੇਈਆ ਤਾਪ ।

तृतीयप्रकृति—[ਤ੍ਰਿਤੀਯਪ੍ਰਕ੍ਰਿਤਿ] ਵਿ. ਨਾਮਰਦ, ਹੀਜੜਾ, ਨਪੁੰਸਕ ।

तृतीया—[ਤ੍ਰਿਤੀਯਾ] ਇ. ਤੀਜ (ਤਿਥ) ਵਿ. ਤੀਸਰੀ, ਤੀਜੀ ।

तृतीयाश्रम—[ਤ੍ਰਿਤੀਯਾਸ਼੍ਰਮ] ਪੁ. ਬਾਨਪ੍ਰਸਥ ਆਸ਼੍ਰਮ, ਤੀਜਾ ਆਸ਼ਰਮ ।

तृन—[ਤ੍ਰਿਨ] ਪੁ. ਵੇਖੋ ਤ੍ਰਿਣ (तृण) ।

तृपत्—[ਤ੍ਰਿਪਤ੍] ਪੁ. ਚੰਦ੍ਰਮਾ ; ਇੰਦਰ ।

तृपल—[ਤ੍ਰਿਪਲ] ਪੁ. ਪੱਥਰ ; ਵਿ. ਚੰਚਲ, ਬੇਚੈਨ ।

तृप्त—[ਤ੍ਰਿਪ੍ਤ] ਵਿ. ਸੰਤੁਸ਼ਟ, ਰੱਜਿਆ ਹੋਇਆ, ਤ੍ਰਿਪਤ ।

तृप्ताना—[ਤ੍ਰਿਪ੍ਤਾਨਾ] ਕ੍ਰਿ. ਰੱਜਣਾ, ਪਰਸੰਨ ਹੋਣਾ, ਸੰਤੁਸ਼ਟ ਜਾਂ ਤ੍ਰਿਪਤ ਹੋਣਾ ।

तृप्ति—[ਤ੍ਰਿਪ੍ਤਿ] ਇ. ਸੰਤੋਖ, ਰਜੇਵਾਂ, ਪ੍ਰਸੰਨਤਾ, ਤ੍ਰਿਪਤ ਹੋਣ ਤੋਂ ਬਾਦ ।

तृप्तिकर—[ਤ੍ਰਿਪ੍ਤਿਕਰ] ਵਿ. ਸੰਤੋਖ ਦੇਣ ਵਾਲਾ, ਰਜਾਉਣ ਵਾਲਾ, ਤ੍ਰਿਪਤ ਕਰਨ ਵਾਲਾ ।

तृप्र—[ਤ੍ਰਿਪ੍ਰ] ਪੁ. ਘਿਉ ; ਦੁੱਖ ; ਤਰਪਣ ਕਰਨ ਵਾਲਾ ਵਿਅਕਤੀ, ਰਜਾਉਣ ਵਾਲਾ,ਸਬਰ ਦਿਲਾਉਣ ਵਾਲਾ, ਸੰਤੁਸ਼ਟ ਜਾਂ ਤ੍ਰਿਪਤ ਕਰਨ ਵਾਲਾ ।

तृफला—[ਤ੍ਰਿਫਲਾ] ਇ. ਵੇਖੋ ਤ੍ਰਿਫਲਾ (त्रिफला) ।

तृभू—[ਤ੍ਰਿਭੂ] ਇ. ਇਕ ਸੱਪ ਜਾਤੀ ।

तृमा—[ਤ੍ਰਿਮਾ] ਪੁ. ਚੋਕਰ, ਛਾਣ, ਸੂੜਾ ।

तृषा—[ਤ੍ਰਿਸ਼ਾ] ਇ. ਤ੍ਰੇਹ, ਪਿਆਸ ; ਤੀਬਰ ਇੱਛਿਆ ; ਲੋਭ ।

तृषालु, तृषावंत (तृषावन्त)—[ਤ੍ਰਿਸ਼ਾਲੁ, ਤ੍ਰਿਸ਼ਾਵੰਤ] ਵਿ. ਪਿਆਸਾ, ਤਿਹਾਇਆ ; ਲੋਭੀ ; ਇੱਛਕ ।

तृषाह्—[ਤ੍ਰਿਸ਼ਾਹ੍] ਪੁ. ਜਲ, ਪਾਣੀ ।

तृषाहा—[ਤ੍ਰਿਸ਼ਾਹਾ] ਇ. ਸੌਂਫ ।

तृषित—[ਤ੍ਰਿਸ਼ਿਤ] ਵਿ. ਪਿਆਸਾ ; ਲੋਭੀ, ਲਾਲਚੀ ; ਅਭਿਲਾਸ਼ੀ ।

तृष्ट—[ਤ੍ਰਿਸ਼੍ਟ] ਵਿ. ਪਿਆਸਾ; ਲੋਭੀ ।

तृष्णज्—[ਤ੍ਰਿਸ਼੍ਣਜ੍] ਵਿ. ਪਿਆਸਾ ; ਲੋਭੀ ।

तृष्णा—[ਤ੍ਰਿਸ਼੍ਣਾ] ਇ. ਪਿਆਸ ; ਅਭਿਲਾਸ਼ਾ, ਲਾਲਸਾ ; ਲੋਭ, ਲਾਲਚ ।

तृष्णाक्षय—[ਤ੍ਰਿਸ਼੍ਣਾਕ੍ਸ਼ਯ] ਪੁ. ਸ਼ਾਂਤੀ ; ਸੰਤੋਸ਼ ; ਇੱਛਾ ਦਾ ਅੰਤ ।

तृष्णारि—[ਤ੍ਰਿਸ਼ਣਾਰਿ] ਪੁ. ਪਿੱਤ-ਪਾਪੜਾ ।

तृष्णालु—[ਤ੍ਰਿਸ਼੍ਣਾਲੁ] ਵਿ. ਤ੍ਰਿਸ਼ਨਾ ਰੱਖਣ ਵਾਲਾ ।

तृष्य—[ਤ੍ਰਿਸ਼੍ਯ] ਵਿ. ਇੱਛਿਆ ਜਾਂ ਲੋਭ ਕਰਨ ਯੋਗ ; ਪੁ. ਲੋਭ ; ਪਿਆਸ ।

तेंतरा (तेन्तरा)—[ਤੇਂਤਰਾ] ਪੁ. ਬੈਲਗੱਡੀ ਦੀ ਕੜ੍ਹ ਹੇਠਲੀ ਲੱਕੜੀ, ਟੇਟੂਆ ।

तेंतालीस—[ਤੇਂਤਾਲੀਸ] ਵਿ. ਤ੍ਰਿਤਾਲੀ, ਤਰਤਾਲੀ ।

तेंतीस (तेन्तीस)—[ਤੇਂਤੀਸ] ਵਿ. ਤੇਤੀ ।

तेंदुआ (तेन्दुआ)—[ਤੇਂਦੁਆ] ਪੁ. ਬਿੱਲੀ ਜਿਹਾ ਮਾਸਖੋਰ ਜਾਨਵਰ, ਤੇਂਦੁਆ ।

**तेंदू (तेन्दू)**—[ਤੇਂਦੂ] ਪੁ. ਆਬਨੂਸ ਦਾ ਰੁੱਖ ।

**ते**—[ਤੇ] ਅਵ੍ਯ. ਉਹ ; ਪੜ. ਉਹ (ਲੋਕੀਂ) ।

**तेईस**—[ਤੇਈਸ] ਵਿ. ਤੇਈ ।

+**तेखना**—[ਤੇਖਨਾ] ਕ੍ਰਿ. ਵਿਗੜਨਾ, ਨਾਰਾਜ਼ ਹੋਣਾ ।

**तेग**—[ਤੇਗ] ਇ. ਤਲਵਾਰ, ਤੇਗ ।

**तेगा**—[ਤੇਗਾ] ਪੁ. ਖੰਡਾ ; ਕੁਸ਼ਤੀ ਦਾ ਇਕ ਦਾਅ ; ਇ. ਇਕ ਦੇਵੀ ।

**तेज**—[ਤੇਜ] ਪੁ. ਬਲ ; ਵੀਰਜ ; ਚਮਕ, ਜਲਾਲ ; ਮੱਖਣ ; ਪਿੱਤ ; ਅੱਗ ; ਸੋਨਾ ; ਤੀਖਣਤਾ ; ਤੀਖਣ ਧਾਰ ; ਦਿੱਵ ਜੋਯਤੀ ; ਉਗ੍ਰਤਾ ; ਅਧੀਰਤਾ ; ਪ੍ਰਭਾਵ ; ਜਾਨ ਨੂੰ ਖਤਰਾ ਹੋਣ ਤੇ ਵੀ ਅਪਮਾਨ ਨਾ ਸਹਿਣ ਦਾ ਗੁਣ ; ਤਾਪ ; ਪੰਚ-ਮਹਾਂਭੂਤਾਂ ਵਿਚੋਂ ਤੀਸਰਾ ; ਮੱਜਾ ; ਸਾਰ; ਭੇਜਾ ; ਦੂਜਿਆਂ ਨੂੰ ਹਰਾਉਣ ਦੀ ਸਮਰਥਾ ; ਸਤ੍ਹ ਗੁਣ ਤੋਂ ਉਤਪੰਨ ਲਿੰਗ-ਸਰੀਰ ; ਘੋੜੇ ਦਾ ਵੇਗ ; ਰਜੋਗੁਣ ; ਤੇਜ ਵਾਲਾ ਵਿਅਕਤੀ ; ਅੱਖ ਦੀ ਸੂਝਤਾ ।

**तेज़**—[ਤੇਜ਼] ਵਿ. ਤਿੱਖਾ, ਤਿੱਖੀ ਧਾਰ ਵਾਲਾ ; ਚੱਲਣ ਵਿੱਚ ਕਾਹਲਾ ; ਛੇਤੀ ਕੰਮ ਕਰਨ ਵਾਲਾ ।

**तेजक**—[ਤੇਜਕ] ਪੁ. ਮੂੰਜ ।

**तेजधारी**—[ਤੇਜਧਾਰੀ] ਵਿ. ਤੇਜਸ੍ਵੀ, ਪਰਤਾਪੀ ।

**तेजन**—[ਤੇਜਨ] ਪੁ. ਚਮਕਦਾਰ ਜਾਂ ਤਿੱਖਾ ਕਰਨ ਤੋਂ ਭਾਵ; ਬਾਂਸ ; ਮੂੰਜ ; ਸਰਕੰਡਾ ।

**तेजनक**—[ਤੇਜਨਕ] ਪੁ. ਸਰਕੰਡਾ, ਸਰਕੜਾ ।

**तेजनी**—[ਤੇਜਨੀ] ਇ. ਇਕ ਵੇਲ, ਮਾਲ ਕੰਗਣੀ ; ਚਟਾਈ ; ਗੁੱਛਾ ; ਘੋੜੇ ਦੇ ਸਿਰ ਦੇ ਵਾਲ, ਅਯਾਲ ।

**तेजपत्र**—[ਤੇਜਪਤ੍ਰ] ਪੁ. ਤੇਜਪੱਤਰ, ਦਾਲ-ਚੀਨੀ ਦੀ ਨਸਲ ਦਾ ਇਕ ਬੂਟਾ ।

**तेजपात**—[ਤੇਜਪਾਤ] ਪੁ. ਵੇਖੋ ਤੇਜਪਤ੍ਰ (तेजपत्र) ।

**तेजबल**—[ਤੇਜਬਲ] ਪੁ. ਇਕ ਪਹਾੜੀ ਰੁੱਖ ।

**तेजल**—[ਤੇਜਲ] ਪੁ. ਪਪੀਹਾ, ਚਾਤ੍ਰਿਕ ।

**तेजवंत (तेजवन्त)**—[ਤੇਜਵੰਤ] ਵਿ. ਤੇਜ-ਪਰਤਾਪ ਵਾਲਾ, ਪਰਾਕਰਮੀ ।

**तेजवती**—[ਤੇਜਵਤੀ] ਇ. ਇਕ ਪਹਾੜੀ ਰੁੱਖ ।

**तेजवान्**—[ਤੇਜਵਾਨ੍] ਵਿ. ਤੇਜ ਵਾਲਾ, ਪਰਾਕਰਮੀ, ਤੇਜਵੰਤ

**तेजस्**—[ਤੇਜਸ੍] ਪੁ. ਵੇਖੋ ਤੇਜ (तेज) ।

+**तेजसी**—[ਤੇਜਸੀ] ਵਿ. ਤੇਜਵਾਨ, ਤੇਜਸ੍ਵੀ ।

**तेजस्कर**—[ਤੇਜਸ੍ਕਰ] ਵਿ. ਤੇਜ ਵਧਾਉਣ ਵਾਲਾ ; ਚਮਕ ਵਧਾਉਣ ਵਾਲਾ ।

**तेजस्वी**—[ਤੇਜਸ੍ਵੀ] ਵਿ. ਪਰਤਾਪੀ ; ਤਾਕਤਵਰ ; ਤੇਜਵਾਲਾ, ਤੇਜਵੰਤ ।

**तेजा**—[ਤੇਜਾ] ਪੁ. ਇਕ ਤਰ੍ਹਾਂ ਦਾ ਕਾਲਾ ਰੰਗ ; ਤੇਜ਼ੀ ; ਮਹਿੰਗਾਈ ।

**तेज़ाब**—[ਤੇਜ਼ਾਬ] ਪੁ. ਤੇਜ਼ਾਬ, ਸਾੜਨ ਵਾਲਾ ਪਦਾਰਥ ।

**तेज़ाबी**—[ਤੇਜ਼ਾਬੀ] ਵਿ. ਤੇਜ਼ਾਬ ਸਬੰਧੀ ; ਸਾੜਨ ਵਾਲੀ (ਚੀਜ਼) ।

**तेजित**—[ਤੇਜਿਤ] ਵਿ. ਤੇਜ਼ ਕੀਤਾ ਹੋਇਆ ।

**तेजिष्ठ**—[ਤੇਜਿਸ਼੍ਠ] ਵਿ. ਪ੍ਰਤਾਪਵਾਨ, ਅਸਰਦਾਇਕ, ਪਰਭਾਵਸ਼ਾਲੀ ।

**तेज़ी**—[ਤੇਜ਼ੀ] ਇ. ਕਾਹਲੀ, ਜਲਦੀ ; ਮਹਿੰਗਾਈ ; ਜੋਸ਼ ।

**तेजोधातु**—[ਤੇਜੋਧਾਤੁ] ਪੁ. ਪਿੱਤ ।

**तेजोबीज**—[ਤੇਜੋਬੀਜ] ਪੁ. ਚਰਬੀ ।

**तेजोमंडल (तेजोमण्डल)**—[ਤੇਜੋਮੰਡਲ] ਪੁ. ਆਕਾਸ਼ ਵਿਚਲੇ ਪਿੰਡਾਂ ਦੇ ਚਾਰੇ ਪਾਸਿਆਂ ਦਾ ਮੰਡਲ ।

**तेजोमय**—[ਤੇਜੋਮਯ] ਵਿ. ਤੇਜ ਵਾਲਾ ।

**तेजोमूर्ति**—[ਤੇਜੋਮੂਰ੍ਤਿ] ਪੁ. ਸੂਰਜ ; ਵਿ. ਤੇਜ ਨਾਲ ਭਰਿਆ ਹੋਇਆ ।

**तेजोराशि**—[ਤੇਜੋਰਾਸ਼ਿ] ਪੁ. ਤੇਜ ਦਾ ਇਕੱਠ, ਸੂਰਜ ।

**तेजोबिंदु (तेजोबिन्दु)**—[ਤੇਜੋਬਿੰਦੁ] ਪੁ. ਇਕ ਉਪਨਿਸ਼ਦ ।

**तेजोवृक्ष**—[ਤੇਜੋਵ੍ਰਿਕ੍ਸ਼] ਪੁ. ਅਰਣੀ ਦਾ ਬੂਟਾ ।

+**तेतना, तेता**—[ਤੇਤਨਾ, ਤੇਤਾ] ਕ੍ਰਿ. ਵਿ. ਜਿਤਨਾ, ਉਤਨਾ ।

**तेतिक**—[ਤੇਤਿਕ] ਕ੍ਰਿ. ਵਿ. ਉਸ ਜਿਤਨਾ, ਉਤਨਾ ।

**तेतीस**—[ਤੇਤੀਸ] ਵਿ. ਤੇਤੀ ।

+**तेतो**—[ਤੇਤੋ] ਕ੍ਰਿ. ਵਿ. ਉਤਨਾ, ਜਿਤਨਾ ।

**तेम**—[ਤੇਮ] ਪੁ. ਗਿੱਲ, ਸਿਲ੍ਹ, ਸਲ੍ਹਾਬ ।

**तेमन**—[ਤੇਮਨ] ਪੁ. ਪਕਿਆ ਹੋਇਆ ਭੋਜਨ ; ਗਿੱਲਾ ਕਰਨ ਦਾ ਕੰਮ ।

**तेमनी**—[ਤੇਮਨੀ] ਇ. ਚੁਲ੍ਹਾ ; ਚੁਰ ।

**तेमर**—[ਤੇਮਰ] ਇ. ਚੁਲ੍ਹਾ ।

**तेमरु**—[ਤੇਮਰੁ] ਪੁ. ਆਬਨੂਸ ।

**तेरज**—[ਤੇਰਜ] ਪੁ. ਪਟਵਾਰੀ ਦੀ ਖਤਾਉਨੀ ।

**तेरस**—[ਤੇਰਸ] ਇ. ਤਰੌਦਸ਼ੀ ਤਿਥ ।

**तेरह**—[ਤੇਰਹ] ਵਿ. ਤੇਰਾਂ ।

**तेरही**—[ਤੇਰਹੀ] ਇ. ਮਰਨ ਪਿਛੋਂ ਤੇਰ੍ਹਵਾਂ ਦਿਨ, ਤੇਰ੍ਹਵੀਂ ।

**तेरा**—[ਤੇਰਾ] ਪੜ. ਤੁਹਾਡਾ, ਆਪਦਾ ।

**तेरे**—[ਤੇਰੇ] ਪੜ. ਤੁਹਾਡੇ, ਤੁਸਾਂ ਦੇ, ਆਪਦੇ ।

तेल—[ਤੇਲ] ਪ. ਸਰ੍ਹੋਂ, ਤਿਲ ਆਦਿ ਦਾ ਰੋਗਨ ; ਵਿਆਹ ਦਾ ਵਟਣਾ ।

तेलगू—[ਤੇਲਗੂ] ਇ. ਤਿਲੰਗ ਦੇਸ਼ ਦੀ ਬੋਲੀ ।

तेलवाई—[ਤੇਲਵਾਈ] ਇ. ਤੇਲ ਮਲਣ ਦੀ ਵਿਆਹ ਦੀ ਇਕ ਰਸਮ ।

तेलमुर—[ਤੇਲਮੁਰ] ਪੁ. ਇਕ ਜੰਗਲੀ ਰੁੱਖ ।

तेलहंडा (तेलहण्डा)—[ਤੇਲਹੰਡਾ] ਪ. ਤੇਲ ਰੱਖਣ ਦਾ ਮਿੱਟੀ ਦਾ ਭਾਂਡਾ ।

तेलहंडी (तेलहण्डी)—[ਤੇਲਹੰਡੀ] ਇ. ਛੋਟੀ ਤੇਲਹੰਡੀ ।

तेलहन—[ਤੇਲਹਨ] ਪ. ਉਹ ਬੀਜ ਜਿਨ੍ਹਾਂ ਵਿਚੋਂ ਤੇਲ ਨਿਕਲੇ ।

तेलहा—[ਤੇਲਹਾ] ਵਿ. ਤੇਲ ਵਾਲਾ, ਤੇਲ ਸਬੰਧੀ ; ਵਿ. ਜਿਸ ਵਿਚ ਤੇਲ ਹੋਵੇ ; ਜਿਸ ਵਿਚ ਚਿਕਨਾਈ ਹੋਵੇ ।

तेला—[ਤੇਲਾ] ਪ. ਤਿੰਨ ਰਾਤਾਂ ਅਤੇ ਤਿੰਨ ਦਿਨਾਂ ਦਾ ਵਰਤ ।

तेलिन—[ਤੇਲਿਨ] ਇ. ਤੇਲੀ ਦੀ ਪਤਨੀ ; ਇਕ ਬਰਸਾਤੀ ਕੀੜਾ ।

तेलियर—[ਤੇਲਿਯਰ] ਪੁ. ਕਿਲੀਘਰ ਨਾਂ ਦਾ ਪੰਛੀ ।

तेलिया—[ਤੇਲਿਯਾ] ਪੁ. ਕਾਲਾ ਰੰਗ ; ਇਸ ਰੰਗ ਦਾ ਘੋੜਾ ; ਸੀਂਗੀਆਂ ਜ਼ਹਿਰ; ਇ. ਇਕ ਮੱਛੀ ; ਵਿ. ਤੇਲ ਜਿਹਾ ਚਿਕਨਾ; ਕਾਲੇ ਰੰਗ ਦਾ ।

तेलियाकुमैत—[ਤੇਲਿਯਾਕੁਮੈਤ] ਪ. ਲਾਲ ਰੰਗ ਦਾ ਘੋੜਾ ਜਿਸ ਵਿਚ ਕਾਲੇਪਣ ਦੀ ਭਾਹ ਮਾਰਦੀ ਹੋਵੇ ।

तेलियासुहागा—[ਤੇਲਿਯਾਸੁਹਾਗਾ] ਪ. ਚਿਕਨਾ ਸੁਹਾਗਾ ।

तेली—[ਤੇਲੀ] ਪੁ. ਤੇਲ ਕੱਢਣ ਵਾਲੀ ਇਕ ਜਾਤੀ ਜਾਂ ਇਸ ਜਾਤੀ ਦਾ ਵਿਅਕਤੀ, ਤੇਲੀ ।

तेवन—[ਤੇਵਨ] ਪੁ. ਖੇਲ, ਤਮਾਸ਼ਾ ; ਤਮਾਸ਼ਾ ਕਰਨ ਦੀ ਥਾਂ ।

तेवर—[ਤੇਵਰ] ਪੁ. ਗੁੱਸੇ ਭਰੀ ਨਜ਼ਰ, ਭੌਂਹ ਚੜ੍ਹੀ ਹੋਈ ਨਜ਼ਰ ।

तेवरसी—[ਤੇਵਰਸੀ] ਇ. ਕੱਕੜੀ ; ਫੁੱਟ ; ਖੀਰਾ ।

—तेवराना—[ਤੇਵਰਾਨਾ] ਕ੍ਰਿ. ਭਰਮ ਹੋਣਾ ; ਹੈਰਾਨ ਹੋਣਾ ; ਬਹਿਸ ਕਰਨਾ ।

तेवरी—[ਤੇਵਰੀ] ਇ. ਵੇਖੋ ਤ੍ਰਿਉੜੀ (त्योरी) ।

+तेवहार—[ਤੇਵਹਾਰ] ਪੁ. ਵੇਖੋ ਤ੍ਰਿਉਹਾਰ (त्योहार) ।

+तेवान—[ਤੇਵਾਨ] ਪੁ. ਚਿੰਤਾ, ਫ਼ਿਕਰ ।

+तेवाना—[ਤੇਵਾਨਾ] ਕ੍ਰਿ. ਸੋਚਣਾ, ਵਿਚਾਰਨਾ ।

+तेह—[ਤੇਹ] ਪੁ. ਕ੍ਰੋਧ ; ਘਮੰਡ, ਹੰਕਾਰ, ਹੈਂਕੜ ; ਤੇਜ਼ੀ ।

तेहरा—[ਤੇਹਰਾ] ਵਿ. ਤੀਹਰਾ, ਤ੍ਰਿਪਰਤਾ ।

तेहराना—[ਤੇਹਰਾਨਾ] ਕ੍ਰਿ. ਤੀਹਰਾ ਕਰਨਾ, ਤ੍ਰਿਹਰਾਉਣਾ, ਤ੍ਰਿਪਰਤਾ ਕਰਨਾ ।

+तेहि—[ਤੇਹਿ] ਪੜ. ਉਸ ਨੂੰ, ਉਹ ਨੂੰ ।

+तेही—[ਤੇਹੀ] ਵਿ. ਅਭਿਮਾਨੀ, ਘਮੰਡੀ, ਗੁਸੈਲ ।

+तैं—[ਤੈਂ] ਕ੍ਰਿ. ਵਿ. ਤੋਂ, ਪੜ. ਤੂੰ ।

तैंतालीस—[ਤੈਂਤਾਲੀਸ] ਵਿ. ਵੇਖੋ ਤੇਂਤਾਲੀਸ (तैंतालीस) ।

तैंतड़ीक—[ਤੈਂਤੜੀਕ] ਵਿ. ਇਮਲੀ ਦੀ ਕਾਂਜੀ ਤੋਂ ਬਣਾਇਆ ਹੋਇਆ ।

तैंतीस—[ਤੈਂਤੀਸ] ਵਿ. ਵੇਖੋ ਤੇਂਤੀਸ (तैंतीस) ।

तैक्त—[ਤੈਕ੍ਤ] ਪ. ਖਾਲੀ ਹੋਣ ਦਾ ਭਾਵ ।

तैतिर—[ਤੈਤਿਰ] ਪੁ. ਤਿੱਤਰ ।

तैत्तिरि—[ਤੈੱਤਿਰਿ] ਪ. ਸ੍ਰੀ ਕ੍ਰਿਸ਼ਨ ; ਯਜੁਰਵੇਦ ਦਾ ਕਰਤਾ, ਇਕ ਰਿਸ਼ੀ ।

तैत्तिरिक—[ਤੈੱਤਿਰਿਕ] ਪੁ. ਤਿੱਤਰ ਫੜਨ ਵਾਲਾ ਵਿਅਕਤੀ ।

तैत्तिरीय—[ਤੈੱਤਿਰੀਯ] ਪੁ. ਇਕ ਉਪਨਿਸ਼ਦ ।

तैना—[ਤੈਨਾ] ਕ੍ਰਿ. ਤਪਾਉਣਾ, ਤਾਉਣਾ, ਗਰਮ ਕਰਨਾ ।

तैनात—[ਤੈਨਾਤ] ਵਿ. ਨਿਯੁਕਤ ਕੀਤਾ ਹੋਇਆ, ਮੁਕੱਰਰ ।

तैनाती—[ਤੈਨਾਤੀ] ਵਿ. ਨਿਯੁਕਤੀ, ਕ ਇਮੀ ।

तैमिर—[ਤੈਮਿਰ] ਪੁ. ਅੱਖ ਦਾ ਇਕ ਰੋਗ ।

तैया—[ਤੈਯਾ] ਪ. ਛੀਂਬਿਆਂ ਦਾ ਛਾਪਣ ਲਈ ਰੰਗ ਰੱਖਣ ਦਾ ਮਿੱਟੀ ਦਾ ਭਾਂਡਾ ।

तैयार—[ਤੈਯਾਰ] ਵਿ. ਤਿਆਰ ।

तैयारी—[ਤੈਯਾਰੀ] ਇ. ਤਿਆਰੀ ।

| तैयो—[ਤੈਯੋ] ਕ੍ਰਿ. ਵਿ. ਤਦ, ਤਦੋਂ, ਤਾਂ, ਤਾਂ ਵੀ ।

तैर—[ਤੈਰ] ਪੁ. ਕੁਲਥੀ ਨਾਂ ਦੀ ਬੂਟੀ ।

तैरणी—[ਤੈਰਣੀ] ਇ. ਇਕ ਵੇਲ ।

तैरना—[ਤੈਰਨਾ] ਕ੍ਰਿ. ਤੈਰਨਾ, ਤਰਨਾ ।

तैराई—[ਤੈਰਾਈ] ਇ. ਤੈਰਨ ਦਾ ਕੰਮ ਜਾਂ ਮਜ਼ਦੂਰੀ, ਤਰਾਈ ।

तैराक—[ਤੈਰਾਕ] ਵਿ. ਤਾਰੂ, ਤੈਰਨ ਵਾਲਾ, ਜੋ ਤੈਰਨਾ ਜਾਣਦਾ ਹੋਵੇ ।

तैराना—[ਤੈਰਾਨਾ] ਕ੍ਰਿ. ਤਰਾਉਣਾ ।

तैर्थ—[ਤੈਰ੍ਥ] ਪੁ. ਤੀਰਥ ਵਿੱਚ ਕੀਤਾ ਜਾਣ ਵਾਲਾ ਕੰਮ । ਵਿ. ਤੀਰਥ-ਸਬੰਧੀ ।

तैर्थिक—[ਤੈਰ੍ਥਿਕ] ਪੁ. ਸੰਨਿਆਸੀ ; ਸ਼ਾਸਤਰਕਾਰ ; ਤੀਰਥ ਦਾ ਜਲ ; ਵਿ. ਪਵਿੱਤਰ ; ਤੀਰਥ-ਸਬੰਧੀ ; ਤੀਰਥ ਕਰਨ ਵਾਲਾ ।

तैलंग (तैलङ्ग)—[ਤੈਲੰਗ] ਪੁ. ਭਾਰਤ ਦੇ ਦੱਖਣ ਦਾ ਇਕ ਪ੍ਰਦੇਸ਼ ।

तैलंगी (तैलङ्गी)—[ਤੈਲੰਗੀ] ਇ. ਤੈਲੰਗ ਪ੍ਰਦੇਸ਼ ਦੀ ਬੋਲੀ ; ਵਿ. ਤੈਲੰਗ ਪ੍ਰਦੇਸ਼ ਸਬੰਧੀ ।

तैल—[ਤੈਲ] ਪੁ. ਤੇਲ ।

तैलकार—[ਤੈਲਕਾਰ] ਪੁ. ਤੇਲ ਕੱਢਣ ਵਾਲਾ ਮਨੁੱਖ, ਤੇਲੀ ।

तैलकिट्ट—[ਤੈਲਕਿੱਟ] ਪੁ. ਖਲ ; ਤੇਲ ਹੇਠਲੀ ਮੈਲ ।

तैलचित्र—[ਤੈਲਚਿਤ੍ਰ] ਪੁ. ਤੇਲ ਮਿਲੇ ਰੰਗਾਂ ਨਾਲ ਬਣਾਇਆ ਚਿੱਤਰ ।

तैलधान्य—[ਤੈਲਧਾਨ੍ਯ] ਪੁ. ਵੇਖੋ ਤਿਲਹਨ (तिलहन) ।

तैलनी—[ਤੈਲਨੀ] ਇ. ਵੇਖੋ ਤੈਲਕਿੱਟ (तैलकिट्ट)

तैलभाविनी—[ਤੈਲਭਾਵਿਨੀ] ਇ. ਚਮੇਲੀ ਦਾ ਬੂਟਾ ।

तैलमर्दन—[ਤੈਲਮਰ੍ਦਨ] ਪੁ. ਮਾਲਿਸ਼, ਸਰੀਰ ਤੇ ਤੇਲ ਮਲਣ ਦਾ ਭਾਵ ।

तैलमाली—[ਤੈਲਮਾਲੀ] ਇ. ਦੀਵੇ ਦੀ ਬੱਤੀ ; ਪਲੀਤਾ ।

तैलयंत्र (तैलयन्त्र)—[ਤੈਲਯੰਤ੍ਰ] ਪੁ. ਕੋਹਲੂ ।

तैलवल्ली—[ਤੈਲਵੱਲੀ] ਇ. ਸਤਾਵਰ ।

तैलसाधन—[ਤੈਲਸਾਧਨ] ਪੁ. ਕਕੋਲ ਨਾਂ ਦਾ ਖੁਸ਼ਬੂਦਾਰ ਦ੍ਰਵ ।

तैलस्फटिक—[ਤੈਲਸ੍ਫਟਿਕ] ਪੁ. ਅੰਬਰ ਨਾਂ ਦੀ ਦਵਾਈ ।

तैलाक्त—[ਤੈਲਾਕ੍ਤ] ਵਿ. ਜਿਸ ਨੇ ਤੇਲ ਮਲਿਆ ਹੋਵੇ ; ਜਿਸ ਵਿਚ ਤੇਲ ਲਗਿਆ ਹੋਵੇ ।

तैलागुरु—[ਤੈਲਾਗੁਰੁ] ਪੁ. ਅਗਰ ਦੀ ਲੱਕੜ ।

तैलाधार—[ਤੈਲਾਧਾਰ] ਪੁ. ਤੇਲ ਦਾ ਭਾਂਡਾ ।

तैलाभ्यंग (तैलाभ्यङ्ग)—[ਤੈਲਾਭ੍ਯੰਗ] ਪੁ. ਮਾਲਿਸ਼ ।

तैलिक—[ਤੈਲਿਕ] ਪੁ. ਤੇਲੀ ; ਵਿ. ਤੇਲ ਸਬੰਧੀ ।

तैलिकयंत्र (तैलिकयन्त्र)—[ਤੈਲਿਕਯੰਤ੍ਰ] ਪੁ. ਕੋਹਲੂ ।

तैलिनी—[ਤੈਲਿਨੀ] ਇ. ਬੱਤੀ ।

तैलीन—[ਤੈਲੀਨ] ਪੁ. ਤਿਲਾਂ ਦਾ ਤੇਲ ।

तैल्वक—[ਤੈਲ੍ਵਕ] ਵਿ. ਲੋਧ ਦਾ ਬਣਿਆ ਹੋਇਆ ; ਲੋਧ ਸਬੰਧੀ ।

तैश—[ਤੈਸ਼] ਪੁ. ਗੁੱਸਾ, ਕ੍ਰੋਧ ।

तैष—[ਤੈਸ਼] ਪੁ. ਪੋਹ ਦਾ ਮਹੀਨਾ ।

तैषी—[ਤੈਸ਼ੀ] ਇ. ਪੋਹ ਦੀ ਪੂਰਨਮਾਸ਼ੀ ।

तैसा—[ਤੈਸਾ] ਵਿ. ਉਜਿਹਾ, ਉਸ ਤਰ੍ਹਾਂ ਦਾ ।

तैसे—[ਤੈਸੇ] ਕ੍ਰਿ. ਵਿ. ਤਿਵੇਂ, ਤਿਉਂ ।

तोंद (तोन्द)—[ਤੋਂਦ] ਇ. ਗੋਗੜ ।

तोंदल (तोन्दल)—[ਤੋਂਦਲ] ਵਿ. ਗੋਗੜ ਵਾਲਾ, ਤੋਂਦ ਵਾਲਾ ।

तोंधा (तोन्धा)—[ਤੋਂਧਾ] ਪੁ. ਤਲਾ, ਜਾਂ ਪਾਣੀ ਕੱਢਣ ਦਾ ਰਸਤਾ ; ਨਿਸ਼ਾਨੇ ਦੀ ਜਾਚ ਸਿੱਖਣ ਲਈ ਬਣਾਈ ਹੋਈ ਮਿੱਟੀ ਦੀ ਉੱਚੀ ਜਿਹੀ ਥਾਂ ।

तोंदी (तोन्दी)—[ਤੋਂਦੀ] ਇ. ਨਾਭੀ, ਧੁੰਨੀ ।

तोंदीला (तोन्दीला)—[ਤੋਂਦੀਲਾ] ਵਿ. ਤੋਂਦ ਵਾਲਾ ।

तोंदैल (तोन्दैल)—[ਤੋਂਦੈਲ] ਵਿ. ਵੇਖੋ ਤੋਂਦਲ (तोंदल) ।

तोंबा (तोम्बा)—[ਤੋਂਬਾ] ਪੁ. ਵੇਖੋ ਤੂੰਬਾ (तूंबा) ।

+तोंबी (तोम्बी)—[ਤੋਂਬੀ] ਇ. ਤੂੰਬੀ ।

तो—[ਤੋ] ਪੜ. ਤੇਰਾ, ਤੁਹਾਡਾ ; ਅਵ੍ਯ. ਤਦ, ਤਦੋਂ ।

+तोइ—[ਤੋਇ] ਪੁ. ਜਲ, ਪਾਣੀ ।

तोई—[ਤੋਈ] ਇ. ਕੁੜਤੇ ਦੀ ਪੱਟੀ ; ਚਾਦਰ ਦੀ ਕੰਨੀ ਜਾਂ ਗੋਟ ; ਲਹਿੰਗੇ ਦਾ ਨੇਫਾ ।

तोक—[ਤੋਕ] ਪੁ. ਕ੍ਰਿਸ਼ਨ ਦੇ ਇਕ ਮਿੱਤਰ ।

तोकक—[ਤੋਕਕ] ਪੁ. ਨੀਲਕੰਠ ; ਪਪੀਹਾ ।

तोक्म—[ਤੋਕ੍ਮ] ਪੁ. ਹਰਾ ਰੰਗ ; ਬੱਦਲ ; ਜੌਆਂ ਦਾ ਨਵਾਂ ਅੰਕੁਰ ; ਕੰਨ ਦੀ ਮੈਲ ।

तोख—[ਤੋਖ] ਪੁ. ਵੇਖੋ ਤੋਸ਼ (तोष) ।

तोटका—[ਤੋਟਕਾ] ਪੁ. ਵੇਖੋ ਟੋਟਕਾ (टोटका) ।

तोड़—[ਤੋੜ] ਪੁ. ਤੋੜਨ ਦਾ ਕੰਮ ; ਨਦੀ ਦੇ ਪਾਣੀ ਦਾ ਤੇਜ਼ ਵਹਾ ; ਦਹੀਂ ਦਾ ਪਾਣੀ ; ਘੋਲ ਦਾ ਦਾਅ, ਵਾਰ ।

तोड़क—[ਤੋੜਕ] ਪੁ. ਤੋੜਨ ਵਾਲਾ ਵਿਅਕਤੀ ।

तोड़जोड़—[ਤੋੜਜੋੜ] ਪੁ. ਵਿਧੀ, ਚਾਲ, ਜੁਗਤੀ, ਢੰਗ, ਜੋੜਤੋੜ ।

तोड़न—[ਤੋੜਨ] ਪੁ. ਤੋੜਨ ਦੀ ਕਿਰਿਆ ਜਾਂ ਭਾਵ ।

तोड़ना—[ਤੋੜਨਾ] ਕ੍ਰਿ. ਤੋੜਨਾ ।

तोड़ल—[ਤੋੜਲ] ਪੁ. ਤੋੜਰ ਦਾ ਇਕ ਭੇਦ ।

तोड़वाना—[ਤੋੜਵਾਨਾ] ਕ੍ਰਿ. ਤੁੜਵਾਉਣਾ ।

तोड़ा—[ਤੋੜਾ] ਪੁ. ਸੋਨੇ ਚਾਂਦੀ ਦੀ ਲੜੀਦਾਰ ਜ਼ੰਜੀਰੀ ; ਚੌੜੀ ਜ਼ੰਜੀਰੀ ; ਰੁਪਏ ਰੱਖਣ ਦੀ ਥੈਲੀ ; ਕਿਨਾਰਾ, ਕੰਢਾ ; ਘਾਟਾ ; ਰੱਸੀ ਦਾ ਟੁਕੜਾ ; ਮਿਟਰੀ ਜਿਹੀ ਸਾੜ ਚੀਜ਼ ; ਪਲੀਤਾ ।

तोड़ाई—[ਤੋੜਾਈ] ਇ. ਵੇਖੋ ਤੁੜਾਈ (तुड़ाई) ।

तोड़ाना—[ਤੋੜਾਨਾ] ਕ੍ਰਿ. ਤੁੜਵਾਉਣਾ ।

तोण—[ਤੋਣ] ਪੁ. ਤਰਕਸ਼, ਭੱਥਾ ।

तोतई—[ਤੋਤਈ] ਵਿ. ਤੋਤੇ ਰੰਗਾ, ਧਾਨੀ ; ਪੁ. ਤੋਤੇ ਵਰਗਾ ਰੰਗ ।

तोतक—[ਤੋਤਕ] ਪੁ. ਪਪੀਹਾ, ਚਾਤ੍ਰਿਕ ।

तोतरंगी (तोतरङ्गी)—[ਤੋਤਰੰਗੀ] ਇ. ਇਕ ਤਰ੍ਹਾਂ ਦੀ ਚਿੜੀ ।

तोतर—[ਤੋਤਰ] ਵਿ. ਵੇਖੋ ਤੋਤਲਾ (तोतला)।
तोतरा—[ਤੋਤਰਾ] ਵਿ. ਵੇਖੋ ਤੋਤਲਾ (तोतला)।
तोतला—[ਤੋਤਲਾ] ਵਿ. ਤੋਤਲਾ, ਥਥਲਾ, ਥੱਥਾ।
तोता—[ਤੋਤਾ] ਪੁ. ਤੋਤਾ।
तोती—[ਤੋਤੀ] ਇ. ਮੈਨਾ ; ਰਖੇਲ।
तोत्र—[ਤੋਤ੍ਰ] ਪੁ. ਛਾਂਟਾ, ਸੋਟੀ, ਛਮਕੀ, ਪਰਾਣੀ।
तोद—[ਤੋਦ] ਪੁ. ਪੀੜ, ਦੁਖ ; ਵਿ. ਪੀੜ ਦੇਣ ਵਾਲਾ, ਦੁਖਦਾਈ।
तोदन—[ਤੋਦਨ] ਪੁ. ਛਾਂਟਾ, ਛਟੀ ; ਦੁਖ, ਪੀੜ।
तोप—[ਤੋਪ] ਇ. ਤੋਪ।
तोपखाना—[ਤੋਪਖਾਨਾ] ਪੁ. ਤੋਪਖਾਨਾ।
तोपची—[ਤੋਪਚੀ] ਪੁ. ਤੋਪ ਚਲਾਉਣ ਵਾਲਾ ਵਿਅਕਤੀ।
तोपड़ा—[ਤੋਪੜਾ] ਪੁ. ਇਕ ਤਰ੍ਹਾਂ ਦਾ ਕਬੂਤਰ ; ਇਕ ਪ੍ਰਕਾਰ ਦੀ ਮੱਖੀ।
तोपना—[ਤੋਪਨਾ] ਕ੍ਰਿ. ਢਕਣਾ, ਬੰਦ ਕਰਨਾ, ਲਕੋਣਾ।
तोपा—[ਤੋਪਾ] ਪੁ. ਇਕ ਤਰ੍ਹਾਂ ਦੀ ਸਿਲਾਈ, ਸੀਉਣ, ਤੋਪਾ।
तोपाना—[ਤੋਪਾਨਾ] ਕ੍ਰਿ. ਬੰਦ ਕਰਾਉਣਾ, ਢਕਾਉਣਾ, ਲੁਕਵਾਉਣਾ।
तोपास—[ਤੋਪਾਸ] ਪੁ. ਝਾੜੂ ਦੇਣ ਵਾਲਾ ਵਿਅਕਤੀ।
तोफ़ा—[ਤੋਫ਼ਾ] ਪੁ. ਵੇਖੋ ਤੋਹਫ਼ਾ (तोहफ़ा)।
तोबड़ा—[ਤੋਬੜਾ] ਪੁ. ਚੰਮ ਜਾਂ ਟਾਟ ਦਾ ਥੈਲਾ ਜਿਸ ਵਿੱਚ ਦਾਣਾ ਪਾ ਕੇ ਘੋੜੇ ਦੇ ਮੂੰਹ ਨੂੰ ਬੰਨ੍ਹ ਦਿੰਦੇ ਹਨ।
तोबा—[ਤੋਬਾ] ਇ. ਅੱਗੇ ਨੂੰ ਬੁਰਾ ਕੰਮ ਨਾ ਕਰਨ ਦੀ ਪਰਤਿਗਿਆ, ਤੋਬਾ।
+तोम—[ਤੋਮ] ਪੁ. ਢੇਰ।
तोमड़ी—[ਤੋਮੜੀ] ਇ. ਤੂੰਬੀ।
तोमर—[ਤੋਮਰ] ਪੁ. ਭਾਲੇ ਵਰਗਾ ਇਕ ਪ੍ਰਾਚੀਨ ਅਸਤਰ ; ਇਕ ਛੰਦ ; ਰਾਜਪੂਤਾਂ ਦਾ ਇਕ ਪ੍ਰਾਚੀਨ ਰਾਜਵੰਸ਼।
तोय—[ਤੋਯ] ਪੁ. ਜਲ, ਪਾਣੀ ; ਪੂਰਵਾਸ਼ਾੜ੍ਹਾ ਨਛੱਤਰ।
तोयगर्भ—[ਤੋਯਗਰ੍ਭ] ਪੁ. ਨਾਰੀਅਲ।
तोयचर—[ਤੋਯਚਰ] ਪੁ. ਪਾਣੀ ਦੇ ਜਾਨਵਰ, ਜਲਜੀਵ।
तोयडिंब (तोयडिम्ब)—[ਤੋਯਡਿੰਬ] ਪੁ. ਗੜਾ, ਕਾਕੜਾ, ਓਲਾ।
तोयद—[ਤੋਯਦ] ਪੁ. ਬੱਦਲ ; ਨਾਗਰਮੋਥਾ ; ਘਿਉ ; ਵਿ. ਜਲ ਦੇਣ ਵਾਲਾ।
तोयदागम—[ਤੋਯਦਾਗਮ] ਪੁ. ਵਰਖਾ ਰੁਤ ; ਬਰਸਾਤ।
तोयधर—[ਤੋਯਧਰ] ਪੁ. ਮੇਘ, ਬੱਦਲ ; ਮੋਥਾ।
तोयधार—[ਤੋਯਧਾਰ] ਪੁ. ਬੱਦਲ, ਮੇਘ।
तोयधारा—[ਤੋਯਧਾਰਾ] ਇ. ਪਾਣੀ ਦੀ ਧਾਰ।
तोयधि—[ਤੋਯਧਿ] ਪੁ. ਸਮੁੰਦਰ, ਸਾਗਰ।
तोयनिधि—[ਤੋਯਨਿਧਿ] ਪੁ. ਸਾਗਰ।
तोयपर्णी—[ਤੋਯਪਰ੍ਣੀ] ਇ. ਕਰੇਲਾ।
तोयप्रसादन—[ਤੋਯਪ੍ਰਸਾਦਨ] ਪੁ. ਨਿਰਮਲੀ, ਇਕ ਫਲ।
तोयफला—[ਤੋਯਫਲਾ] ਇ. ਤਰਬੂਜ਼, ਕੱਕੜੀ ਆਦਿ ਦੀ ਵੇਲ।
तोयमल—[ਤੋਯਮਲ] ਪੁ. ਸਮੁੰਦਰ-ਝੱਗ।
तोयमुच्—[ਤੋਯਮੁਚ੍] ਪੁ. ਬੱਦਲ ; ਮੋਥਾ।
तोययंत्र (तोययन्त्र)—[ਤੋਯਯੰਤ੍ਰ] ਪੁ. ਫੁਹਾਰਾ ; ਜਲ-ਘੜੀ।
तोयराज—[ਤੋਯਰਾਜ] ਪੁ. ਸਮੁੰਦਰ, ਸਾਗਰ।
तोयराशि—[ਤੋਯਰਾਸ਼ਿ] ਪੁ. ਸਮੁੰਦਰ ; ਝੀਲ ; ਤਲਾ।
तोयवल्लिका—[ਤੋਯਵੱਲਿਕਾ] ਇ. ਕਰੇਲੇ ਦੀ ਵੇਲ।
तोयवल्ली—[ਤੋਯਵੱਲੀ] ਇ. ਕਰੇਲੇ ਦੀ ਵੇਲ।
तोयसर्पिका—[ਤੋਯਸਰ੍ਪਿਕਾ] ਇ. ਸੱਪ ਵਰਗਾ ਇਕ ਜਲ-ਜੀਵ।
तोयात्मा—[ਤੋਯਾਤ੍ਮਾ] ਪੁ. ਪਰਮੇਸ਼ਰ, ਰੱਬ।
तोयाधार—[ਤੋਯਾਧਾਰ] ਪੁ. ਤਲਾ, ਛੱਪੜ।
तोयालय—[ਤੋਯਾਲਯ] ਪੁ. ਸਮੁੰਦਰ, ਸਾਗਰ।
तोयेश—[ਤੋਯੇਸ਼] ਪੁ. ਵਰੁਣ ; ਸ਼ਤਭਿਖਾ ਨਛੱਤਰ ; ਪੂਰਵਾ-ਸ਼ਾੜ੍ਹਾ ਨਛੱਤਰ।
तोयोत्सर्ग—[ਤੋਯੋਤ੍ਸਰ੍ਗ] ਪੁ. ਵਰਖਾ।
तोर—[ਤੋਰ] ਪੁ. ਅਰਹਰ ; +ਪੜ. ਤੇਰਾ।
तोरई—[ਤੋਰਈ] ਇ. ਤੋਰੀ।
तोरण—[ਤੋਰਣ] ਪੁ. ਬਾਹਰਲਾ ਦਰਵਾਜ਼ਾ ; ਬੰਦਨਵਾਰ ; ਮਹਾਂਦੇਵ ; ਗਰਦਨ, ਧੌਣ।
तोरणस्फटिका—[ਤੋਰਣਸ੍ਫਟਿਕਾ] ਇ. ਦੁਰਯੋਧਨ ਦਾ ਸਭਾ-ਭਵਨ।
तोरन—[ਤੋਰਨ] ਪੁ. ਵੇਖੋ ਤੋਰਣ (तोरण)।
+तोरना—[ਤੋਰਨਾ] ਕ੍ਰਿ. ਵੇਖੋ ਤੋੜਨਾ (तोड़ना)।
+तोरा—[ਤੋਰਾ] ਪੜ. ਤੇਰਾ, ਤੁਹਾਡਾ ; ਪੁ. ਦੋਰਾ ; ਕਲਗੀ।
+तोराना—[ਤੋਰਾਨਾ] ਕ੍ਰਿ. ਵੇਖੋ ਤੋੜਨਾ (तोड़ना)।
तोरिया—[ਤੋਰਿਯਾ] ਇ. ਗੋਟਾ-ਕਿਨਾਰੀ ਬਣਾਉਣ ਦਾ ਵੇਲਣ ; ਉਹ ਗਊ ਜਾਂ ਮੱਝ ਜਿਸ ਦਾ ਬੱਚਾ ਮਰ ਗਿਆ ਹੋਵੇ ; ਇਕ ਪ੍ਰਕਾਰ ਦੀ ਸਰ੍ਹੋਂ।
तोरी—[ਤੋਰੀ] ਇ. ਵੇਖੋ ਤੁਰਈ (तुरई)।
तोल—[ਤੋਲ] ਪੁ. ਵਜ਼ਨ, ਭਾਰ।

तोलक—[ਤੋਲਕ] ਪੁ. ਇਕ ਤੋਲ ।

तोलन—[ਤੋਲਨ] ਪੁ. ਤੋਲਣ ਦਾ ਕੰਮ ; ਛੱਤ ਦੇ ਹੇਠਲੀ ਥੰਮ੍ਹੀ ।

तोलना—[ਤੋਲਨਾ] ਕ੍ਰਿ. ਜੋਖਣਾ; ਵਜ਼ਨ ਕਰਨਾ ; ਗੱਡੀ ਦੇ ਪਹੀਏ ਵਿਚ ਤੇਲ ਦੇਣਾ ।

तोलवाना—[ਤੋਲਵਾਨਾ] ਕ੍ਰਿ. ਤੁਲਾਉਣਾ, ਵਜ਼ਨ ਕਰਾਉਣਾ, ਤੁਲਵਾਉਣਾ ।

तोला—[ਤੋਲਾ] ਪੁ. ਬਾਰ੍ਹਾਂ ਮਾਸੇ ਜਾਂ ਛਿਆਨਵੇਂ ਰੱਤੀ ਦਾ ਤੋਲ, ਤੋਲਾ, ਤੋਲੇ ਦਾ ਵੱਟਾ, ਤੋਲਾ ।

तोलिया—[ਤੋਲਿਯਾ] ਪੁ. ਵੇਖ ਤੌਲਿਯਾ (तौलिया) ।

तोल्य—[ਤੋਲਯ] ਵਿ. ਤੋਲਣਯੋਗ, ਜੋਖਣਯੋਗ ।

तोश—[ਤੋਸ਼] ਪੁ. ਹਿੰਸਾ ; ਹਿੰਸਕ ।

तोशक—[ਤੋਸ਼ਕ] ਇ. ਵਿਛਾਉਣ ਦਾ ਰੂੰਦਾਰ ਗੱਦਾ ।

तोशा—[ਤੋਸ਼ਾ] ਪੁ. ਰਸਤੇ ਦੀ ਖੁਰਾਕ ; ਬਾਂਹ ਦਾ ਇਕ ਗਹਿਣਾ ।

तोशाखाना—[ਤੋਸ਼ਾਖਾਨਾ] ਪੁ. ਉਹ ਥਾਂ ਜਿਥੇ ਰਾਜਿਆਂ ਦੇ ਵਡਮੁੱਲੇ ਗਹਿਣੇ ਆਦਿ ਰੱਖੇ ਹੁੰਦੇ ਹਨ, ਤੋਸ਼ੇਖਾਨਾ ।

तोष—[ਤੋਸ਼] ਪੁ. ਸੰਤੋਖ, ਪ੍ਰਸੰਨਤਾ, ਖੁਸ਼ੀ ।

तोषण—[ਤੋਸ਼ਣ] ਪੁ. ਸੰਤੋਖ, ਤ੍ਰਿਪਤੀ, ਸਬਰ ।

+तोषना—[ਤੋਸ਼ਨਾ] ਕ੍ਰਿ. ਪ੍ਰਸੰਨ ਕਰਨਾ, ਰਜਾਉਣਾ, ਤ੍ਰਿਪਤ ਕਰਨਾ ।

तोषित—[ਤੋਸ਼ਿਤ] ਵਿ. ਤ੍ਰਿਪਤ, ਸੰਤੁਸ਼ਟ, ਰੱਜਿਆ ਹੋਇਆ ।

तोहफा—[ਤੋਹਫਾ] ਪੁ. ਸੁਗਾਤ, ਭੇਟਾ ।

तोहमत—[ਤੋਹਮਤ] ਇ. ਝੂਠਾ ਕਲੰਕ, ਤੁਹਮਤ ।

+तोहरा—[ਤੋਹਰਾ] ਪੜ. ਤੁਹਾਡਾ ।

+तोहार—[ਤੋਹਾਰ] ਪੜ. ਤੁਹਾਡਾ ।

+तोहि—[ਤੋਹਿ] ਪੜ. ਤੁਹਾਨੂੰ ।

तौंकना—[ਤੌਂਕਨਾ] ਕ੍ਰਿ. ਹੌਂਕਣਾ ।

तौंस—[ਤੌਂਸ] ਇ. ਗਰਮੀ ।

+तौंसना—[ਤੌਂਸਨਾ] ਕ੍ਰਿ. ਗਰਮੀ ਨਾਲ ਝੁਲਸਿਆ ਜਾਣਾ ।

तौंसा—[ਤੌਂਸਾ] ਪੁ. ਹੁੰਮਸ, ਗਰਮੀ ।

तौक—[ਤੌਕ] ਪੁ. ਹੰਸਲੀ ।

तौकी—[ਤੌਕੀ] ਇ. ਹੱਸ, ਹੰਸਲੀ ।

तौतिक—[ਤੌਤਿਕ] ਪੁ. ਮੋਤੀ ; ਮੋਤੀ ਦੀ ਸਿੱਪ ।

तौदी—[ਤੌਦੀ] ਇ. ਕੁਆਰ ਗੰਦਲ ।

तौन—[ਤੌਨ] ਪੜ. ਉਹ, ਜੋ; ਇ. ਉਹ ਰੱਸੀ ਜਿਸ ਨਾਲ ਧਾਰ ਚੋਣ ਵੇਲੇ ਵੱਛੇ ਨੂੰ ਗਊ ਦੀ ਟੰਗ ਨਾਲ ਬੰਨ੍ਹਦੇ ਹਨ ।

तौनी—[ਤੌਨੀ] ਇ. ਛੋਟਾ ਤਵਾ, ਤਵਾਕੜੀ ।

तौर—[ਤੌਰ] ਪੁ. ਚਾਲ-ਚਲਣ, ਹਾਲਤ, ਅਵਸਥਾ ; ਢੰਗ ।

तौरयान—[ਤੌਰਯਾਨ] ਵਿ. ਤੇਜ਼ ਚੱਲਣ ਵਾਲਾ ।

+तौरि—[ਤੌਰਿ] ਇ. ਪਾਣੀ ਦੀ ਘੁੰਮਣਘੇਰੀ, ਭੰਵਰ ।

तौरेत—[ਤੌਰੇਤ] ਪੁ. ਯਹੂਦੀਆਂ ਦਾ ਧਰਮ-ਗ੍ਰੰਥ ।

तौर्य—[ਤੌਰ੍ਯ] ਪੁ. ਢੋਲ-ਮਜੀਰਾ ਆਦਿ ।

तौल—[ਤੌਲ] ਪੁ. ਤੱਕੜੀ, ਤਰਾਜ਼ੂ ; ਤੁਲਾ ਰਾਸ ; ਤੋਲ ।

तौलना—[ਤੌਲਨਾ] ਕ੍ਰਿ. ਜੋਖਣਾ, ਵਜ਼ਨ ਕਰਨਾ, ਤੋਲਣਾ ।

तौला—[ਤੌਲਾ] ਪੁ. ਮਟਕਾ ; ਤੌਂਲਾ ਵਿਅਕਤੀ ; ਮਹੂਏ ਦੀ ਸ਼ਰਾਬ ।

तौसना—[ਤੌਸਨਾ] ਕ੍ਰਿ. ਵੇਖ ਤੌਂਸਨਾ (तौंसना) ।

तौहीन—[ਤੌਹੀਨ] ਇ. ਬੇਇੱਜ਼ਤੀ, ਅਪਮਾਨ, ਤੁਹੀਨ ।

त्यक्त—[ਤ੍ਯਕ੍ਤ] ਵਿ. ਛੱਡਿਆ ਹੋਇਆ, ਤਿਆਗਿਆ ਹੋਇਆ ।

त्यक्तव्य—[ਤ੍ਯਕ੍ਤਵ੍ਯ] ਵਿ. ਤਿਆਗਣ ਯੋਗ, ਛੱਡਣ ਯੋਗ ।

त्यक्ता—[ਤ੍ਯਕ੍ਤਾ] ਵਿ. ਛੱਡਣ ਵਾਲਾ, ਤਿਆਗਣ ਵਾਲਾ ।

त्यगल—[ਤ੍ਯਗਲ] ਪੁ. ਪੁਸਤਕ ਲਿਖਣ ਵਾਲਾ ਵਿਅਕਤੀ ।

त्यजन—[ਤ੍ਯਜਨ] ਪੁ. ਤਿਆਗ, ਛੱਡਣ ਦਾ ਕੰਮ ।

त्यजनीय—[ਤ੍ਯਜਨੀਯ] ਵਿ. ਤਿਆਗਣ ਯੋਗ, ਛੱਡਣ ਯੋਗ ।

त्यजित—[ਤ੍ਯਜਿਤ] ਵਿ. ਛੱਡਿਆ ਹੋਇਆ ।

त्याग—[ਤ੍ਯਾਗ] ਪੁ. ਕਿਸੇ ਚੀਜ਼ ਨੂੰ ਛੱਡਣ ਦਾ ਭਾਵ ; ਸੰਸਾਰਕ ਪਦਾਰਥਾਂ ਨੂੰ ਛੱਡ ਦੇਣ ਦਾ ਕੰਮ, ਦਾਨ, ਤਿਆਗ ।

त्यागना—[ਤ੍ਯਾਗਨਾ] ਕ੍ਰਿ. ਤਿਆਗਣਾ, ਛੱਡਣਾ ।

त्यागपत्र—[ਤ੍ਯਾਗਪਤ੍ਰ] ਪੁ. ਅਸਤੀਫਾ ।

त्यागवान्—[ਤ੍ਯਾਗਵਾਨ੍] ਵਿ. ਤਿਆਗੀ ।

त्यागशील, त्यागी—[ਤ੍ਯਾਗਸ਼ੀਲ, ਤ੍ਯਾਗੀ] ਵਿ. ਉਦਾਰ, ਸਖੀ, ਦਾਨੀ ।

त्याज्य—[ਤ੍ਯਾਜ੍ਯ] ਵਿ. ਛੱਡਣ ਯੋਗ, ਤਿਆਗਣ ਯੋਗ ।

त्यार—[ਤ੍ਯਾਰ] ਵਿ. ਵੇਖੋ ਤੈਯਾਰ (तैयार) ।

त्यूं, त्यों—[ਤ੍ਯੂੰ, ਤ੍ਯੋਂ] ਕ੍ਰਿ. ਵਿ. ਤਿਵੇਂ, ਉਸੇ ਵਾਂਗ ; ਉਸੇ ਵੇਲੇ ।

त्योरस—[ਤ੍ਯੋਰਸ] ਪੁ. ਪਿਛਲਾ ਜਾਂ ਅਗਲਾ ਤੀਸਰਾ ਸਾਲ ।

त्योरी—[ਤ੍ਯੋਰੀ] ਪੁ. ਨਜ਼ਰ, ਨਿਗਾਹ ; ਤਿਊੜੀ ।

त्योहार—[ਤ੍ਯੋਹਾਰ] ਪੁ. ਉਤਸਵ, ਪੁਰਬ ਦਾ ਦਿਨ, ਤਿਹਾਰ, ਤਿਉਹਾਰ ।

त्योहारी—[ਤ੍ਯੋਹਾਰੀ] ਇ. ਉਤਸਵ ਸਮੇਂ ਬੱਚਿਆਂ ਜਾਂ ਨੌਕਰਾਂ ਨੂੰ ਦਿੱਤਾ ਜਾਣ ਵਾਲਾ ਇਨਾਮ ।

+त्यौनार—[ਤ੍ਯੌਨਾਰ] ਪੁ. ਢੰਗ, ਤਰਜ਼, ਤਰੀਕਾ ।

+त्यौर—[ਤ੍ਯੌਰ] ਇ. ਵੇਖੋ ਤ੍ਯੌਰੀ (त्योरी) ।

+त्यौराना—[ਤ੍ਯੌਰਾਨਾ] ਕ੍ਰਿ. ਸਿਰ ਘੁੰਮਣਾ, ਸਿਰ ਚਕਰਾਉਣਾ ।

त्यौरुस—[ਤ੍ਯੌਰੁਸ] ਪੁ. ਪਿਛਲਾ ਜਾਂ ਅਗਲਾ ਤੀਸਰਾ ਸਾਲ ।

त्यौहार—[ਤ੍ਯੌਹਾਰ] ਪੁ. ਤਿਉਹਾਰ, ਉਤਸਵ, ਪੁਰਬ ਦਾ ਦਿਨ ।

त्यौहारी—[ਤ੍ਯੌਹਾਰੀ] ਇ. ਵੇਖੋ ਤ੍ਯੋਹਾਰੀ (त्योहारी) ।

त्रपा—[ਤ੍ਰਪਾ] ਇ. ਲੱਜਾ, ਸ਼ਰਮ ; ਵਿਭਚਾਰੀ ਤੀਵੀਂ ; ਜੱਸ, ਵਡਿਆਈ ; ਖਾਨਦਾਨ, ਕੁਲ ; ਵਿ. ਸ਼ਰਮਿੰਦਾ ।

त्रपित—[ਤ੍ਰਪਿਤ] ਵਿ. ਨਿਮ੍ਰ ; ਸ਼ਰਮਸਾਰ ।

त्रपु—[ਤ੍ਰਪੁ] ਪੁ. ਸਿੱਕਾ ; ਕਲੀ ।

त्रपुटी—[ਤ੍ਰਪੁਟੀ] ਇ. ਛੋਟੀ ਇਲਾਇਚੀ ।

त्रपुल—[ਤ੍ਰਪੁਲ] ਪੁ. ਰਾਂਗਾ, ਕਲੀ ।

त्रपुष—[ਤ੍ਰਪੁਸ਼] ਪ. ਰਾਂਗਾ ; ਖੀਰਾ ।

त्रपुषी—[ਤ੍ਰਪੁਸ਼ੀ] ਇ. ਕੱਕੜੀ, ਤਰ ; ਖੀਰੇ ਦੀ ਵੇਲ ।

त्रपुस—[ਤ੍ਰਪੁਸ] ਪੁ. ਵੇਖੋ ਤ੍ਰਪੁਸ਼ (त्रपुष) ।

त्रपुसी—[ਤ੍ਰਪੁਸੀ] ਇ. ਵੇਖੋ ਤ੍ਰਪੁਸ਼ੀ (त्रपुषी) ।

त्रय—[ਤ੍ਰਯ] ਵਿ. ਤਿੰਨ ।

त्रयी—[ਤ੍ਰਯੀ] ਇ. ਤਿੰਨਾਂ ਚੀਜ਼ਾਂ ਦਾ ਇਕੱਠ ।

त्रयीमय—[ਤ੍ਰਯੀਮਯ] ਪੁ. ਪਰਮੇਸ਼ਰ ; ਸੂਰਜ ।

त्रयोदश—[ਤ੍ਰਯੋਦਸ਼] ਵਿ. ਤੇਰਾਂ ।

त्रयोदशी—[ਤ੍ਰਯੋਦਸ਼ੀ] ਇ. ਤੇਰਸ ਤਿਥ ।

त्रस—[ਤ੍ਰਸ] ਪੁ. ਜੈਨ ਮੱਤ ਅਨੁਸਾਰ ਇਕ ਤਰ੍ਹਾਂ ਦਾ ਜੀਵ ; ਬਣ, ਜੰਗਲ ; ਜੰਗਮ ।

त्रसन—[ਤ੍ਰਸਨ] ਪੁ. ਭੈ, ਡਰ, ਖੌਫ ; ਚਿੰਤਾ ; ਵਿਆਕੁਲਤਾ ।

त्रसर—[ਤ੍ਰਸਰ] ਪੁ. ਜੁਲਾਹਿਆਂ ਦਾ ਇਕ ਸੰਦ ; ਸੂਤ ਲਪੇਟਣ ਦੀ ਕਿਰਿਆ ।

त्रसरेणु—[ਤ੍ਰਸਰੇਣੁ] ਪੁ. ਅਣੂ, ਪਰਮਾਣੂ, ਕਣ ; ਇ. ਸੂਰਜ ਦੀ ਇਕ ਵਹੁਟੀ ਦਾ ਨਾਂ ।

+त्रसाना—[ਤ੍ਰਸਾਨਾ] ਕ੍ਰਿ. ਧਮਕਾਉਣਾ, ਡਰ ਵਿਖਾਉਣਾ ।

त्रसित—[ਤ੍ਰਸਿਤ] ਵਿ. ਡਰਿਆ ਹੋਇਆ ; ਪੀੜਤ ।

त्रसुर—[ਤ੍ਰਸੁਰ] ਵਿ. ਡਰਪੋਕ ।

त्रस्त—[ਤ੍ਰਸ੍ਤ] ਵਿ. ਡਰਿਆ ਹੋਇਆ ; ਪੀੜਤ, ਦੁਖੀ ।

त्रस्नु—[ਤ੍ਰਸ੍ਨੁ] ਵਿ. ਵੇਖੋ ਤ੍ਰਸੁਰ (त्रसुर) ।

त्राटक—[ਤ੍ਰਾਟਕ] ਪੁ. ਯੋਗ ਦੇ ਛੇ ਕਰਮਾਂ ਵਿਚੋਂ ਛੇਵਾਂ ਕਰਮ ।

त्राण—[ਤ੍ਰਾਣ] ਪੁ. ਰੱਖਿਆ, ਰਾਖੀ, ਪਾਲਣਾ ।

त्राणक—[ਤ੍ਰਾਣਕ] ਪੁ. ਰੱਖਿਅਕ ਵਿਅਕਤੀ ।

त्राणकर्ता—[ਤ੍ਰਾਣਕਰ੍ਤਾ] ਵਿ. ਰੱਖਣ ਵਾਲਾ, ਰਾਖਾ ।

त्रात—[ਤ੍ਰਾਤ] ਵਿ. ਰਖਸ਼ਿਤ, ਜਿਸ ਦੀ ਰੱਖਿਆ ਕੀਤੀ ਗਈ ਹੋਵੇ ।

त्राता—[ਤ੍ਰਾਤਾ] ਵਿ. ਰਾਖਾ, ਰੱਖਿਅਕ ।

त्रातार—[ਤ੍ਰਾਤਾਰ] ਵਿ. ਰਾਖਾ, ਰਖਵਾਲੀ ਕਰਨ ਵਾਲਾ ।

त्रास—[ਤ੍ਰਾਸ] ਪੁ. ਡਰ ; ਕਸ਼ਟ, ਦੁਖ, ਤਕਲੀਫ ।

+त्रासना—[ਤ੍ਰਾਸਨਾ] ਕ੍ਰਿ. ਡਰਾਉਣਾ, ਦੁਖ ਦੇਣਾ ।

त्राहि—[ਤ੍ਰਾਹਿ] ਅਵ੍ਯ. ਦੁਹਾਈ-ਦੁਹਾਈ ! ਬਚਾਓ ! ਬਚਾਓ !

त्रिंश—[ਤ੍ਰਿੰਸ਼] ਵਿ. ਤੀਹਵਾਂ ।

त्रिंशत्—[ਤ੍ਰਿੰਸ਼ਤ੍] ਵਿ. ਤੀਹ ।

त्रि—[ਤ੍ਰਿ] ਵਿ. ਤਿੰਨ ।

त्रिकंट (त्रिकण्ट)—[ਤ੍ਰਿਕੰਟ] ਪੁ. ਗੋਖਰੂ ; ਤ੍ਰਿਸੂਲ ; ਜੁਆਹਾਂ, ਤਿੰਨ ਕੰਡਿਆਂ ਵਾਲੀ ਮਛਲੀ ।

त्रिक—[ਤ੍ਰਿਕ] ਪੁ. ਤਿੰਨਾਂ ਦਾ ਇਕੱਠ ; ਰੀੜ੍ਹ ਦੇ ਹੇਠਲਾ ਹਿੱਸਾ ਜਿਥੇ ਕੂਲ੍ਹੇ ਦੀਆਂ ਹੱਡੀਆਂ ਮਿਲਦੀਆਂ ਹਨ ; ਕਮਰ ; ਤ੍ਰਿਫਲਾ ; ਧਾਣੀ ਦਾ ਤਾਪ ।

त्रिकटु—[ਤ੍ਰਿਕਟੁ] ਪੁ. ਸੁੰਢ, ਮਿਰਚ ਅਤੇ ਮਘ—ਇਨ੍ਹਾਂ ਤਿੰਨਾਂ ਬੂਟੀਆਂ ਦਾ ਮੇਲ ।

त्रिकत्रय—[ਤ੍ਰਿਕਤ੍ਰਯ] ਪੁ. ਤ੍ਰਿਫਲਾ ; ਤ੍ਰਿਕਟੂ ; ਤ੍ਰਿਮੇਦ ।

त्रिकांडी (त्रिकाण्डी)—[ਤ੍ਰਿਕਾਂਡੀ] ਇ. ਉਹ ਗ੍ਰੰਥ ਜਿਸ ਵਿੱਚ ਕਰਮ, ਉਪਾਸ਼ਨਾ ਅਤੇ ਗਿਆਨ ਦਾ ਵਰਨਣ ਹੋਵੇ ; ਵੇਦ ।

त्रिकाल—[ਤ੍ਰਿਕਾਲ] ਪੁ. ਭੂਤ, ਭਵਿਖ ਅਤੇ ਵਰਤਮਾਨ ; ਸਵੇਰ, ਦੁਪਹਿਰ ਅਤੇ ਸੰਝ ।

त्रिकालज्ञ—[ਤ੍ਰਿਕਾਲਗ੍ਯ] ਵਿ. ਪੁ. ਤਿੰਨਾਂ ਕਾਲਾਂ ਦੀ ਗੱਲ ਜਾਣਨ ਵਾਲਾ ।

त्रिकूट—[ਤ੍ਰਿਕੂਟ] ਪੁ. ਤਿੰਨਾਂ ਚੋਟੀਆਂ ਵਾਲਾ ਪਹਾੜ ; ਸਮੁੰਦਰੀ ਲੂਣ ; ਇਕ ਪਹਾੜ ਜਿਸ ਉਤੇ ਲੰਕਾ ਵਸੀ ਹੋਈ ਸੀ ।

त्रिकुटा—[ਤ੍ਰਿਕੁਟਾ] ਪੁ. ਮਿਰਚ, ਮਘ, ਸੁੰਢ —ਇਹ ਤਿੰਨੇ ਚੀਜ਼ਾਂ ।

त्रिकूट—[ਤ੍ਰਿਕੂਟ] ਪ. ਵੇਖੋ ਤ੍ਰਿਕੁਟ (त्रिकुट) ।

त्रिकोन—[ਤ੍ਰਿਕੋਣ] ਪੁ. ਤਿਕੋਣ ।

त्रिकोणफल—[ਤ੍ਰਿਕੋਣਫਲ] ਪੁ. ਸਿੰਘਾੜਾ ।

त्रिकोणा—[ਤ੍ਰਿਕੋਣਾ] ਇ. ਸਿੰਘਾੜਾ ਜਾਂ ਇਸ ਦੀ ਵੇਲ ।

त्रिक्षुर—[ਤ੍ਰਿਕ੍ਸ਼ੁਰ] ਪੁ. ਤਾਲਮਖਾਣਾ ।

त्रिखा—[ਤ੍ਰਿਖਾ] ਇ. ਵੇਖੋ ਤ੍ਰਿਸ਼ਾ (तृषा) ।

त्रिगंग (त्रिगङ्ग)—[ਤ੍ਰਿਗੰਗ] ਪੁ. ਇਕ ਤੀਰਥ ।

त्रिगण—[ਤ੍ਰਿਗਣ] ਪੁ. ਧਰਮ, ਅਰਥ ਤੇ ਕਾਮ ।

त्रिगर्त—[ਤ੍ਰਿਗਰ੍ਤ] ਪੁ. ਉੱਤਰ ਭਾਰਤ ਦਾ ਪ੍ਰਾਚੀਨ ਪ੍ਰਦੇਸ਼ ਜਿਸ ਵਿੱਚ ਕਾਂਗੜਾ, ਜਲੰਧਰ ਆਦਿ ਜ਼ਿਲ੍ਹੇ ਸ਼ਾਮਲ ਸਨ ।

त्रिगर्तक—[ਤ੍ਰਿਗਰ੍ਤਕ] ਪੁ. ਕਾਂਗੜਾ, ਜਲੰਧਰ ਆਦਿ ਦਾ ਪਾਸਾ ।

त्रिगर्ता—[ਤ੍ਰਿਗਰ੍ਤਾ] ਇ. ਬਦਚਲਣ ਔਰਤ ।

त्रिगुण—[ਤ੍ਰਿਗੁਣ] ਪੁ. ਸਤ੍ਵ, ਰਜ, ਤਮ—ਤਿੰਨਾਂ ਗੁਣਾਂ ਦਾ ਇਕੱਠ ।

त्रिगुणा—[ਤ੍ਰਿਗੁਣਾ] ਇ. ਦੁਰਗਾ ; ਮਾਇਆ ; ਪੁ. ਤਿੰਨ ਵਾਰ ਵਾਹਿਆ ਖੇਤ, ਤੇਹਰ ਪਾਈ ਹੋਈ ਡੋਰ ; ਵਿ. ਤਿਗੁਣਾ ।

त्रिगुणात्मक—[ਤ੍ਰਿਗੁਣਾਤ੍ਮਕ] ਵਿ. ਸਤ, ਰਜ ਤੇ ਤਮ ਤਿੰਨੇ ਗੁਣਾਂ ਵਾਲਾ ।

त्रिगुणित—[ਤ੍ਰਿਗੁਣਿਤ] ਵਿ. ਤਿੰਨ ਗੁਣਾ ਕੀਤਾ ਹੋਇਆ ।

त्रिगुणी—[ਤ੍ਰਿਗੁਣੀ] ਇ. ਬਿਲ ਦਾ ਰੁੱਖ ; ਵਿ. ਤਿੰਨ ਗੁਣਾਂ ਵਾਲਾ ।

त्रिगूढ़—[ਤ੍ਰਿਗੂੜ੍ਹ] ਪੁ. ਇਸਤ੍ਰੀ ਭੇਸ ਵਿੱਚ ਮਨੁੱਖਾਂ ਦਾ ਨਾਚ ।

त्रिचक्र—[ਤ੍ਰਿਚਕ੍ਰ] ਪੁ. ਅਸ਼੍ਵਨੀਕੁਮਾਰਾਂ ਦਾ ਰਥ ।

त्रिचक्षु—[ਤ੍ਰਿਚਕ੍ਸ਼ੁ] ਪੁ. ਮਹਾਦੇਵ, ਸ਼ਿਵ ।

त्रिजग—[ਤ੍ਰਿਜਗ] ਪੁ. ਪਸ਼ੂ ਅਤੇ ਕੀੜੇ-ਮਕੌੜੇ ; ਤਿੰਨ ਲੋਕ ।

त्रिजगत्—[ਤ੍ਰਿਜਗਤ੍] ਪੁ. ਅਕਾਸ਼-ਪਤਾਲ ਅਤੇ ਧਰਤੀ ।

त्रिजट—[ਤ੍ਰਿਜਟ] ਪੁ. ਸ਼ਿਵ, ਮਹਾਂਦੇਵ ; ਇਕ ਬ੍ਰਾਹਮਣ ਦਾ ਨਾਂ ।

त्रिजटा—[ਤ੍ਰਿਜਟਾ] ਇਕ ਦੈਂਤਣੀ, ਰਾਵਣ ਦੀ ਭੈਣ ਜੋ ਸੀਤਾ ਦੀ ਸੇਵਿਕਾ ਰੱਖੀ ਗਈ ਸੀ ।

त्रिजड़—[ਤ੍ਰਿਜੜ] ਪੁ. ਕਟਾਰ ; ਤਲਵਾਰ ।

त्रिजातक—[ਤ੍ਰਿਜਾਤਕ] ਪੁ. ਇਲਾਇਚੀ, ਦਾਲਚੀਨੀ ਅਤੇ ਤੇਜਪੱਤਰ ਇਨ੍ਹਾਂ ਤਿੰਨਾਂ ਦਾ ਸਮਾਹਾਰ ।

त्रिजामा—[ਤ੍ਰਿਜਾਮਾ] ਇ. ਰਾਤ ।

त्रिण—[ਤ੍ਰਿਣ] ਪੁ. ਘਾਹ, ਫੂਸ, ਕੱਖ ।

त्रिणता—[ਤ੍ਰਿਣਤਾ] ਇ. ਧਨੁਸ਼ ।

त्रितंत्री (त्रितन्त्री)—[ਤ੍ਰਿਤੰਤ੍ਰੀ] ਇ. ਤਿੰਨ ਤਾਰੀ ਵੀਣਾ ।

त्रित—[ਤ੍ਰਿਤ] ਪੁ. ਗੋਤਮ ਰਿਸ਼ੀ ਦਾ ਪੁੱਤਰ ।

त्रितय—[ਤ੍ਰਿਤਯ] ਪੁ. ਧਰਮ, ਅਰਥ ਅਤੇ ਕਾਮ—ਇਹਨਾਂ ਤਿੰਨ ਦਾ ਇਕਠ ; ਵਿ. ਤਿੰਨ ਭਾਗਾਂ ਵਾਲਾ ।

त्रितल—[ਤ੍ਰਿਤਲ] ਪੁ. ਤਿੰਨ ਮੰਜ਼ਲਾ ਘਰ ।

त्रिताप—[ਤ੍ਰਿਤਾਪ] ਪੁ. ਤਿੰਨ ਤਰ੍ਹਾਂ ਦੇ ਤਾਪ ; ਅਧਿਆਤਮਕ, ਅਧਿਭੌਤਿਕ ਤੇ ਅਧਿਦੈਵਕ—ਇਹ ਤਿੰਨ ਦੁਖ ।

त्रिदंड (त्रिदण्ड)—[ਤ੍ਰਿਦੰਡ] ਪੁ. ਸੰਨਿਆਸ ਆਸ਼ਰਮ ਦਾ ਚਿੰਨ੍ਹ ; ਸੰਨਿਆਸੀ ਦੇ ਚਾਰ ਉਂਗਲ ਦੇ ਤਿੰਨ ਡੰਡੇ ਜੋ ਇਕ ਦੂਸਰੇ ਨਾਲ ਬੰਨੇ ਰਹਿੰਦੇ ਹਨ ।

त्रिदंडक (त्रिदण्डक)—[ਤ੍ਰਿਦੰਡਕ] ਪੁ. ਵੇਖੋ ਤ੍ਰਿਦੰਡ (त्रिदंड) ।

त्रिदंडी (त्रिदण्डी)—[ਤ੍ਰਿਦੰਡੀ] ਪੁ. ਸੰਨਿਆਸੀ ਜੋ ਗਿਆਨ ਬਲ ਨਾਲ ਮਨ, ਬਾਣੀ ਤੇ ਕਰਮ—ਇਹਨਾਂ ਤਿੰਨਾਂ ਨੂੰ ਵੱਸ ਵਿਚ ਕਰ ਲੈਂਦਾ ਹੈ ।

त्रिदल—[ਤ੍ਰਿਦਲ] ਪੁ. ਬਿਲ ਦਾ ਰੁੱਖ, ਤਿੰਨ ਗੁੱਟ ।

त्रिदश—[ਤ੍ਰਿਦਸ਼] ਪੁ. ਦੇਵਤਾ ; ਜੀਵ ।

त्रिदशगुरु—[ਤ੍ਰਿਦਸ਼ਗੁਰੂ] ਪੁ. ਬ੍ਰਿਹਸਪਤੀ, ਦੇਵਤਿਆਂ ਦਾ ਗੁਰੂ ।

त्रिदशगोप—[ਤ੍ਰਿਦਸ਼ਗੋਪ] ਪੁ. ਬੀਰ-ਬਹੁਟੀ ।

त्रिदशपति—[ਤ੍ਰਿਦਸ਼ਪਤਿ] ਪੁ. ਇੰਦਰ, ਦੇਵਤਿਆਂ ਦਾ ਰਾਜਾ ।

त्रिदशमंजरी (त्रिदशमञ्जरी)—[ਤ੍ਰਿਦਸ਼ਮੰਜਰੀ] ਇ. ਤੁਲਸੀ ।

त्रिदशवधू—[ਤ੍ਰਿਦਸ਼ਵਧੂ] ਇ. ਅਪਸਰਾ, ਪਰੀ ।

त्रिदशायुध—[ਤ੍ਰਿਦਸ਼ਾਯੁਧ] ਪੁ. ਬੱਜਰ ।

त्रिदशारि—[ਤ੍ਰਿਦਸ਼ਾਰਿ] ਪੁ. ਦੇਵਤਿਆਂ ਦੇ ਵੈਰੀ, ਦੈਂਤ ।

त्रिदिव—[ਤ੍ਰਿਦਿਵ] ਪੁ. ਆਕਾਸ਼ ; ਸਵਰਗ ; ਸੁਖ ।

त्रिदिवेश—[ਤ੍ਰਿਦਿਵੇਸ਼] ਪੁ. ਦੇਵਤਾ ।

त्रिदेव—[ਤ੍ਰਿਦੇਵ] ਪੁ. ਬ੍ਰਹਮਾ, ਵਿਸ਼ਨੂੰ, ਸ਼ਿਵ—ਤਿੰਨੇ ਦੇਵਤਾ ।

त्रिदोष—[ਤ੍ਰਿਦੋਸ਼] ਪੁ. ਤਿੰਨ ਦੋਸ਼—ਵਾਤ, ਪਿੱਤ, ਕਫ਼ ; ਸੰਨਿਪਾਤ ਰੋਗ ।

त्रिदोषज—[ਤ੍ਰਿਦੋਸ਼ਜ] ਪੁ. ਸੰਨਿਪਾਤ ਰੋਗ ।

त्रिधनी—[ਤ੍ਰਿਧਨੀ] ਇ. ਇਕ ਰਾਗਣੀ ।

त्रिधर्मा—[ਤ੍ਰਿਧਰ੍ਮਾ] ਪੁ. ਸ਼ਿਵ, ਮਹਾਂਦੇਵ ।

त्रिधा—[ਤ੍ਰਿਧਾ] ਕ੍ਰਿ. ਵਿ. ਤਿੰਨ ਤਰ੍ਹਾਂ, ਤਿੰਨ ਤਰ੍ਹਾਂ ਨਾਲ ; ਵਿ. ਤਿੰਨ ਤਰ੍ਹਾਂ ਦਾ ।

त्रिधातु—[ਤ੍ਰਿਧਾਤੁ] ਪੁ. ਗਣੇਸ਼ ; ਤਿੰਨ ਧਾਤਾਂ—ਸੋਨਾ, ਚਾਂਦੀ ਤੇ ਤਾਂਬਾ ।

त्रिधामन्—[ਤ੍ਰਿਧਾਮਨ੍] ਪੁ. ਵਿਸ਼ਨੂੰ ; ਸ਼ਿਵ ; ਅਗਨੀ ; ਮੌਤ ; ਸਵਰਗ ; ਤਿੰਨ ਧਾਮ ।

त्रिधामूर्ति—[ਤ੍ਰਿਧਾਮੂਰ੍ਤਿ] ਪੁ. ਪਰਮੇਸ਼ਰ ਜਿਸ ਦੇ ਅੰਦਰ ਬ੍ਰਹਮਾ, ਵਿਸ਼ਨੂੰ, ਸ਼ਿਵ ਤਿੰਨੇ ਹਨ ।

त्रिधारक—[ਤ੍ਰਿਧਾਰਕ] ਪੁ. ਨਾਗਰ ਮੋਥਾ ; ਕਸੇਰੂ ਦਾ ਬੂਟਾ ; ਵਿ. ਤਿੰਨ ਧਾਰਾਂ ਵਾਲਾ ।

**दहकना**—[ਦਹਕਨਾ] ਕ੍ਰਿ. ਲਪਟਾਂ ਦਿੰਦੇ ਹੋਏ ਜਲਣਾ ; ਕਰੋਧ ਦਿਖਾਉਣਾ ।

**दहकाना**—[ਦਹਕਾਨਾ] ਕ੍ਰਿ. ਗੁੱਸਾ ਦਿਲਾਉਣਾ, ਭੜਕਾਉਣਾ ; ਇਉਂ ਬਾਲਣਾ ਕਿ ਲਾਟ ਉੱਪਰ ਨੂੰ ਨਿਕਲੇ ।

**दहगी**—[ਦਹੱਗੀ] ਇ. ਗਰਮੀ ।

**दहड़ दहड़**—[ਦਹੜ ਦਹੜ] ਕ੍ਰਿ. ਵਿ. ਧਾਂ-ਧਾਂ ਕਰਕੇ ।

**दहन**—[ਦਹਨ] ਪੁ. ਖੋਟਾ ਜਾਂ ਕਰੋਧੀ ਬੰਦਾ ; ਅੱਗ ; ਚੀਤਾ ; ਭਿਲਾਵਾਂ ; ਤਿੰਨ ਦੀ ਸੰਖਿਆ ; ਕਬੂਤਰ ; ਜਲਨ ; ਇਕ ਤਰ੍ਹਾਂ ਦੀ ਕਾਂਜੀ ; ਵਿ. ਜਲਾਉਣ ਵਾਲਾ ।

**दहना**—[ਦਹਨਾ] ਪੁ. ਜਲਣਾ, ਸੜਨਾ, ਭਸਮ ਹੋਣਾ ਜਾਂ ਕਰਨਾ ; ਗੁੱਸਾ ਦਿਲਾਉਣਾ, ਦੁੱਖੀ ਕਰਨਾ ; ਹੇਠਾਂ ਬੈਠਣਾ ; ਵਿ. ਸੱਜਾ ।

**दहनि**—[ਦਹਨਿ] ਇ. ਸੜਨ ਦੀ ਕਿਰਿਆ ।

**दहर**—[ਦਹਰ] ਪੁ. ਚੂਹਾ ; ਭਾਈ ; ਬਾਲਕ ; ਨਰਕ ; ਵਰੁਣ ; ਕੁੰਡ, ਹੌਦ ; ਵਿ. ਸੂਖਮ ; ਛੋਟਾ ; ਕਠਨਾਈ ਨਾਲ ਸਮਝ ਵਿਚ ਆਉਣ ਵਾਲਾ ।

+**दहरना**—[ਦਹਰਨਾ] ਕ੍ਰਿ. ਡਰ ਨਾਲ ਕੰਬਣਾ ; ਡਰਾਉਣਾ ।

**दहरसूत्र**—[ਦਹਰਸੂਤ੍ਰ] ਪੁ. ਬੁੱਧ ਧਰਮ ਦਾ ਇਕ ਗ੍ਰੰਥ ।

**दहराकाश**—[ਦਹਰਾਕਾਸ਼] ਪੁ. ਈਸ਼ਵਰ ।

**दहल**—[ਦਹਲ] ਇ. ਹੌਲ, ਡਰ, ਭੈ ।

**दहलना**—[ਦਹਲ[illegible] ਕ੍ਰਿ. ਡਰ ਨਾਲ ਕੰਬਣਾ ।

**दहलाना**—[ਦਹਲ[illegible]] ਕ੍ਰਿ. ਡਰਾਉਣਾ ।

**दहलीज**—[ਦਹਲੀਜ] ਇ. ਸਰਦਲ, ਦਲ੍ਹੀਜ, ਦੇਹਲੀ ।

**दहशत**—[ਦਹਸ਼ਤ] ਇ. ਭੈ, ਡਰ, ਖੌਫ ।

**दहाड़**—[ਦਹਾੜ] ਇ. ਸ਼ੇਰ ਜਾਂ ਬਘਿਆੜ ਦੀ ਗਰਜ, ਰੋਣ ਵੇਲੇ ਜ਼ੋਰ ਨਾਲ ਚੀਕਣ ਦੀ ਆਵਾਜ਼ ।

**दहाड़ना**—[ਦਹਾੜਨਾ] ਕ੍ਰਿ. ਗਰਜਣਾ ; ਭੁੱਬ ਮਾਰਨੀ ।

**दहिगल**—[ਦਹਿਗਲ] ਪੁ. ਇਕ ਤਰ੍ਹਾਂ ਦਾ ਪੰਛੀ ।

**दहिना**—[ਦਹਿਨਾ] ਵਿ. ਵੇਖੋ ਦਾਹਿਨਾ (दाहिना) ।

**दहियक**—[ਦਹਿਯਕ] ਪੁ. ਦਸਵਾਂ ਹਿੱਸਾ ।

**दही**—[ਦਹੀ] ਇ. ਖਟਾਈ ਪਾਕੇ ਜਮਾਇਆ ਹੋਇਆ ਦੁੱਧ, ਦਹੀ ।

+**दहुँ**—[ਦਹੁੰ] ਅਵ੍ਯ. ਜਾਂ, ਅਥਵਾ ।

**दहेंगर**—[ਦਹੇਂਗਰ] ਪੁ. ਦਹੀਂ ਦਾ ਭਾਂਡਾ ।

**दहेंगल**—[ਦਹੇਂਗਲ] ਪੁ. ਡੱਟਾ ਪੰਛੀ ।

**दहेंड़ी**—[ਦਹੇਂੜੀ] ਇ. ਦਹੀਂ ਜਮਾਉਣ ਦਾ ਮਿੱਟੀ ਦਾ ਭਾਂਡਾ ।

**दहेज**—[ਦਹੇਜ] ਪੁ. ਦਾਜ, ਦਹੇਜ ।

+**दहेला**—[ਦਹੇਲਾ] ਵਿ. ਜਲਿਆ ਹੋਇਆ ; ਦੁਖੀ ; ਭਿੱਜਿਆ ਹੋਇਆ ।

**दहोतरसौ**—[ਦਹੋਤਰਸੌ] ਪੁ. ਇਕ ਸੌ ਦਸ, 110 ।

+**दाँ**—[ਦਾਂ] ਪੁ. ਵਾਰ, ਵਾਰੀ, ਦਫਾ ; ਵਿ. (ਸਮਾਸ ਦੇ ਅੰਤ ਵਿੱਚ) ਜਾਣਕਾਰ ।

**दाँक**—[ਦਾਂਕ] ਇ. ਗਰਜ ।

**दाँकना**—[ਦਾਂਕਨਾ] ਕ੍ਰਿ. ਗਰਜਣਾ ।

**दाँग**—[ਦਾਂਗ] ਪੁ. ਨਗਾਰਾ, ਡੰਕਾ ; ਛੋਟੀ ਪਹਾੜੀ, ਟਿੱਲਾ ; ਪਹਾੜੀ ਦੀ ਚੋਟੀ ; ਇ. ਛੇ ਰੱਤੀ ਦਾ ਤੋਲ ; ਦਿਸ਼ਾ ; ਕਿਸੇ ਵਸਤੂ ਦਾ ਛੇਵਾਂ ਭਾਗ ।

**दाँगी**—[ਦਾਂਗੀ] ਇ. ਜੁਲਾਹੇ ਦੀ ਕੰਘੀ ਨਾਲ ਲਗੀ ਲੱਕੜ ।

**दाँज**—[ਦਾਂਜ] ਇ. ਬਰਾਬਰੀ, ਸਮਤਾ ; ਤੁਲਨਾ, ਮੁਕਾਬਲਾ ।

+**दाँड़ना**—[ਦਾਂੜਨਾ] ਕ੍ਰਿ. ਸਜ਼ਾ ਦੇਣੀ ।

**दाँडाजिनिक** (**दाण्डाजिनिक**)—[ਦਾਂਡਾਜਿਨਿਕ] ਪੁ. ਸਾਧੂ ਦੇ ਭੇਸ ਵਿਚ ਲੋਕਾਂ ਨੂੰ ਧੋਖਾ ਦੇਣ ਵਾਲਾ ਵਿਅਕਤੀ ।

+**दाँड़िक** (**दाण्ड़िक**)—[ਦਾਂੜਿਕ] ਵਿ. ਸਜ਼ਾ ਦੇਣ ਵਾਲਾ ।

**दाँत**—[ਦਾਂਤ] ਪੁ. ਦੰਦ ; ਆਰੀ, ਕੰਘੀ ਆਦਿ ਦਾ ਦੰਦਾ ।

**दाँतघुघनी**—[ਦਾਂਤਘੁਘਨੀ] ਇ. ਖਸਖਸ ਦੀਆਂ ਬੱਕਲੀਆਂ ।

**दाँतना**—[ਦਾਂਤਨਾ] ਕ੍ਰਿ. (ਪਸ਼ੂਆਂ ਦਾ) ਜੁਆਨ ਹੋਣਾ ; ਹਥਿਆਰਾਂ ਦਾ ਖੁੰਢੇ ਹੋਣਾ ।

**दाँतली**—[ਦਾਂਤਲੀ] ਇ. ਕਾਗ, ਡੱਟਾ, ਡਾਟ ।

**दाँतिया**—[ਦਾਂਤਿਯਾ] ਪੁ. ਰੇਹੀ ਦਾ ਲੂਣ ।

**दाँती** (**दान्ती**)—[ਦਾਂਤੀ] ਪੁ. ਦਾਤੀ ; ਦੰਦਾਂ ਦੀ ਪਾਲ ; ਦੋ ਪਹਾੜਾਂ ਦੇ ਵਿਚਕਾਰ ਦੀ ਥਾਂ ; ਕਿਸ਼ਤੀ ਬੰਨ੍ਹਣ ਦਾ ਖੂੰਟਾ ; ਕਾਲੀ ਭਰਿੰਡ ।

**दाँनादाँवना**—[ਦਾਂਨਾਦਾਂਵਨਾ] ਕ੍ਰਿ. ਬਲ੍ਹਦ ਦੀ ਮੇੜ ਜੋੜਨੀ ।

**दांपत्य** (**दाम्पत्य**)—[ਦਾਂਪਤ੍ਯ] ਪੁ. ਪਤੀ-ਪਤਨੀ ਦਾ ਸਬੰਧ ; ਪਤੀ-ਪਤਨੀ ਸਬੰਧੀ ਕਰਮ ; ਵਿ. ਪਤੀ-ਪਤਨੀ ਸਬੰਧੀ, ਜੋੜੇ ਸਬੰਧੀ ।

**दाँवनी**—[ਦਾਂਵਨੀ] ਇ. ਇਕ ਤਰ੍ਹਾਂ ਦਾ ਗਹਿਣਾ, ਦੌਣੀ ।

+**दाँवरी**—[ਦਾਂਵਰੀ] ਇ. ਰੱਸੀ, ਡੋਰੀ, ਲੱਜ, ਰੱਸੀ ।

**दा**—[ਦਾ] ਇ. ਦਾਨ ; ਪਛਤਾਵਾ ; ਗਰਮੀ ; ਰੱਖਿਆ ; ਸੋਧ ; ਪੁ. ਸਿਤਾਰ ਦਾ ਇਕ ਬੋਲ ।

**दाइँ**—[ਦਾਇੰ] ਵਿ. ਸੱਜੀ ; ਇ. ਵਾਰੀ, ਦਫਾ ।

**दाई**—[ਦਾਈ] ਇ. ਦਾਈ ; ਦਾਸੀ ।

+**दाऊ**—[ਦਾਊ] ਪੁ. ਵੱਡਾ ਭਰਾ ; ਕ੍ਰਿਸ਼ਨ ਜੀ ਦੇ ਵੱਡੇ ਭਰਾ, ਬਲਰਾਮ ।

+दाक—[ਦਾਕ] ਪੁ. ਦਾਤਾ, ਬੰਦਾ ; ਜਜਮਾਨ ।

दाक्षायण—[ਦਾਕ੍ਸ਼ਾਯਣ] ਪੁ. ਸੋਨਾ : ਇਕ ਯੱਗ : ਗਹਿਣਾ : ਦਕਸ਼ ਗੋਤਰ ਦਾ ਪੁਰਸ਼ ; ਵਿ. ਦਕਸ਼ ਗੋਤਰ ਦਾ ।

दाक्षायणी—[ਦਾਕ੍ਸ਼ਾਯਣੀ] ਇ. ਦੁਰਗਾ ; ਰੋਹਿਣੀ, ਰੇਵਤੀ ਆਦਿ ਨਛੱਤਰ ; ਅਦਿਤੀ ; ਦਕਸ਼ ਦੀ ਧੀ ; ਦੰਤੀ ਨਾਂ ਦਾ ਇਕ ਰੁੱਖ ; ਕੁਦਰੂ ਨਾਂ ਦੀ ਕਸ਼੍ਯਪ ਦੀ ਪਤਨੀ ।

दाक्षिण्य—[ਦਾਕ੍ਸ਼ਿਣ੍ਯ] ਪੁ. ਅਨੁਕੂਲਤਾ, ਸਰਲਤਾ ; ਉਦਾਰਤਾ ; ਨਿਪੁਨਤਾ ।

दाक्षी—[ਦਾਕ੍ਸ਼ੀ] ਇ. ਦਕਸ਼ ਦੀ ਧੀ ; ਪਾਣਿਨੀ ਦੀ ਮਾਂ ਦਾ ਨਾਮ ।

दाक्षीपुत्र, दाक्षेय—[ਦਾਕ੍ਸ਼ੀਪੁਤ੍ਰ, ਦਾਕ੍ਸ਼ੇਯ] ਪੁ. ਪਾਣਿਨੀ ਰਿਸ਼ੀ ।

दाख—[ਦਾਖ] ਇ. ਸੌਗੀ, ਮੁਨੱਕਾ, ਦਾਖ, ਕਿਸ਼ਮਿਸ਼ ।

दाखिल—[ਦਾਖਿਲ] ਵਿ. ਦਾਖਲ, ਸ਼ਾਮਿਲ ।

दाखिल-खारिज—[ਦਾਖਿਲ-ਖਾਰਿਜ] ਪੁ. ਸਰਕਾਰੀ ਕਾਗਜ਼ਾਂ ਵਿਚ ਇਕ ਵਿਅਕਤੀ ਦਾ ਨਾਂ ਕੱਟਕੇ ਉਸਦੀ ਜਾਇਦਾਦ ਆਦਿ ਕਿਸੇ ਦੂਜੇ ਵਿਅਕਤੀ ਦੇ ਨਾਂ ਚੜ੍ਹਾਉਣ ਦੀ ਕਾਰਵਾਈ ।

दाखिल-दफ्तर—[ਦਾਖਿਲ-ਦਫ੍ਤਰ] ਵਿ. ਦਫ਼ਤਰ ਦੇ ਉਹ ਕਾਗਜ਼ ਜਿਨ੍ਹਾਂ ਨੂੰ ਬਿਨਾਂ ਕੋਈ ਫੈਸਲਾ ਕੀਤੇ ਅੱਡ ਰਖ ਦਿਤਾ ਹੋਵੇ ।

दाखिला—[ਦਾਖ਼ਿਲਾ] ਪੁ. ਪ੍ਰਵੇਸ਼ ; ਜਮਾਂ ਕਰਨ ਦਾ ਕੰਮ ; ਅਦਾਇਗੀ ।

दाग—[ਦਾਗ] ਪੁ. ਮੁਰਦਾ ਜਲਾਉਣ ਦਾ ਕੰਮ ; ਵੇਖੋ ਦਾਗ਼ (दाग़) ।

दाग़—[ਦਾਗ਼] ਪੁ. ਕਿਸੇ ਪ੍ਰਾਣੀ ਦੇ ਸ਼ਰੀਰ ਤੇ ਜਨਮ ਦਾ ਜਾਂ ਸੱਟ ਦਾ ਜਾਂ ਜਲਣ ਆਦਿ ਦਾ ਚਿੰਨ੍ਹ, ਦਾਗ, ਧੱਬਾ ; ਕਲੰਕ ।

दागना—[ਦਾਗਨਾ] ਕ੍ਰਿ. ਜਲਾਉਣਾ, ਸਾੜਨਾ ; ਨਿਸ਼ਾਨ ਲਾਉਣਾ ; ਬੰਦੂਕ ਚਲਾਉਣੀ ।

दाग़ी—[ਦਾਗ਼ੀ] ਵਿ. ਕਲੰਕੀ ; ਜਿਸ ਉਤੇ ਦਾਗ ਲਗਿਆ ਹੋਇਆ ਹੋਵੇ ; ਚਰਿਤ੍ਰਹੀਨ ; ਸਜ਼ਾਯਾਫ਼ਤਾ ।

दाघ—[ਦਾਘ] ਪੁ. ਦਾਹ, ਜਲਨ ; ਤੇਜ਼ੀ, ਗਰਮੀ ।

दाज—[ਦਾਜ] ਪੁ. ਹਨੇਰੀ ਰਾਤ ; ਹਨੇਰਾ ।

+दाजन—[ਦਾਜਨ] ਇ. ਜਲਨ, ਸਾੜਾ ; ਪੀੜ ।

+दाजना—[ਦਾਜਨਾ] ਕ੍ਰਿ. ਜਲਾਉਣਾ, ਸਾੜਨਾ, ਫੂਕਣਾ ; ਜਲਣਾ, ਬਲਣਾ ; ਦੁਖੀ ਹੋਣਾ ; ਦੁਖ ਦੇਣਾ ; ਈਰਖਾ

+दाझन—[ਦਾਝਨ] ਇ. ਜਲਨ, ਸੜਨ ।

+दाझना—[ਦਾਝਨਾ] ਕ੍ਰਿ. ਜਲਾਉਣਾ, ਸਾੜਨਾ, ਫੂਕਣਾ ।

दाड़क—[ਦਾੜਕ] ਪੁ. ਜਾੜ੍ਹ ; ਦੰਦ ।

दाड़स—[ਦਾੜਸ] ਪੁ. ਇਕ ਤਰ੍ਹਾਂ ਦਾ ਸਪ ।

दाड़िब—[ਦਾੜਿਬ] ਪੁ. ਅਨਾਰ ।

दाड़िम—[ਦਾੜਿਮ] ਪੁ. ਅਨਾਰ ; ਇਲਾਇਚੀ ।

दाड़िमप्रिय—[ਦਾੜਿਮਪ੍ਰਿਯ] ਪੁ. ਤੋਤਾ ।

दाड़िमभक्षक—[ਦਾੜਿਮਭਕ੍ਸ਼ਕ] ਪੁ. ਤੋਤਾ ।

दाड़िमी—[ਦਾੜਿਮੀ] ਇ. ਅਨਾਰ ਦਾ ਰੁੱਖ ।

दाड़ी—[ਦਾੜੀ] ਇ. ਅਨਾਰ ਦਾ ਫਲ ।

दाड़ू—[ਦਾੜੂ] ਇ. ਰੁੱਖ ; ਜਾੜ੍ਹ ; ਭਿਅੰਕਰ ਸ਼ਬਦ, ਬੜ੍ਹਕ ।

दाढ़ना—[ਦਾੜ੍ਹਨਾ] ਕ੍ਰਿ. ਜਲਨਾ ; ਜਲਾਉਣਾ ; ਦੁੱਖੀ ਹੋਣਾ ; ਦੁੱਖੀ ਕਰਨਾ ।

दाढ़ा—[ਦਾੜ੍ਹਾ] ਇ. ਜਾੜ੍ਹ ; ਪ੍ਰਾਰਥਨਾ, ਬੇਨਤੀ ; ਇਕੱਠ ; ਜੰਗਲ ਦੀ ਅੱਗ ; ਲੰਮੀ ਦਾੜ੍ਹੀ ।

दाढ़िका—[ਦਾੜ੍ਹਿਕਾ] ਇ. ਦਾੜ੍ਹੀ ; ਦੰਦ ।

दाढ़ी—[ਦਾੜ੍ਹੀ] ਇ. ਦਾੜ੍ਹੀ, ਠੋਡੀ ।

दाढ़ीजार—[ਦਾੜ੍ਹੀਜਾਰ] ਪੁ. ਇਕ ਤਰ੍ਹਾਂ ਦੀ ਗਾਲ ; ਵਿ. ਉਹ ਜਿਸਦੀ ਦਾੜ੍ਹੀ ਜਲ ਗਈ ਹੋਵੇ ।

+दात—[ਦਾਤ] ਵਿ. ਸ਼ੁੱਧ, ਪਵਿੱਤਰ ; ਕੱਟਿਆ ਹੋਇਆ ; ਪੁ. ਦਾਨ ; ਦਾਤਾ ।

दातव्य—[ਦਾਤਵ੍ਯ] ਪੁ. ਦਾਨ, ਦਾਨ ਦੇਣ ਦਾ ਕੰਮ ; ਵਿ. ਦਾਨ ਦੇਣ ਯੋਗ ।

दाता—[ਦਾਤਾ] ਪੁ. ਦੇਣ ਵਾਲਾ, ਦਾਨੀ ।

दातार—[ਦਾਤਾਰ] ਪੁ. ਦੇਣ ਵਾਲਾ, ਦਾਨੀ ।

दातुन—[ਦਾਤੁਨ] ਇ. ਦਾਤਣ ।

दातून—[ਦਾਤੂਨ] ਇ. ਜਮਾਲਗੋਟੇ ਦੀ ਜੜ੍ਹ ; ਵੇਖੋ ਦਾਤੁਨ (दातुन) ।

दात्यूह—[ਦਾਤ੍ਯੂਹ] ਪੁ. ਬੰਬੀਹਾ, ਚਾਤ੍ਰਿਕ ; ਬੱਦਲ, ਮੇਘ ।

दात्र—[ਦਾਤ੍ਰ] ਪੁ. ਦਾਤੀ, ਦਾਤਰੀ ।

दात्री—[ਦਾਤ੍ਰੀ] ਇ. ਦਾਨੀ ਇਸਤ੍ਰੀ, ਸਖੀ ; ਦਾਤੀ ।

दाद—[ਦਾਦ] ਪੁ. ਦਾਨ ; ਇਨਸਾਫ, ਨਿਆਂ ; ਇ. ਚਮੜੀ ਦੀ ਇਕ ਰੋਗ, ਦੱਦ, ਧੱਦਰ ।

दादनी—[ਦਾਦਨੀ] ਇ. ਦਿਤੀ ਜਾਣ ਵਾਲੀ ਰਕਮ ; ਪੇਸ਼ਗੀ ਦਿਤੀ ਜਾਣ ਵਾਲੀ ਰਕਮ ।

दादरा—[ਦਾਦਰਾ] ਪੁ. ਇਕ ਤਰ੍ਹਾਂ ਦਾ ਗਾਨਾ ; ਇਕ ਤਾਲ ।

**दादा**—[ਦਾਦਾ] ਪੁ. ਪਿਉ ਦਾ ਪਿਉ : ਵੱਡਾ ਭਾਈ ; ਇਕ ਆਦਰ ਭਰਿਆ ਸ਼ਬਦ ।

**दादी**—[ਦਾਦੀ] ਇ. ਪਿਉ ਦੀ ਮਾਂ, ਦਾਦੀ : ਇ. ਫ਼ਰਿਆਦੀ ।

**दादुर**—[ਦਾਦੁਰ] ਪੁ. ਡੱਡੂ, ਮੇਂਡਕ ।

**दादू**—[ਦਾਦੂ] ਪੁ. ਦੱਦ, ਧੱਦਰ ; ਇਕ ਸੰਤ ।

**दादूपंथी**—[ਦਾਦੂਪੰਥੀ] ਵਿ. ਦਾਦੂ ਦੇ ਮੱਤ ਨੂੰ ਮੰਨਣ ਵਾਲਾ ।

+**दाध**—[ਦਾਧ] ਇ. ਦਾਹ, ਜਲਨ ; ਗਰਮੀ ।

+**दाधना**—[ਦਾਧਨਾ] ਕ੍ਰਿ. ਜਲਾਉਣਾ, ਸਾੜਨਾ ; ਗਰਮ ਕਰਨਾ ; ਦੁਖ ਦੇਣਾ ।

**दान**—[ਦਾਨ] ਪੁ. ਦਿੱਤੀ ਚੀਜ਼ ; ਦੇਣ ਦੀ ਕ੍ਰਿਆ ; ਧਾਰਮਿਕ ਦ੍ਰਿਸ਼ਟੀਕੋਣ ਤੋਂ ਜਾਂ ਰਹਿਮ ਕਰਕੇ ਕਿਸੇ ਨੂੰ ਕੋਈ ਵਸਤੂ ਦੇਣ ਦੀ ਕ੍ਰਿਆ ; ਹਾਥੀ ਦਾ ਮਦ ; ਰਾਜਨੀਤੀ ਦੇ ਚਾਰ ਭੇਦਾਂ ਵਿਚੋਂ ਇਕ ; ਪਵਿਤਰਤਾ ।

**दानक**—[ਦਾਨਕ] ਪੁ. ਭੈੜਾ ਦਾਨ, ਖੋਟਾ ਦਾਨ ।

**दानकाम**—[ਦਾਨਕਾਮ] ਵਿ. ਦੇਣ ਵਾਲਾ, ਦਾਨੀ ।

**दानपात्र**—[ਦਾਨਪਾਤ੍ਰ] ਪੁ. ਦਾਨ ਲੈਣ ਦੇ ਯੋਗ ਥੈਲਾ, ਦਾਨ ਦਾ ਅਧਿਕਾਰੀ ।

**दानफल**—[ਦਾਨਫਲ] ਪੁ. ਦਾਨ ਦੇਣ ਦਾ ਫਲ ।

**दानलीला**—[ਦਾਨਲੀਲਾ] ਇ. ਸ੍ਰੀ ਕ੍ਰਿਸ਼ਨ ਜੀ ਦੀ ਇਕ ਲੀਲਾ ਜਿਸ ਵਿਚ ਉਹਨਾਂ ਨੇ ਗੁਆਲਣਾਂ ਤੋਂ ਗੋਰਸ (ਦੁੱਧ) ਵੇਚਣ ਦਾ ਕਰ ਲਿਆ ਸੀ ।

**दानव**—[ਦਾਨਵ] ਪੁ. ਦਨੂ ਦੀ ਸੰਤਾਨ, ਰਾਖਸ਼, ਦੈਂਤ ।

**दानवगुरु**—[ਦਾਨਵਗੁਰੁ] ਪੁ. ਦੈਂਤਾਂ ਦਾ ਗੁਰੂ, ਸ਼ੁਕ੍ਰਾਚਾਰਜ ।

**दानवज्र**—[ਦਾਨਵਜ੍ਰ] ਪੁ. ਇਕ ਤਰ੍ਹਾਂ ਦਾ ਘੋੜਾ ।

**दानवप्रिया**—[ਦਾਨਵਪ੍ਰਿਯਾ] ਇ. ਪਾਨ ਦੀ ਵੇਲ ।

**दानवारि**—[ਦਾਨਵਾਰਿ] ਪੁ. ਵਿਸ਼ਨੂੰ ; ਦੇਵਤਾ ; ਹਾਥੀ ਦਾ ਮਦ ; ਇੰਦਰ ।

**दानवी**—[ਦਾਨਵੀ] ਇ. ਦੈਂਤਣੀ, ਰਾਖਸ਼ਣੀ ; ਵਿ. ਦੈਂਤ ਸਬੰਧੀ ; ਦੈਂਤਾਂ ਦੇ ਅਨੁਕੂਲ ।

**दानवीर**—[ਦਾਨਵੀਰ] ਪੁ. ਬਹੁਤ ਦਾਨ ਦੇਣ ਵਾਲਾ ਵਿਅਕਤੀ ਅਤਿਅੰਤ ਦਾਨੀ ।

**दानवेंद्र (दानवेन्द्र)**—[ਦਾਨਵੇਂਦ੍ਰ] ਪੁ. ਰਾਜਾ ਬਲੀ ।

**दानशील**—[ਦਾਨਸ਼ੀਲ] ਵਿ. ਦਾਤਾ, ਦਾਨੀ, ਦਾਨ ਕਰਨ ਵਾਲਾ ।

**दानशीलता**—[ਦਾਨਸ਼ੀਲਤਾ] ਇ. ਉਦਾਰਤਾ, ਸਖੀਪਣਾ ।

**दानशूर**—[ਦਾਨਸ਼ੂਰ] ਪੁ. ਦਾਨਵੀਰ ।

**दानशौंड (दानशौण्ड)**—[ਦਾਨਸ਼ੌਂਡ] ਵਿ. ਅੜੀ ਦਾਨੀ ।

**दानसागर**—[ਦਾਨਸਾਗਰ] ਪੁ. ਇਕ ਤਰ੍ਹਾਂ ਦਾ ਮਹਾਂਦਾਨ, ਸਰਬੰਸ ਦਾਨ ।

**दाना**—[ਦਾਨਾ] ਪੁ. ਅੰਨ ਦਾ ਦਾਣਾ ; ਮਣਕਾ ; ਬੀਜ ; ਦਾਣਾ ; ਵਿ. ਅਕਲਮੰਦ, ਬੁਧੀਮਾਨ, ਸਿਆਣਾ ।

**दानाई**—[ਦਾਨਾਈ] ਇ. ਸਿਆਣਪ, ਅਕਲਮੰਦੀ ।

**दानाकेश**—[ਦਾਨਾਕੇਸ਼] ਪੁ. ਇਕ ਤਰ੍ਹਾਂ ਦਾ ਚੰਗੀ ਬਣਾਉਣ ਦਾ ਜ਼ਰਦੋਜ਼ੀ ਕਪੜਾ ।

**दानापानी**—[ਦਾਨਾਪਾਨੀ] ਪੁ. ਅੰਨ-ਜਲ, ਖਾਣ-ਪੀਣ, ਦਾਣਾ-ਪਾਣੀ, ਨਿਰਵਾਹ ।

**दानिनी**—[ਦਾਨਿਨੀ] ਇ. ਦਾਨ ਦੇਣ ਵਾਲੀ ਇਸਤ੍ਰੀ ।

**दानी**—[ਦਾਨੀ] ਵਿ. ਸਖੀ, ਉਦਾਰ, ਦਾਤਾ ; ਪੁ. ਨੈਪਾਲ ਦੀ ਇਕ ਜਾਤੀ ; ਦਾਨ ਕਰਨ ਵਾਲਾ ਵਿਅਕਤੀ ; ਕਰ ਦੀ ਉਗਰਾਹੀ ਕਰਨ ਵਾਲਾ ਵਿਅਕਤੀ ।

**दानीय**—[ਦਾਨੀਯ] ਵਿ. ਦਾਨ ਕਰਨ ਯੋਗ ।

**दानु**—[ਦਾਨੁ] ਪੁ. ਦਾਤਾ ; ਹਵਾ ; ਰਾਖਸ਼ ; ਦੇਣ ਯੋਗ ਧਨ; ਬੱਦਲ ; ਸੰਤੁਸ਼ਟੀ ।

**दानुद**—[ਦਾਨੁਦ] ਵਿ. ਧਨ ਦੇਣ ਵਾਲਾ ।

**दानेदार**—[ਦਾਨੇਦਾਰ] ਵਿ. ਜਿਸ ਵਿੱਚ ਦਾਣੇ ਜਾਂ ਰਵੇ ਹੋਣ, ਦਾਣੇਦਾਰ ।

+**दानो**—[ਦਾਨੋ] ਪੁ. ਵੇਖੋ ਦਾਨਵ (दानव) ।

**दाप**—[ਦਾਪ] ਪੁ. ਹੰਕਾਰ, ਘਮੰਡ, ਆਕੜ ; ਜ਼ੋਰ ; ਰੋਹਬ-ਦਾਬ ; ਉਮੰਗ, ਉਤਸ਼ਾਹ ; ਜਲਣ ; ਗੁੱਸਾ ; ਦੁਖ ।

**दापक**—[ਦਾਪਕ] ਵਿ. ਦਬਾਉਣ ਵਾਲਾ ; ਦੂਰ ਕਰਨ ਵਾਲਾ ; ਮਿਟਾਉਣ ਵਾਲਾ, ਨਾਸ਼ ਕਰਨ ਵਾਲਾ ।

**दापन**—[ਦਾਪਨ] ਪੁ. ਦੇਣ ਲਈ ਪ੍ਰੇਰਤ ਕਰਨ ਦਾ ਭਾਵ ।

+**दापना**—[ਦਾਪਨਾ] ਕ੍ਰਿ. ਦਬਾਉਣਾ ; ਵਰਜਣਾ ।

**दापनीय**—[ਦਾਪਨੀਯ] ਵਿ. ਦੰਡ ਦੇਣ ਯੋਗ ; ਦਬਾਉਣ ਯੋਗ ।

**दापित**—[ਦਾਪਿਤ] ਵਿ. ਜੋ ਦੇਣ ਲਈ ਮਜਬੂਰ ਕੀਤਾ ਗਿਆ ਹੋਵੇ ; ਜਿਸਨੂੰ ਦੰਡ ਲਾਇਆ ਗਿਆ ਹੋਵੇ, ਧਨ ਆਦਿ ਦੇ ਕੇ ਵਸ ਵਿਚ ਕੀਤਾ ਹੋਇਆ ।

**दाब**—[ਦਾਬ] ਇ. ਦਬਾਉਣ ਦਾ ਕੰਮ ; ਭਾਰ ਪਾਉਣ ਦਾ ਕੰਮ ; ਹੰਕਾਰ ; ਬੋਝ ; ਹਕੂਮਤ, ਦਾਬਾ ।

**दाबदार**—[ਦਾਬਦਾਰ] ਵਿ. ਪਰਤਾਪੀ, ਰੋਹਬਦਾਰ ।

**दाबना**—[ਦਾਬਨਾ] ਕ੍ਰਿ. ਵੇਖੋ ਦਬਾਨਾ (दबाना) ।

**दाबी**—[ਦਾਬੀ] ਇ. ਕੱਟੀ ਹੋਈ ਫਸਲ ਦੇ ਬੰਨ੍ਹੇ ਹੋਏ ਪੂਲੇ ।

**दाभ**—[ਦਾਭ] ਇ. ਦੱਭ, ਕੁਸ਼ਾ ।

+**दाभी**—[ਦਾਭੀ] ਵਿ. ਹਾਨੀ ਪੁਚਾਉਣ ਵਾਲਾ ।

**दाम**—[ਦਾਮ] ਪੁ. ਰੱਸੀ ; ਮਾਲਾ ; ਲੋਕ ; ਮੁੱਲ, ਕੀਮਤ ; ਧਨ, ਸਿੱਕਾ ; ਦਮੜੀ ਦਾ ਤੀਜਾ ਹਿੱਸਾ ; ਵਿ. ਦਾਤਾ ।

**दामक**—[ਦਾਮਕ] ਪੁ. ਬਾਗ-ਡੋਰ, ਰਾਸ, ਲਗਾਮ ; ਗੱਡੀ ਦੇ ਜੂਲੇ ਦੀ ਰੱਸੀ ।

**दामग्रंथि (दामग्रन्थि)**—[ਦਾਮਗ੍ਰੰਥਿ] ਪੁ. ਵਿਰਾਟ ਦੇ ਰਾਜਾ ਦੇ ਸੈਨਾਪਤੀ ਦਾ ਨਾਂ ।

**दामन**—[ਦਾਮਨ] ਪੁ. ਗਲੇ ਵਿਚ ਪਹਿਨੇ ਹੋਏ ਕਪੜੇ ਦਾ ਕਮਰ ਤੋਂ ਹੇਠਾਂ ਦਾ ਭਾਗ ; ਪਹਾੜ ਦੇ ਨੀਚੇ ਦੀ ਜ਼ਮੀਨ ।

**दामनगीर**—[ਦਾਮਨਗੀਰ] ਵਿ. ਪੱਲਾ ਫੜਨ ਵਾਲਾ ; ਦਾਵੇਦਾਰ ; ਮਦਦ ਚਾਹੁਣ ਵਾਲਾ ।

**दामनी**—[ਦਾਮਨੀ] ਇ. ਰੱਸੀ, ਡੋਰੀ, ਲੱਜ ।

+**दामरि**—[ਦਾਮਰਿ] ਇ. ਰੱਸੀ, ਦੌਣੀ ।

**दामाद**—[ਦਾਮਾਦ] ਪੁ. ਜੁਆਈ, ਧੀ ਦਾ ਪਤੀ ।

**दामासाह**—[ਦਾਮਾਸਾਹ] ਪੁ. ਉਹ ਦਿਵਾਲੀਆ ਜਿਸ ਦੀ ਜਾਇਦਾਦ ਲਹਿਣੇਦਾਰਾਂ ਨੂੰ ਵੰਡੀ ਜਾਵੇ ।

**दामासाही**—[ਦਾਮਾਸਾਹੀ] ਇ. ਲਹਿਣੇਦਾਰਾਂ ਵਿਚ ਵੰਡੀ ਜਾਣ ਵਾਲੀ ਜਾਇਦਾਦ ।

**दामिनी**—[ਦਾਮਿਨੀ] ਇ. ਬਿਜਲੀ, ਤੀਵੀਆਂ ਦਾ ਇਕ ਗਹਿਣਾ ।

**दामी**—[ਦਾਮੀ] ਇ. ਕਰ, ਟੈਕਸ ; ਵਿ. ਕੀਮਤੀ ।

**दामोद**—[ਦਾਮੋਦ] ਪੁ. ਅਥਰਵ ਵੇਦ ਦੀ ਇਕ ਸ਼ਾਖਾ ।

**दामोदर**—[ਦਾਮੋਦਰ] ਪੁ. ਵਿਸ਼ਨੂੰ ; ਸ੍ਰੀ ਕ੍ਰਿਸ਼ਨ ; ਬੰਗਾਲ ਦੀ ਇਕ ਮਸ਼ਹੂਰ ਨਦੀ ।

**दाय**—[ਦਾਯ] ਪੁ. ਦੇਣ ਲਾਇਕ ਧਨ ; ਦਾਦੇ ਲਾਹੀ ; ਦਾਨ ; ਦਹੇਜ ।

**दायक**—[ਦਾਯਕ] ਵਿ. ਦੇਣ ਵਾਲਾ, ਦਾਤਾ, ਬਾਨੀ ; ਪੁ. ਉੱਤਰਾਧਿਕਾਰੀ ।

**दायज**—[ਦਾਯਜ] ਪੁ. ਦਾਜ, ਦਾਤ ।

**दायजा**—[ਦਾਯਜਾ] ਪੁ. ਵੇਖੋ ਦਾਯਜ (**दायज**) ।

**दायबंधु**—[ਦਾਯਬੰਧੁ] ਪੁ. ਭਾਈ, ਭਰਾ ।

**दायभाग**—[ਦਾਯਭਾਗ] ਪੁ. ਦਾਦੇ-ਲਾਹੀ ਜਾਇਦਾਦ ਦਾ ਬਟਵਾਰਾ ।

**दायम**—[ਦਾਯਮ] ਕ੍ਰਿ. ਵਿ. ਹਮੇਸ਼ਾ, ਸਦੀਵੀ, ਦਾਇਮ ।

**दायमी**—[ਦਾਯਮੀ] ਵਿ. ਸਦੀਵੀ, ਦਾਇਮੀ ।

**दायरा**—[ਦਾਯਰਾ] ਪੁ. ਗੋਲ ਘੇਰਾ, ਮੰਡਲ, ਦਾਇਰਾ ।

**दायाँ**—[ਦਾਯਾਂ] ਵਿ. ਸੱਜਾ ।

**दायागत**—[ਦਾਯਾਗਤ] ਵਿ. ਦਾਦੇ ਲਾਹੀ ਦਾ ਹਿਸਾ ।

**दायाद**—[ਦਾਯਾਦ] ਪੁ. ਪੁਸ਼ਤੈਨੀ ਜਾਇਦਾਦ ਦਾ ਅਧਿਕਾਰੀ ।

**दायादी**—[ਦਾਯਾਦੀ] ਇ. ਧੀ, ਬੇਟੀ ; ਦਾਦੇ ਲਾਹੀ ਹਿੱਸ ਦੀ ਅਧਿਕਾਰਣੀ ।

**दायित**—[ਦਾਯਿਤ] ਵਿ. ਦਿੱਤਾ ਹੋਇਆ ।

**दायित्व**—[ਦਾਯਿਤ੍ਵ] ਪੁ. ਜ਼ਿੰਮੇਵਾਰੀ, ਫਰਜ਼ ।

**दायिनी**—[ਦਾਯਿਨੀ] ਵਿ. ਦੇਣ ਵਾਲੀ ।

**दायी**—[ਦਾਯੀ] ਵਿ. ਦਾਤਾ ਸਖੀ, ਦੇਣ ਵਾਲਾ ; ਜਿਸ ਤੇ ਕੋਈ ਜ਼ਿੰਮੇਵਾਰੀ ਹੋਵੇ ।

**दायें**—[ਦਾਯੇਂ] ਕ੍ਰਿ. ਵਿ. ਸੱਜੇ ਪਾਸੇ, ਦਹਿਣੇ ।

**दार**—[ਦਾਰ] ਪੁ. ਪਤਨੀ ; ਇਸਤ੍ਰੀ ।

**दारक**—[ਦਾਰਕ] ਪੁ. ਮੁੰਡਾ ; ਪੁੱਤਰ ; ਵਿ. ਪਾੜਨ ਵਾਲਾ ।

**दारकर्म**—[ਦਾਰਕਰ੍ਮ] ਪੁ. ਵਿਆਹ-ਸ਼ਾਦੀ ।

**दारकाचार्य**—[ਦਾਰਕਾਚਾਰ੍ਯ] ਪੁ. ਬੁੱਧ ਦਾ ਗੁਰੂ ।

**दारक्रिया**—[ਦਾਰਕ੍ਰਿਯਾ] ਵਿ. ਵੇਖੋ ਦਾਰਕਰ੍ਮ (**दारकर्म**) ।

**दारग्रहण**—[ਦਾਰਗ੍ਰਹਣ] ਪੁ. ਵਿਆਹ-ਸ਼ਾਦੀ ।

**दारचीनी**—[ਦਾਰਚੀਨੀ] ਇ. ਦਾਲਚੀਨੀ ।

**दारण**—[ਦਾਰਣ] ਪੁ. ਨਿਰਮਲੀ ਦਾ ਬੂਟਾ ; ਚੀਰਨ ਫਾੜਨ ਦਾ ਸੰਦ ; ਚੀਰਨ ਦਾ ਕੰਮ ; ਵਿ. ਚੀਰਨ ਵਾਲਾ ।

**दारणी**—[ਦਾਰਣੀ] ਇ. ਦੁਰਗਾ ।

**दारद**—[ਦਾਰਦ] ਪੁ. ਪਾਰਾ ; ਸਮੁੰਦਰ ; ਇਕ ਤਰ੍ਹਾਂ ਦੀ ਜ਼ਹਿਰ, ਇਕ ਲਾਲ ਰੰਗ ਦਾ ਖਣਿਜ ਪਦਾਰਥ ।

**दारमदार**—[ਦਾਰਮਦਾਰ] ਪੁ. ਆਸਰਾ, ਠਹਿਰਾਉ, ਕੰਮ ਦੀ ਜ਼ਿੰਮੇਵਾਰੀ, ਦਾਰੋਮਦਾਰ ।

**दारव**—[ਦਾਰਵ] ਵਿ. ਕਾਠ ਦਾ ਬਣਿਆ ਹੋਇਆ ।

**दारा**—[ਦਾਰਾ] ਇ. ਪਤਨੀ ; ਇਸਤ੍ਰੀ ।

**दाराई**—[ਦਾਰਾਈ] ਇਕ ਤਰ੍ਹਾਂ ਦਾ ਲਾਲ ਰੇਸ਼ਮੀ ਕਪੜਾ ; ਹਕੂਮਤ ।

**दाराधिगमन**—[ਦਾਰਾਧਿਗਮਨ] ਪੁ. ਵਿਆਹ-ਸ਼ਾਦੀ ।

**दाराधीन**—[ਦਾਰਾਧੀਨ] ਵਿ. ਜ਼ੋਰੂ ਦਾ ਗੁਲਾਮ ।

**दारि**—[ਦਾਰਿ] ਵਿ. ਪਾੜਨ ਵਾਲਾ, ਫਾੜਨ ਵਾਲਾ ; ਇ. ਦਾਲ ।

**दारिउँ**—[ਦਾਰਿਉਂ] ਪੁ. ਦਾੜੂ ; ਅਨਾਰ ।

**दारिका**—[ਦਾਰਿਕਾ] ਇ. ਧੀ, ਬੇਟੀ, ਕੰਨਿਆ, ਕੁੜੀ ।

**दारित**—[ਦਾਰਿਤ] ਵਿ. ਚੀਰਿਆ ਹੋਇਆ, ਫਾੜਿਆ ਹੋਇਆ ।

+**दारिद**—[ਦਾਰਿਦ] ਪੁ. ਵੇਖੋ ਦਾਰਿਦ੍ਰਯ (**दारिद्रय**) ।

**दारिद्रय**—[ਦਾਰਿਦ੍ਰਯ] ਪੁ. ਦਰਿੱਦਰਤਾ, ਨਿਰਧਨਤਾ, ਗ਼ਰੀਬੀ ।

**दारिम**—[ਦਾਰਿਮ] ਪੁ. ਵੇਖੋ ਦਾੜਿਮ (दाड़िम) ।

**दारी**—[ਦਾਰੀ] ਇ. ਵਿਆਹੀ ; ਲੜਾਈ ਵਿੱਚ ਜਿੱਤੀ ਹੋਈ ਦਾਸੀ ।

**दारु**—[ਦਾਰੁ] ਪੁ. ਕਾਠ, ਲੱਕੜੀ ; ਪਿੱਤਲ ; ਤਰਖਾਨ ; ਚੀਰ ਫਾੜ ਕਰਨ ਵਾਲਾ ਬੰਦਾ ; ਦੇਵਦਾਰ, ਦਿਆਰ ; ਵਿ ਦਾਨ ਦੇਣ ਵਾਲਾ ; ਖਸਤਾ ।

**दारुक**—[ਦਾਰੁਕ] ਪੁ. ਕਾਠ ਦਾ ਪੁਤਲਾ ; ਦੇਵਦਾਰ ; ਕ੍ਰਿਸ਼ਨ ਜੀ ਦਾ ਰਥਵਾਹੀ ।

**दारुकदली**—[ਦਾਰੁਕਦਲੀ] ਇ. ਜੰਗਲੀ ਕੇਲਾ ।

**दारुका**—[ਦਾਰੁਕਾ] ਇ. ਕਾਠ ਦੀ ਪੁਤਲੀ ।

**[illegible]**—[ਦਾਰੁਗੰਧ] ਇ. ਚਰੇਲਾ ।

**दारुचीनी**—[ਦਾਰੁਚੀਨੀ] ਇ. ਵੇਖੋ ਦਾਰਚੀਨੀ (दारचीनी) ।

**दारुज**—[ਦਾਰੁਜ] ਪੁ. ਇਕ ਤਰ੍ਹਾਂ ਦਾ ਢੋਲ ; ਵਿ. ਲਕੜੀ ਦਾ ਬਣਿਆ ਹੋਇਆ ।

**दारुण**—[ਦਾਰੁਣ] ਵਿ. ਭਿਅੰਕਰ ; ਕਠਿਨ; ਔਖਾ ; ਕਠੋਰ ; ਨਿਰਦਈ ; ਪੁ. ਇਕ ਰੁੱਖ ; ਭਿਆਨਕ ਰਸ ; ਇਕ ਨਛੱਤਰ ; ਵਿਸ਼ਨੂੰ ; ਸ਼ਿਵ ; ਇਕ ਨਰਕ ; ਰਾਖਸ਼ ।

**दारुणारि**—[ਦਾਰੁਣਾਰਿ] ਪੁ. ਵਿਸ਼ਨੂੰ ।

**दारुण्य**—[ਦਾਰੁਣ੍ਯ] ਪੁ. ਕਠੋਰਤਾਈ, ਸਖਤੀ ; ਤੇਜ਼ੀ ।

**दारुनटी**—[ਦਾਰੁਨਟੀ] ਇ. ਕਠਪੁਤਲੀ ।

**दारुनिशा**—[ਦਾਰੁਨਿਸ਼ਾ] ਇ. ਦਾਰੂ ਹਲਦੀ ।

**दारुपात्र**—[ਦਾਰੁਪਾਤ੍ਰ] ਪੁ. ਕਾਠ ਦਾ ਭਾਂਡਾ ।

**दारुपीता**—[ਦਾਰੁਪੀਤਾ] ਇ. ਦਾਰੂਹਲਦੀ ।

**दारुपुत्रिका**—[ਦਾਰੁਪੁਤ੍ਰਿਕਾ] ਇ. ਕਠਪੁਤਲੀ ।

**दारुफल**—[ਦਾਰੁਫਲ] ਪੁ. ਪਿਸਤਾ ।

**दा[illegible]**—[ਦਾਰੁਬ੍ਰਹਮ] ਪੁ. ਜਗਨ ਨਾਥ ਜੀ ।

**दारुमय**—[ਦਾਰੁਮਯ] ਵਿ. ਲੱਕੜੀ ਦਾ ਬਣਿਆ ਹੋਇਆ ।

**दारुवह**—[ਦਾਰੁਵਹ] ਪੁ. ਲਕੜਹਾਰਾ ; ਵਿ. ਲਕੜੀਆਂ ਢੋਣ ਵਾਲਾ ।

**दारुसार**—[ਦਾਰੁਸਾਰ] ਪੁ. ਚੰਦਨ ।

**दारुसिता**—[ਦਾਰੁਸਿਤਾ] ਇ. ਦਾਲਚੀਨੀ ।

**दारुहल्दी**—[ਦਾਰੁਹਲ੍ਦੀ] ਇ. ਇਕ ਪ੍ਰਸਿੱਧ ਬੂਟੀ ।

**दारुहस्तक**—[ਦਾਰੁਹਸ੍ਤਕ] ਪੁ. ਕਾਠ ਦਾ ਬਣਿਆ ਹੱਥ, ਕੜਛੀ ।

**दारू**—[ਦਾਰੂ] ਇ. ਦਵਾਈ ; ਸ਼ਰਾਬ ; ਬਰੂਦ ।

**दारो**—[ਦਾਰੋ] ਪੁ. ਅਨਾਰ ਦਾ ਦਾਣਾ ।

**दार्दुर**—[ਦਾਰ੍ਦੁਰ] ਪੁ. ਇਕ ਤਰ੍ਹਾਂ ਦਾ ਸ਼ੰਖ ।

**दार्दुरिक**—[ਦਾਰ੍ਦੁਰਿਕ] ਪੁ. ਘੁਮਿਆਰ ।

**दार्यों**—[ਦਾਰ੍ਯੋਂ] ਪੁ. ਦਾੜੂ, ਅਨਾਰ ।

**दार्वंड (दार्वण्ड)**—[ਦਾਰ੍ਵੰਡ] ਪੁ. ਮੋਰ ਜਿਸਦਾ ਅੰਡਾ ਕਾਠ ਜਿਹਾ ਸਖਤ ਹੁੰਦਾ ਹੈ ।

**दार्व**—[ਦਾਰ੍ਵ] ਵਿ. ਕਾਠ ਸਬੰਧੀ ; ਕਾਠ ਤੋਂ ਬਣਿਆ ਹੋਇਆ ।

**दार्वट**—[ਦਾਰ੍ਵਟ] ਪੁ. ਸਲਾਹ ਕਰਨ ਦਾ ਗੁਪਤ ਸਥਾਨ ।

**दार्वाघाट**—[ਦਾਰ੍ਵਾਘਾਟ] ਪੁ. ਚੱਕੀਰਾਹਾ, ਕਠਫੋੜਾ ।

**दार्वी**—[ਦਾਰ੍ਵੀ] ਇ. ਦਾਰੂਹਲਦੀ ; ਬਣ ਗੋਭੀ ; ਦੇਵਦਾਰ ।

**दार्शनिक**—[ਦਾਰ੍ਸ਼ਨਿਕ] ਵਿ. ਫਿਲਾਸਫਰ, ਦਰਸ਼ਨ ਸ਼ਾਸਤਰ ਦਾ ਜਾਣੂ ।

**दार्ष्टांत**—[ਦਾਰ੍ਸ਼ਟਾਂਤ] ਵਿ. ਜੋ ਉਦਾਹਰਣ ਦੇ ਕੇ ਸਮਝਾਇਆ ਜਾਵੇ ।

**दाल**—[ਦਾਲ] ਇ. ਦਾਲ ।

**दालव**—[ਦਾਲਵ] ਪੁ. ਇਕ ਸਥਾਵਰ ਵਿਸ਼ ।

**दालचीनी**—[ਦਾਲਚੀਨੀ] ਇ. ਵੇਖੋ ਦਾਰਚੀਨੀ (दार-चीनी) ।

**दालान**—[ਦਾਲਾਨ] ਪੁ. ਬਰਾਮਦਾ, ਬਰਾਂਡਾ, ਦਲਾਨ ।

**दालि**—[ਦਾਲਿ] ਇ. ਦਾੜੂ, ਅਨਾਰ ; ਦਾਲ ; ਦੇਵਦਾਲੀ ਨਾਂ ਦੀ ਵੇਲ ।

**दाल्मि**—[ਦਾਲ੍ਮਿ] ਪੁ. ਇੰਦਰ ਦੇਵਤਾ ।

**दावँ**—[ਦਾਵੈਂ] ਪੁ. ਕੰਮ ਕੱਢਣ ਦਾ ਤਰੀਕਾ, ਜੁਗਤੀ, ਚਾਲ ; ਛਲ ; ਮੌਕਾ ; ਖੇਲ੍ਹਣ ਦੀ ਵਾਰੀ ; ਕੋਈ ਤਰਕੀਬ ; ਵਾਰੀ ।

**दाव**—[ਦਾਵ] ਪੁ. ਬਨ, ਜੰਗਲ ; ਤਾਪ, ਜਲਨ ; ਬਨ ਦੀ ਅੱਗ ।

**दावत**—[ਦਾਵਤ] ਇ. ਪ੍ਰੀਤੀ-ਭੋਜਨ ਲਈ ਬੁਲਾਵਾ ; ਕੋਈ ਕੰਮ ਕਰਨ ਦਾ ਬੁਲਾਵਾ ।

**दावन**—[ਦਾਵਨ] ਪੁ. ਨਾਸ਼ ; ਦਾਤੀ ; ਪੱਲਾ ; ਦਬਾਉਣ ਦੀ ਕ੍ਰਿਆ ; ਵਿ. ਨਾਸ਼ ਕਰਨ ਵਾਲਾ ।

**दावना**—[ਦਾਵਨਾ] ਕ੍ਰਿ. ਦਬਾਉਣਾ ; ਨਸ਼ਟ ਕਰਨਾ ; ਮਿਟਾ ਦੇਣਾ ।

**दावनी**—[ਦਾਵਨੀ] ਇ. ਸਿਰ ਦਾ ਇਕ ਗਹਿਣਾ, ਦੌਣੀ ।

**दावरी**—[ਦਾਵਰੀ] ਇ. ਰੱਸੀ, ਡੋਰੀ, ਦੋਰੀ ।

**दावा**—[ਦਾਵਾ] ਇ. ਬਣ ਵਿਚ ਬਾਂਸ ਦੀ ਰਗੜ ਤੋਂ ਪੈਦਾ ਹੋਈ ਅੱਗ ।

**दावागीर**—[ਦਾਵਾਗੀਰ] ਪੁ. ਹੱਕ ਜਤਲਾਉਣ ਵਾਲਾ ।

**दावाग्नि**—[ਦਾਵਾਗ੍ਨਿ] ਇ. ਜੰਗਲ ਦੀ ਅੱਗ, ਬਣ ਵਿਚ ਲਗਣ ਵਾਲੀ ਅੱਗ ; ਪੁ. ਮੁਕੱਦਮਾ, ਹੱਕ, ਜ਼ੋਰ, ਦਾਵਾ ।

**दावात**—[ਦਾਵਾਤ] ਇ. ਦੁਆਤ ।

**दावादार**—[ਦਾਵਾਦਾਰ] ਵਿ. ਦਾਹਵਾ ਕਰਨ ਵਾਲਾ, ਆਪਣਾ ਹੱਕ ਜਮਾਉਣਾ ।

**दावानल**—[ਦਾਵਾਨਲ] ਜੰਗਲ ਦੀ ਅੱਗ ।

**दाविनी**—[ਦਾਵਿਨੀ] ਇ. ਵੇਖੋ ਦਾਵਨੀ (दावनी) ।

**दाश**—[ਦਾਸ਼] ਪੁ. ਮਲਾਹ ; ਨੌਕਰ ।

**दाशग्राम**—[ਦਾਸ਼ਗ੍ਰਾਮ] ਪੁ. ਮੱਲਾਹਾਂ ਦੀ ਬਸਤੀ ।

**दाशनंदिनी (दाशनन्दिनी)**—[ਦਾਸ਼ਨੰਦਿਨੀ] ਇ. ਸੱਤਵਤੀ, ਵਿਆਸ ਜੀ ਦੀ ਮਾਤਾ ।

**दाशपुर**—[ਦਾਸ਼ਪੁਰ] ਇ. ਮੱਲਾਹਾਂ ਦੀ ਬਸਤੀ ।

**दाशरथ**—[ਦਾਸ਼ਰਥ] ਵਿ. ਦਸ਼ਰਥ ਸਬੰਧੀ ; ਦਸ਼ਰਥ ਦਾ ; ਦਸ਼ਰਥ ਦੇ ਪੁੱਤਰ ਸ੍ਰੀ ਰਾਮ ਚੰਦਰ ਜੀ ।

**दाशरथि**—[ਦਾਸ਼ਰਥਿ] ਪੁ. ਦਸ਼ਰਥ ਦੇ ਪੁੱਤਰ, ਸ੍ਰੀ ਰਾਮ ਚੰਦਰ ਆਦਿ ।

+**दाशु**—[ਦਾਸ਼ੁ] ਵਿ. ਦਾਤਾ, ਦੇਣ ਵਾਲਾ ।

**दाशेय**—[ਦਾਸ਼ੇਯ] ਪੁ. ਮੱਲਾਹ ਜਾਤੀ ਦੀ ਇਸਤ੍ਰੀ ਤੋਂ ਉਤਪੰਨ ਸੰਤਾਨ ।

**दाशेरक**—[ਦਾਸ਼ੇਰਕ] ਪੁ. ਮਾਰਵਾੜੀ ਰਾਜਾ ; ਮਾਰਵਾੜ ; ਮਾਰਵਾੜ ਦਾ ਨਿਵਾਸੀ ।

**दाश्व**—[ਦਾਸ਼੍ਵ] ਵਿ. ਦੇਣ ਵਾਲਾ, ਦਾਤਾ ।

**दास**—[ਦਾਸ] ਸ਼ੂਦਰ ; ਗੁਲਾਮ ; ਨੌਕਰ, ਸੇਵਾਦਾਰ ।

**दासता**—[ਦਾਸਤਾ] ਇ. ਸੇਵਾ, ਗੁਲਾਮੀ, ਅਧੀਨਗੀ ।

**दासिका**—[ਦਾਸਿਕ] ਇ. ਸੇਵਕ ਦੀ ਪਤਨੀ ; ਟਹਿਲਣ, ਗੋਲੀ, ਲੌਂਡੀ ; ਮਲਾਹਨ ; ਕਾਕਜੰਘਾ ਬੂਟੀ ।

**दासी**—[ਦਾਸੀ] ਇ. ਦਾਸੀ, ਗੋਲੀ, ਟਹਿਲਣ ; ਮਲਾਹਨ ; ਕਾਕਜੰਘਾ ਬੂਟੀ ।

**दासेय**—[ਦਾਸੇਯ] ਪੁ. ਦਾਸੀ ਦਾ ਪੁੱਤਰ ; ਦਾਸ, ਮਲਾਹ ।

**दासेयी**—[ਦਾਸੇਯੀ] ਵਿਆਸ ਜੀ ਦੀ ਮਾਤਾ ; ਵਿ. ਦਾਸੀ ਤੋਂ ਪੈਦਾ ਹੋਇਆ ।

**दासेर**—[ਦਾਸੇਰ] ਪੁ. ਦਾਸੀ-ਪੁੱਤਰ ; ਊਠ ; ਮੱਲਾਹ ; ਸ਼ੂਦਰ ।

**दासेरक**—[ਦਾਸੇਰਕ] ਪੁ ਵੇਖੋ ਦਾਸੇਰ (दासेर) ।

**दास्तान्**—[ਦਾਸਤ਼ਾਨ੍] ਇ. ਕਹਾਣੀ ; ਬਿਆਨ ; ਬਿਰਤਾਂਤ ।

**दास्र**—[ਦਾਸ੍ਰ] ਪੁ. ਅਸ਼ਵਨੀ ਨਛੱਤਰ ।

**दाह**—[ਦਾਹ] ਪੁ. ਭਸਮ ਕਰਨ ਜਾਂ ਚਲਾਉਣ ਤੋਂ ਭਾਵ ; ਜਲਣ ਦਾ ਰੋਗ ; ਮੁਰਦਾ ਜਲਾਉਣ ਤੋਂ ਭਾਵ ; ਈਰਖਾ ; ਬਹੁਤ ਜਿਆਦਾ ਦੁਖ ।

**दाहक**—[ਦਾਹਕ] ਵਿ. ਜਲਾਉਣ ਵਾਲਾ, ਸਾੜਨ ਵਾਲਾ ; ਪੁ. ਅੱਗ ; ਚੀਤਾ ; ਲਾਲ ਚੀਤਾ ।

**दाहकर्म**—[ਦਾਹਕਰ੍ਮ] ਪੁ. ਮੁਰਦਾ ਫੂਕਣ ਦਾ ਕੰਮ ।

**दाहज्वर**—[ਦਾਹਜ੍ਵਰ] ਪੁ. ਉਹ ਤਾਪ ਜਿਸ ਨਾਲ ਸਰੀਰ ਵਿਚ ਬੜੀ ਜਲਨ ਮਹਿਸੂਸ ਹੁੰਦੀ ਹੈ ।

**दाहन**—[ਦਾਹਨ] ਇ. ਸਾੜਨ ਜਾਂ ਫੂਕਣ ਦੀ ਕਿਰਿਆ ।

**दाहना**—[ਦਾਹਨਾ] ਕ੍ਰਿ. ਸਾੜਨਾ, ਫੂਕਣਾ ; ਮੜਾਉਣਾ ।

**दाहसर**—[ਦਾਹਸਰ] ਪੁ. ਸ਼ਮਸ਼ਾਨ, ਮਸਾਣ, ਘਾਟ, ਮੜ੍ਹੀਆਂ, ਸਿਵੇ ।

**दाहहरण**—[ਦਾਹਹਰਣ] ਪੁ. ਖਸ (ਘਾਹ) ।

**दाहागुरु**—[ਦਾਹਾਗੁਰੁ] ਪੁ. ਅਗਰ ।

+**दाहिन**—[ਦਾਹਿਨ] ਵਿ. ਸੱਜਾ ; ਅਨੁਕੂਲ ।

**दाहिना**—[ਦਾਹਿਨਾ] ਵਿ. ਸੱਜਾ ; ਅਨਕੂਲ ।

**दाहिने**—[ਦਾਹਿਨੇ] ਕ੍ਰਿ. ਵਿ. ਸੱਜੇ ਹੱਥ, ਸੱਜੇ ਪਾਸੇ ।

**दाही, दाहुक**—[ਦਾਹੀ, ਦਾਹੁਕ] ਵਿ. ਸਾੜਨ ਵਾਲਾ ; ਕੱਸ਼ਟ ਦੇਣ ਵਾਲਾ ।

**दाह्य**—[ਦਾਹ੍ਯ] ਵਿ. ਸਾੜਨ ਯੋਗ, ਫੂਕਣਯੋਗ ।

**दिक**—[ਦਿਕੁ] ਪੁ. ਧੱਖ, ਝੂੰ ।

+**दिअरी, दिअली**—[ਦਿਅਰੀ, ਦਿਅਲੀ] ਇ. ਛੋਟਾ ਦੀਵਾ, ਦੀਵੜੀ ; ਚੂੰਗੜੇ ਦਾ ਦੀਵਾ ।

+**दिआ**—[ਦਿਆ] ਪੁ. ਦੀਵਾ, ਵੱਡਾ ਦੀਵਾ ।

+**दिउली**—[ਦਿਉਲੀ] ਇ. ਚੇਚਕ ਦੇ ਦਾਣਿਆਂ ਤੇ ਆਈ ਹੋਈ ਸਿੱਕੜੀ ; ਮੱਛੀ ਦੇ ਉਪਰਲਾ ਮਾਸ ਜਿਹਾ ; ਦੀਵੜੀ ।

**दिक्**—[ਦਿਕ੍] ਇ. ਦਿਸ਼ਾ, ਤਰਫ਼, ਪਾਸਾ ।

**दिक्कत**—[ਦਿੱਕਤ] ਇ. ਔਖਿਆਈ, ਤੰਗੀ, ਤਕਲੀਫ਼, ਮੁਸ਼ਕਲ ।

**दिक्करी**—[ਦਿੱਕਰੀ] ਪੁ. ਦਿੱਗਜ ।

**दिक्चक्र**—[ਦਿਕ੍ਚਕ੍ਰ] ਪੁ. ਦਿਸ਼ਾਵਾਂ ਦਾ ਸਮੂਹ ।

**दिक्पाल**—[ਦਿਕ੍ਪਾਲ] ਪੁ. ਦਸਾਂ ਦਿਸ਼ਾਵਾਂ ਦਾ ਰਖਸ਼ਕ ।

**दिक्शूल**—[ਦਿਕ੍ਸ਼ੂਲ] ਪੁ. ਦਿਸ਼ਾਸ਼ੂਲ ।

**दिखना**—[ਦਿਖਣਾ] ਕ੍ਰਿ. ਦਿੱਸਣਾ, ਦਿਖਾਈ ਦੇਣਾ ।

**दिखाई**—[ਦਿਖਾਈ] ਇ. ਦੇਖਣ ਦਾ ਕੰਮ ; ਰਖਵਾਲੀ ।

**दिखाऊ**—[ਦਿਖਾਊ] ਵਿ. ਦੇਖਣ ਯੋਗ ।

**दिखाना**—[ਦਿਖਾਨਾ] ਕ੍ਰਿ. ਦੱਸਣਾ ; ਵਿਖਾਉਣਾ, ਨਜ਼ਰ ਪੁਆਉਣੀ ।

**दिखाव**—[ਦਿਖਾਵ] ਪੁ. ਦ੍ਰਿਸ਼, ਝਾਕੀ, ਨਜ਼ਾਰਾ ।

**दिखावट**—[ਦਿਖਾਵਟ] ਇ. ਦਿਖਾਉਣ ਦਾ ਢੰਗ, ਦਖਾਵਾ ।

**दिखावटी**—[ਦਿਖਾਵਟੀ] ਵਿ. ਕੇਵਲ ਦੇਖਣ ਯੋਗ, ਜੋ ਕੰਮ ਨਾ ਆ ਸਕੇ ।

**दिखावा**—[ਦਿਖਾਵਾ] ਪੁ. ਅਡੰਬਰ, ਉਪਰਲੀ ਤੜਕ-ਭੜਕ, ਵਖਾਵਾ ।

+दिखौवा—[ਦਿਖੌਵਾ] ਵਿ. ਦਿਖਾਵਟੀ ; ਦਿਖਾਵਾ।

दिगंत (दिगन्त)—[ਦਿਗੰਤ] ਪੁ. ਆਕਾਸ਼, ਦਿਸ਼ਾ ਦਾ ਅੰਤ।

दिगंबर (दिगम्बर)—[ਦਿਗੰਬਰ] ਪੁ. ਹਨ੍ਹੇਰਾ ; ਨੰਗੇ ਰਹਿਣ ਵਾਲੇ ਜੈਨ-ਸਾਧੂ।

दिगंबरता (दिगम्बरता)—[ਦਿਗੰਬਰਤਾ] ਇ. ਨਗਨਤਾ, ਨੰਗੇਜ, ਨੰਗਾਪਣ।

दिगंबरी (दिगम्बरी)—[ਦਿਗੰਬਰੀ] ਇ. ਦੁਰਗਾ।

+दिग्—[ਦਿਗ੍] ਇ. ਦਿਸ਼ਾ, ਪਾਸਾ, ਤਰਫ਼।

दिग्गज—[ਦਿੱਗਜ] ਪੁ. ਪੁਰਾਣ ਦੇ ਅਨੁਸਾਰ ਦਿਸ਼ਾ ਦੇ ਅੱਠ ਹਾਥੀ ਹਨ ਜੋ ਧਰਤੀ ਨੂੰ ਦਬਾਈ ਰਖਦੇ ਹਨ, ਇਨ੍ਹਾਂ ਦੇ ਨਾਂ ਇਹ ਹਨ: ਐਰਾਵਤ, ਪੁੰਡਰੀਕ, ਵਾਮਨ, ਕੁਮਦ, ਅੰਜਨ, ਪੁਸ਼ਪਦੰਤ, ਸਾਰਵ-ਭੌਮ, ਸੁਪ੍ਰਤੀਕ ; ਵਿ. ਬਹੁਤ ਭਾਰੀ ਜਾਂ ਵੱਡਾ।

दिग्ज्ञान—[ਦਿਗ੍ਯਗਯਾਨ] ਪੁ. ਉਹ ਸਾਧਨ ਜਿਸ ਤੋਂ ਸਾਰੀਆਂ ਦਿਸ਼ਾਵਾਂ ਦਾ ਗਿਆਨ ਹੋ ਜਾਵੇ।

दिग्दर्शकयंत्र—[ਦਿਗ੍ਦਰ੍ਸ਼ਕਯੰਤ੍ਰ] ਕੁਤਬਨੁਮਾ।

दिग्दर्शन—[ਦਿਗ੍ਦਰ੍ਸ਼ਨ] ਪੁ. ਉਹ ਯੰਤ੍ਰ ਜਿਸ ਤੋਂ ਦਿਸ਼ਾਵਾਂ ਦਾ ਗਿਆਨ ਹੋ ਸਕੇ, ਕੁਤੁਬਨੁਮਾ, ਸਾਧਾਰਣ ਗਿਆਨ ਕਰਾਉਣ ਦਾ ਕੰਮ।

दिग्दाह—[ਦਿਗ੍ਦਾਹ] ਪੁ. ਲਾਲੀ ਜੋ ਸੂਰਜ ਛਿਪਣ ਤੇ ਵੀ ਦਿਸਦੀ ਰਹਿੰਦੀ ਹੈ।

दिग्देवता—[ਦਿਗ੍ਦੇਵਤਾ] ਇ. ਵੇਖੋ ਦਿਕ੍ਪਾਲ (दिक्पाल)।

दिग्ध—[ਦਿਗ੍ਧ] ਪੁ. ਵਿਹੁ ਵਿਚ ਬੁਝਾਇਆ ਬਾਣ ; ਅੱਗ, ਤੇਲ ; ਵਿ. ਗੰਦਾ ਕੀਤਾ ਹੋਇਆ।

दिग्पट—[ਦਿਗ੍ਪਟ] ਪੁ. ਦਿਸ਼ਾ ਰੂਪੀ ਕਪੜਾ ; ਨੰਗਾ ਜਾਂ ਦਿਗੰਬਰ ਸਾਧੂ।

दिग्भ्रम—[ਦਿਗ੍ਭ੍ਰਮ] ਪੁ. ਦਿਸ਼ਾਵਾਂ ਭੁੱਲ ਜਾਣ ਦਾ ਭਾਵ, ਦਿਸ਼ਾ ਬਾਰੇ ਭੁਲੇਖਾ ਪੈਣ ਦਾ ਭਾਵ।

दिग्मंडल (दिग्मण्डल)—[ਦਿਗ੍ਮੰਡਲ] ਪੁ. ਦਿਸ਼ਾਵਾਂ ਦਾ ਇਕੱਠ।

दिग्विजय—[ਦਿਗ੍ਵਿਜਯ] ਪੁ. ਚੱਕਰਵਰਤੀ ਰਾਜੇ ਦੀ ਜਿੱਤ।

दिग्विजयी—[ਦਿਗ੍ਵਿਜਯੀ] ਵਿ. ਜਿਸ ਨੇ ਸਾਰਾ ਦੇਸ਼ ਜਿੱਤਿਆ ਹੋਵੇ, ਚੱਕਰਵਰਤੀ।

दिग्शिखा—[ਦਿਗ੍ਸ਼ਿਖਾ] ਪੁ. ਪੂਰਬ ਦਿਸ਼ਾ।

दिघोंच (दिघोञ्च)—[ਦਿਘੋਂਚ] ਪੁ. ਇਕ ਤਰ੍ਹਾਂ ਦਾ ਪੰਛੀ।

दिङ मूढ—[ਦਿਙਮੂੜ੍ਹ] ਵਿ. ਮੂਰਖ ; ਜਿਸ ਨੂੰ ਦਿਸ਼ਾ ਦਾ ਭਰਮ ਹੋ ਗਿਆ ਹੋਵੇ।

दिच्छित—[ਦਿੱਛਿਤ] ਵਿ. ਵੇਖੋ ਦੀਖ੍ਯਿਤ (दीक्षित)।

दिजराज—[ਦਿਜਰਾਜ] ਪੁ. ਵੇਖੋ ਦ੍ਵਿਜਰਾਜ (द्विजराज)

+दिठादिठी—[ਦਿਠਾਦਿਠੀ]—ਇ. ਦੇਖਾਦੇਖੀ।

दिठौना—[ਦਿਠੌਨਾ] ਪੁ. ਭੈੜੀ ਨਜ਼ਰ ਤੋਂ ਬਚਾਉਣ ਲਈ ਲਾਇਆ ਜਾਣ ਵਾਲਾ ਕਾਲਾ ਨਿਸ਼ਾਨ, ਨਜ਼ਰ ਵੱਟੂ।

+दिड़—[ਦਿੜ੍ਹ] ਵਿ. ਵੇਖੋ ਦ੍ਰਿੜ੍ਹ (दृढ़)।

दित—[ਦਿਤ] ਵਿ. ਕੱਟਿਆ ਹੋਇਆ ; ਵੰਡਿਆ ਹੋਇਆ।

दिति—[ਦਿਤਿ] ਇ. ਕੱਸ਼ਪ ਰਿਸ਼ੀ ਦੀ ਪਤਨੀ, ਦੈਂਤਾਂ ਦੀ ਮਾਂ ; ਕਿਸੇ ਵਸਤੂ ਦੇ ਦੋ ਜਾਂ ਜ਼ਿਆਦਾ ਵੰਡ ਟੁਕੜੇ ਕਰਨ ਦੀ ਕ੍ਰਿਆ।

दितिकुल—[ਦਿਤਿਕੁਲ] ਪੁ. ਦੈਂਤਵੰਸ਼।

दितिज—[ਦਿਤਿਜ] ਵਿ. ਦਿਤੀ ਦੇ ਪੁੱਤਰ, ਦੈਂਤ, ਰਾਖਸ਼।

दित्य—[ਦਿਤ੍ਯ] ਪੁ. ਦੈਂਤ, ਅਸੁਰ, ਰਾਖਸ਼।

दित्सा—[ਦਿਤ੍ਸਾ] ਇ. ਦਾਨ ਕਰਨ ਦੀ ਇੱਛਿਆ।

दित्सु—[ਦਿਤ੍ਸੁ] ਵਿ. ਜੋ ਦਾਨ ਕਰਨਾ ਚਾਹੇ।

दिदार—[ਦਿਦਾਰ] ਪੁ. ਵੇਖੋ ਦੀਦਾਰ (दीदार)।

दिन—[ਦਿਨ] ਪੁ. ਦਿਨ।

दिनकर—[ਦਿਨਕਰ] ਪੁ. ਸੂਰਜ ; ਅੱਕ।

दिनकरसुत—[ਦਿਨਕਰਸੁਤ] ਪੁ. ਸ਼ਨੀ ; ਯਮ ; ਕਰਣ ; ਸੁਗ੍ਰੀਵ।

दिनचर्या—[ਦਿਨਚਰ੍ਯਾ] ਇ. ਦਿਨ ਭਰ ਦਾ ਕੰਮ-ਧੰਦਾ।

दिननाथ—[ਦਿਨਨਾਥ] ਪੁ. ਸੂਰਜ।

दिनप—[ਦਿਨਪ] ਪੁ. ਸੂਰਜ ; ਅੱਕ।

दिनपाल—[ਦਿਨਪਾਲ] ਪੁ. ਸੂਰਜ।

दिनबंधु (दिनबन्धु)—[ਦਿਨਬੰਧੁ] ਪੁ. ਸੂਰਜ ; ਅੱਕ।

दिनमणि—[ਦਿਨਮਣਿ] ਪੁ. ਸੂਰਜ ; ਅੱਕ।

दिनमल—[ਦਿਨਮਲ] ਪੁ. ਮਹੀਨਾ।

दिनमान—[ਦਿਨਮਾਨ] ਪੁ. ਦਿਨ ਚੜ੍ਹਨ ਤੋਂ ਲੈ ਕੇ ਛਿਪਣ ਤੀਕ ਦਾ ਸਮਾਂ।

दिनागम—[ਦਿਨਾਗਮ] ਪੁ. ਤੜਕਾ, ਪ੍ਰਭਾਤ, ਸਵੇਰਾ।

दिनाप्त—[ਦਿਨਾਪ੍ਤ] ਵਿ. ਅੱਜ ਕੱਲ੍ਹ ਦੀ ਰੁਚੀ, ਉਪਯੋਗਿਤਾ ਆਦਿ ਦੇ ਅਨੁਸਾਰ ਠੀਕ।

दिनारु—[ਦਿਨਾਰੁ] ਵਿ. ਪੁਰਾਣਾ।

दिनिका—[ਦਿਨਿਕਾ] ਇ. ਦਿਨ ਦੀ ਮਜ਼ਦੂਰੀ।

दिनियर—[ਦਿਨਿਯਰ] ਪੁ. ਸੂਰਜ।

दिनी—[ਦਿਨੀ] ਵਿ. ਪੁਰਾਣਾ, ਬੜੇ ਦਿਨਾਂ ਦਾ।

+दिनेर—[ਦਿਨੇਰ] ਪੁ. ਸੂਰਜ।

दिनेश—[ਦਿਨੇਸ਼] ਪੁ. ਸੂਰਜ ; ਅੱਕ ; ਦਿਨ ਦੇ ਸੁਆਮੀ ਗ੍ਰਹਿ।

+दिपना—[ਦਿਪਨਾ] ਕ੍ਰਿ. ਚਮਕਣਾ।

दिप्सु—[ਦਿਪ੍ਸੁ] ਵਿ. ਨੁਕਸਾਨ ਕਰਨ ਵਾਲਾ ।
दिमाग—[ਦਿਮਾਗ਼] ਪੁ. ਦਿਮਾਗ਼, ਅਕਲ, ਸਮਝ ।
दिमाग़दार—[ਦਿਮਾਗ਼ਦਾਰ] ਵਿ. ਬੁੱਧੀਮਾਨ ; ਅਭਿਮਾਨੀ ।
दिमात—[ਦਿਮਾਤ] ਵਿ. ਦੋ ਮਾਤ੍ਰਾਂ ਵਾਲਾ, ਜਿਸ ਦੀਆਂ ਦੋ ਮਾਤ੍ਰਾਂ ਹੋਣ ; ਦੋ ਮਾਵਾਂ ਵਾਲਾ ।
+दियना—[ਦਿਯਨਾ] ਕ੍ਰਿ. ਚਮਕਣਾ, ਲਿਸ਼ਕਣਾ ; ਪੁ. ਦੀਵਾ ।
+दियरा—[ਦਿਯਰਾ] ਪੁ. ਇਕ ਮਿੱਠਾ ਪਕਵਾਨ ; ਦੀਵਾ ।
दिया—[ਦਿਯਾ] ਪੁ. ਦੀਵਾ ।
दियासलाई—[ਦਿਯਾਸਲਾਈ] ਇ. ਮਾਚਸ, ਡੱਬੀ, ਸੀਖਾਂ ਦੀ ਡੱਬੀ ।
दिरम—[ਦਿਰਮ] ਪੁ. ਮਿਸਰ ਦੇਸ਼ ਦਾ ਇਕ ਚਾਂਦੀ ਦਾ ਸਿੱਕਾ; ਸਾਢੇ ਤਿੰਨ ਮਾਸ਼ੇ ਦਾ ਤੋਲ।
दिरमानी—[ਦਿਰਮਾਨੀ] ਵਿ. ਵੈਦ, ਹਕੀਮ ।
+दिरिपक—[ਦਿਰਿਪਕ] ਪੁ. ਗੇਂਦ, ਖਿੱਦੋ, ਫਿੰਡ ।
+दिरेस—[ਦਿਰੇਸ] ਪ. ਠੀਕ ਕਰਨ ਦਾ ਕੰਮ ; ਇਕ ਤਰ੍ਹਾਂ ਦੀ ਛੀਂਟ ; ਨਜ਼ਾਰਾ, ਝਾਕੀ ।
दिल—[ਦਿਲ] ਪੁ. ਦਿਲ ਹਿਰਦਾ ।
दिलगीर—[ਦਿਲਗੀਰ] ਵਿ. ਉਦਾਸ, ਦਿਲਗੀਰ ।
दिलगीरी—[ਦਿਲਗੀਰੀ] ਇ. ਉਦਾਸੀ, ਦਿਲਗੀਰੀ ।
दिलचस्प—[ਦਿਲਚਸ੍ਪ] ਵਿ. ਦਿਲਚਸਪ, ਮਨੋਰੰਜਕ, ਰੋਚਕ ।
दिलचस्पी—[ਦਿਲਚਸ੍ਪੀ] ਇ. ਦਿਲਚਸਪੀ, ਮਨੋਰੰਜਕਤਾ, ਰੋਚਕਤਾ ।
दिलजला—[ਦਿਲਜਲਾ] ਵਿ. ਦੁਖੀ ।
दिलजोई—[ਦਿਲਜੋਈ] ਇ. ਦਿਲਾਸਾ ।
दिलदरिया—[ਦਿਲਦਰਿਯਾ] ਵਿ. ਸਖੀ, ਦਾਨੀ, ਉਦਾਰ, ਖੁਲ੍ਹਦਿਲਾ ।
दिलदार—[ਦਿਲਦਾਰ] ਵਿ. ਉਦਾਰ, ਦਾਤਾ ; ਰਸੀਆ ; ਪ੍ਰੇਮ-ਪਾਤ੍ਰ ।
दिलबर—[ਦਿਲਬਰ] ਵਿ. ਮਿੱਤਰ, ਪਿਆਰਾ, ਦਿਲਬਰ ।
दिलवाना—[ਦਿਲਵਾਨਾ] ਕ੍ਰਿ. ਦੁਆਉਣਾ ।
+दिलवैया—[ਦਿਲਵੈਯਾ] ਵਿ. ਦੁਆਉਣ ਵਾਲਾ ; ਸਹਾਇਕ ।
दिलावर—[ਦਿਲਾਵਰ] ਵਿ. ਸੂਰਮਾ, ਬਹਾਦਰ, ਹਿੰਮਤੀ, ਦਲੇਰ ।
दिलासा—[ਦਿਲਾਸਾ] ਪੁ. ਹੌਸਲਾ, ਢਾਰਸ, ਧੀਰਜ, ਤਸੱਲੀ ।
दिली—[ਦਿਲੀ] ਵਿ. ਜਿਗਰੀ, ਦਿਲ-ਸਬੰਧੀ, ਦਿਲੀ ।
दिलीप—[ਦਿਲੀਪ] ਪੁ. ਇਕ ਰਾਜਾ, ਰਘੁਵੰਸੀਆਂ ਦਾ ਵੱਡਾ ਵਡੇਰਾ ।
दिलीर—[ਦਿਲੀਰ] ਪੁ. ਚਿੰਗਾਰੀ ।
दिलेर—[ਦਿਲੇਰ] ਵਿ. ਬਹਾਦਰ, ਹਿੰਮਤੀ, ਸੂਰਮਾ, ਦਲੇਰ ।
दिलेरी—[ਦਿਲੇਰੀ] ਇ. ਬਹਾਦਰੀ, ਸੂਰਮਤਾਈ, ਦਲੇਰੀ ।
दिल्लगी—[ਦਿੱਲਗੀ] ਇ. ਹਾਸਾ, ਮਖ਼ੌਲ, ਮਸਖ਼ਰੀ, ਮਜ਼ਾਕ, ਦਿਲ-ਲਗੀ ।
दिल्ला—[ਦਿੱਲਾ] ਪੁ. ਤਖ਼ਤੇ ਵਿਚਲੇ ਉਹ ਚੌਰਸ ਟੁਕੜੇ ਜੋ ਸਜਾਵਟ ਲਈ ਲਾਏ ਜਾਂਦੇ ਹਨ ।
दिल्ली—[ਦਿੱਲੀ] ਇ. ਭਾਰਤ ਦੀ ਰਾਜਧਾਨੀ ਤੇ ਪ੍ਰਸਿੱਧ ਸ਼ਹਿਰ ।
दिल्लीवाल—[ਦਿੱਲੀਵਾਲ] ਵਿ. ਦਿੱਲੀ ਨਿਵਾਸੀ ।
दिव—[ਦਿਵ] ਪੁ. ਸੁਰਗ ; ਅਕਾਸ਼ ; ਦਿਨ ; ਬਣ ; ਜੰਗਲ ।
दिवंगत—[ਦਿਵੰਗਤ] ਵਿ. ਮਾਰਿਆ ਹੋਇਆ, ਸੁਰਗਵਾਸੀ ।
दिवंगम—[ਦਿਵੰਗਮ] ਵਿ. ਸੁਰਗਗਾਮੀ ।
दिवक्ष—[ਦਿਵਕ੍ਸ਼] ਪੁ. ਇੰਦਰ ਦੇਵਤਾ ; ਵਿ. ਸਵਰਗੀ ।
दिवराज—[ਦਿਵਰਾਜ] ਪੁ. ਸਵਰਗ ਦਾ ਰਾਜਾ ਇੰਦਰ ।
दिवरानी—[ਦਿਵਰਾਨੀ] ਇ. ਵੇਖੋ ਦੇਵਰਾਨੀ (देवरानी) ।
दिवस—[ਦਿਵਸ] ਪੁ. ਦਿਨ ।
दिवसांतर—[ਦਿਵਸਾਂਤਰ] ਪੁ. ਦੂਸਰਾ ਦਿਨ ।
दिवसेश्वर—[ਦਿਵਸੇਸ਼੍ਵਰ] ਪੁ. ਸੂਰਜ ।
दिवस्पति—[ਦਿਵਸ੍ਪਤਿ] ਪੁ. ਸੂਰਜ ; ਇੰਦਰ ।
दिवांध (दिवान्ध)—[ਦਿਵਾਂਧ] ਪੁ. ਉੱਲੂ ; ਜਿਸਨੂੰ ਦਿਨ ਵਿਚ ਦਿੱਸਦਾ ਨਾ ਹੋਵੇ ।
दिवांधकी (दिवान्धकी)—[ਦਿਵਾਂਧਕੀ] ਇ. ਛਛੂੰਦਰ ।
दिवा—[ਦਿਵਾ] ਪੁ. ਦਿਵਸ, ਦਿਨ ।
दिवाकर—[ਦਿਵਾਕਰ] ਪੁ. ਸੂਰਜ ; ਅੱਕ ; ਕਾਂ ; ਸੂਰਜਮੁਖੀ ਨਾਂ ਦਾ ਫੁੱਲ ।
दिवाकरसुत—[ਦਿਵਾਕਰਸੁਤ] ਪੁ. ਸੂਰਜ ਦੇ ਪੁੱਤਰ—ਸ਼ਨੀ, ਜਮ, ਕਰਨ, ਸੁਗਰੀਵ ।
दिवाकीर्ति—[ਦਿਵਾਕੀਰ੍ਤਿ] ਪੁ. ਨਾਈ ; ਚੰਡਾਲ ; ਉੱਲੂ ।
दिवाचर—[ਦਿਵਾਚਰ] ਪੁ. ਇਕ ਪੰਛੀ ; ਚੰਡਾਲ ।
दिवाचारी—[ਦਿਵਾਚਾਰੀ] ਵਿ. ਦਿਨੇ ਚੱਲਣ ਵਾਲਾ ।
दिवान—[ਦਿਵਾਨ] ਪੁ. ਵੇਖੋ ਦੀਵਾਨ (दीवान) ।
दिवाना—[ਦਿਵਾਨਾ] ਕ੍ਰਿ. ਦੁਆਉਣਾ ; ਵਿ. ਪੁ. ਵੇਖੋ ਦੀਵਾਨਾ (दीवाना) ।
दिवानाथ—[ਦਿਵਾਨਾਥ] ਪੁ. ਸੂਰਜ ।
दिवानिश—[ਦਿਵਾਨਿਸ਼] ਇ. ਦਿਨ-ਰਾਤ ।
दिवानी—[ਦਿਵਾਨੀ] ਵਿ. ਇ. ਦੀਵਾਨੀ (दीवानी) ।
दिवाभिसारिका—[ਦਿਵਾਭਿਸਾਰਿਕਾ] ਇ. ਉਹ ਨਾਇਕਾ ਜੋ ਦਿਨੇ ਸ਼ਿੰਗਾਰ ਕਰਕੇ ਆਪਣੇ ਪ੍ਰੇਮੀ ਨੂੰ ਮਿਲਣ ਜਾਂਦੀ ਹੈ ।

**दिवाभीत**—[ਦਿਵਾਭੀਤ] ਪੁ. ਉੱਲੂ ; ਸਫ਼ੈਦ ਕੰਵਲ ; ਚੋਰ ।
**दिवामणि**—[ਦਿਵਾਮਣਿ] ਪੁ. ਸੂਰਜ, ਅੱਕ ।
**दिवामध्य**—[ਦਿਵਾਮਧ੍ਯ] ਪੁ. ਦੁਪਹਿਰ ।
**दिवाल**—[ਦਿਵਾਲ] ਪੁ. ਕੰਧ, ਦੀਵਾਰ ; ਵਿ. ਦਾਤਾ, ਦੇਣ ਵਾਲਾ ।
**दिवाला**—[ਦਿਵਾਲਾ] ਪੁ. ਅਰਥਹੀਨਤਾ ਦੀ ਉਹ ਅਵੱਸਥਾ ਜਿਸ ਵਿਚ ਕੋਈ ਵਿਅਕਤੀ ਜਾਂ ਸੰਸਥਾ ਆਪਣਾ ਕਰਜ਼ਾ ਨਾ ਚੁਕਾ ਸਕੇ ।
**दिवालिया**—[ਦਿਵਾਲਿਯਾ] ਵਿ. ਜਿਸ ਦੇ ਪਾਸ ਕਰਜ਼ ਚੁਕਾਉਣ ਨੂੰ ਕੁਝ ਨਾ ਹੋਵੇ, ਦਿਵਾਲੀਆ ।
**दिवाली**—[ਦਿਵਾਲੀ] ਇ. ਇਕ ਤਿਉਹਾਰ, ਦਿਵਾਲੀ, ਦੀਵਾਲੀ ।
**दिवावसान**—[ਦਿਵਾਵਸਾਨ] ਪੁ. ਸ਼ਾਮ, ਸੰਧਿਆ, ਤਿਰਕਾਲਾਂ ।
**दिवाशय**—[ਦਿਵਾਸ਼ਯ] ਪੁ. ਦਿਨ ਵਿਚ ਸੌਣ ਵਾਲਾ ।
**दिवास्वाप**—[ਦਿਵਾਸ੍ਵਾਪ] ਪੁ. ਦਿਨ ਵਿਚ ਸੌਣ ਦੀ ਕ੍ਰਿਆ ; ਉੱਲੂ ।
**दिवि**—[ਦਿਵਿ] ਪੁ. ਨੀਲ ਕੰਠ ਪੰਛੀ ।
**दिविगत**—[ਦਿਵਿਗਤ] ਵਿ. ਜੋ ਸਵਰਗ ਵਿਚ ਗਿਆ ਹੋਵੇ ।
**दिविचर, दिविचारी**—[ਦਿਵਿਚਰ, ਦਿਵਿਚਾਰੀ] ਵਿ. ਆਕਾਸ਼ ਵਿਚ ਉੱਡਣ ਵਾਲਾ ।
**दिवियोनि**—[ਦਿਵਿਯੋਨਿ] ਵਿ. ਜੋ ਸਵਰਗ ਵਿਚ ਜੰਮਿਆ ਹੋਵੇ ।
**दिविषद्**—[ਦਿਵਿਸ਼ਦ੍] ਪੁ. ਦੇਵਤਾ ; ਸਵਰਗਵਾਸੀ ।
**दिवी**—[ਦਿਵੀ] ਪੁ. ਇਕ ਤਰ੍ਹਾਂ ਦਾ ਕੀੜਾ ।
+**दिवैया**—[ਦਿਵੈਯਾ] ਵਿ. ਦੇਣ ਵਾਲਾ, ਦਾਤਾ ।
**दिवोदास**—[ਦਿਵੋਦਾਸ] ਪੁ. ਇਕ ਚੰਦਰਵੰਸ਼ੀ ਰਾਜਾ ।
**दिवौका**—[ਦਿਵੌਕਾ] ਪੁ. ਦੇਵਤਾ ; ਚਾਤ੍ਰਿਕ, ਬੰਬੀਹਾ ; ਸਵਰਗ ਵਿਚ ਰਹਿਣ ਵਾਲਾ ; ਮਧੂਮੱਖੀ ; ਹਿਰਣ ; ਹਾਥੀ ।
**दिव्य**—[ਦਿਵ੍ਯ] ਵਿ. ਸਵਰਗੀ ; ਅਲੌਕਿਕ ; ਚਮਕੀਲਾ ; ਸੋਹਣਾ, ਸੁੰਦਰ ; ਅਸਮਾਨੀ ; ਲੋਕਾਤੀਤ ; ਦੇਵਤਿਆਂ ਦੇ ਅਨੁਕੂਲ ; ਪੁ. ਅਕਾਸ਼ ਵਿਚ ਹੋਣਵਾਲਾ ਉਤਪਾਤ ਵਿਸ਼ੇਸ਼ ; ਇਕ ਪਰੀਖਿਆ ਜਿਸ ਨਾਲ ਪ੍ਰਾਚੀਨ ਕਾਲ ਵਿਚ ਅਪਰਾਧੀ ਦੀ ਦੋਸ਼ਤਾ ਜਾਂ ਨਿਰਦੋਸ਼ਤਾ ਦਾ ਨਿਰਣਾ ਕਰਦੇ ਸਨ ; ਨਾਇਕ ਦੇ ਤਿੰਨ ਭੇਦਾਂ ਵਿਚੋਂ ਇਕ ; ਧਮ ; ਜੌਂ ; ਹਰੀਚੰਦ ; ਸੰਧਾ ; ਲੌਂਗ ; ਪਾਣੀ ਦਾ ਇਕ ਭੇਦ ; ਧੁੱਪ ਵਿਚ ਹੋਣ ਵਾਲੇ ਮੀਂਹ ਨਾਲ ਇਸ਼ਨਾਨ ; ਤੱਤਵੇਤਾ ; ਗੁੱਗਲ ; ਅਲਾ ; ਬ੍ਰਹਮੀ ; ਬੜਾ ਜੀਰਾ ; ਹਰ ; ਸਫ਼ੈਦ ਦੱਬ ।

**दिव्यक**—[ਦਿਵ੍ਯਕ] ਪੁ. ਇਕ ਕਿਸਮ ਦਾ ਸੱਪ ; ਇਕ ਪ੍ਰਕਾਰ ਦਾ ਜੰਤੂ ।
**दिव्यगंध (दिव्यगन्ध)**—[ਦਿਵ੍ਯਗੰਧ] ਪੁ. ਲੌਂਗ ; ਗੰਧਕ ; ਬੜੀ ਇਲਾਇਚੀ ।
**दिव्यगंधा (दिव्यगन्धा)**—[ਦਿਵ੍ਯਗੰਧਾ] ਇ. ਵੱਡੀ ਇਲਾ-ਇਚੀ ; ਬੜੀ ਚੌਂਚ ਦਾ ਸਾਗ ।
**दिव्यगायक**—[ਦਿਵ੍ਯਗਾਯਕ] ਪੁ. ਗੰਧਰਵ ; ਚੰਗਾ ਗਵੱਈਆ ।
**दिव्यचक्षु**—[ਦਿਵ੍ਯਚਕ੍ਸ਼ੁ] ਪੁ. ਦਿਵ-ਦ੍ਰਿਸ਼ਟੀ ; ਬਾਂਦਰ ; ਐਨਕਾਂ ; ਵਿ. ਸੁਹਣੀਆਂ ਅੱਖਾਂ ਵਾਲਾ ; ਅੰਨ੍ਹਾ ।
**दिव्यतेजा**—[ਦਿਵ੍ਯਤੇਜਾ] ਇ. ਬ੍ਰਹਮੀ ਬੂਟੀ ।
**दिव्यदृष्टि**—[ਦਿਵ੍ਯਦ੍ਰਿਸ਼ਟਿ] ਇ. ਅਲੌਕਿਕ ਨਿਗਾਹ, ਦਿਵ ਦਰਿਸ਼ਟੀ ।
**दिव्यनगर**—[ਦਿਵ੍ਯਨਗਰ] ਪੁ. ਐਰਾਵਤੀ ਨਗਰੀ ।
**दिव्यनारी**—[ਦਿਵ੍ਯਨਾਰੀ] ਇ. ਅਪੱਛਰਾ, ਪਰੀ ।
**दिव्यपंचामृत (दिव्यपञ्चामृत)**—[ਦਿਵ੍ਯਪੰਚਾਮ੍ਰਿਤ] ਪੁ. ਪੰਜ ਪਦਾਰਥਾਂ—ਗਊ ਦੇ ਦੁੱਧ, ਦਹੀਂ, ਘਿਉ, ਸ਼ਹਿਦ ਤੇ ਖੰਡ ਨਾਲ ਤਿਆਰ ਕੀਤਾ ਅੰਮ੍ਰਿਤ ।
**दिव्यपुष्प**—[ਦਿਵ੍ਯਪੁਸ਼੍ਪ] ਪੁ. ਕਨੇਰ ਦਾ ਫੁੱਲ ।
**दिव्यरस**—[ਦਿਵ੍ਯਰਸ] ਪੁ. ਪਾਰਾ ।
**दिव्यवस्त्र**—[ਦਿਵ੍ਯਵਸ੍ਤ੍ਰ] ਪੁ. ਸੂਰਜ ਦੀ ਰੌਸ਼ਨੀ ; ਸੂਰਜ-ਮੁਖੀ ਫੁੱਲ ।
**दिव्यवाक्य**—[ਦਿਵ੍ਯਵਾਕ੍ਯ] ਪੁ. ਦੇਵਬਾਣੀ, ਆਕਾਸ਼ਬਾਣੀ ।
**दिव्यस्त्री**—[ਦਿਵ੍ਯਸ੍ਤ੍ਰੀ] ਇ. ਅਪੱਛਰਾ, ਪਰੀ ; ਦੇਵ-ਪਤਨੀ ।
**दिव्यांशु**—[ਦਿਵ੍ਯਾਂਸ਼ੁ] ਪੁ. ਸੂਰਜ ।
**दिव्या**—[ਦਿਵ੍ਯਾ] ਇ. ਅਲੌਕਿਕ ਗੁਣਾਂ ਵਾਲੀ ਨਾਇਕਾ ; ਔਲਾ ; ਬ੍ਰਹਮੀ ਬੂਟੀ, ਵੱਡਾ ਜੀਰਾ ।
**दिव्यादिव्या**—[ਦਿਵ੍ਯਾਦਿਵ੍ਯਾ] ਇ. ਉਹ ਨਾਇਕਾ ਜਿਸ ਵਿਚ ਅਪੱਛਰਾ ਦੇ ਗੁਣ ਹੋਣ ।
**दिव्यासन**—[ਦਿਵ੍ਯਾਸਨ] ਪੁ. ਇਕ ਆਸਨ ।
**दिव्यास्त्र**—[ਦਿਵ੍ਯਾਸ੍ਤ੍ਰ] ਪੁ. ਦੇਵਤਿਆਂ ਦਾ ਹਥਿਆਰ ।
**दिव्योदक**—[ਦਿਵ੍ਯੋਦਕ] ਪੁ. ਮੀਂਹ ਦਾ ਪਾਣੀ ।
**दिशा**—[ਦਿਸ਼ਾ] ਇ. ਪਾਸਾ, ਤਰਫ਼, ਵੱਲ, ਦਿਸ਼ਾ ।
**दिशाभ्रम**—[ਦਿਸ਼ਾਭ੍ਰਮ] ਪੁ. ਦਿਸ਼ਾ ਦਾ ਪਤਾ ਨਾ ਲਗਣ ਦਾ ਭਾਵ ।
**दिशाशूल**—[ਦਿਸ਼ਾਸ਼ੂਲ] ਪੁ. ਉਹ ਸਮਾਂ ਜਦੋਂ ਕਿਸੇ ਵਿਸ਼ੇਸ਼ ਦਿਸ਼ਾ ਵਿਚ ਜਾਣਾ ਵਰਜਿਤ ਹੋਵੇ, ਦਿਸ਼ਾਸ਼ੂਲ ।
**दिशि**—[ਦਿਸ਼ਿ] ਇ. ਵੇਖੋ ਦਿਸ਼ਾ (दिशा) ।

दिशेभ—[ਦਿਸ਼ੇਭ] ਪ. ਦਿਗਪਾਲ ।
दिश्य—[ਦਿਸ਼੍ਯ] ਵਿ. ਦਿਸ਼ਾ ਸੰਬੰਧੀ ।
दिष्ट—[ਦਿਸ਼੍ਟ] ਪੁ. ਭਾਗ ; ਦਾਰੁਹਲਦੀ ; ਕਾਲ ; ਉਪਦੇਸ਼ ।
दिष्टांत (दिष्टान्त)—[ਦਿਸ਼੍ਟਾਂਤ] ਪੁ. ਮੌਤ ।
दिष्टि—[ਦਿਸ਼੍ਟਿ] ਇ. ਆਦੇਸ਼ ; ਉਤਸਵ ; ਭਾਗ ; ਉਪਦੇਸ਼ ; ਪ੍ਰਸੰਨਤਾ ; ਨਿਗਾਹ ; ਇਕ ਮਾਪ ।
दिष्णु—[ਦਿਸ਼੍ਣੁ] ਵਿ. ਦੇਣ ਵਾਲਾ, ਦਾਤਾ ।
दिसंतर—[ਦਿਸੰਤਰ] ਇ. ਵੇਖੋ ਦੇਸ਼ਾਂਤਰ (देशांतर) ।
दिसंबर (दिसम्बर)—[ਦਿਸੰਬਰ] ਪੁ. ਅੰਗ੍ਰੇਜ਼ੀ ਸਾਲ ਦਾ 12ਵਾਂ ਮਹੀਨਾ ।
+दिस—[ਦਿਸ] ਇ. ਵੇਖੋ ਦਿਸ਼ਾ (दिशा) ।
+दिसना—[ਦਿਸਨਾ] ਕ੍ਰਿ. ਵਿਖਾਈ ਦੇਣਾ, ਦਿਸਣਾ ।
दिसा—[ਦਿਸਾ] ਇ. ਤਰਫ਼, ਦਿਸ਼ਾ ; ਪਖ਼ਾਨਾ ਫਿਰਣ ਦੀ ਕ੍ਰਿਆ ।
दिसावर—[ਦਿਸਾਵਰ] ਪੁ. ਵਿਦੇਸ਼, ਪਰਦੇਸ, ਦਸੌਰ ।
दिसावरी—[ਦਿਸਾਵਰੀ] ਇ. ਬਾਹਰੋਂ ਆਇਆ ਹੋਇਆ, ਦਸੌਰੀ ।
दिसि—[ਦਿਸਿ] ਇ. ਵੇਖੋ ਦਿਸ਼ਾ (दिशा) ।
दिहंदा (दिहन्दा)—[ਦਿਹੰਦਾ] ਵਿ. ਦਾਤਾ, ਦੇਣ ਵਾਲਾ ।
+दिहरा—[ਦਿਹਰਾ] ਪੁ. ਠਾਕੁਰ-ਦੁਆਰਾ ।
दिहली—[ਦਿਹਲੀ] ਇ. ਦਹਿਲੀਜ਼, ਦੇਹਲੀ ।
दिहात—[ਦਿਹਾਤ] ਇ. ਵੇਖੋ ਦੇਹਾਤ (देहात) ।
दिहेज—[ਦਿਹੇਜ] ਪੁ. ਵੇਖ ਦਹੇਜ (दहेज) ।
+दीआ—[ਦੀਆ] ਪੁ. ਦੀਵਾ ,
दीक्षण—[ਦੀਕ੍ਸ਼ਣ] ਪੁ. ਉਪਦੇਸ਼, ਮੰਤਰ ਦੇਣ ਦਾ ਕੰਮ ।
दीक्षांत—[ਦੀਕ੍ਸ਼ਾਂਤ] ਪੁ. ਦੀਖਿਆ ਦਾ ਅੰਤ ।
दीक्षा—[ਦੀਕ੍ਸ਼ਾ] ਇ. ਉਪਦੇਸ਼ ; ਗੁਰਮੰਤਰ ; ਯੱਗ ਕਰਨ ; ਪੂਜਨ ।
दीक्षागुरु—[ਦੀਕ੍ਸ਼ਾਗੁਰੁ] ਪੁ. ਦੀਕਸ਼ਾ ਦੇਣ ਵਾਲਾ ।
दीक्षित—[ਦੀਕ੍ਸ਼ਿਤ] ਵਿ. ਜਿਸ ਨੇ ਨਿਯਮਪੂਰਵਕ ਗੁਰ-ਮੰਤਰ ਲਿਆ ਹੋਵੇ ।
दीखना—[ਦੀਖਨਾ] ਕ੍ਰਿ. ਦਿਖਾਈ ਦੇਣਾ, ਨਿਗਾਹ ਪਣੀ ।
+दीघी—[ਦੀਘੀ] ਟੋਭਾ ; ਛੱਪੜੀ, ਤਲਾ, ਡਿੱਗੀ ।
दीठ—[ਦੀਠ] ਇ. ਨਿਗਾਹ, ਨਜ਼ਰ ; ਪਰਖ ; ਨਿਗਰਾਨੀ ; ਕਿਸੇ ਚੰਗੀ ਵਸਤੂ ਤੇ ਅਜਿਹੀ ਭੈੜੀ ਨਜ਼ਰ ਪੈਣੀ ਜਿਸਦਾ ਮਾੜਾ ਪ੍ਰਭਾਵ ਪਵੇ ।
दीठबंद—[ਦੀਠਬੰਦ] ਪੁ. ਨਜ਼ਰਬੰਦੀ ।
दीठबंदी—[ਦੀਠਬੰਦੀ] ਇ. ਨਜ਼ਰਬੰਦੀ ।
दीति—[ਦੀਤਿ] ਇ. ਚਾਨਣਾ, ਪਰਕਾਸ਼ ।
दीदार—[ਦੀਦਾਰ] ਪੁ. ਮੂੰਹ, ਚਿਹਰਾ ; ਦਰਸ਼ਨ ।
दीदी—[ਦੀਦੀ] ਇ. ਵੱਡੀ ਭੈਣ ।
दीन—[ਦੀਨ] ਵਿ. ਦੁਖੀ ; ਕੰਗਾਲ, ਗ਼ਰੀਬ ।
दीनता—[ਦੀਨਤਾ] ਇ. ਨਿਮਰਤਾ ; ਗ਼ਰੀਬੀ ।
दीनताई—[ਦੀਨਤਾਈ] ਇ. ਵੇਖੋ ਦੀਨਤਾ (दीनता) ।
दीनदयाल—[ਦੀਨਦਯਾਲ] ਵਿ. ਦੁਖੀਆਂ ਤੇ ਰਹਿਮ ਕਰਨ ਵਾਲਾ, ਦੀਨਦਿਆਲ ; ਪੁ. ਈਸ਼ਵਰ ।
दीनबंधु—[ਦੀਨਬੰਧੁ] ਵਿ. ਪੁ. ਗ਼ਰੀਬਾਂ ਦਾ ਬੇਲੀ ।
दीनसाधक—[ਦੀਨਸਾਧਕ] ਪੁ. ਸ਼ਿਵ, ਮਹਾਦੇਵ ।
दीना—[ਦੀਨਾ] ਇ. ਚੂਹੀ ।
दीनानाथ—[ਦੀਨਾਨਾਥ] ਵਿ. ਪੁ. ਗ਼ਰੀਬਾਂ ਦਾ ਰਾਖਾ ; ਰੱਬ ।
दीनार—[ਦੀਨਾਰ] ਪੁ. ਸੋਨੇ ਦੀ ਮੋਹਰ, ਦੀਨਾਰ ।
दीनारी—[ਦੀਨਾਰੀ] ਪੁ. ਲੁਹਾਰਾਂ ਦਾ ਠਪਾ ।
दीपकर (दीपङ्कर)—[ਦੀਪੰਕਰ] ਪੁ. ਬੁੱਧ ਦਾ ਇਕ ਅਵਤਾਰ ।
दीप—[ਦੀਪ] ਪੁ. ਦੀਵਾ ; ਪਹਾੜ ; ਸਮੁੰਦਰ ਵਿਚ ਘਿਰਿਆ ਹੋਇਆ ਸਥਾਨ, ਦ੍ਵੀਪ ।
दीपक—[ਦੀਪਕ] ਪੁ. ਦੀਵਾ, ਚਿਰਾਗ਼ ; ਇਕ ਰਾਗ ; ਇਕ ਤਾਲ ; ਜਵੈਣ ; ਵਿ. ਪਰਕਾਸ਼ ਦੇਣ ਵਾਲਾ ; ਜਠਰਾਗ੍ਨੀ ਤੇਜ਼ ਕਰਨ ਵਾਲਾ ।
दीपकसुत—[ਦੀਪਕਸੁਤ] ਪੁ. ਕੱਜਲ, ਸੁਰਮਾ, ਲੋਅ ।
दीपकिट्ट—[ਦੀਪਕਿੱਟ] ਪੁ. ਕੱਜਲ, ਸੁਰਮਾ ।
दीपकूपी—[ਦੀਪਕੂਪੀ] ਇ. ਦੀਵੇ ਦੀ ਬੱਤੀ ।
दीपखोरी—[ਦੀਪਖੋਰੀ] ਇ. ਦੀਵੇ ਦੀ ਬੱਤੀ ।
+दीपत—[ਦੀਪਤ] ਇ. ਤੇਜ ; ਜੋਸ਼, ਸ਼ੋਭਾ ; ਚਮਕ ।
दीपदानी—[ਦੀਪਦਾਨੀ] ਇ ਘਿਉ ਵਿਚ ਡੋਬੀਆਂ ਹੋਈਆਂ ਬੱਤੀਆਂ ਰੱਖਣ ਦੀ ਡੱਬੀ ।
दीपध्वज—[ਦੀਪਧ੍ਵਜ] ਪੁ. ਕੱਜਲ ; ਦੀਵਾ ਰੱਖਣ ਦਾ ਅਧਾਰ ।
दीपन—[ਦੀਪਨ] ਪੁ. ਪਾਚਨ ਸ਼ਕਤੀ ਦੇ ਤੇਜ਼ ਹੋਣ ਦਾ ਭਾਵ ; ਕੇਸਰ ; ਪਿਆਜ਼ ; ਪਰਕਾਸ਼ਤ ਕਰਨ ਜਾਂ ਜਗਮਗਾਉਣ ਤੋਂ ਭਾਵ ।
दीपनी—[ਦੀਪਨੀ] ਇ. ਮੇਥੀ ; ਜਵੈਣ ; ਪਾਠਾ ।
दीपनीय—[ਦੀਪਨੀਯ] ਵਿ. ਉਕਸਾਉਣ ਜੋਗ ; ਲਿਸ਼ਕਾਉਣ ਜੋਗ ।
दीपनीया—[ਦੀਪਨੀਯਾ] ਇ. ਜਵੈਣ ।

दीपपादप—[ਦੀਪਪਾਦਪ] ਪੁ. ਦੀਵਟ, ਦੁਆਖੀ ।
दीपपुष्प—[ਦੀਪਪੁਸ਼ਪ] ਪੁ. ਚੰਬੇ ਦੇ ਫੁੱਲ ।
दीपभाजन—[ਦੀਪਭਾਜਨ] ਪੁ. ਦੀਵਟ, ਦੁਆਖੀ ।
दीपमाला—[ਦੀਪਮਾਲਾ] ਇ. ਬਲਦੇ ਦੀਵਿਆਂ ਦੀ ਕਤਾਰ ; ਦੀਵਾਲੀ ਦਾ ਤਿਉਹਾਰ ।
दीपमाली—[ਦੀਪਮਾਲੀ] ਇ. ਦੀਵਾਲੀ ।
दीपवृक्ष—[ਦੀਪਵ੍ਰਿਕ੍ਸ਼] ਪੁ. ਦੁਆਖੀ, ਦੀਵਟ ।
दीपशत्रु—[ਦੀਪਸ਼ਤ੍ਰੁ] ਪੁ. ਪਰਵਾਨਾ, ਪਤੰਗਾ ।
दीपशिखा—[ਦੀਪਸ਼ਿਖਾ] ਇ. ਦੀਵੇ ਦੀ ਲਾਟ ।
दीपसुत—[ਦੀਪਸੁਤ] ਪੁ. ਕੱਜਲ ।
दीपान्विता—[ਦੀਪਾਨ੍ਵਿਤਾ] ਇ. ਦੀਵਾਲੀ, ਕੱਤਕ ਮਹੀਨੇ ਦੀ ਮੱਸਿਆ ।
दीपावती—[ਦੀਪਾਵਤੀ] ਇ. ਇਕ ਰਾਗਣੀ ।
दीपावली—[ਦੀਪਾਵਲੀ] ਇ. ਦਿਵਾਲੀ ।
दीपिका—[ਦੀਪਿਕਾ] ਇ. ਇਕ ਰਾਗਣੀ ।
दीप्त—[ਦੀਪ੍ਤ] ਵਿ. ਉੱਜਲ, ਚਮਕਦਾਰ, ਜਗਮਗਾਉਂਦਾ ; ਪੁ. ਹਿੰਗ ; ਨਿੰਬੂ ; ਸ਼ੇਰ ; ਨੱਕ ਦੀ ਬੀਮਾਰੀ ; ਸੋਨਾ ।
दीप्तक—[ਦੀਪ੍ਤਕ] ਪੁ. ਸੋਨਾ ; ਨੱਕ ਦਾ ਇਕ ਰੋਗ ।
दीप्तकिरण—[ਦੀਪ੍ਤਕਿਰਣ] ਪੁ. ਅੱਕ ; ਸੂਰਜ ।
दीप्तजिह्वा—[ਦੀਪ੍ਤਜਿਹ੍ਵਾ] ਇ. ਗਿੱਦੜੀ ।
दीप्तपिंगल—[ਦੀਪ੍ਤਪਿੰਗਲ] ਪੁ. ਸ਼ੇਰ ।
दीप्तमूर्ति—[ਦੀਪ੍ਤਮੂਰ੍ਤਿ] ਪੁ. ਸਫ਼ੈਦ ਮੂਰਤ ; ਵਿਸ਼ਨੂੰ ।
दीप्तलोचन—[ਦੀਪ੍ਤਲੋਚਨ] ਪੁ. ਬਿੱਲਾ ।
दीप्तलोह—[ਦੀਪ੍ਤਲੋਹ] ਪੁ. ਤਪਾਇਆ ਲਾਲ ਲੋਹਾ ; ਕਾਂਸੀ ।
दीप्तवर्ण—[ਦੀਪ੍ਤਵਰ੍ਣ] ਵਿ. ਸੋਨੇ-ਰੰਗਾ ; ਪੁ. ਕਾਰਤਿਕੇਯ ।
दीप्तांग (दीप्ताङ्ग)—[ਦੀਪ੍ਤਾਂਗ] ਪੁ. ਮੋਰ ; ਚਮਕਦਾਰ ਅੰਗਾਂ ਵਾਲਾ ।
दीप्तांशु—[ਦੀਪ੍ਤਾਂਸ਼ੁ] ਪੁ. ਸੂਰਜ ; ਅੱਕ ।
दीप्ता—[ਦੀਪ੍ਤਾ] ਇ. ਇਕ ਵੇਲ ; ਵਿ. ਚਮਕਦੀ ਹੋਈ ।
दीप्ताक्ष—[ਦੀਪ੍ਤਾਕ੍ਸ਼] ਪੁ. ਬਿੱਲਾ ; ਵਿ. ਚਮਕੀਲੀਆਂ ਅੱਖਾਂ ਵਾਲਾ ।
दीप्ताग्नि—[ਦੀਪ੍ਤਾਗ੍ਨਿ] ਪੁ. ਅਗਸਤ ਮੁਨੀ ।
दीप्ति—[ਦੀਪ੍ਤਿ] ਪੁ. ਪਰਕਾਸ਼, ਚਮਕ, ਸ਼ੋਭਾ ; ਗਿਆਨ ; ਕਾਂਸੀ, ਧਾਤ ।
दीप्तिमान्—[ਦੀਪ੍ਤਿਮਾਨ੍] ਵਿ. ਚਮਕਦਾ ਹੋਇਆ, ਸ਼ੋਭਾ ਵਾਲਾ, ਚਮਕਦਾਰ ; ਪੁ. ਸਤ੍ਯਭਾਮਾ ਦੇ ਗਰਭ ਤੋਂ ਉਤਪੰਨ ਸ੍ਰੀ ਕ੍ਰਿਸ਼ਨ ਦਾ ਇਕ ਪੁੱਤਰ ।
दीप्तोपल—[ਦੀਪ੍ਤੋਪਲ] ਪੁ. ਸੂਰਜਕਾਂਤ ਮਣੀ ;
दीप्र—[ਦੀਪ੍ਰ] ਪੁ. ਜਵੈਲ ; ਵਿ. ਸਾੜਨ ਜੋਗ ।
दीप्रका—[ਦੀਪ੍ਰਕਾ] ਇ. ਜਵੈਣ ।
दीप्यमान—[ਦੀਪ੍ਯਮਾਨ] ਵਿ. ਚਮਕੀਲਾ, ਉੱਜਲ, ਚਮਕਦਾਰ ।
दीप्या—[ਦੀਪ੍ਯਾ] ਇ. ਖਜੂਰ, ਜਵੈਣ ।
दीमक—[ਦੀਮਕ] ਇ. ਇਕ ਤਰ੍ਹਾਂ ਦਾ ਕੀੜਾ ਜੋ ਲੱਕੜ ਆਦਿ ਨੂੰ ਖਾ ਜਾਂਦਾ ਹੈ, ਸਿਉਂਖ, ਦੀਮਕ ।
दीयट—[ਦੀਯਟ] ਪੁ. ਦੀਵਟ, ਦੁਆਖੀ ।
दीयमान—[ਦੀਯਮਾਨ] ਵਿ. ਦੇਣ ਜੋਗ ।
दीया—[ਦੀਯਾ] ਪੁ. ਦੀਵਾ ।
दीयासलाई—[ਦੀਯਾਸਲਾਈ] ਇ. ਸੀਖਾਂ ਦੀ ਡੱਬੀ, ਮਾਚਸ, ਦੀਵਾ-ਸਲਾਈ ।
दीर्घ—[ਦੀਰ੍ਘ] ਪੁ. ਸਾਲ ਦਾ ਰੁੱਖ ; ਊਠ ; ਸਿੰਘਣਾਸ ; ਲੰਮਾ, ਵੱਡਾ, ਦੋਮਾਤਰਾ ਵਾਲਾ ।
दीर्घकंटक—[ਦੀਰ੍ਘਕੰਟਕ] ਪੁ. ਕਿੱਕਰ ਦਾ ਰੁੱਖ ।
दीर्घकंधर—[ਦੀਰ੍ਘਕੰਧਰ] ਪੁ. ਬਗਲਾ ।
दीर्घकणा—[ਦੀਰ੍ਘਕਣਾ] ਇ. ਸਫ਼ੈਦ ਜੀਰਾ ।
दीर्घराव—[ਦੀਰ੍ਘਰਾਵ] ਵਿ. ਉੱਚੀ ਉੱਚੀ ਚਿੰਘਿਆੜਾਂ ਮਾਰਨ ਵਾਲਾ ।
दीर्घरोमा—[ਦੀਰ੍ਘਰੋਮਾ] ਪੁ. ਭਾਲੂ, ਰਿੱਛ ।
दीर्घसूत्रता—[ਦੀਰ੍ਘਸੂਤ੍ਰਤਾ] ਇ. ਹਰ ਕੰਮ ਵਿਚ ਦੇਰ ਦਾ ਭਾਵ ।
दीर्घसूत्री—[ਦੀਰ੍ਘਸੂਤ੍ਰੀ] ਵਿ. ਦੇਰ ਕਰਨ ਵਾਲਾ, ਦਲੀਲਾਂ ਸੋਚਣ ਵਾਲਾ ।
दीर्घिका—[ਦੀਰ੍ਘਿਕਾ] ਇ. ਬਾਉਲੀ, ਤਲਾਈ ।
दीर्ण—[ਦੀਰ੍ਣ] ਵਿ. ਪਾਟਿਆ ਹੋਇਆ, ਫਟਿਆ ਹੋਇਆ ; ਡਰਿਆ ਹੋਇਆ ।
+दीवँक—[ਦੀਵੰਕ] ਇ. ਦੀਮਕ, ਸਿਉਂਖ ।
दीवट—[ਦੀਵਟ] ਇ. ਦੁਆਖੀ, ਦੀਵਟ ।
+दीवला—[ਦੀਵਲਾ] ਪੁ. ਦੀਵਾ ।
दीवा—[ਦੀਵਾ] ਪੁ. ਵੇਖੋ ਦੀਯਾ (दीया) ।
दीवान—[ਦੀਵਾਨ] ਪੁ. ਰਾਜ ਸਭਾ, ਦਰਬਾਰ ; ਮੰਤਰੀ, ਵਜ਼ੀਰ ; ਰਾਜ ਦਾ ਪ੍ਰਬੰਧ ਕਰਨ ਵਾਲਾ ਬੰਦਾ ।
दीवानख़ाना—[ਦੀਵਾਨਖ਼ਾਨਾ] ਪੁ. ਵੱਡੇ ਆਦਮੀਆਂ ਦੇ ਬੈਠਣ ਅਤੇ ਸਾਰੇ ਲੋਕਾਂ ਨਾਲ ਮਿਲਣ ਦਾ ਕਮਰਾ, ਬੈਠਕ ।
दीवानगी—[ਦੀਵਾਨਗੀ] ਇ. ਦੀਵਾਨਾਪਣ, ਪਾਗਲਪਣ, ਮਸਤੀ ।

दीवाना—[ਦੀਵਾਨਾ] ਵਿ. ਪਾਗਲ, ਸ਼ੁਦਾਈ, ਦੀਵਾਨਾ ।

दीवानापन—[ਦੀਵਾਨਾਪਨ] ਪੁ. ਦੀਵਾਨਾਪਣ, ਦੀਵਾਨਗੀ; ਸਨਕ, ਪਾਗਲਪਣ ।

दीवानी—[ਦੀਵਾਨੀ] ਇ. ਦੀਵਾਨ ਦਾ ਅਹੁਦਾ ; ਜਾਇਦਾਦ ਤੇ ਧਨ ਸਬੰਧੀ ਮੁਕਦਮਿਆਂ ਦਾ ਫੈਸਲਾ ਕਰਨ ਵਾਲੀ ਕਚਹਿਰੀ ।

दीवार—[ਦੀਵਾਰ] ਇ. ਕੰਧ ।

दीवाला—[ਦੀਵਾਲਾ] ਪੁ. ਵੇਖੋ ਦਿਵਾਲਾ (दिवाला) ।

दीवाली—[ਦੀਵਾਲੀ] ਇ. ਦਿਵਾਲੀ ।

दीवि—[ਦੀਵਿ] ਪੁ. ਵੇਖੋ ਦਿਵਿ (दिवि) ।

+दीसना—[ਦੀਸਨਾ] ਕ੍ਰਿ. ਦਿਖਾਈ ਦੇਣਾ, ਦਿਸਣਾ ।

+दीहु—[ਦੀਹ] ਵਿ. ਦੀਰਘ, ਲੰਮਾ, ਵੱਡਾ ।

दुका—[ਦੁੰਕਾ] ਪੁ. ਅੰਨ ਦਾ ਛੋਟਾ ਕਣ ।

दुंगरी (दुङ्गरी)—[ਦੁੰਗਰੀ] ਇ. ਇਕ ਭਾਂਤ ਦਾ ਮੋਟਾ ਕਪੜਾ ।

+दुंद (दुन्द)—[ਦੁੰਦ] ਪੁ. ਦੋ ਵਿਅਕਤੀਆਂ ਦੀ ਲੜਾਈ ਜਾਂ ਝਗੜਾ, ਜੋੜਾ, ਨਗਾਰਾ ।

दुंदभि (दुन्दुभि)—[ਦੁੰਦੁਭਿ] ਇ. ਨਗਾਰਾ, ਧੌਂਸਾ ।

दुंबा (दुम्बा)—[ਦੁੰਬਾ] ਪੁ. ਇਕ ਤਰ੍ਹਾਂ ਦਾ ਪਹਾੜੀ ਭੇਡੂ ਜਿਸ ਦੀ ਪੂਛ ਗੋਲ ਅਤੇ ਭਾਰੀ ਹੁੰਦੀ ਹੈ ।

दु:ख—[ਦੁ:ਖ] ਪੁ. ਕਸ਼ਟ, ਕਲੇਸ਼, ਪੀੜ ; ਬੀਮਾਰੀ ।

दु:खकर—[ਦੁ:ਖਕਰ] ਵਿ. ਦੁਖ ਦੇਣ ਵਾਲਾ, ਦੁੱਖ ਪੁਚਾਉਣ ਵਾਲਾ ।

दु:खग्राम—[ਦੁ:ਖਗ੍ਰਾਮ] ਪੁ. ਦੁੱਖਾਂ ਭਰੀ ਦੁਨੀਆ ।

दु:खजीवी—[ਦੁ:ਖਜੀਵੀ] ਵਿ. ਦੁੱਖਾਂ ਭਰੀ ਜ਼ਿੰਦਗੀ ਵਾਲਾ ।

दु:खत्रय—[ਦੁ:ਖਤ੍ਰਯ] ਪੁ. ਤਿੰਨ ਪ੍ਰਕਾਰ ਦੇ ਦੁਖ ।

दु:खद—[ਦੁ:ਖਦ] ਵਿ. ਦੁਖ ਦੇਣ ਵਾਲਾ ।

दु:खदायी—[ਦੁ:ਖਦਾਯੀ] ਵਿ. ਦੁਖਦੇਵਾ, ਦੁਖ ਦੇਣ ਵਾਲਾ ।

दु:खप्रद—[ਦੁ:ਖਪ੍ਰਦ] ਵਿ. ਦੁਖ ਦੇਣ ਵਾਲਾ ।

दु:खभोग—[ਦੁ:ਖਭੋਗ] ਪੁ. ਦੁਖ ਸਹਿਣ ਦਾ ਭਾਵ ।

दु:खमय—[ਦੁ:ਖਮਯ] ਵਿ. ਦੁੱਖਾਂ-ਭਰਿਆ ।

दु:खहरा—[ਦੁ:ਖਹਰਾ] ਇ. ਦੁਖਾਂ ਦਾ ਅੰਤ ਕਰਨ ਵਾਲੀ ਦੇਵੀ, ਦੁਰਗਾ ।

दु:खांत (दु:खान्त)—[ਦੁਖਾਂਤ] ਪੁ. ਦੁੱਖਾਂ ਭਰਿਆ ਅੰਤ ; ਜਿਸ ਨਾਟਕ ਦਾ ਅੰਤ ਦੁਖਦਾਈ ਹੋਵੇ, ਟ੍ਰੈਜਡੀ ।

दु:खायतन—[ਦੁ:ਖਾਯਤਨ] ਪੁ. ਸੰਸਾਰ, ਜਗਤ ।

दु:खार्त—[ਦੁ:ਖਾਰਤ] ਵਿ. ਦੁਖਾਂ-ਪੀੜਿਆ, ਦੁੱਖੀਂ-ਵਾਧਾ ।

दु:खित—[ਦੁ:ਖਿਤ] ਵਿ. ਦੁਖੀਆ ।

दु:खिनी—[ਦੁ:ਖਿਨੀ] ਵਿ. ਇ. ਦੁਖਾਂ ਭਰੀ, ਦੁਖੀਆ ।

दु:खी—[ਦੁ:ਖੀ] ਵਿ. ਜੋ ਬਹੁਤ ਤਕਲੀਫ਼ ਵਿਚ ਹੋਵੇ, ਦੁੱਖੀਆ ।

दु:शकुन—[ਦੁ:ਸ਼ਕੁਨ] ਪੁ. ਭੈੜਾ ਸ਼ਗਨ ।

दु:शला—[ਦੁ:ਸ਼ਲਾ] ਪੁ. ਰਾਜਾ ਧ੍ਰਿਤਰਾਸ਼ਟਰ ਦੀ ਧੀ ।

दु:शासन—[ਦੁ:ਸ਼ਾਸਨ] ਪੁ. ਵਿ. ਭੈੜਾ ਰਾਜ ਜੋ ਕਿਸੇ ਦੀ ਗੱਲ ਨਾ ਮੰਨੇ ; ਪੁ. ਦੁਰਯੋਧਨ ਦਾ ਦਰਬਾਰੀ ਜਿਸਨੇ ਦ੍ਰੋਪਦੀ ਨੰਗੀ ਕਰਨ ਤੇ ਜ਼ੋਰ ਲਾਇਆ ਸੀ (ਮਹਾਂਭਾਰਤ) ।

दु:शील—[ਦੁ:ਸ਼ੀਲ] ਵਿ. ਭੈੜੇ ਸੁਭਾ ਵਾਲਾ ।

दु:शोध—[ਦੁਸ਼ੋਧ] ਵਿ. ਜਿਸਦਾ ਸੁਧਾਰ ਔਖਾ ਹੋਵੇ ।

दु:सह—[ਦੁ:ਸਹ] ਵਿ. ਅਸਹਿ ।

दु:साध्य—[ਦੁ:ਸਾਧ੍ਯ] ਵਿ. ਕਠਿਨ, ਔਖਾ, ਮੁਸ਼ਕਲ ।

दु:साहस—[ਦੁ:ਸਾਹਸ] ਪੁ. ਵਾਧੂ ਹਿੰਮਤ, ਫ਼ਜ਼ੂਲ ਤਰੱਦਦ ; ਅਨੁਚਿਤ ਹਿੰਮਤ ।

दु:साहसिक—[ਦੁ:ਸਾਹਸਿਕ] ਵਿ. ਜਿਸ ਲਈ ਹੌਂਸਲਾ ਕਰਨਾ ਠੀਕ ਨਾ ਹੋਵੇ ।

दु:साहसी—[ਦੁ:ਸਾਹਸੀ] ਵਿ. ਅਨੁਚਿਤ ਹੌਂਸਲਾ ਕਰਨ ਵਾਲਾ ।

दु:स्फोट—[ਦੁ:ਸ੍ਫੋਟ] ਪੁ. ਇਕ ਤਰ੍ਹਾਂ ਦਾ ਸ਼ਸਤਰ ।

+दुअन—[ਦੁਅਨ] ਵਿ. ਵੈਰੀ, ਦੁਸ਼ਮਣ ; ਭੈੜਾ, ਮਾੜਾ ।

दुआ—[ਦੁਆ] ਇ. ਦਰਖ਼ਾਸਤ, ਬੇਨਤੀ ; ਅਸੀਸ, ਦੁਆ ।

दुआदस—[ਦੁਆਦਸ] ਪੁ. ਦੋ ਤੇ ਦਸ, ਬਾਰਾਂ ।

दुआबा—[ਦੁਆਬਾ] ਪੁ. ਦੋ ਨਦੀਆਂ ਦੇ ਵਿਚਕਾਰਲਾ ਪ੍ਰਦੇਸ਼, ਦੁਆਬਾ ।

दुआल—[ਦੁਆਲ] ਇ. ਚਮੜੇ ਦਾ ਤਸਮਾ ; ਰਕਾਬ ਦਾ ਤਸਮਾ ।

+दुइ—[ਦੁਇ] ਵਿ. ਦੋ ।

+दुइज—[ਦੁਇਜ] ਇ. ਦੂਜ ਤਿਥ ।

+दुकड़हा—[ਦੁਕੜਹਾ] ਵਿ. ਜਿਸਦਾ ਮੁੱਲ ਦੋ ਦਮੜੀ ਹੋਵੇ ; ਨੀਚ, ਕਮੀਨਾ ।

दुकड़ा—[ਦੁਕੜਾ] ਪੁ. ਇਕ ਨਾਲ ਲੱਗੀਆਂ ਦੋ ਚੀਜ਼ਾਂ ; ਇਕ ਪੈਸੇ ਦਾ ਚੌਥਾ ਹਿੱਸਾ ; ਜੋੜਾ ।

दुकड़ी—[ਦੁਕੜੀ] ਵਿ. ਜੋੜੀ ; ਦੁੱਕੀ ; ਦੋ ਘੋੜਿਆਂ ਦੀ ਗੱਡੀ ।

दुकना—[ਦੁਕਨਾ] ਕ੍ਰਿ. ਲੁਕਣਾ, ਛਿਪਣਾ ।

दुकान—[ਦੁਕਾਨ] ਇ. ਹੱਟੀ, ਦੁਕਾਨ ।

दुकाल—[ਦੁਕਾਲ] ਪੁ. ਭੈੜਾ ਸਮਾਂ ; ਕਾਲ, ਅੰਨ-ਸੰਕਟ ।

दुकुल्ली—[ਦੁਕੁੱਲੀ] ਇ. ਚੰਮ ਨਾਲ ਮੜ੍ਹਿਆ ਇਕ ਪੁਰਾਣਾ ਵਾਜਾ ।

दुकूल—[ਦੁਕੂਲ] ਪੁ. ਬਰੀਕ ਕਪੜਾ ।
दुकूलिनी—[ਦੁਕੂਲਿਨੀ] ਇ. ਦੋ ਕੰਢਿਆਂ ਵਾਲੀ, ਨਦੀ ।
दुकेला—[ਦੁਕੇਲਾ] ਵਿ. ਜੋ ਇਕੱਲਾ ਨਾ ਹੋਵੇ, ਕਿਸੇ ਦੇ ਨਾਲ ।
दुकेले—[ਦੁਕੇਲੇ] ਕ੍ਰਿ. ਵਿ. ਦੂਸਰੇ ਨੂੰ ਨਾਲ ਲਈ ।
दुक्कड़—[ਦੁੱਕੜ] ਪੁ. ਸ਼ਹਿਨਾਈ ਨਾਲ ਵਜਾਉਣ ਦਾ ਨਗਾਰਾ ; ਦੋਂਹ ਬੇੜੀਆਂ ਦਾ ਬੇੜਾ ।
दुक्का—[ਦੁੱਕਾ] ਵਿ. ਜੋ ਇਕੱਲਾ ਨਾ ਹੋਵੇ, ਜੋੜਾ ।
दुक्की—[ਦੁੱਕੀ] ਇ. ਤਾਸ਼ ਦਾ ਦੋ ਬੂਟੀਆਂ ਵਾਲਾ ਪੱਤਾ ।
दुखंडा—[ਦੁਖੰਡਾ] ਦੋ ਮੰਜ਼ਲਾ, ਦੁਛੱਤਾ ।
दुख—[ਦੁਖ] ਪੁ. ਵੇਖੋ ਦੁਖ (दुःख) ।
दुखड़ा—[ਦੁਖੜਾ] ਪੁ. ਦੁੱਖ ; ਕਿਸੇ ਦੇ ਦੁੱਖ ਜਾਂ ਕਸ਼ਟ ਦਾ ਬਿਰਤਾਂਤ ।
दुखदाई—[ਦੁਖਦਾਈ] ਵਿ. ਦੁੱਖ ਦੇਣ ਵਾਲਾ, ਦੁੱਖਦਾਈ ।
दुखद्वंद्व—[ਦੁਖਦੁੰਦ] ਪੁ. ਦੁੱਖਾਂ ਦਾ ਉਪੱਦਰ ।
दुखना—[ਦੁਖਣਾ] ਕ੍ਰਿ. ਪੀੜ ਕਰਨੀ, ਦਰਦ ਕਰਨਾ, ਦੁਖਣਾ ।
दुखरा—[ਦੁਖਰਾ] ਪੁ. ਵੇਖੋ ਦੁਖੜਾ (दुखड़ा) ।
दुखहाया—[ਦੁਖਹਾਯਾ] ਵਿ. ਦੁਖਿਤ, ਦੁੱਖੀ ।
दुखाना—[ਦੁਖਾਨਾ] ਕ੍ਰਿ. ਦੁੱਖ ਦੇਣਾ ।
+दुखारा—[ਦੁਖਾਰਾ] ਵਿ. ਦੁੱਖੀ ।
+दुखारी—[ਦੁਖਾਰੀ] ਵਿ. ਦੁਖਿਆਰ, ਦੁੱਖੀਆ ।
+दुखारो—[ਦੁਖਾਰੋ] ਵਿ. ਦੁੱਖੀਆ ।
दुखित—[ਦੁਖਿਤ] ਵਿ. ਵੇਖੋ ਦੁਖਿਤ (दुःखित) ।
दुखिया—[ਦੁਖਿਯਾ] ਵਿ. ਦੁੱਖੀ, ਦੁੱਖੀਆ ।
दुखियारा—[ਦੁਖਿਆਰਾ] ਵਿ. ਦੁੱਖੀ ।
दुखी—[ਦੁਖੀ] ਵਿ. ਰੋਗੀ ; ਜਿਸਨੂੰ ਮਾਨਸਕ ਦੁੱਖ ਹੋਵੇ, ਉਦਾਸ ।
+दुखीला—[ਦੁਖੀਲਾ] ਵਿ. ਦੁਖੀਆ ।
+दुखौहाँ—[ਦੁਖੌਹਾਂ] ਵਿ. ਦੁਖਦਾਈ, ਦੁੱਖ ਦੇਣ ਵਾਲਾ ।
दुगदुगी—[ਦੁਗਦੁਗੀ] ਇ. ਕੰਠੀ ; ਠੋਡੀ ਦੇ ਹੇਠਲਾ ਟੋਆ ।
दुगना—[ਦੁਗਨਾ] ਵਿ. ਦੂਣਾ, ਦੋ ਗੁਣਾ, ਦੁੱਗਣਾ ।
+दुगासरा—[ਦੁਗਾਸਰਾ] ਪੁ. ਉਹ ਪਿੰਡ ਜੋ ਕਿਸੇ ਕਿਲ੍ਹੇ ਦੇ ਕੋਲ ਹੋਵੇ ।
+दुगुन—[ਦੁਗੁਨ] ਵਿ. ਦੁਗੱਣਾ, ਦੂਣਾ ।
+दुग्ग—[ਦੁੱਗ] ਪੁ. ਵੇਖੋ ਦੁਰਗ (दुर्ग) ।
दुग्ध—[ਦੁਗ੍ਧ] ਪੁ. ਦੁੱਧ ; ਵਿ. ਚੋਇਆ ਹੋਇਆ ।
दुग्धतालीय—[ਦੁਗ੍ਧਤਾਲੀਯ] ਪੁ. ਮਲਾਈ ।
दुग्धतुंबी—[ਦੁਗ੍ਧਤੁੰਬੀ] ਪੁ. ਸਫ਼ੈਦ ਕੱਦੂ ।
दुग्धदा—[ਦੁਗ੍ਧਦਾ] ਵਿ. ਦੁੱਧ ਦੇਣ ਵਾਲੀ ।
दुग्धपरिमापक यंत्र—[ਦੁਗ੍ਧਪਰਿਮਾਪਕ ਯੰਤ੍ਰ] ਪੁ. ਦੁੱਧ ਵਿਚੋਂ ਪਾਣੀ ਵੇਖਣ ਦੀ ਕਲ, ਲੈਕਟੋਮੀਟਰ ।
दुग्धपाषाण—[ਦੁਗ੍ਧਪਾਸ਼ਾਣ] ਪੁ. ਇਕ ਰੁੱਖ ।
दुग्धपोष्य—[ਦੁਗ੍ਧਪੋਸ਼੍ਯ] ਵਿ. ਜਿਸ ਦੀ ਪਾਲਣਾ ਦੁੱਧ ਨਾਲ ਹੀ ਹੋਵੇ ।
दुग्धफेन—[ਦੁਗ੍ਧਫੇਨ] ਇ. ਮਲਾਈ, ਦੁੱਧ ਦੀ ਝੱਗ ।
दुग्धांक (दुग्धाङ्क)—[ਦੁਗ੍ਧਾਂਕ] ਪੁ. ਇਕ ਤਰ੍ਹਾਂ ਦਾ ਪੱਥਰ ਜਿਸ ਤੇ ਦੁਧੀਏ ਰੰਗ ਦੇ ਸਫ਼ੈਦ ਛਿੱਟੇ ਹੁੰਦੇ ਹਨ ।
दुग्धाक्ष—[ਦੁਗ੍ਧਾਕ੍ਸ਼] ਪੁ. ਇਕ ਤਰ੍ਹਾਂ ਦਾ ਸਫ਼ੈਦ ਰਤਨ ।
दुग्धाग्र—[ਦੁਗ੍ਧਾਗ੍ਰ] ਪੁ. ਮਲਾਈ ।
दुग्धिका—[ਦੁਗ੍ਧਿਕਾ] ਇ. ਦੁੱਧੀ ਨਾਂ ਦੀ ਘਾਹ ।
दुघड़िया—[ਦੁਘੜਿਯਾ] ਵਿ. ਦੋ ਘੜੀਆਂ ਦਾ ।
+दुघरी—[ਦੁਘਰੀ] ਇ. ਦੋ ਘੜੀ ।
दुघा—[ਦੁਘਾ] ਵਿ. ਇ. ਦੁੱਧ ਦੇਣ ਵਾਲੀ ।
दुचल्ला—[ਦੁਚੱਲਾ] ਪੁ. ਉਹ ਛੱਤ ਜਿਸ ਦੇ ਦੋਹਾਂ ਪਾਸੇ ਢਾਲ ਹੋਵੇ ।
दुचित—[ਦੁਚਿਤ] ਵਿ. ਜਿਸ ਦਾ ਦਿਲ ਟਿਕਾਣੇ ਨਾ ਹੋਵੇ, ਦੁਚਿੱਤਾ ।
+दुचितई—[ਦੁਚਿਤਈ] ਇ. ਦੁਚਿੱਤਾ ।
दुचिताई—[ਦੁਚਿਤਾਈ] ਇ. ਮਨ ਦੀ ਇਕਾਗਰਤਾ ਨਾ ਹੋਣ ਦਾ ਭਾਵ, ਖਟਕਾ, ਸ਼ੰਕਾ, ਭਰਮ, ਦੁਚਿੱਤੀ ।
+दुचित्ता—[ਦੁਚਿੱਤਾ] ਵਿ. ਜਿਸ ਦਾ ਮਨ ਕੋਈ ਫੈਸਲਾ ਨਾ ਕਰ ਸਕੇ, ਦੁਚਿੱਤਾ ।
दुच्छक—[ਦੁੱਛਕ] ਪੁ. ਕਪੂਰ ਕਚਰੀ ।
+दुज—[ਦੁਜ] ਪੁ. ਵੇਖੋ ਦਿਵ੍ਜ (द्विज) ।
+दुजड़—[ਦੁਜੜ] ਇ. ਤਲਵਾਰ, ਖੜਗ ।
+दुजड़ी—[ਦੁਜੜੀ] ਇ. ਕਟਾਰ ।
+दुजाति—[ਦੁਜਾਤਿ] ਪੁ. ਵੇਖੋ ਦਿਵ੍ਜਾਤਿ (द्विजाति) ।
दुजानू—[ਦੁਜਾਨੂ] ਕ੍ਰਿ. ਵਿ. ਗੋਡਿਆਂ ਪਰਨੇ ।
दुजीह—[ਦੁਜੀਹ] ਪੁ. ਦਮੂੰਹਾਂ ਸੱਪ ; ਸੁਆਸ, ਸਾਹ ।
+दुटूक—[ਦੁਟੂਕ] ਵਿ. ਦੋ ਟੁਕੜੇ ਕੀਤਾ ਹੋਇਆ ।
दुड़ि—[ਦੁੜਿ] ਇ. ਕੱਛੂ ਦੀ ਮਾਦਾ ।
दुत्—[ਦੁਤ੍] ਅਵਯ. ਨਫ਼ਰਤ ਭਰਿਆ ਸ਼ਬਦ, ਘਿਰਣਾ ਸੂਚਕ ਸ਼ਬਦ, ਦੁਰਕਾਰ ।
दुतकार—[ਦੁਤਕਾਰ] ਇ. ਫਿਟਕਾਰ, ਦੁਰਕਾਰ ।
दुतकारना—[ਦੁਤਕਾਰਨਾ] ਕ੍ਰਿ. ਫਿਟਕਾਰਨਾ, ਧਿਕਾਰਨਾ, ਬੇਇੱਜ਼ਤ ਕਰਨਾ, ਦੁਰਕਾਰਨਾ ।

दुतारा—[ਦੁਤਾਰਾ] ਪੁ. ਦੋ ਤਾਰਾਂ ਦਾ ਵਾਜਾ ।
दुति—[ਦੁਤਿ] ਇ. ਵੇਖੋ ਦਯੁਤਿ (द्युति) ।
दुतिमान—[ਦੁਤਿਮਾਨ] ਵਿ. ਵੇਖੋ ਦਯੁਤਿਮਾਨ (द्युतिमान्) ।
दुतिय—[ਦੁਤਿਯ] ਵਿ. ਵੇਖੋ ਦਿਤ੍ਤੀਯ (द्वितीय) ।
दुथरी—[ਦੁਥਰੀ] ਇ. ਇਕ ਤਰ੍ਹਾਂ ਦੀ ਮੱਛੀ ।
दुदल—[ਦੁਦਲ] ਇ. ਜਿਸ ਵਿਚ ਦੋ ਦਲ ਜਾਂ ਦੋ ਤਹਿਆਂ ਹੋਣ ।
+दुदलाना—[ਦੁਦਲਾਨਾ] ਕ੍ਰਿ. ਫਿਟਕਾਰਨਾ, ਦੁਰਕਾਰਨਾ ।
दुदहंडी—[ਦੁਦਹੰਡੀ] ਇ. ਦੁਧੰਡੀ, ਦੁੱਧ ਕਾੜ੍ਹਨ ਦੀ ਤੌੜੀ ।
दुदामी—[ਦੁਦਾਮੀ] ਪੁ. ਇਕ ਸੂਤੀ ਕਪੜਾ ।
दुदिला—[ਦੁਦਿਲਾ] ਵਿ. ਦੋ ਚਿੱਤਾ, ਘਾਬਰਿਆ ਹੋਇਆ ।
दुद्धि—[ਦੁੱਧੀ] ਇ. ਸਫੈਦ ਮਿੱਟੀ ; ਜੰਗਲੀ ਨੀਲ ; ਇਕ ਕਿਸਮ ਦਾ ਘਾਹ ਜਿਸ ਵਿਚ ਦੁੱਧ ਹੁੰਦਾ ਹੈ ; ਖੜੀਆ ਮਿੱਟੀ ।
दुद्रुम—[ਦੁਦ੍ਰੁਮ] ਪੁ. ਹਰਾ ਪਿਆਜ਼, ਕੱਚਾ ਗੰਢਾ ।
दुधपिठवा—[ਦੁਧਪਿਠਵਾ] ਪੁ. ਇਕ ਤਰ੍ਹਾਂ ਦੀ ਮਿਠਿਆਈ ।
दुधमुख—[ਦੁਧਮੁਖ] ਵਿ. ਦੁੱਧ ਚੁੰਘਦਾ (ਬੱਚਾ) ।
दुधमुँहा—[ਦੁਧਮੂੰਹਾ] ਵਿ. ਪੁ. ਦੁੱਧ ਪੀਣ ਵਾਲਾ ; ਛੋਟਾ ਬਾਲਕ ।
दुधहंडी—[ਦੁਧਹੰਡੀ] ਇ. ਦੁਧੰਡੀ, ਦੁੱਧ ਦੀ ਕਾੜ੍ਹਨੀ ।
दुधाड़ी—[ਦੁਧਾੜੀ] ਇ. ਵੇਖੋ ਦੁਧਹੰਡੀ (दुधहंडी) ।
दुधार—[ਦੁਧਾਰ] ਵਿ. ਇ. ਦੁੱਧ ਦੇਣ ਵਾਲੀ, ਦੁਧਾਰੂ ।
दुधारा—[ਦੁਧਾਰਾ] ਵਿ. ਦੋ ਧਾਰਾਂ ਵਾਲਾ, ਖੰਡਾ ।
दुधारी—[ਦੁਧਾਰੀ] ਵਿ. ਦੁੱਧ ਦੇਣ ਵਾਲੀ ; ਦੋ ਧਾਰੀ (ਕਟਾਰ) ।
दुधारू—[ਦੁਧਾਰੂ] ਵਿ. ਵੇਖੋ ਦੁਧਾਰ (दुधार) ।
दुधिया—[ਦੁਧਿਯਾ] ਵਿ. ਜਿਸ ਵਿਚੋਂ ਦੁੱਧ ਨਿਕਲੇ ; ਦੁੱਧ ਰੰਗਾ, ਸਫ਼ੈਦ ; ਪੁ. ਖੜੀਆ ਮਿੱਟੀ ; ਚਰ੍ਹੀ ।
दुधेली—[ਦੁਧੇਲੀ] ਪੁ. ਵਿ. ਵੇਖੋ ਦੁੱਧੀ (दुद्धी) ।
दुधैल—[ਦੁਧੈਲ] ਵਿ. ਇ. ਬਹੁਤਾ ਦੁੱਧ ਦੇਣ ਵਾਲੀ ।
दुध्र—[ਦੁਧ੍ਰ] ਵਿ. ਹਿੰਸਕ, ਮਾਰਨ ਵਾਲਾ ; ਪ੍ਰਬਲ ।
दुनया—[ਦੁਨਯਾ] ਪੁ. ਦੋ ਨਦੀਆਂ ਦਾ ਸੰਗਮ, ਸਥਲ ।
+दुनखना—[ਦੁਨਖਨਾ] ਕ੍ਰਿ. ਲਚਕ ਕੇ ਦੂਹਰਾ ਹੋਣਾ ਜਾਂ ਕਰਨਾ ।
दुनाली—[ਦੁਨਾਲੀ] ਵਿ. ਦੋ ਨਾਲੀਆਂ ਵਾਲੀ (ਬੰਦੂਕ) ।
दुनिया—[ਦੁਨਿਯਾ] ਇ. ਦੁਨੀਆ, ਸੰਸਾਰ ; ਲੋਕੀ, ਜਨਤਾ ।
दुनियाई—[ਦੁਨਿਯਾਈ] ਇ. ਸੰਸਾਰ ; ਵਿ. ਸੰਸਾਰਕ, ਦੁਨਿਆਵੀ ।
दुनियादारी—[ਦੁਨਿਯਾਦਾਰੀ] ਇ. ਦੁਨੀਆ ਦੇ ਕਾਰੋਬਾਰ ; ਚਾਲਾਕੀ ।
दुनियासाज़ी—[ਦੁਨਿਯਾਸਾਜ਼ੀ] ਇ. ਕੰਮਸਾਧਨ ਦਾ ਢੰਗ ; ਚਾਪਲੂਸੀ, ਖ਼ੁਸ਼ਾਮਦ ।
+दुनी—[ਦੁਨੀ] ਇ. ਸੰਸਾਰ, ਦੁਨੀਆ ।
दुपटा—[ਦੁਪਟਾ] ਪੁ. ਦੋ ਪੱਟ ਦੀ ਚਾਦਰ ; ਜ਼ਨਾਨਾ ਕਪੜਾ ; ਪਿੰਡਾ ਸਾਫ਼ ਕਰਨ ਦਾ ਕਪੜਾ, ਦੁਪੱਟਾ ।
दुपट्टा—[ਦੁਪੱਟਾ] ਪੁ. ਦੁਪੱਟਾ, ਦੋਪੱਟ ਦੀ ਚਾਦਰ ।
दुपट्टी—[ਦੁਪੱਟੀ] ਇ. ਖੱਦਰ, ਜਿਸ ਦੇ ਦੋ ਪੱਟ ਹੋਣ ।
दुपर्दी—[ਦੁਪਰ੍ਦੀ] ਇ. ਰੂੰ ਭਰੀ ਜਾਕਟ ।
दुपहर—[ਦੁਪਹਰ] ਇ. ਦੁਪਹਿਰ ।
दुफसली—[ਦੁਫ਼ਸਲੀ] ਵਿ. ਉਹ (ਫ਼ਸਲ) ਜਿਹੜੀ ਦੋਵੇਂ ਰੁੱਤਾਂ ਵਿਚ ਪੈਦਾ ਹੋਵੇ ।
दुबगली—[ਦੁਬਗਲੀ] ਇ. ਜ਼ਨਾਨਾ ਦਾ ਇਕ ਢੰਗ ।
दुबड़ा—[ਦੁਬੜਾ] ਪੁ. ਇਕ ਤਰ੍ਹਾਂ ਦਾ ਘਾਹ, ਦੱਬ ।
+दुबधा—[ਦੁਬਧਾ] ਇ. ਦੇਖ ਦੁਵਿਧਾ (दुविधा)
+दुबरा—[ਦੁਬਰਾ] ਦੇਖ ਦੁਬਲਾ (दुबला) ।
+दुबराना—[ਦੁਬਰਾਨਾ] ਕ੍ਰਿ. ਦੁਬਲਾ ਹੋਣਾ ।
दुबरालगोला—[ਦੁਬਰਾਲਗੋਲਾ] ਪੁ. ਤੋਪ ਦਾ ਲੰਮਾ ਗੋਲਾ ।
दुबला—[ਦੁਬਲਾ] ਵਿ. ਕਮਜ਼ੋਰ, ਮਾੜਾ, ਪਤਲਾ ।
दुबाइन—[ਦੁਬਾਇਨ] ਇ. ਦੂਬੇ ਦੀ ਪਤਨੀ ।
दुबागा—[ਦੁਬਾਗਾ] ਪੁ. ਸਣ ਦੀ ਮੋਟੀ ਡੋਰੀ ।
दुबारा—[ਦੁਬਾਰਾ] ਕ੍ਰਿ. ਵਿ. ਦੂਜੀ ਵਾਰ ।
दुबाहिया—[ਦੁਬਾਹਿਯਾ] ਪੁ. ਦੋ ਹੱਥਾਂ ਨਾਲ ਤਲਵਾਰ ਚਲਾਉਣ ਵਾਲਾ ਯੋਧਾ ।
+दुबिधा—[ਦੁਬਿਧਾ] ਇ. ਵੇਖੋ ਦੁਵਿਧਾ (दुविधा) ।
दुबे—[ਦੁਬੇ] ਪੁ. ਬ੍ਰਾਹਮਣਾਂ ਦੀ ਇਕ ਉਪ ਜਾਤੀ, ਦੂਬੇ ।
दुभाखी, दुभाखिया, दुभाषी—[ਦੁਭਾਖੀ, ਦੁਭਾਖਿਆ, ਦੁਭਾਸ਼ੀ] ਪੁ. ਦੋ ਭਾਸ਼ਾਵਾਂ ਜਾਣਨ ਵਾਲਾ ਉਹ ਵਿਅਕਤੀ ਜੋ ਦੋ ਭਾਸ਼ਾਵਾਂ ਵਿਚ ਗੱਲਬਾਤ ਕਰਨ ਵਾਲੇ ਮਨੁੱਖਾਂ ਨੂੰ ਇਕ ਦੂਜੇ ਦਾ ਅਰਥ ਸਮਝਾਉਂਦਾ ਹੈ ।
दुम—[ਦੁਮ] ਇ. ਪੂੰਛ ।
दुमदार—[ਦੁਮਦਾਰ] ਇ. ਪੂੰਛ ਵਾਲਾ, ਪੂੰਛਲ ।
दुमन—[ਦੁਮਨ] ਪ. ਉਦਾਸ, ਅਨਮਨਾ ।
दुमाता—[ਦੁਮਾਤਾ] ਇ. ਮਤ੍ਰੇਈ ਮਾਂ ; ਬੁਰੀ ਮਾਂ ।
दुमाला—[ਦੁਮਾਲਾ] ਪੁ. ਫੱਰਾ, ਛਾਹੀ ।
दुमुँहा—[ਦੁਮੂੰਹਾ] ਵਿ. ਜਿਸ ਦੇ ਦੋ ਮੂੰਹ ਹੋਣ, ਦਮੂੰਹਾਂ ।
दुरंगा (दुरङ्गा)—[ਦੁਰੰਗਾ] ਵਿ. ਦੋ ਰੰਗਾਂ ਵਾਲਾ, ਦੁਰੰਗਾ ; ਦੋ ਪ੍ਰਕਾਰ ਦਾ ; ਦੋਹਰੀ ਚਾਲ ਚਲਣ ਵਾਲਾ ।

दुरंत (दुरन्त)—[ਦੁਰੰਤ] ਵਿ. ਅਪਾਰ, ਕਠਿਨ, ਮੁਸ਼ਕਿਲ ; ਜਿਸ ਦਾ ਸਿੱਟਾ ਭੈੜਾ ਹੋਵੇ ; ਭਾਰੀ ; ਦੁੱਸ਼ਟ ।

दुरंधा—[ਦੁਰੰਧਾ] ਵਿ. ਆਰਪਾਰ ਛੇਕ ਵਾਲਾ ; ਦੋ ਛੇਕਾਂ ਵਾਲਾ ।

दुर्—[ਦੁਰ੍] ਅਵ੍ਯਯ ਬੇਇੱਜ਼ਤੀ ਦਾ ਸ਼ਬਦ, ਦੁਰ, ਫਿਟੇ ਲਾਹਨਤ ।

दुरक्ष—[ਦੁਰਕ੍ਸ਼] ਪੁ. ਜੂਏ ਵਿਚ ਬੇਈਮਾਨੀ ਕਰਨ ਲਈ ਖ਼ਾਸ ਤੌਰ ਤੇ ਬਣਾਇਆ ਗਿਆ ਪਾਸਾ ; ਬੇਈਮਾਨੀ ਦਾ ਜੂਆ ; ਵਿ. ਕਮਜ਼ੋਰ ਅੱਖਾਂ ਵਾਲਾ ; ਬੁਰੀ ਨਿਗਾਹ ਵਾਲਾ ।

दुरखा—[ਦੁਰਖਾ] ਪੁ. ਫ਼ਸਲ ਖ਼ਰਾਬ ਕਰਨ ਵਾਲਾ ਇਕ ਕੀੜਾ ।

दुरचुम—[ਦੁਰਚੁਮ] ਪੁ. ਦਰੀ ਦੇ ਦੋ-ਦੋ ਧਾਗਿਆਂ ਨੂੰ ਇਕ-ਇਕ ਵਿਚ ਬੰਨ੍ਹਣ ਦਾ ਕੰਮ ।

+दुरजन—[ਦੁਰਜਨ] ਵਿ. ਵੇਖੋ ਦੁਰ੍ਜਨ (दुर्जन) ।

दुरतिक्रम—[ਦੁਰਤਿਕ੍ਰਮ] ਵਿ. ਜਿਸ ਦੀ ਉਲੰਘਣਾ ਕਰਨੀ ਔਖੀ ਹੋਵੇ ; ਜਿਸਦਾ ਪਾਰ ਪਾਉਣਾ ਔਖਾ ਹੋਵੇ ।

दुरत्यय—[ਦੁਰਤ੍ਯਯ] ਵਿ. ਜਿਸ ਦਾ ਪਾਰ ਪਾਉਣਾ ਔਖਾ ਹੋਵੇ ।

दुरदाम—[ਦੁਰਦਾਮ] ਵਿ. ਔਖਾ ; ਪ੍ਰਬਲ ।

+दुरदाल—[ਦੁਰਦਾਲ] ਪੁ. ਹਾਥੀ ।

दुरदुराना—[ਦੁਰਦੁਰਾਨਾ] ਕ੍ਰਿ. ਤਿਰਸਕਾਰ ਨਾਲ ਪਰੇ ਹਟਾਉਣਾ ।

दुरध्व—[ਦੁਰਧ੍ਵ] ਪੁ. ਖੋਟਾ ਰਸਤਾ ।

दुरना—[ਦੁਰਨਾ] ਕ੍ਰਿ. ਅੱਖਾਂ ਤੋਂ ਦੂਰ ਰਹਿਣਾ ।

+दुरपदी—[ਦੁਰਪਦੀ] ਇ. ਵੇਖੋ ਦ੍ਰੋਪਦੀ (द्रौपदी) ।

दुरबचा—[ਦੁਰਬਚਾ] ਪੁ. ਇਕ ਮੋਤੀ ਦੀ ਵਾਲੀ ; ਇਕ ਤਰ੍ਹਾਂ ਦਾ ਮੋਤੀ ।

दुरबास—[ਦੁਰਬਾਸ] ਪੁ. ਬਦਬੋ, ਦੁਰਗੰਧ ।

दुरभिसंधि—[ਦੁਰਭਿਸੰਧਿ] ਇ. ਬੁਰੇ ਉਦੇਸ਼ ਨਾਲ ਕੀਤੀ ਗਈ ਗੁਪਤ ਸਲਾਹ ।

दुरमुस—[ਦੁਰਮੁਸ] ਪੁ. ਦੁਰਮੁਟ, ਕੰਕਰ ਮਿੱਟੀ ਆਦਿਕ ਕੁੱਟਣ ਦਾ ਸੰਦ ।

दुरवस्था—[ਦੁਰਵਸ੍ਥਾ] ਇ. ਭੈੜੀ ਹਾਲਤ, ਬੁਰੀ ਦਸ਼ਾ ।

दुराकांक्षा—[ਦੁਰਾਕਾਂਕ੍ਸ਼ਾ] ਇ. ਭੈੜੀ ਇੱਛਿਆ ।

दुराकृति—[ਦੁਰਾਕ੍ਰਿਤਿ] ਵਿ. ਬਦਸ਼ਕਲ, ਕੁਸੋਹਣਾ ।

दुराक्रंद (दुराक्रन्द)—[ਦੁਰਾਕ੍ਰੰਦ] ਪੁ. ਦੁੱਖਾਂ ਭਰਿਆ ਰੋਣ, ਬੁਰਾ ਰੋਣ ।

दुराक्रम—[ਦੁਰਾਕ੍ਰਮ] ਵਿ. ਜਿਸ ਤੇ ਮੁਸ਼ਕਲ ਨਾਲ ਹੱਲਾ ਕੀਤਾ ਜਾ ਸਕੇ ; ਅਜਿੱਤ ।

दुराक्रमण—[ਦੁਰਾਕ੍ਰਮਣ] ਪੁ. ਕਪਟ ਭਰਿਆ ਹਮਲਾ ।

दुराक्रोश—[ਦੁਰਾਕ੍ਰੋਸ਼] ਪੁ. ਦੁੱਖਾਂ ਭਰਿਆ ਵਿਰਲਾਪ ।

दुरागत—[ਦੁਰਾਗਤ] ਵਿ. ਦੁੱਖੀ ।

दुरागम—[ਦੁਰਾਗਮ] ਪੁ. ਭੈੜੀ ਤਰ੍ਹਾਂ ਪ੍ਰਾਪਤ ਕਰਨ ਦਾ ਭਾਵ ।

दुरागौन—[ਦੁਰਾਗੌਨ] ਪੁ. ਦਰੋਜਾ, ਬਹੂ ਦਾ ਦੂਜੀ ਵਾਰੀ ਸਹੁਰੀਂ ਆਉਣ ਦਾ ਕਰਮ ।

दुराग्रह—[ਦੁਰਾਗ੍ਰਹ] ਪੁ. ਭੈੜਾ ਹਠ, ਨਿਕੰਮੀ ਜ਼ਿਦ ।

दुराग्रही—[ਦੁਰਾਗ੍ਰਹੀ] ਵਿ. ਨਿਕੰਮੀ ਜ਼ਿੱਦ ਕਰਨ ਵਾਲਾ, ਹਠੀ ।

दुराचरण, दुराचार—[ਦੁਰਾਚਰਣ, ਦੁਰਾਚਾਰ] ਪੁ. ਭੈੜਾ ਚਾਲ-ਚਲਣ ।

दुराचारी—[ਦੁਰਾਚਾਰੀ] ਵਿ. ਬਦਮਾਸ਼, ਲੁੱਚਾ, ਭੈੜੇ ਚਾਲ ਚਲਣ ਵਾਲਾ ।

दुराज—[ਦੁਰਾਜ] ਪੁ. ਭੈੜੀ ਹਕੂਮਤ, ਖੋਟਾ ਰਾਜ ; ਉਹ ਰਾਜ ਜਿਥੇ ਦੋ ਰਾਜੇ ਰਾਜ ਕਰਦੇ ਹੋਣ ।

दुराजी—[ਦੁਰਾਜੀ] ਵਿ. ਦਾ ਰਾਜਿਆਂ ਦਾ ।

दुराढ्यसंभव—[ਦੁਰਾਢ੍ਯਸੰਭਵ] ਜੋ ਬੜਾ ਔਖਾ ਹੋ ਕੇ ਚੰਗੀ ਹਾਲਤ ਵਿਚ ਹੋਇਆ ਹੋਵੇ ।

दुरात्मा—[ਦੁਰਾਤ੍ਮਾ] ਵਿ. ਨੀਚ, ਦੁਸ਼ਟ, ਬੁਰੀ ਆਤਮਾ ਵਾਲਾ, ਖੋਟਾ ।

दुरादुरी—[ਦੁਰਾਦੁਰੀ] ਪੁ. ਲੁਕਾਉ-ਛਿਪਾਉ ।

दुराधर्ष—[ਦੁਰਾਧਰ੍ਸ਼] ਪੁ. ਪੀਲੀ ਸਰ੍ਹੋਂ ; ਵਿਸ਼ਨੂੰ ; ਜਿਸਦਾ ਨਾਸ਼ ਔਖਾ ਹੋਵੇ ; ਪਰਚੰਡ ।

दुराधार—[ਦੁਰਾਧਾਰ] ਪੁ. ਸ਼ਿਵ ।

दुरानम—[ਦੁਰਾਨਮ] ਵਿ. ਜੋ ਔਖਿਆਂ ਹੀ ਸੰਤੁੱਸ਼ਟ ਕੀਤਾ ਜਾ ਸਕੇ ।

दुराना—[ਦੁਰਾਨਾ] ਕ੍ਰਿ. ਦੂਰ ਹੋਣਾ, ਹਟਣਾ ਹਟਾਉਣਾ, ਛਿਪਾਉਣਾ, ਛੱਡਣਾ ।

दुराप—[ਦੁਰਾਪ] ਵਿ. ਔਖ ਨਾਲ ਪ੍ਰਾਪਤ ਹੋਣ ਜੋਗ ।

दुराम्नाय—[ਦੁਰਾਮ੍ਨਾਯ] ਵਿ. ਜੋ ਵੱਡੀ ਔਖਿਆਈ ਨਾਲ ਕਾਬੂ ਕੀਤਾ ਜਾ ਸਕੇ ।

दुरारक्ष्य—[ਦੁਰਾਰਕ੍ਸ਼੍ਯ] ਵਿ. ਜੋ ਔਖ ਨਾਲ ਹੀ ਬਚਾਇਆ ਜਾ ਸਕੇ ; ਜਿਸਨੂੰ ਖ਼ੁਸ਼ ਕਰਨਾ ਔਖਾ ਹੋਵੇ ।

दुराराध्य—[ਦੁਰਾਰਾਧ੍ਯ] ਵਿ. ਜੋ ਔਖ ਨਾਲ ਹੀ ਪੂਜਿਆ ਜਾਂ ਖ਼ੁਸ਼ ਕੀਤਾ ਜਾ ਸਕੇ ।

दुरारुह—[ਦੁਰਾਰੁਹ] ਪੁ. ਬਿਲ ਦਾ ਰੁੱਖ ; ਨਰੇਲ ਦਾ ਰੁੱਖ ; ਖਜੂਰ ਦਾ ਰੁੱਖ ; ਵਿ. ਜਿਸ ਤੇ ਚੜ੍ਹਨਾ ਔਖਾ ਹੋਵੇ ।

**दुरारोह**—[ਦੁਰਾਰੋਹ] ਪੁ. ਤਾੜ ; ਵਿ. ਜਿਸ ਤੇ ਚੜ੍ਹਨਾ ਔਖਾ ਹੋਵੇ ।

**दुरारोहा**—[ਦੁਰਾਰੋਹਾ] ਪੁ. ਵੇਖੋ ਦੁਰਾਰੋਹ (**दुरारोह**) ।

**दुरालंभ (दुरालम्भ)**—[ਦੁਰਾਲੰਭ] ਵਿ. ਵੇਖੋ (**दुरालभ**) ।

**दुरालभ**—[ਦੁਰਾਲਭ] ਵਿ. ਜਿਸਦਾ ਮਿਲਣਾ ਔਖਾ ਹੋਵੇ, ਦੁਰਲੱਭ ।

**दुरालाप**—[ਦੁਰਾਲਾਪ] ਪੁ. ਗਾਲੀ-ਗਲੋਚ, ਭੈੜੀਆਂ ਗੱਲਾਂ, ਕੌੜਾ ਵਚਨ ।

**दुरालोक**—[ਦੁਰਾਲੋਕ] ਪੁ. ਚਮਕ, ਲਿਸ਼ਕ ; ਵਿ. ਬਹੁਤ ਚਮਕਦਾਰ ; ਬਹੁਤ ਸਫ਼ੈਦ ; ਜੋ ਔਖ ਨਾਲ ਦੇਖਿਆ ਜਾ ਸਕੇ ।

**दुराव**—[ਦੁਰਾਵ] ਪੁ. ਕਪਟ, ਛਲ ; ਛੁਪਾ, ਲੁਕਾ ।

**दुरावर्त**—[ਦੁਰਾਵਰ੍ਤ] ਵਿ. ਜੋ ਔਖਿਆਈ ਨਾਲ ਘੁਮਾਇਆ ਜਾ ਸਕੇ ।

**दुराश**—[ਦੁਰਾਸ਼] ਵਿ. ਭੈੜੀ ਆਸ਼ਾ ਵਾਲਾ, ਬੁਰੇ ਖਿਆਲਾਂ ਵਾਲਾ ।

**दुराशय**—[ਦੁਰਾਸ਼ਯ] ਪੁ. ਦੁਸ਼ਟ ਵਿਅਕਤੀ, ਭੈੜੇ ਖਿਆਲਾਂ ਵਾਲਾ ਵਿਅਕਤੀ ; ਭੈੜੇ ਵਿਚਾਰ ।

**दुराशा**—[ਦੁਰਾਸ਼ਾ] ਇ. ਵਾਧੂ ਆਸ਼ਾ ; ਭੈੜੀ ਇੱਛਿਆ ।

**दुरास**—[ਦੁਰਾਸ] ਵਿ. ਜੋ ਹਾਰੇ ਨਾ, ਜੋ ਜਿਤਿਆ ਨਾ ਜਾ ਸਕੇ ।

+**दुराहा**—[ਦੁਰਾਹਾ] ਵਿ. ਅਭਾਗਾ, ਬਦਕਿਸਮਤ ।

**दुरित**—[ਦੁਰਿਤ] ਪਾਪ, ਭੈੜ ; ਖ਼ਤਰਾ ; ਸੰਕਟ ; ਵਿ. ਪਾਪੀ ।

**दुरितदमनी**—[ਦੁਰਿਤਦਮਨੀ] ਵਿ. ਪਾਪ ਦਾ ਨਾਸ਼ ਕਰਨ ਵਾਲੀ ; ਇ. ਜੰਡੀ ਦਾ ਰੁੱਖ ।

**दुरितारि**—[ਦੁਰਿਤਾਰਿ] ਵਿ. ਪਾਪ ਦਾ ਨਾਸ਼ ਕਰਨ ਵਾਲਾ ।

**दुरियाना**—[ਦੁਰਿਯਾਨਾ] ਕ੍ਰਿ. ਦੂਰ ਕਰਨਾ ; ਦੁਰਕਾਰਨਾ ।

**दुरिष्ट**—[ਦੁਰਿਸ਼੍ਟ] ਪੁ. ਕਿਸੇ ਨੂੰ ਮਾਰਨਾ, ਮੋਹਿਤ ਕਰਨ ਜਾਂ ਉਖੇੜਨ ਆਦਿ ਲਈ ਕੀਤਾ ਜਾਣ ਵਾਲਾ ਯੱਗ ।

**दुरीश**—[ਦੁਰੀਸ਼] ਪੁ. ਨਿੰਦਤ ਮਾਲਕ ।

**दुरीषणा**—[ਦੁਰੀਸ਼ਣਾ] ਇ. ਸਰਾਪ, ਬਦ ਦੁਆ ; ਬੁਰੀ ਨੀਅਤ ।

**दुरुक्त, दुरुक्ति**—[ਦੁਰੁਕ੍ਤ, ਦੁਰੁਕ੍ਤਿ] ਪੁ. ਇ. ਕੌੜੀ ਗੱਲ, ਮੰਦਾ ਵਾਕ ।

**दुरुखा**—[ਦੁਰੁਖਾ] ਵਿ. ਦੁਪਾਸੜ, ਜਿਸ ਦੇ ਦੁਹਾਂ ਪਾਸੇ ਮੂੰਹ ਹੋਵੇ ।

**दुरुत्तर**—[ਦੁਰੁੱਤਰ] ਵਿ. ਜਿਸ ਨੂੰ ਪਾਰ ਕਰਨਾ ਔਖਾ ਹੋਵੇ, ਬੁਰਾ ਉੱਤਰ ।

**दुरुत्तोल्य**—[ਦੁਰੁੱਤੋਲ੍ਯ] ਵਿ. ਜੋ ਮੁਸ਼ਕਲ ਨਾਲ ਤੋਲਿਆ ਜਾ ਸਕੇ ।

**दुरुत्साह**—[ਦੁਰੁਤ੍ਸਾਹ] ਵਿ. ਅਸਹਿ, ਨਾ ਸਹਿਣ ਯੋਗ ।

**दुरुदय**—[ਦੁਰੁਦਯ] ਵਿ. ਜੋ ਚੰਗੀ ਤਰ੍ਹਾਂ ਨਾ ਦਿਸੇ ।

**दुरुदाहर**—[ਦੁਰੁਦਾਹਰ] ਵਿ. ਜਿਸ ਦੀ ਮਿਸਾਲ ਆਮ ਨਾ ਮਿਲੇ ।

**दुरुपचार**—[ਦੁਰੁਪਚਾਰ] ਵਿ. ਭੈੜਾ ਵਰਤਾਰਾ, ਕੋੜਾ ਵਿਵਹਾਰ ।

**दुरुपयोग**—[ਦੁਰੁਪਯੋਗ] ਪੁ. ਭੈੜੀ ਵਰਤੋਂ, ਗ਼ਲਤ ਇਸਤੇ-ਮਾਲ ।

**दुरुपाय**—[ਦੁਰੁਪਾਯ] ਪੁ. ਭੈੜਾ ਖਿਆਲ, ਕੋੜਾ ਖਿਆਲ, ਕੋੜਾ ਉਪਾ ।

**दुरुम**—[ਦੁਰੁਮ] ਪੁ. ਪਤਲੇ ਦਾਣੇ ਦੀ ਕਣਕ ।

**दुरुस्त**—[ਦੁਰੁਸ੍ਤ] ਵਿ. ਦੁਰੁਸਤ, ਸਹੀ, ਠੀਕ, ਬੇਐਬ ।

**दुरुस्ती**—[ਦੁਰੁਸ੍ਤੀ] ਇ. ਸੁਧਾਈ, ਸੁਧਾਰ, ਦਰੁਸਤੀ ।

**दुरूह**—[ਦੁਰੂਹ] ਵਿ. ਕਠਿਨ, ਮੁਸ਼ਕਲ, ਔਖਾ, ਜੋ ਛੇਤੀ ਸਮਝਿਆ ਨਾ ਜਾ ਸਕੇ ।

**दुरोक**—[ਦੁਰੋਕ] ਵਿ. ਰਹਿਣ ਦੇ ਅਯੋਗ (ਥਾਂ) ।

**दुरोदर**—[ਦੁਰੋਦਰ] ਪੁ. ਪਾਸਾ, ਜੂਆ ; ਦਾਉ ; ਜੁਆਰੀ ।

**दुरोह**—[ਦੁਰੋਹ] ਪੁ. ਨਾਗ ਕੇਸਰ ਦਾ ਬੂਟਾ ।

**दुरौंधा**—[ਦੁਰੌਂਧਾ] ਪੁੰ. ਬੂਹੇ ਉਤਲੀ ਲੱਕੜ ।

**दुर्गंध (दुर्गन्ध)**—[ਦੁਰ੍ਗੰਧ] ਪੁ. ਬਦਬੂ ; ਕਾਲਾ ; ਅੰਬ ਦਾ ਰੁੱਖ ; ਪਿਆਜ਼ ; ਵਿ. ਬਦਬੂ ਵਾਲਾ ।

**दुर्ग**—[ਦੁਰ੍ਗ] ਪੁ. ਕੋਟ, ਕਿਲ੍ਹਾ, ਗੜ੍ਹ ; ਇਕ ਦੈਂਤ ।

**दुर्गत**—[ਦੁਰ੍ਗਤ] ਇ. ਦੁਰਦਸ਼ਾ, ਭੈੜੀ ਹਾਲਤ ; ਵਿ. ਜਿਸ ਦੀ ਹਾਲਤ ਖ਼ਰਾਬ ਹੋਵੇ ; ਗ਼ਰੀਬ, ਕੰਗਾਲ ।

**दुर्गति**—[ਦੁਰ੍ਗਤਿ] ਇ. ਬੁਰੀ ਹਾਲਤ ; ਨਰਕ ; ਦਰਿੱਦਰਤਾ ।

**दुर्गपति**—[ਦੁਰ੍ਗਪਤਿ] ਪੁ. ਕਿਲ੍ਹੇ ਦਾ ਰਾਖਾ, ਕਿਲ੍ਹੇਦਾਰ ।

**दुर्गपाल**—[ਦੁਰ੍ਗਪਾਲ] ਪੁ. ਕਿਲ੍ਹੇਦਾਰ ।

**दुर्गम**—[ਦੁਰ੍ਗਮ] ਵਿ. ਜਿਥੇ ਜਾਣਾ ਔਖਾ ਹੋਵੇ ; ਪੁ. ਬਣ, ਜੰਗਲ ।

**दुर्गरक्षक**—[ਦੁਰ੍ਗਰਕ੍ਸ਼ਕ] ਪੁ. ਕਿਲ੍ਹੇਦਾਰ, ਕਿਲ੍ਹੇ ਦਾ ਰਾਖਾ ।

**दुर्गलंघन**—[ਦੁਰ੍ਗਲੰਘਨ] ਪੁ. ਊਠ, ਬੋਤਾ ।

**दुर्गा**—[ਦੁਰ੍ਗਾ] ਇ. ਬਹੁਤ ਸਾਰੇ ਰਾਖ਼ਸ਼ਾਂ ਨੂੰ ਮਾਰਣ ਵਾਲੀ ਇਕ ਪ੍ਰਸਿੱਧ ਦੇਵੀ ਜਿਸਦੇ ਕਾਲੀ, ਭਵਾਨੀ, ਚੰਡਿਕਾ ਆਦਿ ਅਨੇਕ ਰੂਪ ਹਨ, ਦੇਵੀ ਜੋ ਆਦਿ ਸ਼ਕਤੀ ਮੰਨੀ ਜਾਂਦੀ ਹੈ ; ਨੌਂ ਵਰ੍ਹਿਆਂ ਦੀ ਕੁੜੀ ; ਇਕ ਰਾਗਣੀ ; ਨੀਲ ਦਾ ਬੂਟਾ ।

**दुर्गाधिकारी**—[ਦੁਰ੍ਗਾਧਿਕਾਰੀ] ਪੁ. ਕਿਲ੍ਹੇਦਾਰ ।

दुर्गाध्यक्ष—[ਦੁਰ੍ਗਾਧ੍ਯਕ੍ਸ਼] ਪੁ. ਕਿਲ੍ਹੇਦਾਰ ।

दुर्गानवमी—[ਦੁਰ੍ਗਾਨਵਮੀ] ਇ. ਕੱਤਕ ਸੁਦੀ ਨੌਂਵੀਂ ਜਿਸ ਦਿਨ ਦੁਰਗਾ ਦੀ ਪੂਜਾ ਕੀਤੀ ਜਾਂਦੀ ਹੈ ।

दुर्गीकरण—[ਦੁਰ੍ਗੀਕਰਣ] ਪੁ. ਕਿਲ੍ਹਾਬੰਦੀ ।

दुर्गुण—[ਦੁਰ੍ਗੁਣ] ਪੁ. ਐਬ, ਭੈੜਾ, ਦੋਸ਼, ਖੋਟ, ਭੈੜ ਗੁਣ ।

दुर्गेश—[ਦੁਰ੍ਗੇਸ਼] ਪੁ. ਕਿਲ੍ਹੇਦਾਰ ।

दुर्ग्रह—[ਦੁਰਗ੍ਰਹ] ਵਿ. ਜੋ ਮੁਸ਼ਕਿਲ ਨਾਲ ਜਾਣਿਆ ਜਾਵੇ ; ਪੁ. ਬੁਰਾ ਗ੍ਰਹਿ ।

दुर्घट—[ਦੁਰ੍ਘਟ] ਵਿ ਜੋ ਮੁਸ਼ਕਲ ਨਾਲ ਹੋ ਸਕੇ ।

दुर्घटना—[ਦੁਰ੍ਘਟਨਾ] ਇ. ਦੁਖਦਾਈ ਘਟਨਾ, ਹਾਦਸਾ ।

दुर्घोष—[ਦੁਰ੍ਘੋਸ਼] ਪੁ. ਰਿੱਛ, ਭਾਲੂ ; ਕੁਰਖਤ ਅਵਾਜ਼ ; ਵਿ. ਕੁਰਖਤ ਆਵਾਜ਼ ਪੈਦਾ ਕਰਨ ਵਾਲਾ ।

दुर्जन—[ਦੁਰ੍ਜਨ] ਪੁ. ਭੈੜਾ ਬੰਦਾ, ਖੋਟਾ ਆਦਮੀ ।

दुर्जय—[ਦੁਰ੍ਜਯ] ਵਿ. ਜੋ ਮੁਸ਼ਕਲ ਨਾਲ ਜਿਤਿਆ ਜਾ ਸਕੇ ।

दुर्जर—[ਦੁਰ੍ਜਰ] ਵਿ. ਮੁਸ਼ਕਲ ਨਾਲ ਪਚਣ ਵਾਲਾ ।

दुर्जरा—[ਦੁਰ੍ਜਰਾ] ਇ. ਮਾਲ-ਕੰਗਣੀ ।

दुर्जात—[ਦੁਰ੍ਜਾਤ] ਵਿ. ਜਿਸ ਦਾ ਜਨਮ ਅਕਾਰਥ ਹੋਵੇ ; ਕਮੀਨਾ, ਨੀਚ ; ਐਬ ; ਔਕੜ ।

दुर्जाति—[ਦੁਰ੍ਜਾਤਿ] ਇ. ਨੀਚ ਜ਼ਾਤ ; ਵਿ. ਨੀਚ ਜ਼ਾਤ ਦਾ ।

दुर्दम—[ਦੁਰ੍ਦਮ] ਵਿ. ਜਿਸ ਨੂੰ ਦਬਾਉਣਾ ਜਾਂ ਜਿੱਤਣਾ ਮੁਸ਼ਕਲ ਹੋਵੇ ।

दुर्दमनीय—[ਦੁਰ੍ਦਮਨੀਯ] ਵਿ. ਜਿਸ ਨੂੰ ਦਬਾਉਣਾ ਜਾਂ ਹਰਾਉਣਾ ਔਖਾ ਹੋਵੇ ; ਬਲਵਾਨ ।

दुर्दम्य—[ਦੁਰ੍ਦਮ੍ਯ] ਵਿ. ਜਿਸ ਨੂੰ ਦਬਾਉਣਾ ਜਾਂ ਜਿੱਤਣਾ ਮੁਸ਼ਕਿਲ ਹੋਵੇ ।

दुर्दर्शन—[ਦੁਰ੍ਦਰ੍ਸ਼ਨ] ਵਿ. ਬਦਸੂਰਤ ।

दुर्दशा—[ਦੁਰ੍ਦਸ਼ਾ] ਇ. ਭੈੜੀ ਹਾਲਤ, ਮੰਦ-ਭਾਗ ।

दुर्दांत (दुर्दान्द)—[ਦੁਰ੍ਦਾਂਤ] ਵਿ. ਜਿਸ ਦਾ ਦਬਾਉਣਾ ਕਠਿਨ ਹੋਵੇ, ਬਲਵਾਨ, ਪਰਚੰਡ ।

दुर्दिन—[ਦੁਰ੍ਦਿਨ] ਪੁ. ਬੁਰਾ ਦਿਨ ; ਦੁੱਖ ਦਾ ਸਮਾਂ ; ਬੱਦਲਾਂ ਵਾਲਾ ਦਿਨ ।

दुर्दृश—[ਦੁਰ੍ਦ੍ਰਿਸ਼] ਵਿ. ਜੋ ਵੇਖਣ ਵਿਚ ਚੰਗਾ ਨਾ ਲੱਗੇ, ਬਦਸੂਰਤ ।

दुर्दैव—[ਦੁਰ੍ਦੈਵ] ਪੁ. ਮਾੜੀ ਕਿਸਮਤ, ਦੁਰਭਾਗ ।

दुर्द्रुम—[ਦੁਰ੍ਦ੍ਰੁਮ] ਪੁ. ਪਿਆਜ਼, ਗੰਢਾ ।

दुर्धर—[ਦੁਰ੍ਧਰ] ਪੁ. ਇਕ ਨਰਕ ਦਾ ਨਾਂ ; ਪਾਰਾ ; ਬਲਵਾਨ ; ਜਿਸ ਨੂੰ ਫੜਨਾ ਮੁਸ਼ਕਲ ਹੋਵੇ ।

दुर्धर्ष—[ਦੁਰ੍ਧਰ੍ਸ਼] ਵਿ. ਤਾਕਤ ਵਾਲਾ, ਬਲਵਾਨ, ਜਿਸ ਨੂੰ ਵੱਸ ਵਿਚ ਕਰਨਾ ਔਖਾ ਹੋਵੇ ।

दुर्नय—[ਦੁਰ੍ਨਯ] ਪੁ. ਬੁਰੀ ਨੀਤੀ ; ਨੀਤੀ ਖਿਲਾਫ਼ ਆਚਰਣ ।

दुर्निग्रह—[ਦੁਰ੍ਨਿਗ੍ਰਹ] ਵਿ. ਜਿਸ ਨੂੰ ਵੱਸ ਕਰਨਾ ਔਖਾ ਹੋਵੇ ।

दुर्निवार्य—[ਦੁਰ੍ਨਿਵਾਰ੍ਯ] ਵਿ. ਜਿਸ ਨੂੰ ਟਾਲਣਾ ਜਾਂ ਰੋਕਣਾ ਔਖਾ ਹੋਵੇ ।

दुर्नीति—[ਦੁਰਨੀਤਿ] ਇ. ਬੁਰੀ ਨੀਤੀ ; ਬੇ ਇਨਸਾਫ਼ੀ ; ਖੋਟਾ ਆਚਰਣ ।

दुर्बचन—[ਦੁਰ੍ਬਚਨ] ਪੁ. ਵੇਖੋ ਦੁਰ੍ਵਚਨ (दुर्वचन) ।

दुर्बल—[ਦੁਰ੍ਬਲ] ਵਿ. ਕਮਜ਼ੋਰ, ਮਾੜਚੂ ; ਪਤਲਾ ; ਢਿੱਲਾ, ਸ਼ਿਥਲ ।

दुर्बलता—[ਦੁਰ੍ਬਲਤਾ] ਇ. ਕਮਜ਼ੋਰੀ, ਮਾੜਾਪਣ ।

दुर्बुद्धि—[ਦੁਰ੍ਬੁੱਧਿ] ਵਿ. ਮੂਰਖ, ਕੁਮੱਤਾ ; ਦੁਸ਼ਟ ਬੁੱਧੀ ਵਾਲਾ ।

दुर्बोध—[ਦੁਰ੍ਬੋਧ] ਵਿ. ਮੁਸ਼ਕਲ ਨਾਲ ਸਮਝ ਵਿਚ ਆਉਣ ਵਾਲਾ, ਗੂੜ੍ਹ ।

दुर्भक्ष—[ਦੁਰ੍ਭਕ੍ਸ਼] ਵਿ. ਬੇਸੁਆਦ, ਜੋ ਛੇਤੀ ਨਾ ਖਾਧਾ ਜਾ ਸਕੇ ।

दुर्भग—[ਦੁਰ੍ਭਗ] ਵਿ. ਅਭਾਗਾ, ਮੰਦਭਾਗਾ ।

दुर्भर—[ਦੁਰ੍ਭਰ] ਵਿ. ਜੋ ਚੁੱਕਿਆ ਨਾ ਜਾ ਸਕੇ, ਭਾਰੀ, ਬੋਝਲ, ਵਜ਼ਨੀ, ਦੁੱਭਰ ।

दुर्भागी—[ਦੁਰ੍ਭਾਗੀ] ਵਿ. ਅਭਾਗਾ, ਬਦਕਿਸਮਤ ।

दुर्भाग्य—[ਦੁਰ੍ਭਾਗ੍ਯ] ਪੁ. ਬਦਕਿਸਮਤੀ, ਮੰਦੇ ਭਾਗ ।

दुर्भाव—[ਦੁਰ੍ਭਾਵ] ਪੁ. ਭੈੜਾ ਖਿਆਲ, ਐਬ, ਕੋਝਾ ਖਿਆਲ ।

दुर्भावना—[ਦੁਰ੍ਭਾਵਨਾ] ਇ. ਕੋਝਾ ਖਿਆਲ, ਬੁਰੀ ਭਾਵਨਾ ।

दुर्भाव्य—[ਦੁਰ੍ਭਾਵ੍ਯ] ਵਿ. ਜੋ ਛੇਤੀ ਧਿਆਨ ਵਿਚ ਨਾ ਆ ਸਕੇ ।

दुर्भिक्ष—[ਦੁਰ੍ਭਿਕ੍ਸ਼] ਪੁ. ਕਾਲ, ਕਹਿਤ, ਅਜਿਹਾ ਸਮਾਂ ਜਿਸ ਵਿਚ ਅੰਨ ਦਾ ਤੋੜਾ ਹੋਵੇ ।

दुर्भृत्य—[ਦੁਰ੍ਭ੍ਰਿਤ੍ਯ] ਪੁ. ਭੈੜਾ ਨੌਕਰ ।

दुर्भेद—[ਦੁਰ੍ਭੇਦ] ਵਿ. ਜੋ ਛੇਤੀ ਨਾ ਵਿੰਨ੍ਹਿਆ ਜਾਂ ਤੋੜਿਆ ਜਾ ਸਕੇ, ਬਹੁਤ ਮਜ਼ਬੂਤ ।

दुर्मंत्रणा (दुर्मन्त्रणा)—[ਦੁਰ੍ਮੰਤ੍ਰਣਾ] ਇ. ਭੈੜੀ ਸਲਾਹ ।

दुर्मंत्रित (दुर्मन्त्रित)—[ਦੁਰ੍ਮੰਤ੍ਰਿਤ] ਜਿਸ ਨੂੰ ਭੈੜੀ ਸਲਾਹ ਦਿੱਤੀ ਗਈ ਹੋਵੇ ।

दुर्मंत्री (दुर्मन्त्री)—[ਦੁਰ੍ਮੰਤ੍ਰੀ] ਪੁ. ਭੈੜਾ ਮੰਤਰੀ ।

**धौवन**—[ਧੌਵਨ] ਪੁ. ਧੋਣ ਦ ਕਿਰਿਆ ਜਾਂ ਭਾਵ, ਵਰਤਿਆ ਹੋਇਆ ਪਾਣੀ ; ਜਿਸ ਵਿਚ ਕੋਈ ਚੀਜ਼ ਧੋਤੀ ਜਾਵੇ ।

**धौवाना**—[ਧੌਵਾਨਾ] ਕ੍ਰਿ. ਧੁਲਾਉਣਾ ।

**धौसा**—[ਧੌਸਾ] ਪੁ. ਗੁੜ ਦੀ ਭੇਲੀ ।

+**धौं**—[ਧੌਂ] ਅਵ੍ਯ. ਮਲੂਮ ਨਹੀਂ, ਨਾ ਜਾਣੇ, ਜਾਂ, ਹੱਛਾ, ਤਾਂ, ਭਲਾ, ਕਿ ਇਨ੍ਹਾਂ ਸ਼ੰਕਾਵਾਂ ਜਾਂ ਆਗਿਆ ਸੂਚਕ ਮਾਨਿਆਂ ਵਿਚ ਇਹ ਸ਼ਬਦ ਵਰਤਿਆ ਜਾਂਦਾ ਹੈ ।

**धौंक**—[ਧੌਂਕ] ਇ. ਅੱਗ ਬਾਲਣ ਲਈ ਧੌਂਕਣੀ ਨਾਲ ਦਿੱਤੀ ਹੋਈ ਹਵਾ ਦਾ ਝੋਂਕਾ, ਧੌਂਕ ; ਗਰਮ ਹਵਾ ।

**धौंकना**—[ਧੌਂਕਨਾ] ਕ੍ਰਿ. ਅੱਗ ਸੁਲਗਾਉਣ ਲਈ ਧੌਂਕਣੀ ਜਾਂ ਪੱਖੇ ਨਾਲ ਹਵਾ ਕਰਨਾ ; ਸਿਰ ਮੜ੍ਹਨਾ ; ਦੰਡ ਲਾਉਣਾ ਜਾਂ ਦੇਣਾ ।

**धौंकनी**—[ਧੌਂਕਨੀ] ਇ. ਸੁਨਿਆਰਾਂ ਦੀ ਅੱਗ ਸੁਲਗਾਉਣ ਦੀ ਲੋਹੇ ਜਾਂ ਪਿੱਤਲ ਦੀ ਨਲਕੀ, ਫੂਕਣੀ, ਧੌਂਕਣੀ ।

**धौंका**—[ਧੌਂਕਾ] ਪੁ. ਹਵਾ ਦਾ ਝੋਂਕਾ ; ਲੂ, ਤੇਜ਼ ਹਵਾ ਦਾ ਬੁੱਲਾ ।

**धौंकिया**—[ਧੌਂਕਿਯਾ] ਪੁ. ਅੱਗ ਨੂੰ ਫੂਕਾਂ ਮਾਰਨ ਵਾਲਾ ਵਿਅਕਤੀ ; ਭਾਂਡਿਆਂ ਤੇ ਕਲੀ ਕਰਨ ਵਾਲਾ ਵਿਅਕਤੀ ।

**धौंकी**—[ਧੌਂਕੀ] ਇ. ਵੇਖੋ 'ਧੌਂਕਨੀ' (धौंकनी) ।

**धौंज, धौंजन**—[ਧੌਂਜ, ਧੌਂਜਨ] ਇ. ਘਬਰਾਹਟ, ਬੇਚੈਨੀ ; ਨੱਸ ਭੱਜ ।

+**धौंजना**—[ਧੌਂਜਨਾ] ਕ੍ਰਿ. ਨੱਸ-ਭੱਜ ਕਰਨਾ ; ਕਿਸੇ ਚੀਜ਼ ਨੂੰ ਪੈਰ ਹੇਠਾਂ ਮਸਲਨਾ, ਲਤਾੜਨਾ ।

+**धौंताल**—[ਧੌਂਤਾਲ] ਵਿ. ਚਲਾਕ, ਫੁਰਤੀਲਾ, ਫੁਹਲਾ ; ਹੱਟਾ ਕੱਟਾ ; ਕਿਸੇ ਧੁਨ ਵਿੱਚ ਲਗ ਜਾਣ ਵਾਲਾ ; ਹਿੰਮਤੀ ; ਨਿਪੁੰਨ ।

+**धौं-धौं मार**—[ਧੌਂ-ਧੌਂ ਮਾਰ] ਇ. ਉਤਾਵਲੀ, ਹੜਬੜੀ ।

**धौंर**—[ਧੌਂਰ] ਇ. ਚਿੱਟੇ ਰੰਗ ਦਾ ਕਮਾਦ ।

**धौंस**—[ਧੌਂਸ] ਇ. ਧਮਕੀ, ਡਰਾਵਾ, ਡਾਂਟਡਪਟ, ਝਾਂਸਾ ; ਧੋਖਾ ।

**धौंसना**—[ਧੌਂਸਨਾ] ਕ੍ਰਿ. ਡਾਂਟਣਾ-ਫਿਟਕਾਰਨਾ, ਧਮਕੀ ਦੇਣਾ ; ਧਮਕਾਉਣਾ ; ਦੰਡ ਦੇਣਾ ; ਮਾਰਨਾ-ਕੁਟਣਾ ।

**धौंसपट्टी**—[ਧੌਂਸਪੱਟੀ] ਇ. ਧੋਖਾ, ਝਾਂਸਾ ।

**धौंसा**—[ਧੌਂਸਾ] ਪੁ. ਡੰਕਾ, ਵੱਡਾ ਢੋਲ, ਵੱਡਾ ਨਗਾਰਾ, ਧੌਂਸਾ ; ਸਮਰਥ, ਸ਼ਕਤੀ ।

**धौंसिया**—[ਧੌਂਸਿਯਾ] ਪੁ. ਧੌਂਸ ਦੇ ਕੇ ਕੰਮ ਲੈਣ ਵਾਲਾ ; ਧੋਖੇਬਾਜ਼ ; ਨਗਾਰਾ ਵਜਾਉਣ ਵਾਲਾ ਵਿਅਕਤੀ ; ਬਕਾਇਆ ਵਸੂਲਣ ਦਾ ਖਰਚਾ ਲੈਣ ਵਾਲਾ ਵਿਅਕਤੀ ।

**धौ**—[ਧੌ] ਪੁ. ਇਕ ਪਹਾੜੀ ਰੁੱਖ ।

**धौत**—[ਧੌਤ] ਵਿ. ਧੋਤਾ ਹੋਇਆ, ਸਾਫ਼ ਕੀਤਾ ਹੋਇਆ, ਨ੍ਹਾਤਾ ਹੋਇਆ ; ਪੁ. ਚਾਂਦੀ ।

**धौतशिला**—[ਧੌਤਸ਼ਿਲਾ] ਇ. ਬਲੌਰ ।

**धौति**—[ਧੌਤਿ] ਵਿ. ਸ਼ੁੱਧ, ਸਾਫ਼ ; ਇ. [illegible]ਠ ਯੋਗ ਦੀ ਸਰੀਰ ਸ਼ੁੱਧ ਕਰਨ ਦੀ ਕਿਰਿਆ ।

+**धौती**—[ਧੌਤੀ] ਇ. [illegible] ਜੋਗ ਦੀ ਇਕ ਕਿਰਿਆ ; ਫੇਫੜੀ, ਹੈਦੋਲਿਕਾ ।

**धौम्य**—[ਧੌਮ੍ਯ] ਪੁ. ਇਕ ਰਿਸ਼ੀ ਜੋ ਪਾਂਡੂਆਂ ਦੇ ਪਰੋਹਤ ਸਨ; ਇਕ ਰਿਸ਼ੀ ਜਿਨ੍ਹਾਂ ਦੇ ਉਪਮੰਨਿਉ, ਆਰੁਣੀ ਅਤੇ ਵੇਦ ਸ਼ਿਸ਼ ਸਨ ; ਇਕ ਰਿਸ਼ੀ ਜੋ ਪੱਛੋਂ ਵਿਚ ਤਾਰੇ ਦੇ ਰੂਪ ਵਿਚ ਵਿਰਾਜਮਾਨ ਹਨ ।

**धौम्र**—[ਧੌਮ੍ਰ] ਵਿ. ਧੂੰਏਂ ਰੰਗਾ ।

**धौमल**—[ਧੌਮਲ] ਪੁ. ਖੂਨ ਦੀ ਖਰਾਬੀ, ਲਹੂ ਦਾ ਵਿਗਾੜ ।

+**धौर**—[ਧੌਰ] ਪੁ. ਇਕ ਚਿੱਟੇ ਰੰਗ ਦਾ ਪੰਛੀ ; ਸਫ਼ੈਦ ਕਬੂਤਰ ; ਵਿ. ਸਫ਼ੈਦ, ਚਿੱਟਾ ।

**धौरा**—[ਧੌਰਾ] ਵਿ. ਵੇਖੋ ਧੌਲਾ (धौला) ।

**धौराहर**—[ਧੌਰਾਹਰ] ਪੁ. ਮੀਨਾਰ, ਬੁਰਜ, ਉੱਚੀ ਅਟਾਰੀ ।

**धौरितक**—[ਧੌਰਿਤਕ] ਪੁ. ਘੋੜੇ ਦੀ ਦੁੜਕੀ ਚਾਲ ।

—**धौरी**—[ਧੌਰੀ] ਇ. ਚਿੱਟੇ ਰੰਗ ਦੀ ਗਊ ; ਧੌਰਾ ਪੰਛੀ ਦੀ ਮਾਦਾ ।

**धौरेय**—[ਧੌਰੇਯ] ਵਿ. ਬੋਝਾ ਢੋਣ ਦੇ ਯੋਗ ; ਰਥ ਆਦਿਕ ਖਿੱਚਣ ਵਾਲਾ (ਬਲ੍ਹਦ ਜਾਂ ਘੋੜਾ) ; ਪੁ. ਨਾਇਕ ।

**धौर्य**—[ਧੌਰ੍ਯ] ਪੁ. ਘੋੜੇ ਦੀ ਦੁੜਕੀ ਚਾਲ ।

**धौल**—[ਧੌਲ] ਇ. ਧੋਲ, ਥੱਪੜ, ਤਮਾਚਾ, ਚਪੇੜ ; ਇਕ ਰੁੱਖ ।

**धौलधक्कड़**—[ਧੌਲਧੱਕੜ] ਪੁ. ਦੰਗਾ, ਊਧਮ, ਉਪੱਦਰ ।

**धौलधक्का**—[ਧੌਲਧੱਕਾ] ਪੁ. ਚਪੇੜ, ਥੱਪੜ ।

**धौलधप्पड़**—[ਧੌਲਧੱਪੜ] ਪੁ. ਦੰਗਾ, ਉਪੱਦਰ, ਰੌਲਾ-ਰੱਪਾ ; ਮਾਰਕੁੱਟ ।

**धौलहर**—[ਧੌਲਹਰ] ਪੁ. ਵੇਖੋ ਧਰਹਰਾ (धरहरा) ।

**धौलांजर (धौलाञ्जर)**—[ਧੌਲਾਂਜਰ] ਇਕ ਪਹਾੜ ਜੋ ਹਿਮਾਚਲ ਪ੍ਰਦੇਸ਼ ਦੇ ਕਾਂਗੜੇ ਜ਼ਿਲ੍ਹੇ ਵਿਚ ਹੈ ।

**धौला**—[ਧੌਲਾ] ਵਿ. ਸਫ਼ੈਦ, ਚਿੱਟਾ ; ਪੁ. ਚਿੱਟਾ ਬਲ੍ਹਦ ; ਇਕ ਰੁੱਖ ।

**धौलाई**—[ਧੌਲਾਈ] ਇ. ਸਫ਼ੈਦੀ, ਚਿਟਿਆਈ, ਉਜਲਾਪਣ ।

**धौली**—[ਧੌਲੀ] ਇ. ਇਕ ਤਰ੍ਹਾਂ ਦਾ ਵੱਡਾ ਰੁੱਖ ਜਿਸ ਦੀ ਲੱਕੜ ਮੁਲਾਇਮ ਹੁੰਦੀ ਹੈ ਤੇ ਪਾਲਕੀ, ਖਿਡਾਉਣੇ ਆਦਿ ਬਣਾਉਣ ਦੇ ਕੰਮ ਆਉਂਦੀ ਹੈ ।

**ध्मांक्ष**—[ਧ੍ਮਾਂਕ੍ਸ਼] ਪੁ. ਕਾਂ ; ਮੰਗਤਾ ; ਬੇਸ਼ਰਮ ਬੰਦਾ ; ਬਗਲਾ ।

**ध्मांक्षनखी**—[ਧ੍ਮਾਂਕ੍ਸ਼ਨਖੀ] ਇ. ਕਾਕਤੁੰਡੀ ਬੂਟੀ ।

**ध्मांक्षनाशिनी**—[ਧ੍ਮਾਂਕ੍ਸ਼ਨਾਸ਼ਿਨੀ] ਇ. ਹਾਊ ਬੇਰ ਨਾਂ ਦੀ ਬੂਟੀ ।

**ध्मांक्षपुष्ट**—[ਧ੍ਮਾਂਕ੍ਸ਼ਪੁਸ਼ਟ] ਇ. ਕੋਇਲ ।

**ध्मांक्षाराति**—[ਧ੍ਮਾਂਕ੍ਸ਼ਾਰਾਤਿ] ਪੁ. ਉੱਲੂ ।

**ध्मांक्षी**—[ਧ੍ਮਾਂਕ੍ਸ਼ੀ] ਇ. ਕਾਂ ਦੀ ਮਦੀਨ, ਕਉਣੀ ; ਸੀਤਲਚੀਨੀ ।

**ध्माकार**—[ਧ੍ਮਾਕਾਰ] ਪੁ. ਲੁਹਾਰ ।

**ध्मापन**—[ਧ੍ਮਾਪਨ] ਪੁ. ਫੂਕ ਭਰ ਕੇ ਫੁਲਾਉਣ ਦੀ ਕਿਰਿਆ ।

**ध्मापित**—[ਧ੍ਮਾਪਿਤ] ਵਿ. ਸਾੜ ਕੇ ਸੁਆਹ ਕੀਤਾ ਹੋਇਆ ।

**ध्यात**—[ਧ੍ਯਾਤ] ਵਿ. ਧਿਆਨ ਕੀਤਾ ਹੋਇਆ, ਵਿਚਾਰਿਆ ਹੋਇਆ ।

**ध्याता**—[ਧ੍ਯਾਤਾ] ਵਿ. ਧਿਆਨ ਕਰਨ ਵਾਲਾ, ਵਿਚਾਰ ਕਰਨ ਵਾਲਾ ।

**ध्यान**—[ਧ੍ਯਾਨ] ਪੁ. ਗ਼ੌਰ, ਵਿਚਾਰ, ਚੇਤਾ, ਸੋਚ, ਧਿਆਨ ।

**ध्यानना**—[ਧ੍ਯਾਨਨਾ] ਕ੍ਰਿ. ਧਿਆਨ ਕਰਨਾ, ਘੜੀ ਮੁੜੀ ਯਾਦ ਕਰਨਾ ।

**ध्याना**—[ਧ੍ਯਾਨਾ] ਕ੍ਰਿ. ਯਾਦ ਕਰਨਾ, ਧਿਆਨ ਕਰਨਾ, ਧਿਆਉਣਾ ।

**ध्यानावस्थित**—(ਧ੍ਯਾਨਾਵਸ੍ਥਿਤ] ਵਿ. ਧਿਆਨ ਵਿਚ ਡੁਬਾ ਹੋਇਆ ।

**ध्यानिक**—[ਧ੍ਯਾਨਿਕ] ਵਿ. ਜੋ ਧਿਆਨ ਰਾਹੀਂ ਸਿੱਧ ਹੋਵੇ ।

**ध्यानी**—[ਧ੍ਯਾਨੀ] ਵਿ. ਧਿਆਨ ਕਰਨ ਵਾਲਾ, ਧਿਆਨੀ ।

**ध्येय**—[ਧ੍ਯੇਯ] ਵਿ. ਧਿਆਨ ਕਰਨ ਯੋਗ, ਜਿਸ ਦਾ ਧਿਆਨ ਕੀਤਾ ਜਾਵੇ ; ਪੁ. ਉੱਦੇਸ਼, ਮੰਤਵ ।

**ध्रुपद**—[ਧ੍ਰੁਪਦ] ਪੁ. ਵੇਖੋ ਧ੍ਰੁਵਪਦ (ध्रुवपद) ।

**ध्रुव**—[ਧ੍ਰੁਵ] ਵਿ. ਅਟਲ, ਸਥਿਰ ; ਦ੍ਰਿੜ੍ਹ, ਪੱਕਾ ; ਸਦਾ ਇਕਰਸ ਰਹਿਣ ਵਾਲਾ ; ਨਿੱਤ ; ਪੁ. ਅਸਮਾਨ, ਅਕਾਸ਼ ; ਕਿੱਲ ; ਪਹਾੜ ; ਖੰਭਾ ; ਬੋਹੜ ; ਵਿਸ਼ਨੂੰ ; ਧ੍ਰੂ ਤਾਰਾ ; ਅੱਠਾਂ ਵਸੂਆਂ ਵਿਚੋਂ ਇਕ ; ਰਾਜਾ ਉਤਾਨ ਪਾਦ ਦੇ ਇਕ ਪੁੱਤਰ ਦਾ ਨਾਂ ; ਨੱਕ ਦਾ ਅਗਲਾ ਹਿੱਸਾ ; ਜੱਗ ਦਾ ਇਕ ਭਾਂਡਾ ; ਅੱਠਾਂ ਵਸੂਆਂ ਵਿਚੋਂ ਇਕ ; ਧਰਤੀ ਦੇ ਉੱਤਰੀ ਅਤੇ ਦੱਖਣੀ ਸਿਰੇ ; ਜੋਤਸ਼ ਦਾ ਇਕ ਯੋਗ ।

**ध्रुवक**—[ਧ੍ਰੁਵਕ] ਪੁ. ਖੰਭਾ ; ਗੀਤ ਦੀ ਟੇਕ ; ਠੁੰਠ ; ਨਛੱਤਰ ਦੀ ਦੂਰੀ ।

**ध्रुवका**—[ਧ੍ਰੁਵਕਾ] ਇ. ਵੇਖੋ ਧ੍ਰੁਵਪਦ (ध्रुवपद) ।

**ध्रुवकेतु**—[ਧ੍ਰੁਵਕੇਤੁ] ਪੁ. ਇਕ ਤਰ੍ਹਾਂ ਦਾ ਪੂਛਲ ਤਾਰਾ ।

**ध्रुवता**—[ਧ੍ਰੁਵਤਾ] ਇ. ਸਥਿਰਤਾ, ਅਟੱਲਤਾ, ਦ੍ਰਿੜ੍ਹਤਾ, ਪਕਿਆਈ ; ਨਿਸ਼ਚਾ, ਭਰੋਸਗੀ ।

**ध्रुवतारा**—[ਧ੍ਰੁਵਤਾਰਾ] ਪੁ. ਉਹ ਤਾਰਾ ਜੋ ਹਮੇਸ਼ਾ ਮੇਰੁ ਦੇ ਉਪਰ ਰਹਿੰਦਾ ਹੈ ਅਤੇ ਇਧਰ ਉਧਰ ਨਹੀਂ ਹਿਲਦਾ, ਧ੍ਰੂ ਤਾਰਾ ।

**ध्रुवदर्शक**—[ਧ੍ਰੁਵਦਰ੍ਸ਼ਕ] ਪੁ. ਸਪਤ ਰਿਸ਼ੀ ਮੰਡਲ ; ਕੁਤਬਨੁਮਾ ।

**ध्रुवदर्शन**—[ਧ੍ਰੁਵਦਰ੍ਸ਼ਨ] ਪੁ. ਵਿਆਹ ਵੇਲੇ ਮੁੰਡੇ-ਕੁੜੀ ਨੂੰ ਧ੍ਰੂ ਤਾਰਾ ਵਿਖਾਉਣ ਦੀ ਇਕ ਰਸਮ ।

**ध्रुवधेनु**—[ਧ੍ਰੁਵਧੇਨੁ] ਇ. ਧਾਰ ਕੱਢਣ ਵੇਲੇ ਚੁਪ ਚਾਪ ਖਲੋਣ ਵਾਲੀ ਗਊ, ਅਸੀਲ ਗਊ ।

**ध्रुवपद**—[ਧ੍ਰੁਵਪਦ] ਪੁ. ਇਕ ਤਰ੍ਹਾਂ ਦਾ ਪੱਕਾ ਗੀਤ ।

**ध्रुवलोक**—[ਧ੍ਰੁਵਲੋਕ] ਪੁ. ਇਕ ਲੋਕ ਜਿਸ ਨੂੰ ਸਤ ਲੋਕ ਵੀ ਕਹਿੰਦੇ ਹਨ ।

**ध्रुवा**—[ਧ੍ਰੁਵਾ] ਇ. ਇਕ ਤਰ੍ਹਾਂ ਦਾ ਯੱਗ ਦਾ ਭਾਂਡਾ ; ਮਰੋੜ ਫਲੀ ; ਧ੍ਰੁਪਦ ਗੀਤ ; ਸਤਵੰਤੀ ਇਸਤ੍ਰੀ ।

**ध्रुवावर्त**—[ਧ੍ਰੁਵਾਵਰ੍ਤ] ਪੁ. ਘੋੜੇ ਦੀ ਇਕ ਭੌਰੀ ; ਉਹ ਘੋੜਾ ਜਿਸ ਦੇ ਅਜਿਹੀਆਂ ਭੌਰੀਆਂ ਹੋਣ ।

**ध्वंस**—[ਧ੍ਵੰਸ] ਪੁ. ਵਿਨਾਸ਼, ਖ਼ਾਤਮਾ ।

**ध्वंसक**—[ਧ੍ਵੰਸਕ] ਵਿ. ਵਿਨਾਸ਼ ਕਰਨ ਵਾਲਾ, ਤਬਾਹ ਕਰਨ ਵਾਲਾ ।

**ध्वंसावशेष**—[ਧ੍ਵੰਸਾਵਸ਼ੇਸ਼] ਪੁ. ਖੰਡਰ, ਖੰਡਹਰ, ਥੇਹ ।

**ध्वंसित**—[ਧ੍ਵੰਸਿਤ] ਵਿ. ਨਾਸ਼ ਕੀਤਾ ਹੋਇਆ, ਢਾਹਿਆ ਹੋਇਆ ।

**ध्वंसी**—[ਧ੍ਵੰਸੀ] ਵਿ. ਨਾਸ਼ ਕਰਨ ਵਾਲਾ ; ਪੁ. ਪਹਾੜੀ ਪੀਲੂਆਂ ਦਾ ਰੁਖ ; ਵੈਰੀ ਦੇ ਜਹਾਜ਼ ਨੂੰ ਤਬਾਹ ਕਰਨ ਵਾਲਾ ਜਹਾਜ਼ ।

**ध्वज**—[ਧ੍ਵਜ] ਪੁ. ਚਿੰਨ੍ਹ, ਨਿਸ਼ਾਨ ; ਨਿਸ਼ਾਨ ਵਾਲਾ ਝੰਡਾ ; ਝੰਡਾ, ਧੁਜਾ ; ਢੌਂਗ ; ਘਮੰਡ ; ਕਲਾਲ ; ਸੀਮਾ-ਸੂਚਕ ਚਿੰਨ੍ਹ ; ਪੁਰਸ਼ ਇੰਦਰੀ ; (ਸਮਾਸਾਂ ਵਿਚ) ਸ੍ਰੇਸ਼ਠ ਆਦਮੀ ।

**ध्वजग्रीव**—[ਧ੍ਵਜਗ੍ਰੀਵ] ਪੁ. ਇਕ ਰਾਖਸ਼ ।

**ध्वजद्रुम**—[ਧ੍ਵਜਦ੍ਰੁਮ] ਪੁ. ਤਾੜ ਦਾ ਰੁੱਖ ।

**ध्वजभंग** (ध्वजभङ्ग)—[ਧ੍ਵਜ ਭੰਗ] ਨਾਮਰਦੀ, ਨਪੁੰਸਕਤਾ ।

**ध्वजयष्टि**—[ਧ੍ਵਜਯਸ਼੍ਟਿ] ਇ. ਝੰਡੇ ਦਾ ਡੰਡਾ ।

ध्वजांशुक—[ਧ੍ਵਜਾਂਸ਼ੁਕ] ਪੁ. ਝੰਡੇ ਦਾ ਕਪੜਾ ।

ध्वजा—[ਧ੍ਵਜਾ] ਇ. ਝੰਡਾ, ਝੰਡੀ ; ਕਸਰਤ ।

ध्वजारोपण—[ਧ੍ਵਜਾਰੋਪਣ] ਪੁ. ਮੰਦਰ ਆਦਿ ਤੇ ਝੰਡਾ ਝੁਲਾਉਣ ਦੀ ਕਿਰਿਆ ।

ध्वजारोहण—[ਧ੍ਵਜਾਰੋਹਣ] ਪੁ. ਕਿਸੇ ਪਤਵੰਤੇ ਤੋਂ ਝੰਡ ਚੜ੍ਹਾਉਣ ਦੀ ਕਿਰਿਆ ।

ध्वजिक—[ਧ੍ਵਜਿਕ] ਵਿ. ਪਖੰਡੀ, ਦੰਭੀ ।

ध्वजिनी—[ਧ੍ਵਜਿਨੀ] ਇ. ਸੈਨਾ ਦਾ ਇਕ ਭੇਦ ; ਪੰਜ ਹੱਦਾਂ ਵਿਚੋਂ ਇਕ ।

ध्वजी—[ਧ੍ਵਜੀ] ਵਿ. ਜਿਸ ਦੇ ਹੱਥ ਵਿਚ ਝੰਡਾ ਹੋਵੇ, ਧ੍ਵਜਾ, ਵਾਲਾ ; ਪੁ. ਬ੍ਰਾਹਮਣ ; ਪਹਾੜ ; ਯੁੱਧ ; ਸੱਪ ; ਘੋੜਾ ; ਮੋਰ ; ਕਲਾਲ ।

ध्वजोत्थान—[ਧ੍ਵਜੋੱਥਾਨ] ਪੁ. ਭਾਦੋਂ ਦੇ ਪਿਛਲੇ ਪੱਖ ਦੀ ਦੁਆਦਸ਼ੀ ਨੂੰ ਮਨਾਇਆ ਜਾਣ ਵਾਲਾ ਇਕ ਉਤਸਵ ; ਇੰਦਰ-ਧ੍ਵਜ ; ਮਹਾਂ ਉਤਸਵ ।

ध्वन—[ਧ੍ਵਨ] ਪੁ. ਸ਼ਬਦ, ਅਵਾਜ਼, ਧੁਨੀ ; ਗੁੰਜਾਰ ।

ध्वनि—[ਧ੍ਵਨਿ] ਇ. ਸ਼ਬਦ, ਅਵਾਜ਼ ; ਸ਼ਬਦ ਦੀ ਗੂੰਜ ; ਉਹ ਕਥਨ ਜਿਸ ਵਿਚ ਮੁਖ ਅਰਥ ਦੀ ਥਾਂ ਤੇ ਵਿਅੰਗ-ਅਰਥ ਦਾ ਵਧੇਰੇ ਚਮਤਕਾਰ ਹੁੰਦਾ ਹੈ ।

ध्वनिकाव्य—[ਧੁਨਿਕਾਵ੍ਯ] ਪੁ. ਵਧੀਆ ਕਿਸਮ ਦਾ ਕਾਵਿ ।

ध्वनित—[ਧੁਨਿਤ] ਵਿ. ਜੋ ਧੁਨੀ ਦੇ ਰੂਪ ਵਿਚ ਪ੍ਰਗਟ ਹੋਇਆ ਹੋਵੇ ; ਜਿਸ ਵਿਚੋਂ ਅਵਾਜ਼ ਨਿਕਲੀ ਹੋਵੇ ।

ध्वनिविकार—[ਧੁਨਿਵਿਕਾਰ] ਪੁ. ਅਵਾਜ਼ ਵਿਚ ਹੋਣ ਵਾਲਾ ਵਿਕਾਰ ।

ध्वन्य—[ਧੁਨ੍ਯ] ਪੁ. ਵਿਅੰਗ-ਅਰਥ ।

ध्वन्यार्थ—[ਧੁਨ੍ਯਾਰ੍ਥ] ਪੁ. ਉਹ ਅਰਥ ਜਿਸ ਦਾ ਗਿਆਨ ਅਸਲੀ ਅਰਥ ਤੋਂ ਬਿਨਾਂ ਹੋਰ ਭੀ ਹੋਵੇ ।

ध्वस्त—[ਧੁਸ੍ਤ] ਵਿ. ਡਿੱਗਿਆ ਹੋਇਆ, ਟੁਟਿਆ ਫੁੱਟਿਆ, ਨਸ਼ਟ-ਭ੍ਰਸ਼ਟ ; ਹਰਾਇਆ ਹੋਇਆ ।

ध्वस—[ਧੁਸ੍] ਵਿ. ਵੇਖੋ ਧੁੰਸਕ (ध्वंसक) ।

ध्वांक्ष (ध्वाङ्क्ष)—[ਧੁਾਂਕ੍ਸ਼] ਪੁ. ਕਾਂ, ਕਾਗਾ ; ਮੱਛੀ ਖਾਣ ਵਾਲੀ ਇਕ ਚਿੜੀ ।

ध्वांक्षमाची—[ਧੁਾਂਕ੍ਸ਼ਮਾਚੀ] ਇ. ਮਕੋਅ, ਕੋਂਚ-ਮੇਂਚ ।

ध्वांक्षी (ध्वाङ्क्षी)—[ਧੁਾਂਕ੍ਸ਼ੀ] ਇ. ਸ਼ੀਤਲ-ਚੀਨੀ ।

ध्वांत (ध्वान्त)—[ਧੁਾਂਤ] ਪੁ. ਹਨੇਰ ; ਇਕ ਨਰਕ ਦਾ ਨਾਂ ।

ध्वांतवित्त (ध्वान्तवित्त)—[ਧੁਾਂਤਵਿੱਤ] ਪੁ. ਟਟਹਿਣਾ, ਜੁਗਨੂੰ, ਪਟਵੀਜਨਾ ।

ध्वांताराति (ध्वान्ताराति)—[ਧੁਾਂਤਾਰਾਤਿ] ਪੁ. ਸੂਰਜ ; ਅੱਗ ।

ध्वांतोन्मेष (ध्वान्तोन्मेष)—[ਧੁਾਂਤੋਨ੍ਮੇਸ਼] ਪੁ. ਜੁਗਨੂੰ ।

ध्वान—[ਧੁਾਨ] ਪੁ. ਸ਼ਬਦ ।

# न

न—[ਨ] ਦੇਵਨਾਗਰੀ ਵਰਣ ਮਾਲਾ ਦਾ ਵੀਹਵਾਂ ਵਿਅੰਜਨ ਅੱਖਰ ਜਿਸ ਦਾ ਉਚਾਰਨ ਸਥਾਨ ਦੰਦ ਅਤੇ ਨੱਕ ਹੈ ; ਅਵ. ਨਾ ਜਾਂ ਨਹੀਂ ਸੂਚਕ ਸ਼ਬਦ ; ਪੁ. ਨੰਨਾ ਅੱਖਰ ; ਉਪਮਾ ; ਸੋਨਾ ; ਰਤਨ ।

नंग—[ਨੰਗ] ਪੁ. ਨੰਗਾਪਣ ; ਸ਼ਰਮ, ਹਯਾ ; ਇਸਤ੍ਰੀ ਜਾਂ ਪੁਰਸ਼ ਦਾ ਗੁਪਤ ਅੰਗ ; ਵਿ. ਨੰਗਾ ; ਲੁੱਚਾ, ਬਦਮਾਸ਼ ; ਬੇਸ਼ਰਮ ; ਬੇਹਯਾ ; ਫਜ਼ੂਲ ਵਿਚ ਪੰਗਾ ਲੈਣ ਵਾਲਾ ।

नंगधड़ंग—[ਨੰਗਧੜੰਗ] ਵਿ. ਬਿਲਕੁਲ ਨੰਗਾ, ਦਿਗੰਬਰ ।

नंगमुनंगा—[ਨੰਗਮੁਨੰਗਾ] ਵਿ. ਵੇਖੋ 'ਨੰਗਧੜੰਗ' (नंगधड़ंग) ।

नंगा (नङ्गा)—[ਨੰਗਾ] ਵਿ. ਜਿਸ ਦੇ ਸਰੀਰ ਤੇ ਕੋਈ ਕਪੜਾ ਨਾ ਹੋਵੇ, ਦਿਗੰਬਰ ; ਨਿਲੱਜ, ਬੇਸ਼ਰਮ ; ਬਦਮਾਸ਼, ਪਾਜੀ, ਲੁੱਚਾ ; ਜੋ ਢਕਿਆ ਨਾ ਹੋਇਆ ਹੋਵੇ ।

नंगा झोरी—[ਨੰਗਾ ਝੋਰੀ]
नंगा झोली—[ਨੰਗਾ ਝੋਲੀ] ਇ. ਕਪੜਿਆਂ ਦੀ ਤਲਾਸ਼ੀ, ਜਾਮਾ ਤਲਾਸ਼ੀ ।

नंगाबुच्चा—[ਨੰਗਾਬੁੱਚਾ] ਵਿ. ਜਿਸ ਕੋਲ ਕੁਝ ਨਾ ਹੋਵੇ, ਕੰਗਾਲ ।

नंगा भूखा—[ਨੰਗਾ ਭੁਖਾ] ਵਿ. ਭੁੱਖਾ ਨੰਗਾ ।

नंगामुनंगा—[ਨੰਗਾਮੁਨੰਗਾ] ਵਿ. ਬਿਲਕੁਲ ਨੰਗਾ, ਨੰਗਧੜੰਗ ।

+नंगियाना—[ਨੰਗਿਯਾਨਾ] ਕ੍ਰਿ. ਨੰਗਾ ਕਰਨਾ ; ਕੁਝ ਵੀ ਕੋਲ ਨਾ ਰਹਿਣ ਦੇਣਾ ; ਕਪਟ ਦਾ ਪੜਦਾ ਦੂਰ ਕਰਨਾ ।

नंद (नन्द)—[ਨੰਦ] ਪੁ. ਅਨੰਦ, ਖੁਸ਼ੀ ; ਸੱਚਿਦਾਨੰਦ ਪਰਮੇਸ਼ਵਰ ; ਨੌਂ ਨਿਧਾਂ ਵਿਚੋਂ ਇਕ ; ਵਿਸ਼ਨੂੰ ; ਪੁੱਤਰ ; ਗੋਕਲ ਦੇ ਗੁਆਲਿਆਂ ਦੇ ਮੁਖੀ ਜੋ ਵਾਸਦੇਵ ਦੇ ਮਿੱਤਰ ਤੇ ਸ੍ਰੀ ਕ੍ਰਿਸ਼ਨ ਜੀ ਦੇ ਪਾਲਕ ਪਿਤਾ ਸਨ ; ਇਕ ਰਾਗ ; ਮਗਧ ਦੇਸ਼ ਦੇ ਕਈ ਰਾਜਿਆਂ ਦੇ ਨਾਂ ; ਇਕ ਪਰਕਾਰ ਦਾ ਮਿਰਦੰਗ ; ਨੌਂ ਦੀ ਗਿਣਤੀ ।

**नंदक**—[ਨੰਦਕ] ਪੁ. ਵਿਸ਼ਨੂੰ ਭਗਵਾਨ ਦੀ ਖੜਗ ; ਨੰਦ ਨਾਮਕ ਗੋਪ ਜਿਸ ਨੇ ਕ੍ਰਿਸ਼ਨ ਮਹਾਰਾਜ ਨੂੰ ਪਾਲਿਆ ਸੀ ; ਵਿ. ਅਨੰਦ ਦੇਣ ਵਾਲਾ ।

**नंदकिशोर (नन्दकिशोर)**— [ਨੰਦਕਿਸ਼ੋਰ]
**नंदकुंवर**— [ਨੰਦਕੁੰਵਰ]
**नंद कुमार**— [ਨੰਦ ਕੁਮਾਰ]
**नंद गाँव, नंदग्राम**— [ਨੰਦਗਾਂਵ, ਨੰਦਗ੍ਰਾਮ]
**नंदनंद, नंद नन्दन**— [ਨੰਦਨੰਦ, ਨੰਦਨੰਦਨ]

ਪੁ. ਨੰਦ ਦੇ ਪੁੱਤਰ ਸ੍ਰੀ ਕ੍ਰਿਸ਼ਨ ਜੀ ; ਪੁ. ਮਥਰਾ ਤੋਂ ਚੌਦਾਂ ਕੋਹ ਦੇ ਫਾਸਲੇ ਤੇ ਬ੍ਰਿੰਦਾਬਨ ਨਾਮਕ ਪਿੰਡ ਜਿੱਥੇ ਨੰਦ ਗੋਪ ਰਹਿੰਦੇ ਸਨ ।

**नंदन (नन्दन)**—[ਨੰਦਨ] ਪੁ. ਇੰਦਰ ਦੇਵਤੇ ਦਾ ਬਾਗ਼ ; ਇਕ ਪਹਾੜ ; ਇਕ ਤਰ੍ਹਾਂ ਦਾ ਜ਼ਹਿਰ ; ਮਹਾਦੇਵ, ਸ਼ਿਵ ; ਵਿਸ਼ਨੂੰ ; ਡੱਡੂ ; ਇਕ ਕਿਸਮ ਦਾ ਮਕਾਨ, ਕੇਸਰ ; ਪੁੱਤਰ ; ਚੰਦਨ ; ਇਕ ਦੂਰ ਸੁੱਟਣ ਵਾਲਾ ਹਥਿਆਰ ; ਬੱਦਲ ; ਸਾਲ ਦਾ ਇਕ ਨਾਂ ਜੋ ਸੱਠਾਂ ਵਿਚੋਂ ਛੱਬੀਵਾਂ ਹੁੰਦਾ ਹੈ ; ਵਿ. ਖੁਸ਼ ਕਰਨ ਵਾਲਾ ।

**नंदनवन (नन्दनवन)**—[ਨੰਦਨਵਨ] ਪੁ. ਇੰਦਰ ਦੇਵਤਾ ਦਾ ਬਗੀਚਾ ; ਪਹਾੜ ।

**नंदना (नन्दना)**—[ਨੰਦਨਾ] ਇ. ਲੜਕੀ, ਧੀ, ਬੇਟੀ, ਪੁੱਤਰੀ ; ਕ੍ਰਿ. ਪ੍ਰਸੰਨ ਹੋਣਾ, ਖੁਸ਼ ਹੋਣਾ ; ਪ੍ਰਸੰਨ ਕਰਨਾ ।

**नंदप्रयाग (नन्दप्रयाग)**—[ਨੰਦਪ੍ਰਯਾਗ] ਪੁ. ਬਦਰੀ ਨਾਥ ਦੇ ਮਾਰਗ ਵਿਚ ਆਉਣ ਵਾਲਾ ਇਕ ਤੀਰਥ ਜੋ ਸੱਤਾਂ ਪ੍ਰਯਾਗਾਂ ਵਿੱਚੋਂ ਇਕ ਹੈ ।

**नंदरानी (नन्दरानी)**—[ਨੰਦਰਾਨੀ] ਇ. ਨੰਦ ਦੀ ਪਤਨੀ, ਜਸੋਧਾ ।

**नंदरूख (नन्दरूख)**—[ਨੰਦਰੁਖ] ਪੁ. ਇਕ ਰੁੱਖ ਜਿਸ ਦੇ ਪੱਤੇ ਰੇਸ਼ਮ ਦੇ ਕੀੜਿਆਂ ਦੀ ਖ਼ੁਰਾਕ ਹਨ ।

**नंदा (नन्दा)**—[ਨੰਦਾ] ਇ. ਦੁਰਗਾ ਦੇਵੀ ; ਇਕ ਤਰ੍ਹਾਂ ਦੀ ਕਾਮ-ਧੇਨ ; ਬੱਚਿਆਂ ਨੂੰ ਦੁੱਧ ਦੇਣ ਵਾਲੀ ਇਕ ਦੇਵੀ ; ਕਿਸੇ ਪੱਖ ਦੀ ਏਕਮ, ਛਠ ਅਤੇ ਇਕਾਦਸ਼ੀ ਤਿੱਥ ; ਇਕ ਅਪੱਛਰਾ ਦਾ ਨਾਂ ; ਇਕ ਨਦੀ ; ਝਾਰੀ, ਘੜਾ ; ਨਣਦ ; ਇਕ ਪਰਕਾਰ ਦੀ ਸੰਗਰਾਂਦ ।

**नंदिन (नन्दिन)**—[ਨੰਦਿਨ] ਇ. ਇਕ ਤਰ੍ਹਾਂ ਦੀ ਮੱਛੀ ਜੋ ਬੰਗਾਲ ਅਤੇ ਆਸਾਮ ਵਿਚ ਮਿਲਦੀ ਹੈ ; ਪੁੱਤਰੀ, ਧੀ ।

**नंदिनी (नन्दिनी)**—[ਨੰਦਿਨੀ] ਇ. ਦੁਰਗਾ ਭਗਵਤੀ ਦਾ ਇਕ ਨਾਂ ; ਪੁੱਤਰੀ, ਧੀ ; ਗੰਗਾ ; ਤੁਲਸੀ ਦਾ ਬੂਟਾ ; ਨਣਦ ; ਵਸ਼ਿਸ਼ਟ ਰਿਸ਼ੀ ਦੀ ਕਾਮਧੇਨ ਗਊ ਦਾ ਨਾਂ ; ਪਤਨੀ, ਵਹੁਟੀ ।

**नंदी (नन्दी)**—[ਨੰਦੀ] ਪੁ. ਸ਼ਿਵ ਜੀ ਦੇ ਗਣ ; ਸ਼ਿਵਾਂ ਦਾ ਦਰਬਾਨ ; ਬੈਲ ; ਦਾਗ਼ ਦੇ ਕੇ ਛੱਡਿਆ ਸਾਨ੍ਹ ।

**नंदीगण (नन्दीगण)**—[ਨੰਦੀਗਣ] ਪੁ. ਸ਼ਿਵਾਂ ਦਾ ਦਰਬਾਨ, ਸ਼ਿਵਾਂ ਦੀ ਸਵਾਰੀ ; ਬਲਦ ; ਸਾਨ੍ਹ ; ਦਾਗ਼ ਕੇ ਛੱਡਿਆ ਹੋਇਆ ਬੈਲ ।

**नंदीघंटा**—[ਨੰਦੀਘੰਟਾ] ਪੁ. ਵੇਖੋ ਨਾਂਦੀਮੁਖ (नांदीमुख) ।

**नंदीमुख**—[ਨੰਦੀਮੁਖ] ਪੁ. ਵੇਖੋ ਨਾਂਦੀਮੁਖ (नांदीमुख) ।

**नंदेऊ**— [ਨੰਦੇਊ]
**नंदोई (नन्दोई)**— [ਨੰਦੋਈ]
ਪੁ. ਨਣਦੋਈਆ ।

**नंदोसी (नन्दोसी)**—[ਨੰਦੋਸੀ] ਪੁ. ਨਣਦੋਈਆ ।

**नंबर (नम्बर)**—[ਨੰਬਰ] ਪੁ. ਅੰਕ, ਅਦਦ, ਸੰਖਿਆ, ਗਿਣਤੀ ; ਕਿਸੇ ਅਖ਼ਬਾਰ ਆਦਿ ਦੀ ਕੜੀ ਸੰਖਿਆ ਜਾਂ ਅੰਕ ।

**नंबरदार (नम्बरदार)**—[ਨੰਬਰਦਾਰ] ਪੁ. ਪਿੰਡ ਦਾ ਮੁਖੀਆ ਅਧਿਕਾਰੀ, ਲੰਬਰਦਾਰ ।

**नंबरवार (नम्बरवार)**—[ਨੰਬਰਵਾਰ] ਕ੍ਰਿ. ਵਿ. ਸਿਲਸਿਲੇਵਾਰ, ਇਕ ਇਕ ਕਰਕੇ, ਨੰਬਰਵਾਰ ।

**नंबरी (नम्बरी)**—[ਨੰਬਰੀ] ਵਿ. ਜਿਸ ਤੇ ਨੰਬਰ ਜਾਂ ਸੰਖਿਆ ਦਿੱਤੀ ਹੋਵੇ ; ਨੰਬਰੀਆ, ਮਸ਼ਹੂਰ ।

**नंशुक**—[ਨੰਸ਼ੁਕ] ਵਿ. ਨਾਸ਼ ਕਰਨ ਵਾਲਾ ; ਪੁ. ਛੋਟਾ ।

**नंस**—[ਨੰਸ] ਵਿ. ਨਸ਼ਟ, ਬਰਬਾਦ, ਤਬਾਹ ।

**नई**—[ਨਈ] ਵਿ. ਨੀਤਿੱਗ, ਨੀਤੀਵਾਨ ; ਨਯਾ (नया) ਦਾ ਇਸਤ੍ਰੀ ਲਿੰਗ ਰੂਪ ਨਵੀਂ ; ਇ. ਨਦੀ ।

**नइहर**—[ਨਇਹਰ] ਪੁ. ਪੇਕੇ, ਪਿਓਕੇ ।

+**नउंजी**—[ਨਉਂਜੀ] ਇ. ਲੀਚੀ ਨਾਂ ਦਾ ਫਲ ।

+**नउत**—[ਨਉਤ] ਵਿ. ਹੇਠਾਂ ਨੂੰ ਝੁਕਿਆ ਹੋਇਆ ।

+**नउरंग**—[ਨਉਰੰਗ] ਵਿ. ਨਾਰੰਗੀ ।

+**नउलि**—[ਨਉਲਿ] ਵਿ. ਨਵਾਂ, ਥੋੜ੍ਹੇ ਚਿਰ ਦਾ ਬਣਿਆ ਹੋਇਆ ।

+**नएपंज**—[ਨਏਪੰਜ] ਪੁ. ਪੰਜਾਂ ਦਰਿਆਵਾਂ ਦਾ ਪਵਨ ਘੋੜਾ ।

+**नओढ़**—[ਨਓੜ੍ਹ] ਵਿ. ਵੇਖੋ ਨਵੋੜ੍ਹਾ (नवोढ़ा) ।

**नकंद (नकन्द)**—[ਨਕੰਦ] ਪੁ. ਇਕ ਤਰ੍ਹਾਂ ਦਾ ਵਧੀਆ ਚਾਉਲ ਜੋ ਕਾਂਗੜੇ ਵਿਚ ਮਿਲਦਾ ਹੈ ।

**नककटा**—[ਨਕਕਟਾ] ਵਿ. ਨਿਲੱਜ, ਬੇਹਯਾ ; ਕੱਟੇ ਹੋਏ ਨੱਕ ਵਾਲਾ ; ਬਦਨਾਮ ; ਨਕਟਾ ।

**नकघिसनी**—[ਨਕਘਿਸਨੀ] ਇ. ਨੱਕ ਨੂੰ ਧਰਤੀ ਤੇ ਰਗੜਨ ਦੀ ਕਿਰਿਆ ; ਬਹੁਤੀ ਹਲੀਮੀ ਦਰਸਾਉਣ ਦੀ ਕਿਰਿਆ ।

**नकचढ़ा**—[ਨਕਚੜ੍ਹਾ] ਵਿ. ਚਿੜਚਿੜਾ, ਬਦਮਿਜ਼ਾਜ ।

**नकछिकनी**—[ਨਕਛਿਕਨੀ] ਇ. ਇਕ ਪਰਕਾਰ ਦੀ ਘਾਹ ਜਿਸ ਦੇ ਫੁੱਲਾਂ ਨੂੰ ਸੁੰਘਣ ਨਾਲ ਨਿੱਛਾਂ ਸ਼ੁਰੂ ਹੋ ਜਾਂਦੀਆਂ ਹਨ, ਨੱਕ ਛਿਕਨੀ ।

नकटा—[ਨਕਟਾ] ਵਿ. ਜਿਸ ਦੀ ਨੱਕ ਕੱਟੀ ਹੋਈ ਹੋਵੇ ; ਬੇਸ਼ਰਮ ; ਲੁੱਚਾ, ਬਦਮਾਸ਼ ; ਪੁ. ਵਿਆਹ ਵੇਲੇ ਗਾਉਣ ਦਾ ਇਕ ਗੀਤ ; ਇਕ ਚਿੜੀ ।

नकड़ा—[ਨਕੜਾ] ਪੁ. ਬਲ੍ਹਦਾਂ ਦੀ ਇਕ ਬੀਮਾਰੀ ਜਿਸ ਵਿਚ ਨੱਕ ਸੁੱਜ ਜਾਂਦਾ ਹੈ ।

नकतोड़—[ਨਕਤੋੜ] ਪੁ. ਕੁਸ਼ਤੀ ਦਾ ਇਕ ਦਾਅ ।

नकतोड़ा—[ਨਕਤੋੜਾ] ਪੁ. ਨੱਕ ਚੜ੍ਹਾ ਕੇ ਘਮੰਡ ਨਾਲ ਨਖ਼ਰਾ ਕਰਨ ਜਾਂ ਗੱਲ ਕਰਨ ਦਾ ਭਾਵ ।

नक़द—[ਨਕ਼ਦ] ਇ. ਤਿਆਰ ਰੁਪਿਆ, ਉਹ ਧਨ ਜੋ ਸਿੱਕਿਆਂ ਦੇ ਰੂਪ ਵਿਚ ਹੋਵੇ, ਰੁਪੈ-ਪੈਸੇ ; ਵਿ. ਜੋ ਤੁਰਤ ਕੰਮ ਵਿਚ ਲਿਆਂਦਾ ਜਾ ਸਕੇ, ਉਧਾਰ ਦਾ ਉਲਟ ; ਕ੍ਰਿ. ਵਿ. ਤੁਰਤ ਦਿੱਤੇ ਹੋਏ ਰੁਪਏ ਦੇ ਬਦਲ ਵਿਚ ।

नक़दावा—[ਨਕ਼ਦਾਵਾ] ਪੁ. ਛੋਲਿਆਂ ਜਾਂ ਮਟਰਾਂ ਦੀ ਦਾਲ ਦੀ ਵੜੀ ।

नक़दी—[ਨਕ਼ਦੀ] ਇ. ਧਨ, ਰੋਕੜ, ਰੁਪੈ-ਪੈਸੇ ; ਉਹ ਭੋਂ ਜਿਸ ਦੀ ਮਾਲ-ਗੁਜ਼ਾਰੀ ਨਕਦ ਰੁਪਈਆਂ ਵਿਚ ਲਈ ਜਾਂਦੀ ਹੈ ।

नकना—[ਨਕਣਾ] ਕ੍ਰਿ. ਨੱਕ ਵਿਚ ਦਮ ਹੋਣਾ, ਹੈਰਾਨ ਹੋਣਾ ; ਛੱਡਣਾ ; ਤੰਗ ਕਰਨਾ ; ਟੱਪਣਾ, ਲੰਘਣਾ ।

नकफूल—[ਨਕਫੂਲ] ਪੁ. ਨੱਕ ਵਿਚ ਪਾਉਣ ਦਾ ਗਹਿਣਾ, ਕੋਕਾ, ਨੱਕ ਦਾ ਲੌਂਗ ।

नक़ब—[ਨਕ਼ਬ] ਇ. ਚੋਰ ਦਾ ਲਾਇਆ ਹੋਇਆ ਪਾੜ, ਸੰਨ੍ਹ ।

नक़बज़न—[ਨਕ਼ਬਜ਼ਨ] ਵਿ. ਕੰਧ ਵਿਚ ਪਾੜ ਲਾਉਣ ਵਾਲਾ, ਸੰਨ੍ਹ ਲਾਉਣ ਵਾਲਾ ।

नक़बज़नी—[ਨਕ਼ਬਜ਼ਨੀ] ਇ. ਸੰਨ੍ਹ ਲਾਉਣ ਦੀ ਕਿਰਿਆ ।

नकबानी—[ਨਕਬਾਨੀ] ਇ. ਨੱਕ ਵਿਚ ਦਮ ; ਹੈਰਾਨੀ ।

नकबेसर—[ਨਕਬੇਸਰ] ਇ. ਨੱਕ ਵਿਚ ਪਾਉਣ ਦੀ ਛੋਟੀ ਨੱਥ ।

नक़ल—[ਨਕ਼ਲ] ਇ. ਦੂਸਰੇ ਵਾਂਗ ਕਰਨ ਦੀ ਕਿਰਿਆ, ਨਕਲ ; ਤਮਾਸ਼ਾ, ਸਾਂਗ ; ਉਤਾਰਾ ; ਚੁਟਕਲਾ ।

नक़लची—[ਨਕ਼ਲਚੀ] ਵਿ. ਨਕਲ ਕਰਨ ਵਾਲਾ ।

नक़लनवीस—[ਨਕ਼ਲਨਵੀਸ] ਪੁ. ਕਾਗਜ਼ਾਂ ਦੀ ਨਕਲ ਕਰਨ ਵਾਲਾ ਕਰਮਚਾਰੀ, ਨਕਲ ਨਵੀਸ ।

नक़लनवीसी—[ਨਕ਼ਲਨਵੀਸੀ] ਇ. ਨਕਲ ਨਵੀਸ ਦਾ ਕੰਮ ਜਾਂ ਅਹੁਦਾ ।

नक़लपरवाना—[ਨਕ਼ਲਪਰਵਾਨਾ] ਪੁ. ਪਤਨੀ ਦਾ ਭਰਾ, ਸਾਲਾ (ਹਾਸੇ ਵਿਚ) ।

नक़ली—[ਨਕ਼ਲੀ] ਵਿ. ਬਣਾਉਟੀ, ਜੋ ਅਸਲੀ ਨਾ ਹੋਵੇ ; ਖੋਟਾ, ਜਾਲ੍ਹੀ, ਝੂਠਾ, ਨਕਲੀ ।

नकलेल—[ਨਕਲੇਲ] ਇ. ਬੇੜੀ ਖਿੱਚਣ ਦੀ ਉਹ ਰੱਸੀ ਜੋ ਹੋਰਾਂ ਰੱਸੀਆਂ ਨਾਲੋਂ ਅਗਾਂਹ ਹੁੰਦੀ ਹੈ ।

नकवानी—[ਨਕਵਾਨੀ] ਇ. ਨੱਕ ਵਿਚ ਦਮ, ਹੈਰਾਨੀ, ਪਰੇਸ਼ਾਨੀ ।

नकश—[ਨਕਸ਼] ਪੁ. ਵੇਖੋ ਨਕ਼ਸ਼ (नक़्श) ।

नकशा—[ਨਕਸ਼ਾ] ਪੁ. ਵੇਖੋ ਨਕ਼ਸ਼ਾ (नक़्शा) ।

नकशी—[ਨਕਸ਼ੀ] ਵਿ. ਵੇਖੋ ਨਕ਼ਸ਼ੀ (नक़्शी) ।

नकसा—[ਨਕਸਾ] ਪੁ. ਵੇਖੋ ਨਕ਼ਸ਼ਾ (नक़्शा) ।

नकसीर—[ਨਕਸੀਰ] ਇ. ਨੱਕ ਵਿਚੋਂ ਲਹੂ ਨਿਕਲਣ ਦਾ ਰੋਗ ਜਾਂ ਭਾਵ, ਨਕਸੀਰ ।

+नकाना—[ਨਕਾਨਾ] ਕ੍ਰਿ. ਨੱਕ ਵਿਚ ਦਮ ਹੋਣਾ ਜਾਂ ਕਰਨਾ ।

नक़ाब—[ਨਕ਼ਾਬ] ਪੁ. ਮੂੰਹ ਢਕਣ ਦਾ ਕਪੜਾ, ਘੁੰਡ, ਨਕਾਬ ।

नकार—[ਨਕਾਰ] ਪੁ. ਨਨਕਾਰੀ, ਇਨਕਾਰ ; 'ਨ' ਅੱਖਰ ।

नकारची—[ਨਕਾਰਚੀ] ਵਿ. ਵੇਖੋ ਨਗਾਰਚੀ (नक्कारची) ।

नकारना—[ਨਕਾਰਨਾ] ਕ੍ਰਿ. ਅਪ੍ਰਵਾਨ ਕਰਨਾ ; ਨਨਕਾਰੀ ਕਰਨਾ, ਇਨਕਾਰ ਕਰਨਾ ।

नकारा—[ਨਕਾਰਾ] ਵਿ. ਜੋ ਕਿਸੇ ਕੰਮ ਦਾ ਨਾ ਹੋਵੇ, ਨਕਾਰਾ, ਨਿਕੰਮਾ ; ਪੁ. ਵੇਖੋ ਨੱਕਾਰਾ (नक्कारा) ।

नकाश—[ਨਕਾਸ਼] ਪੁ. ਵੇਖੋ ਨੱਕਾਸ਼ (नक्काश) ।

+नकाशना—[ਨਕਾਸ਼ਣਾ] ਕ੍ਰਿ. ਧਾਤ-ਪੱਥਰ ਤੇ ਵੇਲ-ਬੂਟੇ ਆਦਿ ਬਣਾਉਣਾ, ਨੱਕਾਸ਼ੀ ਕਰਨੀ ।

नकाशी—[ਨਕਾਸ਼ੀ] ਇ. ਵੇਖੋ ਨੱਕਾਸ਼ੀ (नक्काशी)

नकाशीदार—[ਨਕਾਸ਼ੀਦਾਰ] ਵਿ. ਵੇਖ ਨੱਕਾਸ਼ੀਦਾਰ (नक्काशीदार) ।

+नकास—[ਨਕਾਸ] ਪੁ. ਵੇਖੋ ਨੱਕਾਸ਼ (नक्काश) ।

नकासना—[ਨਕਾਸਣਾ] ਕ੍ਰਿ. ਵੇਖੋ ਨੱਕਾਸ਼ਣਾ (नक्काशना) ।

नकासी—[ਨਕਾਸੀ] ਇ. ਵੇਖੋ ਨੱਕਾਸ਼ੀ (नक्काशी) ।

नकिंचन (नकिञ्चन)—[ਨਕਿੰਚਨ] ਵਿ. ਵੇਖੋ ਅਕਿੰਚਨ (अकिंचन) ।

+नकियाना—[ਨਕਿਆਨਾ] ਕ੍ਰਿ. ਨੱਕ ਤੋਂ ਬੋਲਣਾ ; ਹੈਰਾਨ ਹੋਣਾ, ਨੱਕ ਵਿਚ ਦਮ ਹੋਣਾ ; ਬਹੁਤ ਤੰਗ ਕਰਨਾ ।

नक़ीब—[ਨਕ਼ੀਬ] ਪੁ. ਉਹ ਵਿਅਕਤੀ ਜੋ ਹਾਕਮਾਂ ਆਦਿ ਦੀ ਸਵਾਰੀ ਅੱਗੇ ਉਨ੍ਹਾਂ ਦਾ ਜਸ ਗਾਉਂਦਾ ਜਾਂਦਾ ਹੈ, ਭੱਟ ।

नकूच—[ਨਕੂਚ] ਪੁ. ਅੱਕ ਦਾ ਬੂਟਾ ।

**नकुट**—[ਨਕੁਟ] ਪੁ. ਨੱਕ ।

**नकुल**—[ਨਕੁਲ] ਪੁ. ਨਿਉਲਾ ; ਪੁੱਤਰ ; ਸ਼ਿਵ, ਮਹਾਂਦੇਵ ; ਪਾਂਡੋ ਰਾਜੇ ਦਾ ਚੌਥਾ ਪੁੱਤਰ ; ਵਿ. ਕੁਲ-ਰਹਿਤ ।

**नकुलक**—[ਨਕੁਲਕ] ਪੁ. ਇਕ ਤਰ੍ਹਾਂ ਦਾ ਪੁਰਾਣਾ ਗਹਿਣਾ ; ਇਕ ਪਰਕਾਰ ਦੀ ਰੁਪਏ ਰੱਖਣ ਦੀ ਥੈਲੀ ।

**नकुला**—[ਨਕੁਲਾ] ਇ. ਪਾਰਬਤੀ ।

**नकुलारि**—[ਨਕੁਲਾਰਿ] ਪੁ. ਬਿੱਲਾ, ਬਿੱਲੀ ।

**नकुली**—[ਨਕੁਲੀ] ਇ. ਨਿਉਲੇ ਦੀ ਮਦੀਨ, ਨਿਉਲੀ ; ਕੇਸਰ ; ਜਟਾਮਾਸੀ ।

+**नकुवा**—[ਨਕੁਵਾ] ਪੁ. ਨੱਕ ; ਤੱਕੜੀ ਦੀ ਡੰਡੀ ਦਾ ਵਿਚਲਾ ਛੇਕ ।

**नकेल**—[ਨਕੇਲ] ਇ. ਊਠ ਜਾਂ ਰਿੱਛ ਦੇ ਨੱਕ ਵਿੱਚ ਬੰਨ੍ਹੀ ਹੋਈ ਰੱਸੀ ਜਿਸ ਵਿੱਚ ਮੁਹਾਰ ਪਾਉਂਦੇ ਹਨ, ਨਕੇਲ ।

**नक्क**—[ਨੱਕ] ਪੁ. ਨਾਸ਼, ਬਰਬਾਦੀ ।

**नक्का**—[ਨੱਕਾ] ਪੁ. ਸੂਈ ਦਾ ਛੇਕ ; ਤਾਸ਼ ਦਾ ਯੱਕਾ ; ਕੌਡੀ ।

**नक्कार**—[ਨੱਕਾਰ] ਪੁ. ਨਿਰਾਦਰੀ, ਅਪਮਾਨ, ਬੇਇੱਜ਼ਤੀ ।

**नक़्क़ार खाना**—[ਨੱਕ਼ਾਰਖਾਨਾ] ਪੁ. ਨਗਾੜਾ ਰਖਣ ਅਤੇ ਵਜਾਉਣ ਦੀ ਥਾਂ ।

**नक़्क़ारची**—[ਨੱਕ਼ਾਰਚੀ] ਪੁ. ਨਗਾੜਾ ਵਜਾਉਣ ਵਾਲਾ ਵਿਅਕਤੀ ।

**नक़्क़ारा**—[ਨੱਕ਼ਾਰਾ] ਪੁ. ਨਗਾੜਾ, ਧੌਂਸਾ ।

**नक़्क़ाल**—[ਨੱਕ਼ਾਲ] ਪੁ. ਨਕਲ ਕਰਨ ਵਾਲਾ ਨਕਲੀਆ ; ਸਾਂਗ ਬਣਾਉਣ ਵਾਲਾ ।

**नक़्क़ाली**—[ਨੱਕ਼ਾਲੀ] ਇ. ਨਕਲੀਏ ਦਾ ਕੰਮ, ਨਕਲ ।

**नक़्क़ाश**—[ਨੱਕ਼ਾਸ਼] ਪੁ. ਲੱਕੜੀ ਆਦਿ ਤੇ ਵੇਲ-ਬੂਟੇ ਬਣਾਉਣ ਵਾਲਾ, ਨੱਕਾਸ਼ੀ ਕਰਨ ਵਾਲਾ ਵਿਅਕਤੀ ।

**नक्काशी**—[ਨੱਕਾਸ਼ੀ] ਇ. ਲੱਕੜੀ ਆਦਿ ਤੇ ਬੇਲ-ਬੂਟੇ ਬਣਾਉਣ ਦੀ ਕਲਾ ਜਾਂ ਕਿਰਿਆ ।

**नक्कू**—[ਨੱਕੂ] ਵਿ. ਵੱਡੀ ਨੱਕ ਵਾਲਾ ; ਸਭ ਤੋਂ ਉਲਟਾ ਕੰਮ ਕਰਨ ਵਾਲਾ ; ਬਦਨਾਮ, ਨੱਕੂ ।

**नक्की**—[ਨੱਕੀ] ਵਿ. ਪੱਕਾ, ਮਜ਼ਬੂਤ ; ਠੀਕ ; ਨਿਸ਼ਚਿਤ ; ਇ. ਇਕੇ ਦਾ ਚਿੰਨ੍ਹ ; ਏਕੇ ਦੇ ਨਿਸ਼ਾਨ ਨਾਲ ਜਿਤਿਆ ਜਾਣ ਵਾਲਾ ।

**नक्त**—[ਨਕ੍ਤ] ਪੁ. ਉਹ ਸਮਾਂ ਜਦੋਂ ਰਾਤ ਹੋਣ 'ਚ ਥੋੜਾ ਚਿਰ ਹੋਵੇ ; ਰਾਤ ; ਇਕ ਵਰਤ ਜਿਸ ਵਿਚ ਤਾਰਾ ਵੇਖ ਕੇ ਭੋਜਨ ਕਰਦੇ ਹਨ ; ਸ਼ਿਵ, ਮਹਾਂਦੇਵ ; ਰਾਜਾ ਪ੍ਰਿਥੂ ਦੇ ਪੁੱਤਰ ਦਾ ਨਾਂ ; ਵਿ. ਸ਼ਰਮਿੰਦਾ, ਲੱਜਿਤ ।

**नक्तक**—[ਨਕ੍ਤਕ] ਪੁ. ਫਟਿਆ-ਪੁਰਾਣਾ ਕੱਪੜਾ, ਲੀਰ ; ਝਿਮਣੀ ।

**नक्तचर**—[ਨਕ੍ਤਚਰ] ਵਿ. ਰਾਤ ਨੂੰ ਘੁੰਮਣ ਵਾਲਾ ; ਪੁ. ਸ਼ਿਵ, ਮਹਾਂਦੇਵ ; ਰਾਖਸ਼ ; ਉੱਲੂ ।

**नक्तचारी**—[ਨਕ੍ਤਚਾਰੀ] ਵਿ. ਰਾਤ ਨੂੰ ਫਿਰਨ ਵਾਲਾ, ਪੁ. ਬਿੱਲੀ ; ਉੱਲੂ ।

•**नक्तांध (नक्तान्ध)**—[ਨਕ੍ਤਾਂਧ] ਵਿ. ਅੰਧਰਾਤੇ ਦਾ ਰੋਗੀ ।

**नक्तांध्य (नक्तान्ध्य)**—[ਨਕ੍ਤਾਂਧ੍ਯ] ਪੁ. ਅੰਧਰਾਤੇ ਦਾ ਰੋਗ ।

**नक़्द**—[ਨਕ਼੍ਦ] ਪੁ. ਵੇਖੋ ਨਕਦ (**नक़द**) ।

**नक्र**—[ਨਕ੍ਰ] ਪੁ. ਨਾਕੂ ਨਾਂ ਦਾ ਜਲਜੀਵ ; ਘੜਿਆਲ ; ਮਗਰ ਮੱਛ ; ਨੱਕ ।

**नक्रराज**—[ਨਕ੍ਰਰਾਜ] ਪੁ. ਵੱਡਾ ਮਗਰਮੱਛ, ਘੜਿਆਲ ।

**नक्रा**—[ਨਕ੍ਰਾ] ਇ. ਨੱਕ ; ਸ਼ਹਿਦ ਦੀ ਮੱਖੀ ਜਾਂ ਭਰਿੰਡ ਆਦਿ ਦਾ ਡੰਗ ।

**नक़्श**—[ਨਕ੍ਸ਼] ਪੁ. ਨਕਸ਼ ; ਤਸਵੀਰ ਬਣਾਉਣ ਜਾਂ ਵੇਲ-ਬੂਟੇ ਆਦਿ ਉਕਰਣ ਦੀ ਕਿਰਿਆ, ਮੁਹਰ ਜਾਂ ਠੱਪੇ ਆਦਿ ਦਾ ਨਿਸ਼ਾਨ ; ਲਿੱਕਾ ; ਜੂਏ ਦੀ ਤਾਸ਼ ਨਾਲ ਖੇਡੀ ਜਾਣ ਵਾਲੀ ਖੇਡ ; ਤਵੀਤ ; ਪਦਚਿੰਨ੍ਹ ; ਵਿ. ਚਿਤ੍ਰਿਤ, ਲਿਖਿਤ ।

**नक्श निगार**—[ਨਕ੍ਸ਼ ਨਿਗਾਰ] ਪੁ. ਨੱਕਾਸ਼ੀ ਕਰਕੇ ਬਣਾਏ ਵੇਲ ਬੂਟੇ ਆਦਿ ; ਲੀਕਾਂ ਵਾਹ ਕੇ ਬਣਾਇਆ ਰੇਖਾ-ਚਿਤ੍ਰ ; ਬਣਾਵਟ ।

**नक़्शा**—[ਨਕ੍ਸ਼ਾ] ਪੁ. ਚਿਹਰਾ-ਮੁਹਰਾ ; ਢਾਂਚਾ, ਆਕਾਰ ; ਢਾਲ-ਢਾਲ ; ਦਸ਼ਾ, ਹਾਲ ; ਧਰਤੀ ਜਾਂ ਖਗੋਲ ਦੇ ਕਿਸੇ ਹਿੱਸੇ ਆਦਿ ਦੀ ਹਾਲਤ ਆਦਿ ਦੇ ਵਿਚਾਰ ਨਾਲ ਬਣਾਇਆ ਚਿਤ੍ਰ ਮਕਾਨ ਆਦਿ ਦਾ ਬਣਾਇਆ ਚਿਤ੍ਰ ।

**नक्शा नवीस**—[ਨਕ੍ਸ਼ਾ ਨਵੀਸ] ਪੁ. ਨਕਸ਼ਾ ਬਣਾਉਣ ਵਾਲਾ ।

**नक्शा नवीसी**—[ਨਕ੍ਸ਼ਾ ਨਵੀਸੀ] ਇ. ਨਕ੍ਸ਼ਾ ਨਵੀਸ ਦਾ ਕੰਮ ।

**नक्शी**—[ਨਕ੍ਸ਼ੀ] ਵਿ. ਜਿਸ ਤੇ ਵੇਲ-ਬੂਟੇ ਆਦਿ ਬਣੇ ਹੋਣ ।

**नक्षत्र**—[ਨਕ੍ਸ਼ਤ੍ਰ] ਪੁ. ਚੰਨ ਦੇ ਰਾਹ ਵਿਚ ਪੈਣ ਵਾਲਾ ਤਾਰਿਆਂ ਦਾ ਉਹ ਇਕੱਠ ਜਿਸ ਦੀ ਜਾਣਕਾਰੀ ਲਈ ਸ਼ਕਲ ਦੇ ਮੁਤਾਬਿਕ ਨਾਂ ਰੱਖੇ ਗਏ ਹਨ, ਇਨ੍ਹਾਂ ਦੀ ਸੰਖਿਆ ਸਤਾਈ ਹੈ, ਤਾਰਾ, ਗ੍ਰਹਿ ਨਛੱਤਰ ।

**नक्षत्रनाथ**—[ਨਕ੍ਸ਼ਤ੍ਰਨਾਥ] ਪੁ. ਚੰਨ, ਚੰਦਰਮਾ ।

**नक्षत्रनेमि**—[ਨਕ੍ਸ਼ਤ੍ਰਨੇਮਿ] ਪੁ. ਧਰੂੱਵ ਤਾਰਾ ; ਚੰਦਰਮਾ ; ਵਿਸ਼ਨੂੰ ।

**नक्षत्रप**— (ਨਕ੍ਸ਼ਤ੍ਰਪ) ਪੁ. ਚੰਦਰਮਾ, ਚੰਨ ।
**नक्षत्रपति**— (ਨਕ੍ਸ਼ਤ੍ਰਪਤਿ) ਪੁ. ਚੰਦਰਮਾ, ਚੰਨ ।

**नक्षत्रपथ**—[ਨਕ੍ਸ਼ਤ੍ਰਪਥ] ਪੁ. ਤਾਰਿਆਂ ਦਾ ਰਾਹ, ਨਛੱਤਰਾਂ ਦਾ ਰਾਹ ।

**नक्षत्रविद्या**—[ਨਕ੍ਸ਼ਤ੍ਰਵਿਦ੍ਯਾ] ਇ. ਜੋਤਸ਼ ਵਿਦਿਆ ।

**नक्षत्रिय**—[ਨਕ੍ਸ਼ਤ੍ਰਿਯ] ਪੁ. ਜੋ ਕਸ਼ੱਤਰੀ ਨਾ ਹੋਵੇ ।

**नक्षत्री**—[ਨਕ੍ਸ਼ਤ੍ਰੀ] ਵਿ. ਖੁਸ਼ ਕਿਸਮਤ, ਚੰਗੇ ਭਾਗਾਂ ਵਾਲਾ ।

**नक्षत्रेश**— (ਨਕ੍ਸ਼ਤ੍ਰੇਸ਼) ਪੁ. ਚੰਦਰਮਾ, ਚੰਨ; ਕਪੂਰ ।
**नक्षत्रेश्वर**— (ਨਕ੍ਸ਼ਤ੍ਰੇਸ਼੍ਵਰ) ਪੁ. ਚੰਦਰਮਾ, ਚੰਨ; ਕਪੂਰ ।

**नख**—[ਨਖ] ਪੁ. ਨਹੁੰ ; ਵਰ ਦੀ ਸੰਖਿਆ ; ਖੰਡ, ਟੁਕੜਾ ।

**नखकृन्तिनि**—[ਨਖਕ੍ਰੰਤਿਨਿ] ਇ. ਨਹੁੰ ਲਾਹਣਵਾਲਾ ਹਥਿਆਰ, ਨਹੇਰਨਾ ।

**नखकुट्ट**—[ਨਖਕੁੱਟ] ਪੁ. ਨਾਈ ।

**नखक्षत**—[ਨਖਕ੍ਸ਼ਤ] ਪੁ. ਨਹੁੰ ਲਗਣ ਨਾਲ ਹੋਣ ਵਾਲਾ ਜ਼ਖ਼ਮ ।

**नखत**—[ਨਖਤ] ਪੁ. ਵੇਖੋ ਨਕ੍ਸ਼ਤ੍ਰ (नक्षत्र) ।

**नखतर**—[ਨਖਤਰ] ਪੁ. ਵੇਖੋ ਨਕਸ਼ਤ੍ਰ (नक्षत्र) ।

**नखता**—[ਨਖਤਾ] ਪ. ਇਕ ਚਿੜੀ ।

**नखदारण**—[ਨਖਦਾਰਣ] ਪੁ. ਨਹੇਰਨਾ ।

**नखना**—[ਨਖਨਾ] ਕ੍ਰਿ. ਪਾਰ ਕਰਨਾ, ਲੰਘਣਾ ।

**नखरंजनी (नखरञ्जनी)**—[ਨਖਰੰਜਨੀ] ਇ. ਨਹੇਰਨਾ ।

**नखरा**—[ਨਖਰਾ[ ਪੁ. ਮਜਾਜ ਨਾਜ਼, ਚੋਚਲਾ, ਅਦਾ, ਬਾਂਕਪਣ ; ਬਣਾਵਟੀ ਹਰਕਤ ।

**नखरातिल्ला**—[ਨਖਰਾਤਿੱਲਾ] ਪੁ. ਨਾਜ਼-ਨਖਰਾ ।

+**नखरीला**—[ਨਖਰੀਲਾ] ਵਿ. ਜੋ ਨਖਰੇ ਕਰੇ, ਨਖਰੇਬਾਜ਼ ।

**नखरेबाज**—[ਨਖਰੇਬਾਜ਼] ਵਿ. ਨਖਰਾ ਕਰਨਾ ਵਾਲਾ ।

**नखरेबाजी**—[ਨਖਰੇਬਾਜ਼ੀ] ਇ. ਨਖਰਾ ਕਰਨ ਦੀ ਕਿਰਿਆ ।

**नखरौट**—[ਨਖਰੌਟ] ਇ. ਨਹੁੰ ਦਾ ਜ਼ਖਮ ।

**नखबिंदु (नखबिन्दु)**—[ਨਖਵਿੰਦੂ] ਪੁ. ਅੱਧੇ ਚੰਨ ਵਰਗਾ ਨਿਸ਼ਾਨ ਜੋ ਤੀਵੀਆਂ ਮਹਿੰਦੀ ਨਾਲ ਆਪਣੇ ਨਹੁੰਆਂ ਤੇ ਬਣਾਉਂਦੀਆਂ ਹਨ ।

**नखविष**—[ਨਖਵਿਸ਼] ਵਿ. ਉਹ ਜਿਸ ਦੇ ਨਹੁੰਆਂ ਵਿਚ ਜ਼ਹਿਰ ਹੋਵੇ ; ਪੁ. ਨਹੁੰਆਂ ਦੀ ਵਿਹੁ ।

**नखविष्किर**—[ਨਖਵਿਸ਼੍ਕਿਰ] ਪੁ. ਨਹੁੰਆਂ ਨਾਲ ਚੀਰ ਕੇ ਖਾਣ ਵਾਲਾ ਜਾਨਵਰ ।

**नखवृक्ष**—[ਨਖਵ੍ਰਿਕ੍ਸ਼] ਪੁ. ਨੀਲ ਦਾ ਬੂਟਾ ।

**नखशस्त्र**—[ਨਖਸ਼ਸ੍ਤ੍ਰ ] ਪੁ. ਨਹੇਰਨਾ ।

**नखशिख**—[ਨਖਸ਼ਿਖ] ਨਹੁੰ-ਤੋਂ ਲੈ ਕੇ ਚੋਟੀ ਤਕ ਸਰੀਰ ਦੇ ਸਾਰੇ ਅੰਗ ।

**नखहरणी**—[ਨਖਹਰਣੀ] ਇ. ਨਹੇਰਨੀ ।

**नखांक (नखाङ्क)**—[ਨਖਾਂਕ] ਪੁ. ਨਹੁੰ ਦਾ ਨਿਸ਼ਾਨ ; ਬਾਘਨਖ ।

**नखायुद्ध**—[ਨਖਾਯੁਧ] ਪੁ. ਸ਼ੇਰ ; ਬਾਘ ; ਕੁਕੜ ।

**नखालि**—[ਨਖਾਲਿ] ਪੁ. ਛੋਟਾ ਸੰਖ ।

**नखालु**—[ਨਖਾਲੁ] ਪੁ. ਨੀਲ ਦਾ ਬੂਟਾ ।

**नखाशी**—[ਨਖਾਸ਼ੀ] ਪੁ. ਉਲੂ ; ਵਿ. ਨਹੁੰਆਂ ਨਾਲ ਖਾਣ ਵਾਲਾ ।

**नखास**—[ਨਖਾਸ] ਪ. ਉਹ ਬਜ਼ਾਰ ਜਿਥੇ ਡੰਗਰ ਖਾਸ ਕਰਕੇ ਘੋੜੇ ਵਿਕਦੇ ਹੋਣ ।

**नखिन**—[ਨਖਿਨ] ਪੁ. ਸ਼ੇਰ, ਬਘਿਆੜ ।

**नखियाना**—[ਨਖਿਯਾਨਾ] ਕ੍ਰਿ. ਨਹੁੰਆਂ ਨਾਲ ਰਗੜਨਾ ।

**नखी**—[ਨਖੀ] ਪੁ. ਸ਼ੇਰ, ਚਿੱਤਾ ; ਨਹੁੰਆਂ ਨਾਲ ਵਾੜ ਦੇਣ ਵਾਲਾ ਪਸ਼ੂ ।

**नखोरना**—[ਨਖੋਰਨਾ] ਕ੍ਰਿ. ਨਹੁੰਆਂ ਨਾਲ ਖੁਰਚਣਾ ।

**नग**—[ਨਗ] ਪੁ. ਪਹਾੜ ; ਰੁੱਖ ; ਬੂਟਾ ; ਸੱਪ ; ਸੂਰਜ ; ਸੱਤ ਦੀ ਸੰਖਿਆ ; ਨਗੀਨਾ ; ਵਿ. ਸਥਿਰ, ਨਾ ਚੱਲਣ ਫਿਰਨ ਵਾਲਾ ।

**नगजा**—[ਨਗਜਾ] ਇ. ਪੱਥਰ ਤੋੜ ਬੂਟੀ ; ਪਾਰਬਤੀ ।

**नगण**—[ਨਗਣ] ਪੁ. ਛੰਦ-ਸ਼ਾਸਤ੍ਰ ਵਿਚ ਤਿੰਨ ਲਘੂ ਅੱਖਰਾਂ ਦਾ ਇਕ ਗਣ ।

**नगणा**—[ਨਗਣਾ] ਇ. ਮਾਲ ਕੰਗਣੀ ।

**नगण्य**—[ਨਗਣ੍ਯ] ਵਿ. ਜੋ ਕਿਸੇ ਗਿਣਤੀ ਵਿੱਚ ਨਾ ਆਵੇ, ਤੁੱਛ ।

**नगद**—[ਨਗਦ] ਪੁ. ਵੇਖੋ 'ਨਕ਼ਦ' (नक़द) ।

**नगदी**—[ਨਗਦੀ] ਇ. ਵੇਖੋ 'ਨਕ਼ਦੀ' (नक़दी) ।

**नगधर**—[ਨਗਧਰ] ਪੁ. ਪਹਾੜ ਨੂੰ ਧਾਰਨ ਕਰਨ ਵਾਲੇ ਸ੍ਰੀ ਕ੍ਰਿਸ਼ਨ ਜੀ, ਗਿਰਧਰ ।

**नगनंदिनी (नगनन्दिनी)**—[ਨਗਨੰਦਿਨੀ] ਵਿ. ਹਿਮਾਲਾ ਦੀ ਧੀ, ਪਾਰਬਤੀ ।

**नगन**—[ਨਗਨ] ਵਿ. ਵੇਖੋ 'ਨਗ੍ਨ' (नग्न) ।

**नगना**—[ਨਗਨਾ] ਇ. ਵੇਖੋ 'ਨਗ੍ਨਾ' (नग्ना) ।

**नगनी**—[ਨਗਨੀ] ਇ. ਨੰਗੀ ਔਰਤ ; ਉਹ ਕੁੜੀ ਜਿਸ ਨੂੰ ਹਾਲੀ ਮਾਹਵਾਰੀ ਆਉਣੀ ਸ਼ੁਰੂ ਨਾ ਹੋਈ ਹੋਵੇ ।

**नगपति**—[ਨਗਪਤਿ] ਪੁ. ਹਿਮਾਲਾ ਪਹਾੜ ; ਚੰਦਰਮਾ ; ਤਾੜ ਦਾ ਰੁੱਖ ; ਕੈਲਾਸ਼ ਦੇ ਮਾਲਕ ਸ਼ਿਵ ।

**नगभित्**—[ਨਗਭਿਤ੍] ਪੁ. ਪਹਾੜ ; ਪੱਥਰ ਤੋੜ ਵੇਲ ।

**नगभू**—[ਨਗਭੂ] ਇ. ਪਹਾੜੀ ਧਰਤੀ ।

**नगमूर्धा**—[ਨਗਮੂਰ੍ਧਾ] ਪੁ. ਪਹਾੜ ਦੀ ਚੋਟੀ ।

**नगर**—[ਨਗਰ] ਪੁ. ਸ਼ਹਿਰ ।

**नगरकीर्तन**—[ਨਗਰਕੀਰ੍ਤਨ] ਪੁ. ਸ਼ਹਿਰ ਵਿੱਚ ਫਿਰ ਕੇ ਭਜਨ ਗਾਉਣ ਦਾ ਕੰਮ ਨਗਰ-ਕੀਰਤਨ ।

**नगरजन**—[ਨਗਰਜਨ] ਪੁ. ਸ਼ਹਿਰ ਦੇ ਵਸਨੀਕ ।

**नगरपाल**—[ਨਗਰਪਾਲ] ਪੁ. ਸ਼ਹਿਰ ਦੀ ਰੱਖਿਆ ਕਰਨ ਵਾਲਾ ਵਿਅਕਤੀ, ਮਿਉਂਸਿਪਲ ਕਮਿਸ਼ਨਰ ।

**नगरपालिका**—[ਨਗਰਪਾਲਿਕਾ] ਇ. ਕਿਸੇ ਸ਼ਹਿਰ ਦੇ ਚੁਣੇ ਨੁਮਾਇੰਦਿਆਂ ਦੀ ਸੰਸਥਾ ਜੋ ਸੜਕਾਂ, ਸਿਹਤ ਅਤੇ ਲੋਕਾਂ ਦੇ ਭਲੇ ਦਾ ਪ੍ਰਬੰਧ ਕਰਦੀ ਹੈ, ਮਿਉਂਸਿਪੈਲਟੀ ।

**नगरवा**—[ਨਗਰਵਾ] ਪੁ. ਇਕ ਕਿਸਮ ਦੀ ਗੰਨੇ ਦੀ ਬੀਜਾਈ ।

**नगरवासी**—[ਨਗਰਵਾਸੀ] ਵਿ. ਸ਼ਹਿਰੀ, ਨਾਗਰਿਕ ।

**नगरह्रा**—[ਨਗਰਹਾ] ਪੁ. ਨਗਰਵਾਸੀ ।

**नगरहार**—[ਨਗਰਹਾਰ] ਪੁ. ਭਾਰਤ ਦਾ ਇਕ ਪੁਰਾਣਾ ਸ਼ਹਿਰ ਜੋ ਕਿਸੇ ਸਮੇਂ ਜਲਾਲਾਬਾਦ ਦੇ ਕੋਲ ਆਬਾਦ ਸੀ ।

+**नगराई**—[ਨਗਰਾਈ] ਇ. ਸ਼ਹਿਰੀਪਣ ; ਚਤਰਾਈ, ਚਲਾਕੀ ।

**नगराधिप, नगराधिपति, नगराध्यक्ष**—[ਨਗਰਾਧਿਪ, ਨਗਰਾਧਿਪਤਿ, ਨਗਰ ਧ੍ਯਕ੍ਸ਼] ਪੁ. ਸ਼ਹਿਰ ਦਾ ਉਹ ਬੰਦਾ ਜਿਸ ਉੱਤੇ ਸ਼ਹਿਰ ਦੀ ਰੱਖਿਆ ਦਾ ਪੂਰਾ ਪੂਰਾ ਭਾਰ ਹੋਵੇ ।

**नगरी**—[ਨਗਰੀ] ਇ. ਛੋਟਾ ਨਗਰ, ਕਸਬਾ ।

**नगरोत्थ**—[ਨਗਰੋਥ] ਵਿ. ਜੋ ਸ਼ਹਿਰ ਵਿੱਚ ਪੈਦਾ ਹੋਇਆ ਹੋਵੇ ।

**नगाटन**—[ਨਗਾਟਨ] ਪ. ਬੰਦਰ ।

**नगाड़ा**—[ਨਗਾੜਾ] ਪੁ. ਵੇਖੋ 'ਨਗਾਰਾ' (नगारा) ।

**नगाधिप**—[ਨਗਾਧਿਪ] ਪੁ. ਹਿਮਾਲਾ ਪਹਾੜ ।

**नगारा**—[ਨਗਾਰਾ] ਪੁ. ਇਕ ਕਿਸਮ ਦਾ ਡੁਗਡੁਗੀ ਵਰਗਾ ਬਹੁਤ ਵੱਡਾ ਵਾੱਜਾ, ਦਮਾਮਾ, ਧੌਂਸਾ, ਨਗਾਰਾ ।

**नगारि**—[ਨਗਾਰਿ] ਪੁ. ਇੰਦਰ ਦੇਵਤਾ ।

**नगी**—[ਨਗੀ] ਇ. ਨਗੀਨਾ, ਨਗ ; ਪਾਰਬਤੀ ; ਪਹਾੜੀ ਔਰਤ, ਪਹਾੜਨ ।

+**नगीच**—[ਨਗੀਚ] ਕ੍ਰਿ. ਵਿ. ਕੋਲ, ਨੇੜੇ, ਨਜ਼ਦੀਕ ।

**नगीना**—[ਨਗੀਨਾ] ਪੁ. ਪੱਥਰ ਆਦਿ ਦਾ ਉਹ ਰੰਗਦਾਰ ਚਮਕੀਲਾ ਟੁਕੜਾ ਜੋ ਸਜਾਵਟ ਲਈ ਗਹਿਣਿਆਂ ਵਿਚ ਜੜਿਆ ਜਾਂਦਾ ਹੈ ।

**नगीनागर**— **नगीनासाज़**—[ਨਗੀਨਾਗਰ, ਨਗੀਨਾਸਾਜ਼] ਪੁ. ਨਗ ਬਣਾਉਣ ਜਾਂ ਜੜਨ ਵਾਲਾ ।

**नगेंद्र(नगेन्द्र)**— **नगेश**—[ਨਗੇਂਦ੍ਰ, ਨਗੇਸ਼] ਪੁ. ਹਿਮਾਲਾ ਪਹਾੜ ।

+**नगेसरि** [ਨਗੇਸਰਿ] ਪੁ. ਨਾਗਕੇਸਰ ।

**नगौक**—[ਨਗੌਕ] ਪੁ. ਪੰਛੀ, ਪੰਖੇਰੂ, ਸ਼ੇਰ ; ਕਾਂ ।

**नगौकस**—[ਨਗੌਕਸ] ਪੁ. ਪੰਖੇਰੂ, ਪੰਛੀ ; ਸ਼ੇਰ ; ਕਾਂ ; ਵਿ. ਪਹਾੜ ਜਾਂ ਰੁੱਖ ਤੇ ਰਹਿਣ ਵਾਲਾ ।

**नग्न**—[ਨਗ੍ਨ] ਵਿ. ਨੰਗਾ ।

**नग्नता**—[ਨਗ੍ਨਤਾ] ਇ. ਨੰਗਾਪਣ, ਨੰਗੇਜ ।

**नग्ना**—[ਨਗ੍ਨਾ] ਇ. ਨੰਗੀ ਔਰਤ ; ਉਹ ਕੁੜੀ ਜਿਸ ਨੂੰ ਮਾਹਵਾਰੀ ਨਾ ਆਉਣ ਲੱਗੀ ਹੋਵੇ ; ਨੰਗੀ ਜਾਂ ਬੇਸ਼ਰਮ ਔਰਤ ।

**नग्नाटक**—[ਨਗ੍ਨਾਟਕ] ਪੁ. ਨਾਂਗਾ ਸਾਧੂ ; ਦਿਗੰਬਰ ਜੈਨ ।

**नग्रोध**—[ਨਗ੍ਰੋਧ] ਪੁ. ਬੋਹੜ ਦਾ ਰੁੱਖ ।

**नघना**—[ਨਘਣਾ] ਕ੍ਰਿ. ਪਾਰ ਕਰਨਾ, ਲੰਘਣਾ ।

**नघाना**—[ਨਘਾਨਾ] ਕ੍ਰਿ. ਲੰਘਾਉਣਾ, ਪਾਰ ਕਰਾਉਣਾ ।

**नचना**—[ਨਚਣਾ] ਕ੍ਰਿ. ਨੱਚਣਾ, ਨਿਰਤ ਕਰਨਾ ; ਇੱਧਰ ਉਧਰ ਭਟਕਣਾ ; ਵਿ. ਨੱਚਣ ਵਾਲਾ ; ਜੋ ਕਿਸੇ ਇਕ ਥਾਂ ਤੇ ਨਾ ਟਿਕੇ ।

+**नचनिया**—[ਨਚਨਿਯਾ] ਵਿ. ਨੱਚਣ ਵਾਲਾ, ਨਚਾਰ ।

**नचनी**—[ਨਚਨੀ] ਵਿ. ਨੱਚਣ ਵਾਲੀ, ਨਾਚੀ ; ਸਥਿਰ ਨਾ ਰਹਿਣ ਵਾਲੀ ।

**नचवैया**—[ਨਚਵੈਯਾ] ਵਿ. ਨੱਚਣ ਵਾਲਾ ।

**नचाना**—[ਨਚਾਨਾ] ਕ੍ਰਿ. ਨੱਚਣ ਦਾ ਕੰਮ ਕਰਾਉਣਾ ; ਤੰਗ ਕਰਨਾ, ਹੈਰਾਨ ਕਰਨਾ ; ਕਿਸੇ ਚੀਜ਼ ਨੂੰ ਵਾਰੀ ਵਾਰੀ ਇਧਰ ਉਧਰ ਘੁਮਾਉਣਾ ।

**नचिकेता**—[ਨਚਿਕੇਤਾ] ਪੁ. ਇਕ ਰਿਸ਼ੀ ਦਾ ਨਾਂ ; ਅੱਗ ।

**नचिरात्**—[ਨਚਿਰਾਤ੍] ਅਵ੍ਯ. ਤੁਰੰਤ, ਛੇਤੀ ।

**नचीला**—[ਨਚੀਲਾ] ਵਿ. ਜੋ ਨੱਚੇ, ਇਧਰ ਉਧਰ ਘੁੰਮਣ ਵਾਲਾ, ਚੰਚਲ ।

**नचैया**—[ਨਚੈਯਾ] ਵਿ. ਨੱਚਣ ਵਾਲਾ ।

+**नचौंहाँ**—[ਨਚੌਂਹਾਂ] ਵਿ. ਜੋ ਹਰ ਵੇਲੇ ਨੱਚਦਾ ਤੇ ਇਧਰ-ਉਧਰ ਫਿਰਦਾ ਰਹੇ ।

**नछत्र**—[ਨਛਤ੍ਰ] ਪੁ. ਵੇਖੋ ਨਕ੍ਸ਼ਤ੍ਰ (नक्षत्र) ।

**नछत्री**—[ਨਛਤ੍ਰੀ] ਵਿ. ਵੇਖੋ ਨਕ੍ਸ਼ਤ੍ਰੀ (नक्षत्री) ।

**नजदीक**—[ਨਜ਼ਦੀਕ] ਵਿ. ਨੇੜੇ, ਨਜ਼ਦੀਕ ।

**नजदीकी**—[ਨਜ਼ਦੀਕੀ] ਇ. ਨੇੜੇ ਹੋਣ ਦੀ ਹਾਲਤ ; ਪੁ. ਨੇੜੇ ਦਾ ਸਾਕ ; ਵਿ. ਨੇੜੇ ਦਾ, ਨਜ਼ਦੀਕੀ ।

**नजम**—[ਨਜ਼ਮ] ਇ. ਵੇਖੋ ਨਜ਼੍ਮ (नज्म) ।

**नज़र**—[ਨਜ਼ਰ] ਇ. ਭੇਟਾ ; ਨੀਝ, ਨਿਗਾਹ ; ਦੇਖ ਭਾਲ, ਨਿਗਰਾਨੀ ; ਪਛਾਣ ; ਮਿਹਰ ; ਖਿਆਲ ; ਖਿਆਲ ; ਵੇਖਣ ਦਾ ਬੁਰਾ ਅਸਰ ।

+**नज़रना**—[ਨਜ਼ਰਨਾ] ਕ੍ਰਿ. ਵੇਖਣਾ ; ਨਜ਼ਰ ਲਗਣਾ ।

**नज़रबंद (नज़रबन्द)**—[ਨਜ਼ਰਬੰਦ] ਵਿ. ਉਹ ਕੈਦੀ ਜੋ ਨਜ਼ਰ ਵਿੱਚ ਰਹੇ ; ਪੁ. ਜਾਦੂ ਦੀ ਇਕ ਖੇਡ ਜਿਸ ਵਿਚ ਦਰਸ਼ਕਾਂ ਦੀ ਨਜ਼ਰ ਬੰਦ ਕੀਤੀ ਜਾਂਦੀ ਹੈ ।

**नज़रबंदी (नज़रबन्दी)**—[ਨਜ਼ਰਬੰਦੀ] ਇ. ਨਜ਼ਰਬੰਦ ਹੋਣ ਦੀ ਦਸ਼ਾ ਜਾਂ ਹਾਲਤ ।

**नज़रानना**—[ਨਜ਼ਰਾਨਨਾ] ਕ੍ਰਿ. ਨਜ਼ਰ ਕਰਨਾ, ਭੇਂਟ ਵਿਚ ਦੇਣਾ ; ਨਜ਼ਰ ਲਾਉਣਾ ।

**नज़राना**—[ਨਜ਼ਰਾਨਾ] ਕ੍ਰਿ. ਨਜ਼ਰ ਲਾਉਣਾ ; ਪੁ. ਉਹ ਚੀਜ਼ ਜੋ ਭੇਟਾ ਦੀ ਸ਼ਕਲ ਵਿਚ ਦਿੱਤੀ ਜਾਵੇ, ਨਜ਼ਰਾਨਾ, ਭੇਟ ।

**नज़ला**—[ਨਜ਼ਲਾ] ਪੁ. ਨੱਕ ਵਿਚੋਂ ਪਾਣੀ ਵਗਣ ਦਾ ਰੋਗ, ਰੇਸ਼ਾ, ਜ਼ੁਕਾਮ, ਨਜ਼ਲਾ ।

**नज़लाबंद (नज़लाबन्द)**—[ਨਜ਼ਲਾਬੰਦ] ਪੁ. ਜ਼ੁਕਾਮ ਹਟਾਉਣ ਲਈ ਪੁੜਪੁੜੀਆਂ ਤੇ ਲਾਇਆ ਅਫ਼ੀਮ ਜਾਂ ਚੂਨੇ ਦਾ ਫਹਿਆ ।

**नज़ाकत**—[ਨਜ਼ਾਕਤ] ਇ. ਨਾਜ਼ੁਕ ਹੋਣ ਦੀ ਹਾਲਤ, ਕੋਮਲਤਾ ।

**नजात**—[ਨਜਾਤ] ਇ. ਮੁਕਤੀ, ਮੋਕਸ਼ ; ਦੁਖਾਂ ਤੋਂ ਮੁਕਤ ਹੋ ਜਾਣ ਦਾ ਭਾਵ, ਛੁਟਕਾਰਾ ।

**नज़ामत**—[ਨਜ਼ਾਮਤ] ਇ. ਨਾਜ਼ਿਰ ਦਾ ਮਹਿਕਮਾ ਜਾਂ ਪਦ ।

**नज़ारत**—[ਨਜ਼ਾਰਤ] ਇ. ਨਾਜ਼ਿਰ ਦਾ ਦਫ਼ਤਰ ; ਨਾਜ਼ਿਰ ਦਾ ਪਦ ।

**नज़ारा**—[ਨਜ਼ਾਰਾ] ਪੁ. ਜੋ ਨਜ਼ਰ ਆਵੇ ; ਤਮਾਸ਼ਾ ; ਦ੍ਰਿਸ਼, ਨਜ਼ਾਰਾ ; ਨਜ਼ਰ ; ਪਿਆਰ ਨਾਲ ਵੇਖਣ ਦਾ ਭਾਵ ।

**नज़ारेबाज़ी**—[ਨਜ਼ਾਰੇਬਾਜ਼ੀ] ਇ. ਕਿਸੇ ਇਸਤ੍ਰੀ ਜਾਂ ਪੁਰਸ਼ ਦੇ ਪਿਆਰ ਨਾਲ ਵੇਖਣ ਦਾ ਭਾਵ ।

+**नजिकाना**—[ਨਜ਼ਿਕਾਨਾ] ਕ੍ਰਿ. ਨੇੜੇ ਪਹੁੰਚਣਾ, ਲਾਗੇ ਆਉਣਾ ।

**नज़ीक**—[ਨਜ਼ੀਕ] ਵਿ. ਵੇਖੋ ਨਜ਼ਦੀਕ (नज़दीक) ।

**नज़ीर**—[ਨਜ਼ੀਰ] ਇ. ਮਿਸਾਲ, ਦ੍ਰਿਸ਼ਟਾਂਤ ।

**नजूम**—[ਨਜੂਮ] ਪੁ. ਜੋਤਸ਼ ਵਿਦਿਆ ।

**नजूमी**—[ਨਜੂਮੀ] ਪੁ. ਜੋਤਸ਼ੀ ।

**नज़ूल**—[ਨਜ਼ੂਲ] ਪੁ. ਸਰਕਾਰੀ ਧਰਤੀ ।

**नज़म**—[ਨਜ਼ਮ] ਇ. ਕਵਿਤਾ ।

**नट**—[ਨਟ] ਪੁ. ਤਮਾਸ਼ਾ ਕਰਨ ਵਾਲਾ ਵਿਅਕਤੀ, ਬਾਜ਼ੀਗਰ, ਮਦਾਰੀ, ਨਟ ।

**नटई**—[ਨਟਈ] ਇ. ਗਲ, ਧੌਣ ; ਗਲ ਦੀ ਘੰਡੀ ।

**नटखट**—[ਨਟਖਟ] ਵਿ. ਉਪੱਦਰੀ, ਸ਼ਰਾਰਤੀ ; ਚੰਚਲ ; ਚਲਾਕ, ਮੱਕਾਰ ।

**नटखटी**—[ਨਟਖਟੀ] ਇ. ਬਦਮਾਸ਼ੀ, ਸ਼ਰਾਰਤ ; ਚੰਚਲਤਾ ।

**नटचर्या**—[ਨਟਚਰਜਾ] ਇ. ਨਾਟਕ ਦੇ ਪਾਤਰ ਦੁਆਰਾ ਕੀਤੀ ਗਈ ਕਿਰਿਆ, ਐਕਟਿੰਗ ।

**नटता**—[ਨਟਤਾ] ਇ. ਨਟ ਦਾ ਕੰਮ ।

**नटन**—[ਨਟਨ] ਪੁ. ਨੱਚਣ ਦਾ ਕੰਮ ।

+**नटना**—[ਨਟਨਾ] ਕ੍ਰਿ. ਇਨਕਾਰ ਕਰਨਾ, ਕਹਿ ਕੇ ਮੁਕਰ ਜਾਣਾ ; ਨੱਚਣਾ ; ਨਾਸ਼ ਕਰਨਾ, ਵਿਗਾੜਨਾ ।

**नटनारायण**—[ਨਟਨਾਰਾਯਣ] ਪੁ. ਇਕ ਰਾਗ ।

**नटनि**—[ਨਟਨਿ] ਇ. ਨਿਰਤ, ਨਾਚ ; ਇਨਕਾਰ ।

**नटनी**—[ਨਟਨੀ] ਇ. ਨਟ ਜਾਤੀ ਦੀ ਔਰਤ, ਨਟੀ ; ਨਟ ਦੀ ਵਹੁਟੀ ।

**नटभूषण, नटमंडन (नटमण्डन), नटमंडल (नटमण्डल)**—[ਨਟਭੂਸ਼ਨ, ਨਟਮੰਡਨ, ਨਟਮੰਡਲ] ਪੁ. ਹਰਤਾਲ ।

**नटमल**—[ਨਟਮਲ] ਪੁ. ਇਕ ਰਾਗ ।

**नटमल्लार**—[ਨਟਮੱਲਾਰ] ਪੁ. ਇਕ ਸੰਕਰ ਰਾਗ ।

**नटमल्लारी**—[ਨਟਮੱਲਾਰੀ] ਇ. ਇਕ ਰਾਗਣੀ ।

+**नटवना**—[ਨਟਵਨਾ] ਕ੍ਰਿ. ਡਰਾਮਾ ਕਰਨਾ, ਨਾਟਕ ਕਰਨਾ ।

**नटवर**—[ਨਟਵਰ] ਪੁ. ਨਾਟਕ ਦਾ ਮੁੱਖ ਪਾਤਰ, ਪ੍ਰਧਾਨ ਨਟ ; ਸੂਤਰਧਾਰ ; ਸ੍ਰੀ ਕ੍ਰਿਸ਼ਨ ਜੀ ; ਵਿ. ਬਹੁਤ ਚਤੁਰ, ਚਲਾਕ ।

**नटसार**—[ਨਟਸਾਰ] ਇ. ਨਾਟਕ ਖੇਡਣ ਦੀ ਥਾਂ, ਸਟੇਜ, ਰੰਗਮੰਚ ।

**नटसागी**—[ਨਟਸਾਗੀ] ਇ. ਨਟ ਦਾ ਕੰਮ, ਐਕਟਿੰਗ ।

**नटसाल**—[ਨਟਸਾਲ] ਇ. ਕੰਡੇ ਦਾ ਟੁਟਿਆ ਭਾਗ ਜੋ ਵਿੱਚ ਰਹਿ ਜਾਂਦਾ ਹੈ ; ਚੁਭੀ ਹੋਈ ਫਾਂਸ ; ਸਿਲਤ ; ਕਸਕ, ਪੀੜ ; ਅਣੀ ।

**नटाई**—[ਨਟਾਈ] ਇ. ਤਾਣਾ ਤਣਨ ਦਾ ਜੁਲਾਹਿਆਂ ਦਾ ਇਕ ਸੰਦ ।

**नटी**—[ਨਟੀ] ਇ. ਨਟ ਜਾਤੀ ਦੀ ਇਸਤ੍ਰੀ ; ਨਚਣ ਵਾਲੀ ਇਸਤ੍ਰੀ, ਨਾਚੀ ; ਨਟ ਦੀ ਤੀਵੀਂ ; ਵੇਸਵਾ ।

+**नटुआ, नटुवा**—[ਨਟੂਆ, ਨਟੂਵਾ] ਪੁ. ਨਟ ।

**नटेश्वर**—[ਨਟੇਸ਼ੁਰ] ਪੁ. ਸ਼ਿਵ, ਮਹਾਂਦੇਵ ।

**नट्या**—[ਨਟ੍ਯਾ] ਇ. ਇਕ ਰਾਗਣੀ ; ਨਟਾਂ ਦੀ ਮੰਡਲੀ ।

+**नठना**—[ਨਠਨਾ] ਕ੍ਰਿ. ਨਸ਼ਟ ਹੋਣਾ ।

**नड़मीन**—[ਨੜਮੀਨ] ਪੁ. ਝੀਂਗਾ ਨਾਂ ਦੀ ਮੱਛੀ।

**नड़**—[ਨੜ] ਪੁ. ਸਰਕੜਾ ; ਚੂੜੀਆਂ ਬਣਾਉਣ ਦਾ ਕੰਮ ਕਰਨ ਵਾਲੀ ਇਕ ਕੌਮ।

**नड़ी**—[ਨੜੀ] ਇ. ਇਕ ਤਰ੍ਹਾਂ ਦੀ ਆਤਿਸ਼ਬਾਜ਼ੀ।

+**नड़ना**—[ਨੜ੍ਹਨਾ] ਕ੍ਰਿ. ਬੰਨ੍ਹਣਾ ; ਪਰੋਣਾ, ਗੁੰਦਣਾ ; ਕਸਣਾ।

**नत**—[ਨਤ] ਵਿ. ਝੁਕਿਆ ਹੋਇਆ, ਨਿੰਮਰ, ਸਾਊ ; ਟੇਢਾ-ਮੇਢਾ ; ਉਦਾਸ।

**नतकुर**—[ਨਤਕੁਰ] ਪੁ. ਧੀ ਦਾ ਮੁੰਡਾ, ਧੀ ਦੀ ਔਲਾਦ, ਦੋਹਤਾ।

**नतपाल**—[ਨਤਪਾਲ] ਪੁ. ਮੱਥਾ ਟੇਕਣ ਵਾਲੇ ਦੀ ਰੱਖਿਆ ਕਰਨ ਵਾਲਾ ਵਿਅਕਤੀ।

**नतम**—[ਨਤਮ] ਵਿ. ਬਾਂਕਾ, ਸ਼ੁਕੀਨ।

**नतर, नतरक, नतरु**—[ਨਤਰ, ਨਤਰਕ, ਨਤਰੁ] ਕ੍ਰਿ. ਵਿ. ਨਹੀਂ ਤਾਂ।

**नतांगी (नताङ्गी)**—[ਨਤਾਂਗੀ] ਇ. ਔਰਤ, ਤੀਵੀਂ।

**नति**—[ਨਤਿ] ਇ. ਝੁਕਣ ਦਾ ਭਾਵ, ਪ੍ਰਣਾਮ ; ਨਿਮਰਤਾ ; ਬਿਨਤੀ ਜੋਤਸ਼ ਵਿੱਚ ਇਕ ਤਰ੍ਹਾਂ ਦੀ ਗਿਣਤੀ ; ਉਤਾਰ, ਝੁਕਾਉ।

**नतिनी**—[ਨਤਿਨੀ] ਇ. ਕੁੜੀ ਦੀ ਕੁੜੀ, ਦੋਹਤੀ।

**नतीजा**—[ਨਤੀਜਾ] ਪੁ. ਕਿਸੇ ਕੰਮ ਦਾ ਫਲ, ਨਤੀਜਾ, ਸਿੱਟਾ।

+**नतु**—[ਨਤੁ] ਅਵ. ; ਨਹੀਂ ਤਾਂ।

+**नतैत**—[ਨਤੈਤ] ਪੁ. ਸਬੰਧੀ, ਸਾਕ, ਰਿਸ਼ਤੇਦਾਰ।

**नत्थ**—[ਨੱਥ] ਇ. ਨੱਕ ਦਾ ਇਕ ਗਹਿਣਾ, ਨੱਥ।

**नत्थी**—[ਨੱਥੀ] ਇ. ਕਾਗਜ਼ ਆਦਿ ਦੇ ਬਹੁਤ ਸਾਰੇ ਟੁਕੜਿਆਂ ਨੂੰ ਇਕ ਧਾਗੇ ਵਿਚ ਪਿਰੋਣ ਦਾ ਭਾਵ ; ਇਕ ਧਾਗੇ ਵਿਚ ਪਿਰੋਏ ਕਾਗਜ਼ ; ਮਿਸਲ।

**नथ**—[ਨਥ] ਇ. ਵੇਖੋ ਨੱਥ (नत्थ)।

**नथना**—[ਨਥਨਾ] ਪੁ. ਨੱਕ ਦਾ ਅਗਲਾ ਭਾਗ ; ਨੱਕ ਦਾ ਉਹ ਚੰਮ ਜੋ ਛੇਕਾਂ ਦੇ ਪੜਦੇ ਦਾ ਕੰਮ ਦੇਂਦਾ ਹੈ ; ਨੱਕ ਦਾ ਛੇਕ ; ਕ੍ਰਿ. ਜਾਨਵਰ ਦੇ ਨੱਕ ਵਿੱਚ ਰੱਸਾ ਪਾਇਆ ਜਾਣਾ ; ਨੱਥੀ ਹੋਣਾ ; ਕਿਸੇ ਨੂੰ ਕਾਬੂ ਕੀਤਾ ਜਾਣਾ।

**नथनी**—[ਨਥਨੀ] ਇ. ਛੋਟੀ ਨੱਥ ; ਤਲਵਾਰ ਦੇ ਮੁੱਠੇ ਦਾ ਛੱਲਾ ; ਬਲਦ ਆਦਿ ਦੇ ਨੱਕ ਦਾ ਰੱਸਾ ; ਨੱਥ ਦੀ ਸ਼ਕਲ ਦੀ ਕੋਈ ਚੀਜ਼।

**नद**—[ਨਦ] ਪੁ. ਵੱਡੀ ਨਦੀ, ਦਰਿਆ ; ਇਕ ਰਿਸ਼ੀ ਦਾ ਨਾਂ।

**नदना**—[ਨਦਨਾ] ਕ੍ਰਿ. ਸ਼ਬਦ ਕਰਨਾ, ਅਵਾਜ਼ ਕਰਨਾ ; ਵੱਜਣਾ ; ਪਸ਼ੂਆਂ ਦਾ ਰੰਭਣਾ।

**नदनु**—[ਨਦਨੁ] ਪੁ. ਸ਼ੇਰ ; ਬੱਦਲ ; ਸ਼ਬਦ, ਅਵਾਜ਼।

**नदम**—[ਨਦਮ] ਇ. ਇਕ ਤਰ੍ਹਾਂ ਦੀ ਕਪਾਹ ਜੋ ਦੱਖਣ ਵਿਚ ਹੁੰਦੀ ਹੈ।

**नदर**—[ਨਦਰ] ਵਿ. ਬੇਖੌਫ, ਨਿਰਭੈ, ਨਿਡਰ ; ਨਦੀ ਜਾਂ ਨਦੀ ਦੇ ਲਾਗਲਾ (ਪ੍ਰਦੇਸ਼)।

**नदराज**—[ਨਦਰਾਜ] ਪੁ. ਸਮੁੰਦਰ।

**नदान**—[ਨਦਾਨ] ਵਿ. ਵੇਖੋ 'ਨਾਦਾਨ' (नादान)।

**नदारत, नदारद**—[ਨਦਾਰਤ, ਨਦਾਰਦ] ਵਿ. ਜੋ ਮੌਜੂਦ ਨਾ ਹੋਵੇ, ਗਾਇਬ, ਗੁੰਮ।

**नदाल**—[ਨਦਾਲ] ਵਿ. ਭਾਗ ਵਾਲਾ, ਭਾਗਵਾਨ।

**नदि**—[ਨਦਿ] ਪੁ. ਤਰੀਫ, ਵਡਿਆਈ।

**नदिका**—[ਨਦਿਕਾ] ਇ. ਛੋਟੀ ਨਦੀ।

**नदिया**—[ਨਦਿਯਾ] ਇ. ਛੋਟੀ ਨਦੀ, ਨਦੀ।

**नदी**—[ਨਦੀ] ਇ. ਦਰਿਆ, ਨਦੀ।

**नदीकूल**—[ਨਦੀਕੂਲ] ਪੁ. ਨਦੀ ਦਾ ਕੰਢਾ।

**नदीज**—[ਨਦੀਜ] ਪੁ. ਕਾਲਾ ਸੁਰਮਾ ; ਸੇਂਧਾ ਲੂਣ ; ਅਰਜਨ ਨਾਂ ਦਾ ਰੁੱਖ ; ਵਿ. ਜੋ ਨਦੀ ਤੋਂ ਪੈਦਾ ਹੋਵੇ।

**नदीजा**—[ਨਦੀਜਾ] ਇ. ਅਰਣੀ ਦਾ ਰੁੱਖ।

**नदीदोह**—[ਨਦੀਦੋਹ] ਪੁ. ਨਦੀ ਪਾਰ ਕਰਾਉਣ ਦਾ ਭਾੜਾ।

**नदीपति**—[ਨਦੀਪਤਿ] ਪੁ. ਸਮੁੰਦਰ।

**नदीया**—[ਨਦੀਯਾ] ਇ. ਅਰਣੀ ਦਾ ਰੁੱਖ।

**नदीश**—[ਨਦੀਸ਼] ਪੁ. ਸਮੁੰਦਰ।

**नदोला**—[ਨਦੋਲਾ] ਪੁ. ਮਿੱਟੀ ਦੀ ਛੋਟੀ ਜਿਹੀ ਹਾਂਡੀ।

**नद्ध**—[ਨੱਧ] ਵਿ. ਬੰਨ੍ਹਿਆ ਹੋਇਆ, ਨੱਥਿਆ ਹੋਇਆ।

**नद्धी**—[ਨੱਧੀ] ਇ. ਚੰਮ ਦੀ ਡੋਰੀ।

+**नधना**—[ਨਧਨਾ] ਕ੍ਰਿ. ਜੁਤਣਾ, ਕਿਸੇ ਕੰਮ ਵਿੱਚ ਜੁਟਣਾ ; ਜੁੜਨਾ ; ਕਿਸ ਕੰਮ ਦਾ ਆਰੰਭ ਹੋਣਾ।

**नधाव**—[ਨਧਾਵ] ਪੁ. ਖੇਤ ਦੀ ਰਮਾਈ ਲਈ ਬਣਾਇਆ ਟੋਆ।

**ननंद**—[ਨਨੰਦ] ਇ. ਪਤੀ ਦੀ ਭੈਣ, ਨਣਦ।

**ननका**—[ਨਨਕਾ] ਵਿ. ਵੇਖੋ 'ਨਨ੍ਹਾ' (नन्हा)।

**ननकारना**—[ਨਨਕਾਰਨਾ] ਕ੍ਰਿ. ਇਨਕਾਰ ਕਰਨਾ, ਨਾਂਹ ਕਰਨਾ।

**ननद, ननदी**—[ਨਨਦ, ਨਨਦੀ] ਇ. ਪਤੀ ਦੀ ਭੈਣ, ਨਣਦ, ਨਨਾਣ।

**ननदोई**—[ਨਨਦੋਈ] ਪੁ. ਨਨਾਣ ਦਾ ਪਤੀ, ਨਨਾਣਵਈਆ, ਨਣਦੋਈਆ।

ननसार—[ਨਨਸਾਰ] ਇ. ਨਾਨਕੇ, ਨਨਿਹਾਲ ।

नना—[ਨਨਾ] ਇ. ਭੈਣ ; ਮਾਂ ।

ननिअउरा, ननिआउर—[ਨਨਿਅਉਰਾ, ਨਨਿਆਉਰ] ਪੁ. ਨਾਨਕੇ, ਨਨਿਹਾਲ ।

ननियाससुर—[ਨਨਿਯਾਸਸੁਰ] ਪੁ. ਪਤੀ ਜਾਂ ਪਤਨੀ ਦਾ ਨਾਨਾ ।

ननिहारी—[ਨਨਿਹਾਰੀ] ਇ. ਇਕ ਤਰ੍ਹਾਂ ਦੀ ਇੱਟ ।

ननिहाल—[ਨਨਿਹਾਲ] ਪੁ. ਨਾਨਕੇ ।

+ननु—[ਨਨੁ] ਅਵ੍ਯ. ਇਹ ਕਿਸੇ ਗੱਲ ਦੇ ਪੁੱਛਣ ਜਾਂ ਸ਼ੱਕ ਪਰਗਟ ਕਰਨ ਜਾਂ ਵਾਕ ਦੇ ਸ਼ੁਰੂ ਵਿੱਚ ਵਰਤਿਆ ਜਾਂਦਾ ਹੈ ।

ननोई—[ਨਨੋਈ] ਪੁ. ਇਕ ਤਰ੍ਹਾਂ ਦਾ ਜੰਗਲੀ ਧਾਨ ਜੋ ਆਪਣੇ ਆਪ ਤਾਲਾਂ ਵਿਚ ਉਗ ਜਾਂਦਾ ਹੈ ।

नन्ना—[ਨੰਨ੍ਹਾ] ਪੁ. ਨਾਨਾ ; ਵੇਖੋ 'ਨਨ੍ਹਾ' (नन्हा) ।

नन्यौरा—[ਨਨ੍ਯੌਰਾ] ਪੁ. ਵੇਖੋ 'ਨਨਿਹਾਲ' (ननिहाल) ।

नन्हा—[ਨਨ੍ਹਾ] ਵਿ. ਛੋਟਾ, ਨਿਆਣਾ ।

नन्हाई—[ਨਨ੍ਹਾਈ] ਇ. ਛੋਟਾਪਣ, ਛੋਟਾਈ ; ਬਦਨਾਮੀ, ਹੇਠੀ ।

नन्हिया—[ਨਨ੍ਹਿਯਾ] ਇ. ਇਕ ਪਰਕਾਰ ਦਾ ਧਾਨ, ਇਸ ਧਾਨ ਦਾ ਚਾਉਲ ।

नपता—[ਨਪਤਾ] ਪੁ. ਡੱਬ ਖੜੱਬੇ ਖੰਭਾਂ ਵਾਲਾ ਇਕ ਪੰਛੀ ।

नपरका—[ਨਪਰਕਾ] ਪੁ. ਇਕ ਪੰਛੀ ਜਿਸ ਦੀ ਧੌਣ ਅਤੇ ਪੇਟ ਲਾਲ ਅਤੇ ਪੈਰ ਅਤੇ ਚੁੰਝ ਪੀਲੀ ਹੁੰਦੀ ਹੈ ।

नपाई—[ਨਪਾਈ] ਇ. ਮਾਪਣ ਦਾ ਕੰਮ ਜਾਂ ਮਜ਼ਦੂਰੀ ।

नपाक—[ਨਪਾਕ] ਵਿ. ਵੇਖੋ 'ਨਾਪਾਕ' (नापाक) ।

नपुंसक—[ਨਪੁੰਸਕ] ਪੁ. ਹੀਜੜਾ, ਨਾਮਰਦ ; ਵਿ. ਬੁਜ਼ਦਿਲ, ਡਰਪੋਕ ।

नपुंसकता—[ਨਪੁੰਸਕਤਾ] ਇ. ਹੀਜੜਾਪਣ, ਨਾਮਰਦੀ ।

नप्ता—[ਨਪ੍ਤਾ] ਇ. ਦੋਹਤਾ ਜਾਂ ਪੋਤਾ ।

नप्त्री—[ਨਪ੍ਤ੍ਰੀ] ਇ. ਪੋਤੀ ਜਾਂ ਦੋਹਤੀ ।

नफ़र—[ਨਫ਼ਰ] ਪੁ. ਸੇਵਾਦਾਰ, ਨੌਕਰ, ਨਫ਼ਰ ; ਵਿਅਕਤੀ ; ਮਜ਼ਦੂਰ ।

नफ़रत—[ਨਫ਼ਰਤ] ਇ. ਘਿਰਣਾ ।

नफ़री—[ਨਫ਼ਰੀ] ਇ. ਮਜ਼ਦੂਰ ਦੀ ਇਕ ਦਿਨ ਦੀ ਮਜ਼ਦੂਰੀ ।

नफ़ा—[ਨਫ਼ਾ] ਪੁ. ਲਾਹਾ, ਫ਼ਾਇਦਾ, ਖੱਟੀ ।

नफ़ासत—[ਨਫ਼ਾਸਤ] ਇ. ਸੁੰਦਰਤਾ, ਸੁਹੱਪਣ, ਖ਼ੂਬਸੂਰਤੀ ।

नफ़ीरी—[ਨਫ਼ੀਰੀ] ਇ. ਸ਼ਹਿਨਾਈ ।

नफ़ीस—[ਨਫ਼ੀਸ] ਵਿ. ਵਧੀਆ, ਸੋਹਣਾ, ਉਮਦਾ ।

नफ़्स—[ਨਫ਼੍ਸ] ਪੁ. ਜਾਨ ; ਆਤਮਾ ; ਵਿਅਕਤੀ ; ਕਾਮਨਾ, ਵਾਸਨਾ, ਭੋਗ ਦੀ ਇੱਛਿਆ ।

नफ़्सानफ़्सी—[ਨਫ਼੍ਸਾਨਫ਼੍ਸੀ] ਇ. ਆਪੋ ਧਾਪੀ ।

नफ़्सानी—[ਨਫ਼੍ਸਾਨੀ] ਵਿ. [illegible] ਕਾਮ ਸਬੰਧੀ ।

नबी—[ਨਬੀ] ਪੁ. ਰੱਬ ਦਾ [illegible], ਪੈਗੰਬਰ, ਨਬੀ, ਰਸੂਲ ।

+नबेड़ना—[ਨਬੇੜਨਾ] ਕ੍ਰਿ. ਝਗੜਾ ਨਿਪਟਾਉਣਾ, ਨਬੇੜਾ ਕਰਨਾ, ਮੁਕਾਉਣਾ, [illegible] ਫ਼ੈਸਲਾ ਕਰਨਾ ।

+नबेड़ा—[ਨਬੇੜਾ] ਪੁ. ਫ਼ੈਸਲਾ, ਨਿਪਟਾਰਾ ।

नबेरना—[ਨਬੇਰਨਾ] ਕ੍ਰਿ. ਵੇਖੋ 'ਨਬੇੜਨਾ' (नबेड़ना) ।

नबेरा—[ਨਬੇਰਾ] ਪੁ. ਵੇਖੋ 'ਨਬੇੜਾ' (नबेड़ा) ।

नबेला—[ਨਬੇਲਾ] ਵਿ. ਵੇਖੋ 'ਨਵੇਲਾ' (नवेला) ।

नब्ज़—[ਨਬ੍ਜ਼] ਇ. ਨਾੜੀ ; ਹੱਥ ਦੀ ਰਗ ਜਿਸ ਨਾਲ ਵੈਦ ਰੋਗੀ ਦਾ ਰੋਗ ਪਛਾਣਦੇ ਹਨ ।

नब्बे—[ਨੱਬੇ] ਵਿ. ਅੱਸੀ ਅਤੇ ਦਸ, ਨੱਬੇ ।

नभ—[ਨਭ] ਪੁ. ਅਕਾਸ਼, ਅਸਮਾਨ ; ਸੌਣ ਜਾਂ ਭਾਦੋਂ ਦਾ ਮਹੀਨਾ ; ਜਿਗਰ ; ਸੁਨਸਾਨ ; ਮਹਾਂਦੇਵ, ਸ਼ਿਵ ; ਆਸਰਾ ; ਨੇੜੇ, ਲਾਗੇ ; ਅਭਰਕ ; ਪਾਣੀ ; ਬੱਦਲ ; ਵਰਖਾ ; ਵਿ. ਹਿੰਸਕ ।

नभग—[ਨਭਗ] ਵਿ. ਅਕਾਸ਼ ਵਿੱਚ ਫਿਰਨ ਵਾਲਾ, ਪੰਛੀ ; ਅਭਾਗਾ, ਬਦਕਿਸਮਤ ; ਪੁ. ਵੇਖੋ ਨਭ (नभ) ।

नभगनाथ—[ਨਭਗਨਾਥ] ਪੁ. ਗਰੁੜ ਪੰਛੀ ।

नभगामी—[ਨਭਗਾਮੀ] ਪੁ. ਸੂਰਜ ; ਦੇਵਤਾ ; ਚੰਦਰਮਾ ; ਪੰਖੇਰੂ ।

नभगेश—[ਨਭਗੇਸ਼] ਪੁ. ਗਰੁੜ ।

नभचर—[ਨਭਚਰ] ਪੁ. ਆਕਾਸ਼ ਵਿਚ ਚੱਲਣ ਵਾਲੇ ਜੀਵ ਜਾਂ ਪਦਾਰਥ ।

नभनीरप—[ਨਭਨੀਰਪ] ਪੁ. ਪਪੀਹਾ, ਬੰਬੀਹਾ, ਚਾਤ੍ਰਿਕ ।

नभस्थल—[ਨਭਸ੍ਥਲ] ਪੁ. ਅਕਾਸ਼ ; ਸ਼ਿਵ, ਮਹਾਂਦੇਵ ।

नभस्य—[ਨਭਸ੍ਯ] ਪੁ. ਭਾਦੋਂ ਦਾ ਮਹੀਨਾ ।

नभस्वान्—[ਨਭਸ੍ਵਾਨ੍] ਪੁ. ਹਵਾ, ਵਾ ।

नभाक—[ਨਭਾਕ] ਪੁ. ਅੰਧੇਰਾ, ਹਨੇਰਾ ; ਰਾਹੂ ; ਇਕ ਰਿਸ਼ੀ ਦਾ ਨਾਂ ।

नभि—[ਨਭਿ] ਇ. ਪਹੀਆ, ਚੱਕਰ ।

नभोग—[ਨਭੋਗ] ਪੁ. ਪੰਖੇਰੂ ; ਦੇਵਤਾ ; ਗ੍ਰਹਿ ।

नभोनदी—[ਨਭੋਨਦੀ] ਇ. ਅਕਾਸ਼ ਗੰਗਾ ।

नभोमंडल (नभोमण्डल)—[ਨਭੋਮੰਡਲ] ਪੁ. ਗਗਨ-ਮੰਡਲ ਅਕਾਸ਼ ।

नभोमणि—[ਨਭੋਮਣਿ] ਪੁ. ਸੂਰਜ ।

नभोयोनि—[ਨਭੋਯੋਨਿ] ਪੁ. ਮਹਾਂਦੇਵ, ਸ਼ਿਵ ।

**नभोरूप**—[ਨਭੋਰੂਪ] ਵਿ. ਨੀਲੇ ਰੰਗ ਦਾ ।
**नभोरेणु**—[ਨਭੋਰੇਣੂ] ਪੁ. ਕੋਹਰਾ ।
**नभ्य**—[ਨਭ੍ਯ] ਪੁ. ਧੁਰਾ, ਨਾਭ ।
**नभ्राज**—[ਨਭ੍ਰਾਜ] ਪੁ. ਕਾਲਾ ਬੱਦਲ ।
**नम**—[ਨਮ] ਵਿ. ਗਿੱਲਾ, ਤਰ, ਭਿੱਜਿਆ ਹੋਇਆ, ਸਿੱਲ੍ਹਾ, ਸਲ੍ਹਾਬ ਵਾਲਾ, ; ਪੁ. ਨਮਸ਼ਕਾਰ ; ਤਿਆਗ ; ਅੰਨ ; ਝੱਜਰ ; ਯੱਗ ; ਸਤੋਤਰ ।
**नमक**—[ਨਮਕ] ਪੁ. ਲੂਣ, ਨਿਮਕ ।
**नमकदान**—[ਨਮਕਦਾਨ, ਨਮਕਦਾਨੀ] ਪੁ. ਪੀਠਿਆ ਹੋਇਆ ਲੂਣ ਰੱਖਣ ਦਾ ਭਾਂਡਾ ।
**नमकदानी**—[ਨਮਕਦਾਨੀ] ਇ. ਪੀਠਾ ਲੂਣ ਪਾਉਣ ਦਾ ਭਾਂਡਾ ਜਾਂ ਸੰਦੂਕਚੀ ।
**नमकहराम**—[ਨਮਕਹਰਾਮ] ਵਿ. ਪੁ. ਲੂਣ-ਹਰਾਮੀ, ਕਿਰਤਘਨ, ਨਿਮਕਹਰਾਮ ।
**नमकहलाल**—[ਨਮਕਹਲਾਲ] ਵਿ. ਪੁ. ਮਾਲਕ ਦਾ ਭਗਤ, ਨਮਕਹਲਾਲ, ਸੁਆਮੀ ਭਗਤ ।
**नमकीन**—[ਨਮਕੀਨ] ਵਿ. ਜਿਸ ਵਿਚ ਲੂਣ ਹੋਵੇ; ਸਲੂਣਾ, ਨਮਕੀਨ ; ਖ਼ੂਬਸੂਰਤ, ਸੋਹਣਾ ।
**नमगीरा**—[ਨਮਗੀਰਾ] ਪੁ. ਤ੍ਰੇਲ ਤੋਂ ਬਚਣ ਲਈ ਮੰਜੇ ਤੇ ਤਾਣੀ ਹੋਈ ਤਰਪਾਲ ।
**नमत**—[ਨਮਤ] ਪੁ. ਮਾਲਕ, ਧੂਆਂ ; ਨਟ ; ਬੱਦਲ ; ਵਿ. ਨਰਮ, ਜੋ ਝੁਕੇ ।
**नमदा**—[ਨਮਦਾ] ਪੁ. ਉੱਨ ਦਾ ਮੋਟਾ ਕਪੜਾ, ਨਮਦਾ ।
**नमन**—[ਨਮਨ] ਪੁ. ਨਮਸਕਾਰ, ਮੱਥਾ ਟੇਕਣ ਦੀ ਕਿਰਿਆ, ਪੈਰੀਂ ਪੈਣ ਦਾ ਭਾਵ ।
**नमना**—[ਨਮਨਾ] ਕ੍ਰਿ. ਝੁਕਣਾ ; ਨਮਸਕਾਰ ਕਰਨਾ ।
**नमनीय**—[ਨਮਨੀਯ] ਵਿ. ਝੁਕਣ ਜਾਂ ਝੁਕਾਉਣ ਯੋਗ ; ਨਮਸਕਾਰ ਕਰਨ ਯੋਗ ।
**नमस्कार**—[ਨਮਸ੍ਕਾਰ] ਪੁ. ਨਮਸਕਾਰ, ਪ੍ਰਣਾਮ ।
**नमस्ते**—[ਨਮਸ੍ਤੇ] ਪੁ. ਨਮਸਤੇ, ਪ੍ਰਣਾਮ, ਨਮਸਕਾਰ ।
**नमस्य**—[ਨਮਸ੍ਯ] ਵਿ. ਮਾਨਯੋਗ, ਨਮਸਕਾਰ ਕਰਨ ਯੋਗ ।
**नमस्या**—[ਨਮਸ੍ਯਾ] ਇ. ਪੂਜਾ ।
**नमाज**—[ਨਮਾਜ਼] ਇ. ਮੁਸਲਮਾਨਾਂ ਦੀ ਈਸ਼ਵਰ-ਪ੍ਰਾਰਥਨਾ ਜੋ ਰੋਜ਼ ਪੰਜ ਵਾਰ ਕਰਦੇ ਹਨ ।
**नमाजगाह**—[ਨਮਾਜ਼ਗਾਹ] ਪੁ. ਮਸਜਿਦ ਵਿਚ ਉਹ ਥਾਂ ਜਿਥੇ ਨਮਾਜ਼ ਪੜ੍ਹੀ ਜਾਂਦੀ ਹੈ ।
**नमाजी**—[ਨਮਾਜ਼ੀ] ਪੁ. ਨਮਾਜ਼ ਪੜ੍ਹਨ ਵਾਲਾ ; ਉਹ ਕਪੜਾ ਜਿਸ ਉਤੇ ਖੜੇ ਹੋ ਕੇ ਨਮਾਜ਼ ਪੜ੍ਹੀ ਜਾਂਦੀ ਹੈ ।

**नमाना**—[ਨਮਾਨਾ] ਕ੍ਰਿ. ਝੁਕਾਉਣਾ, ਕਾਬੂ ਕਰਨਾ, ਨੀਵਾਂ ਕਰਨਾ ।
**नमित**—[ਨਮਿਤ] ਵਿ. ਝੁਕਿਆ ਹੋਇਆ, ਨਿਵਿਆਂ ਹੋਇਆ ।
**नमिश**—[ਨਮਿਸ਼] ਇ. ਇਕ ਖਾਸ ਤਰ੍ਹਾਂ ਨਾਲ ਤਿਆਰ ਕੀਤੀ ਹੋਈ ਦੁਧ ਦੀ ਝੱਗ ਜੋ ਸਰਦੀਆਂ ਵਿਚ ਖਾਧੀ ਜਾਂਦੀ ਹੈ ।
**नमी**—[ਨਮੀ] ਇ. ਗਿੱਲਾਪਣ, ਤਰੀ, ਸਿਲ੍ਹ, ਸਲਾਬ ।
**नमुचि**—[ਨਮੁਚਿ] ਪੁ. ਇਕ ਦੈਂਤ ਦਾ ਨਾਂ ; ਕਾਮਦੇਵ ।
**नमुचिसूदन**—[ਨਮੁਚਿਸੂਦਨ] ਪੁ. ਇੰਦਰ ਦੇਵਤਾ ।
**नमूदार**—[ਨਮੂਦਾਰ] ਵਿ. ਪਰਗਟ, ਜ਼ਾਹਰ ।
**नमूना**—[ਨਮੂਨਾ] ਪੁ. ਕਿਸੇ ਚੀਜ਼ ਦਾ ਥੋੜਾ ਜਿਹਾ ਅੰਸ਼ ਜਿਸ ਨਾਲ ਉਸ ਚੀਜ਼ ਦੇ ਗੁਣ ਜਾਂ ਸੁਆਦ ਆਦਿ ਦਾ ਪਤਾ ਲਗਦਾ ਹੈ, ਵੰਨਗੀ ; ਢਾਂਚਾ, ਨਮੂਨਾ ।
**नमेरु**—[ਨਮੇਰੂ] ਪੁ. ਰੁਦ੍ਰਾਖਸ਼ ਦਾ ਰੁੱਖ ; ਇਕ ਤਰ੍ਹਾਂ ਦੀ ਸੁਪਾਰੀ ।
**नमोगुरु**—[ਨਮੋਗੁਰੁ] ਪੁ. ਬ੍ਰਾਹਮਣ ।
**नम्र**—[ਨਮ੍ਰ] ਵਿ. ਝੁਕਿਆ ਹੋਇਆ ; ਨਰਮ ਦਿਲ, ਹਲੀਮ, ਨਿਰਮਾਣ ।
**नम्रता**—[ਨਮ੍ਰਤਾ] ਇ. ਹਲੀਮੀ, ਆਜਿਜ਼ੀ, ਨਿਰਮਾਈ, ਨਿਰਮਾਣਤਾ ।
**नय**—[ਨਯ] ਪੁ. ਨੀਤੀ, ਦਸਤੂਰ ; ਨਿਮ੍ਰਤਾ ; ਇਕ ਜੂਆ ; ਵਿਸ਼ਨੂੰ ।
**नयक**—[ਨਯਕ] ਵਿ. ਨੀਤੀ ਅਤੇ ਨਿਆਂ ਵਿਚ ਹੁਸ਼ਿਆਰ ।
**नयकारी**—[ਨਯਕਾਰੀ] ਪੁ. ਨੱਚਣ ਵਾਲਿਆਂ ਦਾ ਸਰਦਾਰ ; ਨੱਚਣ ਵਾਲਾ ਬੰਦਾ, ਨਚਾਰ ।
**नयन**—[ਨਯਨ] ਪੁ. ਨੇਤਰ, ਅੱਖ, ਨੈਣ ; ਲੈ ਜਾਣ ਦਾ ਭਾਵ ।
**नयनगोचर**—[ਨਯਨਗੋਚਰ] ਵਿ. ਜੋ ਅੱਖਾਂ ਸਾਹਮਣੇ ਹੋਵੇ, ਪ੍ਰਤੱਖ ।
**नयनपट**—{ਨਯਨਪਟ} ਪੁ. ਅੱਖ ਦੀ ਪਲਕ ।
**नयनपुट**—{ਨਯਨਪੁਟ}
+**नयना**—[ਨਯਨਾ] ਕ੍ਰਿ. ਨਿੰਮਰ ਹੋਣਾ, ਝੁਕਣਾ, ਲਮਕਣਾ ; ਪੁ. ਅੱਖ, ਨੇਤਰ ।
**नयनांजन** (नयनाञ्जन)—[ਨਯਨਾਂਜਨ] ਪੁ. ਅੱਖਾਂ ਦਾ ਸੁਰਮਾ, ਕੱਜਲ ।
**नयनागर**—[ਨਯਨਾਗਰ] ਵਿ. ਨੀਤੀ-ਨਿਪੁੰਨ, ਨੀਤਿੱਗ ।
**नयनापांग** (नयनापाङ्ग)—[ਨਯਨਾਪਾਂਗ] ਪੁ. ਅੱਖ ਦਾ ਕੋਇਆ ।
**नयनाभिराम**—[ਨਯਨਾਭਿਰਾਮ] ਵਿ. ਅੱਖਾਂ ਨੂੰ ਪਿਆਰਾ ਲੱਗਣ ਵਾਲਾ ; ਪੁ. ਚੰਦਰਮਾ, ਚੈਨ ।

नयनी—[ਨਯਨੀ] ਇ. ਅੱਖ ਦੀ ਪੁਤਲੀ ; ਵਿ. ਅੱਖਾਂ ਵਾਲੀ ।

नयनू—[ਨਯਨੂ] ਪੁ. ਮੱਖਣ ; ਇਕ ਤਰ੍ਹਾਂ ਦੀ ਮਲਮਲ ਜਿਸ ਤੇ ਚਿੱਟੀਆਂ ਬੂਟੀਆਂ ਹੁੰਦੀਆਂ ਹਨ ।

नयनेतृ—[ਨਯਨੇਤ੍ਰਿ] ਪੁ. ਰਾਜਨੀਤਕ ਨੇਤਾ, ਸਿਆਸੀ ਲੀਡਰ ।

नयनोत्सव—[ਨਯਨੋਤ੍ਸਵ] ਪੁ. ਦੀਵਾ ; ਕੋਈ ਵੀ ਸੁੰਦਰ ਵਸਤੂ ।

नयनौषध—[ਨਯਨੌਸ਼ਧ] ਪੁ. ਪੀਲਾ ਕਸੀਸ ।

नयवीथी—[ਨਯਵੀਥੀ] ਇ. ਇਕ ਤਰ੍ਹਾਂ ਦਾ ਜੂਏ ਦਾ ਖੇਲ ।

+नयर—[ਨਯਰ] ਪੁ. ਸ਼ਹਿਰ, ਨਗਰ ।

नयशास्त्र—[ਨਯਸ਼ਾਸਤ੍ਰ] ਪੁ. ਨੀਤੀ-ਸ਼ਾਸਤਰ ।

नयशील—[ਨਯਸ਼ੀਲ] ਵਿ. ਨੀਤੀ ਜਾਣਨ ਵਾਲਾ, ਨਿੱਮਰ, ਨਿਰਮਾਣ ; ਈਮਾਨਦਾਰ ।

नया—[ਨਯਾ] ਵਿ. ਥੋੜੇ ਚਿਰ ਦਾ ਬਣਿਆ ਹੋਇਆ, ਨਵਾਂ ; ਸੱਜਰਾ, ਤਾਜ਼ਾ ; ਅਨੋਖਾ, ਅਜੀਬ ; ਪਹਿਲੇ ਵਾਲੇ ਥਾਂ ਤੇ ਆਉਣ ਵਾਲਾ ਦੂਸਰਾ ।

नयापन—[ਨਯਾਪਨ] ਪੁ. ਨਵਾਂਪਣ, ਨਵੀਨਤਾ ।

नयाम—[ਨਯਾਮ] ਪੁ. ਤਲਵਾਰ ਦਾ ਮਿਆਨ ।

नरंग (नरङ्ग)—[ਨਰੰਗ] ਪੁ. ਨਾਰੰਗੀ ਦਾ ਰੁੱਖ ।

नर—[ਨਰ] ਪੁ. ਮਰਦ, ਮਨੁੱਖ, ਆਦਮੀ ; ਪਰਮਾਤਮਾ ; ਵਿਸ਼ਨੂੰ ; ਸ਼ਿਵ, ਮਹਾਂਦੇਵ ; ਇਕ ਦੇਵ ਜੋਨੀ ; ਇਕ ਤਰ੍ਹਾਂ ਦਾ ਘਾਹ ; ਕਿੱਲਾ ; ਸੇਵਾਦਾਰ ; ਪਾਣੀ ਵਾਲਾ ਨਲਕਾ ; ਪੰਪ ; ਵਿ. ਦਲੇਰ, ਬੀਰ ।

नरई—[ਨਰਈ] ਇ. ਕਣਕ ਦੀ ਡੰਡੀ ਜੋ ਅੰਦਰੋਂ ਪੋਲੀ ਹੋਵੇ ; ਟਾਹਣੀ ; ਪਾਣੀ ਵਿਚ ਹੋਣ ਵਾਲਾ ਇਕ ਘਾਹ ।

नरकंत (नरकन्त)—[ਨਰਕੰਤ] ਪੁ. ਰਾਜਾ ।

नरक—[ਨਰਕ] ਪੁ. ਉਹ ਕਲਪਿਤ ਥਾਂ ਜਿਥੇ ਪਾਪੀ ਜਾਂਦੇ ਹਨ, ਨਰਕ, ਦੋਜ਼ਖ ।

नरककुंड (नरककुण्ड)—[ਨਰਕਕੁੰਡ] ਪੁ. ਨਰਕ ਦਾ ਡੂੰਘਾ ਟੋਆ ਜਿਥੇ ਪਾਪੀ ਦੁਖ ਭੋਗਦੇ ਹਨ ।

नरकगामी—[ਨਰਕਗਾਮੀ] ਵਿ. ਨਰਕ ਨੂੰ ਜਾਣ ਵਾਲਾ ।

नरकचतुर्दशी—[ਨਰਕਚਤੁਰ੍ਦਸ਼ੀ] ਇ. ਕੱਤਕ ਬਦੀ ਚੌਦੇਂ ਜਿਸ ਦਿਨ ਘਰ ਦਾ ਕੂੜਾ-ਕਰਕਟ ਬਾਹਰ ਸਿੱਟਿਆ ਜਾਂਦਾ ਹੈ ।

नरकट—[ਨਰਕਟ] ਪੁ. ਬੈਂਤ ਵਰਗਾ ਬੂਟਾ ; ਸਰ ।

नरकपाल—[ਨਰਕਪਾਲ] ਪੁ. ਮੁਰਦੇ ਦੀ ਖੋਪੜੀ ।

नरकासुर—[ਨਰਕਾਸੁਰ] ਪੁ. ਇਕ ਰਾਖਸ਼ ।

नरकी—[ਨਰਕੀ] ਵਿ. ਵੇਖੋ ਨਾਰਕੀ (नारकी) ।

नरकुल—[ਨਰਕੁਲ] ਪੁ. ਵੇਖੋ ਨਰਕਟ (नरकट) ।

नरकेशरी, नरकेसरी—[ਨਰਕੇਸ਼ਰੀ, ਨਰਕੇਸਰੀ] ਪੁ. ਨਰਸਿੰਘ ਅਵਤਾਰ, ਮਨੁੱਖਾਂ ਵਿੱਚੋਂ ਸਰੇਸ਼ਠ ਮਨੁੱਖ ।

नरकौतुक—[ਨਰਕੌਤੁਕ] ਪੁ. ਮਦਾਰੀ ਦਾ ਖੇਲ੍ਹ ।

नरगिस—[ਨਰਗਿਸ] ਇ. ਪੁ. ਪਿਆਜ਼ ਵਰਗਾ ਇਕ ਬੂਟਾ ਜਿਸ ਤੇ ਕਟੋਰੀ ਵਰਗੇ ਸੁੰਦਰ ਤੇ ਗੋਲ ਫੁੱਲ ਲਗਦੇ ਹਨ, ਨਰਗਸ ।

नरगिसी—[ਨਰਗਿਸੀ] ਪੁ. ਇਕ ਤਰ੍ਹਾਂ ਦਾ ਕਪੜਾ ; ਵਿ. ਨਰਗਸ ਜਿਹਾ, ਨਰਗਸੀ ।

नरत्व—[ਨਰਤ੍ਵ] ਪੁ. ਆਦਮੀਅਤ, ਮਨੁੱਖਪਣ, ਮਨੁੱਖਤਾ ।

नरद—[ਨਰਦ] ਇ. ਚੌਪੜ ਜਾਂ ਸ਼ਤਰੰਜ ਦਾ ਮਹੁਰਾ, ਗੋਟ ; ਇਕ ਪੌਦਾ ਜਿਸ ਦੇ ਫੁੱਲਾਂ ਦਾ ਅਰਕ ਕਢਦੇ ਹਨ ; ਸ਼ਬਦ, ਧੁਨੀ, ਅਵਾਜ਼ ।

नरदन—[ਨਰਦਨ] ਇ. ਗੱਜਣ ਦੀ ਕਿਰਿਆ ; ਅਵਾਜ਼ ਕਰਨ ਦੀ ਕਿਰਿਆ ।

नरदवाँ—[ਨਰਦਵਾਂ] ਪੁ. ਪਰਨਾਲਾ ; ਗੰਦਾ ਨਾਲਾ ।

नरदा—[ਨਰਦਾ] ਪੁ. ਮੈਲਾ ਪਾਣੀ ਵਹਿਣ ਦੀ ਨਾਲੀ ।

नरदारा—[ਨਰਦਾਰਾ] ਪੁ. ਹੀਜੜਾ, ਨਾਮਰਦ, ਜਨਖਾ ; ਵਿ. ਡਰਪੋਕ, ਬੁਜ਼ਦਿਲ ।

नरदेव—[ਨਰਦੇਵ] ਪੁ. ਰਾਜਾ ; ਬ੍ਰਾਹਮਣ ।

नरनाथ—[ਨਰਨਾਥ] ਪੁ. ਰਾਜਾ ।

नरनारायण—[ਨਰਨਾਰਾਯਣ] ਪੁ. ਨਰ ਅਤੇ ਨਾਰਾਯਣ ਨਾਂ ਦੇ ਦੋ ਰਿਸ਼ੀ, ਜੋ ਈਸ਼ਵਰ ਦਾ ਅਵਤਾਰ ਮੰਨੇ ਜਾਂਦੇ ਹਨ ; ਆਦਮੀ ਅਤੇ ਰੱਬ ।

नरनारि—[ਨਰਨਾਰਿ] ਇ. ਅਰਜਨ ਦੀ ਇਸਤ੍ਰੀ, ਦ੍ਰੋਪਤੀ ।

नरनाह—[ਨਰਨਾਹ] ਪੁ. ਰਾਜਾ ।

नरनाहर—[ਨਰਨਾਹਰ] ਪੁ. ਨਰਸਿੰਘ ਭਗਵਾਨ ।

नरपति—[ਨਰਪਤਿ] ਪੁ. ਰਾਜਾ ।

नरपद—[ਨਰਪਦ] ਪੁ. ਦੇਸ਼, ਨਗਰ, ਜਨਪਦ, ਬਸਤੀ ।

नरपालि—[ਨਰਪਾਲਿ] ਪੁ. ਛੋਟਾ ਸ਼ੰਖ ।

नरपिशाच—[ਨਰਪਿਸ਼ਾਚ] ਪੁ. ਰਾਖਸ਼ਾਂ ਵਾਂਗ ਕੰਮ ਕਰਨ ਵਾਲਾ ਮਨੁੱਖ ; ਬਹੁਤ ਦੁਸ਼ਟ ਅਤੇ ਨੀਚ ਪੁਰਸ਼ ।

नरपुंगव (नरपुङ्गव)—[ਨਰਪੁੰਗਵ] ਪੁ. ਮਨੁੱਖਾਂ ਵਿਚੋਂ ਚੰਗਾ ।

नरपुर—[ਨਰਪੁਰ] ਪੁ. ਮ੍ਰਿਤਲੋਕ, ਮਾਤਲੋਕ ।

नरबदा—[ਨਰਬਦਾ] ਇ. ਵੇਖ ਨਰਮਦਾ (नर्मदा) ।

नरबलि—[ਨਰਬਲਿ] ਪੁ. ਦੇਵਤਾ ਨੂੰ ਭੇਟ ਕੀਤੀ ਜਾਣ ਵਾਲੀ ਇਨਸਾਨੀ ਬਲੀ ।

नरभक्षी—[ਨਰਭਕ੍ਸ਼ੀ] ਪੁ. ਦੈਂਤ, ਰਾਖਸ਼ ।

**नरभूमि**—[ਨਰਭੂਮਿ] ਇ. ਭਾਰਤ, ਹਿੰਦੁਸਤਾਨ ।

**नरम**—[ਨਰਮ] ਵਿ. ਕੋਮਲ, ਨਰਮ, ਮੁਲਾਇਮ ।

**नरमट**—[ਨਰਮਟ] ਇ. ਉਹ ਥਾਂ ਜਿਥੋਂ ਦੀ ਮਿੱਟੀ ਮੁਲਾਇਮ ਹੋਵੇ ।

**नरमलोहा**—[ਨਰਮਲੋਹਾ] ਪੁ. ਅੱਗ ਵਿੱਚ ਤਪਾ ਕੇ ਪਾਣੀ ਵਿੱਚ ਠੰਡਾ ਕੀਤਾ ਹੋਇਆ ਲੋਹਾ ਜੋ ਬਹੁਤ ਮੁਲਾਇਮ ਹੋ ਜਾਂਦਾ ਹੈ ।

**नरमा**—[ਨਰਮਾ] ਇ. ਇਕ ਤਰ੍ਹਾਂ ਦੀ ਕਪਾਹ ; ਕੰਨ ਦਾ ਹੇਠਲਾ ਲਮਕਦਾ ਹਿੱਸਾ ; ਪੁ. ਇਕ ਤਰ੍ਹਾਂ ਦਾ ਰੰਗਦਾਰ ਕਪੜਾ ।

+**नरमाई**—[ਨਰਮਾਈ] ਇ. ਨਰਮ ਹੋਣ ਦਾ ਭਾਵ, ਨਰਮੀ ।

+**नरमाना**—[ਨਰਮਾਨਾ] ਕ੍ਰਿ. ਨਰਮ ਹੋਣਾ, ਮੁਲਾਇਮ ਹੋਣਾ ; ਸ਼ਾਂਤ ਹੋਣਾ, ਮੁਲਾਇਮ ਕਰਨਾ, ਨਰਮ ਕਰਨਾ ; ਸ਼ਾਂਤ ਕਰਨਾ ।

**नरमावड़ी**—[ਨਰਮਾਵੜੀ] ਇ. ਜੰਗਲੀ ਕਪਾਹ ।

**नरमी**—[ਨਰਮੀ] ਇ. ਨਰਮ ਹੋਣ ਦਾ ਗੁਣ, ਨਰਮਾਈ, ਨਰਮੀ ।

**नरमेध**—[ਨਰਮੇਧ] ਪੁ. ਯੱਗ ਜਿਸ ਵਿੱਚ ਮਨੁੱਖ ਦੇ ਮਾਸ ਦੀ ਆਹੁਤੀ ਦਿੱਤੀ ਜਾਂਦੀ ਸੀ, ਇਹ ਯੱਗ ਚੇਤ ਸੁਦੀ ਦਸਮੀ ਤੋਂ ਆਰੰਭ ਹੋ ਕੇ ਚਾਲੀ ਦਿਨ ਵਿਚ ਸਮਾਪਤ ਹੁੰਦਾ ਸੀ ।

**नरलोक**—[ਨਰਲੋਕ] ਪੁ. ਦੁਨੀਆ, ਮਾਤਲੋਕ ।

+**नरवरी**—[ਨਰਵਰੀ] ਇ. ਕਬੂਤਰੀਆਂ ਦੀ ਇਕ ਜਾਤ ।

**नरवल्लभ**—[ਨਰਵੱਲਭ] ਪੁ. ਕਬੂਤਰ ।

**नरवा**—[ਨਰਵਾ] ਪੁ. ਇਕ ਤਰ੍ਹਾਂ ਦੀ ਚਿੜੀ ।

**नरवाई**—[ਨਰਵਾਈ] ਇ. ਵੇਖੋ ਨਰਈ (नरई) ।

**नरवाह**—[ਨਰਵਾਹ] ਪੁ. ਉਹ ਸਵਾਰੀ ਜਿਸ ਨੂੰ ਮਨੁੱਖ ਖਿੱਚੇ ਜਾਂ ਚੁੱਕੇ ; ਪਾਲਕੀ, ਪੀਨਸ, ਤਾਮਝਾਮ ।

**नरव्याघ्र**—[ਨਰਵ੍ਯਾਘ੍ਰ] ਪੁ. ਪਾਣੀ ਦਾ ਇਕ ਜਾਨਵਰ ; ਮਨੁੱਖਾਂ ਵਿਚੋਂ ਸ੍ਰੇਸ਼ਠ ਮਨੁੱਖ ।

**नरसार**—[ਨਰਸਾਰ] ਪੁ. ਨੌਸ਼ਾਦਰ ।

**नरसिंग**—[ਨਰਸਿੰਗ] ਪੁ. ਇਕ ਤਰ੍ਹਾਂ ਦਾ ਵਿਲਾਇਤੀ ਢੋਲ ।

**नरसिंगा, नरसिंघा**—[ਨਰਸਿੰਗਾ, ਨਰਸਿੰਘਾ] ਪੁ. ਇਕ ਤਰ੍ਹਾਂ ਦਾ ਵਾਜਾ ਜੋ ਤੁਰ੍ਹੀ ਵਰਗਾ ਹੁੰਦਾ ਹੈ ।

**नरसिंह**—[ਨਰਸਿੰਹ] ਪੁ. ਇਕ ਅਵਤਾਰ ।

**नरसिंहज्वर**—[ਨਰਸਿੰਹਜ੍ਵਰ] ਪੁ. ਤਿੰਨਾਂ ਦਿਨਾਂ ਪਿਛੋਂ ਉਤਰ ਜਾਣ ਵਾਲਾ ਬੁਖਾਰ ।

**नरसिंहपुराण**—[ਨਰਸਿੰਹ ਪੁਰਾਣ] ਪੁ. ਇਕ ਉਪਪੁਰਾਣ ।

**नरहरि**—[ਨਰਹਰਿ] ਪੁ. ਨਰਸਿੰਘ ਅਵਤਾਰ ।

**नरहरी**—[ਨਰਹਰੀ] ਪੁ. ਇਕ ਛੰਦ ।

**नरा**—[ਨਰਾ] ਪੁ. ਸੂਤ ਲਪੇਟਣ ਦਾ ਨੜਾ, ਨੜਾ ।

**नराच**—[ਨਰਾਚ] ਪੁ. ਤੀਰ, ਬਾਣ, ਇਕ ਛੰਦ ।

**नराज**—[ਨਰਾਜ] ਵਿ. ਵੇਖੋ 'ਨਾਰਾਜ਼' (नाराज़) ।

+**नराजना**—[ਨਰਾਜਨਾ] ਕ੍ਰਿ. ਨਰਾਜ਼ ਹੋਣਾ ਜਾਂ ਕਰਨਾ ।

+**नराट**—[ਨਰਾਟ] ਪੁ. ਰਾਜਾ ।

**नराधम**—[ਨਰਾਧਮ] ਪੁ. ਨੀਚ ਮਨੁੱਖ ।

**नराधिप**—[ਨਰਾਧਿਪ] ਪੁ. ਰਾਜਾ ।

**नरिंद**—[ਨਰਿੰਦ] ਪੁ. ਰਾਜਾ ।

**नरिअर, नरियर**—[ਨਰਿਅਰ, ਨਰਿਯਰ] ਪੁ. ਨਾਰੀਅਲ ।

**नरियाना**—[ਨਰਿਯਾਨਾ] ਕ੍ਰਿ. ਚੀਕਾਂ ਮਾਰਨਾ, ਚਿੱਲਾਉਣਾ ।

**नरी**—[ਨਰੀ] ਇ. ਤੀਵੀਂ, ਔਰਤ ; ਚਮੜੀ, ਖੱਲ ; ਬੱਕਰੀ ਦਾ ਰੰਗਿਆ ਹੋਇਆ ਚੰਮ ; ਇਕ ਤਰ੍ਹਾਂ ਦਾ ਕਾਨਾ ; ਇਕ ਘਾਹ ; ਢੂਣਨੀ, ਧੌਂਕਣੀ ; ਪੁ. ਇਕ ਤਰ੍ਹਾਂ ਦਾ ਖਗਾਲਾ ।

**नरुई**—[ਨਰੁਈ] ਇ. ਛੋਟੀ ਨੜੀ ।

**नरुवा**—[ਨਰੁਵਾ] ਪੁ. ਅੰਨ ਦੇ ਬੂਟੇ ਦੀ ਡੰਡੀ ਜੋ ਅੰਦਰੋਂ ਪੋਲੀ ਹੁੰਦੀ ਹੈ ।

**नरेंद्र (नरेन्द्र)**—[ਨਰੇਂਦ੍ਰ] ਪੁ. ਰਾਜਾ ; ਵੈਦ, ਹਕੀਮ ; ਸੱਪ ਜਾਂ ਬਿੱਛੂ ਆਦਿਕ ਦੇ ਕੱਟੇ ਹੋਏ ਦਾ ਇਲਾਜ ਕਰਨ ਵਾਲਾ ਵੈਦ ।

**नरेश**—[ਨਰੇਸ਼] ਪੁ. ਰਾਜਾ ।

**नरोत्तम**—[ਨਰੋਤੱਮ] ਪੁ. ਰੱਬ, ਪਰਮਾਤਮਾ ; ਸ੍ਰੇਸ਼ਠ ਪੁਰਸ਼ ।

**नरोह**—[ਨਰੋਹ] ਇ. ਪਿੰਨੀ (ਪਿੰਜਣੀ) ਦੀ ਹੱਡੀ ; ਕੋਹਲੂ ਦੀ ਨਾਲ ਜਿਸ ਵਿਚੋਂ ਰਸ ਨਿਕਲਦਾ ਹੈ ।

**नर्क**—[ਨਰਕ] ਪੁ. ਵੇਖੋ 'ਨਰਕ' (नरक) ।

**नर्गिस**—[ਨਰ੍ਗਿਸ] ਪੁ. ਵੇਖੋ 'ਨਰਗਿਸ' (नरगिस) ।

**नर्त, नर्तक**—[ਨਰ੍ਤ, ਨਰ੍ਤਕ] ਪੁ. ਨੱਚਣ ਵਾਲਾ, ਨੱਟ, ਇਕ ਜੰਗਲੀ ਕੌਮ ; ਹਾਥੀ ; ਮੋਰ ।

**नर्तकी**—[ਨਰ੍ਤਕੀ] ਇ. ਨੱਚਣ ਵਾਲੀ ਔਰਤ ; ਰੰਡੀ ; ਹੱਥਣੀ ; ਮੋਰਨੀ ।

**नर्तन**—[ਨਰ੍ਤਨ] ਪੁ. ਨਿਰਤ, ਨਾਚ ।

**नर्तनगृह**—[ਨਰ੍ਤਨਗ੍ਰਿਹ] ਪੁ. ਨਾਚਘਰ ।

**नर्तनप्रिय**—[ਨਰਤਨਪ੍ਰਿਯ] ਪੁ. ਉਹ ਜੀਵ ਜੋ ਨੱਚਣਾ ਪਸੰਦ ਕਰਦਾ ਹੋਵੇ ; ਮੋਰ ।

**नर्तनशाला**—[ਨਰ੍ਤਨਸ਼ਾਲਾ] ਇ. ਨੱਚਣ ਦੀ ਥਾਂ, ਨਾਚਘਰ ।

+**नर्तना**—[ਨਰ੍ਤਨਾ] ਕ੍ਰਿ. ਨੱਚਣਾ ।

**नर्तनागार**—[ਨਰ੍ਤਨਾਗਾਰ] ਨਾਚਘਰ ।

**नर्द**—[ਨਰ੍ਦ] ਇ. ਵੇਖੋ 'ਨਰਦ' (नरद) ।

**नर्दकी**—[ਨਰ੍ਦਕੀ] ਇ. ਇਕ ਤਰ੍ਹਾਂ ਦੀ ਕਪਾਹ (ਕਟੀਲ) ।

**नर्दबान**—[ਨਰ੍ਦਬਾਨ] ਪੁ. ਲੱਕੜ ਦੀ ਬਣੀ ਹੋਈ ਪੌੜੀ ; ਰਸਤਾ, ਰਾਹ ।

**नर्दा**—[ਨਰ੍ਦਾ] ਪੁ. ਗੰਦਾ ਨਾਲਾ ।

**नर्बदा**—[ਨਰ੍ਬਦਾ] ਇ. ਵੇਖੋ 'ਨਰ੍ਮਦਾ' (नर्मदा) ।

**नर्म**—[ਨਰ੍ਮ] ਪੁ. ਹਾਸਾ, ਦਿਲਲਗੀ ; ਮਸਖਰਾ ; ਵਿ. ਵੇਖੋ 'ਨਰਮ' (नरम) ।

**नर्मदा**—[ਨਰ੍ਮਦਾ] ਇ. ਇਕ ਪ੍ਰਸਿੱਧ ਨਦੀ ਜੋ ਵਿੰਧੀਆਚਲ ਤੋਂ ਨਿਕਲ ਕੇ ਖੰਭਾਤ ਦੀ ਖਾੜੀ ਵਿਚ ਡਿਗਦੀ ਹੈ ।

**नर्मदेश्वर**—[ਨਰ੍ਮਦੇਸ਼੍ਵਰ] ਪੁ. ਨਰਮਦਾ ਨਦੀ ਵਿਚੋਂ ਨਿਕਲਣ ਵਾਲੀ ਇਕ ਸ਼ਿਵਲਿੰਗ ਦੀ ਮੂਰਤੀ ।

**नर्मरा**—[ਨਰ੍ਮਰਾ] ਇ. ਗੁਫਾ, ਖੋਹ ; ਪਾਤਾਲ ; ਬੁੱਢੀ ਤੀਵੀਂ ; ਧੌਂਕਣੀ ।

**नर्य**—[ਨਰ੍ਯ] ਵਿ. ਤਕੜਾ, ਹਿੰਮਤੀ, ਵੀਰ, ਬਹਾਦਰ, ਦਲੇਰ ।

**नर्री**—[ਨਰ੍ਰੀ] ਇ. ਇਕ ਬਾਰਾਂਮਾਸੀ ਘਾਹ ਜੋ ਬੰਜਰ ਵਿੱਚ ਹੀ ਹੁੰਦਾ ਹੈ ; ਇਕ ਤਰ੍ਹਾਂ ਦਾ ਪਹਾੜੀ ਬਾਂਸ ।

**नल**—[ਨਲ] ਪੁ. ਕੰਵਲ ; ਬੈਂਤ ਵਰਗਾ ਇਕ ਪੌਦਾ ਜਿਸ ਦੀਆਂ ਪੱਤੀਆਂ ਬਾਂਸ ਦੀਆਂ ਪੱਤੀਆਂ ਜਿਹੀਆਂ ਹੁੰਦੀਆਂ ਹਨ ; ਇਕ ਰਾਜੇ ਦਾ ਨਾਂ ਜਿਸ ਦੀ ਇਸਤ੍ਰੀ ਦਾ ਨਾਂ ਦਮਯੰਤੀ ਸੀ ; ਲੋਹੇ ਜਾਂ ਬਾਂਸ ਦੀ ਪੋਲੀ ਨਲੀ ; ਪਤਾਲੂ ; ਨਲਕਾ ; ਸ੍ਰੀ ਰਾਮ ਚੰਦਰ ਜੀ ਦੀ ਸੈਨਾ ਦਾ ਇਕ ਬਾਂਦਰ ।

**नलक**—[ਨਲਕ] ਪੁ. ਨਲੀ ਦੀ ਸ਼ਕਲ ਦੀ ਹੱਡੀ ।

**नलका**—[ਨਲਕਾ] ਪੁ. ਨਲਕਾ ; ਨਾਲ ।

**नलकूबर**—[ਨਲਕੂਬਰ] ਪੁ. ਕੁਬੇਰ ਦੇ ਇਕ ਪੁੱਤਰ ਦਾ ਨਾਂ ਜੋ ਸ਼ਾਪ ਕਾਰਣ ਅਰਜਨ ਬਿਛ ਬਣ ਗਿਆ ਸੀ, ਕ੍ਰਿਸ਼ਨ ਜੀ ਨੇ ਇਸ ਨੂੰ ਅਤੇ ਇਸ ਦੇ ਭਾਈ ਮਣੀਗ੍ਰੀਵ ਨੂੰ ਜੂਨ-ਮੁਕਤ ਕੀਤਾ ਸੀ ।

**नलपट्टिका**—[ਨਲਪੱਟਿਕਾ] ਇ. ਇਕ ਕਿਸਮ ਦੀ ਚਟਾਈ ।

**नलबा**—[ਨਲਵਾ] ਪੁ. ਗਊਆਂ ਆਦਿ ਨੂੰ ਦਵਾ ਆਦਿ ਪਿਲਾਉਣ ਦੀ ਨਾਲ ।

**नला**—[ਨਲਾ] ਪੁ. ਪੇਡੂ ਦੇ ਅੰਦਰਲੀ ਨਲਕੀ ਜਿਸ ਰਾਹੀਂ ਮੂਤਰ ਹੇਠਾਂ ਉਤਰਦਾ ਹੈ ; ਹੱਥ ਜਾਂ ਪੈਰ ਦੀ ਇਕ ਹੱਡੀ ।

**नलाई**—[ਨਲਾਈ] ਇ. ਬੀਜੇ ਹੋਏ ਖੇਤ ਵਿਚੋਂ ਘਾਹ ਆਦਿਕ ਕੱਢਣ ਦੀ ਮਜ਼ਦੂਰੀ ਜਾਂ ਕੰਮ ।

**नलाना**—[ਨਲਾਨਾ] ਕ੍ਰਿ. ਖੇਤ ਵਿਚੋਂ ਘਾਹ ਆਦਿਕ ਕੱਢਣਾ, ਗੋਡੀ ਕਰਾਉਣਾ ।

**नलिका**—[ਨਲਿਕਾ] ਇ. ਪੁਰਾਣਾ ਹਥਿਆਰ ; ਨਲਕੀ ਦੀ ਸ਼ਕਲ ਦੀ ਕੋਈ ਚੀਜ਼ ; ਪਾਣੀ ਵਗਣ ਦੀ ਨਾਲੀ ; ਪੂਦੀਨਾ ।

**नलिन**—[ਨਲਿਨ] ਪੁ. ਕਮਲ ; ਨੀਲ ; ਪਾਣੀ ; ਨਿੰਮ ; ਸਾਰਸ ਪੰਖੇਰੂ ; ਕਰੌਂਦਾ ।

**नलिनी**—[ਨਲਿਨੀ] ਇ. ਕਮਲਨੀ ; ਕਮਲ ; ਗੰਗਾ ਦੀ ਇਕ ਧਾਰ ਦਾ ਨਾਂ ; ਧੱਪੇ ਦੀ ਸ਼ਰਾਬ ; ਨੱਕ ਦੀ ਖੱਬੀ ਨਾਸ ; ਨਦੀ ।

**नलिनीनंदन (नलिनीनन्दन)**—[ਨਲਿਨੀਨੰਦਨ] ਪੁ. ਕੁਬੇਰ ਦੇ ਬਗੀਚੇ ਦਾ ਨਾਂ ।

**नली**—[ਨਲੀ] ਇ. ਮੈਨਸਿਲ ; ਇਕ ਤਰ੍ਹਾਂ ਦੀ ਖੁਸ਼ਬੂਦਾਰ ਚੀਜ਼ ; ਛੋਟੀ ਪਤਲੀ ਨਲਕੀ ; ਨਲ ਵਰਗੀ ਹੱਡੀ ਜਿਸ ਵਿਚ ਮਿੱਝ ਹੁੰਦੀ ਹੈ ; ਬੰਦੂਕ ਦੀ ਨਾਲੀ ; ਜੁਲਾਹੇ ਦੀ ਪੋਲੀ ਨਲਕੀ ।

**नलीमोच**—[ਨਲੀਮੋਚ] ਪੁ. ਇਕ ਤਰ੍ਹਾਂ ਦਾ ਕਬੂਤਰ ਜਿਸ ਦੇ ਪੰਜਿਆਂ ਤਕ ਖੰਭ ਹੁੰਦੇ ਹਨ ।

**नलुआ**—[ਨਲੁਆ] ਪੁ. ਬਾਂਸ ਦੀ ਪੋਰੀ ; ਛੋਟਾ ਨਲਕਾ ; ਡੰਗਰਾਂ ਦਾ ਇਕ ਰੋਗ ।

**नलुका**—[ਨਲੁਕਾ] ਇ. ਜਾਇਫਲ ਦਾ ਬੂਟਾ ।

**नल्ला**—[ਨੱਲਾ] ਇ. ਨਲਕੇ ਦੀ ਸ਼ਕਲ ਦੀ ਪੋਲੀ ਹੱਡੀ ਜਿਸ ਵਿਚ ਮਿੱਝ ਹੁੰਦੀ ਹੈ ; ਇਕ ਪਰਕਾਰ ਦਾ ਘਾਹ ।

**नवंबर (नवम्बर)**—[ਨਵੰਬਰ] ਪੁ. ਅੰਗਰੇਜ਼ੀ ਸਾਲ ਦਾ ਗਿਆਰ੍ਹਵਾਂ ਮਹੀਨਾ, ਨਵੰਬਰ ।

**नव**—[ਨਵ] ਵਿ. ਨਵੀਨ, ਨਵਾਂ ; ਨੌਂ ਦੀ ਗਿਣਤੀ ਦਾ ; ਹੁਣ ਦਾ, ਵਰਤਮਾਨ ਸਮੇਂ ਦਾ ; ਪੁ. ਸਤੋਤ੍ਰ ।

**नवकार**—[ਨਵਕਾਰ] ਪੁ. ਜੈਨੀਆਂ ਦਾ ਇਕ ਮੰਤਰ ।

**नवकारिका**—[ਨਵਕਾਰਿਕਾ] ਇ. ਸਜ ਵਿਆਹੀ ਇਸਤ੍ਰੀ ।

**नवकालिका**—[ਨਵਕਾਲਿਕਾ] ਇ. ਜੁਆਨ ਤੀਵੀਂ, ਹੁੰਦੜਹੇਲ ਮੁਟਿਆਰ ।

**नवकुमारी**—[ਨਵਕੁਮਾਰੀ] ਇ. ਨੌਂ ਕੁਮਾਰੀਆਂ ਜਿਨ੍ਹਾਂ ਦੀ ਪੂਜਾ ਨਰਾਤਿਆਂ ਵਿੱਚ ਹੁੰਦੀ ਹੈ ।

**नवखंड (नवखण्ड)**—[ਨਵਖੰਡ] ਪੁ. ਧਰਤੀ ਦੇ ਨੌਂ ਹਿੱਸੇ, ਨੌਖੰਡ ।

**नवग्रह**—[ਨਵਗ੍ਰਹ] ਪੁ. ਸੂਰਜ ਚੰਨ ਆਦਿਕ ਨੌਂ ਗ੍ਰਹਿ ।

**नवजात**—[ਨਵਜਾਤ] ਵਿ. ਹਾਲ ਦਾ ਹੀ ਪੈਦਾ ਹੋਇਆ ।

**नवता**—[ਨਵਤਾ] ਪੁ. ਵਾਲਦਾਂ ਧਰਤੀ, ਢਲਾਣ; ਇ. ਨਵਾਂਪਣ ਨਵੀਨਤਾ ।

**नवतिका**—[ਨਵਤਿਕਾ] ਇ. ਚਿੱਤਰ ਵਿੱਚ ਰੰਗ ਭਰਨ ਦੀ ਕੂਚੀ ।

**नवदल**—[ਨਵਦਲ] ਪੁ. ਨਵਾਂ ਪੱਤਾ, ਕਰੂੰਬਲ ।

**नवदुर्गा**—[ਨਵਦੁਰ੍ਗਾ] ਇ. ਦੁਰਗਾ ਦੇਵੀ ਦੇ ਨੌਂ ਭੇਦ ।

**नवद्वार**—[ਨਵਦ੍ਵਾਰ] ਪੁ. ਸਰੀਰ ਦੇ ਨੌਂ ਦਰਵਾਜ਼ੇ, ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਗੁਦਾ ਤੇ ਲਿੰਗ ਜਾਂ ਭਗ ।

**नवधा**—[ਨਵਧਾ] ਅਵ੍ਯ. ਨੌਂ ਗੁਣਾ, ਨੌਂ ਵਾਰ ।

**नवधाभक्ति**—[ਨਵਧਾਭਕ੍ਤਿ] ਇ. ਨੌਂ ਤਰ੍ਹਾਂ ਦੀ ਭਗਤੀ ਜਿਵੇਂ ਸੁਣਨਾ, ਕੀਰਤਨ, ਸਿਮਰਨ, ਚਰਨ-ਸੇਵਾ, ਪੂਜਨ, ਪ੍ਰਣਾਮ, ਸਖਾ ਭਾਵ, ਸੇਵਾ-ਭਾਵ ਅਤੇ ਆਪਾ ਵਾਰਨਾ ਹੈ ।

+**नवना**—[ਨਵਨਾ] ਕ੍ਰਿ. ਝੁਕਣਾ, ਨਿਉਂਣਾ, ਨਿੰਮਰ ਹੋਣਾ ।

**नवनीत**—[ਨਵਨੀਤ] ਪੁ. ਮੱਖਣ ; ਸ੍ਰੀ ਕ੍ਰਿਸ਼ਨ ।

**नवनीतक**—[ਨਵਨੀਤਕ] ਪੁ. ਘਿਉ, ਮੱਖਣ ।

**नवपद**—[ਨਵਪਦ] ਪੁ. ਜੈਨੀਆਂ ਦੇ ਪੂਜਣ ਦੀ ਮੂਰਤੀ ।

**नवम**—[ਨਵਮ] ਵਿ. ਨੌਵਾਂ ।

**नवमल्लिका**—[ਨਵਮੱਲਿਕਾ] ਪੁ. ਚਮੇਲੀ ।

**नवमांश**—[ਨਵਮਾਂਸ਼] ਪੁ. ਨੌਵਾਂ ਹਿੱਸਾ ।

**नवमालिका**—[ਨਵਮਾਲਿਕਾ] ਇ. ਚਮੇਲੀ ਦਾ ਇਕ ਭੇਦ ; ਇਕ ਛੰਦ ।

**नवमी**—[ਨਵਮੀ] ਇ. ਨੌਵੀਂ ਤਿੱਥ, ਨੌਮੀ ।

**नवयुवक**—[ਨਵਯੁਵਕ] ਪੁ. ਨੌਜੁਆਨ, ਜੁਆਨ ।

**नवयुवती**—[ਨਵਯੁਵਤੀ] ਇ. ਨੌ ਜੁਆਨ ਇਸਤ੍ਰੀ, ਮੁਟਿਆਰ ।

**नवयौवन**—[ਨਵਯੌਵਨ] ਪੁ. ਚੜ੍ਹਦੀ ਜੁਆਨੀ, ਨਵੀਂ ਜੁਆਨੀ ।

**नवयौवना**—[ਨਵਯੌਵਨਾ] ਇ. ਜੁਆਨ ਇਸਤ੍ਰੀ, ਮੁਟਿਆਰ ।

**नवरंग (नवरङ्ग)**—[ਨਵਰੰਗ] ਵਿ. ਖ਼ੂਬਸੂਰਤ, ਸੋਹਣਾ, ਅਲਬੇਲਾ ।

**नवरंगी (नवरङ्गी)**—[ਨਵਰੰਗੀ] ਵਿ. ਹਸਮੁਖ, ਰੰਗੀਲਾ, ਖ਼ੁਸ਼ਮਿਜ਼ਾਜ ।

**नवरत्न**—[ਨਵਰਤ੍ਨ] ਪੁ. ਮੋਤੀ, ਪੰਨਾ, ਮਣੀ, ਗੋਮੇਦ, ਹੀਰਾ, ਮੂੰਗਾ, ਲਹਿਸੁਨੀਆ, ਪਦਮ ਰਾਗ ਅਤੇ ਨੀਲਮ ਆਦਿ ਨੌਂ ਰਤਨ, ਵਿਕ੍ਰਮਾਦਿੱਤ ਦੀ ਸਭਾ ਦੇ ਕਲਪਿਤ ਨੌਂ ਰਤਨ ; ਗਲ ਦਾ ਹਾਰ ; ਇਕ ਤਰ੍ਹਾਂ ਦੀ ਚਟਣੀ ।

**नवरस**—[ਨਵਰਸ] ਪੁ. ਕਾਵਿ ਦੇ ਸ਼ਿੰਗਾਰ, ਕਰੁਣ ਆਦਿ ਨੌਂ ਰਸ ।

**नवरात्र**—[ਨਵਰਾਤ੍ਰ] ਪੁ. ਚੇਤਰ ਅਤੇ ਅੱਸੂ ਸੁਦੀ ਏਕਮ ਤੋਂ ਨੌਮੀ ਤਕ ਦੇ ਨੌਂ ਦਿਨ ਜਿਨ੍ਹਾਂ ਵਿਚ ਉਹ ਲੋਗ ਵਰਤ ਰਖਦੇ ਹਨ ਜੋ ਦੁਰਗਾ ਦੇ ਉਪਾਸ਼ਕ ਹੁੰਦੇ ਹਨ, ਨਰਾਤੇ ਇਕ ਤਰ੍ਹਾਂ ਦਾ ਜੱਗ ਜੋ ਨੌਂ ਦਿਨਾਂ ਵਿਚ ਪੂਰਾ ਹੁੰਦਾ ਹੈ ।

**नवल**—[ਨਵਲ] ਵਿ. ਨਵਾਂ ; ਸੁਹਣਾ ; ਜੁਆਨ ; ਸ਼ੁੱਧ, ਸਾਫ਼ ।

**नवलकिशोर**—[ਨਵਲਕਿਸ਼ੋਰ] ਪੁ. ਸ੍ਰੀ ਕ੍ਰਿਸ਼ਨ ਜੀ ।

**नवलवधू**—[ਨਵਲਵਧੂ] ਇ. ਕੇਸ਼ਵ ਦੇ ਮਤ ਅਨੁਸਾਰ ਮੁਗਧਾ ਨਾਇਕਾ ਦੇ ਚਹੁੰ ਭੇਦਾਂ ਵਿਚੋਂ ਇਕ ਹੈ ।

**नवला**—[ਨਵਲਾ] ਇ. ਨਵੀਂ ਔਰਤ, ਮੁਟਿਆਰ ।

+**नवलेवा**—[ਨਵਲੇਵਾ] ਪੁ. ਨਦੀ ਦੇ ਕੰਢੇ ਦੀ ਦਲਦਲ ਜੋ ਨਦੀ ਦੇ ਉਤਰਨ ਤੇ ਰਹਿ ਜਾਂਦੀ ਹੈ ।

**नववधू**—[ਨਵਵਧੂ] ਇ ਸੱਜ-ਵਿਆਹੀ ਇਸਤ੍ਰੀ ।

**नववर, नववरि**—[ਨਵਵਰ, ਨਵਵਰਿ] ਇ. ਨਿਛਾਵਰ ।

**नववारिका**—[ਨਵਵਾਰਿਕਾ] ਇ. ਸੱਜ-ਵਿਆਹੀ ਇਸਤ੍ਰੀ ।

**नववर्ष**—[ਨਵਵਰ੍ਸ਼] ਨਵਾਂ ਸਾਲ, ਨਵਾਂ ਵਰ੍ਹਾ ।

**नवविध**—[ਨਵਵਿਧ] ਕ੍ਰਿ. ਵਿ. ਨੌਂ ਤਰ੍ਹਾਂ ਦਾ ।

**नवशक्ति**—[ਨਵਸ਼ਕ੍ਤਿ] ਇ. ਨੌਂ ਤਰ੍ਹਾਂ ਦੀਆਂ ਸ਼ਕਤੀਆਂ ।

**नवसंगम (नवसङ्गम)**—[ਨਵਸੰਗਮ] ਪੁ. ਪਹਿਲਾ ਮਿਲਣ, ਸੁਹਾਗ ਰਾਤ ।

**नवसू, नवसूतिका**—[ਨਵਸੂ, ਨਵਸੂਤਿਕਾ] ਇ. ਨਵੀਂ ਜੱਚਾ ਔਰਤ; ਨਵੀਂ ਸੂਈ ਗਊ ।

**नवाँ**—[ਨਵਾਂ] ਵਿ. ਨੌਵਾਂ, ਨੌਂ ਦੀ ਗਿਣਤੀ ਪੂਰੀ ਕਰਨ ਵਾਲਾ ।

**नवांश**—[ਨਵਾਂਸ਼] ਪੁ. ਫਲਿਤ ਜੋਤਸ਼ ਅਨੁਸਾਰ ਮੇਖ ਆਦਿ ਰਾਸ਼ੀਆਂ ਦਾ ਨੌਵਾਂ ਭਾਗ ਜੋ ਲਗਨ ਸਮੇਂ ਵਿਚਾਰ ਕਰਨ ਲਈ ਵੇਖਦੇ ਹਨ ।

+**नवा**—[ਨਵਾ] ਵਿ. ਨਵਾਂ ।

**नवागंतुक (नवागन्तुक)**—[ਨਵਾਗੰਤੁਕ] ਵਿ. ਨਵਾਂ ਆਇਆ ਹੋਇਆ (ਮਹਿਮਾਨ ਆਦਿ) ।

**नवागत**—[ਨਵਾਗਤ] ਵਿ. ਜੋ ਹੁਣੇ ਆਇਆ ਹੋਵੇ, ਨਵਾਂ ਆਇਆ ਹੋਇਆ ।

**नवाज़**—[ਨਵਾਜ਼] ਵਿ. ਮਿਹਰ ਕਰਨ ਵਾਲਾ (ਇਸ ਸ਼ਬਦ ਦੀ ਵਰਤੋਂ ਸਮਾਸੀ ਸ਼ਬਦਾਂ ਵਿਚ ਹੀ ਹੁੰਦੀ ਹੈ, ਜਿਵੇਂ ਗਰੀਬਨਵਾਜ਼) ।

+**नवाजना**—[ਨਵਾਜਨਾ] ਕ੍ਰਿ. ਮਿਹਨਤ ਕਰਨਾ ।

**नवाज़िश**—[ਨਵਾਜ਼ਿਸ਼] ਇ. ਮਿਹਰ, ਕਿਰਪਾ, ਮਿਹਰਬਾਨੀ ।

**नवाड़ा**—[ਨਵਾੜਾ] ਪੁ. ਇਕ ਤਰ੍ਹਾਂ ਦੀ ਛੋਟੀ ਕਿਸ਼ਤੀ ; ਬੇੜੀ ਨੂੰ ਧਾਰ ਦੇ ਵਿਚਕਾਰ ਲੈ ਜਾ ਕੇ ਚੱਕਰ ਦੇਣ ਦੀ ਜਲ ਕ੍ਰੀੜਾ ।

**नवाना**—[ਨਵਾਨਾ] ਕ੍ਰਿ. ਨਿਵਾਉਣਾ, ਝੁਕਾਉਣਾ ।

**नवाब**—[ਨਵਾਬ] ਪੁ. ਮੁਸਲਮਾਨਾਂ ਦੀ ਹਕੂਮਤ ਸਮੇਂ ਕਿਸੇ ਵੱਡੇ ਇਲਾਕੇ ਦਾ ਵੱਡਾ ਹਾਕਿਮ ; ਰਈਸ ਮੁਸਲਮਾਨਾਂ ਦਾ ਇਕ ਖ਼ਿਤਾਬ ; ਖ਼ੂਬ ਠਾਠਬਾਠ ਨਾਲ ਰਹਿਣ ਵਾਲਾ ਅਤੇ ਖੁਲ੍ਹਾ ਖ਼ਰਚ ਕਰਨ ਵਾਲਾ ਵਿਅਕਤੀ ; ਮੁਸਲਮਾਨ ਰਾਜਿਆਂ ਨੂੰ ਅੰਗਰੇਜ਼ ਸਰਕਾਰ ਵਲੋਂ ਦਿੱਤੀ ਗਈ ਉਪਾਧੀ ।

**नवाबज़ादा**—[ਨਵਾਬਜ਼ਾਦਾ] ਪੁ. ਨਵਾਬ ਦਾ ਮੁੰਡਾ ; ਤਾਰਾ ਸ਼ੁਕੀਨ ।

**नवाबज़ादी**—[ਨਵਾਬਜ਼ਾਦੀ] ਇ. ਨਵਾਬ ਦੀ ਧੀ ; ਬਹੁਤ ਠਾਠਬਾਠ ਨਾਲ ਰਹਿਣ ਵਾਲੀ ਇਸਤ੍ਰੀ ।

**नवाबी**—[ਨਵਾਬੀ] ਇ. ਨਵਾਬ ਦਾ ਪਦ ਜਾਂ ਕੰਮ ; ਬਹੁਤ ਜ਼ਿਆਦਾ ਅਮੀਰੀ ।

**नवारा**—[ਨਵਾਰਾ] ਪੁ. ਵੱਡੇ ਆਕਾਰ ਦੀ ਇਕ ਕਿਸਮ ਦੀ ਕਿਸ਼ਤੀ ।

**नवारी**—[ਨਵਾਰੀ] ਇ. ਦੇਖੋ ਨੇਵਾਰੀ (नेवारी) ।

**नवासा**—[ਨਵਾਸਾ] ਪੁ. ਧੀ ਦਾ ਮੁੰਡਾ, ਦੋਹਤਾ ।

**नवासी**—[ਨਵਾਸੀ] ਵਿ. ਨੌਂ ਉਤੇ ਅੱਸੀ, ਉਨਾਨਵੇਂ ।

**नवाह्**—[ਨਵਾਹ] ਪੁ. ਨੌਂ ਦਿਨਾਂ ਵਿਚ ਸਮਾਪਤ ਹੋਣ ਵਾਲਾ ਰਾਮਾਇਣ ਦਾ ਪਾਠ ; ਕਿਸੇ ਮਹੀਨੇ ਜਾਂ ਸਾਲ ਦਾ ਨੌਵਾਂ ਦਿਨ ।

**नवि**—[ਨਵਿ] ਇ. ਵੱਛੇ ਦੀ ਰੱਸੀ ਜੋ ਧਾਰ ਕੱਢਣ ਵੇਲੇ ਗਊ ਦੇ ਪੈਰਾਂ ਨੂੰ ਬੰਨ੍ਹ ਦਿੰਦੇ ਹਨ, ਨਿਆਣਾ ।

**नवीन**—[ਨਵੀਨ] ਵਿ. ਨਵਾਂ ।

**नवीनतम**—[ਨਵੀਨਤਮ] ਵਿ. ਜੋ ਹੁਣੇ ਹੀ ਬਣਿਆ ਜਾਂ ਤਿਆਰ ਹੋਇਆ ਹੋਵੇ ।

**नवीनता**—[ਨਵੀਨਤਾ] ਇ. ਨਵਾਂਪਣ ।

**नवीस**—[ਨਵੀਸ] ਪੁ. ਲਿਖਾਰੀ, ਲੇਖਕ, ਕਾਤਿਬ ।

**नवीसी**—[ਨਵੀਸੀ] ਇ. ਲਿਖਾਈ, ਲਿਖਤ ।

**नवेद**—[ਨਵੇਦ] ਪੁ. ਨਿਉਂਦਾ, ਸੱਦਾ ; ਸੱਦਾ-ਪੱਤਰ ।

**नवेला**—[ਨਵੇਲਾ] ਵਿ. ਪੁ. ਨਵਾਂ, ਨਵੀਨ ; ਜੁਆਨ, ਗੱਭਰੂ ।

**नवेली**—[ਨਵੇਲੀ] ਵਿ. ਇ. ਜੁਆਨ ਤ੍ਰੀਵੀਂ, ਮੁਟਿਆਰ ।

**नवोढ़ा**—[ਨਵੋੜ੍ਹਾ] ਵਿ. ਇ. ਸੱਜ-ਵਿਆਹੀ ; ਇਕ ਨਾਇਕਾ ਭੇਦ ।

**नव्य**—[ਨਵ੍ਯ] ਵਿ. ਨਵਾਂ, ਤਾਜ਼ਾ, ਨਵੀਨ ।

**नशा**—[ਨਸ਼ਾ] ਪੁ. ਮਸਤੀ ; ਸ਼ਰਾਬ ਆਦਿ ਦਾ ਨਸ਼ਾ ; ਨਸ਼ਾ ਲਿਆਉਣ ਵਾਲੀ ਚੀਜ਼ ; ਹੰਕਾਰ, ਘਮੰਡ ।

**नशाखोर**—[ਨਸ਼ਾਖੋਰ] ਜੋ ਨਸ਼ਾ ਵਰਤੇ, ਅਮਲੀ, ਨਸ਼ਈ ।

**नशापानी**—[ਨਸ਼ਾਪਾਨੀ] ਪੁ. ਨਸ਼ੇ ਵਾਲੀਆਂ ਚੀਜ਼ਾਂ ਦੀ ਵਰਤੋਂ ।

**नशीं, नशीन**—[ਨਸ਼ੀਂ, ਨਸ਼ੀਨ] ਵਿ. (ਸਮਾਸੀ ਸ਼ਬਦਾਂ ਵਿਚ) ਬੈਠਣ ਵਾਲਾ ।

**नशीनी**—[ਨਸ਼ੀਨੀ] ਇ. ਬੈਠਣ ਦੀ ਕ੍ਰਿਆ ਜਾਂ ਭਾਵ ।

**नशीला**—[ਨਸ਼ੀਲਾ] ਵਿ. ਨਸ਼ਾ ਲਿਆਉਣ ਵਾਲਾ, ਨਸ਼ੇ ਵਾਲਾ ।

**नशेबाज**—[ਨਸ਼ੇਬਾਜ਼] ਵਿ. ਜੋ ਨਸ਼ਾ ਵਰਤੇ, ਨਸ਼ੇਬਾਜ਼ ।

+**नशोहर**—[ਨਸ਼ੋਹਰ] ਵਿ. ਨਾਸ਼ ਕਰਨ ਵਾਲਾ, ਨਾਸ਼ਕ ।

**नश्तर**—[ਨਸ਼੍ਤਰ] ਪੁ. ਚੀਰ-ਫਾੜ ਕਰਨ ਦੇ ਕੰਮ ਆਉਣ ਵਾਲਾ ਇਕ ਚਾਕੂ ।

**नश्वर**—[ਨਸ਼੍ਵਰ] ਵਿ. ਨਾਸ਼ਵਾਨ, ਨਾਸ਼ ਹੋਣ ਵਾਲਾ ।

**नश्वरता**—[ਨਸ਼੍ਵਰਤਾ] ਇ. ਨਾਸ਼ਵਾਨ ਹੋਣ ਦਾ ਭਾਵ ।

**नष्ट**—[ਨਸ਼੍ਟ] ਵਿ. ਬਰਬਾਦ, ਤਬਾਹ ; ਜੋ ਵਿਖਾਈ ਨਾ ਦੇਵੇ ; ਨੀਚ ; ਨਿਸਫਲ ।

**नष्टचित्त**—[ਨਸ਼੍ਟਚਿੱਤ] ਵਿ. ਮਤਵਾਲਾ, ਪਾਗਲ ।

**नष्टचेतन**—[ਨਸ਼੍ਟਚੇਤਨ] ਪੁ. ਅਚੇਤ, ਬੇਹੋਸ਼, ਬੇਖ਼ਬਰ ।

**नष्टजन्मा**—[ਨਸ਼੍ਟਜਨ੍ਮਾ] ਵਿ. ਦੋਗਲਾ, ਹਰਾਮੀ ।

**नष्टता**—[ਨਸ਼੍ਟਤਾ] ਇ. ਨਾਸ਼ ਹੋਣ ਦਾ ਭਾਵ, ਬਰਬਾਦੀ ।

**नष्टबुद्धि**—[ਨਸ਼੍ਟਬੁੱਧਿ] ਵਿ. ਮੂਰਖ ।

**नष्टभ्रष्ट**—[ਨਸ਼੍ਟਭ੍ਰਸ਼੍ਟ] ਵਿ. ਟੁੱਟਿਆ-ਫੁੱਟਿਆ, ਬਰਬਾਦ ।

**नष्टा**—[ਨਸ਼੍ਟਾ] ਵਿ. ਇ. ਵੇਸਵਾ, ਰੰਡੀ ; ਵਿਭਚਾਰਿਣੀ ।

+**नसंक** (नसङ्क)—[ਨਸੰਕ] ਵਿ. ਬੇਖ਼ੌਫ਼, ਨਿਧੜਕ, ਨਿਡਰ ।

**नस**—[ਨਸ] ਇ. ਰਗ, ਨਾੜ, ਨਸ ; ਪੁਰਸ਼ ਦੀ ਮੂਤ੍ਰੇਂਦ੍ਰੀ ।

**नसकटा**—[ਨਸਕਟਾ] ਪੁ. ਨਾਮਰਦ, ਹੀਜੜਾ ।

**नसतरंग** (नसतरङ्ग)—[ਨਸਤਰੰਗ] ਪੁ. ਸ਼ਹਿਨਾਈ ਵਰਗਾ ਇਕ ਵਾਜਾ ।

**नसतालीक**—[ਨਸਤਾਲੀਕ] ਪੁ. ਫ਼ਾਰਸੀ ਜਾਂ ਅਰਬੀ ਲਿਖਣ ਦਾ ਇਕ ਤਰੀਕਾ ।

+**नसना**—[ਨਸਨਾ] ਕ੍ਰਿ. ਨਸ਼ਟ ਹੋਣਾ, ਬਰਬਾਦ ਹੋਣਾ ; ਵਿਗੜ ਜਾਣਾ ; ਭੱਜਣਾ, ਨੱਸਣਾ ।

**नसफाड़**—[ਨਸਫਾੜ] ਪੁ. ਹਾਥੀ ਦੇ ਪੈਰ ਫੁੱਟਣ ਦੀ ਬੀਮਾਰੀ ।

**नसर**—[ਨਸਰ] ਇ. ਵਾਰਤਕ, ਗੱਦ ।

**नसरी**—[ਨਸਰੀ] ਪੁ. ਇਕ ਪਰਕਾਰ ਦੀ ਸ਼ਹਿਦ ਦੀ ਮੱਖੀ ; ਮਖਿਉਂ ਵਿਚੋਂ ਨਿਕਲਣ ਵਾਲਾ ਮੋਮ ।

**नसल**—[ਨਸਲ] ਇ. ਕੁਲ, ਖ਼ਾਨਦਾਨ, ਮੂਹੀਂ ।

**नसवार**—[ਨਸਵਾਰ] ਇ. ਤਮਾਖੂ ਦੇ ਬਰੀਕ ਪੀਠੇ ਹੋਏ ਪੱਤੇ ਜੋ ਸੁੰਘਣ ਦੇ ਕੰਮ ਆਉਂਦੇ ਹਨ, ਨਸਵਾਰ, ਸੁੰਘਣੀ, ਨੁਸ ।

**नसा**—[ਨਸਾ] ਇ. ਨੱਕ ; ਪੁ. ਨਸ਼ਾ ।

+**नसाना**—[ਨਸਾਨਾ] ਕ੍ਰਿ. ਨਾਸ਼ ਹੋਣਾ ; ਵਿਗੜ ਜਾਣਾ, ਖ਼ਰਾਬ ਹੋ ਜਾਣਾ ; ਤਜਾਉਣਾ ।

**नसी**—[ਨਸੀ] ਇ. ਹਲ ਦੀ ਹਾਲ ਦਾ ਅਗਲਾ ਹਿੱਸਾ ।

**नसीठ**—[ਨਸੀਠ] ਪੁ. ਭੈੜਾ ਸ਼ਗਨ, ਅਪਸਗਨ ।

+**नसीत**—[ਨਸੀਤ] ਇ. ਵੇਖੋ ਨਸੀਹਤ (नसीहत) ।

**नसीनी**—[ਨਸੀਨੀ] ਇ. ਪੌੜੀ, ਪੌੜਸਾਂਗ ।

**नसीब, नसीबा**—[ਨਸੀਬ, ਨਸੀਬਾ] ਪੁ. ਕਿਸਮਤ, ਭਾਗ, ਤਕਦੀਰ ।

**नसीम**—[ਨਸੀਮ] ਇ. ਠੰਡੀ ਧੀਮੀ ਹਵਾ ।

**नसीला**—[ਨਸੀਲਾ] ਵਿ. ਵੇਖੋ ਨਸ਼ੀਲਾ (नशीला) ।

**नसीहत**—[ਨਸੀਹਤ] ਇ. ਉਪਦੇਸ਼, ਸਿੱਖਿਆ, ਚੰਗੀ ਸਲਾਹ, ਨਸੀਹਤ ।

**नसीहा**—[ਨਸੀਹਾ] ਪੁ. ਹਲਕਾ ਹਲ ਜੋ ਪੋਲੀ ਮਿੱਟੀ ਨੂੰ ਵਾਹੁਣ ਲਈ ਵਰਤਿਆ ਜਾਂਦਾ ਹੈ ।

+**नसूड़िया**—[ਨਸੂੜਿਆ] ਵਿ. ਮਨਹੂਸ, ਚੰਦਰਾ ।

**नसेनी**—[ਨਸੇਨੀ] ਇ. ਪੌੜੀ, ਪੌੜਸਾਂਗ ।

**नस्त**—[ਨਸ੍ਤ] ਪੁ. ਨੱਕ ਵਿਚ ਤਰ੍ਹਾਂ ਦੀ ਨਸਵਾਰ ।

**नस्ता**—[ਨਸ੍ਤਾ] ਇ. ਡੰਗਰਾਂ ਦੇ ਨੱਕ ਦਾ ਛੇਕ ।

**नस्य**—[ਨਸ੍ਯ] ਪੁ. ਨਸਵਾਰ, ਨਾਸ ; ਬਲ੍ਹਦਾਂ ਦੇ ਨੱਕ ਦੀ ਰੱਸੀ ।

**नस्या**—[ਨਸਯਾ] ਇ. ਨੱਕ ਦਾ ਛੇਕ ; ਨੱਕ ।

**नहँ**—[ਨਹੰ] ਪੁ. ਨਹੁੰ, ਨਾਖੁਨ ।

**नहछू**—[ਨਹਛੂ] ਪੁ. ਹਿੰਦੂਆਂ ਦੇ ਵਿਆਹ ਦੀ ਇਕ ਰਸਮ ਜਿਸ ਵਿਚ ਵਰ ਦੀ ਹਜਾਮਤ ਬਣਵਾਈ ਜਾਂਦੀ ਤੇ ਵਟਣਾ ਮਲਿਆ ਜਾਂਦਾ ਹੈ ।

**नहटा**—[ਨਹੱਟਾ] ਪੁ. ਨਹੁੰਆਂ ਨਾਲ ਕੀਤੀ ਖ਼ਰਕ ।

+**नहना**—[ਨਹਨਾ] ਕ੍ਰਿ. ਕੰਮ ਵਿਚ ਲਾਉਣਾ, ਜੋੜਨਾ ।

**नहनी**—[ਨਹੰਨੀ] ਇ. ਵੇਖੋ ਨਹਰਨੀ (नहरनी) ।

**नहर**—[ਨਹਰ] ਇ. ਬਣਾਈ ਹੋਈ ਛੋਟੀ ਨਦੀ ਜਿਸ ਨਾਲ ਸਿੰਜਾਈ ਕਰਦੇ ਹਨ ।

**नहरनी**—[ਨਹਰਨੀ] ਇ. ਨਹੁੰ ਕੱਟਣ ਦਾ ਸੰਦ, ਨਹੇਰਨੀ ।

**नहरम**—[ਨਹਰਮ] ਇ. ਇਕ ਤਰ੍ਹਾਂ ਦੀ ਪੱਟੀ ।

**नहरी**—[ਨਹਰੀ] ਇ. ਉਹ ਭੋਂ ਜਿਸ ਨੂੰ ਨਹਿਰ ਦਾ ਪਾਣੀ ਲਗੇ ; ਵਿ. ਨਹਿਰੀ ।

**नहरुआ**—[ਨਹਰੂਆ]
**नहरुवा**—[ਨਹਰੂਵਾ]
**नहरू**—[ਨਹਰੂ]
ਪੁ. ਲੱਕ ਤੋਂ ਹੇਠਾਂ ਹੋਣ ਵਾਲੀ ਇਕ ਬੀਮਾਰੀ ।

**नहला**—[ਨਹਲਾ] ਪੁ. ਤਾਸ਼ ਦਾ ਨੌਂ ਬੂਟੀਆਂ ਵਾਲਾ ਪੱਤਾ, ਨਹਿਲਾ ।

**नहलाई**—[ਨਹਲਾਈ] ਇ. ਇਸ਼ਨਾਨ ਦਾ ਕੰਮ, ਨੁਹਾਈ ।

**नहलाना**—[ਨਹਲਾਨਾ] ਕ੍ਰਿ. ਇਸ਼ਨਾਨ ਕਰਾਉਣਾ, ਨੁਹਾਉਣਾ ।

**नहवाना**—[ਨਹਵਾਨਾ] ਕ੍ਰਿ. ਵੇਖੋ ਨਹਲਾਨਾ (नहलाना) ।

**नहाँ**—[ਨਹਾਂ] ਪੁ. ਪਹੀਏ ਦਾ ਵਿਚਕਾਰਲਾ ਛੇਕ ਜਿਸ ਵਿਚ ਧੁਰਾ ਪੈਂਦਾ ਹੈ ; ਘਰ ਦਾ ਮੂਹਰਲਾ ਵਿਹੜਾ ।

**नहान**—[ਨਹਾਨ] ਪੁ. ਨ੍ਹਾਉਣ ਦੀ ਕ੍ਰਿਆ, ਇਸ਼ਨਾਨ, ਇਸ਼ਨਾਨ ਦਾ ਪੁਰਬ ।

**नहाना**—[ਨਹਾਨਾ] ਕ੍ਰਿ. ਪਿੰਡਾ ਧੋਣਾ, ਇਸ਼ਨਾਨ ਕਰਨਾ, ਨ੍ਹਾਉਣਾ ।

**नहानी**—[ਨਹਾਨੀ] ਇ. ਇਸਤ੍ਰੀ ਨੂੰ ਮਾਹਵਾਰੀ ਆਉਣ ਤੋਂ ਭਾਵ, ਕਪੜੇ ਆਉਣ ਦਾ ਭਾਵ ; ਨ੍ਹਾਉਣ ਵਾਲੀ ਔਰਤ ।

**नहार**—[ਨਹਾਰ] ਵਿ. ਜਿਸ ਨੇ ਸਵੇਰੇ ਤੋਂ ਹੀ ਕੁਝ ਨਾ ਖਾਇਆ ਹੋਵੇ, ਨਿਰਣੇ ਕਾਲਜੇ, ਨਿਰਾਹਾਰ ।

**नहारी**—[ਨਹਾਰੀ] ਇ. ਸਵੇਰੇ ਦਾ ਹਲਕਾ ਖਾਣਾ, ਹਾਜ਼ਰੀ ; ਨਿਹਾਰੀ ।

**नहि**—[ਨਹਿ] ਅਵ੍ਯ. ਵੇਖੋ ਨਹੀਂ (नहीं) ।

**नहिअन**—[ਨਹਿਅਨ] ਪੁ. ਪੈਰ ਦੀ ਚੀਚੀ ਵਿਚ ਪਹਿਨਣ ਦਾ ਇਕ ਗਹਿਣਾ ।

**नहिरनी**—[ਨਹਿਰਨੀ] ਇ. ਵੇਖੋ ਨਹਰਨੀ (नहरनी) ।

**नहीं**—[ਨਹੀਂ] ਅਵ੍ਯ. ਨਹੀਂ, ਨਾ, ਇਨਕਾਰ ਸੂਚਕ ਸ਼ਬਦ ।

**नहुष**—[ਨਹੁਸ਼] ਪੁ. ਇਕ ਨਾਗ ਦਾ ਨਾਂ ; ਇਕ ਰਾਜੇ ਦਾ ਨਾਂ ਜੋ ਰਾਜਾ ਅੰਬਰੀਸ਼ ਦਾ ਪੁੱਤਰ ਅਤੇ ਯਯਾਤੀ ਦਾ ਪਿਤਾ ਸੀ ।

**नहूर**—[ਨਹੂਰ] ਇ. ਇਕ ਤਰ੍ਹਾਂ ਦੀ ਤਿੱਬਤੀ ਭੇਡ ।

**नाउँ**—[ਨਾਉਂ] ਪੁ. ਵੇਖੋ ਨਾਮ (नाम) ।

**नाँगा**—[ਨਾਂਗਾ] ਵਿ. ਵੇਖੋ (नंगा) ; ਨੰਗੇ ਰਹਿਣ ਵਾਲੇ ਸਾਧੂ; ਇ. ਛੁੱਟੀ, ਨਾਗਾ ।

**नाँघना**—[ਨਾਂਘਨਾ] ਕ੍ਰਿ. ਉੱਛਲ ਕੇ ਦੂਸਰੇ ਪਾਸੇ ਜਾਣਾ, ਲੰਘਣਾ ।

+**नाँट**—[ਨਾਂਟ] ਇ. ਇਨਕਾਰ ; ਨਾਂਹ ।

**नाँटना**—[ਨਾਂਟਨਾ] ਕ੍ਰਿ. ਇਨਕਾਰ ਕਰਨਾ ।

**नाँद**—[ਨਾਂਦ] ਇ. ਚੌੜੇ ਮੂੰਹ ਦਾ ਮਿੱਟੀ ਦਾ ਇਕ ਵੱਡਾ ਭਾਂਡਾ ਜਿਸ ਵਿੱਚ ਡੰਗਰਾਂ ਨੂੰ ਖਾਣ ਲਈ ਚਾਰਾ ਦਿੱਤਾ ਜਾਂਦਾ ਹੈ, ਖੁਰਲੀ ।

+**नाँदना**—[ਨਾਂਦਨਾ] ਕ੍ਰਿ. ਰੌਲਾ ਪਾਉਣਾ ; ਖੁਸ਼ ਹੋਣਾ ; ਛਿੱਕ ਮਾਰਨੀ ।

**नांदी (नान्दी)**—[ਨਾਂਦੀ] ਇ. ਖੁਸ਼ਹਾਲੀ ; ਮੰਗਲਾਚਰਣ ; ਅਸ਼ੀਰਵਾਦ ਦੇ ਉਹ ਸ਼ਲੋਕ ਜਾਂ ਕਵਿਤਾ ਜਿਸ ਦਾ ਸੂਤ੍ਰਧਾਰ ਨਾਟਕ ਸ਼ੁਰੂ ਹੋਣ ਤੋਂ ਪਹਿਲਾਂ ਪਾਠ ਕਰਦਾ ਹੈ ।

**नांदीमुख**—[ਨਾਂਦੀਮੁਖ] ਪੁ. ਇਕ ਮੰਗਲਮਈ ਸ਼ਰਾਧ ਜੋ ਵਿਆਹ ਸ਼ਾਦੀ ਤੋਂ ਪਹਿਲਾਂ ਕੀਤਾ ਜਾਂਦਾ ਹੈ ਤਾਂ ਜੋ ਕੋਈ ਵਿਘਨ ਨਾ ਪਵੇ ।

**नाँव**—[ਨਾਂਵ] ਪੁ. ਵੇਖੋ ਨਾਮ (नाम) ।

+नांह—[ਨਾਂਹ] ਪੁ. ਨਾਥ, ਸੁਆਮੀ, ਮਾਲਿਕ ।

ना—[ਨਾ] ਅਵ੍ਯ. ਇਨਕਾਰ ਸੂਚਕ ਸ਼ਬਦ, ਨਹੀਂ, ਨਾ ।

+नाइक—[ਨਾਇਕ] ਪੁ. ਵੇਖੋ ਨਾਯਕ (नायक) ।

नाइत्तिफाकी—[ਨਾਇੱਤਿਫਾਕੀ] ਇ. ਵੈਰ, ਮਤਭੇਦ, ਫੁੱਟ ।

नाइन—[ਨਾਇਨ] ਇ. ਨਾਈ ਦੀ ਪਤਨੀ, ਨੈਣ ।

नाईं—[ਨਾਈਂ] ਕ੍ਰਿ. ਵਿ. ਵਾਕੁਰ, ਤਰ੍ਹਾਂ, ਸਮਾਨ, ਬਰਾਬਰ ।

नाई—[ਨਾਈ] ਪੁ. ਹਜਾਮਤ ਕਰਨ ਵਾਲਾ ਬੰਦਾ, ਨਾਈ ।

नाउँ—[ਨਾਉਂ] ਪੁ. ਵੇਖੋ ਨਾਮ (नाम) ।

+नाउ—[ਨਾਉ] ਇ. ਕਿਸ਼ਤੀ, ਬੇੜੀ ।

नाउत—[ਨਾਉਤ] ਪੁ. ਭੂਤ-ਪ੍ਰੇਤ ਕੱਢਣ ਵਾਲਾ ਵਿਅਕਤੀ, ਮਾਂਦਰੀ ।

नाउम्मेद—[ਨਾਉੱਮੇਦ] ਵਿ. ਨਿਰਾਸ, ਨਾ ਉਮੀਦ ।

नाउम्मेदी—[ਨਾਉੱਮੇਦੀ] ਇ. ਨਿਰਾਸਤਾ, ਨਾ ਉਮੀਦੀ ।

+नाऊ—[ਨਾਊ] ਪੁ. ਨਾਈ ।

नाक—[ਨਾਕ] ਪੁ. ਨੱਕ ; ਸੀਂਢ ; ਚਰਖੇ ਦੀ ਹੱਥੀ ; ਇੱਜ਼ਤ, ਮਾਨ ; ਨਾਇਕ ; ਪੁ. ਸਵਰਗ ਅਗਾਸ ; ਹਥਿਆਰ ਦੀ ਇਕ ਚੋਟ ।

नाकड़ा—[ਨਾਕੜਾ] ਪੁ. ਨੱਕ ਦਾ ਇਕ ਰੋਗ ।

नाकना—[ਨਾਕਨਾ] ਕ੍ਰਿ. ਪਾਰ ਕਰਨਾ, ਲੰਘਣਾ, ਉਲੰਘਣਾ ।

नाकनाथ—[ਨਾਕਨਾਥ] ਪੁ. ਸਵਰਗ ਦਾ ਮਾਲਿਕ ਇੰਦਰ ਦੇਵਤਾ ।

नाकलोक—[ਨਾਕਲੋਕ] ਪੁ. ਸਵਰਗ ; ਅਕਾਸ਼ ਲੋਕ ।

नाका—[ਨਾਕਾ] ਪੁ. ਪਿੰਡ ਜਾਂ ਨਗਰ ਵਿੱਚ ਵੜਨ ਦੀ ਥਾਂ, ਫਾਟਕ, ਲਾਂਘਾ ; ਉਹ ਥਾਂ ਜਿੱਥੇ ਪਹਿਰਾ ਦੇਣ ਜਾਂ ਮਸੂਲ ਉਗਰਾਹੁਣ ਲਈ ਸਿਪਾਹੀ ਰਹਿੰਦੇ ਹਨ ; ਸੂਈ ਦਾ ਛੇਕ, ਨੱਕਾ ; ਤਾਣੇ ਦੇ ਧਾਗੇ ਬੰਨ੍ਹਣ ਦਾ ਇਕ ਸੰਦ ।

नाकाबंदी (नाकाबन्दी)—[ਨਾਕਾਬੰਦੀ] ਇ. ਲਾਂਘਾ ਰੋਕਣ ਦਾ ਭਾਵ ; ਕਿਸੇ ਰਾਹ ਤੋਂ ਆਉਣ ਜਾਣ ਦੀ ਰੋਕ ।

नाकाबिल—[ਨਾਕਾਬਿਲ] ਵਿ. ਨਾਲਾਇਕ ; ਅਜੋਗ ।

नाकारा—[ਨਾਕਾਰਾ] ਵਿ. ਜੋ ਕਿਸੇ ਕੰਮ ਦਾ ਨਹੀਂ, ਨਕਾਰਾ, ਨਿਕੰਮਾ ।

नाकिस—[ਨਾਕਿਸ] ਵਿ. ਨੀਚ ; ਭੈੜਾ ; ਨਿਕੰਮਾ, ਨਕਾਰਾ ।

नाकी—[ਨਾਕੀ] ਪੁ. ਦੇਵਤਾ ।

नाकु—[ਨਾਕੁ] ਪੁ. ਇਕ ਰਿਸ਼ੀ ਦਾ ਨਾਂ ; ਪਹਾੜ ; ਬਾਂਬੀ ।

नाकेदार—[ਨਾਕੇਦਾਰ] ਪੁ. ਲਾਂਘੇ ਜਾਂ ਫਾਟਕ ਤੇ ਰਹਿਣ ਵਾਲਾ ਸਿਪਾਹੀ ਜਾਂ ਚੌਕੀਦਾਰ ।

नाकेबंदी (नाकेबन्दी)—[ਨਾਕੇਬੰਦੀ] ਇ. ਵੇਖੋ 'ਨਾਕਾਬੰਦੀ' (नाकाबंदी) ।

+नाखना—[ਨਾਖਨਾ] ਕ੍ਰਿ. ਨਾਸ਼ ਕਰਨਾ, ਬਰਬਾਦ ਕਰਨਾ ; ਸੁੱਟਣਾ, ਡੇਗਣਾ ; ਉਲੰਘਣਾ ।

नाख़ुना—[ਨਾਖ਼ੁਨਾ] ਪੁ. ਅੱਖ ਦੀ ਇਕ ਬੀਮਾਰੀ ਜਿਸ ਵਿਚ ਪੁਤਲੀ ਉਤੇ ਸਫੈਦ ਝਿੱਲੀ ਆ ਜਾਂਦੀ ਹੈ ; ਮੋਟੇ ਲਾਲ ਡੋਰੇ ਜੋ ਘੋੜਿਆਂ ਦੀ ਅੱਖਾਂ ਵਿਚ ਪੈਦਾ ਹੋ ਜਾਂਦੇ ਹਨ ।

नाख़ुश—[ਨਾਖ਼ੁਸ਼] ਵਿ. ਨਾਰਾਜ਼, ਗੁੱਸੇ ।

नाख़ुशी—[ਨਾਖ਼ੁਸ਼ੀ] ਇ. ਨਾਰਾਜ਼ਗੀ, ਨਰਾਜ਼ੀ ।

नाख़ून—[ਨਾਖ਼ੂਨ] ਪੁ. ਨਹੁੰ ; ਡੰਗਰਾਂ ਦੇ ਖੁਰ ਦਾ ਵਧਿਆ ਹੋਇਆ ਕਿਨਾਰਾ ।

नाख़ूना—[ਨਾਖ਼ੂਨਾ] ਪੁ. ਵੇਖੋ 'ਨਾਖ਼ੁਨਾ' (नाख़ुना) ।

नाग—[ਨਾਗ] ਪੁ. ਪਤਾਲ ਦੇ ਵਾਸੀ ਸੱਪ ਜਿਨ੍ਹਾਂ ਦਾ ਮੂੰਹ ਮਨੁੱਖਾਂ ਵਰਗਾ ਹੈ ; ਸੱਪ ; ਹਾਥੀ ; ਰਾਂਗਾ, ਕਲੀ ; ਸੀਸਾ ; ਸਿੱਕਾ : ਬੱਦਲ ; ਨਾਗਕੇਸਰ ।

नागकन्या—[ਨਾਗਕਨ੍ਯਾ] ਇ. ਨਾਗ ਜਾਤੀ ਦੀ ਕੁੜੀ ।

नाग केशर—[ਨਾਗ ਕੇਸ਼ਰ] / नागकेसर—[ਨਾਗਕੇਸਰ] ਪੁ. ਇਕ ਸਦਾ ਬਹਾਰ ਰੁੱਖ ਜੋ ਵੇਖਣ ਵਿਚ ਬਹੁਤ ਸੁੰਦਰ ਹੁੰਦਾ ਹੈ ।

नागचूड़—[ਨਾਗਚੂੜ] ਪੁ. ਸ਼ਿਵ, ਮਹਾਂਦੇਵ ।

नागझाग—[ਨਾਗਝਾਗ] ਪੁ. ਅਫੀਮ, ਫੀਮ ।

नागदंत (नागदन्त)—[ਨਾਗਦੰਤ] ਪੁ. ਹਾਥੀ-ਦੰਦ ; ਕਪੜੇ ਟੰਗਣ ਦਾ ਕਿੱਲਾ ।

नागदौन—[ਨਾਗਦੌਨ] ਪੁ. ਛੋਟੇ ਕੱਦ ਦਾ ਇਕ ਰੁੱਖ ਜੋ ਸ਼ਿਮਲੇ ਅਤੇ ਜ਼ਿਲਾ ਹਜ਼ਾਰੇ ਵਿੱਚ ਮਿਲਦਾ ਹੈ । ਲੋਕਾਂ ਦਾ ਵਿਸ਼ਵਾਸ ਹੈ ਕਿ ਇਸ ਲਕੜੀ ਦੇ ਕੋਲ ਸੱਪ ਨਹੀਂ ਆਉਂਦਾ ।

नागदौना—[ਨਾਗਦੌਨਾ] ਪੁ. ਇਕ ਪੌਦਾ ਜਿਸ ਦੇ ਟਾਹਣੀਆਂ ਨਹੀਂ ਹੁੰਦੀਆਂ ।

नागधर—[ਨਾਗਧਰ] ਪੁ. ਸ਼ਿਵ, ਮਹਾਂਦੇਵ ।

नागनग—[ਨਾਗਨਗ] ਪੁ. ਗਜ ਮੋਤੀ, ਗਜ ਮੁਕਤਾ ।

नागपंचमी (नागपञ्चमी)—[ਨਾਗਪੰਚਮੀ] ਇ. ਸੌਣ ਸੁਦੀ ਪੰਚਮੀ ਜਿਸ ਦਿਨ ਨਾਗਪੂਜਾ ਹੁੰਦੀ ਹੈ ।

नागपति—[ਨਾਗਪਤਿ] ਪੁ. ਵਾਸੁਕੀ ਨਾਗ ; ਐਰਾਵਤ ਹਾਥੀ ।

नागपाश—[ਨਾਗਪਾਸ਼] ਇ. ਵਰੁਣ ਦੇ ਇਕ ਫੰਦੇ ਦਾ ਨਾਂ ਜਿਸ ਨਾਲ ਦੁਸ਼ਮਣ ਨੂੰ ਬੰਨ੍ਹ ਲੈਂਦੇ ਸਨ ।

नागपुष्प—[ਨਾਗਪੁਸ਼੍ਪ] ਪੁ. ਨਾਗਕੇਸਰ ; ਚਮੇਲੀ ।

नागपुष्पी—[ਨਾਗਪੁਸ਼੍ਪੀ] ਇ. ਮੇਂਢਾ ਸਿੰਗੀ ਨਾਂ ਦੀ ਬੂਟੀ ; ਨਾਗਦੌਣ ।

नागफनी—[ਨਾਗਫਨੀ] ...

**नागफांस**—[ਨਾਗਫਾਂਸ] ਪੁ. ਵੇਖੋ ਨਾਗਪਾਸ਼ (नागपाश) ।

**नागफेन**—[ਨਾਗਫੇਨ] ਪੁ. ਅਫ਼ੀਮ, ਫੀਮ ।

**नागबंध** (नागबन्ध)—[ਨਾਗਬੰਧ] ਪੁ. ਨਾਗਵਲ ।

**नागबेल**—[ਨਾਗਬੇਲ] ਇ. ਪਾਨ ਦੀ ਵੇਲ ; ਪਾਨ ; ਘੋੜੇ ਦੀ ਟੇਢੀ ਚਾਲ ।

**नागमती**—[ਨਾਗਮਤੀ] ਇ. ਇਕ ਵੇਲ ਦਾ ਨਾਂ ।

**नागमाता**—[ਨਾਗਮਾਤਾ] ਇ. ਸੱਪਾਂ ਦੀ ਮਾਂ, ਕੱਦਰੂ ; ਮੈਨਸਲ ; ਮਨਸਾ ਦੇਵੀ ।

**नागर**—[ਨਾਗਰ] ਵਿ. ਨੱਗਰ ਸਬੰਧੀ ; ਸ਼ਹਿਰ ਦੇ ਰਹਿਣ ਵਾਲਾ ; ਸ਼ਹਿਰ ਦੇ ਵਸਨੀਕਾਂ ਨਾਲ ਸਬੰਧ ਰਖਣ ਵਾਲਾ ; ਪੁ. ਨਗਰਵਾਸੀ ; ਦਿਉਰ ; ਨਾਰੰਗੀ ; ਨਾਗਰਮੋਥਾ ; ਸੁੰਢ ; ਸੱਜਣ ਪੁਰਸ਼ ।

**नागरक**—[ਨਾਗਰਕ] ਵਿ. ਕਾਰੀਗਰ ; ਚੋਰ ; ਸ਼ਹਿਰੀ ।

**नागरता**—[ਨਾਗਰਤਾ] ਵਿ. ਸ਼ਹਿਰੀਪਣ ; ਤਹਿਜ਼ੀਬ ; ਭਲਮਾਣਸੀ ।

**नागरबेल**—[ਨਾਗਰਬੇਲ] ਇ. ਵੇਖੋ ਨਾਗਬੇਲ (**नागबेल**) ।

**नागरमुस्ता, नागरमोथा**—[ਨਾਗਰਮੁਸਤਾ, ਨਾਗਰਮੋਥਾ] ਇ. ਇਕ ਖੁਸ਼ਬੂਦਾਰ ਘਾਹ ਜਿਸ ਦੀ ਜੜ੍ਹ ਦਵਾਈ ਦੇ ਤੌਰ ਤੇ ਵਰਤੀ ਜਾਂਦੀ ਹੈ ।

**नागराज**—[ਨਾਗਰਾਜ] ਪੁ. ਸ਼ੇਸ਼ਨਾਗ ; ਐਰਾਵਤ ਹਾਥੀ ।

**नागरिक**—[ਨਾਗਰਿਕ] ਵਿ. ਸ਼ਹਿਰ ਦਾ, ਸ਼ਹਿਰੀ ; ਹੁਸ਼ਿਆਰ, ਚਤੁਰ ।

**नागरी**—[ਨਾਗਰੀ] ਇ. ਸ਼ਹਿਰ ਦੀ ਇਸਤ੍ਰੀ ; ਚੋਹਰ ; ਇਕ ਲਿਪੀ ਜਿਸ ਵਿੱਚ ਸੰਸਕ੍ਰਿਤ ਅਤੇ ਹਿੰਦੀ ਆਦਿ ਭਾਸ਼ਾਵਾਂ ਲਿਖੀਆਂ ਜਾਂਦੀਆਂ ਹਨ, ਦੇਵਨਾਗਰੀ ।

**नागरीट**—[ਨਾਗਰੀਟ] ਵਿ. ਲੁੱਚਾ-ਲੰਡਾ, ਬਦਮਾਸ਼, ਗੁੰਡਾ ; ਪ੍ਰੇਮੀ, ਆਸ਼ਿਕ ; ਜਾਰ ।

**नागल**—[ਨਾਗਲ] ਪੁ. ਜੂਲੇ ਦੀ ਰੱਸੀ ਜਿਸ ਨਾਲ ਬਲ੍ਹਦ ਦਾ ਮੋਢਾ ਬੰਨ੍ਹਿਆ ਜਾਂਦਾ ਹੈ, ਜੋਤ ; ਹਲ ।

**नागलोक**—[ਨਾਗਲੋਕ] ਪੁ. ਪਤਾਲ ਲੋਕ ।

**नागवल्लरी, नागवल्ली**—[ਨਾਗਵੱਲਰੀ, ਨਾਗਵੱਲੀ] ਇ. ਪਾਨ ਦੀ ਵੇਲ ।

**नागवार**—[ਨਾਗਵਾਰ] ਵਿ. ਦੁਖਿਆਰਾ, ਜੋ ਸਹਿਆ ਨਾ ਜਾਵੇ, ਨਾਖੁਸ਼ਗਵਾਰ ।

**नागवारिक**—[ਨਾਗਵਾਰਿਕ] ਪੁ. ਮਹਾਵਤ, ਗਰੜ, ਮੋਰ ।

**नागवृक्ष**—[ਨਾਗਵ੍ਰਿਕ੍ਸ਼] ਪੁ. ਨਾਗਕੇਸਰ ।

**नागहां**—[ਨਾਗਹਾਂ] ਕ੍ਰਿ. ਵਿ. ਅਚਾਨਕ, ਇਕ ਦਮ ।

**नागहानी**—[ਨਾਗਹਾਨੀ] ਵਿ. ਅਚਾਨਕ ਆਈ ਹੋਈ ।

**नागांगना** (नागाङ्गना)—[ਨਾਗਾਂਗਨਾ] ਇ. ਨਾਗ ਪਤਨੀ ।

**नागांजना** (नागाञ्जना)—[ਨਾਗਾਂਜਨਾ] ਇ. ਹੱਥਣੀ ।

**नागांतक** (नागान्तक)—[ਨਾਗਾਂਤਕ] ਪੁ. ਗਰੜ ; ਮੋਰ ; ਸ਼ੇਰ ।

**नागा**—[ਨਾਗਾ] ਪੁ. ਸ਼ਿਵ ; ਉਹ ਸਾਧੂ ਜੋ ਹਰ ਵੇਲੇ ਨੰਗੇ ਰਹਿੰਦੇ ਹੋਣ ; ਅਸਾਮ ਵੱਲ ਰਹਿਣ ਵਾਲੀ ਇਕ ਜਾਤੀ ; ਨਾਂਗਾ, ਨੰਗਾ ਰਹਿਣ ਵਾਲਾ ਫ਼ਕੀਰ ; ਕਿਸੇ ਕੰਮ ਦਾ ਕਿਸੇ ਮਿਥੇ ਦਿਨ ਨਾ ਹੋਣ ਦਾ ਭਾਵ, ਛੁੱਟੀ ।

**नाग़ा**—[ਨਾਗ਼ਾ] ਪੁ. ਛੁੱਟੀ ; ਥੋੜੇ ਚਿਰ ਦੀ ਰੋਕ ; ਗ਼ੈਰ-ਹਾਜ਼ਰੀ ।

**नागाधिपति**—[ਨਾਗਾਧਿਪਤਿ] ਪੁ. ਹਾਥੀਆਂ ਜਾਂ ਸੱਪਾਂ ਦਾ ਰਾਜਾ ।

**नागार्जुन**—[ਨਾਗਾਰ੍ਜੁਨ] ਪੁ. ਵਿਦਰਭ ਦੇਸ਼ ਦੇ ਰਹਿਣ ਵਾਲਾ ਇਕ ਮਹਾਤਮਾ ਜੋ ਬੁੱਧ ਧਰਮ ਦਾ ਪਰਚਾਰ ਕਰਦਾ ਸੀ ।

**नागार्जुनी**—[ਨਾਗਾਰ੍ਜੁਨੀ] ਇ. ਦੂਧੀਆ ਘਾਹ ।

**नागालाबु**—[ਨਾਗਾਲਾਬੁ] ਪੁ. ਗੋਲ ਕੱਦੂ ।

**नागिन**—[ਨਾਗਿਨ] ਇ. ਸੱਪਣੀ ; ਡੰਗਰਾਂ ਦੀ ਪਿੱਠ ਤੇ ਹੋਣ ਵਾਲੀ ਇਕ ਭੌਰੀ ।

**नागुला**—[ਨਾਗੁਲਾ] ਪੁ. ਨਿਉਲਾ ; ਇਕ ਜਤੀ ।

**नागेंद्र** (नागेन्द्र), **नागेश्वर**—[ਨਾਗੇਂਦ੍ਰ, ਨਾਗੇਸ਼੍ਵਰ] ਪੁ. ਐਰਾਵਤ ਨਾਂ ਦਾ ਹਾਥੀ ; ਵੱਡਾ ਹਾਥੀ ; ਸ਼ੇਸ਼ਨਾਗ ; ਵੱਡਾ ਸੱਪ ।

**नागोद**—[ਨਾਗੋਦ] ਪੁ. ਛਾਤੀ ਤੇ ਪਹਿਨਣ ਦਾ ਲੋਹੇ ਦਾ ਸੰਜੋਇ, ਸੀਨਾਬੰਦ ।

**नागोदर**—[ਨਾਗੋਦਰ] ਪੁ. ਗਰਭਵਤੀ ਇਸਤ੍ਰੀ ਨੂੰ ਹੋਣ ਵਾਲਾ ਇਕ ਰੋਗ ।

**नागौर**—[ਨਾਗੌਰ] ਪੁ. ਬੀਕਾਨੇਰ ਲਾਗੇ ਇਕ ਥਾਂ ਜਿਥੋਂ ਦੇ ਗਊ, ਬਲ੍ਹਦ ਬਹੁਤ ਮਸ਼ਹੂਰ ਹਨ ; ਵਿ. ਚੰਗੀ ਨਸਲ ਦਾ ਬਲ੍ਹਦ ਜਾਂ ਵੱਛਾ ਆਦਿ ।

**नागौरी**—[ਨਾਗੌਰੀ] ਵਿ. ਪੁ. ਨਾਗੌਰ ਦਾ ਬਲ੍ਹਦ ਜਾਂ ਵੱਛਾ ; ਨਾਗੌਰ ਦਾ, ਨਗੌਰੀ ।

**नाच**—[ਨਾਚ] ਪੁ. ਨੱਚਣ ਦਾ ਕੰਮ ਜਾਂ ਭਾਵ, ਨਾਚ ; ਖੇਲ੍ਹ ; ਕੰਮ-ਧੰਧਾ ।

**नाचकूद**—[ਨਾਚਕੂਦ] ਇ. ਖੇਡ ਕੁੱਦ, ਨਾਚ ਤਮਾਸ਼ਾ ।

**नाचघर**—[ਨਾਚਘਰ] ਪੁ. ਉਹ ਥਾਂ ਜਿਥੇ ਨਾਚ ਹੋਵੇ, ਨਾਚ੍ਘਰ ।

**नाचना**—[ਨਾਚਨਾ] ਕ੍ਰਿ. ਨੱਚਣਾ ।

**नाचरंग** (नाचरङ्ग)—[ਨਾਚਰੰਗ] ਪੁ. ਜਲਸਾ, ਤਮਾਸ਼ਾ, ਰਾਗ-ਰੰਗ ।

**नाचार**—[ਨਾਚਾਰ] ਵਿ. ਮਜਬੂਰ, ਬੇਬਸ, ਲਾਚਾਰ ; ਤੁੱਛ, ਮਾਮੂਲੀ ਕ੍ਰਿ. ਵਿ. ਬੇਬਸ ਹੋ ਕੇ, ਮਜਬੂਰਨ ।

**नाचारी**—[ਨਾਚਾਰੀ] ਇ. ਮਜਬੂਰੀ, ਬੇਬਸੀ, ਲਾਚਾਰੀ ।

**नाचीज**—[ਨਾਚੀਜ਼] ਵਿ. ਮਾਮੂਲੀ, ਤੁੱਛ ; ਨਿਕੰਮਾ ।

+नाज—[ਨਾਜ] ਪੁ. ਅਨਾਜ ।

नाज—[ਨਾਜ਼] ਪੁ. ਅਦਾ, ਨਖ਼ਰਾ ; ਚਟਕ-ਮਟਕ ; ਘਮੰਡ, ਅਭਿਮਾਨ ।

**नाज नखरा**—[ਨਾਜ਼ ਨਖ਼ਰਾ] ਪੁ. ਚਟਕ-ਮਟਕ, ਨਖ਼ਰਾ ।

**नाजनी**—[ਨਾਜ਼ਨੀ], **नाजनीन**—[ਨਾਜ਼ਨੀਨ] ਵਿ. ਸੁੰਦਰ ਇਸਤਰੀ ।

**नाजबू**—[ਨਾਜ਼ਬੂ] ਇ. ਮਰੂਏ ਦਾ ਬੂਟਾ ।

**नाजां**—[ਨਾਜ਼ਾਂ] ਵਿ. ਘਮੰਡੀ, ਨਖ਼ਰੇ ਵਾਲਾ ।

**नाजायज**—[ਨਾਜਾਇਜ਼] ਵਿ. ਅਨੁਚਿਤ, ਅਯੋਗ, ਨਾਜਾਇਜ਼ ; ਗ਼ੈਰ ਕਾਨੂਨੀ ।

**नाजिम**—[ਨਾਜ਼ਿਮ] ਪੁ. ਭਾਰਤ ਵਿਚ ਮੁਸਲਮਾਨੀ ਹਕੂਮਤ ਵੇਲੇ ਕਿਸੇ ਜ਼ਿਲੇ ਜਾਂ ਸੂਬੇ ਦਾ ਪ੍ਰਬੰਧ ਕਰਨ ਵਾਲਾ ਕਰਮਚਾਰੀ, ਨਾਜ਼ਮ ।

**नाजिर**—[ਨਾਜ਼ਿਰ] ਵਿ. ਕਚਹਿਰੀ ਵਿਚ ਕੰਮ ਕਰਨ ਵਾਲੇ ਇਕ ਕਲਰਕ ਦਾ ਅਹੁਦਾ ; ਨਾਜ਼ਿਰ; ਕੰਜਰੀਆਂ ਦਾ ਦੱਲਾ ; ਦੇਖ ਭਾਲ ਕਰਨ ਵਾਲਾ ।

**नाज़ी**—[ਨਾਜ਼ੀ] ਪੁ. ਜਰਮਨ ਦੇਸ਼ ਦੀ ਇਕ ਰਾਜਨੀਤਕ ਪਾਰਟੀ ਦਾ ਮੈਂਬਰ ।

**नाज़ीवाद**—[ਨਾਜ਼ੀਵਾਦ] ਪੁ. ਇਕ ਰਾਜਨੀਤਕ ਸਿਧਾਂਤ ਜਿਸ ਅਨੁਸਾਰ ਜਰਮਨ ਨਸਲ ਨੂੰ ਸਭ ਤੋਂ ਵਧੀਆ ਮੰਨਿਆ ਜਾਂਦਾ ਹੈ ।

**नाज़ीवादी**—[ਨਾਜ਼ੀਵਾਦੀ] ਪੁ. ਨਾਜ਼ੀਵਾਦ ਵਿੱਚ ਵਿਸ਼ਵਾਸ ਰੱਖਣ ਵਾਲਾ ਵਿਅਕਤੀ, ਨਾਜ਼ੀਵਾਦੀ ।

**नाजुक**—[ਨਾਜ਼ੁਕ] ਵਿ. ਨਾਜ਼ਕ, ਕੋਮਲ ; ਪਤਲਾ, ਮਹੀਨ ; ਸੂਖਮ ।

**नाजुक बदन**—[ਨਾਜ਼ੁਕ ਬਦਨ] ਵਿ. ਕੋਮਲ ਸਰੀਰ ਦਾ ।

**नाजुकमिजाज**—[ਨਾਜ਼ੁਕਮਿਜ਼ਾਜ] ਵਿ. ਜੋ ਤਕਲੀਫ ਨਾ ਝੱਲ ਸਕੇ, ਕੋਮਲ ਸੁਭਾ ਵਾਲਾ ।

**नाजो**—[ਨਾਜ਼ੋ] ਵਿ. ਇ. ਨਾਜ਼-ਨਖ਼ਰਾ ਕਰਨ ਵਾਲੀ ; ਲਾਡਲੀ, ਪ੍ਰੀਤਮਾ ; ਕੋਮਲ ਅੰਗਾਂ ਵਾਲੀ ।

**नाट**—[ਨਾਟ] ਪੁ. ਨਾਚ, ਇਕ ਰਾਗ ; ਸਾਂਗ ।

**नाटक**—[ਨਾਟਕ] ਪੁ. ਸਾਹਿਤ ਦਾ ਇਕ ਰੂਪ, ਨਾਟਕ, ਡਰਾਮਾ ; ਤਮਾਸ਼ਾ, ਖੇਲ੍ਹ, ਸਾਂਗ ; ਨਟ ਦੀ ਕਿਰਿਆ ।

**नाटकशाला**—[ਨਾਟਕਸ਼ਾਲਾ] ਇ. ਨਾਟਕ ਖੇਲ੍ਹਣ ਦੀ ਥਾਂ, ਨਾਟਕ ਘਰ ।

**नाटकावतार**—[ਨਾਟਕਾਵਤਾਰ] ਪੁ. ਕਿਸੇ ਨਾਟਕ ਵਿੱਚ ਦੂਸਰਾ ਖੇਡਿਆ ਜਾਣ ਵਾਲਾ ਨਾਟਕ ।

+**नाटकिया, नाटकी**—[ਨਾਟਕੀਆ, ਨਾਟਕੀ] ਪੁ. ਤਮਾਸ਼ਾ ਕਰਨ ਵਾਲਾ ਵਿਅਕਤੀ ; ਨਾਟਕ ਵਿਧਾ ਕੇ ਰੋਜ਼ੀ ਚਲਾਉਣ ਵਾਲਾ ।

**नाटकीय**—[ਨਾਟਕੀਯ] ਵਿ. ਨਾਟਕ ਸਬੰਧੀ ; ਨਾਟਕ ਜਾਂ ਨਟਾਂ ਵਾਂਗ ।

+**नाटना**—[ਨਾਟਨਾ] ਕ੍ਰਿ. ਨਾਂਹ ਕਰਨਾ, ਇਨਕਾਰ ਕਰਨਾ, ਮੁੱਕਰ ਜਾਣਾ ।

**नाटबसंत (नाटबसन्त)**—[ਨਾਟਬਸੰਤ] ਪੁ. ਇਕ ਰਾਗ ।

**नाटा**—[ਨਾਟਾ] ਵਿ. ਛੋਟੇ ਕੱਦ ਦਾ, ਮਧਰਾ ।

**नाटिका**—[ਨਾਟਿਕਾ] ਇ. ਚਾਰ ਅੰਕ ਦਾ ਇਕ ਨਾਟਕ, ਡਰਾਮਾ ।

**नाट्य**—[ਨਾਟ੍ਯ] ਪੁ. ਨਕਲ, ਸਾਂਗ ; ਨਟ ਦਾ ਕੰਮ ; ਨਾਚ-ਗੀਤ ।

**नाट्यकार**—[ਨਾਟ੍ਯਕਾਰ] ਪੁ. ਤਮਾਸ਼ਾ ਕਰਨ ਵਾਲਾ ਨਟ ; ਨਾਟਕਕਾਰ ।

**नाट्यमंदिर (नाट्यमन्दिर), नाट्यशाला**—[ਨਾਟ੍ਯਮੰਦਿਰ, ਨਾਟ੍ਯਸ਼ਾਲਾ] ਇ. ਉਹ ਥਾਂ ਜਿੱਥੇ ਡਰਾਮਾ ਖੇਡਿਆ ਜਾਂਦਾ ਹੈ ।

+**नाठ**—[ਨਾਠ] ਪੁ. ਨਾਸ਼ ; ਹਾਨੀ ; ਅਭਾਵ ; ਉਹ ਜਾਇਦਾਦ ਜਿਸ ਦਾ ਕੋਈ ਵਾਲੀ ਵਾਰਿਸ ਨਾ ਹੋਵੇ ।

+**नाठना**—[ਨਾਠਨਾ] ਕ੍ਰਿ. ਨਾਸ਼ ਹੋਣਾ ; ਨਾਸ਼ ਕਰਨਾ ।

+**नाठा**—[ਨਾਠਾ] ਵਿ. ਪੁ. ਲਾਵਾਰਿਸ ।

**नाड़**—[ਨਾੜ] ਇ. ਧੌਣ, ਗਰਦਨ ।

**नाड़ा**—[ਨਾੜਾ] ਪੁ. ਨਾਲਾ, ਨਾੜਾ ।

+**नाड़िया**—[ਨਾੜਿਯਾ] ਪੁ. ਵੈਦ, ਹਕੀਮ ।

**नाड़ी**—[ਨਾੜੀ] ਇ. ਰਗ, ਨਸ, ਨਬਜ਼ ; ਨਾਲੀ ।

**नाड़ीचक्र**—[ਨਾੜੀਚਕ੍ਰ] ਪੁ. ਹਠ ਯੋਗ ਦੇ ਮੁਤਾਬਿਕ ਧੁੰਨੀ ਵਿੱਚ ਇਕ ਅੰਡੇ ਵਰਗੀ ਗੋਲ ਗੰਢ ਜਿਸ ਵਿਚੋਂ ਸਾਰੀਆਂ ਨਾੜਾਂ ਨਿਕਲਦੀਆਂ ਹਨ ।

**नाड़ीयंत्र (नाड़ीयन्त्र)**—[ਨਾੜੀਯੰਤ੍ਰ] ਪੁ. ਚੀਰ ਫਾੜ ਕਰਨ ਦਾ ਇਕ ਪੁਰਾਣਾ ਔਜ਼ਾਰ ।

**नाड़ीव्रण**—[ਨਾੜੀਵ੍ਰਣ] ਪੁ. ਨਾਸੂਰ ।

नाणक—[ਨਾਣਕ] ਪੁ. ਸਿੱਕਾ ; ਇਕ ਪੁਰਾਣਾ ਸਿੱਕਾ ।

नात—[ਨਾਤ] ਪੁ. ਸਬੰਧੀ, ਰਿਸ਼ਤੇਦਾਰ, ਸਬੰਧ, ਰਿਸ਼ਤਾ ; ਇ. ਨਬੀ ਉਸਤਤ ।

नातरु—[ਨਾਤਰੁ] ਅਵ੍ਯ. ; ਨਹੀਂ ਤਾਂ ।

नातवाँ—[ਨਾਤਵਾਂ] ਵਿ. ਨਿਰਬਲ, ਕਮਜ਼ੋਰ ।

नाता—[ਨਾਤਾ] ਪੁ. ਸਾਕ ; ਸਬੰਧ, ਰਿਸ਼ਤਾ ।

नाताकत—[ਨਾਤਾਕਤ] ਵਿ. ਕਮਜ਼ੋਰ, ਨਿਰਬਲ ।

नातिन—[ਨਾਤਿਨ] ਇ. ਬੇਟੀ ਦੀ ਬੇਟੀ, ਦੋਹਤੀ ।

नाती—[ਨਾਤੀ] ਪੁ. ਬੇਟੀ ਦਾ ਬੇਟਾ, ਦੋਹਤਾ ।

नाते—[ਨਾਤੇ] ਕ੍ਰਿ. ਵਿ. ਸਬੰਧ ਕਰਕੇ ; ਲਈ, ਵਾਸਤੇ ।

नातेदार—[ਨਾਤੇਦਾਰ] ਵਿ. ਸਬੰਧੀ, ਰਿਸ਼ਤੇਦਾਰ, ਸਾਕ ।

नातेदारी—[ਨਾਤੇਦਾਰੀ] ਇ. ਸਾਕ, ਸਬੰਧ, ਰਿਸ਼ਤਾ ।

नाथ—[ਨਾਥ] ਪੁ. ਮਾਲਿਕ, ਸੁਆਮੀ ; ਪਤੀ ; ਪਰਮੇਸ਼ਰ ; ਗੋਰਖ ਪੰਥੀਆਂ ਦੀ ਪਦਵੀ ਜੋ ਉਨ੍ਹਾਂ ਦੇ ਨਾਂ ਨਾਲ ਜੁੜਦੀ ਹੈ ; ਜੋਗੀ ; ਇ. ਬਲ੍ਹਦਾਂ ਦੇ ਨੱਕ ਵਿਚ ਪਾਇਆ ਰੱਸਾ, ਨੱਥ

नाथना—[ਨਾਥਣਾ] ਕ੍ਰਿ. ਨਕੇਲ ਪਾਉਣਾ ; ਨੱਕ ਵਿੰਨ੍ਹਣਾ ; ਨੱਥੀ ਕਰਨਾ ।

नाद—[ਨਾਦ] ਪੁ. ਧੁਨੀ, ਸ਼ਬਦ ; ਗੂੰਜ ; ਅਵ੍ਯਕਤ ਸ਼ਬਦ ; ਅਨੁਨਾਸਿਕ ਅੱਖਰ ।

नादना—[ਨਾਦਣਾ] ਕ੍ਰਿ. ਵੱਜਣਾ ; ਗੱਜਣਾ, ਚਿੱਲਾਉਣਾ ; ਲਹਿਲਹਾਉਣਾ ।

नादली—[ਨਾਦਲੀ] ਇ. ਇਕ ਪੱਥਰ ਦਾ ਛੋਟਾ ਜਿਹਾ ਟੁਕੜਾ ਜੋ ਕਲੇਜੇ ਦੀ ਧੜਕਣ ਦੂਰ ਕਰਨ ਲਈ ਤਵੀਤ ਵਾਂਗ ਗਲ ਵਿੱਚ ਪਾਇਆ ਜਾਂਦਾ ਹੈ, ਹੌਲ ਦਿਲੀ ।

नादान—[ਨਾਦਾਨ] ਵਿ. ਮੂਰਖ, ਬੇਸਮਝ, ਅਣਜਾਣ ।

नादानी—[ਨਾਦਾਨੀ] ਇ. ਬੇਸਮਝੀ, ਮੂਰਖਤਾ ।

नादार—[ਨਾਦਾਰ] ਵਿ. ਕੰਗਾਲ, ਨਿਰਧਨ ; ਪੁ. ਚੌਪੜ ਦੀ ਖੇਡ ਵਿਚ ਬਿਨਾਂ ਰੰਗ ਦੀ ਬਾਜ਼ੀ ।

नादारी—[ਨਾਦਾਰੀ] ਇ. ਗਰੀਬੀ, ਕੰਗਾਲੀ ।

नादिम—[ਨਾਦਿਮ] ਵਿ. ਸ਼ਰਮ ਕਰਦਾ ਹੋਇਆ, ਰੋਂਦਾ ਹੋਇਆ ।

नादिया—[ਨਾਦਿਯਾ] ਪੁ. ਸ਼ਿਵਾਂ ਦੀ ਸਵਾਰੀ, ਨੰਦੀ ਬੈਲ ; ਉਹ ਬਲ੍ਹਦ ਜਿਸ ਨੂੰ ਨਾਲ ਲਈ ਜੋਗੀ ਭੀਖ ਮੰਗਦੇ ਫਿਰਦੇ ਹਨ ।

नादिर—[ਨਾਦਿਰ] ਵਿ. ਅਨੋਖਾ, ਨਿਰਾਲਾ ।

नादिरशाह—[ਨਾਦਿਰਸ਼ਾਹ] ਪੁ. ਈਰਾਨ ਦਾ ਇਕ ਬਾਦਸ਼ਾਹ ; ਵਿ. ਜ਼ਾਲਿਮ, ਨਿਰਦਈ ।

नादिरशाही—[ਨਾਦਿਰਸ਼ਾਹੀ] ਵਿ. ਨਾਦਰਸ਼ਾਹ ਜਿਹਾ, ਨਾਦਿਰਸ਼ਾਹ ਸਬੰਧੀ ; ਇ. ਵਹਿਸ਼ੀਆਂ ਵਰਗਾ ਜ਼ੁਲਮ ।

नादिरी—[ਨਾਦਿਰੀ] ਇ. ਮੁਸਲਮਾਨੀ ਹਕੂਮਤ ਵੇਲੇ ਦੀ ਸਦਰੀ ਜਿਹੀ ਇਕ ਪੁਸ਼ਾਕ ; ਗੰਜੀਫ਼ੇ ਦਾ ਉਹ ਪੱਤਾ ਜਿਸ ਨੂੰ ਖੇਲਣ ਸਮੇਂ ਕੱਢ ਕੇ ਅਲਗ ਰਖ ਦੇਂਦੇ ਹਨ ।

नादी—[ਨਾਦੀ] ਵਿ. ਸ਼ਬਦ ਕਰਨ ਵਾਲਾ, ਗੱਜਣ ਵਾਲਾ ।

नाधन—[ਨਾਧਨ] ਇ. ਚਰਖੇ ਦੇ ਤਕਲੇ ਦਾ ਦਮਕੜਾ ।

+नाधना—[ਨਾਧਣਾ] ਕ੍ਰਿ. ਬੈਲ ਜਾਂ ਘੋੜੇ ਆਦਿ ਨੂੰ ਸਵਾਰੀ ਆਦਿ ਖਿੱਚਣ ਲਈ ਜੋੜਨਾ, ਆਰੰਭ ਕਰਨਾ ; ਫਾਹੁਣਾ ; ਨੱਥਣਾ ; ਗੰਢਣਾ ।

नाधा—[ਨਾਧਾ] ਪੁ. ਉਹ ਰੱਸੀ ਜਿਸ ਨਾਲ ਬਲ੍ਹਦ ਜਾਂ ਕੋਲ੍ਹੂ ਦੀ ਹਲਸ ਜੂਲੇ ਨਾਲ ਬੰਨ੍ਹੀ ਜਾਂਦੀ ਹੈ ; ਉਹ ਨਾਲੀ ਜਿਸ ਵਿਚ ਦੀ ਹੋ ਕੇ ਖੂਹ ਦਾ ਪਾਣੀ ਵਗਦਾ ਹੈ ।

नान—[ਨਾਨ] ਇ. ਰੋਟੀ, ਚਪਾਤੀ ; ਤੰਦੂਰ ਵਿਚ ਪਕਾਈ ਹੋਈ ਇਕ ਪਰਕਾਰ ਦੀ ਖਮੀਰੀ ਰੋਟੀ ।

नानक—[ਨਾਨਕ] ਪੁ. ਸਿੱਖਾਂ ਦੇ ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ।

नानकपंथी (नानकपन्थी)—[ਨਾਨਕਪੰਥੀ] ਪੁ. ਗੁਰੂ ਨਾਨਕ ਦੇਵ ਜੀ ਦਾ ਸਿੱਖ ।

नानकार—[ਨਾਨਕਾਰ] ਪੁ. ਇਕ ਤਰ੍ਹਾਂ ਦੀ ਮਾਫ਼ੀ ਜਿਸ ਵਿਚ ਜ਼ਿਮੀਂਦਾਰ ਹਾਲਾ ਨਹੀਂ ਦਿੰਦਾ ।

नानकीन—[ਨਾਨਕੀਨ] ਪੁ. ਇਕ ਤਰ੍ਹਾਂ ਦਾ ਸੂਤੀ ਕਪੜਾ ਜੋ ਪਹਿਲਾਂ ਪਹਿਲ ਚੀਨ ਦੇ ਨਾਨਕਿੰਗ ਨਗਰ ਵਿਚ ਬਣਦਾ ਸੀ ।

नानखताई—[ਨਾਨਖਤਾਈ] ਇ. ਇਕ ਖਸਤਾ ਮਿਠਿਆਈ ਜੋ ਟਿੱਕੀ ਦੀ ਸ਼ਕਲ ਦੀ ਹੁੰਦੀ ਹੈ ।

नानबाई—[ਨਾਨਬਾਈ] ਪੁ. ਰੋਟੀਆਂ ਪਕਾ ਕੇ ਵੇਚਣ ਵਾਲਾ ਵਿਅਕਤੀ ।

नानस—[ਨਾਨਸ] ਇ. ਸੱਸ ਦੀ ਮਾਂ, ਪਤੀ ਜਾਂ ਪਤਨੀ ਦੀ ਨਾਨੀ ।

नानसरा—[ਨਾਨਸਰਾ] ਪੁ. ਪਤੀ ਜਾਂ ਪਤਨੀ ਦਾ ਨਾਨਾ ।

नाना—[ਨਾਨਾ] ਪੁ. ਮਾਂ ਦਾ ਪਿਤਾ, ਨਾਨਾ ; ਕ੍ਰਿ. ਹੇਠਾਂ ਕਰਨਾ ; ਸਿੱਟਣਾ ; ਘੁਸਾਉਣਾ ; ਵਿ. ਕਈ ਤਰ੍ਹਾਂ ਦੇ ; ਅਨੇਕ, ਬਹੁਤ ।

नानार—[ਨਾਨਾਦ੍ਰ] ਪੁ. ਨਣਦ ਦੀ ਸੰਤਾਨ ।

नाना प्रकार—[ਨਾਨਾ ਪ੍ਰਕਾਰ] ਕ੍ਰਿ. ਵਿ. ਕਈ ਤਰ੍ਹਾਂ ਨਾਲ ।

नाना विध—[ਨਾਨਾ ਵਿਧ] ਵਿ. ਕਈ ਤਰ੍ਹਾਂ ਦਾ ; ਕ੍ਰਿ. ਵਿ. ਕਈ ਤਰ੍ਹਾਂ ਨਾਲ ।

**नानिहाल**—[ਨਾਨਿਹਾਲ] ਪੁ. ਨਾਨਕਾ-ਘਰ, ਨਾਨਕੇ ।
**नानी**—[ਨਾਨੀ] ਇ. ਨਾਨੀ, ਮਾਂ ਦੀ ਮਾਂ ।
**नांदी (नान्दी)**—[ਨਾਂਦੀ] ਇ. ਨਾਟਕ ਦਾ ਮੰਗਲਾ ਚਰਣ ।
**नांदीक (नान्दीक)**—[ਨਾਂਦੀਕ] ਪੁ. ਕਿਲ੍ਹ ਦਾ ਖੰਭਾ ; ਇਕ ਕਿਸਮ ਦਾ ਸਰਾਧ ।
**नांदीघोष (नान्दीघोष)**—[ਨਾਂਦੀਘੋਸ਼] ਪੁ. ਨਗਾਰੇ ਦੀ ਅਵਾਜ਼ ।
**नांदीपट (नान्दीपट)**—[ਨਾਂਦੀਪਟ] ਪੁ. ਖੂਹ ਉੱਤੇ ਰੱਖਣ ਦਾ ਢਕਣਾ ।
**नांदीमुख (नान्दीमुख)**—[ਨਾਂਦੀਮੁਖ] ਪੁ. ਵੇਖੋ 'ਨਾਂਦੀਪਟ' (नांदीपट) ; ਇਕ ਸਰਾਧ ਖਾਣ ਵਾਲੇ ਪਿਤਰ ।
**नानी**—[ਨਾਨੀ] ਇ. ਮਾਂ ਦੀ ਮਾਂ, ਨਾਨੀ ।
+**नानुकर**—[ਨਾਨੁਕਰ] ਪੁ. ਇਨਕਾਰ, ਨਹੀਂ, ਨਾਂਹ-ਨੁਕਰ ।
**नान्हू**—[ਨਾਨ੍ਹੂ] ਵਿ. ਨੰਨ੍ਹਾ, ਛੋਟਾ ; ਪਤਲਾ, ਬਰੀਕ ।
**नान्हा**—[ਨਾਨ੍ਹਾ] ਵਿ. ਵੇਖੋ 'ਨਾਨ੍ਹੂ' (नान्हू) ।
**नाप**—[ਨਾਪ] ਇ. ਮਿਣਤੀ, ਨਾਪ, ਮਾਪ ।
**नापना**—[ਨਾਪਨਾ] ਕ੍ਰਿ. ਨਾਪ ਲੈਣਾ, ਮਿਣਨਾ, ਨੱਪਣਾ ।
**नापसंद (नापसन्द)**—[ਨਾਪਸੰਦ] ਵਿ. ਜੋ ਚੰਗਾ ਨਾ ਲਗੇ, ਜੋ ਨਾ ਭਾਵੇ ।
**नापाक**—[ਨਾਪਾਕ] ਵਿ. ਅਪਵਿੱਤਰ, ਮੈਲਾਕੁਚੈਲਾ ।
**नापाकी**—[ਨਾਪਾਕੀ] ਇ. ਅਪਵਿੱਤਰਤਾ, ਅਸ਼ੁੱਧਤਾ ।
**नापित**—[ਨਾਪਿਤ] ਪੁ. ਨਾਈ, ਹੱਜਾਮ ।
**नाफ़ा**—[ਨਾਫ਼ਾ] ਪੁ. ਕਾਲੇ ਮਿਰਗ ਦੀ ਧੁੰਨੀ ਜਿਸ ਵਿਚੋਂ ਕਸਤੂਰੀ ਨਿਕਲਦੀ ਹੈ ।
**नाबदान**—[ਨਾਬਦਾਨ] ਪੁ. ਗੰਦੀ ਨਾਲੀ ।
**नाबालिग़**—[ਨਾਬਾਲਿਗ਼] ਵਿ. ਅਠਾਰਾਂ ਸਾਲ ਤੋਂ ਘਟ ਉਮਰ ਦਾ ਵਿਅਕਤੀ, ਨਬਾਲਿਗ਼ ।
**नाबूद**—[ਨਾਬੂਦ] ਵਿ. ਤਬਾਹ-ਬਰਬਾਦ ।
**नाभ**—[ਨਾਭ] ਇ. ਧੁੰਨੀ, ਨਾਭ ।
**नाभा**—[ਨਾਭਾ] ਪੁ. ਵੇਖੋ ਨਾਭਾਦਾਸ (नाभादास) ।
**नाभाग**—[ਨਾਭਾਗ] ਪ. ਇਕਸ਼੍ਵਾਕੂ ਵੰਸੀ ਇਕ ਰਾਜਾ ।
**नाभादास**—[ਨਾਭਾਦਾਸ] ਪੁ. ਇਕ ਕਵੀ ਜਿਨ੍ਹਾਂ ਨੇ ਭਗਤ-ਮਾਲਾ ਲਿਖੀ ਹੈ ।
**नाभारत**—[ਨਾਭਾਰਤ] ਇ. ਘੋੜੇ ਦੀ ਧੁੰਨੀ ਦੇ ਹੇਠਲੀ ਭੌਰੀ ਜੋ ਮਾੜੀ ਹੁੰਦੀ ਹੈ ।
'**नाभि**—[ਨਾਭਿ] ਇ. ਪਹੀਏ ਦਾ ਵਿਚਕਾਰਲਾ ਹਿੱਸਾ, ਨਾਭ ;
**नाभिकंटक (नाभिकण्टक)**—[ਨਾਭਿਕੰਟਕ] ਪੁ. ਬਾਹਰ ਨੂੰ ਉਭਰੀ ਹੋਈ ਧੁੰਨੀ ।
**नाभिच्छेदन**—[ਨਾਭਿੱਛੇਦਨ] ਪੁ. ਨਾੜੂਆ ਕੱਟਣ ਦਾ ਕੰਮ ।
**नाभिज**—[ਨਾਭਿਜ] ਪੁ. ਬ੍ਰਹਮਾ ।
**नाभिल**—[ਨਾਭਿਲ] ਵਿ. ਉਭਰੀ ਧੁੰਨੀ ਵਾਲਾ ।
**नाभी**—[ਨਾਭੀ] ਇ. ਵੇਖੋ ਨਾਭਿ (नाभि) ।
**नाभील**—[ਨਾਭੀਲ] ਪੁ. ਔਰਤ ਦੇ ਲੱਕ ਦਾ ਹੇਠਲਾ ਹਿੱਸਾ ; ਧੁੰਨੀ ਦੀ ਡੂੰਘਿਆਈ ; ਕਸ਼ਟ ।
**नामंज़ूर**—[ਨਾਮੰਜ਼ੂਰ] ਪੁ. ਜੋ ਪ੍ਰਵਾਣ ਨਾ ਹੋਵੇ, ਅਪ੍ਰਵਾਣ ।
**नाम**—[ਨਾਮ] ਪੁ. ਉਹ ਸ਼ਬਦ ਜਿਸ ਨਾਲ ਕਿਸੇ ਚੀਜ਼ ਜਾਂ ਵਿਅਕਤੀ ਦਾ ਬੋਧ ਹੁੰਦਾ ਹੈ ; ਨਾਂ ; ਮਸ਼ਹੂਰੀ, ਸੰਗਿਆ ।
**नामक**—[ਨਾਮਕ] ਵਿ. ਨਾਂ ਧਾਰਨ ਕਰਨ ਵਾਲਾ, ਨਾਂ ਨਾਲ ਪ੍ਰਸਿੱਧ, ਨਾਮੀ ।
**नामकरण**—[ਨਾਮਕਰਣ] ਪੁ. ਹਿੰਦੂਆਂ ਦੇ ਸੋਲ੍ਹਾਂ ਸੰਸਕਾਰਾਂ ਵਿਚੋਂ ਇਕ ਜਿਸ ਦੁਆਰਾ ਬਾਲਕ ਦਾ ਨਾਂ ਰਖਿਆ ਜਾਂਦਾ ਹੈ ; ਪਛਾਣ ਲਈ ਨਾਂ ਰਖਣ ਦੀ ਕਿਰਿਆ ।
**नामकीर्तन**—[ਨਾਮਕੀਰ੍ਤਨ] ਪੁ. ਪਰਮੇਸ਼ੁਰ ਦਾ ਜਾਪ, ਰੱਬ ਦਾ ਭਜਨ ।
**नामग्राम**—[ਨਾਮਗ੍ਰਾਮ] ਪੁ. ਨਾਂ ਅਤੇ ਪਤਾ, ਨਾਂ-ਥੇਹ ।
**नामज़द**—[ਨਾਮਜ਼ਦ] ਵਿ. ਜਿਸ ਨੂੰ ਕਿਸੇ ਕੰਮ ਲਈ ਨਿਸ਼ਚਿਤ ਕੀਤਾ ਜਾਂ ਚੁਣਿਆ ਗਿਆ ਹੋਵੇ ; ਪ੍ਰਸਿੱਧ, ਮਸ਼ਹੂਰ ।
**नामज़दगी**—[ਨਾਮਜ਼ਦਗੀ] ਇ. ਕੋਈ ਕੰਮ ਕਰਨ ਲਈ ਜਾਂ ਕਿਸੇ ਚੋਣ ਆਦਿ ਵਿਚ ਖੜੇ ਹੋਣ ਲਈ ਕਿਸੇ ਦਾ ਨਾਂ ਨਿਸ਼ਚਿਤ ਕੀਤੇ ਜਾਣ ਦਾ ਭਾਵ ।
**नामदार**—[ਨਾਮਦਾਰ] ਵਿ. ਮਸ਼ਹੂਰ, ਨਾਮੀ, ਨਾਮਵਰ ।
**नामदेव**—[ਨਾਮਦੇਵ] ਪੁ. ਇਕ ਪ੍ਰਸਿੱਧ ਭਗਤ ਦਾ ਨਾਂ ਜੋ ਮਹਾਰਾਸ਼ਟਰ ਵਿਚ ਹੋਏ ਸਨ ।
**नामधन**—[ਨਾਮਧਨ] ਪੁ. ਇਕ ਰਾਗ ।
**नामधराई**—[ਨਾਮਧਰਾਈ] ਇ. ਨਿੰਦਿਆ, ਬਦਨਾਮੀ, ਅਪਜਸ ।
**नामधाम**—[ਨਾਮਧਾਮ] ਪੁ. ਨਾਂ ਅਤੇ ਪਤਾ, ਨਾਂ ਤੇ ਘਰ ਟਿਕਾਣਾ ।
**नामधारी**—[ਨਾਮਧਾਰੀ] ਵਿ. ਨਾਂ ਧਾਰਨ ਕਰਨ ਵਾਲਾ, ਨਾਂ ਵਾਲਾ ; ਪੁ. ਸਿੱਖਾਂ ਦਾ ਇਕ ਸੰਪਰਦਾਇ ਜਿਸ ਦੇ ਲੋਕ ਨਾਮਬਾਣੀ ਦੇ ਨਿਤਨੇਮੀ ਹਨ ।
**नामनिशान**—[ਨਾਮਨਿਸ਼ਾਨ] ਪੁ. ਨਿਸ਼ਾਨ, ਪਤਾ, ਟਿਕਾਣਾ ।
**नामबोला**—[ਨਾਮਬੋਲਾ] ਪੁ. ਨਾਂ ਜਪਣ ਵਾਲਾ ਵਿਅਕਤੀ ।
**नाममात्र**—[ਨਾਮਮਾਤ੍ਰ] ਕ੍ਰਿ. ਵਿ. ਕੇਵਲ ਨਾਂ ਖਾਤਰ, ਨਾਂ

**नाममाला**—[ਨਾਮਮਾਲਾ] ਇ. ਨਾਵਾਂ ਥਾਵਾਂ ਦਾ ਕੋਸ਼ ।

**नाममुद्रा**—[ਨਾਮਮੁਦ੍ਰਾ] ਇ. ਉਹ ਮੁੰਦੀ ਜਿਸ ਤੇ ਨਾਂ ਖੁਦਿਆ ਹੁੰਦੀ ਹੈ ; ਨਾਂ ਖੁਦੀ ਹੋਈ ਮੋਹਰ ।

**नामर्द**—[ਨਾਮਰ੍ਦ] ਵਿ. ਹੀਜੜਾ, ਜਨਖਾ ; ਡਰਪੋਕ, ਬੁਜ਼ਦਿਲ ।

**नामर्दी**—[ਨਾਮਰ੍ਦੀ] ਇ. ਨਮਰਦੀ, ਹੀਜੜਾਪਣ ; ਹਿੰਮਤ ਨਾ ਹੋਣ ਦਾ ਭਾਵ, ਬੁਜ਼ਦਿਲੀ ।

**नामलेवा**—[ਨਾਮਲੇਵਾ] ਪੁ. ਨਾਂ ਲੈਣ ਵਾਲਾ ਵਿਅਕਤੀ ; ਵਾਰਿਸ ; ਉਲਾਦ ।

**नामवर**—[ਨਾਮਵਰ] ਵਿ. ਮਸ਼ਹੂਰ, ਨਾਮੀ, ਉੱਘਾ ।

**नामवरी**—[ਨਾਮਵਰੀ] ਇ. ਮਸ਼ਹੂਰੀ ।

**नामशेष**—[ਨਾਮਸ਼ੇਸ਼] ਵਿ. ਮਰਿਆ ਹੋਇਆ, ਜਿਸ ਦਾ ਨਾਂ ਹੀ ਬਾਕੀ ਰਹਿ ਗਿਆ ਹੋਵੇ ।

**नामांक (नामाङ्क)**—[ਨਾਮਾਂਕ] ਵਿ. ਜਿਸ ਉਤੇ ਨਾਂ ਲਿਖਿਆ ਜਾਂ ਖੁਦਿਆ ਹੋਇਆ ਹੋਵੇ ।

**नामांकित (नामाङ्कित)**—[ਨਾਮਾਂਕਿਤ] ਵਿ. ਜਿਸ ਉਤੇ ਨਾਂ ਲਿਖਿਆ ਜਾਂ ਖੁਦਿਆ ਹੋਵੇ, ਪ੍ਰਸਿੱਧ, ਮਸ਼ਹੂਰ ।

**नामा**—[ਨਾਮਾ] ਪੁ. ਭਗਤ ਨਾਮਦੇਵ ।

**नामालूम**—[ਨਾਮਾਲੂਮ] ਵਿ. ਜੋ ਮਾਲੂਮ ਨਾ ਹੋਵੇ, ਅਗਿਆਤ ।

**नामावली**—[ਨਾਮਾਵਲੀ] ਇ. ਨਾਵਾਂ ਦੀ ਲਿਸਟ ; ਰਾਮਨੌਮੀ ਨਾਂ ਦਾ ਕਪੜਾ ।

**नामी**—[ਨਾਮੀ] ਵਿ. ਮਸ਼ਹੂਰ, ਉੱਘਾ ।

**नामुनासिब**—[ਨਾਮੁਨਾਸਿਬ] ਵਿ. ਅਨੁਚਿਤ, ਅਯੋਗ ।

**नामुमकिन**—[ਨਾਮੁਮਕਿਨ] ਵਿ. ਜੋ ਕਦੀ ਨਾ ਹੋ ਸਕੇ, ਅਸੰਭਵ ।

**नामूसी**—[ਨਾਮੂਸੀ] ਇ. ਨਿੰਦਿਆ, ਬਦਨਾਮੀ, ਨਮੋਸ਼ੀ ।

**नायक**—[ਨਾਯਕ] ਪੁ. ਨੇਤਾ, ਆਗੂ, ਸਰਦਾਰ ; ਸਾਹਿਤ ਵਿਚ ਨਾਇਕ ।

**नायका**—[ਨਾਯਕਾ] ਇ. ਵੇਸਵਾ ਤੋਂ ਪ੍ਰੇਮ ਕਰਾਉਣ ਵਾਲੀ ਬੁੱਢੀ ਇਸਤ੍ਰੀ ; ਕੁੱਟਣੀ : ਵੇਖੋ ਨਾਯਿਕਾ (**नायिका**) ।

**नायकी**—[ਨਾਯਕੀ] ਪੁ. ਇਕ ਰਾਗ ਦਾ ਨਾਂ ।

**नायकी कान्हड़ा**—[ਨਾਯਕਿ ਕਾਨ੍ਹੜਾ] ਪੁ. ਕਾਨ੍ਹੜਾ ਰਾਗ ਦਾ ਇਕ ਭੇਦ ।

**नायत**—[ਨਾਯਤ] ਪੁ. ਵੈਦ, ਹਕੀਮ ।

**नायन**—[ਨਾਯਨ] ਇ. ਨਾਈ ਦੀ ਪਤਨੀ, ਨਾਇਣ ।

**नायब**—[ਨਾਯਬ] ਪੁ. ਕਿਸੇ ਵਲੋਂ ਕੰਮ ਕਰਨ ਵਾਲਾ ਵਿਅਕਤੀ, ਕਿਸੇ ਦੇ ਕੰਮ ਦੀ ਦੇਖ ਰੇਖ ਰੱਖਣ ਵਾਲਾ ਵਿਅਕਤੀ ; ਮੁਖ਼ਤਿਆਰ, ਨਾਇਬ ।

**नायबी**—[ਨਾਯਬੀ] ਇ. ਨਾਯਬ ਦਾ ਕੰਮ ਜਾਂ ਪਦ ।

**नायिका**—[ਨਾਯਿਕਾ] ਇ. ਕਿਸੇ ਕਾਵਿ ਜਾਂ ਨਾਟਕ ਦੀ ਪ੍ਰਧਾਨ ਇਸਤ੍ਰੀ ਪਾਤਰ ; ਸ਼ਿੰਗਾਰ ਰਸ ਦਾ ਆਲੰਬਨ, ਉਹ ਤੀਵੀਂ ਜਿਸ ਦੇ ਚਰਿੱਤਰ ਦਾ ਵਰਨਣ ਕਿਸੇ ਕਾਵਿ ਜਾਂ ਨਾਟਕ ਵਿਚ ਕੀਤਾ ਹੋਵੇ, ਨਾਇਕਾ ।

**नारंग (नारङ्ग)**—[ਨਾਰੰਗ] ਪੁ. ਨਾਰੰਗੀ ; ਗਾਜਰ ; ਜੰਤੇ ਜੀਵ ।

**नारंगी**—[ਨਾਰੰਗੀ] ਇ. ਨੀਂਬੂ ਵਰਗਾ ਇਕ ਰੁਖ ਜਿਸ ਦੇ ਫਲ ਮਿੱਠੇ ਖੁਸ਼ਬੂਦਾਰ ਅਤੇ ਰਸਦਾਰ ਹੁੰਦੇ ਹਨ ; ਵਿ. ਨਾਰੰਗੀ ਦੇ ਫਲ ਦੇ ਛਿਲਕੇ ਵਰਗਾ ਰੰਗ ।

**नार**—[ਨਾਰ] ਇ. ਧੌਣ, ਗਰਦਨ ; ਜੁਲਾਹੇ ਦਾ ਇਕ ਸੰਦ ; ਔਰਤ, ਤੀਵੀਂ ; ਮਨੁੱਖੀ ਇਕੱਠ ; ਤੁਰਤ ਪੈਦਾ ਹੋਇਆ ਗਊ ਦਾ ਵੱਛਾ ; ਪਾਣੀ ; ਸੁੰਢ ; ਪੁ. ਨਾਲ ; ਨਾੜਾ ; ਮੋਟਾ ਰੱਸਾ; ਜੂਲਾ ਬੰਨ੍ਹਣ ਦੀ ਰੱਸੀ ; ਢੱਗ, ਬੈਲਾ ; ਵਿ. ਮਨੁੱਖੀ ; ਰੱਬੀ ।

**नारक**—[ਨਾਰਕ] ਪੁ. ਨਰਕ ਵਿਚ ਰਹਿਣ ਵਾਲਾ ਜੀਵ ; ਨਰਕ ।

**नारकी**—[ਨਾਰਕੀ] ਵਿ. ਨਰਕ ਵਿਚ ਰਹਿਣ ਵਾਲਾ ; ਬਹੁਤ ਵੱਡਾ ਪਾਪੀ ; ਨਰਕ ਵਿਚ ਜਾਣ ਯੋਗ ।

**नारकीट**—[ਨਾਰਕੀਟ] ਪੁ. ਇਕ ਕੀੜਾ ; ਦੂਜੇ ਨੂੰ ਆਸ ਦੇਕੇ ਨਿਰਾਸ਼ ਕਰਨ ਵਾਲਾ ਨੀਚ ਮਨੁੱਖ ।

**नारकीय**—[ਨਾਰਕੀਯ] ਵਿ. ਨਰਕ ਦਾ ; ਪੁ. ਨਰਕ ਦਾ ਵਸਨੀਕ ।

**नारद**—[ਨਾਰਦ] ਪੁ. ਇਕ ਪਰਸਿੱਧ ਦੇਵਰਿਸ਼ੀ ਜੋ ਭਗਵਾਨ ਦੇ ਬੜੇ ਭਗਤ ਅਤੇ ਕਲੇਸ਼ ਦਾ ਘਰ ਮੰਨੇ ਜਾਂਦੇ ਹਨ ; ਝਗੜਾ ਵਧਾਉਣ ਵਾਲਾ ਮਨੁੱਖ ।

**नारदपुराण**—[ਨਾਰਦਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ਪੁਰਾਣ ।

**नारदीय**—[ਨਾਰਦੀਯ] ਵਿ. ਨਾਰਦ ਦਾ, ਨਾਰਦ ਸਬੰਧੀ ।

+**नारना**—[ਨਾਰਨਾ] ਕ੍ਰਿ. ਪਤਾ ਕੱਢਣਾ, ਥਹੁ ਲੈਣਾ, ਉਘ-ਸੁੱਘ ਦਾ ਪਤਾ ਲਾਉਣਾ ।

**नारवे**—[ਨਾਰਵੇ] ਪੁ. ਯੂਰਪ ਦੇ ਇਕ ਦੇਸ਼ ਦਾ ਨਾਂ, ਨਾਰਵੇ ।

**नारसिंह**—[ਨਾਰਸਿੰਹ] ਪੁ. ਇਕ ਉਪ ਪੁਰਾਣ ਜਿਸ ਵਿਚ ਨਰਸਿੰਘ ਅਵਤਾਰ ਦੀ ਕਥਾ ਹੈ ।

**नारांतक (नारान्तक)**—[ਨਾਰਾਂਤਕ] ਪੁ. ਰਾਵਣ ਦੇ ਇਕ ਰਾਖਸ਼ ਪੁੱਤਰ ਦਾ ਨਾਂ ।

**नारा**—[ਨਾਰਾ] ਵਿ. ਪਾਣੀ ; ਪੁ. ਨਾੜਾ ; ਨਾਲਾ ; ਨਾਹਰਾ ।

**नाराइन**—[ਨਾਰਾਇਨ] ਪੁ. ਵੇਖੋ ਨਾਰਾਯਣ (**नारायण**) ।

**नाराच**—[ਨਾਰਾਚ] ਪੁ. ਲੋਹੇ ਦਾ ਤੀਰ ; ਉਹ ਦਿਨ ਜਿਸ ਦਿਨ ਬੱਦਲ ਹੋਣ ਅਤੇ ਝੱਖੜ ਚੱਲੇ ; ਇਕ ਛੰਦ ।

**नाराचिका, नाराची**—[ਨਾਰਾਚਿਕਾ, ਨਾਰਾਚੀ] ਇ. ਸੁਨਿਆਰਾਂ ਦਾ ਸੋਨਾ ਚਾਂਦੀ ਤੋਲਣ ਦਾ ਕੰਡਾ ; ਇਕ ਛੰਦ ।

**नाराज़**—[ਨਾਰਾਜ਼] ਵਿ. ਗੁੱਸਾ, ਖਫਾ, ਨਾ-ਖੁਸ਼ ।

**नाराज़गी**—[ਨਾਰਾਜ਼ਗੀ] ਇ. ਗੁੱਸਾ, ਕਰੋਧ ।

**नारायण**—[ਨਾਰਾਯਣ] ਪੁ. ਪਰਮੇਸ਼ਰ, ਪਰਮਾਤਮਾ ; ਵਿਸ਼ਨੂੰ ਭਗਵਾਨ ; ਇਕ ਹਥਿਆਰ ।

**नारायणबलि**—[ਨਾਰਾਯਣਬਲਿ] ਪੁ. ਮਰਨ ਤੇ ਕਰਾਇਆ ਜਾਣ ਵਾਲਾ ਕਰਮ ।

**नारायणास्त्र**—[ਨਾਰਾਯਣਾਸਤ੍ਰ] ਪੁ. ਵਿਸ਼ਨੂੰ ਜੀ ਦੇ ਹਥਿਆਰ ।

**नारायणी**—[ਨਾਰਾਯਣੀ] ਇ. ਦੁਰਗਾ ; ਲਛਮੀ ; ਗੰਗਾ ; ਸਤਾਵਰ ਬੂਟੀ; ਸ੍ਰੀ ਕ੍ਰਿਸ਼ਨ ਜੀ ਦੀ ਫੌਜ ਦਾ ਨਾਂ ; ਪੁ. ਵਿਸ਼ਵਾ-ਮਿੱਤਰ ਦੇ ਪੁੱਤਰ ਦਾ ਨਾਂ ।

**नारि**—[ਨਾਰਿ] ਇ. ਵੇਖੋ ਨਾਰੀ (नारी) ।

**नारिकेल**—[ਨਾਰਿਕੇਲ] ਪੁ. ਨਾਰੀਅਲ, ਖੋਪਾ ।

**नारियल**—[ਨਾਰਿਯਲ] ਪੁ. ਖਜੂਰ ਦੀ ਨਸਲ ਦਾ ਇਕ ਰੁੱਖ, ਨਾਰੀਅਲ ; ਨਾਰੀਅਲ ਦੇ ਫਲ ਦਾ ਬਣਿਆ ਹੁੱਕਾ ; ਨਾਰੀਅਲ ਦਾ ਫਲ ।

**नारी**—[ਨਾਰੀ] ਇ. ਔਰਤ ; ਇਕ ਚਿੜੀ ; ਹਲ ਦੇ ਜੂਲੇ ਨੂੰ ਬੰਨ੍ਹਣ ਦੀ ਰੱਸੀ ; ਵੇਖੋ ਨਾੜੀ (नाड़ी) ; ਵੇਖੋ ਨਾਲੀ (नाली) ।

**नारीतरंगक (नारीतरङ्गक)**—[ਨਾਰੀਤਰੰਗਕ] ਪੁ. ਔਰਤ ਦੇ ਚਿੱਤ ਨੂੰ ਵਿਗਾੜਨ ਵਾਲਾ ਮਨੁੱਖ ; ਵਿ. ਜਾਰ, ਵਿਭਚਾਰੀ, ਵੈਲੀ ।

**नारीयान**—[ਨਾਰੀਯਾਨ] ਪੁ. ਜ਼ਨਾਨੀ ਸਵਾਰੀ ।

**नारु**—[ਨਾਰੂ] ਪੁ. ਧੱਖ, ਜੂੰ ; ਇਕ ਬੀਮਾਰੀ ਜੋ ਲੱਕ ਤੋਂ ਹੇਠਾਂ ਹੁੰਦੀ ਹੈ ਜਿਸ ਵਿਚ ਟੰਗ ਜਾਂ ਪੱਟ ਵਿਚੋਂ ਇਕ ਕੀੜਾ ਨਿਕਲਦਾ ਹੈ ।

**नार्मद**—[ਨਾਰ੍ਮਦ] ਪੁ. ਸ਼ਿਵ-ਲਿੰਗ ਦੀ ਮੂਰਤੀ ਜੋ ਨਰਬਦਾ ਨਦੀ ਵਿਚੋਂ ਨਿਕਲਦੀ ਹੈ ।

**नालंदा**—[ਨਾਲੰਦਾ] ਪੁ. ਇਕ ਪ੍ਰਾਚੀਨ ਖੇਤਰ ਅਤੇ ਵਿਦਿਆ-ਪੀਠ ਜੋ ਪਟਨੇ ਤੋਂ ਤੀਹ ਕੋਹ ਦੱਖਣ ਵਲ ਸੀ ।

**नालंबी (नालम्बी)**—[ਨਾਲੰਬੀ] ਇ. ਮਹਾਂਦੇਵ ਜੀ ਦੀ ਵੀਣਾ ਦਾ ਨਾਂ ।

**नाल**—[ਨਾਲ] ਇ. ਕੰਵਲ ਦੀ ਪੋਲੀ ਲੰਬੀ ਡੰਡੀ ; ਟਾਹਣੀ, ਕਣਕ, ਜੌਂ ਆਦਿ ਦੀ ਬੱਲੀ; ਨਾਲ, ਬੰਦੂਕ ਦੀ ਨਲੀ, ਪਾਣੀ ਵਗਣ ਦੀ ਥਾਂ ; ਗਰਭ ਵਿਚਲੇ ਬੱਚੇ ਨਾਲ ਸਬੰਧ ਰੱਖਣ ਵਾਲੀ ਨਾੜ ; ਸੁਨਿਆਰਾਂ ਦੀ ਫੂਕਣੀ ; ਜੁਲਾਹਿਆਂ ਦਾ ਸੂਤ ਲਪੇਟਣ ਦਾ ਨੜਾ ; ਕਣਕ ਆਦਿਕ ਦੀ ਸੀਖ; ਨਾਲੀ ; ਇਕ ਪਹਾੜੀ ਘਾਸ : ਘੋੜੇ ਦੇ ਪੈਰ ਦੀ ਖੁਰੀ ; ਖੁਹ ਦੀ ਭੌਣੀ ; ਜੂਏ ਦਾ ਅੱਡਾ ; ਹਰਤਾਲ ।

**नालकटाई**—[ਨਾਲਕਟਾਈ] ਇ. ਬੱਚੇ ਦਾ ਨਾਤੂਆਂ ਕੱਟਣ ਦਾ ਕੰਮ ਜਾਂ ਇਸ ਦੀ ਮਜ਼ਦੂਰੀ ।

**नालबंद (नालबन्द)**—[ਨਾਲਬੰਦ] ਪੁ. ਘੋੜੇ ਦੇ ਪੈਰ ਜਾਂ ਜੁੱਤੀ ਦੇ ਤਲੇ ਵਿੱਚ ਖੁਰੀ ਜੜਨ ਵਾਲਾ ਮਨੁੱਖ ।

**नाला**—[ਨਾਲਾ] ਪੁ. ਵਰਖਾ ਦਾ ਪਾਣੀ ਵਗਣ ਦੀ ਨਾਲੀ ; ਰੰਗੀਨ ਗੰਡੇਦਾਰ ਸੂਤਰ ; ਪਜਾਮੇ ਦੇ ਨੇਫੇ ਵਿਚ ਪਾਈ ਜਾਣ ਵਾਲੀ ਰੱਸੀ, ਨਾਲਾ ।

**नालायक़**—[ਨਾਲਾਯਕ਼] ਵਿ. ਮੂਰਖ ; ਨਿਕੰਮਾ, ਅਯੋਗ, ਨਾਲਾਇਕ ।

**नालायक़ी**—[ਨਾਲਾਯਕ਼ੀ] ਇ. ਬੇਵਕੂਫੀ, ਮੂਰਖਤਾ ; ਨਿਕੰਮਾਪਨ ।

**नालिश**—[ਨਾਲਿਸ਼] ਇ. ਕਚਹਿਰੀ ਵਿਚ ਕੀਤੀ ਜਾਣ ਵਾਲੀ ਫਰਿਆਦ ; ਮੁਕੱਦਮਾ ।

**नाली**—[ਨਾਲੀ] ਇ. ਪਾਣੀ ਵਿੱਚ ਉੱਗਣ ਵਾਲਾ ਇਕ ਬੂਟਾ; ਨਾੜੀ ; 24 ਮਿੰਟਾਂ ਦਾ ਸਮਾਂ, ਘੜੀ ; ਛੋਟਾ ਨਾਲਾ ; ਮਨਸਲ ; ਕੰਵਲ ; ਮੋਰੀ, ਪਰਨਾਲਾ ; ਤਲਵਾਰ ਦੇ ਵਿਚਕਾਰਲੀ ਲੰਮੀ ਤਰ੍ਹਾਂ ਦੀ ਲਕੀਰ ; ਘੋੜੇ ਦੀ ਪਿੱਠ ਦਾ ਟੋਆ ; ਡੰਗਰਾਂ ਨੂੰ ਦਵਾਈ ਦੇਣ ਦੀ ਨਾਲ ।

**नालोट**—[ਨਾਲੋਟ] ਵਿ. ਕਹਿ ਕੇ ਮੁੱਕਰ ਜਾਣ ਵਾਲਾ, ਵਾਹਦਾ ਕਰਕੇ ਮੁੱਕਰ ਜਾਣ ਵਾਲਾ ।

**नावँ**—[ਨਾਵੇਂ] ਪੁ. ਵੇਖੋ ਨਾਮ (नाम) ।

**नाव**—[ਨਾਵ] ਇ. ਕਿਸ਼ਤੀ, ਬੇੜੀ ।

**नावक**—[ਨਾਵਕ] ਪੁ. ਇਕ ਛੋਟਾ ਤੀਰ ; ਸ਼ਹਿਦ ਦੀ ਮੱਖੀ ਦਾ ਡੰਗ ; ਮਲਾਹ, ਖੇਵਟ ।

+**नावना**—[ਨਾਵਨਾ] ਕ੍ਰਿ. ਝੁਕਾਉਣਾ ; ਫੈਂਕਣਾ, ਸਿੱਟਣਾ ; ਘੁਸੇੜਨਾ ।

+**नावर**—[ਨਾਵਰ] ਇ. ਬੇੜੀ, ਕਿਸ਼ਤੀ ; ਕਿਸ਼ਤੀ ਨੂੰ ਪਾਣੀ ਵਿੱਚ ਚੱਕਰ ਦੇਣ ਦਾ ਇਕ ਖੇਲ੍ਹ ।

**नावरा**—[ਨਾਵਰਾ] ਪੁ. ਇਕ ਰੁੱਖ ਜਿਸ ਦੀ ਲੱਕੜ ਮਜ਼ਬੂਤ ਹੁੰਦੀ ਹੈ ।

**नावाँ**—[ਨਾਵਾਂ] ਪੁ. ਉਹ ਰਕਮ ਜੋ ਕਿਸੇ ਦੇ ਨਾਂ ਲਿਖੀ ਗਈ ਹੋਵੇ, ਨਾਮਾ ।

**नावाक़िफ़**—[ਨਾਵਾਕ਼ਿਫ਼] ਵਿ. ਜਿਸ ਨੂੰ ਵਾਕਫੀ ਨਾ ਹੋਵੇ, ਅਣਜਾਣ ।

**नाविक**—[ਨਾਵਿਕ] ਪੁ. ਕਿਸ਼ਤੀ ਚਲਾਉਣ ਵਾਲਾ ਵਿਅਕਤੀ, ਖੇਵਟ ; ਮੱਲਾਹ, ਮਾਂਝੀ, ਪਾਣੀ ਦਾ ਸਫ਼ਰ ਕਰਨ ਵਾਲਾ, ਜਹਾਜ਼ ਦਾ ਯਾਤਰੂ ।

**नावी**—[ਨਾਵੀ] ਇ. ਬੇੜੀ, ਕਿਸ਼ਤੀ ; ਪਾਣੀ ਦਾ ਜਹਾਜ਼ ; ਪੁ. ਮਲਾਹ ।

**नावोपजीवी**—[ਨਾਵੋਪਜੀਵੀ] ਪੁ. ਉਹ ਮਨੁੱਖ ਜਿਸ ਦਾ ਗੁਜ਼ਾਰਾ ਕਿਸ਼ਤੀ ਆਦਿ ਚਲਾਉਣ ਨਾਲ ਹੁੰਦਾ ਹੋਵੇ ।

**नाश**—[ਨਾਸ਼] ਪੁ. ਬਰਬਾਦੀ, ਤਬਾਹੀ, ਨਾਸ ।

**नाशक**—[ਨਾਸ਼ਕ] ਵਿ. ਬਰਬਾਦ ਕਰਨ ਵਾਲਾ, ਨਾਸ਼ ਕਰਨ ਵਾਲਾ ।

**नाशकारी**—[ਨਾਸ਼ਕਾਰੀ] ਵਿ. ਨਾਸ਼ ਜਾਂ ਬਰਬਾਦ ਕਰਨ ਵਾਲਾ, ਤਬਾਹ ਕਰਨ ਵਾਲਾ ।

**नाशपाती**—[ਨਾਸ਼ਪਾਤੀ] ਇ. ਫਲਦਾਰ ਰੁੱਖ ਅਤੇ ਇਸ ਦਾ ਫਲ, ਨਾਸ਼ਪਾਤੀ ।

**नाशयित्री**—[ਨਾਸ਼ਯਿਤ੍ਰੀ] ਵਿ. ਇ. ਨਾਸ਼ ਕਰਨ ਵਾਲੀ ।

**नाशवान्**—[ਨਾਸ਼ਵਾਨ੍] ਵਿ. ਨਾਸ਼ ਹੋਣ ਵਾਲਾ, ਨਸ਼ਵਰ ।

**नाशित**—[ਨਾਸ਼ਿਤ] ਵਿ. ਨਾਸ਼ ਕੀਤਾ ਹੋਇਆ ।

**नाशी**—[ਨਾਸ਼ੀ] ਵਿ. ਨਾਸ਼ ਹੋਣ ਜਾਂ ਕਰਨ ਵਾਲਾ ।

**नाश्ता**—[ਨਾਸ਼੍ਤਾ] ਪੁ. ਸਵੇਰੇ ਦਾ ਖਾਣਾ, ਕਲੇਵਾ, ਹਾਜ਼ਰੀ, ਛਾਹ ਵੇਲਾ ।

**नास**—[ਨਾਸ] ਇ. ਨਾਸ, ਨਸਵਾਰ ।

**नासदान**—[ਨਾਸਦਾਨ] ਪੁ. ਨਸਵਾਰ ਦੀ ਡੱਬੀ ।

+**नासना**—[ਨਾਸਨਾ] ਕ੍ਰਿ. ਬਰਬਾਦ ਕਰਨਾ ।

**नासपाल**—[ਨਾਸਪਾਲ] ਪੁ. ਅਨਾਰ ਦਾ ਛਿਲਕਾ, ਨਸਪਾਲ ; ਕੱਚਾ ਅਨਾਰ, ਇਕ ਆਤਿਸ਼ਬਾਜ਼ੀ ।

**नासमझ**—[ਨਾਸਮਝ] ਵਿ. ਬੇਵਕੂਫ, ਮੂਰਖ, ਨਾਸਮਝ ।

**नासमझी**—[ਨਾਸਮਝੀ] ਇ. ਮੂਰਖਤਾ, ਬੇਵਕੂਫੀ, ਨਾਸਮਝੀ ।

**नासा**—[ਨਾਸਾ] ਇ. ਨੱਕ ; ਨੱਕ ਦੇ ਛੇਕ ; ਅੜੂਸੇ ਦਾ ਬੂਟਾ ; ਬੂਹੇ ਦੇ ਉਪਰ ਦੀ ਲੱਕੜ ।

**नासाग्र**—[ਨਾਸਾਗ੍ਰ] ਪੁ. ਨੱਕ ਦਾ ਅਗਲਾ ਹਿੱਸਾ, ਨੱਕ ਦੀ ਨੋਕ ।

**नासाछिद्र**—[ਨਾਸਾਛਿਦ੍ਰ] ਪੁ. ਨੱਕ ਦਾ ਛੇਕ ।

**नासावेध**—[ਨਾਸਾਵੇਧ] ਪੁ. ਨੱਥ ਪਾਉਣ ਲਈ ਕੀਤਾ ਨੱਕ ਦਾ ਛੇਕ ।

**नासालु**—[ਨਾਸਾਲੁ] ਪੁ. ਕਾਇਫਲ ਦਾ ਰੁੱਖ ।

**नासाविवर**—[ਨਾਸਾਵਿਵਰ] ਪੁ. ਨੱਕ ਦਾ ਛੇਕ ।

**नासिक**—[ਨਾਸਿਕ] ਪੁ. ਮਹਾਂਰਾਸ਼ਟਰ ਦੇ ਇਕ ਜ਼ਿਲ੍ਹੇ ਦਾ ਨਾਂ ਇਸ ਜ਼ਿਲ੍ਹੇ ਦੇ ਮੁੱਖ ਸ਼ਹਿਰ ਦਾ ਨਾਂ, ਇਕ ਤੀਰਥ ਸਥਾਨ ।

**नासिका**—[ਨਾਸਿਕਾ] ਇ. ਨੱਕ ।

**...शी**—[ਨਾਸੀ] ਵਿ. ਵੇਖੋ ਨਾਸ਼ੀ (नाशी) ।

**नासीर**—[ਨਾਸੀਰ] ਪੁ. ਫੌਜ ਦੇ ਵੱਡੇ ਅਫ਼ਸਰ ਦੇ ਅੱਗੇ ਜੈਕਾਰੇ ਬੁਲਾਉਂਦਾ ਹੋਇਆ ਜਾਣ ਵਾਲਾ ਦਲ ; ਫੌਜ ਦਾ ਅਗਲਾ ਭਾਗ ।

**नासूर**—[ਨਾਸੂਰ] ਪੁ. ਨਾੜ ਦਾ ਫੋੜਾ ਜਿਸ ਵਿਚੋਂ ਹਰ ਵੇਲੇ ਪੂੰ ਨਿਕਲਦੀ ਰਹਿੰਦੀ ਹੈ ।

**नास्तिक**—[ਨਾਸ੍ਤਿਕ] ਵਿ. ਪੁ. ਉਹ ਵਿਅਕਤੀ ਜੋ ਪਰਮੇਸ਼ਵਰ ਨੂੰ ਨਾ ਮੰਨੇ ; ਪਰਲੋਕ ਨੂੰ ਨਾ ਮੰਨਣ ਵਾਲਾ ਵਿਅਕਤੀ, ਨਾਸਤਕ ।

**नास्तिकता**—[ਨਾਸ੍ਤਿਕਤਾ] ਇ. ਪਰਮੇਸ਼ਵਰ ਨੂੰ ਨਾ ਮੰਨਣ ਦਾ ਭਾਵ, ਨਾਸਤਿਕਤਾ ।

**नास्तिवाद**—[ਨਾਸ੍ਤਿਵਾਦ] ਪੁ. ਨਾਸਤਿਕਤਾ ਦਾ ਸਿਧਾਂਤ ।

**नास्य**—[ਨਾਸ੍ਯ] ਪੁ. ਬਲ੍ਹਦ ਦੀ ਨੱਥ ; ਵਿ. ਨੱਕ ਸਬੰਧੀ, ਨੱਕ ਦਾ ।

+**नाह**—[ਨਾਹ] ਪੁ. ਮਾਲਕ, ਨਾਥ, ਸੁਆਮੀ ; ਇਸਤ੍ਰੀ ਦਾ ਪਤੀ ; ਪਹੀਏ ਦਾ ਛੇਕ, ਨਾਭੀ ।

**नाहक**—[ਨਾਹਕ] ਕ੍ਰਿ. ਵਿ. ਬੇਮਤਲਬ, ਬੇਫਾਇਦਾ, ਫਜ਼ੂਲ, ਐਵੇਂ ।

**नाहनूह**—[ਨਾਹਨੂਹ] ਇ. ਨਾਂਹ ਨਾਂਹ ਦਾ ਸ਼ਬਦ, ਇਨਕਾਰ ।

**नाहर**—[ਨਾਹਰ] ਪੁ. ਸ਼ੇਰ ; ਬਘਿਆੜ ; ਕੇਸੂ ਦਾ ਫੁੱਲ ।

**नाहरसांस**—[ਨਾਹਰਸਾਂਸ] ਪੁ. ਘੋੜੇ ਦਾ ਦਮ ਫੁੱਲਣ ਦੀ ਇਕ ਬੀਮਾਰੀ ।

**नाहरू**—[ਨਾਹਰੂ] ਪੁ. ਇਕ ਬੀਮਾਰੀ ਦਾ ਨਾਂ, ਨਹਿਰੂਆਂ ਰੋਗ ; ਵੇਖੋ ਨਾਹਰ ।

**नाहीं**—[ਨਾਹੀਂ] ਅਵ੍ਯ. ਨਾਂਹ, ਨਹੀਂ, ਕਦੇ ਵੀ ਨਹੀਂ ।

**नाहुष**—[ਨਾਹੁਸ਼] ਪੁ. ਨਹੁਸ਼ ਰਾਜਾ ਦਾ ਪੁੱਤਰ, ਯਯਾਤੀ ।

**निंदक (निन्दक)**—[ਨਿੰਦਕ] ਵਿ. ਨਿੰਦਿਆ ਕਰਨ ਵਾਲਾ, ਚੁਗਲਖੋਰ ।

**निंदना (निन्दना)**—[ਨਿੰਦਨਾ] ਕ੍ਰਿ. ਨਿੰਦਿਆ ਕਰਨੀ, ਚੁਗਲੀ ਕਰਨਾ, ਬਦਖੋਈ ਕਰਨਾ ।

**निंदनीय (निन्दनीय)**—[ਨਿੰਦਨੀਯ] ਵਿ. ਨਿੰਦਿਆ ਕਰਨ ਜੋਗ ; ਭੈੜਾ, ਖਰਾਬ ।

**निंदरना (निन्दरना)**—[ਨਿੰਦਰਨਾ] ਕ੍ਰਿ. ਨਿੰਦਿਆ ਕਰਨਾ, ਬਦਨਾਮੀ ਕਰਨਾ ।

**निंदरिया (निन्दरिया)**—[ਨਿੰਦਰਿਯਾ] ਇ. ਨਿੰਦਰਾ, ਨੀਂਦ ਊਂਘ ।

**निंदा (निन्दा)**—[ਨਿੰਦਾ] ਇ. ਨਿੰਦਿਆ, ਚੁਗਲੀ ; ਬਦਨਾਮੀ ।

**निंदाई (निन्दाई)**—[ਨਿੰਦਾਈ] ਇ. ਗੁਡਾਈ, ਗੋਡੀ ਕਰਾਉਣ ਦੀ ਮਜ਼ੂਰੀ ।

निंद्रासा (निन्द्रासा)—[ਨਿੰਦਾਸਾ] ਵਿ. ਉਨੀਂਦਰਾ, ਉਂਘਾਇਆ ।

निंदित (निन्दित)—[ਨਿੰਦਿਤ] ਵਿ. ਨਿੰਦਿਆ ਹੋਇਆ ; ਭੈੜਾ ।

निंदिया (निन्दिया)—[ਨਿੰਦਿਯਾ] ਇ. ਨੀਂਦ, ਨਿੰਦਰਾ, ਊਂਘ ।

निंद्य (निन्द्य)—[ਨਿੰਦ੍ਯ] ਵਿ. ਨਿੰਦਿਆ ਕਰਨ ਜੋਗ ; ਭੈੜਾ, ਖਰਾਬ ।

निंब (निम्ब)—[ਨਿੰਬ] ਪੁ. ਨਿੰਮ ਦਾ ਰੁੱਖ ।

+ निंबरिया—[ਨਿੰਬਰਿਯਾ] ਇ. ਉਹ ਬਣ ਜਿਸ ਵਿਚ ਨਿੰਮ ਹੀ ਨਿੰਮ ਹੋਣ ।

निंबार्क (निम्बार्क)—[ਨਿੰਬਾਰ੍ਕ] ਇ. ਇਕ ਵੈਸ਼ਨੋ ਸੰਪਰਦਾ ।

+ निंबू—[ਨਿੰਬੂ] ਪੁ. ਨੇਂਬੂ ।

निः—[ਨਿਃ] ਅਵ੍ਯ. ਇਕ ਉਪਸਰਗ ਜਿਸ ਦਾ ਅਰਥ ਨਾ, ਨਹੀਂ, ਬਿਨਾਂ ਹੁੰਦਾ ਹੈ ।

निःशंक (निःशङ्क)—[ਨਿਃਸ਼ੰਕ] ਵਿ. ਸ਼ੰਕੇ ਬਿਨਾਂ ; ਨਿਰਭੈ, ਬੇਖੌਫ ।

निःशेष—[ਨਿਃਸ਼ੇਸ਼] ਵਿ. ਸਮੁੱਚਾ, ਸੰਪੂਰਣ ।

निःश्वास—[ਨਿਃਸ਼੍ਵਾਸ] ਪੁ. ਹੌਕਾ ; ਸਾਹ ।

निःसंकोच (निःसङ्कोच)—[ਨਿਃਸੰਕੋਚ] ਕ੍ਰਿ. ਵਿ. ਬੇਧੜਕ, ਬਿਨਾਂ ਸੰਕੋਚ ਤੋਂ ।

निःसंतान (निःसन्तान)—[ਨਿਃਸੰਤਾਨ] ਵਿ. ਔਤ, ਬੇ-ਔਲਾਦ ।

निःसंदेह (निःसन्देह)—[ਨਿਃਸੰਦੇਹ] ਵਿ. ਜਿਸ ਵਿਚ ਕੋਈ ਸ਼ੱਕ ਨਾ ਹੋਵੇ, ਨਿਰਸੰਦੇਹ ।

निःसत्व—[ਨਿਃਸਤ੍ਵ] ਵਿ. ਵਾਧੂ, ਫਜ਼ੂਲ ; ਜਿਸ ਵਿਚ ਤੱਤ ਨਾ ਹੋਵੇ ।

निःस्पृह—[ਨਿਃਸ੍ਪ੍ਰਿਹ] ਵਿ. ਨਿਰਲੋਭ, ਨਿਰਇੱਛਤ ।

निःस्वार्थ—[ਨਿਃਸ੍ਵਾਰ੍ਥ] ਵਿ. ਜਿਸ ਨੂੰ ਆਪਣਾ ਕੋਈ ਸੁਆਰਥ ਨਾ ਹੋਵੇ, ਬੇਗਰਜ਼, ਨਿਰਸੁਆਰਥ ।

निअर, निअरे—[ਨਿਅਰ, ਨਿਅਰੇ] ਕ੍ਰਿ. ਵਿ. ਕੋਲ, ਨਜ਼ਦੀਕ ਪਾਸ ; ਵਿ. ਸਮਾਨ, ਤੁੱਲ ।

निअराना—[ਨਿਅਰਾਨਾ] ਕ੍ਰਿ. ਨਜ਼ੀਕ ਜਾਣਾ ; ਨਜ਼ੀਕ ਆਉਣਾ ।

+ निआउ—[ਨਿਆਉ] ਪੁ. ਇਨਸਾਫ, ਨਿਆਂ ।

निआथी—[ਨਿਆਥੀ] ਇ. ਗਰੀਬੀ, ਕੰਗਾਲੀ ; ਵਿ. ਨਿਰਧਨ, ਗਰੀਬ ।

निआन—[ਨਿਆਨ] ਪੁ. ਅੰਤ, ਨਤੀਜਾ, ਸਿੱਟਾ ; ਕ੍ਰਿ. ਵਿ. ਅੰਤ ਵਿਚ, ਅਖੀਰ ਨੂੰ ।

+ निआना—[ਨਿਆਨਾ] ਵਿ. ਵੇਖੋ ਨ੍ਯਾਰਾ (न्यारा) ।

निआमत—[ਨਿਆਮਤ] ਇ. ਅਲੱਭ ਚੀਜ਼, ਨਿਹਮਤ ।

+ निआरथी—[ਨਿਆਰਥੀ] ਵਿ. ਨਿਰਧਨ, ਗਰੀਬ ।

निआरा—[ਨਿਆਰਾ] ਵਿ. ਵੇਖੋ ਨ੍ਯਾਰਾ (न्यारा) ।

निकंटक (निकण्टक)—[ਨਿਕੰਟਕ] ਵਿ. ਵੇਖੋ ਨਿਸ਼ਕੰਟਕ (निष्कंटक) ।

निकंदन—[ਨਿਕੰਦਨ] ਪੁ. ਨਾਸ਼, ਬਰਬਾਦੀ, ਕਤਲ ।

निकंदना—[ਨਿਕੰਦਨਾ] ਕ੍ਰਿ. ਨਾਸ਼ ਕਰਨਾ, ਬਰਬਾਦ ਕਰਨਾ ।

निकट—[ਨਿਕਟ] ਕ੍ਰਿ. ਵਿ. ਕੋਲ, ਨੇੜੇ, ਨਜ਼ੀਕ ।

निकटता—[ਨਿਕਟਤਾ] ਇ. ਨੇੜਤਾ, ਸਮੀਪਤਾ ।

निकटवर्ती—[ਨਿਕਟਵਰ੍ਤੀ] ਵਿ. ਪੜੋਸ ਵਿਚ ਰਹਿਣ ਵਾਲਾ, ਨਿਕਟਵਰਤੀ ।

निकट संबंधी (निकट सम्बन्धी)—[ਨਿਕਟ ਸੰਬੰਧੀ] ਵਿ. ਨਜ਼ੀਕੀ ਰਿਸ਼ਤੇਦਾਰ ।

निकटस्थ—[ਨਿਕਟਸ੍ਥ] ਵਿ. ਕੋਲ ਦਾ, ਨੇੜੇ ਦਾ, ਨਾਲ ਦਾ ।

निकटागमन—[ਨਿਕਟਾਗਮਨ] ਪੁ. ਨੇੜੇ ਆਉਣ ਦਾ ਭਾਵ ।

निकती—[ਨਿਕਤੀ] ਇ. ਛੋਟੀ ਤੱਕੜੀ ।

निकम्मा—[ਨਿਕੰਮਾ] ਵਿ. ਵਿਹਲੜ, ਵਿਹਲਾ, ਕੰਮ ਕਾਜ ਤੋਂ ਰਹਿਤ ; ਜੋ ਕਿਸੇ ਕੰਮ ਦਾ ਨਾ ਹੋਵੇ, ਨਕਾਰਾ ।

निकर—[ਨਿਕਰ] ਪੁ. ਸਮੂਹ, ਝੁੰਡ ; ਢੇਰ ; ਖਜ਼ਾਨਾ ; ਨਿੱਕਰ ।

निकरना—[ਨਿਕਰਨਾ] ਕ੍ਰਿ. ਵੇਖੋ ਨਿਕਲਨਾ (निकलना) ।

निकर्मा—[ਨਿਕਰ੍ਮਾ] ਵਿ. ਆਲਸੀ, ਸੁਸਤ, ਵਿਹਲੜ, ਨਿਕੰਮਾ ।

निकलंक (निकलङ्क)—[ਨਿਕਲੰਕ] ਵਿ. ਨਿਰਦੋਸ਼, ਬੇਦਾਗ, ਕਲੰਕ-ਰਹਿਤ ।

निकलंकी (निकलङ्की)—[ਨਿਕਲੰਕੀ] ਪੁ. ਵਿਸ਼ਨੂੰ ਦਾ ਦਸਵਾਂ ਕਲਕੀ ਅਵਤਾਰ ।

निकल—[ਨਿਕਲ] ਇ. ਚਾਂਦੀ ਦੇ ਰੰਗ ਦੀ ਇਕ ਚਮਕੀਲੀ ਧਾਤ ਜਿਸ ਦੇ ਸਿੱਕੇ ਆਦਿ ਬਣਦੇ ਹਨ ।

निकलना—[ਨਿਕਲਨਾ] ਕ੍ਰਿ. ਬਾਹਰ ਆਉਣਾ ; ਵੱਖ ਹੋਣਾ ; ਪਾਰ ਹੋਣਾ ; ਪਾਸ ਹੋਣਾ ; ਉਦੈ ਹੋਣਾ, ਪੈਦਾ ਹੋਣਾ ; ਨਿਸ਼ਚਿਤ ਹੋਣਾ ; ਖੁਲ੍ਹਣਾ ; ਅਰੰਭ ; ਮੁੱਕਰਨਾ, ਬਚ ਜਾਣਾ ; ਵਿਕਣਾ ; ਗੁਜ਼ਰਨਾ, ਜਾਣਾ ; ਵਿਖਾਈ ਦੇਣਾ ; ਕਿਸੇ ਪਾਸੇ ਨੂੰ ਵਧਿਆ ਹੋਇਆ ਹੋਣਾ ; ਪ੍ਰਚੱਲਤ ਹੋਣਾ, ਜਾਰੀ ਹੋਣਾ ; ਹਿਸਾਬ ਤੋਂ ਮਗਰੋਂ ਕੁਝ ਪੈਸਾ ਕਿਸੇ ਵਲ ਕੱਢਣਾ ; ਬਤੀਤ ਹੋਣਾ, ਬੀਤਣਾ ।

निकलवाना—[ਨਿਕਲਵਾਨਾ] } ਕ੍ਰਿ. ਨਿਕਲਣ ਦਾ ਕੰਮ
निकलाना—[ਨਿਕਲਾਨਾ] } ਕਰਵਾਉਣਾ, ਕਢਵਾਉਣਾ ।

**निकष**—[ਨਿਕਸ਼] ਪੁ. ਕਸੌਟੀ ; ਸਾਣ ਤੇ ਚੜ੍ਹਾਉਣ ਦਾ ਪੱਥਰ ; ਸਾਣ ਤੇ ਚੜ੍ਹਾਉਣ ਦਾ ਕੰਮ ।

**निकषण**—[ਨਿਕਸ਼ਣ] ਪੁ. ਘਸਾਉਣ ਦਾ ਕੰਮ ; ਸਾਣ ਤੇ ਚੜ੍ਹਾਉਣ ਦਾ ਭਾਵ ; ਪਰਖਣ ਤੋਂ ਭਾਵ ।

**निकषोपल**—[ਨਿਕਸ਼ੋਪਲ] ਪੁ. ਸਾਣ ਦਾ ਪੱਥਰ, ਕਸੌਟੀ ।

**निकस**—[ਨਿਕਸ] ਪੁ. ਵੇਖੋ ਨਿਕਸ਼ (निकष) ।

**निकसना**—[ਨਿਕਸਨਾ] ਕ੍ਰਿ. ਵੇਖੋ ਨਿਕਲਨਾ (निकलना) ।

+**निकाई**—[ਨਿਕਾਈ] ਪੁ. ਵੇਖੋ ਨਿਕਾਯ (निकाय) ; ਇ. ਭਲਾਈ, ਚੰਗਾਪਣ ; ਸੁੰਦਰਤਾ, ਖੂਬਸੂਰਤੀ ।

**निकाज**—[ਨਿਕਾਜ] ਵਿ. ਨਿਕੰਮਾ, ਵਿਹਲੜ ।

**निकाना**—[ਨਿਕਾਨਾ] ਕ੍ਰਿ. ਵੇਖੋ ਨਿਰਾਨਾ (निराना) ।

**निकाम**—[ਨਿਕਾਮ] ਵਿ. ਨਿਕੰਮਾ ; ਬੁਰਾ, ਖਰਾਬ, ਭੈੜਾ ; ਵਿ. ਬਹੁਤ, ਕਾਫ਼ੀ ; ਕ੍ਰਿ. ਵਿ. ਫ਼ਜ਼ੂਲ, ਬੇਅਰਥ ।

**निकाय**—[ਨਿਕਾਯ] ਪੁ. ਸਮੂਹ, ਝੁੰਡ ; ਢੇਰ ; ਸਭਾ, ਸਮਾਜ, ਸੰਸਥਾ ; ਸਰੀਰ ; ਪਰਮਾਤਮਾ ; ਨਿਸ਼ਾਨਾ, ਮੰਤਵ ; ਵਸੇਂ-ਸਥਾਨ ।

**निकार**—[ਨਿਕਾਰ] ਪੁ. ਅਪਮਾਨ, ਬੇਇੱਜ਼ਤੀ ; ਫਿਟਕਾਰ, ਲਾਹਨਤ ; ਕੱਢਣ ਦਾ ਕੰਮ ; ਇੱਖ ਦਾ ਰਸ ਪਕਾਉਣ ਦਾ ਕੜਾਹਾ ।

**निकारण**—[ਨਿਕਾਰਣ] ਪੁ. ਖੂਨ, ਕਤਲ ।

**निकारना**—[ਨਿਕਾਰਨਾ] ਕ੍ਰਿ. ਵੇਖੋ ਨਿਕਾਲਨਾ (निकालना) ।

**निकाल**—[ਨਿਕਾਲ] ਪੁ. ਨਿਕਾਸ ; ਕੁਸ਼ਤੀ ਦਾ ਇਕ ਦਾਅ ।

**निकालना**—[ਨਿਕਾਲਨਾ] ਕ੍ਰਿ. ਕੱਢਣਾ, ਬਾਹਰ ਕਰਨਾ ; ਵੱਖ ਕਰਨਾ ; ਪਾਰ ਕਰਨਾ ; ਲੈ ਜਾਣਾ ; ਧੱਕੇ ਮਾਰਨੇ ; ਉਤਾਰਨਾ ; ਅੱਗੇ ਨੂੰ ਵਧਾਉਣਾ ; ਖੋਲ੍ਹਣਾ ; ਨਹਿਰਾਉਣਾ ; ਛੇੜਨਾ ; ਸਾਹਮਣੇ ਲਿਆਉਣਾ ; ਛੁਡਾਉਣਾ ; ਕੰਮ ਹਟਾਉਣਾ ; ਵੇਚਣਾ ; ਕੱਢਣਾ ; ਸਿੱਧ ਕਰਨਾ ; ਚਲਾਉਣਾ ; ਫੈਲਾਉਣਾ ; ਜਾਰੀ ਕਰਨਾ, ਪਰਚਲਤ ਕਰਨਾ ; ਈਜਾਦ ਕਰਨਾ ।

**निकाला**—[ਨਿਕਾਲਾ] ਪੁ. ਕੱਢਣ ਦੀ ਕਿਰਿਆ ਜਾਂ ਭਾਵ ; ਕਿਸੇ ਥਾਂ ਤੋਂ ਕੱਢੇ ਜਾਣ ਦਾ ਦੰਡ ।

**निकास**—[ਨਿਕਾਸ] ਪੁ. ਉਹ ਥਾਂ ਜਿਥੋਂ ਹੋਕੇ ਕੋਈ ਚੀਜ਼ ਨਿਕਲੇ, ਨਿਕਾਸ ; ਖੁੱਲਾ ਮੈਦਾਨ ; ਛੁਟਕਾਰੇ ਦਾ ਉਪਾ ; ਆਮਦਨੀ ਦਾ ਢੰਗ ਜਾਂ ਸਿਲਸਿਲਾ ; ਦਰਵਾਜ਼ਾ ।

**निकासना**—[ਨਿਕਾਸਨਾ] ਕ੍ਰਿ. ਵੇਖੋ ਨਿਕਾਲਨਾ (निकालना) ।

**निकासी**—[ਨਿਕਾਸੀ] ਇ. ਨਿਕਲਣ ਜਾਂ ਨਿਕਾਲਣ ਦੀ ਕਿਰਿਆ ਜਾਂ ਭਾਵ ; ਵਿਕਰੀ ; ਖਪਤ ; ਚੁੰਗੀ ; ਲਦਾਈ, ਭਰਤੀ ; ਆਮਦਨੀ, ਬਚਤ ; ਲਾਭ, ਮੁਨਾਫ਼ਾ ।

**निकाह**—[ਨਿਕਾਹ] ਪੁ. ਮੁਸਲਮਾਨਾਂ ਵਿਚ ਪ੍ਰਚੱਲਤ ਵਿਆਹ ਦਾ ਢੰਗ, ਨਿਕਾਹ ।

**निकियाना**—[ਨਿਕਿਯਾਨਾ] ਕ੍ਰਿ. ਨੋਚਣਾ, ਵਾਲ ਉਖਾੜਨੇ ।

**निकुंज (निकुञ्ज)**—[ਨਿਕੁੰਜ] ਪੁ. ਵੇਲਾਂ ਦੀ ਝੰਗੀ ਜਿਥੇ ਵੇਲਾਂ ਹੀ ਵੇਲਾਂ ਹੋਣ ।

**निकुंभ (निकुम्भ)**—[ਨਿਕੁੰਭ] ਪੁ. ਕੁੰਭਕਰਨ ਦਾ ਪੁੱਤਰ ; ਜਮਾਲ ਗੋਟਾ ; ਦੰਤੀ ਨਾ ਦੀ ਬੂਟੀ ।

**निकुही**—[ਨਿਕੁਹੀ] ਇ. ਇਕ ਚਿੜੀ ।

**निकृंतन (निकृन्तन)**—[ਨਿਕ੍ਰਿੰਤਨ] ਵਿ. ਕੱਟ ਕੇ ਹੇਠਾਂ ਸੁੱਟਣ ਵਾਲਾ ; ਪੁ. ਕੱਟਣ ਜਾਂ ਤੋੜਨ ਤੋਂ ਭਾਵ ।

**निकृत**—[ਨਿਕ੍ਰਿਤ] ਵਿ. ਬੇਇੱਜ਼ਤ ਕੀਤਾ ਜਾਂ ਕੱਢਿਆ ਹੋਇਆ ; ਬਦਨਾਮ ; ਕਲੰਕੀ ।

**निकृति**—[ਨਿਕ੍ਰਿਤਿ] ਇ. ਬੇਇੱਜ਼ਤੀ, ਅਪਮਾਨ ; ਨੀਚਤਾ, ਕਮੀਨਗੀ ।

**निकृती**—[ਨਿਕ੍ਰਿਤੀ] ਵਿ. ਦੁਸ਼ਟ, ਨੀਚ, ਕਮੀਣਾ ।

**निकृत्त**—[ਨਿਕ੍ਰਿੱਤ] ਵਿ. ਜੜ੍ਹੋਂ ਕੱਟਿਆ ਹੋਇਆ ।

**निकृष्ट**—[ਨਿਕ੍ਰਿਸ਼ਟ] ਵਿ. ਨਖਿਧ, ਨੀਚ, ਤੁੱਛ, ਕਮੀਣਾ ; ਭੈੜਾ, ਖਰਾਬ ।

**निकृष्टता**—[ਨਿਕ੍ਰਿਸ਼ਟਤਾ] ਇ. ਨੀਚਤਾ, ਤੁੱਛਤਾ, ਕਮੀਨਗੀ ; ਭੈੜ, ਖਰਾਬੀ ।

**निकेत**—[ਨਿਕੇਤ] ਪੁ. ਨਗਰ, ਪੁਰ ; ਘਰ, ਮਕਾਨ ।

**निकेतन**—[ਨਿਕੇਤਨ] ਪੁ. ਮਕਾਨ, ਘਰ ; ਪਿਆਜ਼, ਗੰਢਾ ।

**निकोचन**—[ਨਿਕੋਚਨ] ਪੁ. ਸੁੰਗੜਨ ਦਾ ਭਾਵ ।

+**निकोसना**—[ਨਿਕੋਸਨਾ] ਕ੍ਰਿ. ਦੰਦ ਪੀਹਣੇ ; ਦੰਦ ਕਢਣਾ ।

**निकौनी**—[ਨਿਕੌਨੀ] ਇ. ਗੁਡਾਈ ਦੀ ਮਜ਼ਦੂਰੀ ਜਾਂ ਕੰਮ ।

+**निक्का**—[ਨਿੱਕਾ] ਵਿ. ਛੋਟਾ, ਨਿੱਕਾ, ਕਾਕਾ ।

**निक्रमण**—[ਨਿਕ੍ਰਮਣ] ਪੁ. ਸਥਾਨ, ਥਾਂ, ਜਗ੍ਹਾ ।

**निक्रीड़**—[ਨਿਕ੍ਰੀੜ] ਪੁ. ਕੌਤਕ, ਤਮਾਸ਼ਾ ।

**निक्वण, निक्वाण**—[ਨਿਕ੍ਵਣ, ਨਿਕ੍ਵਾਣ] ਪੁ. ਵੀਣਾ ਦੀ ਝਨਕਾਰ, ਸੰਗੀਤਕ ਸੁਰ ।

**निक्षा**—[ਨਿਕ੍ਸ਼ਾ] ਇ. ਲੀਖ, ਜੂੰ ਦਾ ਅੰਡਾ, ਧੱਖ ।

**निक्षिप्त**—[ਨਿਕ੍ਸ਼ਿਪ੍ਤ] ਵਿ. ਸੁੱਟਿਆ ਹੋਇਆ, ਹੇਠਾਂ ਪਟਾਕਿਆ ਹੋਇਆ ; ਛੱਡਿਆ ਹੋਇਆ, ਤਿਆਗਿਆ ਹੋਇਆ ; ਅਮਾਨਤ ਰੱਖਿਆ ਹੋਇਆ ; ਜਮ੍ਹਾਂ ਕਰਾਇਆ ਹੋਇਆ ।

**निक्षुभा**—[ਨਿਕ੍ਸ਼ੁਭਾ] ਇ. ਸੂਰਜ ਦੀ ਪਤਨੀ ਦਾ ਨਾਂ, ਬ੍ਰਾਹਮਣੀ ।

**निक्षेप**—[ਨਿਕ੍ਸ਼ੇਪ] ਪੁ. ਸੁੱਟਣ ਦਾ ਭਾਵ ; ਧਰੋਹਰ, ਅਮਾਨਤ; ਉਹ ਧਨ ਜੋ ਕਿਤੇ ਜਮ੍ਹਾਂ ਕੀਤਾ ਜਾਵੇ ।

**निक्षेपक**—[ਨਿਕ੍ਸ਼ੇਪਕ] ਵਿ. ਸੁੱਟਣ ਵਾਲਾ ; ਅਮਾਨਤ ਰੱਖਣ ਵਾਲਾ ।

**निक्षेपण**—[ਨਿਕ੍ਸ਼ੇਪਣ] ਪੁ. ਛੱਡਣ, ਤਿਆਗਣ, ਸੁੱਟਣ ਜਾਂ ਚਲਾਉਣ ਆਦਿ ਦੀ ਕਿਰਿਆ ।

**निक्षेपी**—[ਨਿਕ੍ਸ਼ੇਪੀ] ਵਿ. ਸੁੱਟਣ ਵਾਲਾ ; ਵੇਡਣ ਵਾਲਾ ; ਧਰੋਹਰ ਰੱਖਣ ਵਾਲਾ, ਅਮਾਨਤ ਰੱਖਣ ਵਾਲਾ ।

**निखंड (निखण्ड)**—[ਨਿਖੰਡ] ਵਿ. ਠੀਕ ਵਿਚਕਾਰਲਾ, ਬਿਲਕੁਲ ਠੀਕ ਠੀਕ ।

**निखट्टर**—[ਨਿਖੱਟਰ] ਵਿ. ਨਿਰਦਈ, ਕਠੋਰ, ਜ਼ਾਲਿਮ ।

**निखट्टू**—[ਨਿਖੱਟੂ] ਵਿ. ਨਿਕੰਮਾ, ਸੁਸਤ, ਆਲਸੀ ; ਵਿਹਲੜ, ਨਿਖੱਟੂ ।

**निखनन**—[ਨਿਖਨਨ] ਪੁ. ਖੋਦਣ ਦਾ ਕੰਮ, ਪੁੱਟਣ ਦਾ ਕੰਮ ; ਗੱਡਣ ਦਾ ਭਾਵ ; ਮਿੱਟੀ ।

**निखरना**—[ਨਿਖਰਨਾ] ਕ੍ਰਿ. ਸਾਫ ਹੋਣਾ, ਨਿੱਖਰਨਾ ।

**निखरवाना**—[ਨਿਖਰਵਾਨਾ] ਕ੍ਰਿ. ਸਾਫ ਕਰਾਉਣਾ, ਧੁਆਉਣਾ ।

**निखरी**—[ਨਿਖਰੀ] ਇ. ਘਿਉ ਵਿੱਚ ਪੱਕਿਆ ਭੋਜਨ, ਪੱਕੀ ਰਸੋਈ ।

**निखर्व**—[ਨਿਖਰ੍ਵ] ਵਿ. ਬੌਣਾ, ਮਧਰਾ ; ਦਸ ਹਜ਼ਾਰ, ਕਰੋੜ ।

+**निखवख**—[ਨਿਖਵਖ] ਵਿ. ਪੂਰਾ, ਸਾਰਾ ; ਕ੍ਰਿ. ਵਿ. ਪੂਰਾ, ਬਿਲਕੁਲ ।

**निखात**—[ਨਿਖਾਤ] ਵਿ. ਪੁੱਟ ਕੇ ਕੱਢਿਆ ਹੋਇਆ ; ਪੁੱਟਿਆ ਹੋਇਆ ; ਪੁੱਟ ਕੇ ਗੱਡਿਆ ਹੋਇਆ ।

**निखाद**—[ਨਿਖਾਦ] ਪੁ. ਵੇਖੋ ਨਿਸ਼ਾਦ (निषाद) ।

**निखार**—[ਨਿਖਾਰ] ਪੁ. ਨਿਖਰਨ ਦੀ ਕ੍ਰਿਆ ਜਾਂ ਭਾਵ, ਸਫ਼ਾਈ, ਨਿਰਮਲਤਾ ।

**निखारना**—[ਨਿਖਾਰਨਾ] ਕ੍ਰਿ. ਸਾਫ ਕਰਨਾ, ਚਿੱਟਾ ਕਰਨਾ, ਮਾਂਜਣਾ, ਪਵਿਤਰ ਕਰਨਾ ।

**निखारा**—[ਨਿਖਾਰਾ] ਪੁ. ਗੁੜ ਬਣਾਉਣ ਦਾ ਕੜਾਹਾ ।

+**निखालिस**—[ਨਿਖਾਲਿਸ] ਵਿ. ਜਿਸ ਵਿਚ ਕੋਈ ਰਲਾ ਨਾ ਹੋਵੇ, ਬੇਮਿਲਾਵਟ ।

**निखिल**—[ਨਿਖਿਲ] ਵਿ. ਸੰਪੂਰਣ, ਸਭ, ਸਾਰਾ, ਸਮੁੱਚਾ ।

**निखुटना**—[ਨਿਖੁਟਨਾ] ਕ੍ਰਿ. ਘਟਣਾ, ਥੁੜਨਾ, ਤੋਟ ਆਉਣੀ ; ਮੁੱਕਣਾ ।

**निखेध**—[ਨਿਖੇਧ] ਪੁ. ਵੇਖੋ ਨਿਸ਼ੇਧ (निषेध) ।

+**निखेधना**—[ਨਿਖੇਧਨਾ] ਕ੍ਰਿ. ਮਨ੍ਹਾ ਕਰਨਾ, ਹਟਾਉਣਾ, ਰੋਕਣਾ ।

**निखोट**—[ਨਿਖੋਟ] ਵਿ. ਨਿਰਦੋਸ਼, ਸ਼ੁੱਧ, ਖੋਟ ਤੋਂ ਬਿਨਾਂ ; ਕ੍ਰਿ. ਵਿ. ਬਿਨਾ ਸੰਕੋਚ ਦੇ, ਨਿਧੜਕ ।

**निखोटना**—[ਨਿਖੋਟਨਾ] ਕ੍ਰਿ. ਨਹੁੰਆਂ ਨਾਲ ਛਿੱਲਣਾ, ਉਚੇੜਨਾ, ਉਧੇੜਨਾ ।

+**निखोड़ा**—[ਨਿਖੋੜਾ] ਵਿ. ਨਿਰਦਈ, ਬੇ-ਰਹਿਮ, ਬੇਤਰਸ, ਜ਼ਾਲਿਮ ।

**निगंद**—[ਨਿਗੰਦ] ਪੁ. ਖੂਨ ਸਾਫ ਕਰਨ ਦੀ ਇਕ ਬੂਟੀ ।

**निगंदना (निगन्दना)**—[ਨਿਗੰਦਨਾ] ਕ੍ਰਿ. ਰਜ਼ਾਈ ਆਦਿ ਵਿਚ ਨਗੰਦੇ ਪਾਉਣਾ ।

**निगंध (निगन्ध)**—[ਨਿਗੰਧ] ਵਿ. ਬਿਨਾ ਬੋ ਜਾਂ ਬੂ ਤੋਂ, ਗੰਧ-ਰਹਿਤ ।

**निगंधक (निगन्धक)**—[ਨਿਗੰਧਕ] ਪੁ. ਸੋਨਾ ।

**निगड़**—[ਨਿਗੜ] ਪੁ. ਹਾਥੀ ਦੇ ਪੈਰ ਵਿਚ ਬੰਨ੍ਹਣ ਦੀ ਲੋਹੇ ਦੀ ਜ਼ੰਜੀਰ, ਬੇੜੀ ।

**निगड़ित**—[ਨਿਗੜਿਤ] ਵਿ. ਸੰਗਲ ਨਾਲ ਬੱਧਾ ਹੋਇਆ, ਨੂੜਿਆ ਹੋਇਆ ।

**निगण**—[ਨਿਗਣ] ਪੁ. ਹਵਨ ਦਾ ਧੂੰਆਂ ।

**निगद**—[ਨਿਗਦ] ਪੁ. ਭਾਸ਼ਣ, ਵਿਆਖਿਆਨ, ਸਤੋਤਰ-ਪਾਠ ।

**निगदित**—[ਨਿਗਦਿਤ] ਵਿ. ਕਹਿਆ ਹੋਇਆ, ਕਥਨ ਕੀਤਾ ਹੋਇਆ ।

**निगम**—[ਨਿਗਮ] ਪੁ. ਵੇਦ, ਵੇਦ ਸੰਹਿਤਾ ; ਵੇਦਾਂ ਦਾ ਕੋਈ ਅੰਸ਼, ਵੇਦ ਭਾਸ਼, ਬਜ਼ਾਰ ; ਰਸਤਾ, ਪਥ, ਮਾਰਗ ; ਨਿਸ਼ਚਾ, ਫੈਸਲਾ ; ਕਾਰਪੋਰੇਸ਼ਨ, ਨਿਗਮ ।

**निगमकर**—[ਨਿਗਮਕਰ] ਪੁ. ਕਾਰਪੋਰੇਸ਼ਨ ਟੈਕਸ ।

**निगमागम**—[ਨਿਗਮਾਗਮ] ਪੁ. ਵੇਦ-ਸ਼ਾਸਤਰ ।

**निगमी**—[ਨਿਗਮੀ] ਵਿ. ਵੇਦਾਂ ਦਾ ਜਾਣੂ ।

**निगर**—[ਨਿਗਰ] ਵਿ. ਸਭ, ਸਾਰੇ ; ਪੁ. ਭੋਜਨ ; ਵੇਖੋ ਨਿਕਰ (निकर) ।

**निगरण**—[ਨਿਗਰਣ] ਪੁ. ਗਰਦਨ, ਗਲ ; ਭੋਜਨ ਨਿਗਲਣ ਦੀ ਕਿਰਿਆ ; ਹਵਨ ਦਾ ਧੂੰਆਂ ।

+**निगरना**—[ਨਿਗਰਨਾ] ਕ੍ਰਿ. ਵੇਖੋ ਨਿਗਲਨਾ (निगलना) ।

**निगरां**—[ਨਿਗਰਾਂ] ਵਿ. ਨਿਗਰਾਨੀ ਰੱਖਣ ਵਾਲਾ, ਨਿਰੀਖਕ ।

+**निगरा**—[ਨਿਗਰਾ] ਵਿ. ਜਿਸ ਵਿਚ ਜਲ ਨਾ ਮਿਲਿਆ ਹੋਵੇ, ਖਾਲਿਸ ।

+**निगराना**—[ਨਿਗਰਾਨਾ] ਕ੍ਰਿ. ਫੈਸਲਾ ਕਰਨਾ, ਨਿਬੇੜਾਉਣਾ, ਨਿਪਟਾਰਾ ਕਰਨਾ ; ਛਾਂਟ ਕੇ ਅਲਹਿਦਾ ਕਰਨਾ ।

**निगरानी**—[ਨਿਗਰਾਨੀ] ਇ. ਦੇਖ-ਰੇਖ, ਨਿਗਰਾਨੀ ।

+**निगरु**—[ਨਿਗਰੁ] ਵਿ. ਜੋ ਬੋਝਲ ਨਾ ਹੋਵੇ, ਹਲਕਾ, ਹੌਲਾ ।

**निगलना**—[ਨਿਗਲਨਾ] ਕ੍ਰਿ. ਗਲੇ ਤੋਂ ਹੇਠਾਂ ਕਰਨਾ, ਖਾਣਾ ; ਕਿਸੇ ਦਾ ਧਨ ਹਜ਼ਮ ਕਰਨਾ ।

**निगह**—[ਨਿਗਹ] ਇ. ਦ੍ਰਿਸ਼ਟੀ, ਨਜ਼ਰ ।

**निगहबान**—[ਨਿਗਹਬਾਨ] ਵਿ. ਖਿਆਲ ਰੱਖਣ ਵਾਲਾ, ਨਿਗਰਾਨੀ ਕਰਨ ਵਾਲਾ ।

**निगहबानी**—[ਨਿਗਹਬਾਨੀ] ਇ. ਚੌਕਸੀ, ਨਿਗਰਾਨੀ, ਦੇਖ-ਭਾਲ ।

**निगार**—[ਨਿਗਾਰ] ਪੁ. ਖਾਣ ਦਾ ਕੰਮ ; ਵੇਲ-ਬੂਟਾ ; ਨੱਕਾਸ਼ੀ, ਇਕ ਰਾਗ ।

**निगाल**—[ਨਿਗਾਲ] ਪੁ. ਘੋੜੇ ਦਾ ਗਲ ; ਨਿਗਲਣ ਦੀ ਕ੍ਰਿਆ ; ਇਕ ਪਹਾੜੀ ਬਾਂਸ ।

**निगाली**—[ਨਿਗਾਲੀ] ਇ. ਹੁੱਕੇ ਦੀ ਨੜੀ ਜੋ ਬਾਂਸ ਦੀ ਬਣੀ ਹੁੰਦੀ ਹੈ ।

**निगाह**—[ਨਿਗਾਹ] ਇ. ਦ੍ਰਿਸ਼ਟੀ, ਨਜ਼ਰ ; ਧਿਆਨ, ਵਿਚਾਰ, ਸਮਝ ; ਪਹਿਚਾਣ, ਪਰਖ ; ਮਿਹਰ ।

+**निगिभ**—[ਨਿਗਿਭ] ਵਿ. ਗੁਪਤ ; ਬਹੁਤ ਪਿਆਰਾ, ਜਿਸ ਦਾ ਬਹੁਤ ਹੀ ਲੋਭ ਹੋਵੇ ।

+**निगु**—[ਨਿਗੁ] ਪੁ. ਮਨ, ਅੰਤਹਿ ਕਰਣ ; ਭਰਮ, ਭੁੱਲ ।

**निगुण**—[ਨਿਗੁਣ] ਵਿ. ਵੇਖੋ ਨਿਰਗੁਣ (निर्गुण) ।

+**निगुनी**—[ਨਿਗੁਨੀ] ਵਿ. ਗੁਣ-ਰਹਿਤ, ਜੋ ਗੁਣੀ ਨਾ ਹੋਵੇ ।

**निगुरा**—[ਨਿਗੁਰਾ] ਵਿ. ਜਿਸ ਨੇ ਗੁਰੂ ਨਹੀਂ ਧਾਰਿਆ, ਗੁਰੂ ਮੰਤਰ ਤੋਂ ਬਿਨਾਂ ।

**निगूढ़**—[ਨਿਗੂੜ੍ਹ] ਵਿ. ਗੁਪਤ, ਲੁਕਵਾਂ ; ਗੂੜ੍ਹ ।

**निगूहनीय**—[ਨਿਗੂਹਨੀਯ] ਵਿ. ਗੁਪਤ ਰੱਖਣ ਯੋਗ ।

**निगृहीत**—[ਨਿਗ੍ਰਿਹੀਤ] ਵਿ. ਫੜਿਆ ਹੋਇਆ, ਕਾਬੂ ਕੀਤਾ ਹੋਇਆ, ਪੀੜਿਤ ; ਘੇਰਿਆ ਹੋਇਆ ।

**निगोड़ा**—[ਨਿਗੋੜਾ] ਵਿ. ਨਿਖਸਮਾ ; ਦੁਸ਼ਟ, ਨੀਚ, ਕਮੀਣਾ (ਔਰਤਾਂ ਦੀ ਗਾਲ੍ਹ) ।

**निग्रह**—[ਨਿਗ੍ਰਹ] ਪੁ. ਰੁਕਾਵਟ, ਰੋਕ ; ਦਮਨ ; ਨਾਸ਼, ਵਿਨਾਸ਼ ; ਡੰਨ ; ਪੀੜ ; ਕਤਲ ; ਫੜਨ ਦੀ ਕ੍ਰਿਆ, ਗ੍ਰਿਫਤਾਰ ਕਰਨ ਦੀ ਕ੍ਰਿਆ ।

**निग्रहना**—[ਨਿਗ੍ਰਹਨਾ] ਕ੍ਰਿ. ਫੜਨਾ, ਥੰਮ੍ਹਣਾ ; ਗਿਰਿਫ਼ਤਾਰ ਕਰਨਾ ; ਰੋਕਣਾ ; ਡੰਨ ਦੇਣਾ ।

**निग्रही**—[ਨਿਗ੍ਰਹੀ] ਵਿ. ਰੋਕਣ ਵਾਲਾ ; ਦਬਾਉਣ ਵਾਲਾ ; ਡੰਨ ਦੇਣ ਵਾਲਾ ।

**निघंट (निघण्ट)**—[ਨਿਘੰਟ] ਪੁ. ਵੇਖੋ ਨਿਘੰਟੂ (निघंटु) ।

**निघंटु (निघण्टु)**—[ਨਿਘੰਟੂ] ਵੈਦਿਕ ਸ਼ਬਦ-ਕੋਸ਼, ਇਕ ਅਰਥ ਸੂਚਕ ਕੋਸ਼, ਵੈਦਿਕ ਸ਼ਬਦਾਂ ਦੀ ਸੂਚੀ ।

**निघटना**—[ਨਿਘਟਘਟਨਾ] ਕ੍ਰਿ. ਘਟਣਾ ।

**निघरघट**—[ਨਿਘਰਘਟ] ਵਿ. ਜਿਸ ਦਾ ਕੋਈ ਘਰ-ਘਾਟ ਨਾ ਹੋਵੇ ; ਨਿਰਲੱਜ, ਬੇਸ਼ਰਮ ।

**निघरा**—[ਨਿਘਰਾ] ਵਿ. ਜਿਸ ਦਾ ਘਰ ਬਾਰ ਨਾ ਹੋਵੇ, ਬੇਘਰ; ਨਿਗੋੜਾ (ਗਾਲ੍ਹ) ।

**निघर्ष**—[ਨਿਘਰ੍ਸ਼] ਪੁ. ਰਗੜਾ, ਰਗੜਾਈ ।

**निघर्षण**—[ਨਿਘਰ੍ਸ਼ਣ] ਪੁ. ਵੇਖੋ ਨਿਘਰ੍ਸ਼ (निघर्ष) ।

**निघस**—[ਨਿਘਸ] ਪੁ. ਖੁਰਾਕ, ਭੋਜਨ, ਦਾਣਾ-ਪਾਣੀ ।

**निघात**—[ਨਿਘਾਤ] ਪੁ. ਚੋਟ, ਸੱਟ, ਵਾਰ ।

**निघाति**—[ਨਿਘਾਤਿ] ਇ. ਨਿਹਾਈ ਨਾਂ ਦਾ ਇਕ ਸੰਦ, ਹਥੌੜਾ ।

+**निघाती**—[ਨਿਘਾਤੀ] ਵਿ. ਮਾਰਨ ਵਾਲਾ, ਘਾਤਕ ।

**निघ्न**—[ਨਿਘ੍ਨ] ਵਿ. ਅਧੀਨ ; ਗੁਣਾ ਕੀਤਾ ਹੋਇਆ ।

**निचमन**—[ਨਿਚਮਨ] ਪੁ. ਥੋੜਾ ਥੋੜਾ ਕਰਕੇ ਪੀਣ ਦੀ ਕਿਰਿਆ ।

**निचय**—[ਨਿਚਯ] ਪੁ. ਸਮੂਹ ; ਕਿਸੇ ਨਿਮਿਤ ਇਕੱਠਾ ਕੀਤਾ ਜਾਣ ਵਾਲਾ ਧਨ, ਫੰਡ ।

**निचल**—[ਨਿਚਲ] ਵਿ. ਜੋ ਹਿੱਲੇ ਨਾ, ਅਹਿੱਲ, ਅਚੱਲ ।

**निचला**—[ਨਿਚਲਾ] ਵਿ. ਹੇਠਲਾ ; ਸ਼ਾਂਤ, ਅਚੱਲ, ਅਹਿੱਲ ।

**निचाई**—[ਨਿਚਾਈ] ਇ. ਨੀਵਾਂਪਣ ; ਹੇਠਾਂ ਨੂੰ ਦੇਖਣ ਦਾ ਭਾਵ ; ਨੀਚਤਾ, ਹੋਛਾਪਣ ।

**निचान**—[ਨਿਚਾਨ] ਇ. ਨੀਵਾਂ ਪਣ, ਢਾਲਵਾਂਪਣ, ਨੀਵਾਣ ।

**निचाय**—[ਨਿਚਾਯ] ਪੁ. ਧਾਨਾਂ ਦਾ ਢੇਰ ।

**निचिंत (निचिन्त)**—[ਨਿਚਿੰਤ] ਵਿ. ਵੇਖੋ ਨਿਸ਼੍ਚਿੰਤ (निश्चिंत) ।

**निचिकी**—[ਨਿਚਿਕੀ] ਇ. ਚੰਗੀ ਗਊ ।

**निचित**—[ਨਿਚਿਤ] ਵਿ. ਸੰਚਿਤ, ਇਕੱਠਾ ; ਵਿਆਪਤ ; ਰਚਿਤ, ਤਿਆਰ ਕੀਤਾ ਹੋਇਆ, ਬਣਾਇਆ ਹੋਇਆ ; ਫੁਟਕਲ ।

**निचिर**—[ਨਿਚਿਰ] ਪੁ. ਬਹੁਤ ਪੁਰਾਣਾ ਸਮਾਂ ।

**निचुड़ना**—[ਨਿਚੁੜਨਾ] ਕ੍ਰਿ. ਨੁਚੜਨਾ, ਟਪਕਣਾ, ਰਸਣਾ, ਚੋਣਾ ; ਰਸ ਰਹਿਤ ਹੋਣਾ ; ਕਮਜ਼ੋਰ ਹੋਣਾ ।

**निचेता**—[ਨਿਚੇਤਾ] ਵਿ. ਮਿਲੀਆਂ ਚੀਜ਼ਾਂ ਨੂੰ ਇਕੱਠਿਆਂ ਕਰਨ ਵਾਲਾ ।

+**निचेरु**—[ਨਿਚੇਰੁ] ਵਿ. ਪੁ. ਹਮੇਸ਼ਾ ਇਧਰ ਉਧਰ ਫਿਰਨ ਤੁਰਨ ਵਾਲਾ ।

**निचोड़**—[ਨਿਚੋੜ] ਪੁ. ਨਚੋੜਨ ਦੀ ਕ੍ਰਿਆ ਜਾਂ ਭਾਵ ; ਉਹ ਅੰਸ਼ ਜੋ ਨੁਚੜਨ ਤੇ ਨਿਕਲੇ ; ਰਸ, ਸਤ ; ਖੁਲਾਸਾ, ਸਾਰ ।

**निचोड़ना**—[ਨਿਚੋੜਨਾ] ਕ੍ਰਿ. ਪਾਣੀ ਕੱਢਣਾ ; ਲਹੂ ਪੀਣਾ ; ਕਿਸੇ ਦਾ ਕੁਝ ਲੈ ਲੈਣਾ, ਨਚੋੜਨਾ ।

**निचोल**—[ਨਿਚੋਲ] ਪੁ. ਘੱਗਰਾ, ਲਹਿੰਗਾ, ਮੋੜਦਾ ; ਘੁੰਡ ਕੱਢਣ ਦੀ ਚਾਦਰ ; ਵਿਛਾਉਣ ਦੀ ਚਾਦਰ ; ਉਪਰ ਲੈਣ ਦਾ ਕਪੜਾ ।

**निचोलक**—[ਨਿਚੋਲਕ] ਪੁ. ਚੋਲੀ, ਅੰਗੀ ; ਕਵਚ, ਸੰਜੋਇ ।

**निचोवना**—[ਨਿਚੋਵਨਾ] ਕ੍ਰਿ. ਵੇਖੋ ਨਿਚੋੜਨਾ (निचोड़ना) ।

+**निचौहां**—[ਨਿਚੌਹਾਂ] ਵਿ. ਹੇਠਾਂ ਨੂੰ ਝੁਕਿਆ ਹੋਇਆ ।

+**निचौहें**—[ਨਿਚੌਹੇਂ] ਕ੍ਰਿ. ਵਿ. ਨੀਵੇਂ ਪਾਸੇ, ਹੇਠਾਂ ਨੂੰ ।

**निछक्का**—[ਨਿਛੱਕਾ] ਪੁ. ਇਕਾਂਤ ।

**निछत्र**—[ਨਿਛਤ੍ਰ] ਕ੍ਰਿ. ਵਿ. ਛਤਰ ਬਿਨਾਂ, ਬਿਨਾਂ ਰਾਜ-ਚਿੰਨ੍ਹਾਂ ; ਬਿਨਾਂ ਕਸ਼ੱਤਰੀਆਂ ਤੋਂ ।

**निछल**—[ਨਿਛਲ] ਵਿ. ਸਾਫ, ਛਲ-ਕਪਤ ਤੋਂ ਬਿਨਾਂ, ਕਪਟ-ਰਹਿਤ ।

**निछला**—[ਨਿਛਲਾ] ਵਿ. ਖਾਲਿਸ ਬਿਨਾਂ ਮਿਲਾਵਟ ਦੇ ।

**निछान**—[ਨਿਛਾਨ] ਵਿ. ਸ਼ੁੱਧ, ਬਿਨਾ ਮਿਲਾਵਟ ; ਕੇਵਲ ; ਕ੍ਰਿ. ਵਿ. ਬਿਲਕੁਲ, ਇਕ ਦਮ ।

**निछावर**—[ਨਿਛਾਵਰ] ਵਿ. ਕੁਰਬਾਨ ਕੀਤੀ ਜਾਣ ਵਾਲੀ ਵਸਤ ; ਇਨਾਮ ; ਵਾਰਨਾ, ਵਾਰਨ ਦੀ ਕਿਰਿਆ ।

**निछेद**—[ਨਿਛੇਦ] ਪੁ. ਵੱਢਣ ਦਾ ਭਾਵ, ਕੱਟਣ ਦੀ ਕਿਰਿਆ ।

+**निछोह, निछोही**—[ਨਿਛੋਹ, ਨਿਛੋਹੀ] ਵਿ. ਬੇਰਹਿਮ, ਪੱਥਰ ਦਿਲ, ਨਿਰਮੋਹੀ ।

**निज**—[ਨਿਜ] ਵਿ. ਆਪਣਾ, ਖਾਸ ; ਯਥਾਰਥ, ਸੱਚਾ, ਸਹੀ, ਅਸਲੀ ।

—**निजकाना**—[ਨਿਜਕਾਨਾ] ਕ੍ਰਿ. ਕੋਲ ਪੁੱਜਣਾ, ਨੇੜੇ ਆਉਣਾ, ਲਾਗੇ ਪਹੁੰਚਣਾ ।

**निजकारी**—[ਨਿਜਕਾਰੀ] ਇ. ਵੰਡਾਈ ਦੀ ਫਸਲ ; ਉਹ ਭੋਂ ਜਿਸ ਦੇ ਮਾਮਲੇ ਬਦਲੇ ਉਸ ਵਿਚ ਪੈਦਾ ਵਸਤ ਹੀ ਲਈ ਜਾਵੇ ।

**निजकृत**—[ਨਿਜਕ੍ਰਿਤ] ਵਿ. ਅਪਣੇ ਆਪ ਕੀਤਾ ਹੋਇਆ ।

**निजात**—[ਨਿਜਾਤ] ਇ. ਵੇਖੋ ਨਜਾਤ (नजात) ।

**निजाम**—[ਨਿਜ਼ਾਮ] ਪੁ. ਇੰਤਜ਼ਾਮ, ਬੰਦੋਬਸਤ ; ਹੈਦਰਾਬਾਦ ਦੇ ਨਵਾਬਾਂ ਦੀ ਪਦਵੀ ।

**निजी**—[ਨਿਜੀ] ਵਿ. ਆਪਣਾ, ਉਸ ਦਾ ।

**निजी सहायक**—[ਨਿਜੀ ਸਹਾਇਕ] ਪੁ. ਉਹ ਜੋ ਕਿਸੇ ਵੱਡੇ ਆਦਮੀ ਜਾਂ ਖਾਸ ਅਫਸਰ ਨਾਲ ਰਹਿ ਕੇ ਉਸ ਦੇ ਕੰਮਾਂ ਵਿਚ

+**निजुर**—[ਨਿਜੁਰ] ਪੁ. ਹੱਤਿਆ, ਨਾਸ਼ ।

**निजू**—[ਨਿਜੂ] ਵਿ. ਵੇਖੋ (निजी) ।

**निजोर**—[ਨਿਜੋਰ] ਵਿ. ਬਲਹੀਨ, ਨਿਰਬਲ, ਨਤਾਕਤਾ, ਕਮਜ਼ੋਰ ।

**निझरना**—[ਨਿਝਰਨਾ] ਕ੍ਰਿ. ਚੰਗੀ ਤਰ੍ਹਾਂ ਝੜ ਜਾਣਾ ; ਵੱਖ ਹੋਣਾ, ਟੁੱਟਣਾ, ਡਿੱਗਣਾ ; ਆਪਣੇ ਆਪ ਨੂੰ ਬੇਕਸੂਰ ਦੱਸਣਾ, ਸਫਾਈ ਦੇਣਾ ।

**निझाना**—[ਨਿਝਾਨਾ] ਲੁਕ ਲੁਕ ਕੇ ਵੇਖਣਾ ।

**निझोटना**—[ਨਿਝੋਟਨਾ] ਕ੍ਰਿ. ਖਿੱਚ ਕੇ ਖੋਹਣਾ, ਝਪਟਣਾ ।

**निटर**—[ਨਿਟਰ] ਵਿ. ਬੰਜਰ, ਜੋ ਉਪਜਾਊ ਨਾ ਹੋਵੇ ।

**निटल**—[ਨਿਟਲ] ਪੁ. ਮਸਤਕ, ਮੱਥਾ, ਕਪਾਲ ।

**निटलाक्ष**—[ਨਿਟਲਾਕ੍ਸ਼] ਪੁ. ਸ਼ਿਵ, ਮਹਾਦੇਵ ।

**निटोल**—[ਨਿਟੋਲ] ਪੁ. ਮੁਹੱਲਾ, ਵਸਤੀ ।

**निठल्ला**—[ਨਿਠੱਲਾ] ਵਿ. ਵਿਹਲੜ, ਬੇਕਾਰ, ਬੇਰੁਜ਼ਗਾਰ, ਖਾਲੀ, ਨਿਕੰਮਾ ।

**निठल्लू**—[ਨਿਠੱਲੂ] ਵਿ. ਵੇਖੋ ਨਿਠੱਲਾ (निठल्ला) ।

**निठाला**—[ਨਿਠਾਲਾ] ਪੁ. ਅਜਿਹਾ ਵਕਤ ਜਦੋਂ ਆਮਦਨੀ ਦਾ ਕੰਮ ਨਾ ਲੱਭੇ, ਬੇਕਾਰੀ ਦਾ ਸਮਾਂ ।

**निठुर**—[ਨਿਠੁਰ] ਵਿ. ਨਿਰਦਈ, ਬੇਰਹਿਮ, ਕਠੋਰ ਹਿਰਦਾ ।

+**निठुरई**—[ਨਿਠੁਰਈ] ਇ. ਕਠੋਰਤਾ, ਬੇਰਹਿਮੀ ।

**निठुरता**—[ਨਿਠੁਰਤਾ] ਇ. ਬੇਰਹਿਮੀ, ਕਠੋਰਤਾ ।

**निठौर**—[ਨਿਠੌਰ] ਪੁ. ਬੁਰੀ ਥਾਂ, ਭੈੜੀ ਜਗ੍ਹਾ ; ਬੁਰੀ ਹਾਲਤ ।

**निडर**—[ਨਿਡਰ] ਵਿ. ਬੇਖੌਫ, ਨਿਡਰ, ਹਿੰਮਤੀ ; ਢੀਠ ।

**निडरता**—[ਨਿਡਰਤਾ] ਇ. ਨਿਰਭੈਤਾ, ਬੇਖੌਫੀ ।

**निडरपन**—[ਨਿਡਰਪਨ] ਪੁ. ਨਿਰਭੈਤਾ, ਹਿੰਮਤੀ, ਨਿਡਰਤਾ ।

**निडरपना**—[ਨਿਡਰਪਨਾ] ਪੁ. ਨਿਰਭੈਤਾ, ਨਿਡਰਤਾ ।

**निडीन**—[ਨਿਡੀਨ] ਪੁ. ਜਾਨਵਰਾਂ ਜਾਂ ਜਹਾਜ਼ਾਂ ਦੀ ਹੇਠਾਂ ਨੂੰ ਉਡਾਨ ।

+**निड़ै**—[ਨਿੜੈ] ਕ੍ਰਿ. ਵਿ. ਨੇੜੇ, ਕੋਲ, ਨਜ਼ਦੀਕ ।

**निढाल**—[ਨਿਢਾਲ] ਵਿ. ਥੱਕਾ ਟੁੱਟਾ ; ਕਮਜ਼ੋਰ, ਸ਼ਿਥਿਲ ; ਬੇਹਿੰਮਤ ।

**निढिल**—[ਨਿਢਿਲ] ਵਿ. ਕੱਸਿਆ ਹੋਇਆ ਜੋ ਢਿੱਲਾ ਨਾ ਹੋਵੇ, ਕਰੜਾ, ਕਠੋਰ ।

**नितंब (नितम्ब)**—[ਨਿਤੰਬ] ਪੁ. ਚਿੱਤੜ ; ਨਦੀ ਦਾ ਢਾਲਵਾਂ ਤਟ ; ਪਹਾੜ ਦਾ ਢਾਲਵਾਂ ਕਿਨਾਰਾ ।

**नितंबिनी (नितम्बिनी)**—[ਨਿਤੰਬਿਨੀ] ਇ. ਸੁੰਦਰ ਇਸਤ੍ਰੀ ।

नितराम्—[ਨਿਤਰਾਮ] ਅਵ੍ਯ. ਸਦੀਵੀ ; ਨਿੱਤ ; ਇਕ ਦਮ ; ਬਹੁਤ ਮਾਤ੍ਰਾ ਵਿਚ ।

नितल—[ਨਿਤਲ] ਪੁ. ਸੱਤਾਂ ਪਤਾਲਾਂ ਵਿਚੋਂ ਇਕ ।

नितांत (नितान्त)—[ਨਿਤਾਂਤ] ਕ੍ਰਿ. ਵਿ. ਬਹੁਤ ਜ਼ਿਆਦਾ ; ਹਰ ਤਰ੍ਹਾਂ ; ਬਿਲਕੁਲ ; ਇਕ ਦਮ ।

निति—[ਨਿਤਿ] ਅਵ੍ਯ. ਵੇਖੋ ਨਿਤ੍ਯ (नित्य) ।

नित्य—[ਨਿਤ੍ਯ] ਵਿ. ਸਦੀਵੀ, ਅਬਿਨਾਸ਼ੀ ; ਸਮੁੰਦਰ, ਸਾਗਰ ; ਲਗਾਤਾਰ ; ਅਵ੍ਯ. ਹਰ ਰੋਜ਼, ਰੋਜ਼-ਰੋਜ਼ ; ਹਮੇਸ਼ਾ, ਨਿੱਤ ।

नित्यकर्म—[ਨਿਤ੍ਯਕਰ੍ਮ] ਪੁ. ਨਿੱਤ-ਹਮੇਸ਼ ਦਾ ਧਰਮ ਸਬੰਧੀ ਕੀਤਾ ਜਾਣ ਵਾਲਾ ਕੰਮ, ਨਿੱਤ-ਕਰਮ ।

नित्यक्रिया—[ਨਿਤ੍ਯਕ੍ਰਿਯਾ] ਇ. ਨਿੱਤਨੇਮ, ਪਾਠ-ਪੂਜਾ ।

नित्यता—[ਨਿਤ੍ਯਤਾ] ਇ. ਨਿੱਤ ਹੋਣ ਦਾ ਭਾਵ ।

नित्यनियम—[ਨਿਤ੍ਯਨਿਯਮ] ਪੁ. ਸਦਾ ਕੀਤਾ ਜਾਣ ਵਾਲਾ ਕੰਮ ; ਧਾਰਮਕ ਪੂਜਾ ਪਾਠ, ਨਿੱਤ ਨੇਮ ।

नित्यनैमित्तिक—[ਨਿਤ੍ਯਨੈਮਿੱਤਿਕ] ਪੁ. ਪਰਵ ਸਰਾਧ, ਪ੍ਰਾਸ਼ਚਿਤ ਆਦਿ ਕਰਮ ।

नित्यप्रति—[ਨਿਤ੍ਯਪ੍ਰਤਿ] ਅਵ੍ਯ. ਰੋਜ਼, ਰੋਜ਼ਾਨਾ, ਹਰ ਰੋਜ਼, ਨਿਤਾਪ੍ਰਤੀ ।

नित्यश:—[ਨਿਤ੍ਯਸ਼ਃ] ਅਵ੍ਯ. ਹਰ ਰੋਜ਼ ; ਸਦਾ, ਹਮੇਸ਼ਾ ।

नित्या—[ਨਿਤ੍ਯਾ] ਇ. ਦੇਵੀ ਦੀ ਇਕ ਸ਼ਕਤੀ ; ਪਾਰਬਤੀ ; ਮਨਸਾ ਦੇਵੀ ।

नित्यानंद (नित्यानन्द)—[ਨਿਤ੍ਯਾਨੰਦ] ਵਿ. ਉਹ ਜੋ ਹਮੇਸ਼ਾ ਪ੍ਰਸੰਨ ਰਹੇ ।

+निथंभ (निथम्भ)—[ਨਿਥੰਭ] ਪੁ. ਥਮ੍ਹਲਾ, ਖੰਭਾ, ਥਮ੍ਹ ।

+निथरना—[ਨਿਥਰਨਾ] ਕ੍ਰਿ. ਨਿਖਰਨਾ, ਸਾਫ਼ ਹੋਣਾ, ਨਿੱਤਰਨਾ ।

निथार—[ਨਿਥਾਰ] ਪੁ. ਸਾਫ਼ ਪਾਣੀ ਜੋ ਘੁਲੀ ਹੋਈ ਚੀਜ਼ ਦੇ ਹੇਠਾਂ ਬੈਠਣ ਤੇ ਹੁੰਦਾ ਹੈ ; ਪਾਣੀ ਦੇ ਟਿਕਣ ਤੇ ਹੇਠਾਂ ਬੈਠੀ ਚੀਜ਼ ।

निथारना, निथालना—[ਨਿਥਾਰਨਾ, ਨਿਥਾਲਨਾ] ਕ੍ਰਿ. ਸਾਫ਼ ਕਰਨਾ, ਨਿਖਾਰਨਾ, ਨਿਤਾਰਨਾ ।

+निद—[ਨਿਦ] ਪੁ. ਜ਼ਹਿਰ, ਵਿਹੁ ; ਵਿ. ਨਿੰਦਕ ।

+निदई—[ਨਿਦਈ] ਵਿ. ਨਿਰਦਈ, ਬੇਤਰਸ, ਬੇਰਹਿਮ, ਜ਼ਾਲਿਮ ।

निदद्रु—[ਨਿਦਦ੍ਰੁ] ਵਿ. ਜਿਸ ਨੂੰ ਧੱਦਰ ਨਾ ਹੋਈ ਹੋਵੇ ; ਪੁ. ਮਨੁੱਖ ।

+निदरना—[ਨਿਦਰਨਾ] ਕ੍ਰਿ. ਬੇਇੱਜ਼ਤ ਕਰਨਾ ; ਅਪਮਾਨਤ ਕਰਨਾ ।

निदर्शक—[ਨਿਦਰ੍ਸ਼ਕ] ਵਿ. ਵੇਖਣ ਵਾਲਾ ; ਪਛਾਣਨ ਵਾਲਾ ; ਵਿਖਾਉਣ ਵਾਲਾ ।

निदर्शन—[ਨਿਦਰ੍ਸ਼ਨ] ਪੁ. ਪ੍ਰਕਾਸ਼ਿਤ ਕਰਨ ਜਾਂ ਵਿਖਾਉਣ ਦਾ ਕੰਮ ; ਉਦਾਹਰਣ, ਦ੍ਰਿਸ਼ਟਾਂਤ, ਮਿਸਾਲ ; ਸਬੂਤ ।

+निदह्ना—[ਨਿਦਹਨਾ] ਕ੍ਰਿ. ਜਲਾਉਣਾ, ਸਾੜਨਾ, ਫੂਕਣਾ ।

निदाघ—[ਨਿਦਾਘ] ਪੁ. ਗਰਮੀ ਦੀ ਰੁੱਤ ; ਧੁੱਪ ; ਗਰਮੀ ; ਪਸੀਨਾ ।

निदाघकर—[ਨਿਦਾਘਕਰ] ਪੁ. ਸੂਰਜ ; ਅੱਕ ਦਾ ਬੂਟਾ ।

निदाघकाल—[ਨਿਦਾਘਕਾਲ] ਪੁ. ਗਰਮੀ ਦਾ ਮੌਸਮ ।

निदान—[ਨਿਦਾਨ] ਪੁ. ਰੋਗ ਦੀ ਪਛਾਣ, ਰੋਗ ਦਾ ਨਿਰਣਾ ; ਅੰਤ ; ਤਪ ਦੇ ਫਲ ਦੀ ਇੱਛਿਆ ; ਵੱਛਾ ਬੰਨ੍ਹਣ ਦੀ ਰੱਸੀ ; ਰੱਸੀ ; ਅਵ੍ਯ. ਆਖਿਰ ਵਿਚ, ਅੰਤ ਨੂੰ ; ਵਿ. ਗਿਆ ਗੁਜ਼ਰਿਆ ।

निदारुण—[ਨਿਦਾਰੁਣ] ਵਿ. ਕਠਿਨ ; ਭਿਆਨਕ ; ਨਿਰਦਈ ।

निदाह—[ਨਿਦਾਹ] ਪੁ. ਵੇਖੋ ਨਿਦਾਘ (निदाघ) ।

निदिग्ध—[ਨਿਦਿਗ੍ਧ] ਵਿ. ਲਿੱਪਿਆ ਹੋਇਆ ।

निदिध्यासन—[ਨਿਦਿਧ੍ਯਾਸਨ] ਪੁ. ਘੜੀ ਮੁੜੀ ਯਾਦ ਕਰਨ ਦਾ ਭਾਵ, ਵਾਰ-ਵਾਰ ਧਿਆਨ ਵਿਚ ਲਿਆਉਣ ਦਾ ਭਾਵ ।

निदेश—[ਨਿਦੇਸ਼] ਪੁ. ਕਿਸੇ ਕੰਮ ਦੀ ਵਿਧਿ, ਢੰਗ ਆਦਿ ਦੱਸਣ ਦਾ ਭਾਵ, ਡਾਇਰੈਕਸ਼ਨ, ਹਦਾਇਤ ; ਆਗਿਆ, ਫ਼ਰਮਾਨ ; ਗਵਾਂਢ, ਨੇੜਤਾ ; ਪਾਤਰ, ਭਾਂਡਾ ।

निदेशी—[ਨਿਦੇਸ਼ੀ] ਵਿ. ਆਗਿਆ ਦੇਣ ਵਾਲਾ, ਹੁਕਮ ਦੇਣ ਵਾਲਾ ।

निदेस—[ਨਿਦੇਸ] ਪੁ. ਵੇਖੋ ਨਿਦੇਸ਼ (निदेश) ।

निदोष—[ਨਿਦੋਸ਼] ਵਿ. ਵੇਖੋ ਨਿਰਦੋਸ਼ (निर्दोष) ।

निद्रा—[ਨਿਦ੍ਰਾ] ਇ. ਨੀਂਦਰ, ਨੀਂਦ ।

निद्राकुल—[ਨਿਦ੍ਰਾਕੁਲ] ਵਿ. ਨੀਂਦ ਤੋਂ ਦੁਖੀ ।

निद्रागार—[ਨਿਦ੍ਰਾਗਾਰ] ਪੁ. ਸੌਣ ਦਾ ਕਮਰਾ ।

निद्राग्रस्त—[ਨਿਦ੍ਰਾਗ੍ਰਸ੍ਤ] ਵਿ. ਨੀਂਦ ਦਾ ਘੇਰਿਆ ਹੋਇਆ, ਜਿਸ ਨੂੰ ਨੀਂਦ ਆ ਰਹੀ ਹੋਵੇ ।

निद्राभंग (निद्राभङ्ग)—[ਨਿਦ੍ਰਾਭੰਗ] ਪੁ. ਅੱਖ ਖੁਲ੍ਹਣ ਦਾ ਭਾਵ, ਨੀਂਦ ਟੁੱਟਣ ਦਾ ਭਾਵ ।

निद्रायमान—[ਨਿਦ੍ਰਾਯਮਾਨ] ਵਿ. ਸੁੱਤਾ ਹੋਇਆ ।

निद्रालु—[ਨਿਦ੍ਰਾਲੁ] ਵਿ. ਉਨੀਂਦਰਾ, ਸੌਣ ਵਾਲਾ ; ਇ. ਬਣ ਤੁਲਸੀ ।

निद्राशील—[ਨਿਦ੍ਰਾਸ਼ੀਲ] ਵਿ. ਸੌਣ ਵਾਲਾ, ਜਿਸ ਨੂੰ ਨੀਂਦਰ ਆ ਰਹੀ ਹੋਵੇ ।

**निद्रित**—[ਨਿਦ੍ਰਿਤ] ਵਿ. ਸੁੱਤਾ ਹੋਇਆ ।

**निधड़क**—[ਨਿਧੜਕ] ਵਿ. ਨਿਡਰ, ਬੇਧੜਕ, ਬੇਡਰ, ਬੇਖੌਫ ।

**निधन**—[ਨਿਧਨ] ਪੁ. ਮਰਣ, ਮੌਤ; ਨਾਸ਼ ; ਕੁਲ ਜਾਂ ਪਰਵਾਰ ਦਾ ਮੁਖੀਆ ; ਵਿਸ਼ਨੂੰ ; +ਵਿ. ਗਰੀਬ, ਕੰਗਾਲ ।

**निधनता**—[ਨਿਧਨਤਾ] ਇ. ਨਿਰਧਨਤਾ, ਕੰਗਾਲੀ ।

**निधनी**—[ਨਿਧਨੀ] ਵਿ. ਨਿਰਧਨ, ਕੰਗਾਲ ।

+**निधरक**—[ਨਿਧਰਕ] ਕ੍ਰਿ. ਵਿ. ਵੇਖੋ ਨਿਧੜਕ (निधड़क) ।

**निधान**—[ਨਿਧਾਨ] ਪੁ. ਅਧਾਰ, ਆਸਰਾ ; ਖ਼ਜ਼ਾਨਾ ; ਘਰ ; ਉਹ ਵਿਅਕਤੀ ਜਿਸ ਵਿਚ ਕੋਈ ਗੁਣ ਹੋਵੇ ਜਿਵੇਂ—ਕ੍ਰਿਪਾ ਨਿਧਾਨ ।

**निधि**—[ਨਿਧਿ] ਪੁ. ਖ਼ਜ਼ਾਨਾ, ਭੰਡਾਰ ; ਘਰ ; ਸਮੁੰਦਰ ; ਦੱਬਿਆ ਹੋਇਆ ਧਨ ; ਸ਼ਿਵ, ਮਹਾਂਦੇਵ ; ਨੌਂ ਦੀ ਸੰਖਿਆ ; ਕੁਬੇਰ ਦੇ ਨੌਂ ਰਤਨ ; ਵੇਦ ।

**निधिनाथ**—[ਨਿਧਿਨਾਥ] ਪੁ. ਕੁਬੇਰ ; ਖ਼ਜ਼ਾਨੇ ਦਾ ਰੱਖਿਅਕ, ਖ਼ਜ਼ਾਨਚੀ ।

**निधिमान्**—[ਨਿਧਿਮਾਨ੍] ਵਿ. ਸਰਮਾਏਦਾਰ, ਧਨੀ ।

**निधेय**—[ਨਿਧੇਯ] ਇ. ਰੱਖਣ ਯੋਗ ।

+**निनद**—[ਨਿਨਦ] ਪੁ. ਸ਼ਬਦ, ਘਰਘਰਾਹਟ ; ਗੁੰਜਾਰ, ਭਿਨਭਿਨ ਸ਼ਬਦ ।

**निनय**—[ਨਿਨਯ] ਇ. ਨਿੰਮ੍ਰਤਾ, ਨਿਰਮਾਣਤਾ ।

+**निनर**—[ਨਿਨਰ] ਵਿ. ਨਿਆਰਾ, ਅਲੱਗ, ਵੱਖਰਾ ।

**निनाद**—[ਨਿਨਾਦ] ਪੁ. ਆਵਾਜ਼, ਸ਼ਬਦ ਮਾਤਰ ; ਜ਼ੋਰ ਦੀ ਆਵਾਜ਼ ।

**निनादना**—[ਨਿਨਾਦਨਾ] ਕ੍ਰਿ. ਸ਼ਬਦ ਕਰਨਾ ।

**निनादित**—[ਨਿਨਾਦਿਤ] ਵਿ. ਗੂੰਜਿਆ ਹੋਇਆ ।

**निनादी**—[ਨਿਨਾਦੀ] ਵਿ. ਸ਼ਬਦ ਕਰਨ ਵਾਲਾ ।

+**निनान**—[ਨਿਨਾਨ] ਵਿ. ਪਰਲੇ ਸਿਰੇ ਦਾ, ਬਿਲਕੁਲ, ਅਸਲੋਂ ; ਭੈੜਾ ; ਕ੍ਰਿ. ਵਿ. ਅੰਤ ਵਿਚ, ਆਖਿਰ ; ਪੁ. ਅੰਤ ; ਲੱਛਣ ।

**निनानबे**—[ਨਿਨਾਨਵੇ] ਵਿ. ਨੜਿੰਨਵੇਂ ।

**निनारा**—[ਨਿਨਾਰਾ] ਵਿ. ਵੱਖ, ਜੁਦਾ, ਨਿਆਰਾ, ਅਲਗ ; ਹਟਿਆ ਹੋਇਆ, ਦੂਰ ।

**निनावाँ**—[ਨਿਨਾਵਾਂ] ਪੁ. ਮੂੰਹ ਵਿਚ ਹੋਣ ਵਾਲੇ ਛੋਟੇ ਛਾਲੇ ।

**निनावीं**—[ਨਿਨਾਵੀਂ] ਇ. ਬਿਨਾਂ ਨਾਂ ਦੀ ਚੀਜ਼ ; ਉਹ ਜਿਸ ਦਾ ਨਾਂ ਲੈਣਾ ਅਸ਼ੁਭ ਸਮਝਿਆ ਜਾਂਦਾ ਹੈ ; ਡਾਇਣ, ਚੁੜੇਲ ।

+**निनौना**—[ਨਿਨੌਨਾ] ਕ੍ਰਿ. ਨੀਵਾਂ ਕਰਨਾ, ਝੁਕਾਉਣਾ, ਨਿਵਾਉਣਾ ।

**निनौरा**—[ਨਿਨੌਰਾ] ਪੁ. ਨਾਨਾ-ਨਾਨੀ ਦਾ ਘਰ, ਨਾਨਕੇ, ਨਨਿਹਾਲ ।

**निन्यानबे**—[ਨਿਨ੍ਯਾਨਵੇਂ] ਵਿ. ਨੜਿੰਨਵੇਂ ।

**निपंग**—[ਨਿਪੰਗ] ਵਿ. ਜਿਸ ਦੇ ਹੱਥ ਪੈਰ ਟੁੱਟੇ ਹੋਣ ਜਾਂ ਕੰਮ ਨਾ ਦੇ ਸਕਣ ।

**निप**—[ਨਿਪ] ਪੁ. ਕਲਸ਼ ; ਕਦੰਬ ਦਾ ਬੂਟਾ ।

+**निपजना**—[ਨਿਪਜਨਾ] ਉੱਗਣਾ, ਪੈਦਾ ਹੋਣਾ, ਜੰਮਣਾ ; ਬਣਨਾ, ਤਿਆਰ ਹੋਣਾ ।

+**निपजी**—[ਨਿਪਜੀ] ਇ. ਪੈਦਾਵਾਰ, ਉਪਜ ; ਨਫ਼ਾ, ਲਾਭ ।

**निपट**—[ਨਿਪਟ] ਕ੍ਰਿ. ਵਿ. ਨਿਰਾ, ਖਾਲੀ, ਅਸਲੋਂ, ਸਰਾਸਰ, ਇਕਦਮ ।

**निपटना**—[ਨਿਪਟਨਾ] ਕ੍ਰਿ. ਨਿਬੜਨਾ, ਖ਼ਤਮ ਹੋਣਾ ।

**निपटाना**—[ਨਿਪਟਾਨਾ] ਕ੍ਰਿ. ਨਬੇੜਨਾ, ਫ਼ੈਸਲਾ ਕਰਨਾ ।

**निपटारा, निपटेरा**—[ਨਿਪਟਾਰਾ, ਨਿਪਟੇਰਾ] ਪੁ. ਨਬੇੜਾ, ਸਮਾਪਤੀ, ਫ਼ੈਸਲਾ ।

**निपठ**—[ਨਿਪਠ] ਪੁ. ਪੜ੍ਹਨ-ਪੜ੍ਹਾਉਣ ਜਾਂ ਯਾਦ ਕਰਨ ਦਾ ਭਾਵ ।

**निपठित**—[ਨਿਪਠਿਤ] ਵਿ. ਅਣਪੜ੍ਹ ।

**निपतन**—[ਨਿਪਤਨ] ਪੁ. ਗਿਰਾਵਟ ।

**निपतित**—[ਨਿਪਤਿਤ] ਵਿ. ਪਤਿਤ, ਢਹਿੰਦੀਆਂ ਕਲਾਂ ਵਿਚ ।

**निपत्या**—[ਨਿਪਤ੍ਯਾ] ਇ. ਉਹ ਧਰਤੀ ਜਿਸ ਤੇ ਪੈਰ ਤਿਲ੍ਹਕੇ ; ਯੁੱਧ-ਭੂਮੀ ।

**निपत्र**—[ਨਿਪਤ੍ਰ] ਟੁੰਡ-ਮੁੰਡ, ਬਿਨਾਂ ਪੱਤਿਆਂ ਦੇ ।

+**निपरन**—[ਨਿਪਰਨ] ਪੁ. ਪਿਆਰ ਦੀ ਅਣਹੋਂਦ ।

**निपात**—[ਨਿਪਾਤ] ਪੁ. ਪਤਨ, ਗਿਰਾਵਟ ; ਨਾਸ਼ ; ਮੌਤ ; ਉਹ ਸ਼ਬਦ ਜੋ ਵਿਆਕਰਣ ਵਿਚ ਦਿਤੇ ਨਿਯਮਾਂ ਦੇ ਮੁਤਾਬਿਕ ਨਾ ਹੋਵੇ ; ਵਿ. ਬਿਨਾਂ ਪੱਤਿਆਂ ਦੇ (ਰੁੱਖ ਜਾਂ ਪੌਦਾ) ।

**निपातना**—[ਨਿਪਾਤਨਾ] ਕ੍ਰਿ. ਡੇਗਣਾ ; ਨਸ਼ਟ ਕਰਨਾ ; ਕਟ ਕੇ ਸੁਟਣਾ ; ਮਾਰਨਾ, ਕਤਲ ਕਰਨਾ ।

**निपीड़क**—[ਨਿਪੀੜਕ] ਵਿ. ਦੁੱਖ ਦੇਣ ਵਾਲਾ ; ਨਿਚੋੜਨ ਵਾਲਾ ; ਪੀੜਨ ਵਾਲਾ ।

**निपीड़न**—[ਨਿਪੀੜਨ] ਪੁ. ਰਸ ਕਢਣ ਦੀ ਕਿਰਿਆ ; ਦੁੱਖ ਦੇਣ ਦਾ ਭਾਵ ।

**निपीड़ना**—[ਨਿਪੀੜਨਾ] ਕ੍ਰਿ. ਪੀੜਨਾ, ਦਬਾ ਕੇ ਰਸ ਕਢਣਾ ; ਕਸ਼ਟ ਦੇਣ ; ਪੀੜਤ ਕਰਨਾ ।

**निपीड़ित**—[ਨਿਪੀੜਿਤ] ਵਿ. ਪੀੜਿਆ ਹੋਇਆ, ਦਬਾਇਆ ਹੋਇਆ ; ਜਿਸ ਨੂੰ ਪੀੜ ਪਹੁੰਚਾਈ ਗਈ ਹੋਵੇ ।

**निपुड़ना**—[ਨਿਪੁੜਨਾ] ਕ੍ਰਿ. (ਦੰਦ) ਖੋਲ੍ਹਣਾ ।

**निपुण**—[ਨਿਪੁਣ] ਵਿ. ਚਤੁਰ, ਸਿਆਣਾ ; ਮਾਹਿਰ, ਹੁਸ਼ਿਆਰ ; ਵਿਦਵਾਨ ; ਯੋਗ, ਕਾਬਿਲ ।

**निपुणता, निपुणाई**—[ਨਿਪੁਣਤਾ, ਨਿਪੁਣਾਈ] ਇ. ਸਿਆਣਪ, ਚਤਰਾਈ ; ਮਹਾਰਤ, ਹੁਸ਼ਿਆਰੀ ।

**निपुत्री**—[ਨਿਪੁਤ੍ਰੀ] ਵਿ. ਔਤ, ਨਿਪੁੱਤੀ ।

**निपुन**—[ਨਿਪੁਨ] ਵਿ. ਵੇਖੋ ਨਿਪੁਣ (**निपुण**) ।

**निपूत**—[ਨਿਪੂਤ] ਵਿ. ਔਤ ਨਿਪੁੱਤਾ ।

**निपूता**—[ਨਿਪੂਤਾ] ਵਿ. ਬੇ ਉਲਾਦ, ਔਤ, ਨਿਪੁੱਤਾ ।

**निपोड़ना**—[ਨਿਪੋੜਨਾ] ਕ੍ਰਿ. ਦੰਦਾਂ ਨੂੰ ਖੋਲ੍ਹਣਾ ।

**निफन**—[ਨਿਫਨ] ਵਿ. ਪੂਰਨ, ਪੂਰਾ ; ਕ੍ਰਿ. ਵਿ. ਪੂਰੀ ਤਰ੍ਹਾਂ, ਠੀਕ ਠੀਕ ।

**निफरना**—[ਨਿਫਰਨਾ] ਕ੍ਰਿ. ਚੁਭ ਕੇ ਆਰਪਾਰ ਹੋਣਾ, ਛੇਕ ਕਰਨਾ ; ਪਰਗਟ ਹੋਣਾ, ਖੁਲ੍ਹਣਾ, ਸਾਫ ਹੋਣਾ ।

**निफल**—[ਨਿਫਲ] ਵਿ. ਬਿਨਾਂ ਫਲ ਤੋਂ, ਫਲ ਰਹਿਤ, ਨਿਰਫਲ ।

**निफ़ाक़**—[ਨਿਫ਼ਾਕ] ਪੁ. ਵਿਰੋਧ, ਧਰੋਹ, ਵੈਰ ; ਫੁੱਟ, ਅਣ-ਬਣ, ਵਿਗਾੜ ।

**निफारना**—[ਨਿਫਾਰਨਾ] ਕ੍ਰਿ. ਚੋਭ ਕੇ ਆਰਪਾਰ ਕਰਨਾ ; ਖੋਲ੍ਹਣਾ, ਸਪਸ਼ਟ ਕਰਨਾ, ਪਰਗਟ ਕਰਨਾ ।

**निफालन**—[ਨਿਫਾਲਨ] ਪੁ. ਨਿਗਾਹ, ਨਜ਼ਰ ।

**निफेन**—[ਨਿਫੇਨ] ਪੁ. ਅਫੀਮ ।

**निफोट**—[ਨਿਫੋਟ] ਵਿ. ਸਾਫ-ਸਾਫ ।

**निबंध (निबन्ध)**—[ਨਿਬੰਧ] ਪੁ. ਬੰਨ੍ਹਣ ਦੀ ਕਿਰਿਆ ; ਪ੍ਰਸਤਾਵ, ਲੇਖ ; ਪਿਸ਼ਾਬ ਰੁਕਣ ਦੀ ਬੀਮਾਰੀ ।

**निबंधक (निबन्धक)**—[ਨਿਬੰਧਕ] ਪੁ. ਨਿਆਂ ਜਾਂ ਪਰਬੰਧਕ ਵਿਭਾਗ ਦਾ ਰਜਿਸਟ੍ਰਾਰ ।

**निबंधित (निबन्धित)**—[ਨਿਬੰਧਿਤ] ਵਿ. ਰਜਿਸਟ੍ਰੀ ਕੀਤਾ ਹੋਇਆ, ਰਜਿਸਟਰਡ ।

**निब**—[ਨਿਬ] ਇ. ਲੋਹੇ ਜਾਂ ਪਿੱਤਲ ਆਦਿ ਦੀ ਬਣੀ ਕਲਮ ਦੀ ਚੁੰਝ ਜਾਂ ਜੀਭੀ ਜਿਸ ਨਾਲ ਲਿਖਿਆ ਜਾਂਦਾ ਹੈ ।

**निबकौरी**—[ਨਿਬਕੌਰੀ] ਇ. ਨਿੰਮ ਦਾ ਫਲ ਜਾਂ ਬੀਜ, ਨਿਮੋਲੀ ।

**निबटना**—[ਨਿਬਟਨਾ] ਕ੍ਰਿ. ਨਿੱਬੜਨਾ ; ਛੁੱਟੀ ਪਾਉਣਾ ; ਤੈ ਹੋਣਾ ; ਪਖਾਨੇ ਆਦਿ ਤੋਂ ਫਾਰਗ ਹੋਣ ; ਖਤਮ ਹੋਣਾ, ਪੂਰਾ ਹੋਣਾ, ਫੈਸਲਾ ਹੋਣਾ ।

**निबटाना**—[ਨਿਬਟਾਨਾ] ਕ੍ਰਿ. ਖਤਮ ਕਰਨਾ ; ਫੈਸਲਾ ਕਰਨਾ, ਹਿਸਾਬ ਮੁਕਾਉਣਾ, ਭੁਗਤਾਉਣਾ ; ਨਬੇੜਨਾ ।

**निबटाव**—[ਨਿਬਟਾਵ] ਪੁ. ਝਗੜੇ ਦਾ ਫੈਸਲਾ, ਨਬੇੜਾ ।

**+निबटेरा**—[ਨਿਬਟੇਰਾ] ਪੁ. ਨਿਪਟਾਰਾ, ਨਬੇੜਾ ।

**+निबड़ना**—[ਨਿਬੜਨਾ] ਕ੍ਰਿ. ਵੇਖੋ ਨਿਬਟਨਾ (**निबटना**) ।

**निबड़ा**—[ਨਿਬੜਾ] ਪੁ. ਵੱਡਾ ਘੜਾ, ਮੱਟ ।

**निबद्ध**—[ਨਿਬੱਧ] ਵਿ. ਬੰਨ੍ਹਿਆ ਹੋਇਆ ; ਰੁਕਿਆ ਹੋਇਆ ; ਜੜਿਆ ਹੋਇਆ, ਗੁੰਦਿਆ ਹੋਇਆ, ਰਜਿਸਟਰ ਕੀਤਾ ਹੋਇਆ ; ਪੁ. ਇਕ ਗੀਤ ।

**+निबर**—[ਨਿਬਰ] ਵਿ. ਨਿਰਬਲ ।

**+निबरना**—[ਨਿਬਰਨਾ] ਕ੍ਰਿ. ਖੁਲ੍ਹਣਾ, ਛੁੱਟਣਾ, ਅਜ਼ਾਦ ਹੋਣਾ ; ਵੱਖ ਹੋਣਾ ; ਸੁਲਝਣਾ ; ਦੂਰ ਹੋਣਾ ; ਵਿਹਲੇ ਹੋਣਾ ; ਖਤਮ ਹੋਣਾ ; ਫੈਸਲਾ ਹੋਣਾ, ਨਿਬੜਨਾ ।

**+निबल**—[ਨਿਬਲ] ਵਿ. ਕਮਜ਼ੋਰ, ਦੁਰਬਲ, ਮਾੜਾ ।

**निबहना**—[ਨਿਬਹਨਾ] ਕ੍ਰਿ. ਛੁੱਟੀ ਪਾਉਣਾ ; ਨਿਭਣਾ, ਪੂਰਾ ਹੋਣਾ ; ਨਿਰਵਾਹ ਹੋਣਾ, ਗੁਜ਼ਾਰਾ ਹੋਣਾ ; ਛੁਟਕਾਰਾ ਪਾਉਣਾ ।

**+निबहुर**—[ਨਿਬਹੁਰ] ਪੁ. ਜਿੱਥੋਂ ਮੁੜ ਕੇ ਕੋਈ ਵਾਪਸ ਨਾ ਆਵੇ, ਯਮਲੋਕ ।

**+निबहुरा**—[ਨਿਬਹੁਰਾ] ਵਿ. ਜੋ ਜਾ ਕੇ ਫੇਰ ਵਾਪਸ ਨਾ ਆਵੇ ।

**निबाह**—[ਨਿਬਾਹ] ਪੁ. ਨਿਭਾਉਣ ਦੀ ਕਿਰਿਆ ਜਾਂ ਭਾਵ, ਗੁਜ਼ਾਰਾ, ਨਿਰਵਾਹ, ਰਿਹਾਇਸ਼ ।

**निबाहक**—[ਨਿਬਾਹਕ] ਵਿ. ਨਿਰਵਾਹ ਕਰਨ ਵਾਲਾ ।

**निबाहना**—[ਨਿਬਾਹਨਾ] ਕ੍ਰਿ. ਨਿਰਵਾਹ ਕਰਨਾ, ਨਿਭਾਉਣਾ ; ਪੂਰਾ ਕਰਨਾ ; ਪਾਲਣ ਕਰਨਾ ।

**निबिड़**—[ਨਿਬਿੜ] ਵਿ. ਸੰਘਣਾ, ਘਣਾ ।

**निबिड़ना**—[ਨਿਬਿੜਨਾ] ਕ੍ਰਿ. ਅਜ਼ਾਦ ਹੋਣਾ, ਛੁਟਕਾਰਾ ਪਾਉਣਾ ; ਵੱਖ ਕਰਨਾ, ਦੂਰ ਹਟਾਉਣਾ ; ਫੈਸਲਾ ਕਰਨਾ ; ਖਤਮ ਕਰਨਾ ।

**+निबुकना**—[ਨਿਬੁਕਨਾ] ਕ੍ਰਿ. ਬੰਧਨ ਤੋਂ ਮੁਕਤ ਹੋਣਾ ।

**निबेड़ना**—[ਨਿਬੇੜਨਾ] ਕ੍ਰਿ. ਬੰਨ੍ਹਣ ਤੋਂ ਛੁਡਾਉਣਾ ; ਛਾਂਟਣਾ, ਚੁਣਨਾ ; ਸੁਲਝਾਉਣਾ, ਫੈਸਲਾ ਕਰਨਾ, ਤੈ ਕਰਨਾ ; ਦੂਰ ਕਰਨਾ, ਅਲਗ ਕਰਨਾ ; ਭੁਗਤਾਉਣਾ ।

**निबेड़ा**—[ਨਿਬੇੜਾ] ਪੁ. ਫੈਸਲਾ, ਨਿਪਟਾਰਾ, ਨਿਬੇੜਾ, ਖ਼ਾਤਮਾ; ਛੁਟਕਾਰਾ, ਮੁਕਤੀ ।

**निबेरना**—[ਨਿਬੇਰਨਾ] ਕ੍ਰਿ. ਮੁਕਤ ਕਰਨਾ, ਛੁਡਾਉਣਾ ; ਛਾਂਟਣਾ, ਚੁਣਨਾ ; ਤੈ ਕਰਨਾ, ਸੁਲਝਾਉਣਾ ; ਛੱਡਣਾ, ਤਿਆਗਣਾ ; ਨਬੇੜਨਾ ।

**निबौरी**—[ਨਿਬੌਰੀ] ਇ. ਨਿੰਮ ਦੀ ਨਿਮੋਲੀ ।

**निबौली**—[ਨਿਬੌਲੀ] ਇ. ਵੇਖੋ ਨਿਬੌਰੀ (**निबौरी**) ।

**निभ**—[ਨਿਭ] ਵਿ. ਤੁੱਲ, ਸਮਾਨ, ਬਰਾਬਰ ; ਪੁ. ਪ੍ਰਕਾਸ਼, ਚਮਕ ।

**निभना**—[ਨਿਭਾਨਾ] ਕ੍ਰਿ. ਛੁਟਕਾਰਾ ਪਾਉਣਾ ; ਨਿਰਬਾਹ ਹੋਣਾ ; ਪੂਰਾ ਉਤਰਨਾ ।

**निभरम**—[ਨਿਭਰਮ] ਵਿ. ਸ਼ੰਕੇ ਤੋਂ ਬਿਨਾਂ, ਭਰਮ ਤੋਂ ਰਹਿਤ; ਕ੍ਰਿ. ਵਿ. ਨਿਧੜਕ, ਬੇ ਖਟਕੇ ।

**निभरमा**—[ਨਿਭਰਮਾ] ਵਿ. ਜਿਸ ਦਾ ਭਰੋਸਾ ਉਠ ਗਿਆ ਹੋਵੇ ; ਜਿਸ ਦਾ ਭੇਤ ਖੁਲ੍ਹ ਗਿਆ ਹੋਵੇ ।

+**निभरोस**—[ਨਿਭਰੋਸ] ਵਿ. ਨਿਰਾਸ਼, ਨਾ ਉਮੀਦ ; ਭਰੋਸੇ ਰਹਿਤ ।

+**निभरोसी**—[ਨਿਭਰੋਸੀ] ਵਿ. ਜਿਸ ਨੂੰ ਕੋਈ ਭਰੋਸਾ ਨਾ ਹੋਵੇ, ਨਿਰਾਸ ; ਨਿਆਸਰਾ ।

+**निभाउ**—[ਨਿਭਾਉ] ਵਿ. ਭਾਵ ਰਹਿਤ ; ਪੁ. ਵੇਖੋ ਨਿਬਾਹ (निबाह) ।

**निभागा**—[ਨਿਭਾਗਾ] ਵਿ. ਬਦ ਕਿਸਮਤ, ਮੰਦਭਾਗ, ਅਭਾਗਾ ।

**निभाना**—[ਨਿਭਾਨਾ] ਕ੍ਰਿ. ਪਾਲਣ ਕਰਨਾ ; ਨਿਰਬਾਹ ਕਰਨਾ; ਨਿਭਾਉਣਾ ।

**निभाव**—[ਨਿਭਾਵ] ਪੁ. ਨਿਰਵਾਹ ; ਨਿਭਾਉ ।

**निभृत**—[ਨਿਭ੍ਰਿਤ] ਵਿ. ਧਰਿਆ ਹੋਇਆ ; ਨਿਸ਼ਚੱਲ ; ਭਰਿਆ ਹੋਇਆ, ਸਥਿਰ, ਸ਼ਾਂਤ ; ਇਕਾਂਤ, ਸੁੰਨਾ ; ਪੂਰਣ ; ਛਿਪਿਆ ਹੋਇਆ, ਗੁਪਤ ।

**निभ्रांत (निभ्रान्त)**—[ਨਿਭ੍ਰਾਂਤ] ਵਿ. ਭਰਮ-ਰਹਿਤ, ਜਿਸ ਵਿਚ ਕੋਈ ਸ਼ੱਕ ਨਾ ਹੋਵੇ ।

**निमंत्रक (निमन्त्रक)**—[ਨਿਮੰਤ੍ਰਕ] ਪੁ. ਸੱਦਾ ਦੇਣ ਵਾਲਾ ਵਿਅਕਤੀ ।

**निमंत्रण (निमन्त्रण)**—[ਨਿਮੰਤ੍ਰਣ] ਪੁ. ਬੁਲਾਵਾ, ਨਿਉਂਦਾ, ਸੱਦਾ ।

**निमंत्रणपत्र (निमन्त्रणपत्र)**—[ਨਿਮੰਤ੍ਰਣਪਤ੍ਰ] ਪੁ. ਸੱਦਾ ਪੱਤਰ ।

+**निमंत्रना (निमन्त्रणा)**—[ਨਿਮੰਤ੍ਰਣਾ] ਕ੍ਰਿ. ਨਿਉਂਦਾ, ਸੱਦਣਾ ।

**निमंत्रित (निमन्त्रित)**—[ਨਿਮੰਤ੍ਰਿਤ]ਵਿ. ਜਿਸ ਨੂੰ ਸੱਦਾ ਦਿੱਤਾ ਗਿਆ ਹੋਵੇ, ਜੋ ਨਿਉਂਦਿਆ ਗਿਆ ਹੋਵੇ ।

**निम**—[ਨਿਮ] ਪੁ. ਸਲਾਈ ; ਕਿੱਲ, ਕਿੱਲੀ, ਖੂੰਟੀ ।

**निमक**—[ਨਿਮਕ] ਪੁ. ਲੂਣ, ਨਿਮਕ, ਨਮਕ ।

**निमकी**—[ਨਿਮਕੀ] ਇ. ਨਿੰਬੂ ਦਾ ਅਚਾਰ ; ਸਲੂਣੀ ਮੱਠੀ ।

**निमकौड़ी**—[ਨਿਮਕੌੜੀ] ਇ. ਨਿੰਮ ਦੀ ਨਿਮੋਲੀ ।

**निमग्न**—[ਨਿਮਗ੍ਨ] ਵਿ. ਡੁੱਬਿਆ ਹੋਇਆ, ਲੀਨ, ਮਗਨ ।

+**निमछड़ा**—[ਨਿਮਛੜਾ] ਪੁ. ਵਿਹਲ, ਛੁੱਟੀ, ਫੁਰਸਤ ।

**निमज्जक**—[ਨਿਮੱਜਕ] ਵਿ. ਗੋਤਾ ਖੋਰ, ਚੁੱਭੀ ਮਾਰਨ ਵਾਲਾ ।

**निमज्जन**—[ਨਿਮੱਜਨ] ਪੁ. ਗੋਤੇ ਮਾਰਕੇ ਕੀਤਾ ਇਸ਼ਨਾਨ ।

**निमज्जना**—[ਨਿਮੱਜਨਾ] ਕ੍ਰਿ. ਗੋਤਾ ਮਾਰਨਾ, ਡੁਬਕੀ ਲਾਉਣਾ; ਲੀਨ ਹੋਣਾ ।

**निमज्जित**—[ਨਿਮੱਜਿਤ] ਵਿ. ਡੁੱਬਿਆ ਹੋਇਆ, ਮਗਨ ; ਨ੍ਹਾਇਆ ਹੋਇਆ ।

+**निमटना**—[ਨਿਮਟਨਾ] ਕ੍ਰਿ. ਨਿੱਬੜਨਾ, ਫੈਸਲਾ ਹੋਣਾ ।

+**निमटाना**—[ਨਿਮਟਾਨਾ] ਕ੍ਰਿ. ਨਬੇੜਨਾ, ਫੈਸਲਾ ਕਰਨਾ ।

+**निमटेरा**—[ਨਿਮਟੇਰਾ] ਪੁ. ਨਿਪਟਾਰਾ, ਫੈਸਲਾ, ਨਬੇੜਾ ।

+**निमता**—[ਨਿਮਤਾ] ਵਿ. ਸ਼ਾਂਤ-ਚਿੱਤ, ਜੋ ਮਤਵਾਲਾ ਨਾ ਹੋਵੇ ।

**निमन्यु**—[ਨਿਮਨ੍ਯੁ] ਵਿ. ਕਰੋਧ-ਰਹਿਤ, ਜਿਸ ਵਿਚ ਗੁੱਸਾ ਨਾ ਹੋਵੇ ।

**निमय**—[ਨਿਮਯ] ਪੁ. ਅਦਲਾ ਬਦਲੀ, ਵਟਾਂਦਰਾ ।

**निमरी**—[ਨਿਮਰੀ] ਇ. ਇਕ ਤਰ੍ਹਾਂ ਦੀ ਕਪਾਹ ।

**निमाज**—[ਨਿਮਾਜ਼] ਪੁ. ਵੇਖੋ ਨਮਾਜ਼ (नमाज़) ।

**निमाज़ी**—[ਨਿਮਾਜ਼ੀ] ਵਿ. ਨਮਾਜ਼ ਪੜ੍ਹਨ ਵਾਲਾ ।

+**निमान**—[ਨਿਮਾਨ] ਪੁ. ਭਾ, ਮੁੱਲ, ਕੀਮਤ, ਦਾਮ ; ਨੀਵਾਂਣ ; ਢਲਵਾਨ ; ਟੋਆ ; ਤਾਲ, ਸਰੋਵਰ ।

+**निमाना**—[ਨਿਮਾਨਾ] ਵਿ. ਨੀਵਾਂ, ਢਲਵਾਂ ; ਨਿੰਮਰ, ਸਾਊ, ਬੀਬਾ, ਨਿਮਾਣਾ ।

**निमि**—[ਨਿਮਿ] ਪੁ. ਦੱਤਾਤ੍ਰੇਯ ਦਾ ਪੁੱਤਰ, ਇਕ ਰਿਸ਼ੀ ; ਇਕ ਸੂਰਜ ਵੰਸ਼ੀ ਰਾਜਾ ; ਇ. ਅੱਖ ਦੀ ਝਮਕ ।

**निमिख**—[ਨਿਮਿਖ] ਪੁ ਵੇਖੋ ਨਿਮੇਸ਼ (निमेश) ।

**निमित्त**—[ਨਿਮਿੱਤ] ਪੁ. ਚਿੰਨ੍ਹ, ਲੱਛਣ ; ਕਾਰਣ ; ਸ਼ਗਨ ; ਬਹਾਨਾ ।

**निमिराज**—[ਨਿਮਿਰਾਜ] ਪੁ. ਰਾਜਾ ਜਨਕ ।

**निमिष**—[ਨਿਮਿਸ਼] ਪੁ. ਅੱਖ ਝਮਕਣ ਦੀ ਕਿਰਿਆ, ਪਲਕ ਗਿਰਨ ਦਾ ਭਾਵ ; ਪਲਕ ਡਿਗਨ ਤਕ ਦਾ ਸਮਾਂ ।

**निमिषित**—[ਨਿਮਿਸ਼ਿਤ] ਵਿ. ਪਲਕਾਂ ਮਾਰਦਾ ਹੋਇਆ, ਅੱਖ ਝਮਕਦਾ ਹੋਇਆ ।

**निमीलन**—[ਨਿਮੀਲਨ] ਪੁ. ਅੱਖਾਂ ਝਮਕਣ ਦਾ ਭਾਵ ।

**निमीला**—[ਨਿਮੀਲਾ] ਇ. ਅੱਖਾਂ ਝਮਕਣ ਦਾ ਭਾਵ, ਅੱਖ-ਝਮੱਕਾ, ਪਲਕਾਂ ਦੇ ਬੰਦ ਹੋਣ ਦਾ ਭਾਵ ; ਛਲ ।

**निमीलिका**—[ਨਿਮੀਲਿਕਾ] ਇ. ਅੱਖ ਝਮੱਕਾ ; ਛਲ, ਧੋਖਾ ।

**निमीलित**—[ਨਿਮੀਲਿਤ] ਵਿ. ਬੰਦ ਕੀਤਾ ਹੋਇਆ, ਢਕਿਆ ਹੋਇਆ ; ਮਾਰਿਆ ਹੋਇਆ ।

**निमुहाँ**—[ਨਿਮੁਹਾਂ] ਵਿ. ਚੁਪੀਤਾ, ਖਾਮੋਸ਼ ।

**निमूंद**—[ਨਿਮੂੰਦ] ਵਿ. ਬੰਦ ਕੀਤਾ ਹੋਇਆ, ਮੁੰਦਿਆ ਹੋਇਆ ।

**ਨਿਮੂਲ**—[ਨਿਮੂਲ] ਵਿ. ਵੇਖੋ ਨਿਰਮੂਲ (ਨਿਰ੍ਮੂਲ)।

**ਨਿਮੇਖ**—[ਨਿਮੇਖ] ਪੁ. ਵੇਖੋ ਨਿਮੇਸ਼ (ਨਿਸੇਖ)।

**ਨਿਮੇਟ**—[ਨਿਮੇਟ] ਵਿ. ਨਾ ਮਿਟਣ ਵਾਲਾ, ਅਮਿੱਟ।

**ਨਿਮੇਯ**—[ਨਿਮੇਯ] ਵਿ. ਬਦਲਣ ਯੋਗ।

**ਨਿਮੇਸ਼**—[ਨਿਮੇਸ਼] ਪੁ. ਪਲਕ ਡਿਗਣ ਜਿਤਨਾ ਸਮਾਂ, ਪਲ, ਅੱਖ ਝਮੱਕਾ।

**ਨਿਮੇਸ਼ਕ**—[ਨਿਮੇਸ਼ਕ] ਪੁ. ਪਲਕਾਂ ; ਜੁਗਨੂੰ, ਟਟੈਹਣਾ, ਪਟਬੀਜਣਾ।

**[illegible]**—[ਨਿਮੇਸ਼ਕਨ੍] ਇ. ਬਿਜਲੀ।

**[illegible]**—[ਨਿਮੇਸ਼ਕ੍ਰਿਤ੍] ਇ. ਬਿਜਲੀ।

**ਨਿਮੋਨਾ**—[ਨਿਮੋਨਾ] ਪੁ. ਹਰੇ ਛੋਲਿਆਂ ਨੂੰ ਪੀਹ ਕੇ ਬਣਾਈ ਗਈ ਭਾਜੀ।

**ਨਿਮੋਨੀ**—[ਨਿਮੋਨੀ] ਇ. ਕਮਾਦ ਦੀ ਪਹਿਲੀ ਕਟਾਈ ਦਾ ਦਿਨ।

**ਨਿਮ੍ਨ**—[ਨਿਮ੍ਨ] ਵਿ. ਨੀਚਾ, ਨੀਵਾਂ, ਹੇਠਲਾ, ਹੇਠਾਂ ਦਾ, ਨਿਮਨ।

**ਨਿਮ੍ਨਗਾ**—[ਨਿਮ੍ਨਗਾ] ਇ. ਨਦੀ ; ਪਹਾੜੀ ਝਰਨਾ।

**[illegible]**—[ਨਿਮ੍ਨਲਿਖਿਤ] ਵਿ. ਹੇਠਾਂ ਲਿਖਿਆ ਹੋਇਆ, ਨਿਮਨ ਲਿਖਤ।

**[illegible] ([illegible])**—[ਨਿਮ੍ਨਾਂਕਿਤ] ਵਿ. ਹੇਠ ਲਿਖਿਆ ਹੋਇਆ, ਨਿਮਨਲਿਖਿਤ।

**[illegible]**—[ਨਿਮ੍ਨੋਕ੍ਤ] ਵਿ. ਹੇਠ ਕਹਿਆ ਹੋਇਆ।

**[illegible]**—[ਨਿਮ੍ਲੋਚ] ਪੁ. ਸੂਰਜ ਅਸਤ ਹੋਣ ਦਾ ਭਾਵ।

**ਨਿਮ੍ਲੋਚਾ**—[ਨਿਮ੍ਲੋਚਾ] ਇ. ਇਕ ਅਪਸਰਾ।

**ਨਿਯੰਤਾ (ਨਿਯੰਤ੍ਰਾ)**—[ਨਿਯੰਤਾ] ਵਿ. ਨਿਯਮ ਬਣਾਉਣ ਵਾਲਾ, ਸੰਚਾਲਕ ; ਨਿਯਮ ਅਨੁਸਾਰ ਚਲਣ ਵਾਲਾ, ਹੁਕਮਰਾਨ।

**[illegible] ([illegible])**—[ਨਿਯੰਤ੍ਰਣ] ਪੁ. ਨਿਯਮ ਜਾਂ ਹੋਰ ਕਿਸੇ [illegible] ਨਾਲ ਬੰਨ੍ਹਣ ਵਿਚ ਰਖਣ ਦਾ ਭਾਵ : ਕੰਟ੍ਰੋਲ।

**[illegible] ([illegible])**—[ਨਿਯੰਤ੍ਰਿਤ] ਵਿ. ਨਿਯਮਾਂ ਵਿਚ [illegible] ਹੋਇਆ ; ਕੈਦੇ ਵਿਚ ਰਖਿਆ ਜਾਂ ਬੰਨ੍ਹਿਆ [illegible]।

**[illegible]**—[ਨਿਯਤ] ਵਿ. ਨਿਯਮ ਨਾਲ ਸਥਿਰ ਕੀਤਾ ਹੋਇਆ, [illegible] ਹੋਇਆ ; ਬੰਨ੍ਹਿਆ ਹੋਇਆ ; ਥਾਪਿਆ [illegible], ਕਾਇਮ ਕੀਤਾ ਹੋਇਆ, ਨਿਯਤ, ਮੁਕੱਰਿਰ।

**[illegible]**—[ਨਿਯਤਾਤ੍ਮਾ] ਵਿ. ਸੰਜਮੀ, ਇੰਦਰੇ-ਜਿਤ।

**[illegible]**—[ਨਿਯਤਾਹਾਰ] ਵਿ. ਥੋੜਾਂ ਖਾਣ ਵਾਲਾ।

**[illegible]**—[ਨਿਯਤਿ] ਇ. ਨਿਯਤ ਹੋਣ ਦੀ ਕਿਰਿਆ ਜਾਂ ਭਾਵ, [illegible], [illegible], ਬਾਂਦਿਮੀ ; ਜ਼ਰੂਰੀ ਹੋਣ ਵਾਲੀ ਘਟਨਾ, [illegible] ; [illegible], [illegible] ; ਜਲ ਪਰਕਿਰਤੀ।

**ਨਿਯਤਿਵਾਦ**—[ਨਿਯਤਿਵਾਦ] ਪੁ. ਸਭ ਕੁਝ ਪਰਮਾਤਮਾ ਨੇ ਕੀਤਾ ਹੈ ਇਹ ਮੰਨਣ ਦਾ ਜੈਨ ਸਿਧਾਂਤ।

**ਨਿਯਮ**—[ਨਿਯਮ] ਪੁ. ਨੇਮ, ਕਾਇਦਾ, ਦਸਤੂਰ, ਨਿਸ਼ਚਿਤ ਪ੍ਰਬੰਧ, ਰੀਤ, ਵਿਵਸਥਾ ; ਅਨੁਸ਼ਾਸਨ, ਕਾਬੂ ; ਸੰਕਲਪ, ਪ੍ਰਤਿੱਗਿਆ ; ਯੋਗ ਦੇ ਅੱਠ ਅੰਗਾਂ ਵਿਚੋਂ ਇਕ ; ਇਕ ਅਰਥਾਲੰਕਾਰ।

**ਨਿਯਮਤ:**—[ਨਿਯਮਤ:] ਕ੍ਰਿ. ਵਿ. ਨਿਯਮ ਅਨੁਸਾਰ।

**ਨਿਯਮਨ**—[ਨਿਯਮਨ] ਪੁ. ਕਾਇਦਾ ਬੰਨ੍ਹਣ ਦਾ ਕੰਮ ; ਬੰਨ੍ਹਣ ਤੋਂ ਭਾਵ ; ਹਕੂਮਤ।

**ਨਿਯਮਬਧ**—[ਨਿਯਮਬੱਧ] ਵਿ. ਕਾਇਦੇ ਜਾਂ ਨਿਯਮ ਅੰਦਰ ਬੰਨ੍ਹਿਆ ਹੋਇਆ, ਕਾਇਦੇ ਦਾ ਪਾਬੰਦ।

**ਨਿਯਮਭੰਗ (ਨਿਯਮਭੰਗ੍)**—[ਨਿਯਮਭੰਗ] ਪੁ. ਪਰਤਿਗਿਆ ਤੋੜਨ ਦਾ ਭਾਵ, ਕੀਤੇ ਨਿਯਮ ਦੀ ਉਲੰਘਣਾ।

**ਨਿਯਮਾਵਲੀ**—[ਨਿਯਮਾਵਲੀ] ਇ. ਕਿਸੇ ਸਭਾ, ਸੁਸਾਇਟੀ ਆਦਿ ਦੇ ਚਲਾਉਣ ਸਬੰਧੀ ਨਿਯਮਾਂ ਦਾ ਸੰਗ੍ਰਹਿ ; ਉਹ ਕਿਤਾਬ ਜਿਸ ਵਿਚ ਇਸ ਪਰਕਾਰ ਦੇ ਨਿਯਮ ਦਰਜ ਹੋਣ।

**ਨਿਯਮਿਤ**—[ਨਿਯਮਿਤ] ਵਿ. ਨਿਯਮਾਂ ਵਿਚ ਬੰਨ੍ਹਿਆ ਹੋਇਆ ; ਕਾਇਦੇ ਕਾਨੂੰਨ ਅਨੁਸਾਰ ਬਣਿਆ ਹੋਇਆ ; ਬਰਾਬਰ ਜਾਂ ਠੀਕ ਸਮੇਂ ਸਿਰ ਹੁੰਦਾ ਰਹਿਣ ਵਾਲਾ।

**ਨਿਯਮੀ**—[ਨਿਯਮੀ] ਵਿ. ਨਿਯਮ ਪਾਲਣ ਵਾਲਾ, ਨੇਮੀ।

+**ਨਿਯਰ**—[ਨਿਯਰ] ਅ੍ਵਯ. ਕੋਲ, ਨੇੜੇ, ਸਮੀਪ।

+**ਨਿਯਰਾਈ**—[ਨਿਯਰਾਈ] ਇ. ਸਮੀਪਤਾ, ਨੇੜਤਾ, ਨਿਕਟਤਾ।

+**ਨਿਯਰਾਨਾ**—[ਨਿਯਰਾਨਾ] ਕ੍ਰਿ. ਕੋਲ ਪਹੁੰਚਣਾ ; ਨੇੜੇ ਹੋਣਾ।

+**ਨਿਯਰੇ**—[ਨਿਯਰੇ] ਕ੍ਰਿ. ਵਿ. ਕੋਲ, ਨੇੜੇ, ਪਾਸ।

+**ਨਿਯਾਈ**—[ਨਿਯਾਈ] ਵਿ. ਵੇਖੋ ਨਿਆਈ (ਨ੍ਯਾਯੀ)।

+**ਨਿਯਾਨ**—[ਨਿਯਾਨ] ਪੁ. ਫਲ, ਸਿੱਟਾ, ਅੰਤ, ਨਤੀਜਾ ; ਕਉਸਾਨਾ ; ਕ੍ਰਿ. ਵਿ. ਅੰਤ ਵਿਚ, ਆਖਿਰ।

+**ਨਿਯਾਮ**—[ਨਿਯਾਮ] ਪੁ. ਨਿਯਮ, ਕਾਇਦਾ।

**ਨਿਯਾਮਕ**—[ਨਿਯਾਮਕ] ਵਿ. ਨਿਯਮ ਬਣਾਉਣ ਜਾਂ ਨਿਯਮਾਂ ਵਿਚ ਬੰਨ੍ਹ ਕੇ ਰਖਣ ਵਾਲਾ ; ਨਿਯਮ ਪਾਲਣੇ ਵਾਲਾ ; ਪ੍ਰਬੰਧਕ, ਮਾਰਨ ਵਾਲਾ ; ਪੁ.ਮਲਾਹ, ਖੇਵਟ।

**ਨਿਯਾਮਤ**—[ਨਿਯਾਮਤ] ਇ. ਸੁਆਦੀ ਖਾਣੇ ; ਧਨ-ਦੌਲਤ ; ਅਲੱਭ ਚੀਜ਼, ਨਿਆਮਤ।

**ਨਿਆਰ**—[ਨਿਆਰ] ਪੁ. ਜੌਹਰੀ ਜਾਂ ਸੁਨਿਆਰ ਦੀ ਦੁਕਾਨ ਦਾ ਕੂੜਾ ਕਚਰਾ।

**नियारा**—[ਨਿਯਾਰਾ] ਵਿ. ਵੇਖੋ ਨ੍ਯਾਰਾ (न्यारा) ।

**नियारिया**—[ਨਿਯਾਰਿਯਾ] ਪੁ. ਮਿਲੀਆਂ ਹੋਈਆਂ ਚੀਜ਼ਾਂ ਨੂੰ ਅਲੱਗ ਕਰਨ ਵਾਲਾ ; ਸੁਨਿਆਰਾਂ ਜਾਂ ਜੌਹਰੀਆਂ ਦੇ ਕੂੜੇ ਵਿਚੋਂ ਮਾਲ ਕਢਣ ਵਾਲਾ ; ਚਾਲਾਕ ਆਦਮੀ ।

**नियारे**—[ਨਿਯਾਰੇ] ਵਿ. ਵੇਖੋ ਨ੍ਯਾਰੇ (न्यारे) ।

**नियुक्त**—[ਨਿਯੁਕ੍ਤ] ਵਿ. ਕਿਸੇ ਕੰਮ ਤੇ ਲਾਇਆ ਹੋਇਆ, ਮੁਕੱਰਿਰ ਕੀਤਾ ਹੋਇਆ, ਨਿਯੁਕਤ, ਨਿਯੁਕਤ ਹੋਣ ਦੀ ਕਿਰਿਆ ਜਾਂ ਭਾਵ ।

**नियुक्ति**—[ਨਿਯੁਕ੍ਤਿ] ਇ. ਕਾਇਮੀ, ਮਕੱਰਰੀ, ਨਿਯੁਕਤੀ, ਮੁਕੱਰਿਰ ਕਰਨ ਤੋਂ ਭਾਵ ।

**नियुत**—[ਨਿਯੁਤ] ਵਿ. ਇਕ ਲੱਖ ; ਦਸ ਲੱਖ ।

**नियुद्ध**—[ਨਿਯੁੱਧ] ਪੁ. ਕੁਸ਼ਤੀਆਂ, ਘੋਲ ; ਵਿਅਕਤੀਗਤ ਝਗੜਾ ।

**नियोक्ता**—[ਨਿਯੋਕ੍ਤਾਂ] ਵਿ. ਕਿਸੇ ਕੰਮ ਵਿਚ ਲਾਉਣ ਵਾਲਾ, ਨਿਯੁਕਤੀ ਕਰਨ ਵਾਲਾ ।

**नियोग**—[ਨਿਯੋਗ] ਪੁ. ਮੁਕੱਰਿਰ ਹੋਣਾ ਜਾਂ ਕਰਨ ਦਾ ਭਾਵ ; ਮੁਕਰਰੀ ; ਪ੍ਰਾਚੀਨ ਆਰੀਆਂ ਵਿਚ ਪ੍ਰਚੱਲਤ ਇਕ ਰਸਮ ਜਿਸ ਅਨੁਸਾਰ ਇਸਤ੍ਰੀ ਪਤੀ ਦੇ ਮਰ ਜਾਣ ਜਾਂ ਨਾਮਰਦ ਹੋਣ ਦੀ ਹਾਲਤ ਵਿਚ ਦਿਉਰ ਜਾਂ ਹੋਰ ਰਿਸ਼ਤੇਦਾਰ ਤੋਂ ਸੰਤਾਨ ਪੈਦਾ ਕਰ ਸਕਦੀ ਸੀ ; ਆਗਿਆ ; ਨਿਸ਼ਚਾ ।

**नियोगपत्र**—[ਨਿਯੋਗਪਤ੍ਰ] ਪੁ. ਉਹ ਪੱਤਰ ਜਿਸ ਰਾਹੀਂ ਕਿਸੇ ਦੀ ਨਿਯੁਕਤੀ ਕੀਤੀ ਗਈ ਹੋਵੇ, ਨਿਯੁਕਤੀ-ਪੱਤਰ ।

**नियोगी**—[ਨਿਯੋਗੀ] ਵਿ. ਜੋ ਨਿਯੁਕਤ ਕੀਤਾ ਹੋਵੇ ; ਉਹ ਜਿਸ ਨੂੰ ਨਿਯੋਗ ਹੋਇਆ ਹੋਵੇ ।

**नियोजक**—[ਨਿਯੋਜਕ] ਵਿ. ਕੰਮ ਵਿਚ ਲਾਉਣ ਵਾਲਾ, ਨਿਯੁਕਤ ਕਰਨ ਵਾਲਾ ।

**नियोजन**—[ਨਿਯੋਜਨ] ਪੁ. ਮੁਕੱਰਿਰ ਕਰਨ ਦਾ ਭਾਵ ; ਕਿਸੇ ਵਿਅਕਤੀ ਦਾ ਕਿਸੇ ਵਿਸ਼ੇਸ਼ ਕੰਮ ਲਈ ਨਿਯੁਕਤ ਹੋਣ ਦਾ ਭਾਵ, ਕਮੀਸ਼ਨ ।

**नियोजित**—[ਨਿਯੋਜਿਤ] ਵਿ. ਲਾਇਆ ਗਿਆ, ਤੈਨਾਤ ਕੀਤਾ ਹੋਇਆ, ਮੁਕੱਰਿਰ ।

**नियोद्धा**—[ਨਿਯੋੱਧਾ] ਪੁ. ਪਹਿਲਵਾਨ, ਮੱਲ ।

**निर्**—[ਨਿਰ੍] ਅਵ੍ਯ. ਇਹ ਅਗੇਤਰ, ਵਿਜੋਗ, ਵਿਛੋੜਾ, ਨਿਖੇਧ ਆਦਿ ਅਰਥਾਂ ਵਿਚ ਵਰਤਿਆ ਜਾਂਦਾ ਹੈ ।

**निरंकार** (निरङ्कार)—[ਨਿਰੰਕਾਰ] ਵਿ. ਪੁ. ਵੇਖੋ ਨਿਰਾਕਾਰ (**निराकार**) ।

**निरंकुश** (निरङ्कुश)—[ਨਿਰੰਕੁਸ਼] ਵਿ. ਕੰਟ੍ਰੋਲ ਤੋਂ ਬਾਹਰ, ਮਨਮਤੀਆ ।

**निरंजन** (निरञ्जन)—[ਨਿਰੰਜਨ] ਵਿ. ਸੁਰਮੇ ਤੋਂ ਬਿਨਾਂ ; ਦੋਸ਼ ਰਹਿਤ ; ਪੁ. ਪਰਮਾਤਮਾ, ਰੱਬ, ਨਿਰੰਜਨ ।

**निरंजनी** (निरञ्जनी)—[ਨਿਰੰਜਨੀ] ਇ. ਸਾਧੂਆਂ ਦਾ ਇਕ ਫਿਰਕਾ ਜੋ ਨਿਰਾਕਾਰ ਦਾ ਉਪਾਸਕ ਹੈ ।

**निरंतर** (निरन्तर)—[ਨਿਰੰਤਰ] ਵਿ. ਸਦੀਵੀ, ਸਥਾਈ ; ਕ੍ਰਿ ਵਿ. ਲਗਾਤਾਰ, ਬਰਾਬਰ ।

**निरकेवल**—[ਨਿਰਕੇਵਲ] ਵਿ. ਸਾਫ-ਸੁਥਰਾ, ਖਾਲਿਸ, ਸ਼ੁੱਧ ; ਖਾਲੀ ।

**निरक्षर**—[ਨਿਰਕ੍ਸ਼ਰ] ਵਿ. ਜੋ ਅੱਖਰ ਨਾ ਜਾਣਦਾ ਹੋਵੇ, ਅਣਪੜ੍ਹ ।

**निरख**—[ਨਿਰਖ] ਇ. ਭਾ, ਦਰ, ਨਿਰਖ ।

**निरखना**—[ਨਿਰਖਣਾ] ਕ੍ਰਿ. ਪਰਖਣਾ, ਦੇਖਣਾ, ਪਛਾਣਨਾ ।

**निरगुन**—[ਨਿਰਗੁਨ] ਵਿ. ਵੇਖੋ ਨਿਰ੍ਗੁਣ (निर्गुण) ।

+**निरचू**—[ਨਿਰਚੂ] ਵਿ. ਜਿਸ ਨੇ ਛੁੱਟੀ ਲਈ ਹੋਈ ਹੋਵੇ, ਬੇਫ਼ਿਕਰ ।

**निरच्छ**—[ਨਿਰੱਛ] ਵਿ. ਅੰਨ੍ਹਾ, ਮੁਨਾਖਾ ।

**निरजर**—[ਨਿਰਜਰ] ਵਿ. ਜੋ ਕਦੀ ਪੁਰਾਣਾ ਨਾ ਹੋਵੇ ।

**निरजल**—[ਨਿਰਜਲ] ਵਿ. ਵੇਖੋ ਨਿਰ੍ਜਲ (निर्जल) ।

+**निरजोस**—[ਨਿਰਜੋਸ] ਪੁ. ਫੈਸਲਾ ; ਨਿਚੋੜ, ਖੁਲਾਸਾ ।

+**निरजोसी**—[ਨਿਰਜੋਸੀ] ਵਿ. ਸਾਰ ਕੱਢਣ ਵਾਲਾ ; ਫੈਸਲਾ ਕਰਨ ਵਾਲਾ ।

**निरत**—[ਨਿਰਤ] ਵਿ. ਕਿਸੇ ਕੰਮ ਵਿਚ ਲਗਿਆ ਹੋਇਆ, ਲੀਨ : +ਪੁ. ਨਾਚ, ਨਿਰਤ ।

**निरतना**—[ਨਿਰਤਨਾ] ਕ੍ਰਿ. ਨਿਰਤ ਕਰਨਾ, ਨੱਚਣਾ ।

**निरति**—[ਨਿਰਤਿ] ਇ. ਬਹੁਤ ਗੂੜ੍ਹਾ ਪਿਆਰ ; ਲੀਨ ਹੋਣ ਦਾ ਭਾਵ ।

**निरतिशय**—[ਨਿਰਤਿਸ਼ਯ] ਵਿ. ਪਰਲੇ ਦਰਜੇ ਦਾ, ਸਭ ਤੋਂ ਵਧ ਕੇ ।

**निरदई**—[ਨਿਰਦਈ] ਵਿ. ਵੇਖੋ ਨਿਰਦਯ (निर्दय) ।

**निरदय**—[ਨਿਰਦਯ] ਵਿ. ਵੇਖੋ ਨਿਰ੍ਦਯ (निर्दय) ।

**निरदोषी**—[ਨਿਰਦੋਸ਼ੀ] ਵਿ. ਨਿਰ੍ਦੋਸ਼ੀ (निर्दोषी) ।

**निरधार**—[ਨਿਰਧਾਰ] ਪੁ. ਨਿਸ਼ਚੇ ਕਰਨ ਦਾ ਕੰਮ ।

**निरधारन**—[ਨਿਰਧਾਰਨ] ਪੁ. ਫੈਸਲਾ, ਨਤੀਜਾ ।

+**निरधारना**—[ਨਿਰਧਾਰਨਾ] ਪੁ. ਨਿਸ਼ਚਾ ਕਰਨਾ, ਫੈਸਲਾ ਕਰਨਾ ; ਮਨ ਵਿਚ ਧਾਰਨਾ, ਸਮਝਣਾ ।

**निरनुनासिक**—[ਨਿਰਨੁਨਾਸਿਕ] ਵਿ. ਜੋ ਨੱਕ ਵਿਚੋਂ ਨਾ ਬੋਲੇ ; ਪੁ. ਉਹ ਅੱਖਰ ਜੋ ਅਨੁਨਾਸਿਕ ਨਾ ਹੋਵੇ ।

**निरन्न**—[ਨਿਰੰਨ] ਵਿ. ਅੰਨ ਬਿਨਾਂ, ਨਿਰਾਹਾਰ ।

**निरन्ना**—[ਨਿਰੰਨਾ] ਵਿ. ਭੁੱਖਾ, ਅੰਨ ਤੋਂ ਬਿਨਾਂ, ਨਿਰਾਹਾਰ ।

+**निरपना**—[ਨਿਰਪਨਾ] ਵਿ. ਗੈਰ, ਪਰਾਇਆ, ਬਗਾਨਾ ।

**निरपराध, निरपराधी**—[ਨਿਰਪਰਾਧ, ਨਿਰਪਰਾਧੀ] ਵਿ. ਬੇਕਸੂਰ, ਨਿਰਦੋਸ਼ ; ਕ੍ਰਿ. ਵਿ. ਬਿਨਾਂ ਕੋਈ ਕਸੂਰ ਕੀਤੇ ।

**निरपवाद**—[ਨਿਰਪਵਾਦ] ਵਿ. ਨਿਰਦੋਸ਼, ਨੇਕਨਾਮ ; ਜਿਸ ਦੀ ਕੋਈ ਨਿੰਦਿਆ ਨਾ ਕਰੇ ।

**निरपाय**—[ਨਿਰਪਾਯ] ਵਿ. ਜਿਸ ਦਾ ਨਾਸ਼ ਨਾ ਹੋਵੇ, ਅਵਿਨਾਸ਼ੀ ।

**निरपेक्ष**—[ਨਿਰਪੇਕ੍ਸ਼] ਵਿ. ਬੇਪਰਵਾਹ, ਸੁਤੰਤਰ, ਅਲੱਗ ; ਤਿਰਿਆਕਲ, ਤਟਸਥ ।

**निरपेक्षा**—[ਨਿਰਪੇਕ੍ਸ਼ਾ] ਇ. ਪਰਵਾਹ ਨਾ ਕਰਨ ਦਾ ਭਾਵ, ਬੇਪਰਵਾਹੀ ; ਉਦਾਸੀਨਤਾ, ਨਿਰਾਸਾ ।

**निरपेक्षित**—[ਨਿਰਪੇਕ੍ਸ਼ਿਤ] ਵਿ. ਜਿਸ ਦੀ ਪਰਵਾਹ ਨਾ ਕੀਤੀ ਗਈ ਹੋਵੇ, ਜਿਸ ਨਾਲ ਲਗਾਉ ਨਾ ਰਖਿਆ ਗਿਆ ਹੋਵੇ ।

**निरपेक्षी**—[ਨਿਰਪੇਕ੍ਸ਼ੀ] ਵਿ. ਬੇਆਸ, ਬੇਪਰਵਾਹ, ਲਾਪਰਵਾਹ ; ਉਦਾਸੀਨ ।

**निरबंसी**—[ਨਿਰਬੰਸੀ] ਵਿ. ਜਿਸ ਦੇ ਖਾਨਦਾਨ ਜਾਂ ਸੰਤਾਨ ਨਾ ਹੋਵੇ ।

+**निरबल**—[ਨਿਰਬਲ] ਵਿ. ਵੇਖੋ ਨਿਰ੍ਬਲ (निर्बल) ।

**निरबान**—[ਨਿਰਬਾਨ] ਪ. ਵੇਖੋ ਨਿਰ੍ਵਾਣ (निर्वाण) ।

**निरभय**—[ਨਿਰਭਯ] ਵਿ. ਵੇਖੋ ਨਿਰ੍ਭਯ (निर्भय) ।

**निरभर**—[ਨਿਰਭਰ] ਵਿ. ਵੇਖੋ ਨਿਰ੍ਭਰ (निर्भर) ।

**निरभिमान**—[ਨਿਰਭਿਮਾਨ] ਵਿ. ਅਭਿਮਾਨ-ਰਹਿਤ, ਘਮੰਡ-ਰਹਿਤ ।

**निरभिलाष**—[ਨਿਰਭਿਲਾਸ਼] ਵਿ. ਨਿਰਇੱਛਤ, ਬੇਲੋੜਾ ।

**निरभ्र**—[ਨਿਰਭ੍ਰ] ਵਿ. ਬੱਦਲਾਂ ਤੋਂ ਬਿਨਾਂ, ਬਿਨਾ ਬਦਲੋਂ ।

+**निरमल**—[ਨਿਰਮਲ] ਵਿ. ਵੇਖੋ ਨਿਰ੍ਮਲ (निर्मल) ।

**निरमसोर**—[ਨਿਰਮਸੋਰ] ਪੁ. ਅਫੀਮ ਦੀ ਜ਼ਹਿਰ ਨੂੰ ਦੂਰ ਕਰਨ ਵਾਲੀ ਇਕ ਬੂਟੀ ਜੋ ਪੰਜਾਬ ਵਿਚ ਮਿਲਦੀ ਹੈ ।

**निरमान**—[ਨਿਰਮਾਨ] ਪੁ. ਵੇਖੋ ਨਿਰ੍ਮਾਣ (निर्माण) ।

**निरमूल**—[ਨਿਰਮੂਲ] ਵਿ ਵੇਖੋ ਨਿਰ੍ਮੂਲ (निर्मूल) ।

+**निरमूलना**—[ਨਿਰਮੂਲਨਾ] ਕ੍ਰਿ. ਜੜ੍ਹੋਂ ਪੁੱਟਣਾ, ਨਾਸ਼ ਕਰਨਾ ।

+**निरमोल**—[ਨਿਰਮੋਲ] ਵਿ. ਅਮੁੱਲਾ, ਮੁੱਲ ਤੋਂ ਬਿਨਾਂ ; ਬਹੁਤ ਵਧੀਆ ।

**निरमोही**—[ਨਿਰਮੋਹੀ] ਵਿ. ਵੇਖੋ ਨਿਰ੍ਮੋਹੀ (निर्मोही) ।

**निरर्थ**—[ਨਿਰਰ੍ਥ] ਵਿ. ਵੇਖੋ ਨਿਰਰ੍ਥਕ (निरर्थक) ।

**निरर्थक**—[ਨਿਰਰ੍ਥਕ] ਵਿ. ਬੇਅਰਥ, ਬੇਫਾਇਦਾ, ਨਿਸਫਲ ।

**निरवच्छिन्न**—[ਨਿਰਵੱਛਿੰਨ] ਕ੍ਰਿ. ਵਿ. ਲਗਾਤਾਰ, ਸਦੀਵੀ ; ਵਿ. ਜਿਸ ਦਾ ਸਿਲਸਿਲਾ ਨਾ ਟੁੱਟੇ, ਸਿਲਸਿਲੇਵਾਰ ; ਸਾਫ, ਸ਼ੁੱਧ ।

**निरवद्य**—[ਨਿਰਵਦ੍ਯ] ਵਿ. ਨਿਰਦੋਸ਼, ਨਿਹਕਲੰਕ ।

**निरवधि**—[ਨਿਰਵਧਿ] ਵਿ. ਬੇਹੱਦ, ਬੇਅੰਤ ; ਕ੍ਰਿ. ਵਿ. ਲਗਾਤਾਰ, ਹਮੇਸ਼ਾਂ, ਹਰ ਵੇਲੇ ।

**निरवयव**—[ਨਿਰਵਯਵ] ਵਿ. ਜਿਸ ਵਿਚ ਅੰਗ-ਉਪ-ਅੰਗ ਨਾ ਹੋਣ ; ਜਿਸ ਵਿਚ ਹਿੱਸੇ ਨਾ ਹੋਣ, ਅਵਿੱਖ ।

**निरवरोध**—[ਨਿਰਵਰੋਧ] ਵਿ. ਬਿਨਾਂ ਰੋਕ-ਟੋਕ, ਬਿਨਾਂ ਵਿਰੋਧ ਦੇ ।

**निरवलंब (निरवलम्ब)**—[ਨਿਰਵਲੰਬ] ਵਿ. ਬੇ ਆਸਰੇ, ਜਿਸ ਦਾ ਕੋਈ ਸਹਾਇਕ ਨਾ ਹੋਵੇ, ਬੇਸਹਾਰੇ ।

**निरवलंबन (निरवलम्बन)**—[ਨਿਰਵਲੰਬਨ] ਵਿ. ਬਿਨਾਂ ਆਸਰੇ, ਬੇ-ਸਹਾਰੇ ।

**निरवार**—[ਨਿਰਵਾਰ] ਪੁ. ਨਿਸਤਾਰਾ, ਛੁਟਕਾਰਾ ; ਫੈਸਲਾ ; ਛੁਡਾਉਣ ਜਾਂ ਸੁਲਝਾਉਣ ਦਾ ਕੰਮ ।

+**निरवारना**—[ਨਿਰਵਾਰਨਾ] ਕ੍ਰਿ. ਮੁਕਤ ਕਰਨਾ, ਛੁਡਾਉਣਾ ; ਸੁਲਝਾਉਣਾ ; ਤੈ ਕਰਨਾ, ਫੈਸਲਾ ਕਰਨਾ ; ਰੁਕਾਵਟ ਦੂਰ ਕਰਨੀ ।

**निरवाह**—[ਨਿਰਵਾਹ] ਪੁ. ਵੇਖੋ ਨਿਰ੍ਵਾਹ (निर्वाह) ।

**निरवाहना**—[ਨਿਰਵਾਹਣਾ] ਕ੍ਰਿ. ਨਿਰਬਾਹ ਕਰਨਾ, ਨਿਭਾਉਣਾ ।

**निरशन**—[ਨਿਰਸ਼ਨ] ਪੁ. ਵਰਤ, ਉਪਵਾਸ ; ਵਿ. ਜਿਸ ਨੇ ਕੁਝ ਖਾਧਾ ਨਾ ਹੋਵੇ ; ਜੋ ਬਿਨਾਂ ਕੁਝ ਖਾਧੇ ਕੀਤਾ ਜਾਵੇ ।

**निरस**—[ਨਿਰਸ] ਵਿ. ਰਸ ਹੀਣ, ਫਿੱਕਾ ; ਰੁੱਖਾ ; ਬੇਸੁਆਦ ।

**निरसन**—[ਨਿਰਸਨ] ਪੁ. ਦੂਰ ਹਟਾਉਣ ਦਾ ਭਾਵ ; ਰੱਦ ਕਰਨ ਦਾ ਭਾਵ ; ਬਾਹਰ ਕੱਢਣ ਦਾ ਭਾਵ, ਡਿਸਚਾਰਜ ।

**निरसा**—[ਨਿਰਸਾ] ਇ. ਇਕ ਤਰ੍ਹਾਂ ਦਾ ਘਾਹ ।

**निरस्त**—[ਨਿਰਸ੍ਤ] ਵਿ. ਜੋ ਰੱਦ ਕਰ ਦਿਤਾ ਗਿਆ ਹੋਵੇ ; ਤਿਆਗਿਆ ਹੋਇਆ ; ਮੂੰਹ ਚੋਂ ਛੇਤੀ ਨਾਲ ਕੱਢਿਆ (ਵਾਕ) ; ਥੁਕਿਆ ਹੋਇਆ, ਉਗਲਿਆ ਹੋਇਆ ; ਭੇਜਿਆ ਹੋਇਆ ।

**निरस्त्र**—[ਨਿਰਸ੍ਤ੍ਰ] ਵਿ. ਖਾਲੀ ਹੱਥ, ਅਸਤਰ-ਸ਼ਸਤਰ ਤੋਂ ਬਿਨਾਂ ।

**निरस्त्रीकरण**—[ਨਿਰਸ੍ਤ੍ਰੀਕਰਣ] ਪੁ. ਹਥਿਆਰ-ਬੰਦੀ ।

**निरस्थि**—[ਨਿਰਸ੍ਥਿ] ਪੁ. ਬਿਨਾਂ ਹੱਡੀਓਂ ਮਾਸ ; ਵਿ. ਜਿਸ ਵਿਚ ਹੱਡੀ ਨਾ ਹੋਵੇ ।

**निरहंकार (निरहङ्कार)**—[ਨਿਰਹੰਕਾਰ] ਵਿ. ਬਿਨਾਂ ਹੰਕਾਰ, ਘਮੰਡ-ਰਹਿਤ ।

+**निरहेल**—[ਨਿਰਹੇਲ] ਵਿ. ਜਿਸ ਦੀ ਕੋਈ ਕਦਰ ਨਾ ਹੋਵੇ ।

**निरा**—[ਨਿਰਾ] ਵਿ. ਖਾਲਸ, ਸੁੱਧ, ਬੇਮਿਲਾਵਟ ; ਜਿਸ ਨਾਲ ਕੋਈ ਹੋਰ ਨਾ ਹੋਵੇ, ਕੇਵਲ : ਇਕ ਦਮ, ਬਿਲਕੁਲ ।

**निराई**—[ਨਿਰਾਈ] ਇ. ਗੁਡਾਈ ਜਾਂ ਗੋਡੀ ਕਰਨ ਦੀ ਮਜ਼ਦੂਰੀ ।

**निराकरण**—[ਨਿਰਾਕਰਣ] ਪੁ. ਵੱਖ ਵੱਖ ਕਰਨ ਦੀ ਕਿਰਿਆ, ਰੱਦ ਕਰਨ ਦਾ ਭਾਵ ; ਕਿਸੇ ਦਲੀਲ ਦਾ ਖੰਡਨ ।

**निराकांक्ष**—[ਨਿਰਾਕਾਂਕ੍ਸ਼] ਵਿ. ਨਿਰਚਾਹ, ਨਿਰਇੱਛਤ ।

**निराकांक्षा**—[ਨਿਰਾਕਾਂਕ੍ਸ਼ਾ] ਇ. ਲੋਭ-ਲਾਲਚ ਦਾ ਅਭਾਵ, ਇੱਛਿਆ ਰਹਿਤ ਹੋਣ ਦੀ ਕਿਰਿਆ ।

**निराकांक्षी**—[ਨਿਰਾਕਾਂਕ੍ਸ਼ੀ] ਵਿ. ਨਿਰ-ਇੱਛਤ ।

**निराकार**—[ਨਿਰਾਕਾਰ] ਵਿ. ਜਿਸ ਦਾ ਆਕਾਰ ਜਾਂ ਸ਼ਕਲ ਨਾ ਹੋਵੇ, ਬਿਨਾਂ ਰੂਪ ਰੰਗ ਦੇ, ਨਿਰਾਕਾਰ ; ਪੁ. ਰੱਬ, ਈਸ਼ਵਰ, ਪਰਮਾਤਮਾ ; ਆਕਾਸ਼ ।

**निराक्रंद (निराक्रन्द)**—[ਨਿਰਾਕ੍ਰੰਦ] ਵਿ. ਜਿਥੇ ਕੋਈ ਸੁਣਵਾਈ ਨਾ ਹੋਵੇ, ਜਿਥੇ ਪੁਕਾਰ ਕੋਈ ਨਾ ਸੁਣੇ ; ਜਿਸ ਦੀ ਮਦਦ ਕੋਈ ਨਾ ਕਰੇ ।

**निराखर**—[ਨਿਰਾਖਰ] ਵਿ. ਅਣਪੜ੍ਹ ।

**निराजी**—[ਨਿਰਾਜੀ] ਇ. ਜੁਲਾਹਿਆਂ ਦੇ ਕਰਘੇ ਵਿਚ ਲੱਗਣ ਵਾਲੀ ਉਹ ਲਕੜੀ ਜੋ ਹੱਥੇ ਅਤੇ ਤਿਰੋਂਛੀ ਨੂੰ ਮਿਲਾਉਣ ਲਈ ਦੋਹਾਂ ਦੇ ਸਿਰਿਆਂ ਤੇ ਲੱਗੀ ਰਹਿੰਦੀ ਹੈ ।

**निराट**—[ਨਿਰਾਟ] ਕ੍ਰਿ. ਵਿ. ਅਸਲੋਂ ਇਕੱਲ ; ਨਿਰਾ, ਕੇਵਲ, ਇਕੋ ਇਕ, ਬਿਲਕੁਲ ।

**निराटा**—[ਨਿਰਾਟਾ] ਵਿ. ਨਿਰਾਲਾ, ਅਨੋਖਾ ।

**निराडंबर (निराडम्बर)**—[ਨਿਰਾਡੰਬਰ] ਵਿ. ਅਡੰਬਰ ਰਹਿਤ, ਬਿਨਾਂ ਠਾਠ ਬਾਠ ਦਾ ।

**निरातंक (निरातङ्क)**—[ਨਿਰਾਤੰਕ] ਵਿ. ਤੰਦਰੁਸਤ, ਨਿਰੋਗ ; ਨਿਰਭੈ ।

**निरातप**—[ਨਿਰਾਤਪ] ਵਿ. ਜਿਥੇ ਧੁੱਪ ਜਾਂ ਗਰਮੀ ਨਾ ਹੋਵੇ, ਛਾਂਇਆਦਾਰ ।

**निरादर**—[ਨਿਰਾਦਰ] ਪੁ. ਬੇਇੱਜ਼ਤੀ, ਅਪਮਾਨ, ਨਿਰਾਦਰ ।

**निराधार**—[ਨਿਰਾਧਾਰ] ਵਿ. ਜਿਸ ਦਾ ਕੋਈ ਆਧਾਰ ਨਾ ਹੋਵੇ, ਬੇਆਸਰਾ ; ਜੋ ਪ੍ਰਮਾਣਾਂ ਨਾਲ ਸਿੱਧ ਨਾ ਹੋ ਸਕੇ ; ਬੇ-ਬੁਨਿਆਦ, ਮਿਥਿਆ, ਝੂਠ : ਜਿਸ ਨੂੰ ਜਾਂ ਜਿਸ ਵਿਚ ਰੋਜ਼ੀ ਆਦਿ ਦਾ ਸਹਾਰਾ ਨਾ ਹੋਵੇ ; ਜੋ ਬਿਨਾਂ ਅੰਨ-ਪਾਣੀ ਆਦਿ ਤੋਂ ਹੋਵੇ ।

**निराधि**—[ਨਿਰਾਧਿ] ਵਿ. ਅਰੋਗ ; ਬੇਫ਼ਿਕਰ ।

**निरानंद (निरानन्द)**—[ਨਿਰਾਨੰਦ] ਵਿ. ਅਨੰਦ ਬਿਨਾਂ, ਦੁਖੀ, ਫ਼ਿਕਰਮੰਦ ।

**निराना**—[ਨਿਰਾਨਾ] ਕ੍ਰਿ. ਗੁੱਡਣਾ, ਗੋਡੀ ਕਰਨੀ ।

**निरापद्**—[ਨਿਰਾਪਦ੍] ਵਿ. ਜਿਸ ਵਿਚ ਕੋਈ ਵਿਪਦਾ ਜਾਂ ਡਰ ਨਾ ਹੋਵੇ, ਸੁਰੱਖਿਅਤ ।

+**निरापन**—[ਨਿਰਾਪਨ] ਵਿ. ਪਰਾਇਆ, ਓਪਰਾ ।

**निराबाध**—[ਨਿਰਾਬਾਧ] ਉਪਦ੍ਰਵ-ਰਹਿਤ : ਫ਼ਜ਼ੂਲ, ਬਿਰਥਾ, ਵਿਅਰਥ ।

**निरामय**—[ਨਿਰਾਮਯ] ਵਿ. ਅਰੋਗ, ਤੰਦਰੁਸਤ, ਚੰਗਾ-ਭਲਾ ।

**निरामिष**—[ਨਿਰਾਮਿਸ਼] ਵਿ. ਜੋ ਮਾਸ ਨਾ ਖਾਏ ਵੈਸ਼ਨੂੰ ; ਬਿਨਾਂ ਮਾਸ ਤੋਂ (ਭੋਜਨ) ।

**निराय**—[ਨਿਰਾਯ] ਵਿ. ਬਿਨਾਂ ਮਸੂਲੋਂ ; ਬਿਨਾਂ ਆਮਦਨੀ ਤੋਂ ।

**निरायत**—[ਨਿਰਾਯਤ] ਵਿ. ਫੈਲਿਆ ਹੋਇਆ ; ਸੁੰਗੜਿਆ ਹੋਇਆ ।

**निरायुध**—[ਨਿਰਾਯੁਧ] ਵਿ. ਖਾਲੀ ਹੱਥ, ਬਿਨਾ ਹਥਿਆਰੋਂ ।

+निरार—{ਨਿਰਾਰ } ਵਿ. ਜੁਦਾ, ਅੱਡਰਾ, ਵੱਖਰਾ,
+निरारा—{ਨਿਰਾਰਾ} ਅਲੱਗ, ਨਿਆਰਾ, ਨਿਰਾਲਾ ।

**निरालंब (निरालम्ब)**—[ਨਿਰਾਲੰਬ] ਵਿ. ਵੇਖੋ ਨਿਰਾਵਲੰਬ (**निरावलंब**) ।

+**निराल**—[ਨਿਰਾਲ] ਵਿ. ਜਿਸ ਵਿਚ ਕਿਸੇ ਕਿਸਮ ਦੀ ਮੇਲ-ਮਿਲਾਵਟ ਨਹੀਂ ; ਨਿਰਾ, ਖਾਲਿਸ ।

**निरालस**—{ਨਿਰਾਲਸ } ਵਿ. ਫੁਰਤੀਲਾ, ਚੁਸਤ, ਸੁਸਤੀ
**निरालस्य**—{ਨਿਰਾਲਸ੍ਯ} ਰਹਿਤ ।

**निराला**—[ਨਿਰਾਲਾ] ਪੁ. ਇਕਾਂਤ ਜਗ੍ਹਾ ; ਵਿ. ਅਦਭੁਤ, ਅਜੀਬ, ਅਨੋਖਾ, ਵਿਲੱਖਣ, ਨਿਰਾਲਾ ।

**निरालोक**—[ਨਿਰਾਲੋਕ] ਵਿ. ਜਿਸ ਵਿਚ ਰੋਸ਼ਨੀ ਨਾ ਹੋਵੇ ।

**निरावलंब (निरावलम्ब)**—[ਨਿਰਾਵਲੰਬ] ਵਿ. ਬੇਸਹਾਰੇ, ਬਿਨ ਆਸਰੇ ।

**निराश**—[ਨਿਰਾਸ਼] ਵਿ. ਆਸ-ਰਹਿਤ, ਨਿਰਾਸ, ਨਾ-ਉਮੈਦ ।

[illegible] ਇ. ਨਾ-ਉਮੈਦੀ, ਨਿਰਾਸਤਾ ।

**ਨਿਰਾਸ਼ਾਵਾਦ**—[ਨਿਰਾਸ਼ਾਵਾਦ] ਪੁ. ਹਮੇਸ਼ਾ ਨਿਰਾਸਤਾ ਹੀ ਰਹੇਗੀ ਅਜਿਹਾ ਮੰਨਣ ਦਾ ਸਿੱਧਾਂਤ ।

**ਨਿਰਾਸ਼ਾਵਾਦੀ**—[ਨਿਰਾਸ਼ਾਵਾਦੀ] ਵਿ. ਜਿਸ ਦੇ ਮਨ ਵਿਚ ਨਿਰਾਸਤਾ ਦੀ ਹੀ ਧਾਰਨਾ ਘਰ ਕਰ ਗਈ ਹੋਵੇ ।

**ਨਿਰਾਸ਼੍ਰਯ**—[ਨਿਰਾਸ਼੍ਰਯ] ਵਿ. ਘਰ ਘਾਟ ਬਿਨਾਂ ; ਬੇਘਰਾ, ਬੇ-ਸਹਾਰਾ, ਨਿਆਸਰਾ ।

**ਨਿਰਾਸ**—[ਨਿਰਾਸ] ਵਿ. ਆਸ-ਰਹਿਤ, ਨਾ ਉਮੈਦ ।

**ਨਿਰਾਹਾਰ**—[ਨਿਰਾਹਾਰ] ਵਿ. ਜਿਸ ਨੇ ਕੁਝ ਵੀ ਨਾ ਖਾਧਾ ਹੋਵੇ ; ਜਿਸ ਵਿਚ ਭੋਜਨ ਨਹੀਂ ਕੀਤਾ ਜਾਂਦਾ (ਵਰਤ) ।

**ਨਿਰਿੰਗ (ਨਿਰਿਙ੍ਗ)**—[ਨਿਰਿੰਗ] ਵਿ. ਅਚੱਲ, ਨਿਹਚਲ ।

**ਨਿਰਿੰਗਿਣੀ (ਨਿਰਿਙ੍ਗਿਣੀ)**—[ਨਿਰਿੰਗਿਣੀ] ਇ. ਚਿਕ, ਪੜਦਾ ।

**ਨਿਰਿੱਛ**—[ਨਿਰਿੱਛ] ਵਿ. ਜਿਸ ਨੂੰ ਕੋਈ ਇੱਛਿਆ ਨਾ ਹੋਵੇ, ਨਿਰ-ਇੱਛਿਤ ।

**+ਨਿਰਿੱਛਣਾ**—[ਨਿਰਿੱਛਣਾ] ਕ੍ਰਿ. ਵੇਖਣਾ, ਨਿਰੀਖਣ ਕਰਨਾ ।

**ਨਿਰੀਕ੍ਸ਼ਕ**—[ਨਿਰੀਕ੍ਸ਼ਕ] ਵਿ. ਦੇਖ-ਰੇਖ ਕਰਨ ਵਾਲਾ, ਪੜਤਾਲੀਆ, ਨਿਰੀਖਕ, ਇੰਸਪੈਕਟਰ ।

**ਨਿਰੀਕ੍ਸ਼ਣ**—[ਨਿਰੀਕ੍ਸ਼ਣ] ਪੁ. ਦੇਖ-ਭਾਲ, ਨਿਗਰਾਨੀ ; ਵੇਖਣ ਦਾ ਢੰਗ ; ਨੇਤਰ, ਅੱਖ ।

**+ਨਿਰੀਸ**—[ਨਿਰੀਸ] ਵਿ. ਬਿਨਾਂ ਸੁਆਮੀ ਜਾਂ ਮਾਲਿਕ ਦੇ, ਨਾਸਤਕ ; ਜੋ ਵੱਡਿਆਂ ਦਾ ਆਦਰ ਨਾ ਕਰਨ ਜਾਣਦਾ ਹੋਵੇ ।

**ਨਿਰੀਹ**—[ਨਿਰੀਹ] ਵਿ. ਮਸਤ ; ਸ਼ਾਂਤੀ ਵਾਲਾ ; ਜਿਸ ਨੂੰ ਕਿਸੇ ਚੀਜ਼ ਦੀ ਇੱਛਿਆ ਨਾ ਹੋਵੇ ; ਨਿਰਇੱਛਤ, ਉੱਦਮ-ਹੀਨ ; ਭੋਲਾ ਭਾਲਾ, ਮਾਸੂਮ ।

**ਨਿਰੁਕ੍ਤ**—[ਨਿਰੁਕ੍ਤ] ਪੁ. ਵੇਦਾਂ ਦੇ ਸ਼ਬਦਾਂ ਦੀ ਵਿਆਖਿਆ ਵਾਲਾ ਗ੍ਰੰਥ ।

**ਨਿਰੁਕ੍ਤਿ**—[ਨਿਰੁਕ੍ਤਿ] ਇ. ਸ਼ਬਦ ਦੀ ਵਿਉਂਤ ਮਾਲੂਮ ਕਰਨ ਦੀ ਵਿੱਦਿਆ ਕਿ ਕੋਈ ਸ਼ਬਦ ਕਿਸ ਤਰ੍ਹਾਂ ਬਣਿਆ ਹੈ, ਨਿਰੁਕਤੀ ।

**ਨਿਰੁਛ੍ਵਾਸ**—[ਨਿਰੁਛ੍ਵਾਂਸ] ਵਿ. ਜਿਥੇ ਦਮ ਘੁਟਦਾ ਹੋਵੇ, ਤੰਗ, ਸੌੜਾ ।

**ਨਿਰੁਜ**—[ਨਿਰੁਜ] ਵਿ. ਅਰੋਗ, ਤੰਦਰੁਸਤ ।

**ਨਿਰੁੱਤਰ**—[ਨਿਰੁੱਤਰ] ਵਿ. ਲਾ-ਜਵਾਬ ।

**ਨਿਰੁਤਸਾਹ**—[ਨਿਰੁਤ੍ਸਾਹ] ਵਿ. ਉਤਸ਼ਾਹ-ਹੀਣ, ਬੇ-ਹੌਸਲਾ ।

**ਨਿਰੁੱਧ**—[ਨਿਰੁੱਧ] ਵਿ. ਰੁਕਿਆ ਹੋਇਆ, ਬੰਨ੍ਹਿਆ ਹੋਇਆ ।

**ਨਿਰੁਦ੍ਯਮ**—[ਨਿਰੁਦ੍ਯਮ] ਵਿ. ਨਿਕੰਮਾ, ਬੇਕਾਰ, ਖਾਲੀ, ਉੱਦਮ-ਰਹਿਤ ।

**ਨਿਰੁਦ੍ਯਮੀ**—[ਨਿਰੁਦ੍ਯਮੀ] ਵਿ. ਆਲਸੀ, ਵਿਹਲੜ, ਖਾਲੀ, ਬੇਕਾਰ ।

**ਨਿਰੁਦ੍ਯੋਗ, ਨਿਰੁਦ੍ਯੋਗੀ**—[ਨਿਰੁਦ੍ਯੋਗ, ਨਿਰੁਦ੍ਯੋਗੀ] ਵਿ. ਆਲਸੀ, ਵਿਹਲਾ, ਨਿਕੰਮਾ ।

**ਨਿਰੁਪਦ੍ਰਵ**—[ਨਿਰੁਪਦ੍ਰਵ] ਵਿ. ਜੋ ਉਪੱਦਰ ਨ ਕਰੇ, ਜੋ ਫ਼ਿੱਲਤੀ ਨਾ ਹੋਵੇ ।

**ਨਿਰੁਪਮ**—[ਨਿਰੁਪਮ] ਵਿ. ਉਪਮਾ-ਰਹਿਤ, ਬੇਜੋੜ ।

**ਨਿਰੁਪਮਾ**—[ਨਿਰੁਪਮਾ] ਇ. ਗਾਇਤ੍ਰੀ ਦਾ ਇਕ ਨਾਂ ।

**ਨਿਰੁਪਯੋਗੀ**—[ਨਿਰੁਪਯੋਗੀ] ਵਿ. ਜਿਸ ਦਾ ਕੋਈ ਉਪਯੋਗ ਨ ਹੋਵੇ, ਜੋ ਕਿਸੇ ਕੰਮ ਨਾ ਆਵੇ ।

**ਨਿਰੁਪਾਧਿ**—[ਨਿਰੁਪਾਧਿ] ਵਿ. ਬੇਐਬ ; ਉਪਾਧੀ ਤੋਂ ਬਿਨਾਂ ; ਪੁ. ਬ੍ਰਹਮਾ ।

**ਨਿਰੁਪਾਯ**—[ਨਿਰੁਪਾਯ] ਵਿ. ਜਿਸ ਦਾ ਕੋਈ ਉਪਾ ਨਾ ਹੋ ਸਕੇ ।

**ਨਿਰੁਪੇਕ੍ਸ਼**—[ਨਿਰੁਪੇਕ੍ਸ਼] ਵਿ. ਬੇ-ਪਰਵਾਹ ।

**ਨਿਰੁਵਾਰ**—[ਨਿਰੁਵਾਰ] ਪੁ. ਮੁਕਤੀ, ਛੁਟਕਾਰਾ ; ਸੁਲਝਾਉਣ ਦਾ ਕੰਮ ; ਫੈਸਲਾ, ਨਿਰਨਾ ।

**+ਨਿਰੁਵਾਰਨਾ**—[ਨਿਰੁਵਾਰਨਾ] ਕ੍ਰਿ. ਛੁਡਾਉਣਾ; ਸੁਲਝਾਉਣਾ; ਫੈਸਲਾ ਕਰਨਾ, ਨਿਬੇੜਨਾ ।

**ਨਿਰੂੜ੍ਹ**—[ਨਿਰੂੜ੍ਹ] ਵਿ. ਕੁਆਰਾ, ਅਣਵਿਆਹਿਆ ; ਅਤੀ ਪ੍ਰਸਿੱਧ ; ਪੁ. ਇਕ ਤਰ੍ਹਾਂ ਦਾ ਯੱਗ ।

**ਨਿਰੂੜ੍ਹਾ**—[ਨਿਰੂੜ੍ਹਾ] ਵਿ. ਇ. ਕੁਆਰੀ ਕੁੜੀ ।

**ਨਿਰੂਪ**—[ਨਿਰੂਪ] ਵਿ. ਨਿਰਾਕਾਰ, ਰੂਪ ਰਹਿਤ ; ਭੱਦਾ, ਬਦਸ਼ਕਲ ; ਪੁ. ਹਵਾ ; ਆਕਾਸ਼ ; ਦੇਵਤਾ ।

**ਨਿਰੂਪਕ**—[ਨਿਰੂਪਕ] ਵਿ. ਨਿਰੂਪਣ ਕਰਨ ਵਾਲਾ ।

**ਨਿਰੂਪਣ**—[ਨਿਰੂਪਣ] ਪੁ. ਫੈਸਲਾ, ਨਿਰਣਾ ; ਵਿਚਾਰ, ਨਿਰੂਪਣ ।

**ਨਿਰੂਪਿਤ**—[ਨਿਰੂਪਿਤ] ਵਿ. ਫੈਸਲਾ ਕੀਤਾ ਹੋਇਆ, ਕਥਨ ਕੀਤਾ ਹੋਇਆ, ਵਿਚਾਰਿਆ ਹੋਇਆ ।

**+ਨਿਰੇਖਨਾ**—[ਨਿਰੇਖਣਾ] ਕ੍ਰਿ. ਨਿਰਖਣਾ, ਵੇਖਣਾ ।

**+ਨਿਰੈ**—[ਨਿਰੈ] ਪੁ. ਨਰਕ ।

**+ਨਿਰੈਠਾ**—[ਨਿਰੈਠਾ] ਪੁ. ਮਸਤ, ਮਨਮੌਜੀ ।

**ਨਿਰੋਗ**—[ਨਿਰੋਗ] ਵਿ. ਰੋਗ-ਰਹਿਤ, ਅਰੋਗ ।

**ਨਿਰੋਗੀ**—[ਨਿਰੋਗੀ] ਵਿ. ਪੁ. ਜਿਸ ਨੂੰ ਕੋਈ ਰੋਗ ਨ ਹੋਵੇ; ਅਰੋਗ, ਤੰਦਰੁਸਤ ।

**ਨਿਰੋਠਾ**—[ਨਿਰੋਠਾ] ਵਿ. ਕੋਝਾ, ਬਦਸ਼ਕਲ ।

**ਨਿਰੋਧ**—[ਨਿਰੋਧ] ਪੁ. ਰੋਕ, ਰੁਕਾਵਟ ; ਘੇਰ ਲੈਣ ਦਾ ਭਾਵ ; ਘੇਰਾ ; ਨਾਸ਼ ; ਧੰਨੁਕ ; ਯੋਗ ਰਾਹੀਂ ਮਨ ਨੂੰ ਰੋਕਣ ਦਾ ਕਰਮ ।

निरोधक, निरोधी—[ਨਿਰੋਧਕ, ਨਿਰੋਧੀ] ਵਿ. ਰੋਕਣ ਵਾਲਾ, ਰੁਕਾਵਟ ਪਾਉਣ ਵਾਲਾ ।

निर्ख—[ਨਿਰ੍ਖ] ਪੁ. ਭਾਅ, ਦਰ ।

निर्खनामा—[ਨਿਰ੍ਖਨਾਮਾ] ਪੁ. ਇਸਲਾਮੀ ਰਾਜ ਸਮੇਂ ਦੀ ਉਹ ਸੂਚੀ ਜਿਸ ਵਿਚ ਬਾਜ਼ਾਰ ਦੀ ਹਰ ਚੀਜ਼ ਦਾ ਭਾ ਲਿਖਿਆ ਹੁੰਦਾ ਹੈ ।

निर्खबंदी—[ਨਿਰ੍ਖਬੰਦੀ] ਇ. ਕਿਸੇ ਚੀਜ਼ ਦਾ ਭਾ ਜਾਂ ਦਰ ਨਿਸ਼ਚਿਤ ਕਰਨ ਦੀ ਕਿਰਿਆ ।

निर्गंध—[ਨਿਰ੍ਗੰਧ] ਵਿ. ਬੋ ਤੋਂ ਬਿਨਾਂ, ਨਿਰਗੰਧ ।

निर्गंधता—[ਨਿਰ੍ਗੰਧਤਾ] ਇ. ਨਿਰਗੰਧ ਹੋਣ ਦੀ ਕਿਰਿਆ ਜਾਂ ਭਾਵ ।

निर्गत—[ਨਿਰ੍ਗਤ] ਵਿ. ਨਿਕਲਿਆ ਹੋਇਆ, ਬਾਹਰ ਆਇਆ ਹੋਇਆ ।

निर्गम—[ਨਿਰ੍ਗਮ] ਪੁ. ਬਾਹਰ ਨਿਕਲਣ ਦੀ ਕਿਰਿਆ ਜਾਂ ਭਾਵ ; ਨਿਕਲਣ ਦਾ ਰਸਤਾ, ਨਿਕਾਸ ।

निर्गमन—[ਨਿਰ੍ਗਮਨ] ਪੁ. ਨਿਕਲਣ ਦਾ ਰਸਤਾ ; ਨਿਕਾਸ ।

निर्गमना—[ਨਿਰ੍ਗਮਨਾ] ਕ੍ਰਿ. ਨਿਕਲਣਾ ।

निर्गुंडी—[ਨਿਰ੍ਗੁੰਡੀ] ਇ. ਇਕ ਬੂਟੀ ਜਿਸ ਦੀ ਜੜ੍ਹ ਦਵਾਈ ਵਿਚ ਕੰਮ ਆਉਂਦੀ ਹੈ, ਸਮ੍ਹਾਲੂ ।

निर्गुण—[ਨਿਰ੍ਗੁਣ] ਵਿ. ਜਿਸ ਵਿਚ ਕੋਈ ਚੰਗਾ ਗੁਣ ਨਾ ਹੋਵੇ ; ਸਤ, ਰਜ, ਤਮ ਤਿੰਨਾਂ ਗੁਣਾਂ ਤੋਂ ਪਰੇ ; ਪੁ. ਪਰਮਾਤਮਾ, ਰੱਬ ।

निर्गुणात्मक—[ਨਿਰ੍ਗੁਣਾਤ੍ਮਕ] ਪੁ. ਨਿਰਗੁਣ ਸਰੂਪ ਬ੍ਰਹਮ ।

निर्गुणिया—[ਨਿਰ੍ਗੁਣਿਯਾ] ਵਿ. ਨਿਰਗੁਣ ਬ੍ਰਹਮ ਦਾ ਉਪਾਸਕ ।

निर्गुणी—[ਨਿਰ੍ਗੁਣੀ] ਵਿ. ਜਿਸ ਵਿਚ ਕੋਈ ਗੁਣ ਨਾ ਹੋਵੇ, ਮੂਰਖ ।

निर्गुन—[ਨਿਰ੍ਗੁਨ] ਵਿ. ਵੇਖੋ ਨਿਰ੍ਗੁਣ (निर्गुण) ।

निर्ग्रंथ—[ਨਿਰ੍ਗ੍ਰੰਥ] ਪੁ. ਦਿਗੰਬਰ ਜੈਨੀ ; ਵਿ. ਗਰੀਬ, ਨਿਰਧਨ ; ਇਕੱਲਾ ।

निर्ग्रंथक—[ਨਿਰ੍ਗ੍ਰੰਥਕ] ਵਿ. ਨਿਸਫਲ ; ਪੁ. ਦਿਗੰਬਰ ਸੰਨਿਆਸੀ ।

निर्ग्रंथि—[ਨਿਰ੍ਗ੍ਰੰਥਿ] ਵਿ. ਬਿਨਾਂ ਗੰਢ ਤੋਂ, ਜਿਸ ਵਿਚ ਗੱਠ ਨਾ ਹੋਵੇ ।

निर्घंट—[ਨਿਰ੍ਘੰਟ] ਪੁ. ਸ਼ਬਦ ਸੂਚੀ ਜਾਂ ਗ੍ਰੰਥ ਸੂਚੀ ।

निर्घट—[ਨਿਰ੍ਘਟ] ਪੁ. ਉਹ ਹੱਦ ਜਾਂ ਬਾਜ਼ਾਰ ਜਿਥੇ ਕੋਈ

निर्घात—[ਨਿਰ੍ਘਾਤ] ਪੁ. ਜ਼ੋਰ ਦੀ ਹਵਾ ਦੀ ਅਵਾਜ਼ ; ਬਿਜਲੀ ਦੀ ਕੜਕ ।

निर्घृण—[ਨਿਰ੍ਘ੍ਰਿਣ] ਵਿ. ਘਿਰਣਾ ਰਹਿਤ ; ਨਿਰਦਯੀ, ਬੇਰਹਿਮ ; ਬੇਹਯਾ ।

निर्घोष—[ਨਿਰ੍ਘੋਸ਼] ਵਿ. ਸ਼ਬਦ ਤੋਂ ਬਿਨਾਂ, ਅਬੋਲ ; ਪੁ. ਸ਼ਬਦ, ਅਵਾਜ਼ ।

निर्छल—[ਨਿਰ੍ਛਲ] ਵਿ. ਜੋ ਕਪਟ ਨਾ ਕਰੇ, ਛਲ-ਰਹਿਤ ।

निर्जन—[ਨਿਰ੍ਜਨ] ਵਿ. ਪੁ. ਜਿਥੇ ਕੋਈ ਵਿਅਕਤੀ ਆਦਿ ਨਾ ਹੋਵੇ, ਸੁੰਨਸਾਨ ।

निर्जनता—[ਨਿਰ੍ਜਨਤਾ] ਇ. ਸੁੰਞ, ਸੁੰਨਸਾਨ, ਇਕਾਂਤ, ਇਕੱਲ ।

निर्जर—[ਨਿਰ੍ਜਰ] ਪੁ. ਦੇਵਤਾ ; ਅੰਮ੍ਰਿਤ ; ਵਿ. ਜਿਸ ਨੂੰ ਕਦੀ ਬੁਢੇਪਾ ਨਾ ਆਵੇ ।

निर्जरा—[ਨਿਰ੍ਜਰਾ] ਇ. ਤਾਲਪਰਣੀ ; ਗਲੋਅ ।

निर्जरायु—[ਨਿਰ੍ਜਰਾਯੁ] ਵਿ. ਬੁਢੇਪੇ ਤੋਂ ਰਹਿਤ, ਜੁਆਨ ।

निर्जल—[ਨਿਰ੍ਜਲ] ਵਿ. ਬਿਨਾਂ ਪਾਣੀ ਦੇ ।

निर्जल व्रत—[ਨਿਰ੍ਜਲ ਵ੍ਰਤ] ਪੁ. ਉਹ ਵਰਤ ਜਿਸ ਵਿਚ ਵਰਤੀ ਪਾਣੀ ਤਕ ਨਹੀਂ ਪੀਂਦਾ ।

निर्जला एकादशी—[ਨਿਰ੍ਜਲਾ ਏਕਾਦਸ਼ੀ] ਇ. ਜੇਠ ਸੁਦੀ ਇਕਾਦਸ਼ੀ, ਨਿਮਾਣੀ ਇਕਾਦਸ਼ੀ ।

निर्जित—[ਨਿਰ੍ਜਿਤ] ਵਿ. ਵੱਸ ਕੀਤਾ ਹੋਇਆ ; ਜਿੱਤਿਆ ਹੋਇਆ ।

निर्जीव—[ਨਿਰ੍ਜੀਵ] ਵਿ. ਜਾਨ ਤੋਂ ਬਿਨਾਂ, ਲੋਥ, ਮੁਰਦਾ ; ਉਤਸ਼ਾਹ-ਹੀਨ ।

निर्जीवन—[ਨਿਰ੍ਜੀਵਨ] ਵਿ. ਜਾਨ ਤੋਂ ਬਿਨਾਂ, ਮੁਰਦਾ, ਲੋਥ ।

निर्झर—[ਨਿਰ੍ਝਰ] ਪੁ. ਝਰਨਾ, ਸੋਤਾ, ਚਸ਼ਮਾ ।

निर्झरिणी—[ਨਿਰ੍ਝਰਿਣੀ] ਪੁ. ਝਰਨੇ ਤੋਂ ਨਿਕਲਣ ਵਾਲੀ ਨਦੀ ।

निर्झरी—[ਨਿਰ੍ਝਰੀ] ਪੁ. ਪਹਾੜ, ਪਰਬਤ ; ਇ. ਪਾਣੀ ਦਾ ਝਰਨਾ ।

निर्णय—[ਨਿਰ੍ਣਯ] ਪੁ. ਫੈਸਲਾ, ਨਿਪਟਾਰਾ, ਨਿਸ਼ਚਾ ।

निर्णायक—[ਨਿਰ੍ਣਾਯਕ] ਪੁ. ਉਹ ਜੋ ਨਿਰਣਾ ਜਾਂ ਫੈਸਲਾ ਕਰੇ ।

निर्णीत—[ਨਿਰ੍ਣੀਤ] ਵਿ. ਜਿਸਦਾ ਨਿਰਣਾ ਹੋ ਚੁਕਿਆ ਹੋਇਆ, ਫੈਸਲਾ ਸ਼ੁਦਾ ।

निर्णेता—[ਨਿਰ੍ਣੇਤਾ] ਵਿ. ਫੈਸਲਾ ਕਰਨ ਵਾਲਾ, ਝਗੜਾ ਨਿਪਟਾਉਣ ਵਾਲਾ ।

+ निर्त—[ਨਿਰ੍ਤ] ਪੁ. ਨਾਚ ।

+ निर्तक—[ਨਿਰ੍ਤਕ] ਵਿ. ਨੱਚਣ ਵਾਲਾ, ਨਚਾਰ ।

+ निर्तना—[ਨਿਰ੍ਤਨਾ] ਕ੍ਰਿ. ਨੱਚਣਾ, ਨਿਰਤ ਕਰਨਾ ।

निर्दंड (निर्दण्ड)—[ਨਿਰ੍ਦੰਡ] ਵਿ. ਜਿਸ ਨੂੰ ਡੰਨਿਆ ਨਾ ਜਾਵੇ ।

निर्दंभ (निर्दम्भ)—[ਨਿਰ੍ਦੰਭ] ਵਿ. ਜਿਸ ਨੂੰ ਅਭਿਮਾਨ ਨਾ ਹੋਵੇ, ਦੰਭ-ਰਹਿਤ ।

+ निर्दई—[ਨਿਰ੍ਦਈ] ਵਿ. ਬੇਰਹਿਮ, ਨਿਰਦਈ ।

निर्दग्ध—[ਨਿਰ੍ਦਗ੍ਧ] ਵਿ. ਜੋ ਸੜਿਆ ਨਾ ਹੋਵੇ ।

निर्दय—[ਨਿਰ੍ਦਯ] ਵਿ. ਬੇ ਰਹਿਮ, ਬੇਤਰਸ, ਨਿਰਦਈ ।

निर्दयता—[ਨਿਰ੍ਦਯਤਾ] ਇ. ਬੇਰਹਿਮੀ, ਬੇਤਰਸੀ ।

निर्दयी—[ਨਿਰ੍ਦਯੀ] ਵਿ. ਵੇਖੋ ਨਿਰ੍ਦਯ (निर्दय) ।

निर्दर—[ਨਿਰ੍ਦਰ] ਪੁ. ਗੁਫ਼ਾ, ਭੌਰਾ ।

निर्दशन—[ਨਿਰ੍ਦਸ਼ਨ] ਵਿ. ਬਿਨਾਂ ਦੰਦਾਂ ਤੋਂ ਦੰਦ-ਰਹਿਤ ।

निर्दहन—[ਨਿਰ੍ਦਹਨ] ਪੁ. ਭਿਲਾਵੇ ਦਾ ਬੂਟਾ ; ਵਿ. ਜੋ ਸੜਿਆ ਨਾ ਹੋਵੇ ।

निर्दहना—[ਨਿਰ੍ਦਹਨਾ] ਕ੍ਰਿ. ਸਾੜਨਾ, ਫੂਕਣਾ ।

निर्दिग्ध—[ਨਿਰ੍ਦਿਗ੍ਧ] ਵਿ. ਮੋਟਾ-ਤਾਜ਼ਾ, ਹ੍ਰਿਸ਼ਟ-ਪੁਸ਼ਟ ।

निर्दिष्ट—[ਨਿਰ੍ਦਿਸ਼੍ਟ] ਵਿ. ਨਿਸ਼ਚਿਤ, ਫ਼ੈਸਲਾ, ਸੂਦਾ, ਜਿਸ ਦਾ ਹਵਾਲਾ ਦਿੱਤਾ ਗਿਆ ਹੋਵੇ ।

निर्दूषण—[ਨਿਰ੍ਦੂਸ਼ਣ] ਵਿ. ਨਿਰਦੋਸ਼ ।

निर्देश—[ਨਿਰ੍ਦੇਸ਼] ਪੁ. ਇਸ਼ਾਰਾ ਕਰਨ ਦਾ ਭਾਵ ; ਵਰਨਣ ਕਰਨ ਦਾ ਭਾਵ, ਆਗਿਆ, ਹੁਕਮ ਹਦਾਇਤ ।

निर्देशक—[ਨਿਰ੍ਦੇਸ਼ਕ] ਵਿ. ਜੋ ਨਿਰਦੇਸ਼ ਕਰੇ, ਡਾਇ-ਰੈਕਟਰ ।

निर्देष्टा—[ਨਿਰ੍ਦੇਸ਼੍ਟਾ] ਵਿ. ਹੁਕਮ ਦੇਣ ਵਾਲਾ ; ਸੰਕੇਤ ਕਰਨ ਵਾਲਾ ।

निर्दैन्य—[ਨਿਰ੍ਦੈਨ੍ਯ] ਵਿ. ਸੁਖੀ ।

निर्दोष—[ਨਿਰ੍ਦੋਸ਼] ਵਿ. ਜਿਸ ਨੇ ਕੋਈ ਦੋਸ਼ ਨਾ ਕੀਤਾ ਹੋਵੇ, ਬੇ ਕਸੂਰ, ਨਿਰਦੋਸ਼, ਬੇਗੁਨਾਹ ।

निर्दोषी—[ਨਿਰ੍ਦੋਸ਼ੀ] ਵਿ. ਬੇਗੁਨਾਹ, ਬੇਕਸੂਰ, ਨਿਰਦੋਸ਼ ।

निर्द्रव्य—[ਨਿਰ੍ਦ੍ਰਵ੍ਯ] ਵਿ. ਕੰਗਾਲ, ਗਰੀਬ ।

निर्द्रोह—[ਨਿਰ੍ਦ੍ਰੋਹ] ਵਿ. ਦ੍ਰੋਹ-ਰਹਿਤ ।

निर्द्वंद्व (निर्द्वन्द्व)—[ਨਿਰ੍ਦ੍ਵੰਦ੍ਵ] ਵਿ. ਜਿਸ ਦੀ ਮੁਖਾਲਫ਼ਤ ਕਰਨ ਵਾਲਾ ਕੋਈ ਨਾ ਹੋਵੇ ; ਆਜ਼ਾਦ ।

निर्धन—[ਨਿਰ੍ਧਨ] ਵਿ. ਗਰੀਬ, ਕੰਗਾਲ, ਨਿਰਧਨ ।

निर्धनता—[ਨਿਰ੍ਧਨਤਾ] ਇ. ਗਰੀਬੀ, ਕੰਗਾਲੀ ।

निर्धर्म—[ਨਿਰ੍ਧਰ੍ਮ] ਵਿ. ਧਰਮ ਤੋਂ ਰਹਿਤ, ਬੇਧਰਮੀ, ਅਧਰਮੀ ।

निर्धार—[ਨਿਰ੍ਧਾਰ]<br>निर्धारण—[ਨਿਰ੍ਧਾਰਣ] } ਪੁ. ਨਿਰਣਾ, ਫ਼ੈਸਲਾ ; ਛਾਂਟਣ ਤੋਂ ਭਾਵ ।

+ निर्धारना—[ਨਿਰ੍ਧਾਰਨਾ] ਕ੍ਰਿ. ਨਿਰਣਾ ਕਰਨਾ, ਫ਼ੈਸਲਾ ਕਰਨਾ ।

निर्धारित—[ਨਿਰ੍ਧਾਰਿਤ] ਵਿ. ਫ਼ੈਸਲਾ ਕੀਤਾ ਹੋਇਆ ; ਛਾਂਟਿਆ ਹੋਇਆ ।

निर्निमेष—[ਨਿਰ੍ਨਿਮੇਸ਼] ਕ੍ਰਿ. ਵਿ. ਇਕ ਟਕ ।

निर्बल—[ਨਿਰ੍ਬਲ] ਵਿ. ਕਮਜ਼ੋਰ, ਬਲ ਰਹਿਤ ।

निर्बलता—[ਨਿਰ੍ਬਲਤਾ] ਇ. ਕਮਜ਼ੋਰੀ, ਬਲ ਰਹਿਤ ਹੋਣ ਤੋਂ ਭਾਵ ।

निर्बुद्धि—[ਨਿਰ੍ਬੁੱਧਿ] ਵਿ. ਮੂਰਖ, ਬੇਵਕੂਫ਼, ਬੁੱਧੀ-ਰਹਿਤ ।

निर्बोध—[ਨਿਰ੍ਬੋਧ] ਵਿ. ਕਮ-ਅਕਲ, ਨਾ ਸਮਝ ।

निर्भय—[ਨਿਰ੍ਭਯ] ਵਿ. ਨਿਡਰ, ਬੇਖ਼ੌਫ਼, ਨਿਰਭੈ ।

निर्भयता—[ਨਿਰ੍ਭਯਤਾ] ਇ. ਨਿਡਰਪੁਣਾ, ਬੇਖ਼ੌਫ਼ੀ, ਨਿਰਭੈਤਾ ।

निर्भर—[ਨਿਰ੍ਭਰ] ਵਿ. ਮਿਲਿਆ ਹੋਇਆ ; ਅਧੀਨ, ਆਸਰੇ, ਭਰਿਆ ਹੋਇਆ, ਪੂਰਨ ।

निर्भर्त्सन—[ਨਿਰ੍ਭਰ੍ਤ੍ਸਨ] ਪੁ.<br>निर्भर्त्सना—ਨਿਰ੍ਭਰ੍ਤ੍ਸਨਾ] ਇ. } ਨਿੰਦਿਆ ; ਬੇਇੱਜ਼ਤੀ ; ਧਮਕੀ, ਡਾਂਟ-ਡਪਟ ।

निर्भाग्य—[ਨਿਰ੍ਭਾਗ੍ਯ] ਵਿ. ਅਭਾਗਾ, ਮੰਦ-ਭਾਗਾ ।

निर्भीक—[ਨਿਰ੍ਭੀਕ] ਵਿ. ਨਿਡਰ, ਬੇਖ਼ੌਫ਼, ਨਿਰਭੈ ।

निर्भीकता—[ਨਿਰ੍ਭੀਕਤਾ] ਇ. ਨਿਡਰਤਾ, ਨਿਰਭੈਤਾ ।

निर्भ्रम—[ਨਿਰ੍ਭ੍ਰਮ] ਵਿ. ਸ਼ੰਕਾ-ਰਹਿਤ, ਨਿਧੜਕ, ਭਰਮ-ਰਹਿਤ; ਕ੍ਰਿ. ਵਿ. ਬੇਖਟਕੇ ।

निर्भ्रांत (निर्भ्रान्त)—[ਨਿਰ੍ਭ੍ਰਾਂਤ] ਵਿ. ਜਿਸ ਨੂੰ ਕੋਈ ਭਰਮ ਨਾ ਹੋਵੇ, ਬੇਖ਼ੌਫ਼ ।

निर्मद—[ਨਿਰ੍ਮਦ] ਵਿ. ਜਿਸ ਵਿਚ ਅਭਿਮਾਨ ਹੋਵੇ ; (ਉਹ ਹਾਥੀ) ਜਿਸ ਦੀ ਪੁੜਪੁੜੀ ਵਿਚ ਮਦ ਨਾ ਹੋਵੇ ।

निर्मम—[ਨਿਰ੍ਮਮ] ਵਿ. ਮਮਤਾ-ਹੀਨ, ਨਿਰਮੋਹੀ ।

निर्मल—[ਨਿਰ੍ਮਲ] ਵਿ. ਸਾਫ਼, ਪਵਿੱਤਰ, ਸਵੱਛ, ਦੋਸ਼-ਰਹਿਤ, ਨਿਰਮਲ ।

निर्मलता—[ਨਿਰ੍ਮਲਤਾ] ਇ. ਪਵਿੱਤਰਤਾ, ਸਫ਼ਾਈ, ਸ਼ੁੱਧਤਾ ।

निर्मला—[ਨਿਰ੍ਮਲਾ] ਪੁ. ਨਿਰਮਲ ਸੰਪ੍ਰਦਾਇ ਦਾ ਸੰਤ ।

निर्मांस—[ਨਿਰ੍ਮਾਂਸ] ਵਿ. ਮਾਸ ਤੋਂ ਬਿਨਾਂ ।

निर्माण—[ਨਿਰ੍ਮਾਣ] ਪੁ. ਉਸਾਰੀ, ਬਨਾਵਟ, ਬਣਾਉਣ ਦਾ ਕੰਮ ।

**निर्माता**—[ਨਿਰ੍ਮਾਤਾ] ਪੁ. ਬਣਾਉਣ ਵਾਲਾ, ਰਚਨਹਾਰ ।

**निर्माल्य**—[ਨਿਰ੍ਮਾਲ੍ਯ] ਪੁ. ਕਿਸੇ ਦੇਵਤਾ ਤੇ ਚੜ੍ਹਿਆ ਪਦਾਰਥ ।

**निर्मित**—[ਨਿਰ੍ਮਿਤ] ਵਿ. ਬਣਾਇਆ ਹੋਇਆ, ਤਿਆਰ ।

**निर्मूल**—[ਨਿਰ੍ਮੂਲ] ਵਿ. ਬਿਨਾਂ ਜੜ੍ਹ ਤੋਂ, ਬੇਬੁਨਿਆਦ ।

**निर्मेघ**—[ਨਿਰ੍ਮੇਘ] ਵਿ. ਬੱਦਲਾਂ ਤੋਂ ਬਿਨਾਂ ।

**निर्मेध**—[ਨਿਰ੍ਮੇਧ] ਵਿ. ਅਕਲਹੀਨ, ਮੂਰਖ ।

**निर्मोक**—[ਨਿਰ੍ਮੋਕ] ਪੁ. ਸੱਪ ਦੀ ਕੁੰਜ ; ਸਰੀਰ ਦੇ ਉਪਰਲੀ ਚਮੜੀ ; ਆਕਾਸ਼ ।

**निर्मोक्ता**—[ਨਿਰ੍ਮੋਕ੍ਤਾ] ਵਿ. ਮੁਕਤੀ-ਦਾਤਾ, ਛੁਟਕਾਰਾ ਦੇਣ ਵਾਲਾ ।

**निर्मोक्ष**—[ਨਿਰ੍ਮੋਕ੍ਸ਼] ਪੁ. ਤਿਆਗ, ਪੂਰਨ ਮੁਕਤੀ ।

**निर्मोल**—[ਨਿਰ੍ਮੋਲ] ਵਿ. ਅਮੁੱਲ ; ਵਡਮੁੱਲਾ ।

**निर्मोह**—[ਨਿਰ੍ਮੋਹ] ਵਿ. ਨਿਰਮੋਹੀ, ਮੋਹ-ਰਹਿਤ ।

**निर्मोही**—[ਨਿਰ੍ਮੋਹੀ] ਵਿ. ਨਿਰਮੋਹੀ, ਮੋਹ-ਰਹਿਤ, ਬੇਦਰਦ, ਕਠੋਰ ।

**निर्यत्न**—[ਨਿਰ੍ਯਤ੍ਨ] ਵਿ. ਆਲਸੀ, ਸੁਸਤ ।

**निर्याण**—[ਨਿਰ੍ਯਾਣ] ਪੁ. ਮੁਕਤੀ ; ਸਰੀਰ ਵਿਚੋਂ ਆਤਮਾ ਦੇ ਨਿਕਲਣ ਦਾ ਭਾਵ ; ਮੌਤ ; ਫ਼ੌਜ ਦਾ ਕੂਚ ; ਪਸ਼ੂਆਂ ਦੇ ਪੈਰ ਵਿਚ ਬੰਨ੍ਹਣ ਦੀ ਰੱਸੀ ।

**निर्यात**—[ਨਿਰ੍ਯਾਤ] ਵਿ. ਨਿਕਲਿਆ ਹੋਇਆ ; ਵਿਦੇਸ਼ ਭੇਜਿਆ ਹੋਇਆ ।

**निर्यातकर**—[ਨਿਰ੍ਯਾਤਕਰ] ਪੁ. ਵਿਦੇਸ਼ ਜਾਣ ਵਾਲੇ ਮਾਲ ਉਤੇ ਲੱਗਣ ਵਾਲਾ ਟੈਕਸ ।

**निर्यातन**—[ਨਿਰ੍ਯਾਤਨ] ਪੁ. ਕਰਜ਼ਾ ਲਾਹੁਣ ਦੀ ਕਿਰਿਆ ; ਮਾਰ ਮੁਕਾਉਣ ਦਾ ਭਾਵ ; ਬਦਲਾ ।

**निर्याता**—[ਨਿਰ੍ਯਾਤਾ] ਪੁ. ਕਿਸਾਨ ।

**निर्याम**—[ਨਿਰ੍ਯਾਮ] ਪੁ. ਮੱਲਾਹ, ਖੇਵਟ ।

**निर्यास**—[ਨਿਰ੍ਯਾਸ] ਪੁ. ਕਾੜ੍ਹਾ ; ਗੂੰਦ ; ਕੱਸ ; ਰੁੱਖਾਂ ਵਿਚੋਂ ਨਿਕਲਣ ਵਾਲਾ ਰਸ ।

**निर्यूथ**—[ਨਿਰ੍ਯੂਥ] ਵਿ. ਜੱਥੇ-ਬੰਦੀ ਤੋਂ ਵਿਛੜਿਆ ਹੋਇਆ ।

**निर्योग**—[ਨਿਰ੍ਯੋਗ] ਪੁ. ਅਲੰਕਾਰ ; ਸਜਾਵਟ ।

**निर्लक्ष्य**—[ਨਿਰ੍ਲਕ੍ਸ਼੍ਯ] ਵਿ. ਨਿਸ਼ਾਨੇ ਤੋਂ ਬਿਨਾਂ ; ਜੋ ਦਿੱਸੇ ਨਾ ।

**निर्लज्ज**—[ਨਿਰ੍ਲੱਜ] ਵਿ. ਬੇਸ਼ਰਮ, ਬੇਹਯਾ ।

**निर्लज्जता**—[ਨਿਰ੍ਲੱਜਤਾ] ਇ. ਬੇਸ਼ਰਮੀ, ਬੇਹਯਾਈ ।

[illegible]

**निर्लिप्तता**—[ਨਿਰ੍ਲਿਪ੍ਤਤਾ] ਇ. ਨਿਰਲੇਪ ਹੋਣ ਦੀ ਕਿਰਿਆ ਜਾਂ ਭਾਵ, ਨਿਰਲੇਪਤਾ ।

**निर्लुंचन (निर्लुञ्चन)**—[ਨਿਰ੍ਲੁੰ[illegible]] ਪੁ. ਲੁੱਟਮਾਰ ਦਾ ਕੰਮ, ਚੋਰੀ, ਡਾਕਾ ; ਖਿਚਕੇ ਅੱਡ ਕ[illegible] ਦਾ ਭਾਵ ।

**निर्लुंठन (निर्लुण्ठन)**—[ਨਿ[illegible]ਲੁੰਠਨ] ਪੁ. ਲੁੱਟਮਾਰ, ਲੁੱਟ-ਖਸੁੱਟ ; ਚੀਰ ਫਾੜ ।

**निर्लेप**—[ਨਿਰ੍ਲੇਪ] ਵਿ. ਪਾਪ-ਰਹਿਤ, ਬਿਨਾਂ ਲਾਗ-ਲਪੇਟ ਤੋਂ ਨਿਰਲੇਪ ।

**निर्लोभ, निर्लोभी**—[ਨਿਰ੍ਲੋਭ, ਨਿਰ੍ਲੋਭੀ] ਵਿ. ਜਿਸ ਨੂੰ ਕਿਸੇ ਕਿਸਮ ਦਾ ਲੋਭ ਲਾਲਚ ਨਾ ਹੋਵੇ ।

**निर्लोमन्**—[ਨਿਰ੍ਲੋਮਨ੍] ਵਿ. ਵਾਲਾਂ ਬਿਨਾਂ, ਗੰਜਾ ।

**निर्वंश**—[ਨਿਰ੍ਵੰਸ਼] ਵਿ. ਔਤ, ਨਿਪੁੱਤਾ, ਬੇਉਲਾਦਾ ।

**निर्वचन**—[ਨਿਰ੍ਵਚਨ] ਪੁ. ਭਾਸ਼ਣ, ਲੈਕਚਰ, ਵੇਖੋ ਨਿਰੁਕ੍ਤਿ (निरुक्ति) ; ਵਿ. ਮੋਨ, ਚੁਪ-ਚੁਪੀਤਾ ।

**निर्वयणी**—[ਨਿਰ੍ਵਯਣੀ] ਇ. ਸੱਪ ਦੀ ਕੁੰਜ ।

**निर्वैर**—[ਨਿਰ੍ਵੈਰ] ਵਿ. ਨਿਰਲੱਜ ; ਨਿਰਭੈ, ਨਿਡਰ ।

**निर्वसन**—[ਨਿਰ੍ਵਸਨ] ਵਿ. ਨੰਗਾ, ਬਸਤਰ-ਹੀਨ ।

**निर्वहण**—[ਨਿਰ੍ਵਹਣ] ਪੁ. ਸਮਾਪਤੀ, ਖਾਤਮਾ ; ਗੁਜ਼ਾਰਾ, ਨਿਰਵਾਹ ।

**निर्वहना**—[ਨਿਰ੍ਵਹਨਾ] ਕ੍ਰਿ. ਗੁਜ਼ਰ ਹੋਣਾ, ਨਿਭਣਾ, ਕੰਮ ਚਲਣਾ ।

**निर्वाक्, निर्वाक्य**—[ਨਿਰ੍ਵਾਕ, ਨਿਰ੍ਵਾਕ੍ਯ] ਵਿ. ਅਬੋਲ, ਚੁਪ-ਚੁਪੀਤਾ, ਗੁੰਗਾ ।

**निर्वाचक**—[ਨਿਰ੍ਵਾਚਕ] ਪੁ. ਚੋਣ ਕਰਤਾ, ਚੁਣਨ ਵਾਲਾ ਵਿਅਕਤੀ ।

**निर्वाचन**—[ਨਿਰਵਾਚਨ] ਪੁ. ਚੋਣ ਕਰਨ ਦਾ ਭਾਵ, ਚੋਣ ।

**निर्वाचन-अधिकारी**—[ਨਿਰ੍ਵਾਚਨ-ਅਧਿਕਾਰੀ] ਪੁ. ਚੋਣ-ਅਫਸਰ, ਰਿਟਰਨਿੰਗ-ਅਫਸਰ ।

**निर्वाचित**—[ਨਿਰ੍ਵਾਚਿਤ] ਵਿ. ਚੁਣਿਆ ਗਿਆ ।

**निर्वाण**—[ਨਿਰ੍ਵਾਣ] ਵਿ. ਬੁਝਿਆ ਹੋਇਆ (ਦੀਵਾ ਆਦਿ); ਡੁੱਬਿਆ ਹੋਇਆ ; ਸ਼ਾਂਤ, ਧੀਮਾ ; ਨਿਸਫਲ ; ਮਰਿਆ ਹੋਇਆ ; ਪੁ. ਸਮਾਪਤੀ ; ਬੁਝਣ, ਡੁਬਣ ਜਾਂ ਛੁਪ ਜਾਣ ਦਾ ਭਾਵ ; ਮੁਕਤੀ ; ਆਰਾਮ, ਸ਼ਾਂਤੀ ।

**निर्वात**—[ਨਿਰ੍ਵਾਤ] ਵਿ. ਜਿਥੇ ਹਵਾ ਨਾ ਲਗੇ ; ਸ਼ਾਂਤ ।

**निर्वाद**—[ਨਿਰ੍ਵਾਦ] ਪੁ. ਨਿੰਦਿਆ, ਚੁਗਲੀ ; ਲਾਪਰ-ਵਾਹੀ ।

**निर्वास**—[ਨਿਰਵਾਸ] ਪ. ਪਰਦੇਸ, ਦੇਸ਼-ਨਿਕਾਲਾ ; ਪਰਦੇਸ

**निर्वासन**—[ਨਿਰ੍ਵਾਸਨ] ਪੁ. ਮਾਰਨ ਤੋਂ ਭਾਵ ; ਪਿੰਡੋਂ ਜਾਂ ਦੇਸੋਂ ਕੱਢਣ ਦਾ ਭਾਵ ।

**निर्वासना**—[ਨਿਰ੍ਵਾਸਨਾ] ਕ੍ਰਿ. ਦੇਸ਼ ਨਿਕਾਲੇ ਦੀ ਸਜ਼ਾ ਦੇਣਾ ।

**निर्वासित**—[ਨਿਰ੍ਵਾਸਿਤ] ਵਿ. ਦੇਸੋਂ ਕਢਿਆ ਹੋਇਆ ।

**निर्वाह**—[ਨਿਰ੍ਵਾਹ] ਪੁ. ਕੰਮਕਾਰ, ਨਿਰਬਾਹ, ਗੁਜ਼ਾਰਾ ; ਪੂਰਾ ਹੋਣ ਦਾ ਭਾਵ ।

**निर्वाहक**—[ਨਿਰ੍ਵਾਹਕ] ਵਿ. ਨਿਰਬਾਹ ਕਰਨ ਵਾਲਾ ।

**निर्वाहना**—[ਨਿਰ੍ਵਾਹਨਾ] ਕ੍ਰਿ. ਨਿਰਬਾਹ ਕਰਨਾ ।

**निर्विकल्प**—[ਨਿਰ੍ਵਿਕਲ੍ਪ] ਵਿ. ਅਡੋਲ, ਸਥਿਰ ; ਭੇਦ-ਰਹਿਤ ।

**निर्विकल्पक**—[ਨਿਰ੍ਵਿਕਲ੍ਪਕ] ਇ. ਇਕ ਤਰ੍ਹਾਂ ਦੀ ਸਮਾਧੀ ।

**निर्विकार**—[ਨਿਰ੍ਵਿਕਾਰ] ਵਿ. ਵਿਕਾਰ ਰਹਿਤ, ਬੇਐਬ, ਬੇਦੋਸ਼, ਨਿਰ੍ਦੋਸ਼ ; ਪੁ. ਪਰਮਾਤਮਾ ।

**निर्विघ्न**—[ਨਿਰ੍ਵਿਘ੍ਨ] ਵਿ. ਵਿਘਨ-ਰਹਿਤ ਰੁਕਾਵਟ ਬਿਨਾ ; ਕ੍ਰਿ. ਵਿ. ਬਿਨਾਂ ਵਿਘਨ ਬਾਧਾ ਦੇ ।

**निर्विचार**—[ਨਿਰ੍ਵਿਚਾਰ] ਵਿ. ਬਿਨਾਂ ਸੋਚੇ, ਵਿਚਾਰ-ਰਹਿਤ ।

**निर्विरोध**—[ਨਿਰ੍ਵਿਰੋਧ] ਵਿ. ਜਿਸ ਵਿਚ ਕੋਈ ਵਿਰੋਧ ਜਾਂ ਰੁਕਾਵਟ ਨਾ ਹੋਵੇ ; ਕ੍ਰਿ. ਵਿ. ਬਿਨਾਂ ਵਿਰੋਧ ਜਾਂ ਰੋਕ ਦੇ ।

**निर्विरोधी**—[ਨਿਰ੍ਵਿਰੋਧੀ] ਵਿ. ਵਿਰੋਧ ਕਰਨ ਜਾਂ ਰੋਕ ਨਾ ਪਾਉਣ ਵਾਲਾ ।

**निर्विवाद**—[ਨਿਰ੍ਵਿਵਾਦ] ਵਿ. ਜਿਸ ਵਿਚ ਕੋਈ ਝਗੜੇ ਵਾਲੀ ਗੱਲ ਨਾ ਹੋਵੇ ।

**निर्विवेक**—[ਨਿਰ੍ਵਿਵੇਕ] ਵਿ. ਮੂਰਖ, ਝੱਲਾ, ਕਮਲਾ, ਬੇਅਕਲ ।

**निर्विशेष**—[ਨਿਰ੍ਵਿਸ਼ੇਸ਼] ਪੁ. ਪਰਮਾਤਮਾ, ਰੱਬ ; ਵਿ. ਸਮਾਨ, ਤੁਲਰੂਪ ।

**निर्विष**—[ਨਿਰ੍ਵਿਸ਼] ਵਿ. ਜਿਸ ਵਿਚ ਜ਼ਹਿਰ ਨਾ ਹੋਵੇ ।

**निर्विष्ट**—[ਨਿਰ੍ਵਿਸ਼੍ਟ] ਵਿ. ਵਿਆਹਿਆ ਹੋਇਆ ; ਮੁਕਤ ; ਜੋ ਭੋਗ ਕਰ ਚੁੱਕਿਆ ਹੋਵੇ ; ਜੋ ਅਗਨੀ-ਹੋਤਰ ਕਰ ਚੁੱਕਿਆ ਹੋਵੇ ।

**निर्वीज**—[ਨਿਰ੍ਵੀਜ] ਵਿ. ਬਿਨਾਂ ਬੀਜ ਤੋਂ, ਬਿਨਾ ਗਿਟਕ ਦੇ ।

**निर्वीर्य**—[ਨਿਰ੍ਵੀਰੱ੍ਯ] ਵਿ. ਨਾਮਰਦ, ਹੀਜੜਾ ; ਨਤਾਕਤਾ ।

**निर्वेग**—[ਨਿਰ੍ਵੇਗ] ਵਿ. ਬਿਨਾਂ ਵੇਗ ਤੋਂ ਸਥਿਰ ।

**निर्वेतन**—[ਨਿਰ੍ਵੇਤਨ] ਵਿ. ਬਿਨਾਂ ਤਨਖ਼ਾਹ ਤੋਂ ।

**निर्वेद**—[ਨਿਰ੍ਵੇਦ] ਪੁ. ਵੈਰਾਗ ; ਦੁੱਖ ; ਅਪਮਾਨ ।

**निर्वेश**—[ਨਿਰ੍ਵੇਸ਼] ਪੁ. ਸ਼ਾਦੀ-ਵਿਆਹ ; ਭੋਗ ; ਮੂਰਛਾ ; ਤਨਖ਼ਾਹ ।

**निर्वैर**—[ਨਿਰ੍ਵੈਰ] ਵਿ. ਦੁਸ਼ਮਣੀ-ਰਹਿਤ, ਵੈਰ ਤੋਂ ਬਿਨਾਂ ।

**निर्व्याधि**—[ਨਿਰ੍ਵ੍ਯਾਧਿ] ਵਿ. ਰਾਜ਼ੀ, ਚੰਗਾ, ਤੰਦਰੁਸਤ, ਅਰੋਗ ।

**निर्व्रण**—[ਨਿਰ੍ਵ੍ਰਣ] ਵਿ. ਜੋ ਫੱਟੜ ਨਾ ਹੋਵੇ, ਜਿਸ ਦੇ ਕੋਈ ਜ਼ਖਮ ਨਾ ਹੋਵੇ ।

**निर्हस्त**—[ਨਿਰ੍ਹਸ੍ਤ] ਵਿ. ਜਿਸ ਦੇ ਹੱਥ ਨਾ ਹੋਣ, ਟੁੰਡਾ ।

**निर्हेतु**—[ਨਿਰ੍ਹੇਤੁ] ਵਿ. ਕਾਰਣ-ਰਹਿਤ, ਜਿਸ ਵਿਚ ਕੋਈ ਕਾਰਣ ਨਾ ਹੋਵੇ, ਬੇਮਤਲਬ ।

**निलज्ज**—[ਨਿਲੱਜ] ਵਿ. ਵੇਖੋ ਨਿਰ੍ਲੱਜ (निर्लज्ज) ।

**निलज्जता**—[ਨਿਲੱਜਤਾ] ਇ. ਬੇਹਯਾਈ, ਬੇਸ਼ਰਮੀ ।

**निलय**—[ਨਿਲਯ] ਪੁ. ਘਰ, ਮਕਾਨ ; ਲੁਕਣ ਦੀ ਥਾਂ ; ਚਿੜੀਆਂ ਦਾ ਆਹਲਣਾ ।

**निलाम**—[ਨਿਲਾਮ] ਪੁ. ਵੇਖੋ ਨੀਲਾਮ (नीलाम) ।

**निलीन**—[ਨਿਲੀਨ] ਵਿ. ਬਹੁਤ ਜ਼ਿਆਦਾ ਲੀਨ ।

+**निवछावर**—[ਨਿਵਛਾਵਰ] ਵਿ. ਵੇਖੋ ਨਿਛਾਵਰ (निछावर) ।

+**निवड़िया**—[ਨਿਵੜਿਯਾ] ਇ. ਇਕ ਤਰ੍ਹਾਂ ਦੀ ਕਿਸ਼ਤੀ ।

**निवता**—[ਨਿਵਤਾ] ਪੁ. ਨਿਉਂਦਾ, ਨਿਮੰਤ੍ਰਣ ।

+**निवरा**—[ਨਿਵਰਾ] ਇ. ਕੁਆਰੀ ਕੁੜੀ, ਅਣਵਿਆਹੀ ਕੁੜੀ ।

**निवर्त**—[ਨਿਵਰ੍ਤ] ਵਿ. ਹਟਾਇਆ ਹੋਇਆ ; ਪਰਤਾਇਆ ਹੋਇਆ ।

**निवर्तक**—[ਨਿਵਰ੍ਤਕ] ਵਿ. ਪਰਤਾਉਣ ਵਾਲਾ, ਵਾਪਸ ਕਰਨ ਵਾਲਾ ; ਮੋੜ ਕੇ ਲਿਆਉਣ ਵਾਲਾ ।

**निवसन**—[ਨਿਵਸਨ] ਪੁ. ਘਰ, ਮਕਾਨ ; ਕਪੜਾ ।

+**निवसना**—[ਨਿਵਸਨਾ] ਕ੍ਰਿ. ਵੱਸਣਾ, ਰਹਿਣਾ, ਨਿਵਾਸ ਕਰਨਾ ।

**निवह**—[ਨਿਵਹ] ਪੁ. ਸਮੂਹ, ਜੱਥਾ ; ਇਕ ਪਰਕਾਰ ਦੀ ਹਵਾ ।

+**निवाई**—[ਨਿਵਾਈ] ਵਿ. ਨਵੀਨ, ਨਵਾਂ, ਅਨੋਖਾ, ਵਿਲੱਖਣ ।

**निवाज**—[ਨਿ[illegible]] ਵਿ. ਕਿਰਪਾ ਕਰਨ ਵਾਲਾ ।

+**निवाजना**—[[illegible]ਜਨਾ] ਕ੍ਰਿ. ਕਿਰਪਾ ਕਰਨਾ ।

**निवाजिश**—[ਨਿਵਾਜਿਸ਼] ਇ. ਕਿਰਪਾ, ਦਯਾ, ਮਿਹਰ ।

निवाड़—[ਨਿਵਾੜ] ਇ. ਖੂਹ ਦਾ ਚੱਕ ; ਨਿਵਾਰ ।
निवाड़ा—[ਨਿਵਾੜਾ] ਪੁ. ਛੋਟੀ ਬੇੜੀ ; ਨਦੀ ਦੇ ਵਿਚਕਾਰ ਜਾ ਕੇ ਬੇੜੀ ਨੂੰ ਘੁਮਾਉਣ ਦੀ ਇਕ ਖੇਡ ।
निवान—[ਨਿਵਾਨ] ਪੁ. ਨੀਵਾਣ, ਨੀਵੀਂ ਧਰਤੀ ; ਹਿਠਾੜ ਝੀਲ ; ਵੱਡਾ ਟੋਭਾ ।
+निवाना—[ਨਿਵਾਨਾ] ਕ੍ਰਿ. ਝੁਕਾਉਣਾ, ਹੇਠਾਂ ਨੂੰ ਕਰਨਾ ।
निवान्या—[ਨਿਵਾਨਯਾ] ਇ. ਉਹ ਗਊ ਜਿਸ ਦਾ ਵੱਛਾ ਮਰ ਗਿਆ ਹੋਵੇ ਅਤੇ ਦੂਸਰੇ ਵੱਛੇ ਨਾਲ ਮਿਲ ਪੈਂਦੀ ਹੋਵੇ ।
निवाप—[ਨਿਵਾਪ] ਪੁ. ਬੀ, ਬੀਜ ; ਪਿਤਰਾਂ ਨਿਮਿਤ ਕਿਸੇ ਚੀਜ਼ ਦਾ ਕੀਤਾ ਦਾਨ ; ਭੇਟ, ਨਜ਼ਰ ।
निवापक, निवापी—[ਨਿਵਾਪਕ, ਨਿਵਾਪੀ] ਵਿ. ਬੀਜਣ ਵਾਲਾ ; ਸ਼ਰਾਧ ਵਿਚ ਤਰਪਣ ਕਰਨ ਵਾਲਾ ; ਭੇਂਟ ਦੇਣ ਵਾਲਾ ।
निवार—[ਨਿਵਾਰ] ਪੁ. ਖੂਹ ਦਾ ਚੱਕ ; ਮੰਜੇ ਦੀ ਨਵਾਰ ; ਰੁਕਾਵਟ ; ਹਟਾਉਣ ਜਾਂ ਰੋਕਣ ਦਾ ਭਾਵ ।
निवारक—[ਨਿਵਾਰਕ] ਵਿ. ਰੋਕਣ ਵਾਲਾ, ਹਟਾਉਣ ਵਾਲਾ ।
निवारण—[ਨਿਵਾਰਣ]<br>निवारन—[ਨਿਵਾਰਨ] } ਪੁ. ਛੁਟਕਾਰਾ, ਰੁਕਾਵਟ ।
निवारना—[ਨਿਵਾਰਨਾ] ਕ੍ਰਿ. ਹਟਾਉਣਾ, ਰੋਕਣਾ ; ਬਚਾਉਣਾ ; ਮਨ੍ਹਾ ਕਰਨਾ ।
निवाला—[ਨਿਵਾਲਾ] ਪੁ. ਗ੍ਰਾਸ, ਕੌਰ, ਬੁਰਕੀ ।
निवास—[ਨਿਵਾਸ] ਪੁ. ਘਰ, ਰਹਿਣ ਦੀ ਥਾਂ, ਮਕਾਨ ।
निवासस्थान—[ਨਿਵਾਸਸ੍ਥਾਨ] ਪੁ. ਰਹਿਣ ਦੀ ਥਾਂ, ਘਰ, ਮਕਾਨ ।
निवासी—[ਨਿਵਾਸੀ] ਪੁ. ਰਹਿਣ ਵਾਲਾ ਜਾਂ ਵਸਣ ਵਾਲਾ ਵਿਅਕਤੀ ।
निविड़—[ਨਿਵਿੜ] ਵਿ. ਸੰਘਣਾ, ਘੋਰ, ਡੂੰਘਾ ; ਚਪਟੇ ਨੱਕ ਵਾਲਾ ।
निविड़ता—[ਨਿਵਿੜਤਾ] ਇ. ਸੰਘਣਾਪਣ; ਬੰਸਰੀ ਦੀ ਗੰਭੀਰ ਆਵਾਜ਼ ।
निविष्ट—[ਨਿਵਿਸ਼੍ਟ] ਵਿ. ਘੁਸਿਆ ਹੋਇਆ ; ਇਕਾਗਰ ਚਿਤ ; ਲਪੇਟਿਆ ਹੋਇਆ ; ਬੰਨ੍ਹਿਆ ਹੋਇਆ ; ਠਹਿਰਿਆ ਹੋਇਆ ।
निवृत—[ਨਿਵ੍ਰਿਤ] ਵਿ. ਘੇਰਿਆ ਹੋਇਆ, ਲਿਪੇਟਿਆ ਹੋਇਆ ; ਢਕਿਆ ਹੋਇਆ ।
निवृत्त—[ਨਿਵ੍ਰਿੱਤ] ਵਿ. ਮੁਕਤ, ਆਜ਼ਾਦ ; ਵਿਰੱਕਤ ; ਪ੍ਰ.

निवृत्ति—[ਨਿਵ੍ਰਿੱਤਿ] ਇ. ਛੁਟਕਾਰਾ, ਮੁਕਤੀ ।
निवेद—[ਨਿਵੇਦ] ਪੁ. ਦੇਖੋ ਨੈਵੇਦ੍ਯ (नैवेद्य) ।
निवेदक—[ਨਿਵੇਦਕ] ਪੁ. ਅਰਜ਼ ਕਰਨ ਵਾਲਾ, ਬੇਨਤੀ ਕਰਨ ਵਾਲਾ, ਪ੍ਰਾਰਥਕ ।
निवेदन—[ਨਿਵੇਦਨ] ਪੁ. ਬੇਨਤੀ, ਪ੍ਰਾਰਥਨਾ ; ਅਰਪਣ ਕਰਨ ਦੀ ਕਿਰਿਆ ।
+निवेदना [ਨਿਵੇਦਨਾ] ਕ੍ਰਿ. ਅਰਜ਼ ਕਰਨਾ, ਨਿਵੇਦਨ ਕਰਨਾ ।
निवेदनीय—[ਨਿਵੇਦਨੀਯ] ਵਿ. ਬੇਨਤੀ ਕਰਨ ਯੋਗ ।
निवेदित—[ਨਿਵੇਦਿਤ] ਵਿ. ਅਰਜ਼ ਕੀਤੀ ਹੋਈ ; ਚੜ੍ਹਾਇਆ ਹੋਇਆ, ਅਰਪਣ ਕੀਤਾ ਹੋਇਆ ।
निवेदी—[ਨਿਵੇਦੀ] ਵਿ. ਨਿਵੇਦਨ ਕਰਨ ਵਾਲਾ ।
निवेद्य—[ਨਿਵੇਦ੍ਯ] ਵਿ. ਬੇਨਤੀ ਕਰਨ ਯੋਗ ।
निवेरना—[ਨਿਵੇਰਨਾ] ਵੇਖੋ ਨਿਬੇਰਨਾ (निबेरना) ।
+निवेरा—[ਨਿਵੇਰਾ] ਵਿ. ਛਾਂਟਿਆ ਹੋਇਆ, ਚੁਣਿਆ ਹੋਇਆ ; ਨਵੀਨ, ਅਨੋਖਾ ।
निवेश—[ਨਿਵੇਸ਼] ਪੁ. ਡੇਰਾ ; ਵਿਆਹ ; ਘਰ, ਮਕਾਨ ; ਤੰਬੂ, ਪੜਾ ; ਧਰੋਹਰ, ਅਮਾਨਤ ; ਫੌਜੀ ਛਾਉਣੀ ।
निवेशन—[ਨਿਵੇਸ਼ਨ] ਪੁ. ਪਰਵੇਸ਼ ; ਪੜਾ ; ਆਲ੍ਹਣਾ ; ਘਰ, ਮਕਾਨ ; ਕਸਬਾ, ਨਗਰ ।
निवेष्टन—[ਨਿਵੇਸ਼੍ਟਨ] ਪੁ. ਕਪੜੇ ਨਾਲ ਢਕਣ ਦੀ ਕਿਰਿਆ ।
निश्—[ਨਿਸ਼੍] ਇ. ਰਾਤ ।
निशंक (निशङ्क)—[ਨਿਸ਼ੰਕ] ਵਿ. ਨਿਡਰ, ਨਿਰਭੈ ।
निशतर—[ਨਿਸ਼ਤਰ] ਪੁ. ਵੇਖੋ ਨਸ਼ਤਰ (नशतर) ਸੁਣਨ ਦੀ ਕ੍ਰਿਆ ।
निशमन—[ਨਿਸ਼ਮਨ] ਪੁ. ਦਰਸ਼ਨ, ਦੇਖਣ, ਸ਼ਰਵਣ ।
निशा—[ਨਿਸ਼ਾ] ਇ. ਰਾਤ ; ਹਲਦੀ ; ਦਾਰੂਹਲਦੀ ।
निशाकर—[ਨਿਸ਼ਾਕਰ] ਪੁ. ਚੰਦਰਮਾ, ਚੰਨ ; ਮਹਾਂਦੇਵ ; ਮੁਰਗਾ, ਕੁੱਕੜ ; ਕਪੂਰ ; ਇਕ ਰਿਸ਼ੀ ਦਾ ਨਾਂ ।
निशाचर—[ਨਿਸ਼ਾਚਰ] ਪੁ. ਰਾਖਸ਼ ; ਗਿੱਦੜ ; ਉੱਲੂ ; ਸੱਪ ; ਚੋਰ ; ਬਿੱਲੀ ; ਭੂਤ ; ਚਕਵਾ ; ਮਹਾਂਦੇਵ ; ਵਿ. ਰਾਤ ਨੂੰ ਨਿਕਲਣ ਜਾਂ ਫਿਰਨ ਟੁਰਨ ਵਾਲਾ ।
निशाचरी—[ਨਿਸ਼ਾਚਰੀ] ਇ. ਕੁਲਟਾ ਇਸਤ੍ਰੀ ; ਰਾਖਸ਼ੀ ; ਡੈਣ ; ਇਕ ਨਾਇਕਾ ।
निशाचारी—[ਨਿਸ਼ਾਚਾਰੀ] ਪੁ. ਸ਼ਿਵ, ਮਹਾਂਦੇਵ ; ਨਿਸ਼ਾਚਰ ।
निशाजल—[ਨਿਸ਼ਾਜਲ] ਪੁ. ਬਰਫ਼ ; ਪਾਲਾ ; ਓਸ, ਤ੍ਰੇਲ ।

**निशाद**—[ਨਿਸ਼ਾਦ] ਵਿ. ਕੇਵਲ ਰਾਤ ਨੂੰ ਖਾਣ ਵਾਲਾ ।

**निशाधीश**—[ਨਿਸ਼ਾਧੀਸ਼] ਪੁ. ਚੰਨ, ਚੰਦਰਮਾ ।

**निशान**—[ਨਿਸ਼ਾਨ] ਪੁ. ਅਜਿਹਾ ਚਿੰਨ੍ਹ ਜਾਂ ਲੱਛਣ ਜਿਸ ਨਾਲ ਕੋਈ ਚੀਜ਼ ਪਛਾਣੀ ਜਾਵੇ ; ਚਿੰਨ੍ਹ ; ਪਤਾ, ਠਿਕਾਣਾ ; ਝੰਡਾ ; ਸਰੀਰ ਜਾਂ ਹੋਰ ਕਿਸੇ ਚੀਜ਼ ਤੇ ਪਿਆ ਦਾਗ਼ ਜਾਂ ਧੱਬਾ ; ਨਿਸ਼ਾਨਾ ।

**निशानची**—[ਨਿਸ਼ਾਨਚੀ] ਪੁ. ਫ਼ੌਜ ਅੱਗੇ ਝੰਡਾ ਚੁਕ ਕੇ ਤੁਰਨ ਵਾਲਾ ਵਿਅਕਤੀ ।

**निशान बरदार**—[ਨਿਸ਼ਾਨ ਬਰਦਾਰ] ਪੁ. ਝੰਡਾ ਬਰਦਾਰ ।

**निशाना**—[ਨਿਸ਼ਾਨਾ] ਪੁ. ਸੇਧ ਲੈ ਕੇ ਵਾਰ ਕਰਨ ਦਾ ਭਾਵ, ਨਿਸ਼ਾਨਾ ।

**निशानाथ**—[ਨਿਸ਼ਾਨਾਥ] ਪੁ. ਚੰਨ ; ਕਪੂਰ ।

**निशानी**—[ਨਿਸ਼ਾਨੀ] ਇ. ਯਾਦਗਾਰ ; ਹੱਦ ; ਚਿੰਨ੍ਹ ।

**निशापति**—[ਨਿਸ਼ਾਪਤਿ] ਪੁ. ਚੰਨ ।

**निशामणि**—[ਨਿਸ਼ਾਮਣਿ] ਪੁ. ਚੰਨ ।

**निशामुख**—[ਨਿਸ਼ਾਮੁਖ] ਪੁ. ਆਥਣ, ਸੰਝ, ਸ਼ਾਮ ।

**निशामृग**—[ਨਿਸ਼ਾਮ੍ਰਿਗ] ਪੁ. ਗਿੱਦੜ ।

**निशारत्न**—[ਨਿਸ਼ਾਰਤ੍ਨ] ਪੁ. ਚਦ ।

**निशारुक**—[ਨਿਸ਼ਾਰੁਕ] ਪੁ. ਇਕ ਰੂਪਕ ਤਾਲ ; ਵਿ. ਬਹੁਤ ਹਿੰਸਾ ਕਰਨ ਵਾਲਾ ।

**निशावसान**—[ਨਿਸ਼ਾਵਸਾਨ] ਪੁ. ਤੜਕਾ, ਸਵੇਰ ।

**निशाविहार**—[ਨਿਸ਼ਾਵਿਹਾਰ] ਪੁ. ਰਾਖਸ, ਦੈਂਤ ।

**निशास्ता**—[ਨਿਸ਼ਾਸ੍ਤਾ] ਪੁ. ਕਣਕ ਦਾ ਸਤ ; ਮਾਵਾ, ਕਲਫ਼ ।

**निशि**—[ਨਿਸ਼ਿ] ਇ. ਰਾਤ ; ਹਲਦੀ ।

**निशिकर**—[ਨਿਸ਼ਿਕਰ] ਪੁ. ਚੰਨ, ਚੰਦਰਮਾ ।

**निशिचर**—[ਨਿਸ਼ਿਚਰ] ਪੁ. ਰਾਖਸ਼ ।

**निशित**—[ਨਿਸ਼ਿਤ] ਵਿ. ਤਿੱਖਾ, ਤੇਜ਼ ।

**निशिदिन**—[ਨਿਸ਼ਿਦਿਨ] ਕ੍ਰਿ. ਵਿ. ਰਾਤ-ਦਿਨ, ਸਦਾ, ਹਮੇਸ਼ਾ ।

**निशिनाथ**—[ਨਿਸ਼ਿਨਾਥ]
**निशिपति**—[ਨਿਸ਼ਿਪਤਿ] ਪੁ. ਚੰਨ, ਚੰਦਰਮਾ ।

**निशिपालक**—[ਨਿਸ਼ਿਪਾਲਕ] ਪੁ. ਰਾਤ ਨੂੰ ਪਹਿਰਾ ਦੇਣ ਵਾਲਾ ਵਿਅਕਤੀ ।

**निशीथ**—[ਨਿਸ਼ੀਥ] ਇ. ਅੱਧੀ ਰਾਤ ; ਰਾਤ ।

**निशीथिनी**—[ਨਿਸ਼ੀਥਿਨੀ] ਇ. ਰਾਤ ।

**निशुंभ (निशुम्भ)**—[ਨਿਸ਼ੁੰਭ] ਪੁ. ਕਤਲ, ਹਿੰਸਾ ; ਇਕ ਦੈਂਤ ਜਿਸ ਨੂੰ ਦੁਰਗਾ ਭਗਵਤੀ ਨੇ ਮਾਰਿਆ ਸੀ ।

**निशुंभमर्दिनी ( निशुम्भमर्दिनी )**—[ਨਿਸ਼ੁੰਭਮਰ੍ਦਿਨੀ] ਇ. ਦੁਰਗਾ ਦੇਵੀ ।

**निशेश**—[ਨਿਸ਼ੇਸ਼] ਪੁ. ਚੰਨ, ਚੰਦਰਮਾ ।

**निशैत**—[ਨਿਸ਼ੈਤ] ਪੁ. ਬਗਲਾ ।

**निशोत्सर्ग**—[ਨਿਸ਼ੋਤ੍ਸਰ੍ਗ] ਪੁ. ਪ੍ਰਭਾਤ, ਤੜਕਾ ।

**निश्कुला**—[ਨਿਸ਼੍ਕੁਲਾ] ਵਿ. ਇ. ਭਾਈਚਾਰੇ ਵਿਚੋਂ ਕਢੀ ਹੋਈ ।

**निश्चय**—[ਨਿਸ਼੍ਚਯ] ਪੁ. ਸੰਸੇ ਤੋਂ ਬਿਨਾਂ ਗਿਆਨ ; ਫ਼ੈਸਲਾ ; ਦ੍ਰਿੜ੍ਹ ਸੰਕਲਪ, ਪੱਕੀ ਗੱਲ, ਨਿਸਚਾ ।

**निश्चयात्मक**—[ਨਿਸ਼੍ਚਯਾਤ੍ਮਕ] ਵਿ. ਫ਼ੈਸਲਾ-ਸ਼ੁਦਾ, ਬਿਨਾਂ ਸ਼ੱਕ ।

**निश्चयी**—[ਨਿਸ਼੍ਚਯੀ] ਵਿ. ਫ਼ੈਸਲਾ ਸ਼ੁਦਾ, ਵਿਚਾਰਿਆ ਹੋਇਆ ।

**निश्चल**—[ਨਿਸ਼੍ਚਲ] ਵਿ. ਕਾਇਮ, ਸਥਿਰ, ਅਚੱਲ; ਅਡੋਲ ।

**निश्चलता**—[ ਨਿਸ਼੍ਚਲਤਾ ] ਇ. ਦ੍ਰਿੜ੍ਹਤਾ, ਕਾਇਮੀ ; ਅਡੋਲਤਾ ।

**निश्चलांग (निश्चलाङ्ग)**—[ਨਿਸ਼੍ਚਲਾਂਗ] ਕ੍ਰਿ. ਵਿ. ਹਿਲਣ ਡੋਲਣ ਤੋਂ ਬਿਨਾਂ ।

**निश्चला**—[ਨਿਸ਼੍ਚਲਾ] ਇ. ਸ਼ਾਲਪਰਣੀ ਬੂਟੀ ; ਧਰਤੀ ।

**निश्चायक**—[ਨਿਸ਼੍ਚਾਯਕ] ਵਿ. ਫ਼ੈਸਲਾ ਕਰਨ ਵਾਲਾ ।

**निश्चिंत (निश्चिन्त)**—[ਨਿਸ਼੍ਚਿੰਤ] ਵਿ. ਚਿੰਤਾ ਰਹਿਤ, ਬੇਫ਼ਿਕਰ ।

**निश्चिंतता**—[ਨਿਸ਼੍ਚਿੰਤਤਾ] ਇ. ਨਿਸ਼ਚਿੰਤ ਹੋਣ ਦਾ ਭਾਵ, ਬੇਫ਼ਿਕਰੀ ।

**निश्चित**—[ਨਿਸ਼੍ਚਿਤ] ਵਿ. ਫ਼ੈਸਲਾ-ਸ਼ੁਦਾ, ਤੈ ਕੀਤਾ ਹੋਇਆ ।

**निश्चेतन**—[ਨਿਸ਼੍ਚੇਤਨ] ਵਿ. ਬੇਸੁਧ, ਬੇਹੋਸ਼ ।

**निश्चेष्ट**—[ਨਿਸ਼੍ਚੇਸ਼੍ਟ] ਵਿ. ਨਿਸ਼ਚੱਲ, ਅਡੋਲ, ਸਥਿਰ ; ਅਚੇਤ, ਬੇਸੁਧ ।

**निश्चेष्टा**—[ਨਿਸ਼੍ਚੇਸ਼੍ਟਾ] ਇ. ਨਿਸ਼ਚਲਤਾ, ਅਡੋਲਤਾ ; ਬੇਹੋਸ਼ੀ ।

**निश्चै**—[ਨਿਸ਼੍ਚੈ] ਪੁ. ਵੇਖੋ ਨਿਸ਼੍ਚਯ (निश्चय) ।

**निश्छल**—[ਨਿਸ਼੍ਛਲ] ਵਿ. ਛਲ ਰਹਿਤ, ਸਿੱਧਾ-ਸਾਦਾ, ਭੋਲਾ-ਭਾਲਾ ।

**निश्रम**—[ਨਿਸ਼੍ਰਮ] ਪੁ. ਕਿਸੇ ਕੰਮ ਵਿਚ ਘਬਰਾਹਟ ਤੇ ਥਕਾਵਟ ਨਾ ਆਉਣ ਦੀ ਹਾਲਤ, ਸਖ਼ਤ ਮਿਹਨਤ ।

**निश्रयणी**—[ਨਿਸ਼੍ਰਯਣੀ] ਇ. ਪੌੜੀ ।

**निश्रेणि**—[ਨਿਸ਼੍ਰੇਣਿ]
**निश्रेणी**—[ਨਿਸ਼੍ਰੇਣੀ] ਇ. ਪੌੜੀ, ਪੌੜਸੰਗ ।

निश्रेयस—[ਨਿਸ਼੍ਰੇਯਸ] ਪੁ. ਮੁਕਤੀ, ਮੋਖਸ਼, ਛੁਟਕਾਰਾ ; ਦੁੱਖ ਨਾ ਹੋਣ ਦਾ ਭਾਵ ; ਕਲਿਆਣ ।

निश्वास—[ਨਿਸ਼੍ਵਾਸ] ਪੁ. ਲੰਮੇ ਹੌਕੇ ; ਲੰਮਾ ਸਾਹ ।

निश्शंक (निश्शङ्क)—[ਨਿਸ਼੍ਸ਼ੰਕ] ਵਿ. ਬਿਨਾਂ ਕਿਸੇ ਸੰਸੇ ਤੋਂ, ਨਿਡਰ ; ਕ੍ਰਿ. ਵਿ. ਬਿਨਾਂ ਕਿਸੇ ਖਟਕੇ ਦੇ ।

निश्शक्त—[ਨਿਸ਼੍ਸ਼ਕ੍ਤ] ਵਿ. ਕਮਜ਼ੋਰ, ਨਤਾਕਤਾ, ਲਿੱਸਾ, ਮਾੜਚੂ ।

f श्शब्द—[ਨਿਸ਼੍ਸ਼ਬ੍ਦ] ਵਿ. ਬਿਨਾਂ ਅਵਾਜ਼ ਦੇ ; ਕ੍ਰਿ. ਵਿ. ਚੁਪਚਾਪ ।

निश्शेष—[ਨਿਸ਼੍ਸ਼ੇਸ਼] ਵਿ. ਜਿਸ ਵਿਚ ਕੁਝ ਵੀ ਬਾਕੀ ਨਾ ਬਚਿਆ ਹੋਵੇ ।

निषंग (निषङ्ग)—[ਨਿਸ਼ੰਗ] ਪੁ. ਤਰਕਸ ; ਖੰਡਾ ; ਮੂੰਹ ਨਾਲ ਵਜਾਉਣ ਦਾ ਇਕ ਵਾਜਾ ।

निषद्न—[ਨਿਸ਼ਦਨ] ਪੁ. ਘਰ, ਮਕਾਨ ।

निषद्या—[ਨਿਸ਼ਦ੍ਯਾ] ਇ. ਮੰਜੀ ; ਬਜ਼ਾਰ, ਮੰਡੀ ; ਵਪਾਰੀ ਦੀ ਹੱਟ ਜਾਂ ਗੱਦੀ ।

निषद्वर—[ਨਿਸ਼ਦ੍ਵਰ] ਪੁ. ਚਲ੍ਹਾ ; ਚਿੱਕੜ, ਖੋਭਾ ।

निषद्वरी—[ਨਿਸ਼੍ਦ੍ਵਰੀ] ਇ. ਰਾਤ ।

निषध—[ਨਿਸ਼ਧ] ਪੁ. ਇਕ ਪਹਾੜ ; ਰਾਜਾ ਜਨਮੇਜ ਦਾ ਪੁੱਤਰ ; ਇਕ ਦੇਸ਼ ਦਾ ਨਾਂ ; ਨਿਸ਼ਧ ਦੇਸ ਦੇ ਰਾਜੇ ਦਾ ਨਾਂ ।

निषधाधिप —{ਨਿਸ਼ਧਾਧਿਪ<br>
निषधाधिपति—{ਨਿਸ਼ਧਾਧਿਪਤਿ } ਪੁ. ਰਾਜਾ ਨਲ ।

निषाद—[ਨਿਸ਼ਾਦ] ਪੁ. ਭਾਰਤ ਦੀ ਇਕ ਪ੍ਰਾਚੀਨ ਜਾਤੀ ; ਇਸ ਜਾਤੀ ਦੇ ਲੋਗ ; ਸ਼੍ਰਿੰਗਬੇਰ ਪੁਰ ਦਾ ਰਾਜਾ ਤੇ ਰਾਮ ਚੰਦਰ ਦਾ ਮਿੱਤਰ ; ਸੰਗੀਤ ਦਾ ਅੰਤਲਾ ਸੁਰ ।

निषादी [ਨਿਸ਼ਾਦੀ] ਪੁ. ਮਹਾਵਤ, ਹਾਥੀਵਾਨ ।

निषिद्ध—[ਨਿਸ਼ਿੱਧ] ਵਿ. ਭੈੜਾ, ਨਿਕੰਮਾ ; ਨਾ ਕਰਨ ਯੋਗ, ਜਿਸ ਤੇ ਰੋਕ ਲਾਈ ਗਈ ਹੋਵੇ ।

निषिद्धि—[ਨਿਸ਼ਿੱਧਿ] ਇ. ਮਨਾਹੀ ।

निषेचन—[ਨਿਸ਼ੇਚਨ] ਪੁ. ਤਰ ਕਰਨ ਦੀ ਕਿਰਿਆ, ਭਿਉਣ ਦੀ ਕਿਰਿਆ ; ਸਿੰਜਣ ।

निषेध—[ਨਿਸ਼ੇਧ] ਪੁ. ਵਰਜਣ, ਮਨਾਹੀ, ਰੁਕਾਵਟ, ਰੋਕ ।

निषेधक—[ਨਿਸ਼ੇਧਕ] ਵਿ. ਮਨਾਹੀ ਕਰਨ ਵਾਲਾ ।

निषेधित—[ਨਿਸ਼ੇਧਿਤ] ਵਿ. ਮਨ੍ਹਾ ਕੀਤਾ ਹੋਇਆ, ਵਰਜਿਤ ।

निष्कंटक (निष्कण्टक)—[ਨਿਸ਼੍ਕੰਟਕ] ਵਿ. ਜਿਸ ਵਿਚ ਕੋਈ ਨਾ ਹੋਵੇ, ਨਿਰਵਿਘਨ ।

निष्क—[ਨਿਸ਼੍ਕ] ਪੁ. ਸੋਨੇ ਦਾ ਸਿੱਕਾ ; ਪੁਰਾਣਾ ਚਾਂਦੀ ਦਾ ਤੋਲ ; ਵੈਦਿਕ ਵਿਚ ਚਾਰ ਮਾਸ਼ੇ ਦਾ ਤੋਲ ; ਸੋਨੇ ਦਾ ਭਾਂਡਾ ; ਸੋਨਾ ।

निष्कपट—[ਨਿਸ਼੍ਕਪਟ] ਵਿ. ਸਿੱਧਾ-ਸਾਦਾ, ਕਪਟ ਤੋਂ ਬਿਨਾਂ ।

निष्कपटता—[ਨਿਸ਼੍ਕਪਟਤਾ] ਇ. ਕਪਟ-ਰਹਿਤ ਹੋਣ ਤੋਂ ਭਾਵ ; ਸਿੱਧਾਪਣ, ਸਰਲਤਾ ।

निष्कपटी—[ਨਿਸ਼੍ਕਪਟੀ] ਵਿ. ਸਿੱਧਾ-ਸਾਦਾ ਛਲ-ਰਹਿਤ, ਕਪਟ-ਰਹਿਤ ।

निष्कर—[ਨਿਸ਼੍ਕਰ] ਪੁ. ਉਹ ਜ਼ਮੀਨ ਜਿਸ ਨੂੰ ਮਾਮਲਾ ਨਾ ਲਗੇ ।

निष्करुण—[ਨਿਸ਼੍ਕਰੁਣ] ਵਿ. ਬੇ ਰਹਿਮ, ਬੇ ਤਰਸ, ਨਿਰਦਈ ।

निष्कर्म—[ਨਿਸ਼੍ਕਰ੍ਮ] ਵਿ. ਜੋ ਕੰਮ ਵਿਚ ਲਿਪਤ ਨਾ ਹੋਵੇ ।

निष्कर्मण्य—[ਨਿਸ਼੍ਕਰ੍ਮਣ੍ਯ] ਵਿ. ਨਿਕੰਮਾ, ਵਿਹਲੜ, ਆਲਸੀ ।

निष्कर्मा—[ਨਿਸ਼੍ਕਰ੍ਮਾ] ਵਿ. ਨਿਕੰਮਾ, ਕੰਮ ਵਿਚ ਖਚਤ ਨਾ ਹੋਣ ਵਾਲਾ ।

निष्कर्ष—[ਨਿਸ਼੍ਕਰ੍ਸ਼] ਪੁ. ਖੁਲਾਸਾ, ਤੱਤ, ਨਿਚੋੜ, ਸਾਰ, ਸਿੱਟਾ ; ਕਰ ਵਸੂਲ ਕਰਨ ਲਈ ਰਾਜੇ ਦਾ ਪਰਜਾ ਨੂੰ ਤੰਗ ਕਰਨ ਦਾ ਭਾਵ ; ਕੱਢਣ ਦੀ ਕ੍ਰਿਆ ।

निष्कलंक (निष्कलङ्क)—[ਨਿਸ਼੍ਕਲੰਕ] ਵਿ. ਬੇ-ਐਬ, ਬੇਦਾਗ, ਨਿਹ-ਕਲੰਕ ।

निष्कलंकी (निष्कलङ्की)—[ਨਿਸ਼੍ਕਲੰਕੀ] ਵਿ. ਭਲਾਮਾਣਸ, ਬੇਦਾਗ, ਨਿਹਕਲੰਕ ।

निष्कली—[ਨਿਸ਼੍ਕਲੀ] ਇ. ਉਹ ਬੁੱਢੀ ਔਰਤ ਜਿਸ ਨੂੰ ਮਾਹਵਾਰੀ ਆਉਣੀ ਬੰਦ ਹੋ ਗਈ ਹੋਵੇ ।

निष्काम—[ਨਿਸ਼੍ਕਾਮ] ਵਿ. ਕਾਮਨਾ-ਰਹਿਤ, ਨਿਰਇੱਛਤ ।

निष्कामता—[ਨਿਸ਼੍ਕਾਮਤਾ] ਇ. ਨਿਰਇੱਛਤ ਹੋਣ ਦਾ ਭਾਵ, ਕਾਮਨਾ-ਰਹਿਤ ਹੋਣ ਤੋਂ ਭਾਵ ।

निष्कारण—[ਨਿਸ਼੍ਕਾਰਣ] ਵਿ. ਵਾਧੂ, ਫਜ਼ੂਲ, ਬੇਅਰਥ ; ਕ੍ਰਿ. ਵਿ. ਐਵੇਂ, ਬਿਨਾਂ ਕਾਰਣ ਦੇ ।

निष्कास—[ਨਿਸ਼੍ਕਾਸ] ਪੁ. ਨਿਕਾਲਣ ਦੀ ਕ੍ਰਿਆ ਜਾਂ ਭਾਵ ; ਘਰ ਦਾ ਬਰਾਂਡਾ ।

निष्कासित—[ਨਿਸ਼੍ਕਾਸਿਤ] ਵਿ. ਬਾਹਰ ਕਢਿਆ ਹੋਇਆ ; ਫਿਟਕਾਰਿਆ ਹੋਇਆ ।

निष्किचन (निष्किञ्चन)—[ਨਿਸ਼ਕਿੰਚਨ] ਵਿ. ਜਿਸ ਕੋਲ ਕੁਝ ਨਾ ਹੋਵੇ, ਦਰਿਦਰ, ਕੰਗਾਲ ।

**निष्क्रम**—[ਨਿਸ਼੍ਕ੍ਰਮ] ਵਿ. ਅਘੜਦੁਘੜਾ, ਬੇਤਰਤੀਬ ; ਪੁ. ਪਤਿਤ ਹੋਣ ਦਾ ਭਾਵ ।

**निष्क्रमण**—[ਨਿਸ਼੍ਕ੍ਰਮਣ] ਪੁ. ਬਾਹਰ ਨਿਕਲਣ ਦੀ ਕਿਰਿਆ ; ਚਹੁੰ ਮਹੀਨਿਆਂ ਦੇ ਬੱਚੇ ਨੂੰ ਸੂਰਜ ਦੇ ਦਰਸ਼ਨ ਕਰਾਉਣ ਦਾ ਇਕ ਸੰਸਕਾਰ ।

**निष्क्रय**—[ਨਿਸ਼੍ਕ੍ਰਯ] ਪੁ. ਤਨਖਾਹ, ਮਜ਼ਦੂਰੀ, ਭਾੜਾ ; ਇਨਾਮ ; ਵਿਕਰੀ ।

**निष्क्रांत (निष्क्रान्त)**—[ਨਿਸ਼੍ਕ੍ਰਾਂਤ] ਵਿ. ਨਿਕਲਿਆ ਜਾਂ ਕਢਿਆ ਹੋਇਆ ; ਮੁਕਤ ।

**निष्क्रिय**—[ਨਿਸ਼੍ਕ੍ਰਿਯ] ਵਿ. ਕ੍ਰਿਆ ਰਹਿਤ ।

**निष्ठ**—[ਨਿਸ਼੍ਠ] ਵਿ. ਸਥਿਤ ; ਤਤਪਰ, ਤਿਆਰ ; ਜਿਸ ਵਿੱਚ ਕਿਸੇ ਲਈ ਸ਼ਰਧਾ ਹੋਵੇ ।

**निष्ठा**—[ਨਿਸ਼੍ਠਾ] ਇ. ਮਨ ਦੀ ਹਾਲਤ, ਨਿਸ਼ਚਾ ; ਵਡਿਆਂ ਲਈ ਸਤਿਕਾਰ ; ਸਮਾਪਤੀ, ਨਾਸ਼ ; ਸਿੱਧ ਅਵਸਥਾ ਦੀ ਅੰਤਮ ਮੰਜ਼ਿਲ ; ਧਰਮ ਆਦਿ ਵਿਚ ਸ਼ਰਧਾ ; ਨਿਰਵਾਹ, ਗੁਜ਼ਰ ।

**निष्ठावान्**—[ਨਿਸ਼੍ਠਾਵਾਨ੍] ਵਿ. ਸ਼ਰਧਾਲੂ, ਭਗਤ ।

**निष्ठीव, निष्ठीवन**—[ਨਿਸ਼੍ਠੀਵ, ਨਿਸ਼੍ਠੀਵਨ] ਪੁ. ਥੁੱਕ ; ਇਕ ਦਵਾ ਜਿਸ ਦੀ ਵਰਤੋਂ ਕਰ ਕੇ ਫੇਫੜਿਆਂ ਚੋਂ ਬਲਗਮ ਕਢਦੇ ਹਨ ।

**निष्ठुर**—[ਨਿਸ਼੍ਠੁਰ] ਵਿ. ਕਰੜਾ, ਸਖਤ ; ਕਠੋਰ ਹਿਰਦਾ ਬੇਰਹਿਮ, ਬੇਲਗਾਮ, ਨਿਰਲੱਜ ।

**निष्ठुरता**—[ਨਿਸ਼੍ਠੁਰਤਾ] ਇ. ਕਠੋਰਤਾ, ਕਰੜਾਈ ; ਬੇਰਹਿਮੀ ।

**निष्णात**—[ਨਿਸ਼੍ਣਾਤ] ਵਿ. ਜਾਣਕਾਰ ; ਚਤਰ, ਸ਼੍ਰੇਸ਼ਠ ।

**निष्पंद (निष्पन्द)**—[ਨਿਸ਼੍ਪੰਦ] ਵਿ. ਜਿਸ ਵਿਚ ਕਿਸੇ ਤਰ੍ਹਾਂ ਦਾ ਕਾਂਬਾ ਨਾ ਹੋਵੇ।

**निष्पक्ष**—[ਨਿਸ਼੍ਪਕ੍ਸ਼] ਵਿ. ਪੱਖਪਾਤ-ਰਹਿਤ, ਨਿਰਪੱਖ ।

**निष्पक्षता**—[ਨਿਸ਼੍ਪਕ੍ਸ਼ਤਾ] ਇ. ਨਿਰਪੱਖਤਾ ।

**निष्पत्ति**—[ਨਿਸ਼੍ਪੱਤਿ] ਇ. ਅੰਤ, ਸਮਾਪਤੀ ; ਨਿਰਵਾਹ ; ਫੈਸਲਾ, ਨਿਸ਼ਚਾ ।

**निष्पद**—[ਨਿਸ਼੍ਪਦ] ਪੁ. ਬਿਨਾਂ ਪਹੀਏ ਦੀ ਅਸਵਾਰੀ ; ਵਿ. ਜਿਸ ਦੇ ਪੈਰ ਨਾ ਹੋਣ ।

**निष्पन्न**—[ਨਿਸ਼੍ਪੰਨ] ਵਿ. ਜੋ ਸਮਾਪਤ ਜਾਂ ਪੂਰਾ ਹੋ ਚੁਕਿਆ ਹੋਵੇ ; ਜੋ ਪੂਰਾ ਕੀਤਾ ਜਾ ਚੁਕਿਆ ਹੋਵੇ ।

**निष्पादन**—[ਨਿਸ਼੍ਪਾਦਨ] ਪੁ. ਕਿਸੇ ਕੰਮ ਨੂੰ ਨਿਯਮ-ਅਨੁਸਾਰ ਪੂਰਾ ਕਰਨ ਦਾ ਭਾਵ ।

**निष्पादित**—[ਨਿਸ਼੍ਪਾਦਿਤ] ਵਿ. ਨਿਯਮ-ਅਨੁਸਾਰ ਕੋਈ ਕੰਮ ਪੂਰਾ ਕੀਤਾ ਹੋਇਆ ।

**निष्पीड़न**—[ਨਿਸ਼੍ਪੀੜਨ] ਪੁ. ਨਿਚੋੜਨਾ, ਰਸ ਕੱਢਣ ਦੀ ਹਾਲਤ ।

**निष्प्रभ**—[ਨਿਸ਼੍ਪ੍ਰਭ] ਵਿ. ਚਮਕ ਤੋਂ ਬਿਨਾ, ਨਿਸਤੇਜ ।

**निष्प्रयोजन**—[ਨਿਸ਼੍ਪ੍ਰਯੋਜਨ] ਵਿ. ਬੇਅਰਥ ; ਕ੍ਰਿ. ਵਿ. ਬਿਨਾਂ ਮਤਲਬ ਦੇ, ਬੇਅਰਥ, ਫਜ਼ੂਲ ।

**निष्प्राण**—[ਨਿਸ਼੍ਪ੍ਰਾਣ] ਵਿ. ਜਿਸ ਵਿੱਚ ਸਾਹ ਨਾ ਹੋਣ, ਪ੍ਰਾਣ-ਰਹਿਤ, ਮੁਰਦਾ ।

**निष्फल**—[ਨਿਸ਼੍ਫਲ] ਵਿ. ਬੇਅਰਥ, ਵਾਧੂ, ਫਜ਼ੂਲ, ਨਿਹਫਲ, ਨਿਸਫਲ ।

**निस**—[ਨਿਸ] ਅਵ੍ਯ. ਇਹ ਸ਼ਬਦ ਨਿਖੇਧੀ, ਨਿਸ਼ਚਾ ਆਦਿ ਵਿਚ ਵਰਤਿਆ ਜਾਂਦਾ ਹੈ ।

**निसंक**—[ਨਿਸੰਕ] ਵਿ. ਵੇਖੋ ਨਿਸ਼੍ਸ਼ੰਕ (**निश्शंक**) ।

**निसंकल्प**—[ਨਿਸੰਕਲ੍ਪ] ਵਿ. ਸੰਕਲਪ ਰਹਿਤ ।

**निसंग**—[ਨਿਸੰਗ] ਵਿ. ਵੇਖੋ ਨਿਸ਼੍ਸ਼ੰਕ (**निश्शंक**) ।

**निसंज्ञ**—[ਨਿਸੰਗ੍ਯ] ਵਿ. ਬੇਸੁਧ, ਅਚੇਤ, ਮੂਰਛਿਤ ।

+**निसंस**—[ਨਿਸੰਸ] ਵਿ. ਨਿਰਦਈ, ਬੇਰਹਿਮ ; ਮਿਰਤਕ ; ਮੁਰਦਿਆਂ ਜਿਹਾ ।

+**निसक**—[ਨਿਸਕ] ਵਿ. ਕਮਜ਼ੋਰ, ਮਾੜਚੂ, ਲਿੱਸਾ ।

+**निसकार**—[ਨਿਸਕਾਰ] ਪੁ. ਚੰਦ, ਚੰਨ ।

+**निसचय**—[ਨਿਸਚਯ] ਪੁ. ਵੇਖੋ ਨਿਸ਼ਚਯ (**निश्चय**) ।

+**निसचर**—[ਨਿਸਚਰ] ਪੁ. ਵੇਖੋ ਨਿਸ਼ਾਚਰ (**निशाचर**) ।

+**निसचै**—[ਨਿਸਚੈ] ਪੁ. ਵੇਖੋ ਨਿਸ਼ਚਯ (**निश्चय**) ।

+**निसत**—[ਨਿਸਤ] ਵਿ. ਝੂਠ, ਅਸੱਤ ; ਜਿਸ ਵਿਚ ਸਤ ਨਾ ਹੋਵੇ ।

+**निसतरना**—[ਨਿਸਤਰਨਾ] ਕ੍ਰਿ. ਮੁਕਤ ਹੋਣਾ ; ਤਰਨਾ, ਪਾਰ ਹੋਣਾ ।

**निसतार**—[ਨਿਸਤਾਰ] ਪੁ. ਵੇਖੋ ਨਿਸ੍ਤਾਰ (**निस्तार**) ।

+**निसतारना**—[ਨਿਸਤਾਰਨਾ] ਕ੍ਰਿ. ਮੁਕਤ ਕਰਨਾ, ਛੁਟਕਾਰਾ ਦਿਲਾਉਣਾ ।

+**निसद्योस**—[ਨਿਸਦ੍ਯੋਸ] ਪੁ. ਰਾਤ-ਦਿਨ ; ਨਿਤ, ਹਮੇਸ਼ਾ ।

**निसबत**—[ਨਿਸਬਤ] ਇ. ਸਬੰਧ, ਲਗਾਉ ; ਤੁਲਨਾ, ਮੁਕਾਬਿਲਾ, ਬਦੌਲਤ ।

+**निसयाना**—[ਨਿਸਯਾਨਾ] ਵਿ. ਜਿਸ ਦਾ ਚਿੱਤ ਟਿਕਾਣੇ ਨਾ ਹੋਵੇ ।

+**निसरना**—[ਨਿਸਰਨਾ] ਕ੍ਰਿ. ਨਿਕਲਣਾ, ਛੁੱਟਣਾ ।

**निसरावन**—[ਨਿਸਰਾਵਨ] ਪੁ. ਬ੍ਰਾਹਮਣ ਨੂੰ ਦਿਤਾ ਜਾਣ ਵਾਲਾ ਕੱਚਾ ਅੰਨ, ਸੀਧਾ ।

**निसर्ग**—[ਨਿਸਰ੍ਗ] ਪੁ. ਸੁਭਾ, ਆਦਤ, ਹਰਕਿਰਤੀ ; ਸ਼ਕਲ ; ਸ੍ਰਿਸ਼ਟੀ ; ਦਾਨ ।

+**निसवादला**—[ਨਿਸਵਾਦਲਾ] ਵਿ. ਬਿਨਾਂ ਸੁਆਦੋਂ, ਫਿੱਕਾ, ਬੇਸੁਆਦੀ ।

+**निसबासर**—[ਨਿਸਵਾਸਰ] ਕ੍ਰਿ ਵਿ. ਰਾਤ-ਦਿਨ ; ਨਿੱਤ, ਹਮੇਸ਼ਾ ।

+**निसस**—[ਨਿਸਸ] ਵਿ. ਸਾਹ-ਬਿਨਾਂ, ਅਚੇਤ, ਬੇਸੁਧ ।

**निसहाय**—[ਨਿਸਹਾਯ] ਵਿ. ਜਿਸ ਦਾ ਕੋਈ ਸਹਾਇਕ ਜਾਂ ਮਦਦਗਾਰ ਨਾ ਹੋਵੇ ।

+**निसास, निसासा**—[ਨਿਸਾਂਸ, ਨਿਸਾਂਸਾ] ਪੁ. ਲੰਮੇ ਤੇ ਠੰਢੇ ਹੌਕੇ ; ਵਿ. ਮਰਣ ਕਿਨਾਰੇ, ਬੇ-ਦਮ ।

+**निसा**—[ਨਿਸਾ] ਇ. ਤ੍ਰਿਪਤੀ, ਰਜੇਵਾਂ, ਸੰਤੋਖ, ਤਸੱਲੀ ; ਰਾਤ ।

+**निसाकर**—[ਨਿਸਾਕਰ] ਪੁ. ਚੰਦ, ਚੰਨ ।

+**निसाचर**—[ਨਿਸਾਚਰ] ਪੁ. ਰਾਖਸ਼, ਦੈਂਤ ।

+**निसाद**—[ਨਿਸਾਦ] ਪੁ. ਭੰਗੀ, ਮਿਹਤਰ ।

+**निसान**—[ਨਿਸਾਨ] ਪੁ. ਨਗਾਰਾ, ਧੌਂਸਾ ; ਨਿਸ਼ਾਨ, ਚਿੰਨ੍ਹ ।

+**निसानन**—[ਨਿਸਾਨਨ] ਪੁ. ਆਥਣ ਵੇਲਾ, ਸੰਝ, ਤ੍ਰਿਕਾਲਾਂ ।

+**निसानाथ**—[ਨਿਸਾਨਾਥ] ਪੁ. ਵੇਖੋ ਨਿਸ਼ਾਨਾਥ (**निशानाथ**) ।

**निसानी**—[ਨਿਸਾਨੀ] ਇ. ਵੇਖੋ ਨਿਸ਼ਾਨੀ (**निशानी**) ।

+**निसापति**—[ਨਿਸਾਪਤਿ] ਪੁ. ਚੰਦ, ਚੰਨ ।

+**निसाफ़**—[ਨਿਸਾਫ਼] ਪੁ. ਇਨਸਾਫ਼, ਨਿਆਂ ।

**निसार**—[ਨਿਸਾਰ] ਪੁ. ਨਿਊਛਾਵਰ, ਸਦਕੇ, ਵਾਰੇ ਵਾਰੇ ; ਮੁਗਲ ਰਾਜ ਦਾ ਇਕ ਸਿੱਕਾ ।

+**निसारना**—[ਨਿਸਾਰਨਾ] ਕ੍ਰਿ. ਕੱਢਣਾ, ਬਾਹਰ ਕਰਨਾ ; ਉੱਤੋਂ ਦੀ ਵਾਰਨਾ, ਨਿਛਾਵਰ ਕਰਨਾ ।

**निसारा**—[ਨਿਸਾਰਾ] ਇ. ਕੇਲੇ ਦਾ ਬੂਟਾ ।

**निसावरा**—[ਨਿਸਾਵਰਾ] ਪੁ. ਕਬੂਤਰ ਦੀ ਇਕ ਨਸਲ ।

**निसासी**—[ਨਿਸਾਸੀ] ਵਿ. ਮਰਨ ਕਿਨਾਰੇ, ਬੇ ਦਮ ।

**निसि**—[ਨਿਸਿ] ਇ. ਰਾਤ ।

+**निसिनिसि**—[ਨਿਸਿਨਿਸਿ] ਇ. ਅੱਧੀ ਰਾਤ ; ਰਾਤੋ-ਰਾਤ ।

+**निसियर**—[ਨਿਸਿਯਰ] ਪੁ. ਚੰਨ, ਚੰਦਰਮਾ ।

+**निसिबासर**—[ਨਿਸਿਵਾਸਰ] ਕ੍ਰਿ. ਵਿ. ਰਾਤ-ਦਿਨ, ਹਰ ਵੇਲੇ, ਹਮੇਸ਼ਾ ।

+**निसीठी**—[ਨਿਸੀਠੀ] ਇ. ਫਿੱਕਾ, ਰਸ-ਬਿਨਾਂ ।

+**निसीथ**—[ਨਿਸੀਥ] ਇ. ਅੱਧੀ ਰਾਤ ।

+**निसु**—[ਨਿਸੁ] ਇ. ਰਾਤ, ਰੈਣ ।

+**निसुका**—[ਨਿਸੁਕਾ] ਵਿ. ਦਲਿਦਰੀ, ਗਰੀਬ ।

**निसूदक**—[ਨਿਸੂਦਕ] ਵਿ. ਹਿੰਸਕ, ਹਿੰਸਾ ਕਰਨ ਵਾਲਾ ।

**निसूदन**—[ਨਿਸੂਦਨ] ਪੁ. ਖ਼ੂਨ ਕਰਨ ਦੀ ਕਿਰਿਆ ।

**निसेनी**—[ਨਿਸੇਨੀ] ਇ. ਪੌੜੀ, ਸੀੜ੍ਹੀ ।

+**निसेस**—[ਨਿਸੇਸ] ਪੁ. ਚੰਦਰਮਾ ।

**निसोढ़**—[ਨਿਸੋਢ੍ਹ] ਵਿ. ਭਲੀ-ਭਾਂਤ ਬਰਦਾਸ਼ਤ ਕਰਨ ਜੋਗ ।

**निसोत**—[ਨਿਸੋਤ] ਵਿ. ਖਾਲਿਸ, ਸ਼ੁੱਧ, ਬੇ-ਮੇਲ ।

**निसोथ**—[ਨਿਸੋਥ] ਇ. ਇਕ ਬੂਟੀ ।

**निसोध**—(ਨਿਸੋਧ) }
+**निसोधु**—(ਨਿਸੋਧੁ) } ਇ. ਸੁਧ, ਹੋਸ਼ ; ਹਾਲ, ਖ਼ਬਰ ; ਸੰਦੇਸ਼ਾ ।

**निस्केवल**—[ਨਿਸ੍ਕੇਵਲ] ਵਿ. ਨਿਰਮਲ, ਸ਼ੁੱਧ, ਖ਼ਾਲਿਸ ।

**निस्तंतु (निस्तन्तु)**—[ਨਿਸ੍ਤੰਤੁ] ਵਿ. ਨਿਪੁੱਤਾ, ਔਤ, ਬੇਉਲਾਦ ।

**निस्तंद्र (निस्तन्द्र)**—[ਨਿਸ੍ਤੰਦ੍ਰ] ਵਿ. ਆਲਸ-ਰਹਿਤ, ਉੱਦਮੀ, ਬਲਵਾਨ ।

**निस्तत्व**—[ਨਿਸ੍ਤਤ੍ਵ] ਵਿ. ਜਿਸ ਵਿਚ ਕੋਈ ਤੱਤ ਨਾ ਹੋਵੇ, ਸਾਰ-ਰਹਿਤ ।

**निस्तनी**—[ਨਿਸ੍ਤਨੀ] ਇ. ਉਹ ਔਰਤ ਜਿਸ ਦੇ ਮੰਮੇ ਨਾ ਹੋਣ ; ਵੱਟੀ, ਗੋਲੀ ।

**निस्तब्ध**—[ਨਿਸ੍ਤਬ੍ਧ] ਵਿ. ਖਮੋਸ਼, ਚੁਪੀਤਾ, ਚੁੱਪ ।

**निस्तब्धता**—[ਨਿਸ੍ਤਬ੍ਧਤਾ] ਇ. ਖਮੋਸ਼ੀ, ਚੁੱਪ, ਸੰਨਾਟਾ ।

**निस्तरण**—[ਨਿਸ੍ਤਰਣ] ਪੁ. ਪਾਰ ਹੋਣ ਦੀ ਕਿਰਿਆ ; ਛੁਟਕਾਰਾ, ਮੁਕਤੀ ।

+**निस्तरना**—[ਨਿਸ੍ਤਰਨਾ] ਕ੍ਰਿ. ਮੁਕਤ ਹੋਣਾ, ਪਾਰ ਉਤਰਨਾ ।

**निस्तरी**—[ਨਿਸ੍ਤਰੀ] ਇ. ਇਕ ਤਰ੍ਹਾਂ ਦਾ ਕੀੜਾ ।

**निस्तरीक**—[ਨਿਸ੍ਤਰੀਕ] ਵਿ. ਬਿਨਾਂ ਬੇੜੇ ਤੋਂ ।

**निस्तरीप**—[ਨਿਸ੍ਤਰੀਪ] ਵਿ. ਬਿਨਾਂ ਮੱਲਾਹੋਂ ਬੇੜੀ ।

**निस्तल**—[ਨਿਸ੍ਤਲ] ਵਿ. ਬਿਨਾਂ ਤਲ ਤੋਂ ; ਚਲਾਇਮਾਨ ।

**निस्तार**—[ਨਿਸ੍ਤਾਰ] ਪੁ. ਪਾਰ ਹੋਣ ਦਾ ਭਾਵ ; ਅਜ਼ਾਦ ਹੋਣ ਦੀ ਕਿਰਿਆ, ਮੁਕਤ ਹੋਣ ਦਾ ਭਾਵ ।

**निस्तारक**—[ਨਿਸ੍ਤਾਰਕ] ਵਿ. ਮੁਕਤੀ ਦਾਤਾ, ਅਜ਼ਾਦੀ ਦੇਣ ਵਾਲਾ ।

**निस्तारण**—[ਨਿਸ੍ਤਾਰਣ] ਪੁ. ਛੱਡਣ ਦਾ ਭਾਵ ; ਅਜ਼ਾਦ ਕਰਨ ਦਾ ਭਾਵ, ਮੁਕਤ ਕਰਨ ਦਾ ਕੰਮ ; ਪਾਰ ਕਰਨ ਦਾ ਕੰਮ, ਬਚਾਉਣ ਦਾ ਕੰਮ ।

निस्तारना—[ਨਿਸ੍ਤਾਰਨਾ] ਕ੍ਰਿ. ਮੁਕਤ ਕਰਨਾ, ਪਾਰ ਕਰਨਾ ।

निस्तारा—[ਨਿਸ੍ਤਾਰਾ] ਪੁ. ਵੇਖੋ ਨਿਸ੍ਤਾਰ (निस्तार) ।

निस्तिमिर—[ਨਿਸ੍ਤਿਮਿਰ] ਵਿ. ਹਨੇਰੇ ਤੋਂ ਬਿਨਾਂ ।

निस्तीर्ण—[ਨਿਸ੍ਤੀਰ੍ਣ] ਵਿ. ਜੋ ਪਾਰ ਜਾ ਚੁੱਕਾ ਹੋਵੇ, ਜੋ ਮੁਕਤ ਹੋ ਚੁੱਕਾ ਹੋਵੇ ।

निस्तुति—[ਨਿਸ੍ਤੁਤਿ] ਵਿ. ਪਰਸੰਸਾ-ਰਹਿਤ ।

निस्तुषित—[ਨਿਸ੍ਤੁਸਿਤ] ਵਿ. ਜਿਸ ਵਿਚ ਤੂੜੀ ਨਾ ਹੋਵੇ ; ਬਿਨਾਂ ਘੁੰਡੀ ; ਬਿਨਾਂ ਡੱਕੇ ।

निस्तुषोपल—[ਨਿਸ੍ਤੁਸ਼ੋਪਲ] ਪੁ. ਸਫਟਿਕ ਮਣੀ, ਬਿਲੌਰ, ਪੱਥਰ ।

निस्तेज—[ਨਿਸ੍ਤੇਜ] ਵਿ. ਜਿਸ ਵਿਚ ਚਮਕ ਜਾਂ ਭਾਹ ਨਾ ਹੋਵੇ, ਤੇਜ-ਰਹਿਤ ।

निस्तैल—[ਨਿਸ੍ਤੈਲ] ਵਿ. ਤੇਲ-ਵਿਹੂਣਾ ।

निस्तोय—[ਨਿਸ੍ਤੋਯ] ਵਿ. ਬਿਨਾਂ ਪਾਣੀ ਦਾ ।

निस्त्रप—[ਨਿਸ੍ਤ੍ਰਪ] ਵਿ. ਨਿਰਲੱਜ, ਬੇਸ਼ਰਮ ।

निस्त्रिंश—[ਨਿਸ੍ਤ੍ਰਿੰਸ਼] ਵਿ. ਨਿਰਦਈ ।

निस्नेह—[ਨਿਸ੍ਨੇਹ] ਵਿ. ਪਿਆਰ-ਰਹਿਤ, ਬਿਨਾ ਪਿਆਰ ਦੇ ; ਜਿਸ ਵਿਚ ਤੇਲ ਨਾ ਹੋਵੇ ।

निस्पंद (निस्पन्द)—[ਨਿਸ੍ਪੰਦ] ਵਿ. ਜੋ ਹਿਲਦਾ ਡੁਲਦਾ ਨਾ ਹੋਵੇ, ਸਥਿਰ ; ਚੇਸ਼ਟਾ-ਰਹਿਤ ।

निस्पृह—[ਨਿਸ੍ਪ੍ਰਿਹ] ਵਿ. ਨਿਰਲੋਭ, ਨਿਰਇੱਛਤ ।

निस्पृहता—[ਨਿਸ੍ਪ੍ਰਿਹਤਾ] ਇ. ਲੋਭ-ਲਾਲਚ ਤੋਂ ਰਹਿਤ ਹੋਣ ਦਾ ਭਾਵ ; ਨਿਰਲੋਭਤਾ ।

+निस्फल—[ਨਿਸ੍ਫਲ] ਵਿ. ਵੇਖੋ ਨਿਸ੍ਫਲ (निष्फल) ।

निस्रव—[ਨਿਸ੍ਰਵ] ਪੁ. ਚਾਉਲਾਂ ਦੀ ਪਿੱਛ ; ਝਰ ਕੇ ਨਿਕਲਣ ਵਾਲੀ ਚੀਜ਼ ।

निस्व—[ਨਿਸ੍ਵ] ਵਿ. ਗਰੀਬ, ਕੰਗਾਲ ।

निस्वन—[ਨਿਸ੍ਵਨ] ਪੁ. ਸ਼ਬਦ, ਧੁਨੀ ।

+निस्वास—[ਨਿਸ੍ਵਾਸ] ਪੁ. ਹੌਕਾ, ਆਹ ।

निस्संकोच (निस्सङ्कोच)—[ਨਿਸ੍ਸੰਕੋਚ] ਕ੍ਰਿ. ਵਿ. ਬਿਨਾਂ ਸੰਕੋਚ, ਬੇ ਖੌਫ, ਬਿਨਾਂ ਰੋਕ ਟੋਕ ਦੇ ।

निस्संतान (निस्सन्तान)—[ਨਿਸ੍ਸੰਤਾਨ] ਵਿ. ਔਂਤ, ਬੇ-ਉਲਾਦ ।

निस्संदेह (निस्सन्देह)—[ਨਿਸ੍ਸੰਦੇਹ] ਵਿ. ਬਿਨਾਂ ਸ਼ੱਕ, ਬੇਸ਼ਕ, ਜ਼ਰੂਰ, ਲਾਜ਼ਮੀ ।

निस्सरण—[ਨਿਸ੍ਸਰਣ] ਪੁ. ਨਿਕਲਣ ਦਾ ਰਸਤਾ ਜਾਂ ਸਥਾਨ, ਨਿਕਾਸ ।

निस्सहाय—[ਨਿਸ੍ਸਹਾਯ] ਵਿ. ਜਿਸ ਦਾ ਕੋਈ ਸਹਾਇਕ ਨਾ ਹੋਵੇ ।

निस्सार—[ਨਿਸ੍ਸਾਰ] ਵਿ. ਬੇਮਤਲਬ, ਬਿਨਾਂ ਤੱਤ ਦੇ ।

निस्सीम—[ਨਿਸ੍ਸੀਮ] ਵਿ. ਬੇਹੱਦ, ਸੀਮਾ-ਰਹਿਤ ।

निस्स्वादु—[ਨਿਸ੍ਸ੍ਵਾਦੁ] ਵਿ. ਬੇਸੁਆਦ, ਬਦ-ਜ਼ਾਇਕਾ ।

निस्स्वार्थ—[ਨਿਸ੍ਸ੍ਵਾਰ੍ਥ] ਵਿ. ਜਿਸ ਨੂੰ ਜਾਂ ਜਿਸ ਵਿਚ ਖੁਦਗਰਜ਼ੀ ਨਾ ਹੋਵੇ ।

निहंग—[ਨਿਹੰਗ] ਵਿ. ਕੱਲਮ-ਕਲਾ ; ਨੰਗਾ ; ਨਿਧੜਕ, ਬੇਖੌਫ ।

निहंगम—[ਨਿਹੰਗਮ] ਪੁ. ਵੇਖੋ ਨਿਹੰਗ (निहंग) ।

निहंग लाडला—[ਨਿਹੰਗ ਲਾਡਲਾ] ਵਿ. ਮਾਂ-ਪਿਉ ਦੇ ਪਿਆਰ ਨਾਲ ਵਿੱਲਤੀ ਜਾਂ ਮਨਮਤੀਆ ਹੋਇਆ (ਬੱਚਾ) ।

निहंता (निहन्ता)—[ਨਿਹੰਤਾ] ਵਿ. ਨਾਸ਼ ਕਰਨ ਵਾਲਾ, ਮਾਰ ਮੁਕਾਉਣ ਵਾਲਾ ।

+निहकाम—[ਨਿਹਕਾਮ] ਵਿ. ਵੇਖੋ ਨਿਸ੍ਕਾਮ (निष्काम) ।

+निहकामी—[ਨਿਹਕਾਮੀ] ਵਿ. ਵੇਖੋ ਨਿਸ੍ਕਾਮੀ (निष्कामी) ।

+निहचक—[ਨਿਹਚਕ] ਪੁ. ਖੂਹ ਦਾ ਚਕ ।

निहठा—[ਨਿਹਠਾ] ਇ. ਲਕੜ ਦਾ ਟੁਕੜਾ ਜਿਹਾ ਜਿਸ ਤੇ ਤਰਖਾਣ ਲਕੜੀ ਘੜ ਕੇ ਚੀਜ਼ਾਂ ਬਣਾਉਂਦੇ ਹਨ ।

निहचय—[ਨਿਹਚਯ] ਪੁ. ਵੇਖੋ ਨਿਸ੍ਚਯ (निश्चय) ।

निहत—[ਨਿਹਤ] ਵਿ. ਮਾਰਿਆ ਹੋਇਆ, ਸੁਟਿਆ ਹੋਇਆ, ਢਾਹਿਆ ਹੋਇਆ ; ਛੁਪਿਆ ਹੋਇਆ ।

निहत्था—[ਨਿਹੱਥਾ] ਵਿ. ਖਾਲੀ ਹੱਥ, ਨਿਹੱਥਾ ।

+निहनना—[ਨਿਹਨਨਾ] ਕ੍ਰਿ. ਮਾਰਨਾ, ਮਾਰ ਮੁਕਾਉਣਾ ।

+निहपाप—[ਨਿਹਪਾਪ] ਵਿ. ਵੇਖੋ ਨਿਸ੍ਪਾਪ (निष्पाप) ।

+निहफल—[ਨਿਹਫਲ] ਵਿ. ਵੇਖੋ ਨਿਸ੍ਫਲ (निष्फल) ।

निहल—[ਨਿਹਲ] ਪੁ. ਉਹ ਜ਼ਮੀਨ ਜੋ ਨਦੀ ਦੇ ਵਹਿਣ ਦੇ ਰੁੱਖ ਬਦਲਣ ਨਾਲ ਨਿਕਲੇ, ਕਛਾਰ ।

निहाई—[ਨਿਹਾਈ] ਇ. ਲੁਹਾਰਾਂ ਆਦਿ ਦਾ ਪੱਕੇ ਲੋਹੇ ਦਾ ਟੁਕੜਾ ਜਿਸ ਤੇ ਲੋਹਾ ਆਦਿ ਕੁਟਦੇ ਹਨ, ਆਹਰਣ ।

+निहाउ—[ਨਿਹਾਉ] ਪੁ. ਲੋਹੇ ਦਾ ਘਣ ।

निहाका—[ਨਿਹਾਕਾ] ਇ. ਘੜਿਆਲ ; ਗੋਹ ।

निहानी—[ਨਿਹਾਨੀ] ਇ. ਤਰਖਾਣਾਂ ਦਾ ਇਕ ਸੰਦ ।

निहार—[ਨਿਹਾਰ] ਪੁ. ਓਸ ; ਕੁਹਰਾ, ਪਾਲਾ, ਬਰਫ ।

निहारना—[ਨਿਹਾਰਨਾ] ਕ੍ਰਿ. ਤੱਕਣਾ, ਵੇਖਣਾ ।

निहारिका—[ਨਿਹਾਰਿਕਾ] ਇ. ਇਕ ਅਸਮਾਨੀ ਪਦਾਰਥ ਜੋ ਵੇਖਣ ਵਿਚ ਧੁੰਧਲੇ ਰੰਗ ਦੇ ਧੱਬੇ ਵਰਗਾ ਹੁੰਦਾ ਹੈ ।

+निहारुआ—[ਨਿਹਾਰੁਆ] ਪੁ. ਵੇਖੋ ਨਹਰੁਆ (नहरुआ) ।

**निहाल**—[ਨਿਹਾਲ] ਵਿ. ਖੂਬ ਪ੍ਰਸੰਨ ।

**निहाली**—[ਨਿਹਾਲੀ] ਇ. ਗੱਦਾ, ਗਦੈਲਾ ; ਨਿਹਾਈ ।

**निहाव**—[ਨਿਹਾਵ] ਪੁ. ਲੋਹੇ ਦਾ ਘਣ, ਵੱਡਾ ਹਥੌੜਾ ।

**निहित**—[ਨਿਹਿਤ] ਵਿ. ਰਖਿਆ ਹੋਇਆ ।

**निहीन**—[ਨਿਹੀਨ] ਵਿ. ਪਾਮਰ, ਨੀਚ, ਦੁਸ਼ਟ ।

+**निहुँकना**—[ਨਿਹੁੰਕਨਾ] ਕ੍ਰਿ. ਨਿਵਣਾ, ਝੁਕਣਾ ।

**निहुड़ना**—[ਨਿਹੁੜਨਾ]
**निहुरना**—[ਨਿਹੁਰਨਾ] ਕ੍ਰਿ. ਨਿਵਣਾ, ਝੁਕਣਾ ।

+**निहुराई**—[ਨਿਹੁਰਾਈ] ਇ. ਨਿਵਣ ਦੀ ਕ੍ਰਿਆ ਜਾਂ ਭਾਵ ; ਕਠੋਰਤਾ ।

**निहुराना**—[ਨਿਹੁਰਾਨਾ] ਕ੍ਰਿ. ਨਿਵਾਉਣਾ, ਝੁਕਾਉਣਾ ।

+**निहोर**—[ਨਿਹੋਰ] ਪੁ. ਵੇਖੋ ਨਿਹੋਰਾ (निहोरा) ।

**निहोरना**—[ਨਿਹੋਰਨਾ] ਕ੍ਰਿ. ਬੇਨਤੀ ਕਰਨਾ, ਪ੍ਰਾਰਥਨਾ ਕਰਨਾ ; ਅਹਿਸਾਨਮੰਦ ਹੋਣਾ ; ਮਨੌਤੀ ਮਨਾਉਣੀ ।

+**निहोरा**—[ਨਿਹੋਰਾ] ਪੁ. ਉਪਕਾਰ, ਮਿਹਰਬਾਨੀ ; ਆਸਰਾ, ਆਧਾਰ, ਭਰੋਸਾ ; ਬੇਨਤੀ, ਪ੍ਰਾਰਥਨਾ ; ਕ੍ਰਿ. ਵਿ. ਰਾਹੀਂ, ਦੁਆਰਾ ; ਵਾਸਤੇ, ਲਈ, ਬਦੌਲਤ ।

**नींद**—[ਨੀਂਦ] ਇ. ਨੀਂਦਰ, ਊਂਘ ।

**नींदना**—[ਨੀਂਦਨਾ] ਕ੍ਰਿ. ਨੀਂਦ ਲੈਣਾ, ਸੌਣਾ ।

**नींबू**—[ਨੀਂਬੂ] ਪੁ. ਨੇਂਬੂ ।

**नीक, नीका**—[ਨੀਕ, ਨੀਕਾ] ਵਿ. ਸੋਹਣਾ, ਚੰਗਾ, ਭਲਾ, ਅੱਛਾ ; ਪੁ. ਅੱਛਾਪਣ ; ਸੁੰਦਰਤਾ ।

**नीकि, नीकी**—[ਨੀਕਿ, ਨੀਕੀ] ਵਿ. ਚੰਗੀ, ਭਲੀ, ਉੱਤਮ ।

+**नीके**—[ਨੀਕੇ] ਕ੍ਰਿ. ਵਿ. ਚੰਗੀ ਤਰ੍ਹਾਂ, ਭਲੀ-ਭਾਂਤ ।

+**नीको**—[ਨੀਕੋ] ਵਿ. ਵੇਖੋ ਨੀਕਾ (नीका) ।

**नीग्रो**—[ਨੀਗ੍ਰੋ] ਪੁ. ਹਬਸ਼ੀ ।

**नीच**—[ਨੀਚ] ਵਿ. ਨੀਚ, ਕਮੀਨਾ, ਬੁਰਾ ।

**नीचक**—[ਨੀਚਕ] ਵਿ. ਬੌਣਾ, ਮਧਰਾ ।

**नीचकमाई**—[ਨੀਚਕਮਾਈ] ਇ. ਖੋਟਾ ਕੰਮ ; ਭੈੜੇ ਕੰਮਾਂ ਨਾਲ ਕਮਾਇਆ ਹੋਇਆ ਪੈਸਾ ।

**नीचका**—[ਨੀਚਕਾ] ਇ. ਅੱਛੀ ਗਊ, ਚੰਗੀ ਗਊ ।

**नीचकी**—[ਨੀਚਕੀ] ਵਿ. ਕਿਸੇ ਚੀਜ਼ ਦਾ ਸਭ ਤੋਂ ਉੱਚਾ ਭਾਗ ; ਬਲ੍ਹਦ ਦਾ ਸਿਰ ; ਉਹ ਵਿਅਕਤੀ ਜਿਸ ਕੋਲ ਚੰਗੀਆਂ ਗਊਆਂ ਹੋਣ ; ਪੁ. ਉਪਰਲਾ ਹਿੱਸਾ ।

**नीचग**—[ਨੀਚਗ] ਵਿ. ਹੇਠਾਂ ਨੂੰ ਜਾਣ ਵਾਲਾ, ਹੋਛਾ ।

**नीचगा**—[ਨੀਚਗਾ] ਇ. ਨਦੀ ; ਨੀਚ ਨਾਲ ਭੋਗ ਕਰਨ ਵਾਲੀ ਇਸਤ੍ਰੀ ।

**नीचगामी**—[ਨੀਚਗਾਮੀ] ਵਿ. ਵੇਖੋ ਨੀਚਗ (नीचग) ।

**नीचगृह**—[ਨੀਚਗ੍ਰਿਹ] ਪੁ. ਜਨਮ ਕੁੰਡਲੀ ਵਿਚ ਉਹ ਥਾਂ ਜੋ ਕਿਸੇ ਗ੍ਰਹਿ ਦੇ ਉੱਚ ਸਥਾਨ ਤੋਂ ਜਾਂ ਰਾਸ ਤੋਂ ਗਿਣਤੀ ਵਿਚ ਸੱਤਵੇਂ ਆਵੇ ।

+**नीचट**—[ਨੀਚਟ] ਵਿ. ਦ੍ਰਿੜ੍ਹ ਪੱਕਾ ।

**नीचता**—[ਨੀਚਤਾ] ਇ. ਕਮੀਨਾਪਣ, ਖੁਟਾਈ, ਦੁਸ਼ਟਤਾ, ਨੀਚਤਾ ।

**नीचा**—[ਨੀਚਾ] ਪੁ. ਹੇਠਾਂ ਦਾ, ਥੱਲੜਾ, ਨੀਵਾਂ, ਹੇਠਲਾ ; ਹੋਛਾ ; ਧੀਮਾ ; ਝੁਕਿਆ ਹੋਇਆ ।

**नीचाशय**—[ਨੀਚਾਸ਼ਯ] ਵਿ. ਛੋਟੇ ਵਿਚਾਰਾਂ ਦਾ, ਭੈੜੇ ਖਿਆਲਾਂ ਦਾ ਹੋਛਾ ।

+**नीचू**—[ਨੀਚੂ] ਵਿ. ਜੋ ਟਪਕਦਾ ਨਾ ਹੋਵੇ, ਜੋ ਰਸੇ ਨਾ ; ਇ. ਵੇਖੋ ਲੀਚੀ (लीची) ; ਕ੍ਰਿ. ਵਿ. ਹੇਠਾਂ ਨੂੰ ।

**नीचे**—[ਨੀਚੇ] ਕ੍ਰਿ. ਵਿ. ਨੀਵੇਂ ਪਾਸੇ, ਹੇਠ ਨੂੰ, ਥੱਲੇ ਨੂੰ ; ਘੱਟ, ਕਮ ; ਮਤਹਿਤੀ ਵਿਚ, ਅਧੀਨਤਾ ਵਿਚ ।

+**नीज**—[ਨੀਜ] ਪੁ. ਰੱਸੀ, ਲੱਜ ।

**नीजन**—[ਨੀਜਨ] ਪੁ. ਵੇਖੋ ਨਿਰ੍ਜਨ (निर्जन) ।

**नीजू**—[ਨੀਜੂ] ਇ. ਲੱਜ, ਰੱਸੀ ।

**नीझर**—[ਨੀਝਰ] ਪੁ. ਵੇਖੋ ਨਿਰ੍ਝਰ (निर्झर) ।

+**नीठ**—[ਨੀਠ] ਕ੍ਰਿ. ਵਿ. ਕਿਸੇ ਨਾ ਕਿਸੇ ਤਰ੍ਹਾਂ, ਔਖ ਨਾਲ ।

+**नीठि**—[ਨੀਠਿ] ਕ੍ਰਿ. ਵਿ. ਅਰੁਚਿ ਨਾਲ, ਇੱਛਿਆ ਤੋਂ ਬਿਨਾਂ ।

+**नीठो**—[ਨੀਠੋ] ਪੁ. ਮਨ ਨੂੰ ਚੰਗਾ ਨਾ ਲਗਣ ਵਾਲਾ, ਦੁਪਿਆਰਾ ।

**नीड़**—[ਨੀੜ] ਪੁ. ਆਲ੍ਹਣਾ, ਘੌਂਸਲਾ ।

**नीड़क**—[ਨੀੜਕ] ਪੁ. ਪੰਖੇਰੂ, ਪੰਛੀ ।

**नीड़ज**—[ਨੀੜਜ] ਪੁ. ਪੰਛੀ, ਪੰਖੇਰੂ ।

**नीड़जेंद्र (नीड़जेन्द्र)**—[ਨੀੜਜੇਂਦ੍ਰ] ਪੁ. ਗਰੁੜ ਪੰਛੀ ।

**नीत**—[ਨੀਤ] ਵਿ. ਲਿਆਂਦਾ ਹੋਇਆ, ਲਿਆ ਹੋਇਆ, ਪ੍ਰਾਪਤ ਹੋਇਆ ।

**नीति**—[ਨੀਤਿ] ਇ. ਲੈ ਜਾਣ ਦੀ ਕਿਰਿਆ ਭਾਵ ਜਾਂ ਢੰਗ ; ਵਿਹਾਰ ਦਾ ਤਰੀਕਾ, ਦਸਤੂਰ, ਰੀਤ ; ਵਰਤਾਰਾ ; ਰਾਜ ਜਾਂ ਮੁਲਕ ਦੇ ਹਿਤਾਂ ਲਈ ਨਿਸ਼ਚਿਤ ਰੀਤ ਜਾਂ ਵਿਹਾਰ, ਰਾਜ-ਵਿਦਿਆ ।

**नीतिज्ञ**—[ਨੀਤਿਗਯ] ਵਿ. ਨੀਤੀ ਜਾਣਨ ਵਾਲਾ, ਨੀਤੀਵਾਨ ।

**नीतिमान्**—[ਨੀਤਿਮਾਨ੍] ਵਿ. ਨੀਤੀ ਦਾ ਜਾਣਕਾਰ, ਸਦਾਚਾਰੀ ।

**नीतिशास्त्र**—[ਨੀਤਿਸ਼ਾਸ੍ਤ੍ਰ] ਪੁ. ਨੀਤੀ ਸਬੰਧੀ ਗ੍ਰੰਥ, ਨੀਤੀ ਪੁਸਤਕ ।

+नीधना—[ਨੀਧਨਾ] ਵਿ. ਕੰਗਾਲ, ਗਰੀਬ, ਨਿਰਧਨ ।

नीध्र—[ਨੀਧ੍ਰ] ਪੁ. ਛੱਪਰ ਦਾ ਪਰਨਾਲਾ ; ਪਹੀਏ ਦਾ ਘੇਰਾ; ਰੇਵਤੀ ਨਛੱਤਰ ; ਚੰਨ ।

नीप—[ਨੀਪ] ਪੁ. ਪਹਾੜ ਦਾ ਹੇਠਲਾ ਹਿੱਸਾ, ਪਹਾੜ ਦੀ ਤਲਹਿਟੀ ; ਅਸ਼ੋਕ ਦਾ ਰੁੱਖ ; ਗੱਠ ਦੇਣ ਲਈ ਲਾਇਆ ਰੱਸੀ ਦਾ ਫੰਦਾ ।

नीपर—[ਨੀਪਰ] ਪੁ. ਲੰਗਰ ਨਾਲ ਬੰਨ੍ਹੀ ਰੱਸੀ ; ਇਸ ਰੱਸੀ ਨੂੰ ਬੰਨ੍ਹਣ ਲਈ ਲਗਿਆ ਡੰਡਾ ।

नीबू - [ਨੀਬੂ] ਪੁ. ਨਿੰਬੂ ।

नीम—[ਨੀਮ] ਪੁ. ਨਿੰਮ ।

नीमच—[ਨੀਮਚ] ਪੁ. ਇਕ ਮੱਛੀ ।

नीमजाँ—[ਨੀਮਜਾਂ] ਵਿ. ਅਧ-ਮਰਿਆ, ਅਧ ਮੋਇਆ ।

नीमटर—[ਨੀਮਟਰ] ਵਿ. ਜਿਸ ਨੂੰ ਪੂਰਾ ਗਿਆਨ ਨਾ ਹੋਵੇ ।

नीमन—[ਨੀਮਨ] ਵਿ. ਅੱਛਾ, ਭਲਾ, ਚੰਗਾ, ਉਤਮ, ਵਧੀਆ ।

नीमर—[ਨੀਮਰ] ਵਿ. ਕਮਜ਼ੋਰ, ਮਰੀਅਲ, ਮਾੜਚੂ, ਲਿੱਸਾ ।

नीमा—[ਨੀਮਾ] ਪੁ. ਕੁੜਤੇ ਦੀ ਸ਼ਕਲ ਦਾ ਇਕ ਪਹਿਰਾਵਾ ਜਿਸ ਦੇ ਅੱਧੀ ਬਾਂਹ ਹੁੰਦੀ ਹੈ ।

नीमावत—[ਨੀਮਾਵਤ] ਪੁ. ਵੈਸ਼ਣਵਾਂ ਦਾ ਇਕ ਸੰਪਰਦਾਇ ।

नीयत—[ਨੀਯਤ] ਇ. ਮਨੋਰਥ, ਮਨਸ਼ਾ, ਨੀਤ, ਮਰਜ਼ੀ, ਦਲੀਲ ।

नीर—[ਨੀਰ] ਪੁ. ਪਾਣੀ, ਜਲ ।

नीरज—[ਨੀਰਜ] ਪੁ. ਪਾਣੀ ਤੋਂ ਉਤਪੰਨ ਚੀਜ਼-ਕੰਵਲ, ਮੋਤੀ ਆਦਿਕ ।

नीरजा—[ਨੀਰਜਾ] ਵਿ. ਧੂੜ-ਰਹਿਤ ; ਪੁ. ਸ਼ਿਵ ; ਇ. ਉਹ ਔਰਤ ਜਿਸ ਨੂੰ ਮਾਹਵਾਰੀ ਨਾ ਆਈ ਹੋਵੇ ; ਕਮਲਿਨੀ ।

नीरद—[ਨੀਰਦ] ਪੁ. ਮੇਘ, ਬੱਦਲ ; ਵਿ. ਬਿਨਾਂ ਦੰਦਾਂ ਦੇ ।

नीरधि—[ਨੀਰਧਿ] ਪੁ. ਸਮੁੰਦਰ ।

नीरपति—[ਨੀਰਪਤਿ] ਪੁ. ਵਰੁਣ ਦੇਵਤਾ ।

नीरम—[ਨੀਰਮ] ਪੁ. ਜਹਾਜ਼ ਨੂੰ ਬਰਾਬਰ ਭਾਰੀ ਕਰਨ ਲਈ ਰੱਖਿਆ ਜਾਣ ਵਾਲਾ ਭਾਰ ।

नीरव—[ਨੀਰਵ] ਵਿ. ਸ਼ਬਦ-ਰਹਿਤ, ਖ਼ਾਮੋਸ਼ ।

नीरस—[ਨੀਰਸ] ਵਿ. ਜਿਸ ਵਿਚ ਰਸ ਨਾ ਹੋਵੇ, ਸੁੱਕਾ, ਫਿਕਾ, ਬੇਸੁਆਦਾ ।

नीरसा—[ਨੀਰਸਾ] ਇ. ਇਕ ਤਰ੍ਹਾਂ ਦਾ ਘਾਹ ।

नीरांजन (नीराञ्जन)—[ਨੀਰਾਂਜਨ] ਪੁ. ਆਰਤੀ ; ਹਥਿਆਰਾਂ ਦੇ ਸਾਫ਼ ਕਰਨ ਜਾਂ ਚਮਕਾਉਣ ਦਾ ਕੰਮ ।

नीराखु—[ਨੀਰਾਖੁ] ਪੁ. ਉਦਬਿਲਾਉ ; ਨਿਉਲਾ ।

नीराजन - [ਨੀਰਾਜਨ] ਪੁ. ਆਰਤੀ ।

नीरुज्—[ਨੀਰੁਜ੍] ਪੁ. ਸਿਹਤ, ਤੰਦਰੁਸਤੀ ; ਵਿ. ਚਲਾਕ, ਹੁਸ਼ਿਆਰ ।

+नीरे—[ਨੀਰੇ] ਕ੍ਰਿ. ਵਿ. ਪਾਸ, ਕੋਲ, ਲਾਗੇ, ਨੇੜੇ ।

नीरोग—[ਨੀਰੋਗ] ਵਿ. ਤੰਦਰੁਸਤ, ਅਰੋਗ ।

नील—[ਨੀਲ] ਵਿ. ਨੀਲੇ ਰੰਗ ਦਾ, ਗੂੜ੍ਹੇ ਅਸਮਾਨੀ ਰੰਗ ਦਾ ; ਪੁ. ਨੀਲਾ ਰੰਗ ; ਇਕ ਪਹਾੜ ; ਇਕ ਪਰਸਿੱਧ ਪੌਦਾ ; ਰਾਮ ਜੀ ਫੌਜ ਦਾ ਇਕ ਬਾਂਦਰ ; ਬਰੋਟਾ ; ਕਲੰਕ ; ਸੌ ਅਰਬ ਦੀ ਗਿਣਤੀ ; ਇਕ ਨਗ ; ਸੱਟ ਲੱਗਣ ਨਾਲ ਪਿਆ ਹੋਇਆ ਨੀਲਾ ਨਿਸ਼ਾਨ ; ਇਕ ਤਰ੍ਹਾਂ ਦਾ ਨਾਚ ; ਜ਼ਹਿਰ ; ਨੌਂ ਨਿਧਾਂ ਵਿਚ ਇਕ ਨਿਧ ।

नीलकंठक (नीलकण्ठक)—[ਨੀਲਕੰਠਕ] ਪੁ. ਪਪੀਹਾ, ਚਾਤ੍ਰਿਕ ।

नीलकंठ (नीलकण्ठ)—[ਨੀਲਕੰਠ] ਵਿ. ਜਿਸ ਦਾ ਗਲ ਨੀਲਾ ਹੋਵੇ ; ਪੁ ਸ਼ਿਵ, ਮਹਾਦੇਵ ; ਇਕ ਪੰਛੀ ; ਮੋਰ ।

नीलकठाक्ष—[ਨੀਲਕੰਠ ਕੁਸ਼] ਪੁ. ਰੁਦ੍ਰਾਖਸ਼ ਦਾ ਮਣਕਾ ; ਵਿ: ਜਿਸ ਦੀ ਅੱਖ ਮਮੋਲੇ ਵਰਗੀ ਹੋਵੇ ।

नीलकंठी (नीलकण्ठी)—[ਨੀਲਕੰਠੀ] ਇ. ਮਿੱਠੇ ਸੁਰ ਵਿਚ ਬੋਲਣ ਵਾਲੀ ਇਕ ਚਿੜੀ ।

नीलक—[ਨੀਲਕ] ਪੁ. ਸੀਸਾ ਲੂਣ ।

नीलकेशी—[ਨੀਲਕੇਸ਼ੀ] ਇ. ਨੀਲ ਦਾ ਬੂਟਾ ।

नीलक्रौंच (नीलक्रौञ्च) - [ਨੀਲਕ੍ਰੌਂਚ] ਪੁ. ਕਾਲਾ ਬਗਲਾ ।

नील गंगा (नील गङ्गा)—[ਨੀਲਗੰਗਾ] ਇ. ਇਕ ਨਦੀ ਦਾ ਨਾਂ ।

नीलगाय—[ਨੀਲਗਾਯ] ਇ. ਰੋਝ ।

नीलगिरि—[ਨੀਲਗਿਰਿ] ਪੁ. ਦੱਖਣ-ਭਾਰਤ ਦਾ ਇਕ ਪਹਾੜ ।

नीलता—[ਨੀਲਤਾ] ਇ. ਨੀਲਾਪਣ, ਨਿਲਾਈ ।

नीलनीरज—[ਨੀਲਨੀਰਜ] ਪੁ. ਨੀਲਾ ਕੰਵਲ, ਨੀਲ ਕਮਲ ।

नीलपद्म—[ਨੀਲਪਦਮ] ਪੁ. ਨੀਲਾ ਕੰਵਲ, ਨੀਲ ਕਮਲ ।

नीलपिंगला (नीलपिङ्गला)—[ਨੀਲਪਿੰਗਲਾ] ਇ. ਨੀਲੇ ਅਤੇ ਭੂਰੇ ਰੰਗ ਵਾਲੀ ਲਾਲ ਗਊ ।

नीलपिच्छ—[ਨੀਲਪਿੱਛ] ਪੁ. ਬਾਜ਼ ।

नीलपुष्प—[ਨੀਲਪੁਸ਼ਪ] ਪੁ. ਨੀਲਾ ਫੁੱਲ ।

नीलपुष्पिका, नीलपुष्पी—[ਨੀਲਪੁਸ਼ਪਿਕਾ, ਨੀਲਪੁਸ਼ਪੀ] ਇ. ਅਲਸੀ ; ਨੀਲ ਦਾ ਬੂਟਾ ।

नीलफला—[ਨੀਲਫਲਾ] ਇ. ਬੈਂਗਣ, ਵਤਾਊਂ ; ਜਾਮੁਣ ।

नीलभ—[ਨੀਲਭ] ਪੁ. ਚੰਦਰਮਾ ; ਬੱਦਲ ; ਮਧੁ-ਮੱਖੀ ।

नीलम—[ਨੀਲਮ] ਪੁ. ਨੀਲੇ ਰੰਗ ਦਾ ਇਕ ਪ੍ਰਸਿੱਧ ਰਤਨ ; ਨੀਲ ਮਣੀ ।

नीलमाष—[ਨੀਲਮਾਸ਼] ਪੁ. ਕਾਲੇ ਮਾਂਹ, ਕਾਲੇ ਉੜਦ ।

नीलमोर—[ਨੀਲਮੋਰ] ਪੁ. ਕੁਰਰੀ ਨਾਂ ਦਾ ਜਾਨਵਰ ।

नीललोचन—[ਨੀਲਲੋਚਨ] ਵਿ. ਨੀਲੀ ਅੱਖ ਵਾਲਾ ।

नीललोहिता—[ਨੀਲਲੋਹਿਤਾ] ਇ. ਪਾਰਬਤੀ ; ਇਕ ਤਰ੍ਹਾਂ ਦੀ ਛੋਟੀ ਜਾਮਣ, ਜੰਮੋਆ ।

नीलवसन—[ਨੀਲਵਸਨ] ਪੁ. ਨੀਲਾ ਕਪੜਾ ; ਸ਼ਨੀ ਗ੍ਰਹਿ ; ਵਿ. ਨੀਲੇ ਕਪੜੇ ਪਾਉਣ ਵਾਲਾ ।

नीलवृंत (नीलवृन्त) ਪੁ. ਰੂਈ ।

नीलसरस्वती—[ਨੀਲਸਰਸ੍ਵਤੀ] ਇ. ਤਾਰਾ ਦੇਵੀ ।

नीलांग (नीलाङ्ग)—[ਨੀਲਾਂਗ] ਪੁ. ਸਾਰਸ ; ਵਿ. ਨੀਲੇ ਰੰਗ ਦਾ ।

नीलांगु (नीलाङ्गु)—[ਨੀਲਾਂਗੁ] ਪੁ. ਕੀੜਾ ; ਭੌਰਾ, ਭੌਰ ।

नीलांबुज (नीलाम्बुज)—[ਨੀਲਾਂਬੁਜ] ਪੁ. ਨੀਲ ਕੰਵਲ ।

नीला—[ਨੀਲਾ] ਵਿ. ਨੀਲੇ ਰੰਗ ਦਾ; ਪੁ. ਨੀਲਮ; ਇਕ ਤਰ੍ਹਾਂ ਦਾ ਕਬੂਤਰ ; ਇਕ ਰਾਗਣੀ ।

नीलाक्ष—[ਨੀਲਾਕ੍ਸ਼] ਵਿ. ਨੀਲੀ ਅੱਖ ਵਾਲਾ ; ਪੁ. ਰਾਜ-ਹੰਸ ।

नीलाचल—[ਨੀਲਾਚਲ] ਪੁ. ਨੀਲ ਗਿਰੀ ਪਰਬਤ ।

नीलाथोथा—[ਨੀਲਾਥੋਥਾ] ਪੁ. ਇਕ ਨੀਲਾ ਪੱਥਰ ਜਿਸ ਵਿਚ ਤਾਂਬਾ ਅਤੇ ਗੰਧਕ ਹੁੰਦੀ ਹੈ, ਨੀਲਾ-ਥੋਥਾ ।

नीलाब्ज—[ਨੀਲਾਬ੍ਜ] ਪੁ. ਵੇਖੋ ਨੀਲ ਪਦਮ (नीलपद्म) ।

नीलाम—[ਨੀਲਾਮ] ਪੁ. ਨੀਲਾਮੀ, ਬੋਲੀ ।

नीलामी—[ਨੀਲਾਮੀ] ਇ. ਨੀਲਾਮ ਕਰਨ ਦਾ ਕੰਮ, ਨੀਲਾਮ, ਬੋਲੀ ।

नीलावती—[ਨੀਲਾਵਤੀ] ਇ. ਇਕ ਤਰ੍ਹਾਂ ਦਾ ਚਾਉਲ ।

नीलाहट—[ਨੀਲਾਹਟ] ਇ. ਨੀਲਾ ਪਣ ।

नीलिनी—[ਨੀਲਿਨੀ] ਇ. ਨੀਲ ਦਾ ਬੂਟਾ ।

नीलिमा—[ਨੀਲਿਮਾ] ਵਿ. ਨੀਲਾਪਣ ।

नीली—[ਨੀਲੀ] ਵਿ. ਨੀਲੇ ਰੰਗ ਦੀ, ਅਸਮਾਨੀ ; ਇ. ਨੀਲ ਦਾ ਪੌਦਾ ; ਨੀਲੇ ਰੰਗ ਦੀ ਮੱਖੀ ; ਅੱਖ ; ਅੱਖ ਦੀ ਇਕ ਬੀਮਾਰੀ ।

नीलीघोड़ी—[ਨੀਲੀਘੋੜੀ] ਇ. ਕੁੜਤੇ ਦੇ ਨਾਲ ਸਿਊਂਤੀ ਹੋਈ ਕਾਗਜ਼ ਦੀ ਘੋੜੀ ਜਿਸ ਨੂੰ ਪਹਿਰ ਕੇ ਮਨੁੱਖ ਨੂੰ ਜਾਪਦਾ ਹੈ ਕਿ ਮੈਂ ਘੋੜੇ ਉਤੇ ਸਵਾਰ ਹਾਂ ; ਕਾਲੇ-ਨੀਲੇ ਰੰਗ ਦੀ ਘੋੜੀ ।

नीलोत्पल—[ਨੀਲੋਤ੍ਪਲ] ਪੁ. ਨੀਲ ਕਮਲ ।

नीलोद—[ਨੀਲੋਦ] ਪੁ. ਉਹ ਸਮੁੰਦਰ ਜਾਂ ਨਦੀ ਜਿਸ ਦਾ ਪਾਣੀ ਨੀਲਾ ਹੋਵੇ ।

नीलोफ़र—[ਨੀਲੋਫ਼ਰ] ਪੁ. ਮਸ਼ਹੂਰ ਠੰਡਾ ਫੁੱਲ ਜਿਸਦਾ ਸਰਬਤ ਬਣਦਾ ਹੈ, ਕੰਮੀ, ਭੰਬੂਲ ।

नीवँ—[ਨੀਵੇਂ] ਇ. ਨੀਂਹ, ਨਿਉਂ ।

नीवानाश—[ਨੀਵਾਨਾਸ਼] ਪੁ. ਜੜ੍ਹ-ਮੂਲ ਤੋਂ ਨਾਸ਼, ਬਰ-ਬਾਦੀ, ਤਬਾਹੀ ; ਵਿ. ਚੌਪਟ, ਨਸ਼ਟ, ਬਰਬਾਦ ।

नीवार—[ਨੀਵਾਰ] ਪੁ. ਸੱਠੀ ਦਾ ਚਾਉਲ ।

नीवि, नीवी—[ਨੀਵਿ, ਨੀਵੀ] ਇ. ਮੂਲਧਨ, ਪੂੰਜੀ ; ਔਰਤਾਂ ਦੇ ਨੱਕ ਨਾਲ ਬੰਨ੍ਹਣ ਦਾ ਡੋਰਾ ; ਨਾਲਾ ; ਲੱਕ ਨਾਲ ਲਪੇਟੀ ਹੋਈ ਧੋਤੀ ਦੀ ਗੱਠ ।

नीशार—[ਨੀਸ਼ਾਰ] ਪੁ. ਪਾਲੇ ਤੋਂ ਬਚਣ ਦਾ ਪਰਦਾ ; ਕਨਾਤ ; ਮੱਛਰਦਾਨੀ ।

+नीस—[ਨੀਸ] ਪੁ. ਚਿੱਟਾ ਧਤੂਰਾ ।

+नीसक—[ਨੀਸਕ] ਵਿ. ਅਸਮਰਥ ।

+नीसान—[ਨੀਸਾਨ] ਪੁ. ਵੇਖੋ ਨਿਸ਼ਾਨ (निशान) ।

नीसू—[ਨੀਸੂ] ਪੁ. ਧਰਤੀ ਵਿਚ ਗੱਡੀ ਹੋਈ ਲੱਕੜ ਜਿਸ ਉਤੇ ਪੱਠੇ ਆਦਿ ਕੱਟੀਂਦੇ ਹਨ, ਅੱਡਾ, ਠੀਹਾ ।

नीहु—[ਨੀਹ] ਇ. ਵੇਖੋ ਨੀਂਵ (नीवँ) ।

नीहार—[ਨੀਹਾਰ] ਪੁ. ਕੁਹਰਾ, ਬਰਫ਼, ਪਾਲਾ ।

नीहारिका—[ਨੀਹਾਰਿਕਾ] ਇ. ਕੁਹਰੇ ਵਰਗਾ ਅਕਾਸ਼ ਵਿਚ ਫੈਲਿਆ ਹੋਇਆ ਪ੍ਰਕਾਸ਼ ਜੋ ਹਨੇਰੀ ਰਾਤ ਵਿਚ ਧੱਬੇ ਵਾਂਗ ਦਿਖਾਈ ਦਿੰਦਾ ਹੈ, ਓਸ, ਤ੍ਰੇਲ ।

नुक़ता—[ਨੁਕ਼ਤਾ] ਪੁ. ਧੱਬਾ, ਦਾਗ ; ਬਿੰਦੀ ; ਸਿਫਰ, ਲਿਖਾਈ ਵਿਚ ਅੱਖਰਾਂ ਤੇ ਲਾਈ ਜਾਣ ਵਾਲੀ ਬਿੰਦੀ ।

नुकता—[ਨੁਕਤਾ] ਪੁ. ਗੁੱਝਾ ਅਰਥ, ਪਤੇ ਦੀ ਗੱਲ ; ਨੁਕਸ, ਐਬ ; ਘੋੜੇ ਦੇ ਮੂੰਹ ਉਤੇ ਬੰਨ੍ਹਣ ਦਾ ਚਮੜਾ ।

नुकताची—{ਨੁਕਤਾਚੀ} ਵਿ. ਦੋਸ਼ ਕੱਢਣ ਵਾਲਾ,
नुकताचीन—{ਨੁਕਤਾਚੀਨ} ਨੁਕਤਾਚੀਨੀ ਕਰਨ ਵਾਲਾ ।

नुकताचीनी—[ਨੁਕ੍ਤਾਚੀਨੀ] ਇ. ਦੋਸ਼ ਕੱਢਣ ਦਾ ਕੰਮ ।

नुकती—[ਨੁਕਤੀ] ਇ. ਵੇਸਣ ਦੀ ਤਲੀ ਹੋਈ ਮਿਠਿਆਈ, ਬੂੰਦੀ ਨੁਗਦੀ ।

+नुकना—[ਨੁਕਨਾ] ਕ੍ਰਿ. ਛਿਪਣਾ, ਲੁਕਣਾ ।

नुक़रा—[ਨੁਕ਼ਰਾ] ਪੁ. ਚਾਂਦੀ ; ਘੋੜੇ ਦਾ ਸਫੈਦ ਰੰਗ ; ਵਿ. ਚਿੱਟਾ (ਘੋੜਾ) ।

नुकरी—[ਨੁਕਰੀ] ਇ. ਤਲਾ ਲਾਗੇ ਰਹਿਣ ਵਾਲੀ ਇਕ ਚਿੜੀ ।

**नुकसान**—[ਨੁਕਸਾਨ] ਪੁ. ਘਾਟਾ, ਟੋਟਾ ; ਹਾਨੀ ਹਰਜ ; ਵਿਗਾੜ, ਨੁਕਸਾਨ ।

**नुकाना**—[ਨੁਕਾਨਾ] ਕ੍ਰਿ. ਲੁਕਾਉਣਾ, ਛਿਪਾਉਣਾ ।

**नुकीला**—[ਨੁਕੀਲਾ] ਵਿ. ਨੋਕਦਾਰ, ਤਿੱਖਾ ; ਸੁੰਦਰ ।

**नुक्कड़**—[ਨੁੱਕੜ] ਪੁ. ਨੋਕ, ਪਤਲਾ ਸਿਰਾ, ਕੂਣਾ, ਚੁੰਝ ; ਕੋਣ, ਨੁੱਕਰ ।

**नुक्का**—[ਨੁੱਕਾ] ਪੁ. ਨੋਕ ।

**नुक्स**—[ਨੁਕ੍ਸ] ਪੁ. ਐਬ, ਖੋਟ ; ਖਾਮੀ, ਨੁਕਸ ।

+**नुखरना**—[ਨੁਖਰਨਾ] ਕ੍ਰਿ. ਰਿੱਛ ਦਾ ਚਿੱਤ ਲਿਟਣਾ (ਕਲੰਦਰਾਂ ਦੀ ਬੋਲੀ) ।

**नुगदी**—[ਨੁਗਦੀ] ਇ. ਵੇਖੋ ਨੁਕਤੀ (नुकती) ।

**नुचना**—[ਨੁਚਨਾ] ਕ੍ਰਿ. ਖੁਰਚਿਆ ਜਾਣਾ, ਨੋਚਿਆ ਜਾਣਾ ।

**नुचवाना**—[ਨੁਚਵਾਨਾ] ਕ੍ਰਿ. ਨੋਚਣ ਦਾ ਕੰਮ ਕਿਸੇ ਤੋਂ ਕਰਾਉਣਾ ।

+**नुत**—[ਨੁਤ] ਵਿ. ਉਸਤਤ ਕੀਤਾ ਹੋਇਆ ; ਨਮਸਕਾਰ ਕੀਤਾ ਹੋਇਆ ।

+**नुति**—[ਨੁਤਿ] ਇ. ਬੇਨਤੀ, ਉਸਤਤ ; ਪੂਜਾ, ਨਮਸਕਾਰ ।

**नुत्फ़ा**—[ਨੁਤ੍ਫ਼ਾ] ਪੁ. ਵੀਰਜ ; ਉਲਾਦ, ਸੰਤਾਨ ।

**नुनखरा, नुनखारा**—[ਨੁਨਖਰਾ, ਨੁਖਾਰਾ] ਵਿ. ਨਮਕੀਨ, ਸੁਆਦ ਵਿੱਚ ਲੂਣ ਵਰਗਾ, ਸਲੂਣਾ ।

**नुनना**—[ਨੁਨਨਾ] ਕ੍ਰਿ. ਤਿਆਰ ਫਸਲ ਨੂੰ ਕਟਣਾ ।

+**नुनाई**—[ਨੁਨਾਈ] ਇ. ਸੁੰਦਰਤਾ, ਸ਼ੋਭਾ ।

**नुनी**—[ਨੁਨੀ] ਇ. ਛੋਟੀ ਜਾਤੀ ਦਾ ਤੂਤ ।

**नुनेरा**—[ਨੁਨੇਰਾ] ਪੁ. ਲੂਣ ਬਣਾਉਣ ਵਾਲਾ ਵਿਅਕਤੀ, ਲੂਣਗਰ ।

**नुमाइंदगी (नुमाइन्दगी)**—[ਨੁਮਾਇੰਦਗੀ] ਇ. ਨੁਮਾਇੰਦਗੀ, ਪ੍ਰਤਿਨਿਧਤਾ ; ਪ੍ਰਗਟਾਉ ।

**नुमाइंदा (नुमाइन्दा)**—[ਨੁਮਾਇੰਦਾ] ਪੁ. ਨੁਮਾਇੰਦਾ, ਪ੍ਰਤਿਨਿਧੀ ; ਪ੍ਰਗਟ ਕਰਨ ਵਾਲਾ ਵਿਅਕਤੀ ।

**नुमाइश**—[ਨੁਮਾਇਸ਼] ਇ. ਦਿਖਾਵਾ, ਪ੍ਰਦਰਸ਼ਨੀ, ਨੁਮਾਇਸ਼ ।

**नुमाइशी**—[ਨੁਮਾਇਸ਼ੀ] ਵਿ. ਜੋ ਵੇਖਣ ਵਿਚ ਹੀ ਚਮਕਦਾਰ ਹੋਵੇ, ਦਿਖਾਊ, ਨੁਮਾਇਸ਼ ਸਬੰਧੀ ।

**नुसखा**—[ਨੁਸਖਾ] ਪੁ. ਲਿਖਿਆ ਹੋਇਆ ਕਾਗਜ਼ ; ਜਿਸ ਕਾਗਜ਼ ਉਪਰ ਰੋਗੀ ਵਾਸਤੇ ਦਵਾਈਆਂ ਲਿਖੀਆਂ ਹੋਈਆਂ ਹੋਣ, ਨੁਸਖਾ ।

**नूतन**—[ਨੂਤਨ] ਵਿ. ਨਵਾਂ, ਹੁਣ ਦਾ, ਤਾਜ਼ਾ ; ਨਿਰਾਲਾ ।

**नूतनता**—[ਨੂਤਨਤਾ] ਇ. ਨਵਾਂਪਣ, ਨਵੀਨਤਾ ।

**नूद**—[ਨੂਦ] ਪੁ. ਤੂਤ ਦਾ ਰੁੱਖ ।

**नूधा**—[ਨੂਧਾ] ਪੁ. ਇਕ ਤਰ੍ਹਾਂ ਦਾ ਤਮਾਖੂ ।

+**नून**—[ਨੂਨ] ਪੁ. ਅੱਲ ਦੀ ਜਾਤ ਦੀ ਇਕ ਵੇਲ ; ਲੂਣ ; ਵਿ. ਘੱਟ, ਕਮ, ਥੋੜਾ, ਊਣਾ ।

+**नूनताई**—[ਨੂਨਤਾਈ] ਇ. ਕਮੀ, ਘਾਟਾ, ਥੁੜ, ਊਣਤਾਈ ।

**नूपुर**—[ਨੂਪੁਰ] ਪੁ. ਪੰਜੇਬ, ਝਾਂਜਰ, ਪੈਰ ਦਾ ਗਹਿਣਾ ।

**नूर**—[ਨੂਰ] ਪੁ. ਰੱਬੀ ਜੋਤ ; ਚਾਨਣ, ਚਮਕ ; ਸ਼ੋਭਾ, ਰੌਣਕ, ਝਲਕ ; ਅੱਖ ਦੀ ਜੋਤ ; ਪਰਮੇਸ਼ਵਰ ਦਾ ਨਾਂ ।

**नूरबाफ़**—[ਨੂਰਬਾਫ਼] ਪੁ. ਜੁਲਾਹਾ ।

**नूरा**—[ਨੂਰਾ] ਪੁ. ਮਿਲ ਕੇ ਲੜੀ ਜਾਣ ਵਾਲੀ ਕੁਸ਼ਤੀ ।

**नूरी**—[ਨੂਰੀ] ਇ. ਇਕ ਪੰਛੀ ਦਾ ਨਾਂ ।

**नूह**—[ਨੂਹ] ਪੁ. ਸਾਮੀ ਜਾਂ ਇਬਰਾਨੀ ਮਤ-ਅਨੁਸਾਰ ਇਕ ਪੈਗੰਬਰ ਦਾ ਨਾਂ ਜੋ ਇਕ ਪਰਲੋਂ ਤੋਂ ਮਗਰੋਂ ਬਚੇ ਸਨ ਅਤੇ ਮੁੜ ਸ੍ਰਿਸ਼ਟੀ ਦੀ ਰਚਨਾ ਕੀਤੀ ।

**नृ**—[ਨ੍ਰਿ] ਪੁ. ਮਨੁੱਖ, ਆਦਮੀ ; ਸ਼ਤਰੰਜ ਦਾ ਮੋਹਰਾ ।

**नृकपाल**—[ਨ੍ਰਿਕਪਾਲ] ਪੁ. ਮਨੁੱਖ ਦੀ ਖੋਪਰੀ ।

**नृकेशरी**—[ਨ੍ਰਿਕੇਸ਼ਰੀ] ਪੁ. ਨਰਸਿੰਘ ਅਵਤਾਰ ; ਤਾਕਤਵਰ ਬੰਦਾ, ਨਰ-ਕੇਸਰੀ, ਸ਼ੇਰ, ਬੰਦਾ, ਸੂਰਮਾ ਵਿਅਕਤੀ ।

**नृघ्न**—[ਨ੍ਰਿਘ੍ਨ] ਵਿ. ਮਨੁੱਖਾਂ ਨੂੰ ਮਾਰਨ ਵਾਲਾ ।

**नृति**—[ਨ੍ਰਿਤਿ] ਇ. ਨਾਚ ।

**नृतु**—[ਨ੍ਰਿਤੁ] ਪੁ. ਨਚਾਰ ਬੰਦਾ, ਨੱਚਣ ਵਾਲਾ ਵਿਅਕਤੀ ।

**नृत्य**—[ਨ੍ਰਿਤ੍ਯ] ਪੁ. ਨਾਚ, ਨਿਰਤ ।

+**नृत्यकी**—[ਨ੍ਰਿਤ੍ਯਕੀ] ਇ. ਨੱਚਣ ਵਾਲੀ ਔਰਤ, ਨਾਚੀ ।

**नृत्यशाला**—[ਨ੍ਰਿਤ੍ਯਸ਼ਾਲਾ] ਇ. ਨਾਚ-ਘਰ ।

**नृदेव**—[ਨ੍ਰਿਦੇਵ] ਪੁ. ਰਾਜਾ ; ਬ੍ਰਾਹਮਣ ।

**नृप**—[ਨ੍ਰਿਪ] ਪੁ. ਰਾਜਾ ।

**नृपति**—[ਨ੍ਰਿਪਤਿ] ਪੁ. ਰਾਜਾ ; ਕੁਬੇਰ ।

**नृपप्रिय**—[ਨ੍ਰਿਪਪ੍ਰਿਯ] ਪੁ. ਲਾਲ ਪਿਆਜ਼ ; ਸਰਕੰਡਾ ; ਇਕ ਤਰ੍ਹਾਂ ਦਾ ਬਾਂਸ ; ਅੰਬ ਦਾ ਰੁੱਖ ; ਪਹਾੜੀ ਤੋਤਾ ।

**नृपमान**—[ਨ੍ਰਿਪਮਾਨ] ਪੁ. ਇਕ ਵਾਜਾ ਜੋ ਰਾਜਿਆਂ ਦੇ ਖਾਣਾ ਖਾਣ ਤੋਂ ਮਗਰੋਂ ਵਜਾਇਆ ਜਾਂਦਾ ਸੀ ।

**नृपसुता**—[ਨ੍ਰਿਪਸੁਤਾ] ਇ. ਰਾਜ ਕੁਮਾਰੀ ; ਛਛੂੰਦਰ ।

**नृपात्मजा**—[ਨ੍ਰਿਪਾਤ੍ਮਜਾ] ਇ. ਰਾਜਕੁਮਾਰੀ ; ਕੌੜਾ ਕੱਦੂ, ਕੌੜੀ ਤੂੰਬੀ ।

**नृपाध्वर**—[ਨ੍ਰਿਪਾਧ੍ਵਰ] ਪੁ. ਰਾਜਸੂਯ-ਯੱਗ ।

**नृपाभीर**—[ਨ੍ਰਿਪਾਭੀਰ] ਪੁ. ਰਾਜਿਆਂ ਦੇ ਭੋਜਨ ਕਰਨ ਸਮੇਂ ਵਜਾਇਆ ਜਾਣ ਵਾਲਾ ਵਾਜਾ ।

नृपामय—[ਨ੍ਰਿਪਾਮਯ] ਪੁ. ਖਈ ਰੋਗ, ਤਪਦਿਕ।

नृपाल—[ਨ੍ਰਿਪਾਲ] ਪੁ. ਰਾਜਾ।

नृपासन—[ਨ੍ਰਿਪਾਸਨ] ਪੁ. ਤਖਤ, ਰਾਜ-ਸਿੰਘਾਸਨ।

नृपोचित—[ਨ੍ਰਿਪੋਚਿਤ] ਵਿ. ਰਾਜੇ ਦੇ ਲਾਇਕ।

नृमण—[ਨ੍ਰਿਮਣ] ਪੁ. ਧਨ, ਦੌਲਤ।

नृमणि—[ਨ੍ਰਿਮਣਿ] ਪੁ. ਇਕ ਭੂਤ ਜੋ ਬੱਚਿਆਂ ਨੂੰ ਤੰਗ ਕਰਦਾ ਹੈ।

नृमर—[ਨ੍ਰਿਮਰ] ਪੁ. ਮਨੁੱਖਾਂ ਨੂੰ ਮਾਰਨ ਵਾਲਾ ਵਿਅਕਤੀ ਜਾਂ ਜੀਵ, ਰਾਖਸ਼।

नृमेध—[ਨ੍ਰਿਮੇਧ] ਪ. ਇਕ ਯੱਗ, ਨਰਮੇਧ ਯੱਗ।

नृलोक—[ਨ੍ਰਿਲੋਕ] ਪੁ. ਮਿਰਤਲੋਕ, ਮਨੁੱਖ ਲੋਕ।

नृशंस—[ਨ੍ਰਿਸ਼ੰਸ] ਵਿ. ਬੇਰਹਿਮ, ਜ਼ਾਲਿਮ, ਪੱਥਰ ਦਿਲ, ਕਠੋਰ, ਅਤਿਆਚਾਰੀ।

नृशंसता—[ਨ੍ਰਿਸ਼ੰਸਤਾ] ਇ. ਬੇਰਹਿਮੀ, ਨਿਰਦੈਤਾ, ਬੇਤਰਸੀ।

नृशृंग (नृशृङ्ग)—[ਨ੍ਰਿਸ਼੍ਰਿੰਗ] ਇ. (ਮਨੁੱਖਾਂ ਦੇ ਸਿੰਗਾਂ ਵਾਂਗ) ਅਣਹੋਣੀ ਗੱਲ।

नृसिंह—[ਨ੍ਰਿਸਿੰਹ] ਪੁ. ਵਿਸ਼ਨੂੰ ਜੀ ਦਾ ਚੌਥਾ ਅਵਤਾਰ, ਨਰਸਿੰਘ ਅਵਤਾਰ।

नृसिंह चतुर्दशी—[ਨ੍ਰਿਸਿੰਹ ਚਤੁਰਦਸ਼ੀ] ਇ. ਵੈਸਾਖ ਸੁਦੀ ਚੌਦੇਂ।

नृसिंहपुराण—[ਨ੍ਰਿਸਿੰਹਪੁਰਾਣ] ਪੁ. ਇਕ ਉਪਪੁਰਾਣ।

नृसिंहपुरी—[ਨ੍ਰਿਸਿੰਹਪੁਰੀ] ਪੁ. ਇਕ ਤੀਰਥ ਜੋ ਮੁਲਤਾਨ ਵਿਚ ਦਸਦੇ ਹਨ।

नृहरि—[ਨ੍ਰਿਹਰਿ] ਪੁ. ਨਰਸਿੰਘ ਭਗਵਾਨ।

ने—[ਨੇ] ਪ੍ਰਤਯ. ਕਰਤਾ ਦਾ ਚਿੰਨ੍ਹ, ਜੋ ਸਕਰਮਕ ਕਿਰਿਆ ਹੋਣ ਕਰਕੇ ਕਰਤਾ ਦੇ ਨਾਲ ਲਗਦਾ ਹੈ।

नेउला—[ਨੇਉਲਾ] ਪੁ. ਵੇਖੋ ਨੇਵਲਾ (नेवला)।

नेउली—[ਨੇਉਲੀ] ਇ. ਹਠ ਯੋਗ ਦਾ ਇਕ ਭੇਦ।

नेक—[ਨੇਕ] ਵਿ. ਅੱਛਾ, ਭਲਾ, ਸੱਜਣ, ਸਾਊ, ਨੇਕ ; ਕ੍ਰਿ. ਵਿ. ਥੋੜਾ ਜਿਹਾ, ਮਾਮੂਲੀ, ਭੋਰਾ ਕੁ।

नेकचलन—[ਨੇਕਚਲਨ] ਵਿ. ਚੰਗੇ ਚਾਲ ਚਲਣ ਵਾਲਾ।

नेकचलनी—[ਨੇਕਚਲਨੀ] ਇ. ਭਲਾਮਾਨਸੀ, ਸਾਊਪੁਣਾ।

नेकनाम—[ਨੇਕਨਾਮ] ਵਿ. ਜਿਸ ਦਾ ਨਾਂ ਚਮਕਿਆ ਹੋਵੇ, ਉੱਘਾ, ਸਤਿਕਾਰਯੋਗ।

नेकनामी—[ਨੇਕਨਾਮੀ] ਇ. ਕੀਰਤੀ, ਸੋਭਾ, ਵਡਿਆਈ।

नेकनीयत—[ਨੇਕਨੀਯਤ] ਵਿ. ਜਿਸ ਦੀ ਨੀਤ ਚੰਗੀ ਹੋਵੇ, ਭਲਾਮਾਣਸ।

नेकनीयती—[ਨੇਕਨੀਯਤੀ] ਇ. ਈਮਾਨਦਾਰੀ, ਭਲਮਨਸਾਹਤ।

नेकबख़्त—[ਨੇਕਬਖ਼ਤ] ਵਿ. ਕਿਸਮਤ ਵਾਲਾ, ਭਾਗਸ਼ਾਲੀ।

नेकबख़्ती—[ਨੇਕਬਖ਼ਤੀ] ਇ. ਖ਼ੁਸ਼ਕਿਸਮਤੀ।

नेकरी—[ਨੇਕਰੀ] ਇ. ਸਮੁੰਦਰ ਦੀ ਲਹਿਰ ਦਾ ਥਪੇੜਾ ਜਿਸ ਨਾਲ ਜਹਾਜ਼ ਇਕ ਪਾਸੇ ਵਧਦਾ ਹੈ।

नेकी—[ਨੇਕੀ] ਇ. ਚੰਗਿਆਈ, ਭਲਮਾਣਸੀ, ਭਲਿਆਈ, ਨੇਕੀ।

+नेकु—[ਨੇਕੁ] ਕ੍ਰਿ. ਵਿ. ਥੋੜਾ, ਜ਼ਰਾ ਕੁ।

नेग—[ਨੇਗ] ਪੁ. ਬ੍ਰਾਹਮਣ ਆਦਿ ਦਾ ਲਾਗ, ਦਸਤੂਰ।

नेगचार, नेगजोग—[ਨੇਗਚਾਰ, ਨੇਗਜੋਗ] ਪੁ. ਵਿਆਹ ਵੇਲੇ ਕੰਮ ਕਰਨ ਵਾਲਿਆਂ ਨੂੰ ਦਿੱਤਾ ਜਾਣ ਵਾਲਾ ਇਨਾਮ, ਵੰਡਣ ਦੀ ਰਸਮ, ਲਾਗ, ਦਸਤੂਰ।

नेगटी—[ਨੇਗਟੀ] ਵਿ. ਰਸਮ ਦਾ ਪਾਲਣ ਕਰਨ ਵਾਲਾ।

नेगी—[ਨੇਗੀ] ਪੁ. ਨੇਗ ਹਾਸਲ ਕਰਨ ਵਾਲਾ, ਲਾਗੀ।

नेगीजोगी—[ਨੇਗੀਜੋਗੀ] ਪੁ. ਰਾਜੇ ਜਾਂ ਸਰਦਾਰ ਦਾ ਮੋਹਰੀ ਵਿਅਕਤੀ, ਲਾਗ ਲੈਣ ਦਾ ਹੱਕਦਾਰ ਵਿਅਕਤੀ।

नेचरिया—[ਨੇਚਰਿਯਾ] ਪੁ. ਕੁਦਰਤ ਤੋਂ ਬਿਨਾਂ ਪਰਮੇਸ਼ਰ ਨੂੰ ਨਾ ਮੰਨਣ ਵਾਲਾ ਵਿਅਕਤੀ, ਨਾਸਤਕ।

+नेचवा—[ਨੇਚਵਾ] ਪੁ. ਪਲੰਘ ਦਾ ਪਾਵਾ, ਵਿਅਕਤੀ।

नेछावर—[ਨੇਛਾਵਰ] ਇ. ਵੇਖੋ ਨਿਛਾਵਰ (निछावर)।

नेजक—[ਨੇਜਕ] ਪੁ. ਧੋਬੀ।

नेजा—[ਨੇਜਾ] ਪੁ. ਲੰਮਾ ਭਾਲਾ, ਬਰਛਾ, ਨਿਸ਼ਾਨ, ਨੇਜਾ।

नेजाबरदार—[ਨੇਜਾਬਰਦਾਰ] ਪੁ. ਨੇਜਾ ਲੈ ਕੇ ਚੱਲਣ ਵਾਲਾ।

नेजाल—[ਨੇਜਾਲ] ਪੁ. ਵੇਖੋ ਨੇਜਾ (नेजा)।

+नेटा—[ਨੇਟਾ] ਪੁ. ਨੱਕ ਦੀ ਮੈਲ ਜੋ ਸੁਣਕਣ ਨਾਲ ਬਾਹਰ ਆ ਜਾਂਦੀ ਹੈ, ਸੀਂਢ।

नेठना—[ਨੇਠਨਾ] ਕ੍ਰਿ. ਵੇਖੋ ਨਾਠਨਾ (नाठना)।

+नेड़े—[ਨੇੜੇ] ਕ੍ਰਿ. ਵਿ. ਪਾਸ, ਲਾਗੇ, ਨਜ਼ੀਕ, ਕੋਲ, ਨੇੜੇ।

नेत—[ਨੇਤ] ਪੁ. ਕਿਸੇ ਗੱਲ ਦੇ ਪੱਕੇ ਹੋਣ ਦਾ ਭਾਵ, ਨਿਸ਼ਚਾ, ਇਰਾਦਾ, ਮਨਸ਼ਾ ; ਇਕ ਤਰ੍ਹਾਂ ਦੀ ਰੇਸ਼ਮੀ ਚਾਦਰ ; ਪਰਮੇਸ਼ਰ ਦੀ ਮਰਜ਼ੀ ; ਮਧਾਣੀ ਨੂੰ ਬੰਨ੍ਹੀ ਜਾਣ ਵਾਲੀ ਰੱਸੀ, ਨੇਤਰਾ ; ਇਕ ਤਰ੍ਹਾਂ ਦਾ ਗਹਿਣਾ।

नेतली—[ਨੇਤਲੀ] ਇ. ਮਧਾਣੀ ਦੀ ਰੱਸੀ, ਨੇਤਰਾ।

नेता—[ਨੇਤਾ] ਪੁ. ਨਾਇਕ, ਸਰਦਾਰ, ਆਗੂ ; ਸੁਆਮੀ ; ਮਾਲਿਕ ; ਵਿਸ਼ਨੂੰ ; ਨਿੰਮ ਦਾ ਰੁੱਖ ; ਮਧਾਣੀ ਦੀ ਰੱਸੀ, ਨੇਤਰਾ।

नेति—[ਨੇਤਿ] ਇ. ਹਠ ਯੋਗ ਦਾ ਇਕ ਭੇਦ।

नेती—[ਨੇਤੀ] ਇ. ਵੇਖੋ ਨੇਤਲੀ (नेतली)।

**नेतीधोती**—[ਨੇਤੀਧੋਤੀ] ਇ. ਹਠ ਯੋਗ ਦੀ ਉਹ ਕਿਰਿਆ ਜਿਸ ਵਿੱਚ ਕਪੜੇ ਦਾ ਟੁਕੜਾ ਢਿਡ ਵਿਚ ਪਾ ਕੇ ਆਂਦਰਾਂ ਸਾਫ ਕਰਦੇ ਹਨ।

**नेत्र**—[ਨੇਤ੍ਰ] ਪੁ. ਅੱਖ, ਨੈਣ, ਦੀਦਾ ; ਮਧਾਣੀ ਦੀ ਰੱਸੀ, ਨੇਤਰਾ ; ਇਕ ਰੇਸ਼ਮੀ ਕਪੜਾ ; ਰੁੱਖ ਦੀ ਜੜ੍ਹ ; ਰਥ ; ਦੋ ਦੀ ਗਿਣਤੀ ਦੱਸਣ ਦਾ ਸ਼ਬਦ।

**नेत्रकनीनिका**—[ਨੇਤ੍ਰਕਨੀਨਿਕਾ] ਇ. ਅੱਖ ਦੀ ਪੁਤਲੀ।

**नेत्रकोष**—[ਨੇਤ੍ਰਕੋਸ਼] ਪੁ. ਅੱਖ ਦਾ ਪਰਦਾ।

**नेत्रज**—[ਨੇਤ੍ਰਜ] ਪੁ. ਹੰਝੂ, ਅਥਰੂ।

**नेत्रजल**—[ਨੇਤ੍ਰਜਲ] ਪੁ. ਅੱਥਰੂ, ਹੰਝੂ।

**नेत्रपिंड (नेत्रपिण्ड)**—[ਨੇਤ੍ਰਪਿੰਡ] ਪੁ. ਬਿੱਲੀ, ਅੱਖ ਦਾ ਡੇਲਾ।

**नेत्रबंध (नेत्रबन्ध)**—[ਨੇਤ੍ਰਬੰਧ] ਪੁ. ਲੁਕਣ-ਮੀਟੀ ਦਾ ਖੇਲ੍ਹ।

**नेत्रबाला**—[ਨੇਤ੍ਰਬਾਲਾ] ਪੁ. ਇਕ ਖੁਸ਼ਬੂਦਾਰ ਬੂਟੀ।

**नेत्रभाव**—[ਨੇਤ੍ਰਭਾਵ] ਪੁ. ਨਾਚ ਵਿਚ ਅੱਖਾਂ ਰਾਹੀਂ ਸੁਖ-ਦੁਖ ਪ੍ਰਗਟਾਉਣ ਦਾ ਭਾਵ।

**नेत्रमंडल (नेत्रमण्डल)**—[ਨੇਤ੍ਰਮੰਡਲ] ਪੁ. ਅੱਖ ਦਾ ਘੇਰਾ।

**नेत्रमल**—[ਨੇਤ੍ਰਮਲ] ਪੁ. ਅੱਖਾਂ ਦੀ ਚਿੱਟੀ ਜਿਹੀ ਮੈਲ, ਗਿੱਡ।

**नेत्रयोनि**—[ਨੇਤ੍ਰਯੋਨਿ] ਪੁ. ਇੰਦਰ ; ਚੰਨ।

**नेत्ररंजन (नेत्ररञ्जन)**—[ਨੇਤ੍ਰਰੰਜਨ] ਪੁ. ਕੱਜਲ, ਸੁਰਮਾ।

**नेत्रवारि**—[ਨੇਤ੍ਰਵਾਰਿ] ਪੁ. ਹੰਝੂ, ਅੱਥਰੂ।

**नेत्रविष**—[ਨੇਤ੍ਰਵਿਸ਼] ਪੁ. ਇਕ ਸੱਪ ਜਿਸ ਦੀ ਅੱਖ ਵਿਚ ਜ਼ਹਿਰ ਹੁੰਦੀ ਹੈ।

**नेत्रस्तंभ (नेत्रस्तम्भ)**—[ਨੇਤ੍ਰਸੁਤੰਭ] ਪੁ. ਅੱਖਾਂ ਦੀ ਪਲਕਾਂ ਦੇ ਥਿਰ ਹੋ ਜਾਣ ਜਾਂ ਟਿਕ ਜਾਣ ਦਾ ਭਾਵ।

**नेत्रस्राव**—[ਨੇਤ੍ਰਸ੍ਰਾਵ] ਪੁ. ਅੱਖਾਂ ਵਿਚੋਂ ਪਾਣੀ ਵਗਣ ਦੀ ਹਾਲਤ।

**नेत्रांत (नेत्रान्त)**—[ਨੇਤ੍ਰਾਂਤ] ਪੁ. ਪੁੜਪੁੜੀ।

**नेत्रांबु (नेत्राम्बु)**—[ਨੇਤ੍ਰਾਂਬੁ] ਪੁ. ਹੰਝੂ, ਅੱਥਰੂ।

**नेत्राभिष्यंद (नेत्राभिष्यन्द)**—[ਨੇਤ੍ਰਾਭਿਸ਼ਯੰਦ] ਪੁ. ਅੱਖ ਦੁਖਣ ਦਾ ਰੋਗ।

**नेत्री**—[ਨੇਤ੍ਰੀ] ਇ. ਲੱਛਮੀ ; ਨਾੜੀ, ਰਗ ; ਨਦੀ ; ਅੱਗੇ ਚੱਲਣ ਵਾਲੀ ਜਾਂ ਰਾਹ ਦੱਸਣ ਵਾਲੀ ਵਸਤੂ।

**नेत्रोत्सव**—[ਨੇਤ੍ਰੋਤ੍ਸਵ] ਪੁ. ਉਹ ਚੀਜ਼ ਜਿਸ ਨੂੰ ਦੇਖ ਕੇ ਖੁਸ਼ੀ ਮਿਲੇ।

**नेनुआ, नेनुवां**—[ਨੇਨੁਆ, ਨੇਨੁਵਾਂ] ਪੁ. ਇਕ ਤਰ੍ਹਾਂ ਦੀ ਤਰਕਾਰੀ।

**नेपचून**—[ਨੇਪਚੂਨ] ਪੁ. ਸੂਰਜ ਦੇ ਆਲੇ ਦੁਆਲੇ ਘੁੰਮਣ ਵਾਲਾ ਇਕ ਗ੍ਰਹਿ ਜਿਸ ਦਾ ਪਤਾ ਸੰਨ 1846 ਤੋਂ ਪਹਿਲਾਂ ਕਿਸੇ ਨੂੰ ਨਹੀਂ ਸੀ।

**नेपथ्य**—[ਨੇਪਥ੍ਯ] ਪੁ. ਸਜਾਵਟ ; ਪਰਦੇ ਦੇ ਪਿੱਛੇ ਦੀ ਉਹ ਥਾਂ ਜਿਥੇ ਸਾਂਗ ਧਾਰਦੇ ਤੇ ਬਦਲਦੇ ਹਨ ; ਰੰਗ-ਭੂਮੀ, ਅਖਾੜਾ।

**नेपाल**—[ਨੇਪਾਲ] ਪੁ. ਇਕ ਪਹਾੜੀ ਦੇਸ।

**नेपालजा**—[ਨੇਪਾਲਜਾ] ਪੁ. ਮੈਨਸਲ।

**नेपाली**—[ਨੇਪਾਲੀ] ਵਿ. ਨੇਪਾਲ ਦਾ ਰਹਿਣ ਵਾਲਾ ; ਨੇਪਾਲ-ਸਬੰਧੀ।

**नेपुर**—[ਨੇਪੁਰ] ਪੁ. ਵੇਖੋ ਨੂਪੁਰ (नूपुर)।

**नेफ़ा**—[ਨੇਫ਼ਾ] ਪੁ. ਪਜਾਮੇ ਆਦਿਕ ਦੀ ਨਾਲਾ ਪਾਉਣ ਦੀ ਥਾਂ, ਨੇਫਾ।

—**नेब**—[ਨੇਬ] ਪੁ. ਸਹਾਇਕ, ਮੰਤ੍ਰੀ, ਦੀਵਾਨ, ਨਾਇਬ।

+**नेबुआ**—[ਨੇਬੁਆ] ਪੁ. ਨਿੰਬੂ।

+**नेबू**—[ਨੇਬੂ] ਪੁ. ਨਿੰਬੂ।

+**नेम**—[ਨੇਮ] ਪੁ. ਨਿਯਮ, ਰੀਤ, ਦਸਤੂਰ ; ਬੰਧੀ ਹੋਈ ਜਾਂ ਬਰਾਬਰ ਵਾਲੀ ਗੱਲ ; ਧਾਰਮਕ ਕਿਰਤਾਂ ਦੀ ਪਾਲਣਾ।

**नेमधर्म**—[ਨੇਮਧਰ੍ਮ] ਪੁ. ਪੂਜਾ ਪਾਠ, ਨਿੱਤਨੇਮ, ਨੇਮ-ਧਰਮ।

**नेमि**—[ਨੇਮਿ] ਵਿ. ਪਹੀਏ ਦਾ ਘੇਰਾ ; ਚੱਕਰ ; ਖੂਹ ਦੀ ਭੌਣੀ ; ਥੱਜਰ ; ਇਕ ਦੈਂਤ ਦਾ ਨਾਂ।

**नेमी**—[ਨੇਮੀ] ਵਿ. ਨੇਮ ਕਰਨ ਵਾਲਾ।

**नेमी धरमी**—[ਨੇਮੀ ਧਰਮੀ] ਵਿ. ਨੇਮ ਧਰਮ ਨਾਲ ਰਹਿਣ ਵਾਲਾ।

**नेय**—[ਨੇਯ] ਵਿ. ਲਿਆਉਣਯੋਗ।

**नेयार्थता**—[ਨੇਯਾਰ੍ਥਤਾ] ਇ. ਕਾਵਿ ਦੋਸ਼ ਦਾ ਇਕ ਭੇਦ।

—**नेर**—[ਨੇਰ] ਕ੍ਰਿ. ਵਿ. ਨਜ਼ਦੀਕ, ਲਾਗੇ, ਨੇੜੇ।

**नेरावाती**—[ਨੇਰਾਵਾਤੀ] ਇ. ਨੀਲੇ ਰੰਗ ਦੀ ਪਹਾੜੀ ਭੇਡ।

+**नेराना**—[ਨੇਰਾਨਾ] ਕ੍ਰਿ. ਵੇਖੋ ਨਿਯਰਾਨਾ (नियराना)।

**नेरुवा**—[ਨੇਰੁਵਾ] ਪੁ. ਕੋਹਲੂ ਹੇਠਾਂ ਤੇਲ ਵਗਣ ਦੀ ਨਾਲੀ।

+**नेरे**—[ਨੇਰੇ] ਕ੍ਰਿ. ਵਿ. ਲਾਗੇ, ਪਾਸ, ਨੇੜੇ।

+**नेवज**—[ਨੇਵਜ] ਦੇਵਤਿਆਂ ਨੂੰ ਅਰਪਤ ਕੀਤੀ ਜਾਣ ਵਾਲੀ ਚੀਜ਼, ਨਈਵੇਦ।

**नेवजा**—[ਨੇਵਜਾ] ਪੁ. ਇਕ ਮੇਵਾ, ਚਿਲਗੋਜ਼ਾ, ਨਿਉਜ਼ਾ।

**नेवजी**—[ਨੇਵਜੀ] ਇ. ਇਕ ਤਰ੍ਹਾਂ ਦਾ ਫੁੱਲ।

+नेवतना—[ਨੇਵਤਨਾ] ਕ੍ਰਿ. ਨਿਉਂਦਾ ਦੇਣਾ, ਸੱਦਣਾ ।

+नेवतहरी—[ਨੇਵਤਹਰੀ] ਵਿ. ਜਿਸ ਨੂੰ ਨਿਉਂਦਾ ਦਿੱਤਾ ਜਾਵੇ ।

नेवता—[ਨੇਵਤਾ] ਪੁ. ਨਿਉਂਦਾ, ਬ੍ਰਾਹਮਣ ਨੂੰ ਭੋਜਨ ਲਈ ਬੁਲਾਉਣ ਦਾ ਕਰਮ ; ਸੱਦਾ ।

नेवना—[ਨੇਵਨਾ] ਕ੍ਰਿ. ਝੁਕਣਾ, ਨਿਵਣਾ ।

+नेवर—[ਨੇਵਰ] ਪੁ. ਵੇਖੋ ਨੂਪੁਰ (नूपुर) ; ਘੋੜੇ ਦੇ ਪੈਰ ਦੀ ਰਗੜ ; ਵਿ. ਭੈੜਾ ; ਜੋ ਘੱਟ ਕੇ ਹੋਵੇ ।

+नेवरना—[ਨੇਵਰਨਾ] ਕ੍ਰਿ. ਦੂਰ ਹੋਣਾ ।

नेवला—[ਨੇਵਲਾ] ਪੁ. ਨਿਉਲਾ ।

नेवा—[ਨੇਵਾ] ਪੁ., ਰੀਤ ਰਿਵਾਜ, ਦਸਤੂਰ ; ਕਹਾਵਤ, ਅਖਾਣ ; ਵਿ. ਵਾਂਗ, ਬਰਾਬਰ, ਤਰ੍ਹਾਂ, ਰੂੰਪ ।

+नेवाज—[ਨੇਵਾਜ] ਵਿ. ਮੁਸਲਮਾਨਾਂ ਦੀ ਪੰਜ ਵੇਲੇ ਦੀ ਪੂਜਾ, ਨਮਾਜ਼ ।

नेवाजना—[ਨੇਵਾਜਨਾ] ਕ੍ਰਿ. ਨਿਵਾਜਣਾ ।

नेवाड़ा—[ਨੇਵਾੜਾ] ਪੁ. ਵੇਖੋ ਨਿਵਾੜਾ (निवाड़ा) ।

नेवाड़ी—[ਨੇਵਾੜੀ]<br>
नेवारी—[ਨੇਵਾਰੀ] ਇ. ਫੁੱਲਾਂ ਦੀ ਇਕ ਖੁਸ਼ਬੂਦਾਰ ਵੇਲ ।

नेस—[ਨੇਸ] ਪੁ. ਭੌਰਾਂ ਦੇ ਲੰਮੇ ਨੁਕੀਲੇ ਦੰਦ ।

+नेसुक—[ਨੇਸੁਕ] ਵਿ. ਥੋੜਾ, ਤਨਿਕ, ਮਾਮੂਲੀ ।

+नेसुहा—[ਨੇਸੁਹਾ] ਕ੍ਰਿ. ਵਿ. ਥੋੜਾ ਜਿਹਾ, ਜ਼ਰਾ ਕੁ ; ਪੁ. ਚਾਰਾ ਕੱਟਣ ਲਈ ਜ਼ਮੀਨ ਵਿਚ ਗੱਡੀ ਲੱਕੜ, ਠੀਹਾ ।

नेस्त—[ਨੇਸ੍ਤ] ਵਿ. ਜੋ ਨਾ ਹੋਵੇ ; ਤਬਾਹ, ਖਤਮ, ਨਸ਼ਟ ।

नेस्तनाबूद—[ਨੇਸ੍ਤਨਾਬੂਦ] ਵਿ. ਜੋ ਜੜ੍ਹ ਤੋਂ ਹੀ ਨਾ ਰਿਹਾ ਹੋਵੇ, ਤਬਾਹ, ਬਰਬਾਦ ।

नेस्ती—[ਨੇਸ੍ਤੀ] ਇ. ਨਾ ਰਹਿਣ ਦਾ ਧਰਮ, ਨਾਸ਼ ; ਸੁਸਤੀ, ਵਿ. ਨਿਕਾਰਾ, ਸੁਸਤ ।

नेह—[ਨੇਹ] ਪੁ. ਪਿਆਰਾ, ਪ੍ਰੇਮ, ਮੁਹੱਬਤ, ਮੋਹ ; ਤੇਲ ਜਾਂ ਘਿਉ ।

नेही—[ਨੇਹੀ] ਵਿ. ਪਿਆਰਾ, ਪ੍ਰੇਮੀ, ਮੁਹੱਬਤ ਕਰਨਾ ਵਾਲਾ, ਆਸ਼ਿਕ, ਸਨੇਹੀ ।

नै—[ਨੈ] ਇ. ਨਦੀ ; ਨੀਤੀ, ਇਨਸਾਫ ; ਵਿ. ਹੁੱਕੇ ਦੀ ਨੜੀ ; ਬੰਸਰੀ ; ਵੇਖੋ ਨਯ (नय) ।

नैऋत—[ਨੈਰਿਤ] ਪੁ. ਇਕ ਦਿਸ਼ਾ ਜੋ ਦੱਖਣ ਤੇ ਪੱਛਮ ਦਾ ਕੋਣ ਹੈ ।

+नैक—[ਨੈਕ] ਵਿ. ਬਹੁਤ ; ਪੁ. ਵਿਸ਼ਨੂੰ ; ਚੰਗਾ ਜਾਂ ਭਲਾ ਜੀਵ ।

नैकचर—[ਨੈਕਚਰ] ਵਿ. ਇਕੱਲੇ ਨਾ ਚੱਲਣ ਵਾਲੇ, ਜੋ ਇਕੱਲੇ ਨਾ ਚਲਦੇ ਹੋਣ ।

नैकटिक—[ਨੈਕਟਿਕ] ਵਿ. ਲਾਗੇ ਦਾ, ਨੇੜੇ ਦਾ ।

नैकध—[ਨੈਕਧ] ਅਵ੍ਯ. ਕਈ ਤਰ੍ਹਾਂ ਨਾਲ ।

नैकभेद—[ਨੈਕਭੇਦ] ਕ੍ਰਿ. ਵਿ. ਕਈ ਤਰ੍ਹਾਂ ਦਾ ।

नैकरूप—[ਨੈਕਰੂਪ] ਵਿ. ਅਨੇਕ ਰੂਪ ਵਾਲਾ ; ਪੁ. ਪਰਮੇਸ਼ਰ, ਰੱਬ ।

नैकश:—[ਨੈਕਸ਼:] ਕ੍ਰਿ. ਵਿ. ਕਈ ਵਾਰੀਂ ।

नैकषेय—[ਨੈਕਸ਼ੇਯ] ਪੁ. ਰਾਖਸ਼ ।

नैकसानुचर—[ਨੈਕਸਾਨੁਚਰ] ਪੁ. ਸ਼ਿਵ, ਮਹਾਂਦੇਵ ।

नैकृतिक—[ਨੈਕ੍ਰਿਤਿਕ] ਵਿ. ਕੌੜਾ ਬੋਲਣ ਵਾਲਾ, ਰੁੱਖਾ ; ਨਿਰਦਈ ; ਬੇਈਮਾਨ, ਝੂਠਾ ; ਦੁਸ਼ਟ, ਨੀਚ, ਕਮੀਨਾ ।

नैगम—[ਨੈਗਮ] ਪੁ. ਨੀਤੀ, ਉਪਨਿਸ਼ਦ ਰੂਪ ਵੇਦ ਵਾਕ ; ਸ਼ਹਿਰੀ ; ਵਪਾਰੀ, ਮਹਾਜਨ ; ਵਿ. ਨਿਗਮ ਸਬੰਧੀ, ਕਾਰਪੋਰੇਸ਼ਨ ਸਬੰਧੀ ।

नैगमेय—[ਨੈਗਮੇਯ] ਪੁ. ਕਾਰਤਿਕੇ ਦੇ ਇਕ ਅਨੁਚਰ ਦਾ ਨਾਂ ।

नैचा—[ਨੈਚਾ] ਪੁ. ਹੁੱਕੇ ਦੀ ਨੜੀ ਜਿਸ ਉਤੇ ਚਿਲਮ ਰੱਖੀ ਜਾਂਦੀ ਹੈ, ਨੇਚਾ ।

नैचाबंद (नैचाबन्द)—[ਨੈਚਾਬੰਦ] ਪੁ. ਨੈਚਾ ਬਣਾਉਣ ਵਾਲਾ ਵਿਅਕਤੀ ।

नैचाबंदी (नैचाबन्दी)—[ਨੈਚਾਬੰਦੀ] ਇ. ਨੇਚਾ ਬਣਾਉਣ ਦਾ ਕੰਮ ।

नैची—[ਨੈਚੀ] ਇ. ਚਰਸ ਆਦਿ ਦੇ ਖਿੱਚਣ ਵੇਲੇ ਬਲ੍ਹਦਾਂ ਦੇ ਚੱਲਣ ਲਈ ਬਣੀ ਹੋਈ ਢਾਲਵੀਂ ਧਰਤੀ, ਪੈੜ ।

नैज—[ਨੈਜ] ਵਿ. ਆਪਣਾ, ਨਿਜੀ ।

+नैटी—[ਨੈਟੀ] ਇ. ਦੂਧੀਆ ਘਾਹ, ਚਿੱਟਾ ਖੱਵਲ ।

नैतिक—[ਨੈਤਿਕ] ਵਿ. ਨੀਤੀ ਸਬੰਧੀ ; ਸਦਾਚਾਰਕ ।

नैत्य—[ਨੈਤ੍ਯ] ਪੁ. ਨਿੱਤ-ਨੇਮ, ਰੋਜ਼ ਦਾ ਕੰਮ ।

नैत्यक—[ਨੈਤ੍ਯਕ]<br>
नैत्यिक—[ਨੈਤ੍ਯਿਕ] ਵਿ. ਰੋਜ਼ ਕੀਤਾ ਜਾਣ ਵਾਲਾ, ਰੋਜ਼ ਕਰਨ ਦਾ, ਲਾਜ਼ਮੀ ।

नैदाघ—[ਨੈਦਾਘ] ਵਿ. ਗਰਮੀ ਦਾ ।

नैदेशिक—[ਨੈਦੇਸ਼ਿਕ] ਵਿ. ਸੇਵਾਦਾਰ, ਨੌਕਰ, ਦਾਸ ।

+नैधन—[ਨੈਧਨ] ਪੁ. ਮੌਤ, ਖਾਤਮਾ ।

नैन—[ਨੈਨ] ਪੁ. ਵੇਖੋ ਨਯਨ (नयन) ।

नैनसुख—[ਨੈਨਸੁਖ] ਪੁ. ਇਕ ਤਰ੍ਹਾਂ ਦਾ ਚਿਕਨਾ ਸੂਤੀ ਕਪੜਾ ।

नैनू—[ਨੈਨੂ] ਪੁ. ਇਕ ਸੂਤੀ ਕਪੜਾ ; ਮੱਖਣ ।

नैपाल—[ਨੈਪਾਲ] ਵਿ. ਨੈਪਾਲ ਦਾ ; ਨੈਪਾਲ ਸਬੰਧੀ ; ਪੁ. ਨੈਪਾਲ ਦੇਸ਼ ; ਕਮਾਦ ਦੀ ਇਕ ਨਸਲ ।

**नैपाली**—[ਨੈਪਾਲੀ] ਵਿ. ਨੈਪਾਲ ਦੇਸ਼ ਦਾ ; ਪੁ. ਨੈਪਾਲ ਦਾ ਵਸਨੀਕ ।

**नैपुण**—[ਨੈਪੁਣ] ਪੁ. ਹੁਸ਼ਿਆਰੀ, ਚਤਰਾਈ, ਕਮਾਲ ।

**नैमय**—[ਨੈਮਯ] ਵਿ. ਵਪਾਰੀ, ਸੌਦਾਗਰ ।

**नैमित्तिक**—[ਨੈਮਿੱਤਿਕ] ਵਿ. ਜੋ ਕਿਸੇ ਨਿਮਿਤ ਕੀਤਾ ਜਾਵੇ ।

**नैमिष**—[ਨੈਮਿਸ਼]
**नैमिषारण्य**—[ਨੈਮਿਸ਼ਾਰਣ੍ਯ] ਪੁ. ਇਕ ਪੁਰਾਣਾ ਜੰਗਲ ਜੋ ਸੀਤਾਪੁਰ ਜ਼ਿਲ੍ਹੇ (ਅਵਧ ਪ੍ਰਾਂਤ) ਦੀ ਇਕ ਥਾਂ ਹੈ, ਜਿਸ ਨੂੰ ਅੱਜ ਕਲ ਨੀਮਖਾਰ ਕਹਿੰਦੇ ਹਨ, ਹਿੰਦੂਆਂ ਦਾ ਤੀਰਥ ਸਥਾਨ ਹੈ ।

**नैमेय**—[ਨੈਮੇਯ] ਪੁ. ਚੀਜਾਂ ਦੀ ਅਦਲਬਦਲ ।

**नैया**—[ਨੈਯਾ] ਇ. ਕਿਸ਼ਤੀ, ਨੌਕਾ, ਬੇੜੀ ।

**नैयायिक**—[ਨੈਯਾਯਿਕ] ਪੁ. ਨਿਆਇ ਸ਼ਾਸਤਰ ਦਾ ਜਾਣਕਾਰ ।

+**नैर**—[ਨੈਰ] ਪੁ. ਦੇਸ਼, ਨਗਰ, ਸ਼ਹਿਰ ।

**नैरयिक**—[ਨੈਰਯਿਕ] ਵਿ. ਨਰਕ ਵਿਚ ਰਹਿਣ ਵਾਲਾ ।

**नैरर्थ्य**—[ਨੈਰਰ੍ਥ੍ਯ] ਵਿ. ਫਜ਼ੂਲ, ਬੇਮਾਹਨੇ, ਬੇਅਰਥ ।

**नैराश्य**—[ਨੈਰਾਸ਼੍ਯ] ਪੁ. ਨਿਰਾਸਤਾ, ਨਾ ਉਮੈਦੀ, ਨਿਰਾਸ਼ਾ ।

**नैऋत**—[ਨੈਰ੍ਰਿਤ] ਪੁ. ਰਾਖਸ਼ ; ਮੂਲਾ ਨਛੱਤ੍ਰ ; ਪੱਛਮ ਅਤੇ ਦੱਖਣ ਕੋਣ ਦਾ ਮਾਲਕ ।

**नैऋती**—[ਨੈਰ੍ਰਿਤੀ] ਇ. ਦੱਖਣ ਅਤੇ ਪੱਛਮ ਦਿਸ਼ਾ ਦਾ ਕੋਣਾ ; ਦੁਰਗਾ ।

**नैर्मल्य**—[ਨੈਰ੍ਮਲ੍ਯ] ਪੁ. ਸਫਾਈ, ਨਿਰਮਲਤਾ, ਸਵੱਛਤਾ ।

**नैवेद्य**—[ਨੈਵੇਦ੍ਯ] ਪੁ. ਦੇਵਤਾ ਦੇ ਅਰਪਣ ਕੀਤਾ ਹੋਇਆ ਭੋਗ, ਨਈਵੇਦ ।

**नैश, नैशिक**—[ਨੈਸ਼, ਨੈਸ਼ਿਕ] ਵਿ. ਰਾਤ ਦਾ, ਰਾਤ ਸਬੰਧੀ ।

**नैश्चित्य**—[ਨੈਸ਼੍ਚਿਤ੍ਯ] ਪੁ. ਨਿਸ਼ਚਿਤ ਹੋਣ ਦਾ ਭਾਵ ।

**नैषध**—[ਨੈਸ਼ਧ] ਪੁ. ਨਿਸ਼ਧ ਦੇਸ਼ ਦਾ ਰਾਜਾ ਨਲ ; ਇਕ ਮਹਾਂਕਾਵਿ ਜੋ ਸ੍ਰੀ ਹਰ. ਪਤੀ ਦੀ ਰਚਨਾ ਹੈ ।

**नैष्ठिक**—[ਨੈਸ਼੍ਠਿਕ] ਵਿ. ਨਿਸ਼ਠਾ ਵਾਲਾ ; ਜੇਊ ਪਹਿਨਣ ਤੋਂ ਲੈ ਕੇ ਮਿਰਤੂ ਤਕ ਬ੍ਰਹਮਚਾਰੀ ਰਹਿਣ ਵਾਲਾ, ਕਿਸੇ ਨਿਯਮ ਦੀ ਪਾਲਣਾ ਵਿਚ ਜੁਟਿਆ ਹੋਇਆ ।

**नैष्ठुर्य**—[ਨੈਸ਼੍ਠੁਰ੍ਯ] ਪੁ. ਸੰਗਦਿਲੀ, ਨਿਰਦਯਤਾ ।

**नैष्फल**—[ਨੈਸ਼੍ਫਲ] ਪੁ. ਬੇਅਰਥ, ਫਜ਼ੂਲ, ਨਿਸਫਲ ।

**नैसर्गिक**—[ਨੈਸਰ੍ਗਿਕ] ਵਿ. ਕੁਦਰਤੀ ।

+**नैसा**—[ਨੈਸਾ] ਵਿ. ਬੁਰਾ, ਖਰਾਬ, ਭੈੜਾ ।

**नैहर**—[ਨੈਹਰ] ਪੁ. ਪੇਕੇ, ਪੇਕਾਘਰ ।

**नो**—[ਨੋ] ਅਵ੍ਯ. ਨਹੀਂ, ਨਾਂਹ ਵਾਚਕ ਸ਼ਬਦ ।

**नोआ, नोइनी, नोई**—[ਨੋਆ, ਨੋਇਨੀ, ਨੋਈ] ਪੁ. ਦੁੱਧ ਕੱਢਣ ਵੇਲੇ ਗਊ ਦੇ ਪੈਰਾਂ ਨਾਲ ਬੰਨ੍ਹਣ ਦੀ ਰੱਸੀ, ਨਿਆਣਾ ।

**नोक**—[ਨੋਕ] ਇ. ਨੁੱਕਰ, ਬਰੀਕ ਸਿਰਾ ; ਚੁੰਝ ; ਸਿਰਿਆਂ ਦਾ ਕੋਣਾ ।

**नोकझोंक (नोकझोक्क)**—[ਨੋਕਝੋਂਕ] ਇ. ਠਾਠਬਾਟ ; ਸਜਾਉਟ, ਬਨਾਉ ਸ਼ਿੰਗਾਰ ; ਹੰਕਾਰ ; ਤੇਜ਼ ਚੁਭਣ ਵਾਲੀ ਗੱਲ, ਟਿਚਕਰ, ਹੁੱਜਤ, ਛੇੜਛਾੜ, ਹਾਸਾ, ਠੱਠਾ, ਮਸ਼ਕਰੀ, ਮਖੌਲ ।

**नोकदार**—[ਨੋਕਦਾਰ] ਵਿ. ਤਿੱਖਾ, ਨੁੱਕਰ ਵਾਲਾ ; ਚੁਭਣ ਵਾਲਾ ; ਤੜਕ-ਭੜਕ ਵਾਲਾ, ਸ਼ਾਨਦਾਰ ।

**नोकना**—[ਨੋਕਨਾ] ਕ੍ਰਿ. ਲਲਚਣਾ, ਲਾਲਚ ਵਿਚ ਆਉਣਾ ।

**नोकपलक**—[ਨੋਕਪਲਕ] ਇ. ਚਿਹਰੇ ਦੀ ਬਣਾਵਟ ।

**नोकाझोंकी**—[ਨੋਕਾਝੋਂਕੀ] ਇ. ਵੇਖੋ ਨੋਕਝੋਂਕ (नोकझोंक) ।

**नोकीला**—[ਨੋਕੀਲਾ] ਵਿ. ਵੇਖੋ ਨੁਕੀਲਾ [नुकीला] ।

+**नोखा**—[ਨੋਖਾ] ਵਿ. ਅਣੋਖਾ, ਨਿਰਾਲਾ ।

**नोच**—[ਨੋਚ] ਇ. ਨੋਚਣ ਜਾਂ ਘਸੀਟਣ ਦੀ ਕਿਰਿਆ ਜਾਂ ਭਾਵ ; ਬਹੁਤੇ ਲੋਕਾਂ ਦਾ ਤਗਾਦਾ ।

**नोचखसोट**—[ਨੋਚਖਸੋਟ] ਇ. ਝਟਕੇ ਨਾਲ ਖੋਹਣ ਦਾ ਭਾਵ, ਧੂਹਣ ਤੇ ਮੁਰੰਡਣ ਦਾ ਭਾਵ, ਲੁੱਟ-ਖੁਸੱਟ ।

**नोचना**—[ਨੋਚਨਾ] ਕ੍ਰਿ. ਉਖਾੜਨਾ, ਪੁੱਟਣਾ ; ਚੂੰਢੀ, ਵੱਢਣੀ ; ਖੋਹਣਾ ; ਤਗਾਦਾ ਕਰਨਾ ; ਪੁ. ਮੋਚਨਾ ।

**नोचू**—[ਨੋਚੂ] ਵਿ. ਨੋਚਣ ਵਾਲਾ, ਤਗਾਦਾ ਕਰ ਕੇ ਤੰਗ ਕਰਨ ਵਾਲਾ, ਮੁਰੰਡਣ ਵਾਲਾ ।

**नोट**—[ਨੋਟ] ਪੁ. ਸਰਕਾਰੀ ਹੁੰਡੀ ; ਲਿਖਤ ; ਕਾਗਜ਼ ਦਾ ਸਿੱਕਾ ; ਚਿੱਠੀ, ਪਰਚਾ ।

**नोटपेपर**—[ਨੋਟਪੇਪਰ] ਪੁ. ਨੋਟ ਲਿਖਣ ਦਾ ਕਾਗਜ਼ ।

**नोटबुक**—[ਨੋਟਬੁਕ] ਇ. ਉਹ ਕਾਪੀ ਜਿਸ ਉਤੇ ਚੀਜ਼ ਯਾਦ ਰੱਖਣ ਲਈ ਲਿਖ ਲਈ ਜਾਵੇ, ਕਾਪੀ ।

**नोटिस**—[ਨੋਟਿਸ] ਇ. ਸੂਚਨਾ, ਖਬਰ ; ਲਿਖ ਕੇ ਜਾਂ ਛਾਪ ਕੇ ਪਰਗਟ ਕੀਤੀ ਗਈ ਗੱਲ, ਨੋਟਿਸ ।

+**नोन**—[ਨੋਨ] ਪੁ. ਲੂਣ, ਨਿਮਕ ।

**नोनचा**—[ਨੋਨਚਾ] ਪੁ. ਉਹ ਧਰਤੀ ਜਿਥੇ ਲੂਣ ਬਹੁਤ ਮਿਲਦਾ ਹੈ ; ਸਲੂਣਾ ਅਚਾਰ ।

**नोनछी**—[ਨੋਨਛੀ] ਇ. ਸਲੂਣੀ ਮਿੱਟੀ ।

**नोना**—[ਨੋਨਾ] ਪੁ. ਇਕ ਖਾਸ ਫਲ, ਸੀਤਾਫਲ ; ਪੁਰਾਣੀ ਕੰਧ ਦੀ ਗਲੀ ਹੋਈ ਮਿੱਟੀ ; ਖਾਰਾ ਪਾਣੀ, ਰੇਹੀ ; ਵਿ. ਖਾਰਾ ।

**नोनिया**—[ਨੋਨਿਯਾ] ਪੁ. ਇਕ ਜਾਤੀ ਜੋ ਲੂਣ ਬਣਾਉਂਦੀ ਹੈ ।

**नोनी**—[ਨੋਨੀ] ਇ. ਸਲੂਣੀ ਮਿੱਟੀ ; ਇਕ ਬੂਟਾ ; ਵਿ. ਸੋਹਣੀ ; ਲੂਣ ਵਾਲੀ, ਸਲੂਣੀ ।

+**नोनो**—[ਨੋਨੋ] ਵਿ. ਸੁੰਦਰ ; ਚੰਗਾ, ਵਧੀਆ ।

+**नोवना**—[ਨੋਵਨਾ] ਕ੍ਰਿ. ਗਊ ਦੀ ਧਾਰ ਕੱਢਣ ਵੇਲੇ ਪਿਛਲਾ ਪੈਰ ਰੱਸੀ ਨਾਲ ਬੰਨ੍ਹਣਾ, ਨਿਆਣਾ ਪਾਉਣਾ ।

+**नोहर**—[ਨੋਹਰ] ਵਿ. ਦੁਰਲੱਭ ਜੋ ਅਸਾਨੀ ਨਾਲ ਨਾ ਮਿਲ ਸਕੇ ; ਅਨੋਖਾ ।

**नौ**—[ਨੌ] ਵਿ. ਨੌਂ ; ਇ. ਬੇੜੀ, ਕਿਸ਼ਤੀ ; ਜਹਾਜ਼ ।

**नौकड़ा**—[ਨੌਕੜਾ] ਪੁ. ਤਿੰਨ ਆਦਮੀਆਂ ਦੇ ਤਿੰਨਾਂ ਕੌਡੀਆਂ ਨਾਲ ਖੇਡਣ ਦਾ ਇਕ ਤਰ੍ਹਾਂ ਦਾ ਜੂਆ ।

**नौकर**—[ਨੌਕਰ] ਪੁ. ਦਾਸ, ਸੇਵਾਦਾਰ, ਨੌਕਰ ।

**नौकराना**—[ਨੌਕਰਾਨਾ] ਪੁ. ਨੌਕਰਾਂ ਦੀ ਉਜਰਤ ।

**नौकरानी**—[ਨੌਕਰਾਨੀ] ਇ. ਦਾਸੀ, ਸੇਵਾਦਾਰਨੀ, ਗੋਲੀ, ਨੌਕਰਾਨੀ ।

**नौकरी**—[ਨੌਕਰੀ] ਇ. ਸੇਵਾ, ਟਹਿਲ, ਨੌਕਰ ਦਾ ਕੰਮ, ਮੁਲਾਜ਼ਮਤ, ਨੌਕਰੀ ।

**नौकरीपेशा**—[ਨੌਕਰੀਪੇਸ਼ਾ] ਵਿ. ਨੌਕਰੀ ਕਰ ਕੇ ਗੁਜ਼ਾਰਾ ਕਰਨ ਵਾਲਾ ।

**नौका**—[ਨੌਕਾ] ਇ. ਕਿਸ਼ਤੀ, ਬੇੜੀ ; ਜਹਾਜ਼ ।

**नौकादंड (नौकादण्ड)**—[ਨੌਕਾਦੰਡ] ਪੁ. ਬੇੜੀ ਦਾ ਡੰਡਾ, ਚੱਪੂ ।

**नौक्रम**—[ਨੌਕ੍ਰਮ] ਪੁ. ਬੇੜੀਆਂ ਦਾ ਪੁਲ ।

**नौची**—[ਨੌਚੀ] ਇ. ਰੰਡੀ ਦੀ ਪਾਲੀ ਹੋਈ ਕੁੜੀ ਜਿਸ ਨੂੰ ਉਹ ਆਪਣਾ ਕੰਮ ਸਿਖਾਉਂਦੀ ਹੈ ; ਮੁਟਿਆਰ ।

**नौज**—[ਨੌਜ] ਅਵਯ. ਪਰਮਾਤਮਾ ਨਾ ਕਰੇ, ਰੱਬ ਨਾ ਕਰੇ, ਇਹ ਨਾ ਹੋਵੇ ।

**नौजवान**—[ਨੌਜਵਾਨ] ਵਿ. ਗੱਭਰੂ, ਜੁਆਨ, ਭਰ ਜੋਬਨ ।

**नौजवानी**—[ਨੌਜਵਾਨੀ] ਇ. ਨੌਜੁਆਨੀ, ਭਰ ਜੋਬਨ ਅਵਸਥਾ ।

**नौजा**—[ਨੌਜਾ] ਪੁ. ਬਦਾਮ ; ਚਿਲਗੋਜ਼ਾ, ਨਿਉਜ਼ਾ ।

**नौजी**—[ਨੌਜੀ] ਇ. ਲੀਚੀ ।

+**नौता**—[ਨੌਤਾ] ਪੁ. ਨਿਉਂਦਾ ; ਵਿ. ਨਵਾਂ ।

**नौतेरही**—[ਨੌਤੇਰਹੀ] ਇ. ਛੋਟੀ ਇੱਟ ; ਪਾਸੇ ਨਾਲ ਖੇਡਣ ਦਾ ਇਕ ਤਰ੍ਹਾਂ ਦਾ ਜੂਆ ।

**नौध**—[ਨੌਧ] ਪੁ. ਨਵਾਂ ਬੂਟਾ ।

+**नौधा**—[ਨੌਧਾ] ਪੁ. ਬਰਸਾਤ ਦੇ ਸ਼ੁਰੂ ਵਿਚ ਬੀਜੀ ਜਾਣ ਵਾਲੀ ਫਸਲ ; ਨਵੇਂ ਫਲਦਾਰ ਬੂਟਿਆਂ ਦਾ ਬਗ਼ੀਚਾ ; ਵਿ. ਵੇਖੋ ਨਵਧਾ (नवधा) ।

**नौनगा**—[ਨੌਨਗਾ] ਪੁ. ਬਾਂਹ ਦਾ [illegible] ਗਹਿਣਾ ਜਿਸ ਵਿਚ ਨੌਂ ਨਗ ਜੜੇ ਹੁੰਦੇ ਹਨ ।

+**नौना**—[ਨੌਨਾ] ਕ੍ਰਿ. [illegible], ਝੁਕਣਾ, ਝੁਕ ਕੇ ਟੇਢਾ ਹੋਣਾ ।

**नौनार**—[ਨੌਨਾਰ] ਇ. ਮਿੱਟੀ ਵਿਚੋਂ ਲੂਣ ਕੱਢਣ ਵਾਲੇ ਲੂਣਗਰਾਂ ਦੀ ਥਾਂ ।

**नौनिहाल**—[ਨੌਨਿਹਾਲ] ਵਿ. ਨੌਜਵਾਨ, ਭਰਜਵਾਨ, ਨੌਨਿਹਾਲ ।

**नौबढ़**—[ਨੌਬੜ੍ਹ] ਪੁ. ਉਹ ਜੋ ਹੁਣੇ ਹੁਣੇ ਭੈੜੀ ਹਾਲਤ ਤੋਂ ਚੰਗੀ ਹਾਲਤ ਵਿਚ ਆਇਆ ਹੋਵੇ ।

**नौमासा**—[ਨੌਮਾਸਾ] ਪੁ. ਗਰਭ ਦਾ ਨੌਂਵਾਂ ਮਹੀਨਾ ਤੇ ਇਸ ਮਹੀਨੇ ਕੀਤੀ ਜਾਣ ਵਾਲੀ ਰਸਮ ।

**नौयान**—[ਨੌਯਾਨ] ਪੁ. ਪਾਣੀ ਦਾ ਜਹਾਜ਼ ।

**नौरंग (नौरङ्ग)**—[ਨੌਰੰਗ] ਪੁ. ਇਕ ਚਿੜੀ ; +ਔਰੰਗਜ਼ੇਬ ਦਾ ਰੂਪਾਂਤਰ ।

**नौरंगी (नौरङ्गी)**—[ਨੌਰੰਗੀ] ਇ. ਵੇਖੋ ਨਾਰੰਗੀ (नारंगी) ।

**नौरतन**—[ਨੌਰਤਨ] ਪੁ. ਇਕ ਤਰ੍ਹਾਂ ਦੀ ਚਟਣੀ ; ਇਕ ਤਰ੍ਹਾਂ ਦਾ ਗਹਿਣਾ ; ਨੌਂ ਤਰ੍ਹਾਂ ਦੇ ਰਤਨ ।

**नौरस**—[ਨੌਰਸ] ਵਿ. ਨੌਜੁਆਨ ; ਤਾਜ਼ਾ ਪਕਿਆ ਹੋਇਆ (ਫਲ) ।

**नौरूप**—[ਨੌਰੂਪ] ਪੁ. ਨੀਲ ਦੀ ਫਸਲ ਦੀ ਪਹਿਲੀ ਕਟਾਈ ।

**नौरोज**—[ਨੌਰੋਜ਼] ਪੁ. ਪਾਰਸੀਆਂ ਦੇ ਸਾਲ ਦਾ ਪਹਿਲਾ ਦਿਨ ; ਤਿਹਾਰ ਦਾ ਖੁਸ਼ੀ ਦਾ ਦਿਨ ।

**नौल**—[ਨੌਲ] ਵਿ. ਵੇਖੋ ਨਵਲ (नवल) ; ਪੁ. ਜਹਾਜ਼ ਤੇ ਮਾਲ ਲੱਦਣ ਦਾ ਭਾੜਾ ।

**नौलक्खा**—[ਨੌਲੱਖਾ] }
**नौलखा**—[ਨੌਲਖਾ] } ਵਿ. ਨੌਂ ਲਖ ਦੀ ਕੀਮਤ ਦਾ ; ਕੀਮਤੀ ; ਜੜਾਊ ।

**नौलखी**—[ਨੌਲਖੀ] ਇ. ਜੁਲਾਹਿਆਂ ਦੀ ਉਹ ਲੱਕੜੀ ਜਿਸ ਵਿਚ ਤਾਣਾ ਦਬਾਇਆ ਜਾਂਦਾ ਹੈ ।

**नौला**—[ਨੌਲਾ] ਪੁ. ਨਿਉਲਾ ।

**नौलासी**—[ਨੌਲਾਸੀ] ਵਿ. ਕੋਮਲ, ਨਰਮ, ਕੂਲਾ, ਮੁਲਾਇਮ ।

**नौवाब**—[ਨੌਵਾਬ] ਪੁ. ਵੇਖੋ ਨਵਾਬ (नवाब) ।

**नौवाबी**—[ਨੌਵਾਬੀ] ਪੁ. ਵੇਖੋ ਨਵਾਬੀ (नवाबी) ।

नौबाह—[ਨੌਵਾਹ] ਵਿ. ਬੇੜੀ ਦਾ ਚੱਪੂ ।

नौशा—[ਨੌਸ਼ਾ] ਪੁ. ਲਾੜਾ, ਵਰ ।

नौशी—[ਨੌਸ਼ੀ] ਇ. ਲਾੜੀ, ਬੰਨੀ ।

नौसत—[ਨੌਸਤ] ਇ. ਸੋਲ੍ਹਾਂ ਸ਼ਿੰਗਾਰ ।

+नौसर—[ਨੌਸਰ] ਇ. ਚਾਲਬਾਜ਼ੀ, ਫਰੇਬ ।

नौसरा—[ਨੌਸਰਾ] ਪੁ. ਨੌਲੜੀਆ ਹਾਰ ।

नौसरिया—[ਨੌਸਰਿਯਾ] ਵਿ. ਚਾਲਬਾਜ਼, ਫਰੇਬੀ ।

+नौसादर—[ਨੌਸਾਦਰ] ਪੁ. ਇਕ ਪਰਕਾਰ ਦਾ ਖਾਰਾ ਪਦਾਰਥ, ਨੁਸਾਦਰ ।

नौसिख—, नौसीखिया—, नौसिखुवा— [ਨੌਸਿਖ, ਨੌਸਿਖਿਯਾ, ਨੌਸਿਖੁਵਾ] ਵਿ. ਜਿਸ ਨੇ ਕੰਮ ਨਵਾਂ ਨਵਾਂ ਸਿਖਿਆ ਹੋਵੇ ; ਜੋ ਪੂਰੀ ਤਰ੍ਹਾਂ ਕਿਸੇ ਕੰਮ ਦਾ ਜਾਣੂ ਨਾ ਹੋਵੇ, ਨਵਾਂ ਜਾਣਕਾਰ ।

नौसेना—[ਨੌਸੇਨਾ] ਇ. ਜਹਾਜ਼ਾਂ ਤੇ ਰਹਿਣ ਵਾਲੀ ਤੇ ਸਮੁੰਦਰ ਜਾਂ ਪਾਣੀ ਵਿੱਚ ਲੜਨ ਵਾਲੀ ਫੌਜ, ਜਲ ਸੈਨਾ ।

+नौहंड़—[ਨੌਹੰਡ਼] ਪੁ. ਮਿੱਟੀ ਦੀ ਕੋਰੀ ਤੌੜੀ ।

नौहंड़ा—[ਨੌਹੰੜਾ] ਪੁ. ਸ਼ਰਾਧਾਂ ਦਾ ਪੱਖ ।

न्यग्रोध—[ਨ੍ਯਗ੍ਰੋਧ] ਪੁ. ਮਹਾਂਦੇਵ ; ਵਿਸ਼ਨੂੰ ; ਬਰੋਟ, ਬੋਹੜ ।

न्यस्य—[ਨ੍ਯਸ੍ਯ] ਵਿ. ਰੱਖਣ ਲਾਇਕ, ਰੱਖਣ ਯੋਗ ; ਤਿਆਗਣ ਯੋਗ ।

+न्याति—[ਨ੍ਯਾਤਿ] ਇ. ਜਾਤੀ, ਕੌਮ ।

न्याय—[ਨ੍ਯਾਯ] ਇ. ਨਿਯਮ-ਅਨੁਕੂਲ ਗੱਲ ; ਇਨਸਾਫ਼ ; ਭਲੇ ਬੁਰੇ ਦਾ ਫ਼ੈਸਲਾ ; ਤਰਕ ਸ਼ਾਸਤਰ, ਨਿਆਂ ਸ਼ਾਸਤਰ ।

न्यायकर्ता—[ਨ੍ਯਾਯਕਰ੍ਤਾ] ਪੁ. ਇਨਸਾਫ਼ ਕਰਨ ਵਾਲਾ ਵਿਅਕਤੀ, ਮੁਨਸਿਫ਼ ।

न्यायपथ—[ਨ੍ਯਾਯਪਥ] ਪੁ. ਇਨਸਾਫ਼ ਦਾ ਰਸਤਾ ; ਮੀਮਾਂਸਾ-ਸ਼ਾਸਤਰ ।

न्यायवान्—[ਨ੍ਯਾਯਵਾਨ੍] ਵਿ. ਇਨਸਾਫ਼-ਪਸੰਦ ।

न्यायसभा—[ਨ੍ਯਾਯਸਭਾ] ਇ. ਅਦਾਲਤ, ਕਚਹਿਰੀ ।

न्यायाधीश—[ਨ੍ਯਾਯਾਧੀਸ਼] ਪੁ. ਜੱਜ, ਅਦਾਲਤੀ ।

न्यायालय—[ਨ੍ਯਾਯਾਲਯ] ਪੁ. ਕਚਹਿਰੀ, ਅਦਾਲਤ ।

न्यायी—[ਨ੍ਯਾਯੀ] ਵਿ. ਇਨਸਾਫ਼ ਤੇ ਚੱਲਣ ਵਾਲਾ ।

न्यार—[ਨ੍ਯਾਰ] ਵਿ. ਵੇਖੋ ਨ੍ਯਾਰਾ (न्यारा) ; ਪੁ. ਪਸ਼ੂਆਂ ਦਾ ਚਾਰਾ ; ਇਕ ਪ੍ਰਕਾਰ ਦਾ ਧਾਨ ।

न्यारा—[ਨ੍ਯਾਰਾ] ਵਿ. ਵੱਖਰਾ, ਅੱਡਰਾ, ਦੁਰੇਡਾ, ਨਿਆਰਾ ; ਹੋਰ ਕੋਈ, ਦੂਸਰਾ ; ਨਿਰਾਲਾ, ਅਨੋਖਾ ।

न्यारिया—[ਨ੍ਯਾਰਿਯਾ] ਪੁ. ਸੁਨਿਆਰੇ ਦੀ ਭੱਠੀ ਦੀ ਸੁਆਹ ਧੋਣ ਵਾਲਾ ਬੰਦਾ, ਨਿਆਰੀਆ ।

न्यारे—[ਨ੍ਯਾਰੇ] ਕ੍ਰਿ. ਵਿ. ਦੂਰ, ਅਲੱਗ ।

+न्याव—[ਨ੍ਯਾਵ] ਪੁ. ਨਿਯਮ, ਨੀਤੀ ; ਠੀਕ ਗੱਲ ; ਵਿਵੇਕ, ਭਲੇ-ਬੁਰੇ ਦਾ ਫ਼ੈਸਲਾ, ਇਨਸਾਫ਼ ।

न्यास—[ਨ੍ਯਾਸ] ਪੁ. ਤਿਆਗ ; ਤੰਤ੍ਰੀਆਂ ਦੀ ਇਕ ਰਸਮ ; ਅਮਾਨਤ ਰੱਖਣ ਜਾਂ ਥਾਪਣ ਤੋਂ ਭਾਵ ।

न्यासिक, न्यासिन—[ਨ੍ਯਾਸਿਕ, ਨ੍ਯਾਸਿਨ] ਵਿ. ਤਿਆਗੀ, ਸੰਨਿਆਸੀ ।

न्युब्ज—[ਨ੍ਯੁਬ੍ਜ] ਵਿ. ਮੂਧਾ ; ਕੁੱਬਾ ; ਪੁ. ਕੁੱਬੇਪਣ ਦਾ ਰੋਗ ; ਯੱਗ ਦਾ ਇਕ ਭਾਂਡਾ ; ਕੁਸ਼ਾ ਦਾ ਸਰੋਆ ; ਕਮਰਖ ।

न्यून—[ਨ੍ਯੂਨ] ਵਿ. ਕਮ, ਘਟ, ਥੋੜਾ ; ਨੀਚ, ਕਮੀਨਾ, ਭੈੜਾ ।

न्यूनता—[ਨ੍ਯੂਨਤਾ] ਇ. ਕਮੀ, ਘਾਟ, ਥੁੜ ।

न्योजी—[ਨ੍ਯੋਜੀ] ਇ. ਲੀਚੀ ; ਚਿਲਗੋਜ਼ਾ, ਨਿਉਜ਼ਾ ।

न्योतना—[ਨ੍ਯੋਤਨਾ] ਕ੍ਰਿ. ਸੱਦਣਾ, ਬੁਲਾਉਣਾ, ਨਿਉਂਦਾ ਦੇਣਾ, ਨਿਉਂਦਣਾ ।

न्योतनी—[ਨ੍ਯੋਤਨੀ] ਇ. ਵਿਆਹ ਆਦਿ ਸ਼ੁਭ ਮੌਕਿਆਂ ਤੇ ਹੋਣ ਵਾਲਾ ਪ੍ਰੀਤੀ ਭੋਜਨ ।

+न्योतहरी—[ਨ੍ਯੋਤਹਰੀ] ਪੁ. ਨਿਉਂ ਕੇ ਬੁਲਾਇਆ ਬੰਦਾ ।

न्योता—[ਨ੍ਯੋਤਾ] ਪੁ. ਬੁਲਾਵਾ, ਸੱਦਾ, ਨਿਉਂਦਾ ।

न्योरा—[ਨ੍ਯੋਰਾ] ਪੁ. ਵੱਡੇ ਰੋਣੇ ਦਾ ਘੁੰਗਰੂ ; ਨਿਉਲਾ ।

न्योला—[ਨ੍ਯੋਲਾ] ਪੁ. ਵੇਖੋ ਨੇਵਲਾ (नेवला) ।

## प

प—[ਪ] ਇਹ ਦੇਵਨਾਗਰੀ ਵਰਣ ਮਾਲਾ ਵਿੱਚ ਇੱਕੀਵਾਂ ਵਿਅੰਜਨ ਅਤੇ ਪਵਰਗ ਦਾ ਪਹਿਲਾ ਅੱਖਰ ਹੈ ਜਿਸ ਦਾ ਉਚਾਰਣ ਸਥਾਨ ਹੋਠ (ਬਲ੍ਹ ਹਨ) ; ਪੁ. ਪੌਣ, ਹਵਾ ; ਪੱਤਰ, ਪੱਤਾ ; ਵਿ. ਰਖਿਆ ਕਰਨ ਵਾਲਾ ।

पंक (पङ्क)—[ਪੰਕ] ਪੁ. ਚਿੱਕੜ, ਗਾਰਾ ; ਪਾਣੀ ਦੇ ਨਾਲ ਮਿਲਿਆ ਪੀਠਣ ਯੋਗ ਪਦਾਰਥ, ਲੇਪ ।

पंक कर्बट (पङ्क कर्बट)—[ਪੰਕ-ਕਰ੍ਬਟ] ਪੁ. ਨਦੀ ਦੀ ਬਾੜ੍ਹ ਨਾਲ ਬਹਿ ਕੇ ਆਈ ਹੋਈ ਮਿੱਟੀ ।

पंक कीर (पङ्क कीर)—[ਪੰਕ-ਕੀਰ] ਪੁ. ਟਟੀਹਰੀ ਨਾਂ ਦਾ ਪੰਛੀ ।

पंक क्रीड़ (पङ्क क्रीड़)—[ਪੰਕ ਕ੍ਰੀੜ] ਪੁ. ਸੂਰ ।

**पंक ग्राह (पङ्क ग्राह)**—[ਪੰਕ ਗ੍ਰਾਹ] ਪੁ. ਮਗਰਮੱਛ ; ਘੜਿਆਲ, ਨਾਕੂ ।

**पंकज (पङ्कज)**—[ਪੰਕਜ] ਪੁ. ਕੰਵਲ ; ਸਾਰਸ ਨਾਂ ਦਾ ਪੰਛੀ ; ਵਿ. ਚਿੱਕੜ ਵਿਚ ਪੈਦਾ ਹੋਣ ਵਾਲਾ ।

**पंक प्रभा (पङ्क प्रभा)**—[ਪੰਕ-ਪ੍ਰਭਾ] ਇ. ਇਕ ਨਰਕ ਜਿਥੇ ਚਿੱਕੜ ਹੀ ਚਿੱਕੜ ਹੈ ।

**पंक मंडूक (पङ्क मण्डूक)**—[ਪੰਕ ਮੰਡੂਕ] ਪੁ. ਘੋਘਾ, ਛੋਟੀ ਸਿੱਪ ।

**पंकार (पङ्कार)**—[ਪੰਕਾਰ] ਪੁ. ਸੇਵਾਰ ; ਪਾਣੀ ਵਿਚ ਹੋਣ ਵਾਲੀ ਘਾਹ ; ਪੁਲ, ਬੰਨ੍ਹ ; ਪੌੜੀ ; ਸਿੰਘਾੜਾ ; ਇਕ ਰੁੱਖ ।

**पंकिन (पङ्किन)**—[ਪੰਕਿਨ] ਇ. ਚਿੱਕੜ ਨਾਲ ਭਰਿਆ ਹੋਇਆ ।

**पंकिल (पङ्किल)**—[ਪੰਕਿਲ] ਵਿ. ਜਿਸ ਵਿਚ ਚਿੱਕੜ ਹੋਵੇ ; ਗੰਦਲਾ, ਮੈਲਾ, ਮਲੀਨ ।

**पंक्ति (पङ्क्ति)**—[ਪੰਕ੍ਤਿ] ਇ. ਕਤਾਰ ; ਰੇਖਾ, ਲਕੀਰ ।

**पंक्तिग्रीव (पङ्क्तिग्रीव]**—[ਪੰਕ੍ਤਿ ਗ੍ਰੀਵ] ਪੁ. ਰਾਵਣ ।

**पंक्तिच्युत (पङ्क्तिच्युत)**—[ਪੰਕ੍ਤਿ ਚ੍ਯੁਤ] ਵਿ. ਬਿਰਾਦਰੀ ਵਿਚੋਂ ਕੱਢਿਆ ਹੋਇਆ ।

**पंक्तिबद्ध (पङ्क्तिबद्ध)**—[ਪੰਕ੍ਤਿ ਬੱਧ] ਵਿ. ਕਤਾਰ ਵਿੱਚ ਬਧ੍ਹਿਆ, ਰਖਿਆ ਜਾਂ ਲਗਾਇਆ ਹੋਇਆ ।

**पंख**—[ਪੰਖ] ਪੁ. ਖੰਭ, ਰੋਘ, ਪੰਖ, ਪਰ ।

**पंखड़ी**—[ਪੰਖੜੀ] ਇ. ਫੁੱਲ-ਪੱਤੀ, ਪੰਖੜੀ ।

**पंखा**—[ਪੰਖਾ] ਪੁ. ਪੱਖਾ ।

**पंखाज**—[ਪੰਖਾਜ] ਪੁ. ਵੇਖੋ ਪਖਾਵਜ (पखावज) ।

**पंखिया**—[ਪੰਖਿਯਾ] ਇ. ਬਰੀਕ ਤੂੜੀ, ਰੀਂਣ, ਪੰਖੜੀ ।

**पंखी**—[ਪੰਖੀ] ਪੁ. ਪੰਛੀ, ਸਾਖੂ ਦੇ ਫਲ ਦੇ ਉਤੇ ਦੀ ਛੋਟੀ ਹਲਕੀ ਪੱਤੀ ; ਜੁਲਾਹੇ ਦਾ ਇਕ ਔਜ਼ਾਰ ; ਇ. ਛੋਟਾ ਪੱਖਾ, ਪੱਖੀ ।

+**पँखुड़ा**—[ਪੰਖੁੜਾ] ਪੁ. ਮਨੁੱਖ ਦੇ ਸ਼ਰੀਰ ਦਾ ਮੋਢੇ ਅਤੇ ਬਾਂਹ ਦੇ ਨੇੜੇ ਦਾ ਭਾਗ, ਬਾਂਹ ਦਾ ਜੋੜ ।

+**पँखुड़ी**—[ਪੰਖੁੜੀ] ਇ. ਵੇਖੋ ਪੰਖੜੀ (पंखड़ी) ।

**पंखुरा**—[ਪੰਖੁਰਾ] ਪੁ. ਵੇਖੋ ਪੰਖੁੜਾ (पंखुड़ा) ।

**पंखुरी**—[ਪੰਖੁਰੀ] ਇ. ਫੁੱਲ ਦੀ ਪੱਤੀ, ਪੰਖੜੀ ।

**पंखेरू**—[ਪੰਖੇਰੂ] ਪੁ. ਵੇਖੋ ਪਖੇਰੂ (पखेरू) ।

**पंग**—[ਪੰਗ] ਵਿ. ਲੰਗੜਾ ; ਨਿਕੰਮਾ ; ਰੁਕਿਆ ਹੋਇਆ ; ਕੁੰਠਿਤ; ਭੁਚੱਕਾ, ਸੁੰਨ ।

**पंगत**—[ਪੰਗਤ] ਇ. ਡਾਰ, ਕਤਾਰ, ਰੋਟੀ ਖਾਣ ਵੇਲੇ ਬੈਠੇ ਲੋਕਾਂ ਦੀ ਕਤਾਰ ; ਸਭਾ, ਸਮਾਜ ।

**पंगति**—[ਪੰਗਤਿ] ਇ. ਡਾਰ, ਕਤਾਰ ; ਸਭਾ ।

**पंगला**—[ਪੰਗਲਾ] ਇ. ਵੇਖੋ ਪੰਗ (पंग) ।

**पंगा**—[ਪੰਗਾ] ਵਿ. ਵੇਖੋ ਪੰਗ (पंग) ।

**पंगायत**—[ਪੰਗਾਯਤ] ਪੁ. ਮੰਜੇ ਦੀ ਪੈਂਦ, ਦੌਣ ।

**पंगु**—[ਪੰਗੁ] ਇ. ਲੰਗੜਾ ; ਪੁ. ਸ਼ਨੀ ਗ੍ਰਹਿ, ਲੰਗੜਾ ਆਦਮੀ ।

**पंगुता**—[ਪੰਗੁਤਾ] ਇ. ਵੇਖੋ ਪੰਗੁਤ੍ਵ (पंगुत्व) ।

**पंगुत्व**—[ਪੰਗੁਤ੍ਵ] ਪੁ. ਲੰਗੜਾਪਣ ।

**पंच**—[ਪੰਚ] ਵਿ. ਪੰਜ ; ਪ. ਪੰਜਾਂ ਦੀ ਗਿਣਤੀ ; ਪੰਚਾਇਤ ਦਾ ਮੈਂਬਰ ।

**पंचक**—[ਪੰਚਕ] ਪੁ. ਪੰਜ ਦਾ ਸਮੂਹ ; ਧਨਿਸ਼ਠਾ ਤੋਂ ਰੇਵਤੀ ਤਕ ਦੇ ਪੰਜ ਨਛੱਤ੍ਰ ਜਿਨ੍ਹਾਂ ਵਿਚ ਮਿਰਤਕ ਦਾ ਦਾਹ-ਸੰਸਕਾਰ ਕਰਨਾ ਠੀਕ ਨਹੀਂ ਮੰਨਿਆ ਜਾਂਦਾ ; ਵਿ. ਪੰਜ ਅੰਗਾਂ ਵਾਲਾ ।

**पंचकन्या**—[ਪੰਚਕਨ੍ਯਾ] ਇ. ਅਹਿਲਿਆ, ਦ੍ਰੋਪਤੀ, ਕੁੰਤੀ, ਤਾਰਾ ਅਤੇ ਮੰਦੋਦਰੀ; ਇਹ ਪੰਜ ਇਸਤ੍ਰੀਆਂ ਜਿਨ੍ਹਾਂ ਦੀ ਸਦਾ ਕੰਨਿਆਂ ਸੰਗਿਆ ਹੈ ।

**पंचकर्पट**—[ਪੰਚਕਰ੍ਪਟ] ਪੁ. ਮਹਾਭਾਰਤ ਵਿਚ ਵਰਣਤ ਇਕ ਦੇਸ਼ ।

**पंचकवल**—[ਪੰਚਕਵਲ] ਪੁ. ਭੋਜਨ ਕਰਨ ਤੋਂ ਪਹਿਲਾਂ ਪੰਛੀਆਂ ਆਦਿ ਲਈ ਕੱਢਿਆ ਹੋਇਆ ਅੰਨ ।

**पंचकषाय**—[ਪੰਚਕਸ਼ਾਯ] ਪੁ. ਜਾਮਣ, ਸੇਮਰ, ਖੇਰ, ਮੌਲਸਿਰੀ ਅਤੇ ਬਰਿਆਰਾ—ਇਨ੍ਹਾਂ ਪੰਜ ਰੁੱਖਾਂ ਦੇ ਛਿੱਲੜ ਦਾ ਰਸ ।

**पंचकुर**—[ਪੰਚਕੁਰ] ਇ. ਇਕ ਤਰ੍ਹਾਂ ਦੀ ਵੰਡਾਈ ਜਿਸ ਵਿਚ ਫ਼ਸਲ ਦਾ ਪੰਜਵਾਂ ਹਿੱਸਾ ਜ਼ਮੀਨ ਵਾਲੇ ਨੂੰ ਦਿਤਾ ਜਾਂਦਾ ਹੈ ।

**पंचकोस**—[ਪੰਚਕੋਸ] ਪੁ. ਪੰਜਾਂ ਕੋਹਾਂ ਦੀ ਲੰਬਾਈ ਚੌੜਾਈ ਵਿਚ ਵੱਸੀ ਹੋਈ ਨਗਰੀ, ਕਾਸ਼ੀ ਜੀ ।

**पंचकोसी**—[ਪੰਚਕੋਸੀ] ਇ. ਕਾਸ਼ੀ ਜੀ ਦੀ ਪਰਿਕਰਮਾ ।

**पंचतपा**—[ਪੰਚਤਪਾ] ਪੁ. ਪੰਜ ਧੂਣੀਆਂ ਤਾਪਣ ਵਾਲਾ ਸਾਧੂ ।

**पंचतोलिया**—[ਪੰਚਤੋਲਿਯਾ] ਪੁ. ਇਕ ਤਰ੍ਹਾਂ ਦਾ ਮਹੀਨ ਕਪੜਾ ।

**पंचनद**—[ਪੰਚਨਦ] ਪੁ. ਪੰਜ ਨਦੀਆਂ ਦਾ ਦੇਸ਼ ਪੰਜਾਬ ।

**पंचपात**—[ਪੰਚਘਾਤ] ਪੁ. ਪੰਚੋਲੀ ਨਾਮੀ ਇਕ ਬੂਟਾ ।

**पंचपीरिया**—[ਪੰਚਪੀਰਿਯਾ] ਪੁ. ਪੰਜਾ ਪੀਰਾਂ ਨੂੰ ਮੰਨਣ ਵਾਲਾ ਬੰਦਾ, ਪੰਜ ਪੀਰੀਆ ।

**पंच मकार**—[ਪੰਚ ਮਕਾਰ] ਪੁ. ਬਾਮ-ਮਾਰਗੀਆਂ ਦੇ ਮਤਾਨੁਸਾਰ ਮਦ੍ਯ (ਸ਼ਰਾਬ), ਮਾਸ, ਮਤ੍ਸ੍ਯ (ਮੱਛੀ), ਮੁਦ੍ਰਾ ਅਤੇ ਮੈਥੁਨ ।

**पंच महापातक**—[ਪੰਚ ਮਹਾਪਾਤਕ] ਪੁ. ਪੰਜ ਪ੍ਰਕਾਰ ਦੇ ਮਹਾਪਾਤਕ ਬ੍ਰਹਮ-ਹੱਤਿਆ, ਸੁਰਾਪਾਨ, ਚੋਰੀ, ਗੁਰੂਪਤਨੀ ਗਮਨ ਅਤੇ ਇਨ੍ਹਾਂ ਚਹੁੰ ਪਾਤਕੀਆਂ ਨੂੰ ਕਰਨ ਵਾਲੇ ਨਾਲ ਮੇਲ ।

**पंच महाव्याधि**—[ਪੰਚ ਮਹਾਵ੍ਯਾਧਿ] ਪੁ. ਬਵਾਸੀਰ, ਤਪੇਦਿਕ, ਕੋੜ੍ਹ, ਪ੍ਰਮੇਹ (ਪੇਸ਼ਾਬ ਦੇ ਰਸਤੇ ਧਾਤ ਵਗਣਾ), ਅਤੇ ਪਾਗਲਪਣ—ਇਹ ਪੰਜ ਰੋਗ ।

**पंचमी**—[ਪੰਚਮੀ] ਇ. ਪੱਖ ਦੀ ਪੰਜਵੀਂ ਤਿੱਥ ।

**पंचरंगा**—[ਪੰਚਰੰਗਾ] ਵਿ. ਪੰਜ ਰੰਗਾਂ ਵਾਲਾ, ਪੰਜਰੰਗਾ ।

**पंचलड़ा**—[ਪੰਚਲੜਾ] ਵਿ. ਪੰਜਾਂ ਲੜੀਆਂ ਦਾ ।

**पंचवटी**—[ਪੰਚਵਟੀ] ਇ. ਉਹ ਸਥਾਨ ਜਿਥੇ ਬਣਵਾਸ ਦੇ ਦੌਰਾਨ ਸ੍ਰੀ ਰਾਮਚੰਦ੍ਰ ਜੀ, ਸੀਤਾ ਜੀ ਤੇ ਲਕਸ਼ਮਣ ਜਤੀ ਰਹੇ ਸਨ ।

**पंचहज़ारी**—[ਪੰਚਹਜ਼ਾਰੀ] ਪੁ. ਪੰਜ ਹਜ਼ਾਰ ਸਿਪਾਹੀਆਂ ਦਾ ਅਫਸਰ ਜੋ ਅਕਬਰ ਆਦਿ ਮੁਗ਼ਲਾਂ ਦੇ ਸਮੇਂ ਹੁੰਦਾ ਸੀ ; ਮੁਗਲਾਂ ਸਮੇਂ ਬਾਦਸ਼ਾਹ ਵਲੋਂ ਅਮੀਰਾਂ ਨੂੰ ਦਿਤਾ ਜਾਣ ਵਾਲਾ ਖ਼ਿਤਾਬ ।

**पंचायत**—[ਪੰਚਾਯਤ] ਇ. ਸਭਾ, ਸਮਾਜ, ਚੌਧਰੀਆਂ ਦਾ ਇਕੱਠ ; ਪੰਚਾਇਤ ।

**पंचायती**—[ਪੰਚਾਯਤੀ] ਵਿ. ਪੰਚਾਇਤ ਸਬੰਧੀ, ਜਨ-ਸਧਾਰਨ ਦਾ ।

**पंचायती-राज्य**—[ਪੰਚਾਯਤੀ-ਰਾਜ੍ਯ] ਪੁ. ਲੋਕਾਂ ਰਾਹੀਂ ਚੁਣੇ ਹੋਏ ਪੰਜਾਂ ਜਾਂ ਪ੍ਰਤੀ-ਨਿੱਧੀਆਂ ਦਾ ਰਾਜ, ਪੰਚਾਇਤ ਰਾਜ ।

**पंचाल**—[ਪੰਚਾਲ] ਪੁ. ਇਕ ਪ੍ਰਾਚੀਨ ਦੇਸ਼ ਜੋ ਹਿਮਾਲਾ ਤੇ ਚੰਬਲ ਵਿਚਕਾਰ ਗੰਗਾ ਨਦੀ ਦੇ ਦੋਵੇਂ ਪਾਸੇ ਵਸਿਆ ਹੋਇਆ ਸੀ, ਇਸ ਦੇਸ਼ ਦਾ ਵਾਸੀ ; ਮਹਾਂਦੇਵ ; ਇਕ ਰਿਸ਼ੀ ; ਇਕ ਸੱਪ ।

+**पंचालिस**—[ਪੰਚਾਲਿਸ] ਵਿ. ਪੰਤਾਲੀ, ਚਾਲੀ ਤੇ ਪੰਜ ।

**पंचौली (पञ्चौली)**—[ਪੰਚੌਲੀ] ਇ. ਇਕ ਖੁਸ਼ਬੂਦਾਰ ਬੂਟਾ ।

**पंछा (पञ्छा)**—[ਪੰਛਾ] ਪੁ. ਛਾਲਾ, ਫਫੋਲਾ, ਮਾਤਾ ਦੇ ਦਾਣੇ ਵਿਚ ਭਰਿਆ ਹੋਇਆ ਪਾਣੀ ।

**पंछाला (पञ्छाला)**—[ਪੰਛਾਲਾ] ਪੁ. ਰਾਧ, ਪੀਪ ।

**पंछी**—[ਪੰਛੀ] ਪੁ. ਪੰਛੀ, ਪੰਖੇਰੂ ।

**पंज**—[ਪੰਜ] ਵਿ. ਚਾਰ ਤੇ ਇਕ ।

**पंजना**—[ਪੰਜਨਾ] ਕ੍ਰਿ. ਭਾਂਡੇ ਨੂੰ ਟਾਂਕਾ ਲਾਉਣਾ, ਪਾਜਣਾ ।

**पंजर**—[ਪੰਜਰ] ਪੁ. ਹੱਡੀਆਂ ਦਾ ਢਾਂਚਾ ।

**पंजरक**—[ਪੰਜਰਕ] ਪੁ. ਪਿੰਜਰਾ ।

**पँजरना**—[ਪੰਜਰਨਾ] ਕ੍ਰਿ. ਵੇਖੋ 'ਪਜਰਨਾ' (पजरना) ।

**पँजरी**—[ਪੰਜਰੀ] ਇ. ਅਰਥੀ ; +ਪੱਸਲੀ ।

**पंजहज़ारी**—[ਪੰਜਹਜ਼ਾਰੀ] ਪੁ. ਪੰਜ ਹਜ਼ਾਰ ਸੈਨਿਕਾਂ ਦਾ ਅਫਸਰ ।

**पंजा**—[ਪੰਜਾ] ਪੁ. ਪੰਜ ਉਂਗਲੀਆਂ ; ਜੁੱਤੀ ਦਾ ਅਗਲਾ ਹਿੱਸਾ ; ਹਥੇਲੀ ਸਹਿਤ ਉਂਗਲੀਆਂ ।

**पंजाब (पञ्जाब)**—[ਪੰਜਾਬ] ਵਿ. ਪੰਜਾਂ ਦਰਿਆਵਾਂ ਵਿਚ ਵਸਿਆ ਦੇਸ਼, ਪੰਜਾਬ ।

**पंजाबी (पञ्जाबी)**—[ਪੰਜਾਬੀ] ਵਿ. ਪੰਜਾਬ ਦਾ ਰਹਿਣ ਵਾਲਾ ; ਇ. ਪੰਜਾਬ ਦੀ ਬੋਲੀ ।

**पंजी (पञ्जी)**—[ਪੰਜੀ] ਇ. ਵਹੀ, ਰਜਿਸਟਰ ; ਪੂਣੀ ; ਪੰਚਾਂਗ, ਪਤ੍ਰਾ ।

**पंजीरी**—[ਪੰਜੀਰੀ] ਇ. ਘਿਉ ਵਿਚ ਆਟਾ ਭੁੰਨ ਕੇ ਤੇ ਮਿੱਠਾ ਪਾ ਕੇ ਬਣਾਈ ਜਾਣ ਵਾਲੀ ਇਕ ਚੀਜ਼, ਪੰਜੀਰੀ ।

**पंजेरा**—[ਪੰਜੇਰਾ] ਪੁ. ਭਾਂਡੇ ਮਾਂਜਣ ਦਾ ਕੰਮ ਕਰਨ ਵਾਲਾ ।

**पंड (पण्ड)**—[ਪੰਡ] ਪੁ. ਨਪੁੰਸਕ, ਹੀਜੜਾ ; ਫਲ-ਰਹਿਤ ।

**पंडल (पण्डल)**—[ਪੰਡਲ] ਵਿ. ਪੀਲੇ ਰੰਗ ਦਾ ; ਪੁ. ਸਰੀਰ, ਦੇਹ, ਪਿੰਡਾ ।

**पंडवा (पण्डवा)**—[ਪੰਡਵਾ] ਪੁ. ਕੱਟਾ, ਕੱਟੀ ।

**पंडा (पण्डा)**—[ਪੰਡਾ] ਪੁ. ਪੁਜਾਰੀ, ਘਾਟੀਆ, ਬ੍ਰਾਹਮਣ ; ਰਸੋਈਆ, ਪੰਡਾ ।

**पंडाल (पण्डाल)**—[ਪੰਡਾਲ] ਪੁ. ਪੰਡਾਲ, ਮੰਡਪ ।

**पंडित (पण्डित)**—[ਪੰਡਿਤ] ਪੁ. ਵਿਦਵਾਨ, ਬ੍ਰਾਹਮਣ ।

**पंडितक (पण्डितक)**—[ਪੰਡਿਤਕ] ਪੁ. ਵਿਦਵਾਨ ਵਿਅਕਤੀ ; ਵਿ. ਵਿਦਵਾਨ, ਚਤੁਰ ।

**पंडिताई (पण्डिताई)**—[ਪੰਡਿਤਾਈ] ਇ. ਵਿਦਵੱਤਾ ।

**पंडिताऊ (पण्डिताऊ)**—[ਪੰਡਿਤਾਊ] ਵਿ. ਵਿਦਵਾਨਾਂ ਦੇ ਢੰਗ ਦਾ, ਵਿਦਵਾਨ ਜੇਹਾ ।

**पंडितानी**—[ਪੰਡਿਤਾਨੀ] ਇ. ਪੰਡਿਤ ਦੀ ਤੀਵੀਂ, ਪੰਡਤਾਇਣ, ਬ੍ਰਾਹਮਣੀ ।

**पंडुक**—[ਪੰਡੁਕ] ਪੁ. ਜੰਗਲੀ, ਝਾੜਾਂ ਵਿਚ ਰਹਿਣ ਵਾਲਾ ਕਬੂਤਰ ਜਿਹਾ ਇਕ ਪੰਛੀ ।

**पंडुर**—[ਪੰਡੁਰ] ਪੁ. ਪਾਣੀ ਦਾ ਸੱਪ ।

**पंडोह**—[ਪੰਡੋਹ] ਪੁ. ਪਰਨਾਲਾ, ਪਨਾਲਾ ।

**पंडू**—[ਪੰਡੂ] ਪੁ. ਅਪਾਹਜ ਮਨੁੱਖ ; ਹੀਜੜਾ ।

**पंडूक**—[ਪੰਡੂਕ] ਪੁ. ਵੇਖੋ 'ਪੰਡੂ' (पंडू) ।

**पंथ**—[ਪੰਥ] ਪੁ. ਰਸਤਾ, ਰੀਤ, ਧਰਮ-ਸੰਪ੍ਰਦਾਇ, ਉਪਵਾਸ ਤੋਂ ਬਾਦ ਰੋਗੀ ਨੂੰ ਦਿਤਾ ਜਾਣ ਵਾਲਾ ਹਲਕਾ ਭੋਜਨ ।

**पंथक**—[ਪੰਥਕ] ਵਿ. ਰਾਹ ਵਿਚ ਉਤਪੰਨ ।

**पंथकी**—[ਪੰਥਕੀ] ਪੁ. ਯਾਤ੍ਰੀ, ਮੁਸਾਫਰ ।

**पथान (पन्थान)**—[ਪੰਥਾਨ] ਪੁ. ਪਥ. ਰਸਤਾ, ਮਾਰਗ, ਰਾਹ।

**पंथिक**—[ਪੰਥਿਕ] ਪੁ. ਪਥਿਕ, ਰਾਹੀ, ਮੁਸਾਫਰ।

**पंथी**—[ਪੰਥੀ] ਪੁ. ਯਾਤ੍ਰੀ, ਕਿਸੇ ਮਤ ਨੂੰ ਮੰਨਣ ਵਾਲਾ ਵਿਅਕਤੀ।

**पंद**—[ਪੰਦ] ਇ. ਸਿਖਿਆ, ਉਪਦੇਸ਼, ਸਲਾਹ।

**पंदरह**—[ਪੰਦਰਹ] ਵਿ. ਵੇਖੋ ਪੰਦ੍ਰਹ (पंद्रह)।

**पंदार**—[ਪੰਦਾਰ] ਪੁ. ਸਲਾਹ ਜਾਂ ਸਿਖਿਆ ਲੈਣ ਵਾਲਾ।

**पंद्रह**—[ਪੰਦ੍ਰਹ] ਵਿ. ਪੰਦਰਾਂ, ਦਸ ਤੇ ਪੰਜ।

**पंधलाना**—[ਪੰਧਲਾਨਾ] ਕ੍ਰਿ. ਫੁਸਲਾਉਣਾ, ਬਹਿਕਾਉਣਾ, ਠਗਣਾ।

**पंप**—[ਪੰਪ] ਪੁ. ਨਲਕਾ ; ਹਵਾ ਭਰਨ ਦਾ ਇੱਕ ਯੰਤ੍ਰ, ਪਿਚਕਾਰੀ ; ਇੱਕ ਪ੍ਰਕਾਰ ਦਾ ਜੁੱਤਾ।

**पंपा (पम्पा)**—[ਪੰਪਾ] ਇ. ਦੱਖਣ ਦੀ ਇੱਕ ਨਦੀ ; ਇਸ ਨਦੀ ਦੇ ਕਿਨਾਰੇ ਵਸਿਆ ਇੱਕ ਪੁਰਾਣਾ ਸ਼ਹਿਰ ; ਇਸ ਸ਼ਹਿਰ ਦੇ ਨੇੜੇ ਦੀ ਇੱਕ ਝੀਲ।

**पंपाल**—[ਪੰਪਾਲ] ਵਿ. ਪਾਪੀ, ਪਤਿਤ।

**पंपासर**—[ਪੰਪਾਸਰ] ਪੁ. ਪੰਪਾ ਨਾਂ ਦੀ ਝੀਲ।

**पंबा (पम्बा)**—[ਪੰਬਾ] ਪੁ. ਇਕ ਤਰ੍ਹਾਂ ਦਾ ਪੀਲਾ ਰੰਗ ਜਿਸ ਨਾਲ ਉੱਨ ਰੰਗਦੇ ਹਨ।

+**पंवर**—[ਪੰਵਰ] ਇ. ਸਮੱਗਰੀ ; ਡੂਢੀ।

+**पंवरना**—[ਪੰਵਰਨਾ] ਕ੍ਰਿ. ਤੈਰਨਾ, ਤਰਨਾ ; ਪਤਾ ਕਰਨਾ, ਥਾਹ ਲੈਣੀ।

+**पंवरि**—[ਪੰਵਰਿ] ਇ. ਡਿਉੜ੍ਹੀ ; ਦਰਵਾਜ਼ਾ।

**पंवरिया**—[ਪੰਵਰਿਯਾ] ਪੁ. ਦੁਆਰਪਾਲ, ਚੌਕੀਦਾਰ ; ਮੰਗਤਾ।

**पंवाड़ा**—[ਪੰਵਾੜਾ] ਪੁ. ਦਿਲ ਉਕਤਾਉਣ ਵਾਲੀ ਲੰਮੀ ਕਥਾ; ਵਿਸਥਾਰ ਨਾਲ ਕੀਤੀ ਗੱਲ ; ਇਕ ਪੇਂਡੂ ਗੀਤ।

**पंवार**—[ਪੰਵਾਰ] ਪੁ. ਰਾਜਪੂਤਾਂ ਦੀ ਇਕ ਜ਼ਾਤ।

**पंवारना**—[ਪਵਾਰਨਾ] ਕ੍ਰਿ. ਹਟਾਉਣਾ, ਸੁੱਟਣਾ, ਦੂਰ ਕਰਨਾ।

**पंवारी**—[ਪੰਵਾਰੀ] ਇ. ਲੋਹੇ ਵਿਚ ਛੇਕ ਕਰਨ ਵਾਲਾ ਲੁਹਾਰਾਂ ਦਾ ਇਕ ਸੰਦ, ਵਰਮੀ।

**पंसर हट्टा**—[ਪੰਸਰ ਹੱਟਾ] ਪੁ. ਪੰਸਾਰੀਆਂ ਦੀਆਂ ਦੁਕਾਨਾਂ ਦਾ ਬਜ਼ਾਰ।

**पंसारी**—[ਪੰਸਾਰੀ] ਪੁ. ਪੰਸਾਰੀ।

+**पंसासार**—[ਪੰਸਾਸਾਰ] ਪੁ. ਪਾਸੇ ਦਾ ਖੇਲ੍ਹ।

+**पंसुरी**—[ਪੰਸੁਰੀ] ਇ. ਪਸਲੀ।

+**पंसुली**—[ਪੰਸੁਲੀ] ਇ. ਪਸਲੀ।

**पंसेरी**—[ਪੰਸੇਰੀ] ਇ. ਪੰਜ ਸੇਰ ਚੀਜ਼ ਜਾਂ ਪੰਜ ਸੇਰ ਦਾ ਵੱਟਾ।

**पइला**—[ਪਇਲਾ] ਪੁ. ਇਕ ਛੰਦ।

+**पइसना**—[ਪਇਸਨਾ] ਕ੍ਰਿ. ਘੁਮਣਾ, ਵੜਨਾ, ਬੈਠਣਾ।

+**पइसार**—[ਪਇਸਾਰ] ਪੁ. ਪ੍ਰਵੇਸ਼।

+**पउनार**—[ਪਉਨਾਰ] ਪੁ. ਕੰਵਲ ਦੀ ਡੰਡੀ।

**पकड़**—[ਪਕੜ] ਇ. ਪਕੜਨ ਦਾ ਢੰਗ, ਫੜਨਾ ; ਹੱਥੋਪਾਈ ; ਕਿਸੇ ਦੀ ਗਲਤੀ ਫੜਨਾ ; ਪਕੜਣ ਦਾ ਕੰਮ ਜਾਂ ਭਾਵ, ਪਕੜ।

**पकड़ना**—[ਪਕੜਨਾ] ਕ੍ਰਿ. ਫੜਨਾ, ਗ੍ਰਿਫਤਾਰ ਕਰਨਾ ; ਰੋਕਣਾ ਟੋਕਣਾ ; ਬਰਾਬਰ ਹੋਣਾ ; ਘੇਰਨਾ।

**पकड़वाना**—[ਪਕੜਵਾਨਾ] ਕ੍ਰਿ. ਫੜਾਉਣਾ, ਦੂਜੇ ਦੇ ਹੱਥ ਵਿਚ ਦੇਣਾ।

**पकना**—[ਪਕਨਾ] ਕ੍ਰਿ. ਕੱਚਾ ਨਾ ਰਹਿਣਾ, ਰਿੱਝਣਾ ; ਫੋੜੇ ਵਿਚ ਪਾਕ ਭਰਨੀ ; ਸੌਦਾ ਹੋਣਾ ; ਗਲਣਾ ; ਤਿਆਰ ਹੋਣਾ।

+**पकरना**—[ਪਕਰਨਾ] ਕ੍ਰਿ. ਵੇਖੋ ਪਕੜਨਾ (पकड़ना)।

+**पकला**—[ਪਕਲਾ] ਪੁ. ਫੋੜਾ, ਫਿਨਸੀ।

**पकवान**—[ਪਕਵਾਨ] ਪੁ. ਘਿਉ ਜਾਂ ਤੇਲ ਵਿਚ ਤਲਿਆ ਹੋਇਆ ਪਦਾਰਥ, ਪਕਵਾਨ।

**पकवाना**—[ਪਕਵਾਨਾ] ਕ੍ਰਿ. ਪਕਾਉਣ ਦਾ ਕੰਮ ਕਰਾਉਣਾ, ਰਿੰਨ੍ਹਵਾਉਣਾ, ਪਕਵਾਉਣਾ।

**पकाई**—[ਪਕਾਈ] ਇ. ਰਿੰਨ੍ਹਣ ਦੀ ਮਜ਼ਦੂਰੀ, ਪੱਕਣ ਪਕਾਉਣ ਦੀ ਕਿਰਿਆ ਜਾਂ ਭਾਵ।

**पकाना**—[ਪਕਾਨਾ] ਕ੍ਰਿ. ਪਕਾਉਣਾ।

**पकाव**—[ਪਕਾਵ] ਪੁ. ਪੀਕ, ਰਾਧ, ਮੁਵਾਦ ; ਪੱਕਣ ਦਾ ਭਾਵ।

**पकावन**—[ਪਕਾਵਨ] ਪੁ. ਪਕਵਾਨ।

**पकौड़ा**—[ਪਕੌੜਾ] ਪੁ. ਵੇਸਣ ਜਾਂ ਪੀਠੀ ਦੇ ਪਕੌੜ।

**पकौड़ी**—[ਪਕੌੜੀ] ਇ. ਛੋਟਾ ਪਕੌੜਾ, ਪਕੌੜੀ।

**पक्का**—[ਪੱਕਾ] ਪੁ. ਪੱਕਾ, ਤਿਆਰ ; ਰਿੱਝਿਆ ਹੋਇਆ, ਤਜਰਬੇਕਾਰ, ਨਿਪੁੰਨ, ਪ੍ਰਮਾਣਿਤ, ਅਟੱਲ।

**पक्खर**—[ਪੱਖਰ] ਵਿ. ਪੱਕਾ, ਪੁਖਤਾ, ਮਜ਼ਬੂਤ।

**पक्व**—[ਪਕ੍ਵ] ਵਿ. ਪੱਕਿਆ ਹੋਇਆ।

**पक्वकेश**—[ਪਕ੍ਵਕੇਸ਼] ਪੁ. ਸਫੈਦ ਵਾਲ, ਧੌਲੇ ਵਾਲ, ਪੱਕੇ ਵਾਲ : ਵਿ. ਪੱਕੇ ਵਾਲਾਂ ਵਾਲਾ।

पक्वरस—[ਪਕ੍ਵਰਸ] ਪੁ. ਸ਼ਰਾਬ ।

पक्ववारि—[ਪਕ੍ਵਵਾਰਿ] ਪੁ. ਉਬਾਲਿਆ ਹੋਇਆ ਪਾਣੀ, ਾਂਜੀ ।

पक्वान्न—[ਪਕ੍ਵਾ ਨ] ਪੁ. ਮਿਠਿਆਈ ; ਪੱਕਾ ਅੰਨ ।

पक्वाशय—[ਪਕ੍ਵਾਸ਼ਯ] ਪੁ. ਪਿੰਡ ਦੇ ਅੰਦਰ ਉਹ ਥਾਂ ਜਿਥੇ ਜਾ ਕੇ ਅੰਨ ਪਚਦਾ ਹੈ ।

पक्ष—[ਪਕ੍ਸ਼] ਪੁ. ਪਹਿਲੂ, ਪੱਖ, ਚੰਦ ਮਹੀਨੇ ਦੇ ਦੋ ਭਾਗਾਂ ਵਿਚੋਂ ਇਕ, ਦੋਵੇਂ ਲੜ, ਪਰ, ਪੰਖ, ਖੰਭ ; ਸਹਾਇਕ ਦਲ, ਸ਼ਿਵ, ਤੀਰ ਦਾ ਖੰਭ, ਨਿਮਿਤ ; ਸਬੰਧ ; ਕਿਸੇ ਵਸਤੂ ਦੇ ਪ੍ਰਤੀ ਕਿਸੇ ਦੀ ਅਨੁਕੂਲਤਾ ਦੀ ਸਥਿਤੀ, ਅਨੁਯਾਯੀ, ਸ਼ਰੀਰ ਦਾ ਅੱਧਾ ਭਾਗ ।

पक्षगम—[ਪਕ੍ਸ਼ਗਮ] ਪੁ. ਪੰਛੀ ।

पक्षग्रहण—[ਪਕ੍ਸ਼ਗ੍ਰਹਣ] ਪੁ. ਕਿਸੇ ਇਕ ਪੱਖ ਦਾ ਹੋ ਜਾਣ ਦਾ ਭਾਵ ।

पक्षग्राह—[ਪਕ੍ਸ਼ਗ੍ਰਾਹ] ਵਿ. ਪੱਖ ਲੈਣ ਵਾਲਾ ।

पक्षघात—[ਪਕ੍ਸ਼ਘਾਤ] ਪੁ. ਲਕਵਾ ।

पक्षचर—[ਪਕ੍ਸ਼ਚਰ] ਪੁ. ਚੰਦ ; ਝੁੰਡ ਜਾਂ ਦਲ ਤੋਂ ਬਹਿਕਿਆ ਹਾਥੀ, ਸੇਵਕ ।

पक्षज—[ਪਕ੍ਸ਼ਜ] ਪੁ. ਚੰਦਰਮਾ ।

पक्षद्वार—[ਪਕ੍ਸ਼ਦ੍ਵਾਰ] ਪੁ. ਖਿੜਕੀ ਦਾ ਬੂਹਾ, ਨਿਜੀ ਦਰਵਾਜ਼ਾ ।

पक्षधर—[ਪਕ੍ਸ਼ਧਰ] ਪੁ. ਚੰਦ ; ਪੰਛੀ ; ਪੱਖਪਾਤੀ ; ਝੁੰਡ ਚੋਂ ਬਹਿਕਿਆ ਹੋਇਆ ਹਾਥੀ ।

पक्षपात—[ਪਕ੍ਸ਼ਪਾਤ] ਪੁ. ਤਰਫਦਾਰੀ, ਪੱਖਪਾਤ ।

पक्षपातिता—[ਪਕ੍ਸ਼ਪਾਤਿਤਾ] ਇ. ਤਰਫਦਾਰੀ, ਸਹਾਇਤਾ, ਮਦਦ ।

पक्षपाती—[ਪਕ੍ਸ਼ਪਾਤੀ] ਵਿ. ਤਰਫਦਾਰ, ਪੱਖ ਕਰਨ ਵਾਲਾ, ਪੱਖੀ, ਪੱਖਪਾਤੀ ।

पक्षपालि—[ਪਕ੍ਸ਼ਪਾਲਿ] ਪੁ. ਖਿੜਕੀ, ਚੋਰ ਦਰਵਾਜ਼ਾ ।

पक्षमूल—[ਪਕ੍ਸ਼ਮੂਲ] ਪੁ. ਏਕਮ ਤਿੱਥ ; ਪਰ, ਫੰਗ ।

पक्षरूप—[ਪਕ੍ਸ਼ਰੂਪ] ਪੁ. ਸ਼ਿਵ, ਮਹਾਂਦੇਵ ।

पक्षवध—[ਪਕ੍ਵਧ] ਪੁ. ਲਕਵਾ ।

पक्षवान्—[ਪਕ੍ਸ਼ਵਾਨ੍] ਵਿ. ਖੰਭਾਂ ਵਾਲਾ ; ਪੁ. ਪਰਬਤ, ਪਹਾੜ ।

पक्षवाहन—[ਪਕ੍ਸ਼ਵਾਹਨ] ਪੁ. ਪੰਛੀ ।

पक्षांत (पक्षान्त)—[ਪਕ੍ਸ਼ਾਂਤ] ਪੁ. ਮੱਸਿਆ ; ਪੂਰਨਮਾਸ਼ੀ ।

पक्षांतर (पक्षान्तर)—[ਪਕ੍ਸ਼ਾਂਤਰ] ਪੁ. ਦੂਜਾ ਪੱਖ ।

पक्षालु—[ਪਕ੍ਸ਼ਾਲੁ] ਪੁ. ਪੰਛੀ ।

पक्षावसर—[ਪਕ੍ਸ਼ਾਵਸਰ] ਪੁ. ਮੱਸਿਆ ; ਪੂਰਨਮਾਸ਼ੀ ।

पक्षिणी—[ਪਕ੍ਸ਼ਿਣੀ] ਇ. ਪੰਛੀ ਦਾ ਮਾਦਾ ; ਪੂਰਨਮਾਸ਼ੀ ।

पक्षिराज—[ਪਕ੍ਸ਼ਿਰਾਜ] ਪੁ. ਗਰੜ ।

पक्षिल—[ਪਕ੍ਸ਼ਿਲ] ਪੁ. ਵਾਤ੍ਸ੍ਯਾਯਨ ਮੁਨੀ ।

पक्षिशाला—[ਪਕ੍ਸ਼ਿਸ਼ਾਲਾ] ਇ. ਪੰਛੀ ਰੱਖਣ ਦੀ ਥਾਂ ।

पक्षिसिंह—[ਪਕ੍ਸ਼ਿਸਿੰਹ] ਪੁ. ਗਰੜ ।

पक्षी—[ਪਕ੍ਸ਼ੀ] ਪੁ. ਪੰਛੀ ।

पक्षींद्र (पक्षीन्द्र)—[ਪਕ੍ਸ਼ੀਂਦ੍ਰ] ਪੁ. ਗਰੜ ; ਜਟਾਯੂ ।

पख—[ਪਖ] ਇ. ਵਾਧੂ ਵਧਾ ਕੇ ਆਖੀ ਗੱਲ : ਰੋਕ ; ਅੜਿੰਗਾ, ਝੰਝਟ, ਬਖੇੜਾ ; ਘਾਟ, ਦੋਸ਼ ; ਨੁਕਸਾਨ ।

+पखड़ी—[ਪਖੜੀ] ਇ. ਫੁੱਲ ਦੀ ਪੱਤੀ, ਪੰਖੜੀ ।

+पखनारी—[ਪਖਨਾਰੀ] ਇ. ਚਿੜੀ ਦੇ ਪਰ ਦਾ ਪਿਛਲਾ ਹਿੱਸਾ ।

पखपान—[ਪਖਪਾਨ] ਪੁ. ਪੈਰ ਦਾ ਇਕ ਗਹਿਣਾ ।

पखरी—[ਪਖਰੀ] ਇ. ਵੇਖੋ 'ਪੰਖੜੀ' (पँखड़ी) ; ਵੇਖੋ 'ਪਾਖਰ' (पाखर) ।

पखरैत—[ਪਖਰੈਤ] ਪੁ. ਲੋਹੇ ਦੀ ਕਾਠੀ ਵਾਲਾ ਘੋੜਾ ਊਠ ਆਦਿ ।

+पखरौटा—[ਪਖਰੌਟਾ] ਪੁ. ਸੋਨੇ ਜਾਂ ਚਾਂਦੀ ਦਾ ਵਰਕ ਲੱਗਿਆ ਪਾਨ ।

पखवाड़ा—[ਪਖਵਾੜਾ] ਪੁ. ਪੰਦਰਾਂ ਦਿਨ, ਪੱਖ, ਪੰਦਰਵਾੜਾ ।

पखवारा—[ਪਖਵਾਰਾ] ਪੁ. ਪੰਦਰਾਂ ਦਿਨ ਦਾ ਸਮਾਂ, ਪੰਦਰਵਾੜਾ ।

पखाउज—[ਪਖਾਉਜ] ਪੁ, ਵੇਖੋ ਪਖਾਵਜ (पखावज) ।

पखाटा—[ਪਖਾਟਾ] ਪੁ. ਧਨੁਖ ਦਾ ਕੋਨਾ ।

+पखान—[ਪਖਾਨ] ਪੁ. ਪੱਥਰ ।

पखाना—[ਪਖਾਨਾ] ਪੁ. ਅਖੌਤ, ਮਿਸਾਲ, ਵੇਖੋ 'ਪਾਖਾਨਾ' (पाखाना) ।

पखारना—[ਪਖਾਰਨਾ] ਕ੍ਰਿ. ਧੋਣਾ ।

पखाल—[ਪਖਾਲ] ਇ. ਥੈਲਾ ; ਮਸ਼ਕ ; ਧੌਂਕਣੀ ।

पखाली—[ਪਖਾਲੀ] ਪੁ. ਮਾਸ਼ਕੀ ।

पखावज—[ਪਖਾਵਜ] ਇ. ਮਿਰਦੰਗ ਤੋਂ ਕੁਝ ਛੋਟਾ ਇਕ ਵਾਜਾ ।

पखावजी—[ਪਖਾਵਜੀ] ਪੁ. ਪਖਾਵਜ ਵਜਾਉਣ ਵਾਲਾ ਵਿਅਕਤੀ ।

पखिया—[ਪਖਿਯਾ] ਪੁ. ਝਗੜਾ ਕਰਨ ਵਾਲਾ ।

+पखी—[ਪਖੀ] ਇ. ਪੰਛੀ ।

+पखुरी—[ਪਖੁਰੀ] ਇ. ਵੇਖੋਂ ਪੰਖੜੀ (पंखड़ी) ।

पखुवा—[ਪਖੁਵਾ] ਪੁ. ਬਗਲ, ਕੱਛ, ਮੋਢੇ ਦਾ ਹੇਠਲਾ ਹਿੱਸਾ ।

पखेरू—[ਪਖੇਰੂ] ਪੁ. ਪੰਛੀ ।

+पखेव—[ਪਖੇਵ] ਪੁ. ਸੂਣ ਪਿਛੋਂ ਕੁਝ ਦਿਨ ਮੱਝ ਨੂੰ ਚਾਰਿਆ ਜਾਣ ਵਾਲਾ ਮਸਾਲਾ ।

पखौआ—[ਪਖੌਆ] ਪੁ. ਖੰਭ, ਪਰ, ਪੰਖ ।

पखौटा—[ਪਖੌਟਾ] ਪੁ. ਮੱਛੀ ਦਾ ਪਰ ; ਪਰ, ਖੰਭ ।

पखौरा—[ਪਖੌਰਾ] ਪੁ. ਮੋਢੇ ਦੀ ਹੱਡੀ ।

पग—[ਪਗ] ਪੁ. ਪੈਰ, ਡਗ ।

पगडंडी—[ਪਗਡੰਡੀ] ਇ. ਨਿੱਕਾ ਤੇ ਛੋਟਾ ਰਸਤਾ, ਡੰਡੀ ।

पगड़ी—[ਪਗੜੀ] ਇ. ਪੱਗ, ਦਸਤਾਰ, ਚੀਰਾ ; ਇੱਜ਼ਤ ; ਨਜ਼ਰਾਨਾ, ਪਗੜੀ ।

पगतरी—[ਪਗਤਰੀ] ਇ. ਜੁੱਤੀ ।

पगदासी—[ਪਗਦਾਸੀ] ਇ. ਜੁੱਤੀ, ਖੜਾਵਾਂ ।

पगना—[ਪਗਨਾ] ਇ. ਰਸ ਨਾਲ ਪਕਾਉਣਾ ; ਰਸ ਨਾਲ ਰਲਨਾ ; ਰਸ ਵਿਚ ਡੁੱਬਣਾ ; ਲੀਨ ਹੋਣਾ, ਮਗਨ ਹੋਣਾ ।

पगनियाँ—[ਪਗਨਿਯਾਂ] ਇ. ਜੁੱਤੀ ।

पगपान—[ਪਗਪਾਨ] ਪੁ. ਪੈਰ ਦਾ ਇਕ ਗਹਿਣਾ ।

पगरना—[ਪਗਰਨਾ] ਪੁ. ਨੱਕਾਸ਼ੀ ਕਰਨ ਦਾ ਇਕ ਸੰਦ ।

+पगरा—[ਪਗਰਾ] ਪੁ. ਪਗ, ਕਦਮ ; ਤੜਕਾ, ਸਵੇਰਾ, ਤੁਰਨ ਦਾ ਸਮਾਂ ।

+पगरी—[ਪਗਰੀ] ਇ. ਪਗੜੀ, ਪੱਗ ।

पगला—[ਪਗਲਾ] ਪੁ. ਸੁਦਾਈ, ਕਮਲਾ, ਪਾਗਲ ; ਨਾ ਸਮਝ ।

+पगहा—[ਪਗਹਾ] ਪੁ. ਡੰਗਰ ਬੰਨ੍ਹਣ ਦੀ ਰੱਸੀ ।

पगा—[ਪਗਾ] ਪੁ. ਪਗੜੀ, ਦੁਪੱਟਾ, ਵੇਖੋ ਪਘਾ (पघा) ; ਵੇਖੋ ਪਗਰਾ (पगरा) ।

पगाना—[ਪਗਾਨਾ] ਕ੍ਰਿ. ਪਾਗਣ ਦਾ ਕੰਮ ਕਰਵਾਉਣਾ, ਗਿੱਲਾ ਕਰਨਾ, ਲੀਨ ਕਰਨਾ, ਅਨੁਰਕਤ ਕਰਨਾ ।

पगार—[ਪਗਾਰ] ਪੁ. ਗਾਰਾ ; ਪੈਦਲ ਪਾਰ ਕਰਨ ਜੋਗ ਨਾਲਾ ; ਤਨਖਾਹ, ਵੇਖੋ ਪ੍ਰਾਕਾਰ (प्राकार) ।

+पगारना—[ਪਗਾਰਨਾ] ਕ੍ਰਿ. ਫੈਲਾਉਣਾ ।

+पगिया—[ਪਗਿਯਾ] ਇ. ਪਗੜੀ, ਪੱਗ ।

+पगुराना—[ਪਗੁਰਾਨਾ] ਕ੍ਰਿ. ਉਗਾਲੀ ਕਰਨਾ, ਜੁਗਾਲੀ ਕਰਨਾ ; ਪਚਾ ਜਾਣਾ, ਹੜਪ ਜਾਣਾ ।

पगोड़ा—[ਪਗੋੜਾ] ਪੁ. ਬੁੱਧ-ਮੰਦਰ ।

पघा—[ਪਘਾ] ਪੁ. ਪਸ਼ੂਆਂ ਦੇ ਗਲ ਵਿੱਚ ਬੰਨ੍ਹਣ ਵਾਲੀ ਰੱਸੀ ।

पघाल—[ਪਘਾਲ] ਪੁ. ਇਕ ਤਰ੍ਹਾਂ ਦਾ ਸਖ਼ਤ ਲੋਹਾ ।

+पघिलना—[ਪਘਿਲਨਾ] ਕ੍ਰਿ. ਪੰਘਰਨਾ, ਪਿਘਲਨਾ ।

+पचैंया—[ਪਚੈਂਯਾ] ਪੁ. ਪਿੰਡਾਂ ਵਿੱਚ ਫਿਰ ਕੇ ਮਾਲ ਵੇਚਣ ਵਾਲਾ ਵਪਾਰੀ ।

पच—[ਪਚ] ਪੁ. ਪੰਜ ਦਾ ਸਮਾਸਾਂ ਵਿਚ ਵਰਤਿਆ ਜਾਣ ਵਾਲਾ ਰੂਪ ।

पचखना—[ਪਚਖਨਾ] ਵਿ. ਪੰਜ ਹਿੱਸਿਆਂ ਵਾਲਾ, ਪੰਜਖਣਾ ।

पचगुना—[ਪਚਗੁਨਾ] ਵਿ. ਪੰਜ ਗੁਣਾ ।

पचग्रह—[ਪਚਗ੍ਰਹ] ਪੁ. ਮੰਗਲ, ਬੁਧ, ਬ੍ਰਿਹਸਪਤੀ, ਸ਼ਨੀ, ਸ਼ੁਕਰ ਇਹ ਪੰਜ ਗ੍ਰਹਿ ।

पचड़ा—[ਪਚੜਾ] ਪੁ. ਪ੍ਰਪੰਚ, ਬਖੇੜਾ, ਝੰਝਟ, ਪਚੜਾ, ਇੱਕ ਤਰ੍ਹਾਂ ਦਾ ਗੀਤ ਜਿਸ ਨੂੰ ਓਝਾ ਲੋਕ ਦੇਵੀ ਦੀ ਉਸਤਤ ਵਿੱਚ ਗਾਉਂਦੇ ਹਨ, 'ਲਾਵਨੀ' ਦੀ ਤਰ੍ਹਾਂ ਦਾ ਇੱਕ ਗੀਤ ।

पचतूरा—[ਪਚਤੂਰਾ] ਪੁ. ਇਕ ਤਰ੍ਹਾਂ ਦਾ ਵਾਜਾ ।

पंचतोलिया—[ਪੰਚਤੋਲਿਯਾ] ਪੁ. ਪੰਜ ਤੋਲੇ ਦਾ ਵੱਟਾ ; ਇਕ ਤਰ੍ਹਾਂ ਦਾ ਕਪੜਾ ।

पचन—[ਪਚਨ] ਪੁ. ਪੱਕਣ ਜਾਂ ਪਕਾਉਣ ਦਾ ਕੰਮ ; ਅੱਗ ; ਪਾਪ ਕਰਨ ਵਾਲਾ ; ਪਕਾਉਣ ਦਾ ਸਾਧਨ ।

पचना—[ਪਚਨਾ] ਕ੍ਰਿ. ਹਜ਼ਮ ਹੋਣਾ, ਨਸ਼ਟ ਹੋਣਾ, ਬਹੁਤੀ ਮਿਹਨਤ ਕਰਕੇ ਕਮਜ਼ੋਰ ਹੋਣਾ ; ਖਪਣਾ ।

पचनागार—[ਪਚਨਾਗਾਰ] ਪੁ. ਰਸੋਈ ਘਰ, ਲੰਗਰ ।

पचनिका—[ਪਚਨਿਕਾ] ਇ. ਕੜਾਹੀ ।

पचनीय—[ਪਚਨੀਯ] ਵਿ. ਪਚਣ ਜੋਗ, ਹਜ਼ਮ ਹੋਣ ਜੋਗ ।

पचपच—[ਪਚਪਚ] ਪੁ. ਸ਼ਿਵ ਦੀ ਪਦਵੀ, ਪਚਪਚ ਸ਼ਬਦ ਹੋਣ ਦੀ ਕ੍ਰਿਆ ਜਾਂ ਭਾਵ ; ਚਿੱਕੜ ।

पचपचा—[ਪਚਪਚਾ] ਵਿ. ਅੱਧ ਰਿੱਝਿਆ (ਭੋਜਨ) ।

पचपचाना—[ਪਚਪਚਾਨਾ] ਕ੍ਰਿ. ਬਹੁਤ ਗਿੱਲਾ ਹੋਣਾ, ਪਿਚ ਪਿਚ ਕਰਨਾ ।

पचपन—[ਪਚਪਨ] ਵਿ. ਪਚਵੰਜਾ, ਪੰਜਾਹ ਤੇ ਪੰਜ ।

पचमेल—[ਪਚਮੇਲ] ਵਿ. ਰਲਗੱਡ ; ਚੀਜ਼ਾਂ ਦਾ ਇਕੱਠ ।

पचरंग—[ਪਚਰੰਗ] ਪੁ. ਚੌਕ ਪੂਰਨ ਦੀ ਸਮਗ੍ਰੀ, ਅਬੀਰ, ਮਹਿੰਦੀ, ਹਲਦੀ, ਸਲਾਰੇ ਦੇ ਬੀਜ, ਧੂੜਾ ਆਦਿ ।

पचरंगा—[ਪਚਰੰਗਾ] ਵਿ. ਪੰਜਾਂ ਰੰਗਾਂ ਵਾਲਾ ।

पचरा—[ਪਚਰਾ] ਪੁ. ਵੇਖੋ ਪਚੜਾ (पचड़ा) ।

पचलड़ी—[ਪਚਲੜੀ] ਇ. ਪੰਜਾਂ ਲੜੀਆਂ ਵਾਲੀ ।

पचलोना—[ਪਚਲੋਨਾ] ਪੁ. ਪੰਜ ਲੂਣਾਂ ਵਾਲਾ ।

पचवाई—[ਪਚਵਾਈ] ਇ. ਇਕ ਤਰ੍ਹਾਂ ਦੀ ਦੇਸੀ ਸ਼ਰਾਬ ।

पचहत्तर—[ਪਚਹੱਤਰ] ਵਿ. ਸੱਤਰ ਤੇ ਪੰਜ, ਪੰਝੱਤਰ ।

पचहरा—[ਪਚਹਰਾ] ਵਿ. ਪੰਜ ਵਾਰੀ ਲਪੇਟਿਆ ਹੋਇਆ, ਪੰਜ ਤਹਿਆਂ ਵਾਲਾ ।

**पचा**—[ਪਚਾ] ਇ. ਹਜ਼ਮ ਕਰਨ ਦੀ ਕਿਰਿਆ ।

**पचानक**—[ਪਚਾਨਕ] ਪੁ. ਇਕ ਪੰਛੀ (ਇਹ ਦੱਖਣ ਭਾਰਤ ਅਤੇ ਪੰਜਾਬ ਵਿਚ ਪਾਇਆ ਜਾਂਦਾ ਹੈ ।

**पचाना**—[ਪਚਾਨਾ] ਕ੍ਰਿ. ਹਜ਼ਮ ਕਰਨਾ ; ਖਪਾਉਣਾ ; ਹੱੜਪਣਾ ; ਗਲਾਉਣਾ ।

+**पचार**—[ਪਚਾਰ] ਪੁ. ਜੂਲੇ ਨਾਲ ਬੰਨ੍ਹੀ ਜਾਣ ਵਾਲੀ ਲੱਕੜੀ ।

+**पचारना**—[ਪਚਾਰਨਾ] ਕ੍ਰਿ. ਲਲਕਾਰਨਾ, ਵੰਗਾਰਨਾ ।

**पचाव**—[ਪਚਾਵ] ਪੁ. ਹਜ਼ਮ ਹੋਣ ਦੀ ਕਿਰਿਆ ਜਾਂ ਭਾਵ ।

**पचास**—[ਪਚਾਸ] ਵਿ. ਪੰਜਾਹ ।

**पचासा**—[ਪਚਾਸਾ] ਪੁ. ਇੱਕੋ ਜਿਹੀਆਂ ਪੰਜਾਹ ਚੀਜ਼ਾਂ ਦਾ ਇਕੱਠ ।

**पचासी**—[ਪਚਾਸੀ] ਵਿ. ਅੱਸੀ ਤੇ ਪੰਜ, ਪੰਜਾਸੀ ।

**पचित**—[ਪਚਿਤ] ਵਿ. ਪਚਿਆ ਹੋਇਆ ।

**पचीस**—[ਪਚੀਸ] ਵਿ. ਪੱਚੀ, ਪੰਝੀ ।

**पचीसी**—[ਪਚੀਸੀ] ਇ. ਇਕੋ ਜਿਹੀਆਂ ਪੰਝੀ ਚੀਜ਼ਾਂ ਦਾ ਸਮੂਹ ; ਚੋਪੜ ਦਾ ਖੇਲ੍ਹ ।

+**पचूका**—[ਪਚੂਕਾ] ਪੁ. ਪਿਚਕਾਰੀ ।

**पचेलिम**—[ਪਚੇਲਿਮ] ਵਿ. ਜੋ ਆਪਣੇ ਆਪ ਪੱਕ ਜਾਵੇ ; ਜੋ ਛੇਤੀ ਪੱਕ ਜਾਵੇ ; ਪੁ. ਅੱਗ ; ਸੂਰਜ ।

**पचेलुक**—[ਪਚੇਲੁਕ] ਪੁ. ਰਸੋਈਆ ।

**पचोतर**—[ਪਚੋਤਰ] ਵਿ. ਗਿਣਤੀ ਨਾਲੋਂ ਪੰਜ ਜ਼ਿਆਦਾ ।

**पचोतर सौ**—[ਪਚੋਤਰ ਸੌ] ਪੁ. ਇਕ ਸੌ ਪੰਜ ਦੀ ਗਿਣਤੀ, 105 ।

**पचौनी**—[ਪਚੌਨੀ] ਇ. ਪੇਟ ਦੇ ਅੰਦਰ ਦੀ ਉਹ ਥੈਲੀ ਜਿੱਥੇ ਭੋਜਨ ਪਚਦਾ ਹੈ, ਮਿਹਦਾ ।

+**पचौर**—[ਪਚੌਰ] ਪੁ. ਚੌਧਰੀ, ਪੰਚ, ਮੁਖੀਆ, ਸਰਦਾਰ ।

+**पचौली**—[ਪਚੌਲੀ] ਪੁ. ਪਿੰਡ ਦਾ ਮਖੀਆ ; ਇ. ਇਕ ਬੂਟਾ ।

**पचौवर**—[ਪਚੌਵਰ] ਵਿ. ਪੰਜ-ਤਹਿਆ ।

+**पच्चड़**—[ਪੱਚੜ] ਇ. ਲੱਕੜੀ ਜਾਂ ਬਾਂਸ ਦੀ ਫੱਟੀ, ਟਾਕੀ, ਪੱਚਰ ।

**पच्चर**—[ਪੱਚਰ] ਇ. ਪੱਚਰ, ਟਾਕੀ, ਫੱਟੀ ।

**पच्ची**—[ਪੱਚੀ] ਵਿ. ਜੜਨ ਦਾ ਢੰਗ ; ਪਚਣ ਦੀ ਕਿਰਿਆ ਜਾਂ ਭਾਵ ।

**पच्छम**—[ਪੱਛਮ] ਪੁ. ਵੇਖੋ ਪਸ਼ਚਿਮ (पश्चिम) ।

+**पच्छी**—[ਪੱਛੀ] ਇ. ਪੰਛੀ ।

**पछताना**—[ਪਛਤਾਨਾ] ਕ੍ਰਿ. ਪਛਤਾਵਾ ਕਰਨਾ, ਪਛਤਾਉਣਾ ।

**पछतावा**—[ਪਛਤਾਵਾ] ਪੁ. ਪਛੋਤਾਵਾ, ਆਪਣੇ ਕੀਤੇ ਕੰਮ ਨੂੰ ਬੁਰਾ ਸਮਝਣ ਦਾ ਭਾਵ ।

**पछना**—[ਪਛਨਾ] ਕ੍ਰਿ. ਪਛਿਆ ਜਾਣਾ, ਪੱਛਣਾ ; ਪੁ. ਉਸਤਰਾ, ਪੱਛਣਾ ।

+**पछमन**—[ਪਛਮਨ] ਕ੍ਰਿ. ਵਿ. ਪਿੱਛੇ ।

+**पछरना**—[ਪਛਰਨਾ] ਕ੍ਰਿ. ਮੁੜਨਾ ; ਪਛਾੜਨਾ ।

+**पछरा**—[ਪਛਰਾ] ਪੁ. ਪਛਾੜ ।

**पछवाँ**—[ਪਛਵਾਂ] ਵਿ. ਪੱਛੋਂ ਦੀ ਹਵਾ, ਪੱਛੋਂ ; ਇ. ਅੰਗੀ ਦਾ ਪਿੱਠ ਵਲ ਦਾ ਹਿੱਸਾ ।

**पछाँह**—[ਪਛਾਂਹ] ਪੁ. ਪੱਛਮੀ ਦੇਸ਼ ; ਪੱਛਮ ਦਿਸ਼ਾ ।

**पछाँहिया**—[ਪਛਾਂਹਿਯਾ] ਵਿ. ਪੱਛਮ ਦੇਸ਼ ਦਾ ।

**पछाँही**—[ਪਛਾਂਹੀ] ਵਿ. ਪੱਛੋਂ ਦਾ, ਪੱਛਮੀ ।

**पछाड़**—[ਪਛਾੜ] ਇ. ਮੂਰਛਿਤ ਹੋਕੇ ਡਿੱਗਣ ਦੀ ਕਿਰਿਆ, ਬੇਸੁਧ ਹੋਕੇ ਡਿਗਣ ਦਾ ਭਾਵ ।

**पछाड़ना**—[ਪਛਾੜਨਾ] ਕ੍ਰਿ. ਢਾਉਣਾ, ਚਿੱਤ ਕਰ ਪਟਕਣਾ ।

**पछाड़ी**—[ਪਛਾੜੀ] ਵਿ. ਵੇਖੋ ਪਿਛਾੜੀ (पिछाड़ी) ।

**पछाया**—[ਪਛਾਯਾ] ਪੁ. ਕਿਸੇ ਚੀਜ਼ ਦਾ ਪਿਛਲਾ ਹਿੱਸਾ ।

**पछारना**—[ਪਛਾਰਨਾ] ਕ੍ਰਿ. ਕਪੜੇ ਨੂੰ ਪਟਕ ਕੇ ਧੋਣਾ ।

+**पछावरि**—[ਪਛਾਵਰਿ] ਇ. ਲੱਸੀ ਤੋਂ ਬਣਿਆ ਇਕ ਪੀਣ-ਪਦਾਰਥ ।

**पछाहीं**—[ਪਛਾਹੀਂ] ਵਿ. ਪਛਾਂਹ ਦਾ ।

+**पछिआना**—[ਪਛਿਆਨਾ] ਕ੍ਰਿ. ਪਿੱਛਾ ਕਰਨਾ ; ਪਿੱਛੇ ਪਿੱਛੇ ਚੱਲਣਾ ।

+**पछिनाव**—[ਪਛਿਨਾਵ] ਪੁ. ਪਸ਼ੂਆਂ ਦਾ ਇਕ ਰੋਗ ।

**पछीत**—[ਪਛੀਤ] ਇ. ਘਰ ਦਾ ਪਿਛਵਾੜਾ ; ਘਰ ਦੇ ਪਿੱਛੇ ਦੀ ਦੀਵਾਰ ।

**पछुवाँ**—[ਪਛੁਵਾਂ] ਵਿ. ਪੱਛੋਂ ਦੀ (ਹਵਾ) ।

+**पछेड़ा**—[ਪਛੇੜਾ] ਪੁ. ਪਿੱਛਾ ।

+**पछेलना**—[ਪਛੇਲਨਾ] ਕ੍ਰਿ. ਪਿੱਛੇ ਛੱਡਣਾ ।

+**पछेला**—[ਪਛੇਲਾ] ਪੁ. ਤੀਵੀਂ ਦੇ ਹੱਥ ਦਾ ਇਕ ਗਹਿਣਾ ; ਵਿ. ਪਿਛਲਾ ।

+**पछोड़ना**—[ਪਛੋੜਨਾ] ਕ੍ਰਿ. ਛੱਜ ਵਿਚ ਪਾਕੇ ਛੰਡਣਾ, ਫਟਕਣਾ ।

+**पछोरना**—[ਪਛੋਰਨਾ] ਕ੍ਰਿ. ਫੱਟਣਾ, ਛੰਡਣਾ ।

**पछ्यावर**—[ਪਛ੍ਯਾਵਰ] ਇ. ਇਕ ਤਰ੍ਹਾਂ ਦਾ ਸ਼ਰਬਤ ।

**पजर**—[ਪਜਰ] ਪੁ. ਚੋਣ ਜਾਂ ਟਪਕਣ ਦੀ ਕਿਰਿਆ ।

+**पजरना**—[ਪਜਰਨਾ] ਕ੍ਰਿ. ਜਲਣਾ, ਸੁਲਗਣਾ ।

+**पजारना**—[ਪਜਾਰਨਾ] ਕ੍ਰਿ. ਜਲਾਉਣਾ, ਸੁਲਗਾਉਣਾ ।

**पजावा**—[ਪਜਾਵਾ] ਪੁ. ਇੱਟਾਂ ਪਕਾਉਣ ਦਾ ਭੱਠਾ, ਆਵਾ ।

**पजौखा**—[ਪਜੌਖਾ] ਪੁ. ਮੌਤ ਪਿਛੋਂ ਸਬੰਧੀਆਂ ਦਾ ਵਿਰਲਾਪ, ਮਾਤਮ-ਪੁਰਸੀ ।

**पजौड़ा**—[ਪਜੌੜਾ] ਵਿ. ਦੁਸ਼ਟ, ਪਾਜੀ, ਨੀਚ ।

+**पज्ज**—[ਪੱਜ] ਪੁ. ਸ਼ੂਦਰ ਕੌਮ, ਸ਼ੂਦਰ ।

**पटंबर**—[ਪਟੰਬਰ] ਪੁ. ਰੇਸ਼ਮੀ ਕਪੜਾ ।

**पट**—[ਪਟ] ਪੁ. ਕਪੜਾ, ਬਸਤਰ, ਚਿੱਤਰ ਬਣਾਉਣ ਦਾ ਕਾਗਜ਼ ; ਛੱਪਰ ; ਆੜ, ਪੜਦਾ ; ਚਿਕ ; ਕਪਾਹ ; ਘਾਹ ; ਚਿਰੌਂਜੀ ; ਬਾਰੀਕ ਕਪੜਾ ।

**पटइन**—[ਪਟਇਨ] ਇ. ਪਟਵਾ ਕੌਮ ਦੀ ਇਸਤਰੀ ।

**पटक**—[ਪਟਕ] ਪੁ. ਤੰਬੂ, ਕੈਂਪ ; ਸੂਤੀ ਕਪੜਾ ।

+**पटकन**—[ਪਟਕਨ] ਇ. ਪਟਕਣ ਦਾ ਕੰਮ ; ਚਪੇੜ, ਤਮਾਚਾ ; ਛੜੀ ।

**पटकना**—[ਪਟਕਨਾ] ਕ੍ਰਿ. ਕਿਸੇ ਚੀਜ਼ ਜਾਂ ਬੰਦੇ ਨੂੰ ਝਟਕੇ ਨਾਲ ਹੇਠਾਂ ਨੂੰ ਡੇਗਣਾ ।

**पटकनिया**—[ਪਟਕਨਿਯਾ] ਇ. ਲੇਟਣ ਜਾਂ ਜ਼ਮੀਨ ਤੇ ਗਿਰਨ ਦੀ ਕਿਰਿਆ ।

**पटका**—[ਪਟਕਾ] ਪੁ. ਲੱਕ ਤੇ ਬੰਨ੍ਹਣ ਦਾ ਦੁਪੱਟਾ, ਪਟਕਾ ।

**पटकार**—[ਪਟਕਾਰ] ਪੁ. ਜੁਲਾਹਾ ; ਚਿੱਤਰਕਾਰ ।

**पटकुटी**—[ਪਟਕੁਟੀ] ਇ. ਤੰਬੂ, ਛੋਲਦਾਰੀ ।

**पटच्चर**—[ਪਟੱਚਰ] ਪੁ. ਪੁਰਾਣਾ ਕਪੜਾ ; ਚੋਰ ।

+**पटझोल**—[ਪਟਝੋਲ] ਪੁ. ਅੰਚਲ, ਪੱਲਾ ।

+**पटड़ा**—[ਪਟੜਾ] ਪੁ. ਵੇਖੋ ਪਟਰਾ (पटरा) ।

+**पटतर**—[ਪਟਤਰ] ਪੁ. ਤੁੱਲਤਾ, ਸਮਾਨਤਾ, ਇਕਸਾਰਤਾ ; ਤਸ਼ਬੀਹ, ਉਪਮਾ ।

+**पटतरना**—[ਪਟਤਰਨਾ] ਕ੍ਰਿ. ਉਪਮਾ ਦੇਣੀ, ਸਮਾਨਤਾ ਦਰਸਾਉਣੀ ।

+**पटतारना**—[ਪਟਤਾਰਨਾ] ਕ੍ਰਿ. ਉੱਚੀ ਨੀਵੀਂ ਧਰਤੀ ਨੂੰ ਹਮਵਾਰ ਕਰਨਾ ; ਸ਼ਸਤਰ ਨੂੰ ਚਲਾਉਣ ਲਈ ਸੰਭਾਲਣਾ ।

**पटताल**—[ਪਟਤਾਲ] ਪੁ. ਮ੍ਰਿਦੰਗ ਦੀ ਇਕ ਤਾਲ ।

**पटद**—[ਪਟਦ] ਪੁ. ਕਪਾਹ ।

**पटधारी**—[ਪਟਧਾਰੀ] ਵਿ. ਜਿਸ ਦੇ ਕਪੜੇ ਪਹਿਨੇ ਹੋਏ ਹੋਣ, ਤੋਸ਼ੇਖਾਨੇ ਦਾ ਅਧਿਕਾਰੀ ਵਿਅਕਤੀ ।

**पटना**—[ਪਟਨਾ] ਕ੍ਰਿ. ਭਰ ਜਾਣਾ ; ਮੇਲ ਖਾਣਾ ; ਸਿੰਜਣਾ ; ਛਾ ਜਾਣਾ ; ਨਿਭਣਾ ; ਪੁ. ਬਿਹਾਰ ਦੀ ਰਾਜਧਾਨੀ ਦਾ ਨਾਂ, ਉਹ ਕਮਰਾ ਜਿਸ ਦੇ ਉਪਰ ਕੋਈ ਹੋਰ ਕਮਰਾ ਹੋਵੇ ।

**पटनी**—[ਪਟਨੀ] ਸਥਾਈ ਪੱਟੇ ਤੇ ਮਿਲੀ ਹੋਈ ਜ਼ਮੀਨ ।

**पटपटाना**—[ਪਟਪਟਾਨਾ] ਕ੍ਰਿ. ਭੁੱਖ-ਦੁਖ ਦਾ ਕਸ਼ਟ ਉਠਾਉਣਾ, ਸੋਗ ਕਰਨਾ ; ਪਟ-ਪਟ ਸ਼ਬਦ ਕਰਨਾ ।

**पटपर**—[ਪਟਪਰ] ਵਿ. ਸਮਤਲ, ਇਕੋ ਜਿਹਾ ; ਚੌਰਸ ; ਪੁ. ਸਮਤਲ ਮੈਦਾਨ ; ਉਜਾੜ ; ਬਰਸਾਤ ਦੇ ਦਿਨਾਂ ਵਿਚ ਪਾਣੀ ਵਿਚ ਡੁੱਬੀ ਰਹਿਣ ਵਾਲੀ ਜ਼ਮੀਨ ।

**पटबंधक (पटबन्धक)**—[ਪਟਬੰਧਕ] ਪੁ. ਕਿਸੇ ਵਿਸ਼ੇਸ਼ ਮਿਆਦ ਲਈ ਗਿਰਵੀ ਰੱਖਣ ਦੀ ਕਿਰਿਆ ।

**पटबीजना**—[ਪਟਬੀਜਨਾ] ਪੁ. ਜੁਗਨੂੰ, ਟਟੈਹਿਣਾ ।

**पटमंजरी (पटमञ्जरी)**—[ਪਟਮੰਜਰੀ] ਇ. ਇਕ ਰਾਗਣੀ ।

**पटम**—[ਪਟਮ] ਵਿ. ਭੁੱਖ ਦੇ ਦੁਖੋਂ ਅੰਨ੍ਹਾ ਹੋਇਆ-ਹੋਇਆ ।

**पटमय**—[ਪਟਮਯ] ਪੁ. ਤੰਬੂ ; ਵਿ. ਕਪੜੇ ਦਾ ਬਣਿਆ ਹੋਇਆ ।

**पटरा**—[ਪਟਰਾ] ਪੁ. ਲਕੜੀ ਦਾ ਚੌਰਸ ਫੱਟਾ, ਪਟੜਾ ।

**पटरानी**—[ਪਟਰਾਨੀ] ਇ. ਮਹਾਰਾਣੀ, ਪਟਰਾਣੀ ।

**पटरी**—[ਪਟਰੀ] ਇ. ਛੋਟਾ ਪਟੜਾ ; ਫੱਟੀ ਜਿਸ ਉਤੇ ਬੱਚੇ ਲਿਖਦੇ ਹਨ, ਤਖਤੀ ; ਪਟੜੀ ਜੋ ਸੜਕ ਦੇ ਕਿਨਾਰੇ ਪੈਦਲ ਚਲਣ ਲਈ ਬਣੀ ਹੁੰਦੀ ਹੈ ; ਨਹਿਰ ਦੇ ਕਿਨਾਰੇ ਦਾ ਰਸਤਾ ; ਬਗੀਚੇ ਦੀ ਕਿਆਰੀਆਂ ਵਿਚ ਚਲਣ ਦਾ ਰਸਤਾ ; ਸਾੜ੍ਹੀ ਆਦਿ ਦੇ ਕਿਨਾਰੇ ਲਗਿਆ ਹੋਇਆ ਸੋਨੇ ਚਾਂਦੀ ਆਦਿ ਦਾ ਫੀਤਾ ; ਰੇਲ ਗੱਡੀ ਦੇ ਚਲਣ ਲਈ ਬਣੀ ਲਾਈਨ ।

**पटल**—[ਪਟਲ] ਪੁ. ਪਰਦਾ ; ਛੱਪਰ ; ਟੋਕਰੀ ; ਤਹਿ ; ਅੱਖ ਦੀ ਪੁਤਲੀ ; ਸਮੂਹ ; ਰੁੱਖ ; ਅੱਖ ਦਾ ਇਕ ਰੋਗ ; ਮੱਥੇ ਤੇ ਲੱਗਿਆ ਟਿੱਕਾ ; ਢਕਣ ਦੀ ਵਸਤੂ ; ਅਧਿਆਇ ।

**पटलक**—[ਪਟਲਕ] ਪੁ. ਸਮੂਹ, ਢੇਰ ; ਪਰਦਾ, ਟੋਕਰੀ ।

**पटलता**—[ਪਟਲਤਾ] ਇ. ਬਹੁਲਤਾ, ਜ਼ਿਆਦਤੀ ।

**पटली**—[ਪਟਲੀ] ਇ. ਛੱਪਰ, ਛੱਜਾ ; ਛੱਤ ; ਡੰਠਲ ; ਰੁੱਖ ।

**पटवा**—[ਪਟਵਾ] ਪੁ. ਗਹਿਣਿਆਂ ਵਿਚ ਰੇਸ਼ਮ ਆਦਿ ਗੁੰਦਣ ਵਾਲਾ ਵਿਅਕਤੀ ; ਇਕ ਬੈਲ ; ਪਟਸਨ ਵਰਗਾ ਇੱਕ ਬੂਟਾ ।

**पटवाना**—[ਪਟਵਾਨਾ] ਕ੍ਰਿ. ਭਰਵਾਉਣਾ ; ਰੁਪਏ ਵਸੂਲਣਾ ; ਸਿੰਜਵਾਉਣਾ ; ਛਾਤ ਪੁਆਉਣੀ ; ਅਦਾ ਕਰਨਾ ; ਸ਼ਾਂਤ ਕਰਾਉਣਾ ।

**पटवाप**—[ਪਟਵਾਪ] ਪੁ. ਤੰਬੂ ।

**पटवारी**—[ਪਟਵਾਰੀ] ਪੁ. ਜ਼ਮੀਨ ਦਾ ਹਿਸਾਬ ਕਿਤਾਬ ਰੱਖਣ ਵਾਲਾ ਵਿਅਕਤੀ, ਪਟਵਾਰੀ ।

**पटवास**—[ਪਟਵਾਸ] ਪੁ. ਤੰਬੂ, ਡੇਰਾ ; ਲਹਿੰਗਾ ; ਕੁੜਤਾ ।

**पटवेश्म**—[ਪਟਵੇਸ਼ਮ] ਪੁ. ਤੰਬੂ ; ਛਾਉਣੀ ।

**पटसन**—[ਪਟਸਨ] ਪੁ. ਉਹ ਸਣ ਜਿਸ ਦੇ ਰੇਸ਼ੇ ਤੋਂ ਬੋਰੀਆਂ ਤੇ ਟਾਟ ਬਣਦੇ ਹਨ, ਪਟਸਨ ।

**पटहंसिका** [ਪਟਹੰਸਿਕਾ] ਇ. ਇਕ ਰਾਗਣੀ ।

**पटह**—[ਪਟਹ] ਪੁ. ਨਗਾਰਾ, ਢੋਲ ।

**पटा**—[ਪਟਾ] ਪੁ. ਪੀੜ੍ਹਾ, ਪੱਟਾ ; ਸਨਦ : ਸੌਦਾ ; ਲਗਾਮ ਦੀ ਮੋਹਰੀ : ਸਫ਼ ।

**पटाक**—[ਪਟਾਕ] ਪੁ. ਡਿੱਗਣ ਦਾ ਖੜਾਕ ; ਪਟਾਖੇ ਦੀ ਅਵਾਜ਼ ।

**पटाका**—[ਪਟਾਕਾ] ਪੁ. 'ਪਟਾਕ' ਦਾ ਸ਼ਬਦ ; ਗੋਲਾ ; ਥੱਪੜ, ਤਮਾਂਚਾ ; ਪਟਾਕਾ ।

**पटाखा**—[ਪਟਾਖਾ] ਪੁ. ਵੇਖੋ 'ਪਟਾਕਾ' (पटाका) ।

**पटाना**—[ਪਟਾਨਾ] ਕ੍ਰਿ. ਭਰਵਾਉਣਾ, ਇਕੋ ਜਿਹੀ ਕਰਨਾ ; ਸੌਦਾ ਤੈ ਕਰਨਾ ; ਕਰਜ਼ ਚੁਕਾਉਣਾ ; ਕੋਠੇ ਦੀ ਛੱਤ ਤਿਆਰ ਕਰਵਾਉਣਾ ; ਸਿੰਜਣਾ ; ਚੁੱਪ ਮਾਰਨਾ ; ਸ਼ਾਂਤ ਹੋ ਜਾਣਾ ।

**पटापट**—[ਪਟਾਪਟ] ਕ੍ਰਿ. ਵਿ. ਛੇਤੀ ਛੇਤੀ, ਲਗਾਤਾਰ, ਝਟਪਟ, ਫਟਾ-ਫਟ ।

**पटापटी**—[ਪਟਾਪਟੀ] ਇ. ਅਨੇਕ ਰੰਗਾਂ ਦੀ ਚੀਜ਼ ।

**पटार**—[ਪਟਾਰ] ਇ. ਪਿੰਜਰਾ ; ਪੇਟੀ, ਪਿਟਾਰਾ ; ਰੇਸ਼ਮ ਦੀ ਡੋਰੀ : ਖੰਜਖਜੂਰਾ ।

**पटालुका**—[ਪਟਾਲੁਕਾ] ਇ. ਜੋਕ ।

**पटाव**—[ਪਟਾਵ] ਪੁ. ਭਰਨ ਦਾ ਕੰਮ : ਭਰੀ ਹੋਈ ਥਾਂ ; ਭਰ ਕੇ ਬਣਾਈ ਹੋਈ ਛੱਤ ।

**पटिका**—[ਪਟਿਕਾ] ਇ. ਕਪੜਾ ।

**पटिमा**—[ਪਟਿਮਾ] ਇ. ਨਿਪੁੰਨਤਾ : ਰੁੱਖਾਪਣ ; ਉਗ੍ਰਤਾ, ਪ੍ਰਚੰਡਤਾ ; ਖੱਟਾਪਣ ।

**पटिया**—[ਪਟਿਯਾ] ਇ. ਚੌਕੋਰ ਅਤੇ ਸਮਤਲ ਹੋਇਆ ਪੱਥਰ ਦਾ ਲੰਬੂਤਰਾ ਟੁਕੜਾ : ਲੱਕੜ ਦੀ ਫੱਟੀ ; ਪਲੰਗ ਦੀ ਫੱਟੀ ; ਛੋਟਾ ਸੁਹਾਗਾ ; ਲੰਬਾ ਅਤੇ ਘੱਟ ਚੌੜਾ ਖੇਤ ; ਜਿਸ ਦੇ ਸੰਵਾਰੇ ਹੋਏ ਵਾਲ ।

**पटी**—[ਪਟੀ] ਇ. ਕਪੜੇ ਦੀ ਪਟੀ ; ਪਰਦਾ ; ਪਟਕਾ ।

**पटीमा**—[ਪਟੀਮਾ] ਪੁ. ਉਹ ਪਟੜਾ ਜਿਸ ਤੇ ਰਖ ਕੇ ਕਪੜੇ ਛਾਪੇ ਜਾਂਦੇ ਹਨ ।

**पटीर**—[ਪਟੀਰ] ਪੁ. ਮੂਲੀ ; ਬੱਦਲ ; ਚੰਦਨ ; ਖੈਰ ; ਬੋਹੜ ; ਵਿ. ਸੁੰਦਰ ; ਉੱਚਾ, ਲੰਮਾ ।

+**पटीलना**—[ਪਟੀਲਨਾ] ਕ੍ਰਿ. ਕਮਾਉਣਾ ; ਹਰਾਉਣਾ ; ਕੋਈ ਕੰਮ ਪੂਰਾ ਕਰਨਾ ; ਆਪਣੇ ਹੱਕ ਵਿਚ ਕਰਨਾ ; ਠੱਗਣਾ, ਛਲਣਾ ; ਕੁੱਟਣਾ, ਮਾਰਨਾ ।

**पटु**—[ਪਟੁ] ਵਿ. ਨਿਪੁੰਨ, ਚਤੁਰ : ਧੂਰਤ ; ਨਿਰੋਗ ; ਤਿੱਖਾ, ਪਰਚੰਡ : ਸੁੰਦਰ ; ਪੁ. ਲੂਣ ।

**पटुक**—[ਪਟੁਕ] ਪੁ. ਪਰਵਲ ਨਾਂ ਦੀ ਸਬਜ਼ੀ ।

**पटुका**—[ਪਟੁਕਾ] ਪੁ. ਗਲੇ ਵਿਚ ਪਾਉਣ ਦਾ ਕਪੜਾ, ਚਾਦਰ, ਪਟਕਾ ।

**पटुता**—[ਪਟੁਤਾ] ਇ. ਚਤੁਰਾਈ, ਸਿਆਣਪ ।

**पटुपत्रिका**—[ਪਟੁਪਤ੍ਰਿਕਾ] ਇ. ਖਜੂਰ ।

**पटुपर्णी**—[ਪਟੁਪਰ੍ਣੀ] ਇ. ਸਤਿਆਨਾਸੀ ; ਮਕੋਆ ।

**पटुरूप**—[ਪਟੁਰੂਪ] ਵਿ. ਬਹੁਤ ਸਿਆਣਾ ।

**पटुली**—[ਪਟੁਲੀ] ਇ. ਪੀਂਘਾਂ ਤੇ ਰੱਖਣ ਦੀ ਪਟੜੀ ; ਚੌਂਕੀ, ਪੀੜ੍ਹਾ ।

**पटुआ**—[ਪਟੁਆ] ਪੁ. ਪਟਸਣ ।

**पटूका**—[ਪਟੂਕਾ] ਪੁ. ਵੇਖੋ ਪਟਕਾ (पटका) ।

**पटेबाज**—[ਪਟੇਬਾਜ਼] ਪੁ. ਗੱਤਕਾ ਖੇਲ੍ਹਣ ਵਾਲਾ ਵਿਅਕਤੀ ; ਧੂਰਤ : ਭੈੜੀ ਤੀਵੀਂ ; ਭੈੜਾ ਪੁਰਸ਼ ।

**पटेर**—[ਪਟੇਰ] ਇ. ਸਰਕੜੇ ਦੀ ਨਸਲ ਦਾ ਇਕ ਬੂਟਾ ।

**पटेरक**—[ਪਟੇਰਕ] ਪੁ. ਮੋਥਾ ।

**पटेल**—[ਪਟੇਲ] ਪੁ. ਮੁਖੀਆ, ਚੌਧਰੀ, ਪਟੇਲ ।

**पटेला**—[ਪਟੇਲਾ] ਪੁ. ਵਿਚੋਂ ਭਰੀ ਹੋਈ ਬੇੜੀ ; ਮਿਲ ; ਇਕ ਦਾਅ ; ਇਕ ਤਰ੍ਹਾਂ ਦਾ ਘਾਹ ।

**पटैत**—[ਪਟੈਤ] ਪੁ. ਗੱਤਕੇਬਾਜ਼ ।

**पटैला**—[ਪਟੈਲਾ] ਪੁ. ਤਖਤੇ ਬੰਦ ਕਰਨ ਦੀ ਅਰਲ ।

**पटोर**—[ਪਟੋਰ] ਪੁ. ਰੇਸ਼ਮੀ ਕਪੜਾ ।

**पटोरी**—[ਪਟੋਰੀ] ਇ. ਰੇਸ਼ਮੀ ਸਾੜ੍ਹੀ ਜਾਂ ਚਾਦਰ ; ਰੇਸ਼ਮੀ ਕੰਨੀ ਦੀ ਧੋਤੀ ।

**पटोल**—[ਪਟੋਲ] ਪੁ. ਰੇਸ਼ਮੀ ਕਪੜਾ ; ਇਕ ਸਬਜ਼ੀ ।

**पटोलक**—[ਪਟੋਲਕ] ਇ. ਸਿੱਪੀ ।

**पटोलिका**—[ਪਟੋਲਿਕਾ] ਇ. ਸਫੈਦ ਫੁੱਲ ਦੀ ਤੋਰੀ ।

**पटौनी**—[ਪਟੌਨੀ] ਪੁ. ਮਲਾਹ, ਮਾਂਝੀ ।

**पटौहाँ**—[ਪਟੌਹਾਂ] ਪੁ. ਉਹ ਕਮਰਾ ਜਿਸ ਉੱਤੇ ਕੋਈ ਹੋਰ ਕਮਰਾ ਹੋਵੇ ।

**पट्ट**—[ਪੱਟ] ਪੁ. ਰੇਸ਼ਮ, ਪੱਟਸਣ ਦਾ ਕਪੜਾ ; ਪੀੜ੍ਹਾ, ਫੱਟੀ, ਤਖਤਾ ; ਸਲੇਟ ; ਅਧਿਕਾਰ-ਪਟਾ ; ਦੁਪੱਟਾ ; ਨਗਰ ; ਚੁਰਾਹਾ ।

**पट्टदेवी**—[ਪੱਟਦੇਵੀ] ਇ. ਪਟਰਾਣੀ ।

**पट्टदोल**—[ਪੱਟਦੋਲ] ਇ. ਰੇਸ਼ਮੀ ਝੂਲਾ ।

**पट्टन**—[ਪੱਟਨ] ਪੁ. ਵੱਡਾ ਨੱਗਰ ।

**पट्टमहिषी**—[ਪੱਟਮਹਿਸ਼ੀ] ਇ. ਪਟਰਾਣੀ, ਰਾਜਰਾਣੀ, ਮਹਾਂ-ਰਾਣੀ ।

**पट्टराज्ञी**—[ਪੱਟਰਾਗੵਯੀ] ਇ. ਪਟਰਾਣੀ ।

**पट्टा**—[ਪੱਟਾ] ਪੁ. ਘੋੜੇ ਦਾ ਤੰਗ ; ਕੁੱਤੇ ਦੇ ਗਲ ਦਾ ਪਟਾ ; ਕੰਨਾਂ ਕੋਲ ਰਖੇ ਵਾਲ ; ਮੁੰਦਤੀ ਜ਼ਮੀਨ ਦਾ ਅੱਧਿਕਾਰਪੱਤਰ, ਹੁਕਨਾਮ ; ਇਕ ਗਹਿਣਾ ; ਚਪੜਾਸ ; ਤਲਵਾਰ ।

**पट्टिका**—[ਪੱਟਿਕਾ] ਇ. ਪਠਾਣੀ ਲੋਧ ; ਪਟੜੀ ; ਰੇਸ਼ਮੀ-ਫੀਤਾ ; ਰੇਸ਼ਮੀ ਕਪੜੇ ਦਾ ਟੁਕੜਾ ; ਫੱਟੀ ; ਦਸਤਾਵੇਜ਼ ; ਜ਼ਖ਼ਮ ਤੇ ਬੰਨ੍ਹਣ ਵਾਲੀ ਪੱਟੀ ।

**पट्टिकार**—[ਪੱਟਿਕਾਰ] ਵਿ. ਰੇਸ਼ਮੀ ਕਪੜਾ ਬੁਣਨ ਵਾਲਾ ।

**पट्टिश**—[ਪੱਟਿਸ਼] ਪੁ. ਤਲਵਾਰ ਜਿਹਾ ਇਕ ਪ੍ਰਾਚੀਨ ਹਥਿਆਰ ।

**पट्टी**—[ਪੱਟੀ] ਇ. ਲੰਮੀ ਲੀਰ ; ਲਿਖਣ ਦੀ ਪੱਟੀ ; ਪਾਠ, ਉਪਦੇਸ਼ ; ਬਹਿਕਾਵਾ, ਬੁਲਾਵਾ, ਚਕਮਾ, ਝਾਂਸਾ ; ਧਾਤੂ ; ਕਾਗਜ਼ ; ਕਪੜੇ ਦੀ ਧੱਜੀ ; ਪੱਥਰ ਦਾ ਟੁਕੜਾ, ਕੋਰ ; ਮਿਠਿਆਈ ; ਤੀਰ ; ਪੰਗਤ ; ਮਾਂਗ, ਪੱਟੀ, ਚੀਰ ; ਪਠਾਣੀ ਲੋਧ ; ਮੱਥੇ ਦਾ ਇਕ ਗਹਿਣਾ ; ਨਗਰ ; ਘੋੜੇ ਦੀ ਪੇਟੀ ; ਫੱਟੀ ।

**पट्टीदार**—[ਪੱਟੀਦਾਰ] ਵਿ. ਪੁ. ਹਿੱਸੇਦਾਰ, ਭਾਈਵਾਲ ।

**पट्टीवार**—[ਪੱਟੀਵਾਰ] ਕ੍ਰਿ. ਵਿ. ਵਖੋ-ਵੱਖ ਅੰਗ ਜਾਂ ਅੱਖਰ ਅਨੁਸਾਰ (ਹਿਸਾਬ) ।

**पट्टीवारी**—[ਪੱਟੀਵਾਰੀ] ਇ. ਬਹੁਤੇ ਹਿੱਸੇ ; ਭਾਈਚਾਰਾ ; ਭਾਈਵਾਲੀ, ਸਾਂਝ, ਸੀਰ ।

**पट्टीश**—[ਪੱਟੀਸ਼] ਪੁ. ਸ਼ਿਵ, ਮਹਾਂਦੇਵ ।

**पट्टू**—[ਪੱਟੂ] ਪੁ. ਕੰਬਲ ; ਉੱਨ ਦੀ ਪਟੀ ; ਤੋਤਾ ।

**पट्टैत**—[ਪਟੈਤ] ਪੁ. ਮੂਰਖ ; ਇਕ ਤਰ੍ਹਾਂ ਦਾ ਕਬੂਤਰ ।

**पठ्मान**—[ਪੱਠਮਾਨ] ਵਿ. ਪੜ੍ਹਨ ਜੋਗ ।

**पट्ठा**—[ਪੱਠਾ] ਪੁ. ਜੁਆਨ ; ਨੌਜਵਾਨ ਮਨੁੱਖ ਜਾਂ ਪਸ਼ੂ ਆਦਿ ; ਮੋਟਾ ਪੱਤਾ ; ਚੌੜਾ ਗੋਟਾ ; ਜੰਘ ਦਾ ਜੋੜ ; ਮੋਟੀ ਮਸ, ਪੱਠਾ ; ਡੌਲਾ ।

**पट्ठापछाड़**—[ਪੱਠਾਪਛਾੜ] ਵਿ. ਬਹੁਤ ਬਲਵਤੀ (ਇਸਤ੍ਰੀ) ।

**पट्ठी**—[ਪੱਠੀ] ਇ. ਵੇਖੋ ਪਠਿਯਾ (पठिया) ।

**पठक**—[ਪਠਕ] ਪੁ. ਪੜ੍ਹਨ ਵਾਲਾ, ਪਾਠਕ ।

**पठन**—[ਪਠਨ] ਪੁ. ਮੁਤਾਲਿਆ, ਅਧਿਐਨ ।

**पठनशील**—[ਪਠਨਸ਼ੀਲ] ਵਿ. ਜੋ ਬਹੁਤ ਪੜ੍ਹੇ ।

**पठनीय**—[ਪਠਨੀਯ] ਵਿ. ਪੜ੍ਹਨ-ਜੋਗ ।

**पठमंजरी (पठमञ्जरी)**—[ਪਠਮੰਜਰੀ] ਇ. ਇਕ ਰਾਗਣੀ ।

+**पठवना**—[ਪਠਵਨਾ] ਕ੍ਰਿ. ਘੱਲਣਾ, ਭੇਜਣਾ ।

+**पठवाना**—[ਪਠਵਾਨਾ] ਕ੍ਰਿ. ਭਿਜਵਾਉਣਾ ।

**पठान**—[ਪਠਾਨ] ਪੁ. ਸਰਹੱਦ ਦੀ ਮੁਸਲਮਾਨ ਕੌਮ, ਪਠਾਨ ।

+**पठाना**—[ਪਠਾਨਾ] ਕ੍ਰਿ. ਭੇਜਣਾ, ਘੱਲਣਾ ।

+**पठानी**—[ਪਠਾਨੀ] ਇ. ਪਠਾਣ ਦੀ ਤੀਵੀਂ, ਪਠਾਣੀ ; ਪਠਾਣ ਹੋਣ ਦਾ ਭਾਵ ਜਾਂ ਪਠਾਣ ਦਾ ਚਰਿੱਤਰ (पठानपुना) ।

**पठानीलोध**—[ਪਠਾਨੀਲੋਧ] ਇ. ਇਕ ਜੰਗਲੀ ਰੁੱਖ ।

**पठार**—[ਪਠਾਰ] ਇ. ਦੂਰ ਤਕ ਫੈਲੀ ਚੌਰਸ ਤੇ ਉੱਚੀ ਜ਼ਮੀਨ, ਪਠਾਰ ।

+**पठावन**—[ਪਠਾਵਨ] ਪੁ. ਦੂ. ਏਲਚੀ, ਹਲਕਾਰਾ ।

+**पठावनि**—[ਪਠਾਵਨਿ] ਇ. ਵੇਖੋ ਪਠਾਵਨੀ (पठावनी) ।

**पठावनी**—[ਪਠਾਵਨੀ] ਇ. ਭਿਜਵਾਉਣ ਦਾ ਕੰਮ ਜਾਂ ਮਜੂਰੀ ।

**पठावर**—[ਪਠਾਵਰ] ਇ. ਇਕ ਤਰ੍ਹਾਂ ਦਾ ਘਾਹ ।

**पठित**—[ਪਠਿਤ] ਵਿ. ਪੜ੍ਹਿਆ ਹੋਇਆ ।

**पठिति**—[ਪਠਿਤਿ] ਇ. ਸ਼ਬਦਾਲੰਕਾਰ ਦਾ ਇਕ ਭੇਦ ।

**पठिया**—[ਪਠਿਯਾ] ਇ. ਮੁਟਿਆਰ, ਰਿਸ਼ਟ-ਪੁਸ਼ਟ ਤੀਵੀਂ ; ਪੱਠੀ ।

**पठोर**—[ਪਠੋਰ] ਇ. ਬਿਨਾਂ ਸੂਈ, ਜੁਆਨ ਬੱਕਰੀ, ਪੱਠ, ਫੇਲੀ ; ਬਿਨਾਂ ਸੂਈ ਜੁਆਨ ਮੁਰਗੀ ।

+**पठौना**—[ਪਠੌਨਾ] ਕ੍ਰਿ. ਭੇਜਣਾ, ਘੱਲਣਾ ।

**पठौनी**—[ਪਠੌਨੀ] ਇ. ਸੁਗਾਤ ਦੇਕੇ ਭੇਜਣ ਦੀ ਕ੍ਰਿਰਿਆ ।

**पठ्यमान**—[ਪਠ੍ਯਮਾਨ] ਵਿ. ਪੜ੍ਹੇ ਜਾਣ ਜੋਗ ।

**पड़छत्ती**—[ਪੜਛੱਤੀ] ਇ. ਪੜਛੱਤੀ ।

+**पड़त**—[ਪੜਤ] ਪੁ. ਵੇਖੋ ਪੜਤਾ (पड़ता) ।

**पड़ता**—[ਪੜਤਾ] ਪੁ. ਕਿਸੇ ਮਾਲ ਦੀ ਤਿਆਰੀ ਜਾਂ ਖਰੀਦ ਦੀ ਲਾਗਤ ; ਵਿਕਰੀ ਦੇ ਮੁੱਲ ਵਿਚੋਂ ਲਾਗਤ ਕੱਢ ਕੇ ਹੋਣ ਵਾਲੀ ਬਚਤ ।

**पड़ताल**—[ਪੜਤਾਲ] ਇ. ਖੋਜ, ਜਾਂਚ-ਪੜਤਾਲ ।

**पड़तालना**—[ਪੜਤਾਲਨਾ] ਕ੍ਰਿ. ਛਾਨਬੀਨ ਕਰਨਾ, ਖੋਜ ਕਰਨਾ, ਪੜਤਾਲਨਾ ।

**पड़ती**—[ਪੜਤੀ] ਇ. ਉਹ ਧਰਤੀ ਜੋ ਕੁਝ ਚਿਰ ਤੋਂ ਬੰਜਰ ਪਈ ਹੋਵੇ ।

**पड़ना**—[ਪੜਨਾ] ਕ੍ਰਿ. ਪਤਤ ਹੋਣਾ, ਡਿੱਗਣਾ ; ਘਟਣਾ ; ਠਹਿਰ ਜਾਣਾ, ਖਲੋਤੇ ਰਹਿਣਾ ; ਬਾਕੀ ਰਹਿਣਾ ; ਬੀਮਾਰ ਹੋਣਾ ; ਮਿਲਣਾ ; ਪੈਦਾ ਹੋਣਾ ; ਰਸਤੇ ਵਿਚ ਮਿਲਣਾ ; ਸੁੰਨ ਹੋਣਾ ; ਚਿੰਤਾ ਹੋਣੀ ; ਆਰਾਮ ਕਰਨਾ ।

**पड़पड़**—[ਪੜਪੜ] ਇ. ਲਗਾਤਾਰ "ਪੜ-ਪੜ" ਸ਼ਬਦ ਹੋਣ ਦਾ ਭਾਵ ।

**पड़पड़ाना**—[ਪੜਪੜਾਨਾ]—ਕ੍ਰਿ. ਪੜ-ਪੜ ਸ਼ਬਦ ਹੋਣਾ ।

**पड़पोता**—[ਪੜਪੋਤਾ] ਪੁ. ਪੋਤੇ ਦਾ ਪੁੱਤਰ, ਪੜਪੋਤਾ ।

**पड़म**—[ਪੜਮ] ਪੁ. ਇਕ ਤਰ੍ਹਾਂ ਦਾ ਮੋਟਾ ਸੂਤੀ ਕਪੜਾ ਜਿਸ ਦੇ ਤੰਬੂ ਬਣਦੇ ਹਨ ।

**पड़वा**—[ਪੜਵਾ] ਇ. ਹਰ ਇਕ ਪੱਖ ਦੀ ਪਹਿਲੀ ਤਿਥ, ਏਕਮ ਤਿਥ ; ਕੱਟਾ ।

**पड़वी**—[ਪੜਵੀ] ਇ. ਇਕ ਕਿਸਮ ਦਾ ਕਮਾਦ ਜੋ ਵਿਸਾਖ-ਜੇਠ ਦੇ ਮਹੀਨੇ ਬੀਜਿਆ ਜਾਂਦਾ ਹੈ ।

**पड़ाव**—[ਪੜਾਵ] ਮੁਸਾਫਰੀ ਵੇਲੇ ਰਾਹ ਵਿਚ ਅਰਾਮ ਕਰਨ ਦੀ ਥਾਂ, ਚੱਟੀ, ਪੜਾ ।

**पड़िया**—[ਪੜਿਆ] ਇ. ਕੱਟੀ ।

**पड़ोस**—[ਪੜੋਸ] ਪੁ. ਗੁਆਂਢ, ਪੜੋਸ ।

**पड़ोसी**—[ਪੜੋਸੀ] ਪੁ. ਗੁਆਂਢੀ, ਪੜੋਸੀ ।

**पढ़ना**—[ਪੜ੍ਹਨਾ] ਕ੍ਰਿ. ਵਾਚਣਾ, ਪੜ੍ਹਨਾ ।

**पढ़नीवड़ी**—[ਪੜ੍ਹਨੀਊੜੀ] ਇ. ਇਕ ਕਸਰਤ ।

**पढ़वाना**—[ਪੜ੍ਹਵਾਨਾ] ਕ੍ਰਿ. ਪੜ੍ਹਾਉਣਾ, ਪੜ੍ਹਵਾਉਣਾ ।

+**पढ़वैया**—[ਪੜ੍ਹਵੈਯਾ] ਪੁ. ਪੜ੍ਹਨ ਵਾਲਾ ਵਿਅਕਤੀ, ਵਿਦਿਆਰਥੀ ; ਅਧਿਆਪਕ ।

**पढ़ाई**—[ਪੜ੍ਹਾਈ] ਇ. ਵਿਦਿਆ ਅਭਿਆਸ ; ਪੜ੍ਹਾਉਣ ਦੀ ਮਜ਼ੂਰੀ ।

**पढ़ाना**—[ਪੜ੍ਹਾਨਾ] ਕ੍ਰਿ. ਸਿਖਿਆ ਦੇਣਾ, ਪਾਠ ਪੜ੍ਹਾਉਣਾ, ਸਮਝਾਉਣਾ ।

+**पढ़ैया**—[ਪੜ੍ਹੈਯਾ] ਪੁ. ਵਿਦਿਆਰਥੀ ; ਅਧਿਆਪਕ ।

**पण**—[ਪਣ] ਪੁ. ਸ਼ਰਤ, ਜੂਆ ; ਕੀਮਤਾਂ ; ਇਨਾਮ ; ਧਨ, ਸੰਪੱਤੀ ; ਸੌਦਾ, ਵਿਹਾਰ ; ਇਕ ਪ੍ਰਾਚੀਨ ਸਿੱਕਾ ; ਮੁੱਠੀ ਭਰ ਅਨਾਜ ; ਸ਼ਰਾਬ ਕੱਢਣ ਵਾਲਾ ਵਿਅਕਤੀ ।

**पणग्रंथि ( पणग्रन्थि )**—[ ਪਣਗ੍ਰੰਥਿ ] ਇ. ਹੱਟੀ, ਹੱਟ ; ਬਾਜ਼ਾਰ ।

**पणन**—[ਪਣਨ] ਪੁ. ਸੌਦੇਬਾਜ਼ੀ ; ਕੌਲ-ਕਰਾਰ ; ਪ੍ਰਤਿੱਗਿਆ, ਪ੍ਰਣ ।

**पणनीय**—[ਪਣਨੀਯ] ਵਿ. ਸ਼ਰਤ ਲਾਉਣ ਯੋਗ ।

**पणबंध (पणबन्ध)**—[ਪਣਬੰਧ] ਪੁ. ਸ਼ਰਤ, ਬਾਜ਼ੀ ; ਵੇਚਣਯੋਗ ਚੀਜ਼ ; ਇਕਰਾਰ ਜਾਂ ਕੌਲ, ਰ ਬੱਧਿਆ ਹੋਇਆ ।

**पणव**—[ਪਣਵ] ਪੁ. ਢੋਲਕੀ ।

**पणवानक**—[ਪਣਵਾਨਕ] ਪੁ. ਨਗਾਰਾ ।

**पणवी**—[ਪਣਵੀ] ਪੁ. ਸ਼ਿਵ ।

**पणस**—[ਪਣਸ] ਪੁ. ਵੇਚਣ ਯੋਗ ਵਸਤਰ ।

**पणसुंदरी (पणसुन्दरी)**—[ਪਣਸੁੰਦਰੀ] ਇ. ਵੇਸਵਾ, ਰੰਡੀ, ਕੰਜਰੀ ।

**पणस्त्री**—[ਪਣਸਤ੍ਰੀ] ਇ. ਰੰਡੀ, ਕੰਜਰੀ, ਵੇਸਵਾ ।

**पणांगना (पणाङ्गना)**—[ਪਣਾਂਗਨਾ] ਇ. ਕੰਜਰੀ, ਰੰਡੀ, ਵੇਸਵਾ ।

**पणाया**—[ਪਣਾਯਾ] ਇ. ਖਰੀਦਣ ਵੇਚਣ ਦਾ ਵਿਹਾਰ ; ਬਾਜ਼ਾਰ ; ਵਪਾਰ ਤੋਂ ਹੋਣ ਵਾਲਾ ਲਾਭ ; ਉਸਤਤ ; ਜੂਆ ।

**पणायित**—[ਪਣਾਯਿਤ] ਵਿ. ਮੁੱਲ ਲਿਆ ਹੋਇਆ ਜਾਂ ਵੇਚਿਆ ਹੋਇਆ ; ਜਿਸ ਦੀ ਪ੍ਰਸ਼ੰਸਾ ਕੀਤੀ ਗਈ ਹੋਵੇ ।

**पणार्पण**—[ਪਣਾਰਪਣ] ਪੁ. ਇਕਰਾਰ ।

**पणि**—[ਪਣਿ] ਇ. ਹੱਟ, ਹੱਟੀ, ਦੁਕਾਨ ; ਪੁ. ਕੰਜੂਸ ; ਪਾਪੀ ਵਿਅਕਤੀ ।

**पणित**—[ਪਣਿਤ] ਵਿ. ਬਾਜ਼ੀ ਤੇ ਲਗਾਇਆ ਹੋਇਆ ; ਮੁੱਲ ਲਿਆ ਹੋਇਆ ; ਵੇਚਿਆ ਹੋਇਆ ; ਪੁ. ਬਾਜ਼ੀ ।

**पणिता**—[ਪਣਿਤਾ] ਪੁ. ਸੁਦਾਗਰ, ਵਪਾਰੀ ।

**पणी**—[ਪਣੀ] ਪੁ. ਖਰੀਦ-ਵੇਚ ਕਰਨ ਵਾਲਾ ।

**पण्य**—[ਪਣ੍ਯ] ਵਿ. ਖਰੀਦਣ ਜੋਗ ; ਵੇਚਣ ਯੋਗ ; ਤਾਰੀਫ਼ ਕਰਨ ਜੋਗ ; ਪੁ. ਸੌਦਾ, ਮਾਲ ; ਰੋਜ਼ਗਾਰ ; ਬਾਜ਼ਾਰ ; ਦੁਕਾਨ ।

**पण्यदासी**—[ਪਣ੍ਯਦਾਸੀ] ਇ. ਲੌਂਡੀ, ਦਾਸੀ, ਗੋਲੀ ।

**पण्यपति**—[ਪਣ੍ਯਪਤਿ] ਪੁ. ਬਹੁਤ ਵੱਡਾ ਸ਼ਾਹੂਕਾਰ ।

**पण्यफल**—[ਪਣ੍ਯਫਲ] ਪੁ. ਮੁਨਾਫ਼ਾ, ਨਫ਼ਾ, ਲਾਭ ।

**पण्यविलासिनी**—[ਪਣ੍ਯਵਿਲਾਸਿਨੀ] ਇ. ਵੇਸਵਾ, ਕੰਜਰੀ; ਰੰਡੀ ।

**पण्यवीथी**—[ਪਣ੍ਯਵੀਥੀ] ਇ. ਬਾਜ਼ਾਰ, ਮੰਡੀ ; ਹੱਟੀ ।

**पण्यशाला**—[ਪਣ੍ਯਸ਼ਾਲਾ] ਇ. ਦੁਕਾਨ, ਹੱਟੀ ।

**पण्या**—[ਪਣ੍ਯਾ] ਇ. ਮਾਲ-ਕੰਗਣੀ ।

**पण्याजीव**—[ਪਣ੍ਯਾਜੀਵ] ਪੁ. ਵਪਾਰੀ ।

**पतंग (पतङ्ग)**—[ਪਤੰਗ] ਪੁ. ਪੰਛੀ ; ਟਿੱਡੀ ; ਪਤੰਗਾ ; ਸੂਰਜ ; ਗੇਂਦ ; ਸਰੀਰ ; ਨੌਕਾ ; ਬੇੜੀ ; ਪਤੰਗ, ਗੁੱਡੀ ; ਕੰਨਖਜੂਰਾ ; ਚੰਗਿਆੜੀ ।

**पतंगबाज (पतङ्गबाज)**—[ਪਤੰਗਬਾਜ਼] ਪੁ. ਪਤੰਗ ਉਡਾਉਣ ਦਾ ਸ਼ੁਕੀਨ ਵਿਅਕਤੀ ।

**पतंगबाज़ी ( पतङ्गबाज़ी )**—[ਪਤੰਗਬਾਜ਼ੀ] ਇ. ਪਤੰਗ ਉਡਾਉਣ ਦਾ ਸ਼ੌਕ ।

**पतंगम (पतङ्गम)**—[ਪਤੰਗਮ] ਪ. ਪੰਛੀ ; ਪਤੰਗਾ ।

**पतंगा (पतङ्गा)**—[ਪਤੰਗਾ] ਪੁ. ਚੰਗਿਆੜੀ ; ਦੀਵੇ ਦੀ ਬੱਤੀ ਦਾ ਗੁਲ ; ਪਤੰਗ ।

+**पत**—[ਪਤ] ਪੁ. ਪਤੀ ; ਮਾਲਕ ; ਇ. ਲਾਜ, ਇੱਜ਼ਤ ।

**पतग**—[ਪਤਗ] ਪੁ. ਪੰਛੀ ।

**पतझड़**—[ਪਤਝੜ] ਇ. ਪਤਝੜ, ਖਿਜ਼ਾਂ ।

पतझर—[ਪਤਝੜ] ਇ. ਪਤਝੜ, ਖਿਜ਼ਾਂ ।

पतझार—[ਪਤਝਾੜ] ਇ. ਪਤਝੜ, ਖਿਜ਼ਾਂ ।

पतत्र—[ਪਤਤ੍ਰ] ਪੁ. ਪਰ, ਖੰਭ ; ਵਾਹਨ, ਸਵਾਰੀ ।

पतत्रि—[ਪਤਤ੍ਰਿ] ਪੁ. ਚਿੜੀ, ਪੰਛੀ

पतत्रिकेतन—[ਪਤਤ੍ਰਿਕੇਤਨ] ਪੁ. ਵਿਸ਼ਨੂੰ ।

पतत्रिराज—[ਪਤਤ੍ਰਿਰਾਜ] ਪੁ. ਪੰਛੀਆਂ ਦਾ ਰਾਜਾ, ਗਰੁੜ ।

पतद्भीरू—[ਪਤਦ੍ਭੀਰੂ] ਪੁ. ਬਾਜ਼ ।

पतन—[ਪਤਨ] ਪੁ. ਗਿਰਾਵਟ, ਨਾਸ਼, ਪਤਨ ; ਮਰਣ ।

पतनशील—[ਪਤਨਸ਼ੀਲ] ਵਿ. ਗਿਰਨ ਵਾਲਾ ।

पतनारा—[ਪਤਨਾਰਾ] ਪੁ. ਪਰਨਾਲਾ, ਮੋਰੀ ।

पतनीय—[ਪਤਨੀਯ] ਵਿ. ਪਤਿਤ ਹੋਣ ਵਾਲਾ, ਡਿੱਗਣ-ਜੋਗ ।

पतनोन्मुख—[ਪਤਨੋਨਮੁਖ] ਵਿ. ਜਿਸ ਦੀ ਗਿਰਾਵਟ ਜਾਂ ਨਾਸ਼ ਦਾ ਸਮਾਂ ਨੇੜੇ ਹੋਵੇ, ਜੋ ਨਾਸ਼ ਹੋ ਰਿਹਾ ਹੋਵੇ ।

पतपानी—[ਪਤਪਾਨੀ] ਪੁ. ਇੱਜ਼ਤ, ਮਾਣ ; ਲਾਜ, ਪੱਤ ।

पतम—[ਪਤਮ] ਪੁ. ਚੰਨ ; ਪੰਛੀ ; ਟਿੱਡੀ ।

पतयालु—[ਪਤਯਾਲੁ] ਵਿ. ਡਿੱਗਣ ਵਾਲਾ, ਪਤਨਸ਼ੀਲ ।

पतयिष्णु—[ਪਤਯਿਸ਼੍ਣੂ] ਵਿ. ਡਿੱਗਣ ਵਾਲੀ ।

+पतर—[ਪਤਰ] ਵਿ. ਪਤਲਾ ; ਮਾੜਾ ; ਪੁ. ਪੱਤਲ, ਪੱਤਾ ।

+पतरा—[ਪਤਰਾ] ਵਿ. ਪਤਲਾ ; ਨਿਰਬਲ ।

पतरिंगा—[ਪਤਰਿੰਗਾ] ਪੁ. ਪਤਲੀ ਚੁੰਜ ਵਾਲਾ ਇੱਕ ਹਰੇ ਰੰਗ ਦਾ ਪੰਛੀ ।

पतरेंगा—[ਪਤਰੇਂਗਾ] ਪੁ. ਵੇਖੋ 'ਪਤਰਿੰਗਾ' (पतरिंगा) ।

पतला—[ਪਤਲਾ] ਵਿ. ਮਾੜਾ, ਕਮਜ਼ੋਰ ; ਜੋ ਮੋਟਾ ਜਾਂ ਗਾੜ੍ਹਾ ਨਾ ਹੋਵੇ ; ਪਤਲਾ ।

पतलापन—[ਪਤਲਾਪਨ] ਵਿ. ਕਮਜ਼ੋਰੀ, ਪਤਲਾਪਣ ।

—पतली—[ਪਤਲੋ] ਇ. ਸਰਕੜਾ, ਕਾਨੇ, ਸਰਕੰਡਾ ।

पतवर—[ਪਤਵਰ] ਕ੍ਰਿ. ਵਿ. ਅੱਡ ਅੱਡ ਕਤਾਰ ਵਿੱਚ ; ਕਤਾਰ ਬਣਾ ਕੇ ।

पतवा—[ਪਤਵਾ] ਪੁ. ਸ਼ਿਕਾਰ ਖੇਡਣ ਦਾ ਮਨ੍ਹਾ, ਮਚਾਨ ।

पतवार—[ਪਤਵਾਰ] ਇ. ਬੇੜੀ ਤੇ ਲੱਗੀ ਤਿਕੋਨੀ ਕਪੜੇ ਦੀ ਪਾਲ, ਪਤਵਾਰ ।

पतवारी—[ਪਤਵਾਰੀ] ਇ. ਕਮਾਦ ਦਾ ਖੇਤ ; ਪਤਵਾਰ ।

पतवाल—[ਪਤਵਾਲ] ਇ. ਵੇਖੋ ਪਤਵਾਰ (पतवार) ।

पतवास—[ਪਤਵਾਸ] ਇ. ਪੰਛੀਆਂ ਦਾ ਅੱਡਾ ।

पतस—[ਪਤਸ] ਇ. ਪੰਛੀ ; ਚੰਨ ; ਟਿੱਡੀ, ਪਤੰਗਾ ਆਦਿ ।

पता—[ਪਤਾ] ਪੁ. ਥਹੁ, ਟਿਕਾਣਾ, ਰਹਿਣ ਦਾ ਥਾਂ, ਖੋਜ, ਭੇਦ, ਜਾਣਕਾਰੀ, ਵਾਕਫੀ ।

+पताई—[ਪਤਾਈ] ਇ. ਸੁੱਕ ਕੇ ਝੜੇ ਹੋਏ ਰੁੱਖ ਦੇ ਪੱਤੇ ।

पताका—[ਪਤਾਕਾ] ਇ. ਝੰਡਾ ; ਝੰਡੇ ਦਾ ਡੰਡਾ ; ਨਾਟਕ ਦਾ ਉਹ ਥਾਂ ਜਿਥੇ ਪਾਤਰ ਕੁਝ ਸੋਚ ਰਿਹਾ ਹੋਵੇ ।

पताकिनी—[ਪਤਾਕਿਨੀ] ਇ. ਫੌਜ, ਸੈਨਾ ; ਇਕ ਦੇਵੀ ।

पताकी—[ਪਤਾਕੀ] ਵਿ. ਝੰਡਾ ਚੁੱਕਣ ਵਾਲਾ ।

पताखी—[ਪਤਾਖੀ] ਇ. ਇਕ ਤਰ੍ਹਾਂ ਦੀ ਘੋੜੀ ।

+पतार—[ਪਤਾਰ] ਪੁ. ਵਣ, ਜੰਗਲ, ਖੋੜ ; ਪਤਾਲ ।

पतारी—[ਪਤਾਰੀ] ਇ. ਪਾਣੀ ਦਾ ਇਕ ਪੰਛੀ ।

पताल—[ਪਤਾਲ] ਪੁ. ਵੇਖੋ ਪਾਤਾਲ (पाताल) ।

पताल आँवला—[ਪਤਾਲ ਆਂਵਲਾ] ਪੁ. ਇਕ ਬੂਟੀ ।

पतालकुम्हड़ा—[ਪਤਾਲਕੁਮ੍ਹੜਾ] ਪੁ. ਇਕ ਜੰਗਲੀ ਬੂਟੀ ।

पतालदंती (पतालदन्ती)—[ਪਤਾਲਦੰਤੀ] ਪੁ. ਉਹ ਹਾਥੀ ਜਿਸ ਦੇ ਦੰਦ ਹੇਠਾਂ ਨੂੰ ਝੁਕੇ ਹੋਣ ।

पतावर—[ਪਤਾਵਰ] ਪੁ. ਰੁੱਖ ਦੇ ਸੁੱਕੇ ਪੱਤੇ ।

पताशी—[ਪਤਾਸ਼ੀ] ਇ. ਤਰਖਾਣਾਂ ਦੀ ਛੋਟੀ ਨਿਹਾਣੀ (ਰੁਖਾਣੀ)

पति—[ਪਤਿ] ਪੁ. ਵਿਆਹੀ ਇਸਤ੍ਰੀ ਦਾ ਖਾਵੰਦ, ਪਤੀ ; ਮਾਲਕ ; ਰੱਬ, ਈਸ਼ਵਰ ; ਇ. ਮਰਯਾਦਾ, ਲੱਜਾ, ਪੱਤ ।

पतिकामा—[ਪਤਿਕਾਮਾ] ਵਿ. ਪਤੀ ਦੀ ਇੱਛਿਆ ਰੱਖਣ ਵਾਲੀ (ਔਰਤ) ।

पतिघातिनी—[ਪਤਿਘਾਤਿਨੀ] ਇ. ਪਤੀ ਨੂੰ ਮਾਰ ਦੇਣ ਵਾਲੀ ਔਰਤ ; ਉਹ ਇਸਤ੍ਰੀ ਜਿਸ ਵਿੱਚ ਜੋਤਿਸ਼ ਅਨੁਸਾਰ ਉਹ ਲੱਛਣ ਹੋਣ ਜੋ ਉਸ ਦੇ ਪਤੀ ਦੀ ਮਿਰਤੂ ਦਾ ਕਾਰਨ ਹੋਣ ।

पतित—[ਪਤਿਤ] ਵਿ. ਪਾਪੀ, ਨੀਚ, ਦੁਰਾਚਾਰੀ, ਬਦਮਾਸ਼ ; ਛੇਕਿਆ ਹੋਇਆ, ਪਤਿਤ ।

पतितउधारन—[ਪਤਿਤਉਧਾਰਨ] ਵਿ. ਪਾਪੀਆਂ ਨੂੰ ਤਾਰਨ ਵਾਲਾ ; ਪੁ. ਰੱਬ ।

पतितता—[ਪਤਿਤਤਾ] ਵਿ. ਨੀਚਤਾ, ਕਮੀਨਗੀ, ਪਤਿਤ ਹੋਣ ਤੋਂ ਭਾਵ ।

पतितपावन—[ਪਤਿਤਪਾਵਨ] ਵਿ. ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ; ਪੁ. ਈਸ਼ਵਰ ।

पतित्वन—[ਪਤਿਤ੍ਵਨ] ਪੁ. ਜੁਆਨੀ, ਜੋਬਨ ।

पतिदेवता—[ਪਤਿਦੇਵਤਾ] ਇ. ਜੋ ਪਤੀ ਨੂੰ ਦੇਵਤਾ ਸਮਾਨ ਸਮਝੇ, ਪਤੀਵਰਤਾ ਇਸਤ੍ਰੀ ।

पतिनी—[ਪਤਿਨੀ] ਇ. ਵੇਖੋ ਪਤ੍ਨੀ (पत्नी) ।

पतियाना—[ਪਤਿਯਾਨਾ] ਕ੍ਰਿ. ਭਰੋਸਾ ਕਰਨਾ ।

**पतिलोक**—[ਪਤਿਲੋਕ] ਪੁ. ਸਵਰਗ ਵਿਚ ਉਹ ਥਾਂ ਜਿੱਥੇ ਤੀਵੀਂ ਦਾ ਪਤੀ ਰਹਿੰਦਾ ਹੋਵੇ ।

**पतिवती**—[ਪਤਿਵਤੀ] ਇ. ਸੁਹਾਗਣ ।

**पतिवेदन**—[ਪਤਿਵੇਦਨ] ਪੁ. ਸ਼ਿਵ ।

**पतिव्रत**—[ਪਤਿਵ੍ਰਤ] ਇ. ਪਤੀ ਦੇ ਪ੍ਰਤੀ ਅਨਿੰਨ ਪ੍ਰੇਮ; ਪਤੀ-ਬਰਤ ।

**पतिव्रता**—[ਪਤਿਵ੍ਰਤਾ] ਵਿ. ਇ. ਪਤੀ ਵਿਚ ਅਨਿੰਨ ਪ੍ਰੇਮ ਰੱਖਣ ਵਾਲੀ ਇਸਤ੍ਰੀ, ਪਤੀਬਰਤਾ ।

**पतीजन**—[ਪਤੀਜਨ] ਪੁ. ਭਰੋਸਾ ਕਰਨ ਜਾਂ ਇਤਬਾਰ ਕਰਨ ਦਾ ਭਾਵ ਜਾਂ ਕਿਰਿਆ ।

+**पतीजना**—[ਪਤੀਜਨਾ] ਕ੍ਰਿ. ਪਤਿਆਉਣਾ, ਵਿਸ਼ਵਾਸ ਕਰਨਾ ।

+**पतील**—[ਪਤੀਲ] ਵਿ. ਪਤਲਾ, ਕਮਜ਼ੋਰ ।

**पतीला**—[ਪਤੀਲਾ] ਪੁ. ਵੱਡੀ ਪਤੀਲੀ, ਦੇਗਚਾ ।

**पतीली**—[ਪਤੀਲੀ] ਇ. ਦੇਗਚੀ, ਪਤੀਲੀ, ਛੋਟਾ ਪਤੀਲਾ ।

+**पतुरिया**—[ਪਤੁਰਿਯਾ] ਇ. ਰੰਡੀ, ਕੰਜਰੀ, ਵੇਸਵਾ ।

**पतेर**—[ਪਤੇਰ] ਪੁ. ਪੰਛੀ ; ਟੋਆ ।

+**पतोई**—[ਪਤੋਈ] ਇ. ਗੁੜ ਤਿਆਰ ਕਰਨ ਵੇਲੇ ਕੜਾਹੇ ਵਿਚ ਉੱਤੇ ਆਈ ਝੱਗ ।

**पतोखद**—[ਪਤੋਖਦ] ਇ. ਜੜੀ-ਬੂਟੀ, ਦੁਆਈ ।

**पतोखा**—[ਪਤੋਖਾ] ਪੁ. ਪੱਤੇ ਦਾ ਡੂਨਾ ।

**पतोखी**—[ਪਤੋਖੀ] ਇ. ਪੱਤੇ ਦੀ ਛਤਰੀ, ਪੱਤੇ ਦਾ ਟੋਟ, ਛੋਟਾ ਡੂਨਾ ।

+**पतोह**—[ਪਤੋਹ] ਇ. ਪੁੱਤ ਦੀ ਤੀਵੀਂ, ਨੂੰਹ ।

+**पतोहू**—[ਪਤੋਹੂ] ਇ. ਪੁੱਤ ਦੀ ਘਰਵਾਲੀ, ਨੂੰਹ ।

+**पतौआ**—[ਪਤੌਆ] ਪੁ. ਪੱਤਾ, ਪੱਤਰ ।

**पत्तंग (पत्तङ्ग)**—[ਪੱਤੰਗ] ਪੁ. ਲਾਲ ਚੰਦਨ ; ਇਕ ਧਾਨ ।

**पत्त**—[ਪੱਤ] ਪੁ. ਪੈਰ ।

**पत्तन**—[ਪੱਤਨ] ਪੁ. ਮਿਰਦੰਗ ; ਨਗਰ, ਸ਼ਹਿਰ ।

**पत्तरंग (पत्तरङ्ग)**—[ਪੱਤਰੰਗ] ਪੁ. ਲਾਲ ਚੰਦਨ ।

**पत्तर**—[ਪੱਤਰ] ਪੁ. ਪੱਤਰਾ, ਪੱਤਾ ; ਧਾਤ ਦੀ ਚਾਦਰ ; ਲਾਲ ਚੰਦਨ ।

**पत्तल**—[ਪੱਤਲ] ਇ. ਪੱਤੇ ਜੋੜ ਕੇ ਬਣਾਈ ਗੋਲ ਜਿਹੀ-ਪੱਤੀਆਂ ਦੀ ਪੱਤਲ ਜਿਸ ਤੇ ਦਾਲਭਾਜੀ ਪਾਉਂਦੇ ਹਨ ; ਇਕ ਆਦਮੀ ਦੀ ਰੋਟੀ ।

**पत्ता**—[ਪੱਤਾ] ਰੁੱਖ ਦਾ ਪੱਤਾ ; ਤਾਸ਼ ਦਾ ਪੱਤਾ ; ਕਾਗਜ਼ ਦਾ ਟੁਕੜਾ ।

**पत्ति**—[ਪੱਤਿ] ਪੁ. ਪੈਦਲ ਸਿਪਾਹੀ ; ਪਿਆਦਾ, ਪੈਦਲ ; ਇ. ਫੌਜ ਦਾ ਉਹ ਹਿੱਸਾ ਜਿਸ ਵਿਚ ਇਕ ਰਥ, ਇਕ ਹਾਥੀ, ਤਿੰਨ ਘੋੜੇ ਅਤੇ ਪੰਜ ਪੈਦਲ ਹੁੰਦੇ ਸਨ ; ਪੈਰ ।

**पत्तिक**—[ਪੱਤਿਕ] ਪੁ. ਪੁਰਾਣੀ ਸੈਨਾ ਦਾ ਉਹ ਹਿੱਸਾ ਜਿਸ ਵਿਚ 10 ਘੋੜੇ, 10 ਹਾਥੀ, 10 ਰਥ, 10 ਪਿਆਦੇ ਹੁੰਦੇ ਸਨ ; ਵਿ. ਪੈਦਲ ਚਲਣ ਵਾਲਾ ।

**पत्तिकाय**—[ਪੱਤਿਕਾਯ] ਪੁ. ਪੈਦਲ ਸੈਨਾ ।

**पत्ती**—[ਪੱਤੀ] ਇ. ਚਿੱਠੀ ; ਪੰਖੜੀ ; ਭੰਗ ; ਬੂਟੀ ; ਪੱਟੀ, ਫੱਟੀ ; ਧਾਤ ਜਾਂ ਲੱਕੜੀ ਦਾ ਟੁਕੜਾ ; ਪੱਤੀ, ਸੀਰ ਦਾ ਹਿੱਸਾ ।

**पत्तीदार**—[ਪੱਤੀਦਾਰ] ਪੁ. ਸਾਂਝੀਦਾਰ, ਹਿੱਸੇਦਾਰ, ਭਾਈਵਾਲ ।

**पत्तूर**—[ਪੱਤੂਰ] ਪੁ. ਇਕ ਤਰ੍ਹਾਂ ਦਾ ਸਾਗ ; ਪਤੰਗ, ਲਕੜੀ ; ਜਲ-ਪਿੱਪਲ ।

+**पत्थ**—[ਪੱਥ] ਪੁ. ਪਥ੍ਯ (पथ्य) ।

**पत्थर**—[ਪੱਥਰ] ਪੁ. ਧਰਤੀ ਦਾ ਉਹ ਸਖਤ ਭਾਗ ਜੋ ਚੂਨੇ ਰੇਤ ਆਦਿ ਦੇ ਜੰਮਣ ਨਾਲ ਬਣਦਾ ਹੈ, ਪੱਥਰ ; ਰਤਨ ; ਪੱਥਰ ਜਿਹੀ ਚੀਜ਼ ; 'ਕੁਝ ਨਹੀਂ' ਤੋਂ ਭਾਵ ; ਸੜਕ ਦੇ ਕਿਨਾਰੇ ਲਗਿਆ ਮੀਲ-ਪੱਥਰ ; ਗੜਾ ।

**पत्थरकला**—[ਪੱਥਰਕਲਾ] ਪੁ. ਤੋੜੇਦਾਰ, ਬੰਦੂਕ ।

**पत्थरचट्टा**—[ਪੱਥਰਚੱਟਾ] ਇ. ਇਕ ਘਾਹ ; ਪੱਥਰ ਚੱਟਣ ਵਾਲਾ ; ਇਕ ਪ੍ਰਕਾਰ ਦਾ ਸੱਪ ; ਇਕ ਤਰ੍ਹਾਂ ਦੀ ਮੱਛੀ ; ਕੰਜੂਸ ਆਦਮੀ ; ਵਿ. ਜੋ ਆਪਣਾ ਸਥਾਨ ਛੱਡ ਕੇ ਕਿਤੇ ਗਿਆ ਨਾ ਹੋਵੇ ; ਖੂਹ ਦਾ ਡੱਡੂ ।

**पत्थरचूर**—[ਪੱਥਰਚੂਰ] ਪੁ. ਇਕ ਬੂਟਾ ।

**पत्थरफूल**—[ਪੱਥਰਫੂਲ] ਪੁ. ਛੜਛਲੀਰਾ ਨਾਂ ਦੀ ਬੂਟੀ ।

**पत्थरफोड़**—[ਪੱਥਰਫੋੜ] ਪੁ. ਇਕ ਬੂਟੀ ; ਇਕ ਪੰਛੀ ।

**पत्थरफोड़ा**—[ਪੱਥਰਫੋੜਾ] ਪੁ. ਪੱਥਰ ਘਾੜਾ, ਸੰਗਤਰਾਸ਼ ।

**पत्नी**—[ਪਤ੍ਨੀ] ਇ. ਕਿਸੇ ਪੁਰਸ਼ ਦੀ ਵਿਆਹਤਾ ਤੀਵੀਂ, ਪਤਨੀ ।

**पत्नीव्रत**—[ਪਤ੍ਨੀਵ੍ਰਤ] ਪੁ. ਆਪਣੀ ਪਤਨੀ ਤੋਂ ਇਲਾਵਾ ਕਿਸੇ ਹੋਰ ਇਸਤ੍ਰੀ ਨਾਲ ਸਬੰਧ ਨਾ ਰੱਖਣ ਦਾ ਵਰਤ ।

**पत्नीसंयाज**—[ਪਤ੍ਨੀਸੰਯਾਜ] ਪੁ. ਇਕ ਵੈਦਿਕ ਕਰਮ ।

**पत्य**—[ਪਤ੍ਯ] ਪੁ. ਪਤੀ ਹੋਣ ਜਾਂ ਮਾਲਿਕ ਹੋਣ ਤੋਂ ਭਾਵ ।

**पत्याना**—[ਪਤ੍ਯਾਨਾ] ਕ੍ਰਿ. ਵੇਖੋ ਪਤਿਯਾਨਾ (**पतियाना**) ।

+**पत्यारा**—[ਪਤ੍ਯਾਰਾ] ਇ. ਵੇਖੋ ਪਤਿਯਾਰਾ (**पतियारा**) ।

+पत्यारी—[ਪਤ੍ਯਾਰੀ ਇ. ਪੰਗਤ, ਡਾਰ ।
+पत्योरा—[ਪਤ੍ਯੋਰਾ] ਇ. ਇਕ ਤਰ੍ਹਾਂ ਦੀ ਪਕੌੜੀ ।
पत्र—[ਪਤ੍ਰ] ਪੁ. ਰੁੱਖ ਦਾ ਪੱਤਾ ; ਤਾਸ਼ ਦਾ ਪੱਤਾ ; ਕਾਗਜ਼ ; ਚਿੱਠੀ ; ਸਨਦ ; ਪੱਟਾ ; ਅਖ਼ਬਾਰ ; ਸਫ਼ਾ, ਵਰਕ ; ਖੰਭ ; ਤੇਜਪੱਤਰ ; ਪੰਖੇਰੂ ।
पत्रक—[ਪਤ੍ਰਕ] ਪੱਤਾ ; ਪੱਤਿਆਂ ਦੀ ਟਾਹਣੀ ; ਇਕ ਸਾਗ ।
पत्रकार—[ਪਤ੍ਰਕਾਰ] ਪੁ. ਸੰਪਾਦਕ, ਐਡੀਟਰ ; ਪਤ੍ਰਕਾਰ, ਜਰਨਲਿਸਟ ।
पत्रकृच्छ—[ਪਤ੍ਰਕ੍ਰਿੱਛ] ਪੁ. ਇਕ ਵਰਤ ।
पत्रगुप्त—[ਪਤ੍ਰਗੁਪ੍ਤ] ਪੁ. ਥੋਹਰ ।
पत्रज—[ਪਤ੍ਰਜ] ਪੁ. ਤਾੜ ਦਾ ਪੱਤਾ ।
पत्रद्रुम—[ਪਤ੍ਰਦ੍ਰੁਮ] ਪੁ. ਤਾੜ ਦਾ ਰੁੱਖ ।
पत्रपाली—[ਪਤ੍ਰਪਾਲੀ] ਇ. ਕੈਂਚੀ ; ਤੀਰ ਦਾ ਪਿਛਲਾ ਹਿੱਸਾ ।
पत्रपाश्या—[ਪਤ੍ਰਪਾਸ਼੍ਯਾ] ਇ. ਮੱਥੇ ਦਾ (ਸੋਨੇ ਦਾ) ਇਕ ਗਹਿਣਾ ।
पत्रपुट—[ਪਤ੍ਰਪੁਟ] ਪੁ. ਪੱਤਿਆਂ ਦਾ ਬਣਿਆ ਪਾਤਰ, ਡੂਨਾ ।
पत्रपुष्प—[ਪਤ੍ਰਪੁਸ਼੍ਪ] ਪੁ. ਲਾਲ ਤੁਲਸੀ ; ਫੁੱਲ-ਪੱਤੇ, ਤੁੱਛ ਭੇਟਾ ।
पत्रपुष्पक—[ਪਤ੍ਰਪੁਸ਼੍ਪਕ] ਪੁ. ਭੋਜਪੱਤਰ ।
पत्रबंध (पत्रबन्ध)—[ਪਤ੍ਰਬੰਧ] ਪੁ. ਫੁੱਲਾਂ ਨਾਲ ਕੀਤਾ ਜਾਣ ਵਾਲਾ ਵਿਸ਼ੇਸ਼ ਪ੍ਰਕਾਰ ਦਾ ਸਿੰਗਾਰ ।
पत्रबाल—[ਪਤ੍ਰਬਾਲ] ਪੁ. ਬੇੜੀ ਦਾ ਚੱਪੂ ।
पत्रभंग (पत्रभङ्ग)—[ਪਤ੍ਰਭੰਗ] ਪੁ. ਖੂਬਸੂਰਤੀ ਲਈ ਮੂੰਹ ਤੇ ਲਾਏ ਜਾਣ ਵਾਲੇ ਕੇਸਰ ਵਗੈਰਾ ਦੇ ਟਿੱਕੇ ।
पत्रभंगी (पत्रभङ्गी)—[ਪਤ੍ਰਭੰਗੀ] ਇ. ਵੇਖੋ ਪਤ੍ਰ ਭੰਗ (पत्र भग) ।
पत्रमंजरी (पत्रमञ्जरी)—[ਪਤ੍ਰਮੰਜਰੀ] ਇ. ਇਕ ਤਰ੍ਹਾਂ ਦਾ ਤਿਲਕ ।
पत्रयौवन—[ਪਤ੍ਰਯੌਵਨ] ਪੁ. ਨਵਾਂ ਪੱਤਾ, ਕਰੂੰਬਲ ।
पत्ररचना—[ਪਤ੍ਰਰਚਨਾ] ਇ. ਸਿੰਗਾਰ ਕਰਨ ਦੀ ਇਕ ਕਿਰਿਆ ।
पत्ररथ—[ਪਤ੍ਰਰਥ] ਇ. ਪੰਛੀ ।
पत्रलता—[ਪਤ੍ਰਲਤਾ] ਇ. ਪੱਤਿਆਂ ਵਾਲੀ ਵੇਲ ; ਲੰਮੀ ਛੁਰੀ ।
पत्रलेखा—[ਪਤ੍ਰਲੇਖਾ] ਇ. ਤੀਵੀਂ ਦੀ ਸਿੰਗਾਰ ਕਰਨ ਦੀ ਕਿਰਿਆ ।

पत्रवल्लरी—[ਪਤ੍ਰਵੱਲਰੀ] ਇ. ਸ਼ਿੰਗਾਰ ਕਰਨ ਦਾ ਢੰਗ ।
पत्रवल्ली—[ਪਤ੍ਰਵੱਲੀ] ਇ. ਪੱਤਿਆਂ ਦੀ ਵੇਲ ; ਸ਼ੰਕਰ-ਜਟਾ ; ਪਾਨ ।
पत्रवाज—[ਪਤ੍ਰਵਾਜ] ਪੁ. ਪੰਛੀ ; ਖੰਭਾਂ ਵਾਲਾ ਬਾਣ, ਤੀਰ ।
पत्रवाह—[ਪਤ੍ਰਵਾਹ] ਪੁ. ਹਲਕਾਰਾ ; ਪੰਛੀ ; ਬਾਣ ।
पत्रवाहक—[ਪਤ੍ਰਵਾਹਕ] ਪੁ. ਹਲਕਾਰਾ, ਚਿੱਠੀ ਰਸਾਨ, ਡਾਕੀਆ ।
पत्रव्यवहार—[ਪਤ੍ਰਵ੍ਯਵਹਾਰ] ਪ. ਲਿਖਾ ਪੜ੍ਹੀ, ਚਿੱਠੀ-ਪੱਤਰ ।
पत्रशबर—[ਪਤ੍ਰਸ਼ਬਰ] ਪੁ. ਇਕ ਪੁਰਾਣੀ ਕੌਮ ।
पत्रशाक—[ਪਤ੍ਰਸ਼ਾਕ] ਪੁ. ਉਹ ਪੱਤੇ ਜਿਨ੍ਹਾਂ ਦੀ ਸਬਜ਼ੀ ਬਣਾ ਕੇ ਖਾਂਦੇ ਹਨ ।
पत्रश्रेष्ठ—[ਪਤ੍ਰਸ਼੍ਰੇਸ਼੍ਠ] ਪੁ. ਬਿਲ ਦਾ ਪੱਤਾ ।
पत्रांग (पत्राङ्ग)—[ਪਤ੍ਰਾਂਗ] ਪੁ. ਲਾਲ ਚੰਦਨ ; ਭੋਜਪੱਤਰ ; ਕੇਲਡੋਡਾ ।
पत्रांजन (पत्राञ्जनन)—[ਪਤ੍ਰਾਂਜਨ] ਪੁ. ਸਿਆਹੀ ।
पत्रा—[ਪਤ੍ਰਾ] ਪੁ. ਜੰਤਰੀ ; ਵਰਕ, ਪੰਨਾ, ਪੱਤਰਾ ।
पत्राख्य—[ਪਤ੍ਰਾਖ੍ਯ] ਪੁ. ਤੇਜ ਪੱਤਰ ; ਤਾਲੀਸ ਪੱਤਰ ।
पत्रावलि—[ਪਤ੍ਰਾਵਲਿ] ਇ. ਪਤਰ-ਰਚਨਾ ; ਪੱਤਿਆਂ ਦੀ ਡਾਰ ; ਗੇਰੂ ।
पत्रावली—[ਪਤ੍ਰਾਵਲੀ] ਇ. ਵੇਖੋ ਪਤ੍ਰਾਵਲਿ (पत्रावलि) ; ਪਿੱਪਲ ਦੇ ਕੋਮਲ ਪੱਤਿਆਂ ਦਾ ਜੌਂ ਅਤੇ ਸ਼ਹਿਦ ਨਾਲ ਮੇਲ ।
पत्रिका—[ਪਤ੍ਰਿਕਾ] ਇ. ਚਿੱਠੀ, ਪੱਤਰ, ਖ਼ਤ ; ਅਖ਼ਬਾਰ । ਸਮਾਚਾਰ ਪੱਤਰ, ਮਾਸਿਕ-ਪੱਤਰ ਆਦਿ ।
पत्रिकाख्य—[ਪਤ੍ਰਿਕਾਖ੍ਯ] ਪੁ. ਇਕ ਤਰ੍ਹਾਂ ਦਾ ਕਪੂਰ ।
पत्रिणी—[ਪਤ੍ਰਿਣੀ] ਇ. ਕਰੂੰਬਲ ।
पत्री—[ਪਤ੍ਰੀ] ਇ. ਚਿੱਠੀ, ਖ਼ਤ ; ਜੰਤਰੀ, ਤ੍ਰਿਸਪਤ੍ਰੁੱਕਾ ; ਡੂਨਾ ; ਧੁਮਾਰਾ ; ਪੁ. ਪੰਛੀ ; ਬ੍ਰਿਛ ; ਹਾਥੀ ; ਪਰਬਤ ; ਤਾੜ ; ਵਾਣ ; ਵਿ. ਪੱਤਰਾਂ ਵਾਲਾ ।
पत्रोर्ण—[ਪਤ੍ਰੋਰ੍ਣ] ਪੁ. ਸੋਨਾ ਪਾਠਾ ।
पत्सल—[ਪਤ੍ਸਲ] ਪੁ. ਮਾਰਗ, ਰਾਹ ।
पथ—[ਪਥ] ਪੁ. ਰਾਹ, ਰਸਤਾ, ਮਾਰਗ ; ਰੀਤ, ਰਸਮ, ਰਿਵਾਜ, ਵਿਧਾਨ ; ਰੋਗੀ ਨੂੰ ਦਿੱਤਾ ਜਾਣ ਵਾਲਾ ਖਾਣਾ ।
पथक—[ਪਥਕ] ਪੁ. ਰਸਤਾ ਜਾਨਣ ਜਾਂ ਦੱਸਣ ਵਾਲਾ ; ਪ੍ਰਾਂਤ ।
पथकर—[ਪਥਕਰ] ਪੁ. ਯਾਤ੍ਰੀਆਂ ਤੇ ਲਗਿਆ ਟੈਕਸ ।
पथकल्पना—[ਪਥਕਲ੍ਪਨਾ] ਇ. ਤਮਾਸ਼ਾ, ਜਾਦੂ ਦਾ ਖੇਲ, ਬਾਜ਼ੀਗਰੀ ।

**पथगामी**—[ਪਥਗਾਮੀ] ਪੁ. ਰਾਹੀ ।

**पथचारी**—[ਪਥਚਾਰੀ] ਪੁ. ਰਾਹੀ ।

**पथदर्शक**—[ਪਥਦਰ੍ਸ਼ਕ] ਪੁ. ਰਾਹ ਦੱਸਣ ਵਾਲਾ, ਰਹਿਨੁਮਾ ।

**पथनार**—[ਪਥਨਾਰ] ਇ. ਪਾਥੀਆਂ ਪੱਥਣ ਦੀ ਥਾਂ, ਗੁਹਾਰਾ, ਪਥਵਾੜਾ, ਪਿੜ ; ਮਾਰਨ ਕੁੱਟਣ ਦੀ ਕਿਰਿਆ ।

**पथप्रदर्शक**—[ਪਥਪ੍ਰਦਰ੍ਸ਼ਕ] ਪੁ. ਰਾਹ ਦਸਣ ਵਾਲਾ, ਰਹਿਨੁਮਾ ।

**पथरकला**—[ਪਥਰਕਲਾ] ਪੁ. ਕੜਾਬੀਨ, ਤੋੜੇਦਾਰ ਬੰਦੂਕ ।

+**पथरना**—[ਪਥਰਨਾ] ਕ੍ਰਿ. ਪੱਥਰ ਤੇ ਹਥਿਆਰ ਤਿੱਖਾ ਕਰਨਾ ; ਠੱਗਣਾ ।

**पथराना**—[ਪਥਰਾਨਾ] ਕ੍ਰਿ. ਸੁੱਕ ਕੇ ਪੱਥਰ ਵਾਂਗ ਸਖਤ ਹੋਣਾ ; ਗਸ਼ੀ ਪੈਣੀ ; ਨਿਰਜਿੰਦ ਹੋਣਾ ; ਖੁਸ਼ਕ ਹੋ ਜਾਣਾ ; ਰਸਹੀਨ ਅਤੇ ਕਠੋਰ ਹੋ ਜਾਣਾ ।

**पथरी**—[ਪਥਰੀ] ਇ. ਕਰੰਡ ; ਪਥਰੀ ; ਇੱਕ ਤਰ੍ਹਾਂ ਦੀ ਮੱਛੀ ; ਇਕ ਰੋਗ ; ਪੰਛੀਆਂ ਦੇ ਪੇਟ ਦਾ ਪਿਛਲਾ ਹਿੱਸਾ ।

**पथरीला**—[ਪਥਰੀਲਾ] ਵਿ. ਪੱਥਰਾਂ ਵਾਲਾ, ਉੱਚਾ ਨੀਵਾਂ ।

**पथिक**—[ਪਥਿਕ] ਪੁ. ਯਾਤਰੀ ; ਰਾਹੀ ।

**पथिकशाला**—[ਪਥਿਕਸ਼ਾਲਾ] ਵਿ. ਸਰਾਂ, ਧਰਮਸਾਲਾ, ਮੁਸਾਫਰਖਾਨਾ ।

**पथिका**—[ਪਥਿਕਾ] ਇ. ਮੁਨੱਕਾ ; ਇਕ ਤਰ੍ਹਾਂ ਦੀ ਅੰਗੂਰੀ-ਸ਼ਰਾਬ ।

**पथिकार**—[ਪਥਿਕਾਰ] ਵਿ. ਰਾਹ ਬਣਾਉਣ ਵਾਲਾ ।

**पथिन्**—[ਪਥਿਨ੍] ਪੁ. ਰਸਤਾ, ਰਾਹ ; ਕਾਰਜ ਜਾਂ ਵਿਹਾਰ ਦਾ ਤਰੀਕਾ ; ਸੰਪ੍ਰਦਾਇ ।

**पथिल**—[ਪਥਿਲ] ਪੁ. ਰਾਹੀ, ਮੁਸਾਫਿਰ ।

**पथी**—[ਪਥੀ] ਪੁ. ਰਾਹੀ, ਯਾਤਰੀ, ਮੁਸਾਫਰ ।

**पथु**—[ਪਥੁ] ਪੁ. ਰਸਤਾ, ਮਾਰਗ ।

**पथेरा**—[ਪਥੇਰਾ] ਪੁ. ਇੱਟਾਂ ਪੱਥਣ ਵਾਲਾ ਘੁਮਿਆਰ ।

**पथौरा**—[ਪਥੌਰਾ] ਪੁ. ਗੋਹਾ ਪੱਥਣ ਦਾ ਥਾਂ, ਪਿੜ, ਗੁਹੀਰਾ, ਪਥਵਾਰਾ ।

**पथ्य**—[ਪਥ੍ਯ] ਪੁ. ਸੈਂਧਾਲੂਣ ; ਹਰੜ ; ਹਿਤ, ਕਲਿਆਣ ; ਰੋਗੀ ਲਈ ਹਿਤਕਰ ਵਸਤੂ ।

**पथ्यका**—[ਪਥ੍ਯਕਾ] ਇ. ਮੇਥੀ ।

**पथ्यशाक**—[ਪਥ੍ਯਸ਼ਾਕ] ਚੁਲਾਈ ਦਾ ਸਾਗ ।

**पथ्या**—[ਪਥ੍ਯਾ] ਇ. ਹਰੜ ; ਇਕ ਛੰਦ ; ਰਸਤਾ, ਮਾਰਗ ; ਬਣਕਕੋੜਾ ।

**पथ्यापथ्य**—[ਪਥ੍ਯਾਪਥ੍ਯ] ਪੁ. ਸੰਬੰਧਨੀ ਰੋਗੀ ਲਈ ਹਿਤਕਾਰੀ ਤੇ ਅਹਿਤਕਾਰੀ ਪਦਾਰਥ ।

**पद**—[ਪਦ] ਪੁ. ਪੈਰ ; ਕਦਮ ; ਪੈੜ ; ਦਾਨ ਲਈ ਜੁੱਤੀ ; ਛਤਰੀ, ਵਸਤਰ, ਭਾਂਡਾ, ਅੰਗੂਠੀ ਕਮੰਡਲ, ਆਸਨ ਅਤੇ ਭੋਜਨ ਦਾ ਸਮੂਹ ; ਯੋਗਤਾ ਜਾਂ ਕੰਮ ਅਨੁਸਾਰ ਦਰਜਾ ; ਮੁਕਤੀ ; ਗਤਿ ; ਨਿਰਮਾਣ ; ਭਜਨ ।

**पदक**—[ਪਦਕ] ਪੁ. ਤਮਗਾ, ਤਗਮਾ ; ਪੂਜਾ ਲਈ ਬਣਾਈ ਗਈ ਕਿਸੇ ਦੇਵਤਾ ਦੇ ਪੈਰ ਦੀ ਮੂਰਤੀ ; ਬਚਿਆਂ ਨੂੰ ਪਹਿਨਾ-ਇਆ ਜਾਣ ਵਾਲਾ ਇਕਗਹਿਣਾ ਜਿਸ ਤੇ ਦੇਵਤਾ ਦਾ ਪੈਰ ਬਣਿਆ ਹੁੰਦਾ ਹੈ ; ਇਕਰਿਸ਼ੀ ; ਕਦਮ ; ਥਾਂ ; ਔਹੁਦਾ ; ਗਲਦਾ ਇੱਕ ਗਹਿਣਾ ।

**पदक**—[ਪਦਕ] ਪੁ. ਪੈਦਲ ਸਿਪਾਹੀ, ਪਿਆਦਾ ।

**पदचर**—[ਪਦਚਰ] ਪੁ. ਪੈਦਲ, ਪਿਆਦਾ ।

**पदचिन्ह**—[ਪਦਚਿਨ੍ਹ] ਪੁ. ਪੈੜ, ਪੈਰਾਂ ਦੇ ਨਿਸ਼ਾਨ ।

**पदच्छेद**—[ਪੱਦਛੇਦ] ਪੁ. ਸੰਧੀ ਅਤੇ ਸਮਾਸ ਅਨੁਸਾਰ ਹਰੇਕ ਵਾਕ ਨੂੰ ਵਖੋ ਵਖ ਕਰਨ ਦੀ ਕਿਰਿਆ ।

**पदच्युत**—[ਪਦਚ੍ਯੁਤ] ਵਿ. ਆਪਣੇ ਪਦ ਤੋਂ ਹਟਾਇਆ ਹੋਇਆ ।

**पदज**—[ਪਦਜ] ਪੁ. ਪੈਰ ਦੀ ਉਂਗਲੀ ; ਸ਼ੂਦਰ ; ਵਿ. ਜੋ ਪੈਰ ਤੋਂ ਪੈਦਾ ਹੋਵੇ ।

**पदग**—[ਪਦਗ੍ਯ] ਵਿ. ਰਾਹੀ ।

**पदतल**—[ਪਦਤਲ] ਪੁ. ਪੈਰ ਦਾ ਤਲਵਾ, ਤਲਾ, ਤਲੀ ।

**पदत्याग**—[ਪਦਤ੍ਯਾਗ] ਪੁ. ਆਪਣੇ ਪਦ ਨੂੰ ਛੱਡਣਾ ।

**पदत्राण**—[ਪਦਤ੍ਰਾਣ] ਪੁ. ਪੈਰਾਂ ਦੀ ਰੱਖਿਆ ਕਰਨ ਵਾਲੀ, ਜੁੱਤੀ ।

**पदत्री**—[ਪਦਤ੍ਰੀ] ਪੁ. ਪੰਛੀ, ਚਿੜੀ ।

**पददलित**—[ਪਦਦਲਿਤ] ਵਿ. ਪੈਰਾਂ ਹੇਠ ਕੁਚਲਿਆ ਹੋਇਆ ਲਤਾੜਿਆ ਹੋਇਆ ।

**पदधारिका**—[ਪਦਧਾਰਿਕਾ] ਇ. ਬਿਆਈ ।

**पदन्यास**—[ਪਦਨ੍ਯਾਸ] ਪੁ. ਤੁਰਨ ਜਾਂ ਚਲਣ ਦੀ ਕਿਰਿਆ ਗੋਖਰੂ ; ਭਖੜਾ ।

**पदपंक्ति**—[ਪਦਪੰਕ੍ਤਿ] ਇ. ਇਕ ਵੈਦਿਕ ਛੰਦ ।

**पदपद्धति**—[ਪਦਪੱਧਤਿ] ਇ. ਪੈੜ ।

**पदपटली**—[ਪਦਪਟਲੀ] ਇ. ਇਕ ਤਰ੍ਹਾਂ ਦਾ ਨਾਚ ।

**पदबंध (पदबन्ध)**—[ਪਦਬੰਧ] ਪੁ. ਪੈੜ ।

**पदभंजिका (पदभञ्जिका)**—[ਪਦਭੰਜਿਕਾ] ਇ. ਟਿੱਪਣੀ ।

**पदम**—[ਪਦਮ] ਪੁ. ਬਦਾਮ ਦੀ ਨਸਲ ਦਾ ਇਕ ਜੰਗਲੀ ਰੁੱਖ ।

**पदमचल**—[ਪਦਮਾਚਲ] ਪੁ. ਰਉਂਦ ਚੀਨੀ ।
**पदमनाभ**—[ਪਦਮਨਾਭ] ਪੁ. ਵਿਸ਼ਨੂੰ ਸੂਰਜ ।
**पदमाकर**—[ਪਦਮਾਕਰ] ਪੁ. ਤਲਾ ।
**पदमाला**—[ਪਦਮਾਲਾ] ਇ. ਪੈਰਾਂ ਦੇ ਨਿਸ਼ਾਨ ।
**पदमूल**—[ਪਦਮੂਲ] ਪੁ. ਪੈਰ ਦਾ ਤਲਵਾ ; ਸ਼ਰਣ, ਆਸਰਾ ।
**पदयोजना**—[ਪਦਯੋਜਨਾ] ਇ. ਸ਼ਬਦ-ਚੋਣ ; ਸ਼ਬਦ ਜੋੜ ।
**पदर**—[ਪਦਰ] ਪੁ. ਚੌਕੀਦਾਰ ਦੇ ਬੈਠਣ ਦੀ ਥਾਂ ; ਇਕ ਰੁੱਖ ।
**पदरथी**—[ਪਦਰਥੀ] ਪੁ. ਜੁੱਤੀ ; ਖੜਾਵਾਂ, ਪਊਏ ।
**पदरिपु**—[ਪਦਰਿਪੁ] ਪੁ. ਕੰਡਾ ।
**पदवाय**—[ਪਦਵਾਯ] ਵਿ. ਰਸਤਾ ਦੱਸਣ ਵਾਲਾ ।
**पदवि**—[ਪਦਵਿ] ਇ. ਪੱਧਤੀ, ਪਰਪਾਟੀ, ਰਸਮ ; ਰਸਤਾ ; ਖ਼ਿਤਾਬ ।
**पदविराम**—[ਪਦਵਿਰਾਮ]ਪੁ. ਪੱਦ ਵਿਚ ਚਰਣ ਦੇ ਬਾਦ ਦਾ ਵਿਰਾਮ ।
**पदवी**—[ਪਦਵੀ] ਇ. ਅਹੁਦਾ, ਪਦਵੀ, ਰਸਤਾ ; ਰਸਮ ।
**पदसमूह**—[ਪਦਸਮੂਹ] ਪੁ. ਕਵਿਤਾ ਦਾ ਚਰਣ ।
**पदस्थ**—[ਪਦਸੱਥ] ਵਿ. ਜੋ ਪੈਰਾਂ ਦੇ ਬਲ ਖੜੋਵੇ ; ਜੋ ਪੈਰਾਂ ਨਾਲ ਚਲ ਰਿਹਾ ਹੋਵੇ ; ਜੋ ਕਿਸੇ ਪਦ ਤੇ ਨਿਯੁਕਤ ਹੋਵੇ ।
**पदांक (पदाङ्क)**—[ਪਦਾਂਕ] ਪੁ. ਪੈਰਾਂ ਦੇ ਨਿਸ਼ਾਨ ।
**पदाति**—[ਪਦਾਤਿ] ਪੁ. ਪੈਦਲ ਸਿਪਾਹੀ ; ਪੈਦਲ ਚਲਣ ਵਾਲਾ ; ਪੈਦਲ ਯਾਤ੍ਰੀ ।
**पदातिक**—[ਪਦਾਤਿਕ] ਪੁ. ਵੇਖੋ ਪਦਾਤਿ (पदाति) ।
**पदादिका**—[ਪਦਾਦਿਕਾ] ਪੁ. ਪੈਦਲ ਸੈਨਾ ।
**पदाधिकारी**—[ਪਦਾਧਿਕਾਰੀ] ਪੁ. ਉਹ ਜੋ ਕਿਸੇ ਪਦ ਤੇ ਨਿਯੁਕਤ ਹੋਵੇ ।
**पदाना**—[ਪਦਾਨਾ] ਕ੍ਰਿ. ਇਕ ਕਰਨਾ, ਤੰਗ ਕਰਨਾ ; (ਗੁੱਲੀ ਡੰਡੇ ਦੇ ਖੇਲ ਵਿਚ) ਘੜੀ-ਮੁੜੀ ਹਰਾਉਣਾ ਅਤੇ ਭਜਾਉਣਾ ।
**पदानुराग**—[ਪਦਾਨੁਰਾਗ] ਪੁ. ਦੇਵਤੇ ਦੇ ਚਰਨਾਂ ਨਾਲ ਪ੍ਰੇਮ ।
**पदार**—[ਪਦਾਰ] ਪੁ. ਚਰਨ ਧੂੜ ।
**पदारविंद (पदारविन्द)**—[ਪਦਾਰਵਿੰਦ] ਪੁ. ਚਰਨ-ਕੰਵਲ ।
**पदार्थ**—[ਪਦਾਰ੍ਥ] ਪੁ. ਵਸਤੂ ; ਪਦ ਦਾ ਅਰਥ ; ਧਰਮ, ਅਰਥ, ਕਾਮ, ਮੋਖ ।
**पदार्थवाद**—[ਪਦਾਰ੍ਥਵਾਦ] ਪੁ. ਉਹ ਸਿਧਾਂਤ ਜਿਸ ਵਿਚ ਭੌਤਕ ਪਦਾਰਥ ਹੀ ਸਭੋ ਕੁਝ ਮੰਨੇ ਗਏ ਹਨ, ਰੱਬ ਤੇ ਆਤਮਾ ਨੂੰ ਕੋਈ ਥਾਂ ਨਹੀਂ ਦਿੱਤੀ ਜਾਂਦੀ ।
**पदार्थविज्ञान**—[ਪਦਾਰ੍ਥਵਿਗ੍ਯਾਨ] ਪੁ. ਭੌਤਕ-ਪਦਾਰਥਾਂ ਸਬੰਧੀ ਜਾਣਕਾਰੀ, ਪਦਾਰਥ ਵਿਗਿਆਨ ।
**पदार्थविद्या**—[ਪਦਾਰ੍ਥਵਿਦ੍ਯਾ] ਪੁ. ਉਹ ਵਿਦਿਆ ਜਿਸ ਵਿਚ ਪਦਾਰਥ ਬਾਰੇ ਗਿਆਨ ਹੋਵੇ ।
**पदार्पण**—[ਪਦਾਰ੍ਪਣ] ਪੁ. ਕਿਸੇ ਥਾਂ ਪੈਰ ਪਾਉਣ ਦੀ ਕਿਰਿਆ (ਆਦਰਸੂਚਕ) ।
**पदावनत**—[ਪਦਾਵਨਤ] ਵਿ. ਪੈਰਾਂ ਤੇ ਝੁਕਿਆ ਹੋਇਆ ; ਹਲੀਮ ; ਜੋ ਪ੍ਰਣਾਮ ਕਰ ਰਿਹਾ ਹੋਵੇ ।
**पदावली**—[ਪਦਾਵਲੀ] ਇ. ਸ਼ਬਦਾਂ ਦਾ ਸਮੂਹ ; ਭਜਨਾਵਲੀ ; ਪਦਾਵਲੀ ।
**पदिक**—[ਪਦਿਕ] ਪੁ. ਪੈਦਲ ਸੈਨਾ, ਹੀਰਾ ; ਰਤਨ ।
**पदी**—[ਪਦੀ] ਪੁ. ਪੈਦਲ, ਪਿਆਦਾ ।
**पदु**—[ਪਦੁ] ਪੁ. ਪਦ ਅਹੁਦਾ ।
**पदुम**—[ਪਦੁਮ] ਪੁ. ਕੰਵਲ ; ਘੋੜੇ ਦਾ ਇਕ ਲੱਛਣ ; ਚਿੰਨ੍ਹ ।
**पदेन**—[ਪਦੇਨ] ਅਵ੍ਯ. ਪਦ ਦੀ ਹੈਸੀਅਤ ਨਾਲ ।
**पदोड़ा**—[ਪਦੋੜਾ] ਪੁ. ਕਾਇਰ, ਡਰਪੋਕ ।
**पदोदक**—[ਪਦੋਦਕ] ਪੁ. ਚਰਨਾਮਿਤ, ਪੈਰਾਂ ਦਾ ਧੋਣ ।
**पदोन्नति**—[ਪਦੋੱਨਤਿ] ਇ. ਕਰਮਚਾਰੀ ਦੇ ਪਦ ਦੀ ਤਰੱਕੀ ।
**पदौक**—[ਪਦੌਕ] ਪੁ. ਬਰਮਾ ਦੇਸ਼ ਦਾ ਇਕ ਰੁੱਖ ।
**पद्धटिका**—[ਪਦ੍ਧਟਿਕਾ] ਇ. ਇੱਕ ਛੰਦ ।
**पद्धति**—[ਪਦ੍ਧਤਿ] ਇ. ਰਾਹ ; ਰੀਤੀ, ਰਿਵਾਜ ; ਕਤਾਰ ।
**पद्धति**—[ਪਦ੍ਧਤੀ] ਇ. ਵੇਖੋ ਪਦ੍ਧਤਿ (पद्धति) ।
**पद्धरि, पद्धरी**—[ਪਦ੍ਧਰਿ, ਪਦ੍ਧਰੀ] ਇ. ਵੇਖੋ ਪਦ੍ਧਟਿਕਾ (पद्धटिका) ।
+**पद्धी**—[ਪੱਧੀ] ਇ. ਖੇਲ੍ਹ ਵਿਚ ਜਿੱਤਣ ਵਾਲੇ ਦੇ ਹਾਰਨ ਵਾਲੇ ਦੀ ਪਿੱਠ ਤੇ ਚੜ੍ਹਨ ਦੀ ਕਿਰਿਆ ।
**पद्म**—[ਪਦ੍ਮ] ਪੁ. ਕੰਵਲ ; ਹਾਥੀ ਦੀ ਮੂੰਡ ਤੇ ਬਣਾਈ ਚਿਤ੍ਰਕਾਰੀ ; ਇਕ ਕਲਪ ਦਾ ਨਾਉਂ, ਵਿਸ਼ਨੂੰ ਦਾ ਇਕ ਹਥਿਆਰ ; ਨੌ ਨਿਧਾਂ ਵਿਚੋਂ ਇਕ ; ਇਕ ਗਹਿਣਾ ; ਫੁਲਬਹਿਰੀ ; ਇਕ ਗਿਣਤੀ ; ਤੰਤਰ ਅਨੁਸਾਰ ਸਰੀਰ ਦੇ ਅੰਦਰਲਾ ਕੰਵਲ ; ਇਕ ਪਰਾਣ ; ਪੈਰ ਵਿਚ ਹੋਣ ਵਾਲਾ ਇਕ ਭਾਗ ਸੂਚਕ ਚਿੰਨ੍ਹ ।
**पद्मकंद, पद्मकन्द**—[ਪਦ੍ਮਕੰਦ] ਪੁ. ਕੰਵਲ ਦੀ ਜੜ੍ਹ, ਭਿਸ ਭੇਂ ।
**पद्मकर**—[ਪਦ੍ਮਕਰ] ਪੁ. ਵਿਸ਼ਨੂੰ ; ਸੂਰਜ ; ਕਮਲ ਜਿਹਾ ਹੱਥ ; ਵਿ. ਜਿਸ ਦੇ ਹੱਥ ਵਿੱਚ ਕਮਲ ਦਾ ਫੁੱਲ ਹੋਵੇ ।
**पद्मकाष्ठ**—[ਪਦ੍ਮਕਾਸ਼ਠ] ਪੁ. ਇੱਕ ਰੁੱਖ, ਪਦਮਕਾਠ ।
**पद्मकिंजल्क (पद्मकिञ्जल्क)**—[ਪਦ੍ਮਕਿੰਜਲਕ] ਪੁ. ਕੰਵਲ ਕੇਸਰ ।

**पद्मकीट**—[ਪਦ੍ਮਕੀਟ] ਪੁ. ਇਕ ਜ਼ਹਿਰੀਲਾ ਕੀੜਾ ।
**पद्मकोष**—[ਪਦ੍ਮਕੋਸ਼] ਪੁ. ਕੰਵਲ ਦੇ ਅੰਦਰਲਾ ਹਿੱਸਾ ।
**पद्मगर्भ**—[ਪਦ੍ਮਗਰ੍ਭ] ਪੁ. ਕੰਵਲ ਦੇ ਅੰਦਰਲਾ ਹਿੱਸਾ ; ਬ੍ਰਹਮਾ ; ਸੂਰਜ ; ਬੁੱਧ ।
**पद्मगृहा**—[ਪਦ੍ਮਗ੍ਰਿਹਾ] ਇ. ਲੱਛਮੀ ।
**पद्मचारिणी**—[ਪਦ੍ਮਚਾਰਿਣੀ] ਇ. ਗੇਂਦਾ ; ਸ਼ਮੀ ; ਹਲਦੀ ।
**पद्मज**—[ਪਦ੍ਮਜ] ਪੁ. ਬ੍ਰਹਮਾ ।
**पद्मतंतु (पद्मतन्तु)**—[ਪਦ੍ਮਤੰਤ੍ਰ] ਪੁ. ਕੰਵਲ ਦੀ ਡੰਡੀ ।
**पद्मदर्शन**—[ਪਦ੍ਮਦਰ੍ਸ਼ਨ] ਪੁ. ਲੋਬਾਨ ।
**पद्मनाभ**—[ਪਦ੍ਮਨਾਭ] ਪੁ. ਵਿਸ਼ਨੂੰ ; ਇੱਕ ਮੰਤ੍ਰ ।
**पद्मपाणि**—[ਪਦ੍ਮਪਾਣਿ] ਪੁ. ਬ੍ਰਹਮਾ ; ਸੂਰਜ ।
**पद्मपुष्प**—[ਪਦ੍ਮਪੁਸ਼੍ਪ] ਪੁ. ਕਨੇਰ ਦਾ ਰੁੱਖ ; ਇਕ ਪੰਖੇਰੂ ।
**पद्मबंध (पद्मबन्ध)**—[ਪਦ੍ਮਬੰਧ] ਪੁ. ਇਕ ਤਰ੍ਹਾਂ ਦਾ ਚਿੱਤਰ ਕਾਵਿ ।
**पद्मबीज**—[ਪਦ੍ਮਬੀਜ] ਪੁ. ਕੌਲ ਡੋਡਾ ।
**पद्मभास**—[ਪਦ੍ਮਭਾਸ] ਪੁ. ਵਿਸ਼ਨੂੰ ।
**पद्मभू, पद्मयोनि**—[ਪਦ੍ਮਭੂ, ਪਦ੍ਮਯੋਨਿ] ਪੁ. ਬ੍ਰਹਮਾ ।
**पद्मराग**—[ਪਦ੍ਮਰਾਗ] ਪੁ. ਇਕ ਰਤਨ, ਲਾਲ ।
**पद्मरेखा**—[ਪਦ੍ਮਰੇਖਾ] ਇ. ਹਥੇਲੀ ਦੀ ਇਕ ਰੇਖਾ, ਇਸ ਰੇਖਾ ਵਾਲਾ ਵੱਡਭਾਗਾ ਹੁੰਦਾ ਹੈ ।
**पद्मलांछन (पद्मलाञ्छन)**—[ਪਦ੍ਮਲਾਂਛਨ] ਪੁ. ਬ੍ਰਹਮਾ ; ਕੁਬੇਰ ; ਸੂਰਜ ; ਰਾਜਾ ।
**पद्मलांछनी (पद्मलाञ्छना)**—[ਪਦ੍ਮਲਾਂਛਨਾ] ਇ. ਸਰਸ੍ਵਤੀ ; ਤਾਰਾ ; ਲਛਮੀ ।
**पद्मस्नुषा**—[ਪਦ੍ਮਸ੍ਨੁਸ਼ਾ] ਇ. ਗੰਗਾ ; ਦੁਰਗਾ ।
**पद्माक्ष**—[ਪਦ੍ਮਾਕ੍ਸ਼] ਕੌਣ ਡੋਡਾ ; ਸੂਰਜ ; ਵਿਸ਼ਨੂੰ ; ਵਿ. ਜਿਸ ਦੇ ਨੇਤ੍ਰ ਕਮਲ ਦੇ ਸਮਾਨ ਹੋਣ ।
**पद्महास**—[ਪਦ੍ਮਹਾਸ] ਪੁ. ਵਿਸ਼ਨੂੰ ।
**पद्मा**—[ਪਦ੍ਮਾ] ਇ. ਲੱਛਮੀ ; ਲੌਂਗ ; ਮਨਸਾ ਦੇਵੀ ਦਾ ਨਾਂ ; ਬ੍ਰਿਹਦਰਥ ਦੀ ਇਕ ਕੰਨਿਆਂ ਦਾ ਨਾਂ ।
**पद्माकर**—[ਪਦ੍ਮਾਕਰ] ਪੁ. ਇੱਕ ਵੱਡਾ ਤਲਾ ਜਿਸ ਵਿਚ ਕਮਲ ਹੋਣ ; ਤਲਾ ਵਿਸ਼ਨੂੰ ।
**पद्माट**—[ਪਦ੍ਮਾਟ] ਪੁ. ਇੱਕ ਰੁਖ ।
**पद्माधीश**—[ਪਦ੍ਮਾਧੀਸ਼] ਪੁ. ਵਿਸ਼ਨੂੰ ।
**पद्मालय**—[ਪਦ੍ਮਾਲਯ] ਪੁ. ਬ੍ਰਹਮਾ ।
**पद्मालया**—[ਪਦ੍ਮਾਲਯਾ] ਇ. ਲੱਛਮੀ ; ਲੌਂਗ ।
**पद्मावती**—[ਪਦ੍ਮਾਵਤੀ] ਇ. ਲੱਛਮੀ ; ਸਿੰਘਲ ਦੀਪ ਦੀ ਇਕ ਰਾਜ ਕੁਮਾਰੀ ਜੋ ਬਹੁਤ ਸੁੰਦਰ ਸੀ, ਪਦਮਾਵਤੀ ; ਮਨਸਾ ਦੇਵੀ ; ਪਟਨਾ ਸ਼ਹਿਰ ਦਾ ਪ੍ਰਚੀਨ ਨਾਂ ; ਉੱਜਾਯਨੀ ਨਗਰ ਦਾ ਇੱਕ ਪੁਰਾਣਾ ਨਾਂ ; ਇੱਕ ਸੁਰਾਂਗਨਾ ।
**पद्मासन**—[ਪਦ੍ਮਾਸਨ] ਪੁ. ਯੋਗ ਸਾਧਨ ਦਾ ਇਕ ਆਸਨ, ਬ੍ਰਹਮਾ ; ਸ਼ਿਵ ; ਸੂਰਜ ।
**पद्माह्वा**—[ਪਦ੍ਮਾਹ੍ਵਾ] ਇ. ਗੇਂਦਾ ।
**पद्मिनी**—[ਪਦ੍ਮਿਨੀ] ਇ. ਕੰਵਲਿਨੀ, ਛੋਟਾ ਕੰਵਲ ; ਕੋਕਸ਼ਾਸਤ੍ਰ ਦੇ ਮੁਤਾਬਿਕ ਤੀਵੀਆਂ ਦੀ ਇਕ ਸਰਬ ਉੱਤਮ ਜਾਤੀ ।
**पद्मिनीकटक (पद्मिनीकण्टक)**—[ਪਦ੍ਮਿਨੀਕੰਟਕ] ਪੁ. ਇੱਕ ਰੋਗ ।
**पद्मिनीकांत (पद्मिनीकान्त)**—[ਪਦ੍ਮਿਨੀਕਾਂਤ] ਪੁ. ਸੂਰਜ ।
**पद्मेशय**—[ਪਦ੍ਮੇਸ਼ਯ] ਪੁ. ਵਿਸ਼ਨੂੰ ।
**पद्मोत्तर**—[ਪਦ੍ਮੋਤੱਰ] ਪੁ. ਫੁੱਲ ; ਇਕਬੁੱਧ ।
**पद्मोद्भव**—[ਪਦ੍ਮੋਦ੍ਭਵ] ਪੁ. ਬ੍ਰਹਮਾ ।
**पद्य**—[ਪਦ੍ਯ] ਪੁ. ਛੰਦ ; ਕਵੀ ਦਾ ਕੰਮ ; ਕਵਿਤਾ ; ਜਿਸ ਦਾ ਸਬੰਧ ਕਵਿਤਾ ਨਾਲ ਹੋਵੇ ।
**पद्यमय**—[ਪਦ੍ਯਮਯ] ਵਿ. ਛੰਦੋਬੱਧ ।
**पद्यात्मक**—[ਪਦ੍ਯਾਤ੍ਮਕ] ਵਿ. ਜੋ ਛੰਦਾਂ ਵਿਚ ਹੋਵੇ ।
**पद्र**—[ਪਦ੍ਰ] ਪੁ. ਪਿੰਡ ।
**पद्ग**—[ਪਦ੍ਬ] ਪੁ. ਪੈਦਲ ਤੁਰਨ ਵਾਲਾ ।
**पद्व**—[ਪਦ੍ਵ] ਪੁ. ਭੂਲੋਕ ; ਰਥ ; ਰਸਤਾ ।
+**पधरना**—[ਪਧਰਨਾ] ਕ੍ਰਿ. ਕਿਸੇ ਪਤਵੰਤੇ ਜਾਂ ਪੂਜਯ ਵਿਅਕਤੀ ਦਾ ਆਗਮਨ ।
**पधराना**—[ਪਧਰਾਨਾ] ਕ੍ਰਿ. ਆਦਰ ਨਾਲ ਲਿਜਾ ਕੇ ਬੈਠਾਉਣਾ ।
**पधरावनी**—[ਪਧਰਾਵਨੀ] ਇ. ਆਦਰ ਪੂਰਵਕ, ਕਿਸੇ ਨੂੰ ਜਾ ਕੇ ਬਿਠਾਉਣ ਦੀ ਕਿਰਿਆ ; ਦੇਵ ਮੂਰਤੀ ਦਾ ਸਥਾਪਨ ।
**पधारना**—[ਪਧਾਰਨਾ] ਕ੍ਰਿ. ਪੁੱਜਣਾ ; ਚਲੇ ਜਾਣਾ ; ਆਉਣਾ ; ਵੇਖੋ ਚਲਣਾ, ਪਧਰਾਨਾ (**पधराना**) ।
**पनंग (पनङ्ग)**—[ਪਨੰਗ] ਪੁ. ਸੱਪ ।
**पन**—[ਪਨ] ਪੁ. ਸੰਕਲਪ, ਪ੍ਰਤਿਗਿਆ ; ਉਮਰ ਦੇ ਚਹੁੰ ਹਿੱਸਿਆਂ ਵਿਚੋਂ ਇਕ ; ਪ੍ਰਤ੍ਯ, ਭਾਵ ਵਾਚਕ ਸੰਗਿਆ ਬਣਾਉਣ ਲਈ ਵਰਤਦੇ ਹਨ, ਜਿਵੇਂ ਬਚਪਨ ।
**पनकटा**—[ਪਨਕਟਾ] ਪੁ. ਖੇਤਾਂ ਵਿਚ ਸਿੰਜਣ ਲਈ ਪਾਣੀ ਇੱਧਰ ਤੋਂ ਉੱਧਰ ਲੈ ਜਾਣ ਵਾਲਾ ਵਿਅਕਤੀ ।

**पनकपड़ा**—[ਪਨਕਪੜਾ] ਪੁ. ਪਾਣੀ ਦੀ ਉਹ ਪੱਟੀ ਜੋ ਸ਼ਰੀਰ ਦੇ ਕਿਸੇ ਭਾਗ ਦੇ ਕਟ ਜਾਣ ਤੇ ਬੰਨ੍ਹੀ ਜਾਂਦੀ ਹੈ ।

**पनकाल**—[ਪਨਕਾਲ] ਪੁ. ਬਹੁਤੀ ਬਾਰਸ਼ ਕਰਕੇ ਪਿਆ ਕਾਲ ।

**पनकुट्टी**—[ਪਨਕੁੱਟੀ] ਇ. ਪਾਨ ਕੁੱਟਣ ਦਾ ਛੋਟਾ ਖਰਲ ।

**पनकौवा**—[ਪਨਕੌਵਾ] ਪੁ. ਪਾਣੀ ਦਾ ਇਕ ਪੰਛੀ, ਜਲ ਕਾਂ ।

+**पनगनि**—[ਪਨਗਨਿ] ਇ. ਸੱਪਣੀ ।

**पनगाचा**—[ਪਨਗਾਚਾ] ਪੁ. ਪਾਣੀ ਨਾਲ ਭਰਿਆ ਜਾਂ ਸਿੰਜਿਆ ਹੋਇਆ ਖੇਤ ।

**पनघट**—[ਪਨਘਟ] ਪੁ. ਉਹ ਘਾਟ ਜਿੱਥੋਂ ਪਾਣੀ ਭਰਦੇ ਹਨ ।

**पनच**—[ਪਨਚ] ਇ. ਧਨੁਸ਼ ਦੀ ਡੋਰੀ, ਚਿੱਲਾ ।

**पनचक्की**—[ਪਨਚੱਕੀ] ਇ. ਪਾਣੀ ਨਾਲ ਚਲਣ ਵਾਲੀ ਚੱਕੀ, ਘਰਾਟ ।

**पनचोरा**—[ਪਨਚੋਰਾ] ਪੁ. ਉਹ ਭਾਂਡਾ ਜਿਸ ਦੀ ਪੇਂਦੀ ਚੌੜੀ, ਅਤੇ ਮੂੰਹ ਛੋਟਾ ਹੋਵੇ ।

**पनडब्बा**—[ਪਨਡੱਬਾ] ਪੁ. ਪਾਨ ਰੱਖਣ ਦਾ ਡੱਬਾ ।

**पनडुब्बा**—[ਪਨਡੁੱਬਾ] ਪੁ. ਗੋਤਾ ਖੋਰ ; ਪਾਣੀ ਵਿਚ ਡੁਬ ਕੇ ਮੱਛੀ ਖਾਣ ਵਾਲੀ ਜੀਵ, ਮੁਰਗਾਬੀ ।

**पनडुब्बी**—[ਪਨਡੁੱਬੀ] ਇ. ਪਾਣੀ ਵਿਚ ਗੋਤਾ ਮਾਰ ਕੇ ਮੱਛੀ ਫੜਣ ਵਾਲੀ ਚਿੜੀ ; ਇਕ ਤਰ੍ਹਾਂ ਦੀ ਗੋਤਾ ਖੋਰ ਕਿਸ਼ਤੀ, ਪਨਡੁੱਬੀ ।

**पनपना**—[ਪਨਪਨਾ] ਕ੍ਰਿ. ਹਰਾ ਹੋਣਾ ; ਅਰੋਗ ਹੋਣਾ ; ਟਹਿਕਣਾ, ਵਧਣਾ-ਫੁੱਲਣਾ ।

**पनपनाहट**—[ਪਨਪਨਾਹਟ] ਇ. ਬਾਣ ਚੱਲਣ ਨਾਲ ਪੈਦਾ ਹੋਣ ਵਾਲੀ ਪਣ ਪਣ ਦੀ ਅਵਾਜ਼ ।

**पनपाना**—[ਪਨਪਾਨਾ] ਕ੍ਰਿ. ਅਜਿਹਾ ਕੰਮ ਕਰਨਾ ਜਿਸ ਨਾਲ ਕੋਈ ਵਸਤੂ ਵਧੇ ਫੁੱਲੇ ।

**पनबट्टा**—[ਪਨਬੱਟਾ] ਪੁ. ਪਾਨ ਰੱਖਣ ਦਾ ਡੱਬਾ ।

**पनबिछिया**—[ਪਨਬਿਛਿਯਾ] ਇ. ਡੰਗ ਮਾਰਨ ਵਾਲਾ ਪਾਣੀ ਦਾ ਕੀੜਾ ।

**पनभता**—[ਪਨਭਤਾ] ਪੁ. ਕੇਵਲ ਪਾਣੀ ਵਿਚ ਉਬਾਲੇ ਹੋਏ ਚੌਲ ।

**पनभरा**—[ਪਨਭਰਾ] ਪੁ. ਪਾਣੀ ਭਰਨ ਵਾਲਾ, ਝੀਊਰ ।

**पनलगवा**—[ਪਨਲਗਵਾ] ਪੁ. ਵੇਖੋ ਪਨਕਟਾ (पनकटा) ।

**पनव**—[ਪਨਵ] ਪੁ. ਵੇਖੋ ਪ੍ਰਣਵ (प्रणव) ।

**पनवाँ**—[ਪਨਵਾਂ] ਪੁ. ਹਮੇਲ ਦੇ ਵਿਚਲਾ ਪਾਨ ਦੇ ਆਕਾਰ ਦਾ ਟੁਕੜਾ ।

**पनवाड़ी**—[ਪਨਵਾੜੀ] ਇ. ਪਾਨਾਂ ਦਾ ਖੇਤ ; ਪਾਨ ਵੇਚਣ ਵਾਲਾ ਵਿਅਕਤੀ, ਪਨਵਾੜੀ ।

**पनवारा**—[ਪਨਵਾਰਾ] ਪੁ. ਇਕ ਆਦਮੀ ਜੋਗਾ ਭੋਜਨ, ਪੱਤਲ ; ਇਕ ਸੱਪ ।

**पनस**—[ਪਨਸ] ਪੁ. ਕਟਹਲ ; ਇਕ ਸੱਪ ।

**पनसखिया**—[ਪਨਸਖਿਯਾ] ਇ. ਇਕ ਫੁੱਲ ; ਇਸ ਦਾ ਰੁੱਖ ।

**पनसतालिका**—[ਪਨਸਤਾਲਿਕਾ] ਇ. ਕਟਹਲ ।

**पनसनालका**—[ਪਨਸਨਾਲਕਾ] ਇ. ਕਟਹਲ ।

**पनसल्ला**—[ਪਨਸੱਲਾ] ਇ. ਪਿਆਓ, ਛਬੀਲ ।

**पनसाखा**—[ਪਨਸਾਖਾ] ਪੁ. ਤਿੰਨ ਚਾਰ ਬੱਤੀਆਂ ਵਾਲੀ ਮਸ਼ਾਲ ।

**पनसार**—[ਪਨਸਾਰ] ਪੁ. ਪਾਣੀ ਨਾਲ ਚੰਗੀ ਤਰ੍ਹਾਂ ਸਿੰਜਣ ਦਾ ਕੰਮ ।

**पनसारी**—[ਪਨਸਾਰੀ] ਪੁ. ਵੇਖੋ ਪੰਸਾਰੀ (पंसारी) ।

**पनसाल**—[ਪਨਸਾਲ] ਇ. ਪਾਣੀ ਦੀ ਡੂੰਘਾਈ ਮਾਪਣ ਦਾ ਇਕ ਸਾਧਨ ਜਾਂ ਕੰਮ ; ਪਿਆਓ, ਛਬੀਲ ।

**पनसिक**—[ਪਨਸਿਕਾ] ਇ. ਕਨੇਡੂ ।

**पनसी**—[ਪਨਸੀ] ਇ. ਕਟਹਲ ਦਾ ਫਲ ; ਇਕ ਰੋਗ ।

**पनसुइया**—[ਪਨਸੁਇਯਾ] ਇ. ਛੋਟੀ ਕਿਸ਼ਤੀ ਜਿਸ ਦੇ ਦੋਵੇਂ ਚੱਪੂ ਇਕੋ ਬੰਦਾ ਚਲਾਉਂਦਾ ਹੈ ।

**पनसूर**—[ਪਨਸੂਰੋ] ਪੁ. ਇਕ ਤਰ੍ਹਾਂ ਦਾ ਵਾਜਾ ।

**पनसेरी**—[ਪਨਸੇਰੀ] ਇ. ਵੇਖੋ ਪੰਸੇਰੀ (पंसेरी) ।

**पनहड़ा**—[ਪਨਹੜਾ] ਪੁ. ਪਨਵਾੜੀ ਦਾ ਪਾਣੀ ਰੱਖਣ ਦਾ ਭਾਂਡਾ ।

**पनहरा**—[ਪਨਹਰਾ] ਪੁ. ਸੁਨਿਆਰ ਦੀ ਪਾਣੀ ਰੱਖਣ ਦੀ ਕੂੰਡੀ ; ਪਾਣੀ ਭਰਣ ਵਾਲਾ ਝੀਊਰ ।

**पनहा**—[ਪਨਹਾ] ਪੁ. ਕਪੜੇ ਦਾ ਅਰਜ਼ ; ਕੰਧ ਦੀ ਚੁੜਾਈ ; ਚੋਰੀ ਦਾ ਪਤਾ ਲਾਉਣ ਵਾਲਾ ਵਿਅਕਤੀ ; ਪੈੜ ; ਚੋਰੀ ਦਾ ਮਾਲ ਮੁੜਨ ਤੇ ਦਿਤਾ ਜਾਣ ਵਾਲਾ ਇਨਾਮ, ਭੂੰਗਾ, ਭੂੰਗਾ ।

**पनहारा**—[ਪਨਹਾਰਾ] ਪੁ. ਪਾਣੀ ਭਰਨ ਦਾ ਕੰਮ ਕਰਨ ਵਾਲਾ, ਝੀਊਰ, ਪਾਣੀ ਹਾਰ ਨੌਕਰ ।

+**पनहिया**—[ਪਨਹਿਯਾ] ਇ. ਪਨਹੀ (पनही) ।

**पनहियाभद्र**—[ਪਨਹਿਯਾਭਦ੍ਰ] ਪੁ. ਜੁੱਤੀਆਂ ਦੀ ਮਾਰ ਨਾਲ ਸਿਰ ਦੇ ਵਾਲ ਉਖੜ ਜਾਣ ਦੀ ਕਿਰਿਆ ; ਜੁੱਤੀਆਂ ਦੀ ਮਾਰ ।

+**पनही**—[ਪਨਹੀ] ਇ. ਜੁੱਤੀ ।

**पना**—[ਪਨਾ] ਪੁ. ਅੰਬ, ਇਮਲੀ ਵਗੈਰਾ ਦਾ ਸ਼ਰਬਤ ।

पनाती—[ਪਨਾਤੀ] ਪੁ. ਦੋਹਤੇ ਜਾਂ ਪੋਤੇ ਦਾ ਮੁੰਡਾ ।

+पनारा—[ਪਨਾਰਾ] ਪੁ. ਪਰਨਾਲਾ ।

पनाला—[ਪਨਾਲਾ] ਪੁ. ਪਰਨਾਲਾ ।

पनासना—[ਪਨਾਸਨਾ] ਕ੍ਰਿ. ਪਾਲਣਾ-ਪੋਸਣਾ ।

+पनिक—[ਪਨਿਕ] ਪੁ. ਜੁਲਾਹਿਆ ਦਾ ਕੈਂਚੀ ਜਿਹਾ ਸੰਦ ।

पनिगर—[ਪਨਿਗਰ] ਵਿ. ਵੇਖੋ ਪਾਨੀਦਾਰ (पानीदार) ।

पनिघट—[ਪਨਿਘਟ] ਪੁ ਵੇਖੋ (पनघट) ;

पनिच—[ਪਨਿਚ] ਪੁ. ਵੇਖੋ ਪਨਚ (पनच) ।

+पनिया—[ਪਨਿਯਾ] ਵਿ. ਪਾਣੀ ਤੋਂ ਪੈਦਾ ਹੋਇਆ ; ਪਾਣੀ ਮਿਲਿਆ ਹੋਇਆ ; ਪਾਣੀ ਵਿਚ ਰਹਿਣ ਵਾਲਾ ।

पनियाला—[ਪਨਿਯਾਲਾ] ਪੁ. ਰੰਗੀਨ ਕਪੜਾ ; ਇਕ ਫਲ ।

पनिहा—[ਪਨਿਹਾ] ਵਿ. ਜਲ ਸਬੰਧੀ ; ਪਾਣੀ ਵਿਚ ਰਹਿਣ ਵਾਲਾ ; ਜਿਸ ਵਿਚ ਪਾਣੀ ਮਿਲਿਆ ਹੋਵੇ ; ਪੁ. ਜਾਸੂਸ ।

+पनी—[ਪਨੀ] ਪੁ. ਪ੍ਰਤਿੱਗਿਆ ਕਰਨ ਵਾਲਾ ।

पनीर—[ਪਨੀਰ] ਪੁ. ਫਾੜ ਕੇ ਜਮਾਇਆ ਦੁੱਧ ; ਪਾਣੀ ਕੱਢਿਆ ਹੋਇਆ ਦਹੀ ।

पनीरी—[ਪਨੀਰੀ] ਵਿ. ਉਹ ਛੋਟੇ ਪੌਦੇ ਜੋ ਹੋਰ ਥਾਂ ਲਗਾਉਣ ਲਈ ਉਗਾਏ ਜਾਂਦੇ ਹਨ ।

पनीला—[ਪਨੀਲਾ] ਵਿ. ਪਾਣੀ ਵਾਲਾ ।

पनुआं—[ਪਨੁਆਂ] ਪੁ. ਗੁੜ ਦੇ ਕੜਾਹੇ ਦਾ ਧੋਣ ਜੋ ਸ਼ਰਬਤ ਵਾਂਗ ਪੀਤਾ ਜਾਂਦਾ ਹੈ ; ਵਿ. ਜਿਸ ਵਿਚ ਮਿਠਾਸ ਨ ਹੋਵੇ, ਫਿੱਕਾ ।

+पनेथी—[ਪਨੇਥੀ] ਇ. ਪਾਣੀ ਲਾਵੀਂ ਰੋਟੀ, ਪਾਣੀ ਹੱਥੀ ਰੋਟੀ ।

पनेरी—[ਪਨੇਰੀ] ਪੁ. ਪਾਨ ਵੇਚਣ ਵਾਲਾ, ਪਾਨਵਾਈ ; ਇ. ਵੇਖੋ ਪਨੀਰੀ (पनीरी) ।

पनेहड़ी—[ਪਨੇਹੜੀ] ਇ. ਵੇਖੋ ਪਨਹੜੀ (पनहड़ी) ।

पनेहरा—[ਪਨੇਹਰਾ] ਪੁ. ਵੇਖੋ ਪਨਹਰਾ (पनहरा) ।

पनैला—[ਪਨੈਲਾ] ਪੁ. ਅਸਤਰ ਦਾ ਸਖਤ ਕਪੜਾ ।

+पनौआ—[ਪਨੌਆ] ਪੁ. ਪਾਨ ਦੇ ਪੱਤੇ ਦੀ ਪਕੌੜੀ ।

पनौटी—[ਪਨੌਟੀ] ਇ. ਪਾਨ ਰੱਖਣ ਦੀ ਪਟਾਰੀ, ਪਾਨਦਾਨ ।

पन्न—[ਪੰਨ] ਵਿ. ਡਿਗਿਆ ਪਿਆ ; ਨਸ਼ਟ ; ਪੁ. ਸਰਕ-ਸਰਕ ਕੇ ਚਲਣ ਦੀ ਕਿਰਿਆ ।

पन्नई—[ਪਨੱਈ] ਵਿ. ਗਹਿਰੇ ਹਰੇ ਰੰਗ ਦਾ, ਪੰਨੇ ਰੰਗਾ ।

पन्नकेशर—[ਪੰਨਕੇਸ਼ਰ] ਪੁ. ਨਾਗ ਕੇਸਰ ਦਾ ਫੁਲ ।

पन्नग—[ਪੰਨਗ] ਪੁ. ਸੱਪ, ਕੰਵਲ ।

पन्नगनाशक—[ਪੰਨਗਨਾਸ਼ਕ] ਪੁ. ਗਰੜ ।

पन्नगपति—[ਪੰਨਗਪਤਿ] ਪੁ. ਸ਼ੇਸ਼ਨਾਗ ।

पन्नगारि—[ਪੰਨਗਾਰਿ] ਪੁ. ਗਰੜ ।

पन्नगाशन—[ਪੰਨਗਾਸ਼ਨ] ਪੁ. ਗਰੜ ।

पन्नगी—[ਪੰਨਗੀ] ਇ. ਸੱਪਣੀ ; ਮਨਸਾ ਦੇਵੀ ; ਇਕ ਬੂਟੀ ।

पन्ना—[ਪੰਨਾ] ਪੁ. ਹਰੇ ਰੰਗ ਦਾ ਇਕ ਰਤਨ ; ਵਰਕ, ਪੱਤਰ ।

पन्नी—[ਪੰਨੀ] ਇ. ਪਿੱਤਲ ਜਾਂ ਜਿਸਤ ਦੇ ਪਤਲੇ ਪਤਰੇ ; ਸੁਨਹਿਰਾ, ਰੁਪਹਿਲਾ, ਕਾਗਜ਼ ; ਬਰੂਦ ਦਾ ਇਕ ਤੋਲ ਜੋ ਅੱਧ ਸੇਰ ਦੇ ਬਰਾਬਰ ਹੁੰਦਾ ਹੈ ।

पन्नीसाज़—[ਪੰਨੀਸਾਜ਼] ਪੁ. ਪੰਨੀ ਬਣਾਉਣ ਵਾਲਾ ।

पन्नीसाज़ी—[ਪੰਨੀਸਾਜ਼ੀ] ਇ. ਪੰਨੀ ਬਣਾਉਣ ਦਾ ਕੰਮ ।

पन्य—[ਪਨ੍ਯ] ਵਿ. ਪਰਸੰਸਾ ਕਰਨ ਯੋਗ ।

पन्यारी—[ਪਨ੍ਯਾਰੀ] ਇ. ਇਕ ਸਦਾ ਬਹਾਰ ਜੰਗਲੀ ਰੁੱਖ ।

पन्हैयां—[ਪਨ੍ਹੈਯਾਂ] ਇ. ਵੇਖੋ ਪਨਹੀ (पनही) ।

पपड़ा—[ਪਪੜਾ] ਪੁ. ਲਕੜੀ ਦਾ ਰੁੱਖ ; ਰੋਟੀ ਦਾ ਛਿਲਕਾ ।

पपड़ी—[ਪਪੜੀ] ਇ. ਛਿਲਕਾ ; ਪਰਤ ; ਮੂੰਗੀ ਮਾਂਹ ਦਾ ਪਾਪੜ ; ਖਰੀਂਡ ।

पपड़ीला—[ਪਪੜੀਲਾ] ਵਿ. ਜਿਸ ਤੇ ਖਰੀਂਡ ਆ ਚੁੱਕਾ ਹੋਵੇ ।

पपरी—[ਪਪਰੀ] ਇ. ਇਕ ਪੌਦਾ ਵੇਖੋ ; ਪਪੜੀ (पपड़ी) ।

पपहा—[ਪਪਹਾ] ਪੁ. ਧਾਨ ਦਾ ਵੈਰੀ ਕੀੜਾ ; ਇਕ ਤਰ੍ਹਾਂ ਦਾ ਘੁਣ ।

पपी—[ਪਪੀ] ਪੁ. ਚੰਨ ।

पपीता—[ਪਪੀਤਾ] ਪੁ. ਰਿੰਡੀ ਖਰਬੂਜ਼ਾ, ਪਪੀਤਾ ।

+पपीलि—[ਪਪੀਲਿ] ਇ. ਵੇਖੋ ਪਿਪੀਲਿਕਾ (पिपीलिका) ।

पपीहरा—[ਪਪੀਹਰਾ] ਪੁ. ਵੇਖੋ ਪਪੀਹਾ (पपीहा) ।

पपीहा—[ਪਪੀਹਾ] ਪੁ. ਚਾਤ੍ਰਿਕ, ਬੰਬੀਹਾ ; ਸਿਤਾਰ ਵਿਚਲੀ ਲੋਹੇ ਦੀ ਤਾਰ ; ਵੇਖੋ ਪਪੈਯਾ (पपैया) ।

पपु—[ਪਪੁ] ਇ. ਮਾਂ ਦੀ ਤਰ੍ਹਾਂ ਪਾਲਣ ਵਾਲੀ ਇਸਤ੍ਰੀ, ਦਾਈ ।

पपैया—[ਪਪੈਯਾ] ਪੁ. ਅੰਬ ਦਾ ਨਵਾਂ ਬੂਟਾ ; ਇਸ ਦੀ ਜੜ੍ਹ ਨੂੰ ਘਿਸਾ ਕੇ ਬਣਾਈ ਜਾਣ ਵਾਲੀ ਸੀਟੀ ; ਸੀਟੀ ।

पपोटन—[ਪਪੋਟਨ] ਇ. ਉਹ ਬੂਟੀ ਜਿਸ ਦੇ ਬੰਨ੍ਹਣ ਨਾਲ ਫੋੜਾ ਪੱਕ ਜਾਂਦਾ ਹੈ ।

पपोटा—[ਪਪੋਟਾ] ਪੁ. ਅੱਖ ਦੇ ਉੱਤੇ ਦਾ ਚਮੜੇ ਦਾ ਪਰਦਾ ।

**पोपरना**—[ਪਪੋਰਨਾ] ਕ੍ਰਿ. ਬਾਂਹ ਅਕੜਾ ਕੇ ਉੱਚੀ ਕਰਨੀ ।

**पपोलना**—[ਪਪੋਲਨਾ] ਕ੍ਰਿ. ਦੰਦਹੀਨ ਦਾ ਮੂੰਹ ਹਿਲਾਉਣਾ ।

**पबई**—[ਪਬਈ] ਇ. ਮੈਨਾ ਦੀ ਨਸਲ ਦਾ ਇਕ ਪੰਛੀ ।

**पबारना**—[ਪਬਾਰਨਾ] ਕ੍ਰਿ. ਸੁਟ ਪਾਉਣਾ, ਸੁੱਟਣਾ ।

**पबि**—[ਪਬਿ] ਪੁ. ਵੇਖੋ ਪਵਿ (पवि) ।

+**पब्बय**—[ਪੱਬਯ] ਪੁ. ਪਰਬਤ, ਪਹਾੜ ; ਪੱਥਰ ।

**पमरा**—[ਪਮਰਾ] ਇ. ਇੱਕ ਸੁਗੰਧਤ ਪਦਾਰਥ, ਮੱਲਕੀ ।

**पमाना**—[ਪਮਾਨਾ] ਕ੍ਰਿ. ਡੀਂਗਾਂ ਮਾਰਨੀਆਂ ।

**पमार**—[ਪਮਾਰ] ਪੁ. ਕਸਤਰੀਆਂ ਦੀ ਇਕ ਨਸਲ ।

**पम्मन**—[ਪੰਮਨ] ਇ. ਕਣਕ ਦੀ ਇਕ ਕਿਸਮ ।

**पय:कुंड** (पय:कुण्ड)—[ਪਯ:ਕੁੰਡ] ਪੁ. ਦੁੱਧ ਜਾਂ ਪਾਣੀ ਰੱਖਣ ਦਾ ਗੜਾ ।

**पय:पान**—[ਪਯ:ਪਾਨ] ਪੁ. ਦੁੱਧ ਪੀਣ ਦਾ ਕੰਮ ।

**पय:पालिनी**—[ਪਯ:ਪਾਲਿਨੀ] ਇ. ਖਸ, ਉਸ਼ੀਰ ।

**पय:पेटी**—[ਪਯ:ਪੇਟੀ] ਇ. ਨਾਰੀਅਲ ।

**पय:प्रसाद**—[ਪਯ:ਪ੍ਰਸਾਦ] ਪੁ. ਨਿਰਮਲੀ ਦਾ ਬੀਜ ।

**पय**—[ਪਯ] ਪੁ. ਜਲ, ਪਾਣੀ ; ਦੁੱਧ ; ਅੰਨ ।

**पयद**—[ਪਯਦ] ਪੁ. ਵੇਖੋ ਪਯੋਦ (पयोद) ।

**पयधि**—[ਪਯਧਿ] ਪੁ. ਵੇਖੋ ਪਯੋਧਿ (पयोधि) ।

**पयना**—[ਪਯਨਾ] ਵਿ. ਵੇਖੋ ਪੈਨਾ (पैना) ।

**पयनिधि**—[ਪਯਨਿਧਿ] ਪੁ. ਵੇਖੋ ਪਯੋਨਿਧਿ (पयोनिधि) ।

**पयस्वान्**—[ਪਯਸ੍ਵਾਨ੍] ਵਿ. ਪਾਣੀ ਵਾਲਾ ; ਦੁੱਧ ਮਿਲਿਆ ।

**पयस्विनी**—[ਪਯਸਿਵਨੀ] ਇ. ਦੁਧ ਦੇਣ ਵਾਲੀ ਗਊ, ਬਕਰੀ ਆਦਿ ; ਨਦੀ ; ਰਾਤ ; ਦੁੱਧਫੇਨੀ ।

**पयस्वी**—[ਪਯਸ੍ਵੀ] ਵਿ. ਜਿਸ ਵਿੱਚ ਦੁੱਧ ਜਾਂ ਪਾਣੀ ਹੋਵੇ ।

**पयहारी**—[ਪਯਹਾਰੀ] ਪੁ. ਦੁੱਧਾ ਧਾਰੀ, ਜੋ ਦੁਧ ਤੋਂ ਬਿਨਾਂ ਹੋਰ ਕੁਝ ਨਾ ਖਾਵੇ ਪੀਵੇ ।

**पयादा**—[ਪਯਾਦਾ] ਪੁ. ਵੇਖੋ ਪਯਾਦਾ (प्यादा) ।

**पयान**—[ਪਯਾਨ] ਪੁ. ਗਮਨ, ਯਾਤਰਾ, ਜਾਣਨ ਦਾ ਕਰਮ ।

**पयाम**—[ਪਯਾਮ] ਪੁ. ਪੈਗ਼ਾਮ ।

**पयार**—[ਪਯਾਰ] ਪੁ. ਵੇਖੋ ਪਯਾਲ (पयाल) ।

**पयाल**—[ਪਯਾਲ] ਪੁ. ਝੋਨੇ ਦਾ ਉਹ ਬੂਟਾ ਜਿਸ ਵਿਚੋਂ ਦਾਣੇ ਕੱਢ ਲਿਤੇ ਗਏ ਹੋਣ, ਪਰਾਲੀ ।

**पयोगल**—[ਪਯੋਗਲ] ਪੁ. ਗੜਾ, ਓਲਾ, ਕਾਬੜਾ ; ਟਾਪੂ ।

**पयोज**—[ਪਯੋਜ] ਪੁ. ਕੰਵਲ ।

**पयोजन्मा**—[ਪਯੋਜਨਮਾ] ਪੁ. ਮੇਘ, ਬੱਦਲ ; ਮੋਥਾ ।

**पयोद**—[ਪਯੋਦ] ਪੁ. ਮੇਘ, ਬੱਦਲ ; ਮੋਥਾ ।

**पयोदेन**—[ਪਯੋਦਨ] ਪੁ. ਦੁਧ-ਚੌਲ, ਖੀਰ ।

**पयोदेव**—[ਪਯੋਦੇਵ] ਪੁ. ਵਰੁਣ ਦੇਵਤਾ ।

**पयोधर**—[ਪਯੋਧਰ] ਪੁ. ਮੰਮਾ, ਥਣ ; ਮੋਥਾ ; ਨਾਰੀਅਲ ; ਅੱਕ ; ਸਮੁੰਦਰ ; ਛੱਪੜਛੰਦ ਦਾ ਇਕ ਭੇਦ ; ਇਖ ਦੀ ਇਕ ਨਸਲ ।

**पयोधि**—[ਪਯੋਧਿ] ਪੁ. ਸਮੁੰਦਰ ।

**पयोनिधि**—[ਪਯੋਨਿਧਿ] ਪੁ. ਸਮੁੰਦਰ ।

**पयोमुख**—[ਪਯੋਮੁਖ] ਵਿ. ਦੁੱਧ ਮੂੰਹਾਂ ਬੱਚਾ ।

**पयोमुच्**—[ਪਯੋਮੁਚ੍] ਪੁ. ਬੱਦਲ ; ਮੋਥਾ ।

**पयोवाह**—[ਪਯੋਵਾਹ] ਪੁ. ਬੱਦਲ ; ਮੋਥਾ ।

**परंच** (परञ्च)—[ਪਰੰਚ] ਅ. ਤਦ ਭੀ, ਤਾਂ ਭੀ, ਹੋਰ ਵੀ, ਪਰੰਤੂ ।

**परंतु** (परन्तु)—[ਪਰੰਤੁ] ਅ. ਪਰ, ਤਦ ਵੀ ।

**परंदा** (परन्दा)—[ਪਰੰਦਾ] ਪੁ. ਵੇਖੋ ਪਰਿੰਦਾ (परिंदा) ।

**परंपद**—[ਪਰੰਪਦ] ਪੁ. ਵੈਕੁੰਠ ; ਮੋਕਸ਼ ; ਉੱਚ ਪਦ ।

**परंपर**—[ਪਰੰਪਰ] ਪੁ. ਪੋਤਾ ; ਪੜੋਤਾ ; ਇਕ ਪ੍ਰਕਾਰ ਦਾ ਹਿਰਨ ; ਵਿ. ਸਿਲਸਿਲਾਵਾਰ ।

**परंपरा** (परम्परा)—[ਪਰੰਪਰਾ] ਵਿ. ਸੰਤਾਨ, ਵੰਸ਼ਾਵਲੀ ; ਅਟੁੱਟ ਕ੍ਰਮ ; ਪ੍ਰਣਾਲੀ, ਰਿਵਾਜ ।

**परंपरागत** (परम्परागत)—[ਪਰੰਪਰਾਗਤ] ਵਿ. ਚਿਰਾਂ ਤੋਂ ਚਲਿਆ ਆਇਆ, ਪੁਰਾਣੀ ਰੀਤ, ਪਰੰਪਰਾਗਤ ।

**पर**—[ਪਰ] ਅਵ੍ਯ. ਪਰੰਤੂ, ਤਾਂ ਵੀ, ਲੇਕਿਨ ; ਪਿੱਛੇ ; ਪਾਰ ; ਅਧਿਕਰਣ ਕਾਰਕ ਦਾ ਚਿੰਨ੍ਹ ; ਵਿ. ਆਪਣੇ ਤੋਂ ਭਿੰਨ, ਗ਼ੈਰ ; ਦੂਜੇ ਦਾ, ਗ਼ੈਰ ਦਾ, ਪਰਾਇਆ ; ਅੱਗੇ ਦਾ, ਬਾਦ ਦਾ ; ਪੁ. ਅਜਨਬੀ ; ਖੰਭ ।

**परई**—[ਪਰਈ] ਇ. ਮਿੱਟੀ ਦਾ ਇਕ ਭਾਂਡਾ ।

**परकटा**—[ਪਰਕਟਾ] ਵਿ. ਜਿਸ ਦੇ ਖੰਭ ਕੱਟੇ ਹੋਏ ਹੋਣ ।

**परकर्म**—[ਪਰਕਰ੍ਮ] ਪੁ. ਦੂਜੇ ਦਾ ਕੰਮ ।

**परकलत्र**—[ਪਰਕਲਤ੍ਰ] ਪੁ. ਦੂਜੇ ਦੀ ਤੀਵੀਂ ।

**परकसना**—[ਪਰਕਸਨਾ] ਕ੍ਰਿ. ਪਰਕਾਸ਼ਤ ਹੋਣਾ, ਪ੍ਰਗਟ ਹੋਣਾ ।

**परकाजी**—[ਪਰਕਾਜੀ] ਵਿ. ਪਰਉਪਕਾਰੀ, ਦੂਜੇ ਦਾ ਕੰਮ ਕਰਨ ਵਾਲਾ ।

**परकान**—[ਪਰਕਾਨ] ਪੁ. ਤੋਪ ਦਾ ਕੰਨ ਜਾਂ ਮੂੰਹ ।

**परकाना**—[ਪਰਕਾਨਾ] ਕ੍ਰਿ. ਪਰਕਾਉਣਾ, ਹਿਲਾਉਣਾ, ਚਮਕਾ-ਲਾਉਣਾ ।

**परकार**—[ਪਰਕਾਰ] ਪੁ. ਗੋਲਾਈ ਖਿੱਚਣ ਦਾ ਇਕ ਯੰਤਰ, ਪਰਕਾਰ ।

**परकाल**—[ਪਰਕਾਲ] ਪੁ. ਵੇਖੋ ਪਰਕਾਰ (**परकार**) ।

**परकाला**—[ਪਰਕਾਲਾ] ਪੁ. ਪੌੜੀ, ਸੀੜ੍ਹੀ ; ਦੇਹਲੀ ; ਖੰਡ, ਟੁਕੜਾ ; ਚੰਗਿਆੜੀ ।

+**परकाश**—[ਪਰਕਾਸ਼] ਪੁ. ਵੇਖੋ ਪ੍ਰਕਾਸ਼ (**प्रकाश**) ।

**परकाशना**—[ਪਰਕਾਸ਼ਨਾ] ਕ੍ਰਿ. ਪ੍ਰਗਟ ਕਰਨਾ, ਪਰਕਾਸ਼ਤ ਕਰਨਾ ।

**परकीय**—[ਪਰਕੀਯ] ਵਿ. ਪਰਾਇਆ, ਦੂਜੇ ਦਾ, ਬਿਗਾਨਾ ।

**परकीया**—[ਪਰਕੀਯਾ] ਇ. ਇਕ ਨਾਇਕਾ, ਉਹ ਨਾਇਕਾ ਜੋ ਪਤੀ ਨੂੰ ਛੱਡਕੇ ਦੂਜੇ ਪੁਰਸ਼ ਨਾਲ ਪਿਆਰ ਕਰਦੀ ਹੈ ।

**परकृति**—[ਪਰਕ੍ਰਿਤਿ] ਇ. ਦੂਜੇ ਦਾ ਕੀਤਾ ਹੋਇਆ ਕੰਮ ; ਦੂਜੇ ਦੇ ਕੀਤੇ ਹੋਏ ਕੰਮ ਦਾ ਵਰਣਨ ।

**परकोटा**—[ਪਰਕੋਟਾ] ਕਿਲ੍ਹੇ ਦਾ ਕੋਟ ; ਖਾਈ ; ਬੰਨ੍ਹ ।

**परख**—[ਪਰਖ] ਇ. ਪਰੀਖਿਆ, ਪਛਾਣ, ਜਾਂਚ-ਪੜਤਾਲ ।

**परखना**—[ਪਰਖਨਾ] ਕ੍ਰਿ. ਗੁਣ ਦੋਸ਼ ਦੀ ਪੜਤਾਲ ਕਰਨਾ, ਪਰੀਖਿਆ ਕਰਨੀ ; ਉਡੀਕ ਕਰਨੀ ।

**परखवैया**—[ਪਰਖਵੈਯਾ] ਪੁ. ਪਰਖਣ ਵਾਲਾ, ਪਾਰਖੀ ।

**परखवाई**—[ਪਰਖਵਾਈ] ਇ. ਪਰਖਵਾਉਣ ਦਾ ਮਿਹਨ-ਤਾਨਾ ।

+**परग**—[ਪਰਗ] ਪੁ. ਕਦਮ, ਡੱਗ ।

+**परगटना**—[ਪਰਗਟਨਾ] ਕ੍ਰਿ. ਪਰਗਟ ਹੋਣਾ, ਜ਼ਾਹਰ ਹੋਣਾ ।

**परगना**—[ਪਰਗਨਾ] ਪੁ. ਇਲਾਕਾ, ਪਰਗਨਾ ।

**परगनी**—[ਪਰਗਨੀ] ਇ. ਵੇਖੋ ਪਰਗਹਨੀ (**परगहनी**) ।

**परगसना**—[ਪਰਗਸਨਾ] ਕ੍ਰਿ. ਪਰਗਟ ਹੋਣਾ ।

**परगहनी**—[ਪਰਗਹਨੀ] ਇ. ਸੁਨਿਆਰਾਂ ਦਾ ਇਕ ਸੰਦ ।

+**परगाढ़**—[ਪਰਗਾੜ੍ਹ] ਵੇਖੋ ਪ੍ਰਗਾੜ੍ਹ (**प्रगाढ़**) ।

+**परगास**—[ਪਰਗਾਸ] ਪੁ. ਪ੍ਰਕਾਸ਼ (**प्रकाश**) ।

+**परगासना**—[ਪਰਗਾਸਨਾ] ਕ੍ਰਿ. ਪਰਕਾਸ਼ਤ ਹੋਣਾ ਜਾਂ ਕਰਨਾ ।

**परगुण**—[ਪਰਗੁਣ] ਵਿ. ਉਪਕਾਰੀ, ਪਰਉਪਕਾਰੀ ।

**परग्रंथि (परग्रन्थि)**—[ਪਰਗ੍ਰੰਥਿ] ਇ. ਉਂਗਲੀ ਦੀ ਗੰਢ ।

**परघट**—[ਪਰਘਟ] ਵਿ. ਵੇਖੋ ਪ੍ਰਗਟ (**प्रकट**) ।

**परचक्र**—[ਪਰਚਕ੍ਰ] ਪੁ. ਵੈਰੀ ਰਾਜਾ ; ਸ਼ਤਰੂ-ਸੈਨਾ ।

**परचंड (परचण्ड)**—[ਪਰਚੰਡ] ਵਿ. ਵੇਖੋ ਪ੍ਰਚੰਡ (**प्रचंड**) ।

**परचना**—[ਪਰਚਨਾ] ਕ੍ਰਿ. ਨੇੜੇ ਹੋਣਾ, ਘੁਲ ਮਿਲ ਜਾਣਾ ; ਚਸਕਾ ਲੱਗਣਾ ; ਧੜਕਾ ਦੂਰ ਹੋਣਾ ।

**परचा**—[ਪਰਚਾ] ਪੁ. ਚਿੱਠੀ, ਖਤ ; ਕਾਗਜ਼ ਦਾ ਟੁਕੜਾ ; ਵਾਕਫੀ, ਜਾਣਕਾਰੀ ; ਸਬੂਤ, ਪ੍ਰਮਾਣ ; ਪਰਖ ; ਪ੍ਰਸ਼ਨ-ਪੱਤਰ ।

**परचाना**—[ਪਰਚਾਨਾ] ਕ੍ਰਿ. ਹਿਲਣਾ-ਮਿਲਣਾ, ਨੇੜੇ ਲੱਗਣਾ, ਸੰਕੋਚ ਦੂਰ ਹੋਣਾ ; ਚਸਕਾ ਲਗਣਾ ।

**परचार**—[ਪਰਚਾਰ] ਪੁ. ਵੇਖੋ ਪ੍ਰਚਾਰ (**प्रचार**) ।

**परचारना**—[ਪਰਚਾਰਨਾ] ਕ੍ਰਿ. ਪ੍ਰਚਾਰਨਾ (**प्रचारना**) ।

**परचित्तज्ञान**—[ਪਰਚਿੱਤਗ੍ਯਾਨ] ਪੁ. ਦੂਸਰੇ ਦੇ ਮਨ ਦੀ ਗੱਲ ਜਾਣਨ ਦਾ ਭਾਵ ।

**परचून**—[ਪਰਚੂਨ] ਪੁ. ਆਟਾ, ਚੌਲ, ਦਾਲ, ਲੂਣ, ਮਸਾਲਾ ਆਦਿ ਫੁਟਕਲ ਸਮਾਨ ।

**परचूनिया**—[ਪਰਚੂਨਿਯਾ]<br>
**परचूनी**—[ਪਰਚੂਨੀ] } ਪੁ. ਪਰਚੂਨ ਵੇਚਣ ਵਾਲਾ ਬੰਦਾ ।

+**परचै**—[ਪਰਚੈ] ਪੁ. ਵੇਖੋ ਪਰਿਚਯ (**परिचय**) ।

**परछंद (परछन्द)**—[ਪਰਛੰਦ] ਵਿ. ਪਰਾਧੀਨ, ਅਧੀਨ ।

**परछत्ती**—[ਪਰਛੱਤੀ] ਇ. ਛੱਤ ਦੇ ਹੇਠਾਂ ਦੂਜੀ ਛੱਤ, ਪੱੜਛੱਤੀ ।

**परछन**—[ਪਰਛਨ] ਇ. ਵਿਆਹ ਦੀ ਇਕ ਰਸਮ ਜਿਸ ਵਿਚ ਘਰ ਦੇ ਬੂਹੇ ਅੱਗੇ ਜੰਞ ਤੇ ਲਾੜੇ ਦੀ ਤੀਵੀਆਂ ਵੱਲੋਂ ਆਰਤੀ ਉਤਾਰੀ ਜਾਂਦੀ ਹੈ ।

**परछना**—[ਪਰਛਨਾ] ਕ੍ਰਿ. ਲਾੜੇ ਅਤੇ ਬਰਾਤ ਆਉਣ ਤੇ ਕੰਨਿਆ ਪੱਖ ਦੀਆਂ ਇਸਤ੍ਰੀਆਂ ਦਾ ਵਰ ਦੀ ਆਰਤੀ ਆਦਿ ਕਰਨਾ ।

**परछा**—[ਪਰਛਾ] ਪੁ. ਖੱਪੇ ; ਜੁਲਾਹੇ ਦੀ ਸੂਤ ਲਪੇਟਨ ਦੀ ਨਲੀ ; ਵਿਰਲ ; ਭੀੜ ਹਟਾਉਣ ਦੀ ਕਿਰਿਆ ; ਸਮਾਪਤੀ, ਫੈਸਲਾ ; ਬੜੀ ਕੜਾਹੀ ; ਬੜੀ ਬਲਟੋਹੀ ; ਮਿੱਟੀ ਦਾ ਦਰਮਿਆਨੇ ਆਕਾਰ ਦਾ ਭਾਂਡ ।

**परछाईं**—[ਪਰਛਾਈਂ] ਇ. ਅਕਸ, ਪਰਛਾਵਾਂ, ਪ੍ਰਤਿਬਿੰਬ, ਪਰਛਾਈਂ ।

**परछालना**—[ਪਰਛਾਲਨਾ] ਕ੍ਰਿ. ਧੋਣਾ ।

**परछिद्र**—[ਪਰਛਿਦ੍ਰ] ਪੁ. ਦੂਜੇ ਦੇ ਐਬ ਜਾਂ ਦੋਸ਼ ।

**परजंक**—(**परजङ्क**)—[ਪਰਜੰਕ] ਪੁ. ਵੇਖੋ ਪਰ੍ਯੰਕ (**पर्यंक**) ।

**परज**—[ਪਰਜ] ਇ. ਇਕ ਰਾਗਣੀ ; ਪੁ. ਵਿ. ਕੋਇਲ, ਦੂਜੇ ਤੋਂ ਉਤਪੰਨ ।

+**परजन**—[ਪਰਜਨ] ਪੁ. ਪਰਾਇਆ ; ਵੇਖੋ ਪਰਿਜਨ (**परिजन**) ।

+**परजरना**—[ਪਰਜਰਨਾ] ਕ੍ਰਿ. ਸੁਲਗਣਾ, ਧੁਖਣਾ, ਜਲਕਹਿਕਣਾ ; ਈਰਖਾ ਕਰਨੀ ; ਕੁੜ੍ਹਨਾ ।

+**परजा**—[ਪਰਜਾ] ਇ. ਵਿਆਇਆ, ਪਰਜਾ ; ਅਸਾਮੀ ; ਕੰਮ ਧੰਧਾ ਕਰਨ ਵਾਲਾ ਵਿਅਕਤੀ ।

परजात—[ਪਰਜਾਤ] ਵਿ. ਦੂਜੇ ਤੋਂ ਉਤਪੰਨ ; ਪੁ. ਕੋਇਲ ; ਦੂਸਰੀ ਬਰਾਦਰੀ ਦਾ ਮਨੁੱਖ ।

परजाता—[ਪਰਜਾਤਾ] ਪੁ ਇਕ ਰੁੱਖ ਜਿਸ ਨੂੰ ਖੁਸ਼ਬੂਦਾਰ ਫੁੱਲਾਂ ਦੇ ਗੁੱਛੇ ਲਗਦੇ ਹਨ ।

परजाति—[ਪਰਜਾਤਿ] ਇ. ਦੂਜੀ ਬਰਾਦਰੀ, ਵਖਰੀ ਨਸਲ ।

परजारना—[ਪਰਜਾਰਨਾ] ਕ੍ਰਿ. ਜਲਾਉਣਾ, ਸੁਲਗਾਉਣਾ, ਸਾੜਨਾ ।

परजित—[ਪਰਜਿਤ] ਵਿ. ਹਾਰਿਆ ਹੋਇਆ ।

परजौट—[ਪਰਜੌਟ] ਪੁ. ਉਹ ਸਾਲਾਨਾ ਕਰ ਜੋ ਘਰ ਬਨਾਉਣ ਲਈ ਜ਼ਮੀਨ ਤੇ ਲੱਗੇ ।

+परणाना—[ਪਰਣਾਨਾ] ਕ੍ਰਿ. ਵਿਆਹ ਕਰਨਾ, ਪਰ੍ਣਾਉਣਾ ।

परतंत्र (परतन्त्र)—[ਪਰਤੰਤ੍ਰ] ਵਿ. ਗੁਲਾਮ, ਅਧੀਨ, ਮਤਹਿਤ ।

परत:—[ਪਰਤ:] ਅਵ੍ਯ. ਦੂਜੇ ਪਿੱਛੋਂ, ਅੱਗੇ-ਪਿੱਛੇ, ਹੋਰ ਤੋਂ ।

परत—[ਪਰਤ] ਇ. ਤਹਿ, ਸਤਰ ।

+परतच्छ—[ਪਰਤੱਛ] ਵਿ. ਵੇਖੋ ਪ੍ਰਤੁਯਕ੍ਸ਼ (प्रत्यक्ष) ।

परतल—[ਪਰਤਲ] ਪੁ. ਘੋੜੇ ਦਾ ਲੱਦਾ ।

परतला—[ਪਰਤਲਾ] ਪੁ. ਕਪੜੇ ਤੇ ਚਮੜੇ ਦੀ ਚੌੜੀ ਵੱਟੀ ਜਿਸ ਨਾਲ ਤਲਵਾਰ ਲਟਕਾਉਂਦੇ ਹਨ ।

परता—[ਪਰਤਾ] ਇ. ਸ਼੍ਰੇਸ਼੍ਠਤਾ ; +ਪੜਤਾ, ਭਾਅ, ਨਿਰਖ ਦਰ ।

+परताजना—[ਪਰਤਾਜਨਾ] ਪੁ. ਸੁਨਿਆਰਾਂ ਦਾ ਇਕ ਸੰਦ ।

+परताप—[ਪਰਤਾਪ] ਪੁ. ਵੇਖੋ ਪ੍ਰਤਾਪ (प्रताप) ।

परतापन—[ਪਰਤਾਪਨ] ਪੁ. ਦੂਜੇ ਨੂੰ ਦੁੱਖ ਦੇਣ ਵਾਲਾ ਵਿਅਕਤੀ ।

परताल—[ਪਰਤਾਲ] ਇ. ਵੇਖੋ ਪੜਤਾਲ (पड़ताल) ।

परती—[ਪਰਤੀ] ਇ. ਬੰਜਰ ਜ਼ਮੀਨ ; ਚਾਦਰ ਨਾਲ ਦਾਣੇ ਛੰਡਣ ਦੀ ਕਿਰਿਆ ।

+परतीत—[ਪਰਤੀਤ] ਇ. ਵੇਖੋ ਪ੍ਰਤੀਤ (प्रतीत) ।

+परतेजना—[ਪਰਤੇਜਨਾ] ਪੁ. ਛੱਡਣਾ, ਤਿਆਗਣਾ ।

परतोली—[ਪਰਤੋਲੀ] ਇ. ਗਲੀ ।

परत्र—[ਪਰਤ੍ਰ] ਕ੍ਰਿ. ਵਿ. ਦੂਜੇ ਥਾਂ ; ਪਰਲੋਕ ਵਿਚ ; ਆਉਣ ਵਾਲੇ ਸਮੇਂ ਵਿਚ ।

परत्व—[ਪਰਤ੍ਵ] ਪੁ. ਪਹਿਲ, ਪਹਿਲਾਂ ਹੋਣ ਦਾ ਖਿਆਲ ; ਪਛਾਣ ; ਵਿੱਥ ; ਪਰੀਣਾਮ ; ਵੈਰ ; ਸਮੇਂ ਜਾਂ ਸਥਾਨ ਦੀ ਪੂਰਵਤਾ ।

परथन—[ਪਰਥਨ] ਇ. ਵੇਖੋ ਪਲੇਥਨ (पलेथन) ।

परदच्छिना—[ਪਰਦੱਛਿਨਾ] ਇ. ਵੇਖੋ ਪ੍ਰਦਕ੍ਸ਼ਿਣਾ (प्रदक्षिणा) ।

+परदनी—[ਪਰਦਨੀ] ਇ. ਧੋਤੀ ; ਦਾਨ ਦਕਸ਼ਣਾ ।

परदा—[ਪਰਦਾ] ਪੁ. ਆੜ ਕਰਨ ਦਾ ਕਪੜਾ ; ਚਿੱਕ ; ਪਰਦਾ, ਪੜਦਾ ।

परदादा—[ਪਰਦਾਦਾ] ਪੁ. ਦਾਦੇ ਦਾ ਬਾਪ, ਪੜਦਾਦਾ ।

परदार—[ਪਰਦਾਰ] ਇ. ਪਰਾਈ ਤੀਵੀਂ ।

परदारी—[ਪਰਦਾਰੀ] ਵਿ. ਪੁ. ਵਿਭਚਾਰੀ ।

परदिवस—[ਪਰਦਿਵਸ] ਪੁ. ਕੱਲ੍ਹ ਦਾ ਦਿਨ ।

परदेवता—[ਪਰਦੇਵਤਾ] ਇ. ਪੂਜਿਆ ਜਾਣ ਵਾਲਾ ਦੇਵਤਾ ; ਪਰਮਾਤਮਾ ।

परदेश—[ਪਰਦੇਸ਼] ਪੁ. ਦੂਜਾ ਦੇਸ਼, ਪਰਦੇਸ ।

परदेशी—[ਪਰਦੇਸ਼ੀ] ਵਿ. ਵਿਦੇਸ਼ੀ, ਦੂਜੇ ਦੇਸ਼ ਦਾ, ਪਰਦੇਸੀ ।

+परदोस—[ਪਰਦੋਸ] ਪੁ. ਵੇਖੋ ਪ੍ਰਦੋਸ਼ (प्रदोष) ।

परधान—[ਪਰਧਾਨ] ਵਿ. ਵੇਖੋ ਪ੍ਰਧਾਨ (प्रधान) ।

परधाम—[ਪਰਧਾਮ] ਪੁ. ਪਰਲੋਕ, ਬੈਕੁੰਠ ; ਰੱਬ ; ਵਿਸ਼ਨੂੰ ।

परध्यान—[ਪਰਧ੍ਯਾਨ] ਪੁ. ਸਮਾਧੀ ; ਇਕਾਗਰਤਾ ।

परन—[ਪਰਨ] ਪੁ. ਪਰਤਿਗਆ, ਟੇਕ ; ਅਭਿਆਸ ; ਮਿਰਦੰਗ ਆਦਿ ਵਜਾਉਣ ਦੇ ਬੋਲਾਂ ਦਾ ਹਿੱਸਾ ।

+परना—[ਪਰਨਾ] ਕ੍ਰਿ. ਵੇਖੋ ਪੜਨਾ (पड़ना) ।

+परनाना—[ਪਰਨਾਨਾ] ਪੁ. ਨਾਨੇ ਦਾ ਪਿਉ, ਪੜਨਾਨਾ ।

+परनाम—[ਪਰਨਾਮ] ਪੁ. ਵੇਖੋ ਪ੍ਰਣਾਮ (प्रणाम) ।

परनाला—[ਪਰਨਾਲਾ] ਪੁ. ਪਨਾਲਾ, ਪਰਨਾਲਾ ।

परनाली—[ਪਰਨਾਲੀ] ਇ. ਛੋਟੀ ਮੋਰੀ, ਪਰਨਾਲੀ ।

परनि—[ਪਰਨਿ] ਇ. ਆਦਤ ।

परनी—[ਪਰਨੀ] ਇ. ਰੰਗੇ ਧਾਤ ਦੀ ਪੱਤ੍ਰੀ ।

+परनौत—[ਪਰਨੌਤ] ਇ. ਪ੍ਰਣਾਮ, ਨਮਸਕਾਰ ।

परपंच (परपञ्च)—[ਪਰਪੰਚ] ਪੁ. ਵੇਖੋ ਪ੍ਰਪੰਚ (प्रपंच) ।

परपंचक (परपञ्चक)—[ਪਰਪੰਚਕ] ਵਿ. ਝਗੜਾਲੂ ; ਬਖੇੜੇ ਬਾਜ਼ ; ਠੱਗ ।

परपंची (परपञ्ची)—[ਪਰਪੰਚੀ] ਵਿ. ਧੂਰਤ ; ਪਖੰਡੀ ; ਝਗੜਾਲੂ ।

परपक्ष—[ਪਰਪਕ੍ਸ਼] ਪੁ. ਵਿਰੋਧੀਆਂ ਦਾ ਧੜਾ, ਵਿਪੱਖ ।

परपट—[ਪਰਪਟ] ਪੁ. ਰੋੜਸ ਮੈਦਾਨ, ਪਧਰੀ ਧਰਤੀ ।

परपटी—[ਪਰਪਟੀ] ਇ. ਵੇਖੋ ਪਰ੍ਪਟੀ (पर्पटी) ।

परपद—[ਪਰਪਦ] ਪੁ. ਵੇਖੋ ਪਰਮਪਦ (परमपद) ।

+परपराना—[ਪਰਪਰਾਨਾ] ਕ੍ਰਿ. ਮਿਰਚ ਆਦਿ ਨਾਲ ਤਿੱਖੇਪਨ ਕਰਕੇ ਜੀਭ ਦਾ ਜਲਨਾ ।
परपराहट—[ਪਰਪਰਾਹਟ] ਪੁ. ਜੀਭ ਦੇ ਜਲਣ ਦੀ ਕਿਰਿਆ ਜਾਂ ਭਾਵ ।
परपाजा—[ਪਰਪਾਜਾ] ਪੁ. ਦਾਦੇ ਦਾ ਪਿਉ, ਪੜਦਾਦਾ ।
परपार—[ਪਰਪਾਰ] ਪੁ. ਪਰਲਾ ਪਾਰ, ਦੂਜਾ ਕੰਢਾ ।
परपीड़क—[ਪਰਪੀੜਕ] ਵਿ. ਦੂਜੇ ਨੂੰ ਦੁਖ ਦੇਣ ਵਾਲਾ ; ਦੂਜੇ ਦੀ ਪੀੜ ਸਮਝਣ ਵਾਲਾ ।
परपुरुष—[ਪਰਪੁਰੁਸ਼] ਪੁ. ਗ਼ੈਰ ਬੰਦਾ ; ਵਿਸ਼ਨੂੰ ; ਪਤੀ ਤੋਂ ਭਿੰਨ ਪੁਰਸ਼ ।
परपुष्ट—[ਪਰਪੁਸ਼ਟ] ਪੁ. ਕੋਇਲ ; ਵਿ. ਦੂਜੇ ਦੁਆਰਾ ਪਾਲਿਆ ਹੋਇਆ ।
परपुष्टा—[ਪਰਪੁਸ਼ਟਾ] ਇ. ਵੇਸਵਾ, ਕੰਜਰੀ ।
परपूठा—[ਪਰਪੂਠਾ] ਵਿ. ਪੱਕਾ ।
परपूर्वा—[ਪਰਪੂਰਵਾ] ਇ. ਉਹ ਤੀਵੀਂ ਜੋ ਆਪਣਾ ਪਤੀ ਛੱਡ ਕੇ ਦੂਜਾ ਕਰਦੀ ਹੈ ।
परपोता—[ਪਰਪੋਤਾ] ਪੁ. ਪੜਪੋਤਾ ;
परपौत्र—[ਪਰਪੌਤ੍ਰ] ਪੁ. ਪੜਪੋਤਾ ।
परफुल्ल—[ਪਰਫੁੱਲ] ਵਿ. ਵੇਖੋ ਪ੍ਰਫੁੱਲ (प्रफुल्ल) ।
परफुल्लित—[ਪਰਫੁਲਿੱਤ] ਵਿ. ਵੇਖੋ ਪ੍ਰਫੁੱਲ (प्रफुल्ल) ।
परबंध (परबन्ध)—[ਪਰਬੰਧ] ਪੁ. ਵੇਖੋ (प्रबंध) ।
परब—[ਪਰਬ] ਇ. ਰਤਨ ਦਾ ਛੋਟਾ ਟੁਕੜਾ ; ਪੁ. ਵੇਖੋ ਪਰ੍ਵ (पर्व) ।
परबत—[ਪਰਬਤ] ਪੁ. ਵੇਖੋ ਪਰ੍ਵਤ (पर्वत) ।
परबल—[ਪਰਬਲ] ਵਿ. ਵੇਖੋ ਪ੍ਰਬਲ (प्रबल) ।
परबस—[ਪਰਬਸ] ਵਿ. ਪਰਾਧੀਨ, ਗ਼ੁਲਾਮ ।
परबसताई—[ਪਰਬਸਤਾਈ] ਇ. ਗ਼ੁਲਾਮੀ ; ਪਰਾਧੀਨਤਾ, ਚਾਕਰੀ ।
परबाल—[ਪਰਬਾਲ] ਪੁ. ਪੜਵਾਲ ।
परबीन—[ਪਰਬੀਨ] ਵਿ. ਵੇਖੋ ਪ੍ਰਵੀਣ (प्रवीण) ।
परबेस—[ਪਰਬੇਸ] ਪੁ. ਵੇਖੋ ਪ੍ਰਵੇਸ਼ (प्रवेश) ।
+परबोधना—[ਪਰਬੋਧਣਾ] ਕ੍ਰਿ. ਗਿਆਨ ਦਾ ਉਪਦੇਸ਼ ਕਰਨਾ, ਸਮਝਾਉਣਾ, ਜਗਾਉਣਾ ।
परब्रह्म—[ਪਰਬ੍ਰਹਮ] ਪੁ. ਨਿਰਗੁਣ, ਪਰਮਾਤਮਾ ।
+परभाइ—[ਪਰਭਾਇ] ਪੁ. ਵੇਖੋ ਪ੍ਰਭਾਵ (प्रभाव) ।
परभाग—[ਪਰਭਾਗ] ਪੁ. ਬਚਿਆ ਹਿੱਸਾ ; ਦੂਜੇ ਦਾ ਪਾਸਾ ; ਪੱਛਮ, ਪੱਛੋਂ ।
परभाग्योपजीवी—[ਪਰਭਾਗ੍ਯੋਪਜੀਵੀ] ਵਿ. ਦੂਜੇ ਦੇ ਆਸਰੇ ਜੀਉਣ ਵਾਲਾ ।
परभात—[ਪਰਭਾਤ] ਪੁ. ਵੇਖੋ ਪ੍ਰਭਾਤ (प्रभात) ।
परभाती—[ਪਰਭਾਤੀ] ਇ. ਵੇਖੋ ਪ੍ਰਭਾਤੀ (प्रभाती) ।
परभाव—[ਪਰਭਾਵ] ਪੁ. ਵੇਖੋ ਪ੍ਰਭਾਵ (प्रभाव) ।
परभुक्त—[ਪਰਭੁਕ੍ਤ] ਵਿ. ਦੂਜੇ ਰਾਹੀਂ ਵਰਤੋਂ ਵਿਚ ਲਿਆਂਦਾ ਹੋਇਆ ।
परभुक्ता—[ਪਰਭੁਕ੍ਤਾ] ਇ. ਉਹ ਇਸਤ੍ਰੀ ਜਿਸ ਦਾ ਦੂਜੇ ਨਾਲ ਸਮਾਗਮ ਹੋ ਚੁਕਿਆ ਹੋਵੇ ।
परभृत—[ਪਰਭ੍ਰਿਤ] ਪੁ. ਕੋਇਲ ; ਵਿ. ਦੂਜੇ ਨੂੰ ਪਾਲਣ ਵਾਲਾ ।
परम—[ਪਰਮ] ਵਿ. ਵਧੀਆ ; ਪ੍ਰਧਾਨ, ਮੁਖੀ ; ਪਹਿਲਾ ; ਅਤਿਅੰਤ ।
परमगति—[ਪਰਮਗਤਿ] ਵਿ. ਮੁਕਤੀ, ਮੋਖਸ਼, ਚੰਗੀ ਗਤੀ ।
परमजा—[ਪਰਮਜਾ] ਇ. ਕੁਦਰਤੀ ।
परमट—[ਪਰਮਟ] ਪੁ. ਸੰਗੀਤ ਦਾ ਇਕ ਤਾਲ ।
परमतत्व—[ਪਰਮਤਤ੍ਵ] ਪੁ. ਰੱਬ ; ਬ੍ਰਹਮਾ ; ਸਭ ਤੋਂ ਵੱਡੀ ਸ਼ਕਤੀ ।
परमदेवी—[ਪਰਮਦੇਵੀ] ਇ. ਪਟਰਾਣੀ ।
परमधाम—[ਪਰਮਧਾਮ] ਪੁ. ਬੈਕੁੰਠ, ਸਵੱਰਗ ।
परमपद—[ਪਰਮਪਦ] ਪੁ. ਮੁਕਤੀ, ਮੋਖਸ਼ ।
परमपिता—[ਪਰਮਪਿਤਾ] ਪੁ. ਪਰਮੇਸ਼ਰ ।
परमपुरुष—[ਪਰਮਪੁਰੁਸ਼] ਪੁ. ਵਿਸ਼ਨੂੰ, ਪਰਮਾਤਮਾ ।
परमपुतिक—[ਪਰਮਪੁਤਿਕ] ਪੁ. ਅਫ਼ੀਮ ।
परमफल—[ਪਰਮਫਲ] ਵਿ. ਮੁਕਤੀ, ਮੋਖਸ਼ ।
परमभट्टारक—[ਪਰਮਭੱਟਾਰਕ] ਪੁ. ਮਹਾਰਾਜਧਿਰਾਜ, ਰਾਜਿਆਂ ਦੀ ਇਕ ਪਦਵੀ ।
परमब्रह्मचारिणी—[ਪਰਮਬ੍ਰਹਮਚਾਰਿਣੀ] ਇ. ਦੁਰਗਾ ।
परममहत्—[ਪਰਮਮਹਤ੍] ਵਿ. ਸਭ ਤੋਂ ਵੱਡਾ, ਵਿਆਪਕ ।
परमरस—[ਪਰਮਰਸ] ਪੁ. ਲੱਸੀ-ਪਾਣੀ ਦਾ ਬਣਿਆ ਮੱਠਾ ।
परमर्षि—ਪਰਮਰਸ਼ਿ] ਪੁ. ਉੱਚ ਕੋਟੀ ਦਾ ਰਿਸ਼ੀ ।
परमल—[ਪਰਮਲ] ਪੁ. ਜੁਆਰ ਜਾਂ ਕਣਕ ਭੁੰਨੇ ਦਾਣਿਆਂ ਵਿਚ ਗੁੜ ਪਾਕੇ ਬਣਾਈ ਹੋਈ ਖਾਣ ਵਾਲੀ ਚੀਜ਼, ਪਰਮਲ ।
परमहंस—[ਪਰਮਹੰਸ] ਪੁ. ਇਕ ਤਰ੍ਹਾਂ ਦਾ ਸੰਨਿਆਸੀ ; ਪਰਮਾਤਮਾ ।
परमा—[ਪਰਮਾ] ਇ. ਸ਼ੋਭਾ, ਸੁੰਦਰਤਾ ; ਪੁ. ਇਕ ਰੋਗ ।
परमाटा—[ਪਰਮਾਟਾ] ਪੁ. ਸੰਗੀਤ ਦਾ ਇਕ ਤਾਲ ।
परमाणु—[ਪਰਮਾਣੂ] ਪੁ. ਅਤੀ ਸੂਖਮ ਕਣ ; ਪ੍ਰਿਥਵੀ, ਜਲ, ਤੇਜ ਅਤੇ ਹਵਾ ਦਾ ਉਹ ਸੂਖਮ ਕਣ ਜਿਸ ਦੇ ਹੋਰ ਟੁਕੜੇ ਨਾ ਹੋ ਸਕਣ ।
परमाणु-बम—[ਪਰਮਾਣੂ-ਬਮ] ਪੁ. ਐਟਮ-ਬੰਬ ।

**परमाणुवाद**—[ਪਰਮਾਣੂਵਾਦ] ਪੁ. ਨਿਆਇ ਤੇ ਵੈਸ਼ੇਸ਼ਿਕ ਸਿਧਾਂਤ ਜਿਨ੍ਹਾਂ ਦੇ ਅਨੁਸਾਰ ਸ੍ਰਿਸ਼ਟੀ ਪ੍ਰਮਾਣੂਆਂ ਤੋਂ ਬਣੀ ਹੈ।

**परमाणुवादी**—[ਪਰਮਾਣੂਵਾਦੀ]—ਵਿ. ਪਰਮਾਣੂ ਦੇ ਸਿਧਾਂਤ ਨੂੰ ਮੰਨਣ ਵਾਲਾ।

**परमात्मा**—[ਪਰਮਾਤ੍ਮਾ] ਪੁ. ਈਸ਼ਵਰ, ਰੱਬ, ਪਰਮਾਤਮਾ।

**परमाद्वैत**—[ਪਰਮਾਦ੍ਵੈਤ] ਪੁ. ਸਕਲ ਭੇਦ ਰਹਿਤ, ਰੱਬ।

**परमानंद (परमानन्द)**—[ਪਰਮਾਨੰਦ] ਪੁ. ਬਹੁਤ ਵੱਡਾ ਸੁੱਖ; ਪਰਮਾਤਮਾ।

+**परमान**—[ਪਰਮਾਨ] ਪੁ. ਵੇਖੋ ਪ੍ਰਮਾਣ (**प्रणाम**); ਪਰਮਾਣ; ਮਿਆਦ; ਸੱਚੀ ਗੱਲ।

+**परमानना**—[ਪਰਮਾਨਨਾ] ਕ੍ਰਿ. ਠੀਕ ਸਮਝਣਾ।

**परमान्न**—[ਪਰਮਾੱਨ] ਪੁ. ਖੀਰ।

**परमायु**—[ਪਰਮਾਯੁ] ਇ. ਵੱਡੀ ਉਮਰ, ਇਕ ਸੌ ਵਰ੍ਹੇ ਦੀ ਉਮਰ।

**परमायुष**—[ਪਰਮਾਯੁਸ਼] ਪੁ. ਇਕ ਰੁੱਖ ਦਾ ਨਾਂ।

**परमार**—[ਪਰਮਾਰ] ਪੁ. ਰਾਜਪੂਤਾਂ ਦੀ ਇਕ ਜਾਤ।

**परमार्थ**—[ਪਰਮਾਰ੍ਥ] ਪੁ. ਸਹੀ ਚੀਜ਼; ਸਭ ਤੋਂ ਚੰਗੀ ਚੀਜ਼; ਮੋਖਸ਼; ਧਰਮ ਦਾ ਕੰਮ; ਪਰਮਾਰਥ।

**परमार्थता**—[ਪਰਮਾਰ੍ਥਤਾ] ਇ. ਸੱਚਾਈ।

**परमार्थवादी**—[ਪਰਮਾਰ੍ਥਵਾਦੀ] ਪੁ. ਤੱਤਗਿਆਨੀ, ਵੇਦਾਂਤੀ।

**परमार्थविद्**—[ਪਰਮਾਰ੍ਥਵਿਦ੍] ਵਿ. ਪਰਮਾਰਥ ਦਾ ਗਿਆਤਾ, ਬ੍ਰਹਮ-ਗਿਆਨੀ।

**परमार्थी**—[ਪਰਮਾਰ੍ਥੀ] ਪੁ. ਧਰਮੀ, ਗਿਆਨੀ।

**परमाह**—[ਪਰਮਾਹ] ਪੁ. ਚੰਗਾ ਦਿਨ।

**परमित**—[ਪਰਮਿਤ] ਇ. ਮਰਿਆਦਾ।

**परमुख**—[ਪਰਮੁਖ] ਵਿ. ਜਿਸ ਨੇ ਮੂੰਹ ਫੇਰ ਲਿਆ ਹੋਵੇ; ਉਲਟਆਚਰਨ ਕਰਨ ਵਾਲਾ।

**परमेश**—[ਪਰਮੇਸ਼] ਪੁ. ਰੱਬ, ਈਸ਼ਵਰ; ਵਿਸ਼ਨੂੰ; ਸ਼ਿਵ; ਬ੍ਰਹਮਾ।

**परमेश्वर**—[ਪਰਮੇਸ਼੍ਵਰ] ਪੁ. ਰੱਬ, ਈਸ਼ਵਰ, ਪਰਮੇਸ਼ਵਰ।

**परमेश्वरी**—[ਪਰਮੇਸ਼੍ਵਰੀ] ਇ. ਦੁਰਗਾ।

**परमेष्ठ**—[ਪਰਮੇਸ਼੍ਠ] ਪੁ. ਦੇਵਤਾ; ਬ੍ਰਹਮਾ।

+**परमेसर**—[ਪਰਮੇਸਰ] ਪੁ. ਵੇਖੋ ਪਰਮੇਸ਼੍ਵਰ (**परमेश्वर**)।

**परमैश्वर्य**—[ਪਰਮੈਸ਼੍ਵਰ੍ਯ] ਪੁ. ਬਹੁਤਾ ਧਨ, ਅਮੀਰੀ, ਦੌਲਤ।

+**परमोद**—[ਪਰਮੋਦ] ਪੁ. ਵੇਖੋ ਪ੍ਰਮੋਦ (**प्रमोद**)।

+**परमोदना**—[ਪਰਮੋਦਨਾ] ਕ੍ਰਿ. ਜਗਾਉਣਾ, ਸਮਝਾਉਣਾ; ਮਿੱਠੀਆਂ ਮਿੱਠੀਆ ਗੱਲਾਂ ਕਰਕੇ ਆਪਣੇ ਵੱਲ ਕਰ ਲੈਣਾ।

**पररमण**—[ਪਰਰਮਣ] ਵਿ. ਪਰ ਇਸਤ੍ਰੀ ਗਾਮੀ, ਵਿਭਚਾਰੀ।

**परलय**—[ਪਰਲਯ] ਇ. ਵੇਖੋ ਪ੍ਰਲਯ (**प्रलय**)।

**परला**—[ਪਰਲਾ] ਵਿ. ਪਰਲੇ ਸਿਰੇ ਦਾ, ਓਪਰਲਾ, ਦੂਜੇ ਪਾਸੇ ਦਾ, ਪਰਲਾ।

**परलै**—[ਪਰਲੈ] ਪੁ. ਵੇਖੋ ਪ੍ਰਲਯ (**प्रलय**)।

**परलोक**—[ਪਰਲੋਕ] ਪੁ. ਦੂਜਾ ਲੋਕ, ਪਰਲੋਕ।

**परवत्**—[ਪਰਵਤ੍] ਵਿ. ਪਰਾਧੀਨ, ਪਰਵਸ਼, ਗੁਲਾਮ, ਚਾਕਰ।

+**परवर**—[ਪਰਵਰ] ਪੁ. ਵੇਖੋ ਪਰਵਲ (**परवल**); ਵੇਖੋ ਪ੍ਰਵਰ (**प्रवर**); ਪਾਲਨ-ਪੋਸ਼ਨ ਕਰਨ ਵਾਲਾ (ਸਮਾਸ ਵਿਚ)।

**परवल**—[ਪਰਵਲ] ਪੁ. ਇਕ ਤਰ੍ਹਾਂ ਦੀ ਸਬਜ਼ੀ।

**परवश**—[ਪਰਵਸ਼] ਵਿ. ਪਰਾਧੀਨ।

**परवश्यता**—[ਪਰਵਸ਼੍ਯਤਾ] ਇ. ਪਰਾਧੀਨਤਾ।

**परवस्ती**—[ਪਰਵਸ੍ਤੀ] ਇ. ਪਾਲਣ-ਪੋਸ਼ਣ, ਪਰਵਰਿਸ਼।

**परवा**—[ਪਰਵਾ] ਇ. ਏਕਮ ਤਿਥ; ਇਕ ਕਿਸਮ ਦਾ ਘਾਹ; ਧਿਆਨ; ਸਹਾਰਾ; ਚਾਹ; ਫਿਕਰ; ਖਟਕਾ, ਗਰਜ਼; ਪੁ. ਮਿੱਟੀ ਦਾ ਇਕ ਭਾਂਡਾ।

**परवाई**—[ਪਰਵਾਈ] ਇ. ਵੇਖੋ ਪਰਵਾ (**परवा**)।

**परवाच्य**—[ਪਰਵਾਚ੍ਯ] ਵਿ. ਜਿਸ ਨੂੰ ਦੂਜੇ ਬੁਰਾ ਆਖਦੇ ਹੋਣ।

**परवाज**—[ਪਰਵਾਜ਼] ਇ. ਉਡਾਰੀ, ਉਡਾਨ।

**परवाणि**—[ਪਰਵਾਣਿ] ਪੁ. ਮੋਰ।

**परवाद**—[ਪਰਵਾਦ] ਪੁ. ਅਪਵਾਦ; ਦੂਜੇ ਦੀ ਨਿੰਦਿਆ; ਇਤਰਾਜ਼।

+**परवान**—[ਪਰਵਾਨ] ਪੁ. ਹੱਦ, ਸੀਮਾਂ; ਪ੍ਰਣਾਮ, ਸਹੀ ਗਲ।

+**परवानना**—[ਪਰਵਾਨਨਾ] ਕ੍ਰਿ. ਸਹੀ ਸਮਝਣਾ, ਪਰਵਾਨ ਕਰਨਾ।

**परवाया**—[ਪਰਵਾਯਾ] ਪੁ. ਪਾਵੇ ਹੇਠ ਰੱਖਣ ਦਾ ਕਾਠ ਦਾ ਟੁਕੜਾ, ਠੁੰਮ੍ਹਣਾ, ਪੜਾਵਾਂ।

**परवाल**—[ਪਰਵਾਲ] ਪੁ. ਵੇਖੋ ਪ੍ਰਵਾਲ (**प्रवाल**)।

**परवास**—[ਪਰਵਾਸ] ਪੁ. ਵੇਖੋ ਪ੍ਰਵਾਸ (**प्रवास**)।

**परवासी**—[ਪਰਵਾਸੀ] ਵਿ. ਵੇਖੋ ਪ੍ਰਵਾਸੀ (**प्रवासी**)।

**परवाह**—[ਪਰਵਾਹ] ਪੁ. ਚਿੰਤਾ; ਭਰੋਸਾ; ਧਿਆਨ, ਖਿਆਲ, ਪਰਵਾਹ।

**परवी**—[ਪਰਵੀ] ਇ. ਪਰ੍ਵਕਾਲ (**पर्वकाल**)।

+**परवीन**—[ਪਰਵੀਨ] ਵਿ. ਵੇਖੋ ਪ੍ਰਵੀਣ (**प्रवीण**)।

+**परवेख**—[ਪਰਵੇਖ] ਪੁ. ਕਦੀ ਕਦੀ ਚੰਦ ਦੇ ਦੁਆਲੇ ਪੈਣ ਵਾਲਾ ਘੇਰੇ ਜਾਂ ਪਰਵਾਰ।

परवेश—[ਪਰਵੇਸ਼] ਵੇਖੋ ਪ੍ਰਵੇਸ਼ (प्रवेश) ।
परवेश्म—[ਪਰਵੇਸ਼ਮ] ਪੁ. ਬੈਕੁੰਠ, ਸਵਰਗ ।
परश—[ਪਰਸ਼] ਪੁ. ਪਾਰਸ-ਪੱਥਰ ; ਸਪਰਸ਼, ਛੋਹ ।
परशासन—[ਪਰਸ਼ਾਸਨ] ਪੁ. ਦੂਜੇ ਦੀ ਹਕੂਮਤ ।
परशु—[ਪਰਸ਼ੁ] ਪੁ. ਕੁਹਾੜਾ, ਟਾਕੂਆ, ਭਾਲਾ, ਪਰਸਾ ।
परशुधर—[ਪਰਸ਼ੁਧਰ] ਪੁ. ਪਰਸਰਾਮ ; ਗਣੇਸ਼ ; ਪਰਸ਼ੁ ਧਾਰਣ ਕਰਨ ਵਾਲਾ ।
परशुराम—[ਪਰਸ਼ੁਰਾਮ] ਪੁ. ਜਮਦਗਨੀ ਦਾ ਪੁੱਤਰ ਜੋ ਵਿਸ਼ਨੂੰ ਦਾ ਅਵਤਾਰ ਮੰਨਿਆ ਜਾਂਦਾ ਹੈ, ਪਰਸਾ ਇਸ ਦਾ ਮੁੱਖ ਹਥਿਆਰ ਸੀ ।
परशुवन—[ਪਰਸ਼ੁਵਨ] ਪੁ. ਇਕ ਨਰਕ ।
परश्वध—[ਪਰਸ਼੍ਵਧ] ਪੁ. ਕੁਹਾੜਾ, ਕੁਹਾੜੀ ।
+परसंग—[ਪਰਸੰਗ] ਪੁ. ਵੇਖੋ ਪ੍ਰਸੰਗ (प्रसंग) ।
परसंबंध (परसम्बन्ध)—[ਪਰਸੰਬੰਧ] ਪੁ. ਦੂਜੇ ਦਾ ਸਬੰਧ ।
+परसंसा—[ਪਰਸੰਸਾ] ਇ. ਵੇਖੋ ਪ੍ਰਸ਼ੰਸਾ (प्रशंसा) ।
+परस—[ਪਰਸ] ਪੁ. ਸਪਰਸ਼ ਕਰਨ ਦਾ ਭਾਵ, ਛੋਹਣ ਦਾ ਭਾਵ ; ਪਰੋਸਣ ਦਾ ਭਾਵ ਪਾਰਸ ਪੱਥਰ ।
+परसना—[ਪਰਸਨਾ] ਕ੍ਰਿ. ਛੋਹਣਾ ; ਪਰੋਸਣਾ ।
परसपखान—[ਪਰਸਪਖਾਨ] ਪੁ. ਪਾਰਸ ਪੱਥਰ ।
परसा—[ਪਰਸਾ] ਪੁ. ਕੁਹਾੜਾ, ਕੁਹਾੜੀ ; ਪਰੋਸਾ, ਪੱਤਲ ।
+परसाना—[ਪਰਸਾਨਾ] ਕ੍ਰਿ. ਛੋਹਣਾ ; ਪਰਸਣਾਉਣਾ ; ਭੋਜਨ ਵੰਡਵਾਉਣਾ ।
परसाल—[ਪਰਸਾਲ] ਇ. ਪਾਣੀ ਵਿਚ ਉਗਣ ਵਾਲਾ ਘਾਹ ; ਪਿਛਲੇ ਸਾਲ ।
परसिया—[ਪਰਸਿਯਾ] ਇ. ਦਾਤੀ ।
परसीया—[ਪਰਸੀਯਾ] ਇ. ਇਕ ਰੁੱਖ ਜਿਸ ਦੀ ਲੱਕੜ ਕਾਲੀ ਤੇ ਸਖਤ ਹੁੰਦੀ ਹੈ ।
+परसु—[ਪਰਸੁ] ਪੁ. ਵੇਖੋ ਪਰਸ਼ੁ (परशु) ।
परसूक्ष्म—[ਪਰਸੂਕ੍ਸ਼ਮ] ਪੁ. ਇਕ ਸੂਖਮ ਤੋਲ ਜੋ ਅਠ ਪਰਮਾਣੂਆਂ ਦੇ ਬਰਾਬਰ ਹੁੰਦਾ ਹੈ ।
परसेवा—[ਪਰਸੇਵਾ] ਇ. ਦੂਜੇ ਦੀ ਟਹਿਲ ।
परसों—[ਪਰਸੋਂ] ਅ. ਕੱਲ੍ਹ ਤੋਂ ਅਗਲੇ ਦਿਨ, ਪਰਸੋਂ ; ਕੱਲ੍ਹ ਤੋਂ ਪਿਛਲੇ ਦਿਨ, ਪਰਸੋਂ ।
+परसोतम—[ਪਰਸੋਤਮ] ਵਿ. ਵੇਖੋ ਪੁਰਸ਼ੋਤੱਮ (पुरुषोत्तम) ।
परसोहाँ—[ਪਰਸੋਹਾਂ] ਵਿ. ਛੋਹਣ ਵਾਲਾ ।
परस्त्री—[ਪਰਸ੍ਤ੍ਰੀ] ਇ. ਦੂਜੇ ਦੀ ਤੀਵੀਂ ।

परस्पर—[ਪਰਸ੍ਪਰ] ਅ. ਆਪਸ ਵਿਚ, ਇਕ ਦੂਜੇ ਨਾਲ ।
परस्परानुमति—[ਪਰਸ੍ਪਰਾਨੁਮਤਿ] ਇ. ਆਪੋਂ ਵਿਚੀ ਰਾਇ, ਸਲਾਹਮਸ਼ਵਰਾ ।
परस्वध—[ਪਰਸ੍ਵਧ] ਪੁ. ਕੁਹਾੜਾ, ਕੁਹਾੜੀ ।
परहरना—[ਪਰਹਰਨਾ] ਕ੍ਰਿ. ਛੱਡਣਾ, ਤਿਆਗਣਾ ।
परहार—[ਪਰਹਾਰ] ਪੁ. ਵੇਖੋ ਪ੍ਰਹਾਰ (प्रहार) ।
परहारी—[ਪਰਹਾਰੀ] ਪੁ. ਜਗਨ ਨਾਥ ਜੀ ਦੇ ਉਹ ਪੁਜਾਰੀ ਜੋ ਮੰਦਰ ਵਿਚ ਹੀ ਰਹਿੰਦੇ ਹਨ ।
परहित—[ਪਰਹਿਤ] ਪੁ. ਲੋਕ-ਭਲਾਈ ।
परहेज—[ਪਰਹੇਜ਼] ਪੁ. ਇਤਰਾਜ਼-ਯੋਗ ਜਾਂ ਮਨ੍ਹਾਂ ਕੀਤੀਆਂ ਵਸਤੂਆਂ ਤੋਂ ਬਚਣ ਦੀ ਕਿਰਿਆ ਜਾਂ ਭਾਵ, ਪਰਹੇਜ਼ ।
+परहेलना—[ਪਰਹੇਲਨਾ] ਕ੍ਰਿ. ਨਿਰਾਦਰ ਕਰਨਾ ।
परा—[ਪਰਾ] ਇ. ਚਾਰ ਤਰ੍ਹਾਂ ਦੀਆਂ ਬਾਣੀਆਂ ਵਿਚੋਂ ਇਕ ; ਉਪਨਿਸ਼ਦ ਜਾਂ ਬ੍ਰਹਮ ਵਿਦਿਆ ; ਪੁ. ਪੰਗਤ, ਕਤਾਰ, ਡਾਰ ; ਬਹੁਤ ਚੰਗਾ, ਸ੍ਰੇਸ਼ਟ, ਉੱਤਮ ।
पराकाश—[ਪਰਾਕਾਸ਼] ਪੁ. ਦੂਰ ਦੀ ਆਸ ; ਦੂਰ- ਦਰਸ਼ੀ ਹੋਣ ਦਾ ਭਾਵ ।
पराकाष्ठा—[ਪਰਾਕਾਸ਼੍ਠਾ] ਪੁ. ਸੀਮਾ, ਅੰਤਮ ਹੱਦ ; ਬ੍ਰਹਮਾ ਦੀ ਅੱਧੀ ਉਮਰ ।
पराकोटि—[ਪਰਾਕੋਟਿ] ਇ. ਹੱਦ ; ਬ੍ਰਹਮਾ ਦੀ ਅੱਧੀ ਉਮਰ ।
पराक्रम—[ਪਰਾਕ੍ਰਮ] ਪੁ. ਸਮਰੱਥਾ, ਬਲ ; ਬਹਾਦੁਰੀ ; ਉੱਦਮ ; ਪੁਰਸ਼ਾਰਥ ; ਹਮਲਾ ।
पराक्रमी—[ਪਰਾਕ੍ਰਮੀ] ਪੁ. ਬਲਵਾਨ, ਹਿੰਮਤੀ, ਸੂਰਮਾ, ਉੱਦਮੀ ।
पराक्रांत—[ਪਰਾਕ੍ਰਾਂਤ] ਵਿ. ਜਿਸ ਉਤੇ ਹਮਲਾ ਕੀਤਾ ਗਿਆ ਹੋਵੇ ; ਜਿਸ ਨੂੰ ਭਜਾ ਦਿਤਾ ਗਿਆ ਹੋਵੇ ।
पराग—[ਪਰਾਗ] ਪੁ. ਧੂੜੀ ਰਜ, ਫੁੱਲਾਂ ਤੇ ਜੰਮੇ ਹੋਏ ਕਿਣਕੇ ; ਇਕ ਪਰਕਾਰ ਦਾ ਸੁਗੰਧਿਤ ਚੂਰਣ ; ਚੰਦਣ ; ਚੰਨ ਜਾਂ ਸੂਰਜ ਦਾ ਗ੍ਰਹਿਣ ; ਇਕ ਪਹਾੜ ।
परागकेसर—[ਪਰਾਗਕੇਸਰ] ਪੁ. ਫੁੱਲ ਦੇ ਵਿਚਾਲੇ ਉਹ ਲੰਮੇ ਪਤਲੇ ਸੂਤ ਜਿਨ੍ਹਾਂ ਦੀ ਨੋਕ ਤੇ ਕਣ ਹੁੰਦੇ ਹਨ, ਪਰਾਗਕੇਸਰ ।
परागति—[ਪਰਾਗਤਿ] ਇ. ਗਾਯਤ੍ਰੀ ।
परागना—[ਪਰਾਗਨਾ] ਕ੍ਰਿ. ਆਸ਼ਿਕ ਹੋਣਾ ।
पराङ्मुख—[ਪਰਾਙ੍ਮੁਖ] ਵਿ. ਬਿਮੁਖ, ਉਦਾਸ, ਖ਼ਿਲਾਫ਼, ਉਲਟਾ ।
पराजय—[ਪਰਾਜਯ] ਇ. ਹਾਰ, ਸ਼ਿਕਸਤ ।
पराजित—[ਪਰਾਜਿਤ] ਵਿ. ਹਾਰਿਆ ਹੋਇਆ, ਹਰਾਇਆ ਹੋਇਆ ।

**पराजिष्णु**—[ਪਰਾਜਿਸ਼੍ਣੁ] ਵਿ. ਜੇਤੂ ।
**परातंस**—[ਪਰਾਤੰਸ] ਵਿ. ਧੱਕਾ ਦੇ ਕੇ ਹਟਾਇਆ ਹੋਇਆ ।
**परात**—[ਪਰਾਤ] ਇ. ਆਟਾ ਗੁੰਨ੍ਹਣ ਦਾ ਭਾਂਡਾ, ਪਰਾਤ ।
**परातर**—[ਪਰਾਤਰ] ਵਿ. ਬਹੁਤ ਦੂਰ ।
**परात्पर**—[ਪਰਾਤ੍ਪਰ] ਪੁ. ਪਰਮਾਤਮਾ ; ਵਿ. ਸਭ ਤੋਂ ਪਰੇ ।
**परात्मा**—[ਪਰਾਤ੍ਮਾ] ਪੁ. ਪਾਰਬ੍ਰਹਮ, ਪਰਮਾਤਮਾ ; ਵਿਸ਼ਨੂੰ ; ਦੂਜੇ ਦੀ ਆਤਮਾ ।
**पराधि**—[ਪਰਾਧਿ] ਪ. ਬਹੁਤ ਜ਼ਿਆਦਾ ਮਾਨਸਿਕ ਦੁਖ ।
**पराधीन**—[ਪਰਾਧੀਨ] ਵਿ. ਦੂਜੇ ਦੇ ਅਧੀਨ ; ਗੁਲਾਮ ।
**पराधीनता**—[ਪਰਾਧੀਨਤਾ] ਇ. ਪਰਾਧੀਨ ਹੋਣ ਦੀ ਹਾਲਤ ਜਾਂ ਭਾਵ ।
+**पराना**—[ਪਰਾਨਾ] ਕ੍ਰਿ. ਨੱਸਣਾ ; ਦੂਰ ਹੋਣਾ ।
**परान्न**—[ਪਰੱਨ] ਪੁ. ਦੂਜੇ ਦਾ ਦਿਤਾ ਭੋਜਨ, ਪਰਾਇਆ ਅਨਾਜ ।
**परापर**—[ਪਰਾਪਰ] ਪੁ. ਫ਼ਾਲਸਾ ; ਵਿ. ਜਿਸ ਵਿਚ ਆਪਣੇ ਅਤੇ ਪਰਾਏ ਦੋਵੇਂ ਗੁਣ ਹੋਣ (ਵਸ਼ੇਸ਼ਕ) ।
**पराभाव**—[ਪਰਾਭਾਵ] ਪੁ. ਅਪਮਾਨ ; ਬੇਇਜ਼ਤੀ ; ਨਾਸ਼, ਵਿਨਾਸ਼ ; ਹਾਰ ।
**पराभूत**—[ਪਰਾਭੂਤ] ਵਿ. ਹਾਰਿਆ ਹੋਇਆ, ਹਰਾਇਆ ਹੋਇਆ ।
**पराभूति**—[ਪਰਾਭੂਤਿ] ਇ. ਹਾਰ ।
**परामर्श**—[ਪਰਾਮਰ੍ਸ਼] ਪੁ. ਸਲਾਹ ; ਵਿਚਾਰ ; ਜੁਗਤੀ ; ਨਿਰਣਾ ; ਅਨੁਮਾਨ ; ਯਾਦ ; ਪਕੜਨ ਜਾਂ ਖਿੱਚਣ ਦਾ ਕੰਮ ।
**परामर्शदाता**—[ਪਰਾਮਰ੍ਸ਼ਦਾਤਾ] ਪੁ. ਸਲਾਹਕਾਰ ।
**परामर्शन**—[ਪਰਾਮਰ੍ਸ਼ਨ] ਪੁ. ਵਿਚਾਰ ; ਸਲਾਹ ; ਯਾਦ ।
**परामर्शी**—[ਪਰਾਮਰ੍ਸ਼ੀ] ਵਿ. ਸਲਾਹ ਕਾਰ ।
**परामृत**—[ਪਰਾਮ੍ਰਿਤ] ਵਿ. ਜਿਸ ਨੇ ਮਿਰਤੂ ਨੂੰ ਜਿੱਤ ਲਿਆ ਹੋਵੇ ; ਪੁ. ਵਰਖਾ ।
**परामृष्ट**—[ਪਰਾਮ੍ਰਿਸ਼ਟ] ਵਿ. ਵਿਚਾਰਿਆ ਹੋਇਆ ; ਨਿਰਣਿਤ ; ਛੂਹਿਆ ਹੋਇਆ ।
**परायण**—[ਪਰਾਯਣ] ਵਿ. ਲੀਨ, ਲਗਿਆ ਹਇਆ, ਤਤਪਰ ; ਗਿਆ ਹੋਇਆ ; ਪੁ. ਆਸਰਾ ; ਵਿਸ਼ਨੂੰ ; ਅੰਤਮ ਲਖਸ਼ ।
**परायत्ति**—[ਪਰਾਯਤਿ] ਇ. ਉੱਤਰ ਕਾਲ ; ਵਿ. ਪਰਾਧੀਨ ।
**परायत्त**—[ਪਰਾਯੱਤ] ਵਿ. ਪਰਾਧੀਨ ।
**पराया**—[ਪਰਾਯਾ] ਵਿ. ਦੂਜੇ ਦਾ, ਜੋ ਆਪਣਾ ਨਾ ਹੋਵੇ, ਪਰਾਇਆ ।
**परायु**—[ਪਰਾਯੁ] ਪੁ. ਬ੍ਰਹਮਾ ।
**परार**—[ਪਰਾਰ] ਵਿ. ਦੂਜੇ ਦਾ ਓਪਰਾ, ਪਰਾਇਆ ।
**परारुक**—[ਪਰਾਰੁਕ] ਪੁ. ਪੱਥਰ ; ਚੱਟਾਨ ।
**परार्थ**—[ਪਰਾਰ੍ਥ] ਪੁ. ਪਰਮਾਰਥ, ਪਰਉਪਕਾਰ ।
**परार्ध**—[ਪਰਾਰ੍ਧ] ਪੁ. ਸੰਖ ਦੀ ਗਿਣਤੀ ; ਬ੍ਰਹਮਾ ਦਾ ਅੱਧਾ ਸਮਾਂ, ਉੱਤਰਾਰਧ ।
**परालब्ध**—[ਪਰਾਲ੍ਬਧ] ਪੁ. ਪਰਾਲੱਭਤ, ਭਾਗ,ਕਿਸਮਤ ।
**परावत**—[ਪਰਾਵਤ] ਪੁ. ਫ਼ਾਲਸਾ ।
**परावन**—[ਪਰਾਵਨ] ਪੁ. ਭਗਦੜ, ਨਸੋ ਭੱਜੀ, ਭੱਜ-ਦੌੜ ।
**परावर**—[ਪਰਾਵਰ] ਵਿ. ਸਰਵਸ੍ਰੇਸ਼ਟ ; ਅਗਲਾ ਪਿਛਲਾ ; ਪੁ. ਕਾਰਣ ਅਤੇ ਕਾਰਜ ; ਸੰਸਾਰ, ਵਿਸ਼ਵ ।
**परावरा**—[ਪਰਾਵਰਾ] ਇ. ਇਕ ਤਰ੍ਹਾਂ ਦੀ ਵਿੱਦਿਆ ।
**परावर्त**—[ਪਰਾਵਰ੍ਤ] ਪੁ. ਅਦਲ-ਬਦਲ ।
**परावर्तन**—[ਪਰਾਵਰ੍ਤਨ] ਪੁ. ਉਲਟਾ ਪੁਲਟਾ ਕਰਨ ਦੀ ਕਿਰਿਆ ।
**परावर्तित**—[ਪਰਾਵਰ੍ਤਿਤ] ਵਿ. ਪਲਟਾਇਆ ਹੋਇਆ, ਫੇਰਿਆ ਹੋਇਆ ।
**परावसु**—[ਪਰਾਵਸੁ] ਪੁ. ਇਕ ਗੰਧਰਵ ; ਰਾਖਸ਼ਾਂ ਦਾ ਇਕ ਪਰੋਹਤ ।
**परावह**—[ਪਰਾਵਹ] ਪੁ. ਹਵਾ ਦੇ ਸੱਤਾਂ ਭੇਦਾਂ ਵਿਚੋਂ ਇਕ ।
**परावा**—[ਪਰਾਵਾ] ਵਿ. ਪਰਾਇਆ, ਓਪਰਾ ।
**परावृत्त**—[ਪਰਾਵ੍ਰਿੱਤ] ਮੋੜਿਆ, ਬਦਲਿਆ ਹੋਇਆ ।
**परावृत्ति**—[ਪਰਾਵ੍ਰਿੱਤ] ਕ੍ਰਿ. ਮੋੜਨਾ ਜਾਂ ਬਦਲਣ ਦਾ ਭਾਵ ।
**पराशर**—[ਪਰਾਸ਼ਰ] ਪੁ. ਇਕ ਰਿਸ਼ੀ ।
**पराश्रित**—[ਪਰਾਸ਼੍ਰਿਤ] ਵਿ. ਪਰਾਧੀਨ, ਗੁਲਾਮ, ਚਾਕਰ ।
**परास**—[ਪਰਾਸ] ਪੁ. ਸਲਾਹ, ਢੱਕ, ਛਿਛਰਾ ; ਟੀਨ ।
**परासन**—[ਪਰਾਸਨ] ਪੁ. ਮਾਰ ਦੇਣ ਦਾ ਭਾਵ ।
**परासी**—[ਪਰਾਸੀ] ਇ. ਇਕ ਰਾਗਣੀ ।
**परास्त**—[ਪਰਾਸ੍ਤ] ਵਿ. ਹਰਾਇਆ ਹੋਇਆ ; ਅਸਰਹੀਨ ।
**पराह**—[ਪਰਾਹ] ਪ. ਦੂਜਾ ਦਿਨ ।
**पराहत**—[ਪਰਾਹਤ] ਵਿ. ਜਿਸ ਤੇ ਹਮਲਾ ਕੀਤਾ ਗਿਆ ਹੋਵੇ ; ਖਦੇੜਿਆ ਹੋਇਆ ; ਜੋਤਿਆ ਹੋਇਆ, ਖੰਡਤ ।
**पराह्न**—[ਪਰਾਹ੍ਨ] ਪੁ. ਤੀਜਾ ਪਹਰ ।
**परिकंप** (**परिकम्प**)—[ਪਰਿਕੰਪ] ਪੁ. ਡਰ, ਭੈ ; ਕੰਬਣੀ ।
**परिक**—[ਪਰਿਕ] ਇ. ਖੋਟੀ ਚਾਂਦੀ ।
**परिकथा**—[ਪਰਿਕਥਾ] ਇ. ਉਹ ਛੋਟੀ ਕਹਾਣੀ ਜੋ ਦੂਜੀ ਕਹਾਣੀ ਦੇ ਅੰਦਰ ਆਈ ਹੋਵੇ ।
**परिकर**—[ਪਰਿਕਰ] ਪੁ. ਪਰਵਾਰ ; ਨੌਕਾ ; ਕਮਰਬੰਦ ; ਅਰੰਭ ; ਪਲੰਗ ; ਸਮੂਹ ; ਇਕ ਭੈ ; ਅਲੰਕਾਰ ; ਨਿਰਣਾ ।
**परिकर्तिका**—[ਪਰਿਕਰ੍ਤਿਕਾ] ਇ. ਸੂਲ ਉੱਠਣ ਦਾ ਭਾਵ ।

**पाषाणजतु**—[ਪਾਸ਼ਾਣਜਤੁ] ਪੁ. ਸ਼ਿਲਾਜੀਤ ।

**पाषाणदारक**—[ਪਾਸ਼ਾਣਦਾਰਕ] ਪੁ. ਛੈਣੀ ।

**पाषाणभेद**—[ਪਾਸ਼ਾਣਭੇਦ] ਪੁ. ਪੱਥਰ-ਚੱਟ ਨਾਂ ਦਾ ਪੌਦਾ ।

**पाषाणरोग**—[ਪਾਸ਼ਾਣਰੋਗ] ਪੁ. ਪੱਥਰੀ ਨਾਂ ਦਾ ਰੋਗ ।

**पाषाणी**—[ਪਾਸ਼ਾਣੀ] ਇ. ਪੱਥਰ ਦਾ ਵੱਟਾ ਜੋ ਤੋਲਣ ਲਈ ਵਰਤਿਆ ਜਾਵੇ ; ਵਿ. ਪੱਥਰ ਦੇ ਸਮਾਨ ਕਠੋਰ ਹਿਰਦੇ ਵਾਲੀ ।

**पासंग**—[ਪਾਸੰਗ] ਪੁ. ਤਕੜੀ ਦੇ ਪਲੜੇ ਵਿਚ ਭਾਰ ਪੂਰਾ ਕਰਨ ਲਈ ਜੋ ਚੀਜ਼ ਰੱਖੀ ਜਾਵੇ, ਦੋ ਛਾਬਿਆਂ ਦੇ ਭਾਰ ਦਾ ਫਰਕ, ਪਾਸਕੂ ।

**पास**—[ਪਾਸ] ਅ. ਕੋਲ, ਨੇੜੇ, ਲਾਗੇ ; ਅਧਿਕਾਰ ਵਿੱਚ ; ਪੁ. ਰਾਹਦਾਰੀ ਦਾ ਚਿੱਠਾ ; ਵਿ. ਜੋ ਇਮਤਿਹਾਨ ਵਿਚ ਪੂਰਾ ਉਤਰੇ ।

+**पासना**—[ਪਾਸਨਾ] ਕ੍ਰਿ. ਥਣਾਂ ਵਿਚ ਦੁੱਧ ਆਉਣਾ ।

**पासनी**—[ਪਾਸਨੀ] ਇ. ਬੱਚੇ ਨੂੰ ਪਹਿਲਾਂ-ਪਹਿਲ ਅੰਨ ਖੁਆਉਣ ਦਾ ਸੰਸਕਾਰ ।

**पासबंद** (पासबन्द)—[ਪਾਸਬੰਦ] ਪੁ. ਦਰੀ ਬੁਣਨ ਵਾਲੇ ਕਰਘੇ ਦੀ ਇਕ ਲੱਕੜ ।

**पासबुक**—[ਪਾਸਬੁਕ] ਉਹ ਕਿਤਾਬ ਜਿਸ ਵਿਚ ਬੈਂਕ ਦਾ ਹਿਸਾਬ-ਕਿਤਾਬ ਰਹਿੰਦਾ ਹੈ ।

**पासमान, पासवर्ती**—[ਪਾਸਮਾਨ, ਪਾਸਵਰਤੀ] ਵਿ. ਕੋਲੇ ਰਹਿਣ ਵਾਲਾ, ਨਿਕਟਵਰਤੀ ।

**पासा**—[ਪਾਸਾ] ਪੁ. ਜਿਸ ਚੀਜ਼ ਨੂੰ ਸੁੱਟ ਕੇ ਜੂਆ ਖੇਡਦੇ ਹਨ, ਪਾਸਾ ; ਪਿੱਤਲ ਜਾਂ ਕਾਂਸੀ ਦਾ ਠੱਪਾ ; ਚੌਪੜ ਦੀ ਖੇਡ ।

+**पासिका**—[ਪਾਸਿਕਾ] ਇ. ਪਾਸ, ਫੰਦਾ, ਜਾਲ ।

**पासी**—[ਪਾਸੀ] ਪੁ. ਵੇਖੋ ਪਾਸ਼ਿਕ (पाशिक) ; ਇ. ਫਾਂਸੀ, ਫੰਦਾ ; ਘਾਹ ਬੰਨ੍ਹਣ ਦਾ ਜਾਲ, ਘੋੜੇ ਦੇ ਪੈਰ ਬੰਨ੍ਹਣ ਦੀ ਪਿਛਾੜੀ ।

**पासुरी**—[ਪਾਸੁਰੀ] ਇ. ਵੇਖੋ ਪਸਲੀ (पसली) ।

**पासुली**—[ਪਾਸੁਲੀ] ਇ. ਵੇਖੋ ਪਸਲੀ (पसली) ।

**पाह्**—[ਪਾਹ] ਅ. ਕੋਲ, ਨੇੜੇ, ਲਾਗੇ ; ਕਿਸੇ ਵੱਲ ।

**पाह**—[ਪਾਹ] ਪੁ. ਇੱਕ ਪ੍ਰਕਾਰ ਦਾ ਪੱਥਰ ।

**पाहन**—[ਪਾਹਨ] ਪੁ. ਪੱਥਰ ।

+**पाहरू**—[ਪਾਹਰੂ] ਪੁ. ਪਹਿਰਾ ਦੇਣ ਵਾਲਾ, ਚੌਕੀਦਾਰ ।

**पाहात**—[ਪਾਹਾਤ] ਪੁ. ਤੂਤ ਦਾ ਰੁੱਖ ।

+**पाहि**—[ਪਾਹਿ] ਅ. ਕੋਲ, ਨੇੜੇ, ਲਾਗੇ ।

**पाहि**—[ਪਾਹਿ] (ਕ੍ਰਿਆਪਦ) ਰਖਿਆ ਕਰੋ ।

**पाही**—[ਪਾਹੀ] ਇ. ਉਹ ਖੇਤ ਜਿਸ ਦਾ ਕਿਰਸਾਨ ਦੂਸਰੇ ਪਿੰਡ ਵਿਚ ਰਹਿੰਦਾ ਹੋਵੇ ।

**पाहुना**—[ਪਾਹੁਨਾ] ਪੁ. ਪਰਾਹੁਣਾ, ਮਹਿਮਾਨ ; ਜਮਾਈ-ਪ੍ਰਾਹੁਣਾ ।

**पाहुनी**—[ਪਾਹੁਨੀ] ਇ. ਆਉਭਗਤ, ਪਰਾਉਣਚਾਰੀ ; ਮਹਿਮਾਨ ਔਰਤ, ਪ੍ਰਾਹੁਣੀ ; ਰਖੇਲ ।

**पाहुर**—[ਪਾਹੁਰ] ਪੁ. ਭੇਟਾ, ਨਜ਼ਰ, ਸੁਗਾਤ ।

+**पाहू**—[ਪਾਹੂ] ਪੁ. ਮਨੁੱਖ ।

**पिंग** (पिङ्ग)—[ਪਿੰਗ] ਪੁ. ਲਾਲੀ ਮਿਲੇ ਭੂਰੇ ਰੰਗ ਦਾ ; ਪੁ. ਲਾਲੀ ਮਿਲਿਆ ਭੂਰਾ ਰੰਗ ; ਹਰਤਾਲ ; ਚੂਹਾ ; ਝੋਟਾ ।

**पिंगजट** (पिङ्गजट)—[ਪਿੰਗਜਟ] ਪੁ. ਸ਼ਿਵ ਜੀ ।

**पिंगल** (पिङ्गल)—[ਪਿੰਗਲ] ਪੁ. ਛੰਦ ਸ਼ਾਸਤਰ ; ਇਸ ਨੂੰ ਚਲਾਉਣ ਵਾਲੇ ਪ੍ਰਾਚੀਨ ਮੁਨੀ ; ਪਿੱਤਲ ; ਹਰਤਾਲ ; ਅੱਗ ; ਬਾਂਦਰ ; ਇਕ ਸੱਪ ; ਛੋਟਾ ਉੱਲੂ ; ਵਿ. ਭੂਰੇ ਰੰਗ ਦਾ ਜਿਸ ਵਿਚ ਲਾਲੀ ਦੀ ਭਾਹ ਮਾਰੇ ; ਪੀਲਾ ।

**पिंगला** (पिङ्गला)—[ਪਿੰਗਲਾ] ਇ. ਸਰੀਰ ਦੀ ਇਕ ਨਾੜੀ ; ਇਕ ਚਿੜੀ ; ਟਾਹਲੀ ; ਰਾਜਨੀਤੀ ; ਲਕਸ਼ਮੀ ।

**पिंगलिका** (पिङ्गलिका]—[ਪਿੰਗਲਿਕਾ] ਇ. ਬਗਲੇ ਦੀ ਇਕ ਜ਼ਾਤੀ ; ਉੱਲੂ ਦੀ ਇੱਕ ਜ਼ਾਤੀ ; ਇੱਕ ਪ੍ਰਕਾਰ ਦੀ ਮੱਖੀ ।

**पिंगसार**—[ਪਿੰਗਸਾਰ] ਪੁ. ਹਰਤਾਲ ।

**पिंगा**—[ਪਿੰਗਾ] ਪੁ. ਟੇਢੇ ਪੈਰਾਂ ਵਾਲਾ ਮਨੁੱਖ ; ਇ. ਗੋਰੋਚਨ ; ਹਲਦੀ ; ਦੁਰਗਾ ।

**पिंगाक्ष**—[ਪਿੰਗਾਕ੍ਸ਼] ਵਿ. ਲਾਲੀ ਵਾਲੇ ਭੂਰੇ ਰੰਗ ਦੀਆਂ ਅੱਖਾਂ ਵਾਲਾ ; ਪੁ. ਸ਼ਿਵ ਜੀ ; ਹਨੂਮਾਨ ; ਕੇਕੜਾ ; ਨਾਕ ਨਾਂ ਦਾ ਜਾਨਵਰ ; ਬਿੱਲੀ ; ਬਨਮਾਨਸ ।

**पिंगाश**—[ਪਿੰਗਾਸ਼] ਪੁ. ਪਿੰਡ ਦਾ ਮੁਖੀਆ ; ਇੱਕ ਪ੍ਰਕਾਰ ਦੀ ਮੱਛੀ ; ਖਰਾ ਸੋਨਾ ।

**पिंगाशी**—[ਪਿੰਗਾਸ਼ੀ] ਇ. ਨੀਲ ਦਾ ਬੂਟਾ ।

**पिंगी**—[ਪਿੰਗੀ] ਇ. ਸ਼ਮੀ ਨਾਂ ਦਾ ਰੁੱਖ ।

**पिंगेश**—[ਪਿੰਗੇਸ਼] ਪੁ. ਅੱਗ ।

**पिंजट**—[ਪਿੰਜਟ] ਪੁ. ਅੱਖ ਦੀ ਮੈਲ, ਗਿੱਡ ।

**पिंजड़ा**—[ਪਿੰਜੜਾ] ਪੁ. ਵੇਖੋ ਪਿੰਜਰਾ (पिंजरा) ।

**पिंजन**—[ਪਿੰਜਨ] ਪੁ. ਰੂੰ ਪਿੰਜਣ ਦਾ ਕੰਮ ; ਧੁਨਕੀ ।

**पिंजर**—[ਪਿੰਜਰ] ਵਿ. ਲਾਲੀ ਮਿਲੇ ਪੀਲੇ ਰੰਗ ਦਾ ; ਪੁ. ਲਾਲੀ ਮਿਲਿਆ ਪੀਲਾ ਰੰਗ ; ਸੋਨਾ ; ਹਰਤਾਲ ; ਨਾਗ ਕੇਸਰ ; ਪਿੰਜਰਾ ; ਪੰਜਰ ; ਇੱਕ ਪ੍ਰਕਾਰ ਦਾ ਘੋੜਾ ; ਇੱਕ ਪ੍ਰਕਾਰ ਦਾ ਸੱਪ ।

पिंजरक—[ਪਿੰਜਰਕ] ਪੁ. ਹਰਤਾਲ ।

पिंजरा (पिञ्जरा)—[ਪਿੰਜਰਾ] ਪੁ. ਪੰਖੇਰੂਆਂ ਦਾ ਲੋਹੇ ਜਾ ਬਾਂਸ ਦਾ ਘਰ ਜਿਸ ਦੇ ਅੰਦਰੋਂ ਉਹ ਨਿਕਲ ਨਾ ਸਕਣ, ਪਿੰਜਰਾ ।

पिंजरापोल (पिञ्जरापोल)—[ਪਿੰਜਰਾਪੋਲ] ਪੁ. ਗਊਸ਼ਾਲਾ ; ਡੰਗਰਾਂ ਦੀ ਥਾਂ ।

पिंजल—[ਪਿੰਜਲ] ਵਿ. ਬਹੁਤ ਘਾਬਰਿਆ ਹੋਇਆ ; ਡਰਿਆ ਹੋਇਆ ; ਪੁ. ਹਰਤਾਲ ; ਕੁਸ਼ ਦਾ ਪੱਤਾ ।

पिंजली—[ਪਿੰਜਲੀ] ਇ. ਯੱਗ ਵਿੱਚ ਕੰਮ ਆਉਣ ਵਾਲੀ ਇੱਕ ਵਿਸ਼ੇਸ਼ ਸਾਮਗ੍ਰੀ ।

पिंजा—[ਪਿੰਜਾ] ਇ. ਰੂੰ ; ਹਲਦੀ ।

पिंजान—[ਪਿੰਜਾਨ] ਪੁ. ਸੋਨਾ ।

पिंजिका—[ਪਿੰਜਿਕਾ] ਇ. ਪੂਣੀ ।

पिंजियारा (पिञ्जियारा)—[ਪਿੰਜਿਆਰਾ] ਪੁ. ਰੂਈ ਪਿੰਜਣ ਵਾਲਾ, ਪੇਂਜਾ ।

पिंजूष—[ਪਿੰਜੂਸ਼] ਪੁ. ਕੰਨ ਦੀ ਮੈਲ ।

पिंजेट—[ਪਿੰਜੇਟ] ਪੁ. ਅੱਖ ਦੀ ਮੈਲ, ਗਿੱਡ ।

पिंजोला—[ਪਿੰਜੋਲਾ] ਇ. ਪੱਤਿਆਂ ਦੀ ਸਰਸਰਾਹਟ ।

पिंड—[ਪਿੰਡ] ਵਿ. ਠੋਸ ; ਪੁ. ਗੋਲਾ ; ਕਿਸੇ ਚੀਜ਼ ਦਾ ਗੋਲਾ ; ਬੁਰਕੀ ; ਭੋਜਨ ।

पिंडखजूर (पिण्डखजूर)—[ਪਿੰਡਖਜੂਰ] ਇ. ਇਕ ਕਿਸਮ ਦੀ ਖਜੂਰ ਜਿਸਦਾ ਫਲ ਮਿੱਠਾ ਹੁੰਦਾ ਹੈ ਤੇ ਇਸਦਾ ਗੁੜ ਵੀ ਵਣਾਇਆ ਜਾਂਦਾ ਹੈ ।

पिंडली (पिण्डली)—[ਪਿੰਡਲੀ] ਇ. ਪਿੰਜਣੀ, ਟੰਗ ਦੇ ਉਪਰ ਦਾ ਪਿਛਲਾ ਮਾਸ ਦਾ ਭਰਿਆ ਹਿੱਸਾ ।

पिंडवाही (पिण्डवाही)—[ਪਿੰਡਵਾਹੀ] ਇ. ਇਕ ਤਰ੍ਹਾਂ ਦਾ ਕਪੜਾ ।

पिंडा (पिण्डा)—[ਪਿੰਡਾ] ਪੁ. ਗਿੱਲੀ ਜਾਂ ਠੋਸ ਚੀਜ਼ ਦਾ ਗੋਲਾ ; ਸਰੀਰ, ਦੇਹ ; ਪਿਤਰਾਂ ਦੇ ਨਮਿੱਤ ਦਿਤੇ ਜਾਣ ਵਾਲੇ ਚਾਉਲਾਂ ਆਦਿਕ ਦਾ ਗੋਲਾ ; ਤੀਵੀਆਂ ਦੀ ਗੁਪਤ ਇੰਦ੍ਰੀ ; ਇ. ਫੌਲਾਦ ; ਇਕ ਪ੍ਰਕਾਰ ਦੀ ਕਸਤੂਰੀ ; ਵੰਸ਼-ਪ੍ਰਤੀ ।

पिंडाकार—[ਪਿੰਡਾਕਾਰ] ਵਿ. ਗੋਲ ।

पिंडात—[ਪਿੰਡਾਤ] ਪੁ. ਲੋਬਾਨ ।

पिंडान्वाहार्यक—[ਪਿੰਡਾਨ੍ਵਾਹਾਰ੍ਯਕ] ਪੁ. ਸ੍ਰਾਧ ।

पिंडाभ्र—[ਪਿੰਡਾਭ੍ਰ] ਪੁ. ਗੜਾ ।

पिंडायस—[ਪਿੰਡਾਯਸ] ਪੁ. ਫੌਲਾਦ ।

पिंडार—[ਪਿੰਡਾਰ] ਪੁ. ਗੁਆਲਾ ; ਮੱਝਾਂ ਦਾ ਚਰਵਾਹਾ ; ਇਕ ਪ੍ਰਕਾਰ ਦੀ ਸਬਜ਼ੀ ।

पिंडारा—[ਪਿੰਡਾਰਾ] ਪੁ. ਇਕ ਤਰ੍ਹਾਂ ਦੀ ਸਬਜ਼ੀ ।

पिंडारी (पिण्डारी)—[ਪਿੰਡਾਰੀ] ਪੁ. ਦੱਖਣ ਦੇ ਲੁਟੇਰਿਆਂ ਦੀ ਇਕ ਜਾਤ ।

पिंडालक्तक—[ਪਿੰਡਾਲਕ੍ਤਕ] ਪੁ. ਮਹਾਵਰ ।

पिंडालु (पिण्डालु)—[ਪਿੰਡਾਲੁ] ਇ. ਇਕ ਤਰ੍ਹਾਂ ਦੀ ਭਾਜੀ ।

पिंडालू—[ਪਿੰਡਾਲੂ] ਪੁ ਇਕ ਪ੍ਰਕਾਰ ਦਾ ਕੰਦ ; ਇਕ ਤਰ੍ਹਾਂ ਦਾ ਰਤਾਲੂ ।

पिंडाशन—{ਪਿੰਡਾਸ਼ਨ}<br>पिंडाशी —{ਪਿੰਡਾਸ਼ੀ} ਪੁ. ਭਿਖਾਰੀ ।

पिंडाह्वा—[ਪਿੰਡਾਹ੍ਵਾ] ਇ. ਨਾੜੀ ਹਿੰਗ ।

पिंडिका—[ਪਿੰਡਿਕਾ] ਇ. ਮਾਸ ਦਾ ਗੋਲਾਕਾਰ ਸੁਜਣਾ ; ਪਿੰਜਲੀ ; ਛੋਟਾ ਗੋਲ ਟੁਕੜਾ ; ਸ਼ਿਵ ਲਿੰਗ ਦੀ ਮੂਰਤੀ ; ਪਹੀਏ ਦੇ ਵਿਚਕਾਰ ਦਾ ਉਹ ਭਾਗ ਜਿਸ ਵਿਚ ਧੁਰੀ ਪਾਈ ਹੁੰਦੀ ਹੈ ; ਇਮਲੀ ।

+पिंडिया—[ਪਿੰਡਿਯਾ] ਇ. ਗੰਨੇ ਆਦਿ ਦੇ ਰਸ ਨੂੰ ਗਾੜ੍ਹਾ ਕਰਕੇ ਬਣਾਇਆ ਹੋਇਆ ਛੋਟਾ ਗੋਲਾ ।

पिंडिल—[ਪਿੰਡਿਲ] ਪੁ. ਪਲ ।

पिंडीतक—[ਪਿੰਡੀਤਕ] ਪੁ. ਮੈਨਫਲ ; ਤਗਰ ।

पिंडीर—[ਪਿੰਡੀਰ] ਪੁ. ਅਨਾਰ ਦਾ ਰੁੱਖ ; ਸਮੁੰਦਰੀ ਝੱਗ ।

पिंडुली—[ਪਿੰਡੁਲੀ ਇ. ਵੇਖੋ ਪਿੰਡਲੀ (पिंडली) ।

पिंडोल—[ਪਿੰਡੋਲ] ਇ. ਪੀਲੀ ਮਿੱਟੀ ।

पिंडोलि—[ਪਿੰਡੋਲਿ] ਇ. ਜੂਠ ।

+पिअ—[ਪਿਅ] ਵਿ. ਪਿਆਰਾ, ਪ੍ਰੀਤਮ ।

+पिअर—[ਪਿਅਰ] ਵਿ. ਪੀਲਾ ।

पिअरवा—[ਪਿਅਰਵਾ] ਪੁ. ਮਾਲਕ, ਖੇਂਦ ; ਵਿ. ਪਿਆਰਾ, ਪ੍ਰੀਤਮ ।

पिअराई—[ਪਿਅਰਾਈ] ਇ. ਪਿਲੱਤਣ, ਪੀਲਾਪਣ ।

पिअरी—[ਪਿਅਰੀ] ਇ. ਹਲਦੀ ਨਾਲ ਰੰਗੀ ਹੋਈ ਧੋਤੀ ਜੋ ਵਿਆਹ ਵੇਲੇ ਮੁੰਡਾ ਤੇ ਕੁੜੀ ਪਹਿਨਦੇ ਹਨ ; ਵਿ. ਪੀਲੀ ।

+पिआज—[ਪਿਆਜ] ਪੁ. ਵੇਖੋ ਪ੍ਯਾਜ਼ (प्याज) ।

+पिआना—[ਪਿਆਨਾ] ਕ੍ਰਿ. ਵੇਖੋ ਪਿਲਾਨਾ (पिलाना) ।

पिआर—[ਪਿਆਰ] ਪੁ. ਪਿਆਰ, ਪ੍ਰੇਮ, ਪ੍ਰੀਤ ।

पिउ—[ਪਿਉ] ਪੁ. ਪ੍ਰੀਤਮ ।

पिक—[ਪਿਕ] ਪੁ. ਕੋਇਲ ।

पिकप्रिया—[ਪਿਕਪ੍ਰਿਯਾ] ਇ. ਵੱਡੀ ਜਾਮਣ ; ਮਾਦਾ ਕੋਇਲ ।

पिकबंधु (पिकबन्धु) पिकवल्लभ—[ਪਿਕਬੰਧੁ, ਪਿਕਵੱਲਭ] ਪੁ. ਅੰਬ ਦਾ ਰੁੱਖ ।

**पिकांग** (पिकाङ्ग)—[ਪਿਕਾਂਗ] ਪੁ. ਪਪੀਹਾ, ਬੰਬੀਹਾ ਚਾਤ੍ਰਿਕ।

**पिकाक्ष**—[ਪਿਕਾਕ੍ਸ਼] ਪੁ. ਤਾਲਮਖਾਨਾ ; ਵਿ. ਜਿਸ ਦੀ ਅੱਖ ਕੋਇਲ ਵਾਂਗ ਲਾਲ ਹੋਵੇ।

**पिकानंद** (पिकानन्द)—[ਪਿਕਾਨੰਦ] ਪੁ. ਬਸੰਤ ਰੁੱਤ।

**पिकी**—[ਪਿਕੀ] ਇ. ਮਾਦਾ ਕੋਇਲ।

**पिकूरस**—[ਪਿਕੁਰਸ] ਪੁ. ਸ਼ਰਾਬ।

**पिक्क**—[ਪਿੱਕ] ਪੁ. ਹਾਥੀ ਦਾ ਬੱਚਾ।

**पिघलना**—[ਪਿਘਲਨਾ] ਕ੍ਰਿ. ਪਿਘਾਲਨਾ, ਪੰਘਰਨਾ ; ਮਨ ਵਿਚ ਤਰਸ ਆਉਣਾ।

**पिघलाना**—[ਪਿਘਲਾਨਾ] ਕ੍ਰਿ. ਕਿਸੇ ਦੇ ਮਨ ਵਿਚ ਤਰਸ ਪੈਦਾ ਕਰਨਾ ; ਕਿਸੇ ਚੀਜ਼ ਨੂੰ ਪੰਘਾਰਨਾ।

**पिचंड** (पिचण्ड)—[ਪਿਚੰਡ] ਪੁ. ਡੰਗਰ ਦਾ ਕੋਈ ਅੰਗ ; ਢਿੱਡ, ਪੇਟ।

**पिचंडक** (पिचण्डक)—[ਪਿਚੰਡਕ] ਵਿ. ਪੇਟੂ।

+**पिचक**—[ਪਿਚਕ] ਇ. ਪਿਚਕਾਰੀ।

**पिचकना**—[ਪਿਚਕਨਾ] ਕ੍ਰਿ. ਸੁੰਗੜਨਾ, ਪਿਚਕ ਜਾਣਾ।

+**पिचका**—[ਪਿਚਕਾ] ਪੁ. ਵੱਡੀ ਪਿਚਕਾਰੀ।

**पिचकाना**—[ਪਿਚਕਾਨਾ] ਕ੍ਰਿ. ਘੁੱਟਣਾ, ਸੁੰਗੇੜਨਾ, ਪਿਚਕਾਉਣਾ।

**पिचकारी**—[ਪਿਚਕਾਰੀ] ਇ. ਇਕ ਨਲਕੀ ਜਿਸ ਵਿਚ ਪਾਣੀ ਆਦਿਕ ਭਰ ਕੇ ਪਿੱਛੇ ਡੰਡੀ ਦੇ ਦਬਾਉਣ ਨਾਲ ਉਸ ਦੀ ਧਾਰ ਦੂਰ ਪੁਚਾਉਂਦੇ ਹਨ, ਪਿਚਕਾਰੀ।

**पिचपिचा**—[ਪਿਚਪਿਚਾ] ਵਿ. ਚਿਪਚਿਪਾ, ਲੇਸਦਾਰ।

**पिचपिचाना**—[ਪਿਚਪਿਚਾਨਾ] ਕ੍ਰਿ. ਜ਼ਖਮ 'ਚੋਂ ਪਾਣੀ ਨਿਕਲਣਾ।

**पिचपिचाहट**—[ਪਿਚਪਿਚਾਹਟ] ਇ. ਗਿੱਲੇ ਰਹਿਣ ਦਾ ਭਾਵ, ਚਿਪਚਿਪਾਹਟ।

**पिचरिया**—[ਪਿਚਰਿਯਾ] ਇ. ਇਕ ਤਰ੍ਹਾਂ ਦਾ ਛੋਟਾ ਕੋਹਲੂ।

+**पिचलना**—[ਪਿਚਲਨਾ] ਕ੍ਰਿ. ਮਿੱਧਣਾ, ਲਤਾੜਨਾ।

+**पिचवय**—[ਪਿਚਵਯ] ਪੁ. ਬੋਹੜ, ਬਰੋਟਾ।

**पिचु**—[ਪਿਚੁ] ਪੁ. ਰੂੰ ; ਇਕ ਤਰ੍ਹਾਂ ਦਾ ਕੋੜ੍ਹ ; ਦੋ ਤੋਲੇ ਦੇ ਬਰਾਬਰ ਦਾ ਤੋਲ ; ਇਕ ਰਾਖਸ਼ ਦਾ ਨਾਂ।

**पिचुक**—[ਪਿਚੁਕ] ਪੁ. ਮੈਨਫਲ ਦਾ ਰੁੱਖ।

**पिचुक्का**—[ਪਿਚੁੱਕਾ] ਪੁ. ਗੋਲ ਗੱਪਾ, ਪਿਚਕਾਰੀ।

**पिचुमर्द**—[ਪਿਚੁਮਰ੍ਦ] ਪੁ. ਨਿੰਮ ਦਾ ਰੁੱਖ।

**पिचू**—[ਪਿਚੂ] ਪੁ. 16 ਮਾਸੇ ਦਾ ਤੋਲ।

**पिचोतरसौ**—[ਪਿਚੋਤਰਸੋ] ਪੁ. ਇਕ ਸੌ ਪੰਜ ਦੀ ਗਿਣਤੀ।

**पिच्चट**—[ਪਿੱਚਟ] ਪੁ. ਅੱਖ ਦਾ ਇਕ ਰੋਗ ; ਸਿੱਕਾ ਨਾਂ ਦੀ ਧਾਤ ; ਵਿ. ਨੱਪ ਕੇ ਚਪਟਾ ਕੀਤਾ ਹੋਇਆ।

**पिच्चिट**—[ਪਿੱਚਿਟ] ਪੁ. ਇਕ ਜ਼ਹਿਰੀਲਾ ਕੀੜਾ।

**पिच्चित, पिच्ची**—[ਪਿੱਚਿਤ, ਪਿੱਚੀ] ਵਿ. ਨੂੜਿਆ ਹੋਇਆ, ਜੋ ਦਬਾਉ ਨਾਲ ਚਪਟਾ ਹੋ ਗਿਆ ਹੋਵੇ।

**पिच्छ**—[ਪਿੱਛ] ਪੁ. ਡੰਗਰ ਦੀ ਪੂਛ ; ਮੋਰ ਦੀ ਪੂਛ ; ਕਲਗੀ।

**पिच्छक**—[ਪਿੱਛਕ] ਪੁ. ਪੂਛ ; ਪੂਛ ਉੱਤੇ ਦੇ ਪਰ, ਖੰਭ।

**पिच्छन**—[ਪਿੱਛਨ] ਪੁ. ਦੱਬ ਕੇ ਚੋੜਾ ਕਰਨ ਦੀ ਕ੍ਰਿਰਿਆ।

**पिच्छवाण**—[ਪਿੱਛਵਾਣ] ਪੁ. ਬਾਜ਼।

**पिच्छल**—[ਪਿੱਛਲ] ਪੁ. ਮੋਚਰਸ ; ਅਮਰਵੇਲ ; ਇਕ ਰੁੱਖ, ਸ਼ੀਸ਼ਮ ; ਇ. ਚਿਕਣਾ ; ਪਿਛਲਾ।

**पिच्छा**—[ਪਿੱਛਾ] ਇ. ਸੁਪਾਰੀ ; ਮੋਚਰਸ ; ਅਮਰਵੇਲ ; ਨਾਰੰਗੀ ਦਾ ਰੁੱਖ ; ਕੇਲਾ ; ਸੱਪ ਦਾ ਜ਼ਹਿਰ ; ਚੌਲਾਂ ਦੀ ਪਿੱਛ।

**पिच्छिका**—[ਪਿੱਛਿਕਾ] ਇ. ਚੌਰ ; ਮੋਰ ਛੰਭ, ਮੋਰ ਪੰਖ।

**पिच्छिल**—[ਪਿੱਛਿਲ] ਵਿ. ਗਿੱਲਾ ਤੇ ਚਿਕਣਾ ; ਪਾਣੀ ਵਾਲੀ (ਤਰਕਾਰੀ) ; ਤਿਲ੍ਹਕਣਾ ; ਜਿਸ ਦੇ ਸਿਰ ਤੇ ਕਲਗੀ ਹੋਵੇ ; ਖੱਟਾ ; ਕੋਮਲ ; ਫੁਲਿਆ ਹੋਇਆ ; ਪਿੱਛ ਵਾਲੇ ਚਾਉਲ।

**पिच्छिला**—[ਪਿੱਛਿਲਾ] ਇ. ਸ਼ੀਸ਼ਮ ; ਤਾਮਲਖਾਨਾ ; ਅਰਬੀ ; ਅਲਸੀ ; ਟਾਹਲੀ ਜਾਂ ਸੀਹੋਂ।

**पिछड़ना**—[ਪਿਛੜਨਾ] ਕ੍ਰਿ. ਪਿੱਛੇ ਰਹਿ ਜਾਣਾ, ਪਛੜਨਾ।

**पिछलगा**—[ਪਿਛਲਗਾ] ਵਿ. ਸੇਵਾਦਾਰ, ਖਿਦਮਤਗਾਰ, ਅਧੀਨ, ਚੇਲਾ ; ਦੂਸਰੇ ਦੀ ਸਲਾਹ ਤੇ ਕੰਮ ਕਰਨ ਵਾਲਾ, ਜੋ ਕਿਸੇ ਦੇ ਮਗਰ ਚੱਲੇ।

**पिछलग्गू**—[ਪਿਛਲੱਗੂ] ਵਿ. ਪਿੱਛੇ ਚੱਲਣ ਵਾਲਾ, ਨੌਕਰ ; ਜੋ ਕਿਸੇ ਦੇ ਮਗਰ ਤੁਰੇ।

**पिछलना**—[ਪਿਛਲਨਾ] ਕ੍ਰਿ. ਪਿੱਛੇ ਨੂੰ ਹਟਣਾ ਜਾਂ ਮੁੜਨਾ।

**पिछलपाई**—[ਪਿਛਲਪਾਈ] ਇ. ਜਾਦੂਗਰਨੀ ; ਚੁੜੇਲ।

**पिछला**—[ਪਿਛਲਾ] ਵਿ. ਪਿੱਛੇ ਦਾ, ਜੋ ਮਗਰੋਂ ਆਏ, ਪਿਛਲਾ।

**पिछवाई**—[ਪਿਛਵਾਈ] ਇ. ਪਿੱਠ ਵੱਲ ਲਟਕਾਉਣ ਦਾ ਪੜਦਾ।

**पिछवाड़ा, पिछवारा**—[ਪਿਛਵਾੜਾ, ਪਿਛਵਾਰਾ] ਪੁ. ਪਿਛਲੇ ਪਾਸੇ ਦੀ ਜਗ੍ਹਾ, ਕਿਸੇ ਘਰ ਦਾ ਪਿਛਲਾ ਹਿੱਸਾ, ਪਿੱਠ, ਪਿਛੋਕੜ, ਪਿਛਵਾੜਾ।

**पिछाड़ी**—[ਪਿਛਾੜੀ] ਇ. ਪਿਛਲੇ ਪਾਸੇ ਦੀ ਜਗ੍ਹਾ ; ਘੋੜੇ ਦੇ ਪਿਛਲੇ ਪੈਰ ਵਿਚ ਬੰਨ੍ਹਣ ਦੀ ਰੱਸੀ ; ਪਿਛਾੜੀ।

+पिछान—[ਪਿਛਾਨ] ਇ. ਵੇਖੋ ਪਹਚਾਨ (पहचान) ।
+पिछानना—[ਪਿਛਾਨਨਾ] ਕ੍ਰਿ. ਪਹਿਚਾਣਨਾ, ਪਛਾਣਨਾ, ਸਿਆਣਨਾ ।
+पिछारी—[ਪਿਛਾੜੀ] ਇ. ਵੇਖੋ ਪਿਛਾੜੀ (पिछाड़ी) ।
पिछौंड़—[ਪਿਛੌਂਡ਼] ਵਿ. ਜਿਸ ਨੇ ਆਪਣਾ ਮੂੰਹ ਪਿੱਛੇ ਕਰ ਲਿਆ ਹੋਵੇ ।
+पिछौंता (पिछौन्ता)—[ਪਿਛੌਂਤਾ] ਕ੍ਰਿ. ਵਿ. ਪਿੱਛੇ ਨੂੰ ।
+पिछौरा—[ਪਿਛੌਰਾ] ਪੁ. ਮਰਦਾਨਾ ਦੁੱਪਟਾ ਜਾਂ ਚੱਦਰ ।
+पिछौरी—[ਪਿਛੌਰੀ] ਇ. ਤੀਵੀਆਂ ਦੀ ਚੱਦਰ ਜਿਸ ਨੂੰ ਉਹ ਸਾਰੇ ਵਸਤਰਾਂ ਤੋਂ ਉਪਰ ਲੈਂਦੀਆਂ ਹਨ, ਉਪਰ ਪਾਉਣ ਦਾ ਕਪੜਾ ।
पिटंत (पिटन्त)—[ਪਿਟੰਤ] ਇ. ਮਾਰਪਿੱਟ, ਮਾਰ ਕੁਟਾਈ ।
पिटक—[ਪਿਟਕ] ਪੁ. ਬਾਂਸ ਜਾਂ ਬੈਂਤ ਦਾ ਬਣਿਆ ਛਾਬਾ ; ਕਿਸੇ ਗ੍ਰੰਥ ਦਾ ਟੁਕੜਾ ; ਪਿਟਾਰੀ ।
पिटका—[ਪਿਟਕਾ] ਇ. ਛੋਟਾ ਫੋੜਾ, ਫੁਨਸੀ ; ਪਿਟਾਰੀ ।
पिटना—[ਪਿਟਨਾ] ਕ੍ਰਿ. ਚੋਟ ਸਹਿਣਾ, ਮਾਰ ਖਾਣੀ ; ਵਜਾਇਆ ਜਾਣਾ ।
पिटपिट—[ਪਿਟਪਿਟ] ਇ. ਚੋਟ ਦੀ ਆਵਾਜ਼ ।
पिटवाना—[ਪਿਟਵਾਨਾ] ਕ੍ਰਿ. ਕੁਟਾਉਣਾ, ਮਾਰ ਪੁਆਉਣੀ ; ਵਜਵਾਉਣਾ ।
पिटाई—[ਪਿਟਾਈ] ਇ. ਕੁੱਟਣ ਦਾ ਕੰਮ, ਮਾਰ ਕੁਟਾਈ ।
पिटापिट—[ਪਿਟਾਪਿਟ] ਇ. ਮਾਰ ਕੁੱਟ, ਕਿਸੇ ਚੀਜ਼ ਨੂੰ ਬਾਰ ਬਾਰ ਕੁੱਟਣ ਦੀ ਕਿਰਿਆ ।
पिटारा—[ਪਿਟਾਰਾ] ਪੁ. ਬਾਂਸ ਜਾਂ ਬੈਂਤ ਆਦਿਕ ਦਾ ਬਣਿਆ ਹੋਇਆ ਢੱਕਣ ਵਾਲਾ ਭਾਂਡਾ ; ਟੋਕਰਾ, ਵੱਡੀ ਪਿਟਾਰੀ ।
पिटारी—[ਪਿਟਾਰੀ] ਇ. ਢੱਕਣ ਵਾਲੀ ਬਾਂਸ ਦੀ ਬਣਾਈ ਹੋਈ ਟੋਕਰੀ, ਪਿਟਾਰੀ ।
पिट्टक—[ਪਿੱਟਕ] ਪੁ. ਦੰਦਾਂ ਦੀ ਮੈਲ, ਕਰੇੜਾ ।
पिट्टस—[ਪਿੱਟਸ] ਇ. ਦੁਖ ਜਾਂ ਗਮੀ ਵਿਚ ਛਾਤੀ ਉਤੇ ਜ਼ੋਰ ਨਾਲ ਹੱਥ ਮਾਰਨ ਦੀ ਕਿਰਿਆ, ਪਿੱਟਣ ਦੀ ਕਿਰਿਆ ।
पिट्टू—[ਪਿੱਟੂ] ਵਿ. ਜਿਸ ਨੂੰ ਮਾਰ ਖਾਣ ਦੀ ਆਦਤ ਹੋਵੇ, ਜਿਸ ਨੂੰ ਨਿੱਤ ਮਾਰ ਪਵੇ ।
पिट्ठी—[ਪਿੱਠੀ] ਇ. ਵੇਖੋ ਪੀਠੀ (पीठी) ।
पिट्ठू—[ਪਿੱਠੂ] ਵਿ. ਮਦਦਗਾਰ ; ਪਿੱਛੇ ਚੱਲਣ ਵਾਲਾ ; ਖੇਡ ਵਿਚ ਹੱਥ ਵਟਾਉਣ ਵਾਲਾ ; ਪਿੱਠੂ, ਖੁਸ਼ਾਮਦੀ ।
पिठ—[ਪਿਠ] ਪੁ. ਪੀੜ ਦੁਖ, ਤਕਲੀਫ ।
पिठर—[ਪਿਠਰ] ਪੁ. ਮੋਥਾ ; ਇਕ ਤਰ੍ਹਾਂ ਦਾ ਘਰ ; ਥਾਲੀ ; ਇਕ ਰਾਖਸ਼, ਮਧਾਣੀ ।
पिठरक—[ਪਿਠਰਕ] ਪੁ. ਇਕ ਸੱਪ ਦਾ ਨਾਂ ; ਭਾਂਡਾ ।
पिठरिका—[ਪਿਠਰਿਕਾ] ਇ. ਬਟਲੋਹੀ, ਹਾਂਡੀ ।
पिठवन—[ਪਿਠਵਨ] ਇ. ਇਕ ਵੇਲ ਜੋ ਦਵਾ ਵਿਚ ਵਰਤੀ ਜਾਂਦੀ ਹੈ ।
पिठौनी—[ਪਿਠੌਨੀ] ਇ. ਵੇਖੋ ਪਿਠਵਨ (पिठवन) ।
पिठौरी—[ਪਿਠੌਰੀ] ਇ. ਪੀਠੀ ਦੀ ਬਣੀ ਹੋਈ ਵੜੀ ।
पिड़क, पिड़का—[ਪਿੜਕ, ਪਿੜਕਾ] ਪੁ. ਇ. ਛੋਟਾ ਫੋੜਾ, ਫੁਨਸੀ ।
पिढ़ई—[ਪਿਢਈ] ਇ. ਪੀੜ੍ਹੀ ।
+पितंबर (पितम्बर)—[ਪਿਤੰਬਰ] ਪੁ. ਵੇਖੋ ਪੀਤਾਂਬਰ (पीतांबर) ।
पितपापड़ा—[ਪਿਤਪਾਪੜਾ] ਪੁ. ਇਕ ਬੂਟੀ ਜੋ ਦਵਾ ਵਿਚ ਵਰਤੀ ਜਾਂਦੀ ਹੈ, ਸ਼ਾਹਤਰਾ, ਪਾਪੜਾ ।
पितर—[ਪਿਤਰ] ਪੁ. ਪਿਉ ਦਾਦਾ, ਵੱਡੇ, ਜੋ ਵੱਡੇ ਮਰ ਗਏ ਹੋਣ, ਵੱਡ ਵਡੇਰੇ, ਪਿੱਤਰ ।
पितरपति—[ਪਿਤਰਪਤਿ] ਪੁ. ਧਰਮਰਾਜ, ਯਮਰਾਜ ।
पितराइंध, पितराईं—[ਪਿਤਰਾਇੰਧ, ਪਿਤਰਾਈਂ] ਇ. ਪਿੱਤਲ ਦਾ ਸੁਆਦ, ਪਿੱਤਲਿਆਉ ।
पितरिहा—[ਪਿਤਰਿਹਾ] ਵਿ. ਪਿੱਤਲ ਦਾ ਬਣਿਆ ਹੋਇਆ ; ਪੁ. ਪਿੱਤਲ ਦੀ ਗਾਗਰ ।
पिता—[ਪਿਤਾ] ਪੁ. ਪਿਉ, ਬਾਪ, ਪਿਤਾ ।
पितामह—[ਪਿਤਾਮਹ] ਪੁ. ਦਾਦਾ, ਬਾਪ ਦਾ ਬਾਪ ; ਬ੍ਰਹਮਾ ; ਸ਼ਿਵ ; ਭੀਸ਼ਮ ; ਇਕ ਘਾਹ ।
पितिया—[ਪਿਤਿਯਾ] ਪੁ. ਚਾਚਾ ।
पितियाससुर—[ਪਿਤਿਯਾਸਸੁਰ] ਪੁ. ਪਿਤਿਔਰਾ ।
+पितु—[ਪਿਤੁ] ਪੁ. ਪਿਉ ।
पितुःपुत्र—[ਪਿਤੁਃਪੁਤ੍ਰ] ਪੁ. ਲਾਇਕ ਪਿਉ ਦਾ ਲਾਇਕ ਬੇਟਾ ।
पितृस्वसा—[ਪਿਤ੍ਰਸ੍ਵਸਾ] ਇ. ਭੂਆ ।
पितृ—[ਪਿਤ੍ਰਿ] ਪੁ. ਪਿਉ ; ਬਜ਼ੁਰਗ, ਵੱਡ-ਵਡੇਰੇ ।
पितृक—[ਪਿਤ੍ਰਿਕ] ਵਿ. ਪਿਉ ਦਾ ਦਿੱਤਾ ਹੋਇਆ, ਦਾਦੇ-ਲਾਹੀ ।
पितृकर्म—[ਪਿਤ੍ਰਿਕਰਮ] ਪੁ. ਪਿਤਰਾਂ ਦੇ ਨਾਂ ਦਾ ਕਰਮ ।
पितृकार्य—[ਪਿਤ੍ਰਿਕਾਰਯ] ਪੁ. ਵੇਖੋ 'ਪਿਤ੍ਰਿਕਰਮ' (पितृकर्म) ।
पितृकुल—[ਪਿਤ੍ਰਿਕੁਲ] ਪੁ. ਪਿਉ ਦਾ ਖਾਨਦਾਨ, ਪਿਤਾ ਵੱਲ ਦੇ ਅੰਗਸਾਕ ।
पितृकृत—[ਪਿਤ੍ਰਿਕ੍ਰਿਤ] ਵਿ. ਵੱਡਿਆਂ ਦਾ ਕੀਤਾ ਹੋਇਆ ।

पितृगृह—[ਪਿਤ੍ਰਿਗ੍ਰਿਹ] ਪੁ. ਸ਼ਮਸ਼ਾਨ ; ਪੇਕੇ ।

पितृघात—[ਪਿਤ੍ਰਿਘਾਤ] ਪੁ. ਪਿਤਾ ਦੀ ਹੱਤਿਆ, ਪਿਉ ਦਾ ਖ਼ੂਨ ।

पितृतर्पण—[ਪਿਤ੍ਰਿਤਰ੍ਪਣ] ਪੁ. ਪਿੱਤਰਾਂ ਦੇ ਨਾਂ ਪਾਣੀ ਛੱਡਣ ਦਾ ਕਰਮ, ਚੂਲੀ ਛੱਡਣ ਦਾ ਕਰਮ ।

पितृतिथि—[ਪਿਤ੍ਰਿਤਿਥਿ] ਇ. ਅਮਾਵਸ ।

पितृतीर्थ—[ਪਿਤ੍ਰਿਤੀਰ੍ਥ] ਪੁ. ਗਯਾ ਨਾਉਂ ਦਾ ਤੀਰਥ ; ਸੱਜੇ ਹੱਥ ਦੇ ਅੰਗੂਠੇ ਕੋਲ ਦੀ ਉਂਗਲ ਅਤੇ ਗੂੰਠੇ ਦੇ ਵਿਚਕਾਰ ਦੀ ਥਾਂ ।

पितृदत्त—[ਪਿਤ੍ਰਿਦੱਤ] ਵਿ. ਪਿਉ ਦਾ ਦਿੱਤਾ ਹੋਇਆ, ਦਾਦੇ ਲਾਹੀ ।

पितृदान—[ਪਿਤ੍ਰਿਦਾਨ] ਪੁ. ਪਿਤਰਾਂ ਨਮਿੱਤ ਦਿੱਤਾ ਹੋਇਆ ਅੰਨ ਆਦਿਕ ਦਾ ਦਾਨ ।

पितृदाय—[ਪਿਤ੍ਰਿਦਾਯ] ਪੁ. ਪਿਉ ਦੀ ਮਿਲੀ ਹੋਈ ਦੌਲਤ, ਦਾਦੇ ਲਾਹੀ ।

पितृदेव—[ਪਿਤ੍ਰਿਦੇਵ] ਪੁ. ਪਿਤਾ ਰੂਪੀ ਦੇਵਤਾ ।

पितृपक्ष—[ਪਿਤ੍ਰਿਪਕ੍ਸ਼] ਪੁ. ਅੱਸੂ ਦਾ ਅਨ੍ਹੇਰ ਪੱਖ ।

पितृपति—[ਪਿਤ੍ਰਿਪਤਿ] ਪੁ. ਯਮਰਾਜ ।

पितृपितृ—[ਪਿਤ੍ਰਿਪਿਤ੍ਰਿ] ਪੁ. ਪਿੱਤਰਾਂ ਦੇ ਪਿਤਾ, ਬ੍ਰਹਮਾ ।

पितृप्रसू—[ਪਿਤ੍ਰਿਪ੍ਰਸੂ] ਇ. ਦਾਦੀ ।

पितृभक्त—[ਪਿਤ੍ਰਿਭਕ੍ਤ] ਵਿ. ਪਿਤਾ ਦਾ ਭਗਤ ।

पितृभक्ति—[ਪਿਤ੍ਰਿਭਕ੍ਤਿ] ਇ. ਪਿਤਾ-ਭਗਤੀ ।

पितृभोजन—[ਪਿਤ੍ਰਿਭੋਜਨ] ਪੁ. ਉੜਦ, ਮਾਂਹ ।

पितृमेध—[ਪਿਤ੍ਰਿਮੇਧ] ਪੁ. ਸ਼ਰਾਧਾਂ ਤੋਂ ਵੱਖ ਯੱਗ, ਇਕ ਤਰ੍ਹਾਂ ਦਾ ਪਿੱਤਰ-ਕਰਮ ।

पितृयज्ञ—[ਪਿਤ੍ਰਿਯਗ੍ਯ] ਪੁ. ਤਰਪਣ ਆਦਿਕ ।

पितृरूप—[ਪਿਤ੍ਰਿਰੂਪ] ਪੁ. ਸ਼ਿਵ, ਮਹਾਂਦੇਵ ।

पितृलोक—[ਪਿਤ੍ਰਿਲੋਕ] ਪੁ. ਪਿੱਤਰ ਦਾ ਲੋਕ ; ਚੰਦਰ ਲੋਕ ਤੋਂ ਉਤਾਹਾਂ ਦੀ ਥਾਂ ।

पितृवत्—[ਪਿਤ੍ਰਿਵਤ੍] ਅ. ਪਿਉ ਬਰੋਬਰ, ਪਿਤਾ ਸਮਾਨ ।

पितृवन, पितृवसति—[ਪਿਤ੍ਰਿਵਨ, ਪਿਤ੍ਰਿਵਸਤਿ] ਪੁ. ਇ. ਸ਼ਮਸ਼ਾਨ, ਮੜ੍ਹੀਆਂ ।

पितृवित्त—[ਪਿਤ੍ਰਿਵਿੱਤ] ਪੁ. ਦਾਦੇ ਲਾਹੀ ਜਾਇਦਾਦ ।

पितृव्य—[ਪਿਤ੍ਰਿਵ੍ਯ] ਪੁ. ਪਿਉ ਦਾ ਭਰਾ, ਚਾਚਾ ।

पितृष्वसा—[ਪਿਤ੍ਰਿਸ਼੍ਵਸਾ] ਪੁ. ਭੂਆ ।

पितृहा—[ਪਿਤ੍ਰਿਹਾ] ਪੁ. ਪਿਉ ਨੂੰ ਮਾਰਨ ਵਾਲਾ, ਪਿਤਾ ਦਾ ਕਾਤਲ ।

पित्त—[ਪਿੱਤ] ਪੁ. ਸਰੀਰ ਦੇ ਅੰਦਰ ਬਣਨ ਵਾਲਾ ਇਕ ਪਦਾਰਥ ।

पित्तकर—[ਪਿੱਤਕਰ] ਵਿ. ਪਿੱਤ ਵਧਾਉਣ ਵਾਲੀ ਚੀਜ਼ ।

पित्तघ्न—[ਪਿੱਤਘ੍ਨ] ਵਿ. ਪਿੱਤ ਦਾ ਨਾਸ਼ ਕਰਨ ਵਾਲਾ ; ਪੁ. ਘਿਉ ।

पित्तज्वर—[ਪਿੱਤਜ੍ਵਰ] ਪੁ. ਉਹ ਬੁਖ਼ਾਰ ਜੋ ਪਿੱਤ ਦੇ ਪ੍ਰਭਾਵ ਕਾਰਨ ਹੁੰਦਾ ਹੈ ।

पित्तपापड़ा—[ਪਿੱਤਪਾਪੜਾ] ਪੁ. ਇਕ ਠੰਡੀ ਦਵਾ, ਇਕ ਬੂਟੀ, ਪਾਪੜਾ, ਸ਼ਾਹਤਰਾ ।

पित्तप्रकृति—[ਪਿੱਤਪ੍ਰਕ੍ਰਿਤਿ] ਵਿ. ਜਿਸ ਦੇ ਸਰੀਰ ਵਿਚ ਪਿੱਤ ਦੀ ਜ਼ਿਆਦਤੀ ਹੋਵੇ ।

पित्तप्रकोपी—[ਪਿੱਤਪ੍ਰਕੋਪੀ] ਵਿ. ਪਿੱਤ ਦੇ ਵਧਾਉਣ ਵਾਲੀ ਖਾਣ ਪੀਣ ਦੀ ਚੀਜ਼ ।

पित्तभेषज—[ਪਿੱਤਭੇਸ਼ਜ] ਪੁ. ਮਸਰ ਦੀ ਦਾਲ, ਮਸੂਰ ਦੀ ਦਾਲ ।

पित्तरक्त—[ਪਿੱਤਰਕ੍ਤ] ਪੁ. ਰਗਪਿੱਤੀ ਨਾਂ ਦੀ ਬੀਮਾਰੀ ।

पित्तल—[ਪਿੱਤਲ] ਪੁ. ਪੀਲੇ ਰੰਗ ਦੀ ਮਸ਼ਹੂਰ ਧਾਤ ; ਭੋਜ ਪੱਤਰ ; ਹਰਤਾਲ ।

पित्ता—[ਪਿੱਤਾ] ਪੁ. ਸਰੀਰ ਵਿਚ ਪਿੱਤ ਦੀ ਥੈਲੀ ; ਹੌਂਸਲਾ, ਹਿੰਮਤ ; ਗੁੱਸਾ, ਤੇਜ਼ੀ, ਜੋਸ਼ ।

पित्तातिसार—[ਪਿੱਤਾਤਿਸਾਰ] ਪੁ. ਪਿੱਤ ਵਿਗੜਨ ਕਰਕੇ ਲੱਗਣ ਵਾਲੇ ਦਸਤ ।

पित्ताशय—[ਪਿੱਤਾਸ਼ਯ] ਪੁ. ਵੇਖੋ ਪਿੱਤਾ (पित्ता) ।

पित्ती—[ਪਿੱਤੀ] ਇ. ਇਕ ਬੀਮਾਰੀ ਦਾ ਨਾਂ ।

पित्र्य—[ਪਿੱਤ੍ਰ੍ਯ] ਵਿ. ਪਿਉ ਸਬੰਧੀ ; ਜਿਸ ਦਾ ਸਰਾਧ ਕਰਿਆ ਜਾ ਸਕੇ ; ਪੁ. ਵੱਡਾ ਭਾਈ ; ਤਰਜਨੀ ਅਤੇ ਅੰਗੂਠੇ ਦੇ ਵਿਚਕਾਰ ਦੀ ਥਾਂ ; ਸ਼ਹਿਦ ।

पित्र्या—[ਪਿੱਤ੍ਰ੍ਯਾ] ਇ. ਮੱਸਿਆ ; ਪੂਰਨਮਾਸ਼ੀ ; ਮਘਾ ਨਛੱਤਰ ।

पिदड़ी—[ਪਿਦੜੀ] ਇ. ਵੇਖੋ ਪਿੱਦੀ (पिद्दी) ।

पिद्दा—[ਪਿੱਦਾ] ਪੁ. ਇਕ ਛੋਟਾ ਪੰਛੀ ; ਗੁਲੇਲੇ ਦੀ ਗੋਲੀ ਸਿੱਟਣ ਵਾਲੀ ਗੱਦੀ ।

पिद्दी—[ਪਿੱਦੀ] ਇ. ਇਕ ਛੋਟਾ ਪੰਛੀ, ਫੁਦਕੀ ; ਅਤੀ ਤੁੱਛ ਪ੍ਰਾਣੀ ।

पिधातव्य—[ਪਿਧਾਤਵ੍ਯ] ਵਿ. ਢਕਣ ਯੋਗ, ਮੁੰਦਣ ਜੋਗ ।

पिधान—[ਪਿਧਾਨ] ਪੁ. ਢੱਕਣ ; ਪੜਦਾ, ਗਿਲਾਫ਼ ; ਤਲਵਾਰ ਦੀ ਮਿਆਨ ; ਬੂਹਾ ।

पिधानक—[ਪਿਧਾਨਕ] ਪੁ. ਤਲਵਾਰ ਦੀ ਮਿਆਨ ; ਢੱਕਣ ।

पिन—[ਪਿਨ] ਇ. ਕਾਗ਼ਜ਼ ਨੱਥੀ ਕਰਨ ਵਾਲੀ ਪਿਨ ।

पिनकना—[ਪਿਨਕਨਾ] ਕ੍ਰਿ. ਊਂਘਣਾ, ਅਫੀਮੀਆਂ ਦਾ ਨਸ਼ੇ ਵਿਚ ਊਂਘਣਾ, ਪੀਨਕ ਲੱਗਣੀ ।

पिनकी—[ਪਿਨਕੀ] ਵਿ. ਅਫੀਮੀ ।

पिनपिन—[ਪਿਨਪਿਨ] ਇ. ਬੱਚਿਆਂ ਦਾ ਪਿਨਪਿਨ ਕਰਨ ਦਾ ਸ਼ਬਦ ; ਪਿਨ ਪਿਨ ਸ਼ਬਦ ।

पिनपिनहा—[ਪਿਨਪਿਨਹਾ] ਪੁ. ਹਰ ਵੇਲੇ ਰੋਣ ਵਾਲਾ ਬੱਚਾ ।

पिनाक—[ਪਿਨਾਕ] ਪੁ. ਸ਼ਿਵ ਦਾ ਧਣੁਖ ਜੋ ਸ੍ਰੀ ਰਾਮ ਚੰਦ੍ਰ ਜੀ ਨੇ ਤੋੜਿਆ ਸੀ ; ਤ੍ਰਿਸੂਲ ; ਇਕ ਕਿਸਮ ਦਾ ਅਬਰਕ ।

पिनाकी—[ਪਿਨਾਕੀ] ਪੁ. ਸ਼ਿਵ, ਮਹਾਂਦੇਵ ; ਇਕ ਵਾਜਾ ; ਵਿ. ਧਨੁਸ਼ਧਾਰੀ ।

+पिन्नस—[ਪਿੰਨਸ] ਇ. ਨੱਕ ਦਾ ਇਕ ਰੋਗ ।

पिन्ना—[ਪਿੰਨਾ] ਵਿ. ਪੰਣ ਵਾਲਾ ; ਪੁ. ਤਾੜਾ ।

पिन्नी—[ਪਿੰਨੀ] ਇ. ਇਕ ਕਿਸਮ ਦੀ ਮਿਠਿਆਈ ; ਵੱਡੀ ਗੋਲੀ ।

पिन्यास—[ਪਿਨ੍ਯਾਸ] ਪੁ. ਹਿੰਗ ।

पिपरमिंट (पिपरमिण्ट)—[ਪਿਪਰਮਿੰਟ] ਪੁ. ਇਕ ਸਤ ਪਿਪਰਾਮੈਂਟ ।

पिपरामूल—[ਪਿਪਰਾਮੂਲ] ਪੁ. ਪਿੱਪਲ ਦੀ ਜੜ੍ਹ ।

पिपराही—[ਪਿਪਰਾਹੀ] ਪੁ. ਪਿੱਪਲ ਦਾ ਜੰਗਲ ।

पिपली—[ਪਿਪਲੀ] ਇ. ਇਕ ਰੁੱਖ ਜੋ ਨੇਪਾਲ, ਦਾਰਜਿਲਿੰਗ ਆਦਿ ਵਿਚ ਹੁੰਦਾ ਹੈ ।

पिपासा—[ਪਿਪਸਾ] ਇ. ਪਿਆਸ, ਤ੍ਰੇਹ ; ਲਾਲਚ ।

पिपासित, पिपासु—[ਪਿਪਸਿਤ, ਪਿਪਾਸੁ] ਵਿ. ਪਿਆਸਾ, ਤਿਹਾਇਆ ; ਲਾਲਚੀ ।

पिपीतकी—[ਪਿਪੀਤਕੀ] ਇ. ਵੈਸਾਖ ਦੇ ਚਾਨਣੇ ਪੱਖ ਦੀ ਦੁਆਦਸ਼ੀ ।

पिपीलक—[ਪਿਪੀਲਕ] ਪੁ. ਕੀੜਾ ।

पिपीलिका—[ਪਿਪੀਲਿਕਾ] ਇ. ਕੀੜੀ ।

पिपीली—[ਪਿਪੀਲੀ] ਇ. ਕੀੜੀ ।

पिप्पटा—[ਪਿੱਪਟਾ] ਇ. ਇਕ ਖਾਸ ਮਿਠਿਆਈ ।

पिप्पल—[ਪਿੱਪਲ] ਪੁ. ਇਕ ਮਸ਼ਹੂਰ ਰੁੱਖ ; ਨੰਗਾ ਆਦਮੀ ; ਪਾਣੀ ; ਇਕ ਪੰਖੇਰੂ ; ਕੁਰਤੀ ਜਾਂ ਜਾਕੇਟ ਦੀ ਅਸਤੀਨ ; ਚੂਚੀ ।

पिप्पलक—[ਪਿੱਪਲਕ] ਪੁ. ਮੰਮੇ ਦਾ ਮੂੰਹ, ਚੂਚੀ, ਦੁੱਧ ਨਿਕਲਣ ਵਾਲੀ ਥਾਂ ।

पिप्पलाद—[ਪਿੱਪਲਾਦ] ਪੁ. ਇਕ ਰਿਸ਼ੀ ।

पिप्पली—[ਪਿੱਪਲੀ] ਇ. ਪਿੱਪਲ ਦਾ ਰੁੱਖ ; ਛੋਟਾ ਪਿੱਪਲ ।

पिप्पिका—[ਪਿੱਪਿਕਾ] ਇ. ਦੰਦਾਂ ਦੀ ਮੈਲ, ਕਰੇੜਾ ।

पिप्पीक—[ਪਿੱਪੀਕ] ਪੁ. ਇੱਕ ਪੰਛੀ ।

पिप्लु—[ਪਿਪਲੁ] ਪੁ. ਤਿਲ ।

पिप्रीषु—[ਪਿਪ੍ਰੀਸ਼ੁ] ਵਿ. ਪਿਆਰ ਦਾ ਚਾਹਵਾਨ ।

+पिय—[ਪਿਯ] ਪੁ. ਸਵਾਮੀ, ਮਾਲਕ, ਪਤੀ, ਖਸਮ, ਪ੍ਰੀਤਮ ।

+पियरई, पियराई—[ਪਿਯਰਈ, ਪਿਯਰਾਈ] ਇ. ਪੀਲਾਪਣ ਜ਼ਰਦੀ, ਪਿਲੱਤਣ ।

+पियराना—[ਪਿਯਰਾਨਾ] ਕ੍ਰਿ. ਪੀਲਾ ਪੈਣਾ ।

+पियरी—[ਪਿਯਰੀ] ਇ. ਪੀਲੀ ਰੰਗੀ ਧੋਤੀ ; ਪੀਲਾ ਰੰਗ ; ਪਿਲੱਤਣ ।

+पियरोला—[ਪਿਯਰੋਲਾ] ਪੁ. ਪੀਲੇ ਰੰਗ ਦੀ ਇਕ ਚਿੜੀ ।

पियली—[ਪਿਯਲੀ] ਇ. ਘੋਘੇ ਦੇ ਛਿਲਕ ਦੀ ਠੂਠੀ ।

+पियल्ला—[ਪਿਯੱਲਾ] ਪੁ. ਦੁੱਧ ਪੀਣ ਵਾਲਾ ਬੱਚਾ ।

+पिया—[ਪਿਯਾ] ਪੁ. ਸਵਾਮੀ, ਪਤੀ, ਪ੍ਰੀਤਮ ।

पियाज़—[ਪਿਯਾਜ਼] ਪੁ. ਵੇਖੋ ਪ੍ਯਾਜ਼ (प्याज़) ।

पियाजी—[ਪਿਯਾਜ਼ੀ] ਵਿ. ਵੇਖੋ ਪ੍ਯਾਜ਼ੀ (प्याज़ी) ।

पियादा—[ਪਿਯਾਦਾ] ਪੁ. ਵੇਖੋ ਪ੍ਯਾਦਾ (प्यादा) ।

पियानो—[ਪਿਯਾਨੋ] ਪੁ. ਇਕ ਅੰਗਰੇਜ਼ੀ ਵਾਜਾ ।

+पियार—[ਪਿਯਾਰ] ਪੁ. ਮਹੂਏ ਵਰਗਾ ਇਕ ਰੁੱਖ ; ਪਿਆਰ ।

+पियारा—[ਪਿਯਾਰਾ] ਵਿ. ਪਿਆਰਾ, ਲਾਡਲਾ, ਸੋਹਣਾ, ਮਨਭਾਉਂਦਾ ।

पियाल—[ਪਿਯਾਲ] ਪੁ. ਚਿਰੌਂਜੀ ਦਾ ਰੁੱਖ ।

+पियाला—[ਪਿਯਾਲਾ] ਪੁ. ਵੇਖੋ ਪ੍ਯਾਲਾ (प्याला) ।

+पियास—[ਪਿਯਾਸ] ਇ. ਵੇਖੋ ਪ੍ਯਾਸ (प्यास) ।

पियासाल—[ਪਿਯਾਸਾਲ] ਪੁ. ਬਹੇੜੇ ਦੀ ਨਸਲ ਦਾ ਇਕ ਰੁੱਖ ।

पियूख, पियूष—[ਪਿਯੂਖ, ਪਿਯੂਸ਼] ਪੁ. ਵੇਖੋ ਪੀਯੂਸ਼ (पीयूष) ।

पिरकी—[ਪਿਰਕੀ] ਇ. ਫੁਨਸੀ, ਛੋਟਾ ਫੋੜਾ ।

पिरता—[ਪਿਰਤਾ] ਪੁ. ਪੂਣੀ ਦੱਬਣ ਦਾ ਲੱਕੜ ਦਾ ਟੁਕੜਾ ।

+पिरथी—[ਪਿਰਥੀ] ਇ. ਵੇਖੋ ਪ੍ਰਿਥਵੀ (पृथ्वी) ।

+पिरन—[ਪਿਰਨ] ਪੁ. ਡੰਗਰਾਂ ਦਾ ਲੰਗੜਾਪਣ ।

+पिराई—[ਪਿਰਾਈ] ਇ. ਪੀਲਾਪਨ, ਜ਼ਰਦੀ ।

पिराक—[ਪਿਰਾਕ] ਪੁ. ਇਕ ਮਿਠਿਆਈ ।

+पिराना—[ਪਿਰਾਨਾ] ਕ੍ਰਿ. ਪੀੜ ਹੋਣਾ, ਦੁਖਣਾ ; ਦੁੱਖ ਅਨੁਭਵ ਕਰਨਾ ।

+पिरारा—[ਪਿਰਾਰਾ] ਪੁ. ਡਾਕੂ, ਲੁਟੇਰਾ ।

+पिरिच—[ਪਿਰਿਚ] ਪੁ. ਕੌਲੀ, ਪਲੇਟ, ਤਸ਼ਤਰੀ ।

+पिरिया—[ਪਿਰਿਯਾ] ਪੁ. ਹਲਟ ।

पिरीतम—[ਪਿਰੀਤਮ] ਵਿ. ਵੇਖੋ ਪ੍ਰਿਯਤਮ (प्रियतम) ।

**पिरोज**—[ਪਿਰੋਜ] ਪੁ. ਛੱਲਾ, ਛੋਟੀ ਵਾਲੀ ।

**+पिरोजन**—[ਪਿਰੋਜਨ] ਪੁ. ਕੰਨ ਪਾੜਨ ਦੀ ਕਿਰਿਆ ; ਵੇਖੋ ਪ੍ਰਯੋਜਨ (प्रयोजन) ।

**पिरोजा**—[ਪਿਰੋਜਾ] ਪੁ. ਇੱਕ ਵਡਮੁੱਲਾ ਪੱਥਰ ।

**पिरोना**—[ਪਿਰੋਨਾ] ਕ੍ਰਿ. ਮਣਕੇ ਆਦਿਕਾਂ ਵਿਚੋਂ ਧਾਗਾ ਲੰਘਾ ਕੇ ਜੋੜਨਾ, ਪਰੋਣਾ ; ਸੂਈ ਦੀ ਨਕੀ ਵਿਚ ਧਾਗਾ ਪਾਉਣਾ ।

**पिरोला**—[ਪਿਰੋਲਾ] ਪੁ. ਇਕ ਪੰਖੇਰੂ ।

**पिलई**—[ਪਿਲਈ] ਇ. ਤਾਪਤਿੱਲੀ, ਤਿੱਲੀ ।

**पिलक**—[ਪਿਲਕ] ਪੁ. ਇਕ ਕਬੂਤਰ ; ਇਕ ਕਿਸਮ ਦੀ ਪੀਲੀ ਚਿੜੀ ।

**पिलकना**—[ਪਿਲਕਨਾ] ਕ੍ਰਿ. ਡੇਗਣਾ, ਧੱਕਾ ਦੇਣਾ, ਧਕੇਲਣਾ ।

**+पिलकिया**—[ਪਿਲਕਿਯਾ] ਪੁ. ਪੀਲੇ ਤੇ ਖਾਕੀ ਰੰਗ ਦੀ ਇਕ ਚਿੜੀ ।

**पिलखन**—[ਪਿਲਖਨ] ਪੁ. ਅੰਬ ਦੇ ਪੱਤਿਆਂ ਵਾਂਗ ਪੱਤਿਆਂ ਵਾਲਾ ਇਕ ਰੁੱਖ ।

**पिलड़ी**—[ਪਿਲੜੀ] ਇ. ਮਸਾਲੇ ਦਾਰ ਮਾਸ ਦਾ ਟੁਕੜਾ ।

**पिलचना**—[ਪਿਲਚਨਾ] ਕ੍ਰਿ. ਕੰਮ ਵਿਚ ਲਗ ਜਾਣਾ, ਚਿੰਬੜਨਾ ।

**पिलना**—[ਪਿਲਨਾ] ਕ੍ਰਿ. ਲਿਪਟ ਜਾਣਾ ; ਤੇਲ ਕੱਢਣ ਲਈ ਪੀੜਿਆ ਜਾਣਾ ; ਭਿੜ ਜਾਣਾ ।

**पिलपिल, पिलपिला**—[ਪਿਲਪਿਲ, ਪਿਲਪਿਲਾ] ਵਿ. ਨਰਮ, ਪੋਲਾ, ਮੁਲਾਇਮ ।

**पिलपिलाना**—[ਪਿਲਪਿਲਾਨਾ] ਕ੍ਰਿ. ਗੁੱਦੇ ਵਾਲੀ ਚੀਜ਼ ਨੂੰ ਇਉਂ ਦਬਾਉਣਾ ਕਿ ਉਸ ਦਾ ਰਸ ਢਿੱਲਾ ਹੋ ਕੇ ਬਾਹਰ ਨਿਕਲਣ ਲੱਗੇ ।

**पिलपिलाहट**—[ਪਿਲਪਿਲਾਹਟ] ਇ. ਪੋਲਾਪਣ, ਪਿਲਪਿਲ ।

**पिलवाना**—[ਪਿਲਵਾਨਾ] ਕ੍ਰਿ. ਪੀਣ ਜਾਂ ਪਿਆਉਣ ਦਾ ਕੰਮ ਕਰਾਉਣਾ ; ਲੜਵਾਉਣਾ, ਭਿੜਵਾਉਣਾ ।

**पिलाना**—[ਪਿਲਾਨਾ] ਕ੍ਰਿ. ਪਿਆਉਣਾ ; ਕਿਸੇ ਛੇਕ ਵਿਚ ਪਾਉਣਾ ।

**पिलिपिल**—[ਪਲਿੱਪਿਲ] ਵਿ. ਚਿਕਣਾ, ਥੰਧਾ ।

**पिलुंडा (पिलुण्डा)**—[ਪਿਲੁੰਡਾ] ਪੁ. ਵੇਖੋ ਪੁਲਿੰਦਾ (पुलिंदा) ।

**पिलु**—[ਪਿਲੁ] ਪੁ. ਇਕ ਰੁੱਖ ।

**पिलुक**—[ਪਿਲੁਕ] ਪੁ. ਵੇਖੋ ਪਿਲੁ (पिलु) ।

**पिलुनी**—[ਪਿਲੁਨੀ] ਇ. ਇਕ ਵੇਲ ।

**पिल्ल**—[ਪਿੱਲ] ਪੁ. ਅੱਖਾਂ ਕੱਚੀਆਂ ਹੋਣ ਦੀ ਬੀਮਾਰੀ ।

**पिल्ला**—[ਪਿੱਲਾ] ਪੁ. ਕੁੱਤੇ ਦਾ ਛੋਟਾ ਬੱਚਾ, ਕਤੂਰਾ ।

**पिल्लका**—[ਪਿੱਲਕਾ] ਇ. ਹੱਥਣੀ ।

**पिल्लू**—[ਪਿੱਲੂ] ਪੁ. ਇੱਕ ਚਿੱਟਾ ਕੀੜਾ ।

**पिव**—[ਪਿਵ] ਪੁ. ਵੇਖੋ ਪ੍ਰਿਯ (प्रिय) ।

**पिवाना**—[ਪਿਵਾਨਾ] ਕ੍ਰਿ. ਵੇਖੋ ਪਿਲਾਨਾ (पिलाना) ।

**पिशंग (पिशङ्ग)**—[ਪਿਸ਼ੰਗ] ਪੁ. ਪਿਲੱਤਣ ਵਾਲਾ ਭੂਰਾ ਰੰਗ; ਇਕ ਨਾਗ ।

**पिशंगक (पिशङ्गक)**—[ਪਿਸ਼ੰਗਕ] ਪੁ. ਵਿਸ਼ਨੂੰ ਭਗਵਾਨ ਦਾ ਨਾਮ ।

**पिशाच**—[ਪਿਸ਼ਾਚ] ਪੁ. ਇਕ ਨੀਵੀਂ ਦੇਵਜੂਨੀ ; ਭੂਤ, ਪ੍ਰੇਤ ।

**पिशाचक**—[ਪਿਸ਼ਾਚਕ] ਪੁ. ਵੇਖੋ ਪਿਸ਼ਾਚ (पिशाच) ।

**पिशाचकी**—[ਪਿਸ਼ਾਚਕੀ] ਪੁ. ਕੁਬੇਰ ਦਾ ਇਕ ਨਾਮ ।

**पिशाचघ्न**—[ਪਿਸ਼ਾਚਘ੍ਨ] ਪੁ. ਚਿੱਟੀ ਜਾਂ ਪੀਲੀ ਸਰ੍ਹੋਂ ; ਵਿ. ਪਿਸ਼ਾਚਾਂ ਦਾ ਨਾਸ਼ ਕਰਨ ਵਾਲਾ ।

**पिशाचता**—[ਪਿਸ਼ਾਚਤਾ] ਇ. ਪਿਸ਼ਾਚ ਦਾ ਧਰਮ ।

**पिशाचिका, पिशाची**—[ਪਿਸ਼ਾਚਿਕਾ, ਪਿਸ਼ਾਚੀ] ਇ. ਛੋਟੀ ਜਟਾਮਾਸੀ ; ਪਿਸ਼ਾਚ ਦੀ ਪਤਨੀ ।

**पिशित**—[ਪਿਸ਼ਿਤ] ਪੁ. ਮਾਸ, ਗੋਸ਼ਤ ।

**पिशिता**—[ਪਿਸ਼ਿਤਾ] ਇ. ਜਟਾਮਾਸੀ ਨਾਂ ਦੀ ਬੂਟੀ ।

**पिशिताशन**—[ਪਿਸ਼ਿਤਾਸ਼ਨ] ਪੁ. ਮਾਸ ਖਾਣ ਵਾਲਾ ; ਆਦਮੀ ਦਾ ਮਾਸ ਖਾਣ ਵਾਲਾ ।

**पिशी**—[ਪਿਸ਼ੀ] ਇ. ਜਟਾਮਾਸੀ ।

**पिशील**—[ਪਿਸ਼ੀਲ] ਪੁ. ਮਿੱਟੀ ਦਾ ਪਿਆਲਾ ।

**पिशुन**—[ਪਿਸ਼ੁਨ] ਪੁ. ਕੇਸਰ ; ਨਾਰਦ ; ਕਾਂ ਕੌਸ਼ਿਕ ਰਿਸ਼ੀ ਦੇ ਇਕ ਪੁੱਤਰ ਦਾ ਨਾਂ ; ਚੁਗਲਖੋਰ ।

**पिशुनता**—[ਪਿਸ਼ੁਨਤਾ] ਇ. ਚੁਗਲ ਖੋਰੀ, ਚੁਗਲੀ, ਨਿੰਦਿਆ ।

**पिशोर**—[ਪਿਸ਼ੋਰ] ਪੁ. ਇਕ ਕਿਸਮ ਦੀ ਪਹਾੜੀ ਝਾੜੀ ।

**पिष्ट**—[ਪਿਸ਼੍ਟ] ਪੁ. ਸੀਸਾ ; ਪੀਠੀ ; ਵਿ. ਪੀਹਿਆ ਹੋਇਆ ; ਨਚੋੜਿਆ ਹੋਇਆ ; ਗੁਨ੍ਹਿਆਂ ਹੋਇਆ ।

**पिष्टक**—[ਪਿਸ਼੍ਟਕ] ਪੁ. ਤਿਲਾਂ ਦਾ ਚੂਰਣ ; ਪੀਠੀ ; ਰੋਟ, ਕਚੌਰੀ ; ਪੂੜਾ ; ਅੱਖ ਦੀ ਇਕ ਬੀਮਾਰੀ ।

**पिष्टप**—[ਪਿਸ਼੍ਟਪ] ਪੁ. ਲੋਕ ।

**पिष्टपचन**—[ਪਿਸ਼੍ਟਪਚਨ] ਪੁ. ਕੜਾਹੀ ; ਤਵਾ ।

**पिष्टपिड (पिष्टपिण्ड)**—[ਪਿਸ਼੍ਟਪਿੰਡ] ਪੁ. ਪੀਠੀ ।

**पिष्टपूर**—[ਪਿਸ਼੍ਟਪੂਰ] ਪੁ. ਚੜ੍ਹੀ, ਇਕ ਕਿਸਮ ਦੀ ਪੀਠੀ ।

**पिष्टपेषन**—[ਪਿਸ਼੍ਟਪੇਸ਼ਨ] ਪੁ. ਪੀਹੇ ਨੂੰ ਪੀਹਣ ਦਾ ਕੰਮ ; ਇਕ ਵਾਰੀ ਕਹੀ ਗੱਲ ਨੂੰ ਮੁੜ ਕਹਿਣ ਦੀ ਕਿਰਿਆ ; ਫਜ਼ੂਲ ਕੰਮ ਕਰਨ ਦਾ ਭਾਵ ।

**पिष्टमेह**—[ਪਿਸ਼੍ਟਮੇਹ] ਪੁ. ਇਕ ਕਿਸਮ ਦਾ ਪ੍ਰਮੇਹ ।

पिष्टयोनि—[ਪਿਸ਼੍ਟਯੋਨਿ] ਪੁ. ਕਚੌਰੀ ਜਾਂ ਪੂੜਾ ।

पिष्टसौरभ—[ਪਿਸ਼੍ਟਸੌਰਭ] ਪੁ. ਚੰਦਨ ਜਿਸ ਦੇ ਪੀਹਣ ਨਾਲ ਖੁਸ਼ਬੂ ਨਿਕਲਦੀ ਹੈ ।

पिष्टिका—[ਪਿਸ਼੍ਟਿਕਾ] ਇ. ਪੀਠੀ ।

पिष्टोदक—[ਪਿਸ਼੍ਟੋਦਕ] ਪੁ. ਪੀਹੇ ਹੋਏ ਚਾਉਲਾਂ ਦਾ ਪਾਣੀ ।

पिसनहारी—[ਪਿਸਨਹਾਰੀ] ਇ. ਆਟਾ ਪੀਹਣ ਵਾਲੀ ਤੀਵੀਂ ।

पिसना—[ਪਿਸਨਾ] ਕ੍ਰਿ. ਪੀਠੇ ਜਾਣਾ, ਦਲੇ ਜਾਣਾ, ਚੂਰਾ ਹੋ ਜਾਣਾ, ਪੀਹਿਆ ਜਾਣਾ ।

पिसवाना—[ਪਿਸਵਾਨਾ] ਕ੍ਰਿ. ਪੀਸਣ ਦਾ ਕੰਮ ਦੂਸਰੇ ਤੋਂ ਕਰਾਉਣਾ ।

पिसाई—[ਪਿਸਾਈ] ਇ. ਪੀਹਣ ਦਾ ਕੰਮ ਜਾਂ ਮਜੂਰੀ ।

+पिसाच—[ਪਿਸਾਚ] ਪੁ. ਵੇਖੋ ਪਿਸ਼ਾਚ (पिशाच) ।

+पिसान—[ਪਿਸਾਨ] ਪੁ. ਆਟਾ ।

पिसिया—[ਪਿਸਿਯਾ] ਪੁ. ਇਕ ਕਿਸਮ ਦੀ ਛੋਟੀ ਪੀਲੀ ਕਣਕ ।

पिसुन—[ਪਿਸੁਨ] ਪੁ. ਵੇਖੋ ਪਿਸ਼ੁਨ (पिशुन) ।

पिसुराई—[ਪਿਸੁਰਾਈ] ਇ. ਸਰਕੰਡੇ ਦਾ ਛੋਟਾ ਟੁਕੜਾ ਜਿਸ ਤੇ ਲਪੇਟ ਕੇ ਪੂਣੀ ਬਣਾਈ ਜਾਂਦੀ ਹੈ, ਪੂਣ ਸਿਲਾਈ ।

पिसेरा—[ਪਿਸੇਰਾ] ਪੁ. ਇਕ ਤਰ੍ਹਾਂ ਦਾ ਹਿਰਨ ।

पिसौनी—[ਪਿਸੌਨੀ] ਇ. ਪੀਹਣ ਦਾ ਕੰਮ ; ਮਿਹਨਤ ਦਾ ਕੰਮ ।

पिस्त—[ਪਿਸ੍ਤ] ਪੁ. ਪਿਸਤਾ ।

पिस्तई—[ਪਿਸ੍ਤਈ] ਵਿ. ਪਿਸਤੇ ਦੇ ਰੰਗ ਦਾ ।

पिस्ता—[ਪਿਸ੍ਤਾ] ਪੁ. ਇਕ ਮੇਵਾ ।

पिस्तौल—[ਪਿਸ੍ਤੌਲ] ਇ. ਪਸਤੌਲ ।

पिस्सी—[ਪਿੱਸੀ] ਇ. ਇਕ ਕਿਸਮ ਦੀ ਕਣਕ ।

पिस्सू—[ਪਿੱਸੂ] ਪੁ. ਇਕ ਬਹੁਤ ਨਿੱਕਾ ਉਡਣ ਵਾਲਾ ਕੀੜਾ, ਪਿੱਸੂ ।

पिहकना—[ਪਿਹਕਨਾ] ਕ੍ਰਿ. ਮੋਰ, ਕੋਇਲ, ਪਪੀਹੇ ਆਦਿਕ ਪੰਖੇਰੂਆਂ ਦਾ ਚਹਿਕਣਾ ।

पिहान—[ਪਿਹਾਨ] ਪੁ. ਭਾਂਡੇ ਦਾ ਢਕਣਾ ।

पिहित—[ਪਿਹਿਤ] ਵਿ. ਢਕਿਆ ਹੋਇਆ ; ਪੁ. ਇਕ ਅਲੰਕਾਰ ।

पिहुआ—[ਪਿਹੁਆ] ਪੁ. ਇਕ ਕਿਸਮ ਦਾ ਪੰਖੇਰੂ ।

पिहोली—[ਪਿਹੋਲੀ] ਪੁ. ਇਕ ਬੂਟਾ ਜਿਸ ਦੀਆਂ ਪੱਤੀਆਂ ਬੜੀਆਂ ਖੁਸ਼ਬੂਦਾਰ ਹੁੰਦੀਆਂ ਹਨ ।

पींग—[ਪੀਂਗ] ਇ. ਵੇਖੋ ਪੇਂਗ (पेंग) ।

पींजना—[ਪੀਂਜਨਾ] ਕ੍ਰਿ. (ਰੂੰ) ਪਿੰਜਣਾ ।

पींजर—[ਪੀਂਜਰ] ਪੁ. ਪਿੰਜਰਾ ; ਹੱਡੀਆਂ ਦਾ ਪਿੰਜਰ ।

पींजरा—[ਪੀਂਜਰਾ] ਪੁ. ਵੇਖੋ ਪਿੰਜਰਾ (पिंजरा) ।

पींड—[ਪੀਂਡ] ਪੁ. ਕਿਸੇ ਗਿੱਲੀ ਵਸਤੂ ਦਾ ਗੋਲਾ ; ਇੱਕ ਗਹਿਣਾ ; ਸਰੀਰ ; ਰੁੱਖ ਦਾ ਤਨਾ ; ਪਿੰਡਖਜੂਰ ।

पींडी—[ਪੀਂਡੀ] ਇ. ਵੇਖੋ ਪਿੰਡੀ (पिंडी) ।

पींडुरी—[ਪੀਂਡੁਰੀ] ਇ. ਵੇਖੋ ਪਿੰਡੁਲੀ (पिंडुली) ।

पी—[ਪੀ] ਇ. ਪਪੀਹੇ ਦੀ ਬੋਲੀ ; ਪੁ. ਵੇਖੋ ਪ੍ਰਿਯ (प्रिय) ।

पीक—[ਪੀਕ] ਇ. ਪਾਨ ਦੀ ਪੀਕ ; ਉਹ ਰੰਗ ਜੋ ਕਪੜੇ ਤੇ ਪਹਿਲੀ ਵਾਰ ਚੜ੍ਹਾਇਆ ਜਾਂਦਾ ਹੈ ।

पीकदान—[ਪੀਕਦਾਨ] ਪੁ. ਜਿਸ ਭਾਂਡੇ ਵਿਚ ਥੁੱਕਦੇ ਹਨ ।

पीकना—[ਪੀਕਨਾ] ਕ੍ਰਿ. ਪਪੀਹੇ ਜਾਂ ਕੋਇਲ ਦਾ ਬੋਲਣਾ ।

पीका—[ਪੀਕਾ] ਪੁ. ਕਿਸੇ ਰੁੱਖ ਦਾ ਨਵਾਂ ਮੁਲਾਇਮ ਪੱਤਾ, ਕਰੂੰਬਲ, ਪਚੀਸੀ ।

पीच—[ਪੀਚ] ਪੁ. ਠੋਡੀ ; ਇ. ਪਿੱਛ ।

पीचना—[ਪੀਚਨਾ] ਕ੍ਰਿ. ਪੀਸਣਾ, ਦੱਬਣਾ, ਪੀਹਣਾ ।

पीचू—[ਪੀਚੂ] ਪੁ. ਕਰੀਰ ਦਾ ਪੱਕਿਆ ਫਲ ; ਇਕ ਝਾੜ ।

पीछ—[ਪੀਛ] ਇ. ਪਿੱਛ ; ਪੰਛੀਆਂ ਦੀ ਪੂਛਲ ।

पीछा—[ਪੀਛਾ] ਪੁ. ਪਿਛਲਾ ਹਿੱਸਾ ; ਪਿੱਛੇ ਜਾਣ ਦਾ ਕੰਮ ; ਕਿਸੇ ਘਟਨਾ ਦੇ ਬਾਦ ਦਾ ਸਮਾਂ ।

पीछू—[ਪੀਛੂ] ਅ. ਵੇਖੋ ਪੀਛੇ (पीछे) ।

पीछे—[ਪੀਛੇ] ਅ. ਪਿੱਠ ਵੱਲ, ਮਗਰ ; ਅਖੀਰ ਵਿਚ ; ਖਾਤਰ, ਵਾਸਤੇ ; ਗੈਰ ਮੌਜੂਦਗੀ ਵਿਚ ।

पीजन—[ਪੀਜਨ] ਪੁ. ਉੱਨ ਆਦਿਕ ਪਿੰਜਣ ਦੀ ਧੁਣਖੀ ।

पीजर—[ਪੀਜਰ] ਪੁ. ਵੇਖੋ ਪਿੰਜੜਾ (पिंजड़ा) ।

पीटना—[ਪੀਟਨਾ] ਕ੍ਰਿ. ਮਾਰਨਾ ; ਸੱਟ ਮਾਰ ਕੇ ਕਿਸੇ ਚੀਜ਼ ਨੂੰ ਚੌੜੀ ਕਰਨਾ ; ਠੋਕਣਾ ; ਕੋਈ ਕੰਮ ਖਤਮ ਕਰ ਲੈਣਾ ; ਪੁ. ਮੁਸੀਬਤ ; ਮਾਤਮ ।

पीठ—[ਪੀਠ] ਪੁ. ਪੀੜ੍ਹਾ, ਚੌਕੀ ; ਕਿਸੇ ਚੀਜ਼ ਦੇ ਰਹਿਣ ਦੀ ਥਾਂ ; ਪ੍ਰਦੇਸ, ਪ੍ਰਾਂਤ ; ਕੰਸ ਦੇ ਮੰਤ੍ਰੀ ਦਾ ਨਾਂ ; ਧੜ ਦਾ ਪਿਛਲਾ ਪਾਸਾ, ਢੂਹੀ ।

पीठक—[ਪੀਠਕ] ਪੁ. ਪੀੜ੍ਹਾ ।

पीठका मोजा—[ਪੀਠਕਾ ਮੋਜਾ] ਪੁ. ਕੁਸ਼ਤੀ ਦਾ ਇਕ ਦਾਉ ।

पीठ-के-डंडे—[ਪੀਠ-ਕੇ-ਡੰਡੇ] ਪੁ. ਕੁਸ਼ਤੀ ਦਾ ਇਕ ਪੇਚ ।

पीठगर्भ—[ਪੀਠਗਰ੍ਭ] ਪੁ. ਮੂਰਤੀ ਸਥਾਪਨ ਕਰਨ ਲਈ ਪੁੱਟਿਆ ਹੋਇਆ ਟੋਆ ।

**पीठचक्र**—[ਪੀਠਚੱਕ੍ਰ] ਪੁ. ਇਕ ਕਿਸਮ ਦਾ ਪੁਰਾਣਾ ਰੱਥ ।

**पीठदेवता**—[ਪੀਠਦੇਵਤਾ] ਪੁ. ਆਦਿ ਦੇਵਤਾ ।

**पीठनायिका**—[ਪੀਠਨਾਯਿਕਾ] ਇ. ਉਹ ਕੁਮਾਰੀ ਕੰਨਿਆਂ ਜੋ ਦੁਰਗਾ ਪੂਜਾ ਦੇ ਸਮੇਂ ਦੁਰਗਾ ਮੰਨ ਕੇ ਪੂਜੀ ਜਾਂਦੀ ਹੈ ।

**पीठभू**—[ਪੀਠਭੂ] ਪੁ. ਚਾਰ ਦੀਵਾਰੀ ਦੇ ਲਾਗੇ ਦੀ ਧਰਤੀ ।

**पीठमर्द**—[ਪੀਠਮਰੵਦ] ਪੁ. ਨਾਇਕ ਦਾ ਇਕ ਸਾਥੀ ਜੋ ਨਾਇਕਾ ਨੂੰ ਖੁਸ਼ ਕਰਦਾ ਹੈ ; ਵੇਸਵਾ ਨੂੰ ਨਾਚ ਸਿਖਾਉਣ ਵਾਲਾ ਗੁਰੂ ।

**पीठा**—[ਪੀਠਾ] ਪੁ. ਪੀੜ੍ਹਾ ; ਆਟੇ ਦੇ ਪੇੜੇ ਵਿਚ ਪੀਠੀ ਪਾ ਕੇ ਬਣਾਈ ਹੋਈ ਮਿਠਿਆਈ ।

**पीठि**—[ਪੀਠਿ] ਇ. ਵੇਖੋ ਪੀਠ (**पीठ**) ।

**पीठिका**—[ਪੀਠਿਕਾ] ਇ. ਮੂਰਤੀ ਜਾਂ ਖੰਭੇ ਦੀ ਜੜ੍ਹ ; ਪੀੜ੍ਹਾ, ਚੌਕੀ ।

**पीठी**—[ਪੀਠੀ] ਇ. ਗਿੱਲੀ ਪੀਹੀ ਹੋਈ ਦਾਲ, ਪੀਠੀ ।

**पीड़**—[ਪੀੜ] ਇ. ਦਰਦ, ਚੀਸ, ਚਮਕ ; ਸਿਰ ਦੇ ਵਾਲਾਂ ਵਿਚ ਬੰਨ੍ਹਣ ਦਾ ਇਕ ਗਹਿਣਾ ।

**पीड़क**—[ਪੀੜਕ] ਪੁ. ਪੀੜ ਦੇਣ ਵਾਲਾ ; ਦਬਾਉਣ ਵਾਲਾ ।

**पीड़न**—[ਪੀੜਨ] ਪੁ. ਦਬਾਉਣ ਦੀ ਕਿਰਿਆ, ਸੂਰਜ ਜਾਂ ਚੰਦ ਦਾ ਗ੍ਰਹਿਣ ; ਫੜਨ ਦੀ ਕਿਰਿਆ ; ਦੁੱਖ ਦੇਣ ਦੀ ਕਿਰਿਆ ।

**पीड़ा**—[ਪੀੜਾ] ਇ. ਦਰਦ, ਦੁੱਖ, ਔਖ ; ਬੀਮਾਰੀ ; ਇਕ ਖੁਸ਼ਬੂਦਾਰ ਦਵਾ ; ਸਿਰ ਵਿਚ ਲਪੇਟੀ ਹੋਈ ਮਾਲਾ, ਸਿਰ ਦਾ ਸ਼ਿੰਗਾਰ ।

**पीड़ास्थान**—[ਪੀੜਾਸ੍ਥਾਨ] ਪੁ. ਖੋਟੇ ਗ੍ਰਹਾਂ ਦੀ ਥਾਂ ।

**पीड़ित**—[ਪੀੜਿਤ] ਵਿ. ਦੁੱਖੀ ; ਰੋਗੀ, ਬੀਮਾਰ ; ਦਬਾਇਆ ਹੋਇਆ ; ਪੁ. ਇਕ ਮੰਤਰ ।

**पीडुरी**—[ਪੀਡੁਰੀ] ਇ. ਵੇਖੋ ਪਿੰਡਲੀ (**पिंडली**) ।

**पीढ़ा**—[ਪੀੜ੍ਹਾ] ਪੁ. ਚੌਕੀ, ਪੀੜ੍ਹਾ ।

**पीढ़ी**—[ਪੀੜ੍ਹੀ] ਇ. ਬੈਠਣ ਵਾਲੀ ਬੁਣੀ ਹੋਈ ਚੌਕੀ, ਪੀੜ੍ਹੀ ; ਬੰਸ-ਪਰੰਪਰਾ ਵਿਚ ਸਥਾਨ, ਪੀੜ੍ਹੀ ।

**पीत**—[ਪੀਤ] ਪੁ. ਹਰਤਾਲ ; ਕੇਸਰ ; ਪੀਲਾ ਰੰਗ ; ਪੁਖਰਾਜ ; ਗੰਧਕ ; ਚੰਪਕ ; ਕਨੇਰ ; ਦੀਵਾ ; ਰੁੱਖ ਦਾ ਛਿਲਕਾ ; ਚਕਵਾ ; ਡੱਡੂ ; ਇੰਦਰ ; ਗਰੁੜ ; ਗੋਮੂਤ੍ਰ ; ਮੈਨਾ ਦੀ ਚੁੰਜ ।

**पीतकंद (पीतकन्द)**—[ਪੀਤਕੰਦ] ਪੁ. ਗਾਜਰ ।

**पीतक**—[ਪੀਤਕ] ਪੁ. ਹਰਤਾਲ ; ਕੁਸਮ ਦਾ ਫੁੱਲ ; ਕੇਸਰ ; ਅਗਰ ; ਪਦਮ ਕਾਠ ; ਪਿੱਤਲ ; ਸੋਨਾਮੱਖੀ ; ਇੱਕ ਉਪ ਧਾਤੂ ; ਪੀਲਾ ਚੰਦਨ ; ਤੂਨ ਦਾ ਰੁੱਖ ; ਅਸ਼ੋਕ ਦਾ ਰੁੱਖ ; ਵਿਜੇਸਾਰ ; ਦਾਰਹਲਦੀ ਦਾ ਬੂਟਾ ।

**पीतका**—[ਪੀਤਕਾ] ਇ. ਹਲਦੀ ; ਇਕ ਕਿਸਮ ਦਾ ਕੀੜਾ ।

**पीतकेदार**—[ਪੀਤਕੇਦਾਰ] ਪੁ. ਇਕ ਤਰ੍ਹਾਂ ਦਾ ਧਾਨ ।

**पीतगंध (पीतगन्ध)**—[ਪੀਤਗੰਧ] ਪੁ. ਪੀਲਾ ਚੰਦਨ ।

**पीतचंदन (पीतचन्दन)**—[ਪੀਤਚੰਦਨ] ਪੁ. ਪੀਲਾ ਚੰਦਨ ; ਕੇਸਰ ; ਹਲਦੀ ।

**पीतचोप**—[ਪੀਤਚੋਪ] ਪੁ. ਟੇਸੂ, ਕੇਸੂ ।

**पीतता**—[ਪੀਤਤਾ] ਇ. ਪੀਲਾਪਣ, ਜ਼ਰਦੀ, ਪਿਲੱਤਣ ।

**पीततुंड (पीततुण्ड)**—[ਪੀਤਤੁੰਡ] ਪੁ. ਬੈਯਾ ਨਾਂ ਦਾ ਪੰਛੀ ।

**पीतदारु**—[ਪੀਤਦਾਰੁ] ਪੁ. ਦੇਵਦਾਰ ; ਹਲਦੀ ; ਚਿਰੈਤਾ ।

**पीतदुग्धा**—[ਪੀਤਦੁਗ੍ਧਾ] ਇ. ਇਕ ਕਿਸਮ ਦਾ ਥੋਹਰ ।

**पीतद्रु**—[ਪੀਤਦ੍ਰੁ] ਪੁ. ਦਾਰ ਹਲਦੀ ।

**पीतन**—[ਪੀਤਨ] ਪੁ. ਕੇਸਰ ; ਹਰਤਾਲ ; ਦੇਵਦਾਰ, ਬਿਆਰ ।

**पीतनखता**—[ਪੀਤਨਖਤਾ] ਇ. ਨਹੁੰ ਪੀਲੇ ਪੈ ਜਾਣ ਦੀ ਇਕ ਬੀਮਾਰੀ ।

**पीतपादा**—[ਪੀਤਪਾਦਾ] ਇ. ਮੈਨਾ ।

**पीतपुष्प**—[ਪੀਤਪੁਸ੍ਪ] ਪੁ. ਘੀਆ ; ਤੋਰੀ ; ਕਨੇਰ ; ਚਮੇਲੀ ; ਲਾਲ ਕਚਨਾਰ ।

**पीतपुष्पक**—[ਪੀਤਪੁਸ੍ਪਕ] ਪੁ. ਵੇਖੋ ਪੀਤਪੁਸ੍ਪ (**पीतपुष्प**) ।

**पीतपुष्पा**—[ਪੀਤਪੁਸ੍ਪਾ] ਇ. ਇਕ ਬੂਟੀ ; ਪੀਲਾ ਕਨੇਰ ।

**पीतपुष्पी**—[ਪੀਤਪੁਸ੍ਪੀ] ਇ. ਸ਼ੰਖਪੁਸ਼ਪੀ ਨਾਂ ਦੀ ਬੂਟੀ ; ਸਹਿਦੇਈ ; ਕਕੜੀ ; ਤੋਰਈ ; ਨੇਨੂਆਂ ।

**पीतफेन**—[ਪੀਤਫੇਨ] ਪੁ. ਰੀਠਾ ।

**पीतबीजा**—[ਪੀਤਬੀਜਾ] ਪੁ. ਮੇਥੀ ।

+**पीतम**—[ਪੀਤਮ] ਵਿ. ਪ੍ਰੀਤਮ, ਪਿਆਰਾ ।

**पीतमणि**—[ਪੀਤਮਣਿ] ਪੁ. ਪੁਖਰਾਜ ।

**पीतमस्तक**—[ਪੀਤਮਸ੍ਤਕ] ਪੁ ਇਕ ਪੰਛੀ ।

**पीतमुंड (पीतमुण्ड)**—[ਪੀਤਮੁੰਡ] ਪੁ. ਇਕ ਕਿਸਮ ਦਾ ਹਿਰਨ ।

**पीतमूलक**—[ਪੀਤਮੂਲਕ] ਪੁ. ਗਾਜਰ ।

+**पीतर**—[ਪੀਤਰ] ਪੁ. ਵੇਖੋ ਪੀਤਲ (**पीतल**) ।

**पीतरत्न**—[ਪੀਤਰਤ੍ਨ] ਪੁ. ਗੋਮੇਦ ।

**पीतराग**—[ਪੀਤਰਾਗ] ਪੁ. ਕੰਵਲ ਦੇ ਫੁੱਲਾਂ ਦਾ ਕੇਸਰ ; ਪੀਲਾ ਰੰਗ ; ਮੋਮ ; ਵਿ. ਪੀਲਾ ।

**पीतल**—[ਪੀਤਲ] ਪੁ. ਪਿੱਤਲ ।

**पीतवर्ण**—[ਪੀਤਵਰ੍ਣ] ਪੁ. ਕਦੰਬ ਨਾਂ ਦਾ ਰੁੱਖ ; ਮੈਨਸਲ ; ਪੀਲਾ ਚੰਦਨ ; ਕੇਸਰ ।

**पीतवल्ली**—[ਪੀਤਵੱਲੀ] ਇ. ਅਮਰ ਵੇਲ, ਅਕਾਸ਼ ਵੇਲ ।
**पीतवान**—[ਪੀਤਵਾਨ] ਪੁ. ਹਾਥੀ ਦੀ ਦੁਹਾਂ ਅੱਖਾਂ ਦੇ ਵਿਚਕਾਰਲੀ ਥਾਂ ।
**पीतवास**—[ਪੀਤਵਾਸ] ਵਿ. ਪੀਲਾ ਕਪੜਾ ਪਹਿਰਣ ਵਾਲਾ ; ਪੁ. ਸ੍ਰੀ ਕ੍ਰਿਸ਼ਨ ।
**पीतवीजा**—[ਪੀਤਵੀਜਾ] ਇ. ਮੇਥੀ ।
**पीतसरा**—[ਪੀਤਸਰਾ] ਪੁ. ਸਹੁਰੇ ਦਾ ਭਾਈ, ਪਤਿਔਹਾ ।
**पीतसार**—[ਪੀਤਸਾਰ] ਪੁ. ਪੀਲਾ ਚੰਦਨ ; ਇਕ ਰੁੱਖ ।
**पीतसारक**—[ਪੀਤਸਾਰਕ] ਪੁ. ਨਿੰਮ ਦਾ ਰੁੱਖ ।
**पीतसारि**—[ਪੀਤਸਾਰਿ] ਪੁ. ਕਾਲਾ ਸੁਰਮਾ ।
**पीतस्कंध (पीतस्कन्ध)**—[ਪੀਤਸ੍ਕੰਧ] ਪੁ. ਸੂਰ ; ਇਕ ਰੁੱਖ ।
**पीतस्फटिक**—[ਪੀਤਸ੍ਫਟਿਕ] ਪੁ. ਪੁਖਰਾਜ ।
**पीतस्फोट**—[ਪੀਤਸ੍ਫੋਟ] ਪੁ. ਖੁਜਲੀ ।
**पीतांग (पीताङ्ग)**—[ਪੀਤਾਂਗ] ਪੁ. ਸੋਨਾ ਪਾਠਾ ; ਪੀਲਾ ਡੱਡੂ ; ਨਰੰਗੀ ਦਾ ਰੁੱਖ ; ਇ. ਹਲਦੀ ; ਵਿ. ਪੀਲੇ ਅੰਗ ਵਾਲਾ ।
**पीतांबर (पीताम्बर)**—[ਪੀਤਾਂਬਰ] ਪੁ. ਵਿਸ਼ਨੂੰ ; ਕ੍ਰਿਸ਼ਨ ; ਪੀਲਾ ਕਪੜਾ ; ਵਿ. ਪੀਲੇ ਕਪੜਿਆਂ ਵਾਲਾ ।
**पीता**—[ਪੀਤਾ] ਇ. ਹਲਦੀ ; ਦਾਰ ਹਲਦੀ ; ਅਤੀਸ ; ਹਰਤਾਲ ; ਪੀਲੀ ਚਮੇਲੀ ; ਦੇਵਦਾਰ ; ਰਾਲ, ਅਸਗੰਧ ; ਅਮਰਵੇਲ ।
**पीताब्धि**—[ਪੀਤਾਬ੍ਧਿ] ਪੁ. ਅਗਸਤ ਮੁਨੀ ।
**पीताभ**—[ਪੀਤਾਭ] ਪੁ. ਪੀਲਾ ਚੰਦਨ ; ਵਿ. ਪੀਲੇ ਰੰਗ ਦਾ ।
**पीताभ्र**—[ਪੀਤਾਭ੍ਰ] ਪੁ. ਪੀਲੇ ਰੰਗ ਦਾ ਅਭਰਕ ।
**पीताश्म**—[ਪੀਤਾਸ਼੍ਮ] ਪੁ. ਪੁਖਰਾਜ ।
**पीति**—[ਪੀਤਿ] ਪੁ. ਘੋੜਾ ; ਇ. ਹਾਥੀ ਦੀ ਸੁੰਡ ; ਪੀਣ ਦੀ ਕਿਰਿਆ ; ਚਾਲ, ਰਫ਼ਤਾਰ ।
**पीतिका**—[ਪੀਤਿਕਾ] ਇ. ਹਲਦੀ ; ਕੇਸਰ ; ਸੋਨਜੂਹੀ ।
**पीतु**—[ਪੀਤੁ] ਪੁ. ਸੂਰਜ ; ਅੱਗ ; ਹਾਥੀ-ਦਲ ਦਾ ਸਰਦਾਰ ।
**पीथ**—[ਪੀਥ] ਪੁ. ਪਾਣੀ ; ਸੂਰਜ ; ਅੱਗ ; ਘਿਉ; ਸਮਾਂ ; ਰਖਿਆ ।
**पीदड़ी**—[ਪੀਦੜੀ] ਇ. ਵੇਖੋ ਪਿੱਦੀ (पिद्दी) ।
**पीन**—[ਪੀਨ] ਵਿ. ਮੋਟਾ ਤਾਜ਼ਾ ; ਦੌਲਤਮੰਦ ; ਪੁ. ਮੁਟਾਈ ।
**पीनक**—[ਪੀਨਕ] ਇ. ਫੀਮ ਦੇ ਨਸ਼ੇ ਵਿਚ ਊਂਘਣ ਦੀ ਕਿਰਿਆ, ਪੀਨਕ ।
**पीनता**—[ਪੀਨਤਾ] ਇ. ਮੁਟਾਈ, ਮੁਟਾਪਾ ।
**पीनना**—[ਪੀਨਨਾ] ਕ੍ਰਿ. ਵੇਖੋ ਪੀਂਜਨਾ (पींजना) ।
**पीनस**—[ਪੀਨਸ] ਪੁ. ਨੱਕ ਦੀ ਇਕ ਬੀਮਾਰੀ ।
**पीनसा**—[ਪੀਨਸਾ] ਇ. ਕੱਕੜੀ, ਤਰ ।
**पीना**—[ਪੀਨਾ] ਕ੍ਰਿ. ਪੀਣਾ ; ਚੂੰਘਣਾ , ਚੂਸਣਾ ; ਸਹਿਣਾ ; ਸਹਾਰਨਾ, ਕਿਸੇ ਗੱਲ ਨੂੰ ਦੱਬ ਲੈਣਾ ; ਪੁ. ਡਾਟ, ਡੱਟਾ ।
**पीनी**—[ਪੀਨੀ] ਇ. ਤਿਲਾਂ ਆਦਿਕ ਦੀ ਖਲ ।
**पीप**—[ਪੀਪ] ਇ. ਫੋੜੇ ਦੀ ਮੈਲ, ਪਾਕ, ਮਵਾਦ, ਪੂੰ ।
—**पीपर**—[ਪੀਪਰ] ਪੁ. ਵੇਖੋ ਪੀਪਲ (पीपल) ।
**पीपरामूल**—[ਪੀਪਰਾਮੂਲ] ਪੁ. ਵੇਖੋ ਪਿਪਰਾਮੂਲ (पिपरामूल) ।
**पीपल**—[ਪੀਪਲ] ਪੁ. ਇਕ ਰੁੱਖ ਜਿਸ ਨੂੰ ਹਿੰਦੂ ਪਵਿੱਤਰ ਮੰਨਦੇ ਹਨ ; ਇ. ਇੱਕ ਪ੍ਰਸਿੱਧ ਵੇਲ ।
**पीपलामूल**—[ਪੀਪਲਾਮੂਲ] ਪੁ. ਇਕ ਮਸ਼ਹੂਰ ਦਵਾ ।
**पीपा**—[ਪੀਪਾ] ਪੁ. ਟੀਨ ਜਾਂ ਲਕੜੀ ਦਾ ਵੱਡਾ ਡੱਬਾ ; ਪੀਪਾ ।
**पीब**—[ਪੀਬ] ਪੁ. ਵੇਖੋ ਪੀਪ (पीप) ।
+**पीय**—[ਪੀਯ] ਪੁ. ਸੁਆਮੀ, ਪਤੀ ।
+**पीयर**—[ਪੀਯਰ] ਵਿ. ਪੀਲਾ, ਪੀਲੇ ਰੰਗ ਦਾ ।
**पीयु**—[ਪੀਯੁ] ਪੁ. ਸੂਰਜ ; ਕਾਂ ; ਸਮਾਂ ; ਉੱਲੂ ; ਅੱਗ ; ਸੋਨਾ ; ਵਿ. ਹਿੰਸਾ ਕਰਨ ਵਾਲਾ ; ਉਲਟ ।
**पीयूष**—[ਪੀਯੂਸ਼] ਪੁ. ਦੁੱਧ ; ਅੰਮ੍ਰਿਤ ; ਨਵੀਂ ਸੂਈ ਗਊ ਦਾ ਸੱਤਾਂ ਦਿਨਾਂ ਦਾ ਦੁੱਧ ।
**पीयूषभानु, पीयूषमय**—[ਪੀਯੂਸ਼ਭਾਨੁ, ਪੀਯੂਸ਼ਮਯ] ਪੁ. ਚੰਦਰਮਾ, ਚੰਨ ।
**पीयूषवर्ष**—[ਪੀਯੂਸ਼ਵਰ੍ਸ਼] ਪੁ. ਚੰਨ ; ਕਪੂਰ ; ਇਕ ਛੰਦ ।
**पीर**—[ਪੀਰ] ਇ. ਪੀੜ, ਦੁਖ, ਦਰਦ, ਤਕਲੀਫ਼ ; ਹਮਦਰਦੀ ; ਬੱਚਾ ਪੈਦਾ ਹੋਣ ਵੇਲੇ ਦੀ ਪੀੜ ; ਪੁ. ਮੁਸਲਮਾਨਾਂ ਦੇ ਧਰਮ ਗੁਰੂ ; ਸੋਮਵਾਰ ਦਾ ਦਿਨ ; ਵਿ. ਮਹਾਤਮਾ ; ਸਿੱਧ ; ਚਲਾਕ ; ਵੱਡਾ, ਬਜ਼ੁਰਗ ; ਧੂਰਤ ।
**पीरजादा**—[ਪੀਰਜ਼ਾਦਾ] ਪੁ. ਕਿਸੇ ਮੁਸਲਮਾਨ ਪੀਰ ਦੀ ਉਲਾਦ ।
**पीरनाबालिग**—[ਪੀਰਨਾਬਾਲਿਗ] ਪੁ. ਅਕਲ ਦਾ ਮਾਰਿਆ ਬੁੱਢਾ ।
**पीरमान**—[ਪੀਰਮਾਨ] ਪੁ. ਮਸਤੂਲ ਉਪਰਲਾ ਉਹ ਡੰਡਾ ਜਿਸ ਤੇ ਪਾਲ ਚੜ੍ਹਾਈ ਜਾਂਦੀ ਹੈ, ਅੜਡੰਡਾ ।
**पीरमुरशिद**—[ਪੀਰਮੁਰਸ਼ਿਦ] ਪੁ. ਗੁਰੂ ; ਮਹਾਤਮਾ ।

**पीरा**—[ਪੀਰਾ] ਇ. ਵੇਖੋ ਪੀੜਾ (पीड़ा) ; ਵਿ. ਵੇਖੋ ਪੀਲਾ (पीला)।

**पीरी**—[ਪੀਰੀ] ਇ. ਬੁਢੇਪਾ ; ਕਰਾਮਾਤ, ਚਲਾਕੀ ; ਠੇਕਾ ; ਹਕੂਮਤ।

**पीरू**—[ਪੀਰੂ] ਪੁ. ਇਕ ਕਿਸਮ ਦਾ ਮੁਰਗਾ।

**पील**—[ਪੀਲ] ਪੁ. ਹਾਥੀ ; ਸ਼ਤਰੰਜ ਦਾ ਇਕ ਮੋਹਰਾ ; ਵਣ ਦਾ ਇਕ ਫਲ ; ਕੀੜਾ।

+**पीलक**—[ਪੀਲਕ] ਪੁ. ਇਕ ਪੰਛੀ ; ਕਾਲਾ ਵੱਡਾ ਕੀੜਾ।

**पीलपाया**—[ਪੀਲਪਾਯਾ] ਪੁ. ਥੰਮ੍ਹ।

**पीलपाल**—[ਪੀਲਪਾਲ] ਪੁ. ਹਥਵਾਨ, ਮਹਾਵਤ।

**पीलवान**—[ਪੀਲਵਾਨ] ਪੁ. ਹਥਵਾਨ, ਮਹਾਵਤ।

**पीला**—[ਪੀਲਾ] ਪੁ. ਇਕ ਮਸ਼ਹੂਰ ਰੰਗ, ਜ਼ਰਦ ਰੰਗ, ਬਸੰਤੀ ਰੰਗ ; ਵਿ. ਪੀਲੇ ਰੰਗ ਦਾ ; ਫਿੱਕਾ।

**पीलाम**—[ਪੀਲਾਮ] ਪੁ. ਸਾਟਨ ਨਾਂ ਦਾ ਕਪੜਾ।

**पीलिमा**—[ਪੀਲਿਮਾ] ਇ. ਪੀਲਾਪਣ।

**पीलिया**—[ਪੀਲਿਯਾ] ਪੁ. ਇਕ ਬੀਮਾਰੀ ਜਿਸ ਵਿਚ ਸਾਰੀ ਦੇਹ ਅਤੇ ਅੱਖਾਂ ਪੀਲੀਆਂ ਹੋ ਜਾਂਦੀਆਂ ਹਨ।

**पीली चिट्ठी**—[ਪੀਲੀ ਚਿੱਠੀ] ਇ. ਵਿਆਹ ਦਾ ਨਿਮੰਤ੍ਰਣ ਪਤ੍ਰ।

**पीलु**—[ਪੀਲੁ] ਪੁ. ਇਕ ਰੁੱਖ ; ਇਸ ਦਾ ਫਲ ; ਹਾਥੀ ; ਪਰਮਾਣੂ ; ਤਾੜ ਦਾ ਤਨਾ ; ਤਾੜ ਦੇ ਰੁੱਖਾਂ ਦਾ ਸਮੂਹ ; ਫੁੱਲ ; ਤੀਰ ; ਹੱਡੀ ਦਾ ਟੁਕੜਾ ; ਹੱਡੀਆਂ ਦਾ ਢੇਰ ; ਕੀੜਾ ; ਹੱਥ ਦਾ ਮੱਧ ਭਾਗ।

**पीलुक**—[ਪੀਲੁਕ] ਪੁ. ਕੀੜਾ।

**पीलुपत्र**—[ਪੀਲੁਪਤ੍ਰ] ਪੁ. ਇਕ ਵੇਲ।

**पीलुपर्णी**—[ਪੀਲੁਪਰਣੀ] ਪੁ. ਇਕ ਵੇਲ ; ਇਕ ਦਵਾਈ।

**पीलू**—[ਪੀਲੂ] ਪੁ. ਫੁੱਲ ; ਪਰਮਾਣੂ ; ਹਾਥੀ ; ਹੱਡੀ ਦਾ ਟੁੱਕੜਾ ; ਕੀੜਾ ; ਇਕ ਰੁੱਖ ; ਹਥੇਲੀ ; ਵਣ ਦੇ ਰੁੱਖ ਦਾ ਫਲ ; ਪੀਲ਼, ਪੀਲੂ।

+**पीव**—[ਪੀਵ] ਪੁ. ਵੇਖੋ ਪ੍ਰਿਅ (प्रिय) ; ਇ. ਵੇਖੋ ਪੀਪ (पीप)।

**पीवना**—[ਪੀਵਨਾ] ਕ੍ਰਿ. ਵੇਖੋ ਪੀਨਾ (पीना)।

**पीवर**—[ਪੀਵਰ] ਵਿ. ਮੋਟਾ, ਭਾਰੀ ; ਪੁ. ਕੱਛੂ ; ਜਟਾ।

**पीवरा**—[ਪੀਵਰਾ] ਇ.ਅਸਗੰਧ ; ਸਤਾਵਰ।

**पीवरी**—[ਪੀਵਰੀ] ਇ. ਮੁਟਿਆਰ ; ਗਊ ; ਸਤਾਵਰ ; ਸਾਲਪਰਣੀ।

**पीवस**—[ਪੀਵਸ] ਵਿ. ਮੋਟਾ।

**पीवा**—[ਪੀਵਾ] ਇ. ਪਾਣੀ ; ਵਿ. ਮੋਟਾ, ਸਥੂਲ।

**पीविष्ठ**—[ਪੀਵਿਸ਼ਠ] ਵਿ. ਬਹੁਤ ਮੋਟਾ।

**पीसना**—[ਪੀਸਨਾ] ਕ੍ਰਿ. ਪੀਹਣਾ, ਦਲਣਾ, ਚੂਰਾ ਚੂਰਾ ਕਰਨਾ ; ਪੁ. ਉਹ ਚੀਜ਼ ਜੋ ਪੀਹਣ ਲਈ ਦਿਤੀ ਜਾਵੇ, ਪੀਹਣਾ।

+**पीसू**—[ਪੀਸੂ] ਪੁ. ਵੇਖੋ ਪਿੱਸੂ (पिस्सू)।

**पीह**—[ਪੀਹ] ਇ. ਚਰਬੀ।

**पीहर**—[ਪੀਹਰ] ਪੁ. ਪੇਕੇ।

+**पीहू**—[ਪੀਹੂ] ਪੁ. ਪਿੱਸੂ।

**पुंख** (पुङ्ख)—[ਪੁੰਖ] ਪੁ. ਸ਼ਿਕਰਾ, ਬਾਜ਼ ; ਬਾਣ ਦਾ ਪਿਛਲਾ ਭਾਗ ਜਿਥੇ ਪਰ ਲਾਏ ਜਾਂਦੇ ਹਨ ; ਮੰਗਲਾਚਾਰ।

**पुंखित** (पुङ्खित)—[ਪੁੰਖਿਤ] ਵਿ. ਜਿਸ ਵਿਚ ਖੰਭ ਲੱਗੇ ਹੋਣ (ਬਾਣ)।

**पुंग** (पुङ्ग)—[ਪੁੰਗ] ਪੁ. ਸਮੂਹ।

**पुंगफल** (पुङ्गफल)—[ਪੁੰਗਫਲ] ਪੁ. ਸੁਪਾਰੀ।

**पुंगल** (पुङ्गल)—[ਪੁੰਗਲ] ਪੁ. ਆਤਮਾ।

**पुंगव** (पुङ्गव)—[ਪੁੰਗਵ] ਪੁ. ਬਲਦ ; ਕਿਸੇ ਸ਼ਬਦ ਦੇ ਅੱਗੇ ਲੱਗ ਜਾਣ ਨਾਲ ਸ੍ਰੇਸ਼ਠ ਦੇ ਮਾਹਨਿਆਂ ਨੂੰ ਜਤਾਉਂਦਾ ਹੈ ; ਇਕ ਦਵਾ ਦਾ ਨਾਂ।

**पुंगवकेतु** (पुङ्गवकेतु)—[ਪੁੰਗਵਕੇਤੁ] ਪੁ. ਸ਼ਿਵ, ਮਹਾਂਦੇਵ।

**पुंगीफल** (पुङ्गीफल)—[ਪੁੰਗੀਫਲ] ਪੁ. ਸੁਪਾਰੀ।

**पुंछार** (पुञ्छार)—[ਪੁੰਛਾਰ] ਪੁ. ਮੋਰ।

**पुंछाला** (पुञ्छाला)—[ਪੁੰਛਾਲਾ] ਪੁ. ਪੂਛ, ਪਿੱਛਲੱਗੂ।

**पुंज** (पुञ्ज)—[ਪੁੰਜ] ਪੁ. ਸਮੂਹ, ਢੇਰ, ਇਕੱਠ, ਜੱਥਾ।

**पुंजा** (पुञ्जा)—[ਪੁੰਜਾ] ਪੁ. ਗੁੱਛਾ, ਪੂਲਾ, ਗੱਠਾ।

**पुंजि** (पुञ्जि)—[ਪੁੰਜਿ] ਪੁ. ਸਮੂਹ, ਢੇਰ।

**पुंजिक** (पुञ्जिक)—[ਪੁੰਜਿਕ] ਪੁ. ਬਰਫ਼ ; ਗੜਾ।

**पुंजित** (पुञ्जित)—[ਪੁੰਜਿਤ] ਵਿ. ਢੇਰ ਲਾਇਆ ਹੋਇਆ ; ਇਕੱਠਾ ਦੱਬਿਆ ਹੋਇਆ।

**पुंजी** (पुञ्जी)—[ਪੁੰਜੀ] ਇ. ਵੇਖੋ ਪੂੰਜੀ (पूंजी)।

**पुंड** (पुण्ड)—[ਪੁੰਡ] ਪੁ. ਤਿਲਕ, ਟਿੱਕਾ।

**पुंडरी** (पुण्डरी)—[ਪੁੰਡਰੀ] ਪੁ. ਇਕ ਬੂਟਾ।

**पुंडरीक** (पुण्डरीक)—[ਪੁੰਡਰੀਕ] ਪੁ. ਸਫ਼ੈਦ ਕੰਵਲ ; ਇਕ ਕਿਸਮ ਦਾ ਕੋੜ੍ਹ ; ਰੇਸ਼ਮ ਦਾ ਕੀੜਾ ; ਸਫ਼ੈਦ ਸੱਪ ; ਇਕ ਬੂਟਾ ; ਕਮੰਡਲ ; ਇਕ ਕਿਸਮ ਦਾ ਧਾਨ, ਸਫ਼ੈਦ ਅੰਬ ; ਅੱਗ ; ਤੀਰ ; ਸਫ਼ੈਦ ਹਾਥੀ ; ਇਕ ਕਿਸਮ ਦਾ ਇੱਖ ; ਸਫ਼ੈਦ ਚੀਤਾ।

**पुंडरीकाक्ष** (पुण्डरीकाक्ष)—[ਪੁੰਡਰੀਕਾਕ੍ਸ਼] ਪੁ. ਵਿਸ਼ਨੂੰ ਭਗਵਾਨ ; ਵਿ. ਕੰਵਲ ਵਰਗੀਆਂ ਅੱਖਾਂ ਵਾਲਾ।

**पुंड्र (पुण्ड्र)**—[ਪੁੰਡ੍ਰ] ਪੁ. ਸਫੈਦ ਕੰਵਲ ; ਇਕ ਰੁੱਖ ; ਤਿਲਕ, ਟਿੱਕਾ ; ਇਕ ਕਿਸਮ ਦਾ ਇੱਖ ; ਕੀੜਾ ; ਇਕ ਪ੍ਰਾਚੀਨ ਦੇਸ਼ ।

**पुंड्रवर्धन (पुण्ड्रवर्धन)**—[ਪੁੰਡ੍ਰਵਰ੍ਧਨ] ਪੁ. ਪੁੰਡ੍ਰ ਦੇਸ਼ ਦੀ ਰਾਜਧਾਨੀ ।

**पुंमंत्र (पुंमंत्र)**—[ਪੁੰਮੰਤ੍ਰ] ਪੁ. ਉਹ ਮੰਤਰ ਜਿਸ ਦੇ ਅਖੀਰ ਵਿਚ 'ਸਵਾਹਾ' ਜਾਂ 'ਨਮੋ' ਨਾ ਹੋਵੇ ।

**पुंवृष**—[ਪੁੰਵ੍ਰਿਸ਼] ਪੁ. ਛਛੂੰਦਰ ।

**पुंश्चली**—[ਪੁੰਸ਼੍ਚਲੀ] ਇ. ਲੁੱਚੀ, ਬਦਮਾਸ਼, ਵੇਸਵਾ ।

+**पुंस**—[ਪੁੰਸ] ਪੁ. ਮਰਦ, ਨਰ ।

**पुंसवन**—[ਪੁੰਸਵਨ] ਪੁ. ਗਰਭ ਸੰਸਕਾਰ ; ਤੀਵੀਆਂ ਦਾ ਇਕ ਵਰਤ ; ਦੁੱਧ ।

**पुंसवान**—[ਪੁੰਸਵਾਨ] ਵਿ. ਪੁੱਤਰ ਵਾਲਾ ।

**पुंस्त्व**—[ਪੁੰਸ੍ਤ੍ਵ] ਪੁ. ਤੀਵੀਂ ਨਾਲ ਭੋਗ ਕਰਨ ਦੀ ਤਾਕਤ ; ਵੀਰਜ ।

**पुआ**—[ਪੁਆ] ਪੁ. ਪੂੜਾ, ਇਕ ਤਰ੍ਹਾਂ ਦੀ ਤਲੀ ਹੋਈ ਮਿੱਠੀ ਪੂਰੀ ।

**पुआई**—[ਪੁਆਈ] ਇ. ਇਕ ਪਹਾੜੀ ਰੁੱਖ ।

**पुआल**—[ਪੁਆਲ] ਪੁ. ਇਕ ਜੰਗਲੀ ਰੁੱਖ ।

**पुकार**—[ਪੁਕਾਰ] ਇ. ਉੱਚੀ ਅਵਾਜ਼, ਰੌਲਾ ; ਫਰਿਆਦ ; ਪੁਕਾਰ ।

**पुकारना**—[ਪੁਕਾਰਨਾ] ਕ੍ਰਿ. ਉੱਚੀ ਆਵਾਜ਼ ਨਾਲ ਬੁਲਾਉਣਾ, ਸੱਦਣਾ, ਪੁਕਾਰਨਾ ।

**पुक्कश**—[ਪੁੱਕਸ਼] ਪੁ. ਅਧਮ, ਨੀਚ ; ਵਿ. ਨੀਚ, ਕਮੀਨਾ ।

**पुक्कशी**—[ਪੁੱਕਸ਼ੀ] ਇ. ਨੀਲ ਦਾ ਬੂਟਾ ; ਨੀਚ ਜਾਤ ਦੀ ਤੀਵੀਂ ।

**पुखराज**—[ਪੁਖਰਾਜ] ਪੁ. ਇਕ ਵਡਮੁੱਲਾ ਪੱਥਰ ।

**पुगाना**—[ਪੁਗਾਨਾ] ਕ੍ਰਿ. ਪੂਰਾ ਕਰਨਾ, ਭਰਨਾ, ਨਿਭਾਉਣਾ, ਪੁਗਾਉਣਾ ।

**पुचकार**—[ਪੁਚਕਾਰ] ਇ. ਪਿਆਰ ਨਾਲ ਹੱਥ ਫੇਰਨ ਦਾ ਕੰਮ, ਪੁਚਕਾਰ, ਲਾਡ ।

**पुचकारना**—[ਪੁਚਕਾਰਨਾ] ਕ੍ਰਿ. ਪਿਆਰ ਕਰਨਾ, ਪੁਚਕਾਰਨਾ, ਲਾਡ ਕਰਨਾ ।

**पुचकारी**—[ਪੁਚਕਾਰੀ] ਇ. ਵੇਖੋ ਪੁਚਕਾਰ (**पुचकार**) ।

**पुचारना**—[ਪੁਚਾਰਨਾ] ਕ੍ਰਿ. ਲਿੱਪਣਾ ।

**पुचारा**—[ਪੁਚਾਰਾ] ਪੁ. ਲਿੱਪਣ-ਪੋਚਣ ਦਾ ਕੰਮ ; ਕਲੀ ਕਰਨ ਦੀ ਕੂਚੀ ; ਚਾਪਲੂਸੀ, ਖੁਸ਼ਾਮਦ ।

**पुच्छ**—[ਪੁੱਛ] ਪੁ. ਪੂਛ, ਦੁਮ ।

**पुच्छल**—[ਪੁੱਛਲ] ਵਿ. ਪੂਛ ਵਾਲਾ ।

**पुच्छलतारा**—[ਪੁੱਛਲਤਾਰਾ] ਪੁ. ਇਕ ਤਾਰਾ, ਪੂਛਲ ਤਾਰਾ ।

**पुच्छी**—[ਪੁੱਛੀ] ਵਿ. ਪੂਛ ਵਾਲੀ ; [illegible] ; ਅੱਕ ਦਾ ਬੂਟਾ ।

**पुच्छल्ला**—[ਪੁੱਛੱਲਾ] ਪੁ. ਵੱਡੀ ਪੂਛ ; ਪਿੱਛੇ ਲੱਗਣ ਵਾਲੀ ਚੀਜ਼ ; ਪੁੱਛੜ, ਪੂੰਛਾ ।

**पुच्छार**—[ਪੁੱਛਾਰ] ਪੁ. ਖੈਰ ਖਬਰ ਲੈਣ ਵਾਲਾ, ਪੁੱਛਣ ਵਾਲਾ ; ਮੋਰ ।

**पुछल्ला**—[ਪੁਛੱਲਾ] ਵਿ. ਚਾਪਲੂਸ, ਖੁਸ਼ਾਮਦੀ ; ਭੈੜਾ ਸਾਥੀ ; ਪੁ. ਪੂਛ, ਲੰਮੀ ਪੂਛ ।

**पुछार**—[ਪੁਛਾਰ] ਵਿ. ਪੁੱਛਣ ਵਾਲਾ ; ਇੱਜ਼ਤ ਕਰਨ ਵਾਲਾ ; ਖਬਰ ਲੈਣ ਵਾਲਾ ।

**पुछिया**—[ਪੁਛਿਆ] ਪੁ. ਦੂੰਬਾ, ਮੀਢਾ, ਭੇਡੂ ।

+**पुछैया**—[ਪੁਛੈਯਾ] ਵਿ. ਪੁੱਛਣ ਵਾਲਾ ।

**पुजना**—[ਪੁਜਨਾ] ਕ੍ਰਿ. ਪੂਜਿਆ ਜਾਣਾ ; ਸਨਮਾਨਿਆ ਜਾਣਾ ; ਪੂਰਾ ਹੋਣਾ ।

**पुजाना**—[ਪੁਜਾਨਾ] ਕ੍ਰਿ. ਪੂਜਾ ਕਰਾਉਣੀ, ਸੇਵਾ ਕਰਾਉਣੀ ; ਕਮੀ ਪੂਰੀ ਕਰਨਾ ।

**पुजवाना**—[ਪੁਜਵਾਨਾ] ਕ੍ਰਿ. ਪੂਜਾ ਵਿਚ ਲਾਉਣਾ, ਦੂਸਰੇ ਤੋਂ ਪੂਜਾ ਕਰਵਾਉਣਾ ; ਆਪਣੀ ਪੂਜਾ ਜਾਂ ਸਨਮਾਨ ਕਰਵਾਉਣਾ ।

**पुजापा**—[ਪੁਜਾਪਾ] ਪੁ. ਪੂਜਾ ਦਾ ਸਾਮਾਨ ਜਾਂ ਸਾਮਾਨ ਰੱਖਣ ਦਾ ਭਾਂਡਾ ।

**पुजारी**—[ਪੁਜਾਰੀ] ਪੁ. ਪੂਜਾ ਕਰਨ ਵਾਲਾ ਵਿਅਕਤੀ, ਪੁਜਾਰੀ ।

**पुजाही**—[ਪੁਜਾਹੀ] ਇ. ਵੇਖੋ ਪੁਜਾਪਾ (पुजापा) ।

+**पुजेरी**—[ਪੁਜੇਰੀ] ਪੁ. ਵੇਖੋ ਪੁਜਾਰੀ (पुजारी) ।

**पुजैया**—[ਪੁਜੈਯਾ] ਪੁ. ਵੇਖੋ ਪੁਜਾਰੀ (पुजारी) ।

**पुजौरा**—[ਪੁਜੌਰਾ] ਪੁ. ਪੂਜਾ ਵੇਲੇ ਦੇਵਤਾ ਦੀ ਭੇਟਾ ਕੀਤਾ ਜਾਣ ਵਾਲਾ ਸਾਮਾਨ ।

**पुट**—[ਪੁਟ] ਪੁ. ਘੋੜੇ ਦੀ ਆਵਾਜ਼ ; ਕਟੋਰਾ ; ਦਵਾਈ ਪਕਾਉਣ ਦਾ ਭਾਂਡਾ ; ਢਕਣਾ ; ਢਕਣ ਵਾਲੀ ਚੀਜ਼ ; ਘੇਰਾ ; ਸੰਪੁਟ ; ਜਾਇਫਲ ; ਹਲਕਾ ਛਿੜਕਾਉ ; ਹਲਕਾ ਮੇਲ ; ਡੱਬੀ ।

**पुटकंद**—[ਪੁਟਕੰਦ] ਪੁ. ਬਾਰਾਹੀ ਕੰਦ ।

**पुटक**—[ਪੁਟਕ] ਪੁ. ਫੁੱਲ, ਕੰਵਲ ।

**पुटकिनी**—[ਪੁਟਕਿਨੀ] ਇ. ਪਦਮਣੀ; ਕਮਲਾਂ ਦਾ ਸਮੂਹ ; ਉਹ ਸਥਾਨ ਜਿੱਥੇ ਕਮਲ ਹੋਣ ।

**पुटकी**—[ਪੁਟਕੀ] ਇ. ਆਫ਼ਤ, ਗਜ਼ਬ ; ਅਚਾਨਕ ਮੌਤ ; ਤਰਕਾਰੀ ਨੂੰ ਗਾੜ੍ਹਾ ਕਰਨ ਲਈ ਵਿਚ ਪਾਇਆ ਹੋਇਆ ਵੇਸਣ ਆਦਿਕ ; ਗੱਠੜੀ, ਗੰਢ ।

**पुटपाक**—[ਪੁਟਪਾਕ] ਪੁ. ਮੂੰਹ-ਬੰਦ ਭਾਂਡੇ ਵਿਚ ਦਵਾ ਦੇ ਪਕਾਉਣ ਦਾ ਭਾਵ ।

**पुटभेद**—[ਪੁਟਭੇਦ] ਪੁ. ਨਗਰ ; ਪਾਣੀ ਦੀ ਘੁੰਮਣ ਘੇਰੀ ; ਇਕ ਪ੍ਰਕਾਰ ਦਾ ਵਾਜਾ ।

**पुटरिया**—[ਪੁਟਰਿਯਾ] ਇ. ਗਠੜੀ, ਪੋਟਲੀ, ਗੰਢ ।

**पुटरी**—[ਪੁਟਰੀ] ਇ. ਗਠੜੀ ।

**पुटिका**—[ਪੁਟਿਕਾ] ਇ. ਪੁੜੀ ; ਇਲਾਇਚੀ ।

**पुटित**—[ਪੁਟਿਤ] ਵਿ. ਢਕਿਆ ਹੋਇਆ, ਬੰਦ ; ਸੀਤਾ ਹੋਇਆ ; ਸੁੰਗੜਿਆ ਹੋਇਆ ; ਫਟਿਆ ਹੋਇਆ ।

**पुटिया**—[ਪੁਟਿਯਾ] ਇ. ਇੱਕ ਪ੍ਰਕਾਰ ਦੀ ਇੱਕ ਛੋਟੀ ਮੱਛੀ ।

+**पुटियाना**—[ਪੁਟਿਯਾਨਾ] ਕ੍ਰਿ. ਫੁਸਲਾਉਣਾ ।

**पुटी**—[ਪੁਟੀ] ਇ. ਡੂਨਾ ; ਪੁੜੀ ; ਕੋਪੀਨ ; ਖਾਲੀ, ਸਥਾਨ ।

**पुटीन**—[ਪੁਟੀਨ] ਪੁ. ਦਰਵਾਜ਼ਿਆਂ, ਖਿੜਕੀਆਂ ਆਦਿ ਵਿੱਚ ਸ਼ੀਸ਼ੇ ਜੜਨ ਤੇ ਲਕੜੀ ਦੀਆਂ ਚੀਜ਼ਾਂ ਦੇ ਸੁਰਾਖ ਬੰਦ ਕਰਨ ਦੇ ਕੰਮ ਆਉਣ ਵਾਲਾ ਇੱਕ ਮਸਾਲਾ ।

**पुटोदक**—[ਪੁਟੋਦਕ] ਪੁ. ਨਾਰੀਅਲ ।

**पुट्ठा**—[ਪੁੱਠਾ] ਪੁ. ਚਿੱਤੜ ਦਾ ਉਭਰਿਆ ਕਰੜਾ ਹਿੱਸਾ ; ਜਾਨਵਰਾਂ, ਖਾਸ ਕਰ ਕੇ ਘੋੜੇ ਦਾ ਚਿੱਤੜ ; ਘੋੜਿਆਂ ਦੀ ਸੰਖਿਆ ਦਾ ਸੂਚਕ ਸ਼ਬਦ ; ਕਿਤਾਬ ਦੀ ਜਿਲਦ ਦਾ ਉਲਟਾ ਭਾਗ ।

**पुट्ठी**—[ਪੁੱਠੀ] ਇ. ਬੈਲਗੱਡੀ ਦੇ ਪਹੀਏ ਦੇ ਘੇਰੇ ਦਾ ਇਕ ਭਾਗ ਜਿਸ ਵਿਚ ਆਰੇ ਤੇ ਗਜ ਫਸੇ ਰਹਿੰਦੇ ਹਨ ।

**पुठवार**—[ਪੁਠਵਾਰ] ਅ. ਪਿੱਛੇ ।

**पुठवाल**—[ਪੁਠਵਾਲ] ਪੁ. ਮਦਦਗਾਰ ; ਚੋਰਾਂ ਦਾ ਇਕ-ਸਾਥੀ ਜੋ ਪਾੜ ਤੇ ਚੋਰੀ ਸਮੇਂ ਪਹਿਰਾ ਦਿੰਦਾ ਹੈ ।

**पुड़ा**—[ਪੁੜਾ] ਪੁ. ਵੱਡੀ, ਪੁੜੀ ; ਢੋਲ ਮੜ੍ਹਨ ਦਾ ਚਮੜਾ ।

**पुड़िया**—[ਪੁੜਿਯਾ] ਇ. ਕਾਗਜ਼ ਵਿਚ ਲਪੇਟੀ ਹੋਈ ਕੋਈ ਚੀਜ਼, ਪੁੜੀ ; ਪੁੜੀ ਵਿਚ ਲਪੇਟੀ ਹੋਈ ਦਵਾ ਦੀ ਇੱਕ ਖੁਰਾਕ ; ਖਾਣ ।

**पुड़ी**—[ਪੁੜੀ] ਇ. ਢੋਲ ਦਾ ਚੰਮ ; ਪੁੜੀ ।

**पुण्य**—[ਪੁਣ੍ਯ] ਵਿ. ਪਵਿਤਰ ; ਚੰਗਾ, ਭਲਾ ; ਸੁਗੰਧਤ ; ਪੁ. ਪੁੰਨ, ਧਰਮ ; ਦਾਨ ਦਾ ਕੰਮ ।

**पुण्यक**—[ਪੁਣ੍ਯਕ] ਪੁ. ਪੁੰਨ ਕਰਨ ਵਾਲਾ ਵਿਅਕਤੀ ; ਵਰਤ ; ਵਿਸ਼ਨੂੰ ।

**पुण्यकर्त्ता**—[ਪੁਣ੍ਯਕਰ੍ਤਾ] ਪੁ. ਪੁੰਨ ਜਾਂ ਚੰਗਾ ਕੰਮ ਕਰਨ ਵਾਲਾ ।

**पुण्यकाल**—[ਪੁਣ੍ਯਕਾਲ] ਪੁ. ਦਾਨ ਪੁੰਨ ਕਰਨ ਦਾ ਵੇਲਾ ।

**पुण्यकीर्ति**—[ਪੁਣ੍ਯਕੀਰ੍ਤਿ] ਪੁ. ਜਿਸ ਦੀ ਸ਼ੋਭਾ ਕਰਨ ਨਾਲ ਪੁੰਨ ਹੁੰਦਾ ਹੋਵੇ ।

**पुण्यगंध**—[ਪੁਣ੍ਯਗੰਧ] ਪੁ. ਚੰਪਾ ; ਵਿ. ਸੁਗੰਧਯੁਕਤ ।

**पुण्यगंधा**—[ਪੁਣ੍ਯਗੰਧਾ] ਇ. ਸੋਨਜੂਹੀ ।

**पुण्यगंधि**—[ਪੁਣ੍ਯਗੰਧਿ] ਵਿ. ਖ਼ੁਸ਼ਬੂਦਾਰ ।

**पुण्यगृह**—[ਪੁਣ੍ਯਗ੍ਰਿਹ] ਪੁ. ਉਹ ਸਥਾਨ ਜਿਥੇ ਅੰਨ ਆਦਿ ਵੰਡਿਆ ਜਾਵੇ ; ਦੇਵਾਲਾ ।

**पुण्यजन**—[ਪੁਣ੍ਯਜਨ] ਪੁ, ਸੱਜਨ ; ਰਾਖਸ਼ ; ਯਕਸ਼ ।

**पुण्यतृण**—[ਪੁਣ੍ਯਤ੍ਰਿਣ] ਪੁ. ਚਿੱਟੀ ਕੁਸ਼ਾ ।

**पुण्यदर्शन**—[ਪੁਣ੍ਯਦਰ੍ਸ਼ਨ] ਵਿ. ਜਿਸ ਦਾ ਦਰਸ਼ਨ ਸ਼ੁਭ ਫਲ ਦੇਣ ਵਾਲਾ ਹੋਵੇ ; ਸੁੰਦਰ ; ਪੁ. ਨੀਲਕੰਠ ; ਪਵਿੱਤਰ ਸਥਾਨ ਦੇ ਦਰਸ਼ਨ ।

**पुण्यप्रद**—[ਪੁਣ੍ਯਪ੍ਰਦ] ਵਿ. ਪੁੰਨ ਦੇਣ ਵਾਲਾ ।

**पुण्यफल**—[ਪੁਣ੍ਯਫਲ] ਸ਼ੁਭ ਕਰਮ ਦਾ ਫਲ ।

**पुण्यभूमि**—[ਪੁਣ੍ਯਭੂਮਿ] ਆਰੀਆ ਵਰਤ ।

**पुण्यवान्**—[ਪੁਣ੍ਯਵਾਨ੍] ਵਿ. ਧਰਮਾਤਮਾ, ਧਰਮੀ, ਪੁੰਨ ਕਰਨ ਵਾਲਾ ।

**पुण्यश्लोक**—[ਪੁਣ੍ਯਸ਼੍ਲੋਕ] ਪੁ. ਯੁਧਿਸ਼ਟਰ ; ਨਲ, ਵਿਸ਼ਨੂੰ ; ਵਿ. ਉੱਤਮ ਜਸ ਵਾਲਾ ; ਉੱਚੇ ਚਰਿਤਰ ਵਾਲਾ ।

**पुण्यश्लोका**—[ਪੁਣ੍ਯਸ਼੍ਲੋਕਾ] ਇ. ਦਰੋਪਤੀ ; ਸੀਤਾ ।

**पुण्या**—[ਪੁਣ੍ਯਾ] ਇ. ਤੁਲਸੀ ।

**पुण्याई**—[ਪੁਣ੍ਯਾਈ] ਇ. ਪੁੰਨ-ਕਰਮ ।

**पुण्यात्मा**—[ਪੁਣ੍ਯਾਤ੍ਮਾ] ਵਿ. ਧਰਮਾਤਮਾ, ਪੁੰਨ ਕਰਨ ਵਾਲਾ ।

**पुण्याह**—[ਪੁਣ੍ਯਾਹ] ਇ. ਪੁੰਨ ਦਾ ਦਿਨ ।

**पुण्याहवाचन**—[ਪੁਣ੍ਯਾਹਵਾਚਨ] ਪੁ. ਧਾਰਮਕ ਕਰਮ ਦੇ ਆਰੰਭ ਕਰਨ ਲਈ 'ਪੁਣਯਾਹ' ਸ਼ਬਦ ਨੂੰ ਤਿੰਨ ਵਾਰ ਬੋਲਣ ਦਾ ਭਾਵ ।

**पुतना**—[ਪੁਤਨਾ] ਕ੍ਰਿ. ਪੋਤਿਆ ਜਾਣਾ ।

**पुतरिया, पुतरी**—[ਪੁਤਰਿਯਾ, ਪੁਤਰੀ] ਇ. ਵੇਖੋ ਪੁਤਲੀ (पुतली) ।

**पुतला**—[ਪੁੱਤਲਾ] ਪੁ. ਲੱਕੜ, ਮਿੱਟੀ, ਧਾਤ ਜਾਂ ਕਪੜੇ ਦੀ ਬਣੀ ਹੋਈ ਮਨੁੱਖ ਦੀ ਮੂਰਤ, ਪੁਤਲਾ ।

**पुतली**—[ਪੁਤਲੀ] ਇ. ਲੱਕੜ, ਮਿੱਟੀ, ਧਾਤ ਜਾਂ ਕਪੜੇ ਦੀ ਬਣੀ ਹੋਈ ਤੀਵੀਂ ਦੀ ਸ਼ਕਲ, ਗੁੱਡੀ ; ਅੱਖ ਦੀ ਧੀਰੀ ; ਕਪੜਾ ਬੁਣਨ ਦੀ ਕਲ ; ਕਿਸੇ ਤੀਵੀਂ ਦੀ ਸੁੰਦਰਤਾ ਪਰਗਟ ਕਰਨ ਦਾ ਸ਼ਬਦ ।

**पुताई**—[ਪੁਤਾਈ] ਇ. ਲਿੱਪਣ ਦਾ ਕੰਮ, ਲਿੱਪਣ ਦੀ ਮਜੂਰੀ, ਲਿਪਾਈ, ਪੁਚਾਈ ।

**पुतारा**—[ਪੁਤਾਰਾ] ਪੁ. ਲਿੱਪਣ ਲਈ ਗਿੱਲਾ ਕੀਤਾ ਹੋਇਆ ਕਪੜਾ ।

+**पुत्त**—[ਪੁੱਤ] ਪੁ. ਪੁੱਤਰ, ਪੁੱਤ ।

+**पुत्तरी**—[ਪੁੱਤਰੀ] ਇ. ਵੇਖੋ ਪੁੱਤ੍ਰੀ (पुत्री) ; ਵੇਖੋ ਪੁਤਲੀ (पुतली) ।

**पुत्तल**—[ਪੁੱਤਲ] ਪੁ. ਵੇਖੋ ਪੁਤਲਾ (पुतला) ।

**पुत्तलक**—[ਪੁੱਤਲਕ] ਇ. ਵੇਖੋ ਪੁਤਲਾ (पुतला) ।

**पुत्तलिका**—[ਪੁੱਤਲਿਕਾ] ਇ. ਪੁਤਲੀ, ਗੁੱਡੀ ।

**पुत्तिका**—[ਪੁੱਤਿਕਾ] ਇ. ਇੱਕ ਪ੍ਰਕਾਰ ਦੀ ਛੋਟੀ ਸ਼ਹਿਦ ਦੀ ਮੱਖੀ ; ਸਿਉਂਕ, ਦੀਮਕ ।

**पुत्र**—[ਪੁਤ੍ਰ] ਪੁ. ਬੇਟਾ, ਪੁੱਤਰ, ਪੁੱਤ ।

**पुत्रक**—[ਪੁਤ੍ਰਕ] ਪੁ. ਬੇਟਾ ; ਟਿੱਡੀ ; ਇਕ ਕਿਸਮ ਦਾ ਚੂਹਾ ।

**पुत्रकाम**—[ਪੁਤ੍ਰਕਾਮ] ਵਿ. ਪੁੱਤਰ ਦਾ ਚਾਹਵਾਨ ।

**पुत्रकामेष्टि**—[ਪੁਤ੍ਰਕਾਮੇਸ਼ਟਿ] ਇ. ਪੁੱਤਰ-ਪਰਾਪਤੀ ਲਈ ਕੀਤਾ ਜਾਣ ਵਾਲਾ ਯੱਗ ।

**पुत्रकृत्य**—[ਪੁਤ੍ਰਕ੍ਰਿਤ੍ਯ] ਪੁ. ਬੇਟੇ ਦਾ ਫਰਜ਼ ।

**पुत्रघ्नी**—[ਪੁਤ੍ਰਘ੍ਨੀ] ਇ. ਪੁੱਤਰ ਨੂੰ ਮਾਰਨ ਵਾਲੀ ਤੀਵੀਂ ; ਇਕ ਯੋਨੀ ਰੋਗ ।

**पुत्रजात**—[ਪੁਤ੍ਰਜਾਤ] ਵਿ. ਜਿਸ ਦੇ ਮੁੰਡਾ ਜੰਮਿਆ ਹੋਵੇ ।

**पुत्रजीव**—[ਪੁਤ੍ਰਜੀਵ] ਪੁ. ਇਕ ਰੁੱਖ ।

**पुत्रप्रदा**—[ਪੁਤ੍ਰਪ੍ਰਦਾ] ਇ. ਇਕ ਦਵਾਈ ।

**पुत्रवत्**—[ਪੁਤ੍ਰਵਤ੍] ਵਿ. ਪੁੱਤਾਂ ਦੀ ਤਰ੍ਹਾਂ, ਪੁੱਤਾਂ ਵਾਂਗ ।

**पुत्रवती**—[ਪੁਤ੍ਰਵਤੀ] ਵਿ. ਨਿਆਣੇ ਨਿੱਕੇ ਵਾਲੀ, ਪੁੱਤਰ ਵਾਲੀ ।

**पुत्रवधू**—[ਪੁਤ੍ਰਵਧੂ] ਇ. ਨੂੰਹ, ਪੁੱਤਰ ਦੀ ਵਹੁਟੀ ।

**पुत्रहत**—[ਪੁਤ੍ਰਹਤ] ਵਿ. ਜਿਸ ਦਾ ਮੁੰਡਾ ਮਰ ਗਿਆ ਹੋਵੇ ।

**पुत्रिका**—[ਪੁਤ੍ਰਿਕਾ] ਇ. ਧੀ, ਬੇਟੀ, ਵੇਖੋ ਪੁਤਲੀ (पुतली) ।

**पुत्री**—[ਪੁਤ੍ਰੀ] ਇ. ਧੀ, ਬੇਟੀ ; ਵਿ. ਪੁੱਤਰ ਵਾਲੀ, ਪੁੱਤਰ ਵਾਲਾ ।

**पुत्रेष्टि**—[ਪੁਤ੍ਰੇਸ਼ਟਿ] ਇ. ਵੇਖੋ ਪੁਤ੍ਰ ਕਾਮੇਸ਼ਟਿ (पुत्र कामेष्टि) ।

**पुदीना**—[ਪੁਦੀਨਾ] ਪੁ. ਇਕ ਪੌਦਾ ਜਿਸ ਦੇ ਪੱਤਿਆਂ ਦੀ ਚਟਣੀ ਬਣਦੀ ਹੈ ; ਪੂਦੀਨਾ ।

**पुद्गल**—[ਪੁਦ੍ਗਲ] ਪੁ. ਸਰੀਰ, ਦੇਹ ; ਆਤਮਾ ; ਪਰਮਾਣੂ ।

**पुनः**—[ਪੁਨਃ] ਅ. ਫੇਰ, ਪਿਛੋਂ ।

**पुनः पुनः**—[ਪੁਨਃ ਪੁਨਃ] ਕ੍ਰਿ. ਵਿ. ਬਾਰ ਬਾਰ, ਘੜੀ ਮੁੜੀ ।

**पुनः संस्कार**—[ਪੁਨਃ ਸੰਸਕਾਰ] ਪੁ. ਦੂਜੀ ਬਾਰ ਜਨੇਊ ਆਦਿਕ ਪਹਿਨਣ ਦਾ ਕਰਮ ।

+**पुन**—[ਪੁਨ] ਪੁ. ਪੁੰਨ, ਧਰਮ ; ਵਿ. ਸ਼ੁਭ ਕੰਮ ਕਰਨ ਵਾਲਾ ।

**पुनना**—[ਪੁਨਨਾ] ਕ੍ਰਿ. ਮੰਦਾ ਚੰਗਾ ਕਹਿਣਾ ।

**पुनर्**—[ਪੁਨਰ੍] ਅ. ਇਕ ਵਾਰ ਹੋਰ, ਫੇਰ, ਦੁਬਾਰਾ, ਪਿੱਛੇ ।

**पुनरपागम**—[ਪੁਨਰਪਾਗਮ] ਪੁ. ਫੇਰ ਜਾਣ ਦੀ ਕਿਰਿਆ, ਮੁੜ ਪਰਤਣ ਦੀ ਕਿਰਿਆ ।

**पुनरपि**—[ਪੁਨਰਪਿ] ਅ. ਫੇਰ ਵੀ ; ਬਾਰ-ਬਾਰ ।

**पुनरागत**—[ਪੁਨਰਾਗਤ] ਵਿ. ਫੇਰ (ਦੁਬਾਰਾ) ਆਇਆ ਹੋਇਆ ।

**पुनरागम, पुनरागमन**—[ਪੁਨਰਾਗਮ, ਪੁਨਰਾਗਮਨ] ਪੁ. ਫੇਰ ਆਉਣ ਦਾ ਭਾਵ ; ਫੇਰ ਪੈਦਾ ਹੋਣ ਦਾ ਭਾਵ ।

**पुनरावर्त**—[ਪੁਨਰਾਵਰ੍ਤ] ਪੁ. ਦੁਬਾਰਾ ਆਉਣ ਦਾ ਭਾਵ ; ਚੱਕਰ ।

**पुनरावर्ती**—[ਪੁਨਰਾਵਰ੍ਤੀ] ਵਿ. ਬਾਰ ਬਾਰ ਆਉਣ ਵਾਲਾ ।

**पुनरावृत**—[ਪੁਨਰਾਵ੍ਰਿਤ] ਪੁ. ਫੇਰ ਕਹਿਆ ਹੋਇਆ ; ਘੁੰਮ ਕੇ ਆਇਆ ਹੋਇਆ ।

**पुनरावृत्ति**—[ਪੁਨਰਾਵ੍ਰਿਤ੍ਤੀ] ਇ. ਕੀਤੇ ਕੰਮ ਨੂੰ ਦੁਬਾਰਾ ਕਰਨ ਦੀ ਕਿਰਿਆ, ਦੁਹਰਾਈ ।

**पुनराहार**—[ਪੁਨਰਾਹਾਰ] ਪੁ. ਦੁਬਾਰਾ ਕੀਤਾ ਭੋਜਨ ।

**पुनरुक्त**—[ਪੁਨਰੁਕ੍ਤ] ਵਿ. ਫੇਰ ਕਹਿਆ ਹੋਇਆ, ਮੁੜ ਆਖਿਆ ਹੋਇਆ ।

**पुनरुक्ति**—[ਪੁਨਰੁਕ੍ਤਿ] ਇ. ਇਕ ਬਾਰ ਕਹੀ ਗੱਲ ਨੂੰ ਦੁਬਾਰਾ ਕਹਿਣ ਦਾ ਭਾਵ ।

**पुनरुत्पत्ति**—[ਪੁਨਰੁਤ੍ਪੱਤਿ] ਇ. ਦੁਬਾਰਾ ਜਨਮ ।

**पुनर्जन्म**—[ਪੁਨਰ੍ਜਨ੍ਮ] ਪੁ. ਦੁਬਾਰਾ ਜਨਮ ।

**पुनर्नवा**—[ਪੁਨਰ੍ਨਵਾ] ਇ. ਇਕ ਬੂਟੀ, ਪੁਠਕੰਡਾ ।

**पुनर्भू**—[ਪੁਨਰ੍ਭੂ] ਇ. ਵਿਧਵਾ ਜੋ ਫਿਰ ਵਿਆਹੀ ਜਾਵੇ ।

**पुनर्वसु**—[ਪੁਨਰ੍ਵਸੁ] ਪੁ. ਵਿਸ਼ਨੂੰ ; ਸ਼ਿਵ ; ਇਕ ਨਛੱਤਰ ।

**पुनर्विवाह**—[ਪੁਨਰ੍ਵਿਵਾਹ] ਪੁ. ਦੂਜੀ ਸ਼ਾਦੀ ।

**पुनि**—[ਪੁਨਿ] ਕ੍ਰਿ. ਦੁਬਾਰਾ ।

**+पुनी**—[ਪੁਨੀ] ਇ. ਪੂਰਣਮਾਸ਼ੀ ; ਪੁ. ਧਰਮੀ, ਧਰਮਾਤਮਾ ; ਅ. ਫੇਰ ।

**पुनीत**—[ਪੁਨੀਤ] ਵਿ. ਪਵਿੱਤਰ, ਸੁੱਚਾ, ਪੁਨੀਤ ।

**+पुन्न**—[ਪੁੰਨ] ਪੁ. ਵੇਖੋ ਪੁਣ੍ਯ (पुण्य) ।

**पुन्नाग**—[ਪੁੰਨਾਗ] ਪੁ. ਇਕ ਸਦਾਬਹਾਰ ਰੁੱਖ ; ਸਫੈਦ ਕੰਵਲ ; ਜਾਇਫਲ; ਸ੍ਰੇਸ਼ਠ ਪੁਰਖ ।

**+पुन्य**—[ਪੁਨ੍ਯ] ਪੁ. ਪੁੰਨ, ਧਰਮ, ਦਾਨ ।

**+पुपली**—[ਪੁਪਲੀ] ਇ. ਬਾਂਸ ਦੀ ਪਤਲੀ ਨੜੀ ।

**पुप्पुट**—[ਪੁੱਪੁਟ] ਪੁ. ਤਾਲੂਏ ਦੀ ਇਕ ਬੀਮਾਰੀ ।

**पुप्फुल**—[ਪੁਪ੍ਫੁਲ] ਪੁ. ਉਦਰਵਾਤ ।

**पुप्फुस**—[ਪੁਪ੍ਫੁਸ] ਪੁ. ਕੰਵਲ ਡੋਡੇ ਦੀ ਛਤਰੀ ; ਫੇਫੜਾ ।

**पुमान्**—[ਪੁਮਾਨ੍] ਪੁ. ਮਨੁੱਖ, ਮਰਦ, ਨਰ ।

**पुरः**—[ਪੁਰ:] ਅ. ਅੱਗੇ, ਪਹਿਲਾਂ ।

**पुरःसर**—[ਪੁਰ:ਸਰ] ਵਿ. ਅੱਗੇ ਚੱਲਣ ਵਾਲਾ, ਆਗੂ ; ਸਾਥੀ ।

**पुरंजन** (पुरञ्जन)—[ਪੁਰੰਜਨ] ਪੁ. ਜੀਵ, ਆਤਮਾ ।

**पुरंजनी** (पुरञ्जनी)—[ਪੁਰੰਜਨੀ] ਇ. ਅਕਲ, ਬੁੱਧੀ ।

**पुरंदर** (पुरन्दर)—[ਪੁਰੰਦਰ] ਪੁ. ਇੰਦਰ ; ਮਿਰਚ ; ਚੋਰ ; ਸ਼ਿਵ ; ਵਿ. ਸ਼ਹਿਰ ਨੂੰ ਤੋੜਨ ਵਾਲਾ ।

**पुरंदरा** (पुरन्दरा)—[ਪੁਰੰਦਰਾ] ਇ. ਗੰਗਾ ।

**पुरंध्री** (पुरन्ध्री)—[ਪੁਰੰਧ੍ਰੀ] ਇ. ਪੁੱਤਾਂ ਧੀਆਂ ਵਾਲੀ ਤੀਵੀਂ ; ਸਨਮਾਨਤ ਇਸਤ੍ਰੀ ।

**पुर**—[ਪੁਰ] ਪੁ. ਨਗਰ, ਸ਼ਹਿਰ ; ਕਸਬਾ ; ਘਰ, ਕਿਲ੍ਹਾ, ਗੜ੍ਹ ; ਗੁਗਲ ; ਸਮੂਹ ; ਅਟਾਰੀ ; ਲੋਕ ; ਨੱਛਤਰ ; ਵਿ. ਪੂਰਾ ਭਰਿਆ ਹੋਇਆ ।

**पुरखा**—[ਪੁਰਖਾ] ਪੁ. ਬਜ਼ੁਰਗ, ਵੱਡਾ ਬੁੱਢਾ ; ਪੂਰਵਜ ।

**पुरग**—[ਪੁਰਗ] ਵਿ. ਸ਼ਹਿਰ ਨੂੰ ਜਾਣ ਵਾਲਾ ; ਅਨੁਕੂਲ ।

**पुरगुर**—[ਪੁਰਗੁਰ] ਪੁ. ਇਕ ਰੁੱਖ ਜਿਸ ਦੀ ਲੱਕੜ ਨਾਲ ਬੱਚਿਆਂ ਦੇ ਖੇਡਣੇ ਬਣਦੇ ਹਨ ।

**पुरचक**—[ਪੁਰਚਕ] ਇ. ਪੁਚਕਾਰ ; ਹਿਮਾਇਤ ।

**पुरजा**—[ਪੁਰਜ਼ਾ] ਪੁ. ਕਾਗਜ਼ ਦਾ ਟੁਕੜਾ ; ਟੁਕੜਾ ; ਕਿਸੇ ਕਲ ਦਾ ਕੋਈ ਹਿੱਸਾ ।

**पुरजित**—[ਪੁਰਜਿਤ] ਪੁ. ਸ਼ਿਵ ; ਸ੍ਰੀ ਕ੍ਰਿਸ਼ਨ ਦਾ ਇਕ ਪੁੱਤਰ ।

**पुरट**—[ਪੁਰਟ] ਪੁ. ਸੋਨਾ ।

**पुरण**—[ਪੁਰਣ] ਪੁ. ਸਮੁੰਦਰ ।

**पुरतटी**—[ਪੁਰਤਟੀ] ਇ. ਛੋਟੀ ਹੱਟ, ਛੋਟਾ ਬਾਜ਼ਾਰ ।

**पुरत्राण**—[ਪੁਰਤ੍ਰਾਣ] ਪੁ. ਸ਼ਹਿਰ ਦੀ ਰੱਖਿਆ ਚਹੁੰ ਪਾਸੇ ਦੀ ਬਣੀ ਹੋਈ ਕੰਧ, ਕੋਟ, ਚਾਰਦੀਵਾਰੀ ।

**पुरद्वार**—[ਪੁਰਦ੍ਵਾਰ] ਪੁ. ਸ਼ਹਿਰ ਦਾ ਵੱਡਾ ਦਰਵਾਜ਼ਾ ।

**+पुरनियाँ**—[ਪੁਰਨਿਯਾਂ] ਵਿ. ਬੁੱਢਾ, ਵੱਡੀ ਉਮਰ ਵਾਲਾ ।

**+पुरनी**—[ਪੁਰਨੀ] ਇ. ਗੂਠੇ ਵਿਚ ਪਾਉਣ ਦਾ ਛੱਲਾ ; ਬੰਦੂਕ ਦਾ ਗਜ਼ ।

**पुरपाल**—[ਪੁਰਪਾਲ] ਪੁ. ਕੋਤਵਾਲ ।

**पुरबिया**—[ਪੁਰਬਿਯਾ] ਵਿ. ਪੂਰਬ ਵਿਚ ਪੈਦਾ ਹੋਇਆ ।

**पुरमार्ग**—[ਪੁਰਮਾਰੁਗ] ਪੁ. ਸ਼ਹਿਰ ਦਾ ਰਾਹ ।

**पुरला**—[ਪੁਰਲਾ] ਇ. ਦੁਰਗਾ ਦੇਵੀ ।

**पुरवइया**—[ਪੁਰਵਇਯਾ] ਇ. ਪੂਰਬ ਵੱਲੋਂ ਆਉਣ ਵਾਲੀ ਹਵਾ ।

**पुरवटा**—[ਪਰਵਟਾ] ਪੁ. ਚਰਸਾ, ਬੋਕਾ, ਚੰਮ ਦਾ ਡੋਲ ।

**पुरवना**—[ਪੁਰਵਨਾ] ਕ੍ਰਿ. ਪੂਰਾ ਕਰਨਾ ਜਾਂ ਹੋਣਾ, ਭਰਨਾ ।

**+पुरवला**—[ਪੁਰਵਲਾ] ਵਿ. ਪਹਿਲੇ ਜਨਮ ਦਾ ।

**पुरवा**—[ਪੁਰਵਾ] ਪੁ. ਛੋਟਾ ਪਿੰਡ ; ਪੂਰਬ ਤੋਂ ਚੱਲਣ ਵਾਲੀ ਹਵਾ, ਪੁਰਾ ; ਮਿੱਟੀ ਦਾ ਕਸੋਰਾ ; ਡੰਗਰਾਂ ਦਾ ਇਕ ਰੋਗ ।

**पुरवाई**—[ਪੁਰਵਾਈ] ਇ. ਪੁਰੇ ਦੀ ਹਵਾ, ਪੁਰਾ ।

**पुरवासी**—[ਪੁਰਵਾਸੀ] ਵਿ. ਸ਼ਹਿਰੀ ।

**पुरवैया**—[ਪੁਰਵੈਯਾ] ਵਿ. ਪੁਰਾ, ਪੁਰੇ ਦੀ ਹਵਾ ।

**पुरश्चरण**—[ਪੁਰਸ਼੍ਚਰਣ] ਪੁ. ਕੰਮ ਦੇ ਸਿੱਧ ਕਰਨ ਲਈ ਪੂਜਾ ਪਾਠ ਆਦਿਕ ਕਰਨ ਦੀ ਕਿਰਿਆ ।

**पुरस**—[ਪੁਰਸ] ਪੁ. ਖਾਦ ।

**पुरसा**—[ਪੁਰਸਾ] ਪੁ. ਇੱਕ ਮਾਪ ।

**पुरस्कार**—[ਪੁਰਸ੍ਕਾਰ] ਪੁ. ਆਦਰ ; ਪੂਜਾ ; ਸਵੀਕਾਰ ; ਇਨਾਮ, ਭੇਟਾ ।

**पुरस्कृत**—[ਪੁਰਸ੍ਕ੍ਰਿਤ] ਵਿ. ਪੂਜਿਤ, ਪੂਜਿਆ ਹੋਇਆ ; ਅੱਗੇ ਕੀਤਾ ਹੋਇਆ ; ਜਿਸਨੂੰ ਇਨਾਮ ਮਿਲਿਆ ਹੋਵੇ ; ਸਨਮਾਨਤ ।

**+पुरहूत**—[ਪੁਰਹੂਤ] ਪੁ. ਇੰਦਰ ।

**+पुरहा**—[ਪੁਰਹਾ] ਵਿ. ਉਹ ਮਨੁੱਖ ਜੋ ਚਰਸ ਦਾ ਪਾਣੀ ਡੋਲ੍ਹਣ ਤੇ ਲੱਗਿਆ ਹੋਵੇ, ਮੋਘੀ, ਖਾਂਭੀ ।

**पुरा**—[ਪੁਰਾ] ਅ. ਪੁਰਾਣੇ ਸਮੇਂ ਵਿਚ ; ਵਿ. ਪੁਰਾਣਾ ; ਪੁ. ਪਿੰਡ, ਬਸਤੀ ; ਪੂਰੇ ਦੀ ਹਵਾ ।

**पुराकल्प**—[ਪੁਰਾਕਲ੍ਪ] ਪੁ. ਪ੍ਰਾਚੀਨ ਯੁਗ ।

**पुराकृत**—[ਪੁਰਾਕ੍ਰਿਤ] ਵਿ. ਪਿਛਲੇ ਜਨਮ ਵਿਚ ਕੀਤਾ ਹੋਇਆ ; ਪੁ. ਪਿਛਲੇ ਜਨਮ ਦਾ ਪਾਪ ਜਾਂ ਪੁੰਨ ।

**पुराण**—[ਪੁਰਾਣ] ਪੁ. ਵਿਆਸ ਆਦਿਕ ਰਿਸ਼ੀਆਂ ਦੇ ਬਣਾਏ ਹੋਏ ਗ੍ਰੰਥ, ਅਠਾਰਾਂ ਪੁਰਾਣ ਜਿਨ੍ਹਾਂ ਵਿਚ ਹਿੰਦੂਆਂ ਦੀ ਧਰਮ ਸਬੰਧੀ ਕਥਾ ਹੈ ; ਵਿ. ਪੁਰਾਣਾ ।

**पुराणग**—[ਪੁਰਾਣਗ] ਪੁ. ਬ੍ਰਹਮਾ ; ਪੁਰਾਣ-ਵਾਚਕ ।

**पुराणपुरुष**—[ਪੁਰਾਣਪੁਰਸ਼] ਪੁ. ਵਿਸ਼ਨੂੰ ; ਬੁੱਢਾ ਮਨੁੱਖ ।

**पुरातत्व**—[ਪੁਰਾਤਤ੍ਵ] ਪੁ. ਪੁਰਾਣੇ ਸਮੇਂ ਸਬੰਧੀ ਵਿਦਿਆ ।

**पुरातन**—[ਪੁਰਾਤਨ] ਪੁ. ਵਿਸ਼ਨੂੰ ; ਵਿ. ਪੁਰਾਣਾ ।

**पुरातल**—[ਪੁਰਾਤਲ] ਪੁ. ਸੱਤਾਂ ਪਤਾਲਾਂ ਦੇ ਹੇਠਲੀ ਧਰਤੀ, ਤਲਾਤਲ ।

**पुराधिप**—[ਪੁਰਾਧਿਪ] ਪੁ. ਨਗਰ ਦਾ ਮਾਲਕ ।

**पुरान**—[ਪੁਰਾਨ] ਪੁ. ਵੇਖੋ ਪੁਰਾਣ (**पुराण**) ; ਵੇਖੋ ਪੁਰਾਨਾ (पुराना) ।

**पुराना**—[ਪੁਰਾਨਾ] ਵਿ. ਪਿਛਲੇ ਸਮੇਂ ਦਾ, ਪੁਰਾਣਾ ।

**पुरारि**—[ਪੁਰਾਰਿ] ਪੁ. ਸ਼ਿਵ, ਮਹਾਦੇਵ ।

**पुरावसु**—[ਪੁਰਾਵਸੁ] ਪੁ. ਭੀਸ਼ਮ ।

**पुरावृत्त**—[ਪੁਰਾਵ੍ਰਿੱਤ] ਪੁ. ਪੁਰਾਣੀ ਕਥਾ, ਪੁਰਾਣਾ ਹਾਲ ।

**पुरासाह्**—[ਪੁਰਾਸਾਹ] ਪੁ. ਇੰਦਰ ਦੇਵਤਾ ।

**पुरि**—[ਪੁਰਿ] ਇ. ਪੁਰੀ ; ਨਦੀ ; ਸਰੀਰ ; ਪੁ. ਰਾਜਾ ; ਸਨਿਆਸੀਆਂ ਦਾ ਇਕ ਖਿਤਾਬ ।

**पुरिया**—[ਪੁਰਿਯਾ] ਇ. ਜੁਲਾਹਿਆਂ ਦੀ ਤਾਣਾ ਬੁਨਣ ਦੀ ਨਲੀ ।

**पुरी**—[ਪੁਰੀ] ਇ. ਨਗਰੀ ; ਜਗਨ ਨਾਥ ਪੁਰੀ ।

**पुरीष**—[ਪੁਰੀਸ਼] ਪੁ. ਗੂੰਹ, ਗੰਦਗੀ, ਮੈਲਾ, ਪਖਾਨਾ ।

**पुरीषम**—[ਪੁਰੀਸ਼ਮ] ਪੁ. ਉੜਦ, ਮਾਹ ।

**पुरु**—[ਪੁਰੁ] ਪੁ. ਦੈਂਤ ; ਦੇਵਲੋਕ ; ਉਹ ਪਹਾੜ ਜਿਥੇ ਪੁਰੂਰਵਾ ਜੰਮਿਆ ਸੀ ; ਸਰੀਰ ।

**पुरुजित्**—[ਪੁਰੁਜਿਤ੍] ਪੁ. ਵਿਸ਼ਨੂੰ ; ਅਰਜਨ ਦੇ ਮਾਮਾ ਰਾਜਾ ਕੁੰਤੀ ਭੋਜ ।

**पुरुभुज**—[ਪੁਰੁਭੁਜ] ਵਿ. ਬਹੁਤ ਖਾਣ ਵਾਲਾ ।

**पुरुभूत**—[ਪੁਰੁਭੂਤ] ਪੁ. ਇੰਦਰ ਦੇਵਤਾ ।

**पुरुरुच**—[ਪੁਰੁਰੁਚ] ਵਿ. ਬਹੁਤ ਚਮਕੀਲਾ ।

**पुरुष**—[ਪੁਰੁਸ਼] ਪੁ. ਮਨੁੱਖ, ਆਦਮੀ ; ਜੀਵ, ਆਤਮਾ ; ਵਿਸ਼ਨੂੰ ; ਸ਼ਿਵ ; ਪਤੀ ; ਧਾਤ ; ਵਿਆਕਰਣ ਵਿਚ ਪੁਰਖ-ਵਾਚਕ ਪੜਨਾਂਉਂ ਦੇ ਤਿੰਨ ਭੇਦ ਜਿਸ ਨਾਲ ਆਪਣਾ ਅਤੇ ਦੂਸਰੇ ਦਾ ਬੋਧ ਹੁੰਦਾ ਹੈ ।

**पुरुषकार**—[ਪੁਰੁਸ਼ਕਾਰ] ਪੁ. ਹਿੰਮਤ, ਹੌਂਸਲਾ ।

**पुरुषकेसरी**—[ਪੁਰੁਸ਼ਕੇਸਰੀ] ਪੁ. ਮਨੁੱਖਾਂ ਵਿਚੋਂ ਉੱਤਮ ਮਨੁੱਖ ; ਨਰਸਿੰਘ ਭਗਵਾਨ ।

**पुरुषग्रह**—[ਪੁਰੁਸ਼ਗ੍ਰਹ] ਪੁ. ਜੋਤਸ਼ ਦੇ ਮੁਤਾਬਕ ਮੰਗਲ, ਸੂਰਜ ਅਤੇ ਬ੍ਰਿਹਸਪਤਿ ਆਦਿਕ ਪੁਰਸ਼ ਗ੍ਰਿਹਿ ਹਨ ।

**पुरुषत्व**—[ਪੁਰੁਸ਼ਤ੍ਵ] ਪੁ. ਮਰਦ ਹੋਣ ਦਾ ਭਾਵ ।

**पुरुषपुर**—[ਪੁਰੁਸ਼ਪੁਰ] ਪੁ. ਪਿਸ਼ਾਵਰ ਦਾ ਪੁਰਾਣਾ ਨਾਂ ।

**पुरुषमेध**—[ਪੁਰੁਸ਼ਮੇਧ] ਪੁ. ਇਕ ਜੱਗ ਜਿਸ ਵਿਚ ਮਨੁੱਖ ਦੀ ਬਲੀ ਦਿੱਤੀ ਜਾਂਦੀ ਸੀ ।

**पुरुषराशि**—[ਪੁਰੁਸ਼ਰਾਸ਼ਿ] ਵਿ. ਜੋਤਸ਼ ਦੇ ਮੁਤਾਬਕ ਮੇਖ, ਮਿਥੁਨ, ਸਿੰਘ, ਤੁਲ, ਧਨ ਅਤੇ ਕੁੰਭ ਰਾਸ਼ ।

**पुरुषवार**—[ਪੁਰੁਸ਼ਵਾਰ] ਪੁ. ਜੋਤਸ਼ ਦੇ ਮੁਤਾਬਕ ਮੰਗਲ, ਵੀਰ ਅਤੇ ਸ਼ਨਿਚਰ ਵਾਰ ।

**पुरुषसूक्त**—[ਪੁਰੁਸ਼ਸੂਕ੍ਤ] ਪੁ. ਰਿਗਵੇਦ ਦੇ ਇਕ ਭਾਗ ਦਾ ਨਾਂ ।

**पुरुषाद**—[ਪੁਰੁਸ਼ਾਦ] ਪੁ. ਰਾਖਸ਼ ।

**पुरुषानुक्रम**—[ਪੁਰੁਸ਼ਾਨੁਕ੍ਰਮ] ਪੁ. ਵੱਡਿਆਂ ਦੀ ਰੀਤ, ਰਿਵਾਜ ।

**पुरुषार्थ**—[ਪੁਰੁਸ਼ਾਰਥ] ਪੁ. ਉੱਦਮ, ਹਿੰਮਤ, ਤਾਕਤ, ਬਹਾਦਰੀ, ਪੁਰਸ਼ਾਰਥ ।

**पुरुषार्थी**—[ਪੁਰੁਸ਼ਾਰਥੀ] ਵਿ. ਜੋ ਪੁਰਸ਼ਾਰਥ ਕਰੇ, ਹਿੰਮਤੀ, ਉੱਦਮੀ, ਬਹਾਦਰ ।

**पुरुषाशी**—[ਪੁਰੁਸ਼ਾਸ਼ੀ] ਪੁ. ਰਾਖਸ਼ ।

**पुरुषोत्तम**—[ਪੁਰੁਸ਼ੋੱਤਮ] ਪੁ. ਵਿਸ਼ਨੂੰ ਭਗਵਾਨ ; ਉੱਤਮ ਆਦਮੀ ।

**पुरुह**—[ਪੁਰੁਹ] ਵਿ. ਬਹੁਤ, ਜ਼ਿਆਦਾ, ਕਾਫੀ ।

**पुरुहूत**—[ਪੁਰੁਹੂਤ] ਪੁ. ਇੰਦਰ ; ਇੰਦਰ ਜੌਂ ; ਵਿ. ਜਿਸਦੀ ਬਹੁਤਿਆਂ ਨੇ ਉਸਤਤ ਕੀਤੀ ਹੋਵੇ ।

**पुरुहूता**—[ਪੁਰੁਹੂਤਾ] ਇ. ਭਗਵਤੀ ਦੀ ਇਕ ਮੂਰਤ ।

**पुरूरवा**—[ਪੁਰੂਰਵਾ] ਪੁ. ਇਕ ਰਾਜੇ ਦਾ ਨਾਂ ; ਸਰਾਧ ਦਾ ਇਕ ਦੇਵਤਾ ।

**पुरूवसु**—[ਪੁਰੂਵਸੁ] ਪੁ. ਬਹੁਤ ਧਨ, ਬੜੀ ਦੌਲਤ ।

**पुरेखा**—[ਪੁਰੇਖਾ] ਪੁ. ਹਲ ਦਾ ਮੁੰਨਾ, ਹਲ ਦਾ ਹੱਥਾ ।

**पुरोग**—[ਪੁਰੋਗ] ਵਿ. ਅੱਗੇ ਅੱਗੇ ਚਲਣ ਵਾਲਾ ।

**पुरोगत**—[ਪੁਰੋਗਤ] ਵਿ. ਜੋ ਪਹਿਲਾਂ ਗਿਆ ਹੋਵੇ ; ਜੋ ਸਾਹਮਣੇ ਹੋਵੇ ।

**पुरोगति**—[ਪੁਰੋਗਤਿ] ਪੁ. ਕੁੱਤਾ ।

**पुरोचन**—[ਪੁਰੋਚਨ] ਪੁ. ਦੁਰਯੋਧਨ ਦੇ ਇਕ ਦੋਸਤ ਦਾ ਨਾਂ ।

**पुरोजन्मा**—[ਪੁਰੋਜਨ੍ਮਾ] ਵਿ. ਜੋ ਪਹਿਲਾਂ ਜੰਮਿਆ ਹੋਵੇ ; ਪੁ. ਵੱਡਾ ਭਰਾ ।

**पुरोजव**—[ਪੁਰੋਜਵ] ਵਿ. ਅੱਗੇ ਵਧਣ ਵਾਲਾ ; ਰੱਖਿਆ ਕਰਨ ਵਾਲਾ ।

**पुरोटि**—[ਪੁਰੋਟਿ] ਪੁ. ਪੱਤਿਆਂ ਦਾ ਸ਼ਬਦ ।

**पुरोडाश्**—[ਪੁਰੋਡਾਸ਼੍] ਪੁ. ਯੱਗ ਦਾ ਬਚਿਆ ਹੋਇਆ ਭਾਗ ; ਜੌਂਆਂ ਦੀ ਰੋਟੀ ; ਇਕ ਤਰ੍ਹਾਂ ਦੀ ਪੀਠੀ ; ਯੱਗ ਦੀ ਸਾਮਗਰੀ ।

**पुरोद्यान**—[ਪੁਰੋਦ੍ਯਾਨ] ਪੁ. ਸ਼ਹਿਰ ਦਾ ਬਗੀਚਾ, ਪਾਰਕ ।

**पुरोध**—[ਪੁਰੋਧ] ਪੁ. ਪੁਰੋਹਤ ।

**पुरोधिका**—[ਪੁਰੋਧਿਕਾ] ਇ. ਸਭ ਤੋਂ ਪਿਆਰੀ ਪਤਨੀ ।

**पुरोभाग**—[ਪੁਰੋਭਾਗ] ਪੁ. ਅਗਲਾ ਹਿੱਸਾ, ਮੂਹਰਲਾ ਹਿੱਸਾ ।

**पुरोभागी**—[ਪੁਰੋਭਾਗੀ] ਵਿ. ਅਗਲੇ ਭਾਗ ਵਾਲਾ ; ਦੋਸ਼ ਹੀ ਦੋਸ਼ ਦੇਖਣ ਵਾਲਾ ।

**पुरोवर्त्ती**—[ਪੁਰੋਵਰ੍ਤੀ] ਵਿ. ਸਾਹਮਣੇ ਰਹਿਣ ਵਾਲਾ ।

**पुरोवात**—[ਪੁਰੋਵਾਤ] ਪੁ. ਪੁਰੇ ਦੀ ਹਵਾ, ਪੁਰਾ ।

**पुरोहित**—[ਪੁਰੋਹਿਤ] ਪੁ. ਧਰਮ-ਕਰਮ ਕਰਾਉਣ ਵਾਲਾ ਬ੍ਰਾਹਮਣ, ਪਰੋਹਤ ।

**पुरोहिताई**—[ਪੁਰੋਹਿਤਾਈ] ਇ. ਪਰੋਹਤ ਦਾ ਪੇਸ਼ਾ ।

**पुरोहितानी**—[ਪੁਰੋਹਿਤਾਨੀ] ਇ. ਪਰੋਹਤ ਦੀ ਵਹੁਟੀ ।

**पुरौ**—[ਪੁਰੌ] ਪੁ. ਚਰਸਾ ।

**पुरौती**—[ਪੁਰੌਤੀ]—ਇ. ਕਮੀ ਪੂਰੀ ਕਰਨ ਦੀ ਕਿਰਿਆ, ਪੂਰਤੀ ।

**पुर्ज़ा**—[ਪੁਰ੍ਜ਼ਾ] ਪੁ. ਵੇਖੋ ਪੁਰਜ਼ਾ (ਪੁਰਜਾ) ।

**पुर्तगाल**—[ਪੁਰ੍ਤਗਾਲ] ਪੁ. ਇਕ ਦੇਸ਼ ਦਾ ਨਾਂ ।

**पुल**—[ਪੁਲ] ਪੁ. ਬੰਨ੍ਹ, ਰੋਕ, ਪੁਲ ; ਵਿ. ਮਹਾਨ, ਭਾਰੀ, ਵੱਡਾ ।

**पुलक**—[ਪੁਲਕ] ਪੁ. ਰੋਮ, ਲੂਈਂ, ਲੂੰ ਕੰਡੇ ।

**पुलकना**—[ਪੁਲਕਨਾ] ਕ੍ਰਿ. ਖੁਸ਼ ਹੋਣਾ, ਗਦਗਦ ਹੋਣਾ, ਪ੍ਰਸੰਨ ਹੋਣਾ ।

**पुलकांग**—[ਪੁਲਕਾਂਗ] ਵਿ. ਰੋਮਾਂਚਤ ਹੋਣ ਵਾਲਾ ; ਪੁ. ਵਰੁਣ ਦਾ ਫੰਦਾ ।

**पुलकाई**—[ਪੁਲਕਾਈ] ਇ. ਪੁਲਕਿਤ ਹੋਣ ਦਾ ਭਾਵ ।

**पुलकालय**—[ਪੁਲਕਾਲਯ] ਪੁ. ਕੁਬੇਰ ।

**पुलकावलि**—[ਪੁਲਕਾਵਲਿ] ਇ. ਪ੍ਰੇਮ ਜਾਂ ਖੁਸ਼ੀ ਨਾਲ ਉਤਪੰਨ ਰੋਮਾਂਚ ।

**पुलकित**—[ਪੁਲਕਿਤ] ਵਿ. ਖੁਸ਼ੀ ਨਾਲ ਜਿਸ ਦੇ ਰੋਮ ਖੜੇ ਹੋ ਗਏ ਹੋਣ, ਮਗਨ ; ਗੱਦ ਗੱਦ ।

**पुलकोद्‍गम**—[ਪੁਲਕੋਦ੍ਗਮ] ਪੁ. ਲੂੰ ਕੰਡੇ ਖੜੇ ਹੋਣ ਦਾ ਭਾਵ ।

+**पुलट**—[ਪੁਲਟ] ਇ. ਵੇਖੋ ਪਲਟ (पलट) ।

**पुलटिस**—[ਪੁਲਟਿਸ] ਇ. ਫੋੜੇ ਜਾਂ ਘਾਉ ਉਤੇ ਬੰਨ੍ਹਣ ਵਾਲੀ ਲੇਵੀ, ਲੁੱਪਰੀ, ਪੁਲਟਸ ।

**पुलपुल**—[ਪੁਲਪੁਲ] ਵਿ. ਗਲਿਆ ਹੋਇਆ; ਸੜਿਆ ਹੋਇਆ, ਪੋਲਾ ।

**पुलपुलाहट**—[ਪੁਲਪੁਲਾਹਟ] ਇ. ਨਰਮੀ, ਪੋਲਾਪਣ, ਥੱਕਾਪਣ ।

**पुलस्त्य, पुलह**—[ਪੁਲਸ੍ਤ੍ਯ, ਪੁਲਹ] ਪੁ. ਬ੍ਰਹਮਾ ਦਾ ਇਕ ਪੁੱਤਰ ; ਸ਼ਿਵ ਦਾ ਇਕ ਨਾਂ ।

**पुलाक**—[ਪੁਲਾਕ] ਪੁ. ਇਕ ਮਾਮੂਲੀ ਧਾਨ ; ਰਿੱਝੇ ਹੋਏ ਚਾਉਲ ; ਸੰਖੇਪਤਾ ; ਜਲਦੀ, ਛੇਤੀ ; ਖਰਾਬ ਮੋਟਾ ਅੰਨ ; ਪਿੱਛ ।

**पुलाककारी**—[ਪੁਲਾਕਕਾਰੀ] ਵਿ. ਕਾਹਲਾ, ਜਲਦਬਾਜ਼ ।

**पुलाकी**—[ਪੁਲਾਕੀ] ਪੁ. ਰੁੱਖ ।

**पुलाव**—[ਪੁਲਾਵ] ਪੁ. ਪੁਲਾਉ ।

**पुलिंद (पुलिन्द)**—[ਪੁਲਿੰਦ] ਪੁ. ਭਾਰਤ ਦੀ ਇਕ ਪੁਰਾਣੀ ਅਸੱਭ ਜਾਤੀ ।

**पुलिंदा (पुलिन्दा)**—[ਪੁਲਿੰਦਾ] ਪੁ. ਲਪੇਟੇ ਹੋਏ ਕਪੜੇ ਦੀ ਗੰਢ, ਬੰਡਲ, ਗੱਠਾ, ਗੰਢ, ਪੁਲੰਦਾ ।

**पुलिन**—[ਪੁਲਿਨ] ਪੁ. ਨਦੀ ਦਾ ਕੰਢਾ, ਕਿਨਾਰਾ ; ਨਦੀ ਦੇ ਅੰਦਰ ਦੀ ਰੇਤ ; ਪਾਣੀ ਵਿਚੋਂ ਨਿਕਲੀ ਹੋਈ ਧਰਤੀ ; ਇਕ ਰੁੱਖ ।

**पुलिरिक**—[ਪੁਲਿਰਿਕ] ਪੁ. ਸੱਪ ।

**पुलिस**—[ਪੁਲਿਸ] ਇ. ਪੁਲਸ ।

+**पुलिहोरा**—[ਪੁਲਿਹੋਰਾ] ਇ. ਇਕ ਪਕਵਾਨ ।

+**पुली**—[ਪੁਲੀ] ਇ. ਇਕ ਤਰ੍ਹਾਂ ਦਾ ਭੂਰੇ ਰੰਗ ਦਾ ਪੰਖੇਰੂ ।

**पलोमजा**—[ਪੁਲੋਮਜਾ] ਇ. ਪੁਲੋਮ ਦੀ ਧੀ, ਇੰਦਰਾਣੀ ।

**पुलोमजित्, पुलोमभिद्**—[ਪੁਲੋਮਜਿਤ੍, ਪੁਲੋਮਭਿਦ੍] ਪੁ. ਇੰਦਰ ਦੇਵਤਾ ।

**पुलोमही**—[ਪੁਲੋਮਹੀ] ਇ. ਅਫੀਮ ।

**पुलोमा**—[ਪੁਲੋਮਾ] ਇ. ਭ੍ਰਿਗੂ ਦੀ ਵਹੁਟੀ, ਚਯਵਨ ਰਿਸ਼ੀ ਦੀ ਮਾਂ ।

**पुल्ल**—[ਪੁੱਲ] ਵਿ. ਖਿੜਿਆ ਹੋਇਆ ; ਪੁ. ਇਕ ਫੁੱਲ ।

+**पुल्ला**—[ਪੁੱਲਾ] ਪੁ. ਨੱਕ ਵਿਚ ਪਾਉਣ ਦਾ ਇਕ ਗਹਿਣਾ ।

+**पुवा**—[ਪੁਵਾ] ਪੁ. ਵੇਖੋ ਪੂਆ (पुआ) ।

**पुश्त**—[ਪੁਸ਼੍ਤ] ਇ. ਪਿੱਠ ; ਖਾਨਦਾਨ ਦੀ ਲੜੀ, ਪੀਹੜੀ, ਪੁਸ਼ਤ ।

**पुश्तक**—[ਪੁਸ਼੍ਤਕ] ਇ. ਘੋੜੇ ਜਾਂ ਗਧੇ ਦੇ ਦੁਲੱਤੇ ।

ਪੁਸ਼ਤਨਾਮਾ—[ਪੁਸ਼੍ਤਨਾਮਾ] ਪੁ. ਉਹ ਕਾਗਤ ਜਿਸ ਵਿਚ ਖ਼ਾਨਦਾਨ ਦੇ ਬੰਦਿਆਂ ਦੇ ਨਾਂ ਦਰਜ ਹੋਣ, ਕੁਰਸੀਨਾਮਾ ।

पुश्ता—[ਪੁਸ਼੍ਤਾ] ਪੁ. ਪਾਣੀ ਦੀ ਰੋਕ ਲਈ ਜਾਂ ਕੰਧ ਦੀ ਮਜ਼ਬੂਤੀ ਲਈ ਲਾਇਆ ਹੋਇਆ ਇੱਟਾਂ, ਮਿੱਟੀ, ਪੱਥਰ ਆਦਿਕ ਦਾ ਢੇਰ, ਉੱਚੀ ਵੱਟ ; ਕਿਤਾਬ ਦੀ ਜਿਲਦ ਦੇ ਪਿੱਛੇ ਦਾ ਚੰਮ ਜਾਂ ਕਪੜਾ ।

पुश्तैन—[ਪੁਸ਼੍ਤੈਨ] ਇ. ਪੀੜ੍ਹੀ ਦਰ ਪੀੜ੍ਹੀ, ਪੁਸ਼ਤ ਦਰ-ਪੁਸ਼ਤ ।

पुषित—[ਪੁਸ਼ਿਤ] ਵਿ. ਪਾਲਿਆ-ਪੋਸਿਆ ਹੋਇਆ ।

पुष्क—[ਪੁਸ਼੍ਕ] ਪੁ. ਪਾਲਣ ; ਪੁਸ਼ਟੀ ।

पुष्कर—[ਪੁਸ਼੍ਕਰ] ਪੁ. ਹਾਥੀ ਦੇ ਸੁੰਡ ਦੀ ਨੋਕ ; ਅਕਾਸ਼ ; ਕੇਵਲ ; ਪਾਣੀ ; ਤਾਲ ; ਇਕ ਖ਼ਾਸ ਦੀਪ ; ਤਲਵਾਰ ਦੀ ਮਿਆਨ ; ਸਾਰਸ ਨਾਂ ਦਾ ਪੰਖੇਰੂ ; ਅਜਮੇਰ ਦੇ ਲਾਗੇ ਇਕ ਤੀਰਥ ; ਲੜਾਈ ; ਨਿਰਤ ਕਲਾ ; ਸੱਪ ; ਹਿੱਸਾ ; ਸੂਰਜ ।

पुष्करमूल—[ਪੁਸ਼੍ਕਰਮੂਲ] ਪੁ. ਪੁਸ਼ਕਰ ਦੇਸ ਦੀ ਇਕ ਦਵਾ ।

पुष्करिणी—[ਪੁਸ਼੍ਕਰਿਣੀ] ਇ. ਤਾਲ, ਛੰਭ ; ਹੱਥਣੀ ; ਕਮਲਾਂ ਦਾ ਸਮੂਹ ।

पुष्करी—[ਪੁਸ਼੍ਕਰੀ] ਪੁ. ਹਾਥੀ ; ਉਹ ਸਰੋਵਰ ਜਿਸ ਵਿਚ ਕਮਲਾਂ ਦੀ ਬਹੁਤਾਇਤ ਹੋਵੇ ।

पुष्कल—[ਪੁਸ਼੍ਕਲ] ਪੁ. 64 ਮੁੱਠੀਆਂ ਦਾ ਮਾਪ ; ਸ਼ਿਵ ਜੀ ; ਇਕ ਢੋਲ ; ਇਕ ਰਾਖਸ਼ ; ਵਰੁਣ ਦੇ ਪੁੱਤਰ ਦਾ ਨਾਂ ; ਵਿ. ਬਹੁਣ ਪਵਿੱਤਰ ।

पुष्कलक—[ਪੁਸ਼੍ਕਲਕ] ਪੁ. ਕਸਤੂਰੀ ਮਿਰਗ ; ਖੂੰਟੀ ਕਿੱਲੀ ।

पुष्कलावती—[ਪੁਸ਼੍ਕਲਵਤੀ] ਇ. ਗਾਂਧਾਰ ਰਾਜ ਦੀ ਪੁਰਾਣੀ ਰਾਜਧਾਨੀ ।

पुष्ट—[ਪੁਸ਼੍ਟ] ਵਿ. ਪਲਿਆ ਹੋਇਆ, ਤਕੜਾ, ਮੋਟਾ ਤਾਜ਼ਾ, ਪੱਕਾ, ਮਜ਼ਬੂਤ, ਪੁਸ਼ਟ ਕਰਨ ਵਾਲਾ ।

पुष्टई—[ਪੁਸ਼੍ਟਈ] ਇ. ਤਾਕਤ ਵਾਲੀ ਦਵਾਈ ; ਵਾਲ ਵਧਾਉਣ ਵਾਲੀ ਦਵਾ ।

पुष्टता—[ਪੁਸ਼੍ਟਤਾ] ਇ. ਤਾਕਤ, ਬਲ, ਪਕਿਆਈ, ਮਜ਼ਬੂਤੀ ।

पुष्टि—[ਪੁਸ਼੍ਟਿ] ਇ. ਧਰਮ ਦੀ ਇਕ ਪਤਨੀ ; ਮਜ਼ਬੂਤੀ, ਪਕਿਆਈ ; ਪ੍ਰੌੜ੍ਹਤਾ ; ਚੰਦਰਮਾ ਦੀ ਇਕ ਕਲਾ ।

पुष्टिकर—[ਪੁਸ਼੍ਟਿਕਰ] ਵਿ. ਤਾਕਤ ਦੇਣ ਵਾਲਾ, ਬਲ ਵਧਾਉਣ ਵਾਲਾ ।

पुष्टिकरी—[ਪੁਸ਼੍ਟਿਕਰੀ] ਇ. ਗੰਗਾ ।

पुष्टिका—[ਪੁਸ਼੍ਟਿਕਾ] ਇ. ਸਿੱਪ ।

पुष्टिकारक—[ਪੁਸ਼੍ਟਿਕਾਰਕ] ਵਿ. ਵੇਖੋ ਪੁਸ਼੍ਟਿਕਰ (पुष्टिकर) ।

पुष्टिमार्ग—[ਪੁਸ਼੍ਟਿਮਾਰ੍ਗ] ਪੁ. ਵੱਲਭਾਚਾਰਯ ਦਾ ਮਤ, ਵੈਸ਼ਣਵਾਂ ਦਾ ਭਗਤੀ ਮਾਰਗ ।

पुष्टिवर्धन—[ਪੁਸ਼੍ਟਿਵਰ੍ਧਨ] ਵਿ. ਤਾਕਤ ਦੇ ਵਧਾਉਣ ਵਾਲਾ ।

पुष्प—[ਪੁਸ਼੍ਪ] ਪੁ. ਫੁੱਲ ; ਅੱਖ ਦਾ ਇਕ ਖ਼ਾਸ ਰੋਗ ; ਕੁਬੇਰ ਦਾ ਵਿਮਾਨ ; ਇਸਤ੍ਰੀ ਦਾ ਰਜ ; ਪੁਖਰਾਜ ।

पुष्पक—[ਪੁਸ਼੍ਪਕ] ਪੁ. ਫੁੱਲ ; ਇਕ ਵਿਮਾਨ ਜਿਸ ਉਤੇ ਚੜ੍ਹ ਕੇ ਸ੍ਰੀ ਰਾਮ ਚੰਦਰ ਜੀ ਲੰਕਾ ਤੋਂ ਅਜੁਧਿਆ ਜੀ ਗਏ ਸਨ ; ਅੱਖ ਦਾ ਫੋਲਾ ; ਪਿੱਪਲ ; ਮਿੱਟੀ ਦਾ ਚੁੱਲ੍ਹਾ ਜਾਂ ਅੰਗੀਠੀ ; ਲੋਹੇ ਦਾ ਕਠੋਰਾ ; ਰਸੌਂਤ ; ਦੰਦ ਦੀ ਮੈਲ ; ਇਕ ਤਰ੍ਹਾਂ ਦਾ ਸੱਪ ; ਇਕ ਪਹਾੜ ।

पुष्पकाल—[ਪੁਸ਼੍ਪਕਾਲ] ਪੁ. ਮਾਹਵਾਰੀ ਦਾ ਸਮਾਂ ; ਬਸੰਤ ਰੁਤ ।

पुष्पकीट—[ਪੁਸ਼੍ਪਕੀਟ] ਪੁ. ਫੁੱਲ ਦਾ ਕੀੜਾ ; ਭੌਰਾ ।

पुष्पकृच्छ्र—[ਪੁਸ਼੍ਪਕ੍ਰਿੱਛ੍ਰ] ਪੁ. ਇਕ ਵਰਤ ਜਿਸ ਵਿਚ ਇਕ ਮਹੀਨਾ ਫੁੱਲ ਦਾ ਕਾੜ੍ਹਾ ਕਰਕੇ ਹੀ ਪੀਂਦੇ ਹਨ ।

पुष्पकेतन—[ਪੁਸ਼੍ਪਕੇਤਨ] ਪੁ. ਕਾਮਦੇਵ ।

पुष्पगृह—[ਪੁਸ਼੍ਪਗ੍ਰਿਹ] ਪੁ. ਫੁੱਲਾਂ ਦਾ ਘਰ ।

पुष्पजासव—[ਪੁਸ਼੍ਪਜਾਸਵ] ਪੁ. ਫੁੱਲ ਦੀ ਸ਼ਰਾਬ ।

पुष्पदंत (पुष्पदन्त)—[ਪੁਸ਼੍ਪਦੰਤ] ਪੁ. ਇਕ ਹਾਥੀ ਦਾ ਨਾਂ, ਇਕ ਵਿਦਿਆਧਰ ਦਾ ਨਾਂ ; ਇਕ ਨਾਗ ; ਵਿਸ਼ਨੂੰ ਦਾ ਸੇਵਕ ।

पुष्पद—[ਪੁਸ਼੍ਪਦ] ਵਿ. ਫੁੱਲ ਦੇਣ ਵਾਲਾ ; ਪੁ. ਰੁੱਖ ।

पुष्पदर्शन—[ਪੁਸ਼੍ਪਦਰ੍ਸ਼ਨ] ਪੁ. ਮਾਹਵਾਰੀ ਆਉਣ ਤੋਂ ਭਾਵ ।

पुष्पदाम—[ਪੁਸ਼੍ਪਦਾਮ] ਪੁ. ਫੁੱਲਾਂ ਦੀ ਮਾਲਾ ; ਇਕ ਛੰਦ ਦਾ ਨਾਂ ।

पुष्पद्रव—[ਪੁਸ਼੍ਪਦ੍ਰਵ] ਪੁ. ਫੁੱਲਾਂ ਦਾ ਰੱਸ ।

पुष्पधन्वा—[ਪੁਸ਼੍ਪਧਨ੍ਵਾ] ਪੁ. ਕਾਮਦੇਵ ; ਇਕ ਦਵਾਈ ।

पुष्पधर—[ਪੁਸ਼੍ਪਧਰ] ਪੁ. ਸ਼ਿਵ, ਮਹਾਂਦੇਵ ।

पुष्पध्वज—[ਪੁਸ਼੍ਪਧ੍ਵਜ] ਪੁ. ਕਾਮਦੇਵ ।

पुष्पनिक्ष—[ਪੁਸ਼੍ਪਨਿਕ੍ਸ਼] ਪੁ. ਭੌਰਾ ।

पुष्पनिर्यास—[ਪੁਸ਼੍ਪਨਿਰ੍ਯਾਸ] ਪੁ. ਮਕਰੰਦ, ਫੁੱਲ ਦਾ ਰਸ, ਫੁੱਲ ਦਾ ਕੇਸਰ ।

पुष्पपत्री—[ਪੁਸ਼੍ਪਪਤ੍ਰੀ] ਪੁ. ਕਾਮਦੇਵ ।

पुष्पपथ—[ਪੁਸ਼੍ਪਪਥ] ਪੁ. ਮਾਹਵਾਰੀ ਦਾ ਰਸਤਾ, ਯੋਨੀ, ਭਗ ।

पुष्पपिंड (पुष्पपिण्ड)—[ਪੁਸ਼੍ਪਪਿੰਡ] ਪੁ. ਅਸ਼ੋਕ ਦਾ ਰੁੱਖ ।

पुष्पपुट—[ਪੁਸ਼੍ਪਪੁਟ] ਪੁ. ਫੁੱਲਾਂ ਦੀਆਂ ਪੰਖੜੀਆਂ ਦੀ ਕੌਲੀ ਵਰਗੀ ਸ਼ਕਲ ਦਾ ਆਧਾਰ ; ਫੁੱਲਾਂ ਭਰੀ ਝੋਲੀ ਜਾਂ ਪਾਤਰ ।

पुष्पपुर—[ਪੁਸ਼੍ਪਪੁਰ] ਪੁ. ਪਟਨੇ ਦਾ ਪੁਰਾਣਾ ਨਾਂ ।

पुष्पपेशल—[ਪੁਸ਼ਪਪੇਸ਼ਲ] ਵਿ. ਫੁੱਲ ਵਰਗਾ ਕੋਮਲ ।
पुष्पफल—[ਪੁਸ਼ਪਫਲ] ਪੁ. ਪੇਠਾ ।
पुष्पमंडप—[ਪੁਸ਼ਪਮੰਡਪ] ਪੁ. ਉਹ ਮੰਡਪ ਜਿਸ ਵਿਚ ਬਾਹਰ ਖੜੇ ਹੋਣ ।

पुष्पवाटक—[ਪੁਸ਼ਪਵਾਟਕ] ਪੁ. ਦੇਵਤਿਆਂ ਦਾ ਬਗੀਚਾ ।
पुष्पमधु—[ਪੁਸ਼ਪਮਧੁ] ਪੁ. ਮਧੁ ; ਫੁੱਲਾਂ ਦਾ ਰਸ ।
पुष्पमास—[ਪੁਸ਼ਪਮਾਸ] ਪੁ. ਬਸੰਤ ਰੁੱਤ ਦੇ ਦੋ ਮਹੀਨੇ ।
पुष्पमित्र—[ਪੁਸ਼ਪਮਿਤ੍ਰ] ਪੁ. ਵੇਖੋ ਪੁਸ਼ਯਮਿਤ੍ਰ (पुष्यमित्र) ।
पुष्पराग, पुष्पराज—[ਪੁਸ਼ਪਰਾਗ, ਪੁਸ਼ਪਰਾਜ] ਪੁ. ਇਕ ਜਵਾਹਰ, ਪੁਖਰਾਜ ।

पुष्परेणु—[ਪੁਸ਼ਪਰੇਣੁ] ਪੁ. ਫੁੱਲਾਂ ਦੀ ਧੂੜ ।
पुष्परोचन—[ਪੁਸ਼ਪਰੋਚਨ] ਪੁ. ਨਾਗ ਕੇਸਰ ।
पुष्पलाव—[ਪੁਸ਼ਪਲਾਵ] ਪੁ. ਮਾਲੀ, ਮਾਲਾ ਬਣਾਉਣ ਵਾਲਾ ।
पुष्पलावी—[ਪੁਸ਼ਪਲਾਵੀ] ਇ. ਮਾਲਿਣ ।
पुष्पलिपि—[ਪੁਸ਼ਪਲਿਪਿ] ਇ. ਇਕ ਪੁਰਾਣੀ ਲਿੱਪੀ ।
पुष्पलिह्—[ਪੁਸ਼ਪਲਿਹ੍] ਪੁ. ਭੌਰਾ ।
पुष्पवती—[ਪੁਸ਼ਪਵਤੀ] ਇ. ਉਹ ਤੀਵੀਂ ਜਿਸ ਨੂੰ ਮਾਹਵਾਰੀ ਆਈ ਹੋਵੇ ।

पुष्पवाटिका—[ਪੁਸ਼ਪਵਾਟਿਕਾ] ਇ. ਫੁੱਲਾਂ ਦਾ ਬਗੀਚਾ, ਫੁਲਵਾੜੀ ।

पुष्पबाण—[ਪੁਸ਼ਪਬਾਣ] ਪੁ. ਕਾਮਦੇਵ ; ਫੁੱਲ ਦਾ ਤੀਰ ।
पुष्पवृष्टि—[ਪੁਸ਼ਪਵ੍ਰਿਸ਼ਟਿ] ਇ. ਫੁੱਲਾਂ ਦੀ ਵਰਖਾ ।
पुष्पवेणी—[ਪੁਸ਼ਪਵੇਣੀ] ਇ. ਫੁੱਲਾਂ ਦੀ ਮਾਲਾ ।
पुष्पशय्या—[ਪੁਸ਼ਪਸ਼ੱਯਾ] ਇ. ਫੁੱਲਾਂ ਦੀ ਸੇਜ ।
पुष्पशर, पुष्पशरासन—[ਪੁਸ਼ਪਸ਼ਰ, ਪੁਸ਼ਪਸ਼ਰਾਸਨ] ਪੁ. ਕਾਮਦੇਵ ।

पुष्पशून्य—[ਪੁਸ਼ਪਸ਼ੂਨ੍ਯ] ਵਿ. ਬਿਨਾਂ ਫੁੱਲਾਂ ਦੇ, ਫੁੱਲਾਂ ਬਗੈਰ ; ਪੁ. ਗੁੱਲਰ ।
पुष्पहासा—[ਪੁਸ਼ਪਹਾਸਾ] ਇ. ਮਾਹਵਾਰੀ ਵਾਲੀ ਤੀਵੀਂ ।
पुष्पहीना—[ਪੁਸ਼ਪਹੀਨਾ] ਇ. ਜਿਸ ਤੀਵੀਂ ਦੇ ਉਲਾਦ ਨਾ ਹੋ ਸਕੇ, ਸੰਢ, ਬਾਂਝ ; ਗੁਲਰ ਦਾ ਰੁੱਖ ।
पुष्पांजलि (पुष्पाञ्जलि)—[ਪੁਸ਼ਪਾਂਜਲਿ] ਪੁ. ਫੁੱਲਾਂ ਦੀ ਅੰਜਲੀ ।

पुष्पा—[ਪੁਸ਼ਪਾ] ਇ. ਚੰਪਾਪੁਰੀ ।
पुष्पाकर—[ਪੁਸ਼ਪਾਕਰ] ਪੁ. ਬਸੰਤ ਰੁੱਤ ।
पुष्पागम—[ਪੁਸ਼ਪਾਗਮ] ਪੁ. ਬਸੰਤ, ਫੁੱਲਾਂ ਦਾ ਆਗਮਨ ।
पुष्पाजीव, पुष्पाजीवी—[ਪੁਸ਼ਪਾਜੀਵ, ਪੁਸ਼ਪਾਜੀਵੀ] ਪੁ. ਮਾਲੀ, ਫੁਲੇਰਾ ।

पुष्पायुध—[ਪੁਸ਼ਪਾਯੁਧ] ਪੁ. ਕਾਮਦੇਵ ।
पुष्पासव—[ਪੁਸ਼ਪਾਸਵ] ਪੁ. ਫੁੱਲਾਂ ਦੀ ਬਣੀ ਹੋਈ ਸ਼ਰਾਬ ।
पुष्पिका—[ਪੁਸ਼ਪਿਕਾ] ਇ. ਦੰਦਾਂ ਦੀ ਮੈਲ, ਕਰੇੜ, ਮੈਲ ; ਲਿੰਗ ਦੀ ਮੈਲ ; ਕਿਸੇ ਗ੍ਰੰਥ ਦੇ ਕਿਸੇ ਅੱਧਿਆਇ ਦਾ ਸਮਾਪਕ ਵਾਕ ।
पुष्पिणी—[ਪੁਸ਼ਪਿਣੀ] ਇ. ਮਾਹਵਾਰੀ ਵਾਲੀ ਤੀਵੀਂ ।
पुष्पित—[ਪੁਸ਼ਪਿਤ] ਵਿ. ਖਿੜਿਆ ਹੋਇਆ ; ਰੰਗਬਰੰਗਾ ।
पुष्पिता—[ਪੁਸ਼ਪਿਤਾ] ਵਿ. ਰਿਤੂਵਤੀ ਤੀਵੀਂ, ਉਹ ਤੀਵੀਂ ਜਿਸ ਨੂੰ ਮਾਹਵਾਰੀ ਆਈ ਹੋਵੇ ।

पुष्पिताग्रा—[ਪੁਸ਼ਪਿਤਾਗ੍ਰਾ] ਇ. ਇਕ ਛੰਦ ।
पुष्पी—[ਪੁਸ਼ਪੀ] ਵਿ. ਫੁੱਲਾਂ ਵਾਲਾ ।
पुष्पेषु—[ਪੁਸ਼ਪੇਸ਼ੁ] ਪੁ. ਕਾਮਦੇਵ ।
पुष्पोद्यान—[ਪੁਸ਼ਪੋਦ੍ਯਾਨ] ਪੁ. ਫੁਲਵਾੜੀ ।
पुष्य—[ਪੁਸ਼੍ਯ] ਪੁ. ਸਤਾਈ ਨਛੱਤਰਾਂ ਵਿਚੋਂ ਇਕ ਨਛੱਤਰ ਦਾ ਨਾਂ ; ਪੋਹ ਦਾ ਮਹੀਨਾ ; ਕਲਪੱਗ ; ਫੁੱਲ ।

पुष्यमित्र—[ਪੁਸ਼੍ਯਮਿਤ੍ਰ] ਪੁ. ਮੌਰੀਵੰਸ਼ ਦਾ ਮੰਤ੍ਰੀ ਇਕ ਪ੍ਰਤਾਪੀ ਰਾਜਾ ।

पुष्पलक—[ਪੁਸ਼ਪਲਕ] ਪੁ. ਕਸਤੂਰੀ ਮਿਰਗ ; ਜੈਨ ਸਾਧੂ ; ਕਿੱਲ ।

ਪੁਸ—[ਪੁਸ] ਪੁ. ਬਿੱਲੀ ਨੂੰ ਪੁਚਕਾਰਨ ਦਾ ਸ਼ਬਦ ।
+ ਪੁਸਾਣਾ—[ਪੁਸਾਣਾ] ਕ੍ਰਿ. ਪੁਸ਼ਾ ਪੈਣਾ ; ਰੋਗਾ ਲੱਗਣਾ ।
पुस्त—[ਪੁਸਤ] ਪੁ. ਦਸਤਕਾਰੀ, ਹੱਥ ਦਾ ਕੰਮ ; ਹੱਥ ਲਿੱਖਤ ; ਲਕੜੀ ਆਦਿ ਦੀ ਘੜੀ ਵਸਤੂ ।
पुस्तक—[ਪੁਸਤਕ] ਪੁ. ਪੋਥੀ, ਕਿਤਾਬ ।
पुस्तकागार, पुस्तकालय—[ਪੁਸਤਕਾਗਾਰ, ਪੁਸਤਕਾਲਯ] ਪੁ. ਉਹ ਥਾਂ ਜਿਥੇ ਪੋਥੀਆਂ ਦਾ ਸੰਗ੍ਰਹਿ ਹੋਵੇ, ਜਿਥੇ ਪੜ੍ਹਨ ਲਈ ਪੋਥੀਆਂ ਇਕੱਠੀਆਂ ਕੀਤੀਆਂ ਹੋਣ, ਲਾਇਬ੍ਰੇਰੀ ।
पुस्तिका—[ਪੁਸਤਿਕਾ] ਇ. ਛੋਟੀ ਪੁਸਤਕ ।
पुस्ती—[ਪੁਸਤੀ] ਇ. ਹੱਥਲਿਖਤ ; ਪੋਥੀ ।
+ ਪੁਹਣਾ—[ਪੁਹਣਾ] ਕ੍ਰਿ. ਪਿਰੋਇਆ ਜਾਣਾ ।
ਪੁਹਮੀ—[ਪੁਹਮੀ] ਇ. ਪਿਰਥਵੀ ।
ਪੁਹੁਪ—[ਪੁਹੁਪ] ਪੁ. ਵੇਖੋ ਪੁਸ਼ਪ (पुष्प) ।
+ ਪੁਹੁਮੀ—[ਪੁਹੁਮੀ] ਇ. ਧਰਤੀ ।
ਪੂੰਗਾ—[ਪੂੰਗਾ] ਪੁ. ਸਿੱਪ ਦਾ ਕੀੜਾ ; ਇ. ਸਪੇਰੇ ਦੀ ਬੀਨ ; ਇਕ ਵਾਜਾ ।

ਪੂੰਛ—[ਪੂੰਛ] ਇ. ਦੁੰਮ, ਪੂਛ ; ਕਿਸੇ ਚੀਜ਼ ਦਾ ਪਿਛਲਾ ਹਿੱਸਾ ।

ਪੂੰਛੜੀ—[ਪੂੰਛੜੀ] ਇ. ਵੇਖੋ ਪੂੰਛ (ਪੂਛ) ।

+पूँछताछ—[ਪੂੰਛਤਾਛ] ਇ. ਪੂਰਾ ਪਤਾ ਲਾਉਣਾ, ਪੁੱਛਗਿੱਛ ।
पूँछना—[ਪੂੰਛਨਾ] ਕ੍ਰਿ. ਵੇਖੋ ਪੂਛਨਾ (पूछना) ।
पूँजी—[ਪੂੰਜੀ] ਇ. ਮਾਲ, ਪਦਾਰਥ ; ਵਪਾਰ ਵਿਚ ਲਾਇਆ ਹੋਇਆ ਧਨ, ਪੂੰਜੀ ।
पूआ—[ਪੂਆ] ਪੁ. ਪੂੜਾ, ਪੂੜੀ ।
पूखन—[ਪੂਖਨ] ਪੁ. ਸੂਰਜ ।
पूग—[ਪੂਗ] ਪੁ. ਸੁਪਾਰੀ ਦਾ ਰੁੱਖ ; ਤੂਤ ; ਢੇਰ, ਸਮੂਹ ; ਛੰਦ ; ਭਾਵ ।
पूगफल—[ਪੂਗਫਲ] ਪੁ. ਸੁਪਾਰੀ ।
पूगा—[ਪੂਗਾ] ਪੁ. ਸੁਪਾਰੀ ਦਾ ਰੁੱਖ, ਸੁਪਾਰੀ ।
पूगीफल—[ਪੂਗੀਫਲ] ਪੁ. ਸੁਪਾਰੀ ।
पूछ—[ਪੂਛ] ਇ. ਪੁੱਛਣ ਦਾ ਭਾਵ ; ਆਦਰ, ਮਾਨ, ਪੁੱਛ ।
पूछगाछ—[ਪੂਛਗਾਛ] ਇ. ਵੇਖੋ ਪੂਛਤਾਛ (पूछताछ) ।
पूछताछ—[ਪੂਛਤਾਛ] ਇ. ਪੁੱਛਗਿਛ ।
पूछना—[ਪੂਛਨਾ] ਕ੍ਰਿ. ਪਤਾ ਲੈਣਾ, ਕੋਈ ਗੱਲ ਦੂਜੇ ਕੋਲੋਂ ਮਲੂਮ ਕਰਨੀ ; ਸਲਾਹ ਕਰਨੀ ; ਲੇਖਾ ਮੰਗਣਾ ; ਸੁਖਸਾਦ ਪੁਛਣੀ ; ਸੁਆਲ ਕਰਨਾ ; ਮਾਨ ਕਰਨਾ ; ਪੁੱਛਣਾ ।
पूछपाछ—[ਪੂਛਪਾਛ] ਇ. ਵੇਖੋ ਪੂਛਤਾਛ (पूछताछ) ।
पूछाताछी, पूछापाछी—[ਪੂਛਾਤਾਛੀ, ਪੂਛਾਪਾਛੀ] ਇ. ਪੁੱਛਣ ਦਾ ਕੰਮ, ਪੁੱਛਗਿਛ ।
+पूछरी—[ਪੂਛਰੀ] ਇ. ਪੂਛ, ਦੁੰਮ ।
पूजक—[ਪੂਜਕ] ਪੁ. ਪੂਜਾ ਕਰਨ ਵਾਲਾ, ਉਪਾਸਕ ।
पूजन—[ਪੂਜਨ] ਪੁ. ਪੂਜਾ ਦੀ ਕਿਰਿਆ ; ਸੇਵਾ, ਮਾਨ ਆਦਰ, ਖਾਤਿਰਦਾਰੀ ।
पूजना—[ਪੂਜਨਾ] ਕ੍ਰਿ. ਪੂਜਾ ਕਰਨੀ, ਭੇਟ ਚੜ੍ਹਾਉਣੀ ; ਵੱਢੀ ਦੇਣੀ ; ਵਿਅਰਥ ਖਰਚ ਕਰਨਾ ।
पूजनी—[ਪੂਜਨੀ] ਇ. ਮਾਦਾ ਗੌਂਹਦੀਆ ।
पूजनीय—[ਪੂਜਨੀਯ] ਵਿ. ਪੂਜਾ ਜਾਂ ਆਦਰ-ਮਾਨ ਦੇ ਯੋਗ ।
पूजमान—[ਪੂਜਮਾਨ] ਵਿ. ਪੂਜਨੀਯ, ਜਿਸਦੀ ਪੂਜਾ ਕੀਤੀ ਜਾਵੇ ।
पूजयिता—[ਪੂਜਯਿਤਾ] ਪੁ. ਪੂਜਕ, ਉਪਾਸ਼ਕ ।
पूजा—[ਪੂਜਾ] ਇ. ਆਦਰ, ਸੇਵਾ ; ਭਗਤੀ ; ਭੇਟਾ ; ਇਸ਼ਨਾਨ-ਭਜਨ ; ਡੰਡ, ਸਜਾ ; ਰਿਸ਼ਵਤ ।
पूजार्ह—[ਪੂਜਾਰ੍ਹ] ਵਿ. ਵੇਖੋ ਪੂਜਨੀਯ (पूजनीय) ।
पूजित—[ਪੂਜਿਤ] ਵਿ. ਜਿਸ ਦੀ ਪੂਜਾ ਕੀਤੀ ਗਈ ਹੋਵੇ ।
पूज्य—[ਪੂਜ੍ਯ] ਵਿ. ਪੂਜਾ ਜਾਂ ਆਦਰ ਮਾਨ ਦੇ ਯੋਗ ।
पूज्यपाद—[ਪੂਜ੍ਯਪਾਦ] ਵਿ. ਬਹੁਤ ਜ਼ਿਆਦਾ ਪੂਜਣ ਯੋਗ, ਮਾਨਯੋਗ ।

+पूड़ा—[ਪੂੜਾ] ਪੁ. ਪੂੜਾ ।
पूड़ी—[ਪੂੜੀ] ਇ. ਪੂਰੀ ; ਤਬਲੇ ਉਤੇ ਮੜ੍ਹਿਆ ਗੋਲ ਚੰਮ ।
+पूण—[ਪੂਣ੍ਹ] ਇ. ਪੂਰਣਮਾਸ਼ੀ ; ਪੁ. ਪੱਥਰ ।
पूत—[ਪੂਤ] ਵਿ. ਪਵਿਤਰ, ਸ਼ੁੱਧ ; ਪੁ. ਸਚਾਈ ; ਸੰਖ ; ਚਿੱਟੀ ਕੁਸ਼ਾ ; ਤਿਲਾਂ ਦਾ ਬੂਟਾ ; ਛੰਡਿਆ ਹੋਇਆ ਅੰਨ ; ਤਾਲ, ਛੰਭ ; ਲੜਕਾ, ਬੇਟਾ, ਪੁਤਰ ; ਚੂਲ੍ਹੇ ਦੇ ਦੂਹਾਂ ਪਾਸਿਆਂ ਅਤੇ ਪਿੱਛੇ ਦਾ ਵਧਿਆ ਹੋਇਆ ਹਿੱਸਾ ।
पूतक्रतु—[ਪੂਤਕ੍ਰਤੁ] ਪੁ. ਇੰਦਰ ਦੇਵਤਾ ।
पूतड़ा—[ਪੂਤੜਾ] ਪੁ. ਬੱਚਿਆਂ ਦੇ ਹੇਠਾਂ ਵਿਛਾਉਣ ਦਾ ਛੋਟਾ ਕਪੜਾ, ਪੋਤੜਾ ।
पूतदारु—[ਪੂਤਦਾਰੁ] ਪੁ. ਢੱਕ, ਪਲਾਹ, ਛਿਛਰਾ ।
पूतद्रु—[ਪੂਤਦ੍ਰੁ] ਪੁ. ਖੈਰ ਦਾ ਰੁੱਖ ; ਪਲਾਹ ਦਾ ਰੁੱਖ ।
पूतधान्य—[ਪੂਤਧਾਨ੍ਯ] ਪੁ. ਤਿਲ ।
पूतना—[ਪੂਤਨਾ] ਇ. ਹਰੜ ; ਜਟਾਮਾਸੀ ਬੂਟੀ ; ਇਕ ਰਾਖਸ਼ਣੀ ; ਬੱਚਿਆਂ ਦੀ ਇਕ ਬੀਮਾਰੀ ।
पूतनारि—[ਪੂਤਨਾਰਿ] ਪੁ. ਕ੍ਰਿਸ਼ਨ ਜੀ ।
पूतपत्री—[ਪੂਤਪਤ੍ਰੀ] ਇ. ਤੁਲਸੀ ।
+पूतरा—[ਪੂਤਰਾ] ਪੁ. ਵੇਖੋ ਪੁਤਲਾ (पुतला) ; ਪੁੱਤਰ, ਬੇਟਾ ।
पूतरी—[ਪੂਤਰੀ] ਇ. ਵੇਖੋ ਪੁਤਲੀ (पुतली) ।
पूता—[ਪੂਤਾ] ਵਿ. ਸ਼ੁੱਧ, ਪਵਿਤਰ ; ਇ. ਦੁੱਬ ।
पूतात्मा—[ਪੂਤਾਤ੍ਮਾ] ਵਿ. ਜਿਸ ਦੀ ਆਤਮਾ ਪਵਿੱਤਰ ਹੋਵੇ ; ਪੁ. ਵਿਸ਼ਨੂੰ ।
पूति—[ਪੂਤਿ] ਇ. ਪਵਿੱਤਰਤਾ, ਸਫਾਈ ; ਬਦਬੂ, ਦੁਰਗੰਧ ; ਵਿ. ਬਦਬੂਦਾਰ ।
पूतिक—[ਪੂਤਿਕ] ਪੁ. ਗੂੰਹ, ਪਖਾਨਾ, ਝਾੜਾ, ਟੱਟੀ ; ਵਿ. ਸੜਿਆ ਹੋਇਆ ।
पूतिकन्या—[ਪੂਤਿਕਨ੍ਯਾ] ਇ. ਪੂਦੀਨਾ ।
पूतिका—[ਪੂਤਿਕਾ] ਇ. ਇਕ ਕਿਸਮ ਦੀ ਸ਼ਹਿਦ ਦੀ ਮੱਖੀ ; ਇਕ ਕਿਸਮ ਦਾ ਸਾਗ ।
पूतिकाष्ठ—[ਪੂਤਿਕਾਸ਼੍ਠ] ਪੁ. ਦੇਵਦਾਰ, ਦਿਆਰ ।
पूतितैला—[ਪੂਤਿਤੈਲਾ] ਇ. ਮਾਲ ਕੰਗਣੀ ।
पूतिदला—[ਪੂਤਿਦਲਾ] ਇ. ਤੇਜ ਪੱਤਰ ।
पूतिमूषिका—[ਪੂਤਿਮੂਸ਼ਿਕਾ] ਇ. ਛਛੂੰਦਰ ।
पूती—[ਪੂਤੀ] ਇ. ਲਸਣ ਦੀ ਗੰਢੀ, ਲਸਣ ਦੀ ਪੋਥੀ ।
पूतीकरंज—[ਪੂਤੀਕਰੰਜ] ਪੁ. ਕਰੰਜ ਦਾ ਇਕ ਭੇਦ ।
पूतीका—[ਪੂਤੀਕਾ] ਇ. ਪੋਈ ਨਾਂ ਦਾ ਸਾਗ ।
पूत्कारी—[ਪੂਤ੍ਕਾਰੀ] ਇ. ਸਰਸੂਤੀ ; ਨਾਗਾਂ ਦੀ ਰਾਜਧਾਨੀ ।
पूत्खंड—[ਪੂਤ੍ਖੰਡ] ਪੁ. ਕਸਤੂਰੀ ਮਿਰਗ ; ਇੱਕ ਬਦਬੂਦਾਰ ਕੀੜਾ ।

पूथ, पूथा—[ਪੂਥ, ਪੂਥਾ] ਪੁ. ਰੇਤੇ ਦਾ ਉੱਚਾ ਟਿੱਬਾ, ਮਿੱਟੀ ਦਾ ਢੇਰ ।

पूथिका—[ਪੂਥਿਕਾ] ਇ. ਪੋਈ ਨਾਂ ਦਾ ਸਾਗ ।

पूदना—[ਪੂਦਨਾ] ਪੁ. ਇੱਕ ਪੰਛੀ ; ਪੁਦੀਨਾ ।

पून—[ਪੂਨ] ਪੁ. ਜੰਗਲੀ ਬਦਾਮ ਦਾ ਰੁੱਖ ; ਕਲਪੂਨ ਦਾ ਰੁੱਖ ।

पूनसलाई—[ਪੂਣਸਲਾਈ] ਇ. ਪੂਣੀਆਂ ਵੱਟਣ ਦੀ ਕਾਨੇ ਦੀ ਪੋਰੀ, ਪੂਣਸਲਾਈ ।

पूनना—[ਪੂਨਨਾ] ਪੁ. ਇਕ ਕਿਸਮ ਦਾ ਇੱਖ, ਪੋਨਾ ।

पूप—[ਪੂਪ] ਪੁ. ਮਾਲ੍ਹਪੂੜਾ ।

पूपला—[ਪੂਪਲਾ] ਇ. ਇਕ ਪਕਵਾਨ ।

पूपाली—[ਪੂਪਾਲੀ] ਇ. ਮਾਲ੍ਹਪੂੜਾ ।

पूय—[ਪੂਯ] ਪੁ. ਮੁਆਦ, ਪੂੰ ; ਰਾਧ, ਪੀਕ, ਪਾਕ ।

पूयारि—[ਪੂਯਾਰਿ] ਪੁ. ਨਿੰਮ ਦਾ ਰੁੱਖ ।

पूर—[ਪੂਰ] ਪੁ. ਹੜ੍ਹ ; ਘਾਉ ; ਪੂਰਾ ਹੋਣਾ ਜਾਂ ਭਰਨਾ ; ਮਸਾਲੇ ਆਦਿ ਜੋ ਪਕਵਾਨ ਵਿਚ ਭਰੇ ਜਾਂਦੇ ਹਨ, ਪੂਰ ।

पूरक—[ਪੂਰਕ] ਪੁ. ਪ੍ਰਾਣਾਯਾਮ ਦਾ ਇਕ ਅੰਗ ; ਉਹ ਅੰਕ ਜਿਸ ਨਾਲ ਗੁਣਾ ਕੀਤਾ ਜਾਂਦਾ ਹੈ ; ਸਾਹ ਅੰਦਰ ਖਿੱਚਣ ਦਾ ਅਭਿਆਸ ; ਵਿ. ਪੂਰਾ ਕਰਨ ਵਾਲਾ, ਪੂਰਕ ।

पूरण—[ਪੂਰਣ] ਪੁ. ਭਰਨ ਦਾ ਕੰਮ ; ਕੰਨ ਆਦਿਕ ਵਿਚ ਤੇਲ ਭਰਨ ਦਾ ਕੰਮ ; ਵਰਖਾ, ਬਾਰਸ਼, ਮੀਂਹ ; ਅੰਕਾਂ ਦਾ ਗੁਣਾ ਕਰਨ ਦੀ ਕਿਰਿਆ ; ਮੋਬਾ ; ਪੁਲ ; ਇਕ ਕਿਸਮ ਦਾ ਫੋੜਾ ; ਸਮੁੰਦਰ ।

पूरनपूरी—[ਪੂਰਨਪੂਰੀ] ਇ. ਇਕ ਕਿਸਮ ਦੀ ਮਿੱਠੀ ਕਚੌਰੀ ।

पूरना—[ਪੂਰਨਾ] ਕ੍ਰਿ. ਪੂਰਾ ਕਰਨਾ ; ਭਰਨਾ ; (ਮਨੋਰਥ) ਸਿੱਧ ਕਰਨਾ ; ਚੌਕ ਬਨਾਉਣਾ ।

पूरब—[ਪੂਰਬ] ਪੁ. ਉਹ ਪਾਸਾ ਜਿਸ ਪਾਸਿਉਂ ਸੂਰਜ ਚੜ੍ਹਦਾ ਹੈ, ਪੂਰਬ ।

पूरबल—[ਪੂਰਬਲ] ਪੁ. ਪੁਰਾਣਾ ਸਮਾਂ ; ਪਿਛਲਾ ਜਨਮ ।

पूरबला—[ਪੂਰਬਲਾ] ਵਿ. ਪੁਰਾਣਾ, ਪਹਿਲੇ ਜਨਮ ਦਾ, ਪਹਿਲਾ, ਅਗਲਾ ।

+पूरबिया—[ਪੂਰਬਿਯਾ] ਪੁ. ਪੂਰਬ ਦਾ ।

पूरबी—[ਪੂਰਬੀ] ਇ. ਇਕ ਰਾਗ ; ਵਿ. ਪੂਰਬ ਦਾ ਰਹਿਣ ਵਾਲਾ, ਪੂਰਬ ਦਾ ।

पूरा—[ਪੂਰਾ] ਵਿ. ਭਰਿਆ ਹੋਇਆ ; ਜਿਸ ਵਿਚ ਕੋਈ ਕਮੀ ਨਾ ਹੋਵੇ ।

पूरिका—[ਪੂਰਿਕਾ] ਇ. ਪੂਰੀ, ਕਚੌਰੀ ।

पूरित—[ਪੂਰਿਤ] ਵਿ. ਭਰਿਆ ਹੋਇਆ, ਪੂਰਾ ਕੀਤਾ ਹੋਇਆ, ਰੱਜਿਆ ਹੋਇਆ ।

पूरी—[ਪੂਰੀ] ਇ. ਵੇਖੋ ਪੂੜੀ (ਪੂੜੀ) ।

पूरुष—[ਪੂਰੁਸ਼] ਪੁ. ਪੁਰਖ, ਮਨੁੱਖ, ਆਦਮੀ ; ਆਤਮਾ ।

पूर्ण—[ਪੂਰ੍ਣ] ਵਿ. ਭਰਿਆ ਹੋਇਆ, ਰੱਜਿਆ ਹੋਇਆ, ਸਾਰਾ, ਬਹੁਤ, ਪੂਰਾ ; ਪੁ. ਇਕ ਗੰਧਰਵ ਦਾ ਨਾਂ ; ਪਾਣੀ ਪਰਮੇਸ਼ਰ ।

पूर्णक—[ਪੂਰ੍ਣਕ] ਪੁ. ਦੇਵਤਿਆਂ ਦੀ ਇਕ ਜੂਨੀ ; ਮੁਰਗਾ ; ਇਕ ਰੁੱਖ ।

पूर्णकाम—[ਪੂਰ੍ਣਕਾਮ] ਪੁ. ਪਰਮੇਸ਼ਰ ; ਵਿ. ਜਿਸ ਦੀਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਚੁੱਕੀਆਂ ਹੋਣ ; ਇੱਛਾਂ ਪੂਰੀਆਂ ਕਰਨ ਵਾਲਾ ।

पूर्णकुंभ (पूर्णकुम्भ)—[ਪੂਰ੍ਣਕੁੰਭ] ਪੁ. ਪਾਣੀ ਦਾ ਭਰਿਆ ਹੋਇਆ ਘੜਾ ; ਇੱਕ ਪ੍ਰਕਾਰ ਦਾ (ਦੀਵਾਰ ਦਾ) ਸੁਰਾਖ ।

पूर्णकोषा—[ਪੂਰ੍ਣਕੋਸ਼ਾ] ਇ. ਕਚੌਰੀ, ਪੂਰੀ, ਪੂੜੀ ।

पूर्ण गर्भा—[ਪੂਰ੍ਣ ਗਰ੍ਭਾ] ਵਿ. ਉਹ ਤੀਵੀਂ ਜਿਸ ਦੇ ਛੇਤੀ ਹੀ ਬੱਚਾ ਹੋਣ ਵਾਲਾ ਹੋਵੇ ।

पूर्णचंद्र—[ਪੂਰ੍ਣਚੰਦ੍ਰ] ਪੁ. ਪੂਰਨਮਾਸ਼ੀ ਦਾ ਚੰਦ, ਪੂਰਾ ਚੰਦ ।

पूर्णतया, पूर्णतः—[ਪੂਰ੍ਣਤਯਾ, ਪੂਰ੍ਣਤਃ] ਕ੍ਰਿ. ਵਿ. ਪੂਰੀ ਤਰ੍ਹਾਂ ਨਾਲ, ਪੂਰਨ ਰੂਪ ਨਾਲ, ਸਮੁੱਚੇ ਤੌਰ ਤੇ ।

पूर्णता—[ਪੂਰ੍ਣਤਾ] ਇ. ਪੂਰਾ ਹੋਣ ਦਾ ਭਾਵ, ਪੂਰਨਤਾ ।

पूर्णपरिवर्तक—[ਪੂਰ੍ਣਪਰਿਵਰ੍ਤਕ] ਪੁ. ਉਹ ਜੀਵ ਜੋ ਆਪਣੀ ਜ਼ਿੰਦਗੀ ਵਿਚ ਕਈ ਰੂਪ ਬਦਲਦਾ ਹੈ ।

पूर्णपात्र—[ਪੂਰ੍ਣਪਾਤ੍ਰ] ਪੁ. ਵਿਆਹ ਆਦਿਕਾਂ ਵਿਚ ਰੱਖਿਆ ਜਾਣ ਵਾਲਾ ਕੱਚੇ ਚਾਉਲਾਂ ਦਾ ਭਰਿਆ ਕੁੱਜਾ ।

पूर्णप्रज्ञ—[ਪੂਰ੍ਣਪ੍ਰਗ੍ਯ] ਵਿ. ਬੜਾ ਅਕਲਮੰਦ, ਗਿਆਨੀ ।

पूर्णबीज—[ਪੂਰ੍ਣਬੀਜ] ਪੁ. ਬਿਜੌਰਾ ਨਿੰਬੂ ।

पूर्णमा, पूर्णमासी—[ਪੂਰ੍ਣਮਾ, ਪੂਰ੍ਣਮਾਸੀ] ਇ. ਪੂਰਨ-ਮਾਸ਼ੀ ।

पूर्णविराम—[ਪੂਰ੍ਣਵਿਰਾਮ] ਪੁ. ਲਿਖਣ ਵਿਚ ਲਾਇਆ ਜਾਣ ਵਾਲਾ ਉਹ ਨਿਸ਼ਾਨ ਜੋ ਵਾਕ ਦੇ ਖ਼ਤਮ ਹੋਣ ਤੇ ਲਗਦਾ ਹੈ ।

पूर्णहोम—[ਪੂਰ੍ਣਹੋਮ] ਪੁ. ਹਵਨ ਦੀ ਸਮਾਪਤੀ ਸਮੇਂ ਦਿੱਤੀ ਜਾਣ ਵਾਲੀ ਪੂਰਣ ਆਹੂਤੀ ।

पूर्णा—[ਪੂਰ੍ਣਾ] ਇ. ਜੋਤਿਸ਼ ਦੇ ਮੁਤਾਬਿਕ ਪੰਚਮੀ, ਦਸਮੀਂ, ਪੂਰਨਮਾਸ਼ੀ ਅਤੇ ਮੱਸਿਆ ਤਿੱਥਾਂ ।

पूर्णानंद (पूर्णानन्द)—[ਪੂਰ੍ਣਾਨੰਦ] ਪੁ. ਪਰਮੇਸ਼ਰ, ਰੱਬ ।

पूर्णामृता—[ਪੂਰ੍ਣਾਮ੍ਰਿਤਾ] ਇ. ਚੰਦ ਦੀਆਂ ਸੋਲ੍ਹਾਂ ਕਲਾਂ ਦਾ ਨਾਂ ।

**पूर्णायु**—[ਪੂਰ੍ਣਾਯੁ] ਵਿ. ਪੂਰੀ ਉਮਰ ਵਾਲਾ, ਸੌ ਵਰ੍ਹੇ ਦੀ ਉਮਰ ਵਾਲਾ ।

**पूर्णावतार**—[ਪੂਰ੍ਣਾਵਤਾਰ] ਪੁ. ਕਿਸੇ ਦੇਵਤੇ ਦਾ ਸੋਲ੍ਹਾਂ ਕਲਾਂ ਸੰਪੂਰਣ ਅਵਤਾਰ ।

**पूर्णिका**—[ਪੂਰ੍ਣਿਕਾ] ਇ. ਇਕ ਪੰਖੇਰੂ ।

**पूर्णिमा**—[ਪੂਰ੍ਣਿਮਾ] ਇ. ਪੂਰਨਮਾਸੀ ।

**पूर्णेंदु (पूर्णेन्दु)**—[ਪੂਰ੍ਣੇਂਦੁ] ਪੁ. ਸੋਲ੍ਹਾਂ ਕਲਾ ਵਾਲਾ ਚੰਦਰਮਾ ।

**पूर्णोपमा**—[ਪੂਰ੍ਣੋਪਮਾ] ਇ. ਉਪਮਾ ਅਲੰਕਾਰ ਦਾ ਇਕ ਭੇਦ ।

**पूर्त**—[ਪੂਰ੍ਤ] ਪੁ. ਪੱਟਣ ਜਾਂ ਬਣਾਉਣ ਦਾ ਕੰਮ ; ਵਿ. ਢਕਿਆ ਹੋਇਆ ; ਭਰਿਆ ਹੋਇਆ ; ਪੂੰਜਿਆ ਹੋਇਆ ।

**पूर्ति**—[ਪੂਰ੍ਤਿ] ਇ. ਪੂਰਤੀ, ਪੂਰਾ ਕਰਨ ਦੀ ਕਿਰਿਆ ।

**पूर्य**—[ਪੂਰ੍ਯ] ਵਿ. ਪਾਲਣ ਕਰਨ ਯੋਗ, ਪੂਰਾ ਕਰਨ ਯੋਗ ।

**पूर्व**—[ਪੂਰ੍ਵ] ਪੁ. ਪੂਰਬ ਦਿਸ਼ਾ ; ਅ. ਪਹਿਲਾਂ, ਪ੍ਰਥਮ ; ਅੱਗੇ ਦਾ ; ਵਿ. ਪੂਰਬੀ ; ਪਹਿਲਾ ; ਪਹਿਲਾਂ ਦਾ ; ਪੁਰਾਣਾ ; ਪਿਛਲਾ ; ਪਹਿਲਾਂ ਕਿਹਾ ਹੋਇਆ ; ਬਹੁਤ ਦਿਨਾਂ ਤੋਂ ਚਲਿਆ ਆਂਦਾ ਹੋਇਆ ।

**पूर्वक**—[ਪੂਰ੍ਵਕ] ਪੁ. ਬਜ਼ੁਰਗ, ਵੱਡੇ ਵਡੇਰੇ, ਬਾਪ ਦਾਦਾ ਆਦਿ ; ਅ. ਨਾਲ, ਸਹਿਤ ।

**पूर्वकर्म**—[ਪੂਰ੍ਵਕਰ੍ਮ] ਪੁ. ਪਹਿਲਾ ਕੀਤਾ ਜਾਣ ਵਾਲਾ ਕੰਮ ; ਪਹਿਲੇ ਜਨਮ ਦਾ ਕੰਮ ।

**पूर्वकल्प**—[ਪੂਰ੍ਵਕਲ੍ਪ] ਪੁ. ਪਹਿਲਾ ਸਮਾਂ ।

**पूर्वकाय**—[ਪੂਰ੍ਵਕਾਯ] ਪੁ. ਸਰੀਰ ਦਾ ਉਪਰਲਾ ਹਿੱਸਾ ।

**पूर्वकाल**—[ਪੂਰ੍ਵਕਾਲ] ਪੁ. ਪੁਰਾਣਾ ਸਮਾਂ, ਪਹਿਲਾ ਸਮਾਂ ।

**पूर्वकालिक** [ਪੂਰ੍ਵਕਾਲਿਕ] ਵਿ. ਜੋ ਪਹਿਲੇ ਸਮੇਂ ਵਿਚ ਹੋਇਆ ਹੋਵੇ ।

**पूर्वकालिकक्रिया**—[ਪੂਰ੍ਵਕਾਲਿਕਕ੍ਰਿਯਾ] ਇ. ਉਹ ਅਪੂਰਣ ਕਿਰਿਆ ਜਿਸ ਦਾ ਕਾਲ ਕਿਸੇ ਦੂਸਰੀ ਪੂਰਣ ਕਿਰਿਆ ਤੋਂ ਪਹਿਲਾਂ ਹੁੰਦਾ ਹੋਵੇ ।

**पूर्वगंगा (पूर्वगङ्गा)**—[ਪੂਰ੍ਵਗੰਗਾ] ਇ. ਨਰਬਦਾ ਨਦੀ ।

**पूर्वज**—[ਪੂਰ੍ਵਜ] ਪੁ. ਪਿੱਤਰ, ਬਜ਼ੁਰਗ, ਵੱਡੇ ਵਡੇਰੇ ।

**पूर्वजन**—[ਪੂਰ੍ਵਜਨ] ਪੁ. ਪੁਰਾਣੇ ਜ਼ਮਾਨੇ ਦੇ ਲੋਕ ।

**पूर्वजन्म**—[ਪੂਰ੍ਵਜਨ੍ਮ] ਪੁ. ਪਿਛਲਾ ਜਨਮ ।

**पूर्वजन्मा**—[ਪੂਰ੍ਵਜਨ੍ਮਾ] ਪੁ. ਵੱਡਾ ਭਾਈ ।

**पूर्वजा**—[ਪੂਰ੍ਵਜਾ] ਇ. ਵੱਡੀ ਭੈਣ ।

**पूर्वजाति**—[ਪੂਰ੍ਵਜਾਤਿ] ਇ. ਪਿਛਲਾ ਜਨਮ ।

**पूर्वज्ञान**—[ਪੂਰ੍ਵਗ੍ਯਾਨ] ਪੁ. ਪਿਛਲੇ ਜਨਮ ਦਾ ਗਿਆਨ ।

**पूर्वतर**—[ਪੂਰ੍ਵਤਰ] ਵਿ. ਪੁਰਾਣੇ ਵੇਲੇ ਦਾ, ਪਿਛਲੇ ਸਮੇਂ ਦਾ ।

**पूर्वदक्षिणा**—[ਪੂਰ੍ਵਦਕ੍ਸ਼ਿਣਾ] ਇ. ਪੂਰਬ ਤੇ ਦੱਖਣ ਦਾ ਵਿਚਕਾਰਲਾ, ਖੂੰਜਾ, ਕੋਨਾ ।

**पूर्वदेह**—[ਪੂਰ੍ਵਦੇਹ] ਪੁ. ਪਹਿਲਾਂ ਦਾ ਸਰੀਰ, ਪਿਛਲੇ ਜਨਮ ਵਾਲਾ ਸਰੀਰ ।

**पूर्वनिरूपण**—[ਪੂਰ੍ਵਨਿਰੂਪਣ] ਪੁ. ਭਾਗ, ਕਿਸਮਤ ।

**पूर्वपक्ष**—[ਪੂਰ੍ਵਪਕ੍ਸ਼] ਪੁ. ਹਨੇਰ ਪੱਖ ; ਮੁਕੱਦਮੇ ਵਿਚ ਮੁਦੱਈ ਦਾ ਦਾਵਾ ; ਬਹਿਸ ਵਿਚ ਪਹਿਲਾ ਬੋਲਣ ਵਾਲੇ ਦਾ ਕਥਨ ।

**पूर्वपक्षी**—[ਪੂਰ੍ਵਪਕ੍ਸ਼ੀ] ਪੁ. ਮੁਦੱਈ ।

**पूर्वपुरुष**—[ਪੂਰ੍ਵਪੁਰੁਸ਼] ਪੁ. ਵੇਖੋ ਪੂਰ੍ਵਜ (पूर्वज) ।

**पूर्वफाल्गुनी**—[ਪੂਰ੍ਵਫਾਲ੍ਗੁਨੀ] ਇ. ਇਕ ਨਛੱਤਰ ਦਾ ਨਾਂ ।

**पूर्वभाद्रपद**—[ਪੂਰ੍ਵਭਾਦ੍ਰਪਦ] ਪੁ. ਇਕ ਨਛੱਤਰ ਦਾ ਨਾਂ ।

**पूर्वमीमांसा**—[ਪੂਰ੍ਵਮੀਮਾਂਸਾ] ਪੁ. ਹਿੰਦੂਆਂ ਦਾ ਇਕ ਸ਼ਾਸਤਰ ।

**पूर्वरंग (पूर्वरङ्ग)**—[ਪੂਰ੍ਵਰੰਗ] ਪੁ. ਨਾਟਕ ਅਰੰਭ ਹੋਣ ਤੋਂ ਪਹਿਲਾਂ ਸਭਾ ਦੀ ਰੁਚੀ ਵਧਾਉਣ ਲਈ ਜੋ ਉਸਤਤ ਕੀਤੀ ਜਾਂਦੀ ਹੈ ।

**पूर्वराग**—[ਪੂਰ੍ਵਰਾਗ] ਪੁ. ਮਿਲਣ ਤੋਂ ਪਹਿਲਾਂ ਨਾਇਕ ਤੇ ਨਾਇਕਾ ਦਾ ਪ੍ਰੇਮ, ਪਹਿਲਾ ਪਿਆਰ ।

**पूर्वरूप**—[ਪੂਰ੍ਵਰੂਪ] ਪੁ. ਕਿਸੇ ਚੀਜ਼ ਦਾ ਪਹਿਲਾ ਦਾ ਰੂਪ, ਆਸਾਰ, ਪਹਿਲੇ ਲੱਛਣ ।

**पूर्ववत्**—[ਪੂਰ੍ਵਵਤ੍] ਅ. ਪਹਿਲਾਂ ਵਾਕਰ, ਪਹਿਲੀ ਤਰ੍ਹਾਂ ਹੀ ।

**पूर्ववर्ती**—[ਪੂਰ੍ਵਵਰ੍ਤੀ] ਵਿ. ਪਹਿਲਾਂ ਦਾ ।

**पूर्ववाद**—[ਪੂਰ੍ਵਵਾਦ] ਪੁ. ਪਹਿਲਾ ਦਾਵਾ, ਨਾਲਿਸ਼ ।

**पूर्ववादी**—[ਪੂਰ੍ਵਵਾਦੀ] ਪੁ. ਮੁੱਦਈ ।

**पूर्ववायु**—[ਪੂਰ੍ਵਵਾਯੁ] ਪੁ. ਪੁਰੇ ਦੀ ਹਵਾ, ਪੁਰਾ ।

**पूर्वविद्**—[ਪੂਰ੍ਵਵਿਦ੍] ਵਿ. ਪੁਰਾਣੀਆਂ ਗੱਲਾਂ ਦੇ ਜਾਣਨ ਵਾਲਾ, ਇਤਿਹਾਸ ਆਦਿਕ ਦਾ ਜਾਣਕਾਰ ।

**पूर्ववृत्त**—[ਪੂਰ੍ਵਵ੍ਰਿੱਤ] ਪੁ. ਇਤਿਹਾਸ ।

**पूर्वानुराग**—[ਪੂਰ੍ਵਾਨੁਰਾਗ] ਪੁ. ਵੇਖੋ ਪੂਰ੍ਵਰਾਗ (पूर्वराग) ।

**पूर्वापर**—[ਪੂਰ੍ਵਾਪਰ] ਵਿ. ਅਗਲਾ ਅਤੇ ਪਿਛਲਾ ; ਪੁ. ਪੂਰਬ-ਪੱਛਮ ।

**पूर्वाफाल्गुनी**—[ਪੂਰ੍ਵਾਫਾਲ੍ਗੁਨੀ] ਇ. ਇਕ ਨਛੱਤਰ ।

**पूर्वाभाद्रपद, पूर्वाभाद्रपदा**—[ਪੂਰ੍ਵਾਭਾਦ੍ਰਪਦ, ਪੂਰ੍ਵਾਭਾਦ੍ਰਪਦਾ] ਇ. ਇਕ ਨਛੱਤਰ ।

पूर्वाभिषेक—[ਪੂਰ੍ਵਾਭਿਸ਼ੇਕ] ਪੁ. ਇਕ ਮੰਤਰ ।
पूर्वार्द्ध—[ਪੂਰ੍ਵਾਰ੍ਧ] ਪ. ਅਰੰਭ ਦਾ ਅੱਧਾ ਹਿੱਸਾ ।
पूर्ववैदक—[ਪੂਰ੍ਵਵੈਦਕ] ਪੁ. ਮੁਦੱਈ ।
पूर्वाषाढ, पूर्वाषाढा—[ਪੂਰ੍ਵਾਸ਼ਾੜ੍ਹ, ਪੂਰ੍ਵਾਸ਼ਾੜ੍ਹਾ] ਇ. ਵੀਹਵਾਂ ਨਛੱਤਰ ।
पूर्वाह्न—[ਪੂਰ੍ਵਾਹ੍ਨ] ਪੁ. ਸਵੇਰ ਤੋਂ ਦੁਪਹਿਰ ਤਕ ਦਾ ਸਮਾਂ, ਦਿਨ ਦਾ ਪਹਿਲਾ ਭਾਗ ।
पूर्वकृत—[ਪੂਰ੍ਵਕ੍ਰਿਤ] ਵਿ. ਪਹਿਲਾਂ ਕੀਤਾ ਹੋਇਆ ।
पूर्वी—[ਪੂਰ੍ਵੀ] ਵਿ. ਪੂਰਬ ਦਾ; ਪ. ਇਕ ਤਰ੍ਹਾਂ ਦੇ ਚਾਉਲ ।
पूर्वेतर—[ਪੂਰ੍ਵੇਤਰ] ਵਿ. ਪੱਛਮ, ਲਹਿੰਦਾ ।
पूर्वेद्यु—[ਪੂਰ੍ਵੇਦ੍ਯੁ] ਪੁ. ਸਵੇਰਾ, ਪਰਭਾਤ ।
पूर्वोक्त—[ਪੂਰ੍ਵੋਕ੍ਤ] ਵਿ. ਪਹਿਲਾਂ ਕਹਿਆ ਹੋਇਆ, ਜਿਸ ਦਾ ਜ਼ਿਕਰ ਪਹਿਲਾਂ ਆ ਚੁਕਾ ਹੋਵੇ, ਪਿਛੇ ਕਹਿਆ ਹੋਇਆ ।
पूर्वोत्तरा—[ਪੂਰ੍ਵੋੱਤਰਾ] ਇ. ਪੂਰਬ ਤੇ ਉੱਤਰ ਦੇ ਵਿਚਕਾਰਲੀ ਦਿਸ਼ਾ ।
पूलक—[ਪੂਲਕ] ਪ. ਮੁੰਜ ਆਦਿਕ ਦਾ ਬੰਨ੍ਹਿਆ ਗੱਠਾ, ਪੂਲਾ, ਘਾਹ ਦਾ ਉਚਾ ਢੇਰ ।
पूला—[ਪੂਲਾ] ਪ. ਪੂਲਾ, ਗੱਠਾ, ਭਰੀ; ਇਕ ਜੰਗਲੀ ਰੁੱਖ ।
पूलिका—[ਪੂਲਿਕਾ] ਇ. ਇਕ ਕਿਸਮ ਦਾ ਪੂੜਾ ।
पूलिया—[ਪੂਲਿਯਾ] ਇ. ਮਾਲਾਬਾਰ ਵਿਚ ਰਹਿਣ ਵਾਲੀ ਮੁਸਲਮਾਨਾਂ ਦੀ ਇਕ ਜ਼ਾਤ ।
पूली—[ਪੂਲੀ] ਇ. ਛੋਟਾ ਪੂਲਾ, ਗੱਠੜ, ਭਰੀ ।
पूष—[ਪੂਸ਼] ਪੁ. ਤੂਤ ਦਾ ਰੁੱਖ; ਪੋਹ ਦਾ ਮਹੀਨਾ ।
पूषक—[ਪੂਸ਼ਕ] ਪੁ. ਤੂਤ ਦਾ ਰੁੱਖ ।
पूषा—[ਪੂਸ਼ਾ] ਇ. ਪ੍ਰਿਥਵੀ, ਧਰਤੀ; ਸੱਜੇ ਕੰਨ ਦੀ ਇਕ ਨਾੜੀ; ਚੰਦਰਮਾ ਦੀ ਇਕ ਕਲਾ; ਪੁ. ਸੂਰਜ ।
पृक्त—[ਪ੍ਰਿਕ੍ਤ] ਇ. ਸੰਬੰਧ, ਢੰਗ ।
पृक्ष—[ਪ੍ਰਿਕ੍ਸ਼] ਪੁ. ਅੰਨ, ਅਨਾਜ ।
पृच्छक—[ਪ੍ਰਿਛੱਕ] ਪੁ. ਪੁੱਛਣ ਵਾਲਾ, ਸੁਆਲ ਕਰਨ ਵਾਲਾ, ਜਿਗਿਆਸੂ ।
पृच्छा—[ਪ੍ਰਿਛਾ] ਇ. ਸੁਆਲ, ਪ੍ਰਸ਼ਨ, ਪੁੱਛ ।
पृतना—[ਪ੍ਰਿਤਨਾ] ਇ. ਫ਼ੌਜ ਦਾ ਇਕ ਭਾਗ ਜਿਸ ਵਿਚ 243 ਹਾਥੀ 243 ਰਥ 729 ਘੋੜਸਵਾਰ ਅਤੇ 1215 ਪੈਦਲ ਸਿਪਾਹੀ ਹੁੰਦੇ ਸਨ; ਫ਼ੌਜ; ਲੜਾਈ ।
पृतनानि, पृतनापति—[ਪ੍ਰਿਤਨਾਨਿ, ਪ੍ਰਿਤਨਾਪਤਿ] ਪੁ. ਸੈਨਾਪਤੀ ।
पृतन्या—[ਪ੍ਰਿਤਨ੍ਯਾ] ਇ. ਫ਼ੌਜ ।

पृथक्—[ਪ੍ਰਿਥਕ੍] ਅ. ਭਿੰਨ, ਵੱਖ, ਅੱਡ, ਜੁਦਾ ।
पृथककरण—[ਪ੍ਰਿਥਕ੍ਕਰਣ] ਪੁ. ਵੱਖ ਕਰਨ ਦਾ ਕੰਮ ।
पृथक्ता—[ਪ੍ਰਿਥਕ੍ਤਾ] ਇ. ਵੱਖਰਾਪਨ, ਅਲਹਿਦਗੀ ।
पृथक्त्व—[ਪ੍ਰਿਥਕ੍ਤ੍ਵ] ਪ. ਵੱਖ ਹੋਣ ਦਾ ਭਾਵ, ਅਲਿਹਿਦਗੀ ।
पृथगात्मता—[ਪ੍ਰਿਥਗਾਤ੍ਮਤਾ] ਵਿ. ਵੈਰਾਗ; ਭੇਦ, ਫ਼ਰਕ, ਵਖੇਵਾਂ ।
पृथग्जन—[ਪ੍ਰਿਥਗ੍ਜਨ] ਪੁ. ਕਮੀਨਾ ਮਨੁੱਖ, ਨੀਵੇਂ ਵਰਗ ਦਾ ਮਨੁੱਖ ।
पृथग्विध—[ਪ੍ਰਿਥਗ੍ਵਿਧ] ਵਿ. ਕਈ ਤਰ੍ਹਾਂ ਦਾ ।
पृथवी—[ਪ੍ਰਿਥਵੀ] ਇ. ਵੇਖ ਪ੍ਰਿਥ੍ਵੀ (पृथ्वी) ।
पृथा—[ਪ੍ਰਿਥਾ] ਇ. ਕੁੰਤੀ ਦਾ ਦੂਜਾ ਨਾਂ ।
पृथिवी—[ਪ੍ਰਿਥਿਵੀ] ਇ. ਵੇਖੋ ਪ੍ਰਿਥ੍ਵੀ (पृथ्वी) ।
+पृथिवीकंप (पृथिवीकम्प)—[ਪ੍ਰਿਥਿਵੀਕੰਪ] ਇ. ਭੁਚਾਲ, ਜ਼ਲਜ਼ਲਾ ।
पृथिवीक्षित, पृथिवीपति, पृथिवीपाल, पृथिवीभुज, पृथिवीश, पृथिवीश्वर—[ਪ੍ਰਿਥਿਵੀਕ੍ਸ਼ਿਤ, ਪ੍ਰਿਥਿਵੀਪਤਿ, ਪ੍ਰਿਥਿਵੀਪਾਲ, ਪ੍ਰਿਥਿਵੀਭੁਜ, ਪ੍ਰਿਥਿਵੀਸ਼, ਪ੍ਰਿਥਿਵੀਸ਼੍ਵਰ] ਪੁ. ਰਾਜਾ, ਧਰਤੀ ਦਾ ਮਾਲਕ ।
पृथु—[ਪ੍ਰਿਥੁ] ਪੁ. ਤ੍ਰੇਤਾ ਯੁਗ ਦੇ ਇਕ ਸੂਰਜਬੰਸੀ ਰਾਜਾ; ਸ਼ਿਵ; ਵਿਸ਼ਨੂੰ; ਕਾਲਾ ਜ਼ੀਰਾ; ਅਫ਼ੀਮ; ਇਕ ਹੱਥ ਦਾ ਮਾਪ; ਵਿ. ਵੱਡਾ, ਚੌੜਾ; ਜ਼ਿਆਦਾ; ਅਣਗਿਣਤ; ਹੁਸ਼ਿਆਰ ।
पृथुग्रीव—[ਪ੍ਰਿਥੁਗ੍ਰੀਵ] ਵਿ. ਮੋਟੀ ਗਰਦਨ ਵਾਲਾ ।
पृथुता—[ਪ੍ਰਿਥੁਤਾ] ਇ. ਫੈਲਾਉ ।
पृथुत्व—[ਪ੍ਰਿਥੁਤ੍ਵ] ਪੁ. ਫੈਲਾਉ ।
पृथुल—[ਪ੍ਰਿਥੁਲ] ਵਿ. ਵੱਡਾ; ਭਾਰੀ; ਮੋਟਾ; ਜ਼ਿਆਦਾ; ਮਜ਼ਬੂਤ ।
पृथुलाक्ष—[ਪ੍ਰਿਥੁਲਾਕ੍ਸ਼] ਵਿ. ਮੋਟੀਆਂ ਮੋਟੀਆਂ ਅੱਖਾਂ ਵਾਲਾ ।
पृथुशिरा—[ਪ੍ਰਿਥੁਸ਼ਿਰਾ] ਇ. ਕਾਲੀ ਜੋਕ ।
पृथुशेखर—[ਪ੍ਰਿਥੁਸ਼ੇਖਰ] ਪੁ. ਪਹਾੜ ।
पृथुस्कंध—[ਪ੍ਰਿਥੁਸ੍ਕੰਧ] ਪੁ. ਸੂਰ ।
पृथूदर—[ਪ੍ਰਿਥੂਦਰ] ਪੁ. ਮੀਢਾ; ਵਿ. ਵੱਡੇ ਢਿੱਡ ਵਾਲਾ ।
पृथ्वी—[ਪ੍ਰਿਥ੍ਵੀ] ਇ. ਧਰਤੀ, ਜ਼ਮੀਨ; ਮਿੱਟੀ; ਕਾਲਾ-ਜ਼ੀਰਾ; ਵਡੀ ਇਲਾਚੀ; ਅੱਕ ਦਾ ਬੂਟਾ; ਇਕ ਛੰਦ; ਪੰਜ ਭੂਤ ਤੇ ਪੰਜਾ ਤੱਤਾਂ ਵਿਚੋਂ ਇਕ ਤੱਤ ।
पृथ्वीका—[ਪ੍ਰਿਥ੍ਵੀਕਾ] ਇ. ਵੱਡੀ ਇਲਾਇਚੀ; ਕਾਲਾ ਜ਼ੀਰਾ ।
पृथ्वीगृह—[ਪ੍ਰਿਥ੍ਵੀਗ੍ਰਿਹ] ਪੁ. ਗੁਫਾ, ਖੋਹ, ਕੰਦਰਾ, ਭੋਰਾ, ਖੁੱਡ ।

ਪੇਚਦਾਰ—[ਪੇਚਦਾਰ] ਵਿ. ਉਲਝਾਉਣ ਵਾਲਾ ; ਜਿਸ ਵਿਚ ਕੋਈ ਪੇਚ ਜਾਂ ਕਲ ਲੱਗੀ ਹੋਵੇ ; ਪੁ. ਇਕ ਕਿਸਮ ਦਾ ਕਸੀਦੇ ਦਾ ਕੰਮ ।

ਪੇਚਨਾ—[ਪੇਚਨਾ] ਕ੍ਰਿ. ਦੋ ਚੀਜ਼ਾਂ ਵਿਚ ਤੀਸਰੀ ਦਾ ਇਸ ਤਰ੍ਹਾਂ ਨਾਲ ਮਿਲਾ ਦੇਣਾ ਕਿ ਪਤਾ ਨਾ ਲਗ ਸਕੇ ।

ਪੇਚਨੀ—[ਪੇਚਨੀ] ਇ. ਸਿੱਧੀ ਲਕੀਰ ਤੇ ਕੱਢਿਆ ਹੋਇਆ ਕਸੀਦਾ ।

+ਪੇਚਾ—[ਪੇਚਾ] ਪੁ. ਉੱਲੂ ।

ਪੇਚਿਕਾ—[ਪੇਚਿਕਾ] ਇ. ਮਾਦਾ ਉੱਲੂ ।

ਪੇਚਿਲ—[ਪੇਚਿਲ] ਪੁ. ਹਾਥੀ ।

ਪੇਚਿਸ਼—[ਪੇਚਿਸ਼] ਇ. ਮਰੋੜੇ ਤੇ ਦਸਤਾਂ ਦੀ ਬੀਮਾਰੀ ।

ਪੇਚੀਦਗੀ—[ਪੇਚੀਦਗੀ] ਇ. ਔਖ ; ਗੁੰਝਲਦਾਰ ਹੋਣ ਦਾ ਭਾਵ, ਜਟਿਲਤਾ ।

ਪੇਚੀਦਾ—[ਪੇਚੀਦਾ] ਵਿ. ਪੇਚਵਾਲਾ, ਔਖਾ, ਟੇਢਾ ਮੇਢਾ, ਜਟਿਲ ।

ਪੇਜ—[ਪੇਜ] ਇ. ਰਬੜੀ ।

ਪੇਟ—[ਪੇਟ] ਪੁ. ਢਿੱਡ, ਸਰੀਰ ਦੇ ਜਿਸ ਹਿੱਸੇ ਵਿਚ ਖਾਦਾ ਪੀਤਾ ਜਾ ਪੈਂਦਾ ਹੈ ; ਗਰਭ ; ਥੈਲਾ ; ਪਿਟਾਰਾ ।

ਪੇਟਕ—[ਪੇਟਕ] ਪੁ. ਟੋਕਰੀ, ਪਿਟਾਰਾ ; ਥੈਲਾ ; ਸਮੂਹ ।

ਪੇਟਕੈਂਯਾਂ—[ਪੇਟਕੈਯਾਂ] ਕ੍ਰਿ. ਵਿ. ਢਿਡ ਦੇ ਬਲ, ਢਿਡ ਪਰਨੇ ।

ਪੇਟਲ—[ਪੇਟਲ] ਵਿ. ਵੱਡੇ ਢਿੱਡ ਵਾਲਾ, ਢਿੱਡਲ ।

ਪੇਟਾ—[ਪੇਟਾ] ਪੁ. ਹੱਦ, ਸੀਮਾ ; ਪੂਰਾ ਵਰਨਣ ; ਕਿਸੇ ਚੀਜ਼ ਦਾ ਵਿਚਕਾਰਲਾ ਹਿੱਸਾ ; ਵੱਡਾ ਟੋਕਰਾ ਨਦੀ ਵਗਣ ਦਾ ਰਾਹ, ਨਦੀ ਦਾ ਢੱਟ ।

ਪੇਟਾਕ—[ਪੇਟਾਕ] ਪੁ. ਪਿਟਾਰਾ ; ਥੈਲਾ ;

ਪੇਟਾਰ੍ਥੀ—[ਪੇਟਾਰ੍ਥੀ] ਵਿ. ਭੁੱਖੜ, ਪੇਟੂ, ਬਹੁਤ ਖਾਣ ਵਾਲਾ ।

ਪੇਟਿਕਾ—[ਪੇਟਿਕਾ] ਇ. ਪੇਟੀ, ਬੰਦ ਸੰਦੂਕ, ਛੋਟਾ ਸੰਦੂਕ ।

ਪੇਟੀ—[ਪੇਟੀ] ਇ. ਲੱਕ ਦੇ ਗਿਰਦੇ ਬੰਨ੍ਹਿਆਂ ਜਾਣ ਵਾਲਾ ਪਟਕਾ ਜਾਂ ਤਸਮਾ ; ਸੰਦੂਕੜੀ ; ਨਾਈਆਂ ਦੀ ਗੁੱਛੀ ; ਬੁਲ-ਬੁਲ ਨੂੰ ਬੰਨ੍ਹਣ ਵਾਲੀ ਰੱਸੀ ।

ਪੇਟੂ—[ਪੇਟੂ] ਵਿ. ਬਹੁਤ ਖਾਣ ਵਾਲਾ, ਭੁੱਖੜ, ਪੇਟੂ ।

ਪੇਠਾ—[ਪੇਠਾ] ਪੁ. ਪੇਠਾ, ਇਕ ਸਬਜ਼ੀ ਜਿਸਦੀ ਮਿਠਿਆਈ ਵੀ ਬਣਦੀ ਹੈ ।

ਪੇੜ—[ਪੇੜ] ਪੁ. ਦਰਖਤ, ਰੁੱਖ ।

ਪੇੜਾ—[ਪੇੜਾ] ਪੁ. ਖੋਏ ਦੀ ਇਕ ਮਿਠਿਆਈ ; ਗੁੰਨੇ ਹੋਏ ਆਟੇ ਵਿਚੋਂ ਜਿੰਨਾ ਰੋਟੀ ਵੇਲਣ ਵਾਸਤੇ ਲਿਆ ਜਾਵੇ, ਪੇੜਾ ।

+ਪੇੜਾਰ—[ਪੇੜਾਰ] ਪੁ. ਇਕ ਰੁੱਖ ।

ਪੇੜੀ—[ਪੇੜੀ] ਇ. ਰੁੱਖ ਦਾ ਤਣਾ ; ਮਨੁੱਖ ਦੀ ਧੌਣ ; ਪਾਨ ਦਾ ਪੁਰਾਣਾ ਬੂਟਾ ; ਰੁੱਖ ਤੇ ਲੱਗਣ ਵਾਲਾ ਕਰ ; ਪੁਰਾਣੇ ਬੂਟੇ ਤੋਂ ਉਤਾਰਿਆ ਪਾਨ ।

ਪੇੜੂ—[ਪੇੜੂ] ਪੁ. ਧੁੰਨੀ ਦੇ ਹੇਠ ਦਾ ਥਾਂ, ਧੁੰਨੀ ਅਤੇ ਮੂਤਰ-ਇੰਦਰੀ ਦੇ ਵਿਚਕਾਰਲੀ ਥਾਂ, ਪੇਡੂ ।

ਪੇਤ੍ਵ—[ਪੇਤ੍ਵ] ਪੁ. ਅੰਮ੍ਰਿਤ ; ਘਿਉ ; ਭੇਡੂ ।

ਪੇਦੜੀ—[ਪੇਦੜੀ] ਇ. ਵੇਖੋ ਪਿੱਦੀ (ਪਿਦ੍ਹੀ) ।

ਪੇਨ—[ਪੇਨ] ਪੁ. ਗੜ੍ਹਵਾਲ ਵਿਚ ਹੋਣ ਵਾਲਾ ਇਕ ਰੁੱਖ ।

ਪੇਨੀ—[ਪੇਨੀ] ਇ. ਇਕ ਅੰਗ੍ਰੇਜ਼ੀ ਸਿੱਕਾ, ਪੈਨੀ ।

ਪੇਨ੍ਸ਼ਨ—[ਪੇਨ੍ਸ਼ਨ] ਇ. ਪਿਛਲੀ ਕੀਤੀ ਹੋਈ ਸੇਵਾ ਵਜੋਂ ਮਿਲਣ ਵਾਲੀ ਮਾਹਵਾਰੀ ਤਲਬ, ਪੈਨਸ਼ਨ ।

ਪੇਨ੍ਸ਼ਨਰ—[ਪੇਨ੍ਸ਼ਨਰ] ਪੁ. ਪੈਨਸ਼ਨ ਲੈਣ ਵਾਲਾ, ਪੈਨਸ਼ਨਰ ।

ਪੇਨ੍ਸਲ—[ਪੇਨ੍ਸਲ] ਇ. ਸੁਰਮੇ ਜਾਂ ਪੱਥਰ ਦੀ ਕਲਮ ਜੋ ਬਿਨਾਂ ਸਿਆਹੀ ਤੋਂ ਲਿਖਦੀ ਹੈ, ਪਿਨਸਲ ।

ਪੇਨ੍ਹਾਨਾ—[ਪੇਨ੍ਹਾਨਾ] ਕ੍ਰਿ. ਪਸਮਣਾ ; ਵੇਖੋ ਪਹਨਾਨਾ (ਪਹ੍ਨਾਨਾ) ।

+ਪੇਮ—[ਪੇਮ] ਪੁ. ਪਿਆਰ, ਪ੍ਰੇਮ, ਪ੍ਰੀਤੀ ।

+ਪੇਮਚਾ—[ਪੇਮਚਾ] ਪੁ. ਇਕ ਕਿਸਮ ਦਾ ਰੇਸ਼ਮੀ ਕਪੜਾ ।

ਪੇਯ—[ਪੇਯ] ਪੁ. ਪਾਣੀ, ਦੁੱਧ ਆਦਿ ਪੀਤੀਆਂ ਜਾਣ ਵਾਲੀਆਂ ਚੀਜ਼ਾਂ ; ਵਿ. ਜੋ ਪੀਤਾ ਜਾ ਸਕੇ, ਪੀਣ ਯੋਗ ।

ਪੇਯਾ—[ਪੇਯਾ] ਇ. ਚਾਉਲਾਂ ਦੀ ਬਣੀ ਹੋਈ ਇਕ ਕਿਸਮ ਦੀ ਲਾਪਸੀ, ਗੋਈ ; ਪਿੱਛ ।

ਪੇਯੂਸ਼—[ਪੇਯੂਸ਼] ਪੁ. ਬਹੁਲੀ, ਸੂਈ ਹੋਈ ਗਾਂ ਦਾ ਸੱਤਾਂ ਦਿਨਾਂ ਦੇ ਅੰਦਰ ਦਾ ਦੁੱਧ ; ਅੰਮ੍ਰਿਤ ; ਤਾਜ਼ਾ ਘਿਉ ।

ਪੇਰਨਾ—[ਪੇਰਨਾ] ਕ੍ਰਿ. ਪੀੜਨਾ ; ਕਿਸੇ ਚੀਜ਼ ਨੂੰ ਦਬਾ ਕੇ ਉਸ ਵਿਚੋਂ ਰਸ ਕੱਢਣਾ ; ਬਹੁਤ ਦੁੱਖ ਦੇਣਾ ; ਦੇਰੀ ਲਾਉਣਾ ; ਅੱਗੇ ਕਰਨਾ ।

ਪੇਰਵਾ—[ਪੇਰਵਾ] ਵਿ. ਪੇਰਨ ਵਾਲਾ, ਪੀੜਨ ਵਾਲਾ ।

ਪੇਰਾ—[ਪੇਰਾ] ਪੁ. ਪੋਚ ਦੇਣ ਦੇ ਕੰਮ ਆਉਣ ਵਾਲੀ ਪੀਲੀ ਮਿੱਟੀ ; ਪੇੜਾ ।

ਪੇਰੀ—[ਪੇਰੀ] ਇ. ਵਰ ਅਤੇ ਬਹੂ ਦੀ ਪੀਲੇ ਰੰਗ ਦੀ ਰੰਗੀ ਹੋਈ ਧੋਤੀ ।

ਪੇਰੁ—[ਪੇਰੁ] ਪੁ. ਸਮੁੰਦਰ ; ਸੂਰਜ ; ਅੱਗ ।

ਪੇਲਨਾ—[ਪੇਲਨਾ] ਕ੍ਰਿ. ਦੱਬ ਕੇ ਅੰਦਰ ਵਾੜਨਾ, ਦਬਾਉਣਾ, ਧੱਕਾ ਦੇਣਾ ; ਹੱਟਾਉਣਾ, ਟਾਲ ਦੇਣਾ ; ਸਿੱਟਣਾ, ਪ੍ਰੇਰਿਤ ਕਰਨਾ ; ਅੱਗੇ ਵਧਾਉਣਾ

ਪੇਲਵ—[ਪੇਲਵ] ਵਿ. ਕੋਮਲ, ਨਰਮ ; ਮਾੜਚੂ ; ਵਿਰਲਾ ।

+ਪੇਲਾ—[ਪੇਲਾ] ਪੁ. ਤਕਰਾਰ, ਝਗੜਾ ; ਅਪਰਾਧ ।

पेलास—[ਪੇਲਾਸ] ਪੁ. ਇਕ ਗ੍ਰਹਿ ।

पेलू—[ਪੇਲੂ] ਪੁ. ਪੇਲਨ ਵਾਲਾ ਵਿਅਕਤੀ ।

पेल्हड़—[ਪੇਲ੍ਹੜ] ਪੁ. ਫੋਤਾ, ਪਤਾਲੂ ।

+पेवं—[ਪੇਵੰ] ਪੁ. ਪ੍ਰੇਮ, ਪਿਆਰ ।

पेवर—[ਪੇਵਰ] ਪੁ. ਪੀਲਾ ਰੰਗ ।

पेवस—[ਪੇਵਸ] ਪੁ. ਸੱਜਰੀ ਸੂਈ ਗਊ-ਮੱਝ ਦਾ ਦੁੱਧ ।

पेवसी—[ਪੇਵਸੀ] ਇ. ਵੇਖੋ ਪੇਵਸ (पेवस) ।

पेश—[ਪੇਸ਼] ਕ੍ਰਿ. ਵਿ. ਸਾਹਮਣੇ, ਅੱਗੇ, ਮੂਹਰੇ, ਪੇਸ਼ ; ਪੁ. ਰੂਪ ਸ਼ਕਲ ।

पेशकश—[ਪੇਸ਼ਕਸ਼] ਇ. ਭੇਟਾ, ਨਜ਼ਰ ।

पेशकार—[ਪੇਸ਼ਕਾਰ] ਪੁ. ਅਫ਼ਸਰ ਅੱਗੇ ਕਾਗ਼ਜ਼ ਆਦਿਕ ਪੇਸ਼ ਕਰਨ ਵਾਲਾ, ਪੇਸ਼ਕਾਰ ।

पेशगी—[ਪੇਸ਼ਗੀ] ਇ. ਪੇਸ਼ਗੀ ।

पेशतर—[ਪੇਸ਼ਤਰ] ਕ੍ਰਿ. ਵਿ. ਪਹਿਲਾਂ ।

पेशल—[ਪੇਸ਼ਲ] ਵਿ. ਹੁਸ਼ਿਆਰ, ਚਤਰ, ਚਾਲਾਕ ; ਕੋਮਲ, ਨਰਮ ; ਸੁੰਦਰ ।

पेशलता—[ਪੇਸ਼ਲਤਾ] ਇ. ਕੋਮਲਤਾ, ਨਜ਼ਾਕਤ ; ਖ਼ੂਬਸੂਰਤੀ, ਸੁਹੱਪਣ ; ਚਲਾਕੀ ।

पेशवा—[ਪੇਸ਼ਵਾ] ਪੁ. ਪੇਸ਼ਵਾ, ਨੇਤਾ, ਸਰਦਾਰ, ਮੁਖੀਆ ; ਮਰਹੱਟਿਆਂ ਦੇ ਪ੍ਰਧਾਨ ਮੰਤਰੀ ਦੀ ਪਦਵੀ ।

पेशवाई—[ਪੇਸ਼ਵਾਈ] ਇ. ਅੱਗੇ ਜਾ ਕੇ ਆਉ ਭਗਤ ਕਰਨ ਦਾ ਭਾਵ ; ਪੇਸ਼ਵਾ ਦਾ ਪਦ ਜਾਂ ਕੰਮ ।

पेशवाज—[ਪੇਸ਼ਵਾਜ਼] ਇ. ਨਾਚੀਆਂ ਵਲੋਂ ਨੱਚਣ ਸਮੇਂ ਪਾਇਆ ਜਾਣ ਵਾਲਾ ਘੱਗਰਾ ।

पेशा—[ਪੇਸ਼ਾ] ਪੁ. ਕੰਮ ਕਾਜ, ਰੁਜ਼ਗਾਰ, ਪੇਸ਼ਾ ।

पेशानी—[ਪੇਸ਼ਾਨੀ] ਇ. ਮੱਥਾ ; ਕਿਸਮਤ ; ਕਿਸੇ ਚੀਜ਼ ਦਾ ਉਪਰਲਾ ਤੇ ਅਗਲਾ ਹਿੱਸਾ ।

पेशाब—[ਪੇਸ਼ਾਬ] ਪੁ. ਮੂਤਰ ; ਵੀਰਜ ।

पेशाबखाना—[ਪੇਸ਼ਾਬਖ਼ਾਨਾ] ਪੁ. ਪਿਸ਼ਾਬ ਕਰਨ ਦੀ ਥਾਂ ।

पेशावर—[ਪੇਸ਼ਾਵਰ] ਪੁ. ਕਿਸੇ ਕਿਸਮ ਦਾ ਪੇਸ਼ਾ ਕਰਨ ਵਾਲਾ ; ਇਕ ਪ੍ਰਸਿੱਧ ਸ਼ਹਿਰ ਜੋ ਪਾਕਿਸਤਾਨ ਵਿੱਚ ਹੈ ।

पेशिका—[ਪੇਸ਼ਿਕਾ] ਪੁ. ਆਂਡਾ

पेशी—[ਪੇਸ਼ੀ] ਇ. ਆਂਡਾ ; ਥੱਜਰ ; ਪੱਕੀ ਹੋਈ ਫੁੱਲ ਦੀ ਕਲੀ ; ਤਲਵਾਰ ਦੀ ਮਿਆਨ ; ਇਕ ਤਰ੍ਹਾਂ ਦਾ ਢੋਲ ; ਗਰਭ ਦੀ ਥਾਂ ; ਅਦਾਲਤ ਵਿਚ ਮੁਕੱਦਮੇ ਦੇ ਸੁਣਨ ਦਾ ਦਿਨ, ਪੇਸ਼ੀ ।

पेशीनगोई—[ਪੇਸ਼ੀਨਗੋਈ] ਇ. ਭਵਿੱਖਤ ਦੱਸਣ ਦਾ ਭਾਵ, ਭਵਿੱਖ ਬਾਣੀ ਕਰਨ ਦੀ ਕਿਰਿਆ ।

पेषक—[ਪੇਸ਼ਕ] ਵਿ. ਪੀਹਣ ਵਾਲਾ ।

पेषण—[ਪੇਸ਼ਣ] ਪੁ. ਪੀਹਣ ਦੀ ਕਿਰਿਆ ।

पेषणी—[ਪੇਸ਼ਣੀ] ਇ. ਉਹ ਸਿਲ ਜਿਸ ਤੇ ਪੀਹਿਆ ਜਾਵੇ ; ਚੱਕੀ ; ਖਰਲ ।

पेषणीय—[ਪੇਸ਼ਣੀਯ] ਵਿ. ਪੀਹਣ ਯੋਗ ।

पेषाक—[ਪੇਸ਼ਾਕ] ਪੁ. ਚੱਕੀ ਦਾ ਪੁੜ ; ਸਿਲ ।

पेहँटा—[ਪੇਹੰਟਾ] ਪੁ. ਇੱਕ ਵੇਲ ।

पैंकड़ा—[ਪੈਂਕੜਾ] ਪੁ. ਪੈਰ ਦਾ ਕੜਾ ; ਊਠ ਦੀ ਨਕੇਲ ; ਬੇੜੀ ।

पैंग—[ਪੈਂਗ] ਇ. ਵੇਖੋ ਪੇਂਗ (पेंग) ।

पैंच—[ਪੈਂਚ] ਇ. ਧਨੁਸ਼ ਦੀ ਡੋਰੀ ; ਮੋਰ ਦੀ ਪੂਛ ।

पैंचना—[ਪੈਂਚਣਾ] ਕ੍ਰਿ. ਅਨਾਜ ਸਾਫ਼ ਕਰਨਾ ; ਫੇਟਣਾ ।

पैंचा—[ਪੈਂਚਾ] ਪੁ. ਪਲਟਾ, ਹੇਰ ਫੇਰ ।

पैंजना—[ਪੈਂਜਣਾ] ਪੁ. ਪੰਜੇਬ, ਪੈਰ ਦਾ ਇਕ ਗਹਿਣਾ ।

पैंजनिया, पैंजनी—[ਪੈਂਜਨਿਆ, ਪੈਂਜਨੀ] ਇ. ਪੈਰ ਦਾ ਇਕ ਗਹਿਣਾ ; ਪਿੰਜਣੀ ।

पैंठ (पैंण्ठ)—[ਪੈਂਠ] ਇ. ਹੱਟ, ਬਜ਼ਾਰ, ਦੁਕਾਨ ; ਹੱਟੀ ਖੁੱਲ੍ਹਣ ਦਾ ਦਿਨ ; ਪਹਿਲੀ ਹੁੰਡੀ ਦੀ ਦੂਜੀ ਪਰਤ ।

पैंठौर—[ਪੈਂਠੌਰ] ਪੁ. ਹੱਟ, ਦੁਕਾਨ, ਹੱਟੀ ।

पैंड—[ਪੈਂਡ] ਪੁ. ਰਾਹ, ਡੰਡੀ ; ਪੈਰ, ਕਦਮ ।

पैंडा (पैंण्डा)—[ਪੈਂਡਾ] ਪੁ. ਰਸਤਾ, ਪੰਧ, ਵਿੱਥ, ਫ਼ਾਸਲਾ ; ਢੰਗ ; ਘੁੜਸਾਲ ।

पैंडिया—[ਪੈਂਡਿਆ] ਪੁ. ਕੁਲਾੜੀ ਵਿਚ ਰੇਤਾ ਭਰਨ ਵਾਲਾ ਵਿਅਕਤੀ ।

पैंत—[ਪੈਂਤ] ਇ. ਬਾਜ਼ੀ, ਦਾਉ ; ਪਾਸਾ ।

पैंतरा—[ਪੈਂਤਰਾ] ਪੁ. ਜਗਤ, ਚਾਲ ; ਲੜਨ ਵੇਲੇ ਖੜਨ ਦੀ ਮੁਦ੍ਰਾ ।

पैंतालिस (पैन्तालिस)—[ਪੈਂਤਾਲਿਸ] ਵਿ. ਪੰਜ ਉਪਰ ਚਾਲੀ, ਪੰਤਾਲੀ ।

पैंती (पैन्ती)—[ਪੈਂਤੀ] ਇ. ਕੁਸ਼ਾ ਦੀ ਬਣੀ ਅੰਗੂਠੀ ।

पैंतीस (पैन्तीस)—[ਪੈਂਤੀਸ] ਵਿ. ਪੰਜਾਂ ਉਤੇ ਤੀਹ, ਪੈਂਤੀ ।

+पैंधा—[ਪੈਂਧਾ] ਇ. ਪੈਰ ।

पैंसठ—[ਪੈਂਸਠ] ਵਿ. ਪੰਜਾਂ ਉਤੇ ਸਠ, ਪੈਂਹਟ ; ਪੁ. ਪੈਂਹਟ ਦੀ ਸੰਖਿਆ ।

पै—[ਪੈ] ਅ. ਪਰੰਤੂ, ਪਰ, ਲੇਕਨ ; ਜ਼ਰੂਰ, ਅਵੱਸ਼ ; ਪਿੱਛੋਂ ; ਵਾਰ ; ਤਰਫ਼ ; ਕੋਲ ; ਇ. ਦੋਸ਼, ਕਮੀ, ਘਾਟ ।

पैकर—[ਪੈਕਰ] ਵਿ. ਕਪਾਹ ਦੀ ਰੂੰ ਇੱਕਠੀ ਕਰਨ ਵਾਲਾ ।

पैकरमा—[ਪੈਕਰਮਾ] ਇ. ਵੇਖੋ ਪਰਿਕ੍ਰਮਾ (परिक्रमा) ।

ਪੈਕਾਰ—[ਪੈਕਾਰ] ਪੁ. ਛੋਟਾ ਵਪਾਰੀ, ਫੁਟਕਲ ਵੇਚਣ ਵਾਲਾ, ਫੇਰੀ ਵਾਲਾ ।

ਪੈਕਾਰੀ—[ਪੈਕਾਰੀ] ਪੁ. ਵੇਖੋ ਪੈਕਾਰ (ਪੈਕਾਰ) ।

ਪੈਕੀ—[ਪੈਕੀ] ਪੁ. ਮੇਲੇ ਆਦਿਕ ਵਿਚ ਘੁੰਮ ਕੇ ਤਮਾਕੂ ਪਿਆਉਣ ਵਾਲਾ ਵਿਅਕਤੀ ।

ਪੈਗ਼ੰਬਰ (ਪੈਗ਼ਮ੍ਬਰ)—[ਪੈਗੰਬਰ] ਪੁ. ਪਰਮੇਸ਼ਵਰ ਦਾ ਭੇਜਿਆ ਹੋਇਆ ਨਬੀ, ਰਸੂਲ, ਪੈਗੰਬਰ ।

ਪੈਗੰਬਰੀ (ਪੈਗ਼ਮ੍ਬਰੀ)—[ਪੈਗੰਬਰੀ] ਇ. ਪੈਗੰਬਰ ਦਾ ਕੰਮ ਜਾਂ ਗੁਣ [illegible] ।

+ਪੈਗ—[illegible] ਪੁ. ਕਦਮ ।

ਪੈਗਾਮ—[ਪੈਗਾਮ] ਪੁ. ਸੁਨੇਹਾ, ਖ਼ਬਰਸਾਰ, ਕਹਾ ਕੇ ਭੇਜੀ [illegible] ਪੈਗਾਮ ।

ਪੈਜ—[ਪੈਜ] ਇ. [illegible], ਇਕਰਾਰ ।

ਪੈਜਨੀ—[ਪੈਜਨੀ] ਇ. ਪੰਜੇ [illegible] ।

ਪੈਜਾ—[ਪੈਜਾ] ਪੁ. ਬੂਹੇ ਦੇ ਛੇਕ ਵਿਚ ਫਸਾਇਆ ਹੋਇਆ ਲੋਹੇ ਦਾ ਕੜਾ ।

ਪੈਜਾਮਾ—[ਪੈਜਾਮਾ] ਪੁ. ਪਜਾਮਾ ।

ਪੈਜਾਰ—[ਪੈਜਾਰ] ਪੁ. ਜੁੱਤੀ ।

ਪੈਜਾਵਾ—[ਪੈਜਾਵਾ] ਪੁ. ਇੱਟਾਂ ਦਾ ਆਵਾ, ਭੱਠਾ ਪਜਾਵਾ ।

ਪੈਠ—[ਪੈਠ] ਇ. ਘੁਸਣ ਦਾ ਕੰਮ ; ਆਉਣ ਜਾਣ ਦਾ ਕੰਮ ; ਪਹੁੰਚ ; ਦਖ਼ਲ ।

ਪੈਠਨਾ—[ਪੈਠਨਾ] ਕ੍ਰਿ. ਘੁਸਣਾ, ਵੜਨਾ ; ਦਾਖ਼ਲ ਹੋਣਾ ।

ਪੈਠਾਨਾ—[ਪੈਠਾਨਾ] ਕ੍ਰਿ. ਘੁਸਾਉਣਾ, ਵਾੜਨਾ, ਦਾਖ਼ਲ ਕਰਾਉਣਾ ।

ਪੈਠਾਰ—[ਪੈਠਾਰ] ਪੁ. ਦਰਵਾਜ਼ਾ, ਦਾਖ਼ਲ ਹੋਣ ਦਾ ਰਾਹ ।

ਪੈਠਾਰੀ—[ਪੈਠਾਰੀ] ਇ. ਪਹੁੰਚ ।

ਪੈੜੀ—[ਪੈੜੀ] ਇ. ਪੌੜੀ ; ਪਾਣੀ ਖਿੱਚਦੇ ਸਮੇਂ ਬੈਲਾਂ ਦੇ ਚਲਣ ਦਾ ਢਲਾਣਦਾਰ ਰਾਹ ; ਉਹ ਥਾਂ ਜਿਥੇ ਖੂਹ ਤੋਂ ਕੱਢ ਕੇ ਪਾਣੀ ਸੁੱਟਦੇ ਹਨ ।

ਪੈਤਰਾ—[ਪੈਤਰਾ] ਪੁ. ਕੁਸ਼ਤੀ ਆਦਿਕ ਦੇ ਸਮੇਂ ਇੱਧਰ ਉੱਧਰ ਪੈਰ ਰੱਖਣ ਦੀ ਹਾਲਤ, ਪੈਂਤਰਾ ; ਮਿੱਟੀ ਤੇ ਪਿਆ ਹੋਇਆ ਪੈਰ ਦਾ ਨਿਸ਼ਾਨ, ਪੈੜ ।

ਪੈਤਰੀ—[ਪੈਤਰੀ] ਇ. ਰੇਸ਼ਮ ਲਪੇਟਣ ਦਾ ਸੰਦ ।

ਪੈਤਲਾ—[ਪੈਤਲਾ] ਵਿ. ਘੱਟ ਡੂੰਘਾ ।

ਪੈਤ੍ਰਕ—[ਪੈਤ੍ਰਿਕ] ਵਿ. ਜੱਦੀ, ਦਾਦੇ ਲਾਹੀ ।

ਪੈਤ—[ਪੈੱਤ] ਵਿ. ਪਿੱਤ ਤੋਂ ਉਤਪੰਨ, ਗਰਮੀ ਤੋਂ ਪੈਦਾ ਹੋਇਆ ।

ਪੈਤਿਕ—[ਪੈਤਿੱਕ] ਵਿ. ਪਿੱਤ ਦਾ, ਪਿੱਤ ਸਬੰਧੀ ।

ਪੈਤ੍ਰ—[ਪੈਤ੍ਰ] ਪੁ. ਅੰਗੂਠਾ ਤੇ ਅੰਗੂਠੇ ਦੇ ਕੋਲ ਦੀ ਉਂਗਲ ਦੀ ਵਿਚਕਾਰਲੀ ਥਾਂ ; ਪਿੱਤਰਾਂ ਸਬੰਧੀ (ਸਰਾਧ ਆਦਿ) ।

ਪੈਦਰ, ਪੈਦਲ—[ਪੈਦਰ, ਪੈਦਲ] ਪੁ. ਪੈਰੀਂ ਤੁਰਨ ਵਾਲਾ ਵਿਅਕਤੀ, ਪੈਦਲ ।

ਪੈਦਾ—[ਪੈਦਾ] ਵਿ. ਪਰਗਟ ; ਉਤਪੰਨ, ਜਨਮਿਆਂ ਹੋਇਆ ; ਇ. ਲਾਭ, ਖੱਟੀ, ਕਮਾਈ ।

ਪੈਦਾਇਸ਼—[ਪੈਦਾਇਸ਼] ਇ. ਜਨਮ, ਪੈਦਾਇਸ਼ ।

ਪੈਦਾਇਸ਼ੀ—[ਪੈਦਾਇਸ਼ੀ] ਵਿ. ਜਨਮ ਦਾ, ਬਹੁਤ ਪਰਾਣਾ, ਜਨਮ ਵੇਲੇ ਦਾ, ਪੈਦਾਇਸ਼ੀ ; ਕੁਦਰਤੀ ।

ਪੈਦਾਵਾਰ—[ਪੈਦਾਵਾਰ] ਇ. ਫ਼ਸਲ, ਖੇਤੀ, ਪੈਦਾਵਾਰ ।

ਪੈਦਾਵਾਰੀ—[ਪੈਦਾਵਾਰੀ] ਇ. ਵੇਖੋ ਪੈਦਾਵਾਰ (ਪੈਦਾਵਾਰ) ।

ਪੈਨ—[ਪੈਨ] ਪੁ. ਛੋਟਾ ਨਾਲਾ, [illegible] ।

ਪੈਨਾ—[ਪੈਨਾ] ਪੁ. ਬਲ੍ਹਦਾਂ ਦੇ ਹੱਕਣ ਦਾ [illegible] ; ਅੰਕੁਸ਼ ; ਧਾਤ ਗਾਲਣ ਦਾ ਮਸਾਲਾ ; ਵਿ. [illegible], ਧਾਰਦਾਰ ।

+ਪੈਨਾਨਾ—[ਪੈਨਾਨਾ] ਕ੍ਰਿ. ਛੁਰੀ ਆਦਿਕ ਦੀ ਧਾਰ ਤੇਜ਼ ਕਰਨੀ ।

ਪੈਨ੍ਹਨਾ—[ਪੈਨਨਾ] ਕ੍ਰਿ. ਵੇਖੋ ਪਹਨਨਾ (ਪਹਨਨਾ) ।

ਪੈਮਾਇਸ਼—[ਪੈਮਾਇਸ਼] ਇ. ਮਾਪ-ਮਿਣਤੀ, ਪੈਮਾਇਸ਼ ।

ਪੈਮਾਨਾ—[ਪੈਮਾਨਾ] ਪੁ. ਉਹ ਚੀਜ਼ [illegible] ਨਾਲ ਕੋਈ ਚੀਜ਼ ਮਾਪੀ ਜਾਏ ।

ਪੈਮਾਲ—[ਪੈਮਾਲ] ਵਿ. ਪੈਰਾਂ ਨਾਲ ਮਿੱਧਿਆ ਹੋਇਆ, ਬਰਬਾਦ, ਤਬਾਹ, ਲਤਾੜਿਆ ਹੋਇਆ ।

+ਪੈਯਾਂ—[ਪੈਯਾਂ] ਇ. ਪੈਰ ।

ਪੈਯਾ—[ਪੈਯਾ] ਪੁ. ਥੋਥਾ ਦਾਣਾ ; ਗਰੀਬ ; ਪਹੀਆ ।

ਪੈਰ—[ਪੈਰ] ਪੁ. ਸਰੀਰ ਦੇ ਉਹ ਅੰਗ ਜੋ ਸਾਰੇ ਸਰੀਰ ਨੂੰ ਸਹਾਰਦੇ ਹਨ, ਪੈਰ ; ਪਿੜ, ਜਿਸ ਥਾਂ ਤੇ ਅਨਾਜ ਇਕੱਠਾ ਕੀਤਾ ਹੋਵੇ ; ਪੈੜਾ ।

ਪੈਰਗਾਡੀ—[ਪੈਰਗਾਡੀ] ਇ. ਪੈਰਾਂ ਨਾਲ ਚੱਲਣ ਵਾਲੀ ਗੱਡੀ, ਸਾਈਕਲ ਆਦਿ ।

ਪੈਰਨਾ—[ਪੈਰਨਾ] ਕ੍ਰਿ. ਤੈਰਨਾ, ਤਰਨਾ

ਪੈਰਵੀ—[ਪੈਰਵੀ] ਇ. ਪਿੱਛੇ ਚਲਨ ਦੀ ਕਿਰਿਆ, ਕੋਸ਼ਿਸ਼ ; ਕੱਦਮੇ ਦੀ ਦੇਖਭਾਲ ।

ਪੈਰਵੀਕਾਰ—[ਪੈਰਵੀਕਾਰ] ਵਿ. ਪੈਰਵੀ ਕਰਨ ਵਾਲਾ ।

ਪੈਰਾ—[ਪੈਰਾ] ਪੁ. ਬਹੂ ਦਾ ਪਹਿਲੀ ਵਾਰ ਘਰ ਵਿਚ ਆਉਣ ਦਾ ਢੰਗ, ਉੱਚੇ ਥਾਂ ਤੇ ਚੜ੍ਹਨ ਲਈ ਬਣਾਇਆ ਹੋਇਆ ਰਾਹ ਪੈੜਾ ; ਇਕ ਕਿਸਮ ਦਾ ਕੜਾ ; ਪਰ ; ਕਦਮ ; ਇਬਾਰਤ ਦਾ ਪੂਰਾ ਹਿੱਸਾ, ਫ਼ਕਰਾਂ ਦਾ ਇਕੱਠ, ਪੈਰਾ ।

पैराई—[ਪੈਰਾਈ] ਇ. ਤੈਰਨ ਦਾ ਹੁਨਰ।

पैराक—[ਪੈਰਾਕ] ਪੁ. ਤੈਰਨ ਵਾਲਾ।

पैराव—[ਪੈਰਾਵ] ਪੁ. ਜੋ ਪਾਣੀ ਤੈਰਨ ਨਾਲ ਹੀ ਪਾਰ ਕੀਤਾ ਜਾ ਸਕੇ।

पैराशूट—[ਪੈਰਾਸ਼ੂਟ] ਪੁ. ਉਹ ਵੱਡੀ ਛਤਰੀ ਜਿਸ ਨਾਲ ਹਵਾਈ ਜਹਾਜ਼ ਤੋਂ ਉਤਰਦੇ ਹਨ ਜਾਂ ਉਤਾਰਦੇ ਹਨ।

+पैरेखना—[ਪੈਰੇਖਣਾ] ਕ੍ਰਿ. ਪਰਖਣਾ ; ਉਡੀਕਣਾ।

पैरोकार—[ਪੈਰੋਕਾਰ] ਪੁ. ਵੇਖੋ ਪੈਰਵੀਕਾਰ (पैरवीकार)।

+पैलगी—[ਪੈਲਗੀ] ਇ. ਫਤੇਹ ਬੁਲਾਉਣ ਦਾ ਭਾਵ, ਮੱਥਾ ਟੇਕਣ ਦਾ ਭਾਵ, ਪ੍ਰਣਾਮ, 'ਪੈਰੀ ਪੈਣਾ' ਆਖਣ ਦਾ ਸ਼ਬਦ।

पैला—[ਪੈਲਾ] ਪੁ. ਲੱਕੜ ਦਾ ਇਕ ਖਾਸ ਭਾਂਡਾ ; ਮਿੱਟੀ ਦਾ ਭਾਂਡਾ ; ਚਾਰ ਸੇਰ ਅੰਨ ਮਾਪਣ ਦਾ ਭਾਂਡਾ।

पैली—[ਪੈਲੀ] ਇ. ਵੇਖੋ ਪੈਲਾ (पैला)।

पैवंद (पैवन्द)—[ਪੈਵੰਦ] ਪੁ. ਟਾਕੀ, ਜੋੜ ; ਮੇਲੀ ਜੋਲੀ, ਸੰਬੰਧੀ, ਰਿਸ਼ਤੇਦਾਰ, ਪਿਆਰਾ ਦੋਸਤ ; ਪਿਉਂਦ।

पैवंदी (पैवन्दी)—[ਪੈਵੰਦੀ] ਵਿ. ਪਿਉਂਦੀ, ਕਲਮੀ ; ਦੋਗਲਾ ; ਪੈਵੰਦ ਲਾ ਕੇ ਤਿਆਰ ਕੀਤਾ ਹੋਇਆ।

पैशाच—[ਪੈਸ਼ਾਚ] ਵਿ. ਪਿਸ਼ਾਚ ਸਬੰਧੀ, ਦੈਂਤ ਸਬੰਧੀ ; ਪਿਸ਼ਾਚ ਦੇਸ਼ ਦਾ।

पैशाच-विवाह—[ਪੈਸ਼-ਚ-ਵਿਵਾਹ] ਪੁ. ਇਕ ਤਰ੍ਹਾਂ ਦਾ ਨੀਵੇਂ ਦਰਜੇ ਦਾ ਵਿਆਹ।

पैशाचिक—[ਪੈਸ਼ਾਚਿਕ] ਵਿ. ਪਿਸ਼ਾਚ-ਸਬੰਧੀ, ਦੈਂਤ ਸਬੰਧੀ ; ਬੇਦਰਦੀ ਭਰਿਆ।

पैशाची—[ਪੈਸ਼ਾਚੀ] ਇ. ਇਕ ਤਰ੍ਹਾਂ ਦੀ ਪ੍ਰਾਕ੍ਰਿਤ ਭਾਸ਼ਾ।

पैशुन—[ਪੈਸ਼ੁਨ] ਪੁ. ਚੁਗਲਖੋਰੀ, ਨਿੰਦਿਆ।

पैशुनिक—[ਪੈਸ਼ੁਨਿਕ] ਵਿ. ਚੁਗਲਖੋਰ, ਨਿੰਦਕ।

पैशुन्य—[ਪੈਸ਼ੁਨ੍ਯ] ਪੁ. ਚੁਗਲਖੋਰੀ, ਨਿੰਦਿਆ।

पैष्टिक—[ਪੈਸ਼੍ਟਿਕ] ਪੁ. ਅੰਨ ਸਾੜ ਕੇ ਬਣਾਈ ਹੋਈ ਸ਼ਰਾਬ।

+पैसना—[ਪੈਸਨਾ] ਕ੍ਰਿ. ਅੰਦਰ ਜਾਣਾ, ਘੁਸਣਾ।

+पैसरा—[ਪੈਸਰਾ] ਪੁ. ਝੰਜਟ, ਬਖੇੜਾ।

पैसा—[ਪੈਸਾ] ਪੁ. ਪੈਸਾ ; ਦੌਲਤ।

+पैसार—[ਪੈਸਾਰ] ਪੁ. ਦਰਵਾਜ਼ਾ, ਅੰਦਰ ਜਾਣ ਦਾ ਰਸਤਾ।

पैसेवाला—[ਪੈਸੇਵਾਲਾ] ਪੁ. ਮਾਲਦਾਰ, ਅਮੀਰ, ਧਨੀ, ਸੇਠ।

पैहरा—[ਪੈਹਰਾ] ਪੁ. ਵੇਖੋ ਪੈਕਾਰ (पैकार)।

पैहारी—[ਪੈਹਾਰੀ] ਵਿ. ਦੁੱਧ ਤੇ ਗੁਜ਼ਾਰਾ ਕਰਨ ਵਾਲਾ, ਦੁੱਧਾਧਾਰੀ।

पों—[ਪੋਂ] ਇ. ਪੱਦ ਵੱਜਣ ਦਾ ਸ਼ਬਦ ; ਫੂਕ ਮਾਰਣ ਤੋਂ ਨਿਕਲਿਆ ਸ਼ਬਦ।

पोंकना—[ਪੋਂਕਨਾ] ਕ੍ਰਿ. ਬਹੁਤ ਡਰਨਾ ; ਪਤਲਾ ਪਖਾਨਾ ਫਿਰਨਾ ; ਮੋਕ ਲੱਗਣੀ।

पोंका—[ਪੋਂਕਾ] ਪੁ. ਪਤੰਗਾ।

पोंगा—[ਪੋਂਗਾ] ਪੁ. ਫੂਕਣੀ ; ਬਾਂਸ ਦੀ ਪੋਲੀ ਲਕੜੀ ; ਵਿ. ਥੋਥਾ, ਖੋਖਲਾ, ਪੋਲਾ ; ਮੂਰਖ।

पोंगी—[ਪੋਂਗੀ] ਇ. ਬਾਂਸ ਦੀ ਜਾਂ ਇੱਖ ਦੀ ਦੋ ਗੰਠਾਂ ਦੇ ਵਿਚਕਾਰਲੀ ਥਾਂ ; ਫੂਕਣੀ ; ਮੋਰੀ।

पोंछ—[ਪੋਂਛ] ਇ. ਵੇਖੋ ਪੂੰਛ (पूंछ)।

पोंछन (पोञ्छन)—[ਪੋਂਛਨ] ਪੁ. ਕਿਸੇ ਚੀਜ਼ ਦਾ ਪੂੰਝ ਕੇ ਕੱਢਿਆ ਹੋਇਆ ਹਿੱਸਾ।

पोंछना (पोञ्छना)—[ਪੋਂਛਨਾ] ਕ੍ਰਿ. ਕਪੜਾ ਫੇਰ ਕੇ ਸਾਫ ਕਰਨਾ, ਪੂੰਝਣਾ ; ਪੁ. ਪੋਣਾ, ਪੂੰਝਣ ਦਾ ਕਪੜਾ।

पोंटा—[ਪੋਂਟਾ] ਪੁ. ਨੱਕ ਦੀ ਮੈਲ, ਸੀਂਢ।

पोआ—[ਪੋਆ] ਪੁ. ਸੱਪ ਦਾ ਛੋਟਾ ਬੱਚਾ, ਸਪੋਲੀਆ।

पोआना—[ਪੋਆਨਾ] ਕ੍ਰਿ. ਪਕਵਾਉਣਾ।

पोइया—[ਪੋਇਯਾ] ਇ. ਘੋੜੇ ਦੀ ਇਕ ਚਾਲ।

पोइस—[ਪੋਇਸ] ਇ. ਵੇਖੋ ਪੋਇਆ (पोइया) ; ਅ. ਵੇਖੋ ਹਟੋ, ਬਚੋ।

पोई—[ਪੋਈ] ਇ. ਇਕ ਵੇਲ ਜਿਸ ਦੇ ਪੱਤਿਆਂ ਦਾ ਸਾਗ ਬਣਾਇਆ ਜਾਂਦਾ ਹੈ ; ਕਣਕ ਆਦਿਕ ਦਾ ਛੋਟਾ ਬੂਟਾ।

पोकना—[ਪੋਕਨਾ] ਪੁ. ਮਹੂਏ ਦਾ ਪੱਕਿਆ ਹੋਇਆ ਫਲ ; ਕ੍ਰਿ. ਵੇਖੋ ਪੋਂਕਨਾ (पोंकना)।

पोकल—[ਪੋਕਲ] ਵਿ. ਨਰਮ ; ਪੋਲਾ, ਖੋਖਲਾ, ਥੋਥਾ ; ਤੇਜਹੀਨ।

पोख—[ਪੋਖ] ਪੁ. ਪਾਲਣ ਪੋਸਣ ਦਾ ਸਬੰਧ।

पोखनरी—[ਪੋਖਨਰੀ] ਇ. ਜੁਲਾਹੇ ਦੀ ਕੁੰਬਲ (ਫਰਕੀ) ਦੇ ਵਿਚਕਾਰਲਾ ਟੋਆ।

+पोखना—[ਪੋਖਨਾ] ਕ੍ਰਿ. ਪਾਲਣਾ, ਪੋਸਣਾ।

पोखर—[ਪੋਖਰ] ਪੁ. ਤਾਲ, ਤਲਾ, ਛੰਭ ; ਪਟੇਬਾਜ਼ੀ ਦਾ ਇਕ ਵਾਰ।

+पोखरा—[ਪੋਖਰਾ] ਪੁ. ਤਲਾ।

+पोखरी—[ਪੋਖਰੀ] ਪੁ. ਛੱਪੜੀ, ਢਾਬ।

पोगंड—[ਪੋਗੰਡ] ਪੁ. ਪੰਜ ਤੋਂ ਦਸ ਸਾਲ ਤਕ ਦੀ ਉਮਰ ਦਾ ਬਾਲ ; ਜਿਸ ਮਨੁੱਖ ਦਾ ਕੋਈ ਅੰਗ ਛੋਟਾ ਵੱਡਾ ਜਾਂ ਜ਼ਿਆਦਾ ਹੋਵੇ।

**पोच**—[ਪੋਚ] ਵਿ. ਛੋਟਾ ; ਮਾਮੂਲੀ ; ਬੁਰਾ, ਭੈੜਾ ; ਇ. ਭੈੜ, ਨੀਚਤਾ ।

+**पोची**—[ਪੋਚੀ] ਇ. ਖੁਟਾਈ, ਨੀਚਤਾ ; ਭੈੜੀ ਗੱਲ ।

**पोछना**—[ਪੋਛਨਾ] ਕ੍ਰਿ. ਵੇਖੋ ਪੋਂਛਨਾ (**पोंछना**) ।

**पोट**—[ਪੋਟ] ਪੁ. ਛੂਹ, ਮੇਲ, ਮਿਲਾਨ ; ਘਰ ਦੀ ਨੀਂਹ ; ਇ. ਗਠੜੀ, ਗੰਢ ; ਪੋਥੀ ਦੇ ਪੰਨੇ ਦੀ ਉਹ ਥਾਂ ਜਿੱਥੇ ਸਿਲਾਈ ਹੁੰਦੀ ਹੈ ।

**पोटना**—[ਪੋਟਨਾ] ਕ੍ਰਿ. ਪੰਜੇ ਵਿਚ ਕਰਨਾ ; ਸਮੇਟਣਾ, ਹੂੰਝਣਾ ।

**पोटरी, पोटली**—[ਪੋਟਲੀ, ਪੋਟਲੀ] ਇ. ਨਿੱਕੀ ਗੰਢ, ਗੁਥਲੀ, ਗਠੜੀ, ਪੋਟਲੀ ।

**पोटा**—[ਪੋਟਾ] ਪੁ. ਢਿਡ ਦੀ ਥੈਲੀ, ਕਲੇਜਾ ; ਹੌਂਸਲਾ, ਹਿੰਮਤ ; ਅੱਖ ਦੀ ਪਲਕ ; ਉਂਗਲ ਦਾ ਸਿਰਾ ; ਇ. ਮਰਦਾਂ ਵਰਗੀ ਤੀਵੀਂ ; ਦਾਸੀ ।

**पोटाश**—[ਪੋਟਾਸ਼] ਪੁ. ਸ਼ੋਰਾ, ਜੌਖਾਰ ਆਦਿ ਖਾਰੇ ਪਦਾਰਥ, ਪੁਟਾਸ਼ ।

**पोढ़ा**—[ਪੋੜ੍ਹਾ] ਵਿ. ਮਜ਼ਬੂਤ, ਪੱਕਾ, ਕਰੜਾ ।

+**पोढ़ाना**—[ਪੋੜ੍ਹਾਨਾ] ਕ੍ਰਿ. ਪੱਕਾ ਕਰਨਾ, ਮਜ਼ਬੂਤ ਹੋਣਾ ।

**पोत**—[ਪੋਤ] ਪੁ. ਕਿਸ਼ਤੀ ; ਪਾਣੀ ਦਾ ਜਹਾਜ਼ ; ਘਰ ਦੀ ਨੀਂਹ ; ਕਪੜਾ ; ਦਸ ਸਾਲ ਦਾ ਹਾਥੀ ; ਛੋਟਾ ਬੂਟਾ ; ਪਸ਼ੂ ਦਾ ਛੋਟਾ ਬੱਚਾ ; ਕਪੜੇ ਦੀ ਬੁਣਾਈ ।

**पोतक**—[ਪੋਤਕ] ਪੁ. ਬੱਚਾ, ਨਿੱਕਾ, ਨਿਆਣਾ ; ਨਵਾਂ ਬੂਟਾ ; ਮਕਾਨ ਬਣਾਉਣ ਦੀ ਥਾਂ ।

**पोतड़ा**—[ਪੋਤੜਾ] ਪੁ. ਪੋਤੜਾ ।

**पोतदार**—[ਪੋਤਦਾਰ] ਪੁ. ਖ਼ਜ਼ਾਨਚੀ ।

**पोतना**—[ਪੋਤਨਾ] ਕ੍ਰਿ. ਲਿੱਪਣਾ, ਪੋਚਣਾ ।

**पोतला**—[ਪੋਤਲਾ] ਪੁ. ਘਿਉ ਲਾ ਕੇ ਪਕਾਈ ਹੋਈ ਰੋਟੀ, ਪਰੌਂਠਾ ।

**पोतवाह**—[ਪੋਤਵਾਹ] ਪੁ. ਮੱਲਾਹ, ਮਾਂਝੀ ; ਜਹਾਜ਼ ਦਾ ਕਪਤਾਨ ।

**पोता**—[ਪੋਤਾ] ਪੁ. ਪੋਤਾ, ਪੁੱਤਰ ਦਾ ਪੁੱਤਰ ; ਹਵਾ ; ਵਿਸ਼ਨੂੰ ; ਪਤਾਲੂ, ਫੋਤਾ ; ਘੁਲਿਆ ਹੋਇਆ ਚੂਨਾ ਆਦਿਕ ਜੋ ਕੰਧਾਂ ਤੇ ਫੇਰਿਆ ਜਾਂਦਾ ਹੈ ।

**पोताच्छादन**—[ਪੋਤਾੱਛਾਦਨ] ਪੁ. ਤੰਬੂ, ਛੋਲਦਾਰੀ, ਡੇਰਾ ।

**पोताश्रय**—[ਪੋਤਾਸ਼੍ਰਯ] ਪੁ. ਬੰਦਰਗਾਹ ।

**पोतास**—[ਪੋਤਾਸ] ਪੁ. ਇਕ ਤਰ੍ਹਾਂ ਦਾ ਕਪੂਰ ।

**पोतिया**—[ਪੋਤਿਯਾ] ਪੁ. ਛੋਟਾ ਬਟੂਆ, ਥੈਲੀ ।

**पोती**—[ਪੋਤੀ] ਇ. ਪੁੱਤਰ ਦੀ ਧੀ, ਪੋਤ੍ਰੀ ; ਮਿੱਟੀ ਦਾ ਲੇਪ ਜੋ ਤੌੜੀ ਦੇ ਥੱਲੇ ਤੇ ਕੀਤਾ ਜਾਂਦਾ ਹੈ ; ਰੇਸ਼ਮੀ ਕਪੜੇ ਤੇ ਮਾਇਆ ਚੜ੍ਹਾਉਣ ਦੀ ਕਿਰਿਆ ।

**पोत्र**—[ਪੋਤ੍ਰ] ਪੁ. ਹਲ ਦਾ ਫਾਲਾ, ਚਉ ; ਜਹਾਜ਼, ਬੇੜੀ ਕਿਸ਼ਤੀ ; ਬੱਜਰ ।

**पोत्रायुध**—[ਪੋਤ੍ਰਾਯੁਧ] ਪੁ. ਸੂਰ ।

**पोथा**—[ਪੋਥਾ] ਪੁ. ਵੱਡੀ ਭਾਰੀ ਪੁਸਤਕ, ਪੋਥਾ ।

**पोथी**—[ਪੋਥੀ] ਇ. ਪੁਸਤਕ, ਕਿਤਾਬ, ਛੋਟਾ ਗ੍ਰੰਥ ।

**पोदना**—[ਪੋਦਨਾ] ਪੁ. ਇ. ਇਕ ਕਿਸਮ ਦੀ ਚਿੜੀ ; ਮੱਧਰਾ ਮਨੁੱਖ ।

**पोदीना**—[ਪੋਦੀਨਾ] ਪੁ. ਵੇਖੋ ਪੁਦੀਨਾ (**पोदीना**) ।

**पोना**—[ਪੋਨਾ] ਕ੍ਰਿ. ਰੋਟੀ ਪਕਾਉਣਾ ; ਪਰੋਣਾ, ਗੁੰਦਣਾ ।

**पोप**—[ਪੋਪ] ਪੁ. ਇਸਾਈਆਂ ਦੇ ਕੈਥੋਲਿਕ ਸੰਪਰਦਾਇ ਦੇ ਪਰਧਾਨ-ਗੁਰੂ ਜੋ ਇਟਲੀ ਦੀ ਰਾਜਧਾਨੀ ਰੋਮ ਵਿਚ ਰਹਿੰਦੇ ਹਨ, ਪੋਪ ।

**पोपला**—[ਪੋਪਲਾ] ਵਿ. ਬਿਨਾਂ ਦੰਦਾਂ ਦਾ, ਬੋੜਾ ; ਜਿਸ ਵਿਚ ਪੋਲ ਹੋਵੇ ।

**पोया**—[ਪੋਯਾ] ਪੁ. ਨਰਮ ਛੋਟਾ ਬੂਟਾ ; ਬੱਚਾ ; ਸੱਪ ਦਾ ਛੋਟਾ ਬੱਚਾ ।

**पोर**—[ਪੋਰ] ਇ. ਉਂਗਲ ਦੀ ਗੰਢ ਜਾਂ ਜੋੜ, ਦੋਹਾਂ ਗੰਢਾਂ ਦੇ ਵਿਚ ਦਾ ਹਿੱਸਾ ; ਰੀੜ੍ਹ ; ਪਿੱਠ ।

**पोरा**—[ਪੋਰਾ] ਇ. ਲੱਕੜ ਦਾ ਗੋਲ ਟੁਕੜਾ ; ਮੋਟਾ ਆਦਮੀ ।

**पोरिया**—[ਪੋਰਿਯਾ] ਇ. ਇਕ ਗਹਿਣਾ ਜੋ ਪੈਰਾਂ ਦੀਆਂ ਉਂਗਲੀਆਂ ਤੇ ਪਹਿਨਿਆ ਜਾਂਦਾ ਹੈ ।

**पोरी**—[ਪੋਰੀ] ਇ. ਇਕ ਤਰ੍ਹਾਂ ਦੀ ਸਖ਼ਤ ਮਿੱਟੀ ।

**पोल**—[ਪੋਲ] ਪੁ. ਸੁੰਨੀ ਥਾਂ ; ਥੋਥਾਪਣ, ਖੋਖਲਾਪਣ, ਪੋਲ ।

**पोला**—[ਪੋਲਾ] ਵਿ. ਖੋਖਲਾ, ਖਾਲੀ ; ਨਰਮ, ਥੋਥਾ, ਪੋਲਾ ।

**पोलारी**—[ਪੋਲਾਰੀ] ਇ. ਸੁਨਿਆਰ ਦੀ ਛੈਣੀ ਵਰਗਾ ਸੰਦ ।

**पोलिका**—[ਪੋਲਿਕਾ] ਇ. ਇਕ ਤਰ੍ਹਾਂ ਦੀ ਪਤਲੀ ਰੋਟੀ, ਪੋਲੀ ।

**पोलिया**—[ਪੋਲਿਯਾ] ਇ. ਪੈਰ ਦਾ ਇਕ ਗਹਿਣਾ ।

**पोलो**—[ਪੋਲੋ] ਪੁ. ਘੋੜੇ ਤੇ ਚੜ੍ਹ ਕੇ ਖੂੰਡੇ ਨਾਲ ਖੇਡਣ ਵਾਲੀ ਖੇਡ, ਪੋਹਲੋ, ਚੌਗਾਨ ।

**पोशाक**—[ਪੋਸ਼ਾਕ] ਇ. ਪਹਿਨਾਵਾ, ਲਿਬਾਸ, ਪੁਸ਼ਾਕ ।

**पोशाकी**—[ਪੋਸ਼ਾਕੀ] ਪੁ. ਕਪੜੇ ਦੀ ਇਕ ਕਿਸਮ ।

**पोशीदगी**—[ਪੋਸ਼ੀਦਗੀ] ਇ. ਛਿਪਾਉ, ਗੋਝ ।

**पोशीदा**—[ਪੋਸ਼ੀਦਾ] ਵਿ. ਗੁਪਤ, ਛਿਪਿਆ ਹੋਇਆ, ਗੁੱਝਾ ।

**पोष**—[ਪੋਸ਼] ਪੁ. ਪਾਲਣ, ਪੋਸਣ ; ਬੜ੍ਹਤੀ ; ਸਬਰ, ਸੰਤੋਖ ; ਧਨ, ਦੌਲਤ ।

**पोषक**—[ਪੋਸ਼ਕ] ਵਿ. ਪਾਲਣ ਵਾਲਾ ; ਮਦਦ ਦੇਣ ਵਾਲਾ ।

**पोषण**—[ਪੋਸ਼ਣ] ਪੁ. ਪੋਸਣਾ, ਪਾਲਣਾ ।

**पोषध**—[ਪੋਸ਼ਧ] ਪੁ. ਵਰਤ ਜਾਂ ਵਰਤ ਵਾਲਾ ਦਿਨ ।

**पोषना**—[ਪੋਸ਼ਨਾ] ਕ੍ਰਿ. ਪਾਲਣਾ-ਪੋਸਣਾ, ਖਬਰ ਰੱਖਣੀ, ਰੱਖਿਆ ਕਰਨਾ ।

**पोषित**—[ਪੋਸ਼ਿਤ] ਵਿ. ਪੁੰ. ਪਾਲਿਆ ਹੋਇਆ ।

**पोषी**—[ਪੋਸ਼ੀ] ਵਿ. ਪੁ. ਪਾਲਣ ਵਾਲਾ ।

**पोष्टा**—[ਪੋਸ਼੍ਟਾ] ਪੁ. ਪਾਲਣ ਵਾਲਾ ; ਇੱਕ ਤਰ੍ਹਾਂ ਦਾ ਕਰੰਜ ; ਵਿ. ਪਾਲਣ ਵਾਲਾ ।

**पोष्य**—[ਪੋਸ਼੍ਯ] ਵਿ. ਪਾਲਣ ਯੋਗ ।

**पोस**—[ਪੋਸ] ਪੁ . ਪਾਲਣ ਦੀ ਕਿਰਿਆ ਜਾਂ ਭਾਵ ; ਪਾਲਣ ਦਾ ਨਾਤਾ ; ਪਾਲਣ ਦਾ ਉਪਕਾਰ ।

+**पोसती**—[ਪੋਸਤੀ] ਪੁ. ਅਫੀਮਚੀ ।

**पोसना**—[ਪੋਸਨਾ] ਕ੍ਰਿ. ਪਾਲਣਾ ; ਆਪਣੇ ਕੋਲ ਰਖਣਾ ; ਲਕੋਣਾ ; ਪੂੰਝਣਾ ।

**पोस्टकार्ड**—[ਪੋਸ੍ਟਕਾਰ੍ਡ] ਪੁ. ਮੋਟੇ ਕਾਗਜ਼ ਦਾ ਟੁਕੜਾ ਜਿਸ ਉੱਪਰ ਖਤ ਲਿਖਦੇ ਹਨ, ਕਾਰਡ ।

**पोस्टमास्टर**—[ਪੋਸ੍ਟਮਾਸ੍ਟਰ] ਪੁ. ਡਾਕਖਾਨੇ ਦਾ ਸਭ ਤੋਂ ਵੱਡਾ ਅਫਸਰ, ਪੋਸਟ ਮਾਸਟਰ ।

**पोस्त**—[ਪੋਸ੍ਤ] ਪੁ. ਛਿਲਕਾ ; ਖੱਲ, ਚਮੜਾ ; ਅਫੀਮ ਦੇ ਬੂਟੇ ਦਾ ਡੋਡਾ ।

**पोस्ती**—[ਪੋਸ੍ਤੀ] ਵਿ. ਜੋ ਪੋਸਤ ਪੀਵੇ, ਅਫੀਮਚੀ ; ਸੁਸਤ, ਆਲਸੀ ; ਇਕ ਤਰ੍ਹਾਂ ਦਾ ਕਾਗਜ਼ੀ ਖਿਡੌਣਾ ।

**पोहना**—[ਪੋਹਨਾ] ਕ੍ਰਿ. ਪਰੋਣਾ, ਗੁੰਦਣਾ ; ਘਿਸਣਾ ; ਛੇਕ ਕਰਨਾ ; ਲਿੱਪਣਾ ; ਵਿ. ਘੁਸਣ ਵਾਲਾ ।

+**पोहर**—[ਪੋਹਰ] ਪੁ. ਡੰਗਰਾਂ ਦੇ ਚਰਣ ਵਾਲੀ ਥਾਂ, ਚਰਾਗਾਹ, ਚਰਾਂਦ ।

+**पोहा**—[ਪੋਹਾ] ਪੁ. ਪਸ਼ੂ, ਡੰਗਰ ।

**पोहिया**—[ਪੋਹਿਯਾ] ਪੁ. ਡੰਗਰ ਚਾਰਣ ਵਾਲਾ, ਆਜੜੀ ।

**पौंचा**—[ਪੌਂਚਾ] ਪੁ. ਸਾਢੇ ਪੰਜ ਦਾ ਪਹਾੜਾ ।

**पौंडा**—[ਪੌਂਡਾ] ਪੁ. ਇਕ ਤਰ੍ਹਾਂ ਦਾ ਚੂਪਿਆ ਜਾਣ ਵਾਲਾ ਮੋਟਾ ਗੰਨਾ ।

**पौंढना (पौण्ढना)**—[ਪੌਂਢਨਾ] ਕ੍ਰਿ. ਤੈਰਨਾ, ਤਰਨਾ ।

**पौंश्चल्य**—[ਪੌਂਸ਼ਚਲ੍ਯ] ਪੁ. ਵਿਭਚਾਰ ।

**पौ**—[ਪੌ] ਇ. ਧਰਮ ਅਰਥ ਪਾਣੀ ਪਿਲਾਉਣ ਵਾਲੀ ਥਾਂ, ਛਬੀਲ, ਪਹੁ, ਸਵੇਰ ਦੀ ਰੋਸ਼ਨੀ ; ਪੁ. ਪੈਰ, ਜੜ੍ਹ ।

**पौआ**—[ਪੌਆ] ਪੁ. ਵੇਖੋ ਪੌਵਾ (पौवा) ।

**पौगंड**—[ਪੌਗੰਡ] ਪੁ. ਪੰਜ ਤੋਂ ਦਸ ਵਰ੍ਹਿਆਂ ਤਕ ਦੀ ਉਮਰ ; ਵਿ. ਬਾਲਕਾਂ ਵਰਗਾ ।

**पौडर**—[ਪੌਡਰ] ਪੁ. ਵੇਖੋ ਪਾਊਡਰ (पाउडर) ।

**पौढना**—[ਪੌਢਨਾ] ਕ੍ਰਿ. ਸੌਣਾ, ਲਿਟਣਾ, ਅਰਾਮ ਕਰਨਾ ; ਝੂਟਣਾ ।

**पौत्र**—[ਪੌਤ੍ਰ] ਪੁ. ਪੋਤਾ, ਪੁੱਤਰ ਦਾ ਪੁੱਤਰ ।

**पौत्रिकेय**—[ਪੌਤ੍ਰਿਕੇਯ] ਪੁ. ਧੀ ਦਾ ਲੜਕਾ (ਦੋਹਤਾ) ਜੋ ਆਪਣੇ ਨਾਨੇ ਦੇ ਮਰਨ ਤੋਂ ਮਗਰੋਂ ਉਸ ਦੀ ਜਾਇਦਾਦ ਸੰਭਾਲੇ ।

**पौत्री**—[ਪੌਤ੍ਰੀ] ਇ. ਪੋਤੀ, ਪੁੱਤਰ ਦੀ ਧੀ ।

**पौद**—[ਪੌਦ] ਇ. ਛੋਟਾ ਬੂਟਾ, ਨਵਾਂ ਉੱਗਿਆ ਹੋਇਆ ਰੁੱਖ ; ਉਲਾਦ ; ਵੱਡੇ ਆਦਮੀਆਂ ਦੇ ਚੱਲਣ ਲਈ ਧਰਤੀ ਤੇ ਵਿਛਾਇਆ ਹੋਇਆ ਕਪੜਾ ; ਪਨੀਰੀ ।

**पौदर**—[ਪੌਦਰ] ਇ. ਪੈਰ ਦਾ ਨਿਸ਼ਾਨ, ਪੈੜ ; ਡੰਡੀ ; ਖੂਹ 'ਚੋਂ ਪਾਣੀ ਖਿਚਣ ਵਾਲੇ ਬੈਲਾਂ ਦੇ ਤੁਰਨ ਦਾ ਰਾਹ ।

**पौदा**—[ਪੌਦਾ] ਪੁ. ਛੋਟਾ ਰੁੱਖ, ਬੂਟਾ, ਪੌਦਾ ; ਬੁਲਬੁਲ ਦੀ ਕਮਰ ਵਿੱਚ ਬਨ੍ਹਿਆ ਜਾਣ ਵਾਲਾ ਫੁੰਦਣਾ ।

**पौधन**—[ਪੌਧਨ] ਇ. ਮਿੱਟੀ ਦਾ ਭਾਂਡਾ ਜਿਸ ਵਿਚ ਖਾਣਾ ਪਰੋਸਿਆ ਜਾਂਦਾ ਹੈ ।

**पौधा**—[ਪੌਧਾ] ਪੁ. ਪੌਦਾ, ਛੋਟਾ ਰੁੱਖ, ਬੂਟਾ, ਨਵਾਂ ਨਿਕਲਦਾ ਰੁੱਖ ।

**पौधि**—[ਪੌਧਿ] ਇ. ਵੇਖੋ ਪੌਦ (पौद) ।

**पौनः पुनिक**—[ਪੌਨਃ ਪੁਨਿਕ] ਵਿ. ਬਾਰ ਬਾਰ ਆਉਣ ਜਾਂ ਹੋਣ ਵਾਲਾ ।

**पौन**—[ਪੌਨ] ਪੁ. ਹਵਾ ; ਜੀਵ ; ਵਿ. ਤਿੰਨ ਚੁਥਾਈਆਂ, ਪੌਣੇ ।

**पौनर्भव**—[ਪੌਨਰ੍ਭਵ] ਵਿ. ਅਜਿਹੀ ਵਿਧਵਾ ਜਾਂ ਛੱਡੀ ਹੋਈ ਤੀਵੀਂ ਸਬੰਧੀ ਜਿਸਨੇ ਹੋਰ ਪਤੀ ਕਰ ਲਿਆ ਹੋਵੇ ; ਅਜਿਹੀ ਤੀਵੀਂ ਤੋਂ ਉਤਪੰਨ ; ਪੁ. ਅਜਿਹੀ ਤੀਵੀਂ ਦਾ ਦੂਜਾ ਪਤੀ ਜਾਂ ਉਸਦਾ ਪੁੱਤਰ ।

**पौना**—[ਪੌਨਾ] ਪੁ. ਪੌਣੇ ਦਾ ਪਹਾੜਾ ; ਲੋਹੇ ਦੀ ਵੱਡੀ ਕੜਛੀ ਜਾਂ ਝਾਰਨੀ ।

**पौनार, पौनारि**—[ਪੌਨਾਰ, ਪੌਨਾਰਿ] ਇ. ਕਮਲ ਦੇ ਫੁੱਲਾਂ ਦੀ ਡੰਡੀ ।

**पौनी**—[ਪੌਨੀ] ਇ. ਨਾਈ ਧੋਬੀ ਆਦਿਕ ਜਾਤਾਂ ਜਿਨ੍ਹਾਂ ਨੂੰ ਹਰ ਫਸਲ ਵਿਚੋਂ ਕੁਝ ਹਿੱਸਾ ਦਿੱਤਾ ਜਾਂਦਾ ਹੈ, ਲਾਗੀ ; ਛੋਟਾ ਪੌਨਾ ।

**पौमान**—[ਪੌਮਾਨ] ਪੁ. ਤਾਲ, ਛੱਪੜ ; ਪੁ. ਵੇਖੋ ਪਵਮਾਨ (पवमान) ।

**पौर**—[ਪੌਰ] ਪੁ. ਇਕ ਕਿਸਮ ਦਾ ਘਾਹ ; ਇਕ ਖੁਸ਼ਬੂਦਾਰ ਪਦਾਰਥ ; ਵਿ. ਨਗਰ ਦਾ ; ਪੇਟੂ ।

पौरक—[ਪੌਰਕ] ਪੁ. ਘਰ ਜਾਂ ਨਗਰ ਦੇ ਪਾਸ ਦਾ ਬਗੀਚਾ ।

पौरजन—[ਪੌਰਜਨ] ਪੁ. ਸ਼ਹਿਰ ਵਿਚ ਰਹਿਣ ਵਾਲਾ ।

पौरव—[ਪੌਰਵ] ਵਿ. ਪੁਰੂ ਸਬੰਧੀ ; ਪੁ. ਪੁਰੂ ਗੋਤਰ ਵਾਲਾ ।

पौरसख्य—[ਪੌਰਸਖ੍ਯ] ਪੁ. ਇੱਕੋ ਨਗਰ ਦਾ ਨਾਗਰਿਕ ਹੋਣਾ ।

पौरस्त्री—[ਪੌਰਸ੍ਤ੍ਰੀ] ਇ. ਰਣਵਾਸ ਵਿਚ ਰਹਿਣ ਵਾਲੀ ਤੀਵੀਂ ; ਨਗਰ ਵਿਚ ਰਹਿਣ ਵਾਲੀ ਇਸਤ੍ਰੀ ।

पौरा—[ਪੌਰਾ] ਪੁ. ਪਏ ਹੋਏ ਚਰਣ, ਰੱਖੇ ਹੋਏ ਕਦਮ ।

पौराण—[ਪੌਰਾਣ] ਵਿ. ਪੁਰਾਣਾਂ ਸਬੰਧੀ ; ਜਿਸ ਦਾ ਪੁਰਾਣਾਂ ਵਿੱਚ ਉਲੇਖ ਹੋਵੇ ।

पौराणिक—[ਪੌਰਾਣਿਕ] ਵਿ. ਪੁਰਾਣਾਂ ਦੇ ਜਾਣਨ ਵਾਲਾ ; ਪ੍ਰਾਚੀਨ ; ਪੁਰਾਣ ਸਬੰਧੀ ।

पौरिक—[ਪੌਰਿਕ] ਪੁ. ਨਗਰ ਦਾ ਸ਼ਾਸਕ ।

पौरिया—[ਪੌਰਿਯਾ] ਪੁ. ਦਰਬਾਨ, ਦਰਵਾਜ਼ੇ ਉੱਤੇ ਬੈਠਣ ਵਾਲਾ ਨੌਕਰ ।

पौरी—[ਪੌਰੀ] ਇ. ਪੌੜੀ ; ਖੜਾਵਾਂ ; ਡਿਉਢੀ ।

पौरुष—[ਪੌਰੁਸ਼] ਪੁ. ਹਿੰਮਤ, ਹੌਸਲਾ, ਉੱਦਮ ; ਮਨੁੱਖ ਦਾ ਤੇਜ ; ਡੂੰਘਿਆਈ, ਉਚਾਈ ਦਾ ਮਾਪ ; ਮਰਦਪੁਣਾ ; ਵਿ. ਮਨੁੱਖ ਸਬੰਧੀ ।

पौरुषेय—[ਪੌਰੁਸ਼ੇਯ] ਵਿ. ਮਨੁੱਖ ਦਾ ਕੀਤਾ ਹੋਇਆ ; ਪੁਰਸ਼ ਸਬੰਧੀ ; ਆਧਿਆਤਮਿਕ ; ਪੁ. ਰੋਜ਼ੀ ਤੇ ਕੰਮ ਕਰਨ ਵਾਲਾ ਮਜ਼ਦੂਰ ; ਮਨੁੱਖਾਂ ਦਾ ਸਮੂਹ ।

पौरुष्य—[ਪੌਰੁਸ਼੍ਯ] ਪੁ. ਹਿੰਮਤ, ਹੌਸਲਾ, ਮਰਦਾਨਗੀ ।

पौरू—[ਪੌਰੂ] ਪੁ. ਇਕ ਕਿਸਮ ਦੀ ਮਿੱਟੀ, ਇਕ ਤਰ੍ਹਾਂ ਦੀ ਜ਼ਮੀਨ ।

पौरेय—[ਪੌਰੇਯ] ਵਿ. ਨਗਰ ਦੇ ਨੇੜੇ ਦੀ (ਥਾਂ) ।

पौरोगव—[ਪੌਰੋਗਵ] ਪੁ. ਰਾਜਾ ਦੀ ਰਸੋਈ ਦਾ ਪ੍ਰਧਾਨ ।

पौरोहित्य—[ਪੌਰੋਹਿਤ੍ਯ] ਪੁ. ਪੁਰੋਹਤੀ, ਪਰੋਹਤਾਈ ।

पौर्णमी, पौर्णिमा—[ਪੌਰ੍ਣਮੀ, ਪੌਰ੍ਣਿਮਾ] ਇ. ਪੂਰਨਮਾਸ਼ੀ ।

पौर्वापर्य—[ਪੌਰ੍ਵਾਪਰ੍ਯ] ਪੁ. ਸਿਲਸਿਲਾ ; ਕਾਰਣ ; ਫਲ, ਨਤੀਜਾ ।

पौलस्त्य—[ਪੌਲਸ੍ਤ੍ਯ] ਪੁ. ਪੁਲਸਤ ਦੀ ਕੁਲ ਦਾ ਮਨੁੱਖ ; ਰਾਵਣ, ਕੁੰਭਕਰਣ, ਬਿਭੀਖਣ ; ਚੰਦਰਮਾ, ਚੰਨ ; ਕੁਬੇਰ ।

+पौला—[ਪੌਲਾ] ਪੁ. ਇਕ ਤਰ੍ਹਾਂ ਦੀਆਂ ਖੜਾਵਾਂ, ਪੌਲਾ ।

पौलि—[ਪੌਲਿ] ਪੁ. ਫੁਲਕਾ, ਰੋਟੀ ; ਘੱਟ-ਭੁੰਨਿਆਂ ਅੰਨ ; ਵੇਖੋ ਪੌਲੀ (पौली) ।

पौलिया—[ਪੌਲਿਯਾ] ਪੁ. ਵੇਖੋ ਪੌਰਿਯਾ (पौरिया) ।

पौली—[ਪੌਲੀ] ਇ. ਪੌੜੀ ; ਡਿਉਢੀ ; ਪੈਰ ਦੀ ਅੱਡੀ ਤੋਂ ਲੈ ਕੇ ਉਂਗਲੀ ਤਕ ਦਾ ਹਿੱਸਾ ' ਪੈਰ ।

पौलोमी—[ਪੌਲੋਮੀ] ਇ. ਇੰਦਰ ਦੀ ਪਤਨੀ ; ਭ੍ਰਿਗੁ ਰਿਸ਼ੀ ਦੀ ਵਹੁਟੀ ਦਾ ਨਾਂ ।

पौवा—[ਪੌਵਾ] ਪੁ. ਸੇਰ ਦਾ ਚੌਥਾ ਹਿੱਸਾ, ਪਾਈਆ ।

पौष—[ਪੌਸ਼] ਪੁ. ਬਾਰਾਂ ਮਹੀਨਿਆਂ ਵਿਚੋਂ ਨੌਵੇਂ ਮਹੀਨੇ ਦਾ ਨਾਂ, ਪੋਹ ਦਾ ਮਹੀਨਾ ; ਇਕ ਤਿਉਹਾਰ ; ਯੁੱਧ ।

पौष्करिणी—[ਪੌਸ਼੍ਕਰਿਣੀ] ਇ. ਡੱਗੀ, ਪਾਣੀ ਦਾ ਡੂੰਘਾ ਤੇ ਪੱਕਾ ਤਲਾ ।

पौष्टिक—[ਪੌਸ਼੍ਟਿਕ] ਵਿ. ਬਲ ਵਧਾਉਣ ਵਾਲਾ ।

पौसरा, पौसला—[ਪੌਸਰਾ, ਪੌਸਲਾ] ਇ. ਪਿਆਉ, ਛਬੀਲ ।

पौसार—[ਪੌਸਾਰ] ਇ. ਜੁਲਾਹੇ ਦਾ ਰੱਛ ਨੂੰ ਉੱਚਾ ਨੀਵਾਂ ਕਰਨ ਲਈ ਲਗਿਆ ਹੋਇਆ ਡੰਡਾ ।

पौसेरा—[ਪੌਸੇਰਾ] ਪੁ. ਇਕ ਤੋਲ, ਸੇਰ ਦੇ ਚੌਥੇ ਹਿੱਸੇ ਦਾ ਤੋਲ, ਪਾਈਆ ।

पौहारी—[ਪੌਹਾਰੀ] ਪੁ. ਵੇਖੋ ਪਯਹਾਰੀ (पयहारी) ।

प्याऊ—[ਪ੍ਯਾਊ] ਪੁ. ਪੌ, ਛਬੀਲ ।

प्याज—[ਪ੍ਯਾਜ਼] ਪੁ. ਗੰਢਾ, ਗੱਠਾ, ਪਿਆਜ਼ ।

प्याजी—[ਪ੍ਯਾਜ਼ੀ] ਵਿ. ਪਿਆਜ਼ ਵਰਗੇ ਰੰਗ ਦਾ, ਹਲਕਾ ਗੁਲਾਬੀ ।

प्यादा—[ਪ੍ਯਾਦਾ] ਪੁ. ਸ਼ਤਰੰਜ ਦਾ ਇਕ ਮੋਹਰਾ ; ਚੱਪੜਾਸੀ; ਪੈਦਲ ।

+प्याना—[ਪ੍ਯਾਨਾ] ਕ੍ਰਿ. ਪਿਲਾਉਣਾ ।

प्यार—[ਪ੍ਯਾਰ] ਪੁ. ਮੁੱਹਬਤ, ਦੋਸਤੀ, ਹਿੱਤ, ਪ੍ਰੀਤ ; ਇਕ ਰੁੱਖ ।

प्यारा—[ਪ੍ਯਾਰਾ] ਵਿ. ਜਿਸ ਨਾਲ ਪਿਆਰ ਕੀਤਾ ਜਾਵੇ, ਜੋ ਭਲਾ ਮਲੂਮ ਹੋਵੇ, ਜੋ ਚੰਗਾ ਲਗੇ, ਪਿਆਰਾ, ਪ੍ਰੀਤਮ ।

प्याला—[ਪ੍ਯਾਲਾ] ਪੁ. ਕਟੋਰਾ ; ਗਰਭ ਦੀ ਥਾਂ ; ਬੰਦੂਕ ਦੀ ਰੰਜਕ ਭਰਨ ਦੀ ਥਾਂ ; ਭਿੱਛਿਆ ਮੰਗਣ ਦਾ ਭਾਂਡਾ ।

प्यास—[ਪ੍ਯਾਸ] ਇ. ਪਿਆਸ, ਤੇਹ, ਤ੍ਰੇਹ ; ਇੱਛਿਆ, ਤ੍ਰਿਸ਼ਨਾ ।

प्यासा—[ਪ੍ਯਾਸਾ] ਵਿ. ਤਿਹਾਇਆ ; ਜਿਸ ਨੂੰ ਕਿਸੇ ਗੱਲ ਦੀ ਚਾਹ ਹੋਵੇ ।

+प्यो—[ਪ੍ਯੋ] ਪੁ. ਮਾਲਕ, ਪਤੀ ।

प्योरी—[ਪ੍ਯੋਰੀ] ਇ. ਰੂੰ ਦੀ ਮੋਟੀ ਖੱਤੀ ; ਇਕ ਤਰ੍ਹਾਂ ਦਾ ਪੀਲਾ ਰੰਗ ।

प्योसर—[ਪ੍ਯੋਸਰ] ਪੁ. ਸੱਜਰੀ ਸੂਈ ਹੋਈ ਗਊ ਦਾ ਦੁੱਧ ।

प्योसार—[ਪ੍ਯੋਸਾਰ] ਪੁ. ਪੇਕੇ ।

प्र—[ਪ੍ਰ] ਅ. ਇਕ ਉਪਸਰਗ (ਅਗੇਤਰ) ।

प्रकंप (प्रकम्प)—[ਪ੍ਰਕੰਪ] ਪੁ. ਕੰਬਣੀ, ਕਾਂਬਾ ।

**प्रकंपन (प्रकम्पन)**—[ਪ੍ਰਕੰਪਨ] ਵਿ. ਕੰਬਾਉਣ ਵਾਲਾ ; ਹਿਲਾਉਣ ਵਾਲਾ ; ਪੁ. ਹਵਾ ; ਕਾਂਬਾ ; ਜ਼ੋਰ ਨਾਲ ਹਿੱਲਣ ਦੀ ਕਿਰਿਆ ।

**प्रकच**—[ਪ੍ਰਕਚ] ਵਿ. ਜਿਸ ਦੇ ਰੌਂਗਟੇ ਖੜੇ ਹੋਣ ।

**प्रकट**—[ਪ੍ਰਕਟ] ਵਿ. ਉੱਘਾ, ਜ਼ਾਹਿਰ, ਹਾਜ਼ਰ ।

**प्रकटित**—[ਪ੍ਰਕਟਿਤ] ਵਿ. ਪਰਗਟ ਹੋਇਆ ਹੋਇਆ, ਜ਼ਾਹਰ ।

**प्रकथन**—[ਪ੍ਰਕਥਨ] ਪੁ. ਖੁਲਾਸਾ, ਬਿਆਨ, ਐਲਾਨ ।

**प्रकर**—[ਪ੍ਰਕਰ] ਪੁ. ਗੁਲਦਸਤਾ ; ਸਮੂਹ ; ਅਗਰ ਦੀ ਲੱਕੜ ; ਮਿਤ੍ਰਤਾ ; ਸਹਾਰਾ, ਮਦਦ ; ਵਿ. ਖ਼ੂਬ ਕੰਮ ਕਰਨ ਵਾਲਾ ; ਖਿੜਿਆ ਹੋਇਆ ।

**प्रकरण**—[ਪ੍ਰਕਰਣ] ਪੁ. ਮਤਾ, ਜ਼ਿਕਰ, ਪਰਸੰਗ, ਕਥਾ, ਗੱਲ ਦਾ ਮੌਕਾ ; ਮੇਲ ; ਕਾਵਿ ਦਾ ਇਕ ਭੇਦ, ਕਿਸੇ ਗ੍ਰੰਥ ਦਾ ਇਕ ਹਿੱਸਾ ।

**प्रकरणी**—[ਪ੍ਰਕਰਣੀ] ਇ. ਇਕ ਤਰ੍ਹਾਂ ਦਾ ਨਾਟਕ ।

**प्रकरी**—[ਪ੍ਰਕਰੀ] ਇ. ਇਕ ਤਰ੍ਹਾਂ ਦਾ ਗਾਉਣ ; ਨਾਟਕ ਦੇ ਪੰਜ ਸਾਧਨਾਂ ਵਿਚੋਂ ਇਕ ਸਾਧਨ ਜਿਸ ਵਿਚ ਦੇਸ਼ ਵਿਆਪੀ ਚਰਿੱਤ੍ਰ ਦੱਸਿਆ ਹੁੰਦਾ ਹੈ ; ਚੌਰਸਤਾ ; ਵਿਹੜਾ ।

**प्रकर्ष**—[ਪ੍ਰਕਰ੍ਸ਼] ਪੁ. ਚੰਗੇਰਾਪਣ ; ਬਹੁਤਾਤ ; ਖਿੱਚਣ ਦੀ ਕਿਰਿਆ ; ਸ਼ਕਤੀ ; ਵਿਸਥਾਰ ; ਵਿਸ਼ੇਸ਼ਤਾ ।

**प्रकर्षक**—[ਪ੍ਰਕਰ੍ਸ਼ਕ] ਪੁ. ਕਾਮਦੇਵ ; ਵਿ. ਖਿੱਚਣ ਵਾਲਾ ।

**प्रकर्षण**—[ਪ੍ਰਕਰ੍ਸ਼ਣ] ਪੁ. ਵੇਖੋ ਪ੍ਰਕਰ੍ਸ਼ (प्रकर्ष) ।

**प्रकला**—[ਪ੍ਰਕਲਾ] ਇ. ਕਲਾ ਦਾ ਸੱਠਵਾਂ ਭਾਗ ।

**प्रकल्पना**—[ਪ੍ਰਕਲ੍ਪਨਾ] ਇ. ਨਿਸ਼ਚਤ ਕਰਨ ਦੀ ਕਿਰਿਆ ; ਸਥਿਰ ਕਰਨ ਦੀ ਕਿਰਿਆ ।

**प्रकल्पित**—[ਪ੍ਰਕਲ੍ਪਿਤ] ਵਿ. ਨਿਸ਼ਚਿਤ ਕੀਤਾ ਹੋਇਆ ।

**प्रकश**—[ਪ੍ਰਕਸ਼] ਪੁ. ਪੀੜ ਦੇਣ ਦਾ ਭਾਵ, ਦੁੱਖ ਦੇਣ ਦਾ ਭਾਵ, ਕੋਰੜਿਆਂ ਨਾਲ ਮਾਰਨ ਦਾ ਭਾਵ ।

**प्रकांड (प्रकाण्ड)**—[ਪ੍ਰਕਾਂਡ] ਪੁ. ਰੁੱਖ ਦਾ ਤਣਾ, ਟਹਿਣੀ ; ਵਿ. ਬਹੁਤ ਖਿਲਰਿਆ ਹੋਇਆ ; ਉੱਤਮ, ਸਰਬਸ੍ਰੇਸ਼ਟ ।

**प्रकाम**—[ਪ੍ਰਕਾਮ] ਪੁ. ਇੱਛਿਆ, ਚਾਹਨਾ, ਖ਼ਾਹਿਸ਼ ; ਵਿ. ਬਹੁਤ, ਕਾਫ਼ੀ ; ਬਹੁਤੀ ਕਾਮਵਾਸ਼ਨਾ ਵਾਲਾ ।

**प्रकार**—[ਪ੍ਰਕਾਰ] ਪੁ. ਢੰਗ, ਤਰੀਕਾ, ਭਾਂਤ, ਤਰ੍ਹਾਂ, ਕਿਸਮ ; ਇ. ਚਾਰਦੀਵਾਰੀ, ਕੋਟ, ਘੇਰਾ, ਬਾਗਲ ।

**प्रकाश**—[ਪ੍ਰਕਾਸ਼] ਪੁ. ਚਾਨਣ ; ਧੁੱਪ ; ਚਮਕ ; ਵਿਸਥਾਰ, ਫੈਲਾਉ ; ਸਭ ਨੂੰ ਪਤਾ ਲੱਗਣ ਦਾ ਭਾਵ ; ਸ਼ਿਵ, ਮਹਾਂਦੇਵ ; ਮਨੂ ਦੇ ਇਕ ਪੁੱਤਰ ਦਾ ਨਾਂ ।

**प्रकाशक**—[ਪ੍ਰਕਾਸ਼ਕ] ਵਿ. ਪਰਗਟ ਕਰਨ ਵਾਲਾ ; ਪੁ. ਸੂਰਜ ; ਸ਼ਿਵ, ਮਹਾਂਦੇਵ ; ਪ੍ਰਕਾਸ਼ਕ, ਪੁਸਤਕਾਂ ਨੂੰ ਪ੍ਰਕਾਸ਼ਤ ਕਰਨ ਵਾਲਾ ਵਿਅਕਤੀ ।

**प्रकाशन**—[ਪ੍ਰਕਾਸ਼ਨ] ਪੁ. ਛਪਾਉਣ ਦਾ ਕੰਮ, ਛਾਪ ਕੇ ਲੋਕਾਂ ਵਿਚ ਫੈਲਾਉਣ ਦਾ ਕੰਮ ; ਪ੍ਰਗਟ ਕਰਨ ਦੀ ਕਿਰਿਆ ।

**प्रकाशमान, प्रकाशवान्**—[ਪ੍ਰਕਾਸ਼ਮਾਨ, ਪ੍ਰਕਾਸ਼ਵਾਨ੍] ਵਿ. ਚਮਕੀਲਾ ; ਮਸ਼ਹੂਰ ; ਪਰਕਾਸ਼ ਵਾਲਾ ।

**प्रकाशवियोग**—[ਪ੍ਰਕਾਸ਼ਵਿਯੋਗ] ਪੁ. ਉਹ ਵਿਛੋੜਾ ਜਿਸ ਦਾ ਸਭ ਨੂੰ ਪਤਾ ਹੋਵੇ ।

**प्रकाशसंयोग**—[ਪ੍ਰਕਾਸ਼ਸੰਯੋਗ] ਪੁ. ਉਹ ਮੇਲ ਜਿਸ ਦਾ ਸਭ ਨੂੰ ਪਤਾ ਹੋਵੇ ।

**प्रकाशस्तंभ (प्रकाशस्तम्भ)**—[ਪ੍ਰਕਾਸ਼ਸ੍ਤੰਭ] ਪੁ. ਜਹਾਜ਼ਾਂ ਨੂੰ ਮਾਰਗ ਦਰਸਾਉਣ ਲਈ ਸਮੁੰਦਰ ਆਦਿ ਵਿਚ ਬਣਿਆ ਰੋਸ਼ਨੀ ਦਾ ਮੀਨਾਰ, ਪ੍ਰਕਾਸ਼ ਥੰਮ, ਲਾਈਟ ਹਾਊਸ ।

**प्रकाशात्मा**—[ਪ੍ਰਕਾਸ਼ਾਤ੍ਮਾ] ਪੁ. ਸੂਰਜ ; ਵਿਸ਼ਨੂੰ ।

**प्रकाशित**—[ਪ੍ਰਕਾਸ਼ਿਤ] ਵਿ. ਪਰਗਟ ਕੀਤਾ ਹੋਇਆ, ਚਮਕਦਾ ਹੋਇਆ, ਪਰਗਟ ; ਛਪਿਆ ਹੋਇਆ ।

**प्रकाश्य**—[ਪ੍ਰਕਾਸ਼੍ਯ] ਵਿ. ਪਰਗਟ ਕਰਨ ਯੋਗ ; ਛਪਾਉਣ ਯੋਗ ।

**प्रकीर्ण**—[ਪ੍ਰਕੀਰ੍ਣ] ਵਿ. ਫੈਲਿਆ ਹੋਇਆ, ਖਿਲਰਿਆ ਹੋਇਆ ; ਕਈ ਤਰ੍ਹਾਂ ਦਾ, ਰਲਿਆ ਮਿਲਿਆ ; ਵੱਖਰੀ ਨਸਲ ਦਾ ; ਫੁਟਕਲ ।

**प्रकीर्णक**—[ਪ੍ਰਕੀਰ੍ਣਕ] ਪੁ. ਵਿਸਥਾਰ ; ਅਧਿਆਇ ; ਫੁਟਕਲ ; ਘੋੜਾ ; ਘੋੜੇ ਦੀ ਕਲਗੀ ।

**प्रकृत**—[ਪ੍ਰਕ੍ਰਿਤ] ਵਿ. ਅਰੰਭ ਕੀਤਾ ਹੋਇਆ ; ਰਚਿਆ ਹੋਇਆ ; ਅਸਲੀਅਤ ਵਿਚ, ਸੱਚਾ, ਨਿਰਵਿਕਾਰ ; ਪੁ. ਸ਼ਲੇਸ਼ ਅਲੰਕਾਰ ਦਾ ਇਕ ਭੇਦ ।

**प्रकृति**—[ਪ੍ਰਕ੍ਰਿਤਿ] ਇ. ਸੁਭਾ, ਮਜ਼ਾਜ, ਤਾਸੀਰ ; ਕੁਦਰਤ, ਦੁਨੀਆਂ ਨੂੰ ਬਣਾਉਣ ਵਾਲੀ ਤਾਕਤ ; ਲਿੰਗ ; ਯੋਨੀ ; ਧਰਤੀ, ਅਕਾਸ਼ ਆਦਿਕ ਪੰਜ ਤੱਤ ; ਸ਼ਕਤੀ ; ਪਰਮਾਤਮਾ ਦੀ ਮਾਇਆ ; ਸਤਵ, ਰਜ, ਤਮ ਦੀ ਇਕੋ ਜਿਹੀ ਅਵੱਸਥਾ ।

**प्रकृतिपुरुष**—[ਪ੍ਰਕ੍ਰਿਤਿਪੁਰੁਸ਼] ਪੁ. ਰਾਜੇ-ਪਰੋਹਤ ; ਰਾਜ ਮੰਤਰੀ ।

**प्रकृतिसिद्ध**—[ਪ੍ਰਕ੍ਰਿਤਿਸਿੱਧ] ਵਿ. ਸੁਭਾਵਕ, ਕੁਦਰਤੀ ।

**प्रकृष्ट**—[ਪ੍ਰਕ੍ਰਿਸ਼ਟ] ਵਿ. ਮੁੱਖ, ਪਰਧਾਨ, ਖ਼ਾਸ ; ਖਿੱਚਿਆ ਹੋਇਆ ।

**प्रकोट**—[ਪ੍ਰਕੋਟ] ਪੁ. ਨਗਰ ਦੇ ਚਹੁੰ ਪਾਸੇ ਦੀ ਕੰਧ, ਚਾਰ ਦੀਵਾਰੀ, ਕੋਟ ।

**प्रकोप**—[ਪ੍ਰਕੋਪ] ਪੁ. ਬਹੁਤ ਗੁੱਸਾ ; ਬਿਮਾਰੀ ਦੇ ਵੱਧਣ ਦੀ ਹਾਲਤ ।

**प्रकोपित**—[ਪ੍ਰਕੋਪਿਤ] ਵਿ. ਗੁੱਸੇ ਕੀਤਾ ਹੋਇਆ ।

प्रकोष्ठ—[ਪ੍ਰਕੋਸ਼੍ਠ] ਪੁ. ਬਾਂਹ ਦਾ ਕੂਹਣੀ ਤੋਂ ਕਲਾਈ ਤੱਕ ਦਾ ਭਾਗ ; ਘਰ ਦੇ ਵੱਡੇ ਦਰਵਾਜ਼ੇ ਦੇ ਲਾਗੇ ਦੀ ਕੋਠੜੀ, ਬੈਠਕ, ਵੱਡਾ ਵਿਹੜਾ ਜਿਸ ਦੇ ਆਲੇ ਦੁਆਲੇ ਬਹੁਤ ਕੋਠੜੀਆਂ ਹੋਣ।

प्रकोष्ठक—[ਪ੍ਰਕੋਸ਼੍ਠਕ] ਪੁ. ਮਹਿਲ ਦੇ ਮੁੱਖ ਦੁਆਰ ਦੇ ਨੇੜੇ ਦਾ ਕਮਰਾ।

प्रक्खर—[ਪ੍ਰਖੱਰ] ਪੁ. ਘੋੜੇ ਦੀ ਕਾਠੀ ; ਕੁੱਤਾ ; ਖੱਚਰ ; ਵਿ. ਬਹੁਤ ਤੇਜ਼, ਤੀਖਣ।

प्रक्रम—[ਪ੍ਰਕ੍ਰਮ] ਪੁ. ਸਿਲਸਿਲਾ ; ਕਿਸੇ ਕੰਮ ਦੇ ਸ਼ੁਰੂ ਵਿਚ ਕੀਤਾ ਉਪਾ ; ਮੌਕਾ ; ਕ੍ਰਮ, ਸਿਲਸਿਲਾ।

प्रक्रमण—[ਪ੍ਰਕ੍ਰਮਣ] ਪੁ. ਪਾਰ ਕਰਨ ਦੀ ਕਿਰਿਆ ; ਅਰੰਭ ਕਰਨ ਦੀ ਕਿਰਿਆ ; ਬਹੁਤ ਫਿਰਨ-ਤੁਰਨ ਦੀ ਕਿਰਿਆ।

प्रक्रांत (प्रक्रान्त)—[ਪ੍ਰਕ੍ਰਾਂਤ] ਵਿ. ਅਰੰਭ ਕੀਤਾ ਹੋਇਆ, ਸ਼ੁਰੂ ਕੀਤਾ ਹੋਇਆ।

प्रक्रिया—[ਪ੍ਰਕ੍ਰਿਯਾ] ਇ. ਪਰਸੰਗ ; ਨਿਯਤ ਢੰਗ, ਜੁਗਤ, ਤਰੀਕਾ।

प्रक्लेद—[ਪ੍ਰਕ੍ਲੇਦ] ਪੁ. ਗਿੱਲਾਪਣ, ਸਲ੍ਹਾਬ, ਨਮੀ।

प्रक्लेदन—[ਪ੍ਰਕ੍ਲੇਦਨ] ਪੁ. ਗਿੱਲਾ ਕਰਨ ਦੀ ਕਿਰਿਆ, ਭਿਉਣ ਦੀ ਕਿਰਿਆ।

+प्रक्ष—[ਪ੍ਰਕ੍ਸ਼] ਵਿ. ਪੁੱਛਣ ਵਾਲਾ।

प्रक्षय—[ਪ੍ਰਕ੍ਸ਼ਯ] ਪੁ. ਨਾਸ਼, ਬਰਬਾਦੀ, ਤਬਾਹੀ।

प्रक्षयण—[ਪ੍ਰਕ੍ਸ਼ਯਣ] ਪੁ. ਨਾਸ਼ ਕਰਨ ਦੀ ਕਿਰਿਆ।

प्रक्षर—[ਪ੍ਰਕ੍ਸ਼ਰ] ਪੁ. ਘੋੜੇ ਦੀ ਕਾਠੀ।

प्रक्षरण—[ਪ੍ਰਕ੍ਸ਼ਰਣ] ਪੁ. ਝਰਨਾ, ਚੂਣਾ।

प्रक्षालन—[ਪ੍ਰਕ੍ਸ਼ਾਲਨ] ਪੁ. ਪਾਣੀ ਨਾਲ ਧੋਣ ਦੀ ਕਿਰਿਆ, ਸਾਫ਼ ਕਰਨ ਦੀ ਕਿਰਿਆ, ਪਵਿੱਤਰ ਕਰਨ ਦੀ ਕਿਰਿਆ।

प्रक्षालित—[ਪ੍ਰਕ੍ਸ਼ਾਲਿਤ] ਵਿ. ਧੋਇਆ ਹੋਇਆ।

प्रक्षिप्त—[ਪ੍ਰਕ੍ਸ਼ਿਪ੍ਤ] ਵਿ. ਸੁੱਟਿਆ ਹੋਇਆ ; ਪਿੱਛੋਂ ਮਿਲਾਇਆ ਹੋਇਆ।

प्रक्षीण—[ਪ੍ਰਕ੍ਸ਼ੀਣ] ਵਿ. ਨੱਸ਼ਟ ; ਲੁਪਤ।

प्रक्षुण्ण—[ਪ੍ਰਕ੍ਸ਼ੁੰਣ] ਵਿ. ਪੀਸਿਆ ਹੋਇਆ ; ਚੋਟ ਪਹੁੰਚਾਇਆ ਹੋਇਆ, ਕੁਚਲਿਆ ਹੋਇਆ।

प्रक्षेप, प्रक्षेपण—[ਪ੍ਰਕ੍ਸ਼ੇਪ, ਪ੍ਰਕ੍ਸ਼ੇਪਣ] ਪੁ. ਸੁੱਟਣ ਦਾ ਭਾਵ ; ਉਪਰੋਂ ਮਿਲਾਉਣ ਦਾ ਭਾਵ ; ਨਿਸ਼ਚਤ ਕਰਨ ਦਾ ਭਾਵ।

प्रक्षोभण—[ਪ੍ਰਕ੍ਸ਼ੋਭਣ] ਪੁ. ਬੇਚੈਨੀ, ਘਬਰਾਹਟ।

प्रखर—[ਪ੍ਰਖਰ] ਵਿ. ਤੇਜ਼, ਤਿੱਖਾ।

प्रखरता—[ਪ੍ਰਖਰਤਾ] ਇ. ਤੇਜ਼ੀ।

प्रखल—[ਪ੍ਰਖਲ] ਵਿ. ਦੁਸ਼ਟ, ਨੀਚ, ਪਾਜੀ।

प्रख्या—[ਪ੍ਰਖ੍ਯਾ] ਇ. ਮਸ਼ਹੂਰੀ ; ਬਰਾਬਰੀ, ਉਪਮਾ।

प्रख्यात—[ਪ੍ਰਖ੍ਯਾਤ] ਵਿ. ਮਸ਼ਹੂਰ, ਪ੍ਰਸਿੱਧ, ਉੱਘਾ।

प्रख्याति—[ਪ੍ਰਖ੍ਯਾਤਿ] ਇ. ਮਸ਼ਹੂਰੀ, ਪ੍ਰਸਿੱਧੀ।

प्रख्यान—[ਪ੍ਰਖ੍ਯਾਨ] ਪੁ. ਖ਼ਬਰ ਦੇਣ ਜਾਂ ਸੂਚਤ ਕਰਨ ਦੀ ਕਿਰਿਆ।

प्रगंड (प्रगण्ड)—[ਪ੍ਰਗੰਡ] ਪੁ. ਮੋਢਿਆਂ ਤੋਂ ਲੈ ਕੇ ਕੂਹਣੀ ਤਕ ਦਾ ਹਿੱਸਾ, ਡੌਲੇ।

प्रगंडी (प्रगण्डी)—[ਪ੍ਰਗੰਡੀ] ਇ. ਬੁਰਜੀ, ਕਿਲੇ ਦੇ ਚਾਰੇ ਪਾਸੇ ਦੀ ਕੰਧ ਜਿਸ ਤੇ ਬੈਠ ਕੇ ਦੂਰ ਦੀ ਚੀਜ਼ ਵੇਖੀ ਜਾਂਦੀ ਹੈ।

प्रगट—[ਪ੍ਰਗਟ] ਵਿ. ਪ੍ਰਗਟ, ਪਰਗਟ, ਜ਼ਾਹਿਰ ; ਪ੍ਰਕਾਸ਼ਤ।

प्रगति—[ਪ੍ਰਗਤਿ] ਇ. ਤਰੱਕੀ, ਉੱਨਤੀ, ਪ੍ਰਗਤੀ।

प्रगतिवाद—[ਪ੍ਰਗਤਿਵਾਦ] ਪੁ. ਉਹ ਵਿਚਾਰਧਾਰਾ ਜਿਸ ਅਨੁਸਾਰ ਸਮਾਜ ਸਾਹਿਤ ਆਦਿ ਦਾ ਸਦਾ ਵਧਦੇ ਰਹਿਣਾ ਹੀ ਯੋਗ ਤੇ ਉਚਿਤ ਸਮਝਿਆ ਜਾਂਦਾ ਹੈ।

प्रगतिशील—[ਪ੍ਰਗਤਿਸ਼ੀਲ] ਵਿ. ਅਗਾਂਹਵਧੂ, ਪ੍ਰਗਤੀਵਾਦੀ, ਅੱਗੇ ਨੂੰ ਵੱਧਣ ਵਾਲਾ, ਉੱਨਤੀਸ਼ੀਲ।

प्रगम—[ਪ੍ਰਗਮ] ਪੁ. ਅੱਗੇ ਨੂੰ ਵੱਧਣ ਦੀ ਕਿਰਿਆ ; ਪਿਆਰ ਦਾ ਪਹਿਲਾ ਪ੍ਰਗਟਾਵਾ।

प्रगमन—[ਪ੍ਰਗਮਨ] ਪੁ. ਲੜਾਈ, ਝੱਗੜਾ ; ਤਰੱਕੀ, ਅੱਗੇ ਵਧਣ ਦਾ ਭਾਵ।

प्रगर्जन—[ਪ੍ਰਗਰ੍ਜਨ] ਪੁ. ਗਰਜ, ਡਰਾਉਣੀ ਆਵਾਜ਼।

प्रगल्भ—[ਪ੍ਰਗਲ੍ਭ] ਵਿ. ਜਿਸ ਵਿਚ ਨਿੰਮ੍ਰਤਾ ਨਾ ਹੋਵੇ, ਅਭਿਮਾਨੀ ; ਚਤਰ ; ਹੌਸਲੇ ਵਾਲਾ ; ਠੀਕ ਵੇਲੇ ਸਿਰ ਜਵਾਬ ਦੇਣ ਵਾਲਾ, ਹਾਜ਼ਰ ਜਵਾਬ ; ਗੰਭੀਰ, ਸਮੱਰਥ ; ਮੁੱਖ, ਪ੍ਰਧਾਨ।

प्रगल्भता—[ਪ੍ਰਗਲ੍ਭਤਾ] ਇ. ਗੰਭੀਰਤਾ ; ਪਰਧਾਨਤਾ ; ਸਮਰਥਤਾ ; ਫ਼ਜ਼ੂਲ ਬਕਵਾਸ ; ਹੌਸਲਾ ; ਢੀਠਪਣਾ ; ਹੁਸ਼ਿਆਰੀ।

प्रगल्भवचना—[ਪ੍ਰਗਲ੍ਭਵਚਨਾ] ਇ. ਉਹ ਨਾਇਕਾ ਜੋ ਗੱਲ ਗੱਲ ਵਿਚ ਆਪਣਾ ਦੁੱਖ ਅਤੇ ਗੁੱਸਾ ਪਰਗਟ ਕਰਦੀ ਅਤੇ ਉਲਾਂਭਾ ਦਿੰਦੀ ਹੈ।

प्रगल्भा—[ਪ੍ਰਗਲ੍ਭਾ] ਇ. ਨਾਇਕਾ ਦਾ ਇੱਕ ਭੇਦ।

प्रगाढ़—[ਪ੍ਰਗਾੜ੍ਹ] ਵਿ. ਅਧਿਕ, ਜ਼ਿਆਦਾ, ਕਾਫ਼ੀ, ਪੱਕਾ, ਡੂੰਘਾ, ਗਾੜ੍ਹਾ, ਕਰੜਾ।

प्रगाता—[ਪ੍ਰਗਾਤਾ] ਵਿ. ਅੱਛਾ ਗਾਉਣ ਵਾਲਾ, ਉੱਤਮ ਗਵੱਈਆ।

प्रगामी—[ਪ੍ਰਗਾਮੀ] ਵਿ. ਜਾਣ ਵਾਲਾ।

प्रगुणी—[ਪ੍ਰਗੁਣੀ] ਵਿ. ਚਿਕਨਾ ; ਬਰਾਬਰ ; ਦੱਸਤਾਨਾ।

प्रगुण्य—[ਪ੍ਰਗੁਣ੍ਯ] ਵਿ. ਬਹੁਤਾ ; ਉੱਤਮ।

**प्रगृहीत**—[ਪ੍ਰਗ੍ਰਿਹੀਤ] ਵਿ. ਚੰਗੀ ਤਰ੍ਹਾਂ ਨਾਲ ਫੜਿਆ ਹੋਇਆ ।

**प्रगेतन**—[ਪ੍ਰਗੇਤਨ] ਵਿ. ਸਵੇਰੇ ਕੀਤਾ ਜਾਣ ਵਾਲਾ ।

**प्रग्रह**—[ਪ੍ਰਗ੍ਰਹ] ਪੁ. ਤੱਕੜੀ ਨਾਲ ਬੰਨ੍ਹੀ ਹੋਈ ਡੋਰੀ ; ਘੋੜੇ ਦੀ ਲਗਾਮ ; ਕਿਰਣ ; ਭੁਜਾ ; ਕੈਦੀ ; ਮਿਹਰ, ਕਿਰਪਾ ; ਉਪਗ੍ਰਹਿ ; ਗ੍ਰਹਿਣ ਦਾ ਅਰੰਭ ; ਅਧਾਰ ; ਵਿਸ਼ਨੂੰ ; ਸੋਨਾ ; ਹਕੂਮਤ ਧਾਰਨ ਕਰਨ ਦਾ ਤਰੀਕਾ ; ਆਦਰ, ਮਾਨ ; ਰਾਹ ਦਿਖਾਉਣ ਵਾਲਾ ਵਿਅਕਤੀ ।

**प्रग्रीव**—[ਪ੍ਰਗ੍ਰੀਵ] ਪੁ. ਝਰੋਖਾ, ਛੋਟੀ ਖਿੜਕੀ ; ਘੋੜਿਆਂ ਦੇ ਬੰਨ੍ਹਣ ਵਾਲੀ ਥਾਂ, ਤਬੇਲਾ ।

+**प्रघट**—[ਪ੍ਰਘਟ] ਵਿ. ਪਰਗਟ, ਜ਼ਾਹਰ ।

**प्रघट्टक**—[ਪ੍ਰਘੱਟਕ] ਪੁ. ਅਸੂਲ, ਸਿੱਧਾਂਤ ; ਵਿ. ਮਿਲਾਉਣ ਵਾਲਾ ।

**प्रघण**—[ਪ੍ਰਘਣ] ਪੁ. ਬਰਾਮਦਾ ; ਤਾਂਬੇ ਦਾ ਭਾਂਡਾ ; ਗਾਗਰ ।

**प्रघस**—[ਪ੍ਰਘਸ] ਪੁ. ਰਾਖਸ਼ ; ਰਾਵਣ ਦੀ ਫ਼ੌਜ ਦਾ ਇਕ ਸੈਨਾਪਤਿ ; ਵਿ. ਖਾਣ ਵਾਲਾ ; ਪੇਟੂ ।

**प्रघुण, प्रघूर्ण**—[ਪ੍ਰਘੁਣ, ਪ੍ਰਘੂਰ੍ਣ] ਪੁ. ਪਰਾਹੁਣਾ, ਮਹਿਮਾਨ ।

**प्रचंड (प्रचण्ड)**—[ਪ੍ਰਚੰਡ] ਵਿ. ਬਹੁਤ ਤੇਜ਼, ਕਠੋਰ, ਭਿਅੰਕਰ ; ਪਰਤਾਪੀ ; ਤਾਕਤਵਰ ।

**प्रचंडता (प्रचण्डता)**—[ਪ੍ਰਚੰਡਤਾ] ਇ. ਤਿੱਖਾਪਣ, ਤੇਜ਼ੀ, ਭਿਅੰਕਰਤਾ ।

**प्रचंडा (प्रचण्डा)**—[ਪ੍ਰਚੰਡਾ] ਇ. ਦੁਰਗਾ ; ਚੰਡੀ ; ਚਿੱਟਾ ਘਾਹ ।

**प्रचय**—[ਪ੍ਰਚਯ] ਪੁ. ਸਮੂਹ, ਝੁੰਡ ਢੇਰ ; ਬੜ੍ਹਤੀ, ਫਲ-ਫੁੱਲ ਤੋੜਨਾ ।

**प्रचर**—[ਪ੍ਰਚਰ] ਪੁ. ਰਸਤਾ, ਰਾਹ ; ਰੀਤ ।

**प्रचरना**—[ਪ੍ਰਚਰਨਾ] ਕ੍ਰਿ. ਚੱਲਣਾ ; ਫੈਲਣਾ ।

**प्रचल**—[ਪ੍ਰਚਲ] ਪੁ. ਮੋਰ ; ਅਤੀ ਚੰਚਲ ਜੀਵ ; ਵਿ. ਅਤੀ ਚੰਚਲ ।

**प्रचला**—[ਪ੍ਰਚਲਾ] ਇ. ਖੜੇ ਖੜੇ ਜਾਂ ਬੈਠੇ ਬੈਠੇ ਆਉਣ ਵਾਲੀ ਨੀਂਦ ।

**प्रचलित**[ਪ੍ਰਚਲਿਤ] ਵਿ. ਚਲਿਆ ਹੋਇਆ, ਪ੍ਰਚੱਲਤ ; ਸਥਿਰ, ਪੱਕਾ, ਮਜ਼ਬੂਤ ; ਮਸ਼ਹੂਰ ।

**प्रचाय**—[ਪ੍ਰਚਾਯ] ਪੁ. ਸਮੂਹ, ਢੇਰ ।

**प्रचायक**—[ਪ੍ਰਚਾਯਕ] ਵਿ. ਢੇਰ ਲਾਉਣ ਵਾਲਾ ।

**प्रचार**—[ਪ੍ਰਚਾਰ] ਪੁ. ਲੋਕਾਂ ਵਿਚ ਕੋਈ ਗੱਲ ਪਰਗਟ ਕਰਨ ਦਾ ਭਾਵ ; ਆਪਣਾ ਧਰਮ ਫੈਲਾਉਣ ਦਾ ਕੰਮ ; ਰਿਵਾਜ ; ; ਮਸ਼ਹੂਰੀ ; ਪਰਚਾਰ ।

**प्रचारक**—[ਪ੍ਰਚਾਰਕ] ਵਿ. ਪਰਚਾਰ ਕਰਨ ਵਾਲਾ ।

**प्रचारण**—[ਪ੍ਰਚਾਰਣ] ਪੁ. ਪਰਚਾਰ ; ਰਿਵਾਜ, ਰੀਤ ।

+**प्रचारना**—[ਪ੍ਰਚਾਰਨਾ] ਕ੍ਰਿ. ਪਰਚਾਰ ਕਰਨਾ, ਫੈਲਾਉਣਾ ; ਲਲਕਾਰਨਾ ।

**प्रचारित**—[ਪ੍ਰਚਾਰਿਤ] ਵਿ. ਪ੍ਰਚਾਰ ਕੀਤਾ ਹੋਇਆ, ਫੈਲਾਇਆ ਹੋਇਆ ।

**प्रचारी**—[ਪ੍ਰਚਾਰੀ] ਵਿ. ਪਰਚਾਰ ਕਰਨ ਵਾਲਾ ।

**प्रचालित**—[ਪ੍ਰਚਾਲਿਤ] ਵਿ. ਚਲਾਇਆ ਹੋਇਆ ।

**प्रचिकीर्षु**—[ਪ੍ਰਚਿਕੀਰ੍ਸ਼ੁ] ਵਿ. ਜੋ ਬਦਲਾ ਲੈਣਾ ਚਾਹੁੰਦਾ ਹੋਵੇ ।

**प्रचित**—[ਪ੍ਰਚਿਤ] ਵਿ. ਇਕੱਠਾ ਕੀਤਾ ਹੋਇਆ ; ਪੁ. ਇੱਕ ਛੰਦ ।

**प्रचुर**—[ਪ੍ਰਚੁਰ] ਵਿ. ਬਹੁਤ, ਜ਼ਿਆਦਾ ; ਪ. ਚੋਰ ।

**प्रचुरता**—[ਪ੍ਰਚੁਰਤਾ] ਇ. ਜ਼ਿਆਦਤੀ, ਬਹੁਤਾਤ, ਅਧਿਕਤਾ ।

**प्रचेता**—[ਪ੍ਰਚੇਤਾ] ਪੁ. ਇਕ ਮੁਨੀ ; ਵਰੁਣ ਦੇਵਤਾ ; ਰਾਜਾ ਪ੍ਰਿਥੂ ਦੇ ਪੋਤੇ ਦਾ ਨਾਂ ; ਵਿ. ਹੁਸ਼ਿਆਰ ; ਬੁੱਧੀਮਾਨ ।

**प्रचेय**—[ਪ੍ਰਚੇਯ] ਵਿ. ਚੁਣਨ ਯੋਗ, ਇਕੱਠਾ ਕਰਨ ਯੋਗ ।

**प्रचेलक**—[ਪ੍ਰਚੇਲਕ] ਪੁ. ਘੋੜਾ ; ਵਿ. ਤੇਜ਼ ਚੱਲਣ ਵਾਲਾ ।

**प्रचोदक**—[ਪ੍ਰਚੋਦਕ] ਵਿ. ਪਰੇਰਨਾ ਕਰਨ ਵਾਲਾ, ਉਕਸਾਉਣ ਵਾਲਾ ।

**प्रचोदन**—[ਪ੍ਰਚੋਦਨ] ਪੁ. ਪਰੇਰਨਾ, ਹੁਕਮ ; ਕਨੂੰਨ, ਨਿਯਮ ।

**प्रचोदित**—[ਪ੍ਰਚੋਦਿਤ] ਵਿ. ਭੜਕਾਇਆ ਹੋਇਆ ।

**प्रच्छक**—[ਪ੍ਰਛੱਕ] ਵਿ. ਪੁੱਛਣ ਵਾਲਾ ।

**प्रच्छद**—[ਪ੍ਰੱਛਦ] ਪੁ. ਲਪੇਟਣ ਦਾ ਕੱਪੜਾ, ਕੰਬਲ ।

**प्रच्छना**—[ਪ੍ਰੱਛਨਾ] ਇ. ਪ੍ਰਸ਼ਨ ।

**प्रच्छन्न**—[ਪ੍ਰੱਛਨ] ਇ. ਢਕਿਆ ਹੋਇਆ, ਛਿਪਾਇਆ ਹੋਇਆ ।

**प्रच्छर्दन**—[ਪ੍ਰੱਛਰਦਨ] ਪੁ. ਉਲਟੀ, ਕੈ ; ਕੈ ਦੀ ਦੁਆਈ ਪ੍ਰਾਣਾਯਾਮ ਰਾਹੀਂ ਹਵਾ ਬਾਹਰ ਕੱਢਣ ਦੀ ਕਿਰਿਆ ।

**प्रच्छादन**—[ਪ੍ਰੱਛਾਦਨ] ਪੁ. ਸਰੀਰ ਤੇ ਲੈਣ ਵਾਲਾ ਕੱਪੜਾ, ਚਾਦਰ ; ਅੱਖ ਦੀ ਪਲਕ ; ਛਿਪਾਉਣ ਜਾਂ ਢਕਣ ਦੀ ਕਿਰਿਆ ।

**प्रच्छादित**—[ਪ੍ਰੱਛਾਦਿਤ] ਵਿ. ਢਕਿਆ ਹੋਇਆ ।

**प्रच्छाय**—[ਪ੍ਰੱਛਾਯ] ਪੁ. ਚੰਗੀ ਛਾਂ ; ਛਾਂਦਾਰ ਥਾਂ

**प्रच्छिल**—[ਪ੍ਰੱਛਿਲ] ਵਿ. ਨਿਰਜਲ ਸੁੱਕਾ ।

**प्रच्छेदन**—[ਪ੍ਰੱਛੇਦਨ] ਪੁ ਕੱਟਣ ਦਾ ਕੰਮ ।

**प्रच्यवन**—[ਪ੍ਰਚ੍ਯਵਨ] ਪੁ. ਟਪਕਣ, ਵਹਿਣ, ਵਗਣ ।

**प्रजन**—[ਪ੍ਰਜਨ] ਪੁ ਡੰਗਰਾਂ ਦੇ ਗਰਭ ਧਾਰਣ ਕਰਨ ਦਾ ਵੇਲਾ ; ਉਲਾਦ ਪੈਦਾ ਕਰਨ ਦਾ ਕੰਮ ।

**प्रजनन**—[ਪ੍ਰਜਨਨ] ਪੁ. ਸੰਤਾਨ ਉਤਪੰਨ ਕਰਨ ਦੀ ਕਿਰਿਆ ; ਜਨਮ ; ਵੀਰਜ ; ਭਗ ; ਲਿੰਗ ; ਸੰਤਾਨ ; ਨਰ ਪਸ਼ੂ ਦਾ ਮਾਦਾ ਪਸ਼ੂ ਨਾਲ ਗਰਭ ਧਾਰਣ ਕਰਨ ਲਈ ਕੀਤਾ ਸੰਗਮ ।

**प्रजनिका**—[ਪ੍ਰਜਨਿਕਾ] ਇ. ਜਨਮ ਦੇਣ ਵਾਲੀ ਮਾਂ ।

**प्रजय**—[ਪ੍ਰਜਯ] ਪੁ. ਜਿੱਤ ।

**प्रजल्प, प्रजल्पन**—[ਪ੍ਰਜਲ੍ਪ, ਪ੍ਰਜਲ੍ਪਨ] ਪੁ. ਫਜ਼ੂਲ ਗੱਲਾਂ, ਗੱਪ-ਸ਼ੱਪ ।

**प्रजल्पित**—[ਪ੍ਰਜਲ੍ਪਿਤ] ਵਿ. ਪਰਗਟ, ਕਹਿਆ ਹੋਇਆ ।

**प्रजल्पिता**—[ਪ੍ਰਜਲ੍ਪਿਤਾ] ਇ. ਵਾਧੂ ਗੱਲਾਂ ਕਰਨ ਵਾਲੀ ਤੀਵੀਂ ।

**प्रजव**—[ਪ੍ਰਜਵ] ਪੁ. ਤੇਜ਼ ਚਾਲ ।

**प्रजा**—[ਪ੍ਰਜਾ] ਇ. ਰਈਅਤ, ਕਿਸੇ ਦੇ ਰਾਜ ਵਿਚ ਵੱਸਣ ਵਾਲੇ ਲੋਕ, ਜਨਤਾ, ਲੋਕੀ, ਪਰਜਾ ।

**प्रजाकाम**—[ਪ੍ਰਜਾਕਾਮ] ਵਿ. ਸੰਤਾਨ ਦੀ ਇੱਛਿਆ ਰੱਖਣ ਵਾਲਾ ; ਪੁ. ਸੰਤਾਨ ਦੀ ਇੱਛਿਆ ।

**प्रजागर**—[ਪ੍ਰਜਾਗਰ] ਪੁ. ਵਿਸ਼ਨੂੰ ; ਨੀਂਦ ਨਾ ਆਉਣ ਦਾ ਭਾਵ ।

**प्रजात**—[ਪ੍ਰਜਾਤ] ਵਿ. ਉਤਪੰਨ, ਪੈਦਾ ਹੋਇਆ ਹੋਇਆ ।

**प्रजाता**—[ਪ੍ਰਜਾਤਾ] ਇ. ਉਹ ਤੀਵੀਂ ਜਿਸ ਦੇ ਬੱਚਾ ਪੈਦਾ ਹੋਇਆ ਹੋਵੇ, ਜੱਚਾ, ਜਾਪੇ ਵਾਲੀ ਔਰਤ ।

**प्रजानाथ**—[ਪ੍ਰਜਾਨਾਥ] ਪੁ. ਬ੍ਰਹਮਾ ; ਮਨੂੰ ; ਦਕਸ਼ ; ਰਾਜਾ ।

**प्रजापति**—[ਪ੍ਰਜਾਪਤਿ] ਪੁ. ਸ੍ਰਿਸ਼ਟੀ ਨੂੰ ਸਿਰਜਣ ਵਾਲਾ, ਬ੍ਰਹਮਾ, ਪਰਮੇਸ਼ਰ ; ਮਾਲਕ, ਰਾਜਾ ।

**प्रजापाल**—[ਪ੍ਰਜਾਪਾਲ] ਪੁ. ਪਰਜਾ ਨੂੰ ਪਾਲਣ ਵਾਲਾ, ਰਾਜਾ ।

**प्रजायिनी**—[ਪ੍ਰਜਾਯਿਨੀ] ਇ. ਮਾਂ ; ਮਾਤਾ ।

**प्रजावती**—[ਪ੍ਰਜਾਵਤੀ] ਇ. ਵੱਡੇ ਭਾਈ ਦੀ ਤੀਵੀਂ, ਭਰਜਾਈ ; ਵਿ. ਗਰਭਵਤੀ ਤੀਵੀਂ ; ਉਲਾਦ ਵਾਲੀ ।

**प्रजिन**—[ਪ੍ਰਜਿਨ] ਪੁ. ਹਵਾ ।

**प्रजीवन**—[ਪ੍ਰਜੀਵਨ] ਪੁ. ਗੁਜ਼ਾਰਾ, ਰੋਜ਼ੀ ।

**प्रज्ञ**—[ਪ੍ਰਗ੍ਯ] ਪੁ. ਵਿਦਵਾਨ, ਬੁੱਧੀਮਾਨ, ਪੰਡਤ, ਸਿਆਣਾ ਜਾਣਕਾਰ ।

**प्रज्ञता**—[ਪ੍ਰਗ੍ਯਤਾ] ਇ. ਪੰਡਤਾਈ, ਅਕਲਮੰਦੀ, ਸਿਆਣਪ ।

**प्रज्ञप्ति**—[ਪ੍ਰਗ੍ਯਪ੍ਤਿ] ਇ. ਸੂਚਨਾ ; ਇਸ਼ਾਰਾ ; ਗਿਆਨ ; ਬੁੱਧੀ ।

**प्रज्ञा**—[ਪ੍ਰਗ੍ਯਾ] ਇ. ਬੁੱਧੀ ; ਗਿਆਨ ; ਸਰਸਵਤੀ ; ਵਿਦਵਾਨ ਇਸਤ੍ਰੀ ।

**प्रज्ञाचक्षु**—[ਪ੍ਰਗ੍ਯਾਚਕ੍ਸ਼ੁ] ਪੁ. ਧਿਰਤਰਾਸ਼ਟਰ ; ਗਿਆਨੀ ; ਅੰਨ੍ਹਾ ।

**प्रज्वलन**—[ਪ੍ਰਜ੍ਵਲਨ] ਪੁ. ਜਲਣ ਜਾਂ ਜ਼ੋਰ ਨਾਲ ਸੜਨ ਦੀ ਕਿਰਿਆ ।

**प्रज्वलित**—[ਪ੍ਰਜ੍ਵਲਿਤ] ਵਿ. ਜਲਦਾ ਹੋਇਆ, ਭਖਿਆ ਹੋਇਆ ।

**प्रज्वार**—[ਪ੍ਰਜ੍ਵਾਰ] ਪੁ. ਬੁਖ਼ਾਰ ਦੀ ਗਰਮੀ ।

**प्रज्वालन**—[ਪ੍ਰਜ੍ਵਾਲਨ] ਕ੍ਰਿ. ਮਚਾਉਣ ਦੀ ਕਿਰਿਆ ।

**प्रण**—[ਪ੍ਰਣ] ਪੁ. ਅਟਲ ਨਿਸ਼ਚਾ, ਪ੍ਰਣ, ਪ੍ਰਤਿਗਿਆ ।

**प्रणख**—[ਪ੍ਰਣਖ] ਪੁ. ਨਹੁੰ ਦਾ ਅਗਲਾ ਭਾਗ ।

**प्रणत**—[ਪ੍ਰਣਤ] ਵਿ. ਪ੍ਰਣਾਮ ਕਰਦਾ ਹੋਇਆ, ਬਹੁਤ ਝੁਕਿਆ ਹੋਇਆ ; ਟੇਢਾ ; ਪੁ. ਮੱਥਾ ਟੇਕਣ ਵਾਲਾ ; ਦਾਸ, ਭਗਤ, ਸੇਵਾਦਾਰ ; ਸ਼ਰਣਾਗਤ ।

**प्रणतपाल**—[ਪ੍ਰਣਤਪਾਲ] ਪੁ. ਗ਼ਰੀਬਾਂ ਤੇ ਭਗਤਾਂ ਦੀ ਪਾਲਣਾ ਕਰਨ ਵਾਲਾ ; ਸ਼ਰਣਾਗਤ ਦੀ ਰਖਿਆ ਕਰਨ ਵਾਲਾ ।

**प्रणति**—[ਪ੍ਰਣਤਿ] ਇ. ਨਿੰਮ੍ਰਤਾ ; ਪ੍ਰਣਾਮ; ਮੱਥਾ ਟੇਕਣ ਦਾ ਭਾਵ ; ਝੁਕਣ ਦੀ ਕਿਰਿਆ ; ਸ਼ਰਣ ਵਿਚ ਜਾਣਾ ।

**प्रणम्य**—[ਪ੍ਰਣਮ੍ਯ] ਵਿ. ਮੱਥਾ ਟੇਕਣ ਯੋਗ, ਪ੍ਰਣਾਮ ਕਰਨ ਯੋਗ ।

**प्रणय**—[ਪ੍ਰਣਯ] ਵਿ. ਪ੍ਰੇਮ, ਮੋਖਸ਼ ; ਭਰੋਸਾ ; ਸ਼ਰਧਾ ; ਨਾਇਕ ; ਪ੍ਰੇਮ ਭਰੀ ਪ੍ਰਾਰਥਨਾ ।

**प्रणयन**—[ਪ੍ਰਣਯਨ] ਪੁ. ਬਣਾਉਣ ਦੀ ਕਿਰਿਆ, ਰਚਣ ਦਾ ਕੰਮ ; ਹਵਨ ਵੇਲੇ ਅੱਗ ਦਾ ਇਕ ਸੰਸਕਾਰ ।

**प्रणयिनी**—[ਪ੍ਰਣਯਿਨੀ] ਇ. ਪਤਨੀ, ਵਹੁਟੀ ; ਪ੍ਰਤਿਮਾ ।

**प्रणयी**—[ਪ੍ਰਣਯੀ] ਪੁ. ਪ੍ਰੇਮ ਕਰਨ ਵਾਲਾ ; ਮਿੱਤਰ ; ਪਤੀ ; ਅਨੁਰਾਗੀ ; ਇੱਛਕ ।

**प्रणव**—[ਪ੍ਰਣਵ] ਪੁ. ਓਅੰਕਾਰ ; ਪ੍ਰਮੇਸ਼ਰ, ਰੱਬ ; ਢੋਲ ।

+**प्रणवना**—[ਪ੍ਰਣਵਨਾ] ਕ੍ਰਿ. ਮੱਥਾ ਟੇਕਣਾ, ਸ਼ਰਧਾ ਭਗਤੀ ਨਾਲ ਕਿਸੇ ਅੱਗੇ ਝੁਕਣਾ ।

**प्रणस**—[ਪ੍ਰਣਸ] ਵਿ. ਲੰਮੀ ਠੁੱਕ ਵਾਲਾ, ਨੱਕੂ ।

**प्रणाद**—[ਪ੍ਰਣਾਦ] ਪੁ. ਬਹੁਤ ਜ਼ੋਰ ਨਾਲ ਹੋਣ ਵਾਲਾ ਸ਼ਬਦ ; ਕੰਨ ਦੀ ਇਕ ਬੀਮਾਰੀ ।

**प्रणाम**—[ਪ੍ਰਣਾਮ] ਪੁ. ਨਿਮਸਕਾਰ, ਪ੍ਰਣਾਮ ।

**प्रणामी**—[ਪ੍ਰਣਾਮੀ] ਵਿ. ਮੱਥਾ ਟੇਕਣ ਵਾਲਾ, ਪ੍ਰਣਾਮ ਕਰਨ ਵਾਲਾ ।

**प्रणायक**—[ਪ੍ਰਣਾਯਕ] ਪੁ. ਸਰਦਾਰ, ਮੁੱਖੀਆ, ਜੱਥੇਦਾਰ, ਨੇਤਾ ; ਸੈਨਾਪਤੀ ।

**प्रणाल**—[ਪ੍ਰਣਾਲ] ਪੁ. ਪਾਣੀ ਨਿਕਲਣ ਦਾ ਨਾਲਾ ।

**प्रणालिका**—[ਪ੍ਰਣਾਲਿਕਾ] ਇ. ਨਾਲੀ ।

**प्रणाली**—[ਪ੍ਰਣਾਲੀ] ਇ. ਨਾਲੀ ; ਤਰੀਕਾ, ਢੰਗ ; ਰੀਤ ; ਚਾਲ, ਰਿਵਾਜ ।

**प्रणाश, प्रणाशन**—[ਪ੍ਰਣਾਸ਼, ਪ੍ਰਣਾਸ਼ਨ] ਪੁ. ਨਾਸ਼, ਬਰਬਾਦੀ, ਤਬਾਹੀ ; ਮੌਤ ; ਗਾਇਬ ਹੋਣ ਦਾ ਭਾਵ ।

**प्रणाशी**—[ਪ੍ਰਣਾਸ਼ੀ] ਵਿ. ਨਾਸ਼ ਕਰਨ ਵਾਲਾ, ਬਰਬਾਦ ਕਰਨ ਵਾਲਾ ।

**प्रणिधान**—[ਪ੍ਰਣਿਧਾਨ] ਪੁ. ਧਿਆਨ, ਮਨ ਦਾ ਟਿਕਾਉ ; ਭਗਤੀ ; ਇਕ ਤਰ੍ਹਾਂ ਦੀ ਪ੍ਰਾਰਥਨਾ ; ਵਿਵਾਹ ਪ੍ਰਸੰਗ, ਕੋਸ਼ਿਸ਼ ।

**प्रणिधि**—[ਪ੍ਰਣਿਧਿ] ਪੁ. ਪ੍ਰਾਰਥਨਾ, ਬੇਨਤੀ ; ਗੁੱਪਤਚਰ ; ਭੇਜਣ ਦਾ ਭਾਵ ।

**प्रणिनाद**—[ਪ੍ਰਣਿਨਾਦ] ਪੁ. ਬੱਜਰ ਵਾਂਗ, ਗੱਜਣ ਦਾ ਭਾਵ ; ਬਿਜਲੀ ਵਾਂਗ ਕੜਕਣ ਦਾ ਭਾਵ ।

**प्रणिहित**—[ਪ੍ਰਣਿਹਿਤ] ਵਿ. ਰੱਖਿਆ ਹੋਇਆ ; ਮਿਲਾਇਆ ਹੋਇਆ ; ਪ੍ਰਾਪਤ ।

**प्रणीत**—[ਪ੍ਰਣੀਤ] ਵਿ. ਬਣਾਇਆ ਹੋਇਆ, ਤਿਆਰ ਕੀਤਾ ਹੋਇਆ ; ਸੁਧਾਰਿਆ ਹੋਇਆ ; ਭੇਜਿਆ ਹੋਇਆ ; ਮਿਟਿਆ ਹੋਇਆ ; ਅੱਡ ਕੀਤਾ ਹੋਇਆ ; ਪਿਆਰਾ ; ਜਿਸ ਦਾ ਪ੍ਰਵੇਸ਼ ਕਰਾਇਆ ਗਿਆ ਹੋਵੇ ।

**प्रणीता**—[ਪ੍ਰਣੀਤਾ] ਇ. ਉਹ ਭਾਂਡਾ ਜਿਸ ਵਿਚ ਮੰਤਰ ਪੜ੍ਹ ਕੇ ਛਾਣਿਆ ਹੋਇਆ ਪਾਣੀ ਰੱਖਿਆ ਜਾਂਦਾ ਹੈ ।

**प्रणुत**—[ਪ੍ਰਣੁਤ] ਵਿ. ਵਡਿਆਇਆ ਹੋਇਆ ।

**प्रणेजन**—[ਪ੍ਰਣੇਜਨ] ਵਿ. ਧੋਣਾ ਜਾਂ ਸਾਫ਼ ਕਰਨ ਵਾਲਾ ।

**प्रणेता**—[ਪ੍ਰਣੇਤਾ] ਵਿ. ਬਣਾਉਣ ਵਾਲਾ, ਰਚਣਹਾਰ ।

**प्रतत**—[ਪ੍ਰਤਤ] ਵਿ. ਲੰਮਾ-ਚੌੜਾ ।

**प्रतति**—[ਪ੍ਰਤਤਿ] ਇ. ਵਿਸਥਾਰ, ਫੈਲਾਉ ; ਲਤਾ, ਵੇਲ ।

**प्रतन**—[ਪ੍ਰਤਨ] ਵਿ. ਪੁਰਾਣਾ ।

**प्रतनु**—[ਪ੍ਰਤਨੁ] ਵਿ. ਬਹੁਤ ਛੋਟਾ, ਬਹੁਤ ਬਰੀਕ ।

**प्रतपन**—[ਪ੍ਰਤਪਨ] ਪੁ. ਗਰਮ ਕਰਨ ਦੀ ਕਿਰਿਆ ; ਗਰਮੀ ।

**प्रतप्त**—[ਪ੍ਰਤਪ੍ਤ] ਵਿ. ਤਪਾਇਆ ਹੋਇਆ ; ਸਤਾਇਆ ਹੋਇਆ ।

**प्रतमक**—[ਪ੍ਰਤਮਕ] ਪੁ. ਇਕ ਤਰ੍ਹਾਂ ਦੀ ਦਮੇਂ ਦੀ ਬੀਮਾਰੀ ।

**प्रतमाली**—[ਪ੍ਰਤਮਾਲੀ] ਇ. ਛੋਟਾ ਕਟੋਰਾ, ਕੌਲੀ, ਕਟੋਰੀ ।

**प्रतर**—[ਪ੍ਰਤਰ] ਪੁ. ਪਾਰ ਕਰਨ ਦੀ ਕਿਰਿਆ ।

**प्रतर्क**—[ਪ੍ਰਤਰ੍ਕ] ਪੁ. ਬਹਿਸਬਾਜ਼ੀ, ਬਹਿਸ-ਮੁਬਾਹਿਸਾ ।

**प्रतर्दन**—[ਪ੍ਰਤਰ੍ਦਨ] ਪੁ. ਤਾੜਨ ਦੀ ਕਿਰਿਆ ; ਇਕ ਰਿਸ਼ੀ ਦਾ ਨਾਂ ; ਵਿਸ਼ਨੂੰ ; ਵਿ. ਮਾਰਨ ਵਾਲਾ, ਤਾੜਨਾ ਕਰਨ ਵਾਲਾ ।

**प्रतल**—[ਪ੍ਰਤਲ] ਪੁ. ਪੰਜਾ, ਹੱਥ ਦੀ ਹਥੇਲੀ ; ਪਤਾਲ ਦੇ ਸੱਤਵੇਂ ਹਿੱਸੇ ਦਾ ਨਾਂ ।

**प्रतान**—[ਪ੍ਰਤਾਨ] ਪੁ. ਮਿਰਗੀ ਦੀ ਬੀਮਾਰੀ ; ਵੇਲ ; ਰੇਸ਼ਾ ; ਵਿਸਥਾਰ ।

**प्रताप**—[ਪ੍ਰਤਾਪ] ਪੁ. ਮਹਿਮਾ, ਸ਼ੋਭਾ ; ਬਲ, ਜ਼ੋਰ, ਦਲੇਰੀ ; ਗਰਮੀ ; ਅੱਕ ਦਾ ਬੂਟਾ ।

**प्रतापवान्, प्रतापी**—[ਪ੍ਰਤਾਪਵਾਨ੍, ਪਰਤਾਪੀ] ਵਿ. ਪਰਤਾਪ ਵਾਲਾ, ਪਰਤਾਪੀ, , ਬਲਵਾਨ ।

**प्रतारक**—[ਪ੍ਰਤਾਰਕ] ਵਿ. ਠੱਗ, ਚਲਾਕ ।

**प्रतारण**—[ਪ੍ਰਤਾਰਣ] ਪੁ. ਠੱਗੀ, ਚਲਾਕੀ ।

**प्रतारित**—[ਪ੍ਰਤਾਰਿਤ] ਵਿ. ਜੋ ਠੱਗਿਆ ਗਿਆ ਹਵੇ ।

**प्रतिचा**—[ਪ੍ਰਤਿਚਾ] ਇ. ਵੇਖੋ ਪ੍ਰਤ੍ਯੰਚਾ (प्रत्यंचा) ।

**प्रति**—[ਪ੍ਰਤਿ] ਅਵਯ. ਇਕ ਉਪਸਰਗ ; ਇ. ਨਕਲ, ਕਾਪੀ ; ਨਗ, ਅਦਦ ।

**प्रतिकर**—[ਪ੍ਰਤਿਕਰ] ਪੁ. ਹਰਜਾਨਾ ।

**प्रतिकर्म**—[ਪ੍ਰਤਿਕਰ੍ਮ] ਪੁ. ਭੇਸ ; ਬਦਲਾ ; ਸਰੀਰ ਦੇ ਸਜਾਉਣ ਦਾ ਭਾਵ ; ਕਿਸੇ ਕੰਮ ਦੇ ਹੋਣ ਤੋਂ ਬਦਲੇ ਵਿਚ ਹੋਣ ਵਾਲਾ ਕੰਮ, ਪ੍ਰਤਿਕਿਰਿਆ ।

**प्रतिकामिनी**—[ਪ੍ਰਤਿਕਾਮਿਨੀ] ਇ. ਸੌਂਕਣ ।

**प्रतिकाय**—[ਪ੍ਰਤਿਕਾਯ] ਪੁ. ਪੁਤਲਾ ; ਸ਼ਤਰੂ ; ਤੀਰ ਦਾ ਨਿਸ਼ਾਨਾ ।

**प्रतिकार**—[ਪ੍ਰਤਿਕਾਰ] ਪੁ. ਬਦਲਾ ; ਕਿਸੇ ਦੀ ਗੱਲ ਦਾ ਠੀਕ ਉਪਾ ; ਇਲਾਜ ।

**प्रतिकारक, प्रतिकारी**—[ਪ੍ਰਤਿਕਾਰਕ, ਪ੍ਰਤਿਕਾਰੀ] ਵਿ. ਬਦਲਾ ਚੁਕਾਉਣ ਵਾਲਾ ।

**प्रतिकूप**—[ਪ੍ਰਤਿਕੂਪ] ਪੁ. ਖਾਈ ।

**प्रतिकूल**—[ਪ੍ਰਤਿਕੂਲ] ਵਿ. ਖ਼ਿਲਾਫ਼, ਉਲਟ, ਮੁਖ਼ਾਲਿਫ਼ ; ਪੁ. ਵਿਰੋਧ ।

**प्रतिकूलता**—[ਪ੍ਰਤਿਕੂਲਤਾ] ਇ. ਮੁਖ਼ਾਲਫ਼ਤ, ਵਿਰੋਧਤਾ ।

**प्रतिकूला**—[ਪ੍ਰਤਿਕੂਲਾ] ਇ. ਸੌਂਕਣ ।

**प्रतिकृत**—[ਪ੍ਰਤਿਕ੍ਰਿਤ] ਵਿ. ਜਿਸ ਦੇ ਖ਼ਿਲਾਫ਼ ਯਤਨ ਕੀਤਾ ਜਾ ਚੁਕਿਆ ਹੋਵੇ ; ਵਿਰੋਧੀ, ਵਿਰੁੱਧ ਚੱਲਣ ਵਾਲਾ ।

**प्रतिकृति**—[ਪ੍ਰਤਿਕ੍ਰਿਤਿ] ਇ. ਤਸਵੀਰ, ਮੂਰਤ, ਚਿੱਤਰ ; ਬਦਲਾ ; ਪ੍ਰਤੀਬਿੰਬ ।

**प्रतिक्रिया**—[ਪ੍ਰਤਿਕ੍ਰਿਯਾ] ਇ. ਕਿਸੇ ਕੰਮ ਦੇ ਹੋਣ ਤੇ ਉਸਦੇ ਫਲਸਰੂਪ ਹੋਣ ਵਾਲਾ ਕੰਮ ।

**प्रतिक्षण**—[ਪ੍ਰਤਿਕ੍ਸ਼ਨ] ਅਵ੍ਯ. ਬਾਰ ਬਾਰ, ਫੇਰ, ਘੜੀ ਮੁੜੀ ।

**प्रतिक्षिप्त**—[ਪ੍ਰਤਿਕ੍ਸ਼ਿਪ੍ਤ] ਵਿ. ਰੋਕਿਆ ਹੋਇਆ ; ਸਿੱਟਿਆ ਹੋਇਆ ; ਭੇਜਿਆ ਹੋਇਆ ; ਨਿੰਦਿਆ ਹੋਇਆ ।

**प्रतिक्षेप**—[ਪ੍ਰਤਿਕ੍ਸ਼ੇਪ] ਪੁ. ਰੋਕਣ ਦਾ ਭਾਵ ; ਬੇਇੱਜ਼ਤੀ ; ਸਿੱਟਣ ਦੀ ਕਿਰਿਆ ।

**प्रतिख्यात**—[ਪ੍ਰਤਿਖ੍ਯਾਤ] ਵਿ. ਬਹੁਤ ਮਸ਼ਹੂਰ, ਪ੍ਰਸਿੱਧ, ਉੱਘਾ ।

**प्रतिख्याति**—[ਪ੍ਰਤਿਖ੍ਯਾਤਿ] ਇ. ਮਸ਼ਹੂਰੀ, ਪ੍ਰਸਿੱਧੀ ।

**प्रतिगत**—[ਪ੍ਰਤਿਗਤ] ਵਿ. ਜੋ ਵਾਪਸ ਆ ਗਿਆ ਹੋਵੇ ।

**प्रतिगृह**—[ਪ੍ਰਤਿਗ੍ਰਿਹ] ਅ. ਘਰ ਘਰ ਵਿਚ, ਘਰੋ ਘਰੀ ।

**प्रतिगृहीत**—[ਪ੍ਰਤਿਗ੍ਰਿਹੀਤ] ਵਿ. ਲਿਆ ਹੋਇਆ, ਫੜਿਆ ਹੋਇਆ ; ਵਿਆਹਿਆ ਹੋਇਆ ।

**प्रतिगृहीता**—[ਪ੍ਰਤਿਗ੍ਰਿਹੀਤਾ] ਇ. ਵਿਆਹੀ ਹੋਈ ਤੀਵੀਂ ।

**प्रतिग्रह**—[ਪ੍ਰਤਿਗ੍ਰਹ] ਪੁ. ਫੋਜ ਦਾ ਪਿਛਲਾ ਹਿੱਸਾ ; ਬ੍ਰਾਹਮਣ ਦਾ ਵਿਧੀ ਨਾਲ ਦਿੱਤੇ ਹੋਏ ਦਾਨ ਦੇ ਲੈਣ ਦਾ ਭਾਵ ; ਦਾਨ ; ਵਿਆਹ ; ਜੀ ਆਇਆਂ ਨੂੰ ; ਫੜਨ ਦਾ ਭਾਵ ; ਲੈਣ ਦਾ ਭਾਵ, ਪੀਕਦਾਨ ।

**प्रतिग्रही, प्रतिग्रहीता**—[ਪ੍ਰਤਿਗ੍ਰਹੀ, ਪ੍ਰਤਿਗ੍ਰਹੀਤਾ] ਪੁ. ਦਾਨ ਲੈਣ ਵਾਲਾ ।

**प्रतिग्राह्य**—[ਪ੍ਰਤਿਗ੍ਰਾਹ੍ਯ] ਵਿ. ਲੈਣ ਯੋਗ, ਗ੍ਰਹਿਣ ਕਰਨ ਯੋਗ ।

**प्रतिघ**—[ਪ੍ਰਤਿਘ] ਪੁ. ਵਿਰੋਧ ; ਗੁੱਸਾ ; ਬੇਹੋਸ਼ੀ ; ਰੋਕ ; ਲੜਾਈ ; ਸ਼ਤਰੂ ।

**प्रतिघात**—[ਪ੍ਰਤਿਘਾਤ] ਪੁ. ਰੋਕ ; ਸੱਟ ਦੇ ਬਦਲੇ ਵਿਚ ਮਾਰੀ ਜਾਣ ਵਾਲੀ ਸੱਟ ; ਮਾਰਣ ਦਾ ਭਾਵ ।

**प्रतिघातक**—[ਪ੍ਰਤਿਘਾਤਕ] ਵਿ. ਪ੍ਰਤਿਘਾਤ ਕਰਨ ਵਾਲਾ ।

**प्रतिघातन**—[ਪ੍ਰਤਿਘਾਤਨ] ਪੁ. ਹੱਤਿਆ, ਖ਼ੂਨ ; ਰੋਕ, ਰੁਕਾਵਟ ; ਨਿਵਾਰਨ, ਦੂਰ ਕਰਨ ਦਾ ਭਾਵ ।

**प्रतिघाती**—[ਪ੍ਰਤਿਘਾਤੀ] ਵਿ. ਵਿਰੋਧ ਕਰਨ ਵਾਲਾ ; ਬਦਲੇ ਵਿਚ ਚੋਟ ਮਾਰਨ ਵਾਲਾ ; ਪੁ. ਦੁਸ਼ਮਣ ।

**प्रतिघ्न**—[ਪ੍ਰਤਿਘ੍ਨ] ਪੁ. ਸ਼ਰੀਰ ।

**प्रतिच्छंद, प्रतिच्छन्दक**—{ਪ੍ਰਤਿਚ੍ਛੰਦ, ਪ੍ਰਤਿਚ੍ਛੰਦਕ} ਪੁ. ਪ੍ਰਤੀਮੂਰਤੀ ; ਚਿੱਤਰ ।

**प्रतिच्छन्न**—[ਪ੍ਰਤਿਚ੍ਛੰਨ] ਵਿ. ਢਕਿਆ ਹੋਇਆ ; ਲੁਕਿਆ ਹੋਇਆ ।

**प्रतिच्छा**—[ਪ੍ਰਤਿੱਛਾ] ਇ. ਵੇਖੋ ਪ੍ਰਤੀਕ੍ਸ਼ਾ (प्रतीक्षा) ।

**प्रतिच्छाया**—[ਪ੍ਰਤਿੱਛਾਯਾ] ਇ. ਮੂਰਤ, ਚਿੱਤਰ ; ਪਰਛਾਈਂ, ਪਰਛਾਵਾਂ, ਅਕਸ ।

**प्रतिच्छेद**—[ਪ੍ਰਤਿੱਛੇਦ] ਪੁ. ਰੁਕਾਵਟ, ਰੋਕ ।

**प्रतिजल्प**—[ਪ੍ਰਤਿਜਲ੍ਪ] ਪੁ. ਸਲਾਹ ਕਰਨ ਦਾ ਭਾਵ, ਰਾਇ ਦੇਣ ਦਾ ਭਾਵ ; ਉੱਤਰ ।

**प्रतिजिह्वा**—[ਪ੍ਰਤਿਜਿਹ੍ਵਾ] ਇ. ਗਲ ਦਾ ਕਾਂ ।

**प्रतिज्ञा**—[ਪ੍ਰਤਿਗ੍ਯਾ] ਇ. ਪ੍ਰਤਿੱਗਿਆ, ਕਿਸੇ ਕੰਮ ਦੇ ਕਰਨ ਜਾਂ ਨਾ ਕਰਨ ਲਈ ਪੱਕਾ ਨਿਸ਼ਚਾ, ਪ੍ਰਣ, ਕਸਮ ; ਦਾਅਵਾ, ਮੁਕੱਦਮਾ ।

**प्रतिज्ञापत्र**—[ਪ੍ਰਤਿਗ੍ਯਾਪਤ੍ਰ] ਪੁ. ਇਕਰਾਰ-ਨਾਮਾ ।

**प्रतिज्ञात**—[ਪ੍ਰਤਿਗ੍ਯਾਤ] ਵਿ. ਪ੍ਰਵਾਨ ਕੀਤਾ ਹੋਇਆ ।

**प्रतिदत्त**—[ਪ੍ਰਤਿਦੱਤ] ਵਿ. ਵਾਪਸ ਕੀਤਾ ਹੋਇਆ, ਮੁੜ ਪਰਤਾਇਆ ਹੋਇਆ ; ਬਦਲੇ ਵਿੱਚ ਦਿਤਾ ਹੋਇਆ ।

**प्रतिदान**—[ਪ੍ਰਤਿਦਾਨ] ਪੁ. ਬਦਲਾ, ਲਈ ਹੋਈ ਜਾਂ ਰੱਖੀ ਹੋਈ ਚੀਜ਼ ਦੇ ਵਾਪਸ ਕਰਨ ਦਾ ਭਾਵ ।

**प्रतिदारण**—[ਪ੍ਰਤਿਦਾਰਣ] ਪੁ. ਲੜਾਈ, ਯੁੱਧ ; ਚੀਰਨ ਜਾਂ ਫਾੜਨ ਦਾ ਭਾਵ ।

**प्रतिदिन**—[ਪ੍ਰਤਿਦਿਨ] ਪੁ. ਹਰ ਰੋਜ਼, ਹਮੇਸ਼ਾ, ਰਜ਼ਾਨਾ, ਨਿੱਤ ।

**प्रतिद्वंद्व (प्रतिद्वन्द्व)**—[ਪ੍ਰਤਿਦ੍ਵੰਦ੍ਵ] ਪੁ. ਬਰਾਬਰ ਦਿਆਂ ਦੀ ਲੜਾਈ ।

**प्रतिद्वंद्वी (प्रतिद्वन्द्वी)**—[ਪ੍ਰਤਿਦ੍ਵੰਦ੍ਵੀ] ਵਿ. ਮੁਕਾਬਲੇ ਵਿਚ ਲੜਨ ਵਾਲਾ ; ਪੁ. ਵੈਰੀ, ਦੁਸ਼ਮਣ ।

**प्रतिधावन**—[ਪ੍ਰਤਿਧਾਵਨ] ਪੁ. ਹਮਲਾ, ਆਕ੍ਰਮਣ ।

**प्रतिध्वनि**—[ਪ੍ਰਤਿਧ੍ਵਨਿ] ਪੁ. ਮੁੜਵੀਂ ਅਵਾਜ਼, ਗੂੰਜ ।

**प्रतिनायक**—[ਪ੍ਰਤਿਨਾਯਕ] ਪੁ. ਨਾਇਕ ਦਾ ਪ੍ਰਤੀਦੁਅੰਦੀ ।

**प्रतिनिधि**—[ਪ੍ਰਤਿਨਿਧਿ] ਪੁ. ਕਿਸੇ ਵੱਲੋਂ ਨਿਯੁਕਤ ਮਨੁੱਖ ਜੋ ਉਸ ਦਾ ਹੀ ਕੰਮ ਕਰੇ, ਪ੍ਰਤਿਨਿੱਧੀ, ਨੁਮਾਇੰਦਾ, ਮੁਖਤਿਆਰ ।

**प्रतिनिधित्व**—[ਪ੍ਰਤਿਨਿਧਿਤ੍ਵ] ਪੁ. ਪ੍ਰਤੀਨਿੱਧ ਹੋਣ ਦਾ ਕੰਮ ਜਾਂ ਭਾਵ ।

**प्रतिनियम**—[ਪ੍ਰਤਿਨਿਯਮ] ਪੁ. ਹਰ ਇਕ ਲਈ ਇਕੋ ਨਿਯਮ, ਸਾਧਾਰਣ ਨਿਯਮ ।

**प्रतिनिर्जित**—[ਪ੍ਰਤਿਨਿਰ੍ਜਿਤ] ਵਿ. ਹਰਾਇਆ ਹੋਇਆ ; ਆਪਣੇ ਕੰਮ ਵਿਚ ਲਿਆਂਦਾ ਹੋਇਆ ।

**प्रतिनिवृत्त**—[ਪ੍ਰਤਿਨਿਵ੍ਰਿੱਤ] ਵਿ. ਵਾਪਸ ਆਇਆ ਹੋਇਆ ।

**प्रतिपक्ष**—[ਪ੍ਰਤਿਪਕ੍ਸ਼] ਪੁ. ਦੁਸ਼ਮਣ, ਉਲਟਾ ਪੱਖ, ਵਿਰੋਧੀ ਧੜਾ ।

**प्रतिपक्षता**—[ਪ੍ਰਤਿਪਕ੍ਸ਼ਤਾ] ਇ. ਵਿਰੋਧ, ਵਿਪੱਖਤਾ ।

**प्रतिपक्षी**—[ਪ੍ਰਤਿਪਕ੍ਸ਼ੀ] ਵਿ. ਵਿਰੋਧੀ, ਖਿਲਾਫ ।

**प्रतिपत्**—[ਪ੍ਰਤਿਪਤ੍] ਇ. ਵੇਖੋ ਪ੍ਰਤਿਪਦ੍ (प्रतिपद्) ।

**प्रतिपत्ति**—[ਪ੍ਰਤਿਪੱਤਿ] ਇ. ਪ੍ਰਾਪਤੀ ; ਗਿਆਨ ; ਅੰਦਾਜ਼ਾ ; ਨਿਸ਼ਚਾ, ਪੱਕਾ ਵਿਚਾਰ ; ਦਾਨ ; ਮਾਨ ; ਇਜ਼ਤ ।

**प्रतिपत्तिकर्म**—[ਪ੍ਰਤਿਪੱਤਿਕਰ੍ਮ] ਪੁ. ਸ਼ਰਾਧ ਆਦਿਕ ਵਿਚ ਸਭ ਤੋਂ ਮਗਰੋਂ ਕੀਤਾ ਜਾਣ ਵਾਲਾ ਕਰਮ ; ਫਲਰਹਿਤ ਕਰਮ ।

**प्रतिपद्**—[ਪ੍ਰਤਿਪਦ੍] ਇ. ਹਰ ਪੱਖ ਦੀ ਪਹਿਲੀ ਤਿੱਥ, ਏਕਮ ; ਪ੍ਰਵੇਸ਼ ; ਆਰੰਭ ; ਪੰਗਤ ; ਮਾਰਗ ; ਬੁੱਧੀ ।

**प्रतिपदा**—[ਪ੍ਰਤਿਪਦਾ] ਇ. ਪਹਿਲੀ ਤਿੱਥ, ਏਕਮ ।

**प्रतिपन्न**—[ਪ੍ਰਤਿਪੱਨ] ਵਿ. ਪੱਕਾ ; ਮਾਲੂਮ ਕੀਤਾ ਹੋਇਆ ; ਸ਼ਰਣਾਰਥੀ ; ਜੋ ਮਿਲਿਆ ਹੋਵੇ, ਲਿਆਂਦਾ ਹੋਇਆ ; ਅਰੰਭ ਕੀਤਾ ਹੋਇਆ ; ਸ੍ਵੀਕਾਰ ਕੀਤਾ ਹੋਇਆ ; ਸਾਬਿਤ ; ਸੰਮਾਨਿਤ ।

**प्रतिपादक**—[ਪ੍ਰਤਿਪਾਦਕ] ਵਿ. ਭਲੀ ਪ੍ਰਕਾਰ ਸਮਝਾਉਣ ਜਾਂ ਕਹਿਣ ਵਾਲਾ ; ਸਮਰਥਨ ਕਰਨ ਵਾਲਾ ; ਪੈਦਾ ਕਰਨ ਵਾਲਾ ।

**प्रतिपादन**—[ਪ੍ਰਤਿਪਾਦਨ] ਪੁ. ਤੱਸਦੀਕ ; ਦਾਨ ; ਉਤਪੱਤੀ ; ਇਨਾਮ ; ਪ੍ਰਮਾਣ, ਸਬੂਤ, ਚੰਗੀ ਤਰ੍ਹਾਂ ਸਮਝਾਉਣ ਦਾ ਭਾਵ, ਨਿਰੂਪਣ ।

**प्रतिपादित**—[ਪ੍ਰਤਿਪਾਦਿਤ] ਵਿ. ਸਥਿਰ ਜਾਂ ਨਿਸ਼੍ਚਤ ਕੀਤਾ ਹੋਇਆ ; ਸੋਧਿਆ ਜਾਂ ਸੁਧਾਰਿਆ ਹੋਇਆ ; ਦਿੱਤਾ ਹੋਇਆ ; ਨਿਰੂਪਿਤ ; ਪ੍ਰਮਾਣਿਤ ।

**प्रतिबंध (प्रतिबन्ध)**—[ਪ੍ਰਤਿਬੰਧ] ਪੁ. ਰੋਕ, ਵਿਘਨ, ਰੁਕਾਵਟ, ਪਾਬੰਦੀ ।

**प्रतिबधक (प्रतिबन्धक)**—[ਪ੍ਰਤਿਬੰਧਕ] ਵਿ. ਰੋਕਨ ਵਾਲਾ, ਰੁਕਾਵਟ ਪਾਉਣ ਵਾਲਾ, ਪਾਬੰਦੀ ਲਾਉਣ ਵਾਲਾ ।

**प्रतिबंधकता (प्रतिबन्धकता)**—[ਪ੍ਰਤਿਬੰਧਕਤਾ] ਇ. ਰੁਕਾਵਟ, ਵਿਘਨ, ਰੋਕ ।

**प्रतिबाधक**—[ਪ੍ਰਤਿਬਾਧਕ] ਵਿ. ਰੋਕ ਪਾਉਣ ਵਾਲਾ, ਅੜੰਗਾ ਲਾਉਣ ਵਾਲਾ, ਪੀੜ ਦੇਣ ਵਾਲਾ ।

**प्रतिबिंब (प्रतिबिम्ब)**—[ਪ੍ਰਤਿਬਿੰਬ] ਪੁ. ਪਰਛਾਵਾਂ, ਛਾਂ ; ਚਿੱਤਰ, ਮੂਰਤ ; ਝਲਕ ।

**प्रतिबिबक (प्रतिबिम्बक)**—[ਪ੍ਰਤਿਬਿੰਬਕ] ਵਿ. ਪਰਛਾਵੇਂ ਵਾਲਾ ; ਪਿੱਛੇ ਚੱਲਣ ਵਾਲਾ ।

**प्रतिबिबित (प्रतिबिम्बित)**—[ਪ੍ਰਤਿਬਿੰਬਿਤ] ਵਿ. ਜਿਸ ਦਾ ਪਰਛਾਵਾਂ ਪੈਂਦਾ ਹੋਵੇ ।

**प्रतिबिंबवाद (प्रतिबिम्बवाद)**—[ਪ੍ਰਤਿਬਿੰਬਵਾਦ] ਪੁ. ਉਹ ਵਾਦ ਜਾਂ ਸਿੱਧਾਂਤ ਜੋ ਜੀਵ ਨੂੰ ਈਸ਼ਵਰ ਦਾ ਪ੍ਰਤਿਬਿੰਬ (ਪਰਛਾਵਾਂ ਜਾਂ ਅਕਸ) ਮੰਨਦਾ ਹੈ ।

**प्रतिभा**—[ਪ੍ਰਤਿਭਾ] ਇ. ਬੁੱਧੀ, ਅਕਲ, ਲਿਆਕਤ, ਸਮਝ, ਵਿਲੱਖਣ ਬੁੱਧੀ, ਪ੍ਰਤਿਭਾ ; ਚਮਕ ।

**प्रतिभाशाली**—[ਪ੍ਰਤਿਭਾਸ਼ਾਲੀ] ਵਿ. ਭਾਗਾਂ ਵਾਲਾ, ਤੇਜ ਵਾਲਾ, ਪਰਭਾਵ ਵਾਲਾ ।

**प्रतिभासंपन्न (प्रतिभासम्पन्न)**—[ਪ੍ਰਤਿਭਾਸੰਪੱਨ] ਵਿ. ਪ੍ਰਤਿਭਾਸ਼ਾਲੀ, ਬੁੱਧੀਮਾਨ ।

**प्रतिभास**—[ਪ੍ਰਤਿਭਾਸ] ਪੁ. ਸ਼ਕਲ ; ਧੋਖਾ ; ਪ੍ਰਕਾਸ਼, ਚਮਕ ।

**प्रतिभू**—[ਪ੍ਰਤਿਭੂ] ਪੁ. ਜ਼ਾਮਨ, ਜ਼ਮਾਨਤਕਾਰ ।

**प्रतिभूति**—[ਪ੍ਰਤਿਭੂਤਿ] ਪੁ. ਜ਼ਮਾਨਤ ।

**प्रतिमा**—[ਪ੍ਰਤਿਮਾ] ਇ. ਦੇਵਤੇ ਦੀ ਮੂਰਤ ; ਚਿੱਤਰ ; ਪਰਛਾਵਾਂ ; ਵੱਟਾ ; ਇਕ ਅਲੰਕਾਰ ; ਨਕਲ ।

**प्रतिमान**—[ਪ੍ਰਤਿਮਾਨ] ਪੁ. ਹਾਥੀ ਦੇ ਦੂਹਾਂ ਵੱਡੇ ਦੰਦਾਂ ਦੇ ਵਿਚਕਾਰਲੀ ਥਾਂ ; ਪਰਛਾਵਾਂ ; ਬਰਾਬਰੀ ; ਮਿਸਾਲ, ਉਦਾਹਰਣ ; ਪ੍ਰਤਿਨਿਧ, ਇਵਜ਼ੀ ।

**प्रतिमास**—[ਪ੍ਰਤਿਮਾਸ] ਅ. ਹਰ ਮਹੀਨੇ ।

**प्रतियत्न**—[ਪ੍ਰਤਿਯਤ੍ਨ] ਪੁ. ਲਾਲਚ ; ਸੰਸਕਾਰ ; ਉਦਯੋਗ ; ਕੈਦ ਕਰਨ ਦਾ ਭਾਵ ।

**प्रतियुद्ध**—[ਪ੍ਰਤਿਯੁੱਧ੍] ਪੁ. ਬਰਾਬਰ ਦੀ ਲੜਾਈ ।

**प्रतियोग**—[ਪ੍ਰਤਿਯੋਗ] ਪੁ. ਵਿਰੋਧ ; ਦੁਬਾਰਾ ਕੀਤਾ ਹੋਇਆ ਯਤਨ ; ਦੁਸ਼ਮਨੀ, ਵੈਰ ।

**प्रतियोगिता**—[ਪ੍ਰਤਿਯੋਗਿਤਾ] ਇ. ਵਿਰੋਧ ; ਮੁਕਾਬਲਾ ; ਵੈਰ ।

**प्रतियोगी**—[ਪ੍ਰਤਿਯੋਗੀ] ਵਿ. ਵੈਰੀ, ਦੁਸ਼ਮਣ ; ਸਹਾਇਕ ; ਹਿੱਸੇਦਾਰ ।

**प्रतियोद्धा**—[ਪ੍ਰਤਿਯੋੱਧਾ] ਵਿ. ਵੈਰੀ, ਦੁਸ਼ਮਣ ; ਲੜਨ ਵਾਲਾ, ਮੁਕਾਬਲਾ ਕਰਨ ਵਾਲਾ ।

**प्रतिरक्षण**—[ਪ੍ਰਤਿਰਕ੍ਸ਼ਣ] ਪੁ. ਰੱਖਿਆ, ਬਚਾਉ ।

**प्रतिरथ**—[ਪ੍ਰਤਿਰਥ] ਵਿ. ਬਰਾਬਰ ਦਾ ਲੜਨ ਵਾਲਾ ।

**प्रतिरात्र**—[ਪ੍ਰਤਿਰਾਤ੍ਰ] ਅ. ਹਰ ਰਾਤ ।

**प्रतिरुद्ध**—[ਪ੍ਰਤਿਰੁਧ] ਵਿ. ਰੁਕਿਆ ਹੋਇਆ ।

**प्रतिरूप**—[ਪ੍ਰਤਿਰੂਪ] ਪੁ. ਮੂਰਤ, ਤੱਸਵੀਰ, ਚਿੱਤ੍ਰ ; ਪ੍ਰਤਿਨਿਧ ; ਵਿ. ਇਕੋ ਜਿਹਾ ; ਸੁੰਦਰ ; ਉਧਯੁਕਤ ।

**प्रतिरोध**—[ਪ੍ਰਤਿਰੋਧ] ਪੁ. ਰੁਕਾਵਟ, ਵਿਘਨ, ਅਟਕਾਉ ; ਬੇਇੱਜ਼ਤੀ ।

**प्रतिरोधक, प्रतिरोधी**—[ਪ੍ਰਤਿਰੋਧਕ, ਪ੍ਰਤਿਰੋਧੀ] ਵਿ. ਰੋਕਣ ਵਾਲਾ, ਅਟਕਾਉ ਪਾਉਣ ਵਾਲਾ ; ਡਾਕੂ, ਚੋਰ ।

**प्रतिलंभ (प्रतिलम्भ)**—[ਪ੍ਰਤਿਲੰਭ] ਪੁ. ਕਲੰਕ ; ਪ੍ਰਾਪਤੀ, ਲਾਭ ; ਨਿੰਦਿਆ, ਚੁਗਲੀ ।

**प्रतिलाभ**—[ਪ੍ਰਤਿਲਾਭ] ਪੁ. ਲਾਭ, ਫਾਇਦਾ ; ਇਕ ਰਾਗ ।

**प्रतिलिपि**—[ਪ੍ਰਤਿਲਿਪਿ] ਇ. ਨਕਲ ।

**प्रतिलोम**—[ਪ੍ਰਤਿਲੋਮ] ਵਿ. ਉਲਟਾ ; ਨੀਚ ; ਖਿਲਾਫ਼ ।

**प्रतिवचन**—[ਪ੍ਰਤਿਵਚਨ] ਪੁ. ਉੱਤਰ, ਜਵਾਬ, ਮੁੜਵੀਂ ਅਵਾਜ਼ ।

**प्रतिवर्तन**—[ਪ੍ਰਤਿਵਰ੍ਤਨ] ਪੁ. ਮੁੜ ਆਉਣ ਦਾ ਭਾਵ ।

**प्रतिवसथ**—[ਪ੍ਰਤਿਵਸਥ] ਪੁ. ਪਿੰਡ ।

**प्रतिवाद**—[ਪ੍ਰਤਿਵਾਦ] ਪੁ. ਖੰਡਨ, ਵਿਰੋਧ, ਝਗੜਾ ।

**प्रतिवादक, प्रतिवादी**—[ਪ੍ਰਤਿਵਾਦਕ, ਪ੍ਰਤਿਵਾਦੀ] ਪੁ. ਖੰਡਨ ਕਰਨ ਵਾਲਾ ।

**प्रतिवास**—[ਪ੍ਰਤਿਵਾਸ] ਇ. ਗੁਆਂਢ, ਪੜੋਸ ; ਖੁਸ਼ਬੂ ।

**प्रतिवासी**—[ਪ੍ਰਤਿਵਾਸੀ] ਵਿ. ਗੁਆਂਢੀ, ਪੜੋਸੀ ।

**प्रतिवेश**—[ਪ੍ਰਤਿਵੇਸ਼] ਪੁ. ਗੁਆਂਢ ਦੇ ਘਰ ।

**प्रतिवेशी**—[ਪ੍ਰਤਿਵੇਸ਼ੀ] ਵਿ. ਗੁਆਂਢੀ, ਪੜੋਸੀ ।

**प्रतिशोध**—[ਪ੍ਰਤਿਸ਼ੋਧ] ਪੁ. ਬਦਲਾ ।

**प्रतिश्या, प्रतिश्याय**—[ਪ੍ਰਤਿਸ੍ਯਾ, ਪ੍ਰਤਿਸ੍ਯਾਯ] ਪੁ. ਜ਼ੁਕਾਮ, ਸਰਦੀ ।

**प्रतिश्रुति**—[ਪ੍ਰਤਿਸ੍ਰੁਤਿ] ਇ. ਇਕਰਾਰ ; ਗੂੰਜ ।

**प्रतिश्रोता**—[ ਤਿਸ੍ਰੋਤਾ] ਪੁ. ਸ੍ਵੀਕ੍ਰਿਤੀ ਦੇਣ ਵਾਲਾ ।

**प्रतिषिद्ध**—[ਪ੍ਰਤਿਸ਼ਿੱਧ] ਵਿ. ਨਿਖੇਧੀ ਕੀਤਾ ਹੋਇਆ, ਮਨ੍ਹਾ ਕੀਤਾ ਹੋਇਆ ।

**प्रतिषेध**—[ਪ੍ਰਤਿਸ਼ੇਧ] ਪੁ. ਨਿਖੇਧ, ਰੋਕ, ਅਟਕਾਉ, ਮਨਾਹੀ ; ਇਕ ਅਲੰਕਾਰ ।

**प्रतिषेधक**—[ਪ੍ਰਤਿਸ਼ੇਧਕ] ਵਿ. ਨਿਖੇਧੀ ਕਰਨ ਵਾਲਾ, ਮਨ੍ਹਾ ਕਰਨ ਵਾਲਾ ।

**प्रतिष्ठा**—[ਪ੍ਰਤਿਸ਼੍ਠਾ] ਇ. ਦੇਵਤਾ ਦੀ ਮੂਰਤ ਦੀ ਸਥਾਪਨਾ ਦਾ ਭਾਵ ; ਆਦਰ, ਮਾਨ, ਇੱਜ਼ਤ ; ਹਿੰਮਤ ; ਸਰੀਰ ; ਧਰਤੀ ; ਪ੍ਰਸਿੱਧੀ ।

**प्रतिष्ठान**—[ਪ੍ਰਤਿਸ਼੍ਠਾਨ] ਪੁ. ਰੱਖਣ ਦਾ ਕੰਮ, ਦੇਵਤਾ ਦੀ ਮੂਰਤ ਸਥਾਪਿਤ ਕਰਨ ਦਾ ਭਾਵ ; ਜੜ੍ਹ, ਮੂਲ ; ਪੱਦਵੀ, ਅਹੁਦਾ ; ਵਰਤ ਪਿੱਛੋਂ ਕੀਤਾ ਜਾਣ ਵਾਲਾ ਕੰਮ ; ਸਥਾਨ ।

**प्रतिष्ठापत्र**—[ਪ੍ਰਤਿਸ਼੍ਠਾਪਤ੍ਰ] ਪ. ਮਾਣ ਪੱਤਰ, ਸਨਮਾਨ-ਪੱਤਰ ।

**प्रतिष्ठावान्, प्रतिष्ठित**—[ਪ੍ਰਤਿਸ਼੍ਠਾਵਾਨ੍, ਪ੍ਰਤਿਸ਼੍ਠਿਤ] ਵਿ. ਜਿਸ ਦੀ ਇੱਜ਼ਤ ਹੋਵੇ, ਇੱਜ਼ਤ ਵਾਲਾ, ਸਨਮਾਨਿਆ ਹੋਇਆ ।

**प्रतिसर**—[ਪ੍ਰਤਿਸਰ] ਵਿ. ਮੇਵਾਦਾਰ, ਨੌਕਰ ; ਫ਼ੌਜ ਦਾ ਪਿਛਲਾ ਹਿੱਸਾ ; ਕੰਗਣ ; ਜਾਦੂ ਦਾ ਮੰਤਰ ; ਮਾਲਾ ; ਸਵੇਰਾ ; ਹੱਥਣੀ ; ਮੰਡਲ ।

**प्रतिसर्ग**—[ਪ੍ਰਤਿਸਰ੍ਗ] ਪੁ. ਬ੍ਰਹਮਾ ਦੀ ਸ੍ਰਿਸ਼ਟੀ ਦੇ ਪਿੱਛੋਂ ਦਕਸ਼ ਆਦਿਕ ਦੀ ਸ੍ਰਿਸ਼ਟੀ ; ਪਰਲੋ ।

**प्रतिसव्य**—[ਪ੍ਰਤਿਸਵ੍ਯ] ਵਿ. ਉਲਟ, ਖਿਲਾਫ਼ ।

**प्रतिसारण**—[ਪ੍ਰਤਿਸਾਰਣ] ਪੁ. ਦੂਰ ਕਰਨ ਦਾ ਭਾਵ ; ਜ਼ਖ਼ਮ ਦੀ ਮਲ੍ਹਮ ਪੱਟੀ ਕਰਨ ਦਾ ਭਾਵ ; ਮਲ੍ਹਮ ਲਗਾਉਣ ਦਾ ਇਕ ਔਜ਼ਾਰ ।

**प्रतिस्त्री**—[ਪ੍ਰਤਿਸ੍ਤ੍ਰੀ] ਇ. ਪਰਾਈ ਤੀਵੀਂ ।

**प्रतिस्पर्द्धा**—[ਪ੍ਰਤਿਸ੍ਪਰ੍ਦ੍ਧਾ] ਇ. ਕਿਸੇ ਵਿਸ਼ੇ ਵਿੱਚ ਇੱਕ ਦੂਜੇ ਤੋਂ ਅੱਗੇ ਵਧਣ ਦੀ ਚਾਹ ਤੇ ਪ੍ਰਯਤਨ ।

**प्रतिस्पर्द्धी**—[ਪ੍ਰਤਿਸ੍ਪਰ੍ਦ੍ਧੀ] ਪੁ. ਕਿਸੇ ਵਿਸ਼ੇ ਵਿੱਚ ਦੂਜੇ ਤੋਂ ਅੱਗੇ ਵਧਣ ਦਾ ਚਾਹਵਾਨ ਤੇ ਪ੍ਰਯਤਨ ਕਰਨ ਵਾਲਾ ।

**प्रतिस्पर्धा**—[ਪ੍ਰਤਿਸ੍ਪਰ੍ਧਾ] ਇ. ਵੇਖੋ 'ਪ੍ਰਤਿਸ੍ਪਰ੍ਦ੍ਧਾ' (प्रतिस्पर्द्धा) ।

**प्रतिस्पर्धी**—[ਪ੍ਰਤਿਸ੍ਪਰ੍ਧੀ] ਵਿ. ਵੇਖੋ 'ਪ੍ਰਤਿਸ੍ਪਰ੍ਦ੍ਧੀ' (प्रतिस्पर्द्धी) ।

**प्रतिस्राव**—[ਪ੍ਰਤਿਸ੍ਰਾਵ] ਪੁ. ਨੱਕ ਦੀ ਇਕ ਬੀਮਾਰੀ ।

**प्रतिहंता (प्रतिहन्ता)**—[ਪ੍ਰਤਿਹੰਤਾ] ਵਿ. ਰੋਕਣ ਵਾਲਾ ।

**प्रतिहत**—[ਪ੍ਰਤਿਹਤ] ਵਿ. ਹਟਾਇਆ ਹੋਇਆ ; ਮਨ੍ਹਾ ਕੀਤਾ ਹੋਇਆ ; ਨਿਰਾਸ਼ ; ਰੁਕਿਆ ਹੋਇਆ ।

**प्रतिहति**—[ਪ੍ਰਤਿਹਤਿ] ਇ. ਗੁੱਸਾ ; ਟੱਕਰ ; ਹਟਾਉਣ ਦੀ ਕਿਰਿਆ ।

**प्रतिहरण**—[ਪ੍ਰਤਿਹਰਣ] ਪੁ. ਨਾਸ਼, ਬਰਬਾਦੀ, ਤਬਾਹੀ ।

**प्रतिहस्त**—[ਪ੍ਰਤਿਹਸ੍ਤ] ਪੁ. ਪ੍ਰਤਿਨਿਧੀ, ਸਹਾਇਕ ।

**प्रतिहस्ताक्षर**—[ਪ੍ਰਤਿਹਸ੍ਤਾਕ੍ਸ਼ਰ] ਪੁ. ਦਸਖ਼ਤ ਨੂੰ ਪ੍ਰਮਾਣਤ ਕਰਨ ਲਈ ਕੀਤੇ ਜਾਣ ਵਾਲੇ ਦਸਖ਼ਤ ।

**प्रतिहार**—[ਪ੍ਰਤਿਹਾਰ] ਪੁ. ਦਰਬਾਨ, ਚੋਬਦਾਰ ; ਮਦਾਰੀ, ਬਾਜ਼ੀਗਰ ; ਦਰਵਾਜ਼ਾ ।

**प्रतिहारक**—[ਪ੍ਰਤਿਹਾਰਕ] ਪੁ. ਮਦਾਰੀ ; ਬਾਜ਼ੀਗਰ ।

**प्रतिहारी**—[ਪ੍ਰਤਿਹਾਰੀ] ਪੁ. ਦਰਬਾਨ, ਚੋਬਦਾਰ, ਅਰਦਲੀ ।

**प्रतिहार्य**—[ਪ੍ਰਤਿਹਾਰ੍ਯ] ਵਿ. ਛੱਡਣ ਜੋਗ ; ਪੁ. ਬਾਜ਼ੀਗੀਰੀ ।

**प्रतिहिंसा**—[ਪ੍ਰਤਿਹਿੰਸਾ] ਇ. ਬਦਲਾ ਚੁਕਾਉਣ ਦਾ ਭਾਵ, ਬਦਲਾ ਲੈਣ ਦਾ ਭਾਵ, ਖ਼ੂਨ ਦਾ ਬਦਲਾ ਖ਼ੂਨ ।

**प्रतीक**—[ਪ੍ਰਤੀਕ] ਪੁ. ਅੰਗ ; ਨਿਸ਼ਾਨ ; ਪਤਾ ; ਮੂੰਹ ; ਸ਼ਕਲ, ਸੂਰਤ ; ਕਿਸੇ ਵਾਕ ਦਾ ਇਕ ਹਿੱਸਾ ; ਉਪਾਸਨਾ ਦਾ ਇਕ ਭੇਦ ।

**प्रतीकार**—[ਪ੍ਰਤੀਕਾਰ] ਪੁ. ਵੇਖੋ ਪ੍ਰਤਿਕਾਰ (**प्रतिकार**) ।

**प्रतीक्ष, प्रतीक्षक**—[ਪ੍ਰਤੀਕ੍ਸ਼, ਪ੍ਰਤੀਕ੍ਸ਼ਕ] ਵਿ. ਉਡੀਕਣ ਵਾਲਾ, ਇੰਤਜ਼ਾਰ ਕਰਨ ਵਾਲਾ ।

**प्रतीक्षा**—[ਪ੍ਰਤੀਕ੍ਸ਼ਾ] ਇ. ਆਸਰਾ ; ਉਡੀਕ, ਇੰਤਜ਼ਾਰ ।

**प्रतीघात**—[ਪ੍ਰਤੀਘਾਤ] ਪੁ. ਵੇਖੋ ਪ੍ਰਤਿਘਾਤ (प्रतिघात) ।

**प्रतीची**—[ਪ੍ਰਤੀਚੀ] ਇ. ਪੱਛਮ ਦਾ ਪਾਸਾ, ਪੱਛੋਂ ਦਿਸ਼ਾ ।

**प्रतीचीन**—[ਪ੍ਰਤੀਚੀਨ] ਵਿ. ਪੱਛਮ ਦੇ ਪਾਸੇ ਦਾ, ਪਛਾਂਹ ਦਾ ; ਜਿਸ ਨੇ ਮੂੰਹ ਫੇਰ ਲਿਆ ਹੋਵੇ ।

**प्रतीत**—[ਪ੍ਰਤੀਤ] ਵਿ. ਮਲੂਮ ਕੀਤਾ ਹੋਇਆ, ਜਾਣਿਆ ਹੋਇਆ ; ਮਸ਼ਹੂਰ ; ਖੁਸ਼, ਪ੍ਰਤੀਤ ।

**प्रतीति**—[ਪ੍ਰਤੀਤਿ] ਇ. ਜਾਣਕਾਰੀ, ਗਿਆਨ ; ਭਰੋਸਾ, ਯਕੀਨ ; ਖੁਸ਼ੀ ; ਮਾਨ, ਆਦਰ ।

**प्रतीप**—[ਪ੍ਰਤੀਪ] ਵਿ. ਇਕ ਅਲੰਕਾਰ ; ਪੁ. ਉਲਟਾ, ਵਿਰੋਧੀ ।

**प्रतीपदर्शिनी**—[ਪ੍ਰਤੀਪਦਰਸ਼ਿਨੀ] ਇ. ਉਹ ਤੀਵੀਂ ਜੋ ਵੇਖਦੇ ਹੀ ਮੂੰਹ ਫੇਰ ਲਵੇ ।

**प्रतीपवचन, प्रतीपोक्ति**—[ਪ੍ਰਤੀਪਵਚਨ, ਪ੍ਰਤੀਪੋਕ੍ਤਿ] ਪੁ. ਵਿ. ਖੰਡਨ, ਖਿਲਾਫ਼ ਗੱਲ, ਉਲਟੀ ਗੱਲ ।

**प्रतीयमान**—[ਪ੍ਰਤੀਯਮਾਨ] ਵਿ. ਧੁਨੀ ਜਾਂ ਵਿਅੰਗ ਰਾਹੀਂ ਪਰਗਟ ਕੀਤਾ ਹੋਇਆ ; ਜਿਸਦੀ ਪ੍ਰਤੀਤੀ ਹੋ ਰਹੀ ਹੋਵੇ ।

**प्रतीर**—[ਪ੍ਰਤੀਰ] ਪੁ. ਕਿਨਾਰਾ, ਕੰਢਾ ।

**प्रतुद**—[ਪ੍ਰਤੁਦ] ਪੁ. ਚੁੰਜ ਨਾਲ ਫੜ ਕੇ ਖਾਣ ਵਾਲੇ ਪੰਛੀ ।

**प्रतुष्टि**—[ਪ੍ਰਤੁਸ਼੍ਟਿ] ਇ. ਸੰਤੁਸ਼ਟਤਾ ।

**प्रतूलिका**—[ਪ੍ਰਤੂਲਿਕਾ] ਇ. ਗੱਦਾ, ਤਲਾਈ ।

**प्रतोद**—[ਪ੍ਰਤੋਦ] ਪੁ. ਅੰਕੁਸ਼ ; ਚਾਬੁਕ ।

**प्रतोली**—[ਪ੍ਰਤੋਲੀ] ਇ. ਰਾਹ, ਸੜਕ, ਗਲੀ, ਕੂਚਾ ; ਨਗਰ ਦਾ ਮੁੱਖ ਮਾਰਗ ।

**प्रत्न**—[ਪ੍ਰਤ੍ਨ] ਵਿ. ਪੁਰਾਣਾ, ਪ੍ਰਾਚੀਨ ।

**प्रत्नतत्त्व**—[ਪ੍ਰਤ੍ਨਤੱਤ੍ਵ] ਪੁ. ਉਹ ਵਿਦਿਆ ਜਿਸ ਵਿਚ ਪੁਰਾਣੀਆਂ ਗੱਲਾਂ ਦੱਸੀਆਂ ਗਈਆਂ ਹੋਣ ।

**प्रत्यंचा** (प्रत्यञ्चा)—[ਪ੍ਰਤਯੰਚਾ] ਇ. ਧਨੁਸ਼ ਦੀ ਡੋਰੀ, ਚਿੱਲਾ ।

**प्रत्यंत** (प्रत्यन्त)—[ਪ੍ਰਤ੍ਯੰਤ] ਪੁ. ਇਕ ਪ੍ਰਦੇਸ਼ ਦਾ ਨਾਂ ।

**प्रत्यक्**—[ਪ੍ਰਤ੍ਯਕ੍] ਕ੍ਰਿ. ਵਿ. ਪਿੱਛੇ ; ਪੱਛਮ ਵਿਚ ।

**प्रत्यक्चेतन**—[ਪ੍ਰਤ੍ਯਕ੍ਚੇਤਨ] ਪੁ. ਯੋਗ ਅਨੁਸਾਰ ਉਹ ਮਨੁੱਖ ਜਿਸ ਦੀ ਚਿੱਤ ਵ੍ਰਿੱਤੀ ਨਿਰਮਲ ਹੋਵੇ ; ਪ੍ਰਮੇਸ਼ਵਰ ; ਅੰਤਰ-ਆਤਮਾ ।

**प्रत्यक्ष**—[ਪ੍ਰਤ੍ਯਕ੍ਸ਼] ਵਿ. ਜੋ ਦੇਖਿਆ ਜਾ ਸਕੇ, ਪਰਗਟ, ਜੋ ਅੱਖਾਂ ਅੱਗੇ ਹੋਵੇ ; ਚਹੁੰ ਕਿਸਮ ਦੇ ਪਰਮਾਣਾਂ ਵਿਚੋਂ ਇਕ ਪਰਮਾਣ ।

**प्रत्यक्षदर्शी**—[ਪ੍ਰਤ੍ਯਕ੍ਸ਼ਦਰ੍ਸ਼ੀ] ਵਿ. ਜਿਸ ਨੇ ਅੱਖਾਂ ਦੇ ਸਾਹਮਣੇ ਦੇਖਿਆ ਹੋਵੇ, ਸਾਹਮਣੇ ਦੇਖਣ ਵਾਲਾ ; ਮੌਕੇ ਦਾ ਗਵਾਹ ।

**प्रत्यक्षवादी**—[ਪ੍ਰਤ੍ਯਕ੍ਸ਼ਵਾਦੀ] ਪੁ. ਅੱਖੀਂ ਦੇਖੀ ਗੱਲ ਨੂੰ ਮੰਨਣ ਵਾਲਾ, ਪ੍ਰਤੱਖਵਾਦੀ ।

**प्रत्यक्षीकरण**—[ਪ੍ਰਤ੍ਯਕ੍ਸ਼ੀਕਰਣ] ਪੁ. ਅੱਖਾਂ ਦੇ ਸਾਮ੍ਹਣੇ ਕਰ ਦੇਣ ਦੀ ਕਿਰਿਆ ।

**प्रत्यग्र**—[ਪ੍ਰਤ੍ਯਗ੍ਰ] ਵਿ. ਨਵਾਂ ; ਸ਼ੁੱਧ, ਸਾਫ਼, ਪਵਿੱਤਰ ।

**प्रत्यभिज्ञा**—[ਪ੍ਰਤ੍ਯਭਿਗ੍ਯਾ] ਇ. ਉਹ ਗਿਆਨ ਜੋ ਕਿਸੇ ਦੇਖੀ ਹੋਈ ਚੀਜ਼ ਨੂੰ ਜਾਂ ਉਸ ਵਰਗੀ ਹੋਰ ਚੀਜ਼ ਦੇ ਦੇਖਣ ਤੇ ਪੈਦਾ ਹੋਵੇ ।

**प्रत्यभिज्ञान**—[ਪ੍ਰਤ੍ਯਭਿਗ੍ਯਾਨ] ਪੁ. ਕਿਸੇ ਚੀਜ਼ ਦੇਖਣ ਨਾਲ ਕਿਸੇ ਦੂਜੀ ਚੀਜ਼ ਦੇ ਚੇਤੇ ਆਉਣ ਦਾ ਭਾਵ ।

**प्रत्यभियोग**—[ਪ੍ਰਤ੍ਯਭਿਯੋਗ] ਪੁ. ਮੁਕੱਦਮਾ ਕਰਨ ਵਾਲੇ ਤੇ ਕੀਤਾ ਜਾਣ ਵਾਲਾ ਮੁੱਕਦਮਾ ।

**प्रत्यभिवाद**—[ਪ੍ਰਤ੍ਯਭਿਵਾਦ] ਪੁ. ਵੱਡੇ ਆਦਮੀ ਨੂੰ ਮੱਥਾ ਟੇਕਣ ਨਾਲ ਮਿਲਿਆ ਹੋਇਆ ਅਸ਼ੀਰਵਾਦ ।

**प्रत्यय**—[ਪ੍ਰਤ੍ਯਯ] ਪੁ. ਭਰੋਸਾ ; ਪ੍ਰਮਾਣ ; ਜ਼ਰੂਰਤ ; ਮਸ਼ਹੂਰੀ ; ਗਿਆਨ ; ਸੌਂਹ, ਕਸਮ ; ਰਾਇ, ਸਲਾਹ ; ਫ਼ੈਸਲਾ ; ਸਹਾਇਕ ; ਵਿਚਾਰ ; ਵਿਆਖਿਆ ; ਕਾਰਣ ; ਧਾਤੂ ਜਾਂ ਸ਼ਬਦ ਨਾਲ ਜੋੜਿਆ ਜਾਣ ਵਾਲਾ ਹਿੱਸਾ ; ਸਵਾਦ, ਜ਼ਾਇਕਾ ।

**प्रत्ययकारी**—[ਪ੍ਰਤ੍ਯਯਕਾਰੀ] ਪੁ. ਭਰੋਸਾ ਦਿਵਾਉਣ ਵਾਲਾ ।

**प्रत्यर्पण**—[ਪ੍ਰਤ੍ਯਰ੍ਪਣ] ਪੁ. ਲਈ ਚੀਜ਼ ਨੂੰ ਵਾਪਸ ਕਰਨ ਦਾ ਭਾਵ ।

**प्रत्यर्पित**—[ਪ੍ਰਤਯਰ੍ਪਿਤ] ਵਿ. ਵਾਪਸ ਕੀਤਾ ਹੋਇਆ ।

**प्रत्यवस्कंद** (प्रत्यवस्कन्द)—[ਪ੍ਰਤ੍ਯਵਸ੍ਕੰਦ] ਪੁ. ਜਵਾਬ ਦਾਵਾ ।

**प्रत्यवस्थान**—[ਪ੍ਰਤ੍ਯਵਸ੍ਥਾਨ] ਪੁ. ਵਿਰੋਧੀ ਦੇ ਰੂਪ ਵਿਚ ਰਹਿਣ ਦਾ ਭਾਵ ।

**प्रत्यवाय**—[ਪ੍ਰਤ੍ਯਵਾਯ] ਪੁ. ਨਿੱਤਨੇਮ ਨਾ ਕਰਨ ਦਾ ਪਾਪ ; ਹੇਰ-ਫੇਰ, ਉਲਟ ਫੇਰ ।

**प्रत्यह**—[ਪ੍ਰਤ੍ਯਹ] ਅ. ਹਰ ਰੋਜ਼ ।

**प्रत्याक्षेपक**—[ਪ੍ਰਤ੍ਯਾਕ੍ਸ਼ੇਪਕ] ਵਿ. ਮਖੌਲ ਕਰਨ ਵਾਲਾ ।

**प्रत्याख्यात**—[ਪ੍ਰਤ੍ਯਾਖ੍ਯਾਤ] ਵਿ. ਨਾ ਮਨਜ਼ੂਰ ਕੀਤਾ ਹੋਇਆ ; ਖੰਡਿਤ ; ਮਨ੍ਹਾਂ ਕੀਤਾ ਹੋਇਆ ; ਸੂਚਿਤ ਕੀਤਾ ਹੋਇਆ ; ਦੂਰ ਕੀਤਾ ਹੋਇਆ ; ਪ੍ਰਸਿੱਧ ।

**प्रत्यागमन**—[ਪ੍ਰਤ੍ਯਾਗਮਨ] ਪੁ. ਵਾਪਸ ਆਉਣ ਦੀ ਕਿਰਿਆ ।

**प्रत्याघात**—[ਪ੍ਰਤ੍ਯਾਘਾਤ] ਪੁ. ਸੱਟ ਦੇ ਉਤਰ ਵਿਚ ਮਾਰੀ ਗਈ ਸੱਟ ।

**प्रत्यायित**—[ਪ੍ਰਤ੍ਯਾਯਿਤ] ਵਿ. ਜਿਸ ਉਪਰ ਭਰੋਸਾ ਹੋਵੇ ।

**प्रत्यावर्तन**—[ਪ੍ਰਤ੍ਯਾਵਰ੍ਤਨ] ਪੁ. ਵਾਪਸ ਮੁੜਨ ਦੀ ਕਿਰਿਆ ।

**प्रत्याशा**—[ਪ੍ਰਤ੍ਯਾਸ਼ਾ] ਇ. ਆਸਰਾ, ਭਰੋਸਾ, ਉਡੀਕ, ਆਸ ।

**प्रत्याश्रय**—[ਪ੍ਰਤ੍ਯਾਸ਼੍ਰਯ] ਪੁ. ਪਨਾਹ ਲੈਣ ਦੀ ਥਾਂ ।

**प्रत्याहार**—[ਪ੍ਰਤ੍ਯਾਹਾਰ] ਪੁ. ਜੋਗ ਦਾ ਇਕ ਖਾਸ ਅੰਗ ; ਭੈੜੇ ਕੰਮਾਂ ਤੋਂ ਇੰਦ੍ਰੀਆਂ ਨੂੰ ਹਟਾਉਣ ਦਾ ਭਾਵ ।

**प्रत्युक्ति**—[ਪ੍ਰਤ੍ਯੁਕ੍ਤਿ] ਇ. ਜਵਾਬ, ਉੱਤਰ ।

**प्रत्युज्जीवन**—[ਪ੍ਰਤ੍ਯੁੱਜੀਵਨ] ਪੁ. ਥੋੜੇ ਚਿਰ ਦੀ ਮੌਤ, ਥੋੜਾ ਚਿਰ ਮਰ ਕੇ ਫੇਰ ਹੋਸ਼ ਆਉਣ ਦਾ ਭਾਵ ।

**प्रत्युत्**—[ਪ੍ਰਤ੍ਯੁਤ੍] ਅ. ਬਲਕਿ, ਇਸ ਦੇ ਖਿਲਾਫ਼, ਸਗੋਂ ।

**प्रत्युत्तर**—[ਪ੍ਰਤ੍ਯੁੱਤਰ] ਪੁ. ਜਵਾਬ ਦਾ ਜਵਾਬ ।

**प्रत्युत्थान**—[ਪ੍ਰਤ੍ਯੁੱਥਾਨ] ਪੁ. ਕਿਸੇ ਵੱਡੇ ਜਾਂ ਪੂਜ ਦੇ ਆਉਣ ਤੇ ਉਸ ਦੇ ਸਤਿਕਾਰ ਲਈ ਆਸਨ ਛੱਡ ਕੇ ਖੜੇ ਹੋ ਜਾਣ ਦਾ ਭਾਵ ।

**प्रत्युत्पन्न**—[ਪ੍ਰਤ੍ਯੁਤ੍ਪੰਨ] ਵਿ. ਹਾਜ਼ਰ, ਤਿਆਰ ਬਰ ਤਿਆਰ ; ਜੋ ਫੋਰ ਜਾਂ ਠੀਕ ਸਮੇਂ ਪੈਦਾ ਹੋਇਆ ਹੋਵੇ ।

**प्रत्युत्पन्नमति**—[ਪ੍ਰਤ੍ਯੁਤ੍ਪੰਨਮਤਿ] ਪੁ. ਠੀਕ ਵੇਲੇ ਤੇ ਕੰਮ ਆਉਣ ਵਾਲੀ ਅਕਲ, ਹਾਜ਼ਿਰਜਵਾਬੀ ; ਵਿ. ਹਾਜ਼ਿਰਜਵਾਬ ; ਪ੍ਰਤਿਭਾਸ਼ਾਲੀ ।

**प्रत्युदाहरण**—[ਪ੍ਰਤ੍ਯੁਦਾਹਰਣ] ਪੁ. ਮਿਸਾਲ ਦੇ ਖਿਲਾਫ਼ ਮਿਸਾਲ ।

**प्रत्युद्गम, प्रत्युद्गमन**—[ਪ੍ਰਤ੍ਯੁਦ੍ਗਮ, ਪ੍ਰਤ੍ਯੁਦ੍ਗਮਨ] ਪੁ. ਸਤਿਕਾਰ ਜੋਗ ਮਹਿਮਾਨ ਲਈ ਆਸਨ ਛੱਡ ਕੇ ਖੜੇ ਹੋਣ ਦਾ ਭਾਵ ।

**प्रत्युपकार**—[ਪ੍ਰਤ੍ਯੁਪਕਾਰ] ਪੁ. ਭਲਾਈ ਦੇ ਬਦਲੇ ਭਲਾਈ ।

**प्रत्युपकारी**—[ਪ੍ਰਤ੍ਯੁਪਕਾਰੀ] ਵਿ. ਭਲਾਈ ਦਾ ਬਦਲਾ ਦੇਣ ਵਾਲਾ ।

**प्रत्यूष**—[ਪ੍ਰਤ੍ਯੂਸ਼] ਪੁ. ਪ੍ਰਭਾਤ, ਸਵੇਰਾ ; ਸੂਰਜ ।

**प्रत्यूह**—[ਪ੍ਰਤ੍ਯੂਹ] ਪੁ. ਵਿਘਨ, ਰੁਕਾਵਟ, ਰੋਕ ।

**प्रत्येक**—[ਪ੍ਰਤ੍ਯੇਕ] ਵਿ. ਅੱਡ ਅੱਡ, ਵੱਖ ਵੱਖ, ਹਰ ਇਕ, ਹਰ ਕੋਈ ।

**प्रथम**—[ਪ੍ਰਥਮ] ਵਿ. ਪ੍ਰਧਾਨ, ਮੁੱਖ, ਪਹਿਲਾ ; ਕ੍ਰਿ. ਵਿ. ਅੱਗੇ, ਪਹਿਲਾ ।

**प्रथमतः**—[ਪ੍ਰਥਮਤਃ] ਕ੍ਰਿ. ਵਿ. ਪਹਿਲਾਂ ਤੋਂ, ਸਭ ਤੋਂ ਪਹਿਲਾਂ ।

**प्रथमपुरुष**—[ਪ੍ਰਥਮਪੁਰੁਸ਼] ਪੁ. ਵਿਆਕਰਣ ਵਿਚ ਉਹ ਪੜਨਾਉਂ ਜੋ ਕੁਝ ਕਹਿੰਦਾ ਹੈ ਜਿਵੇਂ ਮੈਂ, ਅਸੀਂ, ਉੱਤਮ ਪੁਰਖ ।

**प्रथमा**—[ਪ੍ਰਥਮਾ] ਇ. ਵਿਆਕਰਣ ਵਿਚ ਕਰਤਾ ਕਾਰਕ ; ਸ਼ਰਾਬ ।

**प्रथा**—[ਪ੍ਰਥਾ] ਇ. ਰੀਤ, ਰਿਵਾਜ ; ਮਸ਼ਹੂਰੀ ।

**प्रथित**—[ਪ੍ਰਥਿਤ] ਵਿ. ਮਸ਼ਹੂਰ, ਪ੍ਰਸਿੱਧਿ, ਉੱਘਾ ; ਲੰਬਾ-ਚੌੜਾ ।

**प्रथिति**—[ਪ੍ਰਥਿਤਿ] ਇ. ਪ੍ਰਸਿੱਧੀ ।

**प्रद**—[ਪ੍ਰਦ] ਵਿ. ਦੇਣ ਵਾਲਾ ।

**प्रदक्षिण**—[ਪ੍ਰਦਕ੍ਸ਼ਿਣ] ਪੁ. ਦੇਵਤਿਆਂ ਦੇ ਚਹੁੰ ਪਾਸੀਂ ਘੁੰਮਣ ਦੀ ਕਿਰਿਆ, ਪ੍ਰਦੱਖਣਾ, ਪਰੀਕਰਮਾ ।

**प्रदक्षिणा**—[ਪ੍ਰਦਕ੍ਸ਼ਿਣਾ] ਇ. ਵੇਖੋ ਪ੍ਰਦਕ੍ਸ਼ਿਣ (प्रदक्षिण) ।

**प्रदत्त**—[ਪ੍ਰਦੱਤ] ਵਿ. ਦਿੱਤਾ ਹੋਇਆ ।

**प्रदर**—[ਪ੍ਰਦਰ] ਪੁ. ਤੀਵੀਂਆਂ ਦੀ ਇਕ ਬੀਮਾਰੀ ; ਤੋੜਨ ਜਾਂ ਫਾੜਨ ਦਾ ਕੰਮ ।

**प्रदर्शक**—[ਪ੍ਰਦਰ੍ਸ਼ਕ] ਪੁ. ਦੇਖਣ ਜਾਂ ਦਿਖਾਉਣ ਵਾਲਾ ; ਗੁਰੂ ।

**प्रदर्शन**—[ਪ੍ਰਦਰ੍ਸ਼ਨ] ਪੁ. ਦਿਖਾਵਾ ; ਨੁਮਾਇਸ਼ ; ਮੁਜ਼ਾਹਿਰਾ ; ਉਦਾਹਰਣ ।

**प्रदर्शनी**—[ਪ੍ਰਦਰ੍ਸ਼ਨੀ] ਇ. ਨੁਮਾਇਸ਼, ਪਰਦਰਸ਼ਨੀ ।

**प्रदर्शित**—[ਪ੍ਰਦਰ੍ਸ਼ਿਤ] ਵਿ. ਦਿਖਾਇਆ ਹੋਇਆ ।

**प्रदल**—[ਪ੍ਰਦਲ] ਪੁ. ਤੀਰ ।

**प्रदाता**—[ਪ੍ਰਦਾਤਾ] ਪੁ. ਦੇਣ ਵਾਲਾ, ਦਾਤਾ ।

**प्रदान**—[ਪ੍ਰਦਾਨ] ਪੁ. ਦਾਨ ; ਕੰਨਿਆ-ਦਾਨ ; ਅੰਕੁਸ਼ ।

**प्रदायक**—[ਪ੍ਰਦਾਯਕ] ਵਿ. ਪੁ. ਦੇਣ ਵਾਲਾ ।

**प्रदाह**—[ਪ੍ਰਦਾਹ] ਪੁ. ਜਲਨ, ਦਾਹ ।

**प्रदिशा**—[ਪ੍ਰਦਿਸ਼ਾ] ਇ. ਕੋਣ, ਦੋ ਦਿਸ਼ਾਵਾਂ ਦੇ ਵਿਚਕਾਰਲੀ ਦਿਸ਼ਾ ।

**प्रदिष्ट**—[ਪ੍ਰਦਿਸ਼੍ਟ] ਵਿ. ਜਿਸ ਦੇ ਸਬੰਧ ਵਿੱਚ ਆਦੇਸ਼ ਦਿੱਤਾ ਗਿਆ ਹੋਵੇ ; ਨੀਯਤ ਕੀਤਾ ਹੋਇਆ ।

**प्रदीप**—[ਪ੍ਰਦੀਪ] ਪੁ. ਦੀਵਾ, ਰੋਸ਼ਨੀ ।

**प्रदीपक**—[ਪ੍ਰਦੀਪਕ] ਪੁ. ਪਰਕਾਸ਼ ਕਰਨ ਵਾਲਾ ; ਦੀਵਾ ।

**प्रदीपन**—[ਪ੍ਰਦੀਪਨ] ਪੁ. ਰੋਸ਼ਨੀ ਕਰਨ ਦਾ ਭਾਵ ; ਚਮਕਾਉਣ ਦਾ ਭਾਵ ; ਇਕ ਜ਼ਹਿਰ ।

**प्रदीपिका**—[ਪ੍ਰਦੀਪਿਕਾ] ਇ. ਛੋਟੀ ਲਾਲਟੈਨ ।

**प्रदीप्त**—[ਪ੍ਰਦੀਪ੍ਤ] ਵਿ. ਬਲਦਾ ਹੋਇਆ ; ਪ੍ਰਕਾਸ਼ਤ ; ਚਮਕੀਲਾ ।

**प्रदीप्ति**—[ਪ੍ਰਦੀਪ੍ਤਿ] ਇ. ਚਮਕ ; ਰੌਸ਼ਨੀ, ਪਰਕਾਸ਼ ।

**प्रदेय**—[ਪ੍ਰਦੇਯ] ਵਿ. ਦੇਣਯੋਗ ।

**प्रदेश**—[ਪ੍ਰਦੇਸ਼] ਪੁ. ਕਿਸੇ ਦੇਸ਼ ਦਾ ਹਿੱਸਾ, ਸੂਬਾ, ਪ੍ਰਾਂਤ ; ਥਾਂ, ਜਗ੍ਹਾ ; ਨਾਂ ; ਅੰਗ ; ਕੰਧ ; ਪਦ ; ਅੰਗੂਠੇ ਦੇ ਅਗਲੇ ਸਿਰੇ ਤੋਂ ਲੈ ਕੇ ਅੰਗੂਠੇ ਦੇ ਲਾਗੇ ਦੀ ਉਂਗਲੀ ਤੇ ਅਗਲੇ ਸਿਰੇ ਤਕ ਦਾ ਫਾਸਲਾ ।

**प्रदेशनी, प्रदेशिनी**—[ਪ੍ਰਦੇਸ਼ਨੀ, ਪ੍ਰਦੇਸ਼ਿਨੀ] ਇ. ਅੰਗੂਠੇ ਦੇ ਨਾਲ ਦੀ ਉਂਗਲ ।

**प्रदेह**—[ਪ੍ਰਦੇਹ] ਪੁ. ਫੋੜੇ ਆਦਿਕ ਤੇ ਲਾਉਣ ਦਾ ਲੇਪ, ਪੁਲਟਸ, ਲੁੱਗਦੀ ।

**प्रदोष**—[ਪ੍ਰਦੋਸ਼] ਪੁ. ਸੰਝ ਦਾ ਵੇਲਾ ; ਰਾਤ ਦਾ ਪਹਿਲਾ ਪਹਿਰ ; ਤ੍ਰਿਓਦਸ਼ੀ ਦਾ ਇਕ ਵਰਤ ; ਵੱਡਾ ਅਪਰਾਧ, ਭਾਰੀ ਦੋਸ਼ ।

**प्रद्युम्न**—[ਪ੍ਰਦ੍ਯੁਮ੍ਨ] ਪੁ. ਕਾਮਦੇਵ ; ਸ਼੍ਰੀ ਕ੍ਰਿਸ਼ਨ ਦੇ ਵੱਡੇ ਪੁਤ੍ਰ ਦਾ ਨਾਂ ; ਵਿ. ਵੀਰ-ਯੋਧਾ ।

**प्रद्योत**—[ਪ੍ਰਦ੍ਯੋਤ] ਪੁ. ਕਿਰਣ ; ਚਮਕ ; ਇਕ ਯਕਸ਼ ਦਾ ਨਾਂ ।

**प्रद्योतन**—[ਪ੍ਰਦ੍ਯੋਤਨ] ਪੁ. ਸੂਰਜ ; ਚਮਕ ।

**प्रद्वेष**—[ਪ੍ਰਦ੍ਵੇਸ਼] ਪੁ. ਦੁਸ਼ਮਣੀ, ਵੈਰ ; ਨਫਰਤ, ਦਵੈਸ਼ ।

**प्रधन**—[ਪ੍ਰਧਨ] ਵਿ. ਬਹੁਤ ਅਮੀਰ ; ਪੁ. ਲੜਾਈ ਦਾ ਮਾਲ ।

**प्रधमन**—[ਪ੍ਰਧਮਨ] ਪੁ. ਨੱਕ ਨਾਲ ਉੱਤੇ ਖਿਚਿਆ ਜਾਣ ਵਾਲਾ ਇੱਕ ਪਦਾਰਥ ; ਨੱਕ ਨਾਲ ਉੱਤੇ ਖਿਚਣ ਦੀ ਕਿਰਿਆ ।

**प्रधर्ष**—[ਪ੍ਰਧਰ੍ਸ਼] ਪੁ. ਕਿਸੇ ਇਸਤ੍ਰੀ ਦਾ ਸਤੀਤ੍ਵ ਭੰਗ ਕਰਨ ਦਾ ਭਾਵ ; ਬਲਾਤਕਾਰ ; ਹਮਲਾ ।

**प्रधर्षक**—[ਪ੍ਰਧਰ੍ਸ਼ਕ] ਵਿ. ਹਮਲਾ ਕਰਨ ਵਾਲਾ ; ਬਲਾਤਕਾਰ ਕਰਨ ਵਾਲਾ ।

**प्रधर्षण**—[ਪ੍ਰਧਰਸ਼ਣ] ਵਿ. ਚੜ੍ਹਾਈ ; ਬੇਇੱਜ਼ਤੀ ; ਸਤੀਤ੍ਵ ਭੰਗ ।

**प्रधा**—[ਪ੍ਰਧਾ] ਇ. ਦਕਸ਼ ਪਰਜਾਪਤੀ ਦੀ ਧੀ ਜੋ ਕੱਸ਼ਪ ਰਿਸ਼ੀ ਨਾਲ ਵਿਆਹੀ ਸੀ ।

**प्रधान**—[ਪ੍ਰਧਾਨ] ਇ. ਆਗੂ, ਸਰਦਾਰ, ਨੇਤਾ, ਮੁੱਖ, ਪ੍ਰਧਾਨ, ਸਭ ਤੋਂ ਵੱਡਾ ; ਪੁ. ਮੰਤਰੀ, ਵਜ਼ੀਰ ; ਸਮਝ ; ਈਸ਼ਵਰ ; ਸੈਨਾਪਤੀ ; ਪ੍ਰਧਾਨ ।

**प्रधानतः**—[ਪ੍ਰਧਾਨਤਃ] ਅ. ਮੁੱਖ ਰੂਪ ਵਿਚ ।

**प्रधानता**—[ਪ੍ਰਧਾਨਤਾ] ਇ. ਪ੍ਰਧਾਨ ਹੋਣ ਦਾ ਭਾਵ, ਸ੍ਰੇਸ਼ਟਤਾ ; ਪ੍ਰਧਾਨ ਦਾ ਪਦ ਜਾਂ ਕੰਮ ।

**प्रधावन**—[ਪ੍ਰਧਾਵਨ] ਪੁ. ਹਵਾ ।

**प्रध्वंस**—[ਪ੍ਰਧ੍ਵੰਸ] ਪੁ. ਨਾਸ, ਕਿਸੇ ਚੀਜ਼ ਦੀ ਗੁਜ਼ਰੀ ਹੋਈ ਹਾਲਤ, ਖ਼ਾਤਮਾ ।

**प्रध्वंसक**—[ਪ੍ਰਧ੍ਵੰਸਕ] ਵਿ. ਨਾਸ਼ ਕਰਨ ਵਾਲਾ, ਖ਼ਾਤਮਾ ਕਰਨ ਵਾਲਾ ।

**प्रध्वंसी**—[ਪ੍ਰਧ੍ਵੰਸੀ] ਵਿ. ਨਸ਼ਟ ਹੋਣ ਵਾਲਾ ; ਨਾਸ਼ ਕਰਨ ਵਾਲਾ ।

+**प्रन**—[ਪ੍ਰਨ] ਪੁ. ਵੇਖੋ ਪ੍ਰਣ (**प्रण**) ।

**प्रनति**—[ਪ੍ਰਨਤਿ] ਇ. ਵੇਖੋ ਪ੍ਰਣਤਿ (**प्रणति**) ।

+**प्रनमन**—[ਪ੍ਰਨਮਨ] ਪੁ. ਮੱਥਾ ਟੇਕਣ ਦੀ ਕਿਰਿਆ, ਪ੍ਰਣਾਮ ।

**प्रपंच (प्रपञ्च)**—[ਪ੍ਰਪੰਚ] ਪੁ. ਧੋਖਾ, ਛੱਲ, ਝੂਠ ; ਝਮੇਲਾ, ਬਖੇੜਾ ; ਸੰਸਾਰ ਦਾ ਜਾਲ ; ਵਿਸਥਾਰ ।

**प्रपंची (प्रपञ्ची)**—[ਪ੍ਰਪੰਚੀ] ਵਿ. ਫਰੇਬੀ, ਝੂਠਾ, ਛੱਲੀਆ, ਢੋਂਗੀ ।

**प्रपण**—[ਪ੍ਰਪਣ] ਪੁ. ਬਦਲਾ, ਵੱਟਾ ਸੱਟਾ, ਅਦਲ ਬਦਲ ।

**प्रपत्ति**—[ਪ੍ਰਪੱਤਿ] ਇ. ਭਗਤੀ ਦੀ ਇੱਕ ਕਿਸਮ, ਅਨੰਨ ਭਗਤੀ ।

**प्रपद**—[ਪ੍ਰਪਦ] ਪੁ. ਪੈਰ ਦਾ ਅਗਲਾ ਹਿੱਸਾ ।

**प्रपन्न**—[ਪ੍ਰਪੰਨ] ਵਿ. ਪ੍ਰਾਪਤ, ਆਇਆ ਹੋਇਆ ; ਸ਼ਰਨਾਰ-ਥੀ ।

**प्रपा**—[ਪ੍ਰਪਾ] ਇ. ਪਿਆਉ, ਛਬੀਲ ; ਪਸ਼ੂਆਂ ਨੂੰ ਪਾਣੀ ਪਿਲਾਉਣ ਦੀ ਥਾ ।

**प्रपाणि**—[ਪ੍ਰਪਾਣਿ] ਪੁ. ਹਥੇਲੀ ।

**प्रपात**—[ਪ੍ਰਪਾਤ] ਪੁ. ਪਹਾੜ ਦਾ ਕੰਢਾ ; ਪਾਣੀ ਦਾ ਝਰਨਾ, ਝਾਲ ; ਇਕ ਦਮ ਹੇਠਾਂ ਨੂੰ ਡਿੱਗਣ ਦਾ ਭਾਵ ।

**प्रपाद**—[ਪ੍ਰਪਾਦ] ਪੁ. ਕੁਵੇਲੇ ਬੱਚਾ ਹੋਣ ਦਾ ਭਾਵ

**प्रपादिक**—[ਪ੍ਰਪਾਦਿਕ] ਪੁ. ਮੋਰ ।

**प्रपान**—[ਪ੍ਰਪਾਨ] ਪੁ. ਛਬੀਲ ।

**प्रपितामह**—[ਪ੍ਰਪਿਤਾਮਹ] ਪੁ. ਬ੍ਰਹਮਾ ; ਪੜਦਾਦਾ ।

**प्रपितृव्य**—[ਪ੍ਰਪਿਤ੍ਰਿਵ੍ਯ] ਪੁ. ਪੜਦਾਦੇ ਦਾ ਭਾਈ ।

**प्रपीड़क**—[ਪ੍ਰਪੀੜਕ] ਵਿ. ਬਹੁਤ ਦੁਖ ਦੇਣ ਵਾਲਾ ।

**प्रपीड़न**—[ਪ੍ਰਪੀੜਨ] ਪੁ. ਬਹੁਤ ਦੁਖ ਦੇਣ ਦੀ ਕਿਰਿਆ ।

**प्रपुत्र**—[ਪ੍ਰਪੁਤ੍ਰ] ਪੁ. ਪੋਤਾ, ਪੁਤਰ ਦਾ ਪੁੱਤਰ ।

**प्रपौत्र**—[ਪ੍ਰਪੌਤ੍ਰ] ਪੁ. ਪੜਪੋਤਾ ।

**प्रफुल्ल**—[ਪ੍ਰਫੁੱਲ] ਵਿ. ਖਿੜਿਆ ਹੋਇਆ, ਫੁੱਲਿਆ ਹੋਇਆ; ਖੁਸ਼, ਪ੍ਰਸੰਨ ।

**प्रफुल्लित**—[ਪ੍ਰਫੁੱਲਿਤ] ਵਿ. ਖਿੜਿਆ ਹੋਇਆ, ਫੁੱਲਿਆ ਹੋਇਆ ; ਪ੍ਰਸੰਨ ।

**प्रबंध (प्रबन्ध)**—[ਪ੍ਰਬੰਧ] ਪੁ. ਕਈ ਚੀਜ਼ਾਂ ਜਾਂ ਗੱਲਾਂ ਨੂੰ ਇਕ ਥਾਂ ਤੇ ਬੰਨ੍ਹਣ ਦਾ ਭਾਵ ; ਵਾਕ ਰਚਨਾ ਦਾ ਫੈਲਾਉ ; ਉਪਾ, ਬੰਦੋਬਸਤ ; ਨਿਯਮ ਮੁਜਬ ਕੰਮ ਕਰਨ ਦਾ ਭਾਵ ; ਸਿਲਸਿਲਾ; ਲੇਖ, ਨਿਬੰਧ ।

**प्रबल**—[ਪ੍ਰਬਲ] ਵਿ. ਬਲਵਾਨ, ਜ਼ੋਰ ਵਾਲਾ, ਭਾਰੀ, ਤਕੜਾ ; ਮਜ਼ਬੂਤ, ਪ੍ਰਬਲ ।

**प्रबला**—[ਪ੍ਰਬਲਾ] ਵਿ. ਬਲਵਾਨ, ਤਕੜੀ ।

**प्रबाहु**—[ਪ੍ਰਬਾਹੁ] ਪੁ. ਹੱਥ ਦਾ ਅਗਲਾ ਹਿੱਸਾ, ਪਹੁੰਚਾ ।

**प्रबुद्ध**—[ਪ੍ਰਬੁੱਧ] ਵਿ. ਪੰਡਿਤ, ਗਿਆਨੀ ; ਜਾਗਿਆ ਹੋਇਆ, ਖਿੜਿਆ ਹੋਇਆ ; ਹੋਸ਼ ਵਿਚ ਆਇਆ ਹੋਇਆ ।

**प्रबोध**—[ਪ੍ਰਬੋਧ] ਪੁ. ਅਸਲੀ ਗਿਆਨ ; ਚੇਤਾਵਨੀ ; ਢਾਰਸ, ਧੀਰਜ, ਹੌਸਲਾ ।

**प्रबोधक**—[ਪ੍ਰਬੋਧਕ] ਵਿ. ਜਗਾਉਣ ਵਾਲਾ, ਸਮਝਾਉਣ ਵਾਲਾ ; ਢਾਰਸ ਦੇਣ ਵਾਲਾ ।

**प्रबोधन**—[ਪ੍ਰਬੋਧਨ] ਪੁ. ਅਸਲੀ ਗਿਆਨ, ਚਿਤਾਉਣ ਦੀ ਕਿਰਿਆ, ਗਿਆਨ ਦੇਣ ਦੀ ਕਿਰਿਆ ; ਜਾਗ੍ਰਿਤੀ ; ਜਾਗਣ ਜਾਂ ਜਗਾਉਣ ਦੀ ਕਿਰਿਆ ।

+**प्रबोधना**—[ਪ੍ਰਬੋਧਨਾ] ਕ੍ਰਿ. ਸੌਂ ਕੇ ਉੱਠਣਾ, ਜਾਗਣਾ ; ਸਮਝਾਉਣਾ ਬੁਝਾਉਣਾ, ਹੁਸ਼ਿਆਰ ਕਰਨਾ ; ਢਾਰਸ ਜਾਂ ਤਸੱਲੀ ਦੇਣਾ ।

**प्रबोधनी**—[ਪ੍ਰਬੋਧਨੀ] ਇ. ਕੱਤਕ ਮਹੀਨੇ ਦੇ ਪਿੱਛਲੇ ਪੱਖ ਦੀ ਇਕਾਦਸ਼ੀ ਜਿਸ ਦਿਨ ਭਗਵਾਨ ਸੌਂ ਕੇ ਉੱਠਦੇ ਹਨ ।

**प्रबोधित**—[ਪ੍ਰਬੋਧਿਤ] ਵਿ. ਜਾਗਿਆ ਹੋਇਆ, ਜਿਸ ਨੇ ਗਿਆਨ ਪ੍ਰਾਪਤ ਕਰ ਲਿਆ ਹੋਵੇ ।

**प्रबोधिनी**—[ਪ੍ਰਬੋਧਿਨੀ] ਇ. ਕੱਤਕ ਦੇ ਪਿੱਛਲੇ ਪੱਖ ਦੀ ਇਕਾਦਸ਼ੀ ।

**प्रबोधी**—[ਪ੍ਰਬੋਧੀ] ਵਿ. ਜਗਾਉਣ ਵਾਲਾ ।

**प्रभंजन (प्रभञ्जन)**—[ਪ੍ਰਭੰਜਨ] ਪੁ. ਬਹੁਤ ਜ਼ੋਰ ਦੀ ਹਵਾ, ਝੱਖੜ, ਅਨ੍ਹੇਰੀ ; ਤੋੜ ਫੋੜ, ਬਰਬਾਦੀ, ਤਬਾਹੀ ।

**प्रभद्र**—[ਪ੍ਰਭਦ੍ਰ] ਪੁ. ਨਿੰਮ ਦਾ ਰੁੱਖ ।

**प्रभव**—[ਪ੍ਰਭਵ] ਪੁ. ਉਤਪੱਤੀ, ਜਨਮ ; ਉਹ ਥਾਂ ਜਿੱਥੇ ਜਨਮ ਹੁੰਦਾ ਹੈ ; ਪਾਣੀ ਨਿਕਲਣ ਦਾ ਰਾਹ ।

**प्रभा**—[ਪ੍ਰਭਾ] ਇ. ਚਮਕ ; ਪ੍ਰਕਾਸ਼ ; ਕਿਰਨ ; ਕੁਬੇਰ ਦੀ ਪੁਰੀ ; ਰਾਜਾ ਨਹੁਸ਼ ਦੀ ਮਾਂ ਦਾ ਨਾਂ ; ਸੂਰਜ ਦਾ ਅਕਸ ।

+**प्रभाउ**—[ਪ੍ਰਭਾਉ] ਪੁ. ਵੇਖੋ ਪ੍ਰਭਾਵ (प्रभाव) ।

**प्रभाकर**—[ਪ੍ਰਭਾਕਰ] ਪੁ. ਸੂਰਜ ; ਚੰਨ ; ਅੱਗ ; ਸਮੁੰਦਰ ; ਅੱਕ ।

**प्रभाग**—[ਪ੍ਰਭਾਗ] ਪੁ. ਕਿਸੇ ਵਿਭਾਗ ਦਾ ਹਿੱਸਾ, ਸੈਕਸ਼ਨ, ਭਾਗ ।

**प्रभात**—[ਪ੍ਰਭਾਤ] ਪੁ. ਸਵੇਰਾ, ਪ੍ਰਭਾਤ ।

**प्रभातफेरी**—[ਪ੍ਰਭਾਤਫੇਰੀ] ਇ. ਨਾਰੇ ਲਗਾਉਂਦੇ ਹੋਏ ਜਲੂਸ ਕੱਢਣਾ ।

**प्रभाती**—[ਪ੍ਰਭਾਤੀ] ਇ. ਪ੍ਰਭਾਤ ਵੇਲੇ ਦਾ ਇਕ ਰਾਗ ।

**प्रभाव**—[ਪ੍ਰਭਾਵ] ਪੁ. ਸ਼ਕਤੀ ; ਅਸਰ ; ਮਹਾਤਮ, ਪ੍ਰਤਾਪ, ਤੇਜ, ਪ੍ਰਭਾਵ ।

**प्रभावकर**—[ਪ੍ਰਭਾਵਕਰ] ਵਿ. ਅਸਰ ਪਾਉਣ ਵਾਲਾ ।

**प्रभावशाली**—[ਪ੍ਰਭਾਵਸ਼ਾਲੀ] ਵਿ. ਪ੍ਰਭਾਵ ਵਾਲਾ ।

**प्रभावित**—[ਪ੍ਰਭਾਵਿਤ] ਵਿ. ਜਿਸ ਉੱਤੇ ਪ੍ਰਭਾਵ ਪਿਆ ਹੋਵੇ ।

**प्रभास**—[ਪ੍ਰਭਾਸ] ਵਿ. ਜਿਸ ਵਿਚ ਚਮਕ ਹੋਵੇ ; ਪੁ. ਇਕ ਤੀਰਥ ਦਾ ਨਾਂ ; ਜੋਤ ।

+**प्रभासना**—[ਪ੍ਰਭਾਸਨਾ] ਕ੍ਰਿ. ਪ੍ਰਤੀਤ ਹੋਣਾ ।

**प्रभु**—[ਪ੍ਰਭੁ] ਪੁ. ਵਿਸ਼ਨੂੰ ; ਸ਼ਿਵ ; ਪਾਰਾ ; ਪਾਲਕ ; ਨੇਤਾ ; ਤੱਪ, ਪਰਮੇਸ਼ਰ, ਸਾਈਂ, ਮਾਲਕ, ਪ੍ਰਭੂ ।

**प्रभुता, प्रभुताई**—[ਪ੍ਰਭੁਤਾ, ਪ੍ਰਭੁਤਾਈ] ਇ. ਵਡਿਆਈ, ਸਰਦਾਰੀ, ਹਕੂਮਤ, ਪ੍ਰਭੁਤਾ ।

**प्रभुत्व**—[ਪ੍ਰਭੁਤ੍ਵ] ਪੁ. ਹਕੂਮਤ ; ਪ੍ਰਭੁਤਾ, ਵਡਿਆਈ ; ਅਧਿਕਾਰ ; ਐਸ਼ਵਰਯ ।

**प्रभुभक्त**—[ਪ੍ਰਭੁਭਕ੍ਤ] ਪੁ. ਵਧੀਆ ਘੋੜਾ ; ਵਿ. ਮਾਲਕ ਦਾ ਭਗਤ, ਸਵਾਮੀ-ਭਗਤ ।

**प्रभूत**—[ਪ੍ਰਭੂਤ] ਵਿ ਅਧਿਕ, ਜ਼ਿਆਦਾ ; ਵਧਿਆ ਹੋਇਆ ; ਜੋ ਹੋਇਆ ਹੋਵੇ ; ਪੱਕਿਆ ਹੋਇਆ ; ਪੂਰਾ ; ਪੈਦਾ ਹੋਇਆ ਹੋਇਆ ।

**प्रभूति**—[ਪ੍ਰਭੂਤਿ] ਇ. ਬਹੁਤਾਤ ; ਉਤਪੱਤੀ ; ਤਾਕਤ ।

**प्रभृति**—[ਪ੍ਰਭ੍ਰਿਤਿ] ਅ. ਆਦਿ, ਵਗੈਰਾ ।

**प्रभेद**—[ਪ੍ਰਭੇਦ] ਪੁ. ਫਰਕ ; ਫੋੜ ਕੇ ਕੱਢਣ ਦੀ ਕਿਰਿਆ ।

**प्रभेदक**—[ਪ੍ਰਭੇਦਕ] ਵਿ. ਟੁੱਕੜੇ ਕਰਨ ਵਾਲਾ ; ਫਰਕ ਪੈਦਾ ਕਰਨ ਵਾਲਾ ।

**प्रभेदिका**—[ਪ੍ਰਭੇਦਿਕਾ] ਇ. ਛੇਕ ਕਰਨ ਵਾਲਾ ਅਸਤਰ ।

**प्रभ्रंश**—[ਪ੍ਰਭ੍ਰੰਸ਼] ਪੁ. ਭ੍ਰਿਸ਼ਟ ਹੋਣ ਦਾ ਭਾਵ, ਗਿਰਨ ਦਾ ਭਾਵ ।

**प्रभ्रष्ट**—[ਪ੍ਰਭ੍ਰਸ਼ਟ] ਵਿ. ਟੁੱਟਿਆ-ਫੁੱਟਿਆ ਹੋਇਆ, ਡਿੱਗਿਆ ਹੋਇਆ ।

**प्रमंडल (प्रमण्डल)**—[ਪ੍ਰਮੰਡਲ] ਪੁ. ਪਹੀਏ ਦਾ ਧੁਰਾ ।

**प्रमत्त**—[ਪ੍ਰਮੱਤ] ਵਿ. ਮਤਵਾਲਾ ; ਪਾਗਲ ; ਜਿਸ ਦੀ ਅਕਲ ਠਿਕਾਣੇ ਨਾ ਹੋਵੇ ।

**प्रमत्तता**—[ਪ੍ਰਮੱਤਤਾ] ਇ. ਮਸਤੀ ; ਪਾਗਲਪਣ ; ਲਾਪਰਵਾਹੀ ।

**प्रमथ**—[ਪ੍ਰਮਥ] ਪੁ. ਸ਼ਿਵਾਂ ਦੇ ਗਣ ; ਘੋੜਾ ।

**प्रमथन**—[ਪ੍ਰਮਥਨ] ਇ. ਰਿੜਕਣ ਦੀ ਕਿਰਿਆ ; ਹੱਤਿਆ ; ਤਬਾਹ ਕਰਨ ਦੀ ਕਿਰਿਆ ; ਪੀੜਾ ਪਹੁੰਚਾਉਣ ਦੀ ਕ੍ਰਿਆ ।

**प्रमथालय**—[ਪ੍ਰਮਥਾਲਯ] ਪੁ. ਇਕ ਨਰਕ ।

**प्रमथित**—[ਪ੍ਰਮਥਿਤ] ਪੁ. ਬਿਨਾਂ ਪਾਣੀ ਦੀ ਲਸੀ ; ਵਿ. ਚੰਗੀ ਤਰ੍ਹਾਂ ਰਿੜਕਿਆ ਹੋਇਆ ; ਜਿਸ ਨੂੰ ਕਸ਼ਟ ਪਹੁੰਚਾਇਆ ਗਿਆ ਹੋਵੇ ।

**प्रमद**—[ਪ੍ਰਮਦ] ਪੁ. ਮਸਤੀ ; ਖੁਸ਼ੀ, ਆਨੰਦ ; ਧਤੂਰੇ ਦੇ ਫਲ ਜਾਂ ਫੁੱਲ ; ਵਿ. ਮਸਤ ।

**प्रमदा**—[ਪ੍ਰਮਦਾ] ਇ. ਸੋਹਣੀ ਤੀਵੀਂ ।

**प्रमदावन**—[ਪ੍ਰਮਦਾਵਨ] ਪੁ. ਰਣਵਾਸ ਦਾ ਬਗੀਚਾ ।

**प्रमन्यु**—[ਪ੍ਰਮਨ੍ਯੁ] ਵਿ. ਜ਼ਿਆਦਾ ਗੁੱਸੇ ਵਾਲਾ, ਗੁਸੈਲ ; ਪੁ. ਬਹੁਤ ਗੁੱਸਾ ।

**प्रमय**—[ਪ੍ਰਮਯ] ਪੁ. ਹੱਤਿਆ ; ਮੌਤ, ਪਤਨ ; ਨਾਸ਼ ।

**प्रमर्दन**—[ਪ੍ਰਮਰ੍ਦਨ] ਪੁ. ਚੰਗੀ ਤਰ੍ਹਾਂ ਮਲਣ ਜਾਂ ਮਿੱਧਣ ਦੀ ਕਿਰਿਆ ; ਨਾਸ਼ ਕਰਨ ਦੀ ਕਿਰਿਆ ; ਵਿਸ਼ਨੂੰ ; ਵਿ. ਨਾਸ਼ ਕਰਨ ਵਾਲਾ ।

**प्रमा**—[ਪ੍ਰਮਾ] ਇ. ਯਥਾਰਥ ਗਿਆਨ, ਉਹ ਗਿਆਨ ਜਿਸ ਵਿਚ ਕਿਸੇ ਤਰ੍ਹਾਂ ਦਾ ਭਰਮ ਨਾ ਹੋਵੇ ; ਨਾਪ ; ਨੀਂਹ ।

**प्रमाण**—[ਪ੍ਰਮਾਣ] ਪੁ. ਸਬੂਤ, ਸਾਖੀ ; ਉਹ ਜਿਸ ਦਾ ਵਚਨ ਜਾਂ ਨਿਰਣਾ ਠੀਕ ਮੰਨਿਆ ਜਾਵੇ ; ਮਾਪ ; ਹੱਦ ; ਇੱਕ ਅਲੰਕਾਰ ; ਵਿ. ਸੱਚਾ ; ਠੀਕ ; ਅ. ਤੱਕ ।

**प्रमाणक**—[ਪ੍ਰਮਾਣਕ] ਪੁ. ਪ੍ਰਮਾਣ-ਪਤ੍ਰ ।

**प्रमाणतः**—[ਪ੍ਰਮਾਣਤਃ] ਅ. ਪ੍ਰਮਾਣ ਦੇ ਅਨੁਸਾਰ ।

**प्रमाणपत्र**—[ਪ੍ਰਮਾਣਪਤ੍ਰ] ਪ. ਉਹ ਲਿਖਿਆ ਹੋਇਆ ਕਾਗਜ਼ ਜੋ ਕਿਸੇ ਗੱਲ ਦਾ ਸਬੂਤ ਹੋਵੇ, ਸਰਟੀਫਿਕੇਟ ।

**प्रमाणपुरुष**—[ਪ੍ਰਮਾਣਪੁਰੁਸ਼] ਪੁ. ਜਿਸ ਦੇ ਫੈਸਲੇ ਨੂੰ ਦੋਵੇਂ ਧਿਰਾਂ ਮੰਨਣ, ਪੰਚ ; ਵਿਚੋਲਾ ।

**प्रमाणिक**—[ਪ੍ਰਮਾਣਿਕ] ਵਿ. ਉਹ ਜੋ ਪ੍ਰਤੱਖ ਪ੍ਰਮਾਣ ਨਾਲ ਸਿੱਧ ਹੋਇਆ ਹੋਵੇ, ਪ੍ਰਮਾਣੀਕ ।

**प्रमाणित**—[ਪ੍ਰਮਾਣਿਤ] ਵਿ. ਪ੍ਰਮਾਣਾਂ ਨਾਲ ਸਿੱਧ ਕੀਤਾ ਹੋਇਆ ।

**प्रमाता**—[ਪ੍ਰਮਾਤਾ] ਪੁ. ਗਿਆਨ ਨੂੰ ਪ੍ਰਮਾਣ ਸਹਿਤ ਪ੍ਰਾਪਤ

**प्रमातामह**—[ਪ੍ਰਮਾਤਾਮਹ] ਪੁ. ਪੜਨਾਨਾ ।

**प्रमातामही**—[ਪ੍ਰਮਾਤਾਮਹੀ] ਇ. ਪੜਨਾਨੀ ।

**प्रमाथ**—[ਪ੍ਰਮਾਥ] ਪੁ. ਰਿੜਕਣ ਦਾ ਭਾਵ ; ਜ਼ਬਰਦਸਤੀ ਹਰ ਲੈਣ ਦਾ ਭਾਵ ; ਨਾਸ਼ ਕਰਨ ਜਾਂ ਦੁੱਖ ਦੇਣ ਦਾ ਭਾਵ ; ਹਤਿਆ ਕਰਨ ਦਾ ਭਾਵ ; ਕਿਸੇ ਤੀਵੀਂ ਨਾਲ ਜ਼ਬਰਦਸਤੀ ਭੋਗ ਕਰਨ ਦਾ ਭਾਵ ।

**प्रमाथी**—[ਪ੍ਰਮਾਥੀ] ਵਿ. ਪੀੜ ਦੇਣ ਵਾਲਾ ; ਦੁਖ ਦੇਣ ਵਾਲਾ ; ਬਲਪੂਰਬਕ ਹਰ ਲੈਣ ਵਾਲਾ ; ਰਿੜਕਣ ਵਾਲਾ ।

**प्रमाद**—[ਪ੍ਰਮਾਦ] ਪੁ. ਭਰਮ ; ਮਨ ਦੀ ਕਮਜ਼ੋਰੀ ; ਲਾਪਰਵਾਹੀ ।

**प्रमादिक**—[ਪ੍ਰਮਾਦਿਕ] ਵਿ. ਭੁਲ ਚੁੱਕ ਕਰਨ ਵਾਲਾ ।

**प्रमादिका**—[ਪ੍ਰਮਾਦਿਕਾ] ਵਿ. ਉਹ ਕੁੜੀ ਜਿਸ ਦਾ ਕਿਸੇ ਨੇ ਸਤਿਭੰਗ ਕਰ ਦਿੱਤਾ ਹੋਵੇ ।

**प्रमादी**—[ਪ੍ਰਮਾਦੀ] ਵਿ. ਪਾਗਲ, ਕਮਲਾ ; ਬੇਪਰਵਾਹ, ਜਿਸ ਨੂੰ ਕਿਸੇ ਗੱਲ ਦੀ ਚਿੰਤਾ ਨਾ ਹੋਵੇ ।

**प्रमार**—[ਪ੍ਰਮਾਰ] ਵਿ. ਰਾਜ-ਪੂਤ ਕਸ਼ੱਤਰੀਆਂ ਦੀ ਇਕ ਨਸਲ ।

**प्रमार्जक**—[ਪ੍ਰਮਾਰ੍ਜਕ] ਵਿ. ਸਾਫ ਕਰਨ ਵਾਲਾ, ਮਾਂਜਣ ਵਾਲਾ ।

**प्रमार्जन**—[ਪ੍ਰਮਾਰ੍ਜਨ] ਪੁ. ਚੰਗੀ ਤਰ੍ਹਾਂ ਸਾਫ ਕਰਨ ਦੀ ਕਿਰਿਆ, ਝਾੜਨ ਜਾਂ ਪੂੰਝਣ ਦੀ ਕਿਰਿਆ, ਮਾਂਜਣ ਦਾ ਭਾਵ ।

**प्रमित**—[ਪ੍ਰਮਿਤ] ਵਿ. ਸਮਝਿਆ ਹੋਇਆ, ਮਲੂਮ ਕੀਤਾ ਹੋਇਆ ; ਥੋੜਾ ; ਮੰਨਿਆ ਹੋਇਆ, ਨਿਸ਼ਚਿਤ, ਗਿਆਤ ।

**प्रमीति**—[ਪ੍ਰਮੀਤਿ] ਇ. ਮੌਤ, ਹੱਤਿਆ ।

**प्रमीलक**—[ਪ੍ਰਮੀਲਕ] ਪੁ. ਸਰੀਰ ਦਾ ਆਲਸ ਜਾਂ ਕਮਜ਼ੋਰੀ, ਨੇਸਤੀ, ਝਪਕੀ ।

**प्रमीला**—[ਪ੍ਰਮੀਲਾ] ਇ. ਆਲਸ, ਨੇਸਤੀ, ਥਕਾਵਟ ; ਕਮਜ਼ੋਰੀ ।

**प्रमीली**—[ਪ੍ਰਮੀਲੀ] ਵਿ. ਅੱਖ ਮੁੰਦਣ ਵਾਲਾ, ਊਂਘਣ ਵਾਲਾ ।

**प्रमुक्ति**—[ਪ੍ਰਮੁਕ੍ਤਿ] ਇ. ਨਿਰਵਾਣ, ਮੁਕਤੀ, ਛੁਟਕਾਰਾ ।

**प्रमुख**—[ਪ੍ਰਮੁਖ] ਵਿ. ਮੁਖੀਆ, ਪ੍ਰਧਾਨ ; ਪਹਿਲਾ ; ਪ੍ਰਤਿਸ਼ਠਿਤ ; ਪੁ. ਅਰੰਭ ; ਸਮੂਹ, ਢੇਰ ।

**प्रमुच**—[ਪ੍ਰਮੁਚ] ਵਿ. ਮੁਕਤੀ ਦੇਣ ਵਾਲਾ ।

**प्रमुद, प्रमुदित**—[ਪ੍ਰਮੁਦ, ਪ੍ਰਮੁਦਿਤ] ਵਿ. ਖੁਸ਼, ਪ੍ਰਸੰਨ ।

**प्रमृष्ट**—[ਪ੍ਰਮ੍ਰਿਸ਼ਟ] ਵਿ. ਧੋਇਆ ਹੋਇਆ, ਸਾਫ ਕੀਤਾ

**प्रमेय**—[ਪ੍ਰਮੇਯ] ਜਿਸ ਦਾ ਅੰਦਾਜ਼ਾ ਦੱਸਿਆ ਜਾ ਸਕੇ ; ਮਿਣਨ ਯੋਗ, ਮਾਪਣ ਯੋਗ ; ਪੁ. ਯਥਾਰਥ ਗਿਆਨ ਦਾ ਵਿਸ਼ਾ ।

**प्रमेह**—[ਪ੍ਰਮੇਹ] ਪੁ. ਗਰਮੀ ਨਾਲ ਹੋਣ ਵਾਲਾ ਇਕ ਰੋਗ ।

**प्रमेही**—[ਪ੍ਰਮੇਹੀ] ਪੁ. ਪ੍ਰਮੇਹ ਰੋਗ ਦਾ ਰੋਗੀ ।

**प्रमोक्ष**—[ਪ੍ਰਮੋਕ੍ਸ਼] ਪੁ. ਮੁਕਤੀ, ਛੁਟਕਾਰਾ ; ਤਿਆਗ ।

**प्रमोद**—[ਪ੍ਰਮੋਦ] ਪੁ. ਖੁਸ਼ੀ, ਆਨੰਦ, ਸੁਖ, ਪ੍ਰਸੰਨਤਾ ।

**प्रमोदित**—[ਪ੍ਰਮੋਦਿਤ] ਵਿ. ਖੁਸ਼, ਪ੍ਰਸੰਨ ।

**प्रमोदी**—[ਪ੍ਰਮੋਦੀ] ਵਿ. ਬਹੁਤ ਖੁਸ਼ ; ਪ੍ਰਸੰਨਤਾ ਦੇਣ ਵਾਲਾ ।

**प्रयत**—[ਪ੍ਰਯਤ] ਵਿ. ਪਵਿੱਤਰ ਨਿਮ੍ਰ, ਪ੍ਰਯਤਨਸ਼ੀਲ; ਸੰਜਮੀ ।

**प्रयतात्मा**—[ਪ੍ਰਯਤਾਤ੍ਮਾ] ਵਿ. ਸੰਜਮੀ, ਇੰਦਰੀਆਂ ਤੇ ਕਾਬੂ ਪਾਉਣ ਵਾਲਾ ।

**प्रयत्न**—[ਪ੍ਰਯਤ੍ਨ] ਪ. ਕੋਸ਼ਿਸ਼, ਹਿੰਮਤ, ਹੀਲਾ, ਉਪਰਾਲਾ ; ਵਿਆਕਰਣ ਵਿਚ ਅੱਖਰਾਂ ਦੇ ਬੋਲਣ ਵਿਚ ਹੋਣ ਵਾਲੀ ਕਿਰਿਆ ।

**प्रयत्नवान्**—[ਪ੍ਰਯਤ੍ਨਵਾਨ੍] ਵਿ. ਉਪਰਾਲਾ ਕਰਨ ਵਾਲਾ, ਯਤਨ ਕਰਨ ਵਾਲਾ ।

**प्रयाग**—[ਪ੍ਰਯਾਗ] ਪੁ. ਇਕ ਮਸ਼ਹੂਰ ਤੀਰਥ ।

**प्रयागवाल**—[ਪ੍ਰਯਾਗਵਾਲ] ਪੁ. ਪ੍ਰਯਾਗ ਤੀਰਥ ਦਾ ਪੰਡਾ ।

**प्रयाण**—[ਪ੍ਰਯਾਣ] ਪੁ. ਜਾਣ ਦੀ ਕਿਰਿਆ ; ਰਵਾਨਗੀ ; ਚੜ੍ਹਾਈ, ਯੁੱਧ-ਯਾਤ੍ਰਾ ; ਅਰੰਭ ; ਮੌਤ ।

**प्रयाणकाल**—[ਪ੍ਰਯਾਣਕਾਲ] ਪੁ. ਜਾਣ ਦਾ ਵੇਲਾ ; ਮੌਤ ਦਾ ਸਮਾਂ ।

**प्रयात**—[ਪ੍ਰਯਾਤ] ਵਿ. ਮੋਇਆ ਹੋਇਆ ; ਮਾਰਿਆ ਹੋਇਆ ; ਗਿਆਤ ; ਗਿਆ ਹੋਇਆ ।

**प्रयास**—[ਪ੍ਰਯਾਸ] ਪੁ. ਮਿਹਨਤ, ਹਿੰਮਤ, ਹੀਲਾ, ਉਦਮ, ਕੋਸ਼ਿਸ਼, ਯਤਨ ।

**प्रयुक्त**—[ਪ੍ਰਯੁਕ੍ਤ] ਵਿ. ਵਰਤਿਆ ਹੋਇਆ ; ਜੋੜਿਆ ਹੋਇਆ ; ਕਿਸੇ ਕੰਮ ਵਿੱਚ ਲਗਾਇਆ ਹੋਇਆ ।

**प्रयुक्ति**—[ਪ੍ਰਯੁਕ੍ਤਿ] ਇ. ਵਰਤੋਂ ।

**प्रयुत**—[ਪ੍ਰਯੁਤ] ਵਿ. ਨਾਲ ਮਿਲਿਆ ਜੁਲਿਆ, ਸਾਥ ; ਜੋ ਸਪਸ਼ਟ ਨਾ ਹੋਵੇ ; ਪੁ. ਦਸ ਲੱਖ ਦੀ ਸੰਖਿਆ ।

**प्रयुत्सु**—[ਪ੍ਰਯੁਤ੍ਸੁ] ਪੁ. ਯੋਧਾ, ਬਹਾਦਰ ; ਸੰਨਿਆਸੀ ; ਇੰਦਰ ; ਹਵਾ ; ਭੇਡ ਦਾ ਨਰ ।

**प्रयोक्ता**—[ਪ੍ਰਯੋਕ੍ਤਾ] ਵਿ. ਵਰਤਣ ਵਾਲਾ ; ਪੁ. ਕਰਜ਼ਾ ਦੇਣ ਵਾਲਾ ਵਿਅਕਤੀ ; ਵਾਦਕ ।

**प्रयोग**—[ਪ੍ਰਯੋਗ] ਪੁ. ਲੈਣ ਦੇਣ ; ਦ੍ਰਿਸ਼ਟਾਂਤ ; ਕਰਜ਼ਾ ਦੇਣ ਦਾ ਭਾਵ ; ਵਰਤੋਂ, ਵਿਵਹਾਰ ; ਨਾਟਕ ਖੇਡਣ ਦਾ ਕੰਮ ।

**प्रयोगी**—[ਪ੍ਰਯੋਗੀ] ਵਿ. ਪ੍ਰਯੋਗ ਕਰਨ ਵਾਲਾ ।

**प्रयोजक**—[ਪ੍ਰਯੋਜਕ] ਵਿ. ਪੂਜਾ ਪਾਠ ਕਰਨ ਵਾਲਾ ; ਕੰਮ ਤੇ ਲਾਉਣ ਵਾਲਾ ; ਪ੍ਰਬੰਧ ਕਰਨ ਵਾਲਾ ; ਪ੍ਰੇਰਕ ।

**प्रयोजन**—[ਪ੍ਰਯੋਜਨ] ਪੁ. ਮੰਤਵ ; ਵਰਤੋਂ ।

**प्रयोज्य**—[ਪ੍ਰਯੋਜ੍ਯ] ਵਿ. ਵਰਤਣ ਯੋਗ, ਕੰਮ ਤੇ ਲਾਏ ਜਾਣ ਯੋਗ ; ਪੁ. ਮੂਲ ਧਨ ; ਨੌਕਰ ।

**प्ररुह**—[ਪ੍ਰਰੁਹ] ਪੁ. ਜ਼ਮੀਨ ਤੇ ਵਧਣ ਵਾਲਾ ।

**प्ररूढ़**—[ਪ੍ਰਰੂੜ੍ਹ] ਵਿ. ਖੂਬ ਵਧਿਆ ਹੋਇਆ ; ਉਤਪੰਨ ; ਜਿਸਨੇ ਜੜ੍ਹਾਂ ਫੜ ਲਈਆਂ ਹੋਣ ।

**प्ररोचन**—[ਪ੍ਰਰੋਚਨ] ਪ. ਰੁਚੀ ਉਤਪੰਨ ਕਰਨ ਦੀ ਕਿਰਿਆ, ਉਕਸਾਉਣ ਦੀ ਕਿਰਿਆ ; ਮੋਹਿਤ ਕਰਨਾ ।

**प्ररोचना**—[ਪ੍ਰਰੋਚਨਾ] ਇ. ਉਸਤਤ ; ਰੁਚੀ ਉਤਪਨ ਕਰਨ ਦੀ ਕਿਰਿਆ ; ਨਾਟਕ ਦਾ ਇਕ ਅੰਗ ।

**प्ररोह**—[ਪ੍ਰਰੋਹ] ਪੁ. ਉਤਪੱਤੀ ; ਅੰਗੂਰ ਫੁੱਟਣ ਦਾ ਭਾਵ ; ਚੜ੍ਹਾਉ, ਉਪਰ ਨੂੰ ਨਿਕਲਣ ਦਾ ਭਾਵ ।

**प्ररोहण**—[ਪ੍ਰਰੋਹਣ] ਪੁ. ਜ਼ਮੀਨ ਚੋਂ ਬਾਹਰ ਨਿਕਲਣ ਦੀ ਕਿਰਿਆ, ਉੱਗਣਾ, ਬੂਟੇ ਦਾ ਧਰਤੀ ਵਿਚੋਂ ਨਿਕਲਣ ਦੀ ਕਿਰਿਆ, ਪੈਦਾ ਹੋਣ ਦੀ ਕਿਰਿਆ ।

**प्ररोहभूमि**—[ਪ੍ਰਰੋਹਭੂਮਿ] ਇ. ਉਪਜਾਊ ਧਰਤੀ ।

**प्ररोहशाखी**—[ਪ੍ਰਰੋਹਸ਼ਾਖੀ] ਪੁ. ਉਹ ਰੁੱਖ ਜੋ ਕਲਮ ਲਾਉਣ ਤੇ ਹੀ ਉੱਗ ਪੈਣ ।

**प्रलंब (प्रलम्ब)**—[ਪ੍ਰਲੰਬ] ਪੁ. ਇਕ ਅਸੁਰ, ਇਕ ਰਾਖਸ਼ ; ਟਾਹਣੀ ; ਇਕ ਹਾਰ ; ਲਟਕਾਉ ; ਥਣ ; ਵਿ. ਲਮਕਿਆ ਹੋਇਆ ; ਲੰਮਾ ; ਟੰਗਿਆ ਹੋਇਆ ; ਨਿਕਲਿਆ ਹੋਇਆ ; ਕਮਜ਼ੋਰ ; ਸੁਸਤ ।

**प्रलंबन (प्रलम्बन)**—[ਪ੍ਰਲੰਬਨ] ਪੁ. ਲਟਕਾਉ, ਸਹਾਰਾ ਲੈਣ ਦੀ ਕਿਰਿਆ ; ਲਮਕਣ ਦਾ ਭਾਵ ।

**प्रलंबित (प्रलम्बित)**—[ਪ੍ਰਲੰਬਿਤ] ਵਿ. ਹੇਠਾਂ ਤਕ ਲਮਕਿਆ ਹੋਇਆ ।

**प्रलंबी (प्रलम्बी)**—[ਪ੍ਰਲੰਬੀ] ਵਿ. ਲਮਕਣ ਵਾਲਾ ; ਸਹਾਰਾ ਲੈਣ ਵਾਲਾ ।

**प्रलंभ (प्रलम्भ)**—[ਪ੍ਰਲੰਭ] ਪੁ. ਘੱਟੀ, ਲਾਭ ; ਧੋਖਾ ।

**प्रलंभन (प्रलम्भन)**—[ਪ੍ਰਲੰਭਨ] ਪੁ. ਜ਼ਿਆਦਾ ਘੱਟੀ ; ਧੋਖਾ ਦੇਣ ਦੀ ਕਿਰਿਆ ।

**प्रलपन**—[ਪ੍ਰਲਪਨ] ਪੁ. ਬਕਵਾਸ, ਬੇਅਰਥ ਗੱਲ, ਫਜ਼ੂਲ ਗੱਲ ; ਕਹਿਣਾ ।

**प्रलपित**—[ਪ੍ਰਲਪਿਤ] ਵਿ. ਕਹਿਆ ਹੋਇਆ, ਆਖਿਆ ਹੋਇਆ ; ਬਕਿਆ ਹੋਇਆ ।

प्रलब्ध—[ਪ੍ਰਲਬ੍ਧ] ਵਿ. ਜੋ ਛਲਿਆ ਗਿਆ ਹੋਵੇ ।

प्रलयंकर—[ਪ੍ਰਲਯੰਕਰ] ਵਿ. ਪਰਲੋ ਲਿਆਉਣ ਵਾਲਾ ।

प्रलय—[ਪ੍ਰਲਯ] ਪੁ. ਜਗਤ ਦਾ ਨਾਸ਼, ਪਰਲੋ ।

प्रलव—[ਪ੍ਰਲਵ] ਪੁ. ਟੁਕੜਾ, ਧੱਜੀ ; ਚੰਗੀ ਤਰ੍ਹਾਂ ਕੱਟਣ ਦੀ ਕਿਰਿਆ ।

प्रलाप—[ਪ੍ਰਲਾਪ] ਪੁ. ਬਕਵਾਸ ; ਅੰਟ ਸ਼ੰਟ ਬਕਣ ਦੀ ਕਿਰਿਆ ; ਦੁਖੜਾ ਰੋਣ ਦਾ ਭਾਵ ।

प्रलापी—[ਪ੍ਰਲਾਪੀ] ਵਿ. ਬਕਵਾਸ ਕਰਨ ਵਾਲਾ, ਅੰਡ ਬੰਡ ਬਕਣ ਵਾਲਾ ।

प्रलीन—[ਪ੍ਰਲੀਨ] ਵਿ. ਬਿਨਾਂ ਹਰਕਤ ਤੋਂ ।

प्रलीनता—[ਪ੍ਰਲੀਨਤਾ] ਇ. ਪਰਲੋ, ਨਾਸ਼, ਤਬਾਹੀ ।

प्रलेप—[ਪ੍ਰਲੇਪ] ਪੁ. ਲੇਪ, ਪੁਲਟਸ ।

प्रलेपन—[ਪ੍ਰਲੇਪਨ] ਪੁ. ਲੇਪ ਕਰਨ ਦੀ ਕਿਰਿਆ ।

प्रलेहन—[ਪ੍ਰਲੇਹਨ] ਪੁ. ਜੀਭ ਨਾਲ ਕਿਸੇ ਚੀਜ਼ ਨੂੰ ਚੱਟਣ ਦੀ ਕਿਰਿਆ ।

प्रलोभ—[ਪ੍ਰਲੋਭ] ਪੁ. ਲਾਲਚ, ਅਤੀ ਲੋਭ ।

प्रलोभक—[ਪ੍ਰਲੋਭਕ] ਵਿ. ਲਲਚਾਉਣ ਵਾਲਾ ।

प्रलोभन—[ਪ੍ਰਲੋਭਨ] ਪੁ. ਲਲਚਾਉਣ ਦੀ ਕਿਰਿਆ, ਲੋਭ ਦਿਖਾਉਣ ਦਾ ਭਾਵ, ਲਾਲਚ ।

प्रलोभित—[ਪ੍ਰਲੋਭਿਤ] ਵਿ. ਲਲਚਾਇਆ ਹੋਇਆ, ਲਾਲਚੀ, ਲੋਭੀ ।

प्रलोभी—[ਪ੍ਰਲੋਭੀ] ਵਿ. ਲਾਲਚੀ, ਲੋਭੀ ।

प्रवंचना (प्रवञ्चना)—[ਪ੍ਰਵੰਚਨਾ] ਇ. ਛਲ, ਕਪਟ, ਧੋਖਾ, ਠੱਗੀ, ਫਰੇਬ ।

प्रवक्ता—[ਪ੍ਰਵਕ੍ਤਾ] ਵਿ. ਉਪਦੇਸ਼ ਦੇਣ ਵਾਲਾ, ਲੈਕਚਰ ਕਰਨ ਵਾਲਾ, ਵਿਖਿਆਨ ਕਰਨ ਵਾਲਾ ।

प्रवग—[ਪ੍ਰਵਗ] ਪੁ. ਪੰਛੀ, ਪੰਖੇਰੂ ; ਬਾਂਦਰ ।

प्रवचन—[ਪ੍ਰਵਚਨ] ਪੁ. ਅਰਥ ਖੋਲ੍ਹ ਕੇ ਦੱਸਣ ਦਾ ਭਾਵ, ਕਿਸੇ ਵਾਕ ਦੀ ਵਿਆਖਿਆ ।

प्रवट—[ਪ੍ਰਵਟ] ਪੁ. ਕਣਕ ; ਜੌਂ ।

प्रवण—[ਪ੍ਰਵਣ] ਵਿ. ਜੋ ਸਿਲਸਿਲੇਵਾਰ ਹੇਠਾਂ ਨੂੰ ਹੁੰਦਾ ਗਿਆ ਹੋਵੇ, ਢਾਲਵਾਂ ; ਲੰਮਾ ; ਨਿੰਮ੍ਰ, ਝੁਕਿਆ ਹੋਇਆ, ਢਾਲਿਆ ਹੋਇਆ ; ਪੁ. ਢਲਾਣ ; ਚੁਰਸਤਾ ; ਪਹਾੜ ਦਾ ਕੰਢਾ ; ਢਿੱਡ ।

प्रवत्स्यत्पतिका, प्रवत्स्यत्प्रेयसी, प्रवत्स्यद्भर्तृका—[ਪ੍ਰਵਤ੍ਸ੍ਯਤ੍ਪਤਿਕਾ, ਪ੍ਰਵਤ੍ਸ੍ਯਤ੍ਪ੍ਰੇਯਸੀ, ਪ੍ਰਵਤ੍ਸ੍ਯਦ੍ਭਰ੍ਤ੍ਰਿਕਾ] ਇ. ਉਹ ਨਾਇਕਾ ਜਿਸ ਦਾ ਪਤੀ ਪਰਦੇਸ ਜਾਣ ਵਾਲਾ ਹੋਵੇ ।

प्रवदन—[ਪ੍ਰਵਦਨ] ਪੁ. ਢਿੰਡੋਰਾ, ਘੋਸ਼ਣਾ, ਮੁਨਾਦੀ ।

प्रवपन—[ਪ੍ਰਵਪਨ] ਪੁ. ਮੂੰਹ ਦਾੜ੍ਹੀ ਸਾਫ਼ ਕਰਾਉਣ ਦੀ ਕਿਰਿਆ, ਮੁੰਡਨ ।

प्रवयस्—[ਪ੍ਰਵਯਸ੍] ਵਿ. ਪੁਰਾਣਾ ; ਬੁੱਢਾ ।

प्रवर—[ਪ੍ਰਵਰ] ਵਿ. ਸਰੇਸ਼ਟ, ਭਲਾ, ਖਰਾ, ਉੱਤਮ ; ਪੁ. ਅੱਗਰ ਦੀ ਲੱਕੜ ; ਉਲਾਦ ।

प्रवर्त—[ਪ੍ਰਵਰ੍ਤ] ਪੁ. ਕੰਮ ਦਾ ਅਰੰਭ ; ਇਕ ਕਿਸਮ ਦਾ ਗੋਲ ਗਹਿਣਾ ।

प्रवर्तक—[ਪ੍ਰਵਰ੍ਤਕ] ਪੁ. ਅਰੰਭ ਕਰਨ ਵਾਲਾ, ਕਿਸੇ ਕੰਮ ਨੂੰ ਚਲਾਉਣ ਵਾਲਾ ; ਕੰਮ ਵਿਚ ਲੱਗਣ ਵਾਲਾ ; ਨਿਆਂ ਕਰਨ ਵਾਲਾ ; ਉਕਸਾਉਣ ਵਾਲਾ ; ਆਵਿਸ਼ਕਾਰ ਕਰਨ ਵਾਲਾ ।

प्रवर्तन—[ਪ੍ਰਵਰ੍ਤਨ] ਪੁ. ਕੰਮ ਅਰੰਭ ਕਰਨ ਦੀ ਕਿਰਿਆ ; ਪਰਚਾਰ ਕਰਨ ਦੀ ਕਿਰਿਆ ; ਕੰਮ ਨੂੰ ਚਲਾਉਣ ਦੀ ਕਿਰਿਆ ; ਉਕਸਾਉਣ ਦਾ ਭਾਵ ; ਆਵਿਸ਼ਕਾਰ ਕਰਨ ਦਾ ਭਾਵ ।

प्रवर्तना—[ਪ੍ਰਵਰ੍ਤਨਾ] ਕ੍ਰਿ. ਉਕਸਾਉਣਾ ; ਕਿਸੇ ਕੰਮ ਵਿਚ ਲਗਾਉਣ ਦਾ ਭਾਵ ।

प्रवर्तित—[ਪ੍ਰਵਰ੍ਤਿਤ] ਵਿ. ਅਰੰਭ ਕੀਤਾ ਹੋਇਆ, ਚਲਾਇਆ ਹੋਇਆ ।

प्रवर्ती—[ਪ੍ਰਵਰ੍ਤੀ] ਵਿ. ਅਗੇ ਚੱਲਣ ਵਾਲਾ ; ਵਗਣ ਵਾਲਾ ।

प्रवर्द्धक—[ਪ੍ਰਵਰ੍ਦ੍ਧਕ] ਵਿ. ਵਧਣ ਵਾਲਾ ।

प्रवर्धक—[ਪ੍ਰਵਰ੍ਧਕ] ਵਿ. ਵਧਣ ਵਾਲਾ ।

प्रवर्ष—[ਪ੍ਰਵਰ੍ਸ਼] ਪੁ. ਜ਼ੋਰਦਾਰ ਮੀਂਹ ।

प्रवर्षण—[ਪ੍ਰਵਰ੍ਸ਼ਣ] ਪੁ. ਜ਼ੋਰ ਦਾ ਮੀਂਹ, ਬਹੁਤੀ ਵਰਖਾ ; ਕਿਸ਼ਕਿੰਧਾ ਦੇ ਨੇੜੇ ਇਕ ਪਹਾੜ ।

प्रवर्ह—[ਪ੍ਰਵਰ੍ਹ] ਵਿ. ਸਰੇਸ਼ਟ, ਪਰਧਾਨ ।

प्रवह्लिका—[ਪ੍ਰਵਹਿਲਕਾ] ਇ. ਪਹੇਲੀ, ਬੁਝਾਰਤ ।

प्रवसन—[ਪ੍ਰਵਸਨ] ਪੁ. ਪਰਦੇਸ ਜਾਣ ਦਾ ਭਾਵ ।

प्रवह—[ਪ੍ਰਵਹ] ਪੁ. ਵਹਾਉ ; ਉਹ ਕੁੰਡ ਜਿਸ ਵਿਚ ਨਾਲੀ ਰਾਹੀਂ ਪਾਣੀ ਜਾਂਦਾ ਹੋਵੇ ; ਘਰ, ਨਗਰ ਵਿਚੋਂ ਬਾਹਰ ਨਿਕਲਣ ਦਾ ਭਾਵ ।

प्रवहण—[ਪ੍ਰਵਹਣ] ਪੁ. ਡੋਲੀ ; ਜਹਾਜ਼, ਕਿਸ਼ਤੀ ; ਕੁੜੀ ਦਾ ਵਿਆਹ ਕਰ ਦੇਣ ਦਾ ਭਾਵ ।

प्रवाच्—[ਪ੍ਰਵਾਚ੍] ਵਿ. ਢੰਗ ਸਿਰ ਬੋਲਣ ਵਾਲਾ, ਚੰਗੀ ਬਹਸ ਕਰਨ ਵਾਲਾ ; ਬਹੁਤ ਬੋਲਣ ਵਾਲਾ ।

प्रवाचक—[ਪ੍ਰਵਾਚਕ] ਵਿ. ਚੰਗਾ ਬੋਲਣ ਵਾਲਾ ।

प्रवाचन—[ਪ੍ਰਵਾਚਨ] ਪੁ. ਚੰਗੀ ਤਰ੍ਹਾਂ ਨਾਲ ਕਹਿਣ ਦੀ

**प्रवात**—[ਪ੍ਰਵਾਤ] ਪੁ. ਤੇਜ਼ ਹਵਾ, ਝੱਖੜ ; ਤਾਜ਼ੀ ਹਵਾ ; ਹਵਾਦਾਰ ਥਾਂ।

**प्रवाद**—[ਪ੍ਰਵਾਦ] ਪੁ. ਆਪਸ ਦੀ ਗੱਲ ਬਾਤ ; ਅਫਵਾਹ ; ਲਲਕਾਰ।

**प्रवार**—[ਪ੍ਰਵਾਰ] ਪੁ. ਚੱਦਰ, ਦੁਪੱਟਾ।

**प्रवारण**—[ਪ੍ਰਵਾਰਣ] ਪੁ. ਨਿਖੇਧੀ, ਮਨਾਹੀ।

**प्रवाल**—[ਪ੍ਰਵਾਲ] ਪੁ. ਮੂੰਗਾ।

**प्रवास**—[ਪ੍ਰਵਾਸ] ਪੁ. ਪਰਦੇਸ, ਵਿਦੇਸ਼, ਆਪਣਾ ਘਰ ਛੱਡ ਕੇ ਦੂਸਰੇ ਮੁਲਕ ਵਿਚ ਜਾ ਕੇ ਰਹਿਣ ਦਾ ਭਾਵ।

**प्रवासन**—[ਪ੍ਰਵਾਸਨ] ਪੁ. ਦੇਸ਼ ਨਿਕਾਲਾ ; ਕਤਲ, ਵਿਦੇਸ਼ ਵਿੱਚ ਰਹਿਣ ਦਾ ਭਾਵ।

**प्रवासित**—[ਪ੍ਰਵਾਸਿਤ] ਵਿ. ਦੇਸ਼ ਚੋਂ ਕੱਢਿਆ ਹੋਇਆ।

**प्रवासी**—[ਪ੍ਰਵਾਸੀ] ਵਿ. ਪਰਦੇਸ ਵਿੱਚ ਰਹਿਣ ਵਾਲਾ।

**प्रवाह**—[ਪ੍ਰਵਾਹ] ਪੁ. ਝੁਕਾਉ ; ਪਾਣੀ ਦੀ ਧਾਰਾ ; ਵਗਦਾ ਪਾਣੀ ; ਸਿਲਸਿਲਾ, ਅਟੁੱਟ ਕ੍ਰਮ ; ਤਲਾ ; ਚੰਗਾ ਘੋੜਾ ; ਵਿਹਾਰ ; (ਮ੍ਰਿਤ ਸਰੀਰ ਆਦਿ ਨੂੰ ਨਦੀ ਦੇ ਪਾਣੀ ਵਿੱਚ) ਵਹਾਉਣ ਦੀ ਕਿਰਿਆ।

**प्रवाहक**—[ਪ੍ਰਵਾਹਕ] ਪੁ. ਵਿ. ਰਾਖਸ਼ ; ਚੰਗੀ ਤਰ੍ਹਾਂ ਨਾਲ ਲਿਜਾਣ ਵਾਲਾ ਵਿਅਕਤੀ।

**प्रवाहिका**—[ਪ੍ਰਵਾਹਿਕਾ] ਇ. ਸੰਗ੍ਰਹਿਣੀ ਰੋਗ ਦਾ ਇਕ ਭੇਦ ; ਵਗਣ ਵਾਲੀ ਧਾਰ।

**प्रवाहित**—[ਪ੍ਰਵਾਹਿਤ] ਢੋ ਕੇ ਲਿਆਂਦਾ ਹੋਇਆ ; ਵਗਦਾ ਹੋਇਆ, ਵਹਿੰਦਾ ਹੋਇਆ।

**प्रवाही**—[ਪ੍ਰਵਾਹੀ] ਵਿ. ਵਗਣ ਜਾਂ ਵਗਾਉਣ ਵਾਲਾ ; ਇ. ਰੇਤ।

**प्रविचय**—[ਪ੍ਰਵਿਚਯ] ਪੁ. ਖੋਜ, ਜਾਂਚ ਪੜਤਾਲ।

**प्रविदारण**—[ਪ੍ਰਵਿਦਾਰਣ] ਪੁ. ਯੁੱਧ, ਲੜਾਈ।

**प्रविरल**—[ਪ੍ਰਵਿਰਲ] ਵਿ. ਬਹੁਤ ਥੋੜਾ, ਵਿਰਲਾ।

**प्रविष्ट**—[ਪ੍ਰਵਿਸ਼ਟ] ਵਿ. ਦਾਖਿਲ।

**प्रविष्टक**—[ਪ੍ਰਵਿਸ਼ਟਕ] ਵਿ. ਦਾਖਿਲ ਹੋਣ ਵਾਲਾ।

**प्रविस्तार**—[ਪ੍ਰਵਿਸਤਾਰ] ਪੁ. ਖੂਬ ਚੌੜਾਈ, ਕਾਫੀ ਵਿਸਥਾਰ, ਘੇਰਾ।

**प्रवीण**—[ਪ੍ਰਵੀਣ] ਵਿ. ਹੁਸ਼ਿਆਰ, ਚਤਰ, ਨਿਪੁੰਨ, ਪ੍ਰਬੀਨ।

**प्रवीणता**—[ਪ੍ਰਵੀਣਤਾ] ਇ. ਹੁਸ਼ਿਆਰੀ, ਚਤੁਰਾਈ, ਨਿਪੁੰਨਤਾ, ਪ੍ਰਬੀਨਤਾ।

**प्रवीर**—[ਪ੍ਰਵੀਰ] ਵਿ. ਵੱਡਾ ਜੋਧਾ, ਬਹਾਦਰ, ਬਲੀ, ਵੀਰ।

**प्रवृत्त**—[ਪ੍ਰਵ੍ਰਿੱਤ] ਵਿ. ਜੁਟਿਆ ਹੋਇਆ, ਕਿਸੇ ਪਾਸੇ ਝੁਕਿਆ ਹੋਇਆ ; ਉਤਪੰਨ।

**प्रवृत्तक**—[ਪ੍ਰਵ੍ਰਿੱਤਕ] ਪੁ. ਇਕ ਮਾਤ੍ਰਿਕ ਛੰਦ।

**प्रवृत्ति**—[ਪ੍ਰਵ੍ਰਿੱਤਿ] ਇ. ਵੇਖੋ ਪ੍ਰਵਾਹ (प्रवाह) ; ਗੱਲ ; ਚਿੱਤ ਦਾ ਕਿਸੇ ਪਾਸੇ ਝੁਕਾਉ ; ਸੰਸਾਰਕ ਪਦਾਰਥਾਂ ਵਲ ਜਾਣ ਦਾ ਭਾਵ ; ਹਾਥੀ ਦਾ ਮੱਦ।

**प्रवृद्ध**—[ਪ੍ਰਵ੍ਰਿੱਧ] ਵਿ. ਚੰਗੀ ਤਰ੍ਹਾਂ ਨਾਲ ਵਧਿਆ ਹੋਇਆ ; ਪਰਪਕ।

**प्रवृद्धि**—[ਪ੍ਰਵ੍ਰਿੱਧਿ] ਇ. ਤਰੱਕੀ ; ਝੁਕਾਉ।

**प्रवेण**—[ਪ੍ਰਵੇਣ] ਪੁ. ਇਕ ਕਿਸਮ ਦਾ ਬੱਕਰਾ।

**प्रवेणि प्रवेणी**—[ਪ੍ਰਵੇਣਿ, ਪ੍ਰਵੇਣੀ] ਇ. ਵਾਲਾਂ ਦੀ ਗੁੱਤ ; ਪਾਣੀ ਆਦਿ ਦਾ ਬਹਾ ; ਹਾਥੀ ਦਾ ਝੁੱਲ ; ਇਕ ਨਦੀ।

**प्रवेता**—[ਪ੍ਰਵੇਤਾ] ਪੁ. ਰੱਥ ਹੱਕਣ ਵਾਲਾ ਵਿਅਕਤੀ, ਸਾਰਥੀ।

**प्रवेद**—[ਪ੍ਰਵੇਦ] ਪੁ. ਚੰਗੀ ਸਮਝ, ਚੰਗੀ ਸੂਝ।

**प्रवेदन**—[ਪ੍ਰਵੇਦਨ] ਪੁ. ਢਿੰਡੋਰਾ, ਮੁਨਾਦੀ।

**प्रवेप**—[ਪ੍ਰਵੇਪ] ਪੁ. ਕਾਂਬਾ, ਕੰਬਣੀ।

**प्रवेश**—[ਪ੍ਰਵੇਸ਼] ਪਹੁੰਚ ; ਦਾਖਲਾ ; ਕਿਸੇ ਵਿਸ਼ੇ ਦੀ ਜਾਣਕਾਰੀ।

**प्रवेशक**—[ਪ੍ਰਵੇਸ਼ਕ] ਪੁ. ਪ੍ਰਵੇਸ਼ ਕਰਨ ਵਾਲਾ ਵਿਅਕਤੀ।

**प्रवेशिका**—[ਪ੍ਰਵੇਸ਼ਿਕਾ] ਇ. ਉਹ ਚਿੱਠੀ ਜਾਂ ਨਿਸ਼ਾਨ ਜਿਸ ਨੂੰ ਵਿਖਾ ਕੇ ਅੰਦਰ ਵੜਦੇ ਹਨ, ਦਾਖਲਾ, ਟਿਕਟ।

**प्रवेष्ट**—[ਪ੍ਰਵੇਸ਼ਟ] ਪੁ. ਬਾਂਹ ਦਾ ਨਿਚਲਾ ਹਿੱਸਾ, ਪਹੁੰਚਾ ; ਹਾਥੀ ਦੀ ਪਿੱਠ ; ਹਾਥੀ ਦਾ ਮਸੂੜਾ।

**प्रवेष्टा**—[ਪ੍ਰਵੇਸ਼ਟਾ] ਵਿ. ਪ੍ਰਵੇਸ਼ ਕਰਨ ਵਾਲਾ।

**प्रव्रजन**—[ਪ੍ਰਵ੍ਰਜਨ] ਪੁ. ਸੰਨਿਆਸ ਧਾਰਣ ਦਾ ਭਾਵ ; ਵਿਦੇਸ਼ ਗਮਨ, ਪਰਦੇਸ ਯਾਤਰਾ।

**प्रव्रजिता**—[ਪ੍ਰਵ੍ਰਜਿਤਾ] ਇ. ਗੋਰਖ-ਮੁੰਡੀ ; ਜਟਾਮਾਸੀ।

**प्रव्रज्या**—[ਪ੍ਰਵ੍ਰਜ੍ਯਾ] ਇ. ਸੰਨਿਆਸ-ਲੈਣ ਦਾ ਭਾਵ ; ਵਿਦੇਸ਼ ਗਮਨ, ਪਰਦੇਸ ਯਾਤਰਾ।

**प्रव्राज**—[ਪ੍ਰਵ੍ਰਾਜ] ਪੁ. ਬਹੁਤ ਨੀਵੀਂ ਧਰਤੀ ; ਸੰਨਿਆਸ।

**प्रव्राजक**—[ਪ੍ਰਵ੍ਰਾਜਕ] ਪੁ. ਸੰਨਿਆਸੀ।

**प्रव्राजित**—[ਪ੍ਰਵ੍ਰਾਜਿਤ] ਵਿ. ਜਿਸ ਨੂੰ ਦੇਸ਼ ਨਿਕਾਲਾ ਦਿੱਤਾ ਜਾਵੇ।

+**प्रशंस**—[ਪ੍ਰਸ਼ੰਸ] ਵਿ. ਤਾਰੀਫ ਯੋਗ ; ਇ. ਤਾਰੀਫ, ਉਸਤਤ।

**प्रशंसक**—[ਪ੍ਰਸ਼ੰਸਕ] ਵਿ. ਉਸਤਤ ਕਰਨ ਵਾਲਾ; ਪਰਸੰਸਾ ਕਰਨ ਵਾਲਾ।

+**प्रशंसना**—[ਪ੍ਰਸ਼ੰਸਨਾ] ਕ੍ਰਿ. ਉਸਤਤ ਕਰਨਾ, ਤਾਰੀਫ ਕਰਨੀ, ਸਲਾਹੁਣਾ, ਵਡਿਆਉਣਾ, ਵਾਹ ਵਾਹ ਕਰਨਾ।

**प्रशंसनीय**—[ਪ੍ਰਸ਼ੰਸਨੀਯ] ਵਿ. ਤਾਰੀਫ਼ ਕਰਨ ਯੋਗ, ਸਲਾਹੁਣ ਯੋਗ, ਸ਼ਲਾਘਾ-ਯੋਗ ।

**प्रशंसा**—[ਪ੍ਰਸ਼ੰਸਾ] ਇ. ਵਡਿਆਈ, ਤਾਰੀਫ਼, ਉਸਤਤ, ਵਾਹ-ਵਾਹ, ਸਲਾਹੁਤਾ, ਸ਼ਲਾਘਾ ।

**प्रशंसित**—[ਪ੍ਰਸ਼ੰਸਿਤ] ਵਿ. ਸਲਾਹਿਆ ਹੋਇਆ, ਵਡਿਆਇਆ ਹੋਇਆ ।

**प्रशंस्य**—[ਪ੍ਰਸ਼ੰਸ੍ਯ] ਵਿ. ਸਲਾਹੁਣ ਯੋਗ ।

**प्रशम**—[ਪ੍ਰਸ਼ਮ] ਪੁ. ਸ਼ਾਂਤੀ, ਨਿਵਿਰਤੀ ।

**प्रशमन**—[ਪ੍ਰਸ਼ਮਨ] ਵਿ. ਸ਼ਾਂਤੀ ; ਕਾਬੂ ਕਰਨ ਦੀ ਕਿਰਿਆ ; ਨਾਸ ਕਰਨ ਦਾ ਭਾਵ ।

**प्रशस्त**—[ਪ੍ਰਸ਼ਸ੍ਤ] ਵਿ. ਵੇਖੋ ਪ੍ਰਸ਼ੰਸਨੀਯ (प्रशंसनीय) ; ਲੰਮਾ, ਚੌੜਾ, ਵਿਸ਼ਾਲ ।

**प्रशस्ति**—[ਪ੍ਰਸ਼ਸ੍ਤਿ] ਇ. ਸਲਾਘਾ, ਪ੍ਰਸ਼ੰਸਾ ; ਸਿਰਨਾਮਾ, ਪੁਰਾਣੀਆਂ ਪੁਸਤਕਾਂ ਪੱਥਰ ਆਦਿਕ ਤੇ ਲਿਖੇ ਹੋਏ ਲੇਖ ਜਿਨ੍ਹਾਂ ਤੋਂ ਪੁਰਾਣੇ ਜ਼ਮਾਨੇ ਦਾ ਪਤਾ ਚਲਦਾ ਹੈ ।

**प्रशस्य**—[ਪ੍ਰਸ਼ਸ੍ਯ] ਵਿ. ਸ੍ਰੇਸ਼ਟ, ਉੱਤਮ ।

**प्रशांत (प्रशान्त)**—[ਪ੍ਰਸ਼ਾਂਤ] ਵਿ. ਸਥਿਰ ; ਚੁਪਚਾਪ ; ਸ਼ਾਂਤ, ਟਿਕਵੇਂ ਸੁਭਾ ਦਾ ; ਪੁ. ਇਕ ਵੱਡਾ ਭਾਰੀ ਸਮੁੰਦਰ ਜੋ ਏਸ਼ੀਆ ਅਤੇ ਅਮਰੀਕਾ ਵਿਚਕਾਰ ਹੈ, ਸ਼ਾਂਤ ਮਹਾਂਸਾਗਰ ।

**प्रशांतता (प्रशान्तता)**—[ਪ੍ਰਸ਼ਾਂਤਤਾ] ਇ. ਚੁੱਪ, ਖਮੋਸ਼ੀ, ਸ਼ਾਂਤੀ ।

**प्रशांतात्मा (प्रशान्तात्मा)**—[ਪ੍ਰਸ਼ਾਂਤਾਤ੍ਮਾ] ਵਿ. ਸ਼ਾਂਤ ਸੁਭਾ ਵਾਲਾ ; ਪੁ. ਸ਼ਿਵ, ਮਹਾਂਦੇਵ ।

**प्रशाखा**—[ਪ੍ਰਸ਼ਾਖਾ] ਇ. ਟਾਹਣੀ ਵਿਚੋਂ ਨਿਕਲੀ ਹੋਈ ਟਾਹਣੀ ।

**प्रशासित**—[ਪ੍ਰਸ਼ਾਸਿਤ] ਵਿ. ਜਿਸ ਪੁਰ ਠੀਕ ਤਰੀਕੇ ਨਾਲ ਸ਼ਾਸਨ ਕੀਤਾ ਗਿਆ ਹੋਵੇ ।

**प्रशास्ता**—[ਪ੍ਰਸ਼ਾਸ੍ਤਾ] ਪੁ. ਸ਼ਾਸਨ ਕਰਨ ਵਾਲਾ, ਸ਼ਾਸਕ, ਹੁਕਮਰਾਨ ।

**प्रशिक्षण**—[ਪ੍ਰਸ਼ਿਕ੍ਸ਼ਣ] ਪੁ. ਕਿਸੇ ਪੇਸ਼ੇ ਜਾਂ ਕਲਾ ਕੌਸ਼ਲ ਦੇ ਸਬੰਧ ਵਿਚ ਦਿਤੀ ਜਾਣ ਵਾਲੀ ਸਿਖਿਆ ।

**प्रशिथिल**—[ਪ੍ਰਸ਼ਿਥਿਲ] ਵਿ. ਬਹੁਤ ਥੱਕਿਆ ਹੋਇਆ ।

**प्रशिष्य**—[ਪ੍ਰਸ਼ਿਸ਼੍ਯ] ਪੁ. ਚੇਲੇ ਦਾ ਚੇਲਾ ।

**प्रशोष, प्रशोषण**—[ਪ੍ਰਸ਼ੋਸ਼, ਪ੍ਰਸ਼ੋਸ਼ਣ] ਪੁ. ਸੋਕਣ ਜਾਂ ਸੁਕਾਉਣ ਦਾ ਭਾਵ ।

**प्रश्न**—[ਪ੍ਰਸ਼੍ਨ] ਪੁ. ਸਵਾਲ ; ਪੁੱਛ-ਗਿੱਛ ; ਇਕ ਉਪਨਿਸ਼ਦ ।

**प्रश्नोत्तर**—[ਪ੍ਰਸ਼ਨੋੱਤਰ] ਪੁ. ...

**प्रश्रय**—[ਪ੍ਰਸ਼੍ਰਯ] ਪੁ. ਬੇਨਤੀ ; ਸਹਾਰਾ ।

**प्रश्रयी**—[ਪ੍ਰਸ਼੍ਰਯੀ] ਵਿ. ਸਰਲ ਸੁਭਾ ; ਮਿਲਣਸਾਰ ।

**प्रश्लिष्ट**—[ਪ੍ਰਸ਼੍ਲਿਸ਼੍ਟ] ਵਿ. ਚੰਗੀ ਤਰ੍ਹਾਂ ਮਿਲਿਆ ਹੋਇਆ ; (ਉਹ ਸੁਰ ਵਰਣ) ਜਿਨ੍ਹਾਂ ਵਿਚਕਾਰ ਸੰਧੀ ਹੋਈ ਹੋਵੇ ।

**प्रश्लेष**—[ਪ੍ਰਸ਼੍ਲੇਸ਼] ਪੁ. ਵਿਆਕਰਣ ਦੀ ਸੰਧੀ ਵਿਚ ਦੋ ਸੁਰਾਂ ਦਾ ਆਪਸ ਵਿਚ ਮਿਲ ਜਾਣ ਦਾ ਭਾਵ ।

**प्रश्वास**—[ਪ੍ਰਸ਼੍ਵਾਸ] ਪੁ. ਨੱਕ ਵਿਚੋਂ ਨਿਕਲਣ ਵਾਲਾ ਸਾਹ ।

**प्रष्टव्य**—[ਪ੍ਰਸ਼੍ਟਵ੍ਯ] ਪੁੱਛਣ ਯੋਗ ।

**प्रष्टा**—[ਪ੍ਰਸ਼੍ਟਾ] ਵਿ. ਪੁ. ਸਵਾਲ ਕਰਨ ਵਾਲਾ, ਪੁੱਛਣ ਵਾਲਾ, ਪ੍ਰਸ਼ਨਕਰਤਾ ।

**प्रष्टि**—[ਪ੍ਰਸ਼੍ਟਿ] ਪੁ. ਤਿੰਨ ਬਲ੍ਹਦਾਂ ਵਾਲੀ ਗੱਡੀ ਵਿਚ ਉਹ ਬਲ੍ਹਦ ਜੋ ਅੱਗੇ ਜੋੜਿਆ ਜਾਂਦਾ ਹੈ ; ਤਿਪਾਈ ।

**प्रसंख्या**—[ਪ੍ਰਸੰਖ੍ਯਾ] ਇ. ਕੁਲ ਜੋੜ ; ਸੋਚ, ਧਿਆਨ ।

**प्रसंग (प्रसङ्ग)**—[ਪ੍ਰਸੰਗ] ਪੁ. ਮੇਲ ; ਵਿਸ਼ੇ ਵਿਹਾਰ, ਪਰਸਪਰ ਸਬੰਧ ; ਤੀਵੀਂ ਨਾਲ ਮਨੁੱਖ ਦਾ ਮਿਲਣ ; ਲਗਨ ; ਵਿਸਥਾਰ ।

**प्रसक्त**—[ਪ੍ਰਸਕ੍ਤ] ਵਿ. ਲੱਗਿਆ ਹੋਇਆ, ਨਾਲ ਮਿਲਿਆ ਹੋਇਆ, ਜੁੜਿਆ ਹੋਇਆ ; ਲੀਨ ।

**प्रसक्ति**—[ਪ੍ਰਸਕ੍ਤਿ] ਇ. ਪ੍ਰਸੰਗ ; ਲਗਨ ; ਮੁਸੀਬਤ ; ਅਨੁਮਾਨ ।

**प्रसत्ति**—[ਪ੍ਰਸੱਤਿ] ਇ. ਨਿਰਮਲਤਾ ; ਪ੍ਰਸੰਨਤਾ ।

**प्रसन्न**—[ਪ੍ਰਸੰਨ] ਵਿ. ਖੁਸ਼ ; ਨਿਰਮਲ ; ਸਬਰ ਵਾਲਾ ।

**प्रसन्नता**—[ਪ੍ਰਸੰਨਤਾ] ਇ. ਮਿਹਰ, ਕਿਰਪਾ ; ਖੁਸ਼ੀ, ਅਨੰਦ; ਤਸੱਲੀ ; ਨਿਰਮਲਤਾ ।

**प्रसन्नात्मा**—[ਪ੍ਰਸੰਨਾਤ੍ਮਾ] ਵਿ. ਹਸਮੁਖ, ਪ੍ਰਸੰਨ, ਸੰਤੁਸ਼ਟ ਪੁ. ਵਿਸ਼ਨੂੰ ।

**प्रसभ**—[ਪ੍ਰਸਭ] ਪੁ. ਜਬਰ ।

**प्रसर**—[ਪ੍ਰਸਰ] ਪੁ. ਵਿਸਥਾਰ, ਫੈਲਾਉ ; ਤੇਜ਼ੀ ; ਸਮੂਹ ; ਹਿੰਮਤ, ਬਹਾਦੁਰੀ ; ਪ੍ਰੇਮ ।

**प्रसरण**—[ਪ੍ਰਸਰਣ] ਪੁ. ਫੌਜ ਦੇ ਇੱਧਰ ਉੱਧਰ ਖਿਲਰਨ ਦਾ ਭਾਵ, ਅੱਗੇ ਵਧਣ ਦਾ ਭਾਵ, ਫੈਲਾਉ ; ਸੁਭਾ ਦੀ ਮਿਠਾਸ ।

**प्रसरित**—[ਪ੍ਰਸਰਿਤ] ਵਿ. ਫੈਲਿਆ ਹੋਇਆ, ਅੱਗੇ ਵਧਿਆ ਹੋਇਆ ।

**प्रसर्पण**—[ਪ੍ਰਸਰ੍ਪਣ] ਪੁ. ਫੌਜ ਦਾ ਚਾਰੇ ਪਾਸੇ ਫੈਲਣ ਦਾ ਭਾਵ ; ਅੱਗੇ ਵਧਣ ਦਾ ਭਾਵ ।

प्रसव—[ਪ੍ਰਸਵ] ਪੁ. ਬੱਚਾ ਜਨਣ ਦਾ ਭਾਵ ; ਜਨਮ ; ਉਲਾਦ ।

प्रसवन—[ਪ੍ਰਸਵਨ] ਪੁ. ਬੱਚਾ ਜਨਣ ਦੀ ਕਿਰਿਆ ।

प्रसववेदना—[ਪ੍ਰਸਵਵੇਦਨਾ] ਇ. ਉਹ ਪੀੜ ਜੋ ਬੱਚਾ ਪੈਦਾ ਹੋਣ ਵੇਲੇ ਹੁੰਦੀ ਹੈ ।

प्रसविता—[ਪ੍ਰਸਵਿਤਾ] ਵਿ. ਜਨਮ ਦੇਣ ਵਾਲਾ ; ਪੁ. ਪਿਤਾ, ਬਾਪ ।

प्रसवित्री, प्रसिविनी—[ਪ੍ਰਸਵਿਤ੍ਰੀ, ਪ੍ਰਸਵਿਨੀ] ਇ. ਜਨਮ ਦੇਣ ਵਾਲੀ, ਮਾਂ ।

प्रसह—[ਪ੍ਰਸਹ] ਪੁ. ਸ਼ਿਕਾਰੀ ਪੰਛੀ ।

प्रसहन—[ਪ੍ਰਸਹਨ] ਪੁ. ਹਿੰਸਾ ਕਰਨ ਵਾਲੇ ਪਸ਼ੂ ; ਗਲਵੱਕੜੀ ; ਖਿਮਾ ; ਸਹਿਨਸ਼ੀਲਤਾ ।

प्रसाद—[ਪ੍ਰਸਾਦ] ਪੁ. ਪ੍ਰਸੰਨਤਾ, ਖ਼ੁਸ਼ੀ ; ਮਿਹਰ, ਕਿਰਪਾ ; ਸਫ਼ਾਈ ; ਸਿਹਤ ; ਦੇਵਤਾ ਜਾਂ ਵੱਡਿਆਂ ਦੀ ਦੇਣ ; ਦੇਵਤੇ ਦਾ ਭੋਗ ; ਭੋਜਨ ; ਗੁਰੂ ਦੀ ਜੂਠ ।

प्रसादक—[ਪ੍ਰਸਾਦਕ] ਵਿ. ਪ੍ਰਸੰਨ ਕਰਨ ਵਾਲਾ ; ਸਾਫ਼ ।

प्रसादना—[ਪ੍ਰਸਾਦਨਾ] ਇ. ਸੇਵਾ, ਖ਼ਿਦਮਤ ; ਸਫ਼ਾਈ ਕਰਨ ਦਾ ਭਾਵ ; + ਕ੍ਰਿ. ਪ੍ਰਸੰਨ ਕਰਨਾ ।

प्रसादनीय—[ਪ੍ਰਸਾਦਨੀਯ] ਵਿ. ਪ੍ਰਸੰਨ ਕਰਨ ਯੋਗ ।

प्रसादी—[ਪ੍ਰਸਾਦੀ] ਇ. ਨਈਵੇਦ, ਦੇਵਤਿਆਂ ਤੇ ਚੜ੍ਹਾਇਆ ਹੋਇਆ ਪਦਾਰਥ ; ਉਹ ਪਦਾਰਥ ਜੋ ਵੱਡਾ ਛੋਟੇ ਨੂੰ ਦਿੰਦਾ ਹੈ, ਪ੍ਰਸ਼ਾਦ ।

प्रसाधक—[ਪ੍ਰਸਾਧਕ] ਪੁ. ਰਾਜੇ ਮਹਾਰਾਜਿਆਂ ਨੂੰ ਕਪੜੇ ਤੇ ਗਹਿਣੇ ਆਦਿਕ ਪਹਿਨਾਉਣ ਵਾਲਾ ਵਿਅਕਤੀ, ਸਜਾਉਣ ਵਾਲਾ ਵਿਅਕਤੀ ।

प्रसाधन—[ਪ੍ਰਸਾਧਨ] ਪੁ. ਸ਼ਿੰਗਾਰ, ਸਜਾਵਟ, ਸੋਹਣੀ ਪੋਸ਼ਾਕ, ਕੰਘੀ ਪੱਟੀ ; ਸ਼ਿੰਗਾਰ-ਸਾਮੱਗਰੀ ; ਸ਼ਿੰਗਾਰ ਕਰਨ ਦੀ ਕਿਰਿਆ ।

प्रसाधनी—[ਪ੍ਰਸਾਧਨੀ] ਇ. ਕੰਘੀ ।

प्रसाधित—[ਪ੍ਰਸਾਧਿਤ] ਵਿ. ਸਜਾਇਆ ਹੋਇਆ ।

प्रसार—[ਪ੍ਰਸਾਰ] ਪੁ. ਵਿਸਥਾਰ, ਫੈਲਾਉ, ਪ੍ਰਸਾਰ ; ਗਮਨ ।

प्रसारण—[ਪ੍ਰਸਾਰਣ] ਪੁ. ਫੈਲਾਉਣ ਦਾ ਭਾਵ, ਪਸਾਰਨ ਦਾ ਭਾਵ ।

प्रसारिणी—[ਪ੍ਰਸਾਰਿਣੀ] ਇ. ਲਾਜਵੰਤੀ ਨਾਂ ਦੀ ਇਕ ਬੂਟੀ ।

प्रसारित—[ਪ੍ਰਸਾਰਿਤ] ਵਿ. ਫੈਲਾਇਆ ਹੋਇਆ ।

प्रसारी—[ਪ੍ਰਸਾਰੀ] ਵਿ. ਫੈਲਾਉਣ ਵਾਲਾ ।

प्रसित—[ਪ੍ਰਸਿਤ] ਪੁ. ਮਵਾਦ, ਰਾਧ, ਪੀਕ ।

प्रसिति—[ਪ੍ਰਸਿਤਿ] ਇ. ਅੱਗ, ਲਾਟ ; ਰੱਸੀ ; ਕਿਰਨ ।

प्रसिद्ध—[ਪ੍ਰਸਿੱਧ] ਵਿ. ਪ੍ਰਸਿੱਧ, ਮਸ਼ਹੂਰ, ਸਜਾਇਆ ਹੋਇਆ ।

प्रसिद्धि—[ਪ੍ਰਸਿੱਧਿ] ਇ. ਮਸ਼ਹੂਰੀ ; ਸ਼ਿੰਗਾਰ, ਸਜਾਵਟ ।

प्रसुत—[ਪ੍ਰਸੁਤ] ਵਿ. ਦਬਾ ਕੇ ਨਚੋੜਿਆ ਹੋਇਆ ।

प्रसुप्त—[ਪ੍ਰਸੁਪ੍ਤ] ਵਿ. ਸੁੱਤਾ ਹੋਇਆ ।

प्रसुप्ति—[ਪ੍ਰਸੁਪ੍ਤਿ] ਇ. ਗਹਿਰੀ ਨੀਂਦ, ਡੂੰਘੀ ਨੀਂਦ ।

प्रसू—[ਪ੍ਰਸੂ] ਇ. ਮਾਂ, ਮਾਤਾ ; ਘੋੜੀ ; ਕੇਲਾ ; ਲਤਾ, ਵੇਲ ; ਵਿ. ਪੈਦਾ ਕਰਨ ਵਾਲੀ ।

प्रसूत—[ਪ੍ਰਸੂਤ] ਵਿ. ਪੈਦਾ ਹੋਇਆ ਹੋਇਆ, ਪੁ. ਫੁੱਲ ; ਤੀਵੀਆਂ ਦੀ ਇਕ ਬੀਮਾਰੀ ਜੋ ਬੱਚਾ ਪੈਦਾ ਹੋਣ ਮਗਰੋਂ ਹੁੰਦੀ ਹੈ ।

प्रसूता—[ਪ੍ਰਸੂਤਾ] ਇ. ਉਹ ਇਸਤ੍ਰੀ ਜਿਸ ਦੇ ਕੁਝ ਹੀ ਸਮਾਂ ਪੂਰਵ ਬੱਚਾ ਪੈਦਾ ਹੋਇਆ ਹੋਵੇ, ਜੱਚਾ ।

प्रसूति—[ਪ੍ਰਸੂਤਿ] ਇ. ਵੇਖੋ ਪ੍ਰਸਵ (प्रसव) ; ਉਤਪੱਤੀ-ਸਥਲ ; ਦਖਸ਼ ਪਰਜਾਪਤੀ ਦੀ ਵਹੁਟੀ ਦਾ ਨਾਂ ; ਜੱਚਾ ਔਰਤ ।

प्रसूतिका—[ਪ੍ਰਸੂਤਿਕਾ] ਇ. ਵੇਖੋ ਪ੍ਰਸੂਤਾ (प्रसूता) ।

प्रसून—[ਪ੍ਰਸੂਨ] ਪੁ. ਫੁੱਲ ; ਫਲ ; ਵਿ. ਉਤਪੰਨ ।

प्रसूनक—[ਪ੍ਰਸੂਨਕ] ਪੁ. ਕਲੀ ; ਫੁੱਲ ।

प्रसूनबाण, प्रसूनेषु—(ਪ੍ਰਸੂਨਬਾਣ, ਪ੍ਰਸੂਨੇਸ਼ੁ] ਪੁ. ਕਾਮਦੇਵ ।

प्रसृत—[ਪ੍ਰਸ੍ਰਿਤ] ਵਿ. ਫੈਲਿਆ ਹੋਇਆ ; ਨਿਯੁਕਤ ; ਗਿਆ ਹੋਇਆ ; ਵਧਿਆ ਹੋਇਆ ; ਪੁ. ਲੱਪ, ਅੱਧੀ ਅੰਜੁਲੀ ।

प्रसृता—[ਪ੍ਰਸ੍ਰਿਤਾ] ਇ. ਪੱਟ ।

प्रसृति—[ਪ੍ਰਸ੍ਰਿਤਿ] ਇ. ਵਿਸਥਾਰ, ਫੈਲਾਉ ; ਸੋਲਾਂ ਤੋਲੇ ਦਾ ਤੋਲ ; ਉਲਾਦ ।

प्रसृष्ट—[ਪ੍ਰਸ੍ਰਿਸ਼੍ਟ] ਵਿ. ਛੱਡਿਆ ਹੋਇਆ ।

प्रसेक—[ਪ੍ਰਸੇਕ] ਪੁ. ਸਿੰਜਣ ਦਾ ਭਾਵ ; ਛਿੜਕਾਉ ; ਇਕ ਬੀਮਾਰੀ ।

प्रसेदिका—[ਪ੍ਰਸੇਦਿਕਾ] ਇ. ਛੋਟਾ ਬਗੀਚਾ, ਫੁਲਵਾੜੀ ।

प्रसेव—[ਪ੍ਰਸੇਵ] ਪੁ. ਬੀਨ ਜਾਂ ਤੂੰਬੀ ; ਕਪੜੇ ਦੀ ਥੈਲੀ ।

प्रस्कंदन (प्रस्कन्दन)—[ਪ੍ਰਸ੍ਕੰਦਨ] ਪੁ. ਜੁਲਾਬ, ਦਸਤ ; ਸ਼ਿਵ, ਮਹਾਂਦੇਵ ; ਝਪਟ ।

प्रस्कंदिका (प्रस्कन्दिका)—[ਪ੍ਰਸਕੰਦਿਕਾ] ਇ. ਸੰਗਰਹਿਣੀ ਰੋਗ ।

प्रस्खलन—[ਪ੍ਰਸ੍ਖਲਨ] ਪੁ. ਡਿੱਗਣ ਦਾ ਭਾਵ, ਗਿਰਾਵਟ ; ਤਿਲ੍ਹਕਣ ਦਾ ਭਾਵ ।

**प्रस्तर**—[ਪ੍ਰਸ੍ਤਰ], ਪੁ. ਸਿਲ, ਪੱਥਰ ; ਮਣੀ ; ਪੱਤਿਆਂ ਆਦਿ ਦਾ ਵਛਾਊਣਾ ; ਚੰਮ ਦੀ ਥੈਲੀ ; ਪੱਧਰ ਧਰਤੀ ।

**प्रस्तरण**—[ਪ੍ਰਸ੍ਤਰਣ] ਪੁ. ਵਿਛਾਊਣਾ, ਬਿਸਤਰਾ, ਸੇਜ ।

**प्रस्तरोपल**—[ਪ੍ਰਸ੍ਤਰੋਪਲ] ਪੁ. ਚੰਦਰਕਾਂਤ ਮਣੀ ।

**प्रस्तार**—[ਪ੍ਰਸ੍ਤਾਰ] ਪੁ. ਫੈਲਾਉ, ਵਿਸਤਾਰ ; ਘਾਹ ਜਾਂ ਪੱਤਿਆਂ ਦਾ ਵਿਛਾਊਣਾ ; ਤਹਿ ; ਪੱਧਰ ਧਰਤੀ ; ਪੌੜੀ ; ਘਾਹ ਦਾ ਜੰਗਲ ; ਛੰਦਾਂ ਦੇ ਭੇਦ ਮਾਲੂਮ ਕਰਨ ਦਾ ਸਾਧਨ ।

**प्रस्ताव**—[ਪ੍ਰਸ੍ਤਾਵ] ਪੁ. ਮੌਕਾ, ਪਰਸੰਗ, ਛਿੜੀ ਹੋਈ ਗੱਲ ; ਕਥਾ ; ਮਜ਼ਮੂਨ, ਜ਼ਿਕਰ ; ਲੇਖ ; ਸਭਾਂ ਵਿਚ ਵਿਚਾਰ ਯੋਗ ਰੱਖੀ ਗਈ ਗੱਲ ।

**प्रस्तावना**—[ਪ੍ਰਸ੍ਤਾਵਨਾ] ਇ. ਅਰੰਭ ; ਕਿਸੇ ਲੇਖ ਆਦਿਕ ਦੇ ਅਰੰਭ ਕਰਨ ਤੋਂ ਪਹਿਲਾਂ ਕਹੀਆਂ ਹੋਈਆਂ ਗੱਲਾਂ, ਭੂਮਿਕਾ ; ਨਾਟਕ ਵਿਚ ਸ਼ੁਰੂ ਹੋਣ ਤੋਂ ਪਹਿਲਾਂ ਦਾ ਪ੍ਰਸੰਗ, ਮੁਖ ਬੰਧ ।

**प्रस्तावित**—[ਪ੍ਰਸ੍ਤਾਵਿਤ] ਵਿ. ਜਿਸ ਲਈ ਮਤਾ ਹੋਇਆ ਹੋਵੇ ; ਜੋ ਵਿਚਾਰ ਗੋਚਰਾ ਹੋਵੇ, ਤਿਆਰ, ਜੋ ਕੀਤਾ ਗਿਆ ਹੋਵੇ ।

**प्रस्तुत**—[ਪ੍ਰਸ੍ਤੁਤ] ਵਿ. ਯੋਗ, ਲਾਇਕ ; ਪ੍ਰਾਪਤ ; ਤਿਆਰ ; ਜੋ ਕਹਿਆ ਗਿਆ ਹੋਵੇ, ਜਿਸ ਦੀ ਚਰਚਾ ਹੋਵੇ ।

**प्रस्थ**—[ਪ੍ਰਸ੍ਥ] ਪੁ. ਪਹਾੜ ਦੇ ਉਪਰ ਦੀ ਚੌਰਸ ਧਰਤੀ ; ਪੁਰਾਣੇ ਜ਼ਮਾਨੇ ਦਾ ਇਕ ਤੋਲ ; ਪਹਾੜ ਦੀ ਉੱਚੀ ਥਾਂ ; ਫੈਲਾਉ ।

**प्रस्थकुसुम, प्रस्थपुष्प**—[ਪ੍ਰਸ੍ਥਕੁਸੁਮ, ਪ੍ਰਸ੍ਥਪੁਸ਼ਪ] ਪੁ. ਮਰੂਏ ਦਾ ਬੂਟਾ ; ਛੋਟੇ ਪੱਤਿਆਂ ਦੀ ਤੁਲਸੀ ; ਜੰਭੀਰੀ ਨਿੰਬੂ ।

**प्रस्थान**—[ਪ੍ਰਸ੍ਥਾਨ] ਪੁ. ਰਾਹ, ਰਸਤਾ ; ਰਵਾਨਗੀ, ਸਫ਼ਰ, ਕੂਚ ; ਪਹਿਨਣ ਦੇ ਕਪੜੇ ਆਦਿਕ ਜੋ ਮਹੂਰਤ ਠੀਕ ਨਾ ਹੋਣ ਕਰਕੇ ਸਫ਼ਰ ਕਰਨ ਵਾਲੇ ਪਾਸੇ ਕਿਸੇ ਦੇ ਘਰ ਰੱਖ ਆਉਂਦੇ ਹਨ ਅਤੇ ਸਫ਼ਰ ਕਰਨ ਵੇਲੇ ਲੈ ਲੈਂਦੇ ਹਨ ।

+**प्रस्थानी**—[ਪ੍ਰਸ੍ਥਾਨੀ] ਵਿ. ਜਾਣ ਵਾਲਾ, ਸਫ਼ਰ ਕਰਨ ਵਾਲਾ ।

**प्रस्थापन**—[ਪ੍ਰਸ੍ਥਾਪਨ] ਪੁ. ਰੱਖਣ ਜਾਂ ਭੇਜਣ ਦੀ ਕਿਰਿਆ ।

**प्रस्थापित**—[ਪ੍ਰਸ੍ਥਾਪਿਤ] ਵਿ. ਚੰਗੀ ਤਰ੍ਹਾਂ ਰੱਖਿਆ ਹੋਇਆ, ਭੇਜਿਆ ਹੋਇਆ ।

**प्रस्थायी**—[ਪ੍ਰਸ੍ਥਾਯੀ] ਵਿ. ਜਿਸ ਨੇ ਸਫ਼ਰ ਕਰਨਾ ਹੈ ।

**प्रस्थिका**—[ਪ੍ਰਸ੍ਥਿਕਾ] ਇ. ਅੰਬ ਜਿੱਡਾ ਇਕ ਰੁੱਖ ਜਿਸ ਦੇ ਫਲ ਖੱਟੇ ਹਨ ਅਤੇ ਅਚਾਰ ਬਨਾਉਣ ਦੇ ਕੰਮ ਆਉਂਦੇ ਹਨ ; ਪੁਦੀਨਾ ।

**प्रस्थित**—[ਪ੍ਰਸ੍ਥਿਤ] ਵਿ. ਜੋ ਜਾਣ ਨੂੰ ਤਿਆਰ ਹੋਵੇ ; ਸਥਿਰ, ਪੱਕਾ, ਮਜ਼ਬੂਤ ; ਜੋ ਚਲਿਆ ਗਿਆ ਹੋਵੇ ।

**प्रस्नुषा**—[ਪ੍ਰਸ੍ਨੁਸ਼ਾ] ਇ. ਪੋਤੇ ਦੀ ਵਹੁਟੀ ।

**प्रस्फुट**—[ਪ੍ਰਸ੍ਫੁਟ] ਵਿ. ਖਿੜਿਆ ਹੋਇਆ ; ਸਾਫ਼ ; ਪਰਗਟ ।

**प्रस्फुरण**—[ਪ੍ਰਸ੍ਫੁਰਣ] ਪੁ. ਜ਼ਾਹਰ ਹੋਣ ਦੀ ਕਿਰਿਆ ; ਨਿਕਲਣ ਦਾ ਭਾਵ ; ਚਮਕਣ ਦਾ ਭਾਵ ; ਕੰਬਣੀ ।

**प्रस्फोटन**—[ਪ੍ਰਸ੍ਫੋਟਨ] ਪੁ. ਵਿਸ਼ੇਸ਼ ਰੂਪ ਵਿਚ ਫੁੱਟਣ ਦੀ ਕਿਰਿਆ ; ਖਿੜਨ ਜਾਂ ਖਿੜਾਉਣ ਦੀ ਕਿਰਿਆ ; ਰੋਕਣ ਦੀ ਕਿਰਿਆ ; (ਅੰਨ ਆਦਿ) ਫਟਕਣ ਦੀ ਕਿਰਿਆ ; ਛੱਜ ।

**प्रस्रव**—[ਪ੍ਰਸ੍ਰਵ] ਪੁ. ਵਹਿਣਾ, ਝਰਣ ਦਾ ਭਾਵ, ਧਾਰ, (ਔਰਤ ਦੀ) ਦੁੱਧੀ ਵਿਚੋਂ ਨਿਕਲਿਆ ਦੁੱਧ ।

**प्रस्रवण**—[ਪ੍ਰਸ੍ਰਵਣ] ਪੁ. ਪਸੀਨਾ ; ਚਸ਼ਮਾ, ਝਰਨਾ ; ਦੁੱਧ ।

**प्रस्राव**—[ਪ੍ਰਸ੍ਰਾਵ] ਪੁ. ਚੰਗੀ ਤਰ੍ਹਾਂ ਨਾਲ ਵਗਣ ਦਾ ਭਾਵ ; ਮੂਤਰ, ਪਿਸ਼ਾਬ ।

**प्रस्रुत**—[ਪ੍ਰਸ੍ਰੁਤ] ਵਿ. ਝੜਿਆ ਹੋਇਆ, ਡਿਗਿਆ ਹੋਇਆ ; ਚੋਇਆ ਹੋਇਆ ।

**प्रस्वाद**—[ਪ੍ਰਸ੍ਵਾਦ] ਵਿ. ਜ਼ਾਇਕੇਦਾਰ, ਸੁਆਦਲਾ ।

**प्रस्वाप**—[ਪ੍ਰਸ੍ਵਾਪ] ਪੁ. ਉਹ ਚੀਜ਼ ਜਿਸ ਦੇ ਵਰਤਣ ਨਾਲ ਨੀਂਦ ਆਵੇ ; ਇਕ ਪ੍ਰਾਚੀਨ ਅਸਤਰ ; ਨੀਂਦ ; ਸੁਪਨਾ ।

**प्रस्वेद**—[ਪ੍ਰਸ੍ਵੇਦ] ਪੁ. ਪਸੀਨਾ, ਮੁੜ੍ਹਕਾ ।

**प्रहत**—[ਪ੍ਰਹਤ] ਵਿ. ਫੈਲਾਇਆ ਹੋਇਆ ; ਮਾਰਿਆ ਹੋਇਆ ; ਪੁ. ਠੋਕਰ; ਵਾਰ ; ਪਾਸਾ ਸੁੱਟਣ ਦੀ ਕਿਰਿਆ ।

**प्रहर**—[ਪ੍ਰਹਰ] ਪੁ. ਦਿਨ ਰਾਤ ਦਾ ਅੱਠਵਾਂ ਹਿੱਸਾ, ਪਹਿਰ, ਤਿੰਨ ਘੰਟੇ ਦਾ ਸਮਾਂ ।

**प्रहरक**—[ਪ੍ਰਹਰਕ] ਪੁ. ਪਹਿਰੇਦਾਰ ਜੋ ਘੰਟਾ ਵਜਾਉਂਦਾ ਹੈ, ਘੜਿਆਲੀ ।

**प्रहरी**—[ਪ੍ਰਹਰੀ] ਪੁ. ਪਹਿਰੇਦਾਰ ; ਪਹਿਰ ਪਹਿਰ ਤੇ ਘੰਟਾ ਵਜਾਉਣ ਵਾਲਾ ।

**प्रहर्ता**—[ਪ੍ਰਹਰ੍ਤਾ] ਵਿ. ਵਾਰ ਕਰਨ ਵਾਲਾ ; ਯੋਧਾ ।

**प्रहर्ष**—[ਪ੍ਰਹਰ੍ਸ਼] ਪੁ. ਬਹੁਤ ਖੁਸ਼ੀ ।

**प्रहर्षण**—[ਪ੍ਰਹਰ੍ਸ਼ਣ] ਪੁ. ਪ੍ਰਸੰਨਤਾ ; ਰੋਮਾਂਚ ; ਇਕ ਅਲੰਕਾਰ ; ਬੁੱਧ ਗ੍ਰਹਿ ।

**प्रहसन**—[ਪ੍ਰਹਸਨ] ਪੁ. ਜ਼ੋਰ ਦਾ ਹਾਸਾ ; ਚੁਹਲਬਾਜ਼ੀ ; ਨਾਟਕ ਦਾ ਇਕ ਭੇਦ ।

**प्रहार**—[ਪ੍ਰਹਾਰ] ਪੁ. ਚੋਟ, ਸੱਟ, ਵਾਰ ।

**प्रहारक**—[ਪ੍ਰਹਾਰਕ] ਪੁ. ਵਾਰ ਕਰਨ ਵਾਲਾ ਵਿਅਕਤੀ ।

+**प्रहारना**—[ਪ੍ਰਹਾਰਨਾ] ਕ੍ਰਿ. ਮਾਰਨਾ, ਚੋਟ ਪਹੁੰਚਾਉਣੀ ।

+प्रहारित—[ਪ੍ਰਹਾਰਿਤ] ਵਿ. ਜਿਸ ਉਤੇ ਵਾਰ ਕੀਤਾ ਗਿਆ ਹੋਵੇ ।

प्रहारी—[ਪ੍ਰਹਾਰੀ] ਵਿ. ਵਾਰ ਕਰਨ ਵਾਲਾ ; ਮਾਰਣ ਵਾਲਾ, ਨਾਸ਼ ਕਰਨ ਵਾਲਾ ; ਪੁ. ਯੋਧਾ ।

प्रहास—[ਪ੍ਰਹਾਸ] ਪੁ. ਜ਼ੋਰ ਦਾ ਹਾਸਾ, ਚੁਹਲਬਾਜ਼ੀ ; ਨਟ ; ਸ਼ਿਵ ; ਮਸ਼ਕਰੀ, ਹਾਸਾ-ਠਠਾ ; ਤਿਰਸਕਾਰ ।

प्रहासी—[ਪ੍ਰਹਾਸੀ] ਵਿ. ਖ਼ੂਬ ਹੱਸਣ ਵਾਲਾ ਜਾਂ ਹਸਾਉਣ ਵਾਲਾ ; ਪੁ. ਭੰਡ ; ਵਿਦੂਸ਼ਕ, ਮਖੌਲੀਆ ।

प्रहित—[ਪ੍ਰਹਿਤ] ਵਿ. ਸਿੱਟਿਆ ਹੋਇਆ (ਅਸਤਰ) ; ਪ੍ਰੇਰਿਤ ; ਪੁ. ਛੱਜ ।

प्रहृत—[ਪ੍ਰਹ੍ਰਿਤ] ਵਿ. ਜਿਸ ਉਤੇ ਵਾਰ ਕੀਤਾ ਗਿਆ ਹੋਵੇ ; ਚਲਾਇਆ ਹੋਇਆ ; ਪੁ. ਵਾਰ ।

प्रहृष्ट—[ਪ੍ਰਹ੍ਰਿਸ਼ਟ] ਵਿ. ਬਹੁਤ ਪ੍ਰਸੰਨ, ਬਹੁਤ ਖ਼ੁਸ਼ ।

प्रहेणक, प्रहेलक—[ਪ੍ਰਹੇਣਕ, ਪ੍ਰਹੇਲਕ] ਪੁ. ਲਾਪਸੀ, ਗੋਈ ; ਅੰਮ੍ਰਿਤੀ ; ਕੜ੍ਹੀ ; ਤਿਉਹਾਰ ਸਮੇਂ ਵੰਡੀ ਜਾਣ ਵਾਲੀ ਮਠਿਆਈ ।

प्रहेलिका—[ਪ੍ਰਹੇਲਿਕਾ] ਇ. ਪਹੇਲੀ, ਬੁਝਾਰਤ, ਬਾਤ ।

प्रह्लाद—[ਪ੍ਰਹ੍ਲਾਦ] ਪੁ. ਇਕ ਭਗਤ ; ਖ਼ੁਸ਼ੀ, ਪ੍ਰਸੰਨਤਾ ; ਆਵਾਜ਼ ; ਇਕ ਨਾਗ ।

प्रह्लादक—[ਪ੍ਰਹ੍ਲਾਦਕ] ਵਿ. ਖ਼ੁਸ਼ ਕਰਨ ਦਾ ਭਾਵ ।

प्रह्लादन—[ਪ੍ਰਹ੍ਲਾਦਨ] ਪੁ. ਖ਼ੁਸ਼ ਕਰਨ ਦਾ ਭਾਵ ।

प्रह्व—[ਪ੍ਰਹ੍ਵ] ਵਿ. ਸਾਊ, ਧੀਰਾ, ਨਿੰਮ੍ਰਤਾ ਵਾਲਾ ।

प्रह्वण—[ਪ੍ਰਹ੍ਵਣ] ਪੁ. ਬੁਲਾਉਣ ਦੀ ਕਿਰਿਆ ; ਨਿੰਮ੍ਰਤਾ ਵਜੋਂ ਝੁਕਣਾ ।

प्रांगण (प्राङ्गण)—[ਪ੍ਰਾਂਗਣ] ਪੁ. ਵਿਹੜਾ, ਅੰਗਣ ; ਛੋਟਾ ਢੋਲ ।

प्रांजल (प्राञ्जल)—[ਪ੍ਰਾਂਜਲ] ਵਿ. ਸਿੱਧਾ, ਸਰਲ ; ਬਰਾਬਰ ਈਮਾਨਦਾਰ ।

प्रांजलि (प्राञ्जलि)—[ਪ੍ਰਾਂਜਲਿ] ਵਿ. ਜਿਸ ਨੇ ਹੱਥ ਜੋੜੇ ਹੋਏ ਹੋਣ ।

प्रांत (प्रान्त)—[ਪ੍ਰਾਂਤ] ਪੁ. ਅੰਤ ; ਹੱਦ ; ਕਿਨਾਰਾ ; ਸਿਰਾ ; ਪਾਸਾ, ਤਰਫ਼ ; ਕਿਸੇ ਦੇਸ਼ ਦਾ ਇਕ ਹਿੱਸਾ, ਸੂਬਾ, ਪ੍ਰਾਂਤ ।

प्रांतग (प्रान्तग)—[ਪ੍ਰਾਂਤਗ] ਵਿ. ਜੋ ਸੂਬੇ ਵਿਚ ਜਾਂ ਸਰਹੱਦ ਤੇ ਰਹਿੰਦਾ ਹੋਵੇ ; ਕੋਲ ਰਹਿਣ ਵਾਲਾ ।

प्रांतदुर्ग (प्रान्तदुर्ग)—[ਪ੍ਰਾਂਤਦੁਰਗ] ਪੁ. ਉਹ ਕਿਲਾ ਜੋ ਨਗਰ ਦੇ ਕਿਨਾਰੇ ਜਾਂ ਚਾਰਦੀਵਾਰੀ ਤੋਂ ਬਾਹਰ ਹੋਵੇ ।

प्रांतर (प्रान्तर)—[ਪ੍ਰਾਂਤਰ] ਪੁ. ਲੰਬਾ ਰਸਤਾ ; ਛਾਂ ਤੋਂ [illegible]

प्रांतीय (प्रान्तीय)—[ਪ੍ਰਾਂਤੀਯ] ਵਿ. ਸੂਬੇ ਨਾਲ ਸਬੰਧ ਰੱਖਣ ਵਾਲਾ, ਪ੍ਰਾਂਤ ਸਬੰਧੀ, ਪ੍ਰਾਂਤ ਦਾ ।

प्रांतीयता (प्रान्तीयता)—[ਪ੍ਰਾਂਤੀਯਤਾ] ਇ. ਆਪਣੇ ਪ੍ਰਾਂਤ ਲਈ ਮੋਹ ਜਾਂ ਪੱਖ ਪਾਤ ।

प्रांशु—[ਪ੍ਰਾਂਸ਼ੁ] ਵਿ. ਉੱਚਾ ।

प्राकर्षिक—[ਪ੍ਰਾਕਰ੍ਸ਼ਿਕ] ਪੁ. ਤੀਵੀਆਂ ਵਿਚ ਨੱਚਣ ਵਾਲਾ ਮਨੁੱਖ ; ਰੰਡੀਆਂ ਦਾ ਦਲਾਲ, ਭੜੂਆ, ਕੰਜਰ ।

प्राकार—[ਪ੍ਰਾਕਾਰ] ਪੁ. ਚਾਰ ਦੀਵਾਰੀ, ਕੋਟ ਉਹ ਕੰਧ ਜੋ ਸ਼ਹਿਰ ਜਾਂ ਕਿਲ੍ਹੇ ਦੀ ਰੱਖਿਆ ਲਈ ਬਣਾਈ ਜਾਂਦੀ ਹੈ ।

प्राकृत—[ਪ੍ਰਾਕ੍ਰਿਤ] ਵਿ. ਕੁਦਰਤੀ, ਸਹਿਜੇ, ਸੁਭਾਵਕ ; ਸਾਧਾਰਨ, ਮਾਮੂਲੀ ; ਨੀਚ ; ਇ. ਇਕ ਬੋਲੀ ਜੋ ਪੁਰਾਣੇ ਸਮੇਂ ਵਿਚ ਬੋਲੀ ਜਾਂਦੀ ਸੀ ।

प्राकृतज्वर—[ਪ੍ਰਾਕ੍ਰਿਤਜ੍ਵਰ] ਪੁ. ਮੌਸਮੀ ਬੁਖ਼ਾਰ ।

प्राकृतिक—[ਪ੍ਰਾਕ੍ਰਿਤਿਕ] ਵਿ. ਸਾਧਾਰਣ, ਮਾਮੂਲੀ ; ਸੁਭਾਵਕ; ਸੰਸਾਰ ਸੰਬੰਧੀ ।

प्राकृतिकभूगोल—[ਪ੍ਰਾਕ੍ਰਿਤਿਕਭੂਗੋਲ] ਪੁ. ਭੂਗੋਲ ਵਿਦਿਆ ਦਾ ਇੱਕ ਅੰਗ ।

प्राक्—[ਪ੍ਰਾਕ੍] ਵਿ. ਪਹਿਲੋਂ, ਮੂਹਰਲਾ ; ਪੁ. ਪੂਰਬ ।

प्राक्कथन—[ਪ੍ਰਾਕੱਥਨ] ਪੁ. ਭੂਮਿਕਾ, ਪ੍ਰਸਤਾਵਨਾ, ਮੁਖਬੰਧ ।

प्राक्तन—[ਪ੍ਰਾਕ੍ਤਨ] ਵਿ. ਪੁਰਾਣਾ ; ਪੁ. ਭਾਗ, ਕਿਸਮਤ, ਤਕਦੀਰ ।

प्राखर्य—[ਪ੍ਰਾਖਰ੍ਯ] ਪੁ. ਤੇਜ਼ੀ, ਤਿੱਖਾਪਣ ।

प्रागल्भ्य—[ਪ੍ਰਾਗਲ੍ਭ੍ਯ] ਪੁ. ਨਿਧੜਕਪੁਣਾ, ਹਿੰਮਤ, ਹੌਸਲਾ ; ਪ੍ਰਧਾਨਗੀ ; ਘਮੰਡ ; ਚਤਰਾਈ, ਹੁਸ਼ਿਆਰੀ ।

प्रागभाव—[ਪ੍ਰਾਗਭਾਵ] ਪੁ. ਉਹ ਪਦਾਰਥ ਜਿਸ ਦਾ ਮੁੱਢ ਨਾ ਹੋਣ ਤੇ ਵੀ ਅਖ਼ੀਰ ਹੋਵੇ ।

प्राङ्—[ਪ੍ਰਾਂਙ੍] ਪੁ. 'ਪ੍ਰਾਚ੍' ਦਾ ਸਮਾਸ-ਰੂਪ ।

प्राङ्मुख—[ਪ੍ਰਾਂਙ੍ਮੁਖ] ਵਿ. ਜਿਸ ਦਾ ਮੂੰਹ ਚੜ੍ਹਦੇ ਵੱਲ ਹੋਵੇ ।

प्राचार्य—[ਪ੍ਰਾਚਾਰ੍ਯ] ਪੁ. ਗੁਰੂ, ਵਿਦਵਾਨ, ਪੰਡਿਤ, ਆਚਾਰੀਆ ।

प्राचिका—[ਪ੍ਰਾਚਿਕਾ] ਇ. ਇਕ ਤਰ੍ਹਾਂ ਦੀ ਜੰਗਲੀ ਮੱਖੀ ।

प्राची—[ਪ੍ਰਾਚੀ] ਇ. ਪੂਰਬ ਦਿਸ਼ਾ ।

प्राचीन—[ਪ੍ਰਾਚੀਨ] ਵਿ. ਪਹਿਲਾਂ ਦਾ, ਪੁਰਾਣਾ, ਪ੍ਰਾਚੀਨ ।

प्राचीनता—[ਪ੍ਰਾਚੀਨਤਾ] ਇ. ਪੁਰਾਣਾਪਨ, ਪ੍ਰਾਚੀਨਤਾ, ਪੁਰਾਤਨਤਾ ।

प्राचीनतिलक—[ਪ੍ਰਾਚੀਨਤਿਲਕ] ਪੁ. ਚੰਨ ।

प्राचीनशाल—[ਪ੍ਰਾਚੀਨਸ਼ਾਲ] ਪੁ. ਪੁਰਾਣਾ ਘਰ ।

प्राचीपति—[ਪ੍ਰਾਚੀਪਤਿ] ਪੁ. ਇੰਦਰ ਦੇਵਤਾ ।

**प्राचीर**—[ਪ੍ਰਾਚੀਰ] ਪੁ. ਚਾਰ ਦੀਵਾਰੀ, ਕੋਟ ।

**प्राचुर्य**—[ਪ੍ਰਾਚੁਰ੍ਯ] ਪੁ. ਬਹੁਤਾਤ, ਜ਼ਿਆਦਤੀ ।

**प्राचेतस्**—[ਪ੍ਰਾਚੇਤਸ] ਪੁ. ਬਾਲਮੀਕ ਮੁਨੀ ਦਾ ਨਾਂ ; ਵਿਸ਼ਨੂੰ ; ਵਰੁਣ ਦੇ ਪੁੱਤਰ ਦਾ ਨਾਂ ।

**प्राच्य**—[ਪ੍ਰਾਚ੍ਯ] ਪੁ. ਪੂਰਬ ਦਾ ਰਹਿਣ ਵਾਲਾ ਵਿਅਕਤੀ ; ਇਕ ਦੇਸ਼ ਤੇ ਉਸਦਾ ਨਿਵਾਸੀ ; ਵਿ. ਪੁਰਾਣਾ ; ਪੂਰਬ ਦਾ ।

**प्राजन**—[ਪ੍ਰਾਜਨ] ਪੁ. ਚਾਬਕ, ਛਾਂਟਾ, ਕੋੜਾ, ਪਰਾਣੀ ।

**प्राजापत्य**—[ਪ੍ਰਾਜਾਪਤ੍ਯ] ਪੁ. ਬਾਰਾਂ ਦਿਨਾਂ ਦੇ ਇਕ ਵਰਤ ਦਾ ਨਾਂ ; ਅੱਠ ਕਿਸਮ ਦੇ ਵਿਆਹਾਂ ਵਿਚੋਂ ਇਕ ਵਿਆਹ ।

**प्राजिक**—[ਪ੍ਰਾਜਿਕ] ਪੁ. ਬਾਜ਼ ।

**प्राज्ञ**—[ਪ੍ਰਾਗ੍ਯ] ਵਿ. ਵਿਦਵਾਨ, ਸਮਝਦਾਰ, ਪੰਡਿਤ ।

**प्राज्य**—[ਪ੍ਰਾਜ੍ਯ] ਵਿ. ਬਹੁਤ, ਜ਼ਿਆਦਾ ; ਜਿਸ ਚੀਜ਼ ਵਿਚ ਘਿਉ ਜ਼ਿਆਦਾ ਹੋਵੇ ।

**प्राड्विवेक**—[ਪ੍ਰਾਡ੍ਵਿਵੇਕ] ਪੁ. ਇਨਸਾਫ ਕਰਨ ਵਾਲਾ, ਜੱਜ ।

**प्राण**—[ਪ੍ਰਾਣ] ਪੁ. ਹਵਾ, ਸਰੀਰ ਦੀ ਉਹ ਹਵਾ ਜਿਸ ਕਰਕੇ ਮਨੁੱਖ ਜਿਊਂਦਾ ਹੈ, ਸਾਹ ; ਪ੍ਰੀਤਮ ; ਜਾਨ, ਜਿੰਦ, ਰੂਹ ।

**प्राणकांत (प्राणकान्त)**—[ਪ੍ਰਾਣਕਾਂਤ] ਪੁ. ਪਤੀ, ਪ੍ਰੀਤਮ ।

**प्राणघात**—[ਪ੍ਰਾਣਘਾਤ] ਪੁ. ਹੱਤਿਆ, ਕਤਲ ।

**प्राणजीवन**—[ਪ੍ਰਾਣਜੀਵਨ] ਪੁ. ਬਹੁਤ ਪਿਆਰਾ ਆਦਮੀ, ਪ੍ਰੀਤਮ ; ਵਿਸ਼ਨੂੰ ।

**प्राणत्याग**—[ਪ੍ਰਾਣਤ੍ਯਾਗ] ਪੁ. ਮੌਤ, ਮਰਨਾ ।

**प्राणदंड (प्राणदण्ड)**—[ਪ੍ਰਾਣਦੰਡ] ਪੁ. ਮੌਤ ਦੀ ਸਜ਼ਾ ।

**प्राणद**—[ਪ੍ਰਾਣਦ] ਵਿ. ਜਿੰਦ ਰੱਖਣ ਵਾਲਾ ; ਪੁ. ਪਾਣੀ ; ਲਹੂ, ਖੂਨ ; ਜੀਵਕ ਨਾਂ ਦਾ ਰੁੱਖ ; ਵਿਸ਼ਨੂੰ ।

**प्राणदा**—[ਪ੍ਰਾਣਦਾ] ਇ. ਹਰੜ ।

**प्राणदाता**—[ਪ੍ਰਾਣਦਾਤਾ] ਵਿ. ਪੁ. ਜਾਨ ਬਚਾਉਣ ਵਾਲਾ ।

**प्राणदान**—[ਪ੍ਰਾਣਦਾਨ] ਪੁ. ਜਿੰਦ ਬਖਸ਼ਣ ਦਾ ਕੰਮ, ਜਾਨ ਬਚਾਉਣ ਦਾ ਕੰਮ ।

**प्राणधन**—[ਪ੍ਰਾਣਧਨ] ਪੁ. ਬਹੁਤ ਪਿਆਰਾ, ਪ੍ਰੀਤਮ ; ਸਵਾਮੀ ।

**प्राणधारी**—[ਪ੍ਰਾਣਧਾਰੀ] ਵਿ. ਜੋ ਸਾਹ ਲੈਂਦਾ ਹੋਵੇ, ਜੀਵ ।

**प्राणनाथ**—[ਪ੍ਰਾਣਨਾਥ] ਪੁ. ਮਾਲਕ, ਪਤੀ ; ਪਿਆਰਾ ।

**प्राणनिग्रह**—[ਪ੍ਰਾਣਨਿਗ੍ਰਹ] ਪੁ. ਪ੍ਰਾਣਾਯਾਮ ਦੀ ਕਿਰਿਆ ।

**प्राणपति**—[ਪ੍ਰਾਣਪਤਿ] ਪੁ. ਪਤੀ ; ਪਿਆਰਾ ; ਆਤਮਾ ।

**प्राणपरिवर्तन**—[ਪ੍ਰਾਣਪਰਿਵਰ੍ਤਨ] ਪੁ. ਸਰੀਰ ਬਦਲਣ ਦਾ ਭਾਵ ।

**प्राणप्रतिष्ठा**—[ਪ੍ਰਾਣਪ੍ਰਤਿਸ਼੍ਠਾ] ਇ. ਮੂਰਤ ਰਖ ਕੇ ਮੰਤਰਾਂ ਨਾਲ ਸਾਹ ਭਰਨ ਦਾ ਭਾਵ ।

**प्राणप्रिय**—[ਪ੍ਰਾਣਪ੍ਰਿਯ] ਵਿ. ਬਹੁਤ ਪਿਆਰਾ, ਪ੍ਰੀਤਮ ।

**प्राणवल्लभ**—[ਪ੍ਰਾਣਵੱਲਭ] ਪੁ. ਬਹੁਤ ਪਿਆਰਾ, ਪਤੀ ।

**प्राणमय**—[ਪ੍ਰਾਣਮਯ] ਵਿ. ਜਿਸ ਵਿਚ ਸਾਹ ਹੋਣ ।

**प्राणरंध्र (प्राणरन्ध्र)**—[ਪ੍ਰਾਣਰੰਧ੍ਰ] ਪੁ. ਨੱਕ, ਮੂੰਹ ।

**प्राणशरीर**—[ਪ੍ਰਾਣਸ਼ਰੀਰ] ਪੁ. ਉਪਨਿਸ਼ਦਾਂ ਅਨੁਸਾਰ ਇਕ ਸੂਖਮ ਸਰੀਰ ; ਪਰਮੇਸ਼ਰ ।

**प्राणसंभूत (प्राणसम्भूत)**—[ਪ੍ਰਾਣਸੰਭੂਤ] ਪੁ. ਹਵਾ ।

**प्राणसंशय, प्राणसङ्कट, प्राणसन्देह**—[ਪ੍ਰਾਣਸੰਸ਼ਯ, ਪ੍ਰਾਣ-ਸੰਕਟ, ਪ੍ਰਾਣਸੰਦੇਹ] ਪੁ. ਜਿੰਦ ਦਾ ਸੰਸਾ, ਜਾਨ ਜੋਖੋਂ ਵਿਚ ਹੋਣ ਦਾ ਭਾਵ ।

**प्राणसम**—[ਪ੍ਰਾਣਸਮ] ਪੁ. ਪਤੀ, ਪ੍ਰੀਤਮ ।

**प्राणसार**—[ਪ੍ਰਾਣਸਾਰ] ਪੁ. ਤਾਕਤ ਵਾਲਾ, ਤਕੜਾ ।

**प्राणहर**—[ਪ੍ਰਾਣਹਰ] ਵਿ. ਨਾਸ਼ ਕਰਨ ਵਾਲਾ, ਮਾਰਨ ਵਾਲਾ ।

**प्राणहारी**—[ਪ੍ਰਾਣਹਾਰੀ] ਵਿ. ਮਾਰ ਮੁਕਾਉਣ ਵਾਲਾ ।

**प्राणांत (प्राणान्त)**—[ਪ੍ਰਾਣਾਂਤ] ਪੁ. ਮੌਤ ।

**प्राणांतक (प्राणान्तक)**—[ਪ੍ਰਾਣਾਂਤਕ] ਵਿ. ਜਾਨ ਲੈਣ ਵਾਲਾ ।

**प्राणाधार, प्राणाधिक**—[ਪ੍ਰਾਣਾਧਾਰ, ਪ੍ਰਾਣਾਧਿਕ] ਵਿ. ਪ੍ਰਾਣਾਂ ਤੋਂ ਵੀ ਜ਼ਿਆਦਾ ਪਿਆਰਾ ; ਪਤੀ, ਮਾਲਿਕ ।

**प्राणायाम**—[ਪ੍ਰਾਣਾਯਾਮ] ਪੁ. ਯੋਗ ਦਾ ਇਕ ਅੰਗ, ਸਾਹ ਨੂੰ ਬ੍ਰਹਮੰਡ ਵਲ ਲੈ ਜਾਣ ਦੀ ਕਿਰਿਆ, ਪ੍ਰਾਣਾਯਾਮ ।

**प्राणी**—[ਪ੍ਰਾਣੀ] ਪੁ. ਪ੍ਰਾਣ ਧਾਰਨ ਕਰਨ ਵਾਲਾ ਵਿਅਕਤੀ ; ਵਿ. ਜਿਸ ਵਿਚ ਸਾਹ ਹੋਣ, ਪ੍ਰਾਣੀ ।

**प्राणेश, प्राणेश्वर**—[ਪ੍ਰਾਣੇਸ਼, ਪ੍ਰਾਣੇਸ਼੍ਵਰ] ਪੁ. ਮਾਲਕ, ਪਤੀ, ਪ੍ਰੇਮੀ, ਬਹੁਤ ਪਿਆਰਾ ।

**प्रात**—[ਪ੍ਰਾਤ] ਅ. ਸਵੇਰੇ, ਤੜਕੇ ; ਪੁ. ਪ੍ਰਭਾਤ, ਸਵੇਰਾ ।

**प्रात:**—[ਪ੍ਰਾਤ:] ਪੁ. ਪ੍ਰਭਾਤ, ਸਵੇਰ ।

**प्रात:काल**—[ਪ੍ਰਾਤ:ਕਾਲ] ਪੁ. ਪ੍ਰਭਾਤ ਦਾ ਵੇਲਾ, ਅੰਮ੍ਰਿਤ ਵੇਲਾ, ਸਵੇਰ ਦਾ ਸਮਾਂ ।

**प्रात:कालीन**—[ਪ੍ਰਾਤ:ਕਾਲੀਨ] ਵਿ. ਸਵੇਰ ਸਬੰਧੀ, ਸਵੇਰ ਦਾ ।

**प्रात:कृत्य**—[ਪ੍ਰਾਤ:ਕ੍ਰਿਤ੍ਯ] ਪੁ. ਸਵੇਰੇ ਕੀਤੇ ਜਾਣ ਵਾਲੇ ਪੂਜਾ ਆਦਿਕ ਕਰਮ ।

**प्रात:स्नायी**—[ਪ੍ਰਾਤ:ਸ੍ਨਾਯੀ] ਵਿ. ਸਵੇਰੇ ਇਸ਼ਨਾਨ ਕਰਨ ਵਾਲਾ ।

**प्रात:स्मरण**—[ਪ੍ਰਾਤ:ਸ੍ਮਰਣ] ਪੁ. ਅੰਮ੍ਰਿਤ ਵੇਲੇ ਦਾ ਜਾਪ ।

**प्रात:स्मरणीय**—[ਪ੍ਰਾਤ:ਸ੍ਮਰਣੀਯ] ਵਿ. ਸਵੇਰੇ ਨਾਂ ਲੈਣ ਯੋਗ, ਅਤਿਅੰਤ ਸ਼ੁਭ ।

**प्रातनाथ**—[ਪ੍ਰਾਤਨਾਥ] ਪੁ. ਸੂਰਜ ।

**प्रातराश**—[ਪ੍ਰਾਤਰਾਸ਼] ਪੁ. ਸਵੇਰ ਦੀ ਰੋਟੀ, ਹਾਜ਼ਰੀ, ਛਾਹ ਵੇਲਾ ।

**प्रातिकामी**—[ਪ੍ਰਾਤਿਕਾਮੀ] ਪੁ. ਸੇਵਾਦਾਰ, ਨੌਕਰ ; ਦੁਰਯੋਧਨ ਦੇ ਇਕ ਦੂਤ ਦਾ ਨਾਂ ।

**प्रातिपदिक**—[ਪ੍ਰਾਤਿਪਦਿਕ] ਪੁ. ਅਗਨੀ ; ਸੰਸਕ੍ਰਿਤ ਵਿਆਕਰਣ ਵਿਚ ਉਹਨਾਂ ਅਰਥਾਂ ਵਾਲੇ ਸ਼ਬਦ ਜੋ ਧਾਤੂ ਅਤੇ ਪ੍ਰਤਯਯ ਨਾ ਹੋਣ ।

**प्रातिभ**—[ਪ੍ਰਾਤਿਭ] ਵਿ. ਇਕ ਤਰ੍ਹਾਂ ਦੀ ਰੁਕਾਵਟ ਜੋ ਯੋਗੀਆਂ ਨੂੰ ਉਨ੍ਹਾਂ ਦੀ ਯੋਗ ਕਿਰਿਆ ਵਿਚ ਹੁੰਦੀ ਹੈ ।

**प्रातिभाव्य**—[ਪ੍ਰਾਤਿਭਾਵ੍ਯ] ਪੁ. ਜ਼ਮਾਨਤ ।

**प्रातिलोमिक**—[ਪ੍ਰਾਤਿਲੋਮਿਕ] ਵਿ. ਖਿਲਾਫ਼, ਉਲਟਾ ।

**प्रातिवेश्मक**—[ਪ੍ਰਾਤਿਵੇਸ਼੍ਮਕ] ਪੁ. ਗੁਆਂਢੀ, ਪੜੋਸੀ ।

**प्रातिवेश्य**—[ਪ੍ਰਾਤਿਵੇਸ਼੍ਯ] ਪੁ. ਗੁਆਂਢੀ, ਪੜੋਸੀ ; ਪੜੋਸ, ਗੁਆਂਢ ।

**प्रातिवेश्यक**—[ਪ੍ਰਾਤਿਵੇਸ਼੍ਯਕ] ਪੁ. ਪੜੋਸੀ, ਗੁਆਂਢੀ ।

**प्रातिहार**—[ਪ੍ਰਾਤਿਹਾਰ] ਪੁ. ਜਾਦੂਗਰ, ਮਦਾਰੀ, ਬਾਜ਼ੀਗਰ ।

**प्रातिहारिक**—[ਪ੍ਰਾਤਿਹਾਰਿਕ] ਪੁ. ਜਾਦੂਗਰ, ਬਾਜ਼ੀਗਰ ; ਦਰਬਾਨ ।

**प्रातीपिक**—[ਪ੍ਰਾਤੀਪਿਕ] ਵਿ. ਖਿਲਾਫ਼ ਚੱਲਣ ਵਾਲਾ ; ਮੁਖਾਲਫ਼, ਵਿਰੋਧੀ ।

**प्रात्यहिक**—[ਪ੍ਰਾਤ੍ਯਹਿਕ] ਵਿ. ਰੋਜ਼ਾਨਾ, ਨਿੱਤ ਦਾ, ਦੈਨਿਕ ।

**प्राथमिक**—[ਪ੍ਰਾਥਮਿਕ] ਵਿ. ਪਹਿਲਾ ; „ ਪਹਿਲਾਂ ਪੈਦਾ ਹੋਇਆ ਹੋਵੇ ; ਪਹਿਲੀ ਵਾਰ ਵਾਪਰਨ ਵਾਲਾ ।

**प्राथम्य**—[ਪ੍ਰਾਥਮ੍ਯ] ਪੁ. ਪਹਿਲ ।

**प्रादुर्भाव**—[ਪ੍ਰਾਦੁਰ੍ਭਾਵ] ਪੁ. ਪਰਗਟ ਹੋਣ ਦਾ ਭਾਵ, ਜ਼ਾਹਿਰ ਹੋਣ ਦਾ ਭਾਵ ; ਉਤਪੱਤੀ ; ਦੇਵਤਾ ਦਾ ਪਿਰਥਵੀ ਤੇ ਪ੍ਰਗਟ ਹੋਣਾ ।

**प्रादुर्भूत**—[ਪ੍ਰਾਦੁਰ੍ਭੂਤ] ਵਿ. ਪਰਗਟ ਹੋਇਆ ਹੋਇਆ ; ਖਿੜਿਆ ਹੋਇਆ, ਉਤਪਨ ।

**प्रादेश**—[ਪ੍ਰਾਦੇਸ਼] ਪੁ. ਜਗ੍ਹਾ, ਥਾਂ ; ਅੰਗੂਠੇ ਦੇ ਸਿਰੇ ਤੋਂ ਲੈ ਕੇ ਪਹਿਲੀ ਉਂਗਲੀ ਦੇ ਸਿਰੇ ਤਕ ਦੀ ਦੂਰੀ ।

**प्रादेशिक**—[ਪ੍ਰਾਦੇਸ਼ਿਕ] ਵਿ. ਪ੍ਰਦੇਸ਼ ਸਬੰਧੀ ; ਸਥਾਨਕ ; ਸੀਮਿਤ ।

**प्रादेशी**—[ਪ੍ਰਾਦੇਸ਼ੀ] ਵਿ. ਅੰਗੂਠੇ ਦੀ ਨੋਕ ਤੋਂ ਲੈ ਕੇ ਲਾਗੇ ਵਾਲੀ ਉਂਗਲ ਦੀ ਨੋਕ ਤਕ ਦੀ ਵਿੱਥ ਦਾ ।

**प्राधनिक**—[ਪ੍ਰਾਧਨਿਕ] ਪੁ. ਲੜਾਈ ਦਾ ਸਮਾਨ ।

**प्राधान्य**—[ਪ੍ਰਾਧਾਨ੍ਯ] ਪੁ. ਪ੍ਰਧਾਨਗੀ, ਸ਼੍ਰੇਸ਼ਟਤਾ ; ਮੂਲ-ਕਾਰਣ ।

**प्राधीत**—[ਪ੍ਰਾਧੀਤ] ਵਿ. ਚੰਗੀ ਤਰ੍ਹਾਂ ਪੜ੍ਹਿਆ ਹੋਇਆ ।

**प्रापक**—[ਪ੍ਰਾਪਕ] ਵਿ. ਪ੍ਰਾਪਤ ਕਰਨ ਵਾਲਾ ।

**प्रापण**—[ਪ੍ਰਾਪਣ] ਪੁ. ਲੈ ਆਉਣ ਦੀ ਕਿਰਿਆ ; ਮਿਲਣ ਦੀ ਕਿਰਿਆ ; ਪਹੁੰਚਾਉਣ ਦੀ ਕਿਰਿਆ ; ਲੈ ਜਾਣ ਦੀ ਕਿਰਿਆ, ਹਵਾਲਾ ।

**प्रापणिक**—[ਪ੍ਰਾਪਣਿਕ] ਪੁ. ਮਾਲ ਵੇਚਣ ਵਾਲਾ ।

**प्राप्त**—[ਪ੍ਰਾਪ੍ਤ] ਵਿ. ਲਿਆ ਹੋਇਆ, ਪ੍ਰਾਪਤ ਕੀਤਾ ਹੋਇਆ, ਮਿਲਿਆ ਹੋਇਆ ।

**प्राप्तकाल**—[ਪ੍ਰਾਪ੍ਤਕਾਲ] ਪੁ. ਕੋਈ ਕੰਮ ਕਰਨ ਯੋਗ ਸਮਾਂ, ਠੀਕ ਵੇਲਾ, ਉਚਿਤ ਸਮਾਂ ।

**प्राप्तजीवन**—[ਪ੍ਰਾਪ੍ਤਜੀਵਨ] ਵਿ. ਜਿਸ ਨੇ ਜ਼ਿੰਦਗੀ ਪ੍ਰਾਪਤ ਕੀਤੀ ਹੋਵੇ, ਜੋ ਮਰਦੇ ਮਰਦੇ ਬਚ ਗਿਆ ਹੋਵੇ ।

**प्राप्तदोष**—[ਪ੍ਰਾਪ੍ਤਦੋਸ਼] ਵਿ. ਜਿਸ ਨੇ ਕੋਈ ਕਸੂਰ ਕੀਤਾ ਹੋਵੇ, ਕਸੂਰਵਾਰ, ਦੋਸ਼ੀ ।

**प्राप्तमनोरथ**—[ਪ੍ਰਾਪ੍ਤਮਨੋਰਥ] ਵਿ. ਜਿਸ ਦਾ ਮਨੋਰਥ ਪੂਰਾ ਹੋਇਆ ਹੋਵੇ ।

**प्राप्तयौवन**—[ਪ੍ਰਾਪ੍ਤਯੌਵਨ] ਵਿ. ਜੁਆਨ, ਜਿਸ ਤੇ ਜੁਆਨੀ ਆਈ ਹੋਵੇ ।

**प्राप्ति**—[ਪ੍ਰਾਪ੍ਤਿ] ਇ. ਲਾਭ, ਫ਼ਾਇਦਾ, ਕਿਸੇ ਚੀਜ਼ ਦਾ ਮਿਲਣ ਦਾ ਭਾਵ ; ਪਹੁੰਚ ; ਆਮਦਨੀ ; ਕਿਸਮਤ ; ਕਾਮਦੇਵ ਦੀ ਇਕ ਵਹੁਟੀ ।

**प्राप्त्याशा**—[ਪ੍ਰਾਪ੍ਤ੍ਯਾਸ਼ਾ] ਇ. ਪ੍ਰਾਪਤੀ ਦੀ ਆਸ ; ਆਰੰਭ ਕੀਤੇ ਗਏ ਕੰਮ ਦੀ ਇਕ ਅਵਸਥਾ ਜਿਸ ਵਿਚ ਫਲ ਪ੍ਰਾਪਤੀ ਦੀ ਆਸ ਹੁੰਦੀ ਹੈ ।

**प्राप्य**—[ਪ੍ਰਾਪ੍ਯ] ਵਿ. ਪ੍ਰਾਪਤ ਕਰਨ ਯੋਗ, ਜਿਥੋਂ ਤੱਕ ਪਹੁੰਚ ਹੋਵੇ, ਮਿਲਣ ਯੋਗ ।

**प्राबल्य**—[ਪ੍ਰਾਬਲ੍ਯ] ਪੁ. ਪ੍ਰਧਾਨਗੀ ; ਤਾਕਤ, ਮਜ਼ਬੂਤੀ ; ਪ੍ਰਬਲਤਾ ।

**प्राबोधक**—[ਪ੍ਰਾਬੋਧਕ] ਪੁ. ਉਹ ਮਨੁੱਖ ਜੋ ਰਾਜਿਆਂ ਨੂੰ ਉਨ੍ਹਾਂ ਦੀ ਉਸਤਤ ਕਰਕੇ ਜਗਾਉਣ ਲਈ ਨਿਯੁਕਤ ਕੀਤਾ ਜਾਇਆ ਕਰਦਾ ਸੀ, ਭੰਡ ।

**प्राभव**—[ਪ੍ਰਾਭਵ] ਪੁ. ਅਧਿਕਾਰ ; ਚੰਗਿਆਈ, ਸ਼੍ਰੇਸ਼ਟਤਾ ।

**प्राभृत**—[ਪ੍ਰਾਭ੍ਰਿਤ] ਪੁ. ਭੇਟਾ, ਨਜ਼ਰ ; ਰਿਸ਼ਵਤ ।

**प्रामाणिक**—[ਪ੍ਰਾਮਾਣਿਕ] ਵਿ. ਮੰਨਣ ਯੋਗ, ਠੀਕ, ਸੱਚ, ਪ੍ਰਮਾਣੀਕ ।

**प्रामाण्य**—[ਪ੍ਰਾਮਾਣ੍ਯ] ਪੁ. ਮਾਨ, ਮਰਯਾਦਾ ਭਰੋਸੇ ਯੋਗ ਹੋਣ ਦਾ ਭਾਵ ; ਸਿੱਧ ਹੋਈ ਚੀਜ਼, ਪ੍ਰਮਾਣਿਤ ।

**प्राय:**—[ਪ੍ਰਾਯ:] ਅ. ਅਕਸਰ, ਖਾਸ ਕਰਕੇ, ਲਗਭਗ ।

**प्रायण**—[ਪ੍ਰਾਯਣ] ਪੁ. ਪ੍ਰਵੇਸ਼, ਆਰੰਭ ; ਇਕ ਸ਼ਰੀਰ ਤਿਆਗ ਕੇ ਦੂਜੇ ਵਿਚ ਜਾਣ ਦੀ ਕਿਰਿਆ ; ਆਪਣੀ ਇੱਛਾ ਨਾਲ ਮਰਨ ਦੀ ਕਿਰਿਆ ; ਭੁੱਖ-ਹੜਤਾਲ ਦੀ ਸਮਾਪਤੀ ਤੇ ਖਾਧਾ ਜਾਣ ਵਾਲਾ ਭੋਜਨ ।

**प्रायद्वीप**—[ਪ੍ਰਾਯਦ੍ਵੀਪ] ਪੁ. ਧਰਤੀ ਦਾ ਉਹ ਹਿੱਸਾ ਜੋ ਤਿੰਨਾਂ ਪਾਸਿਆਂ ਤੋਂ ਪਾਣੀ ਨਾਲ ਘਿਰਿਆ ਹੋਵੇ ।

**प्रायश:**—[ਪ੍ਰਾਯਸ਼:] ਅ. ਹਰ ਤਰ੍ਹਾਂ ਨਾਲ, ਅਕਸਰ ।

**प्रायश्चित्त**—[ਪ੍ਰਾਯਸ਼੍ਚਿੱਤ] ਪੁ. ਪਾਪ ਉਤਾਰਣ ਲਈ ਜੋ ਕਰਮ ਕੀਤਾ ਜਾਵੇ, ਪਛਤਾਵਾ, ਪਸ਼ਚਾਤਾਪ ।

**प्रायिक**—[ਪ੍ਰਾਯਿਕ] ਵਿ. ਅਕਸਰ ਹੋਣ ਵਾਲਾ ।

**प्रायोगिक**—[ਪ੍ਰਾਯੋਗਿਕ] ਵਿ. ਜਿਸ ਦੀ ਵਰਤੋਂ ਹਮੇਸ਼ਾਂ ਹੁੰਦੀ ਹੋਵੇ ।

**प्रारंभ (प्रारम्भ)**—[ਪ੍ਰਾਰੰਭ] ਪੁ. ਅਰੰਭ, ਸ਼ੁਰੂ, ਆਦਿ ।

**प्रारंभण (प्रारम्भण)**—[ਪ੍ਰਾਰੰਭਣ] ਪੁ. ਅਰੰਭ ਕਰਨ ਦਾ ਭਾਵ, ਸ਼ੁਰੂ ਕਰਨ ਦੀ ਕਿਰਿਆ ।

**प्रारंभिक (प्रारम्भिक)**—[ਪ੍ਰਾਰੰਭਿਕ] ਵਿ. ਅਰੰਭ ਦਾ, ਸ਼ੁਰੂ ਦਾ ।

**प्रारब्ध**—[ਪ੍ਰਾਰਬ੍ਧ] ਪੁ. ਕਿਸਮਤ, ਭਾਗ, ਲੇਖ, ਪ੍ਰਾਲਬਧ ; ਵਿ. ਅਰੰਭ ਕੀਤਾ ਹੋਇਆ ।

**प्रारब्धी**—[ਪ੍ਰਾਰਬ੍ਧੀ] ਵਿ. ਕਿਸਮਤ ਵਾਲਾ, ਚੰਗੇ ਨਛੱਤਰ ਵਾਲਾ, ਭਾਗਵਾਨ ।

**प्रार्जयिता**—[ਪ੍ਰਾਰ੍ਜਯਿਤਾ] ਵਿ. ਦਾਨ ਕਰਨ ਵਾਲਾ, ਦਾਨੀ, ਦਾਤਾ, ਸਖੀ ।

**प्रार्ण**—[ਪ੍ਰਾਰ੍ਣ] ਵਿ. ਜਿਸ ਤੇ ਬਹੁਤਾ ਕਰਜ਼ਾ ਹੋਵੇ, ਕਰਜ਼ਾਈ, ਦੇਣਦਾਰ ; ਪੁ. ਬਹੁਤ ਕਰਜ਼ਾ ।

**प्रार्थक**—[ਪ੍ਰਾਰ੍ਥਕ] ਵਿ. ਨਿੰਮ੍ਰਤਾ ਨਾਲ ਕੁਝ ਕਹਿਣ ਵਾਲਾ, ਪ੍ਰਾਰਥਨਾ ਕਰਨ ਵਾਲਾ ।

**प्रार्थना**—[ਪ੍ਰਾਰ੍ਥਨਾ] ਇ. ਕਿਸੇ ਨੂੰ ਨਿੰਮ੍ਰਤਾ ਨਾਲ ਕਹਿਣ ਦਾ ਭਾਵ, ਮੰਗਣ ਦਾ ਭਾਵ, ਬੇਨਤੀ, ਅਰਜ਼ ।

**प्रार्थनापत्र**—[ਪ੍ਰਾਰ੍ਥਨਾਪਤ੍ਰ] ਪੁ. ਅਰਜ਼ੀ, ਬਿਨੈ-ਪੱਤਰ, ਪ੍ਰਾਰਥਨਾ-ਪੱਤਰ ।

**प्रार्थनीय**—[ਪ੍ਰਾਰ੍ਥਨੀਯ] ਵਿ. ਬੇਨਤੀ ਕਰਨ ਯੋਗ ।

**प्रार्थयिता**—[ਪ੍ਰਾਰ੍ਥਯਿਤਾ] ਵਿ. ਬੇਨਤੀ ਕਰਨ ਵਾਲਾ, ਅਰਜ਼ ਕਰਨ ਵਾਲਾ ।

**प्रार्थित**—[ਪ੍ਰਾਰ੍ਥਿਤ] ਵਿ. ਮੰਗਿਆ ਹੋਇਆ, ਜਿਸ ਸਬੰਧੀ ਬਿਨੈ ਕੀਤੀ ਗਈ ਹੋਵੇ ।

**प्रार्थी**—[ਪ੍ਰਾਰ੍ਥੀ] ਵਿ. ਬੇਨਤੀ ਕਰਨ ਵਾਲਾ, ਚਾਹਵਾਨ, ਪ੍ਰਾਰਥਕ ।

**प्रालंब (प्रालम्ब)**—[ਪ੍ਰਾਲੰਬ] ਪੁ. ਉਹ ਮਾਲਾ ਜੋ ਧੌਣ ਤੋਂ ਲੈ ਕੇ ਛਾਤੀ ਤਕ ਲਮਕਦੀ ਹੋਵੇ ; ਵਿ. ਖ਼ਾਸ ਤਰੀਕੇ ਨਾਲ ਲਟਕਣ ਵਾਲਾ ।

**प्रालेय**—[ਪ੍ਰਾਲੇਯ] ਪੁ. ਬਰਫ਼ ।

**प्रावर**—[ਪ੍ਰਾਵਰ] ਪੁ. ਚਾਰਦੀਵਾਰੀ, ਕੰਧ ।

**प्रावरण**—[ਪ੍ਰਾਵਰਣ] ਪੁ. ਢਕਣਾ, ਚਾਦਰ, ਓੜ੍ਹਨੀ, ਦੁਪੱਟਾ ।

**प्रावार**—[ਪ੍ਰਾਵਾਰ] ਪੁ. ਧਰਨਾ, ਚਾਦਰ ।

**प्रावीण्य**—[ਪ੍ਰਾਵੀਣ੍ਯ] ਪੁ. ਹੁਸ਼ਿਆਰੀ, ਚਤਰਾਈ, ਪ੍ਰਬੀਨ ਹੋਣ ਦਾ ਭਾਵ ।

**प्रावृट्**—[ਪ੍ਰਾਵ੍ਰਿਟ੍] ਇ. ਵਰਖਾ ਰੁੱਤ ।

**प्रावृषा**—[ਪ੍ਰਾਵ੍ਰਿਸ਼ਾ] ਇ. ਵਰਖਾ ਦਾ ਸਮਾਂ ।

**प्रावेप**—[ਪ੍ਰਾਵੇਪ] ਵਿ. ਕੰਬਣ ਵਾਲਾ ।

**प्रावेशिक**—[ਪ੍ਰਾਵੇਸ਼ਿਕ] ਵਿ. ਪਰਵੇਸ਼ ਕਰਨ ਵਿਚ ਮਦਦ ਦੇਣ ਵਾਲਾ ।

**प्राशन**—[ਪ੍ਰਾਸ਼ਨ] ਇ. ਖਾਣਾ, ਭੋਜਨ ।

**प्राशनीय**—[ਪ੍ਰਾਸ਼ਨੀਯ] ਵਿ. ਖਾਣਯੋਗ ।

**प्राशित**—[ਪ੍ਰਾਸ਼ਿਤ] ਵਿ. ਖਾਧਾ ਹੋਇਆ ।

**प्राशी**—[ਪ੍ਰਾਸ਼ੀ] ਵਿ. ਖਾਣ ਵਾਲਾ ।

**प्राश्निक**—[ਪ੍ਰਾਸ਼੍ਨਿਕ] ਵਿ. ਪੁੱਛਣ ਵਾਲਾ, ਸਵਾਲ ਕਰਨ ਵਾਲਾ ।

**प्रासंगिक (प्रासङ्गिक)**—[ਪ੍ਰਾਸੰਗਿਕ] ਵਿ. ਪਰਸੰਗ ਦਾ, ਪਰਸੰਗ ਸਬੰਧੀ ।

**प्रास्रव**—[ਪ੍ਰਾਸ੍ਰਵ] ਪੁ. ਹੜ੍ਹ ।

**प्रासाद**—[ਪ੍ਰਾਸਾਦ] ਪੁ. ਦੇਵਤਿਆਂ ਜਾਂ ਰਾਜਿਆਂ ਦਾ ਘਰ, ਮਹਿਲ ।

**प्रासादिक**—[ਪ੍ਰਾਸਾਦਿਕ] ਵਿ. ਦਿਆਲੂ, ਕ੍ਰਿਪਾਲੂ, ਰਹਿਮ-ਦਿਲ ; ਸੁੰਦਰ ; ਜੋ ਪ੍ਰਸ਼ਾਦ ਵਿਚ ਦਿੱਤਾ ਜਾਵੇ ।

**प्रासेव**—[ਪ੍ਰਾਸੇਵ] ਪੁ. ਘੋੜੇ ਦੀ ਲਗਾਮ ।

**प्राहारिक**—[ਪ੍ਰਾਹਾਰਿਕ] ਪੁ. ਪਹਿਰੇਦਾਰ, ਚੌਂਕੀਦਾਰ ।

**प्राहुण**—[ਪ੍ਰਾਹੁਣ] ਪੁ. ਪਰਾਹੁਣਾ, ਮਹਿਮਾਨ ।

**प्रियंकर (प्रियङ्कर)**—[ਪ੍ਰਿਯੰਕਰ] ਪੁ. ਇਕ ਰਾਖਸ਼ ; ਵਿ. ਪ੍ਰਸੰਨਤਾ ਦੇਣ ਵਾਲਾ ।

**प्रियंगु (प्रियङ्गु)**—[ਪ੍ਰਿਯੰਗੁ] ਇ. ਕੰਗਣੀ ਨਾਂ ਦਾ ਅੰਨ ; ਪਿੱਪਲ ; ਰਾਈ ; ਕੁਟਕੀ ; ਇੱਕ ਰੁੱਖ ।

**प्रियंवद**—[ਪ੍ਰਿਯੰਵਦ] ਪੁ. ਇਕ ਗੰਧਰਵ ; ਵਿ. ਮਿੱਠਾ ਬੋਲਣ ਵਾਲਾ, ਮਿਠਬੋਲਾ ।

प्रियंवदा—[ਪ੍ਰਿਯੰਵਦਾ] ਇ. ਇਕ ਛੰਦ ; ਵਿ. ਮਿਠਬੋਲਾ ।

प्रिय—[ਪ੍ਰਿਯ] ਪੁ. ਮਾਲਕ, ਪਤੀ, ਜਮਾਈ ; ਪਰਮਾਤਮਾ ; ਹਿਤ, ਭਲਾਈ ; ਵਿ. ਸੁੰਦਰ ; ਪਿਆਰਾ, ਜਿਸ ਨਾਲ ਪ੍ਰੇਮ ਹੋਵੇ ।

प्रियकांक्षी (प्रियकाङ्क्षी)—[ਪ੍ਰਿਯਕਾਂਕ੍ਸ਼ੀ] ਵਿ. ਭਲਾ ਚਾਹੁਣ ਵਾਲਾ ।

प्रियजन—[ਪ੍ਰਿਯਜਨ] ਪੁ. ਪਿਆਰਾ ਵਿਅਕਤੀ ।

प्रियतम—[ਪ੍ਰਿਯਤਮ] ਪੁ. ਪਤੀ, ਮਾਲਕ, ਪ੍ਰੀਤਮ ; ਇੱਕ ਰੁੱਖ ; ਵਿ. ਸਭ ਤੋਂ ਵਧ ਪਿਆਰਾ ।

प्रियता—[ਪ੍ਰਿਯਤਾ] ਇ. ਪਿਆਰਾ ਲੱਗਣ ਦਾ ਭਾਵ, ਪਿਆਰਾ ।

प्रियदत्ता—[ਪ੍ਰਿਯਦੱਤਾ] ਇ. ਧਰਤੀ ।

प्रियदर्शी—[ਪ੍ਰਿਯਦਰ੍ਸ਼ੀ] ਵਿ. ਸਭ ਨੂੰ ਪਿਆਰਾ ਸਮਝਣ ਵਾਲਾ ; ਪੁ. ਅਸ਼ੋਕ ਦੀ ਪਦਵੀ ।

प्रियपात्र—[ਪ੍ਰਿਯਪਾਤ੍ਰ] ਵਿ. ਜਿਸ ਨਾਲ ਪ੍ਰੇਮ ਕੀਤਾ ਜਾਵੇ, ਸਨੇਹ-ਪਾਤਰ ।

प्रियभाषण—[ਪ੍ਰਿਯਭਾਸ਼ਣ] ਪੁ. ਮਿੱਠੇ ਬੋਲ ।

प्रियभाषी, प्रियवक्ता—[ਪ੍ਰਿਯਭਾਸ਼ੀ, ਪ੍ਰਿਯਵਕ੍ਤਾ] ਵਿ. ਮਿੱਠਾ ਬੋਲਣ ਵਾਲਾ ; ਮਿੱਠਬੋਲਾ ।

प्रियवचन—[ਪ੍ਰਿਯਵਚਨ] ਪੁ. ਮਿੱਠਾ ਬੋਲ ; ਵਿ. ਮਿੱਠਬੋਲਾ ।

प्रियवर—[ਪ੍ਰਿਯਵਰ] ਵਿ. ਬਹੁਤ ਪਿਆਰਾ ।

प्रियवाद—[ਪ੍ਰਿਯਵਾਦ] ਪੁ. ਮਿੱਠੀ ਬੋਲੀ ।

प्रियवादी—[ਪ੍ਰਿਯਵਾਦੀ] ਵਿ. ਪੁ. ਮਿੱਠਾ ਬੋਲਣ ਵਾਲਾ ; ਚਾਪਲੂਸ ।

प्रियवादिनी—[ਪ੍ਰਿ ਵਾਦਿਨੀ] ਇ. ਮੈਨਾ ।

प्रियसंदेश (प्रियसन्देश)—[ਪ੍ਰਿਯਸੰਦੇਸ਼] ਪੁ. ਖੁਸ਼ਖਬਰੀ, ਖੁਸ਼ੀ ਭਰੀ ਖਬਰ, ਪਿਆਰੇ ਵੱਲੋਂ ਸੁਨੇਹਾ, ਪਿਆਰ ਭਰਿਆ ਸੰਦੇਸ਼ ।

प्रियांबु (प्रियाम्बु)—[ਪ੍ਰਿਯਾਂਬੁ] ਪੁ. ਅੰਬ ।

प्रिया—[ਪ੍ਰਿਯਾ] ਇ. ਘਰ ਵਾਲੀ, ਵਹੁਟੀ ; ਤੀਵੀਂ ; ਇਲਾਇਚੀ ; ਚਮੇਲੀ ; ਸ਼ਰਾਬ ; ਸੁਨੇਹਾ ; ਪ੍ਰੇਮਿਕਾ ।

प्रियोक्ति—[ਪ੍ਰਿਯੋਕਿਤ] ਪੁ. ਮਿੱਠੇ ਬੋਲ ।

प्री—[ਪ੍ਰੀ] ਇ. ਪ੍ਰੇਮ, ਪ੍ਰੀਤ, ਪਿਆਰ ; ਚਮਕ ; ਇੱਛਾ ; ਤ੍ਰਿਪਤੀ ।

प्रीत—[ਪ੍ਰੀਤ] ਵਿ. ਪ੍ਰਸੰਨ, ਖੁਸ਼ ; ਸੰਤੁਸ਼ਟ ; ਪਿਆਰਾ ; ਇ. ਵੇਖੋ ਪ੍ਰੀਤਿ (प्रीति) ।

+प्रीतम—[ਪ੍ਰੀਤਮ] ਪੁ. ਵੇਖੋ ਪ੍ਰਿਯਤਮ (प्रियतम) ।

प्रीति—[ਪ੍ਰੀਤਿ] ਇ. ਸੰਤੋਖ, ਸਬਰ ; ਪ੍ਰਸੰਨਤਾ, ਖੁਸ਼ੀ, ਅਨੰਦ ; ਪ੍ਰੇਮ, ਪ੍ਰੀਤ ; ਜੋਤਸ਼ ਦਾ ਇਕ ਜੋਗ ।

प्रीतिकर, प्रीतिकारक—[ਪ੍ਰੀਤਿਕਰ, ਪ੍ਰੀਤਿਕਾਰਕ] ਵਿ. ਪ੍ਰਸੰਨਤਾ ਪੈਦਾ ਕਰਨ ਵਾਲਾ ।

प्रीतिद—[ਪ੍ਰੀਤਿਦ] ਪੁ. ਭੰਡ, ਨਕਲੀਆ, ਮਸਖਰਾ ; ਵਿ. ਸੁਖ ਦੇਣ ਵਾਲਾ ; ਪ੍ਰਸੰਨ ਕਰਨ ਵਾਲਾ ।

प्रीतिदत्त—[ਪ੍ਰੀਤਿਦੱਤ] ਪੁ. ਪ੍ਰੇਮ ਨਾਲ ਦਿੱਤਾ ਹੋਇਆ ਦਾਨ ; ਵਿਆਹ ਸਮੇਂ ਮਾਤਾ-ਪਿਤਾ ਦੁਆਰਾ ਕੰਨਿਆ ਨੂੰ ਦਿੱਤਾ ਜਾਣ ਵਾਲਾ ਧਨ ।

प्रीतिभोज—[ਪ੍ਰੀਤਿਭੋਜ] ਪੁ. ਸਜਣਾਂ-ਮਿਤਰਾਂ ਜਾਂ ਸੰਬੰਧੀਆਂ ਦਾ ਇਕੱਠੇ ਬੈਠ ਕੇ ਭੋਜਨ ਕਰਨ ਦੀ ਕਿਰਿਆ ।

प्रुम—[ਪ੍ਰੁਮ] ਪੁ. ਸਮੁੰਦਰ ਦੀ ਡੂੰਘਿਆਈ ਮਾਪਣ ਦਾ ਯੰਤਰ ।

प्रेंख—[ਪ੍ਰੇਂਖ] ਪੁ. ਝੂਲਾ, ਪਾਲਨਾ ।

प्रेंखा—[ਪ੍ਰੇਂਖਾ] ਇ. ਝੂਲਾ ; ਘੁੰਮਣਾ ; ਨਾਚ ; ਇੱਕ ਪ੍ਰਕਾਰ ਦਾ ਘਰ ; ਘੋੜੇ ਦੀ ਇੱਕ ਪ੍ਰਕਾਰ ਦੀ ਚਾਲ ; ਨਾਚ ।

प्रेंखोलन—[ਪ੍ਰੇਂਖੋਲਨ] ਪੁ. ਹਿੱਲਣ ਦੀ ਕਿਰਿਆ ; ਝੂਲਣ ਦੀ ਕਿਰਿਆ ; ਕੰਬਣ ਦੀ ਕਿਰਿਆ ।

प्रेक्षक—[ਪ੍ਰੇਕ੍ਸ਼ਕ] ਵਿ. ਦੇਖਣ ਵਾਲਾ, ਦਰਸ਼ਕ ।

प्रेक्षण—[ਪ੍ਰੇਕ੍ਸ਼ਣ] ਪੁ. ਅੱਖ ; ਦੇਖਣ ਦੀ ਕਿਰਿਆ ; ਕਿਸੇ ਪ੍ਰਕਾਰ ਦਾ ਤਮਾਸ਼ਾ ਖੇਲ ਆਦਿ ।

प्रेक्षणिका—[ਪ੍ਰੇਕ੍ਸ਼ਣਿਕਾ] ਇ. ਉਹ ਇਸਤ੍ਰੀ ਜਿਸ ਨੂੰ ਤਮਾਸ਼ਾ ਦੇਖਣ ਦਾ ਸ਼ੌਕ ਹੋਵੇ ।

प्रेक्षणीय—[ਪ੍ਰੇਕ੍ਸ਼ਣੀਯ] ਵਿ. ਦੇਖਣ ਯੋਗ ।

प्रेक्षा—[ਪ੍ਰੇਕ੍ਸ਼ਾ] ਇ. ਬੁੱਧੀ, ਅਕਲ ; ਨਾਚ, ਤਮਾਸ਼ਾ ; ਨਜ਼ਰ, ਨਿਗਾਹ ; ਚਮਕ ; ਭੈੜੀ ਚੰਗੀ ਗੱਲ ਦਾ ਵਿਚਾਰ ਕਰਨ ਦਾ ਭਾਵ ।

प्रेक्षागार, प्रेक्षागृह—[ਪ੍ਰੇਕ੍ਸ਼ਾਗਾਰ, ਪ੍ਰੇਕ੍ਸ਼ਾਗ੍ਰਿਹ] ਪੁ. ਰਾਜਿਆਂ ਦੇ ਸਲਾਹ-ਮਤਾ ਆਦਿਕ ਕਰਨ ਦੀ ਥਾਂ ; ਰੰਗਸ਼ਾਲਾ ।

प्रेक्षित—[ਪ੍ਰੇਕ੍ਸ਼ਿਤ] ਵਿ. ਦੇਖਿਆ ਹੋਇਆ ।

प्रेक्षी—[ਪ੍ਰੇਕ੍ਸ਼ੀ] ਵਿ. ਬੁੱਧੀਮਾਨ, ਸਮਝਦਾਰ ; ਧਿਆਨ ਨਾਲ ਦੇਖਣ ਵਾਲਾ ।

प्रेत—[ਪ੍ਰੇਤ] ਪੁ. ਮਰਿਆ ਹੋਇਆ ਮਨੁੱਖ ; ਉਹ ਜੂਨ ਜਿਸ ਵਿੱਚ ਮਰਿਆ ਹੋਇਆ ਮਨੁੱਖ ਸਪਿੰਡ ਹੋਣ ਤਕ ਰਹਿੰਦਾ ਹੈ ; ਇਸ ਜੂਨ ਵਿੱਚ ਪਈ ਹੋਈ ਮ੍ਰਿਤ ਵਿਅਕਤੀ ਦੀ ਆਤਮਾ ; ਇੱਕ ਦੇਵ ਜੂਨ ; ਭੂਤ ।

प्रेतकर्म, प्रेतकार्य—[ਪ੍ਰੇਤਕਰ੍ਮ, ਪ੍ਰੇਤਕਾਰ੍ਯ] ਪੁ. ਮੋਏ ਹੋਏ ਨੂੰ ਪਿਤਰ ਲੋਕ ਵਿਚ ਪੁਚਾਉਣ ਲਈ ਕੀਤੀ ਜਾਣ ਵਾਲੀ ਧਾਰਮਕ ਰੀਤ ।

प्रेतगृह—[ਪ੍ਰੇਤਗ੍ਰਿਹ] ਪੁ. ਮੁਰਦਾ ਜਲਾਉਣ ਦੀ ਥਾਂ, ਮੜ੍ਹੀਆਂ, ਸ਼ਮਸ਼ਾਨ ਭੂਮੀ, ਸਿਵੇ ।

प्रेतगेह—[ਪ੍ਰੇਤਗੇਹ] ਪੁ. ਸ਼ਮਸ਼ਾਨ ਭੂਮੀ, ਮੜ੍ਹੀਆਂ ।

प्रेतत्व—[ਪ੍ਰੇਤਤ੍ਵ] ਪੁ. ਪ੍ਰੇਤ ਦਾ ਭਾਵ ਜਾਂ ਧਰਮ ।

प्रेतदाह—[ਪ੍ਰੇਤਦਾਹ] ਪੁ. ਮੁਰਦੇ ਨੂੰ ਸਾੜਨ ਦਾ ਕੰਮ ।

प्रेतनी—[ਪ੍ਰੇਤਨੀ] ਇ. ਪ੍ਰੇਤ ਦੀ ਵਹੁਟੀ, ਭੂਤਨੀ, ਚੁੜੇਲ ।

प्रेतयज्ञ—[ਪ੍ਰੇਤਯਗ੍ਯ] ਪੁ. ਉਹ ਯੱਗ ਜਿਸ ਦੇ ਕਰਨ ਨਾਲ ਪ੍ਰੇਤ ਜੂਨ ਮਿਲਦੀ ਹੈ ।

प्रेतलोक—[ਪ੍ਰੇਤਲੋਕ] ਪੁ. ਜਮਪੁਰੀ, ਜਿੱਥੇ ਪ੍ਰੇਤ ਰਹਿੰਦੇ ਹਨ, ਪ੍ਰੇਤ ਲੋਕ ।

प्रेतशिला—[ਪ੍ਰੇਤਸ਼ਿਲਾ] ਇ. ਗਯਾ ਵਿਚ ਉਹ ਸਿਲ ਜਿਸ ਤੇ ਪ੍ਰੇਤਾਂ ਦੇ ਨਮਿੱਤ ਪਿੰਡ ਭਰਦੇ ਹਨ ।

प्रेतहार—[ਪ੍ਰੇਤਹਾਰ] ਪੁ. ਮੋਏ ਹੋਏ ਨੂੰ ਚੁੱਕ ਕੇ ਮੜ੍ਹੀਆਂ ਤੇ ਲੈ ਜਾਣ ਵਾਲਾ ਵਿਅਕਤੀ ; ਮ੍ਰਿਤਕ ਦਾ ਰਿਸ਼ਤੇਦਾਰ ।

प्रेताधिप—[ਪ੍ਰੇਤਾਧਿਪ] ਪੁ. ਯਮਰਾਜ ।

प्रेताशिनी—[ਪ੍ਰੇਤਾਸ਼ਿਨੀ] ਇ. ਇਕ ਦੇਵੀ ਦਾ ਨਾਂ ।

प्रेतास्थि—[ਪ੍ਰੇਤਾਸ੍ਥਿ] ਪੁ. ਮਰਦੇ ਦੀਆਂ ਹੱਡੀਆਂ ।

प्रेती—[ਪ੍ਰੇਤੀ] ਪੁ. ਪ੍ਰੇਤ ਦੀ ਪੂਜਾ ਕਰਨ ਵਾਲਾ ।

प्रेतोन्माद—[ਪ੍ਰੇਤੋਨ੍ਮਾਦ] ਪੁ. ਇਕ ਤਰ੍ਹਾਂ ਦਾ ਪਾਗਲਪਨ, ਜਨੂੰਨ ।

प्रेत्य—[ਪ੍ਰੇਤ੍ਯ] ਵਿ. ਪਰਲੋਕ, ਦੂਸਰਾ ਲੋਕ ।

प्रेप्सु—[ਪ੍ਰੇਪ੍ਸੁ] ਵਿ. ਕਿਸੇ ਚੀਜ਼ ਦਾ ਚਾਹਵਾਨ ।

प्रेम—[ਪ੍ਰੇਮ] ਪੁ. ਪਿਆਰ, ਮੁਹੱਬਤ, ਪ੍ਰੀਤ ; ਮਾਇਆ ਅਤੇ ਲੋਭ ; ਕਿਰਪਾ ; ਕੇਸ਼ਵ ਦੇ ਮਤ-ਅਨੁਸਾਰ ਇਕ ਅਲੰਕਾਰ ।

प्रेमगर्विता—[ਪ੍ਰੇਮਗਰ੍ਵਿਤਾ] ਇ. ਉਹ ਨਾਇਕਾ ਜਿਸ ਨੂੰ ਆਪਣੇ ਪਤੀ ਦੇ ਪਿਆਰ ਦਾ ਘੁਮੰਡ ਹੋਵੇ ।

प्रेमपात्र—[ਪ੍ਰੇਮਪਾਤ੍ਰ] ਪੁ. ਉਹ ਜਿਸ ਨਾਲ ਪਿਆਰ ਕੀਤਾ ਜਾਵੇ, ਪ੍ਰੇਮ ਪਾਤਰ, ਪਿਆਰਾ ।

प्रेमपाश—[ਪ੍ਰੇਮਪਾਸ਼] ਇ. ਪ੍ਰੇਮ ਦਾ ਫੰਦਾ ।

प्रेमपुत्तलिका—[ਪ੍ਰੇਮਪੁੱਤਲਿਕਾ] ਇ. ਪਤਨੀ ।

प्रेमबंध (प्रेमबन्ध)—[ਪ੍ਰੇਮਬੰਧ] ਪੁ. ਪ੍ਰੇਮ ਦਾ ਬੰਧਨ ।

प्रेमभक्ति—[ਪ੍ਰੇਮਭਕ੍ਤਿ] ਇ. ਉਹ ਭਗਤੀ ਜੋ ਪ੍ਰੇਮ ਨਾਲ ਕੀਤੀ ਜਾਵੇ ।

प्रेमलक्षणा भक्ति—[ਪ੍ਰੇਮਲਕ੍ਸ਼ਣਾ ਭਕ੍ਤਿ] ਇ. ਵੇਖੋ ਪ੍ਰੇਮ ਭਕ੍ਤਿ (प्रेम भक्ति) ।

प्रेमवारि—[ਪ੍ਰੇਮਵਾਰਿ] ਪੁ. ਪਿਆਰ ਦੇ ਹੰਝੂ ।

प्रेमा—[ਪ੍ਰੇਮਾ] ਪੁ. ਪ੍ਰੇਮ ਕਰਨ ਵਾਲਾ ; ਇੰਦਰ ; ਹਵਾ ।

प्रेमालाप—[ਪ੍ਰੇਮਾਲਾਪ] ਪੁ. ਪਿਆਰ ਦੀਆਂ ਗੱਲਾਂ ।

प्रेमालिंगन, (प्रेमालिङ्गन)—[ਪ੍ਰੇਮਾਲਿੰਗਨ] ਪੁ. ਪਿਆਰ ਨਾਲ ਜੱਫੀ ਪਾਉਣ ਦੀ ਕਿਰਿਆ ।

प्रेमाश्रु—[ਪ੍ਰੇਮਾਸ਼੍ਰੁ] ਪੁ. ਪ੍ਰੀਤ-ਹੰਝੂ ।

प्रेमिका—[ਪ੍ਰੇਮਿਕਾ] ਇ. ਉਹ ਇਸਤ੍ਰੀ ਜਿਸ ਨਾਲ ਪ੍ਰੇਮ ਕੀਤਾ ਜਾਵੇ, ਪ੍ਰੀਤਮਾ ।

प्रेमी—[ਪ੍ਰੇਮੀ] ਪੁ. ਪ੍ਰੇਮ ਕਰਨ ਵਾਲਾ ਵਿਅਕਤੀ ; ਵਿ. ਪ੍ਰੇਮ ਵਾਲਾ, ਪਿਆਰ-ਸਹਿਤ ।

प्रेयस्—[ਪ੍ਰੇਯਸ੍] ਪੁ. ਪ੍ਰੀਤਮ ; ਵਿ. ਸਭ ਤੋਂ ਪਿਆਰਾ ।

प्रेयसी—[ਪ੍ਰੇਯਸੀ] ਇ. ਪ੍ਰੀਤਮਾ ; ਪਤਨੀ ।

प्रेरक—[ਪ੍ਰੇਰਕ] ਵਿ. ਕਿਸੇ ਕੰਮ ਵਿਚ ਲਾਉਣ ਵਾਲਾ, ਪ੍ਰੇਰਨਾ ਕਰਨ ਵਾਲਾ ; ਭੇਜਣ ਵਾਲਾ ।

प्रेरणा—[ਪ੍ਰੇਰਣਾ] ਇ. ਪ੍ਰੇਰਨਾ, ਕਿਸੇ ਨੂੰ ਕਿਸੇ ਕੰਮ ਲਗਾਉਣ ਦਾ ਭਾਵ ।

प्रेरयिता—[ਪ੍ਰੇਰਯਿਤਾ] ਪੁ. ਪ੍ਰੇਰਨਾ ਕਰਨ ਵਾਲਾ, ਪ੍ਰੇਰਕ ; ਸਿੱਟਣ ਵਾਲਾ ; ਭੇਜਣ ਵਾਲਾ ।

प्रेरित—[ਪ੍ਰੇਰਿਤ] ਵਿ. ਭੇਜਿਆ ਹੋਇਆ ; ਚੁੱਕਿਆ ਹੋਇਆ ; ਧੱਕਾ ਦਿੱਤਾ ਹੋਇਆ ; ਪ੍ਰੇਰਿਆ ਹੋਇਆ ।

प्रेषक—[ਪ੍ਰੇਸ਼ਕ] ਵਿ. ਭੇਜਣ ਵਾਲਾ ।

प्रेषण—[ਪ੍ਰੇਸ਼ਣ] ਪੁ. ਭੇਜਣ ਦੀ ਕਿਰਿਆ, ਰਵਾਨਾ ਕਰਨ ਦਾ ਭਾਵ ।

प्रेषयिता—[ਪ੍ਰੇਸ਼ਯਿਤਾ] ਵਿ. ਭੇਜਣ ਵਾਲਾ ।

प्रेषित—[ਪ੍ਰੇਸ਼ਿਤ] ਵਿ. ਭੇਜਿਆ ਹੋਇਆ ।

प्रेषितव्य—[ਪ੍ਰੇਸ਼ਿਤਵ੍ਯ] ਵਿ. ਭੇਜਣ ਯੋਗ ।

प्रेष्ठा—[ਪ੍ਰੇਸ਼੍ਠਾ] ਇ. ਪ੍ਰੇਮਿਕਾ ; ਪਤਨੀ ; ਪੱਟ ।

प्रेष्य—[ਪ੍ਰੇਸ਼੍ਯ] ਪੁ. ਦਾਸ, ਨੌਕਰ, ਸੇਵਾਦਾਰ ; ਵਿ. ਜਿਸ ਨੂੰ ਪ੍ਰੇਰਿਤ ਕੀਤਾ ਜਾਵੇ, ਜਿਸ ਨੂੰ ਭੇਜਿਆ ਜਾਵੇ ।

प्रेष्यता—[ਪ੍ਰੇਸ਼੍ਯਤਾ] ਇ. ਸੇਵਾਦਾਰੀ, ਨੌਕਰੀ ; ਦੂਤ ਹੋਣ ਦਾ ਭਾਵ ।

प्रोंठ—[ਪ੍ਰੋਂਠ] ਪੁ. ਪੀਕਦਾਨ, ਉਹ ਬਰਤਨ ਜਿਸ ਵਿਚ ਥੁਕਿਆ ਜਾਂਦਾ ਹੈ ।

प्रोक्त—[ਪ੍ਰੋਕ੍ਤ] ਵਿ. ਕਹਿਆ ਹੋਇਆ ।

प्रोक्षण—[ਪ੍ਰੋਕ੍ਸ਼ਣ] ਪੁ. ਪਾਣੀ ਛਿੜਕਣ ਦੀ ਕਿਰਿਆ, ਪਾਣੀ ਦਾ ਛਿੱਟਾ ; ਵਿਆਹ ਦੀ ਇਕ ਰੀਤ ; ਯੱਗ ਵਿਚ ਵਧ ਤੋਂ ਪਹਿਲਾਂ ਯੱਗ ਦੇ ਪਸ਼ੂ ਤੇ ਜਲ ਛਿੜਕਣ ਦੀ ਕਿਰਿਆ

**ਪ੍ਰੋਕ੍ਸ਼ਣੀ**—[ਪ੍ਰੋਕ੍ਸ਼ਣੀ] ਇ. ਉਹ ਪਵਿੱਤਰ ਜਲ ਜੋ ਛਿੜਕਣ ਲਈ ਹੋਵੇ ; ਉਹ ਯੱਗ-ਪਾਤਰ ਜਿਸ ਵਿਚ ਜਲ ਰਖਿਆ ਜਾਂਦਾ ਹੈ ।

**ਪ੍ਰੋਕ੍ਸ਼ਿਤ**—[ਪ੍ਰੋਕ੍ਸ਼ਿਤ] ਵਿ. ਜਿਸ ਉੱਤੇ ਜਲ ਛਿੜਕਿਆ ਗਿਆ ਹੋਵੇ ; (ਉਹ ਪਸ਼ੂ) ਜਿਸਦੀ ਬਲੀ ਦਿਤੀ ਗਈ ਹੋਵੇ ।

**ਪ੍ਰੋਜ੍ਝਿਤ**—[ਪ੍ਰੋਝਿਤ] ਵਿ. ਛੱਡਿਆ ਹੋਇਆ ।

**ਪ੍ਰੋਢਾ**—[ਪ੍ਰੋੜ੍ਹਾ] ਇ. ਵੇਖੋ ਪ੍ਰੋੜ੍ਹਾ (ਪ੍ਰੌਢਾ) ।

**ਪ੍ਰੋਤ**—[ਪ੍ਰੋਤ] ਪੁ. ਕਪੜਾ ; ਵਿ. ਸੀਉਂਤਾ ਹੋਇਆ, ਗੁੰਦਿਆ ਹੋਇਆ ; ਜੜਿਆ ਹੋਇਆ ; ਲੁਕਿਆ ਹੋਇਆ ।

**ਪ੍ਰੋਤ੍ਖਾਤ**—[ਪ੍ਰੋਤ੍ਖਾਤ] ਵਿ. ਟੋਆ ਪੁੱਟਿਆ ਹੋਇਆ ।

**ਪ੍ਰੋੱਤੁੰਗ (ਪ੍ਰੋੱਤੁਙ੍ਗ)**—[ਪ੍ਰੋੱਤੁੰਗ] ਵਿ. ਬਹੁਤ ਉੱਚਾ ।

**ਪ੍ਰੋਤ੍ਫੁੱਲ**—[ਪ੍ਰੋਤ੍ਫੁੱਲ] ਵਿ. ਚੰਗੀ ਤਰ੍ਹਾਂ ਨਾਲ ਖਿੜਿਆ ਹੋਇਆ ।

**ਪ੍ਰੋਤ੍ਸਾਹ**—[ਪ੍ਰੋਤ੍ਸਾਹ] ਪੁ. ਬਹੁਤ ਹੌਂਸਲਾ, ਹੱਲਾਸ਼ੇਰੀ, ਦਿਲਾਸਾ ।

**ਪ੍ਰੋਤ੍ਸਾਹਕ**—[ਪ੍ਰੋਤ੍ਸਾਹਕ] ਵਿ. ਹਿੰਮਤ ਬੰਨ੍ਹਣ ਵਾਲਾ, ਹੱਲਾਸ਼ੇਰੀ ਦੇਣ ਵਾਲਾ ।

**ਪ੍ਰੋਤ੍ਸਾਹਨ**—[ਪ੍ਰੋਤ੍ਸਾਹਨ] ਪੁ. ਬਹੁਤ ਹੌਂਸਲਾ ਵਧਾਉਣ ਦਾ ਕੰਮ ; ਹਿੰਮਤ ਵਧਾਉਣ ਦਾ ਕੰਮ, ਦਿਲਾਸਾ ਦੇਣ ਦਾ ਕੰਮ ।

**ਪ੍ਰੋਤ੍ਸਾਹਿਤ**—[ਪ੍ਰੋਤ੍ਸਾਹਿਤ] ਵਿ. ਹੌਂਸਲਾ ਵਧਾਇਆ ਹੋਇਆ, ਜਿਸ ਨੂੰ ਉਤਸ਼ਾਹ ਦਿਤਾ ਗਿਆ ਹੋਵੇ ।

**ਪ੍ਰੋਥ**—[ਪ੍ਰੋਥ] ਪੁ. ਘੋੜੇ ਦਾ ਨਥਨਾ ; ਸੂਰ ਦਾ ਥੂਥਨ ; ਲੱਕ, ਕਮਰ ; ਗਰਭ ਵਾਲੀ ਥਾਂ ; ਰਾਹੀ, ਮੁਸਾਫਰ ; ਟੋਆ ; ਗੁਫਾ ; ਡਰ ; ਖਿੱਤਰ ; ਵਿ. ਰੱਖਿਆ ਹੋਇਆ ; ਪ੍ਰਸਿੱਧ ; ਭਿਆਨਕ ।

**ਪ੍ਰੋਫੇਸਰ**—[ਪ੍ਰੋਫੈਸਰ] ਪੁ. ਕਾਲਿਜ ਦਾ ਅਧਿਆਪਕ, ਪ੍ਰੋਫੈਸਰ ।

**ਪ੍ਰੋਸ਼**—[ਪ੍ਰੋਸ਼] ਪੁ. ਬਹੁਤ ਤਕਲੀਫ, ਬਹੁਤ ਜ਼ਿਆਦਾ ਪੀੜ ।

**ਪ੍ਰੋਸ਼ਿਤ**—[ਪ੍ਰੋਸ਼ਿਤ] ਵਿ. ਜੋ ਪਰਦੇਸ ਗਿਆ ਹੋਇਆ ਹੋਵੇ ।

**ਪ੍ਰੋਸ਼ਿਤਨਾਯਕ**—[ਪ੍ਰੋਸ਼ਿਤਨਾਯਕ] ਪੁ. ਉਹ ਨਾਇਕ ਜੋ ਆਪਣੀ ਨਾਇਕਾ ਦੇ ਵਿਛੋੜੇ ਵਜੋਂ ਦੁੱਖੀ ਹੋਵੇ ।

**ਪ੍ਰੋਸ਼ਿਤਪਤਿਕਾ**—[ਪ੍ਰੋਸ਼ਿਤਪਤਿਕਾ] ਇ. ਉਹ ਤੀਵੀਂ ਜੋ ਆਪਣੇ ਪਤੀ ਦੇ ਪਰਦੇਸ ਜਾਣ ਨਾਲ ਦੁੱਖੀ ਹੋਵੇ ।

**ਪ੍ਰੋਸ਼ਿਤਪ੍ਰੇਯਸੀ, ਪ੍ਰੋਸ਼ਿਤਭਰ੍ਤ੍ਰਿਕਾ**—[ਪ੍ਰੋਸ਼ਿਤਪ੍ਰੇਯਸੀ, ਪ੍ਰੋਸ਼ਿਤ-ਭਰ੍ਤ੍ਰਿਕਾ] ਇ. ਉਹ ਤੀਵੀਂ ਜਿਸ ਦਾ ਪਤੀ ਪਰਦੇਸ ਵਿਚ ਰਹਿੰਦਾ ਹੋਵੇ ।

**ਪ੍ਰੋਸ਼੍ਠ**—[ਪ੍ਰੋਸ਼੍ਠ] ਪੁ. ਇਕ ਪ੍ਰਕਾਰ ਦੀ ਮੱਛੀ ; ਸਾਂਢ ; ਸਟੂਲ, ਬੈਂਚ ।

**ਪ੍ਰੋਸ਼੍ਠਪਦ**—[ਪ੍ਰੋਸ਼੍ਠਪਦ] ਪੁ. ਭਾਦੋਂ ਦਾ ਮਹੀਨਾ ।

**ਪ੍ਰੋਸ਼੍ਠਪਦੀ**—[ਪ੍ਰੋਸ਼੍ਠਪਦੀ] ਪੁ. ਭਾਦੋਂ ਦੇ ਮਹੀਨੇ ਦੀ ਪੂਰਨਮਾਸ਼ੀ ।

**ਪ੍ਰੋਸ਼੍ਣ**—[ਪ੍ਰੋਸ਼੍ਣ] ਵਿ. ਬਹੁਤ ਗਰਮ ।

**ਪ੍ਰੌਢ**—[ਪ੍ਰੌੜ੍ਹ] ਵਿ. ਚੰਗੀ ਤਰ੍ਹਾਂ ਨਾਲ ਵਧਿਆ ਹੋਇਆ, ਮਜ਼ਬੂਤ, ਪੱਕਾ ; ਪੁਰਾਣਾ, ਗੰਭੀਰ ; ਜਿਸ ਦੀ ਜੁਆਨੀ ਦੀ ਉਮਰ ਪੂਰੀ ਹੋ ਚੁਕੀ ਹੋਵੇ, ਤੀਹ ਤੋਂ ਪੰਜਾਹ ਵਰ੍ਹੇ ਦੇ ਵਿਚਕਾਰ ਦੀ ਉਮਰ ਦਾ ; ਨਿਪੁੰਨ ।

**ਪ੍ਰੌਢਤਾ**—[ਪ੍ਰੌੜ੍ਹਤਾ] ਇ. ਪ੍ਰੌੜ੍ਹ ਹੋਣ ਦਾ ਭਾਵ ।

**ਪ੍ਰੌਢਾ**—[ਪ੍ਰੌੜ੍ਹਾ] ਇ. ਉਹ ਇਸਤ੍ਰੀ ਜਿਸ ਦੀ ਉਮਰ ਤੀਹ ਸਾਲ ਤੋਂ ਪੰਜਾਹ ਜਾਂ ਪਚਵੰਜਾ ਸਾਲ ਦੇ ਵਿਚਕਾਰ ਹੋਵੇ ; ਤੀਹ ਸਾਲ ਤੋਂ ਵੱਧ ਉਮਰ ਵਾਲੀ ਉਹ ਨਾਇਕਾ ਜੋ ਕਾਮਕਲਾ ਤੋਂ ਚੰਗੀ ਤਰ੍ਹਾਂ ਜਾਣੂ ਹੋਵੇ ।

**ਪ੍ਰੌਢਾ-ਅਧੀਰਾ**—[ਪ੍ਰੌੜ੍ਹਾ-ਅਧੀਰਾ] ਇ. ਉਹ ਪ੍ਰੌੜ੍ਹਾ ਨਾਇਕਾ ਜੋ ਆਪਣੇ ਨਾਇਕ ਵਿਚ ਪਰ-ਇਸਤ੍ਰੀ-ਗਮਨ ਦੇ ਚਿੰਨ੍ਹ ਦੇਖ ਕੇ ਪ੍ਰਤੱਖ ਗੁੱਸਾ ਪ੍ਰਗਟ ਕਰੇ ।

**ਪ੍ਰੌਢਾਧੀਰਾ**—[ਪ੍ਰੌੜ੍ਹਾਧੀਰਾ] ਇ. ਉਹ ਪ੍ਰੌੜ੍ਹਾ ਨਾਇਕਾ ਜੋ ਆਪਣੇ ਨਾਇਕ ਵਿਚ ਪਰ-ਇਸਤ੍ਰੀ-ਗਮਨ ਸੂਚਕ ਚਿੰਨ੍ਹ ਦੇਖ ਕੇ ਪ੍ਰਤੱਖ ਰੂਪ ਨਾਲ ਗੁੱਸਾ ਪ੍ਰਗਟ ਨਾ ਕਰਕੇ ਅਪ੍ਰਤੱਖ ਰੂਪ ਨਾਲ ਕਰੇ ।

**ਪ੍ਰੌਢਾਧੀਰਾਧੀਰਾ**—[ਪ੍ਰੌੜ੍ਹਾਧੀਰਾਧੀਰਾ] ਇ. ਨਾਇਕ ਵਿਚ ਪਰ-ਇਸਤ੍ਰੀ-ਗਮਨ ਦੇ ਚਿੰਨ੍ਹ ਦੇਖ ਕੇ ਕੁਝ ਪ੍ਰਤੱਖ ਅਤੇ ਕੁਝ ਅਪ੍ਰਤੱਖ ਰੂਪ ਨਾਲ ਗੁੱਸਾ ਪ੍ਰਗਟ ਕਰਨ ਵਾਲੀ ਪ੍ਰੌੜ੍ਹਾ ਨਾਇਕਾ ।

**ਪ੍ਰੌਢਿ**—[ਪ੍ਰੌੜ੍ਹਿ] ਇ. ਢੀਠਪੁਣਾ ; ਪੂਰਨ ਵਾਧਾ ; ਸਮਰੱਥਾ ; ਸਾਹਸ, ਹੌਂਸਲਾ ।

**ਪ੍ਰੌਢੋਕ੍ਤਿ**—[ਪ੍ਰੌੜ੍ਹੋਕ੍ਤਿ] ਇ. ਕਿਸੇ ਗੱਲ ਨੂੰ ਖੂਬ ਵਧਾ ਕੇ ਕਹਿਣ ਦਾ ਭਾਵ ; ਕਾਵਿ-ਸ਼ਾਸਤ੍ਰ ਅਨੁਸਾਰ ਇਕ ਅਲੰਕਾਰ ।

**ਪ੍ਰੌਣ**—[ਪ੍ਰੌਣ] ਵਿ. ਨਿਪੁੰਨ ; ਵਿਦਵਾਨ ।

**ਪ੍ਰੌਸ਼੍ਠਪਦੀ**—[ਪ੍ਰੌਸ਼੍ਠਪਦੀ] ਇ. ਭਾਦੋਂ ਦੀ ਪੂਰਨਮਾਸ਼ੀ ।

**ਪ੍ਲਕ੍ਸ਼**—[ਪ੍ਲਕ੍ਸ਼] ਪੁ. ਪਾਕਰ ਦਾ ਰੁੱਖ ; ਇਕ ਟਾਪੂ ਦਾ ਨਾਂ ।

**ਪ੍ਲਕ੍ਸ਼ਾਦੇਵੀ**—[ਪ੍ਲਕ੍ਸ਼ਾਦੇਵੀ] ਇ. ਸਰਸਵਤੀ ਨਦੀ ।

**ਪ੍ਲਵੰਗ (ਪ੍ਲਵਙ੍ਗ)**—[ਪ੍ਲਵੰਗ] ਪੁ. ਬਾਂਦਰ ; ਹਿਰਨ ; ਪਾਕਰ ਨਾਂ ਦਾ ਰੁੱਖ ।

**ਪ੍ਲਵੰਗਮ (ਪ੍ਲਵਙ੍ਗਮ)**—[ਪ੍ਲਵੰਗਮ] ਵਿ. ਉੱਛਲ ਕੇ ਚੱਲਣ ਵਾਲਾ ; ਪੁ. ਡੱਡੂ ; ਬਾਂਦਰ ।

**ਪ੍ਲਵ**—[ਪ੍ਲਵ] ਪੁ. ਨਾਗਰ ਮੋਥਾ ; ਇਕ ਖੁਸ਼ਬੂਦਾਰ ਘਾਹ ; ਹੜ੍ਹ ; ਬਾਂਦਰ ; ਆਵਾਜ਼ ; ਵਾਪਸ ਆਉਣ ਦਾ ਭਾਵ, ਮੁੜਨ ਦਾ ਭਾਵ ; ਨ੍ਹਾਉਣ ਦਾ ਭਾਵ ; ਤਰਨ ਦਾ ਭਾਵ ; ਇਕ ਚਿੜੀ ।

प्लवग—[ਪ੍ਲਵਗ] ਪੁ. ਬਾਂਦਰ ; ਡੱਡੂ ; ਹਿਰਨ ; ਸੂਰਜ ਦਾ ਸਾਰਥੀ ; ਇਕ ਰੁੱਖ ਦਾ ਨਾਂ ।

प्लवन—[ਪ੍ਲਵਨ] ਪੁ. ਉੱਛਲਣ ਜਾਂ ਕੁੱਦਣ ਦੀ ਕਿਰਿਆ ; ਤੈਰਣ ਦੀ ਕਿਰਿਆ ।

प्लावन—[ਪ੍ਲਾਵਨ] ਪੁ. ਕਿਸੇ ਚੀਜ਼ ਨੂੰ ਚੰਗੀ ਤਰ੍ਹਾਂ ਧੋਣ ਦਾ ਕਾਰ, ਨ੍ਹਾਉਣ ਜਾ ਤੈਰਨ ਦੀ ਕਿਰਿਆ ; ਹੜ੍ਹ ।

प्लावित—[ਪ੍ਲਾਵਿਤ] ਵਿ. ਪਾਣੀ ਵਿਚ ਡੁਬਿਆ ਹੋਇਆ ; ਪੁ. ਹੜ੍ਹ ।

प्लीहा—[ਪ੍ਲੀਹਾ] ਪੁ. ਢਿਡ ਦੀ ਤਿੱਲੀ ।

प्लुक्षि—[ਪ੍ਲੁਕ੍ਸ਼ਿ] ਪੁ. ਪ੍ਰੇਮ, ਪਿਆਰ ; ਅੱਗ ; ਘਰ ਸੜਨ ਦੀ ਕਿਰਿਆ ।

प्लुत—[ਪ੍ਲੁਤ] ਪੁ. ਘੋੜੇ ਦੀ ਟੇਢੀ ਚਾਲ ; ਸਵਾਰ ਦੀ ਇਕ ਕਿਸਮ ।

प्लुतगति—[ਪ੍ਲੁਤਗਤਿ] ਪੁ. ਸਿਹ [illegible] ; ਇ. ਉੱਛਲ ਕੇ ਜਾਣ ਦੀ ਕਿਰਿਆ ।

प्लुष—[ਪ੍ਲੁਸ਼] ਪੁ. ਪਿਆ [illegible] ; ਜਲਣ, ਦਾਹ ।

प्लेटफार्म—[ਪ੍ਲੇਟਫ਼ਾ…] ਪੁ. ਰੇਲਵੇ ਸਟੇਸ਼ਨ ਤੇ ਬਣਿਆ ਹੋਇਆ ਉੱਚਾ ਥੜ੍ਹਾ ਜਿਸ ਦੇ ਨਾਲ ਲਗ ਕੇ ਗੱਡੀ ਖਲੋਂਦੀ ਹੈ, ਪਲੇਟਫਾਰਮ ।

# फ

फ—[ਫ] ਦੇਵਨਾਗਰੀ ਵਰਣ ਮਾਲਾ ਦਾ ਬਾਈਵਾਂ ਅੱਖਰ, ਇਸ ਦਾ ਉਚਾਰਣ ਸਥਾਨ ਹੋਂਠ ਹਨ. ਰੁੱਖੀ ਗੱਲ ; ਫੁਫਕਾਰ ; ਉਦਾਸੀ ; ਨਿਸਫਲ ਬਚਨ ।

+फंक—[ਫੰਕ] ਇ. ਫਾੜੀ, ਟੁਕੜਾ ।

+फँकनी—[ਫੰਕਨੀ] ਇ. ਫੱਕੀ ।

फंका—[ਫੰਕਾ] ਪੁ. ਫੱਕਾ ; ਟੁਕੜਾ, ਫਾਂਕ ।

फंकी—[ਫੰਕੀ] ਇ. ਫੱਕਣ ਦੀ ਦੁਆਈ, ਫੱਕੀ, ਚੂਰਨ ।

फंग—[ਫੰਗ] ਪੁ. ਬੰਧਨ, ਫੰਦਾ ; ਪਿਆਰ, ਪ੍ਰੇਮ ; ਅਧੀਨਤਾ ।

फंद—[ਫੰਦ] ਪੁ. ਬੰਧਨ ; ਫੰਦਾ ; ਦੁੱਖ, ਕਸ਼ਟ ; ਮਾਇਆ ਜਾਲ ; ਧੋਖਾ ।

फंदना—[ਫੰਦਨਾ] ਕ੍ਰਿ. ਫੰਦੇ ਵਿਚ ਫਸਣਾ ; ਟੱਪਣਾ, ਲੰਘਣਾ ।

फंदरा—[ਫੰਦਰਾ] ਪੁ. ਵੇਖੋ ਫੰਦਾ (फंदा) ।

फंदवार—[ਫੰਦਵਾਰ] ਵਿ. ਫਾਹੀ, ਫਾਹੀ ਲਾਉਣ ਵਾਲਾ ।

फंदा—[ਫੰਦਾ] ਪੁ. ਫਾਹੀ, ਜਾਲ ; ਕਸ਼ਟ, ਦੁਖ ; ਧੋਖਾ, ਛਲ ।

फंदाना—[ਫੰਦਾਨਾ] ਕ੍ਰਿ. ਜਾਲ ਵਿਚ ਫਸਾਉਣਾ, ਉਲਝਾਉਣਾ; ਕੁਦਾਉਣਾ ।

फंफाना—[ਫੰਫਾਨਾ] ਕ੍ਰਿ. ਥਥਲਾਉਣਾ, ਹਕ ਪੈਣੀ ; ਦੁੱਧ ਵਗੈਰਾ ਨੂੰ ਉਬਾਲ ਆਉਣਾ ।

फंसना—[ਫੰਸਣਾ] ਕ੍ਰਿ. ਉਲਝਣਾ ; ਬੱਝਣਾ ; ਫੜਿਆ ਜਾਣਾ ; ਫਾਲਾ ।

फंसनी—[ਫੰਸਨੀ] ਇ. ਕਸੇਰਿਆਂ ਦੀ ਇਕ ਤਰ੍ਹਾਂ ਦੀ ਹਥੌੜੀ ।

फंसाना—[ਫੰਸਾਨਾ] ਕ੍ਰਿ. ਕਾਬੂ ਕਰਨਾ, ਵਸ ਕਰਨਾ ; ਕੈਦ ਕਰਾਉਣਾ ; ਫਸਾਉਣਾ ; ਉਲਝਾਉਣਾ ।

फंसिहारा—[ਫੰਸਿਹਾਰਾ] ਵਿ. ਫਸਾਉਣ ਵਾਲਾ, ਠੱਗ ।

फक—[ਫਕ] ਵਿ. ਸਾਫ਼, ਸਫੈਦ ; ਬਦਰੰਗ ; ਫਿੱਕਾ ।

फकड़ी—[ਫਕੜੀ] ਇ. ਦੁਰਗਤੀ, ਦੁਰਦਸ਼ਾ, ਵਿਪਤਾ ।

फ़क़त—[ਫ਼ਕ਼ਤ] ਵਿ. ਕੇਵਲ ; ਅ. ਇੱਕਲਾ ਮਾਤਰ, ਸਿਰਫ਼ ।

फ़कीर—[ਫ਼ਕੀਰ] ਪੁ. ਫ਼ਕੀਰ, ਭਿਖਾਰੀ ; ਸਾਧੂ ; ਤੁੱਛ ਵਿਅਕਤੀ ।

फ़कीरनी—[ਫ਼ਕੀਰਨੀ] ਇ. ਭਿੱਛਿਆ ਮੰਗਣ ਵਾਲੇ ਦੀ ਇਸਤ੍ਰੀ ।

फ़कीराना—[ਫ਼ਕੀਰਾਨਾ] ਵਿ. ਫ਼ਕੀਰਾਂ ਵਰਗਾ, ਫ਼ਕੀਰਾਂ ਜਿਹਾ ।

फकीरी—[ਫਕੀਰੀ] ਇ. ਮੰਗਤਾਪਣ ; ਨਿਰਧਨਤਾ ; ਸਾਧੂ-ਪਣ, ਫਕੀਰੀ ; ਵਿ. ਫ਼ਕੀਰ ਸਬੰਧੀ ।

फक्कड़—[ਫੱਕੜ] ਪੁ. ਫੱਕਰ, ਮਸਤ ਆਦਮੀ ; ਗੰਦੀਆਂ ਗੱਲਾਂ ; ਗਾਲ ਗਲੋਚ ।

फक्किका—[ਫੱਕਿਕਾ] ਇ. ਪਹਿਲਾ ਪੱਖ ਜੋ ਤੱਤ-ਨਿਰਨੇ ਕਰ ਕੇ ਪੇਸ਼ ਕੀਤਾ ਜਾਂਦਾ ਹੈ ; ਛਲ ਕਪਟ, ਚਲਾਕੀ ਦੀ ਗੱਲ ।

+फगुआ—[ਫਗੁਆ] ਪੁ. ਹੋਲੀ, ਫਾਗ ; ਫਾਗ ਦੇ ਦਿਨਾਂ ਵਿਚ ਦਿੱਤੀ ਜਾਣ ਵਾਲੀ ਭੇਟ ।

+फगुआना—[ਫਗੁਆਨਾ] ਕ੍ਰਿ. ਫਗਣ ਵਿਚ ਕਿਸੇ ਤੇ ਰੰਗ ਪਾਉਣਾ ।

फगुनहट—[ਫਗੁਨਹਟ] ਇ. ਫੱਗਣ ਦੇ ਮਹੀਨੇ ਦੀ ਧੂੜ ਭਰੀ ਹਵਾ ; ਫਗਣ ਵਿਚ ਹੋਣ ਵਾਲੀ ਵਰਖਾ ।

+फगुहरा—[ਫਗੁਹਰਾ] +फ़गुहारा—[ਫਗੁਹਾਰਾ] ਵਿ. ਫਾਗ ਗਾਉਣ ਵਾਲਾ ; ਉਹ ਜੋ ਹੋਲੀ ਖੇਲ੍ਹਣ ਲਈ ਦੂਜੇ ਦੇ ਘਰ ਜਾਵੇ ।

फ़जर—[ਫਜਰ] ਇ. ਪ੍ਰਭਾਤ, ਤੜਕਾ, ਸਵੇਰਾ ।

फजिहताई—[ਫਜਿਹਤਾਈ] ਇ. ਦੁਰਗਤ ਕਰਨ ਵਾਲੀ ਗੱਲ ।

फ़जीता—{ਫਜੀਤਾ} फ़जीती—{ਫਜੀਤੀ} ਪੁ. ਇ. ਵੇਖੋ ਫਜੀਹਤ (फजीहत) ।

फजीहत—[ਫਜੀਹਤ] ਇ. ਦੁਰਦਸ਼ਾ, ਦੁਰਗਤ ।

फजूल—[ਫਜ਼ੂਲ] ਵਿ. ਵੇਖੋ ਫ਼ੁਜ਼ੂਲ (फुज़ूल) ।

फट—[ ] ਅ. ਕਿਸੇ ਪਤਲੀ ਜਾਂ ਹਲਕੀ ਚੀਜ਼ ਦੇ ਡਿਗਣ ਦਾ ਸ਼ਬਦ ; ਪੁ. ਫਟਕਾਰ ।

फटक—[ ] ਚਿੱਟਾ ਬਲੌਰ ; ਅ. ਤਤ ਫੱਟ, ਝਟਪਟ ।

फटकन—[ਫਟਕਨ] ... ਦਾਣੇ ਛੰਡਣ ਦੀ ਕਿਰਿਆ ਜਾਂ ਭਾਵ, ਫਟਕਾ ਮਾਰਨ ਦਾ ਭਾਵ, ਫਟਕਣ ।

फटकना—[ਫਟਕਨਾ] ਕ੍ਰਿ. ਛੱਜ ਨਾਲ ਛੱਟਣਾ, ਸਾਫ ਕਰਨਾ, ਸੁਟਣਾ ; ਪਰਖਣਾ ; ਵਖ ਕਰਨਾ ।

फटका—[ਫਟਕਾ] ਪੁ. ਪੇਂਜੇ ਦੀ ਧੁਣਖੀ ; ਕਾਵ-ਗੁਣ ਵਿਹੀਨ ਕਵਿਤਾ, ਨਿਰੀ ਤੁਕਬੰਦੀ ; ਚਿੜੀਆਂ ਉਡਾਉਣ ਲਈ ਰੁੱਖ ਤੇ ਬੱਧੀ ਹੋਈ ਚੀਜ਼ ।

फटकार—[ਫਟਕਾਰ] ਇ. ਫਿਟਕਾਰਨ ਦੀ ਕਿਰਿਆ ਜਾਂ ਭਾਵ ; ਝਾੜ, ਫਿਟਕਾਰ, ਲਾਨਤ-ਮਲਾਮਤ ।

फटकारना—[ਫਟਕਾਰਨਾ] ਕ੍ਰਿ. ਝਿੜਕੀ ਦੇਣਾ ; ਝਟਕਾ ਦੇ ਕੇ ਬਾਹਰ ਸੁਟਣਾ, ਵਖ ਕਰਨਾ, ਦੂਰ ਕਰਨਾ ; ਛਿਤਰਾਉਣਾ ; ਕਪੜਾ ਧੋਣਾ ; ਲਾਭ ਉਠਾਉਣਾ ; ਕਿਸੇ ਨੂੰ ਸਖ਼ਤ ਗੱਲ ਕਹਿ ਕੇ ਚੁਪ ਕਰਾ ਦੇਣਾ, ਫਿਟਕਾਰਨਾ ।

+फटकिया—[ਫਟਕਿਯਾ] ਪੁ. ਇਕ ਤਰ੍ਹਾਂ ਦੀ ਜ਼ਹਿਰ ।

फटकी—[ਫਟਕੀ] ਇ. ਚਿੜੀਮਾਰ ਦਾ ਛਾਬਾ ਜਿਸ ਵਿਚ ਫਸੀਆਂ ਚਿੜੀਆਂ ਨੂੰ ਰਖਦਾ ਹੈ ।

फटना—[ਫਟਣਾ] ਕ੍ਰਿ. ਟੁੱਟਣਾ, ਤੇੜ ਆਉਣੀ ; ਵੱਖ ਹੋ ਜਾਣਾ ; ਬਹੁਤ ਪੀੜ ਹੋਣੀ ; ਦੁੱਧ ਪਾਣੀ ਵੱਖ ਹੋਣਾ ਫਰਕ ਪੈਣਾ ।

फटफट—[ਫਟਫਟ] ਇ. ਫਟ ਫਟ ਦਾ ਸ਼ਬਦ ; ਫਜ਼ੂਲ ਬਕਵਾਸ ; ਜੁੱਤੀ ਦੀ ਫੜਫੜਾਹਟ ।

+फटहा—[ਫਟਹਾ] ਵਿ. ਪਾਟਿਆ ਹੋਇਆ ; ਬਕਵਾਸੀ ।

फटा—[ਫਟਾ] ਇ. ਸੱਪ ਦਾ ਫਣ ; ਦੰਦ, ਛਲ ; ਵਿ. ਫਟਿਆ ਹੋਇਆ ; ਗਿਆ ਗੁਜ਼ਰਿਆ ; ਪੁ. ਛੇਕ ।

फटिक—[ਫਟਿਕ] ਪ. ਵੇਖੋ ਸਫ਼ਟਿਕ (स्फटिक) ।

फटिका—[ਫਟਿਕਾ] ਇ. ਇਕ ਤਰ੍ਹਾਂ ਦੀ ਸ਼ਰਾਬ ।

फटेहाल—[ਫਟੇਹਾਲ] ਪੁ. ਕੰਗਾਲੀ, ਗਰੀਬੀ ।

फट्—[ਫਟ੍] ਪੁ. ਅੰਗਨਿਆਸ ਆਦਿ ਸਮੇਂ ਵਰਤਿਆ ਜਾਣ ਵਾਲਾ ਸ਼ਬਦ ।

फट्ठा—[ਫੱਠਾ] ਪੁ. ਚੀਰੇ ਹੋਏ ਬਾਂਸ ਦੀ ਛੜ ।

फट्ठी—[ਫੱਠੀ] ਇ. ਬਾਂਸ ਦੀ ਚੀਰੀ ਹੋਈ ਫਾਂਕੜ, ਪਤਲੀ ਫੱਟੀ ।

फड़—[ਫੜ] ਇ. ਜੂਆ ਖੇਲ੍ਹਣ ਦੀ ਇਕ ਰੀਤ ; ਜੂਏਖਾਨਾ, ਅੱਡਾ ; ਮਾਲ ਲੈਣ ਦੇਣ ਦਾ ਅੱਡਾ ; ਤੋਪ ਦੀ ਗਡੀ ।

फड़क—[ਫੜਕ] ਇ. ਫੜਕਣ ਦੀ ਕਿਰਿਆ ਜਾਂ ਭਾਵ, ਫੜਫੜਾਹਟ ।

फड़कन—[ਫੜਕਨ] ਇ. ਵੇਖੋ 'ਫੜਕ' (फड़क) ।

फड़कना—[ਫੜਕਨਾ] ਕ੍ਰਿ. ਫੜ ਫੜ ਕਰਨਾ, ਫੜਫੜਾਉਣਾ, ਹਿਲਣਾ, ਡੋਲਣਾ, ਤੜਫਣਾ ; ਪੰਛੀਆਂ ਦੇ ਪੈਰ ਹਿਲਣੇ ।

फड़काना—[ਫੜਕਾਨਾ] ਕ੍ਰਿ. ਫੜਕਣ ਵਿਚ ... ਉਤਸੁਕਤਾ ਪੈਦਾ ਕਰਨੀ ।

फड़नवीस—[ਫੜਨਵੀਸ] ਪੁ. ਮਰਹੱਟਿਆਂ ਦਾ ਇਕ ਅਹੁਦਾ ।

फड़फड़ाना—[ਫੜਫੜਾਨਾ] ਕ੍ਰਿ. ਫੜਫੜ ਸ਼ਬਦ ਪੈਦਾ ਕਰਨਾ ; ਤੜਫੜਾਉਣਾ ।

फड़बाज़—[ਫੜਬਾਜ਼] ਵਿ. ਜੂਆ ਖੇਡਣ ਵਾਲਾ, ਜੁਆਰੀਆ ।

फ़ड़बाज़ी—[ਫੜਬਾਜ਼ੀ] ਇ. ਫੜਬਾਜ਼ ਦਾ ਕੰਮ ।

फड़िया—[ਫੜਿਯਾ] ਪੁ. ਜੂਏ ਦੇ ਅੱਡੇ ਦਾ ਮਾਲਕ ; ਫੁਟਕਲ ਮਾਲ ਵੇਚਣ ਵਾਲਾ ।

फड़ी—[ਫੜੀ] ਇ. ਪੱਥਰ ਆਦਿ ਦਾ ਇਕ ਗਜ਼ ਚੌੜਾ ਇਕ ਗਜ਼ ਉੱਚਾ ਅਤੇ ਤੀਹ ਗਜ਼ ਲੰਬਾ ਢੇਰ ।

फण—[ਫਣ] ਪੁ. ਸੱਪ ਦੀ ਸਿਰੀ ; ਰੱਸੀ ਦਾ ਫੰਦਾ ; ਨਥਣਾ ।

फणकर—[ਫਣਕਰ] ਪੁ. ਸੱਪ ।

फणधर—[ਫਣਧਰ] ਪੁ. ਸੱਪ ; ਸ਼ਿਵ ।

फणभृत—[ਫਣਭ੍ਰਿਤ] ਪੁ. ਸੱਪ ; ਨੌਂ ਦੀ ਸੰਖਿਆ ।

फणा—[ਫਣਾ] ਇ. ਸੱਪ ਦਾ ਫਣ ।

फणि—[ਫਣਿ] ਪੁ. ਵਿਹੁ, ਜ਼ਹਿਰ ; ਇ. ਸੱਪ ਦੀ ਸਿਰੀ ।

फणिक—[ਫਣਿਕ] ਪੁ. ਨਾਗ, ਸੱਪ ।

फणिकेशर—[ਫਣਿਕੇਸ਼ਰ] ਪੁ. ਨਾਗਕੇਸਰ ।

फणिचंपक (फणिचम्पक)—[ਫਣਿਚੰਪਕ] ਪੁ. ਜੰਗਲੀ ਚੰਪਾ ।

फणिपति—[ਫਣਿਪਤਿ] ਪੁ. ਸੱਪ ।

फणिप्रिय—[ਫਣਿਪ੍ਰਿਯ] ਪੁ. ਹਵਾ ।

फणिफेन—[ਫਣਿਫੇਨ] ਪੁ. ਅਫੀਮ ।

फणिभुक्—[ਫਣਿਭੁਕ] ਪ. ਗਰੁੜ ।

**फणिमुक्ता**—[ਫਣਿਮੁਕਤਾ] ਇ. ਸੱਪ ਦੀ ਮਣੀ ।

**फणिमुख**—[ਫਣਿਮੁੱਖ] ਪੁ. ਚੋਰਾਂ ਦੀ ਪਾੜ ਲਾਉਣ ਦਾ ਸੱਬਲ, ਸੰਧੇਵਾ ।

**फणिलता** –[ਫਣਿਲਤਾ] ਇ. ਨਾਗਦੌਣ ਦੀ ਬੂਟੀ ; ਪਾਨ ਦੀ ਵੇਲ ।

**फणिवल्ली**—[ਫਣਿਵੱਲੀ] ਇ. ਨਾਗ ਦੌਣ ; ਪਾਨ ਦੀ ਵੇਲ ।

**फणींद्र (फणीन्द्र)**—[ਫਣੀਂਦ੍ਰ] ਪੁ. ਸ਼ੇਸ਼ਨਾਗ, ਵਾਸੁਕੀ ; ਪਤੰਜਲੀ ਰਿਸ਼ੀ ।

**फणी**—[ਫਣੀ] ਪੁ. ਸੱਪ ।

**फणीश**—[ਫਣੀਸ਼] ਪੁ. ਸ਼ੇਸ਼ਨਾਗ, ਵਾਸੁਕੀ ।

**फ़तवा**—[ਫ਼ਤਵਾ] ਪੁ. ਕਿਸੇ ਕੰਮ ਦੇ ਮੁਨਾਸਬ ਨਾਮੁਨਾਸਬ ਹੋਣ ਦੇ ਸਬੰਧ ਵਿਚ ਧਾਰਮਕ ਆਗੂ ਵੱਲੋਂ ਸ਼ਾਸਤਰ ਅਨੁਸਾਰ ਕੀਤੀ ਗਈ ਵਿਵੱਸਥਾ ।

**फ़तह**—[ਫ਼ਤਹ] ਇ. ਜਿੱਤ ; ਸਫਲਤਾ ।

**फ़तहनामा**—[ਫ਼ਤਹਨਾਮਾ] ਪੁ. ਜਿੱਤ ਦੀ ਖ਼ੁਸ਼ੀ ਵਿਚ ਕੀਤੀ ਜਾਣ ਵਾਲੀ ਰਚਨਾ ।

**फतिगा (फतिङ्गा)**—[ਫਤਿੰਗਾ] ਵਿ. ਉਡਣ ਵਾਲਾ ਕੀੜਾ ; ਪਰਵਾਨਾ, ਪਤੰਗਾ ।

**फतूर**—[ਫਤੂਰ] ਪੁ. ਵਿਕਾਰ, ਉਪੱਦਰ ; ਵਿਘਨ, ਰੁਕਾਵਟ ; ਨੁੱਕਸਾਨ, ਦੋਸ਼ ।

**फतूरिया**—[ਫਤੂਰਿਆ] ਵਿ. ਫਤੂਰ ਪਾਉਣ ਵਾਲਾ ।

**फतूह**—[ਫਤੂਹ] ਇ. ਫਤਹ, ਜਿੱਤ ; ਲੁਟਮਾਰ ਦਾ ਮਾਲ ।

**फतूही**—[ਫਤੂਹੀ] ਇ. ਬਿਨਾਂ ਬਾਹੋਂ ਕੁੜਤੀ ।

**फदकना**—[ਫਦਕਨਾ] ਕ੍ਰਿ. ਫਦ-ਫਦ ਸ਼ਬਦ ਕਰਨਾ ; ਉਛਲਣਾ, ਟੱਪਣਾ, ਕੁਦਕਣਾ ।

**फदका**—[ਫਦਕਾ] ਪੁ. ਗੁੜ ਆਦਿ ਦਾ ਲਾਲ੍ਹਾ ਜਾਂ ਸੀਰਾ ਜਦੋਂ ਕਿ ਉਹ ਫਦ-ਫਦ ਕਰਦਾ ਹੈ ।

**फदफदाना**—[ਫਦਫਦਾਨਾ] ਕ੍ਰਿ. ਫਦ-ਫਦ ਸ਼ਬਦ ਕਰਨਾ ; ਸਰੀਰ ਤੇ ਫਿਨਸੀਆਂ ਨਿਕਲ ਆਉਣਾ ; ਬੂਟੇ ਦੀ ਟਹਿਣੀ ਨਿਕਲ ਆਉਣਾ ।

**फन**—[ਫਨ] ਪੁ. ਸੱਪ ਦੀ ਸਿਰੀ, ਫਣ ।

**फ़न**—[ਫ਼ਨ] ਪੁ. ਗੁਣ, ਹੁੱਨਰ ; ਖ਼ੂਬੀ, ਵਿਸ਼ੇਸ਼ਤਾ ; ਵਿਦਿਆ, ਇਲਮ ; ਜੌਹਰ, ਕਰਾਮਾਤ ; ਧੋਖਾ, ਫ਼ਰੇਬ ।

**फनकना**—[ਫਨਕਨਾ] ਕ੍ਰਿ. ਫਨ-ਫਨ ਸ਼ਬਦ ਕਰਨਾ ।

**फनकार**—[ਫਨਕਾਰ] ਇ. ਫੁਕਾਰਾ, ਫੁਫਕਾਰ ।

**फनगना**—[ਫਨਗਨਾ] ਕ੍ਰਿ. ਬੂਟੇ ਦੀਆਂ ਨਵੀਆਂ ਕਰੂੰਬਲਾਂ ਨਿਕਲਣੀਆਂ, ਪੁੰਗਰਨਾ ।

**फनगा**—[ਫਨਗਾ] ਪੁ. ਵੇਖੋ ਫਤਿੰਗਾ (**फतिंगा**) ; ਅੰਗੂਰ, ਕੂਈ ।

**फनना**—[ਫਨਨਾ] ਕ੍ਰਿ. ਕੰਮ ਦਾ ਅਰੰਭ ਹੋਣਾ ।

**फनफनाना**—[ਫਨਫਨਾਨਾ] ਕ੍ਰਿ. ਫਨ ਫਨ ਕਰਨਾ, ਤੇਜ਼ੀ ਨਾਲ ਇਧਰ ਉਧਰ ਹਿਲਣਾ ।

**फनस**—[ਫਨਸ] ਪੁ. ਕਟਹਲ, ਕਟਹਰ ।

**फ़ना**—[ਫ਼ਨਾ] ਇ. ਵਿਨਾਸ਼, ਮਿਟਣ ਦਾ ਭਾਵ ; ਮੌਤ ; ਵਿ. ਬਰਬਾਦ, ਤਬਾਹ ; ਮਿਰਤਕ ।

**फनाना**—[ਫਨਾਨਾ] ਕ੍ਰਿ. ਅਰੰਭ ਕਰਨਾ ; ਤਿਆਰ ਕਰਨਾ ।

+**फनिंग**—[ਫਨਿੰਗ] ਪੁ. ਸੱਪ, ਨਾਗ ।

**फनिंद**—[ਫਨਿੰਦ] ਪੁ. ਸ਼ੇਸ਼ਨਾਗ, ਵਾਸੁਕੀ ਨਾਗ ।

**फनि**—[ਫਨਿ] ਪੁ. ਵੇਖੋ ਫਣਿ (**फणि**) ।

**फनिक, फनिग**—[ਫਨਿਕ, ਫਨਿਗ] ਪੁ. ਸੱਪ ; ਫਤਿੰਗਾ ।

**फनिधर**—[ਫਨਿਧਰ] ਪੁ. ਸੱਪ ।

**फनिपति**—[ਫਨਿਪਤਿ] ਪੁ. ਸੱਪ ।

**फनियाला**—[ਫਨਿਯਾਲਾ] ਪੁ. ਸੱਪ ; ਤਾਣੀ ਲਪੇਟਣ ਦੇ ਕੰਮ ਦੀ ਕਰਘੇ ਦੀ ਇਕ ਲੱਕੜੀ ।

**फनी**—[ਫਨੀ] ਪੁ. ਵੇਖੋ ਫਣੀ (**फणी**) ।

+**फन्नी**—[ਫੱਨੀ] ਇ. ਫਾਨਾ ; ਜੁਲਾਹਿਆਂ ਦਾ ਕੰਘੀ ਜੇਹਾ ਸੰਦ, ਰੱਛ ।

**फपक**—[ਫਪਕ] ਇ. ਵਾਧਾ, ਵਧੋਤਰੀ ।

**फपकना**—[ਫਪਕਨਾ] ਕ੍ਰਿ. ਵਧਣਾ, ਪੁੱਸ਼ਟ ਹੋਣਾ ।

**फफकना**—[ਫਫਕਨਾ] ਕ੍ਰਿ. ਰੁਕ ਰੁਕ ਕੇ ਰੋਣਾ ।

**फफदना**—[ਫਫਦਨਾ] ਕ੍ਰਿ. ਗਿੱਲੀ ਚੀਜ਼ ਨੂੰ ਸੁਕਾਣ ਲਈ ਫੈਲਾਉਣਾ ; ਦੱਦ ਆਦਿ ਦਾ ਫੈਲਣਾ ।

**फफसा**—[ਫਫਸਾ] ਪੁ. ਫੇਫੜਾ ; ਵਿ. ਜੋ ਅੰਦਰੋਂ ਖ਼ਾਲੀ ਹੋਵੇ, ਪੋਲਾ ; ਸੁਆਦ-ਰਹਿਤ, ਫਿੱਕਾ ।

**फफूंदी(फफून्दी)**—[ਫਫੂੰਦੀ] ਇ. ਨਾਲਾ, ਨਾੜਾ ; ਉੱਲੀ ।

**फफोर**—[ਫਫੋਰ] ਪੁ. ਜੰਗਲੀ ਪਿਆਜ਼ ।

**फफोला**—[ਫਫੋਲਾ] ਪੁ. ਛਾਲਾ, ਫੋਲਾ ।

**फबकना**—[ਫਬਕਨਾ] ਕ੍ਰਿ. ਮੋਟੇ ਹੋਣਾ ; ਵੇਖੋ ਫਫਦਨਾ (**फफदना**) ।

**फबती**—[ਫਬਤੀ] ਇ. ਵਿਅੰਗ ; ਮਖੌਲ ।

**फबन**—[ਫਬਨ] ਇ. ਸੁੰਦਰਤਾ ; ਸ਼ੋਭਾ, ਫਬਾਉ, ਸਜਾਵਟ ।

**फबना**—[ਫਬਨਾ] ਕ੍ਰਿ. ਚੰਗਾ ਲਗਣਾ, ਸਜਣਾ, ਫਬਣਾ ।

**फबाना**—[ਫਬਾਨਾ] ਕ੍ਰਿ. ਅਜਿਹੀ ਥਾਂ ਰਖਣਾ ਜਿਥੇ ਸੱਜੇ ਜਾਂ ਸੁੰਦਰ ਲਗੇ ।

+**फबि**—[ਫਬਿ] ਇ.

**फबीला**—[ਫਬੀਲਾ] ਵਿ. ਸੁੱਹਣਾ, ਸਜੀਲਾ, ਖ਼ੂਬਸੂਰਤ, ਸਜਿਆ, ਫਬਿਆ ।

**फर**—[ਫਰ] ਪੁ. ਫਲ, ਭਾਲੇ ਦੀ ਨੋਕ ; ਮੁਕਾਬਲਾ ; ਵਿਛਾਉਣਾ ।

**फरक**—[ਫਰਕ] ਨ. ਇ. ਫਰਕਣ ਦਾ ਭਾਵ, ਫੜਕ, ਚੰਚਲਤਾ ।

**फ़रक़**—[ਫਰਕ] ਨ. ਪੁ. ਅਲਗਾਵ, ਭੇਦ, ਅੰਤਰ ।

**फरकन**—[ਫਰਕਨ] ਪੁ. ਫਰਕਣ ਦਾ ਭਾਵ ।

**फरकना**—[ਫਰਕਨਾ] ਕ੍ਰਿ. ਫਰਕਣਾ, ਉਥਰਨਾ, ਫਰਫਰ ਕਰਨਾ, ਅੰਗਾਂ ਦਾ ਸੁਭਾਵਕ ਹਿਲਣਾ ।

**फरका**—[ਫਰਕਾ] ਪੁ. ਬੂਹੇ ਦਾ ਛੱਤਨਾ, ਛੱਤਨੀ, ਛੱਤਾ ।

**फरकाना**—[ਫਰਕਾਨਾ] ਕ੍ਰਿ. ਚਲਾਉਣਾ ; ਵੱਖ ਕਰਨਾ ।

**फरकिल्ला**—[ਫਰਕਿੱਲਾ] ਪੁ. ਗਾਡੀ ਵਿਚ ਹਰਸੇ ਦੇ ਬਾਹਰ ਪਟਰੀ ਵਿਚ ਲਗਾਇਆ ਜਾਣ ਵਾਲਾ ਖੁੰਟਾ ਜਿਸਦੇ ਸਹਾਰੇ ਉਪਰ ਦਾ ਢਾਂਚਾ ਬਣਾਇਆ ਜਾਂਦਾ ਹੈ ।

**फरकी**—[ਫਰਕੀ] ਇ. ਬਾਂਸ ਦੀ ਪਤਲੀ ਤੀਵੀਂ ; ਕੰਧ ਵਿਚ ਖੜੇ ਪਾਸੇ ਰੱਖੇ ਜਾਣ ਵਾਲੇ ਪੱਖ ।

**फरकीला**—[ਫਰਕੀਲਾ] ਵਿ. ਫਰਕਣ ਵਾਲਾ ।

**फरचा**—[ਫਰਚਾ] ਵਿ. ਸ਼ੁੱਧ, ਪਵਿੱਤ੍ਰ, ਸੁੱਚਾ ।

+**फरचाना**—[ਫਰਚਾਨਾ] ਕ੍ਰਿ. ਸ਼ੁੱਧ ਕਰਨਾ ।

**फ़रजंद**—[ਫ਼ਰਜੰਦ] ਪੁ. (ਫਾ) ਬੇਟਾ, ਪੁੱਤ੍ਰ ।

**फरजिंद**—[ਫਰਜਿੰਦ] ਪੁ. ਫਰਜੰਦ, ਪੁੱਤ੍ਰ, ਬੇਟਾ ।

**फरजंदी**—[ਫਰਜੰਦੀ] ਇ. ਪੁੱਤ੍ਰ ਭਾਵ, ਬਾਪ ਬੇਟੇ ਦਾ ਸਬੰਧ ।

**फ़रज**—[ਫਰਜ਼] ਇ. ਸਿਗਾਫ਼, ਫੈਲਾਵ ।

**फरजी**—[ਫਰਜ਼ੀ] ਪੁ. ਸ਼ਤਰੰਜ ਦਾ ਇਕ ਮੋਹਰਾ ਜਿਸ ਨੂੰ ਰਾਣੀ ਜਾਂ ਵਜ਼ੀਰ ਵੀ ਕਹਿੰਦੇ ਹਨ ।

**फरजीबन्द**—[ਫਰਜ਼ੀਬੰਦ] ਸ਼ਤਰੰਜ ਦੇ ਖੇਲ੍ਹ ਵਿਚ ਉਹ ਯੋਗ ਜਿਸ ਵਿਚ ਫਰਜ਼ੀ ਕਿਸੇ ਪਿਆਦੇ ਦੇ ਬਲ ਤੇ ਕਿਸੇ ਵਿਰੋਧੀ ਰਾਜੇ ਨੂੰ ਹਰਾ ਦਿੰਦਾ ਹੈ ।

**फरफंद (फरफन्द)**—[ਫਰਫੰਦ] ਪੁ. ਚੋਚਲਾ ; ਛੱਲ, ਕਪਟ, ਦਾਉ-ਪੇਚ ।

**फरफंदी**—[ਫਰਫੰਦੀ] ਵਿ. ਫਰੇਬੀ, ਚਾਲਬਾਜ਼ ।

**फरफर**—[ਫਰਫਰ] ਪੁ. 'ਕੱਪੜਾ ਵਗੈਰਾ ਹਵਾ ਵਿਚ ਉੱਡਣ ਨਾਲ ਪੈਦਾ ਹੋਣ ਵਾਲੀ ਆਵਾਜ਼, ਫਰਫਰਾਹਟ ।

**फ़रफ़र**—[ਫ਼ਰਫ਼ਰ] ਇ. ਜਲਦੀ, ਤੇਜ਼ੀ, ਧੜਾਧੜ ।

**फरफराना**—[ਫਰਫਰਾਨਾ] ਕ੍ਰਿ. ਵੇਖੋ 'ਫੜਫੜਾਨਾ' (फड़फड़ाना) ।

**फरफुंदा (फरफुन्दा)**—[ਫਰਫੁੰਦਾ] ਪੁ. ਵੇਖੋ 'ਫਤਿੰਗਾ' (फतिङ्गा) ।

**फरमा**—[ਫਰਮਾ] ਪੁ. ਸੰਚਾ, ਢਾਂਚਾ ; ਡੌਲ ਡੌਲ, ਕਾਗਜ਼ ਦਾ ਪੂਰਾ ਤਾਉ ਜੋ ਇਕ ਵਾਰ ਛਪੇ ; ਮੋਚੀਆਂ ਦਾ ਜੁੱਤੀ ਕੱਟਣ ਦੇ ਨਾਪ ਦਾ ਸੰਚਾ ।

**फरमाइश**—[ਫਰਮਾਇਸ਼] ਇ. ਉਮੀਦ, ਕਿਸੇ ਚੀਜ਼ ਦਾ ਮੰਗਵਾਉਣਾ, ਆਰਡਰ, ਆਦੇਸ਼ ।

**फ़रमान**—[ਫ਼ਰਮਾਨ] ਪੁ. ਵੇਖੋ 'ਫੁਰਮਾਨ' (फुरमान) ।

**फरमाना**—[ਫਰਮਾਨਾ] ਕ੍ਰਿ. ਵੇਖੋ 'ਫੁਰਮਾਨਾ' (फुरमाना) ।

**फरराना**—[ਫਰਰਾਨਾ] ਕ੍ਰਿ. ਫਹਿਰਾਉਣਾ, ਉਡਾਉਣਾ ।

**फरलांग**—[ਫਰਲਾਂਗ] ਪੁ. ਦੂਰੀ ਦਾ ਮਾਪ, 220 ਗਜ਼ ਦੀ ਲੰਬਾਈ, ਮੀਲ ਦਾ ਅੱਠਵਾਂ ਹਿੱਸਾ ।

+**फरवार**—[ਫਰਵਾਰ] ਪੁ. ਖਲਵਾੜਾ, ਖਲਿਹਾਨ ।

**फरवी**—[ਫਰਵੀ] ਪੁ. ਚਾਉਲਾਂ ਦੇ ਭੁੰਨੇ ਮੁਰਮੁਰੇ, ਮਰੂੰਡੇ ।

+**फरश**—[ਫਰਸ਼] ਪੁ. ਪੱਧਰੀ ਧਰਤੀ, ਸਾਫ਼ ਜ਼ਮੀਨ, ਫਰਸ਼ ।

**फरशी**—[ਫਰਸ਼ੀ] ਇ. ਇਕ ਤਰ੍ਹਾਂ ਦਾ ਵੱਡਾ ਹੁੱਕਾ ।

**फरसा**—[ਫਰਸਾ] ਪੁ. ਕੁਹਾੜਾ, ਫਹੁੜਾ ।

**फरहटा**—[ਫਰਹਟਾ] ਪੁ. ਚਰਖੀ ਵਿਚਾਲੇ ਜੜੀ ਚੌੜੀ ਪੱਟੜੀ ।

**फ.हत**—[ਫਰਹਤ] ਪੁ. ਖ਼ੁਸ਼ੀ, ਪਰਸੰਨਤਾ ।

**फरहद**—[ਫਰਹਦ] ਪੁ. ਬੰਗਾਲ ਵਿਚ ਸਮੁੰਦਰ ਦੇ ਕੰਢੇ ਪਾਇਆ ਜਾਣ ਵਾਲਾ ਖ਼ਾਸ ਦਰਖ਼ਤ ।

**फरहर**—[ਫਰਹਰ] ਸੁਧ, ਨਿਰਮਲ, ਹਰਿਆ ਭਰਿਆ ; ਪ੍ਰਸੰਨ ।

**फरहरना**—[ਫਰਹਰਨਾ] ਕ੍ਰਿ. ਫਰਕਣਾ ; ਫਹਿਰਾਉਣਾ, ਉਡਾਉਣਾ ।

**फरहरा**—[ਫਰਹਰਾ] ਪੁ. ਝੰਡਾ, ਨਿਸ਼ਾਨ, ਫੱਰਰਾ, ਤੁਰਰਾ ; ਸਪਸ਼ਟ, ਸੁਧ, ਨਿਰਮਲ ; ਵਖੋ ਵਖ, ਪ੍ਰਸੰਨ, ਖਿੜਿਆ ਹੋਇਆ ।

+**फरहरी**—[ਫਰਹਰੀ] ਇ. ਫਲ ।

**फरहाँ**—[ਫਰਹਾਂ] ਵਿ. ਖ਼ੁਸ਼ ।

**फरहा**—[ਫਰਹਾ] ਪੁ. ਪੇਂਜੇ ਦੀ ਧੁਣਖੀ, ਤਾੜੀ ।

फरही—[ਫਰਹੀ] ਇ. ਲੱਕੜ ਦਾ ਚੌੜਾ ਟੁੱਕੜਾ ਜਿਸ ਤੇ ਕਸੇਰੇ ਭਾਂਡਾ ਘੇੜਦੇ ਹਨ।

फरा—[ਫਰਾ] ਪੁ. ਭਾਫ਼ ਨਾਲ ਪਕਾਇਆ ਹੋਇਆ ਪੇਠਾ।

+फराक—[ਫਰਾਕ] ਪੁ. ਮੈਦਾਨ ; ਵਿ. ਲੰਮਾ-ਚੌੜਾ।

फराकत—[ਫਰਾਕਤ] ਵਿ. ਲੰਮਾ ਚੌੜਾ ਅਤੇ ਸਮਤਲ।

फरामोश—[ਫਰਾਮੋਸ਼] ਵਿ. ਭੁੱਲਿਆ ਹੋਇਆ।

फरामोशी—[ਫਰਾਮੋਸ਼ੀ] ਇ. ਭੁੱਲਚੁਕ।

फरिया—[ਫਰਿਯਾ] ਇ. ਉਹ ਘਗਰਾ ਜੋ ਅੱਗੋਂ ਸੀਤਾ ਹੋਇਆ ਨਹੀਂ ਹੁੰਦਾ।

फरियाद—[ਫਰਿਯਾਦ] ਇ. ਜ਼ੁਲਮ ਦੀ ਸ਼ਿਕਾਇਤ, ਦੁਹਾਈ।

फरियादी—[ਫਰਿਯਾਦੀ] ਵਿ. ਫਰਿਆਦ ਕਰਨ ਵਾਲਾ।

फरियाना—[ਫਰਿਯਾਨਾ] ਕ੍ਰਿ. ਛਾਂਟ ਕੇ ਵਖ ਕਰਨਾ ; ਤਹਿ ਕਰਨਾ ; ਸਾਫ਼ ਕਰਨਾ ; ਸਾਫ਼ ਦਿਖਾਈ ਦੇਣਾ ; ਚਾਵਲ ਆਦਿ ਦਾ ਕਚਰਾ ਧੋ ਕੇ ਸਾਫ਼ ਕਰਨਾ।

फरी—[ਫਰੀ] ਇ. ਢਾਲ ; ਫਲੀ।

फरीकैन—[ਫਰੀਕੈਨ] ਪੁ. ਵਾਦੀ ਅਤੇ ਪ੍ਰਤਿਵਾਦੀ, ਦੋਵੇਂ ਧਿਰਾਂ।

फरीजा—[ਫਰੀਜ਼ਾ] ਪੁ. ਖ਼ੁਦਾ ਦਾ ਹੁਕਮ ਜਿਸ ਦੀ ਪਾਲਨਾ ਬੰਦਿਆਂ ਦਾ ਫਰਜ਼ ਹੋਵੇ (ਨਮਾਜ਼, ਰੋਜ਼ਾ ਆਦਿ)।

फरुहा—[ਫਰੂਹਾ] ਪੁ. ਕਹੀ, ਫਾਵੜਾ।

फरुही—[ਫਰੂਹੀ] ਇ. ਛੋਟੀ ਕਹੀ, ਫਹੁੜੀ ; ਭੁੰਨੇ ਚੌਲ ; ਖੇਤੀ ਦੇ ਕੰਮ ਆਉਣ ਵਾਲਾ ਔਜ਼ਾਰ।

फरेंदा (फरेन्दा)—[ਫਰੇਂਦਾ] ਪੁ. ਗੁੱਦੇ ਦਾਰ, ਮਿੱਠੀ ਤੇ ਮੋਟੀ ਜਾਮਣ।

फरेफ्ता—[ਫਰੇਫ਼ਤਾ] ਵਿ. ਆਸ਼ਕ, ਪ੍ਰੇਮੀ।

फरेब—[ਫਰੇਬ] ਪੁ. ਧੋਖਾ, ਛੱਲ।

फरेबी—[ਫਰੇਬੀ] ਵਿ. ਫਰੇਬ ਕਰਨ ਵਾਲਾ, ਛਲੀਆ।

फरेरा—[ਫਰੇਰਾ] ਪੁ. ਝੰਡਾ।

फरेरी—[ਫਰੇਰੀ] ਇ. ਜੰਗਲੀ ਫਲ ਜਾਂ ਮੇਵਾ।

फर्क—[ਫਰ੍ਕ] ਪੁ. ਫਾਸਲਾ, ਫਰਕ, ਦੂਰੀ।

फल—[ਫਲ] ਪੁ. ਫਲ, ਮੇਵਾ ; ਨਤੀਜਾ ; ਬਦਲਾ ; ਹਲ, ਬਾਣ ਆਦਿ ਦੀ ਨੋਕ ; ਸੂਦ ; ਢਾਲ ; ਮਤਲੱਬ ; ਫੱਲ।

फलकंटक (फलकण्टक)—[ਫਲਕੰਟਕ] ਪੁ. ਕਟਹਿਰ, ਕਟਹਲ।

फलक—[ਫਲਕ] ਪੁ. ਚੱਕਰ, ਢਾਲ ; ਲਕੜੀ ਦਾ ਪੱਟੜਾ ; ਚੌਕੀ ; ਹਥੇਲੀ ; ਵਰਕ ; ਚੱਦਰ ; ਧੋਬੀ ਦਾ ਪੱਟੜਾ ; ਚਿੱਤੜ ; ਹੱਡੀ ਦਾ ਟੁੱਕੜਾ ; ਮੰਜੇ ਦੀ ਉਣਤੀ।

फलकी—[ਫਲਕੀ] ਇ. ਅਸਮਾਨੀ।

फलपाणि—[ਫਲਪਾਣਿ] ਪੁ. ਹੱਥ ਵਿਚ ਢਾਲ ਫੜ ਕੇ ਤੁਰਨ ਵਾਲਾ ਸੂਰਮਾ।

फलकर—[ਫਲਕਰ] ਪੁ. ਉਹ ਮਾਮਲਾ ਜੋ ਜ਼ਿਮੀਂ ਦੀ ਉੱਪਜ ਤੇ ਲੱਗੇ।

फलकेसर—[ਫਲਕੇਸਰ] ਪੁ. ਨਾਰੀਅਲ ਦਾ ਬੂਟਾ।

फलकोश—[ਫਲਕੋਸ਼] ਪੁ. ਪਤਾਲੂ, ਅੰਡਕੋਸ਼।

फलग्राही—[ਫਲਗ੍ਰਾਹੀ] ਵਿ. ਫੱਲ ਲੈਣ ਵਾਲਾ।

फलत:—[ਫਲਤ:] ਅ. ਫੱਲ ਸਰੂਪ, ਇਸ ਲਈ।

फलत्रय—[ਫਲਤ੍ਰਯ] ਪੁ. ਤ੍ਰਿਫਲਾ।

फलत्रिक—[ਫਲਤ੍ਰਿਕ] ਪੁ. ਤ੍ਰਿਫਲਾ।

फलद—[ਫਲਦ] ਵਿ. ਫੱਲ ਦਾਤਾ, ਫੱਲ ਦੇਣ ਵਾਲਾ।

फलदाता—[ਫਲਦਾਤਾ] ਵਿ. ਫੱਲ ਦੇਣ ਵਾਲਾ।

फलप्रद—[ਫਲਪ੍ਰਦ] ਵਿ. ਫੱਲ ਦੇਣ ਵਾਲਾ।

फलदान—[ਫਲਦਾਨ] ਪੁ. ਵਿਆਹ ਦੀ ਇਕ ਰਸਮ, ਟਿੱਕੇ ਦੀ ਰੀਤ।

फलदार—[ਫਲਦਾਰ] ਵਿ. ਫੱਲਣ ਵਾਲਾ ; ਜਿਸ ਨੂੰ ਫੱਲ ਲੱਗੇ ਹੋਣ।

फलद्रुम—[ਫਲਦ੍ਰੁਮ] ਪੁ. ਫੱਲਿਆ ਹੋਇਆ ਰੁੱਖ।

फलनिर्वृत्ति—[ਫਲਨਿਰ੍ਵ੍ਰਿਤਿ] ਇ. ਆਖ਼ਰੀ ਨਤੀਜਾ।

फलना—[ਫਲਨਾ] ਕ੍ਰਿ. ਫੱਲ ਲੱਗਣੇ ; ਨਤੀਜਾ ਨਿਕਲਣਾ ; ਸਰੀਰ ਤੇ ਛਾਲੇ ਨਿਕਲਣੇ।

फलपाक—[ਫਲਪਾਕ] ਪੁ. ਫਲਾਂ ਦਾ ਚੰਗੀ ਤਰ੍ਹਾਂ ਪਕ ਜਾਣਾ।

फलपादप—[ਫਲਪਾਦਪ] ਪੁ. ਫੱਲਦਾਰ ਰੁੱਖ।

फलपुच्छ—[ਫਲਪੁੱਛ] ਪੁ. ਉਹ ਬੂਟੀ ਜਿਸ ਦੀ ਜੜ੍ਹ ਵਿਚ ਗੰਢ ਹੋਵੇ।

फलपुष्पा—{ਫਲਪੁਸ਼ਪਾ}<br>
फलपुष्पी—{ਫਲਪੁਸ਼ਪੀ} ਇ. ਇਕ ਤਰ੍ਹਾਂ ਦੀ ਖਜੂਰ।

फलपूर—[ਫਲਪੂਰ] ਪੁ. ਨਿੰਬੂ।

फलप्राप्ति—[ਫਲਪ੍ਰਾਪ੍ਤਿ] ਇ. ਸਫਲਤਾ।

फलफूल—[ਫਲਫੂਲ] ਪੁ. ਫਲ ਅਤੇ ਫੁੱਲ।

फलभूमि—[ਫਲਭੂਮਿ] ਇ. ਉਹ ਧਰਤੀ ਜਿਥੇ ਕਰਮਾਂ ਦਾ ਫੱਲ ਭੋਗਣਾ ਪੈਂਦਾ ਹੈ (ਸਵਰਗ ਜਾਂ ਨਰਕ)।

**फलभोग**—[ਫਲਭੋਗ] ਪੁ. ਕਰਮਾਂ ਦਾ ਫੱਲ, ਦੱਖ-ਸੁਖ ।

**फलभोजी**—[ਫਲਭੋਜੀ] ਵਿ. ਫੱਲ ਖਾਣ ਵਾਲਾ ।

**फलमत्स्या**—[ਫਲਮਤ੍ਸਯਾ] ਇ. ਕੁਆਰ, ਕੁਆਰ ਗੰਦਲ ।

**फलमुंड (फलमुण्ड)**—[ਫਲਮੰਡ] ਪੁ. ਨਾਰੀਅਲ ਦਾ ਰੁੱਖ ।

**फलमुख्या**—[ਫਲਮੁਖ੍ਯਾ] ਇ. ਅਜਮੋਦ ।

**फलराज**—[ਫਲਰਾਜ] ਪੁ. ਤਰਬੂਜ ; ਖਰਬੂਜਾ ।

**फलवर्ति**—[ਫਲਵਰ੍ਤਿ] ਇ. ਜ਼ਖਮ ਵਿਚ ਰੱਖਣ ਦੀ ਕੱਪੜੇ ਦੀ ਬੱਤੀ ।

**फलवर्तुल**—[ਫਲਵਰ੍ਤੁਲ] ਪ. ਪੇਠਾ, ਤਰਬੂਜ਼ ।

**फलवान**—[ਫਲਵਾਨ] ਵਿ. ਜਿਸ ਨੂੰ ਫਲ ਲਗੇ ਹੋਏ ਹੋਣ, ਫਲਿਆ ਹੋਇਆ ।

**फलविक्रयी**—[ਫਲਵਿਕ੍ਰਯੀ] ਵਿ. ਫਲ ਵੇਚਣ ਵਾਲਾ ।

**फलवृक्ष**—[ਫਲਵ੍ਰਿਕ੍ਸ਼] ਪੁ. ਫਲ ਦਾ ਰੁੱਖ ।

**फलवृक्षक**—[ਫਲਵ੍ਰਿਕ੍ਸ਼ਕ] ਪੁ. ਕੱਟ ਹਲ ।

**फलशाक**—[ਫਲਸਾਕ] ਪੁ. ਤਰਕਾਰੀ ਦੇ ਕੰਮ ਆਉਣ ਵਾਲਾ ਫਲ, ਸ਼ਾਕ ਦੇ ਛੇਦਾ ਵਿਚੋਂ ਇਕ ।

**फलश्रेष्ठ**—[ਫਲਸ਼੍ਰੇਸ਼ਠ] ਪੁ. ਅੰਬ ।

**फलसंपद**—[ਫਲਸੰਪਦ] ਇ. ਫਲਾਂ ਦੀ ਅਧਿਕਤਾ, ਸਫਲਤਾ ।

**फलस**—[ਫਲਸ] ਪੁ. ਕਟੇਹਰ ਦਾ ਬੂਟਾ ।

**फल साधन**—[ਫਲ ਸਾਧਨ] ਪੁ. ਕੰਮ ਦੀ ਸਿੱਧੀ ਦਾ ਸਾਧਨ ।

**फलसिद्धि**—[ਫਲਸਿੱਧਿ] ਇ. ਫਲ ਪ੍ਰਾਪਤੀ ।

**फलस्थापन**—[ਫਲਸ੍ਥਾਪਨ] ਪੁ. ਦਸਾਂ ਸੰਸਕਾਰਾਂ ਵਿਚੋਂ ਤੀਜਾ ਸੰਸਕਾਰ ।

**फलस्नेह**—[ਫਲਸ੍ਨੇਹ] ਪੁ. ਅਖਰੋਟ ।

**फलांग**—[ਫਲਾਂਗ] ਇ. ਛਲਾਂਗ ।

**फलहारी**—[ਫਲਹਾਰੀ] ਵਿ. ਫਲ ਵਾਲਾ ; ਇ. ਕਾਲਿਕਾ ।

**फलहीन**—[ਫਲਹੀਨ] ਵਿ. ਫਲ ਰਹਿਤ ।

**फल हेत**—[ਫਲ ਹੇਤ] ਵਿ. ਫਲ ਦੇ ਉਦੇਸ਼ ਤੋਂ ਕੰਮ ਕਰਨ ਵਾਲਾ ।

**फलांघना (फलाङ्घना)**—[ਫਲਾਂਘਨਾ] ਕ੍ਰਿ. ਟੱਪਣਾ, ਕੁਦਣਾ, ਛਲਾਂਗ ਲਾਉਣਾ ।

**फलांत (फलान्त)**—[ਫਲਾਂਤ] ਪੁ. ਬਾਂਸ ।

**फलांश**—[ਫਲਾਂਸ਼] ਪੁ. ਸਿੱਟਾ, ਭਾਵ, ਨਤੀਜਾ ।

**फलाकना**—[ਫਲਾਕਨਾ] ਕ੍ਰਿ. ਛਲਾਂਗ ਮਾਰ ਕੇ ਪਾਰ ਕਰਨਾ ।

**फलाकांक्षा**—[ਫਲਾਕਾਂਕ੍ਸ਼ਾ] ਇ. ਫਲ ਦੀ ਕਾਮਨਾ ।

**फलागम**—[ਫਲਾਗਮ] ਪੁ. ਫਲ ਲੱਗਣ ਦਾ ਸਮਾਂ ।

**फलादन**—[ਫਲਾਦਨ] ਵਿ. ਫਲ ਖਾਣ ਵਾਲਾ ; ਪੁ. ਤੋਤਾ ।

**फलादेश**—[ਫਲਾਦੇਸ਼] ਪੁ. ਕਿਸੇ ਕੰਮ ਦਾ ਨਤੀਜਾ ਦੱਸਣ ਦਾ ਭਾਵ ।

**फलाध्यक्ष**—[ਫਲਾਧ੍ਯਕ੍ਸ਼] ਪੁ. ਫਲ ਦੇਣ ਵਾਲਾ ; ਰੱਬ ; ਖਿਰਨੀ ।

**फलाना**—[ਫਲਾਨਾ] ਪੁ. ਅਮਕਾ, ਕੋਈ, ਫਲਾਣਾ ; ਕ੍ਰਿ. ਫਲਣ ਵਿਚ ਲਾਉਣਾ, ਫਲਣ ਵਿਚ ਪ੍ਰੇਰਕ ਹੋਣਾ ।

**फलाफल**—[ਫਲਾਫਲ] ਪੁ. ਚੰਗਾ ਮੰਦਾ ਫਲ, ਸਿੱਟਾ, ਨਤੀਜਾ ।

**फलाम्ल**—[ਫਲਾਮ੍ਲ] ਪੁ. ਅਮਲਵੇਤ ।

**फलाराम**—[ਫਲਾਰਾਮ] ਪੁ. ਫਲ ਦਾ ਬਗੀਚਾ ।

**फलार्थी**—[ਫਲਾਰ੍ਥੀ] ਵਿ. ਫਲ ਦਾ ਇੱਛਾਵਾਨ ।

**फलाशन**—[ਫਲਾਸ਼ਨ] ਵਿ. ਫਲ ਭੋਜੀ ; ਪੁ. ਤੋਤਾ ।

**फलाशी**—[ਫਲਾਸ਼ੀ] ਵਿ. ਫਲ ਖਾਣ ਵਾਲਾ ।

**फलासव**—[ਫਲਾਸਵ] ਪੁ. ਦਾਖ, ਖਜੂਰ ਆਦਿ ਫਲਾਂ ਦੀ ਸ਼ਰਾਬ ।

**फलास्थि**—[ਫਲਾਸ੍ਥਿ] ਪੁ. ਨਾਰੀਅਲ ।

**फलाहार**—[ਫਲਾਹਾਰ] ਪੁ. ਸਿਰਫ ਫਲ ਦਾ ਭੋਜਨ ।

**फलाहारी**—[ਫਲਾਹਾਰੀ] ਪੁ. ਫਲ ਖਾਕੇ ਗੁਜ਼ਾਰਾ ਕਰਨ ਵਾਲਾ ਵਿਅਕਤੀ, ਫਲਾਹਾਰੀ ।

**फलि**—[ਫਲਿ] ਪੁ. ਇਕ ਤਰ੍ਹਾਂ ਦੀ ਮੱਛੀ ।

**फलिक**—[ਫਲਿਕ] ਇ. ਫਲ ਦਾ ਉਪਭੋਗ ਕਰਨ ਵਾਲਾ ।

**फलित**—[ਫਲਿਤ] ਵਿ. ਫਲਵਾਨ, ਫਲਿਆ ਹੋਇਆ ।

**फलिन**—[ਫਲਿਨ] ਵਿ. ਫਲ ਵਾਲਾ ; ਪੁ. ਕਟੇਹਰ ; ਰੀਠਾ ।

**फलिनी**—[ਫਲਿਨੀ] ਇ. ਮੂਸਲੀ ; ਮਹਿੰਦੀ ; ਇਲਾਇਚੀ ।

**फली**—[ਫਲੀ] ਇ. ਸਿੱਟਾ, ਜਿਸ ਵਿਚ ਬੀਜ ਹੁੰਦੇ ਹਨ, ਫਲੀ ।

**फलीकरण**—[ਫਲੀਕਰਣ] ਪੁ. ਫਟਕਣਾ, ਕੁਟਣਾ ।

**फलीकृत**—[ਫਲੀਕ੍ਰਿਤ] ਵਿ. ਕੁਟਿਆ ਹੋਇਆ ।

**फलीभूत**—[ਫਲੀਭੂਤ] ਵਿ. ਲਾਹੇ ਵੰਦਾ, ਫਲ ਦੇਣ ਵਾਲਾ,

फलेंदा (फलेन्दा) [ਫਲੇਂਦਾ] ਪੁ. ਰਾਇ ਜਾਮਣ, ਵੱਡੀ ਮੋਟੀ ਜਾਮਣ ।

फलोदय—[ਫਲੋਦਯ] ਪੁ. ਲਾਭ ; ਖ਼ੁਸ਼ੀ, ਅਨੰਦ ; ਫਲ ਦੀ ਉਤਪੱਤੀ ।

फलोद्भव—[ਫਲੋਦਭਵ] ਵਿ. ਜੋ ਫਲ ਤੋਂ ਪੈਦਾ ਹੋਇਆ ਹੋਵੇ ।

फलोपजीवी—[ਫਲੋਪਜੀਵੀ] ਵਿ. ਜੋ ਸਿਰਫ਼ ਫਲ ਹੀ ਖਾਵੇ, ਫਲ ਖਾ ਕੇ ਜੀਉਣ ਵਾਲਾ, ਫਲਾਹਾਰੀ ; ਫਲ ਵੇਚ ਕੇ ਨਿਰਬਾਹ ਕਰਨ ਵਾਲਾ ।

फल्गु—[ਫਲ੍ਗੁ] ਵਿ. ਵਾਧੂ, ਬੇ ਮਤਲੱਬ, ਬੇਅਰਥ ; ਸਮਾਨ ; ਛੋਟਾ, ਇ. ਗਯਾ ਖੇਤਰ ਦੀ ਇਕ ਨਦੀ ।

फल्गुन—[ਫਲ੍ਗੁਨ] ਵਿ. ਇਕ ਮਹੀਨੇ ਦਾ ਨਾਂ ।

फल्ला—[ਫੱਲਾ] ਪੁ. ਪੀਲੇ ਰੰਗ ਦਾ ਇਕ ਰੇਸ਼ਮ ।

+फसकड़ा—[ਫਸਕੜਾ] ਪੁ. ਚੌਂਕੀ ਮਾਰ ਕੇ ਬੈਠਣਾ, ਪਾਲਥੀ ।

+फसकना—[ਫਸਕਨਾ] ਕ੍ਰਿ. ਧੱਸਣਾ, ਬੈਠਣਾ, ਛੇਤੀ ਨਾਲ ਧੱਸਣਾ ਜਾਂ ਬੈਠਣਾ ।

फसल—[ਫਸਲ] ਇ. ਖੇਤੀ, ਫ਼ਸਲ, ਉੱਪਜ ।

फसली—[ਫਸਲੀ] ਵਿ. ਮੌਸਮੀ ।

फसली बुखार—[ਫਸਲੀ ਬੁਖ਼ਾਰ] ਪੁ. ਮੌਸਮੀ ਬੁਖ਼ਾਰ ।

फहरना—[ਫਹਰਨਾ] ਕ੍ਰਿ. ਹਵਾ ਵਿਚ ਉੱਡਣਾ ।

फहरान—[ਫਹਰਾਨ] ਇ. ਫਹਿਰਾਉਣ ਦਾ ਕੰਮ ।

फहराना—[ਫਹਰਾਨਾ] ਕ੍ਰਿ. ਹਵਾ ਵਿਚ ਉਡਾਉਣਾ ।

फहरिस्त—[ਫਹਰਿਸ੍ਤ] ਇ. ਸੂਚੀ, ਫਹਿਰਿਸਤ ।

फांदा—[ਫਾਂਦਾ] ਪੁ. ਗੱਠੜ ਬੰਨ੍ਹਣ ਦੀ ਰੱਸੀ, ਫੰਦਾ ।

फांदी—[ਫਾਂਦੀ] ਇ. ਗੱਠੜ ਬੰਨ੍ਹਣ ਦੀ ਰੱਸੀ ; ਫਾਹੀ ।

फांफी—[ਫਾਂਫੀ] ਇ. ਜਾਲਾ, ਝਿੱਲੀ, ਮਹੀਨ ਤਹਿ ।

फांस—[ਫਾਂਸ] ਇ. ਬੰਧਨ, ਪਾਸ਼ ।

फांसना—[ਫਾਂਸਨਾ] ਕ੍ਰਿ. ਬੰਨ੍ਹਣਾ, ਜੂੜਨਾ ; ਵੱਸ ਕਰਨਾ, ਕਾਬੂ ਕਰਨਾ, ਫਸਾਉਣਾ ।

फांसी—[ਫਾਂਸੀ] ਇ. ਉਹ ਰੱਸੀ ਜਿਸ ਨੂੰ ਗੱਲ ਵਿਚ ਪਾ ਕੇ ਮਾਰਿਆ ਜਾਂਦਾ ਹੈ, ਫਾਂਸੀ, ਫੰਦਾ ।

फाखतई—[ਫ਼ਾਖ਼ਤਈ] ਕੁਰਾਪਨ ਲਏ ਲਾਲ ਰੰਗ, ਘੁਗਗੀ ਤੇ ਲਾਲ ।

फाग—[ਫਾਗ] ਪੁ. ਫੱਗਣ ਦਾ ਉੱਤਸਵ, ਹੋਲੀ ; ਹੋਲੀ ਦੇ ਗੀਤ ।

फागुन—[ਫਾਗੁਨ] ਪੁ. ਫੱਗਣ ।

फागुनी—[ਫਾਗੁਨੀ] ਵਿ. ਫੱਗਣ ਸਬੰਧੀ, ਫੱਗਣ ਦਾ ।

फाटक—[ਫਾਟਕ] ਪੁ. ਬੂਹਾ, ਦਰਵਾਜ਼ਾ, ਫਾਟਕ ।

फाटकी—[ਫਾਟਕੀ] ਇ. ਫਟਕੜੀ ।

फाटका—[ਫਾਟਕਾ] ਪੁ. ਸੱਟਾ, ਸੱਟੇ ਦਾ ਜੂਆ ।

+फाटना—[ਫਾਟਨਾ] ਕ੍ਰਿ. ਪਾਟਣਾ, ਪਾੜਨਾ ।

फाड़न—[ਫਾੜਨ] ਪੁ. ਕਾਤਰ, ਲੀਰ, ਟੁੱਕੜੇ, ਪੱਚਰ ।

फाड़ना—[ਫਾੜਨਾ] ਕ੍ਰਿ. ਚੀਰਨਾ, ਤੋੜਨਾ, ਪਾੜਨਾ, ਟੁੱਕੜੇ ਕਰਨਾ ।

फाणि—[ਫਾਣਿ] ਇ. ਗੁੜ, ਦਹੀਂ ਵਿਚ ਬਣਿਆ ਹੋਇਆ ਸੱਤੂ ।

फाणित—[ਫਾਣਿਤ] ਵਿ. ਜਿਨ੍ਹਾਂ ਕੇ ਕਾੜ੍ਹਾ ਕੀਤਾ ਹੋਇਆ ਰੱਸ, ਪੁ. ਰਾਬ, ਰਾਵਾ, ਸੀਰਾ ।

फानना—[ਫਾਨਨਾ] ਕ੍ਰਿ. ਕੋਈ ਕੰਮ ਨੂੰ ਹੱਥ ਵਿਚ ਲੈਣਾ ; ਰੂੰ ਪਿੰਜਣੀ ।

फाफर—[ਫਾਫਰ] ਵਿ. ਕੌੜਾ ।

फाफा—[ਫਾਫਾ] ਇ. ਬੁੱਢੀ ਫਾਫਾ, ਅਤਿ ਬੁੱਢੀ ਜਿਸ ਦੇ ਮੂੰਹ ਵਿਚ ਦੰਦ ਵੀ ਨਾ ਹੋਣ ।

फाफूंदा—[ਫਾਫੂੰਦਾ] ਪੁ. ਫੰਗਿਆ ।

+फाब—[ਫਾਬ] ਇ. ਫਬਨ, ਸਜਾਵਟ ।

+फाबना—[ਫਾਬਨਾ] ਕ੍ਰਿ. ਫੱਬਣਾ, ਸੱਜਣਾ ।

फ़ायदा—[ਫ਼ਾਯਦਾ] ਪੁ. ਫ਼ਾਇਦਾ, ਲਾਭ, ਨਫ਼ਾ, ਪ੍ਰਾਪਤੀ, ਗੁਣ ।

फाया—[ਫਾਯਾ] ਪੁ. ਵੇਖੋ ਫਾਹਾ (फाहा) ।

फार—[ਫਾਰ] ਪੁ. ਵੇਖੋ ਫਾਲ (फाल) ।

फारना—[ਫਾਰਨਾ] ਕ੍ਰਿ. ਵੇਖੋ ਫਾੜਨਾ (फाड़ना) ।

फारा—[ਫਾਰਾ] ਪੁ. ਫਾਲ, ਕਾਤਰ, ਪੱਚਰ ।

फाल—[ਫਾਲ] ਇ. ਲੋਹੇ ਦੀ ਛੜ ; ਕਹੀ ; ਸਗਨ ; ਠੋਸ ਚੀਜ਼ ਦਾ ਟੁੱਕੜਾ ; ਸਖ਼ਤ ਕਰਨ ਲਈ ਦਿੱਤਾ ਫਾਹਾ ।

फालतू—[ਫਾਲਤੂ] ਵਿ. ਲੋੜ ਤੋਂ ਵੱਧ, ਬੇਕਾਰ, ਨਿਕੰਮਾ ।

फालसई—[ਫਾਲਸਈ] ਪੁ. ਫਾਲਸੇ ਦੇ ਰੰਗ ਦਾ, ਗਰਮੀ ਦੇ ਦਿਨਾਂ ਵਿਚ ਹੋਣ ਵਾਲਾ ਇਕ ਛੋਟਾ ਫਲ ਜੋ ਖੱਟਾ ਅਤੇ ਮਿੱਠਾ ਹੁੰਦਾ ਹੈ ।

फालसा—[ਫਾਲਸਾ] ਪੁ. ਫਾਲਸਾ ।

फाल्गुन—[ਫਾਲ੍ਗੁਨ] ਪੁ. ਫੱਗਣ ਦਾ ਮਹੀਨਾ ।

**फावड़ी**—[ਫਾਵੜੀ] ਇ. ਕਹੀ, ਫਹੁੜੀ ।

**फाहा**—[ਫਾਹਾ] ਪੁ. ਮਲ੍ਹਮ ਲਾਉਣ ਦਾ ਫੇਹਾ, ਫੇਹਾ ।

**फिकवाना**—[ਫਿਕਵਾਨਾ] ਕ੍ਰਿ. ਸੁਟਾਉਣਾ ।

**फिगा (फिङ्गा)**—[ਫਿੰਗਾ] ਪੁ. ਇਕ ਤਰ੍ਹਾਂ ਦੀ ਚਿੜੀ ।

**फिकई**—[ਫਿਕਈ] ਇ. ਇਕ ਮੋਟਾ ਅੰਨ ।

**फिकैत**—[ਫਿਕੈਤ] ਵਿ. ਗਤਕਾ ਬਾਜ਼, ਫਰੀ ਜਾਂ ਗਤਕਾ ਚਲਾਉਣ ਵਾਲਾ ।

**फिकैती**—[ਫਿਕੈਤੀ] ਇ. ਪਟੇਬਾਜ਼ੀ, ਗਤਕੇ ਵਿਚ ਮਹਾਰਤ ।

**फिक्र**—[ਫਿਕਰ] ਇ. ਚਿੰਤਾ, ਪਰਵਾਹ ।

**फिचकुर**—[ਫਿਚਕੁਰ] ਇ. ਗੱਸ਼ ਪੈਣ ਸਮੇਂ ਮੂੰਹ 'ਚੋਂ ਨਿਕਲਣ ਵਾਲੀ ਝੱਗ ਆਦਿ ।

**फिट**—[ਫਿਟ] ਅ. ਧਿਰਕਾਰ, ਫਿਟੇਮੂੰਹ, ਲਾਹਨਤ ।

**फिटकरी**—[ਫਿਟਕਰੀ] ਇ. ਫਟਕੜੀ ।

**फिटकार**—[ਫਿਟਕਾਰ] ਪੁ. ਧਿਰਕਾਰ, ਫਟਕਾਰ ; ਹਲਕੀ ਮਿਲਾਵਟ ।

**फिटकी**—[ਫਿਟਕੀ] ਇ. ਕੱਪੜੇ ਦਾ ਟੁੱਕੜਾ ।

+**फिटाना**—[ਫਿਟਾਨਾ] ਕ੍ਰਿ. ਨਸਾਉਣਾ, ਭਜਾਉਣਾ ।

**फिट्टा**—[ਫਿੱਟਾ] ਵਿ. ਬੇਇੱਜ਼ਤ, ਫਟਕਾਰਿਆ ਹੋਇਆ ।

**फितना**—[ਫਿਤਨਾ] ਪੁ. ਦੰਗਾ, ਫ਼ਸਾਦ, ਝੱਗੜਾ ; ਇਕ ਤਰ੍ਹਾਂ ਦਾ ਫੂਲ ਤੇ ਅੱਤਰ ।

+**फिनिया**—[ਫਿਨਿਯਾ] ਵਿ. ਕੰਨ ਦੀ ਵਾਲੀ ।

+**फिफरी**—[ਫਿਫਰੀ] ਇ. ਪਪੜੀ, ਤਹਿ ।

**फिर**—[ਫਿਰ] ਕ੍ਰਿ. ਫੇਰ, ਦੁਬਾਰਾ, ਅੱਗੋਂ ਪਿੱਛੋਂ, ਅੱਗੇ ਚੱਲਕੇ, ਇਸ ਤੋਂ ਬਿਨਾਂ, ਹੋਰ, ਫ਼ਿਰ ।

**फिरक**—[ਫਿਰਕ] ਇ. ਚੀਜ਼ਾਂ ਢੋਣ ਦੀ ਛੋਟੀ ਗੱਡੀ ।

**फिरकना**—[ਫਿਰਕਨਾ] ਕ੍ਰਿ. ਘੁੰਮਣਾ, ਨੱਚਣਾ, ਥਿਰਕਣਾ ; ਜ਼ਾਤ, ਪੰਥ, ਜੱਥਾ, ਸੰਪਰਦਾਇ, ਫ਼ਿਰਕਾ, ਗੋਲ ਵੱਸਤੂ ਦਾ ਚੱਕਰ ਲਾਉਣਾ ; ਲਾਟੂ ।

**फ़िरकापरस्ती**—[ਫ਼ਿਰਕਾਪਰਸ੍ਤੀ] ਇ. ਫ਼ਿਰਕਾ-ਪ੍ਰਸਤੀ, ਆਪਣੇ ਹੀ ਸੰਪ੍ਰਦਾਇ ਨੂੰ ਮਹਾਨਤਾ ਦਿੰਦੇ ਹੋਇਆਂ ਦੂਜੇ ਫਿਰਕਿਆਂ ਨੂੰ ਨਫ਼ਰਤ ਕਰਨੀ ।

**फिरकी**—[ਫਿਰਕੀ] ਇ. ਇਕ ਖਿਲੌਣਾ ; ਦਮਕੜਾ ; ਫਿਰਕੀ ।

+**फिरकैया**—[ਫਿਰਕੈਯਾ] ਪੁ. ਚੱਕਰ, ਪਹੀਆ ।

**फिरता**—[ਫਿਰਤਾ] ਪੁ. ਨਾਮਨਜ਼ੂਰ ; ਵਿ. ਵਾਪਸ ਮੁੜਿਆ ਹੋਇਆ ।

**फ़िरना**—[ਫਿਰਨਾ] ਕ੍ਰਿ. ਵਿਚਰਨਾ, ਟਹਿਲਣਾ ; ਮੁਕਰਨਾ ; ਚੱਕਰ ਲਾਉਣਾ ; ਖ਼ਿਲਾਫ਼ ਹੋਣਾ ; ਬਦਲ ਜਾਣਾ, ਹਟਣਾ ; ਭੂਰਨਾ ; ਝੁਕਣਾ ।

**फिरवा**—[ਫਿਰਵਾ] ਪੁ. ਗਲੇ ਦਾ ਇਕ ਗਹਿਣਾ ।

**फिरवाना**—[ਫਿਰਵਾਨਾ] ਕ੍ਰਿ. ਫੇਰਨ-ਫਿਰਾਉਣ ਦਾ ਕੰਮ ਕਰਾਉਣਾ ।

**फ़िराक़**—[ਫਿਰਾਕ਼] ਪੁ. ਚਿੰਤਾ ; ਟੋਹ ; ਫ਼ੇਰ ।

**फ़िराक**—[ਫ਼ਿਰਾਕ] ਪੁ. ਵਿਛੋੜਾ, ਵਿਯੋਗ ।

**फिराना**—[ਫਿਰਾਨਾ] ਕ੍ਰਿ. ਇਧਰ ਉਧਰ ਕਰਨਾ, ਚੱਕਰ ਦੇਣਾ, ਨਚਾਉਣਾ, ਫਿਰਾਉਣਾ ।

**फिरार**—[ਫਿਰਾਰ] ਪੁ. ਭਗੌੜਾ, ਨੱਸਣ ਵਾਲਾ, ਫ਼ਰਾਰ ।

**फिरि**—[ਫਿਰਿ] ਕ੍ਰਿ. ਵਿ. ਦੇਖੋ ਫਿਰ (फिर) ।

**फिरिश्ता**—[ਫਿਰਿਸ਼੍ਤਾ] ਪੁ. ਰੱਬ ਦਾ ਦੂਤ, ਦੇਵਤਾ, ਫਰਿਸ਼ਤਾ ।

**फिरिहरा**—[ਫਿਰਿਹਰਾ] ਪੁ. ਇਕ ਪੰਛੀ ।

**फिरिहारा**—[ਫਿਰਿਹਾਰਾ] ਪੁ. ਲਾਲ ਛਾਤੀ ਅਤੇ ਕਾਲੀ ਪਿੱਠ ਵਾਲਾ ਇਕ ਪੰਛੀ ।

+**फिरिहरी**—[ਫਿਰਿਹਰੀ] ਪੁ. ਬੱਚਿਆਂ ਦਾ ਖਿਲੌਣਾ, ਫਿਰਕੀ ।

**फिलहाल**—[ਫਿਲਹਾਲ] ਅ. ਇਸੇ ਸਮੇਂ ।

+**फिल्ली**—[ਫਿੱਲੀ] ਇ. ਲੋਹ ਦੇ ਸੰਗਲ ਦਾ ਟੁੱਕੜਾ ।

**फिस**—[ਫਿਸ] ਵਿ. ਕੁਝ ਨਹੀਂ ; ਧੂਮਧਾਮ ਬਹੁਤ ਪਰ ਅੰਦਰੋਂ ਖ਼ਾਲੀ ।

**फिसड्डी**—[ਫਿਸਡ੍ਡੀ] ਵਿ. ਜੋ ਕੰਮ ਤੋਂ ਪਿੱਛੇ ਰਹੇ, ਫਾਡੀ ।

**फिसफिसाना**—[ਫਿਸਫਿਸਾਨਾ] ਕ੍ਰਿ. ਗਿਰਾ ਦੇਣਾ, ਝੁਕਾ ਦੇਣਾ, ਹਿਲਾ ਦੇਣਾ ।

**फिसलन**—[ਫਿਸਲਨ] ਇ. ਫਿਸਲਣ ਦੀ ਕ੍ਰਿਆ, ਫਿਸਲਣ ਦੀ ਥਾਂ ।

**फिसलना**—[ਫਿਸਲਨਾ] ਕ੍ਰਿ. ਸਰਕਣਾ ।

**फिसलाना**—[ਫਿਸਲਾਨਾ] ਕ੍ਰਿ. ਕਿਸੇ ਦੇ ਫਿਸਲਣ ਦਾ ਕਾਰਨ ਹੋਣਾ ।

**फीका**—[ਫੀਕਾ] ਵਿ. ਬੇ-ਰਸ, ਬੇ-ਸੁਆਦ, ਬੇ-ਅਰਥ, ਨਿਸਫਲ, ਫਿੱਕਾ ।

**फीता**—[ਫੀਤਾ] ਪੁ. ਸੂਤ ਜਾਂ ਰੇਸ਼ਮ ਦੀ ਪੱਟੀ, ਤਸਮਾ, ਕਿਨਾਰੀ ; ਪਤਲਾ ਧਾਗਾ ।

फीफरी—[ਫੀਫਰੀ] ਇ. ਵੇਖੋ ਫੇਫਰੀ (फेफरी)।

फील—[ਫੀਲ] ਪੁ. ਹਾਥੀ।

फीली—[ਫੀਲੀ] ਇ. ਪਿੰਡੀ, ਪਿੰਜਣੀ।

फीस—[ਫੀਸ] ਇ. ਉਜਰਤ।

फुंकन—[ਫੂੰਕਨ] ਇ. ਫੂਕਣ ਦੀ ਕ੍ਰਿਆ ਜਾਂ ਭਾਵ।

फुंकना—[ਫੂੰਕਨਾ] ਕ੍ਰਿ. ਭਸਮ ਕੈਂਰਨਾ, ਸਾੜਨਾ, ਜਾਲਣਾ ; ਫੂਕ ਮਾਰਨੀ ; ਫੂਕਨੀ, ਭੁਕਨੀ।

फुंकनी—[ਫੂੰਕਨੀ] ਇ. ਭੁਕਣੀ, ਫੂਕਨੀ।

फुंकरना—[ਫੂੰਕਰਨਾ] ਕ੍ਰਿ. ਮੂੰਹ ਤੋਂ ਹਵਾ ਛੱਡਣਾ।

फुंकारना—[ਫੂੰਕਾਰਨਾ] ਕ੍ਰਿ. ਮੂੰਹ ਤੋਂ ਹਵਾ ਛੱਡਣਾ, ਫੁੰਕਾਰਾ ਮਾਰਨਾ।

फुंकवाना—[ਫੂੰਕਵਾਨਾ] ਕ੍ਰਿ. ਸੜਾਉਣਾ, ਜਲਾਉਣਾ, ਭਸਮ ਕਰਾਉਣਾ ; ਫੂਕ ਮਰਵਾਉਣੀ।

फुंदना—[ਫੁੰਦਨਾ] ਪੁ. ਫੁੰਦਾ, ਫੁੰਮਣ, ਝੱਬਾ।

फुंदिया—[ਫੁੰਦਿਯਾ] ਇ. ਫੁੰਦਾ, ਫੁੰਮਣ।

+फुंदी—[ਫੁੰਦੀ] ਇ. ਫੁੰਦਾ, ਗੰਠ, ਬਿੰਦੀ, ਟਿੱਕਾ।

फुंसी—[ਫੁੰਸੀ] ਇ. ਫਿਨਸੀ।

फुक—[ਫੁਕ] ਪੁ. ਪੰਛੀ।

फुकन—[ਫੁਕਨ] ਇ. ਫੂਕਣ ਦੀ ਕ੍ਰਿਆ ਜਾਂ ਭਾਵ।

फुकनी—[ਫੁਕਨੀ] ਕ੍ਰਿ. ਉਹ ਨਲੀ ਜਿਸ ਵਿਚ ਫੂਕ ਮਾਰ ਕੇ ਚੁੱਲ੍ਹੇ ਆਦਿ ਤੇ ਅੱਗ ਬਾਲੀ ਜਾਂਦੀ ਹੈ, ਭੂਕਣੀ।

फुचड़ा—[ਫੁਚੜਾ] ਪੁ. ਦਰੀ, ਕਲੀਨ ਆਦਿ ਵਿਚੋਂ ਬਾਹਰ ਨਿਕਲਿਆ ਸੂਤ ਜਾਂ ਰੇਸ਼ਮ।

फुट—[ਫੁਟ] ਪੁ. ਸੱਪ ਦਾ ਫਣ ; ਫੁੱਟ, ਇਕ ਮਾਪ ; ਇ. ਅਜੋੜਤਾ ; ਮੁਖ਼ਾਲਫ਼ਤ ; ਫੁੱਟ ; ਵਿ. ਫੁਟਿਆ ਹੋਇਆ ; ਇਕੱਲਾ।

फुटकर—[ਫੁਟਕਰ] ਵਿ. ਵੱਖ, ਇਕੱਲਾ, 'ਇਕੱਠਾ ਨਹੀਂ', ਫੁਟਕਲ।

फुटकल—[ਫੁਟਕਲ] ਵਿ. ਵੱਖੋ ਵੱਖ, ਜਿਸ ਦਾ ਜੋੜਾ ਨਾ ਹੋਵੇ, ਕਈ ਤਰ੍ਹਾਂ ਦਾ, ਬੇ-ਤਰਤੀਬੀ ; ਫੁਟਕਲ।

फुटका—[ਫੁਟਕਾ] ਪੁ. ਫਫੋਲਾ, ਛਾਲਾ।

फुटकी—[ਫੁਟਕੀ] ਇ. ਛੋਟੀ ਚਿੜੀ ; ਪੀਕ ; ਕਣ।

फुटमत—[ਫੁਟਮਤ] ਪੁ. ਮੱਤ ਭੇਦ, ਫੁਟ।

फुटेहरा—[ਫੁਟੇਹਰ] ਪੁ. ਮਟਰ ਜਾਂ ਚਣੇ ਦੇ ਦਾਣੇ ਜੋ ਫਲੀ ਵਿਚੋਂ ਵੱਖ ਹੋ ਗਏ ਹੋਣ।

फुट्टैल—[ਫੁੱਟੈਲ] ਵਿ. ਜੋੜੇ ਤੋਂ ਇਕੱਲਾ ; ਜੋੜੇ ਤੋਂ ਰਹਿਤ ; ਅਭਾਗਾ।

फुत्कार—[ਫੁਤ੍ਕਾਰ] ਪੁ. ਸੱਪ, ਬੈਲ ਆਦਿ ਦੇ ਮੂੰਹ ਜਾਂ ਨਾਸਾਂ ਵਿਚੋਂ ਜ਼ੋਰ ਨਾਲ ਹਵਾ ਦੇ ਬਾਹਰ ਨਿਕਲਣ ਦਾ ਸ਼ਬਦ।

फुदकना—[ਫੁਦਕਨਾ] ਕ੍ਰਿ. ਉੱਛਲਣਾ, ਟੱਪਕਣਾ ; ਫੁਲੇ ਨਾ ਸਮਾਉਣਾ।

फुदकी—[ਫੁਦਕੀ] ਇ. ਇਕ ਛੋਟੀ ਚਿੜੀ।

फुनंग (फुनङ्ग)—[ਫੁਨੰਗ] ਇ. ਰੁੱਖ ਦੀ ਟਾਹਣੀ ਦਾ ਅਗਲਾ ਹਿੱਸਾ, ਅੰਕੁਰ, ਟੂਸਾ।

फुन—[ਫੁਨ] ਅ. ਫੇਰ ਤੋਂ, ਦੁਬਾਰਾ, ਫੇਰ।

फुनगी—[ਫੁਨਗੀ] ਇ. ਟਾਹਣੀ ਦਾ ਮੂਹਰਲਾ ਹਿੱਸਾ, ਕਰੰਬਲ।

फुफ्फुस—[ਫੁੱਫੁਸ] ਪੁ. ਫੇਫੜਾ।

फुफंदी (फुफन्दी)—[ਫੁਫੰਦੀ] ਇ. ਸਾੜ੍ਹੀ ਜਾਂ ਲਹਿੰਗੇ ਦੀ ਕੰਨ।

फुफकार—[ਫੁਫਕਾਰ] ਪੁ. ਫੁਕਾਰਾ।

फुफकारना—[ਫੁਫਕਾਰਨਾ] ਕ੍ਰਿ. ਸੱਪ ਦਾ ਗੁੱਸੇ ਵਿਚ ਫੁਕਾਰੇ ਮਾਰਨਾ।

फुफू—[ਫੁਫੂ] ਇ. ਭੂਆ, ਪਿਉ ਦੀ ਭੈਣ।

फुफेरा—[ਫੁਫੇਰਾ] ਵਿ. ਭੂਆ ਦਾ ਪੁੱਤ।

फुर—[ਫੁਰ] ਇ. ਪੰਛੀ ਦੇ ਖੰਭਾਂ ਦੀ ਅਵਾਜ਼ ; ਵਿ. ਸੱਚਾਈ, ਸੱਚ।

फुरकना—[ਫੁਰਕਨਾ] ਕ੍ਰਿ. ਕਿਸੇ ਚੀਜ਼ ਨੂੰ ਮੂੰਹ ਵਿਚ ਰਿਖ ਕੇ ਸਾਹ ਦੇ ਜ਼ੋਰ ਨਾਲ ਥੁੱਕਣਾ।

फुरती—[ਫੁਰਤੀ] ਇ. ਜਲਦੀ, ਛੇਤੀ, ਤੇਜ਼ੀ, ਫੁਰਤੀ।

फुरतीला—[ਫੁਰਤੀਲਾ] ਵਿ. ਜਲਦਬਾਜ਼, ਤੇਜ਼, ਜੋ ਸੁਸਤ ਨਾ ਹੋਵੇ, ਫੁਰਤੀ ਵਾਲਾ।

फुरना—[ਫੁਰਨਾ] ਕ੍ਰਿ. ਨਿਕਲਣਾ, ਪਰਗਟ ਹੋਣਾ ; ਫੜਫੜਾਉਣਾ ; ਸੱਚਾ ਨਿਕਲਣਾ ; ਪੂਰਾ ਉਤਰਨਾ।

फुरफुर—[ਫੁਰਫੁਰ] ਇ. ਪੰਛੀਆਂ ਦੇ ਖੰਭਾਂ ਦੀ ਅਵਾਜ਼।

फुरफुराना—[ਫੁਰਫੁਰਾਨਾ] ਕ੍ਰਿ. ਫੁਰਫੁਰ ਸ਼ਬਦ ਹੋਣਾ, ਪਰਾਂ ਵਿਚੋਂ ਅਵਾਜ਼ ਹੋਣਾ।

फुरफुराहट—[ਫੁਰਫੁਰਾਹਟ] ਇ. ਖੰਭਾਂ ਦੀ ਫੜਫੜਾਹਟ।

फुरमान—[ਫੁਰਮਾਨ] ਪੁ. ਹੁਕਮ, ਆਗਿਆ, ਰਾਜੇ ਦਾ ਹੁਕਮ।

फुरमाना—[ਫੁਰਮਾਨਾ] ਕ੍ਰਿ. ਹੁਕਮ ਦੇਣਾ, ਆਖਣਾ, ਕਹਿਣਾ।

फुरहरना—[ਫੁਰਹਰਨਾ] ਕ੍ਰਿ. ਨਿਕਲਣਾ, ਹੁਸ਼ਿਆਰ ਹੋਣਾ।

फुरहरी—[ਫੁਰਹਰੀ] ਇ. ਖੰਭਾਂ ਦੀ ਫੜਫੜਾਹਟ ; ਕੰਬਣੀ।

**फुराना**—[ਫੁਰਾਨਾ] ਕ੍ਰਿ. ਪ੍ਰਮਾਣਤ ਕਰਨਾ, ਸੱਚਾ ਸਾਬਤ ਕਰਨਾ ।

**फुरेरी**—[ਫੁਰੇਰੀ] ਇ. ਰੋਂਗਟੇ ਖੜੇ ਕਰਨ ਵਾਲੀ ਕੰਬਣੀ ; ਠੰਡ ਨਾਲ ਕੰਬਣਾ ; ਫੜਕ ਉੱਠਣ ਦਾ ਭਾਵ ।

**फुलका**—[ਫੁਲਕਾ] ਪੁ. ਹੌਲਕੀ, ਪੱਤਲੀ ਅਤੇ ਫੁਲੀ ਹੋਈ ਰੋਟੀ ; ਛਾਲਾ, ਫਫੋਲਾ ।

**फुलकारी**—[ਫੁਲਕਾਰੀ] ਇ. ਸਾਧਾਰਣ ਮਲਮਲ ਤੇ ਰੰਗੀਨ ਰੇਸ਼ਮ ਬੂਟੀਆਂ ਨਾਲ ਕਢਿਆ ਹੋਇਆ ਕੱਪੜਾ ।

**फुलचुही**—[ਫੁਲਚੁਹੀ] ਇ. ਫੁੱਲਾਂ ਤੇ ਉਡੱਣ ਵਾਲੀ ਛੋਟੀ ਚਿੜੀ ।

**फुलझड़ी**—[ਫੁਲਝੜੀ]
**फुलझरी**—[ਫੁਲਝਰੀ] ਇ. ਇਕ ਤਰ੍ਹਾਂ ਦੀ ਆਤਿਸ਼ਬਾਜ਼ੀ ਜਿਸ ਵਿਚੋਂ ਫੁੱਲ ਵਾਂਗ ਚਿਨਗਾਰੀਆਂ ਨਿਕਲਦੀਆਂ ਹਨ ।

**फुलनी**—[ਫੁਲਨੀ] ਇ. ਬੰਜਰ ਦਾ ਘਾਹ ।

**फुलरा**—[ਫੁਲਰਾ] ਪੁ. ਫੁੰਮਣ ।

**फुलवर**—[ਫੁਲਵਰ] ਪੁ. ਰੇਸ਼ਮ ਦੇ ਵੇਲ ਬੂਟਿਆਂ ਵਾਲਾ ਕੱਪੜਾ ।

**फुलवाई**—[ਫੁਲਵਾਈ] ਵਿ. ਫੁਲਕਾਰੀ ।

**फुलवार**—[ਫੁਲਵਾਰ] ਵਿ. ਪ੍ਰਸੰਨ ।

**फुलवारी**—[ਫੁਲਵਾਰੀ] ਇ. ਬਾਗ ਬਗੀਚਾ, ਫੁਲਵਾੜੀ ।

**फुलसरा**—[ਫੁਲਸਰਾ] ਪੁ. ਕਾਲੇ ਰੰਗ ਦੀ ਚਿੱੜੀ ।

**फुलसुंघी (फुलसुङ्घी)**—[ਫੁਲਸੁੰਘੀ] ਇ. ਚਿੱੜੀ ।

**फुलहारा**—[ਫੁਲਹਾਰਾ] ਪੁ. ਮਾਲੀ, ਬਾਗਵਾਨ ।

**फुलांग**—[ਫੁਲਾਂਗ] ਪੁ. ਇਕ ਤਰ੍ਹਾਂ ਦੀ ਭੰਗ ।

**फुलाई**—[ਫੁਲਾਈ] ਇ. ਫੁਲਣ ਦਾ ਭਾਵ, ਫੁਲਣਾ ।

**फुलाना**—[ਫੁਲਾਨਾ] ਕ੍ਰਿ. ਅੰਦਰਲੇ ਦਬਾ ਨੂੰ ਬਾਹਰ ਕਰਨਾ ; ਅਨੰਦ ਕਰਨਾ ; ਫੁੱਲਾਂ ਵਿਚ ਰਖਣਾ ।

**फुलाव**—[ਫੁਲਾਵ] ਪੁ. ਫੁਲਣ ਦਾ ਭਾਵ ਜਾਂ ਹਾਲਤ, ਫੈਲਾਵ ।

**फुलावट**—[ਫੁਲਾਵਟ] ਇ. ਫੁੱਲਣ ਦਾ ਕੰਮ ; ਉਭਾਰ ; ਪਸਾਰ ।

**फुलावा**—[ਫੁਲਾਵਾ] ਪੁ. ਸਿਰ ਦੇ ਵਾਲ ਗੁੰਦਣ ਦਾ ਕੰਮ ; ਫੁੰਦੇ ਵਾਲੀ ਡੋਰੀ ।

+**फुलिंग (फुलिङ्ग)**—[ਫੁਲਿੰਗ] ਪੁ. ਚਿੰਗਿਆੜੀ ।

**फुलिया**—[ਫੁਲਿਆ] ਇ. ਗੋਲ ਕਿਲ, ਚੌੜੇ ਮੱਥੇ ਦੀ ਮੇਖ ; ਕੰਨ ਦਾ ਗਹਿਣਾ ।

**फुलुरिया**—[ਫੁਲੁਰਿਯਾ] ਇ. ਪੱਤੜਾ ।

**फुलेरा**—[ਫੁਲੇਰਾ] ਪੁ. ਦੇਵਤੇ ਦੀ ਮੂਰਤੀ ਤੇ ਚੜ੍ਹਾਈ ਜਾਣ ਵਾਲੀ ਫੁੱਲਾਂ ਦੀ ਛੱਤਰੀ ।

**फुलेल**—[ਫੁਲੇਲ] ਪੁ. ਫੁੱਲਾਂ ਦੇ ਮੇਲ ਨਾਲ ਬਣਿਆ ਤੇਲ, ਖ਼ੁਸ਼ਬੂਦਾਰ ਤੇਲ, ਫੁਲੇਲ ।

**फुलेली**—[ਫੁਲੇਲੀ] ਇ. ਫੁੱਲੇਲ ਰੱਖਣ ਦਾ ਕੱਚ ਦਾ ਭਾਂਡਾ ।

**फुलेहरा**—[ਫੁਲੇਹਰਾ] ਪੁ. ਸੂਤ ਰੇਸ਼ਮ ਦੇ ਝਬੇਦਾਰ ਬੰਦਨਵਾਰ ।

**फुलौरा**—[ਫੁਲੌਰਾ] ਪੁ. ਫੁਲਵਾੜੀ ; ਪਕੌੜਾ ।

**फुलौरी**—[ਫੁਲੌਰੀ] ਇ. ਛੋਟੇ ਮਟਰ ਦੇ ਵੇਸਣ ਦੀ ਵੜੀ. ਪਕੌੜੀ ।

**फुल्ल**—[ਫੁੱਲ] ਵਿ. ਫੁੱਲਾ, ਖਿਲਾ ਹੋਇਆ, ਵਿਕਸਤ ।

**फुल्लन**—[ਫੁੱਲਨ] ਵਿ. ਹਵਾ ਨਾਲ ਭਰਿਆ ਹੋਇਆ ; ਪ. ਹਵਾ ਨਾਲ ਫਲਾਉਣਾ ।

**फुल्ललोचन**—[ਫੁੱਲਲੋਚਨ] ਵਿ. ਵੱਡੀਆ ਅੱਖਾਂ ਵਾਲਾ ; ਖ਼ੁਸ਼ੀ ਨਾਲ ਫੁਲੀਆਂ ਅੱਖਾਂ ਵਾਲਾ ।

**फुल्ला**—[ਫੁੱਲਾ] ਪੁ. ਚਾਵਲ ਜਾਂ ਮੱਕੀ ਦੀ ਭੁੰਨੀ ਹੋਈ ਖਿਲ, ਅੱਖ ਦੀ ਪੁਤਲੀ ਤੇ ਸਫੈਦ ਦਾਗ ।

**फुल्लारविंद (फुल्लारविन्द)**—[ਫੁੱਲਾਰਵਿੰਦ] ਇ. ਖਿੜਿਆ ਹੋਇਆ ਕੰਵਲ ।

**फुल्ली**—[ਫੁੱਲੀ] ਇ. ਸਿਰ ਦੇ ਇਕ ਗਹਿਣੇ ਦਾ ਨਾਂ ।

**फुस**—[ਫੁਸ] ਇ. ਧੀਮੀਂ ਆਵਾਜ਼, ਬੁਲ੍ਹਾਂ ਵਿਚੋਂ ਆਵਾਜ਼ ਬਾਹਰ ਨਾ ਨਿਕਲਣੀ ।

+**फुसकारना**—[ਫੁਸਕਾਰਨਾ] ਕ੍ਰਿ. ਫੂਕ ਮਾਰਨੀ ।

**फुसफुसा**—[ਫੁਸਫੁਸਾ] ਵਿ. ਮੰਦ, ਨਰਮ, ਢਿੱਲਾ, ਛੇਤੀ ਟੁੱਟਣ ਵਾਲਾ ।

**फुसफुसाना**—[ਫੁਸਫੁਸਾਨਾ] ਕ੍ਰਿ. ਬੁਲਾਂ ਵਿਚੋਂ ਘੁਰ ਘੁਰ ਕਰਨਾ, ਧੀਮੀਂ ਆਵਾਜ਼ ਵਿਚ ਬੋਲਣਾ ।

**फुसलाना**—[ਫੁਸਲਾਨਾ] ਕ੍ਰਿ. ਪ੍ਰੇਰਨਾ, ਭੁੱਲੇਖਾ ਦੇਣਾ, ਧੋਖੇ ਵਿਚ ਪਾਉਣਾ ।

**फुहार**—[ਫੁਹਾਰ] ਪੁ. ਪਾਣੀ ਦਾ ਬਾਰੀਕ ਛਿੱਟਾ, ਮੱਠੀ ਜਿਹੀ ਬਾਰਸ਼, ਫੁਹਾਰ ।

**फुहारा**—[ਫੁਹਾਰਾ] ਪੁ. ਫੁਹਾਰਾ ।

**फुही**—[ਫੁਹੀ] ਇ. ਛੋਟੇ ਛੋਟੇ ਪਾਣੀ ਦੇ ਕਣ ।

**फूंक (फूङ्क)**—[ਫੂੰਕ] ਇ. ਉਹ ਹਵਾ ਜੋ ਬੁਲ੍ਹਾਂ ਵਿਚੋਂ ਨਿਕਲੇ, ਪ੍ਰਾਣ, ਫੂਕ ।

**फूंक निकल जाना**—[ਫੂੰਕ ਨਿਕਲ ਜਾਨਾ] ਇ. ਦਮ ਨਿਕਲ ਜਾਣਾ ।

**फूंकना (फूङ्कना)**—[ਫੂੰਕਨਾ] ਕ੍ਰਿ. ਫੂਕ ਮਾਰਨਾ ; ਮੰਤਰ ਪੜ੍ਹਨੇ ; ਫੂਕਣਾ ; ਸੰਖ ਵਗੈਰਾ ਵਜਾਉਣਾ ; ਨਾਸ਼ ਕਰਨਾ, ਉਡਾਉਣਾ, ਵਾਧੂ ਦੁੱਖ ਦੇਣਾ ।

**फूंका (फूङ्का)**—[ਫੂੰਕਾ] ਪੁ. ਫੂਕ ਮਾਰਨ ਵਾਲਾ, ਫੂਕਣਾ ; ਫੋੜਾ ।

**फूंद (फून्द)**—[ਫੂੰਦ] ਇ. ਝੱਬਾ, ਫੁੱਮਣ, ਫੂੰਦਾ ।

**फूंदा (फून्दा)**—[ਫੂੰਦਾ] ਇ. ਫੁੱਮਣ, ਉੱਨ, ਰੇਸ਼ਮ ਵਗੈਰਾ ਦੇ ਫੁੱਲ ।

**फूई**—[ਫੂਈ] ਇ. ਘਿਹ ਦੀ ਛਾਹ ਚਹੇੜੂ ।

**फूट**—[ਫੂਟ] ਇ. ਫੁੱਟ ; ਵਿਰੋਧ, ਝੱਗੜਾ ; ਇਕ ਖੱਖੜੀ, ਫੁਟ ।

**फूटन**—[ਫੂਟਨ] ਇ. ਜੋੜਾਂ ਦੀ ਪੀੜ ; ਫੁੱਟ ਕੇ ਵੱਖ ਹੋਇਆ ਟੁੱਕੜਾ ।

**फूटना**—[ਫੂਟਨਾ] ਕ੍ਰਿ. ਫੁੱਟਣਾ, ਪਾਟਣਾ, ਟੁੱਟਣਾ ; ਤਿਲਕਣਾ ; ਵਿਗੜਨਾ ; ਪ੍ਰਫੁਲਤ ਹੋਣਾ, ਟਾਹਣੀਆਂ ਫੁੱਟਣੀਆਂ ; ਖਿਖਰਨਾ, ਫੈਲਣਾ ; ਸਾਥ ਛੱਡਣਾ, ਵੱਖੋ ਵੱਖ ਹੋਣਾ ; ਬੋਲਣਾ, ਪਰਗਟ ਹੋਣਾ, ਭੇਦ ਖੁਲ੍ਹਣਾ, ਹਾਜ਼ਰ ਹੋਣਾ ; ਜੋੜਾਂ ਵਿਚ ਪੀੜ ਹੋਣੀ ।

**फूटा**—[ਫੂਟਾ] ਵਿ. ਟੁੱਟਿਆ ਹੋਇਆ, ਫੁੱਟਿਆ ਹੋਇਆ ।

**फूत्कार**—[ਫੂਤ੍ਕਾਰ] ਪੁ. ਮੂੰਹ ਵਿਚੋਂ ਹਵਾ ਨਿਕਲਣ ਦੀ ਆਵਾਜ਼ ।

**फूफा**—[ਫੂਫਾ] ਪੁ. ਫੁੱਫੜ ।

**फूफी**—[ਫੂਫੀ] ਵਿ. ਭੂਆ ।

**फूल**—[ਫੂਲ] ਪੁ. ਫੁਲ, ਪੁੱਸ਼ਪ, ਕੁਸੁਮ ; ਇਕ ਗਹਿਣਾ ; ਦੀਵੇ ਦਾ ਗੁਲ ; ਅੱਗ ਦੀ ਚਿੰਗਿਆੜੀ ; ਸਫ਼ੈਦ ਦਾਗ਼ ; ਕੋੜ੍ਹ ; ਸਤ ; ਸਾਰ ; ਤੀਵੀਆਂ ਦੀ ਮਾਹਵਾਰੀ ; ਗਰਭ-ਸਥਾਨ, ਸੜਨ ਪਿੱਛੋਂ ਬਚੀਆਂ ਹੱਡੀਆਂ ; ਅਨੰਦ, ਪ੍ਰਸੰਨਤਾ ; ਉਤਸ਼ਾਹ ।

**फूलकारी**—[ਫੂਲਕਾਰੀ] ਇ. ਫੁਲਕਾਰੀ ; ਕੱਪੜੇ ਤੇ ਰੇਸ਼ਮ ਨਾਲ ਕਢੇ ਫੁਲ ਬੂਟੇ ।

**फूलगोभी**—[ਫੂਲਗੋਭੀ] ਇ. ਗੋਭੀ ਦੀ ਇਕ ਕਿਸਮ, ਫੁਲ ਗੋਭੀ ।

**फूलडोल**—[ਫੂਲਡੋਲ] ਪੁ. ਚੇਤਰ ਸੁਦੀ ਇਕਾਦਸ਼ੀ ।

**फूलढोंक**—[ਫੂਲਢੋਂਕ] ਪੁ. ਇਕ ਤਰ੍ਹਾਂ ਦੀ ਮਛਲੀ ।

**फूलदान**—[ਫੂਲਦਾਨ] ਪੁ. ਕੱਚ ਪਿਤਲ ਚੀਨੀ ਵਗੈਰਾ ਦਾ ਫੁਲ ਰੱਖਣ ਦਾ ਭਾਂਡਾ, ਫੁੱਲਦਾਨ ।

**फूलदार**—[ਫੂਲਦਾਰ] ਵਿ. ਜਿਸ ਤੇ ਵੇਲ ਬੂਟੇ ਕਢੇ ਗਏ ਹੋਣ ।

**फूलना**—[ਫੂਲਨਾ] ਕ੍ਰਿ. ਖਿੜਨਾ ; ਮੋਟਾ ਹੋਣਾ ; ਪ੍ਰਸੰਨ ਹੋਣਾ ।

**फूलपान**—[ਫੂਲਪਾਨ] ਵਿ. ਫੁਲ ਜਾਂ ਪਾਨ ਦੇ ਸਮਾਨ ; ਕੋਮਲ ਨਾਜ਼ੁਕ ।

**फूलबिरंज (फूलबिरञ्ज)**—[ਫੂਲਬਿਰੰਜ] ' ਪੁ. ਧਾਨਾਂ ਦੀ ਇਕ ਕਿਸਮ ।

**फूलमती**—[ਫੂਲਮਤੀ] ਇ. ਇਕ ਦੇਵੀ ; ਇਕ ਰਾਗਣੀ ।

**फूला**—[ਫੂਲਾ] ਪੁ. ਪੰਛੀਆਂ ਦਾ ਇਕ ਰੋਗ ; ਗਜ਼ ਕਾਫ਼ੂਨ ਦਾ ਕੜਾਹਾ ; ਅੱਖ ਦਾ ਇਕ ਰੋਗ ।

**फूली**—[ਫੂਲੀ] ਇ. ਅੱਖ ਦਾ ਫੋਲਾ, ਡੇਲਾ ।

**फूस**—[ਫੂਸ] ਪੁ. ਛੱਪਰ ਦੇ ਕੱਖ ਕਾਨੇ ਫੂਸ ।

**फूहड़**—[ਫੂਹੜ] ਵਿ. ਕੁਚੱਜੀ, ਲੜਾਕੀ, ਬਦਤਮੀਜ਼ ।

**फूहड़पन**—[ਫੂਹੜਪਨ] ਇ. ਫੂਹੜ ਹੋਣ ਦਾ ਭਾਵ ।

**फूहर**—[ਫੂਹਰ] ਇ. ਜੋ ਕੋਈ ਵੀ ਕੰਮ ਚੰਗੀ ਤਰ੍ਹਾਂ ਨਾ ਕਰ ਸਕੇ ।

**फूहा**—[ਫੂਹਾ] ਪੁ. ਰੂੰ ਦਾ ਗੋਹੜਾ; ਫੋਹਾ ।

**फूही**—[ਫੂਹੀ] ਇ. ਪਾਣੀ ਦਾ ਕਤਰਾ, ਬੂੰਦ, ਕਣੀ ।

**फेंक (फेङ्क)**—[ਫੇਂਕ] ਇ. ਸੁਟ, ਸੋਟ, ਸੁੱਟਣਾ, ਵਗਾਉਣਾ, ਫੈਂਕਣ ਦੀ ਕ੍ਰਿਆ ।

**फेंकना (फेङ्कना)**—[ਫੇਂਕਣ] ਕ੍ਰਿ. ਛੱਡਣਾ, ਸੁੱਟਣਾ, ਤਿਆਗਣਾ, ਕੱਢਣਾ, ਵੱਖ ਕਰਨਾ, ਡੇਗਣਾ, ਪੋਣਾ ; ਫਜ਼ੂਲ ਖ਼ਰਚਣਾ ।

**फेंकरना**—[ਫੇਂਕਰਨਾ] ਗਿੱਦੜ ਦਾ ਰੋਣਾ ਜਾਂ ਚਿਲਾਉਣਾ ; ਫੁਟ ਫੁਟ ਕਰ ਰੋਣਾ ।

**फेंकाना**—[ਫੇਂਕਾਨਾ] ਕ੍ਰਿ. ਫੈਂਕਣ ਦਾ ਕੰਮ ਕਰਨਾ ।

**फेंट (फेण्ट)**—[ਫੇਂਟ] ਇ. ਫੈਂਟ ।

**फेंटना (फेण्टना)**—[ਫੇਂਟਨਾ] ਕ੍ਰਿ. ਫੈਂਟਣਾ ; ਤਾਸ਼ ਦੇ ਪੱਤੇ ਰਲਾਉਣੇ ।

**फेंटा (फेण्टा)**—[ਫੇਂਟਾ] ਪੁ. ਪੇਟੀ, ਕਮਰ ਦਾ ਘੇਰਾ, ਪਟਕਾ, ਛੋਟੀ ਪੱਗੜੀ ।

**फेंटी (फेण्टी)**—[ਫੇਂਟੀ] ਇ. ਸੂਤ ਦੀ ਅੱਟੀ ।

**फेकरना**—[ਫੇਕਰਨਾ] ਕ੍ਰਿ. ਨੰਗਾ ਹੋਣਾ ।

+**फेकारना**—[ਫੇਕਾਰਨਾ] ਕ੍ਰਿ. ਖੋਲ੍ਹਣਾ, ਨੰਗਾ ਕਰਨਾ ।

**फेकैत**—[ਫੇਕੈਤ] ਪੁ. ਉਹ ਜੋਹੜਾ ਫੈਕਦਾ ਹੋਵੇ, ਪਹਿਲਵਾਨ, ਗਦਕਾਫਰੀ ।

**फेदा**—[ਫੇਦਾ] ਪੁ. ਘੁੰਈਆ, ਅਰਵੀ ।

**फेन**—[ਫੇਨ] ਪੁ. ਝੱਗ, ਬੁਲਬੁਲਾ ; ਸੀਂਢ ।

**फेनक**—[ਫੇਨਕ] ਪੁ. ਟਿੱਕੀ ਵਰਗਾ ਪਕਵਾਨ ।

**फेनका**—[ਫੇਨਕਾ] ਇ. ਪਾਣੀ ਵਿਚ ਰੀਂਧਾ ਹੋਇਆ ਚਾਵਲ ਦਾ ਚੂਰਾ ।

**फेनन**—[ਫੇਨਨ] ਕ੍ਰਿ. ਕਿਸੇ ਦ੍ਰਵ ਪਦਾਰਥ ਵਿਚ ਉਂਗਲੀ ਹਿਲਾਕੇ ਝੱਗ ਉਠਾਉਣਾ ।

**फेनमेह**—[ਫੇਨਮੇਹ] ਪੁ. ਧਾਤ ਗਿਰਨ ਦਾ ਰੋਗ ।

**फेनल**—[ਫੇਨਲ] ਵਿ. ਝੱਗ ਵਾਲਾ ।

**भोजनीय**—[ਭੋਜਨੀਯ] ਵਿ. ਖਾਣ ਜੋਗ, ਭੋਗਣ ਜੋਗ ।

**भोजपत्र**—[ ਭੋਜਪਤ੍ਰ ] ਪੁ. ਇਕ ਪਹਾੜੀ ਰੁੱਖ ਜਿਸ ਦੇ ਪੱਤੇ ਤੇ ਪੁਰਾਣੇ ਜ਼ਮਾਨੇ ਵਿਚ ਲਿਖਿਆ ਕਰਦੇ ਸਨ, ਭੋਜ ਪੱਤਰ ।

**भोजपरीक्षक**—[ਭੋਜਪਰੀਕ੍ਸ਼ਕ] ਪੁ. ਰਸੋਈ ਦੀ ਜਾਂਚ-ਪੜਤਾਲ ਕਰਨ ਵਾਲਾ ।

**भोजपुरिया**—[ਭੋਜਪੁਰਿਯਾ] ਵਿ. ਭੋਜਪੁਰ ਦਾ ਰਹਿਣ ਵਾਲਾ, ਭੋਜਪੁਰ ।

**भोजपुरी**—[ਭੋਜਪੁਰੀ] ਇ. ਭੋਜਪੁਰ ਦੀ ਭਾਸ਼ਾ ; ਪੁ. ਭੋਜਪੁਰ ਦਾ ਨਿਵਾਸੀ ; ਵਿ. ਭੋਜਪੁਰ ਦਾ ।

**भोजराज**—[ਭੋਜਰਾਜ] ਪੁ. ਵੇਖੋ ਭੋਜ (भोज) ।

**भोजविद्या**—[ਭੋਜਵਿਦ੍ਯਾ] ਇ. ਬਾਜ਼ੀਗਰੀ, ਮਦਾਰੀਆਂ ਦਾ ਕੰਮ ਇੰਦਰਜਾਲ ।

**भोजी**—[ਭੋਜੀ] ਵਿ. ਭੋਜਨ ਕਰਨ ਵਾਲਾ ।

**भोज्य**—[ਭੋਜ੍ਯ] ਵਿ. ਖਾਣ ਜੋਗ ; ਪੁ. ਖਾਣ ਵਾਲੀ ਚੀਜ਼ ।

**भोट**—[ਭੋਟ] ਪੁ. ਇਕ ਤਰ੍ਹਾਂ ਦਾ ਵੱਡਾ ਪੱਥਰ ; ਭੂਟਾਨ ਦੀ ਜਾਤੀ ; ਇਕ ਦੇਸ਼ ।

**भोटिया**—[ਭੋਟਿਯਾ] ਵਿ. ਭੂਟਾਨ ਦੇਸ਼ ਦਾ ਰਹਿਣ ਵਾਲਾ ; ਇ. ਭੂਟਾਨ ਦੀ ਬੋਲੀ ।

**भोटियाबदाम**—[ਭੋਟਿਯਾਬਦਾਮ] ਪੁ. ਆਲੂ ਬੁਖਾਰਾ ; ਮੂੰਗਫਲੀ ।

**भोडर, भोडल**—[ਭੋਡਰ, ਭੋਡਲ] ਪੁ. ਅਬਰਕ, ਅਬਰਕ ਦਾ ਚੂਰਾ ।

+**भोना**—[ਭੋਨਾ] ਕ੍ਰਿ. ਸਮਾ ਜਾਣਾ ; ਆਸ਼ਕ ਹੋਣਾ ।

**भोपा**—[ਭੋਪਾ] ਪੁ. ਇਕ ਤਰ੍ਹਾਂ ਦਾ ਵਾਜਾ ; ਭੋਂਪੂ ; ਵਿ. ਮੂਰਖ, ਬੇਅਕਲ ।

+**भोमि**—[ਭੋਮਿ] ਇ. ਧਰਤੀ, ਜ਼ਮੀਨ ।

**भोर**—[ਭੋਰ] ਪੁ. ਸਵੇਰਾ, ਤੜਕਾ ; ਭੋਰਾ ਧੋਖਾ, ਛੱਲ ; ਵਿ. ਭੋਲਾ, ਹੈਰਾਨ ।

+**भोरा**—[ਭੋਰਾ] ਵਿ. ਸਿੱਧਾ, ਭੋਲਾ ਭਾਲਾ ।

+**भोराई**—[ਭੋਰਾਈ] ਇ. ਭੋਲਾਪਣ, ਸਿੱਧਾਪਣ, ਸਾਦਗੀ ।

+**भोराना**—[ਭੋਰਾਨਾ] ਕ੍ਰਿ. ਭੁਲੇਖਾ ਦੇਣਾ, ਭਰਮ ਵਿਚ ਪਾਉਣਾ ।

**भोला**—[ਭੋਲਾ] ਵਿ. ਜੋ ਵੱਲ ਛੱਲ ਨਾ ਜਾਣੇ, ਸਿੱਧਾ, ਭੋਲਾ ; ਮੂਰਖ ।

**भोलानाथ**—[ਭੋਲਾਨਾਥ] ਪੁ. ਸ਼ਿਵ, ਮਹਾਂਦੇਵ ।

**भोलापन**—[ਭੋਲਾਪਨ] ਪੁ. ਸਾਦਗੀ ; ਮੂਰਖਤਾ ।

**भोलाभाला**—[ਭੋਲਾਭਾਲਾ] ਵਿ. ਅਨਜਾਣ, ਸਿੱਧਾ ਸਾਦਾ, ਭੋਲਾਭਾਲਾ ।

**भोलि**—[ਭੋਲਿ] ਪੁ. ਊਂਠ, ਬੋਤਾ ।

**भौं**—[ਭੌਂ] ਇ. ਅੱਖ ਦੇ ਉਪਰਲੇ ਵਾਲਾਂ ਦੀ ਪੰਗਤ, ਭਰਵੱਟਾ ।

**भौंकना**—[ਭੌਂਕਨਾ] ਕ੍ਰਿ. ਵੇਖੋ ਭੂੰਕਨਾ (भूंकना) ।

**भौंचाल**—[ਭੌਂਚਾਲ] ਪੁ. ਭੁਚਾਲ, ਜ਼ਲਜ਼ਲਾ ।

**भौंडी**—[ਭੌਂਡੀ] ਇ. ਪਹਾੜੀ ; ਟਿੱਬਾ, ਟਿੱਲਾ ; ਵਿ. ਭੱਦੀ, ਕਰੂਪ ।

**भौंतुवा**—[ਭੌਂਤੁਵਾ] ਪੁ. ਖਟਮਲ ਵਰਗਾ ਇਕ ਕਿਸਮ ਦਾ ਕੀੜਾ ਜੋ ਵਰਖਾ ਵਿਚ ਪਾਣੀ ਤੇ ਫਿਰਦਾ ਰਹਿੰਦਾ ਹੈ ; ਇਕ ਕਿਸਮ ਦੀ ਬੀਮਾਰੀ ; ਕੋਹਲੂ ਦਾ ਬੈਲ ।

**भौंर**—[ਭੌਂਰ] ਪੁ. ਭੌਰਾ ; ਵੱਗਦੇ ਪਾਣੀ ਵਿਚ ਪੈਣ ਵਾਲਾ ਚੱਕਰ, ਘੁੰਮਣਘੇਰੀ, ਭੰਵਰ, ਕੱਪਰ ।

**भौंरा**—[ਭੌਂਰਾ] ਪੁ. ਭੌਰਾ ; ਸ਼ਹਿਦ ਦੀ ਵੱਡੀ ਮੱਖੀ ; ਮਕਾਨ ਦਾ ਹੇਠਲਾ ਤਹਿਖਾਨਾ, ਭੋਰਾ ; ਕਾਲਾ ਕੁੱਤਾ ; ਰੂਹ ; ਇਕ ਖਿਡੌਣਾ ; ਧੁਰਾ ; ਹਲਟ ਦੀ ਚਰਖੀ ।

**भौंराना**—[ਭੌਂਰਾਨਾ] ਕ੍ਰਿ. ਘੁਮਾਉਣਾ, ਚੱਕਰ ਦੇਣਾ ; ਲਾਵਾਂ ਦਿਵਾਉਣੀਆਂ ।

**भौंरी**—[ਭੌਂਰੀ] ਇ. ਤੇਜ਼ ਵੱਗਦੇ ਪਾਣੀ ਦਾ ਚੱਕਰ ; ਵਿਆਹ ਵੇਲੇ ਮੁੰਡੇ ਕੁੜੀ ਦਾ ਅੱਗ ਦੇ ਦੁਆਲੇ ਚੱਕਰ ਲਾਉਣ ਦਾ ਭਾਵ, ਪਰਕਰਮਾ ।

**भौंह**—[ਭੌਂਹ] ਇ. ਭਰਵੱਟੇ, ਭਵਾਂ ।

+**भौ**—[ਭੌ] ਪੁ. ਸੰਸਾਰ, ਦੁਨੀਆ ; ਡਰ, ਖ਼ੌਫ਼ ।

**भौगोलिक**—[ਭੌਗੋਲਿਕ] ਵਿ. ਭੂਗੋਲ ਸਬੰਧੀ ।

**भौचक**—[ਭੌਚਕ] ਵਿ. ਘਾਬਰਿਆ ਹੋਇਆ, ਹੱਕਾ ਬੱਕਾ, ਭੌਂਚੱਕਾ ।

**भौजाई**—[ਭੌਜਾਈ] ਇ. ਭਾਈ ਦੀ ਵਹੁਟੀ, ਭਾਬੀ ।

**भौतिक**—[ਭੌਤਿਕ] ਵਿ. ਪੰਜ ਤੱਤਾਂ ਦਾ ਬਣਿਆ ਹੋਇਆ, ਸਰੀਰ ਸਬੰਧੀ ; ਭੂਤਾਂ ਦੀ ਜੂਨ ਦਾ ; ਪੁ. ਮਹਾਂਦੇਵ, ਸ਼ਿਵ ।

**भौतिकविद्या**—[ਭੌਤਿਕਵਿਦ੍ਯਾ] ਇ. ਭੂਤ ਪ੍ਰੇਤ ਪਿਸ਼ਾਚ ਆਦਿਕ ਦੇ ਬੁਲਾਉਣ ਤੇ ਕੱਢਣ ਦੀ ਵਿਦਿਆ, ਜਾਦੂਗਰੀ ।

**भौतिकसृष्टि**—[ਭੌਤਿਕਸ੍ਰਿਸ਼ਟੀ] ਇ. ਅੱਠ ਤਰ੍ਹਾਂ ਦੀ ਦੇਵ ਜੂਨੀ, ਪੰਜ ਤਰ੍ਹਾਂ ਦੀ ਤਿਰਯਕ ਜੂਨੀ ਅਤੇ ਮਨੁੱਖ ਜੂਨੀ-ਇਨ੍ਹਾਂ ਤਿੰਨਾਂ ਦਾ ਇੱਕਠ ।

**भौन**—[ਭੌਨ] ਪੁ. ਵੇਖੋ ਭਵਨ (भवन) ।

+ਭੌਨਾ—[ਭੌਨਾ] ਕ੍ਰਿ. ਘੁੰਮਣਾ, ਫਿਰਨਾ ।

ਭੌਮ—[ਭੌਮ] ਪੁ. ਮੰਗਲ ਗ੍ਰਹਿ ; ਇਕ ਕਿਸਮ ਦਾ ਪੁੰਛਲ ਤਾਰਾ ; ਜਲ ; ਅਕਾਸ਼ ; ਪਤਾਲ ; ਨਰਕਾਸੁਰ ; ਵਿ. ਧਰਤੀ ਤੋਂ ਪੈਦਾ ਹੋਇਆ ; ਧਰਤੀ ਸਬੰਧੀ ।

ਭੌਮਨ—[ਭੌਮਨ] ਪੁ. ਵਿਸ਼ਵਕਰਮਾ ।

ਭੌਮਰਤਨ—[ਭੌਮਰਤ੍ਨ] ਪੁ. ਮੂੰਗਾ ।

ਭੌਮਵਾਰ—[ਭੌਮਵਾਰ] ਪੁ. ਮੰਗਲਵਾਰ ।

ਭੌਮਾਸੁਰ—[ਭੌਮਾਸੁਰ] ਪੁ. ਇਕ ਰਾਖਸ਼, ਨਰਕਾਸੁਰ ।

ਭੌਮਿਕ—[ਭੌਮਿਕ] ਪੁ. ਜ਼ਮੀਨ ਦਾ ਮਾਲਕ, ਜ਼ਿਮੀਂਦਾਰ ; ਵਿ. ਧਰਤੀ ਸਬੰਧੀ, ਭੂਮੀ ਬਾਰੇ ; ਪ੍ਰਿਥਵੀ ਤੇ ਰਹਿਣ ਵਾਲਾ ।

ਭੌਮੀ—[ਭੌਮੀ] ਇ. ਸੀਤਾ ।

+ਭੌਰ—[ਭੌਰ] ਪੁ. ਘੋੜੇ ਦੀ ਇਕ ਕਿਸਮ ; ਵੇਖੋ ਭੌਰਾ (ਭੌਰਾ) ।

ਭ੍ਰੰਗੀ—[ਭ੍ਰੰਗੀ] ਪੁ. ਇਕ ਤਰ੍ਹਾਂ ਦਾ ਪਤੰਗਾ ।

ਭ੍ਰੰਸ਼—[ਭ੍ਰੰਸ਼] ਪੁ. ਨਾਸ਼ ; ਪਤਨ, ਭੱਜਣ ਦਾ ਭਾਵ ਕੁਰਾਹੇ ਪੈਣਾ ।

ਭ੍ਰਕੁੰਸ਼—[ਭ੍ਰਕੁੰਸ਼] ਪੁ. ਤੀਵੀਂ ਦਾ ਭੇਸ ਬਣਾ ਕੇ ਨੱਚਣ ਵਾਲਾ ਮਨੁੱਖ ।

ਭ੍ਰਕੁਟਿ—[ਭ੍ਰਕੁਟਿ] ਇ. ਭੌਂਹ, ਤਿਊੜੀ ਚੜ੍ਹਾਉਣ ਦੀ ਕਿਰਿਆ ।

ਭ੍ਰਮ—[ਭ੍ਰਮ] ਪੁ. ਭੁਲੇਖਾ, ਭਰਮ, ਸ਼ੱਕ ; ਧੋਖਾ ; ਬੇਹੋਸ਼ੀ ; ਪਾਣੀ ਨਿਕਲਣ ਦੀ ਮੋਰੀ ; ਘੁਮਿਆਰ ਦਾ ਚੱਕ ; ਖੁਰਚਣ ਦਾ ਹੱਥਿਆਰ ; ਚੱਕਰ ; ਘਬਰਾਹਟ ।

ਭ੍ਰਮਕਾਰੀ—[ਭ੍ਰਮਕਾਰੀ] ਵਿ. ਸ਼ੱਕ ਵਿਚ ਪਾਉਣ ਵਾਲਾ ।

ਭ੍ਰਮਣ—[ਭ੍ਰਮਣ] ਪੁ. ਘੁੰਮਣ ਫਿਰਨ ਦੀ ਕਿਰਿਆ, ਸਫ਼ਰ ਸੈਰ, ਚੱਕਰ, ਫੇਰੀ ।

+ਭ੍ਰਮਨਾ—[ਭ੍ਰਮਨਾ] ਕ੍ਰਿ. ਧੋਖਾ ਖਾਣਾ, ਭੁੱਲ ਕਰਨਾ, ਭਟਕਣਾ ।

ਭ੍ਰਮਰ—[ਭ੍ਰਮਰ] ਪੁ. ਭੌਰਾ ; ਕਾਮੀ, ਵਿਸ਼ਈ ; ਲੜਕਾ ।

ਭ੍ਰਮਰਕ—[ਭ੍ਰਮਰਕ] ਪੁ. ਮੱਥੇ ਤੇ ਲਮਕਣ ਵਾਲੇ ਵਾਲ, ਲਟ, ਜ਼ੁਲਫ਼ ।

ਭ੍ਰਮਰਗੀਤ—[ਭ੍ਰਮਰਗੀਤ] ਇ. ਇਕ ਕਿਸਮ ਦਾ ਗੀਤ ਜਿਸ ਵਿਚ ਭੌਰੇ ਨੂੰ ਸੰਬੋਧਨ ਕਰਕੇ ਗੋਪੀਆਂ ਨੇ ਊਧਵ ਰਾਹੀਂ ਕ੍ਰਿਸ਼ਨ ਜੀ ਨੂੰ ਉਲਾਂਭੇ ਦਿੱਤੇ ਸਨ ।

ਭ੍ਰਮਰਵਿਲਾਸਿਤਾ—[ਭ੍ਰਮਰਵਿਲਾਸਿਤਾ] ਇ. ਇਕ ਛੰਦ ।

ਭ੍ਰਮਰਾਵਲੀ—[ਭ੍ਰਮਰਾਵਲੀ] ਇ. ਭੌਰਿਆਂ ਦੀ ਪੰਗਤ ।

ਭ੍ਰਮਰੀ—[ਭ੍ਰਮਰੀ] ਇ. ਭੌਰੇ ਦੀ ਮਦੀਨ, ਪਾਰਵਤੀ ।

ਭ੍ਰਮਾਤਮਕ—[ਭ੍ਰਮਾਤ੍ਮਕ] ਵਿ. ਜਿਸ ਸਬੰਧੀ ਕੁਝ ਸ਼ੱਕ ਹੋਵੇ, ਸ਼ੱਕ ਭਰਿਆ ।

+ਭ੍ਰਮਾਨਾ—[ਭ੍ਰਮਾਨਾ] ਕ੍ਰਿ. ਘੁਮਾਉਣਾ, ਫਿਰਾਉਣਾ ; ਧੋਖੇ ਵਿਚ ਪਾਉਣਾ ।

ਭ੍ਰਮਿਤ—[ਭ੍ਰਮਿਤ] ਵਿ. ਸ਼ੱਕ ਵਾਲਾ ; ਘੁੰਮਦਾ ਹੋਇਆ ।

ਭ੍ਰਮੀ—[ਭ੍ਰਮੀ] ਵਿ. ਭਰਮ ਕਰਨ ਵਾਲਾ ; ਭੌਚੱਕਾ ।

ਭ੍ਰਸ਼ਟ—[ਭ੍ਰਸ਼ਟ] ਵਿ. ਪਤਤ, ਦੁਰਾਚਾਰੀ, ਖ਼ਰਾਬ, ਭੈੜਾ ।

ਭ੍ਰਸ਼ਟਾ—[ਭ੍ਰਸ਼ਟਾ] ਇ. ਭੈੜੀ ਤੀਵੀਂ, ਪਤਤ ਇਸਤ੍ਰੀ, ਬਦਚਲਨ ਔਰਤ ।

ਭ੍ਰਸ਼ਟਾਚਾਰ—[ਭ੍ਰਸ਼ਟਾਚਾਰ] ਵਿ. ਜਿਸ ਦਾ ਚਾਲਚਲਨ ਵਿਗੜ ਗਿਆ ਹੋਵੇ ; ਪੁ. ਦੂਸ਼ਿਤ ਆਚਾਰ, ਭੈੜਾ ਚਾਲ-ਚਲਨ, ਬੇਈਮਾਨੀ ।

ਭ੍ਰਾਂਤ—[ਭ੍ਰਾਂਤ] ਵਿ. ਭਰਮ ਵਿਚ ਭੁੱਲਿਆ ਹੋਇਆ ; ਹੈਰਾਨ-ਪਰੇਸ਼ਾਨ ; ਪੁ. ਮਤਵਾਲਾ ਹਾਥੀ ; ਧਤੂਰਾ ; ਚੱਕਰ, ਭੁੱਲ ; ਘੁੰਮਣ ਫਿਰਨ ।

ਭ੍ਰਾਂਤਿ (ਭ੍ਰਾਂਤਿ)—[ਭ੍ਰਾਂਤਿ] ਇ. ਵਹਿਮ ; ਭਰਮ, ਝੂਠਾ ਗਿਆਨ ; ਚੱਕਰ ; ਅਸਥਿਰਤਾ ; ਸ਼ੱਕ, ਸੰਦੇਹ ; ਘਬਰਾਹਟ ; ਇਕ ਅਲੰਕਾਰ ।

ਭ੍ਰਾਜਨ—[ਭ੍ਰਾਜਨ] ਪੁ. ਚਮਕ-ਦਮਕ ; ਚਮਕਾਉਣਾ ।

+ਭ੍ਰਾਤ, ਭ੍ਰਾਤਾ—[ਭ੍ਰਾਤ, ਭ੍ਰਾਤਾ] ਪੁ. ਸੱਕਾ ਭਾਈ ।

ਭ੍ਰਾਤ੍ਰਪੁਤ੍ਰ—[ਭ੍ਰਾਤ੍ਰਿਪੁਤ੍ਰ] ਪੁ. ਭਤੀਜਾ ।

ਭ੍ਰਾਤ੍ਰਵਧੂ—[ਭ੍ਰਾਤ੍ਰਿਵਧੂ] ਇ. ਭਰਜਾਈ ।

ਭ੍ਰਾਤ੍ਰਭਾਵ—[ਭ੍ਰਾਤ੍ਰਿਭਾਵ] ਪੁ. ਭਾਈ ਵਰਗਾ ਪਿਆਰ ਜਾਂ ਸਬੰਧ, ਭਰੱਪਣ, ਭਾਈਚਾਰਾ ।

ਭ੍ਰਾਮਕ—[ਭ੍ਰਾਮਕ] ਪੁ. ਗਿੱਦੜ ; ਚੁੰਬਕ ਪੱਥਰ ; ਵਿ. ਭਰਮ ਵਿਚ ਪਾਉਣ ਵਾਲਾ, ਚਾਲਬਾਜ਼, ਧੂਰਤ ।

ਭ੍ਰਾਮਰ—[ਭ੍ਰਾਮਰ] ਪੁ. ਸ਼ਹਿਦ, ਮਾਖਿਉਂ ; ਦੋਹੇ ਦਾ ਇਕ ਭੇਦ ; ਇਕ ਰੋਗ ; ਵਿ. ਭੌਰੇ ਸਬੰਧੀ ।

ਭ੍ਰਾਸ਼ਟ੍ਰ—[ਭ੍ਰਾਸ਼ਟ੍ਰ] ਪੁ. ਉਹ ਭਾਂਡਾ ਜਿਸ ਵਿਚ ਭੜਭੂੰਜੇ ਦਾਣੇ ਭੁੰਨਦੇ ਹਨ, ਕੜਾਹੀ ; ਅਕਾਸ਼ ।

ਭ੍ਰੂਕੁੰਸ਼—[ਭ੍ਰੂਕੁੰਸ਼] ਪੁ. ਉਹ ਮਨੁੱਖ ਜੋ ਤੀਵੀਂ ਦਾ ਭੇਸ ਬਣਾ ਕੇ ਨੱਚਦਾ ਹੋਵੇ ।

+ਭ੍ਰੂਕੁਟੀ—[ਭ੍ਰੂਕੁਟੀ] ਇ. ਗੁੱਸੇ ਨਾਲ ਭੌਆਂ ਦਾ ਚੜ੍ਹਾ ਲੈਣ ਦਾ ਭਾਵ ; ਵੇਖੋ ਭੌਂਹ (ਭੌਂਹ) ।

ਭ੍ਰੂਕੁਟੀਮੁਖ—[ਭ੍ਰੂਕੁਟੀਮੁਖ] ਪੁ. ਇਕ ਕਿਸਮ ਦਾ ਸੱਪ ।

ਭ੍ਰੂ—[ਭ੍ਰੂ] ਇ. ਭੌਂਹ, ਭਵਾਂ ।

ਭ੍ਰੂਖੇਪ—[ਭ੍ਰੂਕ੍ਸ਼ੇਪ] ਪੁ. ਇਸ਼ਾਰਾ ਜਤਾਉਣ ਲਈ ਭਰਵੱਟਿਆਂ ਨੂੰ ਵਿੰਗਾ ਕਰਨ ਦਾ ਭਾਵ, ਭਵਾਂ ਟੇਢੀਆਂ ਕਰਨੀਆਂ ।

**भ्रूण**—[ਭ੍ਰੂਣ] ਪ. ਤੀਵੀਂ ਦਾ ਗਰਭ ; ਬੱਚੇ ਦੇ ਢਿੱਡ ਵਿਚ ਰਹਿਣ ਦੀ ਹਾਲਤ ।

**भ्रूणघ्न**—[ਭ੍ਰੂਣਘ੍ਨ] ਵਿ. ਬੱਚੇ ਦੀ ਢਿੱਡ ਵਿਚ ਹੱਤਿਆ ਕਰਨ ਵਾਲਾ ।

**भ्रूणहत्या**—[ਭ੍ਰੂਣਹਤ੍ਯਾ] ਇ. ਢਿੱਡ ਵਿਚ ਬੱਚੇ ਨੂੰ ਜਾਨੋਂ ਮਾਰ ਮੁਕਾਉਣ ਦਾ ਭਾਵ, ਹੱਮਲ ਡੇਗਣ ਦਾ ਭਾਵ ।

**भ्रूभंग**—[ਭ੍ਰੂਭੰਗ] ਪੁ. ਭਰਵੱਟੇ ਚੜ੍ਹਾਉਣ ਦਾ ਭਾਵ ।

**भ्रूभेद**—[ਭ੍ਰੂਭੇਦ] ਪੁ. ਭਰਵੱਟੇ ਚੜ੍ਹਾਉਣਾ ।

**भ्रूविक्षेप**—[ਭ੍ਰੂਵਿਕ੍ਸ਼ੇਪ] ਪੁ. ਭਰਵੱਟੇ ਚੜ੍ਹਾਉਣ ਦਾ ਭਾਵ, ਗੁੱਸਾ ਪ੍ਰਗਟ ਕਰਨ ਦਾ ਭਾਵ ; ਵੇਖਣਾ ।

**भ्रेष**—[ਭ੍ਰੇਸ਼] ਪੁ. ਡਰ, ਭੈ ; ਨਾਸ਼ ; ਗਮਨ ।

+**भ्वहरना**—[ਭ੍ਵ-ਰਨਾ] ਕ੍ਰਿ. ਡਰਨਾ, ਖ਼ੌਫ਼ ਖਾਣਾ ।

# म

**म**—[ਮ] ਪੁ. ਦੇਵਨਾਗਰੀ ਵਰਣਮਾਲਾ ਵਿਚ ਪਵਰਗ ਦਾ ਅੰਤਮ ਵਿਅੰਜਨ ਵਰਣ । ਉੱਚਾਰਣ-ਸਥਾਨ ਹੋਂਠ ਤੇ ਨੱਕ । ਸਪਰਸ਼ ਵਰਣ, ਅਨੁਨਾਸਿਕ ; ਪੁ. ਸ਼ਿਵ ; ਚੰਦਰਮਾ; ਬ੍ਰਹਮਾ; ਜਮ ; ਵਿਹੁ ; ਸਮਾਂ ।

**मंकुर (मङ्कुर)**—[ਮੰਕੁਰ] ਪੁ. ਸ਼ੀਸ਼ਾ (ਮੂੰਹ ਦੇਖਣ ਵਾਲਾ) ।

**मंख (मङ्ख)**—[ਮੰਖ] ਪੁ. ਰਾਜਾ ਦਾ ਭਾਟ ; ਮਲ੍ਹਮ ।

**मंखी**—[ਮੰਖੀ] ਇ. ਬੱਚਿਆਂ ਦੇ ਗਲ ਦਾ ਇਕ ਗਹਿਣਾ ।

**मंग (मङ्ग)** ਮੰਗ ਇ. +ਚਾਹ, ਲੋੜ, ਇੱਛਿਆ ; ਪੁ. ਕਿਸ਼ਤੀ ਦਾ ਅਗਲਾ ਹਿੱਸਾ ।

**मंगता**—[ਮੰਗਤਾ] ਪੁ. ਭਿਖਮੰਗਾ, ਭਿਖਾਰੀ, ਮੰਗਤਾ ।

**मंगन**—[ਮੰਗਨ] ਪੁ. ਮੰਗਤਾ, ਭਿਖਾਰੀ ।

**मंगनी**—[ਮੰਗਨੀ] ਇ. ਉਧਾਰ ; ਕੁੜਮਾਈ ; ਮੰਗਣ ਦੀ ਕਿਰਿਆ ਜਾਂ ਭਾਵ ।

**मंगल (मङ्गल)**—[ਮੰਗਲ] ਪੁ. ਕਲਿਆਣ, ਭਲਾਈ, ਮੰਗਲ, ਸੁਭ ; ਸੁਭਾਗ ; ਇਕ ਗ੍ਰਹਿ ; ਇਕ ਵਾਰ, ਮੰਗਲਵਾਰ ; ਇਕ ਕਠੋਰ ਧਾਤ ; ਵਿ. ਕਲਿਆਣਕਾਰੀ, ਸੁਭ ; ਵੀਰ, ਬਹਾਦੁਰ ।

**मंगलकलश (मङ्गलकलश)**—[ਮੰਗਲਕਲਸ਼] ਪੁ. ਪਾਣੀ ਨਾਲ ਭਰਿਆ ਹੋਇਆ ਘੜਾ ਜਿਹੜਾ ਪੂਜਾ ਦੇ ਸਮੇਂ ਰੱਖਿਆ ਜਾਂਦਾ ਹੈ ।

**मंगलकाल (मङ्गलकाल)**—[ਮੰਗਲਕਾਲ] ਪੁ. ਸੁਭ ਘੜੀ ।

**मंगलगान (मङ्गलगान)**—[ਮੰਗਲਗਾਨ] ਪੁ. ਸੁਭ-ਅਵਸਰ ਤੇ ਗਾਏ ਜਾਣ ਵਾਲੇ ਗੀਤ ਆਦਿ ।

**मंगलवार (मङ्गलवार)**—[ਮੰਗਲਵਾਰ] ਪੁ. ਹੱਫਤੇ ਦਾ ਇਕ ਦਿਨ ਮੰਗਲਵਾਰ ।

**मंगला (मङ्गला)**—[ਮੰਗਲਾ] ਇ. ਪਤੀਬਰਤਾ ਇਸਤ੍ਰੀ ; ਪਾਰਬਤੀ ; ਸਫ਼ੈਦ ਜਾਂ ਨੀਲੀ ਦੁੱਬ ; ਹਲਦੀ ।

**मंगलाचरण (मङ्गलाचरण)**—[ਮੰਗਲਾਚਰਣ] ਪੁ. ਉਹ ਸਲੋਕ ਜਾਂ ਪਦ ਜੋ ਕਿਸੇ ਸੁਭ ਕਾਰਜ ਦੇ ਅਰੰਭ ਤੋਂ ਪਹਿਲਾਂ ਉਸਦੀ ਅਖੰਡ ਸਮਾਪਤੀ ਲਈ ਪੜ੍ਹੇ ਜਾਂ ਲਿਖੇ ਜਾਂਦੇ ਹਨ ।

**मंगलाचार (मङ्गलाचार)**—[ਮੰਗਲਾਚਾਰ] ਪੁ. ਸੁਭ-ਕਾਰਜ ਸਮੇਂ ਗਾਏ ਜਾਣ ਵਾਲੇ ਗੀਤ ਆਦਿ ।

**मंगलामुखी (मङ्गलामुखी)**—[ਮੰਗਲਾਮੁਖੀ] ਇ. ਵੇਸ਼ਵਾ, ਰੰਡੀ ।

**मंगली (मङ्गली)**—[ਮੰਗਲੀ] ਵਿ. ਜਿਸ ਦੀ ਜਨਮ ਕੁੰਡਲੀ ਵਿਚ ਚੌਥੇ, ਅੱਠਵੇਂ ਜਾਂ ਬਾਰ੍ਹਵੇਂ ਥਾਂ ਮੰਗਲ ਹੋਵੇ, ਮੰਗਲੀਕ ।

**मँगवाना**—[ਮੰਗਵਾਨਾ] ਕ੍ਰਿ. ਮੰਗਣ ਦਾ ਕੰਮ ਦੂਸਰੇ ਤੋਂ ਕਰਵਾਉਣਾ, ਮੰਗਵਾਉਣਾ ।

**मँगाना**—[ਮੰਗਾਨਾ] ਕ੍ਰਿ. ਵਿਆਹ ਦੀ ਗੱਲ ਬਾਤ ਪੱਕੀ ਕਰਾਉਣੀ ; ਵੇਖੋ ਮੰਗਵਾਨਾ (**मंगवाना**) ।

**मँगेतर**—[ਮੰਗੇਤਰ] ਵਿ. ਇ. ਉਹ ਜਿਸ ਨਾਲ ਕਿਸੇ ਦੀ ਮੰਗਣੀ ਹੋਈ ਹੋਵੇ, ਮੰਗੇਤਰ ।

**मँगोल**—[ਮੰਗੋਲ] ਵਿ. ਇਕ ਕੌਮ ਜੋ ਮੱਧ-ਏਸ਼ੀਆ ਵਿਚ ਵੱਸਦੀ ਹੈ ।

**मंच (मञ्च)**—[ਮੰਚ] ਪੁ. ਸਟੇਜ, ਰੰਗ ਮੰਚ ; ਮੰਜੀ ; ਮਚਾਨ ।

**मंजन (मञ्जन)**—[ਮੰਜਨ] ਪੁ. ਮੰਜਨ, ਦੰਦ ਸਾਫ ਕਰਨ ਦਾ ਚੂਰਨ ।

**मँजना**—[ਮੰਜਨਾ] ਕ੍ਰਿ. ਕਿਸੇ ਕੰਮ ਵਿਚ ਨਿਪੁੰਨ ਹੋਣਾ ; ਸਾਫ਼ ਕੀਤੇ ਜਾਣਾ ।

**मँजर (मञ्जर)**—[ਮੰਜਰ] ਪੁ. ਮੋਤੀ ; ਤਿਲਾਂ ਦਾ ਬੂਟਾ ।

**मंजरी (मञ्जरी)**—[ਮੰਜਰੀ] ਇ. ਕਰੂੰਬਲ, ਕੋਂਪਲ ; ਮੋਤੀ ; ਵੇਲ ; ਤੁਲਸੀ ; ਬੂਰ ।

**मंजरीक (मञ्जरीक)**—[ਮੰਜਰੀਕ] ਪੁ. ਤੁਲਸੀ ; ਤਿਲਕ ਨਾਂ ਦਾ ਰੁੱਖ ; ਬੈਂਤ ; ਅਸ਼ੋਕ ਰੁੱਖ ; ਮੋਤੀ ।

**मंजाई**—[ਮੰਜਾਈ] ਇ. ਮਾਂਜਣ ਦੀ ਕ੍ਰਿਆ ਜਾਂ ਮਜ਼ਦੂਰੀ ।

+**मंजारी**—[ਮੰਜਾਰੀ] ਇ. ਬਿੱਲੀ ।

**मंजिका (मञ्जिका)**—[ਮੰਜਿਕਾ] ਇ. ਵੇਸਵਾ ।

**मंजरीक**—[ਮੰਜਰੀਕ] ਪੁ. ਮੋਤੀ ; ਤੁਲਸੀ ; ਤਿਲਾਂ ਦਾ ਬੂਟਾ ; ਅਸ਼ੋਕ ਦਾ ਦਰੱਖਤ ।

**मंज़िल**—[ਮੰਜ਼ਿਲ] ਇ. ਮਕਾਨ ਦਾ ਹਿੱਸਾ, ਛੱਤ ; ਪੜਾ, ਮੰਜ਼ਿਲ ।

**मंजीर (मञ्जीर)**—[ਮੰਜੀਰ] ਪੁ. ਘੁੰਘਰੂ, ਪੰਜੇਬ ; ਮਧਾਣੀ ਦਾ ਡੰਡਾ ਬੰਨ੍ਹਣ ਦਾ ਖੰਭਾ ।

**मंजु (मञ्जु)**—[ਮੰਜੁ] ਵਿ. ਸੁੰਦਰ, ਮਨੋਹਰ ।

**मंज़ूर**—[ਮੰਜ਼ੂਰ] ਵਿ. ਪ੍ਰਵਾਨ, ਜੋ ਸਵੀਕਾਰ ਕਰ ਲਿਆ ਗਿਆ ਹੋਵੇ, ਮਨਜ਼ੂਰ ।

**मंज़ूरी**—[ਮੰਜ਼ੂਰੀ] ਇ. ਪ੍ਰਵਾਨਗੀ, ਸਵੀਕਾਰ ਹੋਣ ਦਾ ਭਾਵ ਮਨਜ਼ੂਰੀ ।

**मंजषा (मञ्जूषा)**—[ਮੰਜੂਸ਼ਾ] ਇ. ਪੇਟੀ, ਛੋਟੀ ਪਿਟਿਆਰੀ ; ਪੱਥਰ ; ਮਜੀਠ ।

**मंझधार**—[ਮੰਝਧਾਰ] ਇ. ਨਦੀ ਜਾਂ ਉਸ ਦੇ ਪ੍ਰਵਾਹ ਦਾ ਮੱਧ ਭਾਗ ; ਕਿਸੇ ਕੰਮ ਦਾ ਮੱਧ ਭਾਗ ।

**मँझला**—[ਮੰਝਲਾ] ਵਿ. ਵੇਖੋ ਮਝਲਾ (मझला) ।

**मँझा**—[ਮੰਝਾ] ਵਿ. ਵਿਚਲਾ ; ਪ. ਖਾਟ, ਚਾਰਪਾਈ ।

**मंझार (मञ्झार)**—[ਮੰਝਾਰ] ਕ੍ਰਿ. ਵਿ. ਵਿਚਾਲੇ, ਵਿਚਕਾਰ ।

**मंडन (मण्डन)**—[ਮੰਡਨ] ਪੁ. ਸਜਾਵਟ, ਪ੍ਰਮਾਣ ਦੁਆਰਾ ਕਿਸੇ ਗੱਲ ਦੀ ਸਿੱਧੀ ।

+**मंडना (मण्डना)**—[ਮੰਡਨਾ] ਕ੍ਰਿ. ਮਲਣਾ ; ਸਜਾਉਣਾ ; ਪ੍ਰਮਾਣ ਦੁਆਰਾ ਸਿੱਧ ਕਰਨਾ ।

**मंडप (मण्डप)**—[ਮੰਡਪ] ਪੁ. ਪੰਡਾਲ, ਮੰਡਪ ।

+**मँडरना**—[ਮੰਡਰਨਾ] ਕ੍ਰਿ. ਘੇਰਨਾ, ਘੇਰਾ ਘੇਰ ਕੇ ਛਾ ਜਾਣਾ ।

**मंडराना (मण्डराना)**—[ਮੰਡਰਾਨਾ] ਕ੍ਰਿ. ਚੱਕਰ ਕੱਟਣਾ, ਕਿਸੇ ਦੇ ਦੁਆਲੇ ਘੁੰਮਣਾ ।

**मंडरी (मण्डरी)**—[ਮੰਡਰੀ] ਇ. ਪਰਾਲੀ ਦੀ ਸਫ਼ ।

**मंडल (मण्डल)**—[ਮੰਡਲ] ਪੁ. ਘੇਰਾ, ਮੰਡਲ, ਹਲਕਾ ; ਕੁੰਡਲ ; ਸੂਰਜ-ਚੰਨ ਦਾ ਅਕਸ ; ਚੱਕ ; ਡਵੀਜ਼ਨ, ਮੰਡਲ ; ਸਮੂਹ, ਮੰਡਲੀ ; ਕੁਮ੍ਹਾਰ ਦਾ ਚੱਕ ; ਸੂਰਜ ਜਾਂ ਚੰਨ ਦੇ ਚਾਰੋਂ ਪਾਸੇ ਘੇਰਾ ; ਕੁੱਤਾ ; ਇਕ ਪ੍ਰਕਾਰ ਦਾ ਸੱਪ ।

**मडलक (मण्डलक)**—[ਮੰਡਲਕ] ਪੁ. ਸ਼ੀਸ਼ਾ ; ਵੇਖੋ ਮੰਡਲ (मण्डल) ।

**मंडलाकार, मण्डलाकार**—[ਮੰਡਲਾਕਾਰ] ਵਿ. ਮੰਡਲ ਦੇ ਆਕਾਰ ਦਾ ।

**मंडलाधीश (मण्डलाधीश)**—[ਮੰਡਲਾਧੀਸ਼] ਪੁ. ਮੰਡਲ ਦਾ ਅਧਿਕਾਰੀ ।

**मंडली (मण्डली)**—[ਮੰਡਲੀ] ਇ. ਜਮਾਤ, ਇਕੱਠ ; ਦੂੱਬ ; ਗੁੜੂਚ ; ਪੁ. ਸੱਪ ; ਸੱਪ ਦਾ ਇਕ ਭੇਦ ; ਬਿੱਲੀ ।

**मंडलीक (मण्डलीक)**—[ਮੰਡਲੀਕ] ਬਾਰਾਂ ਰਾਜਿਆਂ ਦਾ ਆਗੂ, ਮੰਡਲੀ ਦਾ ਮੋਹਰੀ ।

**मँडवा**—[ਮੰਡਵਾ] ਪੁ. ਮੰਡਪ, ਮੰਡੂਆ ; ਸ਼ਾਮਿਆਨਾ ।

+**मंडा (मण्डा)**—[ਮੰਡਾ] ਪੁ. ਦੋ ਬਿਸਵੇ ਜ਼ਮੀਨ ; ਇਕ ਬੰਗਾਲੀ ਮਿਠਿਆਈ ; ਇ. ਸ਼ਰਾਬ ; ਔਲਾ ।

+**मंडार**—[ਮੰਡਾਰ] ਪੁ. ਛਾਬਾ, ਚੰਗੇਰ ; ਟੋਆ ; ਇ. ਸ਼ਰਾਬ ; ਔਲਾ ।

**मंडित (मण्डित)**—[ਮੰਡਿਤ] ਵਿ. ਸਜਾਇਆ ਹੋਇਆ ।

**मंडियार (मण्डियार)**—[ਮੰਡਿਆਰ] ਪੁ. ਬੇਰੀ ਦਾ ਝਾੜ ।

**मंडी**—[ਮੰਡੀ] ਇ. ਥੋਕ ਵਿੱਕਰੀ ਦਾ ਥਾਂ, ਵੱਡਾ ਬਜ਼ਾਰ, ਮੰਡੀ ; ਬਜ਼ਾਰ ।

**मँडुआ**—[ਮੰਡੂਆ] ਪੁ. ਇਕ ਕਿਸਮ ਦਾ ਅੰਨ ।

**मंडूक (मण्डूक)**—[ਮੰਡੂਕ] ਪੁ. ਡੱਡੂ ; ਇਕ ਤਰ੍ਹਾਂ ਦਾ ਨਾਚ ।

**मंडूर (मण्डूर)**—[ਮੰਡੂਰ] ਪ. ਲੋਹੇ ਦਾ ਪੁਰਾਣਾ ਮੈਲ ।

**मंढा**—[ਮੰਢਾ] ਪੁ. ਕੀਮਖ਼ਾਬ ਬੁਣਨ ਦਾ ਲੱਕੜੀ ਦਾ ਸੰਦ ।

**मंतव्य (मन्तव्य)**—[ਮੰਤਵ੍ਯ] ਵਿ. ਮੰਨਣ ਜੋਗ ; ਪੁ. ਰਾਏ ਸਲਾਹ ।

**मंत्र (मन्त्र)**—[ਮੰਤ੍ਰ] ਪੁ. ਮੰਤਰ ; ਗੁਪਤਵਾਰਤਾ ।

**मंत्रण (मन्त्रण)**—[ਮੰਤ੍ਰਣ] ਪੁ. ਸਲਾਹ, ਇਕਾਂਤ ਵਿਚ ਸਲਾਹ ਮਸ਼ਵਰਾ ਕਰਨ ਦੀ ਕ੍ਰਿਆ ।

**मंत्रणा (मन्त्रणा)**—[ਮੰਤ੍ਰਣਾ] ਇ. ਮਸ਼ਵਰਾ, ਸਲਾਹ ।

**मंत्री (मन्त्री)**—[ਮੰਤ੍ਰੀ] ਪੁ. ਵਜ਼ੀਰ, ਮੰਤਰੀ ; ਸਲਾਹ ਦੇਣ ਵਾਲਾ ।

**मंथ (मन्थ)**—[ਮੰਥ] ਪੁ. ਰਿੜਕਣ ਦਾ ਭਾਵ ; ਇਕ ਪੀਣ ਜੋਗ ਪਦਾਰਥ ; ਮਧਾਣੀ ; ਇਕ ਪ੍ਰਕਾਰ ਦਾ ਹਿਰਨ ; ਸੂਰਜ ਦੀ ਕਿਰਨ ; ਅੱਖ ਦੀ ਮੈਲ ।

**मंथक (मन्थक)**—[ਮੰਥਕ] ਵਿ. ਰਿੜਕਣ ਵਾਲਾ ।

**मंथन (मन्थन)**—[ਮੰਥਨ] ਪੁ. ਰਿੜਕਣ ਦਾ ਭਾਵ ; ਗਹਿਰੀ ਛਾਣਬੀਨ ; ਮਧਾਣੀ ।

**मंथर** (मन्थर)—[ਮੰਥਰ] ਵਿ. ਸੁਸਤ ; ਮੋਟੀ ਅਕਲ ਵਾਲਾ ; ਸਥੂਲ ; ਨੀਚ ; ਟੇਢਾ ; ਚੌੜ ; ਗੰਭੀਰ ; ਪੁ. ਖਜ਼ਾਨਾ ; ਫਲ ; ਰੁਕਾਵਟ ; ਮਧਾਣੀ ; ਗੁੱਸਾ ; ਸਿਰ ਦੇ ਵਾਲ ; ਮੱਖਣ ; ਗੜ੍ਹ ; ਗੁਪਤਚਰ ; ਵਸਾਖ ਦਾ ਮਹੀਨਾ ; ਇਕ ਹਿਰਨ ।

**मंथरा** (मन्थरा)—[ਮੰਥਰਾ] ਇ. ਕੈਕਈ ਦੀ ਇਕ ਦਾਸੀ ।

**मंद** (मन्द)—[ਮੰਦ] ਵਿ. ਸੁਸਤ, ਮੰਦ ; ਧੀਮਾ ; ਹੌਲਕਾ ; ਗੰਭੀਰ ; ਕੋਮਲ ; ਮੂਰਖ ; ਥੋੜਾ ; ਛੋਟਾ, ਦੁਰਬਲ ; ਨੀਚ ; ਪੁ. ਸ਼ਨੀ ; ਯਮ ; ਅਭਾਗ ; ਪਰਲੋ ; ਇਕ ਪ੍ਰਕਾਰ ਦਾ ਹਾਥੀ ।

**मंदऊ**—[ਮੰਦਊ] ਪੁ. ਘੋੜੇ ਦਾ ਇਕ ਰੋਗ ।

**मंदक**—[ਮੰਦਕ] ਵਿ. ਮੂਰਖ ।

**मँदरा**—[ ਦਰਾ] ਵਿ. ਮੱਧਰਾ, ਠਿੰਗਣਾ, ਛੋਟੇ ਕੱਦ ਦਾ ; ਪੁ. ਇਕ ਵਾਜਾ ।

**मँदरी**—[ਮੰਦਰੀ] ਇ. ਇਕ ਰੁੱਖ ।

**मंदा** (मन्दा)—[ਮੰਦਾ] ਵਿ. ਭੈੜਾ ; ਧੀਮਾ ; ਢਿਲ ; ਘਟ ਮੁੱਲਾ, ਸਸਤਾ ।

**मंदाकिनी** (मन्दाकिनी)—[ਮੰਦਾਕਿਨੀ] ਵਿ. ਗੰਗਾ ਦੀ ਸੁਰਗ ਵਿਚ ਵਹਿਣ ਵਾਲੀ ਧਾਰਾ ।

**मंदाक्रान्त** (मन्दाक्रान्ता)—[ਮੰਦਾਕ੍ਰਾਂਤਾ] ਇ. ਇਕ ਛੰਦ ।

**मंदान** (मन्दान)—[ਮੰਦਾਨ] ਪੁ. ਜਹਾਜ਼ ਦਾ ਅਗਲਾ ਹਿੱਸਾ ।

**मंदिर** (मन्दिर)—[ਮੰਦਿਰ] ਪੁ. ਮੰਦਰ ; ਘਰ ; ਨਗਰ ; ਸਮੁੰਦਰ ; ਤੰਬੂ ।

**मंदी** (मन्दी)—[ਮੰਦੀ] ਇ. ਸਸਤੀ, ਸੁਸਤ ਜਾਂ ਮੰਦ ਹੋਣ ਦਾ ਭਾਵ ।

**मंदील** (मन्दील)—[ਮੰਦੀਲ] ਪੁ. ਸਿਰ ਦਾ ਇਕ ਗਹਿਣਾ ।

**मंसना**—[ਮੰਸਨਾ] ਕ੍ਰਿ. ਸੰਕਲਪ ਕਰਨਾ, ਇੱਛਿਆ ਕਰਨੀ, ਮਨਸਣਾ ।

+**मंसा**—[ਮੰਸਾ] ਇ. ਇੱਛਿਆ, ਚਾਹਨਾ, ਆਸ਼ਾ, ਲੋੜ, ਮਨਸ਼ਾ ।

**मंसूबा**—[ਮੰਸੂਬਾ] ਪੁ. ਸਲਾਹ ਕਰਨ ਦਾ ਭਾਵ, ਮਤਾ ਪਕਾਉਣ ਦਾ ਭਾਵ, ਮੰਸੂਬਾ ਬੰਨ੍ਹਣ ਦੀ ਕਿਰਿਆ ।

**मकई**—[ਮਕਈ] ਇ. ਮੱਕੀ ; ਜੁਆਰ ।

**मकड़ा**—[ਮਕੜਾ] ਪੁ. ਵੱਡੀ ਮੱਕੜੀ ।

**मकड़ी**—[ਮਕੜੀ] ਇ. ਜਾਲਾ ਤਣਨ ਵਾਲਾ ਇਕ ਪ੍ਰਸਿੱਧ ਕੀੜਾ, ਮੱਕੜੀ ।

**मकता**—[ਮਕਤਾ] ਪੁ. ਬਿਹਾਰ ਦੇ ਮੁਸਲਮਾਨਾਂ ਦਾ ਇਕ ਨਾਂ ; ਗ਼ਜ਼ਲ ਦਾ ਆਖ਼ਰੀ ਸ਼ੇਅਰ ।

**मकबरा**—[ਮਕਬਰਾ] ਪੁ. ਉਹ ਇਮਾਰਤ ਜਿਸਪੁਰ ਕੱਬਰ ਬਣੀ ਹੋਈ ਹੋਵੇ, ਮਕਬਰਾ ।

**मकरंद** (मकरन्द)—[ਮਕਰੰਦ] ਪੁ. ਫੁੱਲਾਂ ਦਾ ਰਸ ; ਫੁੱਲ ਦਾ ਕੇਸਰ ; ਸ਼ਹਿਦ ; ਭੋਰਾ ; ਇਕ ਛੰਦ ; ਇਕ ਤਾਲ ।

**मकर**—[ਮਕਰ] ਪੁ. ਘੜਿਆਲ, ਮਗਰਮੱਛ ; ਮੱਛੀ, ਦਸਵੀਂ ਰਾਸ ; ਮਾਘ ਮਹੀਨਾ ; ਛੱਲ, ਧੋਖਾ : ਫ਼ਰੇਬ, ਕਪਟ ।

**मकरकुंडल** (मकरकुण्डल)—[ਮਕਰਕੁੰਡਲ] ਪੁ. ਗਲੇ ਦਾ ਇਕ ਗਹਿਣਾ ।

**मकरकेतु**—[ਮਕਰਕੇਤੁ] ਪੁ. ਕਾਮਦੇਵ ।

**मकरतार**—[ਮਕਰਤਾਰ] ਪੁ. ਬਾਦਲੇ ਦਾ ਤਾਰ ।

**मकरध्वज**—[ਮਕਰਧ੍ਵਜ] ਪੁ. ਕਾਮਦੇਵ ; ਰਸਸਿੰਧੂਰ ਨਾਂ ਦੀ ਦੁਆਈ ; ਲੌਂਗ ।

**मकरपति**—[ਮਕਰਪਤਿ] ਪੁ. ਕਾਮਦੇਵ ।

**मकरव्यूह**—[ਮਕਰਵ੍ਯੂਹ] ਪੁ. ਫ਼ੌਜ ਦੀ ਇਕ ਤਰਾਂ ਦੀ ਰਚਨਾ ।

**मकरसंक्रांति**—[ਮਕਰਸੰਕ੍ਰਾਂਤਿ] ਇ. ਮਾਘ ਦੀ ਸੰਗਰਾਂਦ, ਮਾਘੀ ।

**मकरसप्तमी**—[ਮਕਰਸਪ੍ਤਮੀ] ਇ. ਮਾਘ ਦੀ ਚਾਨਣੀ ਸੱਤੇਂ ।

**मकरा**—[ਮਕਰਾ] ਪੁ. ਭੂਰੇ ਰੰਗ ਦਾ ਇਕ ਕੀੜਾ ; ਹਲਵਾਈ ਦਾ ਇਕ ਸੰਦ ; ਇਕ ਅਨਾਜ ।

**मकराकार, मकराकृत**—[ਮਕਰਾਕਾਰ, ਮਕਰਾਕ੍ਰਿਤ] ਵਿ. ਮੱਛੀ ਦੀ ਸ਼ਕਲ ਦਾ ।

**मकराना**—[ਮਕਰਾਨਾ] ਪੁ. ਰਾਜਪੂਤਾਨੇ ਦੀ ਉਹ ਥਾਂ ਜਿਥੋਂ ਸੰਗਮਰਮਰ ਨਿਕਲਦਾ ਹੈ ।

**मकराटाई**—[ਮਕਰਾਟਾਈ] ਇ. ਕਾਲੀ ਰਾਈ ।

**मकरालय**—[ਮਕਰਾਲਯ] ਪੁ. ਸਮੁੰਦਰ ।

**मकरावास**—[ਮਕਰਾਵਾਸ] ਪੁ. ਸਮੁੰਦਰ ।

**मकरासन**—[ਮਕਰਾਸਨ] ਪੁ. ਹਥ ਪੈਰ ਪਿੱਛੇ ਕਰਕੇ ਬੈਠਣ ਦਾ ਆਸਣ ।

**मकरी**—[ਮਕਰੀ] ਇ. ਮਗਰਮੱਛ ਦਾ ਮਾਦਾ ।

**मकरूह**—[ਮਕਰੂਹ] ਵਿ. ਅਪਵਿੱਤਰ ; ਘਿਰਣਾ-ਯੋਗ ।

+**मकरेड़ा**—[ਮਕਰੇੜਾ] ਪੁ. ਚਰ੍ਹੀ ਜਾਂ ਜੁਆਰ ਦਾ ਡੰਡਲ ।

+**मकरोरा**—[ਮਕਰੋਰਾ] ਪੁ. ਇਕ ਛੋਟਾ ਕੀੜਾ ।

**मकलई**—[ਮਕਲਈ] ਇ. ਇਕ ਰੰਗ

**मकसद**—[ਮਕਸਦ] ਪੁ. ਮਨੋਰਥ, ਮਨੋਕਾਮਨਾ ; ਭਾਵ, ਮਤਲੱਬ ।

मकां—[ਮਕਾਂ] ਪੁ. ਮਕਾਨ, ਘਰ ।

+मकाई—[ਮਕਾਈ] ਇ. ਮੱਕੀ, ਜੁਆਰ ।

मकान—[ਮਕਾਨ] ਪੁ. ਮਕਾਨ, ਘਰ, ਰਹਿਣ ਦਾ ਥਾਂ ।

+मकु—[ਮਕੁ] ਅ. ਭਾਵੇਂ ; ਬਲਕਿ, ਸਗੋਂ ; ਸ਼ਾਇਦ ।

मकुआ—[ਮਕੁਆ] ਪੁ. ਬਾਜਰੇ ਦੇ ਪੱਤਿਆਂ ਨੂੰ ਹੋਣ ਵਾਲਾ ਇਕ ਰੋਗ ।

मकुट—[ਮਕੁਟ] ਪੁ. ਮੁਕਟ, ਤਾਜ ।

मकुना—[ਮਕੁਨਾ] ਪੁ. ਛੋਟੇ ਦੰਦਾਂ ਵਾਲਾ ਨਰ ਹਾਥੀ ; ਬਿਨਾਂ ਮੁੱਛੋਂ ਮਨੁੱਖ ।

+मकुनी—[ਮਕੁਨੀ] ਇ. ਆਟੇ ਵਿਚ ਵੇਸਣ ਮਿਲਾ ਕੇ ਪਕਾਈ ਹੋਈ ਰੋਟੀ ।

मकुर—[ਮਕੁਰ] ਪੁ. ਘੁਮਿਆਰ ਦਾ ਚੱਕ ਫੇਰਨ ਦਾ ਡੰਡਾ ; (ਮੂੰਹ ਵੇਖਣ ਵਾਲਾ) ਸ਼ੀਸ਼ਾ ; ਮੌਲਸਰੀ ; ਕਲੀ ।

मकुल—[ਮਕੁਲ] ਪੁ. ਕਲੀ ; ਇਕ ਰੁੱਖ ।

मकूला—[ਮਕੂਲਾ] ਪੁ. ਕਹਾਵਤ ; ਕਥਨ, ਵਚਨ ।

मकेरा—[ਮਕੇਰਾ] ਪੁ. ਜੁਆਰ, ਮੱਕੀ ਜਾਂ ਬਾਜਰੇ ਦਾ ਖੇਤ ।

+मको—[ਮਕੋ] ਪੁ. ਇਕ ਬੂਟਾ, ਮਕੋਅ ।

मकोइचा—[ਮਕੋਇਚਾ] ਵਿ. ਮਕੋਅ ਦੇ ਰੰਗ ਦਾ ।

+मकोई—[ਮਕੋਈ] ਇ. ਜੰਗਲੀ ਮਕੋਅ ।

मकोड़ा—[ਮਕੋੜਾ] ਪੁ. ਕੀੜਾ-ਮਕੋੜਾ ।

मकोय—[ਮਕੋਯ] ਇ. ਇਕ ਪ੍ਰਸਿੱਧ ਬੂਟੀ ਅਤੇ ਉਸ ਦਾ ਫਲ ; ਰਸਭਰੀ ਦਾ ਪੌਦਾ ਜਾਂ ਫਲ ।

+मकोरना—[ਮਕੋਰਨਾ] ਕ੍ਰਿ. ਮਰੋੜਨਾ ।

मकोसल—[ਮਕੋਸਲ] ਪੁ. ਇਕ ਸਦਾ ਬਹਾਰ ਤੇ ਸਖਤ ਲਕੜ ਦਾ ਰੁੱਖ ।

+मकोहा—[ਮਕੋਹਾ] ਪੁ. ਖੇਤੀ ਨੂੰ ਨੁਕਸਾਨ ਦੇਣ ਵਾਲਾ ਲਾਲ ਰੰਗ ਦਾ ਕੀੜਾ ।

+मक्कर—[ਮੱਕਰ] ਪੁ. ਮਕਰ, ਧੋਖਾ, ਫਰੇਬ, ਛੱਲ, ਕਪਟ ; ਨਖ਼ਰਾ ।

मक्का—[ਮੱਕਾ] ਪੁ. ਮੱਕੀ ।

मक्कार—[ਮੱਕਾਰ] ਵਿ. ਕਪਟੀ ।

मक्कूल—[ਮੱਕੂਲ] ਪੁ. ਸਿਲਾਜੀਤ ।

मक्कोल—[ਮੱਕੋਲ] ਪੁ. ਖੜੀਆ ਮਿੱਟੀ ।

मक्खन—[ਮੱਖਨ] ਪੁ. ਮੱਖਣ, ਮਖਣੀ ।

मक्खा—[ਮੱਖਾ] ਪੁ. ਵੱਡੀ ਨਰ ਮੱਖੀ ।

मक्खी—[ਮੱਖੀ] ਇ. ਮੱਖੀ ।

मक्खीचूस—[ਮੱਖੀਚੂਸ] ਵਿ. ਮਹਾਂ ਸੂਮ, ਕੰਜੂਸ, ਮੱਖੀ-ਚੂਸ ।

मक्खीलेट—[ਮੱਖੀਲੇਟ] ਇ. ਛੋਟੀ ਬੂਟੀ ਦੀ ਜਾਲੀ ।

मक्ष—[ਮਕ੍ਸ਼] ਪੁ. ਕਰੋਧ ; ਵੈਰ, ਇਕੱਠ ; ਆਪਣਾ ਕਸੂਰ ਛੁਪਾਉਣ ਦਾ ਭਾਵ ।

मक्षिका—[ਮਕ੍ਸ਼ਿਕਾ] ਇ. ਸ਼ਹਿਦ ਦੀ ਮੱਖੀ ; ਮੱਖੀ ।

मक्सी—[ਮਕ੍ਸੀ] ਪੁ. ਬਿਲਕੁਲ ਕਾਲੇ ਰੰਗ ਦਾ ਘੋੜਾ ; ਕਾਲੇ ਦਾਗ ਵਾਲਾ ਹਰਾ ਘੋੜਾ ।

मख—[ਮਖ] ਪੁ. ਯੱਗ ।

मखज़न—[ਮਖ਼ਜ਼ਨ] ਪੁ. ਕੋਸ਼, ਖ਼ਜ਼ਾਨਾ, ਭੰਡਾਰ ; ਮੈਗਜ਼ੀਨ, ਗੋਲੇ ਬਰੂਦ ਦਾ ਭੰਡਾਰ ।

मखतूल—[ਮਖਤੂਲ] ਪੁ. ਕਾਲਾ ਰੇਸ਼ਮ ।

मखतूली—[ਮਖਤੂਲੀ] ਪੁ. ਕਾਲੇ ਰੇਸ਼ਮ ਦਾ ।

मखधारी—[ਮਖਧਾਰੀ] ਪੁ. ਯੱਗ ਕਰਨ ਵਾਲਾ ਵਿਅਕਤੀ ।

+मखनिया—[ਮਖਨਿਯਾ] ਪੁ. ਮੱਖਣ ਬਣਾਉਣ ਤੇ ਵੇਚਣ ਵਾਲਾ ਵਿਅਕਤੀ ; ਵਿ. (ਉਹ ਦੁੱਧ) ਜਿਸ ਵਿਚੋਂ ਮੱਖਣ ਕੱਢ ਲਿਆ ਗਿਆ ਹੋਵੇ ।

मखमल—[ਮਖਮਲ] ਇ. ਇਕ ਵੱਧੀਆ ਰੇਸ਼ਮੀ ਕਪੜਾ, ਮਖ਼ਮਲ ।

मखमली—[ਮਖਮਲੀ] ਵਿ. ਮਖ਼ਮਲ ਦਾ ਬਣਿਆ ਹੋਇਆ ; ਮਖ਼ਮਲ ਜਿਹਾ ।

मखलूक़—[ਮਖ਼ਲੂਕ਼] ਇ. ਰੱਬ ਦੀ ਰਚਨਾ, ਖ਼ਲਕਤ ।

मखशाला—[ਮਖਸ਼ਾਲਾ] ਇ. ਯੱਗ ਕਰਨ ਦੀ ਥਾਂ, ਯੱਗਸ਼ਾਲਾ ।

मखसूस—[ਮਖ਼ਸੂਸ] ਵਿ. ਜੋ ਖ਼ਾਸ ਕੰਮ ਲਈ ਵੱਖ ਕੀਤਾ ਜਾਵੇ ਜਾਂ ਬਣਾਇਆ ਜਾਵੇ, ਮਖ਼ਸੂਸ ।

मखालय—[ਮਖਾਲਯ] ਪੁ. ਯੱਗ-ਸ਼ਾਲਾ ।

मखीर—[ਮਖੀਰ] ਪੁ. ਸ਼ਹਿਦ, ਮਾਖਿਉਂ ।

मखौना—[ਮਖੌਨਾ] ਪੁ. ਇਕ ਤਰ੍ਹਾਂ ਦਾ ਕਪੜਾ ।

मखौल—[ਮਖੌਲ] ਪੁ. ਹਾਸਾ ਠੱਠਾ, ਦਿਲ ਲਗੀ, ਮਖੌਲ ।

मखौलिया—[ਮਖੌਲਿਆ] ਵਿ. ਮਖੌਲ ਕਰਨ ਵਾਲਾ ।

+मग—[ਮਗ] ਪੁ. ਰਸਤਾ ; ਮਗਧ ਦੇਸ਼ ਜਾਂ ਉਸ ਦਾ ਨਿਵਾਸੀ ।

मगज़—[ਮਗ਼ਜ਼] ਪੁ. ਦਿਮਾਗ਼; ਗਰੀ ; ਗੁੱਦਾ ।

मगजी—[ਮਗ਼ਜ਼ੀ] ਇ. ਕਪੜੇ ਦੇ ਕਿਨਾਰੇ ਤੇ ਲਾਈ ਜਾਣ ਵਾਲੀ ਪਤਲੀ ਪੱਟੀ, ਮਗ਼ਜ਼ੀ ।

मगद—[ਮਗਦ] ਪੁ. ਮੂੰਗੀ ਦੀ ਮਿਠਿਆਈ ।

+मगदर—[ਮਗਦਰ] ਪੁ. ਵੇਖੋ ਮਕਦੂਰ (मकदूर) ।

+मगदल—[ਮਗਦਲ] ਪੁ. ਮੂੰਗੀ ਦੇ ਲੱਡੂ ।
मगदा—[ਮਗਦਾ] ਵਿ. ਰਸਤਾ ਦੱਸਣ ਵਾਲਾ ।
+मगदूर—[ਮਗਦੂਰ] ਪੁ. ਸਮਰੱਥ, ਮਕਦੂਰ, ਕਿਸਮਤ ।
मगध—[ਮਗਧ] ਪੁ. ਦੱਖਣੀ ਬਿਹਾਰ ਦਾ ਪੁਰਾਣਾ ਨਾਂ ।
मगधीय—[ਮਗਧੀਯ] ਵਿ. ਮਗਧ ਸਬੰਧੀ ।
मगन—[ਮਗਨ] ਵਿ. ਲੀਨ, ਰੱਤਿਆ ਹੋਇਆ, ਮਗਨ ; ਪ੍ਰਸੰਨ ।
+मगना—[ਮਗਨਾ] ਕ੍ਰਿ. ਲੀਨ ਹੋਣਾ, ਖੁਭਣਾ ; ਪ੍ਰਸੰਨ ਹੋਣਾ ।
मगर—[ਮਗਰ] ਪੁ. ਪਾਣੀ ਦਾ ਜਾਨਵਰ, ਮੱਛ ; ਕੰਨ ਦਾ ਇਕ ਗਹਿਣਾ ; ਅ. ਪਰ, ਲੇਕਿਨ, ਪਰੰਤੂ ।
मगरा—[ਮਗਰਾ] ਵਿ. ਘਮੰਡੀ ; ਜ਼ਿਦੀ, ਸੁਸਤ ।
मगरमच्छ—[ਮਗਰਮੱਛ] ਪੁ. ਵੱਡੀ ਮੱਛੀ ; ਮਗਰਮੱਛ ।
मगरूर—[ਮਗਰੂਰ] ਵਿ. ਅਭਿਮਾਨੀ, ਘਮੰਡੀ, ਮਗਹੂਰ ।
+मगरोशन—[ਮਗਰੌਸ਼ਨ] ਵਿ. ਨਾਮਵਰ ।
मगलूब—[ਮਗਲੂਬ] ਪੁ. ਹਾਰਿਆ ਹੋਇਆ, ਦੱਬਿਆ ਹੋਇਆ ।
मगस—[ਮਗਸ] ਇ. ਕਮਾਦ ਦੇ ਰਸ-ਕੱਢੇ ਛਿੱਲੜ, ਖੋਈ ।
+मगशिर—[ਮਗਸਿਰ] ਪੁ. ਮੱਘਰ ਦਾ ਮਹੀਨਾ ।
+मगह—[ਮਗਹ] ਪੁ. ਮਗਧ ਦੇਸ਼ ।
+मगही—[ਮਗਹੀ] ਵਿ. ਮਗਧ ਸਬੰਧੀ, ਮਗਧ ਦੇਸ਼ ਦਾ ।
मग़ज़—[ਮਗ਼ਜ਼] ਪੁ. ਦਿਮਾਗ਼ ; ਗੁੱਦਾ ; ਗਿਰੀ ।
मग़ज़चट—[ਮਗ਼ਜ਼ਚਟ] ਵਿ. ਦਿਮਾਗ਼ ਨੂੰ ਚੱਟ ਜਾਣ ਵਾਲਾ ; ਬਕਵਾਸੀ ।
मग़ज़पच्ची—[ਮਗ਼ਜ਼ਪੱਚੀ] ਇ. ਮੱਥਾ ਪੱਚੀ, ਸਿਰਖਪਾਈ ।
मग्न—[ਮਗ੍ਨ] ਵਿ. ਲੀਨ, ਮਗਨ ; ਡੁੱਬਿਆ ਹੋਇਆ ।
मघ—[ਮਘ] ਪੁ. ਧਨ ; ਇਨਾਮ ; ਇਕ ਟਾਪੂ ; ਇਕ ਦੇਸ਼ ; ਇਕ ਨਛੱਤਰ ; ਖ਼ੁਸ਼ੀ ।
मघवा—[ਮਘਵਾ] ਪੁ. ਇੰਦਰ ।
मघा—[ਮਘਾ] ਇ. ਸਤਾਈ ਨਛੱਤਰਾਂ ਵਿਚੋਂ ਦਸਵਾਂ ; ਇਕ ਦਵਾਈ ।
मघाना—[ਮਘਾਨਾ] ਪੁ. ਇਕ ਬਰਸਾਤੀ ਘਾਹ ।
+मघारना—[ਮਘਾਰਨਾ] ਕ੍ਰਿ. ਮਾਘ ਵਿਚ ਹੱਲ ਚਲਾਉਣਾ ।
मघोनी—[ਮਘੋਨੀ] ਵਿ. ਇੰਦਰਾਣੀ ।
मघौना—[ਮਘੌਨਾ] ਪੁ. ਨੀਲੇ ਰੰਗ ਦਾ ਕਪੜਾ ।
मचक—[ਮਚਕ] ਇ. ਦਬਾਉ ; ਬੋਝ ; ਲਚਕ ।
मचकना—[ਮਚਕਨਾ] ਕ੍ਰਿ. ਝੰਜੋੜ ਕੇ ਹਿਲਾਉਣਾ ; ਲਚਕ ਦੇਣੀ ।
मचका—[ਮਚਕਾ] ਪੁ. ਝੋਕਾ, ਝੂੱਟਾ, ਧੱਕਾ, ਹਿਚਕੋਲਾ ।
मचना—[ਮਚਨਾ] ਕ੍ਰਿ. ਫੈਲਣਾ, ਛਾ ਜਾਣਾ, ਕਿਸੇ ਕੰਮ ਦਾ ਚਲਣਾ ਜਾਂ ਹੋਣਾ ।
मचमचाना—[ਮਚਮਚਾਨਾ] ਕ੍ਰਿ. ਮਚਮਚ ਦੀ ਅਵਾਜ਼ ਪੈਦਾ ਕਰਨੀ, ਲਚਕਣਾ ।
मचरंग (मचरङ्ग)—[ਮਚਰੰਗ] ਪੁ. ਇਕ ਤਰ੍ਹਾਂ ਦਾ ਪੰਛੀ ।
मचल—[ਮਚਲ] ਇ. ਹੱਠ, ਜ਼ਿੱਦ, ਮਚਲ ।
मचलना—[ਮਚਲਨਾ] ਕ੍ਰਿ. ਜ਼ਿੱਦ ਕਰਨੀ, ਹਠ ਕਰਨਾ ।
मचला—[ਮਚਲਾ] ਵਿ. ਅਨਜਾਣ ਬਣਨ ਵਾਲਾ, ਮਚਲਾ, ਹਠੀ ; ਅੜਨ ਵਾਲਾ ।
+मचलाई—[ਮਚਲਾਈ] ਇ. ਜ਼ਿੱਦ, ਹੱਠ, ਮਚਲ, ਅੜੀ ।
मचलाना—[ਮਚਲਾਨਾ] ਕ੍ਰਿ. ਦਿੱਲ ਕੱਚਾ ਹੋਣਾ, ਕੈ ਆਉਣੀ ।
मचली—[ਮਚਲੀ] ਇ. ਵੇਖੋ ਮਤਲੀ (मतली) ।
मचवा—[ਮਚਵਾ] ਪੁ. ਮੰਜਾ, ਚਾਰਪਾਈ ।
मचान—[ਮਚਾਨ] ਇ. ਮਨ੍ਹਾ, ਮਚਾਨ ।
+मचिया—[ਮਚਿਯਾ] ਵਿ. ਮੰਜੀ, ਪੀੜ੍ਹੀ ।
+मचिलाई—[ਮਚਿਲਾਈ] ਇ. ਮਚਲਾਹਟ, ਮਚਲਾਪਨ ।
मचेरी—[ਮਚੇਰੀ] ਇ. ਜੂਲੇ ਹੇਠਲੀ ਲੱਕੜੀ ।
मच्छ—[ਮੱਛ] ਪੁ. ਵੱਡੀ ਮੱਛੀ ।
मच्छड़—[ਮੱਛੜ] ਪੁ. ਵੇਖੋ ਮੱਛਰ (मच्छर) ; ਵਿ. ਕੰਜੂਸ ।
मच्छर—[ਮੱਛਰ] ਪੁ. ਇਕ ਪ੍ਰਸਿੱਧ ਕੀੜਾ, ਮੱਛਰ ; ਕ੍ਰੋਧ, ਗੁੱਸਾ ।
+मच्छरता—[ਮੱਛਰਤਾ] ਇ. ਈਰਖਾ, ਹਸਦ ।
मच्छरदानी—[ਮੱਛਰਦਾਨੀ] ਇ. ਮੱਛਰਾਂ ਤੋਂ ਬਚਣ ਲਈ ਲਗਾਇਆ ਜਾਣ ਵਾਲਾ ਜਾਲੀਦਾਰ ਪਰਦਾ, ਮੱਛਰਦਾਨੀ ।
मच्छी—[ਮੱਛੀ] ਇ. ਵੇਖੋ ਮਛਲੀ (मछली) ।
मछरंग—[ਮਛਰੰਗ] ਪੁ. ਪਾਣੀ ਦੀ ਇਕ ਚਿੜੀ ।
मछली—[ਮਛਲੀ] ਇ. ਮੱਛੀ ।
मछुआ—[ਮਛੁਆ] ਪੁ. ਮੱਛੀ ਪਕੜਨ ਦਾ ਪੇਸ਼ਾ ਕਰਨ ਵਾਲਾ ; ਮਾਛੀ ।
+मछोह—[ਮਛੋਹ] ਪੁ. ਮਖਿਆਲ, ਮੱਖੀਆਂ ਦਾ ਛੱਤਾ ।
मजदूर—[ਮਜ਼ਦੂਰ] ਪੁ. ਬੋਝਾ ਢੋਣ ਵਾਲਾ ਕੁਲੀ, ਦਿਹਾੜੀਆ, ਕਾਮਾ, ਕਾਰਖ਼ਾਨੇ ਆਦਿਕ ਵਿਚ ਕੰਮ ਕਰਨ ਵਾਲਾ ਬੰਦਾ ।
मजदूरी—[ਮਜ਼ਦੂਰੀ] ਇ. ਮਜ਼ਦੂਰ ਦਾ ਕੰਮ ; ਉਹ ਧਨ ਜੋ ਕਿਸੇ ਕੀਤੇ ਹੋਏ ਕੰਮ ਦੇ ਬਦਲੇ ਦਿੱਤਾ ਜਾਂਦਾ ਹੈ, ਮਜ਼ੂਰੀ, ਕੁਲੀਪਣਾ ।

+मजना—[ਮਜਨਾ] ਕ੍ਰਿ. ਡੁੱਬਣਾ ; ਪਿਆਰ ਵਿਚ ਲੀਨ ਹੋਣਾ ।

मजनूं—[ਮਜਨੂੰ] ਵਿ. ਪਾਗਲ, ਝੱਲਾ, ਸੁਦਾਈ ; ਆਸ਼ਕ, ਪ੍ਰੇਮੀ ; ਪੁ. ਬਹੁਤ ਲਿੱਸਾ ਬੰਦਾ ; ਅਰਬ ਦੇ ਇਕ ਸਰਦਾਰ ਦਾ ਪੁੱਤਰ ਜੋ ਲੈਲਾ ਦਾ ਆਸ਼ਕ ਸੀ ।

मजबूत—[ਮਜ਼ਬੂਤ] ਵਿ. ਪੱਕਾ, ਦ੍ਰਿੜ੍ਹ, ਅਟੱਲ, ਤਕੜਾ ।

मजबूती—[ਮਜ਼ਬੂਤੀ] ਇ. ਦ੍ਰਿੜ੍ਹਤਾ, ਤਾਕਤ, ਹਿੰਮਤ, ਪੱਕਾ-ਪਣ ।

मजबूर—[ਮਜਬੂਰ] ਵਿ. ਬੇਵਾਹ, ਬੇਵਸ, ਲਾਚਾਰ ।

मजबूरी—[ਮਜਬੂਰੀ] ਇ. ਬੇਵਾਹੀ, ਲਾਚਾਰੀ, ਬੇਬਸੀ ।

मजमा—[ਮਜਮਾ] ਪੁ. ਬਹੁਤ ਸਾਰੇ ਲੋਕਾਂ ਦਾ ਇਕ ਥਾਂ ਤੇ ਇਕੱਠੇ ਹੋਣ ਦਾ ਭਾਵ, ਭੀੜ ।

मजमूआ—[ਮਜਮੂਆ] ਪੁ. ਇਕ ਜਮਾਂ ਕੀਤਾ ਹੋਇਆ, ਇਕੋ ਜਿਹੀਆਂ ਵਸਤਾਂ ਦਾ ਸਮੂਹ ।

मजमून—[ਮਜ਼ਮੂਨ] ਪੁ. ਲੇਖ, ਪ੍ਰਸਤਾਵ, ਨਿਬੰਧ ।

+मजल—[ਮਜ਼ਲ] ਇ. ਮੰਜ਼ਲ, ਪੜਾਉ ।

मजलिस—[ਮਜਲਿਸ] ਇ. ਸਭਾ, ਸਮਾਜ, ਉਹ ਥਾਂ ਜਿੱਥੇ ਕਾਫ਼ੀ ਸਾਰੇ ਲੋਕ ਇਕੱਠੇ ਹੋਣ ; ਨਾਚ-ਰੰਗ ਦੀ ਥਾਂ, ਮਹਿਫ਼ਲ ।

मजलूम—[ਮਜ਼ਲੂਮ] ਵਿ. ਸਤਾਇਆ ਹੋਇਆ, ਜਿਸਤੇ ਜ਼ੁਲਮ ਕੀਤਾ ਗਿਆ ਹੋਵੇ ।

मजहब—[ਮਜ਼ਹਬ] ਪੁ. ਧਾਰਮਕ-ਸੰਪ੍ਰਦਾਇ, ਮੱਤ, ਮਜ਼੍ਹਬ ।

मजहबी—[ਮਜ਼੍ਹਬੀ] ਵਿ. ਸੰਪ੍ਰਦਾਇ ਨਾਲ ਸਬੰਧ ਰੱਖਣ ਵਾਲਾ, ਮਜ਼੍ਹਬੀ ।

मजा—[ਮਜ਼ਾ] ਪੁ. ਸੁਆਦ, ਅਨੰਦ, ਸੁਖ, ਲੱਜ਼ਤ ।

मजाक—[ਮਜ਼ਾਕ] ਪੁ. ਪੁ. ਦਿਲਲਗੀ, ਮਖ਼ੌਲ ; ਤਬੀਅਤ, ਰੁਚੀ ।

मजाकिया—[ਮਜ਼ਾਕਿਯਾ] ਵਿ. ਮਖ਼ੌਲੀਆ, ਮਜ਼ਾਕੀਆ ।

मजाज—[ਮਜ਼ਾਜ] ਪੁ. ਅਭਿਮਾਨ, ਹਉਮੈਂ ; ਬਨਾਵਟ ।

मजार—[ਮਜ਼ਾਰ] ਪੁ. ਸਮਾਧ, ਮੱਕਬਰਾ, ਕਬਰ ।

+मजारी—[ਮਜਾਰੀ] ਇ. ਬਿੱਲੀ ।

मजाल—[ਮਜਾਲ] ਇ. ਤਾਕਤ, ਸਮਰੱਥਾ ਬਲ ।

+मजिल—[ਮਜਿਲ] ਇ. ਪੜਾ, ਜਿੱਥੇ ਪੁਜਣਾ ਹੋਵੇ, ਮੰਜ਼ਿਲ ।

मजिस्ट्रेट—[ਮਜਿਸਟ੍ਰੇਟ] ਪੁ. ਫ਼ੌਜਦਾਰੀ ਅਦਾਲਤ ਦਾ ਇਕ ਅਫ਼ਸਰ ।

मजीठ—[ਮਜੀਠ] ਇ. ਪ੍ਰਸਿਧ ਰੰਗਦਾਰ ਬੂਟੀ, ਮਜੀਠ ।

+मजीठी—[ਮਜੀਠੀ] ਵਿ. ਲਾਲ ਰੰਗ ਦਾ ; ਇ. ਜੋਤ, ਵੇਲਨੇ ਦੀ ਲੱਠ ।

मजीरा—[ਮਜੀਰਾ] ਪੁ. ਕਾਂਸੀ ਦੀਆਂ ਕਟੋਰੀਆਂ ਦੀ ਜੋੜੀ ਜਿਸ ਨਾਲ ਤਾਲ ਦਿੱਤੀ ਜਾਂਦੀ ਹੈ ।

+मजूर—[ਮਜੂਰ] ਪੁ. ਮਜ਼ਦੂਰ, ਕਾਮਾ ।

+मजूरी—[ਮਜੂਰੀ] ਇ. ਮਜ਼ਦੂਰੀ, ਪੈਸੇ ਲੈ ਕੇ ਕੋਈ ਕੰਮ ਕਰਨ ਦਾ ਭਾਵ ।

+मजेज—[ਮਜੇਜ] ਪੁ. ਹੰਕਾਰ, ਮਜ਼ਾਜ, ਘਮੰਡ ।

मजेदार—[ਮਜ਼ੇਦਾਰ] ਵਿ. ਸੁਆਦਲਾ ; ਉੱਤਮ, ਵਧੀਆ, ਚੰਗਾ ।

मज्ज—[ਮੱਜ] ਇ. ਚਰਬੀ, ਮਿੱਝ ।

मज्जन—[ਮੱਜਨ] ਪੁ. ਇਸ਼ਨਾਨ, ਨ੍ਹਾਉਣ ।

+मज्जना—[ਮੱਜਨਾ] ਕ੍ਰਿ. ਨ੍ਹਾਉਣਾ, ਇਸ਼ਨਾਨ ਕਰਨਾ ।

मज्जफल—[ਮੱਜਫਲ] ਪੁ. ਮਾਜੂ ਨਾਂ ਦੀ ਦਵਾਈ ।

मज्जर—[ਮੱਜਰ] ਪੁ. ਘਾਹ ।

मज्जा—[ਮੱਜਾ] ਇ. ਚਰਬੀ, ਮਿੱਝ ।

+मझ—[ਮਝ] ਕ੍ਰਿ. ਵਿ. ਵਿਚਾਲੇ, ਵਿਚਕਾਰ ।

मझधार—[ਮਝਧਾਰ] ਵਿ. ਨਦੀ ਦੇ ਵਿਚਾਲੇ ਦੀ ਧਾਰ ; ਕਿਸੇ ਕੰਮ ਦਾ ਵਿਚਾਲਾ ।

मझला—[ਮਝਲਾ] ਕ੍ਰਿ. ਵਿ. ਵਿਚਕਾਰਲਾ, ਦਰਮਿਆਨਾ ।

+मझाना—[ਮਝਾਨਾ] ਕ੍ਰਿ. ਵਿਚਾਲੇ ਸਮਾਉਣਾ, ਦਾਖ਼ਲ ਕਰਨਾ ।

+मझार—[ਮਝਾਰ] ਅ. ਵਿਚਕਾਰ, ਗੱਭੇ, ਵਿਚਾਲੇ ।

मझावना—[ਮਝਾਵਨਾ] ਕ੍ਰਿ. ਵੇਖੋ ਮਝਾਨਾ (मझाना) ।

+मझिया—[ਮਝਿਯਾ] ਇ. ਗੱਡੀ ਦੇ ਹੇਠਾਂ ਲੱਗੀ ਲੱਕੜੀ ।

+मझियाना—[ਮਝਿਯਾਨਾ] ਕ੍ਰਿ. ਬੇੜੀ ਚਲਾਉਣਾ, ਵਿਚ-ਕਾਰ ਅੜਨਾ ।

+मझियारा—[ਮਝਿਯਾਰਾ] ਵਿ. ਵਿਚਕਾਰਲਾ, ਗਭਲਾ ।

+मझु—[ਮਝੁ] ਪੜਨਾਂਵ. ਮੈਂ ; ਮੇਰਾ ।

मझुआ—[ਮਝੁਆ] ਪੁ. ਇਕ ਤਰ੍ਹਾਂ ਦੀਆਂ ਚੂੜੀਆਂ ਜੋ ਹੱਥ ਵਿਚ ਪਹਿਨਦੇ ਹਨ ।

मझेला—[ਮਝੇਲਾ] ਪੁ. ਜੁੱਤੀ ਦਾ ਤਲਾ ਸੀਉਣ ਦਾ ਸੰਦ ।

मझोला—[ਮਝੋਲਾ] ਵਿ. ਗਭਲਾ, ਵਿਚਕਾਰਲਾ, ਵਿਚਕਾਰਲੇ ਮੇਲ ਦਾ ; ਨਾ ਬਹੁਤ ਛੋਟਾ ਅਤੇ ਨਾ ਬਹੁਤ ਵੱਡਾ, ਦਰ-ਮਿਆਨਾ ।

मझोली—[ਮਝੋਲੀ] ਇ. ਬੈਲ ਗੱਡੀ ; ਜੁੱਤਾ ਸੀਉਣ ਦਾ ਇਕ ਸੰਦ ; ਵਿ. ਵਿਚਕਾਰਲੀ, ਦਰਮਿਆਨੀ ।

+मट—[ਮਟ] ਪੁ. ਮਿੱਟੀ ਦਾ ਵੱਡਾ ਭਾਂਡਾ, ਮੱਟ, ਵੱਡਾ ਮਟਕਾ ।

मटक—[ਮਟਕ] ਇ. ਚਾਲ, ਨਖ਼ਰਾ, ਮੜਕ ।

मटकना—[ਮਟਕਣਾ] ਕ੍ਰਿ. ਅੰਗ ਹਿਲਾ ਕੇ ਲਚਕ ਕੇ ਤੁਰਨਾ ।

मटका—[ਮਟਕਾ] ਪੁ. ਚੌੜੇ ਮੂੰਹ ਵਾਲਾ ਘੜਾ, ਮੱਟ ।

मटकान—[ਮਟਕਾਨ] ਇ. ਮਟਕ, ਨਖ਼ਰਾ, ਮੜਕ, ਮਟਕਣ ।

मटकाना—[ਮਟਕਾਣਾ] ਕ੍ਰਿ. ਅੰਗਾਂ ਦੇ ਕੜਾਕੇ ਕੱਢਣੇ ; ਮਟਕਾਉਣਾ ।

मटकी—[ਮਟਕੀ] ਇ. ਛੋਟਾ ਘੜਾ, ਮਟਕੀ ; ਮਟਕਾਉਣ ਦੀ ਕਿਰਿਆ ਜਾਂ ਭਾਵ ।

मटकीला—[ਮਟਕੀਲਾ] ਵਿ. ਨਖ਼ਰੇਵਾਲਾ, ਮੜਕ ਵਾਲਾ ।

मटना—[ਮਟਣਾ] ਪੁ. ਗੰਨੇ ਦੀ ਇਕ ਨਸਲ ।

+मटमंगरा (मटमँगरा)—[ਮਟਮੰਗਰਾ] ਵਿਆਹ ਤੋਂ ਪਹਿਲਾਂ ਦੀ ਇਕ ਰਸਮ ।

मटमैला—[ਮਟਮੈਲਾ] ਵਿ. ਮਿੱਟੀ-ਰੰਗਾ ।

मटर—[ਮਟਰ] ਪੁ. ਪ੍ਰਸਿੱਧ ਭਾਜੀ, ਮਟਰ ।

मटरगश्त—[ਮਟਰਗਸ਼ਤ] ਵਿ. ਸੈਰ ਸਪਾਟਾ, ਅਵਾਰਾ-ਗਰਦੀ ।

मटरगश्ती—[ਮਟਰਗਸ਼ਤੀ] ਵਿ. ਅਵਾਰਾ ਗਰਦੀ, ਸੈਰ-ਸਪਾਟਾ ।

मटरखोर—[ਮਟਰਖੋਰ] ਪੁ. ਮਟਰਾਂ ਜੇਡੇ ਘੁੰਗਰੂ ।

+मटलनी—[ਮਟਲਣੀ] ਇ. ਮਿੱਟੀ ਦਾ ਕੱਚਾ ਭਾਂਡਾ ।

+मटा—[ਮਟਾ] ਪੁ. ਲਾਲ ਕੀੜਾ, ਪੁੱਤਰ (ਮਸੌਲ ਵਿਚ) ।

+मटिया—[ਮਟਿਆ] ਇ. ਮਿੱਟੀ ; ਲਦ, ਮੁਰਦਾ ; ਇਕ ਪੰਛੀ ; ਵਿ. ਮਿੱਟੀ-ਰੰਗਾ, ਖ਼ਾਕੀ ।

मटियाना—[ਮਟਿਆਣਾ] ਕ੍ਰਿ. ਮਿੱਟੀ ਨਾਲ ਸਾਫ਼ ਕਰਨਾ ਜਾਂ ਧੋਣਾ ।

मटियामेट—[ਮਟਿਯਾਮੇਟ] ਵਿ. ਨੱਸ਼ਟ, ਮਲੀਆਮੇਟ ।

+मटियार—[ਮਟਿਆਰ] ਪੁ. ਚਿਕਨੀ ਜ਼ਮੀਨ ।

मटियाला—[ਮਟਿਯਾਲਾ] ਵਿ. ਮਿੱਟੀ-ਰੰਗਾ, ਮਟਿਆਲਾ ।

मटुक—[ਮਟੁਕ] ਪੁ. ਮੁਕਟ ।

मटुका—[ਮਟੁਕਾ] ਪੁ. ਵੇਖੋ ਮਟਕਾ (मटका) ।

मटुकी—[ਮਟੁਕੀ] ਇ. ਵੇਖੋ ਮਟਕੀ (मटकी) ।

+मट्टी—[ਮੱਟੀ] ਇ. ਮਿੱਟੀ ।

मट्ठर—[ਮੱਠਰ] ਵਿ. ਆਲਸੀ, ਮੱਠਾ, ਢਿੱਲ ।

मट्ठा—[ਮੱਠਾ] ਇ. ਲੱਸੀ, ਛਾਹ, ਮੱਠਾ, ਪਨੀਰ ।

मट्ठी—[ਮੱਠੀ] ਇ. ਇਕ ਪੱਕਵਾਨ, ਮੱਠੀ ।

मठ—[ਮਠ] ਪੁ. ਛਾਤ੍ਰਾਵਾਸ ; ਮੰਦਰ ; ਸਾਧਾਂ ਦਾ ਡੇਰਾ ।

मठधारी—[ਮਠਧਾਰੀ] ਵਿ. ਮੱਠ ਦਾ ਪ੍ਰਬੰਧਕ ਜਾਂ ਪ੍ਰਧਾਨ, ਸਾਧੂ-ਸੰਨਿਆਸੀ ।

मठरना—[ਮਠਰਨਾ] ਪੁ. ਕਸੇਰਿਆਂ ਦੀ ਛੋਟੀ ਹਥੌੜੀ ।

+मठरी—[ਮਠਰੀ] ਇ. ਮੱਠੀ ।

मठाधिपति—[ਮਠਾਧਿਪਤਿ] ਪੁ. ਮੱਠ ਦਾ ਮਹੰਤ ।

मठाधीश—[ਮਠਾਧੀਸ਼] ਪੁ. ਮਠ ਦਾ ਮਾਲਕ, ਮਹੰਤ ।

मठारना—[ਮਠਾਰਨਾ] ਕ੍ਰਿ. ਆਟੇ ਨੂੰ ਮੁੱਕੀ ਦੇਣਾ ; ਧਾਤ ਨੂੰ ਕੁੱਟ ਕੁੱਟ ਕੇ ਵਧਾਉਣਾ ।

मठिया—[ਮਠਿਯਾ] ਇ. ਇਕ ਤਰ੍ਹਾਂ ਦੀਆਂ ਚੂੜੀਆਂ ; ਛੋਟਾ ਮਠ ।

मठी—[ਮਠੀ] ਇ. ਛੋਟਾ ਮਠ ; ਪੁ. ਮਠ ਦਾ ਮਹੰਤ ।

+मठुलिया—[ਮਠੁਲਿਯਾ] ਇ. ਮੱਠੀ ; ਟਿੱਕੀ ।

मठोर—[ਮਠੋਰ] ਇ. ਦਹੀਂ ਰਿੜਕਣ ਦੀ ਚਾਟੀ ।

+मठोरना—[ਮਠੋਰਨਾ] ਕ੍ਰਿ. ਛੋਟੀ ਹਥੌੜੀ ਨਾਲ ਹੌਲੀ ਹੌਲੀ ਠੋਕਣਾ ।

मठौर—[ਮਠੌਰ] ਪੁ. ਤੱਰਖਾਣਾਂ ਦਾ ਇਕ ਰੰਦਾ ।

+मड़ई—[ਮੜਈ] ਇ. ਝੁੱਗੀ, ਕੁੱਲੀ, ਛੱਪਰੀ ; ਛੋਟਾ ਮੰਡਪ ।

मड़क—[ਮੜਕ] ਇ. ਗੁਪਤ ਗੱਲ, ਭੇਦ ।

मड़राना—[ਮੜਰਾਣਾ] ਕ੍ਰਿ. ਵੇਖੋ ਮੰਡਰਾਣਾ (मँडराना) ।

+मड़ला—[ਮੜਲਾ] ਪੁ. ਅੰਨ ਦੀ ਬੁਖ਼ਾਰੀ ।

मड़वा—[ਮੜਵਾ] ਪੁ. ਮੰਡਪ ।

+मड़वारी—[ਮੜਵਾਰੀ] ਵਿ. ਮਾਰਵਾੜੀ ।

मड़हट—[ਮੜਹਟ] ਪੁ. ਵੇਖੋ ਮਰਘਟ (मरघट) ।

+मड़हा—[ਮੜਹਾ] ਪੁ. ਮਿੱਟੀ ਦਾ ਛੋਟਾ ਘਰ ; ਝੁੱਗੇ ਛੌਲੇ ।

मड़ा—[ਮੜਾ] ਪੁ. ਕੋਠੀ, ਕਮਰਾ ।

+मड़ाड़—[ਮੜਾੜ] ਪੁ. ਕੱਚਾ ਤਲਾ, ਟੋਆ ।

मड़िआर—[ਮੜਿਆਰ] ਪੁ. ਮਾਰਵਾੜ ਦੇ ਖਤਰੀਆਂ ਦੀ ਇਕ ਜ਼ਾਤ ।

मड़ुआ—[ਮੜੂਆ] ਪੁ. ਬਾਜਰੇ ਜਿਹਾ ਇਕ ਅੰਨ ; ਇਕ ਪੰਛੀ ।

—मड़ैया—[ਮੜੈਯਾ] ਇ. ਛੱਪਰੀ, ਝੁੱਗੀ, ਮਿੱਟੀ ਦੀ ਕੋਠੜੀ ; ਛੋਟਾ ਮੰਡਪ ।

मड़ोड़—[ਮੜੋੜ] ਇ. ਵੇਖੋ ਮਰੋੜ (मरोड़) ।

मढ़—[ਮੜ੍ਹ] ਪੁ. ਮੱਠ ; ਵਿ. ਅੜੀਅਲ ।

मढ़ना—[ਮੜ੍ਹਨਾ] ਕ੍ਰਿ. ਚਹੁੰ ਪਾਸਿਆਂ ਤੋਂ ਲਪੇਟਣਾ ; ਢੋਲਕ ਤੇ ਚਮੜਾ ਮੜ੍ਹਨਾ ; ਕਿਸੇ ਦੇ ਸਿਰ ਝੂਠੀ ਗੱਲ ਲਾਉਣੀ, ਦੋਸ਼ ਲਾਉਣਾ ।

मड़वाना—[ਮੜ੍ਹਵਾਨਾ] ਕ੍ਰਿ. ਮੜ੍ਹਨ ਦਾ ਕੰਮ ਕਰਾਉਣਾ ।

+मढ़ा—[ਮੜ੍ਹਾ] ਪੁ. ਮਿੱਟੀ ਦਾ ਛੋਟਾ ਘਰ, ਝੌਂਪੜੀ ।

मड़ाई—[ਮੜ੍ਹਾਈ] ਇ. ਮੜ੍ਹਨ ਦਾ ਕੰਮ ਜਾਂ ਮਜ਼ਦੂਰੀ, ਮੜ੍ਹਾਈ ।

मढ़ी—[ਮੜ੍ਹੀ] ਇ. ਛੋਟਾ ਮਠ ; ਛੋਟਾ ਘਰ ; ਛੋਟਾ ਮੰਦਰ, ਛੱਪਰੀ ; ਸਮਾਧ ; ਮੜ੍ਹੀ ।

+मढ़ैया—[ਮੜ੍ਹੈਯਾ] ਵਿ. ਮੜ੍ਹਨ ਵਾਲਾ ।

मणि—[ਮਣਿ] ਪੁ. ਇ. ਵਡਮੁੱਲਾ ਪੱਥਰ, ਮਣਿ, ਹੀਰਾ, ਰਤਨ ; ਬਕਰੇ ਦੇ ਗਲ ਦੀ ਥੈਲੀ ; ਲਿੰਗ ਦਾ ਅਗਲਾ ਭਾਗ ; ਯੋਨੀ ਦਾ ਅਗਲਾ ਭਾਗ ; ਕਲਾਈ ; ਘੜਾ ।

मणिकंठ (मणिकण्ठ)—[ਮਣਿਕੰਠ] ਪੁ. ਇਕ ਪੰਛੀ, ਨੀਲਕੰਠ ।

मणिक—[ਮਣਿਕ] ਪੁ. ਮਿੱਟੀ ਦਾ ਘੜਾ ; ਹੀਰਾ, ਰਤਨ ; ਸ਼ੀਸ਼ ਮਹਲ ; ਯੋਨੀ ਦਾ ਅਗਲਾ ਭਾਗ ।

मणिकर्णिका—[ਮਣਿਕਰ੍ਣਿਕਾ] ਇ. ਕਾਸ਼ੀ ਦਾ ਇਕ ਤੀਰਥ ; ਕੰਨ ਦਾ ਇਕ ਗਹਿਣਾ ।

मणिकार—[ਮਣਿਕਾਰ] ਪੁ. ਰਤਨ ਜੜਨ ਵਾਲਾ ਸੁਨਿਆਰ ।

मणिकूट—[ਮਣਿਕੂਟ] ਪੁ. ਇਕ ਪਹਾੜ ।

मणिकेतु—[ਮਣਿਕੇਤੁ] ਪੁ. ਬਹੁਤ ਛੋਟਾ ਪੂੰਛ ਵਾਲਾ ਤਾਰਾ ।

मणिग्रीव—[ਮਣਿਗ੍ਰੀਵ] ਪੁ. ਕੁਬੇਰ ਦਾ ਇਕ ਪੁੱਤਰ ।

मणितारक—[ਮਣਿਤਾਰਕ] ਪੁ. ਸਾਰਸ ਪੰਛੀ ।

मणिधर—[ਮਣਿਧਰ] ਪੁ. ਸੱਪ ।

मणिपूर—[ਮਣਿਪੂਰ] ਪੁ. ਤੰਤ੍ਰਾਂ ਅਨੁਸਾਰ ਛੇ ਚਕਰਾਂ ਵਿਚੋਂ ਇਕ ਜੋ ਧੁੰਨੀ ਵਿਚ ਹੈ ; ਭਾਰਤ ਦਾ ਇਕ ਪ੍ਰਦੇਸ਼, ਮਣੀਪੁਰ ।

मणिबीज—[ਮਣਿਬੀਜ] ਪੁ. ਅਨਾਰ ਦਾ ਰੁੱਖ ।

मणिभद्र—[ਮਣਿਭਦ੍ਰ] ਪੁ. ਸ਼ਿਵ ਜੀ ਦਾ ਇਕ ਮੁੱਖ ਗਣ ।

मणिभावर—[ਮਣਿਭਾਵਰ] ਪੁ. ਸਾਰਸ ਪੰਛੀ ।

मणिभू—[ਮਣਿਭੂ] ਇ. ਰਤਨਾਂ ਦੀ ਖਾਣ ।

मणिभूमि—[ਮਣਿਭੂਮਿ] ਇ. ਰਤਨਾਂ ਦੀ ਖਾਣ ।

मणिमंडप (मणिमण्डप)—[ਮਣਿਮੰਡਪ] ਪੁ. ਰਤਨ ਜੜਤ ਮੰਡਪ ਜਾਂ ਮਹਲ ; ਸ਼ੇਸ਼-ਨਾਗ ਦਾ ਮਹਲ ।

मणिमंथ (मणिमन्थ)—[ਮਣਿਮੰਥ] ਪੁ. ਸੇਂਧਾ ਲੂਣ ।

मणिमाला—[ਮਣਿਮਾਲਾ] ਇ. ਹਾਰ ; ਚਮਕ ; ਲੱਛਮੀ ; ਇਕ ਛੰਦ ।

मणिराग—[ਮਣਿਰਾਗ] ਪੁ. ਸ਼ਿੰਗਰਫ਼ ।

मणिराज—[ਮਣਿਰਾਜ] ਪੁ. ਸਭ ਤੋਂ ਵੱਧੀਆ ਰਤਨ ।

मणिश्याम—[ਮਣਿਸ਼ਯਾਮ] ਪੁ. ਨੀਲਮ, ਮਾਣਕ ।

मणिसर—[ਮਣਿਸਰ] ਪੁ. ਮੋਤੀਆਂ ਦੀ ਮਾਲਾ ।

मणिसूत्र—[ਮਣਿਸੂਤ੍ਰ] ਪੁ. ਮੋਤੀਆਂ ਦਾ ਹਾਰ ।

मणी—[ਮਣੀ] ਪੁ. ਸੱਪ ; ਇ. ਵੇਖੋ ਮਣਿ (मणि) ।

मणीचक—[ਮਣੀਚਕ] ਪੁ. ਚੰਦ੍ਰਕਾਂਤ ਮਣੀ ; ਇਕ ਪੰਛੀ ; ਇਕ ਰੁੱਖ ਦਾ ਨਾਂ ।

मणीवक—[ਮਣੀਵਕ] ਪੁ. ਫੁੱਲ ।

मतंग (मतङ्ग)—[ਮਤੰਗ] ਪੁ. ਹਾਥੀ ; ਮੇਘ, ਬੱਦਲ ; ਇਕ ਰਿਸ਼ੀ ; ਇਕ ਦਾਨਵ ਦਾ ਨਾਂ ; ਇਕ ਪੁਰਾਤਨ ਤੀਰਥ ਦਾ ਨਾਂ ।

मतंगा (मतङ्गा)—[ਮਤੰਗਾ] ਪੁ. ਇਕ ਤਰ੍ਹਾਂ ਦਾ ਬਾਂਸ ।

मतंगी (मतङ्गी)—[ਮਤੰਗੀ] ਇ. ਹਾਥੀ-ਸਵਾਰ ।

मत—[ਮਤ] ਪੁ. ਵੋਟ; ਰਾਏ, ਸੰਮਤੀ ; ਆਸ਼ਾ ; ਧਰਮ, ਪੰਥ ; ਸਿਧਾਂਤ ; ਅਵ੍ਯ. ਨਹੀਂ, ਨਾ ।

मतगणना—[ਮਤਗਣਨਾ] ਇ. ਵੋਟਾਂ ਦੀ ਗਿਣਤੀ ।

मतदाता—[ਮਤਦਾਤਾ] ਪੁ. ਉਹ ਜੋ ਮਤ ਦੇਣ ਦਾ ਅਧਿਕਾਰੀ ਹੋਵੇ ।

मतदान—[ਮਤਦਾਨ] ਪੁ. ਵੋਟ ਦੇਣ ਦੀ ਕਿਰਿਆ ਜਾਂ ਭਾਵ ।

मतना—[ਮਤਨਾ] ਕ੍ਰਿ. ਰਾਏ ਕਾਇਮ ਕਰਨੀ ; ਮਸਤਣਾ ।

मतभेद—[ਮਤਭੇਦ] ਪੁ. ਰਾਏ ਨਾ ਮਿਲਣ ਦਾ ਭਾਵ, ਮਤ ਦੀ ਭਿੰਨਤਾ ।

मतरिया—[ਮਤਰਿਯਾ] ਇ. ਮਾਂ ; ਵਿ. ਸਲਾਹਕਾਰ ।

मतलब—[ਮਤਲਬ] ਪੁ. ਅਰਥ ; ਵਾਸਤਾ, ਸਬੰਧ ; ਨਿੱਜੀ ਸੁਆਰਥ, ਭਾਵ ।

मतलबी—[ਮਤਲਬੀ] ਵਿ. ਖ਼ੁਦਗਰਜ਼, ਸੁਆਰਥੀ ।

मतली—[ਮਤਲੀ] ਇ. ਕੈ ਹੋਣ ਦੀ ਇੱਛਾ, ਜੀ ਕੱਚਾ ਹੋਣ ਦਾ ਭਾਵ ।

+मतवार—[ਮਤਵਾਰ] ਵਿ. ਵੇਖੋ ਮਤਵਾਲਾ (मतवाला) ।

+मतवारा—[ਮਤਵਾਰਾ] ਵਿ. ਵੇਖੋ ਮਤਵਾਲਾ (मतवाला) ।

मतवाला—[ਮਤਵਾਲਾ] ਵਿ. ਨਸ਼ੇ ਵਿਚ ਚੂਰ, ਮਸਤ ; ਜਿਸ ਨੂੰ ਅਭਿਆਸ ਹੋਵੇ ; ਪੁ. ਵੈਰੀ ਨੂੰ ਮਾਰਨ ਲਈ ਪਹਾੜ ਜਾਂ ਕਿਲ੍ਹੇ ਤੋਂ ਸੁਟਿਆ ਪੱਥਰ ; ਇਕ ਖਿਡੌਣਾ ।

मतांतर (मतान्तर)—[ਮਤਾਂਤਰ] ਪੁ. ਦੂਜਾ ਮੱਤ ਜਾਂ ਧਰਮ, ਭਿੰਨ ਸੰਪ੍ਰਦਾਇ ।

+मता—[ਮਤਾ] ਪੁ. ਰਾਏ, ਸਲਾਹ, ਮਸ਼ਵਰਾ ।

मताधिकार—[ਮਤਾਧਿਕਾਰ] ਪੁ. ਵੋਟ ਜਾਂ ਰਾਏ ਦੇਣ ਦਾ ਹੱਕ ।

मतानुयायी—[ਮਤਾਨੁਯਾਯੀ] ਵਿ. ਕਿਸੇ ਖ਼ਾਸ ਧਰਮ ਨੂੰ ਮੰਨਣ ਵਾਲਾ ।

+मतारी—[ਮਤਾਰੀ] ਇ. ਮਾਤਾ, ਮਾਂ, ਅੰਮੀ ।

मतावलंबी (मतावलम्बी)—[ਮਤਾਵਲੰਬੀ] ਵਿ. ਕਿਸੇ ਮਤ ਜਾਂ ਪੰਥ ਨੂੰ ਮੰਨਣ ਵਾਲਾ ।

मति—[ਮਤਿ] ਇ. ਬੁੱਧੀ, ਮੱਤ, ਅਕਲ ; ਯਾਦ ; ਇੱਛਾ ; ਰਾਏ ; ਪ੍ਰਯੋਜਨ ।

मतिगर्भ—[ਮਤਿਗਰ੍ਭ] ਵਿ. ਸਿਆਣਾ, ਅਕਲਮੰਦ ।

मतिभ्रम—[ਮਤਿਭ੍ਰਮ] ਪੁ. ਅਕਲ ਮਾਰੀ ਜਾਣ ਦਾ ਭਾਵ ।

मतिमंत (मतिमन्त)—[ਮਤਿਮੰਤ] ਵਿ. ਚਤੁਰ, ਅਕਲ ਵਾਲਾ ।

मतिमान्—[ਮਤਿਮਾਨ੍] ਵਿ. ਬੁੱਧੀਮਾਨ, ਸਮਝਦਾਰ ।

मतिशाली—[ਮਤਿਸ਼ਾਲੀ] ਵਿ. ਬੁੱਧੀਮਾਨ ।

मती—[ਮਤੀ] ਇ. ਵੇਖੋ ਮਤਿ (मति) ; ਵੇਖੋ (मत) ।

मतीरा—[ਮਤੀਰਾ] ਪੁ. ਤਰਬੂਜ਼, ਹਦਵਾਣਾ ।

मतेई—[ਮਤੇਈ] ਪੁ. ਮਤਰੇਈ ਮਾਂ ।

मतैक्य—[ਮਤੈਕ੍ਯ] ਪੁ. ਅਨੇਕ ਵਿਅਕਤੀਆਂ ਦਾ ਇਕ ਰਾਏ ਹੋਣ ਦਾ ਭਾਵ ।

मत्कुण—[ਮਤ੍ਕੁਣ] ਪੁ. ਮਾਂਗਣੂ, ਖਟਮਲ, ਕਟੂਆ ; ਨਾਰੀਅਲ ; ਬਿਨਾਂ ਦਾੜ੍ਹੀ-ਮੁੱਛ ਦਾ ਬੰਦਾ ।

मत्त—[ਮੱਤ] ਧਤੂਰਾ ; ਕੋਇਲ ; ਵਿ. ਮਤਵਾਲਾ ; ਪਾਗਲ ; ਪ੍ਰਸੰਨ ।

मत्तकाशिनी—[ਮੱਤਕਾਸ਼ਿਨੀ] ਇ. ਰੂਪਵਤੀ ਇਸਤ੍ਰੀ ।

मत्तकीश—[ਮੱਤਕੀਸ਼] ਪੁ. ਹਾਥੀ ।

मत्तगामिनी—[ਮੱਤਗਾਮਿਨੀ] ਇ. ਝੂਮਕੇ ਤੁਰਨ ਵਾਲੀ ਤੀਵੀਂ ।

मत्तता—[ਮੱਤਤਾ] ਇ. ਪਾਗਲਪਣ ; ਮਸਤੀ, ਮਤਵਾਲਾਪਨ ।

+मत्तताई—[ਮੱਤਤਾਈ] ਇ. ਮਸਤੀ ; ਪਾਗਲਪਣ ।

मत्तनाग—[ਮੱਤਨਾਗ] ਪੁ. ਮਸਤ ਹਾਥੀ ।

मत्तमयूर—[ਮੱਤਮਯੂਰ] ਪੁ. ਬੱਦਲ ; ਇਕ ਛੰਦ ; ਮਸਤ-ਮੋਰ ।

मत्तवारण—[ਮੱਤਵਾਰਣ] ਪੁ. ਬਰਾਂਡਾ ; ਮਸਤ ਹਾਥੀ ; ਸੁਪਾਰੀ ਦਾ ਚੂਰਾ ; ਵਿਹੜੇ ਦੀ ਉਪਰਲੀ ਛੱਤ ।

मत्तसमक—[ਮੱਤਸਮਕ] ਪੁ. ਚੌਪਾਈ ਛੰਦ ਦਾ ਇਕ ਭੇਦ ।

मत्ता—[ਮੱਤਾ] ਇ. ਸ਼ਰਾਬ ; ਇਕ ਛੰਦ ।

मत्तेभगमना—[ਮੱਤੇਭਗਮਨਾ] ਇ. ਮਤਵਾਲੇ ਹਾਥੀ ਜਿਹੀ ਚਾਲ ਵਾਲੀ ਤੀਵੀਂ ।

मत्था—[ਮੱਥਾ] ਪੁ. ਮੱਥਾ, ਸਿਰ ; ਕਿਸੇ ਚੀਜ਼ ਦਾ ਅਗਲਾ ਜਾਂ ਉਪਰਲਾ ਭਾਗ ।

मत्सर—[ਮਤ੍ਸਰ] ਪੁ. ਈਰਖਾ, ਜਲਣ, ਡਾਹ ; ਗੁੱਸਾ ; ਵਿ. ਕੰਜੂਸ, ਸੂਮ ; ਸਾੜਾ ਕਰਨ ਵਾਲਾ ।

मत्सरता—[ਮਤ੍ਸਰਤਾ] ਇ. ਈਰਖਾ, ਜਲਣ ।

मत्सरी—[ਮਤ੍ਸਰੀ] ਵਿ. ਈਰਖਾਲੂ, ਦਵੈਖੀ ।

मत्स्य—[ਮਤ੍ਸ੍ਯ] ਪੁ. ਮੱਛੀ ; ਪ੍ਰਾਚੀਨ ਵਿਰਾਟ ਦੇਸ਼ ਦਾ ਨਾਂ ; ਵਿਸ਼ਨੂੰ ਦਾ ਪਹਿਲਾ ਅਵਤਾਰ ; ਮੱਛ ।

मत्स्यगंधा (मत्स्यगन्धा)—[ਮਤ੍ਸ੍ਯਗੰਧਾ] ਇ. ਜਲਮਯ ; ਵਿਆਸ ਜੀ ਦੀ ਮਾਤਾ ਸੱਤਵਤੀ ।

मत्स्यधानी—[ਮਤ੍ਸ੍ਯਧਾਨੀ] ਇ. ਮੱਛੀ ਰੱਖਣ ਦਾ ਭਾਂਡਾ ।

मत्स्यपुराण—[ਮਤ੍ਸ੍ਯਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ਪੁਰਾਣ ।

मत्स्यबंध (मत्स्यबन्ध)—[ਮਤ੍ਸ੍ਯਬੰਧ] ਪੁ. ਮਾਛੀ, ਮਛੇਰਾ ।

मत्स्यबंधन (मत्स्यबन्धन)—[ਮਤ੍ਸ੍ਯਬੰਧਨ] ਪੁ. ਮੱਛੀ ਫੜਨ ਦੀ ਕੁੰਡੀ ।

मत्स्यरंग (मत्स्यरङ्ग)—[ਮਤ੍ਸ੍ਯਰੰਗ] ਪੁ. ਇਕ ਚਿੜੀ ।

मत्स्यराज—[ਮਤ੍ਸ੍ਯਰਾਜ] ਪੁ. ਰਹੂ ਮੱਛੀ ; ਵਿਰਾਟ ਦੇਸ਼ ਦਾ ਰਾਜਾ ।

मत्स्यावतार—[ਮਤ੍ਸ੍ਯਾਵਤਾਰ] ਪੁ. ਵਿਸ਼ਨੂੰ ਦੇ ਦਸਾਂ ਅਵਤਾਰਾਂ ਵਿਚੋਂ ਇਕ, ਮੱਛ ਅਵਤਾਰ ।

मत्स्याशन—[ਮਤ੍ਸ੍ਯਾਸ਼ਨ] ਵਿ. ਮੱਛੀ ਖਾਣ ਵਾਲਾ ।

मत्स्येंद्रनाथ (मत्स्येन्द्रनाथ)—[ਮਤ੍ਸ੍ਯੇਂਦ੍ਰਨਾਥ] ਪੁ. ਇਕ ਸਿੱਧ ਜੋ ਗੋਰਖ ਨਾਥ ਦੇ ਗੁਰੂ ਸਨ, ਮਛੰਦਰ ਨਾਥ ।

मत्स्योदरी—[ਮਤ੍ਸ੍ਯੋਦਰੀ] ਇ. ਵਿਆਸ ਜੀ ਦੀ ਮਾਤਾ, ਸੱਤਵਤੀ ; ਮਛੋਦਰੀ ਤੀਰਥ ।

मत्स्योपजीवी—[ਮਤ੍ਸ੍ਯੋਪਜੀਵੀ] ਪੁ. ਮਲਾਹ, ਮਾਛੀ ।

मथन—[ਮਥਨ] ਪੁ. ਰਿੜਕਣ ਦਾ ਕੰਮ ; ਇਕ ਰੁੱਖ ; ਇਕ ਪ੍ਰਾਚੀਨ ਅਸਤ੍ਰ ।

मथना—[ਮਥਨਾ] ਕ੍ਰਿ. ਰਿੜਕਣਾ ; ਨਾਸ਼ ਕਰਨਾ ; ਫਿਰ ਫਿਰ ਕੇ ਪਤਾ ਕਰਨਾ ; ਘਿਉ ਕੱਢਣਾ ; ਕਿਸੇ ਕੰਮ ਨੂੰ ਘੜੀ ਮੁੜੀ ਕਰਨਾ ।

+मथनिया—[ਮਥਨਿਯਾ] ਇ. ਦਹੀਂ ਰਿੜਕਣ ਦੀ ਚਾਟੀ ; ਮਧਾਣੀ ।

मथनी—[ਮਥਨੀ] ਇ. ਦਹੀਂ ਰਿੜਕਣ ਦਾ ਸੰਦ, ਮਧਾਣੀ ; ਦਹੀਂ ਰਿੜਕਣ ਦੀ ਚਾਟੀ ; ਰਿੜਕਣ ਦੀ ਕਿਰਿਆ ।

मथवाह—[ਮਥਵਾਹ] ਪੁ. ਮਹਾਵਤ, ਹਾਥੀਵਾਨ ।

मथानी—[ਮਥਾਨੀ] ਇ. ਮਧਾਨੀ ।

मथित—[ਮਥਿਤ] ਵਿ. ਰਿੜਕਿਆ ਹੋਇਆ ; ਪੀੜਤ, ਦੁਖੀ ।

मथुरा—[ਮਥੁਰਾ] ਇ. ਸੱਤਾਂ ਪੁਰੀਆਂ ਵਿਚੋਂ ਇਕ ਮਥਰਾ ।

**मथुरिया**—[ਮਥੁਰਿਯਾ] ਵਿ. ਮਥੁਰਾ ਦਾ ।
**मथुरेश**—[ਮਥੁਰੇਸ਼] ਪੁ. ਸ੍ਰੀ ਕ੍ਰਿਸ਼ਨ ।
**मद**—[ਮਦ] ਪੁ. ਨਸ਼ਾ, ਮਦ ; ਮਸਤੀ ; ਮਸਤ ਹਾਥੀ ਦੀ ਕਨਪਟੀ ਤੋਂ ਬਹਿਣ ਵਾਲਾ ਤਰਲ ਪਦਾਰਥ ; ਇ. ਵਿਭਾਗ ; ਖਾਤਾ ; ਕੋਈ ਇਕ ਸਿਰਲੇਖ ।
**मदकट**—[ਮਦਕਟ] ਪੁ. ਬੈਲ ।
**मददगार**—[ਮਦਦਗਾਰ] ਪੁ. ਸਹਾਇਕ ।
**मदन**—[ਮਦਨ] ਪੁ. ਕਾਮ ; ਕਾਮਕ੍ਰੀੜਾ, ਕਾਮ ਦੇ ਚੁਹਲ ; ਬਸੰਤ-ਰੁਤ ; ਧਤੂਰਾ ; ਮੈਨਫਲ ; ਭੌਰਾ ; ਖੈਰ ਦਾ ਰੁੱਖ ; ਮੌਲਸਰੀ ; ਮੈਨਾ ; ਅਖਰੋਟ ; ਮਮੋਲਾ ਛੰਦ ਦਾ ਇਕ ਭੇਦ ; ਆਲਿੰਗਨ ਦਾ ਇਕ ਢੰਗ ।
**मदनपति**—[ਮਦਨ] ਪੁ. ਇੰਦਰ ; ਵਿਸ਼ਨੂੰ ।
**मदनक**—[ਮਦਨਕ] ਪੁ. ਮੋਮ ; ਕੂਠਾ ; ਖੈਰ ; ਧਤੂਰਾ ; ਮੈਨਫਲ ; ਮੌਲਸਰੀ ।
**मदनगोपाल**—[ਮਦਨਗੋਪਾਲ] ਪੁ. ਸ੍ਰੀ ਕ੍ਰਿਸ਼ਨ ।
**मदनदमन**—[ਮਦਨਦਮਨ] ਪੁ ਸ਼ਿਵ ।
**मदनपति**—[ਮਦਨਪਤਿ] ਪੁ. ਇੰਦਰ ; ਵਿਸ਼ਨੂੰ ।
**मदनपाठक**—[ਮਦਨਪਾਠਕ] ਪੁ. ਕੋਇਲ ।
**मदनफल**—[ਮਦਨਫਲ] ਪੁ. ਮੈਨਫਲ ।
**मदनमस्त**—[ਮਦਨਮਸਤ] ਪੁ. ਜੰਗਲੀ ਜ਼ਿਮੀਕੰਦ ਦਾ ਸੁੱਕਾ ਟੁੱਕੜਾ ; ਚੰਪੇ ਜਿਹਾ ਇਕ ਫੁੱਲ ।
**मदनमहोत्सव**—[ਮਦਨਮਹੋਤ੍ਸਵ] ਪੁ. ਪੁਰਾਣੇ ਸਮੇਂ ਦਾ ਇਕ ਉਤਸਵ, ਕਾਮਦੇਵ ਸਬੰਧੀ ਤਿਉਹਾਰ ; ਹੋਲੀ ।
**मदनमोहन**—[ਮਦਨਮੋਹਨ] ਪੁ. ਸ੍ਰੀ ਕ੍ਰਿਸ਼ਨ ।
**मदनलेख**—[ਮਦਨਲੇਖ] ਪੁ. ਪ੍ਰੇਮੀ ਤੇ ਪ੍ਰੇਮਕਾ ਦੇ ਪੱਤਰ ।
**मदनशलाका**—[ਮਦਨਸ਼ਲਾਕਾ] ਇ. ਮੈਨਾ-ਕੋਇਲ ।
**मदनांतक (मदनान्तक)**—[ਮਦਨਾਂਤਕ] ਪੁ. ਸ਼ਿਵ, ਮਹਾਦੇਵ ।
**मदनांध (मदनान्ध)**—[ਮਦਨਾਂਧ] ਵਿ. ਕਾਮ ਦਾ ਅੰਨ੍ਹਾ ਕੀਤਾ ਹੋਇਆ ।
**मदना**—[ਮਦਨਾ] ਇ. ਮੈਨਾ ।
**मदनायुध**—[ਮਦਨਾਯੁਧ] ਪੁ. ਕਾਮ ਦੇਵ ਦਾ ਹੱਥਿਆਰ ; ਭਗ ; ਇਕ ਅਸਤਰ ; ਸੁੰਦਰੀ, ਇਸਤ੍ਰੀ ।
**मदनारि**—[ਮਦਨਾਰਿ] ਪੁ. ਸ਼ਿਵ ।
**मदनास्त्र**—[ਮਦਨਾਸਤ੍ਰ] ਪੁ. ਕਾਮ ਦੇਵ ਦਾ ਅਸਤਰ ।
**मदनी**—[ਮਦਨੀ] ਇ. ਸ਼ਰਾਬ ; ਕਸਤੂਰੀ ; ਮੇਥੀ ; ਪੁ. ਮਦੀਨੇ ਦਾ ਨਿਵਾਸੀ ; ਨਾਗਰਿਕ ।
**मदखिलु**—[ਮਦਖਿਲੁ] ਪੁ. ਸ਼ਰਾਬ ; ਕਾਮਦੇਵ ; ਮੇਘ ।
**मदरसा**—[ਮਦਰਸਾ] ਪੁ. ਸਕੂਲ, ਪਾਠਸ਼ਾਲਾ ।
**मदविक्षिप्त**—[ਮਦਵਿਕ੍ਸ਼ਿਪਤ] ਵਿ. ਮਸਤ, ਮਤਵਾਲਾ ।
**मदांध (मदान्ध)**—[ਮਦਾਂਧ] ਵਿ. ਮਦ ਜਾਂ ਨਸ਼ੇ ਦਾ ਅੰਨ੍ਹਾ ਕੀਤਾ ਹੋਇਆ ।
**मदाढ्य**—[ਮਦਾਢਯ] ਵਿ. ਮਸਤ ; ਪੁ. ਤਾੜ ਦਾ ਰੁੱਖ ।
**मदार**—[ਮਦਾਰ] ਪੁ. ਹਾਥੀ ; ਅੱਕ ਦਾ ਬੂਟਾ ; ਮਦਾਰੀ ।
**मदारी**—[ਮਦਾਰੀ] ਪੁ. ਬਾਂਦਰ-ਰਿੱਛ ਨਚਾਉਣ ਵਾਲਾ, ਮਾਦਰੀ ।
**मदालपी**—[ਮਦਾਲਪੀ] ਇ. ਕੋਇਲ ।
**मदावस्था**—[ਮਦਾਵਸਥਾ] ਇ. ਪਾਗਲਪਣ ਦੀ ਹਾਲਤ ।
**मदाह्व**—[ਮਦਾਹਵ] ਪੁ. ਕਸਤੂਰੀ ।
**मदिया**—[ਮਦਿਯਾ] ਇ. ਮਲੀਣ, ਮਾਦਾ ।
**मदिर**—[ਮਦਿਰ] ਪੁ. ਇਕ ਰੁੱਖ ; ਵਿ. ਨਸ਼ੀਲਾ, ਮਸਤੀ ਪੈਦਾ ਕਰਨ ਵਾਲਾ ।
**मदिरा**—[ਮਦਿਰਾ] ਇ. ਸ਼ਰਾਬ, ਮਦ ।
**मदिरालय**—[ਮਦਿਰਾਲਯ] ਪੁ. ਸ਼ਰਾਬ ਖ਼ਾਨਾ ।
**मदीय**—[ਮਦੀਯ] ਵਿ. ਮੇਰਾ ।
**मदीयुन**—[ਮਦੀਯੂਨ] ਵਿ. ਕਰਜ਼ਾਈ, ਦੇਣਦਾਰ ।
+**मदीला**—[ਮਦੀਲਾ] ਵਿ. ਨਸ਼ੀਲਾ, ਮਦ ਨਾਲ ਭਰਿਆ ।
**मदोत्कट**—[ਮਦੋਤ੍ਕਟ] ਪੁ. ਮਸਤ ਹਾਥੀ ; ਵਿ. ਨਸ਼ੇ ਦਾ ਪਾਗਲ ਕੀਤਾ ਹੋਇਆ ।
**मदोन्मत्त**—[ਮਦੋਨ੍ਮੱਤ] ਵਿ. ਮਤਵਾਲਾ, ਨਸ਼ੇ ਵਿਚ ਚੂਰ ।
**मदोल्लापी**—[ਮਦੋਲੱਪੀ] ਪੁ. ਕੋਇਲ ।
**मद्द**—[ਮੱਦ] ਇ. ਆੜੀ ਲਕੀਰ ਜਿਸ ਨੂੰ ਖਿੱਚ ਕੇ ਨੀਚੇ ਹਿਸਾਬ ਲਿਖਣਾ ਆਰੰਭ ਕਰਦੇ ਹਨ ; ਲੇਖ ਦੀ ਸਮਾਪਤੀ ਖਿੱਚੀ ਜਾਣ ਵਾਲੀ ਲਕੀਰ ; ਅਨਵਾਨ ; ਵਿਭਾਗ ; ਖਾਤਾ ; ਖਾਨਾ ।
**मद्दूशाही**—[ਮੱਦੂਸ਼ਾਹੀ] ਪੁ. ਤਾਂਬੇ ਦਾ ਪੁਰਾਣਾ ਪੈਸਾ ।
+**मद्धिम**—[ਮੱਧਿਮ] ਵਿ. ਮੱਧਮ, ਮੰਦਾ ; ਕਿਸੇ ਨਾਲੋਂ ਘੱਟ ਚੰਗਾ ।
**मद्धे**—[ਮੱਧੇ] ਅਵ੍ਯ. ਵਿਚਾਲੇ ; ਲੇਖ ਵਿਚ, ਬਾਬਤ ।
**मद्य**—[ਮਦ੍ਯ] ਪੁ. ਸ਼ਰਾਬ ।
**मद्यप**—[ਮਦ੍ਯਪ] ਵਿ. ਸ਼ਰਾਬੀ ।
**मद्यपान**—[ਮਦ੍ਯਪਾਨ] ਪੁ. ਸ਼ਰਾਬ ਪੀਣ ਦੀ ਕਿਰਿਆ ।
**मद्यबीज**—[ਮਦ੍ਯਬੀਜ] ਪੁ. ਸ਼ਰਾਬ ਦਾ ਲਾਹਣ, ਖ਼ਮੀਰ ।
**मद्यमोद**—[ਮਦ੍ਯਮੋਦ] ਪੁ. ਮੌਲਸਰੀ ।
**मद्र**—[ਮਦ੍ਰ] ਪੁ. ਦਰਿਆ ਰਾਵੀ ਤੇ ਜੇਹਲਮ ਦੇ ਵਿਚਕਾਰਲਾ ਦੇਸ ; ਖ਼ੁਸ਼ੀ, ਅਨੰਦ ।

**मधुरान्न**—[ਮਧੁਰਾਨ] ਪੁ. ਮਿਠਿਆਈ ।

**मधुरिका**—[ਮਧੁਰਿਕਾ] ਇ. ਬਣ, ਸੌਂਫ ।

**मधुरिपु**—[ਮਧੁਰਿਪੁ] ਪੁ. ਵਿਸ਼ਨੂੰ ।

**मधुरिमा**—[ਮਧੁਰਿਮਾ] ਇ. ਮਿਠਾਸ ; ਸੁੰਦਰਤਾ ।

+**मधुरी**—[ਮਧੁਰੀ] ਇ. ਇਕ ਵਾਜਾ ; ਸੁੰਦਰਤਾ ; ਵਿ. ਮਿੱਠੀ ।

**मधुल**—[ਮਧੁਲ] ਪੁ. ਸ਼ਰਾਬ ।

**मधुलिका**—[ਮਧੁਲਿਕਾ] ਇ. ਰਾਈ, ਇਕ ਤਰ੍ਹਾਂ ਦੀ ਸ਼ਰਾਬ ।

**मधुलिह्**—[ਮਧੁਲਿਹ] ਪੁ. ਭੌਰਾ ।

**मधुलोलुप**—[ਮਧੁਲੋਲੁਪ] ਪੁ. ਭੌਰਾ ।

**मधुवन**—[ਮਧੁਵਨ] ਪੁ. ਜਮਨਾ ਦੇ ਕੰਢੇ ਮਥਰਾ ਦੇ ਲਾਗੇ ਇਕ ਬਣ ।

**मधुवृक्ष**—[ਮਧੁਵ੍ਰਿਕ੍ਸ਼] ਪੁ. ਮਹੂਏ ਦਾ ਰੁੱਖ ।

**मधुश्री**—[ਮਧੁਸ਼੍ਰੀ] ਇ. ਬਸੰਤ ਦੀ ਸ਼ੋਭਾ ।

**मधुसंभव (मधुसम्भव)**—[ਮਧੁਸੰਭਵ] ਪੁ. ਮੋਮ ; ਦਾਖ ।

**मधुसख**—[ਮਧੁਸਖ] ਪੁ. ਕਾਮਦੇਵ ।

**मधुसहाय**—[ਮਧੁਸਹਾਯ] ਪੁ. ਕਾਮਦੇਵ ।

**मधुसुहृद्**—[ਮਧੁਸੁਹ੍ਰਿਦ੍] ਪੁ. ਕਾਮਦੇਵ ।

**मधुसूदन**—[ਮਧੁਸੂਦਨ] ਪੁ. ਸ੍ਰੀ ਕ੍ਰਿਸ਼ਨ ; ਭੌਰਾ ।

**मधुसूदनी**—[ਮਧੁਸੂਦਨੀ] ਇ. ਪਾਲਕ ਦਾ ਸਾਗ ।

**मधुस्थान**—[ਮਧੁਸ੍ਥਾਨ] ਪੁ. ਸ਼ਹਿਦ ਦਾ ਛੱਤਾ, ਮਖਿਆਲ ।

**मधुस्वर**—[ਮਧੁਸ੍ਵਰ] ਪੁ. ਕੋਇਲ ।

**मधुहन**—[ਮਧੁਹਨ] ਪੁ. ਵਿਸ਼ਨੂੰ ; ਮਧੂ ਕੱਢਣ ਵਾਲਾ ਵਿਅਕਤੀ ; ਇਕ ਸ਼ਿਕਾਰੀ ਚਿੜੀ ।

**मधूक**—[ਮਧੂਕ] ਪੁ. ਮਹੂਏ ਦਾ ਰੁੱਖ ; ਮਹੂਏ ਦਾ ਫੁੱਲ ; ਮਲੱਠੀ ; ਭੌਰਾ ।

**मधूत्सव**—[ਮਧੂਤ੍ਸਵ] ਪੁ. ਬਸੰਤ ਦਾ ਤਿਉਹਾਰ ।

**मधूलिका**—[ਮਧੂਲਿਕਾ] ਇ. ਇਕ ਤਰ੍ਹਾਂ ਦਾ ਮੋਟਾ ਧਾਨ ; ਮਲੱਠੀ ; ਇਕ ਤਰ੍ਹਾਂ ਦੀ ਮੱਖੀ ; ਛੋਟੇ ਦਾਣੇ ਦੀ ਕਣਕ ; ਇਕ ਤਰ੍ਹਾਂ ਦੀ ਸ਼ਰਾਬ ; ਮੁਰਵਾ ।

**मधूली**—[ਮਧੂਲੀ] ਇ. ਅੰਬ ਦਾ ਰੁੱਖ ; ਮਲੱਠੀ ; ਮੱਧ ਦੇਸ਼ ਦੀ ਕਣਕ ।

**मध्य**—[ਮਧ੍ਯ] ਪੁ. ਵਿਚਾਲਾ ; ਕਮਰ ; ਪੇਟ ; ਮੱਧ, ਅੱਧ ; ਵਿ. ਵਿਚਕਾਰਲਾ ; ਠੀਕ ; ਅਵ੍ਯ. ਵਿਚਕਾਰ, ਵਿਚਾਲੇ ।

**मध्यता**—[ਮਧ੍ਯਤਾ] ਇ. ਵਿਚਾਲਾ ।

**मध्यम**—[ਮਧ੍ਯਮ] ਵਿ. ਵਿਚਾਲੇ ਦਾ ; ਪੁ. ਸੰਗੀਤ ਦੇ ਸੱਤਾਂ ਸੁਰਾਂ ਵਿਚੋਂ ਚੌਥਾ ਸੁਰ ; ਇਕ ਤਰ੍ਹਾਂ ਦਾ ਨਾਇਕ ; ਇਕ ਰਾਗ ।

**मध्यमा**—[ਮਧ੍ਯਮਾ] ਇ. ਗਭਲੀ ਉਂਗਲੀ ; ਇਕ ਨਾਇਕਾ ; ਉਹ ਕੁੜੀ ਜਿਸਨੂੰ ਮਾਹਵਾਰੀ ਆਉਣ ਲੱਗ ਪਈ ਹੋਵੇ ।

**मध्यवर्ती**—[ਮਧ੍ਯਵਰ੍ਤੀ] ਵਿ. ਵਿਚਕਾਰਲਾ, ਮੱਧਵਰਤੀ ।

**मध्यस्थ**—[ਮਧ੍ਯਸ੍ਥ] ਪੁ. ਵਿਚਾਲੇ ਪੈਕੇ ਮੇਲ ਜਾਂ ਸਮਝੌਤਾ ਕਰਾਉਣ ਵਾਲਾ ; ਦੋ ਪੱਖਾਂ ਵਿਚਕਾਰ ਆਪਸ ਦੇ ਲੈਣਦੇਣ ਵਿਚ ਪੈ ਕੇ ਲਾਭ ਉਠਾਉਣ ਵਾਲਾ ; ਜੋ ਕਿਸੇ ਪੱਖ ਵਿਚ ਨਾ ਹੋਵੇ, ਤਟਸਥ ; ਪੰਚ ; ਵਿਚੋਲਾ ।

**मध्यस्थता**—[ਮਧ੍ਯਸ੍ਥਤਾ] ਇ. ਵਿਚੋਲਾ ਹੋਣ ਦਾ ਭਾਵ ।

**मध्या**—[ਮਧ੍ਯਾ] ਇ. ਉਹ ਨਾਇਕਾ ਜਿਸ ਵਿਚ ਲਾਜ ਤੇ ਕਾਮ ਸਮਾਨ ਹੋਵੇ ; ਵਿਚਕਾਰਲੀ ਉਂਗਲੀ ; ਉਹ ਕੁੜੀ ਜਿਸ ਨੂੰ ਮਾਹਵਾਰੀ ਆਉਣ ਲਗ ਗਈ ਹੋਵੇ ।

**मध्याह्न**—[ਮਧ੍ਯਾਹ੍ਨ]—ਪੁ. ਦੁਪੈਹਿਰ ।

**मध्याह्नोत्तर**—[ਮਧ੍ਯਾਹ੍ਨੋਤ੍ਤਰ] ਪੁ. ਦੁਪੈਹਿਰ ਤੋਂ ਬਾਦ ਦਾ ਸਮਾਂ ।

**मन**—[ਮਨ] ਪੁ. ਚਿੱਤ ; ਇੱਛਿਆ, ਇਰਾਦਾ ; ਅੰਤਹਿਕਰਣ ; ਮਣ, ਚਾਲੀ ਸੇਰ ਦਾ ਤੋਲ ; ਵੱਡ-ਮੁੱਲਾ ਪੱਥਰ ।

**मनई**—[ਮਨਈ] ਪੁ. ਮਨੁੱਖ, ਆਦਮੀ ।

**मनकना**—[ਮਨਕਨਾ] ਕ੍ਰਿ. ਹਿੱਲਣਾ, ਡੋਲਣਾ ; ਤਰਕ-ਵਿਤਰਕ ਕਰਨਾ ।

+**मनकरा**—[ਮਨਕਰਾ] ਵਿ. ਚਮਕਦਾਰ, ਪ੍ਰਕਾਸ਼ਮਾਨ ।

**मनका**—[ਮਨਕਾ] ਪੁ. ਮਣਕਾ, ਪੱਥਰ ਜਾਂ ਲਕੜੀ ਦਾ ਗੋਲ ਗਲੀ ਵਾਲਾ ਦਾਣਾ ; ਗਰਦਨ ਦੇ ਪਿੱਛੇ ਦੀ ਹੱਡੀ ।

**मनकामना**—[ਮਨਕਾਮਨਾ] ਇ. ਮਨੋਕਾਮਨਾ (**मनोकामना**) ।

**मनकूला**—[ਮਨਕੂਲਾ] ਵਿ. ਹਿਲਾਈ ਜਾ ਸਕਣ ਵਾਲੀ, ਚੱਲ (ਸੰਪੱਤੀ ਆਦਿ) ।

**मनगढ़ंत**—[ਮਨਗੜ੍ਹੰਤ] ਵਿ. ਝੂਠਮੂਠ, ਕਲਪਣਾ ਕੀਤਾ ਹੋਇਆ, ਮਨ-ਘੜਤ ;

**मनचला**—[ਮਨਚਲਾ] ਵਿ. ਹਿੰਮਤੀ, ਨਿਡੱਰ ; ਚੁਸਤ ; ਰਸੀਆ, ਮੌਜੀ ।

**मनचाहता**—[ਮਨਚਾਹਤਾ] ਵਿ. ਮਨਭਾਉਂਦਾ, ਇੱਛਤ ।

**मनचाहा**—[ਮਨਚਾਹਾ] ਵਿ. ਇੱਛਤ, ਜਿਸ ਨੂੰ ਮਨ ਕਰਦਾ ਹੋਵੇ, ਮਨਚਾਹਿਆ ।

**मनचीता**—[ਮਨਚੀਤਾ] ਵਿ. ਮਨ ਵਿਚ ਚਿਤਵਿਆ ਹੋਇਆ, ਮਨਬਾਂਛਿਤ ।

**मनजात**—[ਮਨਜਾਤ] ਪੁ. ਕਾਮਦੇਵ ।

**मनन**—[ਮਨਨ] ਪੁ. ਘੜੀ ਘੜੀ ਵਿਚਾਰਨ ਦੀ ਕਿਰਿਆ, ਸੋਚਣ ਦਾ ਕੰਮ ; ਚੰਗੀ ਤਰ੍ਹਾਂ ਮੁਤਾਲਿਆ ਕਰਨ ਦਾ ਭਾਵ ।

**मननशील**—[ਮਨਨਸ਼ੀਲ] ਵਿ. ਵਿਚਾਰਵਾਨ ।

**मननाना**—[ਮਨਨਾਨਾ] ਕ੍ਰਿ. ਗੂੰਜਣਾ ।

**मनभाया**—[ਮਨਭਾਯਾ] ਵਿ. ਮਨਮੰਨਿਆ, ਮਨਭਾਉਂਦਾ ।

**मनभावता**—[ਮਨਭਾਵਤਾ] ਵਿ. ਮਨਭਾਉਂਦਾ ।

**मनभावन**—[ਮਨਭਾਵਨ] ਵਿ. ਜੋ ਮਨ ਨੂੰ ਚੰਗੀ ਲਗੇ, ਮਨ-ਭਾਉਂਦਾ, ਪਿਆਰਾ ।

**मनमति**—[ਮਨਮਤਿ] ਵਿ. ਬੇਮੁਹਾਰਾ, ਮਨਮੌਜੀ, ਮਨ-ਮਤੀਆ ।

**मनमथ**—[ਮਨਮਥ] ਪੁ. ਕਾਮਦੇਵ ।

**मनमानता**—[ਮਨਮਾਨਤਾ] ਵਿ. ਮਨਮੰਨਿਆ, ਮਨਲੋੜਾ ।

**मनमानी**—[ਮਨਮਾਨੀ] ਇ. ਮਨਮੰਨਿਆ ਕੰਮ ।

**मनमुखी**—[ਮਨਮੁਖੀ] ਵਿ. ਬੇਮੁਹਾਰਾ, ਮਨ ਦੇ ਆਖੇ ਚਲਣ ਵਾਲਾ, ਮਨਮੁਖ ।

**मनमुटाव**—[ਮਨਮੁਟਾਵ] ਇ. ਗੁੱਸਾ, ਗਿਲਾ ।

**मनमोदक**—[ਮਨਮੋਦਕ] ਪੁ. ਮਨ ਦੇ ਲੱਡੂ, ਅਣਹੋਣੀ ਗੱਲ, ਖ਼ਿਆਲੀ ਘੋੜਾ ।

**मनमोहन**—[ਮਨਮੋਹਨ] ਵਿ. ਮਨ ਨੂੰ ਪਿਆਰਾ ਲੱਗਣ ਵਾਲਾ, ਪਿਆਰਾ ; ਪੁ. ਸ੍ਰੀ ਕ੍ਰਿਸ਼ਨ ।

**मनमौजी**—[ਮਨਮੌਜੀ] ਵਿ. ਮਨਮੰਨੀ ਕਰਨ ਵਾਲਾ ।

+**मनरंजक (मनरञ्जक)**—[ਮਨਰੰਜਕ] ਵਿ. ਮਨ ਨੂੰ ਪ੍ਰਸੰਨ ਕਰਨ ਵਾਲਾ, ਮਨੋਰੰਜਕ ।

+**मनरंजन (मनरञ्जन)**—[ਮਨਰੰਜਨ] ਵਿ. ਮਨ ਨੂੰ ਪ੍ਰਸੰਨ ਕਰਨ ਵਾਲਾ, ਮਨੋਰੰਜਕ ; ਪੁ. ਮਨੋਰੰਜਨ, ਮਨ-ਪਰਚਾਵਾ ।

+**मनलाडू**—[ਮਨਲਾਡੂ] ਪੁ. ਵੇਖੋ ਮਨਮੋਦਕ (**मनमोदक**) ।

**मनवां**—[ਮਨਵਾਂ] ਨਰਮਾ, ਇਕ ਤਰ੍ਹਾਂ ਦੀ ਕਪਾਹ ।

**मनवांछित (मनवाञ्छित)**—[ਮਨਵਾਂਛਿਤ] ਵਿ. ਮਨਭਾਉਂਦਾ, ਇੱਛਤ ।

**मनवाना**—[ਮਨਵਾਨਾ] ਕ੍ਰਿ. ਮਨਾਉਣਾ, ਹਾਂ ਕਰਾਉਣੀ ।

**मनशा**—[ਮਨਸ਼ਾ] ਇ. ਅਭਿਲਾਸ਼ਾ, ਇੱਛਿਆ, ਚਾਹਨਾ, ਇਰਾਦਾ, ਮਤਲੱਬ ।

+**मनसना**—[ਮਨਸਨਾ] ਕ੍ਰਿ. ਦਾਨ ਕਰਨਾ, ਸੰਕਲਪ ਕਰਨਾ, ਦੇਣਾ ; ਪੱਕਾ ਇਰਾਦਾ ਕਰਨਾ ।

**मनसब**—[ਮਨਸਬ] ਪੁ. ਅਧਿਕਾਰ, ਅਹੁਦਾ, ਥਾਂ, ਰੁਜ਼ਗਾਰ, ਕੰਮ ।

**मनसा**—[ਮਨਸਾ] ਇ. ਇਕ ਦੇਵੀ ਦਾ ਨਾਂ ; ਚਾਹਨਾ, ਮਨੋਰਥ, ਮਨਸ਼ਾ, ਸੰਕਲਪ, ਸਲਾਹ, ਮਤਲੱਬ ; ਮਨ, ਬੁੱਧੀ ; ਵਿ. ਮਨ ਸਬੰਧੀ ; ਕ੍ਰਿ. ਵਿ. ਮਨ ਨਾਲ, ਦਿਲ ਨਾਲ ।

**मनसाकर**—[ਮਨਸਾਕਰ] ਵਿ. ਮਨੋਰਥ ਪੂਰਾ ਕਰਨ ਵਾਲਾ ।

**मनसाना**—[ਮਨਸਾਨਾ] ਕ੍ਰਿ. ਉਮੰਗ ਵਿਚ ਆਉਣਾ ; ਮੰਤਰ ਪੜ੍ਹ ਕੇ ਦਾਨ ਆਦਿਕ ਕਰਾਉਣਾ ।

**मनसापंचमी (मनसापञ्चमी)**—[ਮਨਸਾਪੰਚਮੀ] ਇ. ਹਾੜ੍ਹ ਵਦੀ ਪੰਚਮੀ ।

**मनसिकार**—[ਮਨਸਿਕਾਰ] ਪੁ. ਧਿਆਨ, ਮਨੋਯੋਗ ।

**मनसिज**—[ਮਨਸਿਜ] ਪੁ. ਕਾਮਦੇਵ ; ਚੰਦਰਮਾ ।

**मनसूख**—[ਮਨਸੂਖ] ਵਿ. ਅਪ੍ਰਵਾਣ ਕੀਤਾ ਹੋਇਆ, ਤਿਆਗਿਆ ਹੋਇਆ, ਰੱਦ ।

**मनसूबा**—[ਮਨਸੂਬਾ] ਪੁ. ਜੁਗਤੀ, ਵਿਚਾਰ, ਇਰਾਦਾ, ਮਨਸ਼ਾ ।

**मनसेधू**—[ਮਨਸੇਧੂ] ਪੁ. ਮਨੁੱਖ ।

**मनस्कांत (मनस्कान्त)**—[ਮਨਸ੍ਕਾਂਤ] ਵਿ. ਮਨ ਦੇ ਅਨੁਕੂਲ, ਪਿਆਰਾ ।

**मनस्काम**—[ਮਨਸ੍ਕਾਮ] ਪੁ. ਮਨੋਰਥ, ਅਭਿਲਾਸ਼ਾ ।

**मनस्ताप**—[ਮਨਸਤਾਪ] ਪੁ. ਪਛਤਾਵਾ, ਅੰਦਰੂਨੀ ਦੁੱਖ ।

**मनस्ताल**—[ਮਨਸਤਾਲ] ਪੁ. ਦੁਰਗਾ ਦੇਵੀ ਦੀ ਸਵਾਰੀ ; ਸ਼ੇਰ ; ਹੜਤਾਲ ।

**मनस्थ**—[ਮਨਸਥ] ਵਿ. ਮਨ ਵਿਚ, ਮਨ-ਅੰਦਰ, ਮਨ ਦਾ ।

**मनस्विनी**—[ਮਨਸਿਵਨੀ] ਇ. ਚੰਗੇ ਖਿਆਲਾਂ ਵਾਲੀ ਤੀਵੀਂ ; ਦੁਰਗਾ ; ਪ੍ਰਜਾਪਤੀ ਦੀ ਇਕ ਪਤਨੀ ।

**मनस्वी**—[ਮਨਸਵੀ] ਵਿ. ਉੱਚੇ ਮਨ ਵਾਲਾ ; ਦ੍ਰਿੜ੍ਹ ਇਰਾਦੇ ਵਾਲਾ ।

**मनहर**—[ਮਨਹਰ] ਵਿ. ਮਨ ਨੂੰ ਚੁਰਾਉਣ ਵਾਲਾ, ਮਨੋਹਰ, ਸੁੰਦਰ ।

**मनहरण**—[ਮਨਹਰਣ] ਪੁ. ਮਨ ਨੂੰ ਚਰਾਉਣ ਦੀ ਕਿਰਿਆ ਜਾਂ ਭਾਵ ।

+**मनहार, मनहारि**—[ਮਨਹਾਰ, ਮਨਹਾਰੀ] ਵਿ. ਮਨ ਹਰਨ ਵਾਲਾ, ਮਨੋਹਰ, ਸੁੰਦਰ ।

+**मनहुं**—[ਮਨਹੁੰ] ਅਵ੍ਯ. ਮਾਨੋਂ, ਜਿਵੇਂ ।

**मनहूस**—[ਮਨਹੂਸ] ਵਿ. ਜੋ ਦੇਖਣ ਵਿਚ ਬੁਰੀ ਮਲੂਮ ਹੋਵੇ, ਬੁਰਾ ; ਬਦਸ਼ਗਨਾ, ਅਭਾਗਾ ; ਸੁਸਤ ।

**मना**—[ਮਨਾ] ਵਿ. ਜੋ ਕੁਝ ਨਾ ਕੁਝ ਕਰਨ ਤੋਂ ਰੋਕਿਆ ਗਿਆ ਹੋਵੇ, ਸਨ੍ਹਾ ; ਅਨੁਚਿਤ ।

**मनाई**—[ਮਨਾਈ] ਇ. ਵੇਖੋ ਮਨਾਹੀ (**मनाही**) ।

**मनाक**—[ਮਨਾਕ] ਵਿ. ਥੋੜਾ, ਜ਼ਰਾ ਕੁ ।

**मनाका**—[ਮਨਾਕਾ] ਇ. ਹੱਥਣੀ ।

मनादी—[ਮਨਾਦੀ] ਇ. ਵੇਖੋ ਮੁਨਾਦੀ (मुनादी) ।

मनाना—[ਮਨਾਨਾ] ਕ੍ਰਿ. ਮਨਾਉਣਾ, ਪ੍ਰਵਾਨ ਕਰਾਉਣਾ, ਰਾਜ਼ੀ ਕਰਨਾ ; ਪ੍ਰਾਰਥਨਾ ਕਰਨੀ ; ਸੁੱਖ ਦੇਣੀ ।

मनावन—[ਮਨਾਵਨ] ਪੁ. ਨਰਾਜ਼ ਹੋਏ ਨੂੰ ਰਾਜ਼ੀ ਕਰਨ ਦਾ ਭਾਵ, ਮਨਾਉਣ ਦੀ ਕਿਰਿਆ ।

मनावी—[ਮਨਾਵੀ] ਇ. ਮਨੂੰ ਦੀ ਪਤਨੀ ਦਾ ਨਾਂ ।

मनाही—[ਮਨਾਹੀ] ਇ. ਰੋਕ, ਰੁਕਾਵਟ, ਨਾ ਕਰਨ ਲਈ ਆਖਣ ਦਾ ਭਾਵ ।

मनि—[ਮਨਿ] ਇ. ਵੇਖੋ ਮਣਿ (मणि) ।

+मनिका—[ਮਨਿਕਾ] ਇ. ਮਾਲਾ ਦਾ ਦਾਣਾ, ਮਣਕਾ ।

मनित—[ਮਨਿਤ] ਵਿ. ਗਿਆਤ, ਜਾਹਰ ; ਉਤਪੰਨ ।

मनिया—[ਮਨਿਯਾ] ਇ. ਮਣਕਾ, ਮਾਲਾ ਦਾ ਦਾਣਾ ; ਮਾਲਾ ।

+मनियार—[ਮਨਿਯਾਰ] ਵਿ. ਚਮਕੀਲਾ, ਦਰਸ਼ਨੀ, ਸ਼ੋਭਾ-ਵਾਨ ।

मनिहार—[ਮਨਿਹਾਰ] ਪੁ. ਚੂੜੀਆਂ ਆਦਿ (ਫੇਰੀ ਕਰਕੇ) ਵੇਚਣ ਵਾਲਾ, ਮਨਿਆਰੀ ।

+मनी—[ਮਨੀ] ਇ. ਮਣੀ, ਵੀਰਜ ; ਹੰਕਾਰ, ਘਮੰਡ ।

+मनीर—[ਮਨੀਰ] ਇ. ਮੰਜਰੀ ।

मनीषा—[ਮਨੀਸ਼ਾ] ਇ. ਬੁੱਧੀ ; ਪ੍ਰਸ਼ੰਸਾ, ਤਾਰੀਫ਼, ਉਸ-ਤਤ ।

मनीषित—[ਮਨੀਸ਼ਿਤ] ਵਿ. ਚਾਹਿਆ ਹੋਇਆ, ਇੱਛਤ ।

मनीषिता—[ਮਨੀਸ਼ਿਤਾ] ਇ. ਅਕਲਮੰਦੀ, ਸਿਆਣਪ ।

मनीषी—[ਮਨੀਸ਼ੀ] ਵਿ. ਪੰਡਿਤ, ਸਿਆਣਾ, ਬੁੱਧੀਮਾਨ ।

मनु—[ਮਨੁ] ਪੁ. ਵਿਸ਼ਨੂੰ ; ਦੁਨੀਆ ਦਾ ਪਹਿਲਾ ਮਨੁੱਖ ; ਮੰਤਰ ; ਮਨ, ਅੰਤਹਿਕਰਣ ; ਅਗਨੀ ; ਵਿਦਵਾਨ ; ਚੌਦਾਂ ਦੀ ਸੰਖਿਆ ; ਮਾਨਵ ਜਾਤੀ ਦੇ ਆਦਿ ਪਰਜਾ ਜੋ ਚੌਦਾਂ ਹਨ ; ਅਵ੍ਯ. ਮਾਨੋਂ, ਜਿਵੇਂ ; ਇ. ਮਨੂੰ ਦੀ ਪਤਨੀ ।

+मनुआँ—[ਮਨੁਆਂ] ਪੁ. ਮਨ ; ਮਨੁੱਖ ; ਨਰਮਾ ; ਦੇਵ-ਕਪਾਹ ।

मनुज—[ਮਨੁਜ] ਪੁ. ਮਨੁੱਖ, ਆਦਮੀ ।

मनुजता—[ਮਨੁਜਤਾ] ਇ. ਵੇਖੋ ਮਨੁਜਤ੍ਵ (मनुजत्व) ।

मनुजत्व—[ਮਨੁਜਤ੍ਵ] ਪੁ. ਮਨੁੱਖਤਾ, ਇਨਸਾਨੀਅਤ ।

मनुजलोक—[ਮਨੁਜਲੋਕ] ਪੁ. ਮਿਰਤ ਲੋਕ ।

मनुजा—[ਮਨੁਜਾ] ਇ. ਤੀਵੀਂ, ਨਾਰੀ, ਔਰਤ ।

मनुजात—[ਮਨੁਜਾਤ] ਵਿ. ਮਨੂੰ ਤੋਂ ਪੈਦਾ ਹੋਇਆ ; ਪੁ. ਮਨੁੱਖ ।

मनुजाद—[ਮਨੁਜਾਦ] ਪੁ. ਰਾਖਸ਼ ।

मनुजाधिप—[ਮਨੁਜਾਧਿਪ] ਪੁ. ਰਾਜਾ ।

मनुजेंद्र (मनुजेन्द्र)—[ਮਨੁਜੇਂਦ੍ਰ] ਪੁ. ਰਾਜਾ ।

मनुज्येष्ठ—[ਮਨੁਜਜੇਸ਼ਠ] ਪੁ. ਤਲਵਾਰ ।

मनुराज—[ਮਨੁਰਾਜ] ਪੁ. ਕੁਬੇਰ ।

मनुष्य—[ਮਨੁਸ਼੍ਯ] ਪੁ. ਮਨੁੱਖ, ਬੰਦਾ, ਆਦਮੀ, ਪੁਰਸ਼, ਨਰ ।

मनुष्यता—[ਮਨੁਸ਼੍ਯਤਾ] ਇ. ਮਨੁੱਖਤਾ, ਇਨਸਾਨੀਅਤ ।

मनुष्यत्व—[ਮਨੁਸ਼੍ਯਤ੍ਵ] ਪੁ. ਮਨੁੱਖਤਾ, ਆਦਮੀਅਤ, ਇਨਸਾਨੀਅਤ ।

मनुष्ययज्ञ—[ਮਨੁਸ਼੍ਯਯਗ੍ਯ] ਪੁ. ਅਤਿਥੀ-ਸਤਿਕਾਰ, ਪ੍ਰਾਹੁਣਚਾਰੀ ।

मनुष्यरथ—[ਮਨੁਸ਼੍ਯਰਥ] ਪੁ. ਉਹ ਰੱਥ ਜਿਸਨੂੰ ਮਨੁੱਖ ਖਿਚਦੇ ਹਨ ।

मनुष्यलोक—[ਮਨੁਸ਼੍ਯਲੋਕ] ਪੁ. ਮਾਤਲੋਕ, ਧਰਤੀ ।

मनुष्यसंहिता—[ਮਨੁਸ਼੍ਯਸੰਹਿਤਾ] ਇ. ਮਾਨਵ-ਸ਼ਾਸਤਰ ।

+मनुसाई—[ਮਨੁਸਾਈ] ਵਿ. ਪਰਾਕ੍ਰਮ, ਮਰਦਾਨਗੀ ; ਮਨੁੱਖਤਾ, ਆਦਮੀਅਤ ।

मनुस्मृति—[ਮਨੁਸ੍ਮ੍ਰਿਤੀ] ਇ. ਮਨੂੰ ਦਾ ਧਰਮ-ਸ਼ਾਸਤਰ ।

मनुहार—[ਮਨੁਹਾਰ] ਇ. ਖ਼ੁਸ਼ਾਮਦ, ਬੇਨਤੀ ; ਮਨਾਉਣ ਲਈ ਕੀਤੀ ਜਾਣ ਵਾਲੀ ਬੇਨਤੀ ; ਆਦਰ ; ਸ਼ਾਂਤੀ ।

+मनुहारना—[ਮਨੁਹਾਰਨਾ] ਕ੍ਰਿ. ਮਨਾਉਣਾ ; ਬੇਨਤੀ ਕਰਨੀ ।

मनूरी—[ਮਨੂਰੀ] ਇ. ਮੁਰਾਦਾਬਾਦੀ ਕਲੀ ਕਰਨ ਦੇ ਕੰਮ ਆਉਣ ਦਾ ਬੁਰਾਦਾ ।

+मनो—[ਮਨੋ] ਅਵ੍ਯ. ਮਾਨੋ, ਜਿਵੇਂ ।

मनोकामना—[ਮਨੋਕਾਮਨਾ] ਇ. ਅਭਿਲਾਸ਼ਾ, ਇੱਛਿਆ ।

मनोगत—[ਮਨੋਗਤ] ਵਿ. ਮਨ-ਚਿਤਵਿਆ ; ਪੁ. ਕਾਮਦੇਵ ।

मनोगति—[ਮਨੋਗਤਿ] ਇ. ਮਨ ਦੀ ਚਾਲ ; ਇੱਛਿਆ, ਅਭਿਲਾਸ਼ਾ ।

मनोगवी—[ਮਨੋਗਵੀ] ਇ. ਅਭਿਲਾਸ਼ਾ, ਇੱਛਿਆ ।

मनोज—[ਮਨੋਜ] ਪੁ. ਕਾਮਦੇਵ ।

मनोजव—[ਮਨੋਜਵ] ਪੁ. ਵਿਸ਼ਨੂੰ ; ਵਿ. ਪਿਉ ਜਿਹਾ ; ਤੇਜ਼ ਚਾਲ ਵਾਲਾ ; ਮਨ ਵਰਗੇ ਵੇਗ ਵਾਲਾ ।

मनोजात—[ਮਨੋਜਾਤ] ਵਿ. ਮਨ ਤੋਂ ਪੈਦਾ ਹੋਣ ਵਾਲਾ ।

मनोज्ञ—[ਮਨੋਗ੍ਯ] ਵਿ. ਖ਼ੂਬਸੂਰਤ, ਮਨੋਹਰ ।

मनोज्ञा—[ਮਨੋਗ੍ਯਾ] ਇ. ਕਲੋਂਜੀ ; ਸ਼ਰਾਬ ; ਜਵਿੱਤਰੀ ਦਾ ਫੁੱਲ ।

मनोदाही—[ਮਨੋਦਾਹੀ] ਵਿ. ਮਨ ਨੂੰ ਜਲਾਉਣ ਵਾਲਾ ।

मनोदुष्ट—[ਮਨੋਦੁਸ਼ਟ] ਵਿ. ਭੈੜੇ ਦਿਲ ਵਾਲਾ ।

मनोदेवता—[ਮਨੋਦੇਵਤਾ] ਪੁ. ਅੰਤਰਾਤਮਾ, ਵਿਵੇਕ, ਜ਼ਮੀਰ ।

मनोधृत—[ਮਨੋਧ੍ਰਿਤ] ਵਿ. ਜਤੀ ।

मनोनिग्रह—[ਮਨੋਨਿਗ੍ਰਹਿ] ਪੁ. ਚਿੱਤਬਿਰਤੀ ਨੂੰ ਵਸ ਕਰਨ ਦਾ ਭਾਵ, ਮਨ ਤੇ ਕਾਬੂ ਪਾਉਣ ਦਾ ਭਾਵ, ਜਤ-ਸਤ ।

मनोनीत—[ਮਨੋਨੀਤ] ਵਿ. ਚੁਣਿਆ ਹੋਇਆ ; ਜੋ ਮਨ ਦੇ ਅਨੁਕੂਲ ਹੋਵੇ, ਪਸੰਦ ।

मनोज—[ਮਨੋਜ] ਪੁ. ਕਾਮਦੇਵ ; ਵਿ. ਮਨ ਤੋਂ ਪੈਦਾ ਹੋਇਆ ।

मनोभाव—[ਮਨੋਭਾਵ] ਪੁ. ਮਨ ਦੇ ਭਾਵ ।

मनोभिराम—[ਮਨੋਭਿਰਾਮ] ਵਿ. ਖ਼ੂਬਸੂਰਤ, ਸੁੰਦਰ ।

मनोभू—[ਮਨੋਭੂ] ਪੁ. ਕਾਮਦੇਵ ।

मनोभूत—[ਮਨੋਭੂਤ] ਪੁ. ਚੰਨ, ਚੰਦਰਮਾ ।

मनोमथन—[ਮਨੋਮਥਨ] ਪੁ. ਕਾਮਦੇਵ ।

मनोमय—[ਮਨੋਮਯ] ਵਿ. ਮਾਨਸਿਕ ।

मनोमयकोश—[ਮਨੋਮਯਕੋਸ਼] ਪੁ. ਵੇਦਾਂਤ-ਸ਼ਾਸਤਰ ਦੇ ਅਨੁਸਾਰ ਪੰਜਾਂ ਕੋਸ਼ਾਂ ਵਿਚੋਂ ਉਹ ਕੋਸ਼ ਜਿਸ ਅੰਦਰ ਬੁੱਧੀ, ਮਨ, ਹੰਕਾਰ ਅਤੇ ਦਸ ਇੰਦਰੀਆਂ ਹੁੰਦੀਆਂ ਹਨ ।

मनोयायी—[ਮਨੋਯਾਯੀ] ਵਿ. ਇੱਛਿਆ ਅਨੁਸਾਰ ਵਿਚਰਣ ਵਾਲਾ ।

मनोयोग—[ਮਨੋਯੋਗ] ਪੁ. ਚਿਤਬਿਰਤੀ ਨੂੰ ਰੋਕ ਕੇ ਇਕਾਗਰ ਕਰਨ ਅਤੇ ਕਿਸੇ ਇਕ ਪਦਾਰਥ ਤੇ ਟਿਕਾਉਣ ਦਾ ਭਾਵ, ਧਿਆਨ ।

मनोयोनि—[ਮਨੋਯੋਨਿ] ਵਿ. ਕਾਮਦੇਵ ।

मनोरंजक (मनोरञ्जक)—[ਮਨੋਰੰਜਕ] ਵਿ. ਦਿਲ ਪਰਚਾਵਾ, ਕਰਨ ਵਾਲਾ, ਦਿਲਚਸਪ ।

मनोरंजन (मनोरञ्जन)—[ਮਨੋਰੰਜਨ] ਪੁ. ਮਨ-ਪਰਚਾਵਾ, ਦਿਲ ਦੇ ਖ਼ੁਸ਼ ਹੋਣ ਦੀ ਕਿਰਿਆ ।

मनोरथ—[ਮਨੋਰਥ] ਪੁ. ਅਭਿਲਾਸ਼ਾ, ਇੱਛਿਆ ।

मनोरम—[ਮਨੋਰਮ] ਵਿ. ਸੁੰਦਰ, ਮਨੋਹਰ ।

मनोरमा—[ਮਨੋਰਮਾ] ਇ. ਬੁੱਧ ਦੀ ਇਕ ਸ਼ਕਤੀ ; ਇਕ ਛੰਦ ; ਸਰਸ੍ਵਤੀ ; ਸੁੰਦਰੀ, ਮਨਮੋਹਣੀ ।

मनोरा—[ਮਨੋਰਾ] ਪੁ. ਗੋਹੇ ਨਾਲ ਕੰਧ ਤੇ ਬਣਾਈ ਤੱਸਵੀਰ ਜਿਸ ਦੀ ਦੀਵਾਲੀ ਪਿੱਛੋਂ ਪੂਜਾ ਕਰਦੇ ਹਨ ।

मनोराज—[ਮਨੋਰਾਜ] ਮਨਘੜੰਤ, ਮਨ ਦੀ ਕਲਪਣਾ ।

मनोरिया—[ਮਨੋਰਿਯਾ] ਇ. ਇਕ ਪ੍ਰਕਾਰ ਦੀ ਸਿਕੜੀਆਂ ਦੀ ਜੰਜੀਰ ਜਿਸ ਨੂੰ ਇਸਤ੍ਰੀਆਂ ਸਾੜ੍ਹੀ ਆਦਿ ਦੇ ਕਿਨਾਰੇ ਟੰਗ ਦਿੰਦੀਆਂ ਹਨ ਜੋ ਸਿਰ ਤੇ ਲਟਕਦੀ ਹੈ ।

मनोलौल्य—[ਮਨੋਲੌਲਯ] ਪੁ. ਚਿੱਤ ਦੀ ਚੰਚਲਤਾ ।

मनोवांछा (मनोवाञ्छा)—[ਮਨੋਵਾਂਛਾ] ਇ. ਮਨ ਦੀ ਇੱਛਿਆ ।

मनोवांछित (मनोवाञ्छित)—[ਮਨੋਵਾਂਛਿਤ] ਵਿ. ਇੱਛਤ, ਚਾਹਿਆ ਹੋਇਆ, ਮਨਭਾਉਂਦਾ ।

मनोविकार—[ਮਨੋਵਿਕਾਰ] ਪੁ. ਮਨ ਵਿਚ ਉੱਠਣ ਵਾਲੇ ਦੁਖ-ਸੁਖ ਦੇ ਭਾਵ ਜਾਂ ਵਿਚਾਰ, ਮਨੋਭਾਵ ।

मनोविज्ञान—[ਮਨੋਵਿਗਯਾਨ] ਪੁ. ਮਾਨਸਿਕ-ਵਿਦਿਆ, ਮਨੋਵਿਗਿਆਨ ।

मनोवृत्ति—[ਮਨੋਵ੍ਰਿੱਤਿ] ਇ. ਮਨ ਦਾ ਸੁਭਾ, ਮਨ ਦਾ ਵਪਾਰ, ਮਨ ਦੀ ਬਿਰਤੀ ।

मनोवेग—[ਮਨੋਵੇਗ] ਪੁ. ਮਨ ਦਾ ਵਿਕਾਰ, ਉਛਾਲਾ, ਵੇਗ ।

+मनोसर—[ਮਨੋਸਰ] ਪੁ. ਮਨ ਦੀ ਬਿਰਤੀ, ਮਨੋਵਿਕਾਰ ।

मनोहत—[ਮਨੋਹਤ] ਵਿ. ਨਿਰਾਸ਼, ਨਾ ਉਮੀਦ ।

मनोहर—[ਮਨੋਹਰ] ਵਿ. ਖ਼ੂਬਸੂਰਤ, ਸੁੰਦਰ, ਚਿਤ ਲੁਭਾਉਣ ਵਾਲਾ ; ਪੁ. ਸੋਨਾ ; ਇਕ ਛੰਦ ; ਇਕ ਰਾਗ ।

मनोहरता—[ਮਨੋਹਰਤਾ] ਇ. ਸੁੰਦਰਤਾ, ਸੁਹੱਪਣ ।

+मनोहरताई—[ਮਨੋਹਰਤਾਈ] ਵਿ. ਖ਼ੂਬਸੂਰਤੀ, ਸੁੰਦਰਤਾ, ਸੁਹੱਪਣ ।

मनोहरी—[ਮਨੋਹਰੀ] ਇ. ਇਕ ਤਰ੍ਹਾਂ ਦੀ ਕੰਨ ਦੀ ਵਾਲੀ ।

मनोहारी—[ਮਨੋਹਾਰੀ] ਵਿ. ਮਨੋਹਰ, ਮਨ ਲੁਭਾਉਣ ਵਾਲਾ, ਸੁੰਦਰ ।

मनौती—[ਮਨੌਤੀ] ਇ. ਰੁੱਸੇ ਹੋਏ ਨੂੰ ਮਨਾਉਣ ਦਾ ਕੰਮ, ਕਿਸੇ ਦੇਵਤੇ ਦੀ ਮੰਨਤ ।

मन्नत—[ਮੰਨਤ] ਪੁ. ਮੰਨਤਾ, ਮਨੌਤੀ, ਸੁਖ ।

मन्ना—[ਮੰਨਾ] ਪੁ. ਇਕ ਤਰ੍ਹਾਂ ਦਾ ਮਿੱਠਾ ਰਸ ਜੋ ਰੁੱਖਾਂ ਵਿਚੋਂ ਆਪ ਹੀ ਨਿਕਲਦਾ ਹੈ, ਇਹ ਦਵਾਈਆਂ ਵਿਚ ਕੰਮ ਆਉਂਦਾ ਹੈ ।

मन्मथ—[ਮਨ੍ਮਥ] ਪੁ. ਕਾਮਦੇਵ ; ਕੈਥ ਦਾ ਰੁੱਖ ।

मन्मथालय—[ਮਨ੍ਮਥਾਲਯ] ਪੁ. ਅੰਬ ਦਾ ਰੁੱਖ ; ਭਗ ।

मन्मन—[ਮਨ੍ਮਨ] ਪੁ. ਕੰਨ ਵਿਚ ਗੁਪਤ ਗੱਲ ਕਹਿਣ ਦਾ ਭਾਵ ।

मन्य—[ਮਨ੍ਯ] ਵਿ. ਆਪਣੇ ਨੂੰ ਕੁਝ ਸਮਝਣ ਵਾਲਾ, ਹੰਕਾਰੀ ।

मन्या—[ਮਨਯਾ] ਇ. ਗਰਦਨ ਦੇ ਪਿਛਲੀ ਇਕ ਨਾੜ ; ਗਿਆਨੀ ।

मन्यु—[ਮਨਯੁ] ਪੁ. ਸੋਕ ; ਕ੍ਰੋਧ ; ਦੀਨਤਾ ; ਹੰਕਾਰ ; ਅੱਗ ; ਸ਼ਿਵ, ਮਹਾਦੇਵ ; ਉਤਸ਼ਾਹ ; ਯੱਗ ; ਸ੍ਵਤੰਤਰ ; ਕਰਮ ।

मन्वंतर (मन्वन्तर)—[ਮਨ੍ਵੰਤਰ] ਪੁ. ਬ੍ਰਹਮਾ ਦੇ ਇਕ ਦਿਨ ਦਾ ਨਾਂ ; ਮਨੂੰ ਦਾ ਅਧਿਕਾਰ ਸਮਾਂ ; ਕਾਲ, ਕਹਿਤ ।

मम—[ਮਮ] ਪੜ. ਮੇਰਾ, ਮੇਰੀ ।

ममकार—[ਮਮਕਾਰ] ਇ. ਆਪਣੇ ਹੱਥੀਂ ਬਣਾਈ ਦੌਲਤ ਜਾਂ ਕੋਈ ਹੋਰ ਚੀਜ਼ ।

ममता—[ਮਮਤਾ] ਇ. ਪਿਆਰ, ਮੋਹ, ਅਪਣਾਪਨ, ਇਹ ਮੇਰਾ ਹੈ ਇਸ ਤਰ੍ਹਾਂ ਦਾ ਭਾਵ ; ਘਮੰਡ ; ਮਾਂ ਦਾ ਪਿਆਰ, ਮਮਤਾ ।

ममत्व—[ਮਮਤ੍ਵ] ਪ. ਮੋਹ ; ਅਭਿਮਾਨ, ਹੰਕਾਰ ; ਪਿਆਰ ; ਮਮਤਾ ।

+ममरखी—[ਮਮਰਖੀ] ਇ. ਵਧਾਈ ।

ममरी—[ਮਮਰੀ] ਇ. ਬਣਤੁਲਸੀ ; ਡੂੰਨਾ ।

ममिया—[ਮਮਿਯਾ] ਵਿ. ਜੋ ਸਬੰਧ ਵਿਚ ਮਾਮੇ ਦੀ ਥਾਂ ਲਗਦਾ ਹੋਵੇ ।

ममियौरा—[ਮਮਿਔਰਾ] ਪੁ. ਮਾਮੇ ਦਾ ਘਰ ।

ममीरा—[ਮਮੀਰਾ] ਪੁ. ਹਲਦੀ ਦੀ ਜਾਤੀ ਦੇ ਇੱਕ ਬੂਟੀ ਦੀ ਜੜ੍ਹ ।

ममोला—[ਮਮੋਲਾ] ਪੁ. ਇਕ ਛੋਟਾ ਪੰਛੀ ।

मयंक (मयङ्क)—[ਮਯੰਕ] ਪੁ. ਚੰਨ, ਚੰਦਰਮਾ ।

मयंद (मयन्द)—[ਮਯੰਦ] ਪੁ. ਸ਼ੇਰ ; ਰਾਮ ਚੰਦ੍ਰ ਜੀ ਦੀ ਸੈਨਾ ਦੇ ਇਕ ਬਾਨਰ ਦਾ ਨਾਂ ।

मयंदी (मयन्दी)—[ਮਯੰਦੀ] ਇ. ਗੱਡੀ ਦੇ ਪਹੀਏ ਦਾ ਛੱਲਾ ।

मय—[ਮਯ] ਪੁ. ਇਕ ਰਾਖਸ਼ ; ਇਕ ਦੇਸ਼ ; ਘੋੜਾ ; ਖੱਚਰ ; ਵੈਦ ; ਅਵ੍ਯ. ਇਕ ਪ੍ਰਤਯਯ ਜੋ ਸ਼ਬਦਾਂ ਦੇ ਅੰਤ ਵਿਚ ਲਾਇਆ ਜਾਂਦਾ ਹੈ ਤੇ ਜਿਸ ਦਾ ਅਰਥ ਭਰਿਆ ਹੋਇਆ ਜਾਂ ਯੁਕਤ ਆਦਿ ਹੁੰਦਾ ਹੈ, ਜਿਵੇਂ ਸਥਮਯ ।

मयगल—[ਮਯਗਲ] ਪੁ. ਮਸਤ ਹਾਥੀ ।

मयट—[ਮਯਟ] ਇ. ਝੁੱਗੀ, ਕੁੱਲੀ ।

+मयन—[ਮਯਨ] ਪੁ. ਕਾਮਦੇਵ ।

मयमंत (मयमन्त), मयमत्त [ਮਯਮੰਤ, ਮਯਮੱਤ] ਵਿ. ਮਸਤ, ਮਸਤੀ ਵਿਚ ਪਾਗਲ ਹੋਇਆ, ਮਤਵਾਲਾ ।

मयसुता—[ਮਯਸੁਤਾ] ਇ. ਮੰਦੋਦਰੀ ।

मया—[ਮਯਾ] ਇ. ਵੇਖੋ ਮਾਯਾ (माया) ।

मयार—[ਮਯਾਰ] ਵਿ. ਕਿਰਪਾਲੂ, ਦਿਆਲੂ ।

मयारी—[ਮਯਾਰੀ] ਇ. ਉਹ ਡੰਡਾ ਜਾਂ ਧਰਨ ਜਿਸ ਉੱਤੇ ਝੂਲੇ ਦੀ ਰੱਸੀ ਲਮਕਾਈ ਜਾਂਦੀ ਹੈ ।

मयु—[ਮਯੁ] ਪੁ. ਕਿੰਨਰ ; ਮਿਰਗ ।

मयूक—[ਮਯੂਕ] ਪੁ. ਮੋਰ ।

मयूख—[ਮਯੂਖ] ਪੁ. ਕਿਰਣ ; ਪਰਕਾਸ਼, ਉਜਾਲਾ ; ਜੁਆਲਾ ; ਸ਼ੋਭਾ ; ਕਿੱਲ ; ਪਰਬਤ ।

मयूखी—[ਮਯੂਖੀ] ਇ. ਪੁਰਾਣੇ ਸਮੇਂ ਦਾ ਇਕ ਹੱਥਿਆਰ ; ਵਿ. ਚਮਕੀਲਾ ।

मयूर—[ਮਯੂਰ] ਪੁ. ਮੋਰ ; ਇਕ ਪਰਬਤ ; ਇਕ ਦੈਂਤ ਦਾ ਨਾਂ ।

मयूरक—[ਮਯੂਰਕ] ਪੁ. ਮੋਰ ; ਚਿਰੜਾ ; ਤੂਤੀਆ ।

मयूरनृत्य—[ਮਯੂਰਨ੍ਰਿਤ੍ਯ] ਪੁ. ਇਕ ਪ੍ਰਕਾਰ ਦਾ ਨਾਚ ।

मयूरपुच्छ—[ਮਯੂਰਪੁੱਛ] ਪੁ. ਮੋਰ ਦਾ ਖੰਭ ।

मयूरा—[ਮਯੂਰਾ] ਇ. ਕਾਲੀ ਤੁਲਸੀ ; ਅਜਮੋਦ ; ਪੁ. ਮੋਰ ।

मयूरिका—[ਮਯੂਰਿਕਾ] ਇ. ਇਕ ਜ਼ਹਿਰੀਲਾ ਕੀੜਾ ; ਅੰਬਿਸ਼ਠਾ ।

मयूरी—[ਮਯੂਰੀ] ਇ. ਮੋਰਨੀ ।

मयोभव—[ਮਯੋਭਵ] ਪੁ. ਸ਼ਿਵ, ਮਹਾਂਦੇਵ ।

मरक—[ਮਰਕ] ਇ. ਦਬਾ ਕੇ ਇਸ਼ਾਰਾ ਕਰਨ ਦਾ ਭਾਵ ; ਮੜਕ ; ਪੁ. ਮੌਤ ; ਮਹਾਂਮਾਰੀ, ਵਬਾ ।

मरकत—[ਮਰਕਤ] ਪੁ. ਪੰਨਾ ਨਾਂ ਦਾ ਰਤਨ ।

मरकना—[ਮਰਕਨਾ] ਕ੍ਰਿ. ਦਬਾ ਪੈਣ ਨਾਲ ਟੁੱਟ ਜਾਣਾ, ਮੜਕਣਾ, ਜ਼ਰਕਣਾ ।

+मरकहा—[ਮਰਕਹਾ] ਵਿ. ਮਾਰ ਖੁੰਡਾ, ਸਿੰਗ ਮਾਰਨ ਵਾਲਾ ।

मरकाना—[ਮਰਕਾਨਾ] ਕ੍ਰਿ. ਦਬਾ ਕੇ ਚੂਰ ਚੂਰ ਕਰਨਾ, ਮੜਕਾਉਣਾ, ਜ਼ਰਕਾਉਣਾ ।

मरकोटी—[ਮਰਕੋਟੀ] ਇ. ਇਕ ਤਰ੍ਹਾਂ ਦੀ ਮਿਠਾਈ ।

मरखन्ना—[ਮਰਖਨ੍ਨਾ] ਵਿ. ਸਿੰਗ ਨਾਲ ਮਾਰਨ ਵਾਲਾ ।

मरगजा—[ਮਰਗਜਾ] ਵਿ. ਮਧੋਲਿਆ ਹੋਇਆ, ਗਿਜਗਿਜਾ ।

मरघट—[ਮਰਘਟ] ਪੁ. ਸ਼ਮਸ਼ਾਨ, ਮੜ੍ਹੀਆਂ ।

मरचोवा—[ਮਰਚੋਵਾ] ਪੁ. ਇਕ ਕਿਸਮ ਦੀ ਤਰਕਾਰੀ ।

मरज—[ਮਰਜ਼] ਪੁ. ਬੀਮਾਰੀ ।

+मरजाद, मरजादा—[ਮਰਜਾਦ, ਮਰਜਾਦਾ] ਇ. ਵੇਖੋ ਮਰਯਾਦਾ (मर्यादा) ।

मरजिया—[ਮਰਜਿਯਾ] ਵਿ. ਮਰਜੀਉੜਾ ; ਅਧਮਰਿਆ, ਮਰਨ ਕਿਨਾਰੇ ; ਮਰਣ ਲਈ ਤਿਆਰ ; ਪੁ. ਗੋਤਾਖੋਰ ।

मरजी—[ਮਰਜ਼ੀ] ਇ. ਇੱਛਿਆ ; ਪ੍ਰਵਾਨਗੀ ; ਖ਼ੁਸ਼ੀ ; ਰੁਚੀ ।

+मरजीवा—[ਮਰਜੀਵਾ] ਪੁ. ਮਰਜੀਉੜਾ ; ਸਮੁੰਦਰ ਵਿਚ ਡੁੱਬਕੀ ਲਾਉਣ ਵਾਲਾ ਬੰਦਾ, ਗੋਤਾਖੋਰ ।

मानवी—[ਮਾਨਵੀ] ਵਿ. ਮਨੁੱਖ-ਸਬੰਧੀ ; ਇ. ਔਰਤ, ਤੀਵੀਂ ।

मानवीय—[ਮਾਨਵੀਯ] ਵਿ. ਮਾਨਵ-ਸਬੰਧੀ, ਇਨਸਾਨੀ, ਮਨੁੱਖੀ ।

मानवेंद्र (मानवेन्द्र)—[ਮਾਨਵੇਂਦ੍ਰ] ਪੁ. ਰਾਜਾ ।

मानस—[ਮਾਨਸ] ਪੁ. ਮਨ ਹਿਰਦਾ ; ਕਾਮ ; ਸੰਕਲਪ-ਵਿਕਲਪ ; ਦੂਤ ; ਮਨੁੱਖ ; ਮਾਨਸਰੋਵਰ ; ਵਿ. ਮਨ-ਸਬੰਧੀ ; ਕ੍ਰਿ. ਵਿ. ਮਨ ਨਾਲ, ਚਿਤ ਨਾਲ ।

मानसजप—[ਮਾਨਸਜਪ] ਪੁ. ਮਨ ਵਿਚ ਹੀ ਜਪ ਕਰਨ ਦਾ ਢੰਗ ।

मानसपुत्र—[ਮਾਨਸਪੁਤ੍ਰ] ਪੁ. ਇੱਛਿਆ ਮਾਤਰ ਨਾਲ ਹੀ ਪੈਦਾ ਹੋਇਆ ਪੁੱਤਰ ।

मानसपूजा—[ਮਾਨਸਪੂਜਾ] ਇ. ਦੇਵਤੇ ਦੀ ਮਨ ਨਾਲ ਹੀ ਅਰਾਧਨਾ ਕਰਨ ਦਾ ਕਰਮ ।

मानसर—[ਮਾਨਸਰ] ਪੁ. ਮਾਨਸਰੋਵਰ ।

मानसरोवर—[ਮਾਨਸਰੋਵਰ] ਪੁ. ਹਿਮਾਲੇ ਦੀ ਵੱਡੀ ਝੀਲ ।

मानसशास्त्र—[ਮਾਨਸਸ਼ਾਸਤ੍ਰ] ਪੁ. ਮਨੋਵਿਗਿਆਨ ।

मानससंताप (मानससन्ताप)—[ਮਾਨਸਸੰਤਾਪ] ਪੁ. ਅੰਦਰੂਨੀ ਦੁਖ, ਮਾਨਸਕ ਦੁਖ ।

मानससर—[ਮਾਨਸਸਰ] ਪੁ. ਮਾਨਸਰੋਵਰ ।

मानसांक (मानसाङ्क)—[ਮਾਨਸਾਂਕ] ਮੂੰਹ ਜ਼ਬਾਨੀ ਹਿਸਾਬ ਲਾਉਣ ਦਾ ਢੰਗ ।

मानसालय—[ਮਾਨਸਾਲਯ] ਪੁ. ਹੰਸ ।

मानसिक—[ਮਾਨਸਿਕ] ਵਿ. ਮਨ-ਸਬੰਧੀ, ਮਾਨਸਕ ।

मानसी—[ਮਾਨਸੀ] ਇ. ਇੱਕ ਵਿੱਦਿਆ ਦੇਵੀ ; ਮਨ ਵਿਚ ਕੀਤੀ ਜਾਣ ਵਾਲੀ ਪੂਜਾ ; ਵਿ. ਮਨ ਤੋਂ ਪੈਦਾ ਹੋਈ ਹੋਈ ।

मानहंस—[ਮਾਨਹੰਸ] ਪੁ. ਇਕ ਛੰਦ ।

मानहर्—[ਮਾਨਹਰ੍] ਵਿ. ਬੇਇੱਜ਼ਤੀ ਕਰਨ ਵਾਲਾ ।

मानहानि—[ਮਾਨਹਾਨਿ] ਇ. ਬੇਇੱਜ਼ਤੀ ।

मानहुँ—[ਮਾਨਹੁੰ] ਅ. ਮਾਨੋਂ, ਜਿਵੇਂ ।

माना—[ਮਾਨਾ] ਕ੍ਰਿ. ਨਾਪਣਾ, ਤੋਲਣਾ, ਜਾਂਚਣਾ ; ਪੁ. ਇਕ ਤਰ੍ਹਾਂ ਦਾ ਮਿੱਠਾ ਰਸ ; ਅੰਨ ਮਿਣਨ ਦਾ ਇਕ ਭਾਂਡਾ ।

मानिंद (मानिन्द)—[ਮਾਨਿੰਦ] ਵਿ. ਬਰਾਬਰ, ਸਮਾਨ, ਉਜੇਹਾ, ਤੁੱਲ ।

मानिक—[ਮਾਨਿਕ] ਪੁ. ਇਕ ਰਤਨ, ਲਾਲ ।

मानिकखंभ [मानिकखम्भ]—[ਮਾਨਕਖੰਭ] ਪੁ. ਵਿਆਹ ਵਿਚ ਮੰਡਪ ਵਿਚਕਾਰਲਾ ਖੰਭਾ ; ਮਾਲਖੰਭ ; ਮਰਖਮ ।

मानिकचंदी (मानिकचन्दी)—[ਮਾਨਿਕਚੰਦੀ] ਇ. ਛੋਟੀ ਸੁਪਾਰੀ ।

मानिकजोड़—[ਮਾਨਿਕਜੋੜ] ਪੁ. ਇਕ ਪ੍ਰਕਾਰ ਦਾ ਬਗਲਾ ; ਬਗਲਾ ।

मानित—[ਮਾਨਿਤ] ਵਿ. ਪੂਜਣਯੋਗ, ਮੰਨਿਆ ਹੋਇਆ ।

मानिनी—[ਮਾਨਿਨੀ] ਵਿ. ਹੰਕਾਰਨ ; ਨਖਰੇਲੀ, ਨਖਰੋ ; ਉਹ ਨਾਇਕਾ ਜੋ ਨਾਇਕ ਦੇ ਦੋਸ਼ ਵੇਖ ਕੇ ਰੁਸ ਗਈ ਹੋਵੇ ।

मानी—[ਮਾਨੀ] ਵਿ. ਪ੍ਰਤਿਸ਼ਠਿਤ ; ਸ੍ਵਾਭਿਮਾਨੀ ; ਰੁਸਿਆ ਹੋਇਆ (ਨਾਇਕ) ; ਹੰਕਾਰੀ, ਅਭਿਮਾਨੀ, ਘਮੰਡੀ ; ਚੱਕੀ ਦੀ ਮਾਨੀ ; ਇਕ ਤੋਲ ; ਘੜਾ ; ਉਹ ਢੱਕ ਜਿਸ ਵਿਚ ਕੋਈ ਚੀਜ਼ ਜੜੀ ਜਾਵੇ ; ਪੁ. ਉਹ ਨਾਇਕ ਜੋ ਅਪਮਾਨਿਤ ਹੋਣ ਕਾਰਨ ਰੁਸ ਗਿਆ ਹੋਵੇ ।

मानुख—[ਮਾਨੁਖ] ਪੁ. ਬੰਦਾ ।

मानुष—[ਮਾਨੁਸ਼] ਪੁ. ਮਨੁੱਖ ; ਪ੍ਰਮਾਣ ਦਾ ਇਕ ਭੇਦ ; ਵਿ. ਮਨੁਖ-ਸਬੰਧੀ ।

मानुषता—[ਮਾਨੁਸ਼ਤਾ] ਇ. ਇਨਸਾਨੀਅਤ, ਮਨੁੱਖਤਾ ।

मानुषिक—[ਮਾਨੁਸ਼ਿਕ] ਵਿ. ਮਨੁੱਖ ਸਬੰਧੀ, ਮਨੁੱਖੀ ।

मानो, मानौ—[ਮਾਨੋਂ, ਮਾਨੋ] ਅਵਯ. ਜਿਵੇਂ, ਸਮਝੋ ।

मान्य—[ਮਾਨ੍ਯ] ਵਿ. ਮੰਨਣ ਯੋਗ ; ਆਦਰ ਯੋਗ ।

मान्यता—[ਮਾਨ੍ਯਤਾ] ਇ. ਮੰਨਣ ਯੋਗ ਹੋਣ ਦਾ ਭਾਵ ਜਾਂ ਕਿਰਿਆ ।

मान्यवती—[ਮਾਨ੍ਯਵਤੀ] ਇ. ਉਹ ਇਸਤ੍ਰੀ ਜੋ ਸਮਝਾਉਣ ਦੇ ਯੋਗ ਹੋਵੇ ।

मान्या—[ਮਾਨ੍ਯਾ] ਇ. ਆਦਰ ਯੋਗ ਨਾਰੀ ।

माप—[ਮਾਪ] ਪੁ. ਤੋਲ, ਮਾਪ, ਜੋਖ ।

मापक—[ਮਾਪਕ] ਪੁ. ਮਿਣਨ ਵਾਲਾ ; ਪੈਮਾਨਾ ; ਵੱਟਾ ; ਅਨਾਜ ਤੋਲਣ ਵਾਲਾ ਵਿਅਕਤੀ ।

मापन—[ਮਾਪਨ] ਪੁ. ਜੋਖਣ ਦਾ ਕੰਮ, ਤੋਲ, ਮਾਪ ; ਤੱਕੜੀ ।

मापना—[ਮਾਪਨਾ] ਕ੍ਰਿ. ਤੋਲਣਾ ; ਅੰਦਾਜ਼ਾ ਲਾਉਣਾ ।

माफ़—[ਮਾਫ਼] ਵਿ. ਖਿਮਾ ਕੀਤਾ ਹੋਇਆ, ਮੁਆਫ਼ ।

माफल—[ਮਾਫਲ] ਪੁ. ਇਕ ਤਰ੍ਹਾਂ ਦਾ ਖੱਟਾ ਨਿੰਬੂ ।

माफ़िक—[ਮਾਫ਼ਿਕ] ਵਿ. ਅਨੁਕੂਲ ; ਜੇਹਾ, ਲਾਇਕ ।

माफ़ी—[ਮਾਫ਼ੀ] ਇ. ਖਿਮਾ ; ਉਹ ਧਰਤੀ ਜਿਸ ਦਾ ਟੈਕਸ ਸਰਕਾਰ ਨੂੰ ਦੇਣਾ ਨਾ ਪਵੇ ।

माम—[ਮਾਮ] ਪੁ. ਹੰਕਾਰ ; ਮਮਤਾ ; ਸ਼ਕਤੀ ਜਾਂ ਅਧਿਕਾਰ ।

मामता—[ਮਾਮਤਾ] ਇ. ਪਿਆਰ, ਮੁਹੱਬਤ ; ਆਪਣਾਪਣ ; ਮਮਤਾ, ਮਾਮਤਾ, ਵਾਤਸਲ ।

**मामरी**—[ਮਾਮਰੀ] ਇ. ਇਕ ਰੁੱਖ ।

**मामला**—[ਮਾਮਲਾ] ਕੰਮ-ਧੰਦਾ ; ਝਗੜਾ, ਮੁਕੱਦਮਾ ; ਤੈ ਕੀਤੀ ਹੋਈ ਗੱਲ ; ਮਾਮਲਾ, ਮੁਆਮਲਾ ; ਬਹਿਸ ਦਾ ਵਿਸ਼ਾ ।

**मामा**—[ਮਾਮਾ] ਪੁ. ਮਾਂ ਦਾ ਭਰਾ, ਮਾਮਾ ; ਇ. ਮਾਂ ; ਬੁੱਢੀ ; ਗੋਲੀ, ਦਾਸੀ ; ਰੋਟੀ ਪਕਾਉਣ ਵਾਲੀ ਤੀਵੀਂ ।

**मामिला**—[ਮਾਮਿਲਾ] ਪੁ. ਵੇਖੋ ਮਾਮਲਾ (मामला) ।

**मामी**—[ਮਾਮੀ] ਇ. ਮਾਮੇ ਦੀ ਪਤਨੀ, ਮਾਮੀ ; ਆਪਣੇ ਦੋਸ਼ ਤੇ ਧਿਆਨ ਨਾ ਦੇਣ ਦਾ ਭਾਵ ।

**मामूं**—[ਮਾਮੂੰ] ਪੁ. ਮਾਂ ਦਾ ਭਾਈ, ਮਾਮਾ ।

**मामूली**—[ਮਾਮੂਲੀ] ਵਿ. ਸਾਧਾਰਣ, ਮਾਮੂਲੀ ।

**माय**—[ਮਾਯ] ਇ. ਮਾਂ, ਮਾਤਾ ; ਵਿ. ਮਾਯਾਵੀ ; ਪੁ. ਅਸੁਰ ; ਪੀਤਾਂਬਰ ਪੀਲੇ ਕਪੜਿਆਂ ਵਾਲਾ ।

**मायक**—[ਮਾਯਕ] ਵਿ. ਮਾਇਆ ਰਚਣ ਵਾਲਾ ।

**मायका**—[ਮਾਯਕਾ] ਪੁ. ਪੇਕਾ, ਪਿਉਕੇ ।

--**मायन**--[ਮਾਯਨ] ਪੁ. ਵਿਆਹ ਤੋਂ ਪਹਿਲਾਂ ਮਾਂ ਦੀ ਪੂਜਾ ।

**माया**—[ਮਾਯਾ] ਇ. ਰੱਬੀ ਸ਼ਕਤੀ ; ਲੱਛਮੀ ; ਦੁਰਗਾ ; ਧਨ, ਦੌਲਤ ; ਭਰਮ, ਛਲ, ਧੋਖਾ ; ਜਾਦੂ ; ਮਿਹਰ ; ਮਮਤਾ ; ਮਾਇਆ ; ਸ੍ਰਿਸ਼ਟੀ ਦੀ ਉੱਤਪਤੀ ਦਾ ਮੂਲ ਕਾਰਣ ; ਪ੍ਰਕਿਰਤੀ ; ਕਿਸੇ ਦੇਵਤਾ ਦੀ ਰੱਬੀ ਲੀਲਾ ਸ਼ਕਤੀ ।

**मायाकार**—[ਮਾਯਾਕਾਰ] ਪੁ. ਜਾਦੂਗਰ ।

**मायाचार**—[ਮਾਯਾਚਾਰ] ਪੁ. ਜਾਦੂਗਰ ।

**मायाजाल**—[ਮਾਯਾਜਾਲ] ਪੁ. ਮੋਹ-ਮਾਇਆ ਦਾ ਫੰਦਾ ; ਘਰ-ਗ੍ਰਿਹਸਤੀ ਦਾ ਜਾਲ ।

**मायाजीवी**—[ਮਾਯਾਜੀਵੀ] ਪੁ. ਮਦਾਰੀ, ਜਾਦੂਗਰ ।

**मायाद**—[ਮਾਯਾਦ] ਪੁ. ਮਗਰਮੱਛ ।

**मायादेवी**—[ਮਾਯਾਦੇਵੀ] ਇ. ਬੁੱਧ ਭਗਵਾਨ ਦੀ ਮਾਂ ਦਾ ਨਾਂ ।

**मायाधर**—[ਮਾਯਾਧਰ] ਇ. ਜਾਦੂਗਰ ।

**मायापटु**—[ਮਾਯਾਪਟੁ] ਵਿ. ਚਲਾਕ ।

**मायारवि**—[ਮਾਯਾਰਵਿ] ਪੁ. ਇਕ ਰਾਗ ।

**मायावती**—[ਮਾਯਾਵਤੀ] ਇ. ਕਾਮਦੇਵ ਦੀ ਪਤਨੀ, ਰਤੀ ।

**मायावाद**—[ਮਾਯਾਵਾਦ] ਪੁ. ਵੇਦਾਂਤ ਅਨੁਸਾਰ ਰਬ ਤੋਂ ਛੁੱਟ ਬਾਕੀ ਸੰਸਾਰ ਨੂੰ ਅਨਿੱਤ ਤੇ ਅਸੱਤ ਮੰਨਣ ਦਾ ਸਿੱਧਾਂਤ, ਮਾਇਆਵਾਦ ।

**मायावादी**—[ਮਾਯਾਵਾਦੀ] ਪੁ. ਰੱਬ ਤੋਂ ਛੁੱਟ ਬਾਕੀ ਸੰਸਾਰ ਨੂੰ ਅਨਿੱਤ ਤੇ ਮਿਥਿਆ ਮੰਨਣ ਵਾਲਾ, ਮਾਇਆਵਾਦੀ ।

**मायाविनी**—[ਮਾਯਾਵਿਨੀ] ਇ. ਜਾਦੂਗਰਨੀ, ਡੈਣ, ਠੱਗਣੀ ।

**मायावी**—[ਮਾਯਾਵੀ] ਵਿ. ਜਾਦੂਗਰ, ਛਲੀਆ, ਮਦਾਰੀ ; ਪੁ. ਪਰਮਾਤਮਾ ; ਬਿੱਲੀ ; ਮਾਜੂਫਲ ।

**मायिक**—[ਮਾਯਿਕ] ਪੁ. ਮਾਜੂ ; ਜਾਦੂਗਰ ; ਵਿ. ਬਣਾਉਟੀ, ਜਾਲ੍ਹੀ ; ਮਾਇਆ ਦਾ ।

**मायी**—[ਮਾਯੀ] ਪੁ. ਰੱਬ ; ਜਾਦੂਗਰ ; ਮਾਇਆ ਰਚਾਉਣ ਵਾਲਾ ਵਿਅਕਤੀ ।

**मायु**—[ਮਾਯੁ] ਪੁ. ਪਿੱਤ ; ਸ਼ਬਦ ।

**मायुराज**—[ਮਾਯੁਰਾਜ] ਪੁ. ਕੁਬੇਰ ਦਾ ਪੁੱਤਰ ।

**मायूर**—[ਮਾਯੂਰ] ਵਿ. ਮੋਰ ਦਾ, ਮੋਰ ਸਬੰਧੀ ; ਪੁ. ਮੋਰ ।

**मायूरिक**—[ਮਾਯੂਰਿਕ] ਪੁ. ਮੋਰ ਪਕੜਨ ਵਾਲਾ ਵਿਅਕਤੀ ।

**मायूरी**—[ਮਾਯੂਰੀ] ਇ. ਅਜਮੋਦਾ ਨਾਂ ਦਾ ਬੂਟਾ ।

**मायूस**—[ਮਾਯੂਸ] ਵਿ. ਨਿਰਾਸ਼ ।

**मायूसी**—[ਮਾਯੂਸੀ] ਇ. ਨਿਰਾਸ਼ਾ ।

**मार**—[ਮਾਰ] ਪੁ. ਕਾਮਦੇਵ ; ਵਿਸ਼ ; ਧਤੂਰਾ ; ਵਿਘਨ ; ਇ. ਮਾਰਨ ਦੀ ਕਿਰਿਆ ; ਚੋਟ ; ਨਿਸ਼ਾਨਾ ; ਮਾਰਕੁੱਟ ; ਲੜਾਈ ; ਮਾਲਾ ।

**मारक**—[ਮਾਰਕ] ਪੁ. ਬਾਜ਼ ਪੰਛੀ ; ਵਿ. ਮਾਰਨ ਵਾਲਾ ; ਜਿਸ ਨਾਲ ਕਿਸੇ ਦਾ ਪ੍ਰਭਾਵ ਦੂਰ ਹੋਵੇ ।

**मारका**—[ਮਾਰਕਾ] ਪੁ. ਨਿਸ਼ਾਨ ; ਕੋਈ ਵਿਸ਼ੇਸ਼ਤਾ ਸੂਚਕ ਚਿੰਨ੍ਹ ; ਕੋਈ ਖ਼ਾਸ ਘਟਨਾ ; ਹੰਗਾਮਾ ; ਯੁੱਧ ; ਝਗੜਾ ।

**मारकाट**—[ਮਾਰਕਾਟ] ਇ. ਲੜਾਈ ; ਫ਼ਸਾਦ, ਮਾਰਕੁੱਟ ।

**मारकीन**—[ਮਾਰਕੀਨ] ਇ. ਇਕ ਕਪੜਾ ।

+**मारग**—[ਮਾਰਗ] ਪੁ. ਰਸਤਾ, ਰਾਹ ।

+**मारगन**—[ਮਾਰਗਨ] ਪੁ. ਤੀਰ, ਬਾਣ ; ਮੰਗਤਾ ।

+**मारजार**—[ਮਾਰਜਾਰ] ਪੁ. ਬਿੱਲੀ ।

**मारजित्**—[ਮਾਰਜਿਤ੍] ਪੁ. ਕਾਮਦੇਵ ਨੂੰ ਜਿਤਣ ਵਾਲਾ ; ਬੁੱਧ ।

**मारण**—[ਮਾਰਣ] ਪੁ. ਖ਼ੂਨ, ਹੱਤਿਆ, ਮਾਰ ਦੇਣ ਦਾ ਭਾਵ ।

**मारतौल**—[ਮਾਰਤੌਲ] ਪੁ. ਇਕ ਤਰ੍ਹਾਂ ਦਾ ਵੱਡਾ ਹਥੌੜਾ ।

**मारना**—[ਮਾਰਨਾ] ਕ੍ਰਿ. ਕੱਤਲ ਕਰਨਾ ; ਕੁੱਟਣਾ ; ਜ਼ਖ਼ਮੀ ਕਰਨਾ ; ਦੁੱਖ ਦੇਣਾ ; ਸ਼ਸਤਰ ਚਲਾਉਣਾ ; ਸ਼ਿਕਾਰ ਕਰਨਾ ; ਸਹਿਨ ਕਰਨਾ ; ਜਿਤਣਾ ; ਨਾਸ਼ ਕਰਨਾ ; ਪ੍ਰਭਾਵ ਘਟਾਉਣਾ ; ਧਾਤ ਆਦਿ ਫੂਕਕੇ ਇਸ ਦੀ ਭਸਮ ਤਿਆਰ ਕਰਨਾ ।

**मारपेच**—[ਮਾਰਪੇਚ] ਪੁ. ਧੋਖੇ ਬਾਜ਼ੀ, ਚਾਲਬਾਜ਼ੀ ।

**मारफ़त**—[ਮਾਰਫ਼ਤ] ਅਵਜ. ਰਾਹੀਂ, ਦੁਆਰਾ ; ਪੁ. ਅਧਿ-ਆਤਮ ਗਿਆਨ ।

**मारव**—[ਮਾਰਵ] ਪੁ. ਵਾਯੂ ਦੇਵਤਾ ।

**मारवा**—[ਮਾਰਵਾ] ਪੁ. ਇਕ ਰਾਗ ।

**मारवाड़**—[ਮਾਰਵਾੜ] ਪੁ. ਰਾਜਸਥਾਨ ਦਾ ਇਕ ਭਾੱਗ ।

**मारवाड़ी**—[ਮਾਰਵਾੜੀ] ਵਿ. ਮਾਰਵਾੜ ਦੇਸ਼ ਦਾ; ਮਾਰਵਾੜ-ਸਬੰਧੀ ; ਇ. ਮਾਰਵਾੜ ਦੀ ਬੋਲੀ ।

**मारवीज**—[ਮਾਰਵੀਜ] ਪੁ. ਇਕ ਮੰਤਰ ।

**मारात्मक**—[ਮਾਰਾਤ੍ਮਕ] ਵਿ. ਖੂਨੀ, ਮਾਰਨ ਵਾਲਾ, ਘਾਤਕ ।

**मारित**—[ਮਾਰਿਤ] ਵਿ. ਮਾਰਿਆ ਹੋਇਆ ; ਭਸਮ ਕੀਤਾ ਹੋਇਆ (ਵੈਦਕ) ।

**मारिष**—[ਮਾਰਿਸ਼] ਪੁ. ਨਾਟਕ ਦਾ ਸੂਤਰਧਾਰ ; ਇਕ ਸਾਗ ।

**मारिषा**—[ਮਾਰਿਸ਼ਾ] ਇ. ਦਕਸ਼ ਦੀ ਮਾਂ ।

**मारी**—[ਮਾਰੀ] ਇ. ਮਹਾਂਮਾਰੀ ; ਚੰਡੀ ; ਸ਼ਕਤੀ ; ਪੁ. ਮਾਰੂ (ਰੋਗ ਆਦਿ) ।

**मारीच**—[ਮਾਰੀਚ] ਪੁ. ਇਕ ਰਾਖਸ਼ ।

**मारुंड (मारुण्ड)**—[ਮਾਰੁੰਡ] ਪੁ. ਸੱਪ ਦਾ ਆਂਡਾ ; ਗੋਬਰ, ਗੋਹਾ ।

**मारुत**—[ਮਾਰੁਤ] ਪੁ. ਹਵਾ ; ਹਵਾ ਦਾ ਦੇਵਤਾ ।

**मारुताशन**—[ਮਾਰੁਤਾਸ਼ਨ] ਪੁ. ਸੱਪ ; ਇਕ ਰਿਸ਼ੀ ਦਾ ਨਾਂ ਕਾਰਤਿਕੇਯ ।

**मारुति**—[ਮਾਰੁਤਿ] ਪੁ. ਭੀਮ ; ਹਨੂੰਮਾਨ ।

**मारू**—[ਮਾਰੂ] ਪੁ. ਇਕ ਰਾਗ ਜਿਹੜਾ ਜੰਗ ਵਿਚ ਵਜਾਇਆ ਜਾਂ ਗਾਇਆ ਜਾਂਦਾ ਹੈ ; ਬਹੁਤ ਵੱਡਾ ਧੌਂਸਾ ; ਮਾਰੂਲ ਦਾ ਵਾਸੀ ; ਵਿ. ਮਾਰੂ, ਮਾਰਨ ਵਾਲਾ ; ਦਿਲ ਦਹਿ-ਲਾਊ ।

**मारूत**—[ਮਾਰੂਤ] ਪੁ. ਹਨੂੰਮਾਨ ; ਇ. ਘੋੜੇ ਦੇ ਪਿਛਲੇ ਪੈਰ ਦੀ ਭੌਰੀ ।

**मारे**—[ਮਾਰੇ] ਅਵਜ. ਵਜਹ ਨਾਲ, ਕਰ ਕੇ, ਦੇ ਕਾਰਣ, ਵਜੋਂ ।

**मार्का**—[ਮਾਰ੍ਕਾ] ਪੁ. ਨਿਸ਼ਾਨ, ਸਕੇਤ, ਚਿੰਨ੍ਹ ; ਵਿਸ਼ੇਸ਼ ਛਾਪ ।

**मार्ग**—[ਮਾਰ੍ਗ] ਪੁ. ਰਸਤਾ ; ਕੱਸਤੂਰੀ ; ਖੋਜ, ਭਾਲ ; ਮੱਘਰ ਮਹੀਨਾ ; ਗੁਦਾ ; ਵਿਸ਼ਨੂੰ ।

**मार्गक**—[ਮਾਰ੍ਗਕ] ਪੁ. ਮੱਘਰ ਮਹੀਨਾ ।

**मार्गण**—[ਮਾਰ੍ਗਣ] ਪੁ. ਪ੍ਰੇਮ ; ਖੋਜ, ਭਾਲ ; ਮੰਗਤਾ ; ਬਾਣ, ਤੀਰ ।

**मार्गतोरण**—[ਮਾਰ੍ਗਤੋਰਣ] ਪੁ. ਸੁਆਗਤ ਆਦਿ ਲਈ ਖੜਾ ਕੀਤਾ ਵੱਡਾ ਦਰਵਾਜ਼ਾ ।

**मार्गन**—[ਮਾਰ੍ਗਨ] ਪੁ. ਵੇਖੋ ਮਾਰ੍ਗਣ (मार्गण) ।

**मार्गपाली**—[ਮਾਰ੍ਗਪਾਲੀ] ਇ. ਥੰਮ੍ਹ, ਖੰਭਾ ।

**मार्गरक्षक**—[ਮਾਰ੍ਗਰਕ੍ਸ਼ਕ] ਪੁ. ਪਹਿਰੇਦਾਰ, ਰਸਤੇ ਦੀ ਨਿਗਰਾਨੀ ਕਰਨ ਵਾਲਾ ਵਿਅਕਤੀ ।

**मार्गशीर्ष**—[ਮਾਰ੍ਗਸ਼ੀਰ੍ਸ਼] ਪੁ. ਮੱਘਰ ਦਾ ਮਹੀਨਾ ।

**मार्गिक**—[ਮਾਰ੍ਗਿਕ] ਪੁ. ਰਾਹੀ, ਪਾਂਧੀ, ਯਾਤਰੀ ; ਹਿਰਨ ਸ਼ਿਕਾਰੀ ।

**मार्गित**—[ਮਾਰ੍ਗਿਤ] ਵਿ. ਭਾਲਿਆ ਹੋਇਆ ; ਚਾਹਿਆ ਹੋਇਆ ।

**मार्गिन्**—[ਮਾਰ੍ਗਿਨ੍] ਵਿ. ਰਾਹੀ, ਯਾਤਰੀ, ਮੁਸਾਫ਼ਿਰ ।

**मार्जम**—[ਮਾਰ੍ਜਮ] ਵਿ. ਮਾਂਜਣ ਵਾਲਾ, ਸਾਫ਼ ਕਰਨ ਵਾਲਾ ; ਪੁ. ਧੋਬੀ ।

**मार्जन**—[ਮਾਰ੍ਜਨ] ਪੁ. ਸਾਫ ਕਰਨ ਦਾ ਭਾਵ, ਸਫ਼ਾਈ ; ਮੰਤਰ ਪੜ੍ਹ ਕੇ ਪਾਣੀ ਛਿੜਕਣ ਦੀ ਕਿਰਿਆ ; ਲੋਧ ਦਾ ਰੁੱਖ ; ਲੋਧ ; ਭੁੱਲ ਦਾ ਦੂਰੀਕਰਣ ।

**मार्जना**—[ਮਰ੍ਜਨਾ] ਇ. ਸਫ਼ਾਈ ; ਮਜੀਠ ਦਾ ਗਤ ; ਖਿਮਾ ; ਮਾਫ਼ੀ ; ਪੁ. ਧੋਬੀ ।

**मार्जनी**—[ਮਾਰ੍ਜਨੀ] ਇ. ਬੁਹਾਰੀ, ਝਾੜੂ ; ਅੱਗ ।

**मार्जनीय**—[ਮਾਰ੍ਜ . ਸਫ਼ਾਈ ਯੋਗ, ਮਾਂਜਣ ਯੋਗ ; ਪੁ. ਅੱਗ ।

**मार्जार**—[ਮਾਰ੍ਜਾਰ] ਪੁ. ਬਿੱਲਾ ; ਇਕ ਰੁੱਖ ।

**मारजारी**—[ਮਾਰਜਾਰੀ] ਇ. ਕੱਸਤੂਰੀ ।

**मार्जारक**—[ਮਾਰ੍ਜਾਰਕ] ਪੁ. ਮੋਰ ; ਬਿੱਲੀ ।

**मार्जित**—[ਮਾਰ੍ਜਿਤ] ਵਿ. ਸਾਫ਼ ਕੀਤਾ ਹੋਇਆ, ਮਾਂਜਿਆ ਹੋਇਆ ।

**मार्तंड (मार्तण्ड)**—[ਮਾਰ੍ਤੰਡ] ਪੁ. ਸੂਰ ; ਸੂਰਜ ; ਸੋਨਾ-ਮੱਖੀ ; ਅੱਕ ।

**मार्दव**—[ਮਾਰ੍ਦਵ] ਪੁ. ਦੂਜੇ ਨੂੰ ਦੁਖੀ ਦੇਖ ਕੇ ਦੁਖੀ ਹੋਣ ਦਾ ਭਾਵ, ਕੋਮਲਤਾ, ਸਰਲਤਾ ; ਸਾਦਗੀ ; ਹੰਕਾਰ ਦਾ ਤਿਆਗ ।

**मार्फत**—[ਮਾਰ੍ਫਤ] ਅਵ੍ਯ. ਰਾਹੀ, ਦੁਆਰਾ ।

**मार्मिक**—[ਮਾਰ੍ਮਿਕ] ਵਿ. ਅਸਰਦਾਇਕ, ਪ੍ਰਭਾਵਕ ; ਖ਼ੂਬ ਬਰੀਕੀ ਸਮਝਣ ਵਾਲਾ ।

**माल**—[ਮਾਲ] ਇ. ਮਾਲਾ, ਹਾਰ ; ਕਤਾਰ, ਪੰਗਤ ; ਪੁ. ਧਨ, ਸਮੱਗਰੀ ; ਖ਼ਰੀਦ-ਫ਼ਰੋਖ਼ਤ ; ਫ਼ਸਲ ਦੀ ਪੈਦਾਵਾਰ ; ਸੁਆਦੀ ਭੋਜਨ ; ਮੱਲ, ਪਹਿਲਵਾਨ ; ਕਪਟ ; ਜੰਗਲ ;

ਵਿਸ਼ਨੂੰ ; ਕਮਾਨ ; ਸੁੰਦਰ ਮੁਟਿਆਰ ਕੁੜੀ (ਗੁੱਡਿਆਂ ਦੀ ਬੋਲੀ ਚ) ।

**मालकंगनी (मालकङ्गुनी)**—[ਮਾਲਕੰਗਨੀ] ਇ. ਇਕ ਬੂਟੀ ।

**मालका**—[ਮਾਲਕਾ] ਇ. ਮਾਲਾ ।

**मालकुंडा (मालकुण्डा)**—[ਮਾਲਕੁੰਡਾ] ਪੁ. ਨੀਲ ਰੱਖਣ ਦਾ ਮੱਟ ।

**मालकोश, मालकौस**—[ਮਾਲਕੋਸ਼, ਮਾਲਕੌਂਸ] ਪੁ. ਇਕ ਰਾਗ ।

**मालखाना**—[ਮਾਲਖਾਨਾ] ਪੁ. ਸਰਕਾਰੀ ਸਟੋਰ ।

**मालगाड़ी**—[ਮਾਲਗਾੜੀ] ਇ. ਰੇਲ ਦਾ ਮਾਲ-ਅਸਬਾਬ ਲੈ ਜਾਣ ਵਾਲੀ ਗੱਡੀ, ਮਾਲ-ਗੱਡੀ ।

**मालगुजारी**—[ਮਾਲਗੁਜ਼ਾਰੀ] ਇ. ਹਾਲਾ, ਜ਼ਮੀਨ ਦਾ ਟੈਕਸ, ਮਾਮਲਾ ।

**मालगोदाम**—[ਮਾਲਗੋਦਾਮ] ਪੁ. ਰੇਲ ਦੇ ਸਟੇਸ਼ਨਾਂ ਤੇ ਮਾਲ-ਅਸਬਾਬ ਰਖਣ ਵਾਲੀ ਥਾਂ, ਮਾਲਗੁਦਾਮ ।

**मालटा**—[ਮਾਲਟਾ] ਪੁ. ਇਕ ਪ੍ਰਸਿੱਧ ਫਲ, ਮਾਲਟਾ ।

**मालती**—[ਮਾਲਤੀ] ਇ. ਚੰਬੇਲੀ ਦੀ ਕਿਸਮ ਦੀ ਇਕ ਵੇਲ ; ਚਾਂਦਨੀ ; ਰਾਤ ; ਪਾਠਾ ।

**मालती टोड़ी**—[ਮਾਲਤੀ ਟੋੜੀ] ਇ. ਇਕ ਰਾਗਿਣੀ ।

**मालदह**—[ਮਾਲਦਹ] ਪੁ. ਬਿਹਾਰੀ ਅੰਬ ।

**मालदही**—[ਮਾਲਦਹੀ] ਇ. ਰੇਸ਼ਮੀ ਡੋਰੀਆ (ਕਪੜਾ) ; ਛੱਪਰ ਵਾਲੀ ਬੇੜੀ ।

**मालन**—[ਮਾਲਨ] ਇ. ਮਾਲਨ ਦੀ ਵਹੁਟੀ ; ਮਾਲੀਆਂ ਦੀ ਜਾਤ ਦੀ ਤੀਵੀਂ ; ਮਾਲਣ ।

**मालपूआ, मालपूवा**—[ਮਾਲਪੂਆ, ਮਾਲਪੂਵਾ] ਪੁ. ਇਕ ਤਰ੍ਹਾਂ ਦਾ ਮਿੱਠਾ ਪਕਵਾਨ, ਮਾਲਪੂੜਾ ।

**मालबरी**—[ਮਾਲਬਰੀ] ਇ. ਕਮਾਦ ਦੀ ਇਕ ਨਸਲ ।

**मालभंडारी (मालभण्डारी)**—[ਮਾਲਭੰਡਾਰੀ] ਪੁ. ਜਹਾਜ਼ ਦਾ ਮਾਲ ਸਬੰਧੀ ਅਧਿਕਾਰੀ ।

**मालय**—[ਮਾਲਯ] ਪੁ. ਵਪਾਰੀਆਂ ਦਾ ਟੋਲਾ ; ਗਰੜ ਦਾ ਪੁੱਤਰ ; ਚੰਦਨ ।

**मालव**—[ਮਾਲਵ] ਵਿ. ਮਾਲਵ ਸਬੰਧੀ ; ਪੁ, ਇਕ ਰਾਗ ; ਮਾਲਵਾ ਦੇਸ ; ਮਾਲਵ ਦੇਸ਼ ਦਾ ਵਾਸੀ ; ਲੋਧ ।

**मालवक**—[ਮਾਲਵਕ] ਵਿ. ਮਾਲਵ ਸਬੰਧੀ ।

**मालवगौड़**—[ਮਾਲਵਗੌੜ] ਪੁ. ਇਕ ਰਾਗ ।

**मालवश्री**—[ਮਾਲਵਸ਼੍ਰੀ] ਇ. ਇਕ ਰਾਗਣੀ ।

**मालवा**—[ਮਾਲਵਾ] ਪੁ. ਮੱਧ ਭਾਰਤ ਦਾ ਇਕ ਪ੍ਰਦੇਸ਼ ।

**मालवी**—[ਮਾਲਵੀ] ਇ. ਇਕ ਰਾਗਣੀ ; ਪਾੜ੍ਹਾ ਨਾਂ ਦੀ ਇਕ ਵੇਲ ; ਵਿ. ਪੁ. ਵੇਖੋ ਮਾਲਵੀਯ (मालवीय) ।

**मालवीय**—[ਮਾਲਵੀਯ] ਵਿ. ਮਾਲਵ ਦੇਸ ਦਾ ; ਮਾਲਵੇ ਸਬੰਧੀ ; ਪੁ. ਮਾਲਵੇ ਦਾ ਰਹਿਣ ਵਾਲਾ ; ਬ੍ਰਾਹਮਣਾਂ ਦੀ ਇਕ ਉਪ ਜਾਤੀ ।

+**मालसी**—[ਮਾਲਸੀ] ਇ. ਇਕ ਰਾਗਣੀ ।

**माला**—[ਮਾਲਾ] ਇ. ਲੜੀ ; ਹਾਰ, ਗਜਰਾ ; ਝੁੰਡ, ਇਕੱਠ ; ਭਾਰ ;

**मालाकार**—[ਮਾਲਾਕਾਰ] ਪੁ. ਮਾਲੀ, ਮਾਲਾ ਬਣਾਉਣ ਵਾਲਾ ।

**मालागिरि**—[ਮਾਲਾਗਿਰੀ] ਪੁ. ਇਕ ਰੰਗ ਦਾ ਨਾਂ ।

**मालागुण**—[ਮਾਲਾਗੁਣ] ਪੁ. ਮਾਲਾ ਗੁੰਦਣ ਦਾ ਸੂਤਰ ; ਗਲ ਦਾ ਇਕ ਗਹਿਣਾ ।

**मालाधारा**—[ਮਾਲਾਧਾਰ] ਵਿ. ਮਾਲਾ ਧਾਰਨ ਵਾਲਾ ।

**मालामाल**—[ਮਾਲਾਮਾਲ] ਵਿ. ਅਤਿ ਅਮੀਰ, ਬਹੁਤ ਵੱਡਾ ਧਨੀ ।

**मालावती**—[ਮਾਲਾਵਤੀ] ਇ. ਇਕ ਰਾਗਣੀ ।

**मालिक**—[ਮਾਲਿਕ] ਪੁ. ਸੁਆਮੀ ; ਈਸ਼ਵਰ ; ਪਤੀ ; ਮਾਲੀ ; ਇਕ ਚਿੜੀ ; ਰੰਗਰੇਜ਼, ਲਲਾਰੀ ।

**मालिका**—[ਮਾਲਿਕਾ] ਇ. ਡਾਰ, ਪੰਗਤ ; ਮਾਲਾ ; ਚੰਬੇਲੀ ; ਅੰਗੂਠੀ ; ਬੇਟੀ ; ਇਕ ਸ਼ਰਾਬ ; ਇਕ ਨਦੀ ; ਅਲਸੀ ।

**मालिनी**—[ਮਾਲਿਨੀ] ਇ. ਵਿਭੀਸ਼ਣ ਦੀ ਮਾਂ ; ਵਿਰਾਟ ਦੇ ਮਹਿਲ ਵਿਚ ਗੁਪਤ ਵਾਸ ਸਮੇਂ ਦ੍ਰੋਪਤੀ ਦਾ ਨਾਂ ; ਮਾਲਣ ; ਮਾਲੀ ਦੀ ਤੀਵੀਂ, ਇਕ ਛੰਦ ; ਗੰਗਾ ; ਚੰਪਾ ਨਗਰੀ ਦਾ ਜਵਾਹਰ ; ਉਹ ਨਦੀ ਜਿਸ ਦੇ ਕਿਨਾਰੇ ਮੇਨਕਾ ਦੇ ਗਰਭ ਤੋਂ ਸ਼ਕੁੰਤਲਾ ਦਾ ਜਨਮ ਹੋਇਆ ਸੀ ।

**मालिन्य**—[ਮਾਲਿਨ੍ਯ] ਪੁ. ਮਲੀਨਤਾ ; ਹਨੇਰਾ ।

**मालियत**—[ਮਾਲਿਯਤ] ਇ. ਮੁੱਲ ; ਧਨ, ਦੌਲਤ ।

**मालिया**—[ਮਾਲਿਆ] ਪੁ. ਮੋਟੇ ਰੱਸੇ ਨੂੰ ਦਿੱਤੀ ਜਾਣ ਵਾਲੀ ਇਕ ਤਰ੍ਹਾਂ ਦੀ ਰਗੜ ; ਪੁ. ਮਾਲੀਯਾ, ਮਾਮਲਾ ; ਮਾਲੀਅਤ ਮਲਣ ਦਾ ਕੰਮ, ਮਾਲਿਸ਼ ।

**मालिश**—[ਮਾਲਿਸ਼] ਇ. ਮਲਣ ਦਾ ਕੰਮ, ਮਾਲਿਸ਼ ।

**माली**—[ਮਾਲੀ] ਪੁ. ਬਾਗ਼ਬਾਨ, ਮਾਲੀ ; ਵਿ. ਆਰਥਕ, ਧਨ ਸਬੰਧੀ ।

**मालीदा**—[ਮਾਲੀਦਾ] ਪੁ. ਚੂਰਮਾ, ਪਾਊਡਰ, ਮਲੀਦਾ ।

**मालु**—[ਮਾਲੂ] ਇ. ਇਕ ਵੇਲ ; ਨਾਰੀ, ਤੀਵੀਂ ।

**मालूक**—[ਮਾਲੂਕ] ਇ. ਕਾਲੀ ਤੁਲਸੀ ।

**मालूम**—[ਮਾਲੂਮ] ਵਿ. ਜਾਣਿਆ ਹੋਇਆ ; ਪ੍ਰਸਿੱਧ ।

**मालूर**—[ਮਾਲੂਰ] ਪੁ. ਕੈਥ ਦਾ ਰੁੱਖ ; ਬਿਲ ਦਾ ਰੁੱਖ ;

**मालेया**—[ਮਾਲੇਯਾ] ਇ. ਵੱਡੀ ਇਲਾਇਚੀ ।

**मालोपमा**—[ਮਾਲੋਪਮਾ] ਵਿ. ਉਪਮਾ ਅਲੰਕਾਰ ਦਾ ਇਕ ਭੇਦ ਜਿਸ ਵਿਚ ਇਕ ਉਪਮੇਯ ਦੇ ਅਨੇਕ ਉਪਮਾਨ ਕਹੇ ਜਾਂਦੇ ਹਨ।

**माल्य**—[ਮਾਲਯ] ਪੁ. ਫੁੱਲ ; ਮਾਲਾ।

**माल्यजीवक**—[ਮਾਲਯਜੀਵਕ] ਪੁ. ਮਾਲੀ, ਬਾਗ਼ਬਾਨ।

**माल्यवंत (माल्यवन्त)**—[ਮਾਲਯਵੰਤ] ਪੁ. ਇਕ ਪਹਾੜ ; ਇਕ ਰਾਖਸ਼।

**माल्यवती**—[ਮਾਲਯਵਤੀ] ਵਿ. ਮਾਲਾ ਵਾਲੀ ; ਇਕ ਨਦੀ।

**माल्यवान्**—[ਮਾਲਯਵਾਨ੍] ਵਿ. ਜਿਸ ਨੇ ਮਾਲਾ ਪਹਿਨ ਰੱਖੀ ਹੋਵੇ : ਪੁ. ਪੁਰਾਣਾਂ ਵਿਚ ਵਰਣਿਤ ਇਕ ਪਹਾੜ ; ਰਾਖਸ਼।

+**मावत**—[ਮਾਵਤ] ਪੁ. ਮਹਾਵਤ, ਹਥਵਾਨ।

**मावली**—[ਮਾਵਲੀ] ਪੁ. ਦੱਖਣ ਭਾਰਤ ਦੀ ਇਕ ਕੌਮ।

**मावा**—[ਮਾਵਾ] ਪੁ. ਸਾਰ, ਸਤ ; ਪਿੱਛ ; ਕਲਫ਼ ; ਖੋਆ ; ਅੰਡੇ ਦਾ ਰਸ ; ਮਸਾਲਾ ; ਚੰਦਰ ਦਾ ਇਤਰ ; ਤੰਮਾਕੂ ਵਿਚ ਪਾਉਣ ਦਾ ਖ਼ਮੀਰ ; ਹੀਰੇ ਦੀ ਬੁਕਨੀ।

**माश**—[ਮਾਸ਼] ਪੁ. ਮਾਂਹ, ਉੜਦ ; ਮਹੁਕਾ।

**माशा**—[ਮਾਸ਼ਾ] ਪੁ. ਤੋਲੇ ਦਾ ਬਾਹਰਵਾਂ ਹਿੱਸਾ, ਮਾਸ਼ਾ।

**माशी**—[ਮਾਸ਼ੀ] ਵਿ. ਮਾਂਹ ਦੇ ਰੰਗ ਦਾ।

**माशूक**—[ਮਾਸ਼ੂਕ] ਵਿ. ਜਿਸ ਤੇ ਕੋਈ ਆਸ਼ਿਕ ਹੋਵੇ, ਪ੍ਰੇਮ-ਪਾਤਰ, ਪਿਆਰਾ ; ਸੁੰਦਰ।

**माशूका**—[ਮਾਸ਼ੂਕਾ] ਇ. ਪ੍ਰੇਮ-ਪਾਤਰੀ, ਪ੍ਰੇਮਕਾ, ਪ੍ਰੀਤਮਾ, ਪਿਆਰੀ।

**माष**—[ਮਾਸ਼] ਪੁ. ਮਾਂਹ ; ਮਾਸ਼ਾ ; ਮਹੁਕਾ ; ਵਿ. ਮੂਰਖ।

**माषक**—[ਮਾਸ਼ਕ] ਪੁ. ਅੱਠ ਰੱਤੀ ਦਾ ਤੋਲ, ਮਾਸ਼ਾ ; ਮਾਂਹ।

**माषपर्णी**—[ਮਾਸ਼ਪਰ੍ਣੀ] ਇ. ਜੰਗਲੀ ਮਾਂਹ, ਨਰ-ਮਾਂਹ।

**माषवटी**—[ਮਾਸ਼ਵਟੀ] ਇ. ਮਾਂਹ ਦੀ ਵੜੀ।

**मास**—[ਮਾਸ] ਪੁ. ਮਹੀਨਾ।

+**मासना**—[ਮਾਸਨਾ] ਪੁ. ਮਿਲਣਾ-ਗਿਲਣਾ ; ਮਿਲਾਉਣਾ।

+**मासल**—[ਮਾਸਲ] ਵਿ. ਮੋਟਾ-ਤਾਜ਼ਾ।

**मासांत (मासान्त)**—[ਮਾਸਾਂਤ] ਪੁ. ਮੱਸਿਆ ; ਸੰਗਰਾਂਦ ; ਮਹੀਨੇ ਦਾ ਅੰਤ।

**मासा**—[ਮਾਸਾ] ਪੁ. ਵੇਖੋ ਮਾਸ਼ਾ (**माशा**)।

**मासिक**—[ਮਾਸਿਕ] ਵਿ. ਮਾਹਵਾਰੀ, ਮਹੀਨੇ ਵਿਚ ਇਕ ਵਾਰ ਆਉਣ ਜਾਂ ਹੋਣ ਵਾਲਾ।

**मासी**—[ਮਾਸੀ] ਇ. ਮਾਂ ਦੀ ਭੈਣ।

**मासुरी**—[ਮਾਸੁਰੀ] ਇ. ਰੀਹ-ਦਾੜ੍ਹ ਦਾ ਇਕ ਸੰਦ, ਦਾੜ੍ਹੀ।

**मासूम**—[ਮਾਸੂਮ] ਵਿ. ਭੋਲਾ-ਭਾਲਾ, ਬੇਕਸੂਰ, ਮਸੂਮ।

**मासोपवास**—[ਮਾਸੋਪਵਾਸ] ਪੁ. ਮਹੀਨੇ ਦਾ ਵਰਤ।

**मास्टर**—[ਮਾਸਟਰ] ਪੁ. ਗੁਰੂ, ਉਸਤਾਦ, ਅਧਿਆਪਕ ; ਸੁਆਮੀ, ਮਾਲਕ ; ਕਿਸੇ ਵਿਦ੍ਯਾ ਵਿਚ ਮਾਹਰ।

**माह**—[ਮਾਹ] ਪੁ. ਮਾਂਹ, ਉੜਦ ; ਮਹੀਨਾ।

+**माहत**—[ਮਾਹਤ] ਪੁ. ਵਡੱਪਣ, ਵੱਡਿਆਈ।

**माहन**—[ਮਾਹਨ] ਪੁ. ਬ੍ਰਾਹਮਣ।

+**माहना**—[ਮਾਹਨਾ] ਕ੍ਰਿ. ਉਮਡਨਾ, ਉਮੰਗ ਵਿਚ ਆਉਣਾ।

**माहनीय**—[ਮਾਹਨੀਯ] ਪੁ. ਬ੍ਰਾਹਮਣ।

**माहर**—[ਮਾਹਰ] ਵਿ. ਵੇਖੋ ਮਾਹਿਰ (**माहिर**)।

**माहली**—[ਮਾਹਲੀ] ਪੁ. ਮਹਿਲ ਦਾ ਨੌਕਰ ਖੋਜਾ, ਨੌਕਰ।

**माहवार**—[ਮਾਹਵਾਰ] ਵਿ. ਆਏ ਮਹੀਨੇ, ਮਹੀਨੇ ਦਰ ਮਹੀਨੇ ; ਪੁ. ਮਹੀਨੇ ਦੀ ਤਲਬ।

**माहवारी**—[ਮਾਹਵਾਰੀ] ਵਿ. ਹਰ ਇਕ ਮਹੀਨੇ ਦਾ, ਮਾਸਕ ; ਇ. ਤੀਵੀਆਂ ਨੂੰ ਆਉਣ ਵਾਲੀ ਮਾਹਵਾਰੀ।

**माहात्म्य**—[ਮਹਾਤ੍ਮ੍ਯ] ਪੁ. ਮਹਿਮਾ, ਵੱਡਿਆਈ ; ਆਦਰ, ਇੱਜ਼ਤ, ਮਾਨ।

+**माहि**—[ਮਾਹਿ] ਅਵ੍ਯ. ਅੰਦਰ, ਵਿਚ।

**माहिर**—[ਮਾਹਿਰ] ਵਿ. ਜਾਣਕਾਰ, ਮਾਹਰ।

+**महिला**—[ਮਹਿਲਾ] ਪੁ. ਮੱਲਾਹ, ਮਾਂਝੀ।

**माहिषिक**—[ਮਾਹਿਸ਼ਿਕ] ਪੁ. ਲੁੱਚੀ ਤੀਵੀਂ ਦਾ ਖਸਮ, ਪਤਨੀ ਦੇ ਵਿਭਚਾਰ ਦੀ ਕਮਾਈ ਖਾਣ ਵਾਲਾ ਪਤੀ ; ਮੱਝ ਪਾਲਣ ਵਾਲਾ।

**माहिष्मती**—[ਮਾਹਿਸ਼੍ਮਤੀ] ਇ. ਦੱਖਣ ਦਾ ਇਕ ਇਤਿਹਾਸਕ ਨਗਰ।

**माही**—[ਮਾਹੀ] ਇ. ਮੱਛੀ ; ਇਕ ਨਦੀ।

+**माहुर**—[ਮਾਹੁਰ] ਪੁ. ਵਿਹੁ, ਜ਼ਹਿਰ, ਮਹੁਰਾ।

**माहूँ, माहों, माहो**—[ਮਾਹੂੰ, ਮਾਹੋਂ, ਮਾਹੋਂ] ਪੁ. ਸਰ੍ਹੋਂ ਦੀ ਫ਼ਸਲ ਨੂੰ ਲੱਗਣ ਵਾਲਾ ਇਕ ਕੀੜਾ।

**माहेय**—[ਮਾਹੇਯ] ਵਿ. ਮਿੱਟੀ ਦਾ ; ਪੁ. ਮੰਗਲ ਗ੍ਰਹਿ ; ਮੂੰਗਾ ; ਨਰਕਾਸੁਰ।

**माहेश्वरी**—[ਮਾਹੇਸ਼੍ਵਰੀ] ਇ. ਦੁਰਗਾ ; ਇਕ ਮਾਤ੍ਰਿਕਾ ; ਬਾਣੀਆਂ ਦੀ ਇਕ ਉਪ ਜਾਤੀ ; ਇਕ ਵੇਲ ਦਾ ਨਾਂ।

**मिं**—[ਮਿਂ] ਇ. ਚੀਨ ਦੀ ਇਕ ਕੌਮ ।
**मिंगनी**—[ਮਿੰਗਨੀ] ਇ. ਵੇਖੋ ਮੇਂਗਨੀ (मेंगनी) ।
**मिंगी**—[ਮਿੰਗੀ] ਇ. ਮੀਂਗੀ (मींगी) ।
**मिंड़ाई**—[ਮਿੰੜਾਈ] ਇ. ਹੱਥਾਂ ਨਾਲ ਪਿਚਕਾਉਣ ਦੀ ਕਿਰਿਆ ; ਪਿਚਕਾਉਣ ਦੀ ਮਜੂਰੀ ।
**मिकद**—[ਮਿਕਦ] ਇ. ਗੁਦਾ ।
**मिक़दार**—[ਮਿਕ਼ਦਾਰ] ਇ. ਮਾਤ੍ਰਾ, ਪਰੀਮਾਣ, ਮਿਕਦਾਰ ।
**मिकनातीस**—[ਮਿਕਨਤੀਸ] ਪੁ. ਚੁੰਬਕ ਪੱਥਰ ।
**मिचकाना**—[ਮਿਚਕਾਨਾ] ਕ੍ਰਿ. ਅੱਖਾਂ ਖੋਲ੍ਹਣੀਆਂ ਅਤੇ ਬੰਦ ਕਰਨੀਆਂ ।
+**मिचकी**—[ਮਿਚਕੀ] ਇ. ਛਾਲ, ਛਲਾਂਗ ; ਅੱਖ ਦਾ ਇਸ਼ਾਰਾ ; ਬਾਰ ਬਾਰ ਅੱਖਾਂ ਖੋਲ੍ਹਣ ਦੀ ਕਿਰਿਆ ਜਾਂ ਭਾਵ ।
**मिचना**—[ਮਿਚਨਾ] ਕ੍ਰਿ. ਅੱਖਾਂ ਦਾ ਬੰਦ ਹੋਣਾ ।
**मिचलाना**—[ਮਿਚਲਾਨਾ] ਕ੍ਰਿ. ਦਿਲ ਕੱਚਾ ਹੋਣਾ, ਉਕਾਰੀ ਆਉਣੀ, ਉਲਟੀ ਆਉਣੀ ।
**मिचली**—[ਮਿਚਲੀ] ਇ. ਜੀ ਕੱਚਾ ਹੋਣ ਦੀ ਕਿਰਿਆ ।
**मिचवाना**—[ਮਿਚਵਾਨਾ] ਕ੍ਰਿ. ਅੱਖਾਂ ਬੰਦ ਕਰਾਉਣੀਆਂ ।
**मिचौनी**—[ਮਿਚੌਨੀ] ਇ. ਅੱਖਾਂ ਮੀਚਣ ਦਾ ਭਾਵ ।
**मिचौलना**—[ਮਿਚੌਲਨਾ] ਕ੍ਰਿ. ਨੀਚਣਾ, ਬੰਦ ਕਰਨਾ ।
+**मिछा**—[ਮਿਛਾ] ਵਿ. ਮਿੱਥਿਆ, ਝੂਠਾ ।
**मिज़ाज**—ਮਿਜ਼ਾਜ] ਪੁ. ਕਿਸੇ ਪਦਾਰਥ ਦੀ ਤਾਸੀਰ ; ਸਰੀਰ ਜਾਂ ਮਨ ਦੀ ਦਸ਼ਾ, ਤਬੀਅਤ, ਸੁਭਾਵ ; ਅਭਿਮਾਨ, ਘਮੰਡ ।
**मिज़ाजपीटा**—[ਮਿਜ਼ਾਜਪੀਟਾ] ਵਿ. ਹੰਕਾਰੀ, ਘਮੰਡੀ ।
+**मिझौना**—[ਮਿਝੌਨਾ] ਪੁ. ਹਲ ਦਾ ਮੁੰਨਾ ।
+**मिटका**—[ਮਿਟਕਾ] ਪੁ. ਮੱਟ, ਮਟਕਾ ।
**मिटना**—[ਮਿਟਨਾ] ਕ੍ਰਿ. ਖ਼ਤਮ ਹੋਣਾ, ਮਿਟਣਾ ।
**मिटाना**—[ਮਿਟਾਨਾ] ਕ੍ਰਿ. ਮੇਟਣਾ, ਖ਼ਤਮ ਕਰਨਾ, ਮਿਟਾ-ਉਣਾ ।
+**मिटिया**—[ਮਿਟਿਯਾ] ਇ. ਮਿੱਟੀ ਦਾ ਕੁੱਜਾ, ਮਟਕੀ ; ਵਿ. ਮਿੱਟੀ ਦਾ ।
**मिटियाना**—[ਮਿਟਿਯਾਨਾ] ਕ੍ਰਿ. ਮਿੱਟੀ ਨਾਲ ਸਾਫ਼ ਕਰਨਾ, ਚਿਲਕਾਉਣਾ ।
**मिटियाफूस**—[ਮਿਟਿਯਾਫੂਸ] ਵਿ. ਜੋ ਪੱਕਾ ਤੇ ਦ੍ਰਿੜ੍ਹ ਨਾ ਹੋਵੇ, ਬਹੁਤ ਲਿੱਸਾ ।
**मिटियामहल**—[ਮਿਟਿਯਾਮਹਲ] ਪੁ. ਕੁੱਲੀ, ਮਿੱਟੀ ਦਾ ਘਰ ।
**मिट्टी**—[ਮਿੱਟੀ] ਇ. ਧੂੜ, ਖ਼ਾਕ ; ਜ਼ਮੀਨ, ਧਰਤੀ ; ਸਰੀਰ ; ਲਾਸ਼ ।

+**मिठ्ठा**—[ਮਿੱਠਾ] ਵਿ. ਮਿੱਠਾ ।
**मिठ्ठी**—[ਮਿੱਠੀ] ਵਿ. ਚੁੰਮੀ, ਚੁੰਮਾ ।
**मिठ्ठू**—[ਮਿੱਠੂ] ਵਿ. ਮਿਠਬੋਲਾ ; ਚੁਪੀਤਾ ; ਪੁ. ਤੋਤਾ, ਮੀਆਂ-ਮਿੱਠੂ ।
**मिठ**—[ਮਿਠ] ਵਿ. ਮੀਠਾ ਸ਼ਬਦ ਦਾ ਸੰਖੇਪ ਰੂਪ ਜੋ ਸ਼ਬਦ ਤੋਂ ਪਹਿਲਾਂ ਜੋੜਿਆਂ ਜਾਂਦਾ ਹੈ ।
**मिठलोना**—[ਮਿਠਲੋਨਾ] ਵਿ. ਥੋੜੇ ਲੂਣ ਵਾਲਾ ।
**मिठाई**—[ਮਿਠਾਈ] ਇ. ਮਿੱਠੀ ਖਾਣ-ਚੀਜ਼, ਮਿਠਾਈ ।
**मिठास**—[ਮਿਠਾਸ] ਇ. ਮਿੱਠਾਪਣ ।
**मिठोरी, मिठौरी**—[ਮਿਠੋਰੀ, ਮਿਠੌਰੀ] ਇ. ਮਹਾਂ ਜ ਛੋਲਿਆਂ ਦੀ ਵੜੀ ।
**मितंग (मितङ्ग)**—[ਮਿਤੰਗ] ਪੁ. ਹਾਥੀ ।
**मित**—[ਮਿਤ] ਵਿ. ਥੋੜਾ, ਘੱਟ ; ਜੋ ਹੱਦ ਵਿਚ ਹੋਵੇ ।
**मितभाषी**—[ਮਿਤਭਾਸ਼ੀ] ਵਿ. ਥੋੜਾ ਬੋਲਣ ਵਾਲਾ, ਸੋਚ ਸਮਝ ਕੇ ਬੋਲਣ ਵਾਲਾ ।
**मितभुक्त**—[ਮਿਤਭੁਕਤ] ਵਿ. ਥੋੜਾ ਖਾਣ ਵਾਲਾ ।
**मितमति**—[ਮਿਤਮਤਿ] ਵਿ. ਥੋੜੀ ਬੁੱਧੀ ਵਾਲਾ ।
**मितव्यय**—[ਮਿਤਵਜਯ] ਪੁ. ਥੋੜਾ ਖ਼ਰਚ, ਬੱਚਤ ।
**मितव्ययता**—[ਮਿਤਵਜਯਤਾ] ਇ. ਕਮ ਖ਼ਰਚੀ, ਸੰਜਮ, ਬੱਚਤ ।
**मितव्ययी**—[ਮਿਤਵਜਯੀ] ਵਿ. ਸੰਜਮੀ, ਥੋੜਾ ਖ਼ਰਚ ਕਰਨ ਵਾਲਾ ਕਿਰਸੀ ।
+**मिताई**—[ਮਿਤਾਈ] ਇ. ਦੋਸਤੀ, ਮਿੱਤਰਤਾ ।
**मिताक्षरा**—[ਮਿਤਾਕ੍ਸ਼ਰਾ] ਇ. ਯਾਗਵਲਕ ਸਮ੍ਰਿਤੀ ਦੀ ਇਕ ਟੀਕਾ ।
**मिताचार**—[ਮਿਤਾਚਾਰ] ਪੁ. ਸੰਜਮ ਭਰੀ ਵਰਤੋਂ ।
**मितार्थ**—[ਮਿਤਾਰ੍ਥ] ਪੁ. ਥੋੜੇ ਵਿਚ ਬਹੁਤ ਕੁਝ ਆਖ ਦੇਣ ਵਾਲਾ ਦੂਤ ।
**मिताशन**—[ਨਿਤਾਸ਼ਨ] ਪੁ. ਥੋੜਾ ਖਾਣਾ ।
**मिताहार**—[ਮਿਤਾਹਾਰ] ਪੁ. ਥੋੜਾ ਖਾਣ ਦਾ ਭਾਵ ।
**मिति**—[ਮਿਤਿ] ਇ. ਹੱਦ ਮਾਨ ; ਸਮੇਂ ਦੀ ਅਵਧੀ ।
**मिती**—[ਮਿਤੀ] ਇ, ਦਿਨ, ਤਿੱਥ, ਮਹੀਨੇ ਦੀ ਤਾਰੀਖ਼ ; ਦਿਨ ।
**मित्र**—[ਮਿਤ੍ਰ] ਪੁ. ਦੋਸਤ ; ਸਹਾਇਕ ; ਸੂਰਜ ।
**मित्रता**—[ਮਿਤ੍ਰਤਾ] ਇ. ਦੋਸਤੀ ।
**मित्रत्व**—[ਮਿਤ੍ਰਤ੍ਵ] ਪੁ. ਦੋਸਤੀ ।
**मित्रद्रुह**—[ਮਿਤ੍ਰਦ੍ਰੂਹ] ਪੁ. ਮਿੱਤਰ ਨਾਲ ਦਗ਼ਾ, ਮਿੱਤਰ-ਧਰੋਹ, ਵਿਸਾਹਘਾਤ ।

**मित्रपति**—[ਮਿਤ੍ਰਪਤਿ] ਪੁ. ਮਿੱਤਰ ਦੀ ਪਾਲਣਾ ਕਰਨ ਵਾਲਾ ਵਿਅਕਤੀ।

**मित्रबाहु**—[ਮਿਤ੍ਰਬਾਹੁ] ਪੁ. ਕ੍ਰਿਸ਼ਨ ਜੀ ਦਾ ਪੁੱਤਰ ; ਮਨੂੰ ਦਾ ਪੁੱਤਰ।

**मित्रभाव**—[ਮਿਤ੍ਰਭਾਵ] ਪੁ. ਦੋਸਤੀ।

**मित्रभेद**—[ਮਿਤ੍ਰਭੇਦ] ਪੁ. ਮਿਤ੍ਰਤਾ ਵਿਚ ਫਰਕ ਪਾਉਣ ਦਾ ਭਾਵ, ਦੋਸਤੀ ਟੁੱਟਣ ਦਾ ਭਾਵ।

**मित्रलाभ**—[ਮਿਤ੍ਰਲਾਭ] ਪੁ. ਦੋਸਤਾਂ ਦਾ ਮੇਲ।

**मित्रवती**—[ਮਿਤ੍ਰਵਤੀ] ਇ. ਕ੍ਰਿਸ਼ਨ ਜੀ ਦੀ ਧੀ।

**मित्रसेन**—[ਮਿਤ੍ਰਸੇਨ] ਪੁ. ਕ੍ਰਿਸ਼ਨ ਜੀ ਦਾ ਪੁੱਤਰ ; ਇਕ ਦਾ ਨਾਂ।

**मित्रहिंसक**—[ਮਿਤ੍ਰਹਿੰਸਕ] ਵਿ. ਮਿੱਤਰ ਦਾ ਖ਼ੂਨੀ, ਦੋਸਤ ਦਾ ਕਾਤਲ, ਮਿੱਤਰ-ਮਾਰ।

**मित्रा**—[ਮਿਤ੍ਰਾ] ਇ. ਲੱਛਮਣ ਤੇ ਸ਼ਤਰੂਘਨ ਦੀ ਮਾਂ ; ਇਕ ਅਪੱਛਰਾ।

+**मित्राई**—[ਮਿਤ੍ਰਾਈ] ਇ. ਦੋਸਤੀ. ਮਿਤ੍ਰਤਾ।

**मित्राक्षर**—[ਮਿਤ੍ਰਾਕ੍ਸ਼ਰ] ਪੁ. ਤੁਕਬੰਦੀ ਕੀਤਾ ਵਾਕ।

**मित्रावरुण**—[ਮਿਤ੍ਰਾਵਰੁਣ] ਪੁ. ਮਿਤ੍ਰ ਅਤੇ ਵਰੁਣ ਨਾਮੀ ਦੇਵਤੇ।

**मित्री**—[ਮਿਤ੍ਰੀ] ਇ. ਸੁਮਿਤ੍ਰਾ, ਲੱਛਮਣ ਤੇ ਸ਼ਤਰੁਘਣ ਦੀ ਮਾਂ।

**मिथिनी**—[ਮਿਥਿਨੀ] ਇ. ਮੱਖੀ।

**मिथिला**—[ਮਿਥਿਲਾ] ਇ. ਰਾਜਾ ਜਨਕ ਦੀ ਰਾਜਧਾਨੀ।

**मिथुन**—[ਮਿਥੁਨ] ਪੁ. ਮਨੁੱਖ ਤੀਵੀਂ ਦਾ ਜੋੜਾ ; ਮੇਲ ; ਇਕ ਰਾਸ਼ੀ ; ਮਾਦਾ ਨਾਲ ਨਰ ਦਾ ਭੋਗ।

**मिथ्या**—[ਮਿਥ੍ਯਾ] ਵਿ. ਝੂਠ, ਅਸੱਤ, ਮਿਥਿਆ।

**मिथ्यानिरसन**—[ਮਿਥ੍ਯਾਨਿਰਸਨ] ਪੁ. ਸਹੁੰ ਖਾ ਕੇ ਇਨਕਾਰ ਕਰਨ ਦਾ ਭਾਵ।

**मिथ्याप्रतिज्ञ**—[ਮਿਥ੍ਯਾਪ੍ਰਤਿਗ੍ਯ] ਵਿ. ਝੂਠਾ, ਦਗ਼ਾਬਾਜ਼।

**मिथ्याभियोग**—[ਮਿਥ੍ਯਾਭਿਯੋਗ] ਪੁ. ਝੂਠਾ ਦੋਸ਼, ਝੂਠੀ ਤੁਹਮਤ।

**मिथ्याभिशाप**—[ਮਿਥ੍ਯਾਭਿਸ਼ਾਪ] ਪੁ. ਝੂਠਾ ਦਾਵਾ ; ਝੂਠੀ ਭਵਿੱਖ-ਬਾਣੀ।

**मिथ्यावाद**—[ਮਿਥ੍ਯਾਵਾਦ] ਪੁ. ਝੂਠੀ ਗੱਲ।

**मिथ्यावादी**—[ਮਿਥ੍ਯਾਵਾਦੀ] ਵਿ. ਝੂਠਾ।

**मिथ्यासाक्षी**—[ਮਿਥ੍ਯਾਸਾਕ੍ਸ਼ੀ] ਪੁ. ਝੂਠੀ ਗਵਾਹੀ।

**मिथ्याहार**—[ਮਿਥ੍ਯਾਹਾਰ] ਪੁ. ਅਨੁਚਿਤ ਭੋਜਨ।

+**मिनती**—[ਮਿਨਤੀ] ਇ. ਬੇਨਤੀ, ਮਿੰਨਤ ; ਨੱਕ ਦੀ ਆਵਾਜ਼।

**मिन्नत**—[ਮਿੰਨਤ] ਇ. ਬੇਨਤੀ, ਅਰਜ਼, ਹਾੜੇ ਕੱਢਣ ਤੋਂ ਭਾਵ।

**मिनमिना**—[ਮਿਨਮਿਨਾ] ਵਿ. ਨੱਕ ਨਾਲ ਬੋਲਣ ਵਾਲਾ ; ਥੋੜੀ ਜਿਹੀ ਗੱਲ ਤੇ ਗੁੱਸਾ ਕਰਨ ਵਾਲਾ ; ਸੁਸਤ, ਮੱਠਾ।

**मिनमिनाना**—[ਮਿਨਮਿਨਾਨਾ] ਕ੍ਰਿ. ਨੱਕ ਵਿਚ ਬੋਲਣਾ ; ਕੋਈ ਕੰਮ ਸੁਸਤੀ ਨਾਲ ਕਰਨਾ।

**मिनवाल**—[ਮਿਨਵਾਲ] ਪੁ. ਕਰਘੇ ਵਿਚਲਾ ਕਪੜਾ ਲਪੇਟਣ ਦਾ ਵੇਲਣ।

**मिनहा**—[ਮਿਨਹਾ] ਵਿ. ਘਟਾਇਆ ਹੋਇਆ, ਮੁਜਰਾ ਕੀਤਾ ਹੋਇਆ।

**मिमियाना**—[ਮਿਮਿਯਾਨਾ] ਇ. ਬੱਕਰਾ ਜਾਂ ਭੇਡ ਦਾ ਮੈਂ ਮੈਂ ਕਰਨਾ।

**मियाँमिट्ठू**—[ਮਿਯਾਂਮਿੱਠੂ] ਪੁ. ਮਿਠਬੋਲਾ ; ਤੋਤਾ ; ਮੂਰਖ।

**मियान**—[ਮਿਯਾਨ] ਪੁ. ਤਲਵਾਰ ਆਦਿ ਦਾ ਢੱਕਣ ਜਾਂ ਖੋਲ ; ਵਿ. ਦਰਮਿਆਨਾ।

**मियानी**—[ਮਿਯਾਨੀ] ਇ. ਪਜਾਮੇ ਦੇ ਦੁਹਾਂ ਪਹੁੰਚਿਆਂ ਦੇ ਵਿਚਕਾਰ ਪੈਣ ਵਾਲਾ ਕਪੜਾ, ਮਿਆਨੀ।

+**मियार**—[ਮਿਯਾਰ] ਪੁ. ਖੂਹ ਦੀ ਭੌਣੀ ਦੀ ਧੁਰ।

**मिरकी**—[ਮਿਰਕੀ] ਇ. ਪਸ਼ੂਆਂ ਦੇ ਮੂੰਹ ਦਾ ਰੋਗ।

**मिरखम**—[ਮਿਰਖਮ] ਪੁ. ਕੋਹਲੂ ਦੀ ਲੱਕੜ ਜਿਸ ਤੇ ਹੱਕਣ ਵਾਲਾ ਬੈਠਦਾ ਹੈ, ਗਾਧੀ।

**मिरग**—[ਮਿਰਗ] ਪੁ. ਵੇਖੋ ਮ੍ਰਿਗ (मृग)।

**मिरगचिड़ा**—[ਮਿਰਗਚਿੜਾ] ਪੁ. ਇਕ ਪ੍ਰਕਾਰ ਦਾ ਛੋਟਾ ਪੰਛੀ।

**मिरगिया**—[ਮਿਰਗਿਯਾ] ਵਿ. ਮਿਰਗੀ ਦਾ ਰੋਗੀ।

**मिरगी**—[ਮਿਰਗੀ] ਇ. ਇਕ ਬੀਮਾਰੀ।

**मिरचा**—[ਮਿਰਚਾ] ਇ. ਲਾਲ ਮਿਰਚ।

**मिरचाई**—[ਮਿਰਚਾਈ] ਇ. ਮਿਰਚ ; ਕਾਲਾ ਦਾਣਾ।

+**मिरदंग**—[ਮਿਰਦੰਗ] ਪੁ. ਵੇਖੋ ਮ੍ਰਿਦੰਗ (मृदंग)।

**मिरिका**—[ਮਿਰਿਕਾ] ਇ. ਇਕ ਵੇਲ।

**मिर्च**—[ਮਿਰ੍ਚ] ਇ. ਲਾਲ ਅਤੇ ਕਾਲੀ ਮਿਰਚ।

**मिल**—[ਮਿਲ] ਇ. ਚੱਕੀ ; ਮਿਲ, ਕਾਰਖਾਨਾ।

+**मिलक**—[ਮਿਲਕ] ਇ. ਜ਼ਮੀਨ, ਜਾਇਦਾਦ, ਜਗੀਰ ਮਿਲਖ।

+**मिलकना**—[ਮਿਲਕਨਾ] ਕ੍ਰਿ. ਜਲਣਾ।

+**मिलकी**—[ਮਿਲਕੀ] ਵਿ. ਮਲਕੀਅਤਦਾਰ, ਜ਼ਿਮੀਂਦਾਰ, ਜਗੀਰਦਾਰ, ਮਿਲਖਵਾਲਾ।

मिलन—[ਮਿਲਨ] ਪੁ. ਮਿਲਾਪ, ਮੇਲ ।

मिलनसार—[ਮਿਲਣਸਾਰ] ਵਿ. ਮਿਲਾਪੜਾ, ਮਿਲਣਸਾਰ ।

मिलनसारी—[ਮਿਲਨਸਾਰੀ] ਇ. ਮਿਲਣਸਾਰ ਸੁਭਾ, ਮਿਲਣਸਾਰੀ ।

मिलनस्थान—[ਮਿਲਨਸਥਾਨ] ਇ. ਮਿਲਣ ਦੀ ਥਾਂ ।

मिलना—[ਮਿਲਨਾ] ਕ੍ਰਿ. ਜੁੜਨਾ, ਇਕੱਠੇ ਹੋਣਾ ; ਲਾਭ ਹੋਣਾ ; ਗਲੇ ਮਿਲਣਾ ; ਮੇਲ ਹੋਣਾ ।

मिलनी—[ਮਿਲਨੀ] ਇ. ਵਿਆਹ ਦੀ ਇਕ ਰਸਮ ।

मिलवाई—[ਮਿਲਵਾਈ] ਇ. ਮਿਲਾਉਣ ਦਾ ਕੰਮ ; ਮਿਲਾਉਣ ਦੇ ਬਦਲੇ ਦਿੱਤਾ ਜਾਣ ਵਾਲਾ ਧਨ ।

मिलवाना—[ਮਿਲਵਾਨਾ] ਕ੍ਰਿ. ਇਕੱਠੇ ਕਰਨਾ, ਜੁੜਵਾਉਣਾ, ਮਿਲਾਉਣਾ ।

मिलाई—[ਮਿਲਾਈ] ਇ. ਮਿਲਣੀ ; ਮਿਲਾਉਣ ਦੀ ਕਿਰਿਆ ; ਮਿਲਾਉਣ ਦੀ ਉਜਰਤ ; ਭੇਟਾ ।

मिलाजुला—[ਮਿਲਾਜੁਲਾ] ਵਿ. ਰਲਿਆ-ਮਿਲਿਆ ।

मिलान—[ਮਿਲਾਨ] ਪੁ. ਤੁਲਨਾ ; ਠੀਕ ਹੋਣ ਦੀ ਪਰਖ ; ਮਿਲਾਉਣ ਦੀ ਕਿਰਿਆ ।

मिलाना—[ਮਿਲਾਨਾ] ਕ੍ਰਿ. ਰਲਾਉਣਾ, ਮਿੱਸ ਪਾਉਣੀ, ਜੋੜਨਾ ; ਪਰਖਣਾ ; ਇਕ ਕਰਨਾ ।

मिलाप—[ਮਿਲਾਪ] ਪੁ. ਵਿਛੋੜਾ ਦੂਰ ਹੋਣ ਦਾ ਭਾਵ, ਮੇਲ, ਮੁਲਾਕਾਤ ।

मिलाव—[ਮਿਲਾਵ] ਪੁ. ਰਲਾਵਟ, ਮੇਲ-ਮਿਲਾਪ ।

मिलावट—[ਮਿਲਾਵਟ] ਇ. ਰਲਾਅ, ਰਲਾਵਟ, ਮੇਲ, ਮਿਲਾਵਟ ।

मिलिंद (मिलिन्द)—[ਮਿਲਿੰਦ] ਪੁ. ਭੌਰਾ ।

मिलिंदक (मिलिन्दक)—[ਮਿਲਿੰਦਕ] ਪੁ. ਇਕ ਤਰ੍ਹਾਂ ਦਾ ਸੱਪ ।

मिलित—[ਮਿਲਿਤ] ਵਿ. ਨਾਲ ਜੁੜਿਆ ਹੋਇਆ, ਮਿਲਿਆ ਹੋਇਆ ; ਰਲਿਆ ਹੋਇਆ ।

+मिलेठी—[ਮਿਲੇਠੀ] ਇ. ਮਲੱਠੀ ।

+मिलोना—[ਮਿਲੋਨਾ] ਕ੍ਰਿ. ਗਊ ਦੀ ਧਾਰ ਕੱਢਣੀ ; ਮਿਲਾਉਣਾ ; ਪੁ. ਥੋੜੀ ਜਿਹੀ ਰੇਤ ਮਿਲੀ ਚੰਗੀ ਜ਼ਮੀਨ ।

मिलौनी—[ਮਿਲੌਣੀ] ਇ. ਸੁਲ੍ਹਾ, ਮਿਲਾਪ, ਮਿਲਾਵਟ ; ਵਿਆਹ ਦੀ ਇਕ ਰਸਮ, ਮਿਲਨੀ ।

मिशन—[ਮਿਸ਼ਨ] ਪੁ. ਦੂਤਮੰਡਲ ਜੋ ਕਿਸੇ ਰਾਜਨੀਤਿਕ ਜਾਂ ਹੋਰ ਆਸ਼ੇ ਨਾਲ ਭੇਜਿਆ ਗਿਆ ਹੋਵੇ ; ਮਤਲਬ ; ਈਸਾਈਆਂ ਦੀ ਸੰਸਥਾ ।

मिशनरी—[ਮਿਸ਼ਨਰੀ] ਪੁ. ਈਸਾਈਆਂ ਦਾ ਪਾਦਰੀ ।

मिशि, मिशी—[ਮਿਸ਼ਿ, ਮਿਸ਼ੀ] ਇ. ਬਣ ਸੌਂਫ ; ਇਕ ਸਾਗ, ਜਟਾਮਾਸੀ ।

मिश्र—[ਮਿਸ਼੍ਰ] ਵਿ. ਮਿਲਿਆ ਹੋਇਆ ; ਵੱਡਾ, ਸ੍ਰੇਸ਼ਟ ; ਪੁ. ਬ੍ਰਾਹਮਣਾਂ ਦੀ ਇਕ ਉਪ ਜਾਤੀ ; ਲਹੂ ; ਹਾਥੀਆਂ ਦੀ ਇਕ ਜਾਤੀ ।

मिश्रक—[ਮਿਸ਼੍ਰਕ] ਪੁ. ਜਸਤਾ ; ਮੂਲੀ ; ਖਾਰਾ ਲੂਣ ; ਨੰਦਨਵਨ ; ਵਿ. ਰਲਾਉਣ ਮਿਲਾਉਣ ਵਾਲਾ ।

मिश्रकेशी—[ਮਿਸ਼੍ਰਕੇਸ਼ੀ] ਇ. ਇਕ ਅਪਸਰਾ, ਮੇਨਕਾ ਦੀ ਸਹੇਲੀ ।

मिश्रण—[ਮਿਸ਼੍ਰਣ] ਪੁ. ਵੱਖ ਵੱਖ ਜਾਤੀਆਂ ਦੇ ਮੇਲ ਤੋਂ, ਉਤਪੰਨ ਜਾਂ ਬਣਿਆ ਹੋਇਆ ; ਖੱਚਰ ।

मिश्रजाति—[ਮਿਸ਼੍ਰਜਾਤਿ] ਵਿ. ਦੋਗਲਾ ।

मिश्रण—[ਮਿਸ਼੍ਰਣ] ਪੁ. ਮਿਲਾਵਟ, ਜੋੜਨ ਦਾ ਕੰਮ, ਰਲਾਵਟ, ਮਿਸਰਣ ।

मिश्रपुष्पा—[ਮਿਸ਼੍ਰਪੁਸ਼ਪਾ] ਇ. ਮੇਥੀ ।

मिश्रित—[ਮਿਸ਼੍ਰਿਤ] ਵਿ. ਰਲਿਆ-ਮਿਲਿਆ ।

मिश्री—[ਮਿਸ਼੍ਰੀ] ਇ. ਮਿਸਰੀ ।

मिश्रौदन—[ਮਿਸ਼੍ਰੌਦਨ] ਪੁ. ਖਿਚੜੀ ।

मिष—[ਮਿਸ਼] ਪੁ. ਛੱਲ, ਕਪਟ ; ਬਹਾਨਾ ; ਰਸ਼ਕ ; ਈਰਖਾ, ਡਾਹ ।

मिषिका—[ਮਿਸ਼ਿਕਾ] ਇ. ਸੌਂਇਆ ; ਸੌਂਫ ; ਜਟਾਮਾਸੀ ; ਖਸ ।

मिष्ट—[ਮਿਸ਼ਟ] ਪੁ. ਮਿਠਾਈ ; ਮਿਠਾਸ ; ਵਿ. ਮਿੱਠਾ ; ਤਰ ; ਸੁਆਦੀ ।

मिष्टान्न—[ਮਿਸ਼ਟਾਨ] ਪੁ. ਮਿਠਾਈ ।

मिस—[ਮਿਸ] ਪੁ. ਹੀਲਾ ; ਬਹਾਨਾ ; ਪਖੰਡ, ਢੌਂਗ ।

मिसन—[ਮਿਸਨ] ਇ. ਰੇਤਲੀ ਮਿੱਟੀ ।

मिसना—[ਮਿਸਨਾ] ਕ੍ਰਿ. ਮਲਿਆ ਜਾਣਾ ; ਰਲਣਾ ।

मिसर—[ਮਿਸਰ] ਪੁ. ਮਿਸਰ ਸ਼ਹਿਰ, ਬ੍ਰਾਹਮਣਾਂ ਦੀ ਇਕ ਜਾਤ ।

मिसरा—[ਮਿਸਰਾ] ਪੁ. ਉਰਦੂ ਜਾਂ ਫ਼ਾਰਸੀ ਕਵਿਤਾ ਦਾ ਇਕ ਚਰਣ ਜਾਂ ਪਦ ; ਬੂਹੇ ਦਾ ਇਕ ਕਿਵਾੜ, ਪਟ ।

मिसरी—[ਮਿਸਰੀ] ਵਿ. ਮਿਸਰ ਦੇਸ਼ ਦਾ ; ਇ. ਸਾਫ਼ ਕਰ ਕੇ ਜਮਾਈ ਖੰਡ, ਮਿਸ਼ਰੀ ; ਮਿਸਰ ਦੀ ਬੋਲੀ ।

मिसाल—[ਮਿਸਾਲ] ਇ. ਨਮੂਨਾ, ਉਦਾਹਰਣ, ਉਪਮਾ ; ਕਹਾਵਤ, ਦ੍ਰਿਸ਼ਟਾਂਤ ।

मिसि—[ਮਿਸਿ] ਇ. ਸੌਂਫ ; ਖਸ ; ਜਟਾਮਾਸੀ ; ਸੋਆ ; ਅਗਮੋਦਾ ।

**मिसिल**—[ਮਿਸਿਲ] ਇ. ਕਿਸੇ ਇਕ ਵਿਸ਼ੇ ਨਾਲ ਸਬੰਧ ਰਖਣ ਵਾਲੇ ਕਾਗਜ਼ ; ਕਿਸੇ ਪੁਸਤਕ ਦੇ ਅੱਡ ਅੱਡ ਛਪੇ ਹੋਏ ਫ਼ਾਰਮ ਜੋ ਸਿਲਾਈ ਲਈ ਕ੍ਰਮਵਾਰ ਰਖੇ ਗਏ ਹੋਣ ।

**मिसिली**—[ਮਿਸਿਲੀ] ਵਿ. ਜਿਸ ਬਾਰੇ ਅਦਾਲਤ ਵਿਚ ਕੋਈ ਮਿਸਾਲ ਬਣ ਚੁਕੀ ਹੋਵੇ ; ਸਜ਼ਾਯਾਫ਼ਤਾ, ਦੰਡ-ਪ੍ਰਾਪਤ, ਜਿਸ ਨੂੰ ਸਜ਼ਾ ਮਿਲ ਚੁਕੀ ਹੋਵੇ ।

**मिस्तर**—[ਮਿਸ੍ਤਰ] ਪੁ. ਰਾਜਾਂ ਦਾ ਇਕ ਸੰਦ ; ਨੀਲ ਦੀ ਟਿੱਕੀ ਬਣਾਉਣ ਦੀ ਮਸ਼ੀਨ ; ਮਿਹਤਰ, ਭੰਗੀ ।

**मिस्तरी**—[ਮਿਸ੍ਤਰੀ] ਪੁ. ਕਾਰੀਗਰ, ਮਿਸਤਰੀ ।

**मिस्ता**—[ਮਿਸ੍ਤਾ] ਪੁ. ਬੰਜਰ ਜ਼ਮੀਨ ।

**मिस्र**—[ਮਿਸ੍ਰ] ਪੁ. ਇਕ ਪ੍ਰਸਿੱਧ ਦੇਸ਼, ਮਿਸਰ ।

**मिस्री**—[ਮਿਸ੍ਰੀ] ਇ. ਚੀਨੀ ਦੀ ਇਕ ਮਿਠਾਈ, ਮਿਸਰੀ ; ਮਿਸਰ ਦੀ ਭਾਸ਼ਾ ; ਪੁ. ਮਿਸਰ-ਨਿਵਾਸੀ ।

**मिस्ल**—[ਮਿਸ੍ਲ] ਅ. ਬਰਾਬਰ, ਸਮਾਨ ; ਵਾਂਗ ।

**मिस्सा**—[ਮਿੱਸਾ] ਪੁ. ਜੌਂ, ਛੋਲੇ, ਕਣਕ, ਮੱਕੀ ਦਾ ਰਲਿਆ ਮਿਲਿਆ ਆਟਾ, ਮਿੱਸਾ ।

**मिस्सी**—[ਮਿੱਸੀ] ਇ. ਸੁਹਾਗਣ ਤੀਵੀਆਂ ਦਾ ਦੰਦਾਂ ਤੇ ਕਰਨ ਦਾ ਮੰਜਨ ।

**मिहर**—[ਮਿਹਰ] ਪੁ. ਵੇਖੋ ਮੇਹਰ (मिहर) ।

**मिहिर**—[ਮਿਹਿਰ] ਪ. ਸੂਰਜ ; ਬੱਦਲ ; ਚੰਨ ; ਹਵਾ ; ਅੱਕ ; ਰਾਜਾ ।

**मींगी (मीङ्गी)**—[ਮੀਂਗੀ] ਇ. ਗਿਰੀ, ਗ਼ੁੱਦਾ ।

+**मींजना** (मीञ्जना)—[ਮੀਂਜਨਾ] ਕ੍ਰਿ. ਹੱਥਾਂ ਨਾਲ ਮਲਣਾ, ਮਰੋੜਨਾ ਮਸਲਣਾ ।

**मींड़**—[ਮੀਂੜ] ਇ. ਸੰਗੀਤ ਵਿਚ ਇਕ ਸੁਰ ਬਦਲ ਕੇ ਦੂਸਰੇ ਸੁਰ ਤੇ ਪਹੁੰਚਣ ਦੀ ਹੁਸ਼ਿਆਰੀ ।

+**मींड़क**—[ਮੀਂੜਕ] ਵੇਖੋ ਮੇਂਡੁਕ (मेंढ़क) ।

**मींड़ना**—[ਮੀਂੜਨਾ] ਕ੍ਰਿ. ਵੇਖੋ ਮੀਂਜਨਾ (मींजना) ।

+**मीच**—[ਮੀਚ] ਇ. ਮੌਤ ।

**मीचना**—[ਮੀਚਨਾ] ਕ੍ਰਿ. ਅੱਖਾਂ ਮੁੰਦਣਾ, ਅੱਖਾਂ ਬੰਦ ਕਰਨਾ ।

+**मीचु**—[ਮੀਚੁ] ਇ. ਮੌਤ ।

**मीज़ा**—[ਮੀਜ਼ਾ] ਇ. ਰਾਏ, ਸਲਾਹ ; ਮਤਾ ; ਅਨੁਕੂਲਤਾ ।

**मीज़ान**—[ਮੀਜ਼ਾਨ] ਇ. ਜੋੜ ; ਤਕੜੀ ; ਤੁਲਾ ਰਾਸ਼ੀ ।

**मीटना**—[ਮੀਟਨਾ] ਕ੍ਰਿ. ਮੀਚਣਾ, ਮੁੰਦਣਾ ।

**मीठा**—[ਮੀਠਾ] ਵਿ. ਮਿੱਠਾ ; ਸੁਆਦ ; ਹਲਕਾ, ਸੁਸਤ ; ਨਾਮਰਦ, ਨਪੁੰਸਕ ; ਬਹੁਤ ਸਿੱਧਾ ; ਜੋ ਬਹੁਤ ਸੁਸ਼ੀਲ ਹੋਵੇ ; ਪੁ. ਮਨਭਾਉਂਦਾ ; ਮਿਠਾਈ ; ਗੁੜ ; ਕੜਾਹ ; ਮਿੱਠਾ ਨਿੰਬੂ ।

**मीत**—[ਮੀਤ] ਪੁ. ਮਿੱਤਰ, ਦੋਸਤ ।

**मीन**—[ਮੀਨ] ਇ. ਮੱਛੀ ; ਇਕ ਰਾਸ਼ੀ ।

**मीनकेतन**—[ਮੀਨਕੇਤਨ] ਪੁ. ਕਾਮਦੇਵ ।

**मीनरंक (मीनरङ्क)** ਇ. ਮੁਰਗਾਈ, ਜਲ-ਕਾਂ ।

**मीनर**—[ਮੀਨਰ] ਪੁ. ਇਕ ਰੁੱਖ ।

**मीना**—[ਮੀਨਾ] ਪੁ. ਰਾਜਪੂਤਾਨੇ ਦੀ ਇਕ ਕੌਮ ; ਇ. ਇਕ ਨੀਲੇ ਰੰਗ ਦਾ ਕੀਮਤੀ ਪੱਥਰ ; ਸੁਰਾਹੀ ; ਮੀਨਾਕਾਰੀ ।

**मीनाक्ष**—[ਮੀਨਾਕ੍ਸ਼] ਵਿ. ਮੱਛੀ ਜਿਹੀ ਅੱਖ ਵਾਲਾ ।

**मीनाकारी**—[ਮੀਨਾਕਾਰੀ] ਇ. ਸ਼ੀਸ਼ੇ ਜਾਂ ਸੋਨੇ-ਚਾਂਦੀ ਆਦਿ ਪੁਰ ਕੀਤਾ ਜਾਣ ਵਾਲਾ ਕੰਮ, ਮੀਨਾਕਾਰੀ ।

**मीनाबज़ार**—[ਮੀਨਾਬਾਜ਼ਾਰ] ਪੁ. ਬਹੁਤ ਸਜਿਆ ਹੋਇਆ ਬਜ਼ਾਰ ; ਉਹ ਬਾਜ਼ਾਰ ਜਿੱਥੇ ਇਸਤ੍ਰੀਆਂ ਹੀ ਸਭ ਚੀਜ਼ਾਂ ਵੇਚਦੀਆਂ ਹਨ ।

**मीनालय**—[ਮੀਨਾਲਯ] ਪੁ. ਸਮੁੰਦਰ ।

**मीमांसक**—[ਮੀਮਾਂਸਕ] ਪੁ. ਮੀਮਾਂਸਾ ਸ਼ਾਸਤਰ ਦਾ ਜਾਣਕਾਰ ।

**मीमांसा**—[ਮੀਮਾਂਸਾ] ਇ. 6 ਦਰਸ਼ਨਾਂ ਵਿਚੋਂ ਇਕ, ਜਿਸ ਦੇ ਦੋ ਹਿੱਸੇ ਹਨ, ਪੂਰਵ ਮੀਮਾਂਸਾ ਅਤੇ ਉੱਤਰ ਮੀਮਾਂਸਾ ; ਵਿਚਾਰ ਪੂਰਣ ਤੱਤ-ਗਿਆਨ ।

**मीमांसित**—[ਮੀਮਾਂਸਿਤ] ਵਿ. ਜਿਸ ਦਾ ਪੁਣ-ਛਾਣ ਕਰਕੇ ਨਿਰਣਾ ਕੀਤਾ ਗਿਆ ਹੋਵੇ ।

**मीर**—[ਮੀਰ] ਪੁ. ਧਾਰਮਕ ਗੁਰੂ ਸੈਯਦਾਂ ਦਾ ਇਕ ਖ਼ਿਤਾਬ ; ਰਈਸ ਦਾ ਪੁੱਤਰ ; ਪ੍ਰਧਾਨ ਨੇਤਾ ; ਉਹ ਬੰਦਾ ਜੋ ਪਹਿਲਾਂ ਕੰਮ ਕਰੇ, ਮੀਰੀ ; ਸਮੁੰਦਰ ; ਸੀਮਾਂ ; ਜਾਲ ।

**मीराबाई**—[ਮੀਰਾਬਾਈ] ਇ. ਇਕ ਪ੍ਰਸਿੱਧ ਭਗਤਣੀ ਤੇ ਕਵਿਤ੍ਰੀ ।

**मीरास**—[ਮੀਰਾਸ] ਇ. ਵਿਰਸੇ ਵਿਚ ਮਿਲੀ ਹੋਈ ਜਾਇਦਾਦ ।

**मीरासी**—[ਮੀਰਾਸੀ] ਪੁ. ਇਕ ਮੁਸਲਮਾਨ-ਉਪ-ਜਾਤੀ, ਮਰਾਸੀ ।

**मील**—[ਮੀਲ] ਪੁ. ਲੰਬਾਈ ਜਾਂ ਦੂਰੀ ਦਾ ਨਾਪ ਜੋ 1760 ਗਜ਼ ਦਾ ਹੁੰਦਾ ਹੈ ।

**मीलन**—[ਮੀਲਨ] ਪੁ. ਅੱਖ ਮੀਚਣ ਦੀ ਕਿਰਿਆ ।

**मीलित**—[ਮੀਲਿਤ] ਵਿ. ਬੰਦ ਕੀਤਾ ਹੋਇਆ, ਮੀਚਿਆ ਹੋਇਆ ; ਸੁੰਗੜਿਆ ਹੋਇਆ ।

**मीवर**—[ਮੀਵਰ] ਵਿ. ਪੂਜਨੀਕ, ਪੂਜ ; ਹਾਨੀਕਾਰਕ ; ਪੁ. ਸੈਨਾਪਤੀ ।

**मीवा**—[ਮੀਵਾ] ਪੁ. ਪੇਟ ਵਿਚਲਾ ਕੀੜਾ ; ਹਵਾ ; ਸਾਰ ।

+**मुंगना**—[ਮੁੰਗਨਾ] ਪੁ. ਸੁਹਾਂਜਨੇ ਦਾ ਰੁੱਖ ।

**मुंगरा**—[ਮੁੰਗਰਾ] ਪੁ. ਕਾਠ ਦਾ ਹਥੌੜਾ ; ਨਮਕੀਨ ਬੂੰਦੀ ।

**मुंगिया**—[ਮੁੰਗਿਯਾ] ਪੁ. ਧਾਰੀਦਾਰ ਚਾਰਖਾਨਾ ਕਪੜਾ ।

+**मुंगौरी**—[ਮੁੰਗੌਰੀ] ਪੁ. ਮੂੰਗੀ ਦੀ ਵੜੀ ।

+**मुंचना**—[ਮੁੰਚਨਾ] ਕ੍ਰਿ. ਅਜ਼ਾਦ ਕਰਨਾ, ਮੁਕਤ ਕਰਨਾ, ਛੱਡਣਾ ।

**मुंज**—[ਮੁੰਜ] ਪੁ. ਵੇਖੋ ਮੁੰਜ (मूंज) ।

**मुंड**—[ਮੁੰਡ] ਪੁ. ਸਿਰ ; ਕਟਿਆ ਸਿਰ ; ਰਾਹੂ ਗ੍ਰਹਿ ; ਨਾਈ ; ਵਿ. ਮੁੰਨਿਆ ਹੋਇਆ ; ਨੀਚ ।

**मुंडकरी**—[ਮੁੰਡਕਰੀ] ਇ. ਗੋਡਿਆਂ ਵਿਚ ਸਿਰ ਦੇ ਕੇ ਬੈਠਣ ਦਾ ਭਾਵ (ਦੁਖ ਆਦਿ ਦੇ ਕਾਰਨ) ।

**मुंडचिरा**—[ਮੁੰਡਚਿਰਾ] ਪੁ. ਇਕ ਤਰ੍ਹਾਂ ਦੇ ਫਕੀਰ, ਗੁਰਜਮਾਰ ਫਕੀਰ ।

**मुंडचिरापन**—[ਮੁੰਡਚਿਰਾਪਨ] ਪੁ. ਲੈਣ-ਦੇਣ ਵਿਚ ਹੀਲ ਹੁੱਜਤ ਅਤੇ ਅੜ ।

**मुंडन**—[ਮੁੰਡਨ] ਸਿਰ ਮਨਾਉਣ ਦਾ ਕਰਮ ; ਇਕ ਸੰਸ-ਕਾਰ ।

**मुंडना**—[ਮੁੰਡਨਾ] ਕ੍ਰਿ. ਵਾਲ ਮੁੰਨਣੇ ; ਠੱਗੇ ਜਾਣਾ, ਧੋਖੇ ਵਿਚ ਆਉਣਾ ; ਠੱਗਣਾ ।

**मुंडमाला**—[ਮੁੰਡਮਾਲਾ] ਪੁ. ਕਟੇ ਹੋਏ ਸਿਰਾਂ ਦੀ ਮਾਲਾ ।

**मुंडमालिनी**—[ਮੁੰਡਮਾਲਿਨੀ] ਇ. ਦੁਰਗਾ, ਕਾਲੀ ਦੇਵੀ ।

**मुंडा**—[ਮੁੰਡਾ] ਪੁ. ਇਕ ਭਾਸ਼ਾ ; ਫਕੀਰ ; ਇਕ ਤਰ੍ਹਾਂ ਦਾ ਜੁੱਤਾ ; ਇਕ ਕੌਮ ; ਵਿ. ਜਿਸ ਦੇ ਸਿਰ ਦੇ ਵਾਲ ਮੁੰਨੇ ਹੋਏ ਹਨ ।

**मुंडाई**—[ਮੁੰਡਾਈ] ਇ. ਮੁੰਨਣ ਦੀ ਮਜ਼ਦੂਰੀ, ਮੁਨਾਈ ।

**मुंडासा**—[ਮੁੰਡਾਸਾ] ਪੁ. ਸਿਰ ਦਾ ਪੱਗੜ, ਮੜਾਸਾ ।

**मुंड़िया**—[ਮੁੰੜਿਯਾ] ਇ. ਸਿਰ ; ਸਿਰ ਮੁੰਨਿਆ ਸਾਧੂ ਮਹਾਜਨੀ ਲਿਪੀ, ਲੰਡੇ ।

**मुंडी**—[ਮੁੰਡੀ] ਇ. ਸਿਰ-ਮੁੰਨੀ ; ਵਿਧਵਾ, ਰੰਡੀ ; ਇਕ ਪ੍ਰਕਾਰ ਦੀ ਜੁੱਤੀ ; ਮਹਾਜਨੀ ਭਾਸ਼ਾ ; ਪੁ. ਮੁੰਨਿਆ ਹੋਇਆ ; ਨਾਈ ; ਸੰਨਿਆਸੀ ।

**मुंडेर**—[ਮੁੰਡੇਰ] ਇ. ਬਨੇਰਾ, ਖੇਤ ।

**मुंडो**—[ਮੁੰਡੋ] ਇ. ਰੰਡੀ, ਵਿਧਵਾ ; ਸਿਰ-ਮੁੰਨੀ ਇਸਤ੍ਰੀ ।

**मुंदना**—[ਮੁੰਦਨਾ] ਕ੍ਰਿ. ਬੰਦ ਹੋਣਾ ; ਲੁਕਣਾ ।

**मुंदरा**—[ਮੁੰਦਰਾ] ਪੁ. ਜੋਗੀ ਦੇ ਕੰਨ ਦੇ ਕੁੰਡਲ ; ਕੰਨ ਦਾ ਇਕ ਗਹਿਣਾ, ਮੁੰਦਰਾਂ ।

**मुंदरी**—[ਮੁੰਦਰੀ] ਇ. ਛੱਲਾ ; ਅੰਗੂਠੀ, ਮੁੰਦਰੀ ।

**मुंशी**—[ਮੁੰਸ਼ੀ] ਪੁ. ਲਿਖਾਰੀ, ਲੇਖਕ ; ਉਹ ਜੋ ਫਾਰਸੀ ਦੇ ਅੱਖਰ ਬਹੁਤ ਸੋਹਣੇ ਲਿਖੇ ; ਅਧਿਆਪਕ, ਮੁਨਸ਼ੀ ।

**मुंसिफ़**—[ਮੁੰਸਿਫ਼] ਪੁ. ਦੀਵਾਨੀ ਵਿਭਾਗ ਦਾ ਸਬਜੱਜ ; ਇਨਸਾਫ਼ ਕਰਨ ਵਾਲਾ ਵਿਅਕਤੀ ; ਰੱਬ ।

**मुंह**—[ਮੂੰਹ] ਪੁ. ਮੂੰਹ, ਮੁੱਖ, ਉਹ ਅੰਗ ਜਿਸ ਨਾਲ ਬੋਲੀਦਾ ਤੇ ਖਾਈਦਾ ਹੈ ; ਚਿਹਾਰਾ ; ਸਮਰੱਥਾ, ਹਿੰਮਤ ; ਕਿਸੇ ਚੀਜ਼ ਦਾ ਉਪਰਲਾ ਛੇਕ ; ਉਪਰਲੀ ਤਲ ; ਸਾਹਮਣਾ ।

**मुंहकाला**—[ਮੂੰਹਕਾਲਾ] ਪੁ. ਬਦਨਾਮੀ ; ਬੇ-ਇੱਜਤੀ ; ਇਕ ਗਾਲ੍ਹ ।

**मुंहज़ोर**—[ਮੂੰਹਜ਼ੋਰ] ਵਿ. ਬਕਵਾਸੀ, ਬੜਬੋਲਾ ; ਤੇਜ਼ ਅੱਥਰ ।

**मुंहदिखाई**—[ਮੂੰਹਦਿਖਾਈ] ਪੁ. ਨਵੀਂ ਬਹੂ ਦਾ ਮੂੰਹ ਦੇਖਣ ਦੀ ਇਕ ਰਸਮ ; ਮੂੰਹ ਦੇਖਣ ਵਜੋਂ ਦਿੱਤਾ ਜਾਣ ਵਾਲਾ ਧਨ ।

**मुंहफट**—[ਮੂੰਹਫਟ] ਵਿ. ਬੜਬੋਲਾ, ਗਾਲੜੀ, ਬਦਜ਼ਬਾਨ ।

**मुंहमांगा**—[ਮੂੰਹਮਾਂਗਾ] ਵਿ. ਮਨ ਭਾਉਂਦਾ, ਮੂੰਹਮੰਗਿਆ ।

**मुंहासा**—[ਮੁੰਹਾਸਾ] ਪੁ. ਮੂੰਹ ਤੇ ਨਿਕਲਣ ਵਾਲੀਆਂ ਜਵਾਨੀ ਦੀਆਂ ਫਿਨਸੀਆਂ, ਕਿੱਲ ।

**मुकंद (मुकुन्द)**—[ਮੁਕੰਦ] ਪੁ. ਗੰਢਾ ; ਸੱਠੀ ਦੇ ਚਾਉਲ ।

**मुकटा**—[ਮੁਕਟਾ] ਪੁ. ਰੇਸ਼ਮ ਦੀ ਧੋਤੀ ਜੋ ਪੂਜਾ ਜਾਂ ਭੋਜਨ ਵੇਲੇ ਪਾਈ ਜਾਂਦੀ ਹੈ ।

**मुकता**—[ਮੁਕਤਾ] ਪੁ. ਮੋਤੀ ; ਵਿ. ਕਾਫ਼ੀ, ਬਹੁਤ ।

**मुकदमा**—[ਮੁਕਦਮਾ] ਪੁ. ਦਾਹਵਾ, ਨਾਲਸ਼ ; ਅਧਿਕਾਰ ਆਦਿ ਦਾ ਕੋਈ ਝੱਗੜਾ ; ਗ੍ਰੰਥ ਦੀ ਭੂਮਿਕਾ ।

+**मुकना**—[ਮੁਕਨਾ] ਕ੍ਰਿ. ਮੁੱਕਣਾ, ਖ਼ਤਮ ਹੋਣਾ ; ਅਜ਼ਾਦ ਹੋਣਾ ।

**मुकम्मल**—[ਮੁਕੰਮਲ] ਵਿ. ਪੂਰਾ ਕੀਤਾ ਹੋਇਆ, ਹਰ ਤਰ੍ਹਾਂ ਨਾਲ ਤਿਆਰ, ਮੁਕੰਮਲ, ਸੰਪੂਰਨ ।

**मुकरना**—[ਮੁਕਰਨਾ] ਕ੍ਰਿ. ਮੁੱਕਰ ਜਾਣਾ, ਕੋਈ ਗੱਲ ਕਹਿ ਕੇ ਨਾਂਹ ਕਰ ਦੇਣੀ, ਆਖ ਕੇ ਮੁੱਕਰ ਜਾਣਾ ; ਪੁ. ਮੁੱਕਰ ਜਾਣ ਵਾਲਾ ਵਿਅਕਤੀ ।

**मुकराना**—[ਮੁਕਰਾਨਾ] ਕ੍ਰਿ. ਦੂਸਰੇ ਨੂੰ ਮੁਕਰਨ ਲਈ ਕਹਿਣਾਂ, ਮੁਕਰਾਉਣਾ ; ਦੂਜੇ ਨੂੰ ਝੂਠਾ ਬਣਾਉਣਾ ।

**मुकरी**—[ਮੁਕਰੀ] ਇ. ਇਕ ਤਰ੍ਹਾਂ ਦੀ ਕਵਿਤਾ ਜਿਸ ਵਿਚ ਪਹਿਲਾਂ ਕਹੀ ਗੱਲ ਤੋਂ ਮੁਕਰ ਕੇ ਕੋਈ ਹੋਰ ਹੀ ਗੱਲ ਕਹੀ ਜਾਵੇ ।

**मुकर्रर**—[ਮੁਕਰ੍ਰਰ] ਵਿ. ਨਿਸ਼ਚਤ, ਨਿਯਤ ; ਨਿਯੁਕਤ, ਮੁਕੱਰਰ ; ਕ੍ਰਿ. ਵਿ. ਫੇਰ, ਦੁਬਾਰਾ ; ਜ਼ਰੂਰ ਹੀ, ਅਵੱਸ਼ ਹੀ ।

**मुकल**—[ਮੁਕਲ] ਪੁ. ਅੰਮਲਤਾਸ ; ਗੁੱਗਲ ।

**मुकलाना**—[ਮੁਕਲਾਨਾ] ਕ੍ਰਿ. ਖੋਲਣਾ ; ਛੱਡਣਾ ।

**मुकाबला**—[ਮੁਕਾਬਲਾ] ਪੁ. ਸਮਾਨਤਾ, ਬਰਾਬਰੀ, ਤੁਲਨਾ ; ਲੜਾਈ, ਝੱਗੜਾ, ਆਹਮਣਾ-ਸਾਹਮਣਾ ; ਵਿਰੋਧ ।

**मुकाबिल**—[ਮੁਕਾਬਿਲ] ਵਿ. ਸਾਹਮਣੇ ਵਾਲਾ, ਬਰਾਬਰ ਦਾ ; ਕ੍ਰਿ. ਵਿ. ਸਾਹਮਣੇ ; ਪੁ. ਦੁਸ਼ਮਣ, ਟੱਕਰ ਲੈਣ ਵਾਲਾ ਵਿਅਕਤੀ ।

**मुकाम**—[ਮੁਕਾਮ] ਪੁ. ਠਿਕਾਣਾ, ਪੜਾ ; ਠਹਿਰਣ ਦੀ ਥਾਂ, ਮੌਕਾ ।

**मुकामी**—[ਮੁਕਾਮੀ] ਵਿ. ਸਥਾਨਕ ।

**मुकियल**—[ਮੁਕਿਯਲ] ਪੁ. ਇਕ ਤਰ੍ਹਾਂ ਦਾ ਬਾਂਸ ।

**मुकियाना**—[ਮੁਕਿਯਾਨਾ] ਕ੍ਰਿ. ਮੁੱਕੇ ਮਾਰਨੇ ; ਗੁੰਨੇ ਹੋਏ ਆਟੇ ਨੂੰ ਮੁੱਕੀ ਦੇਣਾ ।

**मुकुंद (मुकुन्द)**—[ਮੁਕੰਦ] ਪੁ. ਇਕ ਰਤਨ ; ਪਾਰਾ ; ਸਫ਼ੈਦ ਕਨੇਰ ; ਵਿਸ਼ਨੂੰ ।

**मुकुट**—[ਮੁਕੁਟ] ਪੁ. ਤਾਜ, ਸਿਰ ਦਾ ਇਕ ਗਹਿਣਾ ।

**मुकुर**—[ਮੁਕੁਰ] ਪੁ. ਸ਼ੀਸ਼ਾ ; ਘੁਮਿਆਰ ਦਾ ਚੱਕ ਫੇਰਨ ਦਾ ਡੰਡਾ ; ਬੇਰੀ, ਕੇਲਾ, ਮੋਤੀਆ ।

**मुकुरित**—[ਮੁਕੁਰਿਤ] ਵਿ. ਖਿੜਿਆ ਹੋਇਆ ।

**मुकुल**—[ਮੁਕੁਲ] ਪੁ. ਸਰੀਰ ; ਆਤਮਾ ; ਧਰਤੀ ; ਗੁੱਗਲ ; ਇਕ ਛੰਦ ; ਕਲੀ ।

**मुकुलित**—[ਮੁਕੁਲਿਤ] ਵਿ. ਅੱਧ-ਖਿੜਿਆ, ਕੁਝ-ਕੁਝ ਖਿੜਿਆ ।

**मुकुली**—[ਮੁਕੁਲੀ] ਇ. ਉਹ ਵੇਲ ਜਿਸ ਨੂੰ ਕਲੀਆਂ ਲਗ ਗਈਆਂ ਹੋਣ ।

**मुक्का**—[ਮੁੱਕਾ] ਪੁ. ਬੰਨ੍ਹੀ ਹੋਈ ਮੁੱਕੀ ਜੋ ਮਾਰਣ ਲਈ ਚੁਕੀ ਜਾਵੇ, ਮੁੱਕਾ ।

**मुक्की**—[ਮੁੱਕੀ] ਛੋਟਾ ਮੁੱਕਾ, ਮੁੱਠੀ ; ਮੁੱਕੇ ਦੀ ਮਾਰ ਜਾਂ ਲੜਾਈ ; ਗੁੰਨੇ ਹੋਏ ਆਟੇ ਨੂੰ ਨਰਮ ਕਰਨ ਲਈ ਮੁੱਕੀ ਨਾਲ ਦਬਾਉਣ ਦੀ ਕਿਰਿਆ ।

**मुक्खी**—[ਮੁੱਖੀ] ਪੁ. ਇਕ ਤਰ੍ਹਾਂ ਦਾ ਕਬੂੱਤਰ ।

**मुक्त**—[ਮੁਕਤ] ਵਿ. ਅਜ਼ਾਦ, ਬੰਧਨਾਂ ਤੋਂ ਛੁਟਿਆ ਹੋਇਆ ; ਮੁਕਤ ।

**मुक्तकंचुल**—[ਮੁਕ੍ਤਕੰਚੁਲ] ਵਿ. ਉਹ (ਸੱਪ) ਜਿਸ ਨੇ ਕੰਜ ਲਾਹ ਦਿੱਤੀ ਹੋਵੇ ।

**मुक्तकंठ (मुक्तकण्ठ)**—[ਮੁਕ੍ਤਕੰਠ] ਵਿ. ਬਿਲਕੁਲ ਸਾਫ਼ ਤਰੀਕੇ ਨਾਲ, ਖੁਲ੍ਹ ਕੇ ਤੇ ਬਿਨਾਂ ਕਿਸੇ ਸੰਕੋਚ ਦੇ ਆਖਿਆ ਹੋਇਆ ; ਜੋ ਜ਼ੋਰ ਨਾਲ ਬੋਲਦਾ ਹੋਵੇ ।

**मुक्तक**—[ਮੁਕਤਕ] ਪੁ. ਇਕ ਹੱਥਿਆਰ ; ਇਕ ਤਰ੍ਹਾਂ ਦੀ ਕਵਿਤਾ ਜੋ ਇਕੋ ਛੰਦ ਵਿਚ ਪੂਰੀ ਹੋਵੇ ।

**मुक्तकेश**—[ਮੁਕ੍ਤਕੇਸ਼] ਵਿ. ਖੁਲ੍ਹੇ ਜੂੜੇ ਵਾਲਾ ।

**मुक्तकेशी**—[ਮੁਕ੍ਤਕੇਸ਼ੀ] ਇ. ਕਾਲੀ ਦੇਵੀ ।

**मुक्तचक्षु**—[ਮੁਕਤਚਕ੍ਸ਼ੁ] ਪੁ. ਸ਼ੇਰ ; ਵਿ. ਖੁਲ੍ਹੀਆਂ ਅੱਖਾਂ ਵਾਲਾ ।

**मुक्तता**—[ਮੁਕਤਤਾ] ਇ. ਅਜ਼ਾਦੀ, ਛੁਟਕਾਰਾ ; ਮੁਕਤੀ, ਮੋਖਸ਼ ।

**मुक्तरस**—[ਮੁਕਤਰਸ] ਇ. ਰਾ ਹੀਨ, ਜਿਸ ਦਾ ਰਸ ਵਗ ਗਿਆ ਹੋਵੇ ।

**मुक्तलज्ज**—[ਮੁਕ੍ਤਲੱਜ] ਵਿ. ਨਿਰਲੱਜ, ਬੇਸ਼ਰਮ ।

**मुक्तवसन**—[ਮੁਕ੍ਤਵਸਨ] ਵਿ. ਨੰਗਾ ; ਨੰਗਾ ਰਹਿਣ ਵਾਲਾ ਵਿਅਕਤੀ, ਜੈਨ ਸਾਧੂ ।

**मुक्तवास**—[ਮੁਕਤਵਾਸ] ਪੁ. ਸਿੱਪ ।

**मुक्तव्यापार**—[ਮੁਕਤਵ੍ਯਾਪਾਰ] ਪੁ. ਦੂਸਰੇ ਦੇਸਾਂ ਨਾਲ ਅਜੇਹਾ ਵਪਾਰ ਜਿਸ ਵਿਚ ਬਰਾਮਦ-ਦਰਾਮਦ ਤੇ ਘਟ ਪਾਬੰਦੀਆਂ ਹੋਣ ।

**मुक्तहस्त**—[ਮੁਕਤਹਸਤ] ਵਿ. ਮਹਾਂਦਾਨੀ, ਉਦਾਰ ਚਿੱਤ ।

**मुक्ता**—[ਮੁਕਤਾ] ਇ. ਮੋਤੀ ; ਵੇਸ਼ਵਾ ।

**मुक्ताकलाप**—[ਮੁਤਾਕ੍ਲਾਪ] ਇ. ਮੋਤੀਆਂ ਦੀ ਮਾਲਾ ।

**मुक्तागार**—[ਮੁਕਤਾਗਾਰ] ਇ. ਮੋਤੀਆਂ ਵਾਲੀ ਸਿੱਪ ।

**मुक्तात्मा**—[ਮੁਕ੍ਤਾਤ੍ਮਾ] ਵਿ. ਮਾਇਕ ਬੰਧਨਾਂ ਤੋਂ ਅਜ਼ਾਦ ; ਮੁਕਤੀ ਨੂੰ ਪ੍ਰਾਪਤ ਆਤਮਾ ।

**मुक्ताफल**—[ਮੁਕਤਾਫਲ] ਪੁ. ਮੋਤੀ ; ਲਸੂੜਾ ; ਕਪੂਰ ।

**मुक्तामोदक**—[ਮੁਕਤਾਮੋਦਕ] ਪੁ. ਮੋਤੀ ਚੂਰ ਦੇ ਲੱਡੂ ।

**मुक्तासन**—[ਮੁਕਤਾਸਨ] ਪੁ. ਯੋਗ ਦਾ ਇਕ ਆਸਣ ।

**मुक्ति**—[ਮੁਕਤਿ] ਇ. ਮੋਖਸ਼, ਮੁਕਤੀ ; ਛੁਟਕਾਰਾ, ਆਜ਼ਾਦੀ ।

**मुक्तिका**—[ਮੁਕਤਿਕਾ] ਇ. ਇਕ ਉਪਨਿਸ਼ਦ ।

**मुख**—[ਮੁਖ] ਪੁ. ਮੂੰਹ ; ਚਿਹਰਾ ; ਸ਼ਬਦ ; ਘਰ ਦਾ ਬੂਹਾ ; ਪੰਛੀ ਦੀ ਚੁੰਝ ; ਕਿਸੇ ਚੀਜ਼ ਦਾ ਅਗਲਾ ਭਾਗ ; ਵਿ. ਮੁੱਖ, ਆਗੂ, ਪ੍ਰਧਾਨ, ਮੁਖੀਆ ।

**मुखचंद्र (मुखचन्द्र)**—[ਮੁਖਚੰਦ੍ਰ] ਪੁ. ਮੂੰਹ ਦੀ ਸ਼ੋਭਾ ।

**मुखचपल**—[ਮੁਖਚਪਲ] ਵਿ. ਬਹੁਤ ਬੋਲਣ ਵਾਲਾ ; ਕੌੜਾ-ਬੋਲਣ ।

**मुखचपला**—[ਮੁਖਚਪਲਾ] ਇ. ਆਰੀਆ ਛੰਦ ਦਾ ਇਕ ਭੇਦ ।

**मुखपेटिका**—[ਮੁਖਪੇਟਿਕਾ] ਇ. ਗੱਲ੍ਹ ਤੇ ਚਪੇੜ ਮਾਰਨ ਦਾ ਭਾਵ ; ਕੰਨ ਦੇ ਅੰਦਰ ਦਾ ਇਕ ਅੰਗ ।

**मुखड़ा**—[ਮੁਖੜਾ] ਪੁ. ਚਿਹਰਾ, ਮੂੰਹ (ਸੁੰਦਰਤਾ-ਸੂਚਕ) ।

**मुखतार**—[ਮੁਖ਼ਤਾਰ] ਪੁ. ਕਾਨੂੰਨੀ-ਸਲਾਹਕਾਰ, ਮੁਖ਼ਤਿਆਰ ਜਿਸਨੂੰ ਕਿਸੇ ਵੱਲੋਂ ਅਖ਼ਤਿਆਰ ਨਾਮਾ ਮਿਲਿਆ ਹੋਵੇ ।

**मुखताल**—[ਮੁਖਤਾਲ] ਪੁ. ਕਿਸੇ ਗੀਤ ਦਾ ਪਹਿਲਾ ਪਦ ।

**मुखदूषिका**—[ਮੁਖਦੂਸ਼ਿਕਾ] ਇ. ਮੂੰਹ ਦੇ ਕਿੱਲ ਜਾਂ ਦਾਗ ਆਦਿ ।

**मुखपट**—[ਮੁਖਪਟ] ਪੁ. ਘੁੰਡ ; ਬੁਰਕਾ ।

**मुखप्रक्षालन**—[ਮੁਖਪ੍ਰਕ੍ਸ਼ਾਲਨ] ਪੁ. ਮੂੰਹ ਧੋਣ ਜਾਂ ਸਾਫ਼ ਕਰਨ ਦੀ ਕਿਰਿਆ ।

**मुखप्रिय**—[ਮੁਖਪ੍ਰਿਯ] ਪੁ. ਨਾਰੰਗੀ ; ਕੱਕੜੀ ; ਵਿ. ਸੁਆਦਲਾ ।

**मुखबंध**—[ਮੁਖਬੰਧ] ਪੁ. ਭੂਮਿਕਾ, ਮੁਖਬੰਧ ।

**मुखमंडल (मुखमण्डल)**—[ਮੁਖਮੰਡਲ] ਪੁ. ਚਿਹਰਾ ।

**मुखमसा**—[ਮੁਖਮਸਾ] ਪੁ. ਝਗੜਾ ; ਝਮੇਲਾ ।

**मुखर**—[ਮੁਖਰ] ਵਿ. ਬਕਵਾਦੀ ; ਕੌੜਾ ਬੋਲਣ ਵਾਲਾ ; ਪ੍ਰਧਾਨ, ਪੁ. [illegible] ਕਾਂ ; ਸੰਖ ।

**मुखवाद्य**—[ਮੁਖਵਾਦ੍ਯ] ਪੁ. ਮੂੰਹ ਨਾਲ ਵਜਾਇਆ ਜਾਣ ਵਾਲਾ ਵਾਜਾ ।

**मुखवासिनी**—[ਮੁਖਵਾਸਿਨੀ] ਇ. ਸਰਸ੍ਵਤੀ ।

**मुखशफ**—[ਮੁਖਸ਼ਫ਼] ਪੁ. ਭੈੜੇ ਮੂੰਹ ਵਾਲਾ ਵਿਅਕਤੀ, ਉਹ ਜੋ ਕੌੜਾ ਵਚਨ ਬੋਲੇ ।

**मुखशुद्धि**—[ਮੁਖਸ਼ੁੱਧਿ] ਇ. ਦਾਤਣ ਜਾਂ ਕੁਰਲਾ ਕਰਕੇ ਮੂੰਹ ਸਾਫ਼ ਕਰਨ ਦਾ ਭਾਵ ; ਭੋਜਨ ਪਿੱਛੋਂ ਪਾਨ ਆਦਿ ਖਾ ਕੇ ਮੂੰਹ ਸਾਫ਼ ਕਰਨ ਦਾ ਭਾਵ ।

**मुखशोष**—[ਮੁਖਸ਼ੋਸ਼] ਪੁ. ਪਿਆਸ ਜਾਂ ਗਰਮੀ ਕਰਕੇ ਮੂੰਹ ਸੁੱਕਣ ਦਾ ਭਾਵ ; ਪਿਆਸ ।

**मुखसंभव (मुखसम्भव)**—[ਮੁਖਸੰਭਵ] ਪੁ. ਬ੍ਰਾਹਮਣ ।

**मुखस्थ**—[ਮੁਖਸ੍ਥ] ਵਿ. ਮੂੰਹ-ਜ਼ਬਾਨੀ ।

**मुखस्राव**—[ਮੁਖਸ੍ਰਾਵ] ਪੁ. ਥੁੱਕ ; ਇਕ ਰੋਗ, ਮੂੰਹ ਤੋਂ ਲਾਰਾਂ ਡਿੱਗਣ ਦਾ ਇਕ ਰੋਗ ।

**मुखाग्र**—[ਮੁਖਾਗ੍ਰ] ਪੁ. ਮੂੰਹ ਦਾ ਅਗਲਾ ਹਿੱਸਾ, ਬੁਲ੍ਹ, ਹੋਂਠ ; ਵਿ. ਜੋ ਜ਼ਬਾਨੀ ਯਾਦ ਹੋਵੇ ।

**मुखापेक्षक**—[ਮੁਖਪੇਕ੍ਸ਼ਕ] ਵਿ. ਦੂਸਰੇ ਦੇ ਮੂੰਹ ਵੱਲ (ਆਸਰੇ ਆਦਿ ਲਈ) ਦੇਖਣ ਵਾਲਾ ।

**मुखापेक्षा**—[ਮੁਖਾਪੇਕ੍ਸ਼ਾ] ਇ. ਦੂਸਰੇ ਦੇ ਆਸਰੇ ਰਹਿਣ ਦਾ ਭਾਵ, ਦੂਸਰੇ ਦੇ ਮੂੰਹ ਵੱਲ ਵੇਖਣ ਦਾ ਭਾਵ ।

**मुखामृत**—[ਮੁਖਾਮ੍ਰਿਤ] ਪੁ. ਮੂੰਹ ਦੀ ਸ਼ੋਭਾ ; ਛੋਟੇ ਬੱਚੇ ਦੀਆਂ ਲਾਲਾਂ ।

**मुखालिफ़**—[ਮੁਖ਼ਾਲਿਫ਼] ਵਿ. ਵਿਰੋਧੀ ; ਦੁਸ਼ਮਣ ; ਟੱਕਰ ਲੈਣ ਵਾਲਾ, ਮੁਕਾਬਲੇ ਦਾ ।

**मुखिया**—[ਮੁਖੀਆ] ਵਿ. ਆਗੂ ; ਸਰਦਾਰ ; ਚੌਧਰੀ, ਪੰਚ ।

**मुख्य**—[ਮੁਖ੍ਯ] ਵਿ. ਪ੍ਰਧਾਨ, ਸਭ ਤੋਂ ਵੱਡਾ, ਸ੍ਰੇਸ਼ਟ, ਮੁੱਖ, ਮੁਖੀ ।

**मुख्यतः**—[ਮੁਖ੍ਯਤਾ:] ਅਵ੍ਯ. ਚੰਗੀ ਤਰ੍ਹਾਂ ਨਾਲ, ਖ਼ਾਸ ਤੌਰ ਤੇ, ਮੁੱਖ ਤੌਰ ਤੇ ।

**मुख्यता**—[ਮੁਖ੍ਯਤਾ] ਇ. ਮੁਖੀ ਹੋਣ ਦਾ ਭਾਵ, ਮੁੱਖਤਾ, ਪ੍ਰਧਾਨਤਾ ।

**मुगदर**—[ਮੁਗਦਰ] ਪੁ. ਮੁਦਗਰ, ਭਾਰੀ ਮੁੰਗਲੀ ਦਾ ਜੋੜਾ ਜੋ ਕਸਰਤ ਲਈ ਵਰਤਿਆ ਜਾਂਦਾ ਹੈ ।

**मुगरेला**—[ਮੁਗਰੇਲਾ] ਪੁ. ਕਲੌਂਜੀ ।

**मुगल**—[ਮੁਗ਼ਲ] ਪੁ. ਮੁਸਲਮਾਨਾਂ ਦਾ ਇਕ ਫ਼ਿਰਕਾ ; ਮੰਗੋਲ ਦੇਸ਼ ਦਾ ਵਾਸੀ, ਮੁਗ਼ਲ ।

**मुगलपठान**—[ਮੁਗ਼ਲਪਠਾਨ] ਪੁ. ਇਕ ਖੇਡ ।

**मुगलानी**—[ਮੁਗ਼ਲਾਨੀ] ਇ. ਮੁਗ਼ਲ ਜਾਤ ਦੀ ਤੀਵੀਂ ; ਕਪੜਾ ਸੀਊਣ ਵਾਲੀ ਤੀਵੀਂ ; ਗੋਲੀ, ਮਜ਼ਦੂਰਨ, ਦਾਸੀ ।

**मुगवन**—[ਮੁਗਵਨ] ਪੁ. ਮੋਠ, ਜੰਗਲੀ ਮੂੰਗੀ ।

**मुगालता**—[ਮੁਗ਼ਾਲਤਾ] ਪੁ. ਛੱਲ, ਧੋਖਾ, ਫ਼ਰੇਬ, ਦਗਾ ; ਭਰਮ, ਭੁਲੇਖਾ ।

**मुग्धम**—[ਮੁਗ੍ਧਮ] ਵਿ. ਇਸ਼ਾਰੇ ਨਾਲ ਆਖੀ ਹੋਈ (ਗੱਲ ਆਦਿ) ।

**मुगूह**—[ਮੁਗੂਹ] ਪੁ. ਪਪੀਹਾ ।

**मुग्ध**—[ਮੁਗ੍ਧ] ਵਿ. ਸੁੰਦਰ, ਮਨਮੋਹਣਾ, ਨਵੀਨ, ਨਵਾਂ ; ਮੋਹਤ, ਮੋਹ ਜਾਂ ਭਰਮ ਵਿਚ ਪਿਆ ਹੋਇਆ, ਪ੍ਰੇਮੀ, ਆਸ਼ਕ ।

**मुग्धा**—[ਮੁਗ੍ਧਾ] ਇ. ਸਾਹਿਤ ਵਿਚ ਇਕ ਨਾਇਕਾ ਜਿਸ ਦੀ ਕਾਮ-ਰੁਚੀ ਅਜੇ ਨਾ ਜਾਗੀ ਹੋਵੇ ।

**मुचंगड़ (मुचङ्गड़)**—[ਮੁਚੰਗੜ] ਵਿ. ਮੋਟਾ ਅਤੇ ਭੱਦਾ ।

**मुचक**—[ਮੁਚਕ] ਪੁ. ਲਾਖ ।

**मुचकुंद (मुचकुन्द)**—[ਮੁਚਕੁੰਦ] ਪੁ. ਫੁੱਲਾਂ ਦਾ ਇਕ ਰੁੱਖ ਅਤੇ ਫੁੱਲ ।

**मुचिर**—[ਮੁਚਿਰ] ਵਿ. ਸਖੀ, ਦਾਤਾ, ਉਦਾਰ ; ਪੁ. ਧਰਮ ; ਹਵਾ ; ਦੇਵਤਾ ।

**मुचुक**—[ਮੁਚੁਕ] ਪੁ. ਮੈਨਫਲ ।

**मुचुटी**—[ਮੁਚੁਟੀ] ਇ. ਉਂਗਲੀ ਮਟਕਾਉਣ ਦੀ ਕਿਰਿਆ ; ਮੁੱਠੀ ।

**मुच्चा**—[ਮੁੱਚਾ] ਪੁ. ਮਾਸ ਦਾ ਲੋਥੜਾ ।

**मुछंदर (मुछन्दर)**—[ਮੁਛੰਦਰ] ਵਿ. ਵੱਡੀਆਂ ਵੱਡੀਆਂ ਮੁੱਛਾਂ ਵਾਲਾ ; ਭੱਦਾ ; ਮੂਰਖ, ਭੌਂਦੂ ।

**मुछियल**—[ਮੁਛਿਯਲ] ਵਿ. ਮੁੱਛਲ, ਵੱਡੀਆਂ ਵੱਡੀਆਂ ਮੁੱਛਾਂ ਵਾਲਾ ।

**मुजरा**—[ਮੁਜਰਾ] ਪੁ. ਉਹ ਰਕਮ ਜੋ ਕਿਸੇ ਰਕਮ ਵਿਚੋਂ ਕਟ ਲਈ ਗਈ ਹੋਵੇ ; ਉਹ ਜੋ ਜਾਰੀ ਕੀਤਾ ਗਿਆ ਹੋਵੇ ; ਵੱਡੇ ਆਦਮੀ ਨੂੰ ਪ੍ਰਣਾਮ ਕਰਨ ਦਾ ਭਾਵ ; ਰੰਡੀ ਦਾ ਗਾਉਣ ।

**मुजराई**—[ਮੁਜਰਾਈ] ਇ. ਕੱਟਣ ਜਾਂ ਘਟਾਉਣ ਦੀ ਕਿਰਿਆ ; ਕੱਟੀ ਹੋਈ ਰਕਮ ; ਮੁਜਰਾ ਕਰਨ ਦੀ ਕਿਰਿਆ ।

**मुजरिम**—[ਮੁਜਰਿਮ] ਪੁ. ਉਹ ਜਿਸ ਤੇ ਜੁਰਮ ਲਾਇਆ ਗਿਆ ਹੋਵੇ, ਮੁਜਰਮ, ਅਪਰਾਧੀ ।

**मुजारिया**—[ਮੁਜਾਰਿਯਾ] ਵਿ. ਜੋ ਜਾਰੀ ਕੀਤਾ ਜਾਂ ਕਰਾਇਆ ਗਿਆ ਹੋਵੇ ।

**मुजावर**—[ਮੁਜਾਵਰ] ਪੁ. ਉਹ ਮੁਸਲਮਾਨ ਜੋ ਕਿਸੇ ਪੀਰ ਦੀ ਦਰਗਾਹ ਜਾਂ ਰੋਜ਼ਿਆਂ ਤੇ ਉਥੋਂ ਦਾ ਕੰਮ ਕਰਦਾ ਹੋਵੇ ਅਤੇ ਚੜ੍ਹਾਵਾ ਵੀ ਲੈਂਦਾ ਹੋਵੇ ।

**मुझ**—[ਮੁਝ] ਪੜ. 'ਮੈਂ' ਦਾ ਇਕ ਰੂਪ ।

**मुझे**—[ਮੁਝੇ] ਪੜ. ਮੈਨੂੰ ।

**मुटकना**—[ਮੁਟਕਨਾ] ਵਿ. ਮਧਰਾ ਅਤੇ ਸੋਹਣਾ ।

**मुटका**—[ਮੁਟਕਾ] ਪੁ. ਇਕ ਤਰ੍ਹਾਂ ਦਾ ਰੇਸ਼ਮੀ ਕਪੜਾ ।

**मुटमुरी**—[ਮੁਟਮੁਰੀ] ਇ. ਇਕ ਤਰ੍ਹਾਂ ਦਾ ਧਾਨ ।

**मुटाई**—[ਮੁਟਾਈ] ਇ. ਮੋਟਾਪਣ ; ਅਭਿਮਾਨ. ਘਮੰਡ ; ਪੁਸ਼ਟੀ ।

**मुटाना**—[ਮੁਟਾਨਾ] ਕ੍ਰਿ. ਮੋਟਾ ਹੋ ਜਾਣਾ ; ਅਭਿਮਾਨੀ ਹੋ ਜਾਣਾ ।

**मुटाश**—[ਮੁਟਾਸ਼] ਵਿ. ਜੋ ਧਨ ਕਮਾ ਕੇ ਲਾਪਰਵਾਹ ਅਤੇ ਘਮੰਡੀ ਹੋ ਗਿਆ ਹੋਵੇ ।

**मुटिया**—[ਮੁਟਿਯਾ] ਪੁ. ਬੋਝਾ ਢੋਣ ਵਾਲਾ ਬੰਦਾ, ਮਜ਼ਦੂਰ ।

**मुटियार**—[ਮੁਟਿਯਾਰ] ਪੁ. ਜਵਾਨ ਵਿਅਕਤੀ ; ਪਤੀ, ਖਸਮ ।

**मुट्ठा**—[ਮੁੱਠਾ] ਪੁ. ਪੂਲਾ, ਪੁਲੰਦਾ ; ਪੇਂਜੇ ਦਾ ਤਾੜਾ ; ਹਥਿਆਰ ਦਾ ਮੁੱਠਾ, ਦਸਤਾ ।

**मुट्ठी**—[ਮੁੱਠੀ] ਇ. ਮੁੱਠੀ, ਮੀਟਿਆ ਹੋਇਆ ਹੱਥ ; ਅੰਗਾਂ ਦੀ ਮਾਲਸ਼, ਮੁੱਠੀ-ਚਾਪੀ ; ਇਕ ਮਾਪ ।

**मुठभेड़**—[ਮੁਠਭੇੜ] ਇ. ਲੜਾਈ, ਟੱਕਰ. ਮੁਕਾਬਲਾ, ਮੁੱਠ-ਭੇੜ ; ਸਾਹਮਣਾ, ਭੇਂਟ ।

**मुठिया**—[ਮੁਠਿਯਾ] ਇ. ਮੁੱਠੀ ; ਮੁੱਠਾ ; ਪੇਂਜੇ ਦਾ ਤਾੜਾ ।

+**मुठी**—[ਮੁਠੀ] ਇ. ਮੁੱਠੀ ।

**मुड़ना**—[ਮੁੜਨਾ] ਕ੍ਰਿ. ਝੁਕਣਾ ; ਘੁੰਮਣਾ ; ਧਾਰ ਖੁੰਢੀ ਹੋ ਜਾਣੀ, ਵਾਪਸ ਹੋਣਾ, ਫਿਰ ਜਾਣਾ, ਮੁੜਨਾ ।

+**मुड़ला**—[ਮੁੜਲਾ] ਵਿ. ਬਿਨਾਂ ਵਾਲਾਂ ਦਾ, ਘੋਨਮੋਨ ।

**मुड़वाना**—[ਮੁੜਵਾਨਾ] ਕ੍ਰਿ. ਮੋੜਨ ਦਾ ਕੰਮ ਦੂਸਰੇ ਤੋਂ ਕਰਾਉਣਾ, ਮੁੜਵਾਉਣਾ ; ਵਾਲ ਕਟਵਾਉਣੇ, ਮੁਨਵਾਉਣਾ ।

+**मुड़वारी**—[ਮੁੜਵਾਰੀ] ਇ. ਬਨੇਰਾ ; ਮੰਜੇ ਦਾ ਸਰ੍ਹਾਣਾ ; ਸਿਰਾਂਦੀ ।

+**मुड़हर**—[ਮੁੜਹਰ] ਪੁ. ਸਾੜ੍ਹੀ ਦੇ ਸਿਰ ਉਤਲਾ ਪੱਲੂ ; ਸਿਰ ਦਾ ਅਗਲਾ ਭਾਗ ।

+**मुड़िया**—[ਮੁੜਿਯਾ] ਪ. ਜਿਸ ਦੇ ਵਾਲ ਕੱਟੇ ਹੋਏ ਹੋਣ ।

**मुतक्का**—[ਮੁਤੱਕਾ] ਪੁ. ਖੰਭਾ, ਥਮ੍ਹਲਾ ; ਬਨੇਰਾ ; ਮੀਨਾਰ, ਲਾਟ ।

**मुतबन्ना**—[ਮੁਤਬੰਨਾ] ਪੁ. ਗੋਦ ਲਿਆ ਹੋਇਆ ਬਾਲਕ, ਮੁਤਬੰਨਾ ।

**मुतवातिर**—[ਮੁਤਵਾਤਿਰ] ਕ੍ਰਿ. ਵਿ. ਲਗਾਤਾਰ ।

+**मुतसिरी**—[ਮੁਤਸਿਰੀ] ਇ. ਮੋਤੀਆਂ ਦੀ ਮਾਲਾ ।

**मुताबिक**—[ਮੁਤਾਬਿਕ] ਕ੍ਰਿ. ਵਿ. ਅਨੁਸਾਰ, ਮੁਤਾਬਿਕ ; ਵਿ. ਅਨਕੂਲ ।

**मुतालबा**—[ਮੁਤਾਲਬਾ] ਪੁ. ਹਾਸਲ ਕਰਨ ਯੋਗ ਦੌਲਤ, ਮੰਗ ।

**मुताह**—[ਮੁਤਾਹ] ਪੁ. ਮੁਸਲਮਾਨਾਂ ਵਿਚ ਇਕ ਕਿਸਮ ਦਾ ਅਸਥਾਈ ਵਿਆਹ ।

**मुताही**—[ਮੁਤਾਹੀ] ਵਿ. ਜਿਸ ਨਾਲ ਅਸਥਾਈ ਵਿਆਹ ਕੀਤਾ ਗਿਆ ਹੋਵੇ ; ਰਖੇਲ ।

+**मुतिलाड़ू**—[ਮੁਤਿਲਾੜੂ] ਪੁ. ਮੋਤੀ ਚੂਰ ਦੇ ਲੱਡੂ ।

+**मुतेहरा**—[ਮੁਤੇਹਰਾ] ਪੁ. ਕੰਗਣ ਦੀ ਸ਼ਕਲ ਦਾ ਇਕ ਗਹਿਣਾ ।

**मुती**—[ਮੁਤੀ] ਇ. ਪਿਸ਼ਾਬ, ਮੂਤ ।

**मुद**—[ਮੁਦ] ਇ. ਖ਼ੁਸ਼ੀ, ਪ੍ਰਸੰਨਤਾ, ਅਨੰਦ ।

**मुदकारी**—[ਮੁਦਕਾਰੀ] ਵਿ. ਖ਼ੁਸ਼ੀ ਦੇਣ ਵਾਲਾ, ਅਨੰਦਕਾਰੀ ।

**मुदरा**—[ਮੁਦਰਾ] ਪੁ. ਇਕ ਨਸ਼ੀਲਾ ਪੀਣ-ਪਦਾਰਥ ;

**मुदित**—[ਮੁਦਿਤ] ਵਿ. ਪ੍ਰਸੰਨ, ਖ਼ੁਸ਼ ।

**मुदिता**—[ਮੁਦਿਤਾ] ਇ. ਖ਼ੁਸ਼ੀ, ਪ੍ਰਸੰਨਤਾ ; ਇਕ ਤਰ੍ਹਾਂ ਦੀ ਨਾਇਕਾ (ਸਾਹਿਤ) ।

**मुदिर**—[ਮੁਦਿਰ] ਪੁ. ਬੱਦਲ ; ਡੱਡੂ ; ਕਾਮੀ ।

**मुद्ग**—[ਮੁਦਗ] ਪੁ. ਜਲ-ਕਾਂ ; ਮੂੰਗੀ ; ਗਿਲਾਫ ।

**मुद्गपर्णी**—[ਮੁਦਗਪਰਣੀ] ਇ. ਮੋਠ, ਬਨ-ਮੂੰਗ ।

**मुद्गर**—[ਮੁਦਗਰ] ਪੁ. ਮੁਦਗਰ ; ਇਕ ਪ੍ਰਾਚੀਨ ਅਸਤਰ ।

**मुद्गवटक**—[ਮੁਦਗਵਟਕ] ਪੁ. ਮੂੰਗੀ ਦੀ ਬੜੀ, ਬੜਾ ।

**मुद्आ**—[ਮੁੱਦਆ] ਪੁ. ਮਕਸਦ, ਮਤਲਬ, ਤਾਤਪਰਜ ।

**मुद्दई**—[ਮੁੱਦਈ] ਇ. ਪੁ. ਮੁਦੱਈ, ਦਾਵਾ ਕਰਨ ਵਾਲਾ ; ਵੈਰੀ, ਦੁਸ਼ਮਣ ।

**मुद्दत**—[ਮੁੱਦਤ] ਇ. ਬਹੁਤ ਦਿਨ, ਕਾਫ਼ੀ ਦੇਰ, ਚਿਰਕਾਲ, ਮੁੱਦਤ ; ਸਮਾਂ, ਮਿਆਦ ।

मुद्दती—[ਮੁੱਦਤੀ] ਵਿ. ਮੁੱਦਤਾਂ ਦਾ, ਬਹੁਤ ਦੇਰ ਦਾ ।

मुद्दाअलेह—[ਮੁੱਦਾਅਲੇਹ] ਪੁ. ਜਿਸ ਉੱਤੇ ਦਾਵਾ ਕੀਤਾ ਜਾਵੇ ।

मुद्रक—[ਮੁਦ੍ਰਕ] ਪੁ. ਛਾਪਣ ਵਾਲਾ ਵਿਅਕਤੀ, ਪ੍ਰਿੰਟਰ, ਛਾਪਕ ।

मुद्रण—[ਮੁਦ੍ਰਣ] ਪੁ. ਛਾਪਣ ਦਾ ਕੰਮ ; ਛਪਾਈ-ਠਕਾਈ ਆਦਿ ।

मुद्रणयंत्र (मुद्रणयन्त्र)—[ਮੁਦ੍ਰਣ-ਯੰਤ੍ਰ] ਪੁ. ਉਹ ਯੰਤਰ ਜਾਂ ਕਲ ਜਿਸਦੀ ਸਹਾਇਤਾ ਨਾਲ ਅਖ਼ਬਾਰ-ਪੁਸਤਕਾਂ ਆਦਿ ਛਪਦੀਆਂ ਹਨ, ਪ੍ਰੈਸ, ਛਾਪਾ ।

मुद्रणा—[ਮੁਦ੍ਰਣਾ] ਇ. ਅੰਗੂਠੀ, ਮੁੰਦਰੀ ।

मुद्रणालय—[ਮੁਦ੍ਰਣਾਲਯ] ਪੁ. ਉਹ ਥਾਂ ਜਿੱਥੇ ਛਾਪੇ ਦੀ ਕਲ ਰਾਹੀਂ ਪੁਸਤਕਾਂ ਆਦਿ ਛਪਦੀਆਂ ਹਨ, ਪ੍ਰਿੰਟਿੰਗ-ਪ੍ਰੈਸ, ਛਾਪਾਖਾਨਾ ।

मुद्रांकन (मुद्राङ्कन) ਮੁਦ੍ਰਾਂਕਨ] ਪੁ. ਛਪਾਈ ; ਟਾਈਪ ਕਰਨ ਦਾ ਕੰਮ ।

मुद्रा—[ਮੁਦ੍ਰਾ] ਇ. ਮੁਹਰ ; ਹਠ ਯੋਗ ਦੀ ਇਕ ਕਿਰਿਆ ; ਟਾਈਪ ; ਅੰਗੂਠੀ ; ਸੋਨੇ-ਚਾਂਦੀ ਆਦਿ ਦਾ ਸਿੱਕਾ ; ਨਿਸ਼ਾਨ ; ਪਾਸਪੋਰਟ ਜਾਂ ਆਗਿਆ-ਪੱਤਰ ; ਮੂੰਹ ਦੀ ਸ਼ਕਲ ਜਾਂ ਚੇਸ਼ਟਾ ।

मुद्राकर—[ਮੁਦ੍ਰਾਕਰ] ਪੁ. ਮੁਹਰ ਬਣਾਉਣ ਵਾਲਾ ; ਰਾਜੇ ਦਾ ਪ੍ਰਧਾਨ ਅਧਿਕਾਰੀ ; ਛਪਾਈ ਦਾ ਕੰਮ ਕਰਨ ਵਾਲਾ ਵਿਅਕਤੀ ।

मुद्राक्षर—[ਮੁਦ੍ਰਾਕ੍ਸ਼ਰ] ਪੁ. ਟਾਈਪ ਦੇ ਅੱਖਰ ; ਮੁਹਰ ਤੇ ਖੁਣੇ-ਅੱਖਰ ।

मुद्राटोरी—[ਮੁਦ੍ਰਾਟੋਰੀ] ਇ. ਇਕ ਰਾਗਣੀ ।

मुद्रामार्ग—[ਮੁਦ੍ਰਾਮਾਰ੍ਗ] ਪੁ. ਮੱਥੇ ਵਿਚਕਾਰਲਾ ਥਾਂ ਜਿੱਥੇ ਪ੍ਰਾਣ ਹਵਾ ਚੜ੍ਹਦੀ ਹੈ ।

मुद्रायंत्र (मुद्रायन्त्र)—[ਮੁਦ੍ਰਾਯੰਤ੍ਰ] ਪੁ. ਛਪਾਈ ਦੀ ਮਸ਼ੀਨ ਜਾਂ ਯੰਤਰ; ਛਾਪਾਖਾਨਾ ।

मुद्रिका—[ਮੁਦ੍ਰਿਕਾ] ਇ. ਮੁਹਰ ; ਅੰਗੂਠੀ, ਮੁੰਦਰੀ ; ਸਿੱਕਾ ।

मुद्रित—[ਮੁਦ੍ਰਿਤ] ਵਿ. ਛਪਿਆ ਹੋਇਆ ; ਮੁਹਰ-ਅੰਕਤ ; ਮੂੰਹ-ਬੰਦ ; ਤਿਆਗਿਆ ਜਾਂ ਛੱਡਿਆ ਹੋਇਆ ।

मुधा—[ਮੁਧਾ] ਅ. ਬੇਅਰਥ, ਨਿਸਫਲ, ਬੇਮਤਲਬ ; ਵਿ. ਵਾਧੂ, ਵਿਅਰਥ, ਝੂਠ ; ਪੁ. ਝੂਠ ।

मुनक्का—[ਮੁਨੱਕਾ] ਪੁ. ਵੱਡੀ ਦਾਖ ।

मुनमुना—[ਮੁਨਮੁਨਾ] ਪੁ. ਇਕ ਪਕਵਾਨ ।

+मुनरा—[ਮੁਨਰਾ] ਪੁ. ਕੰਨ ਦੀ ਮੁੰਦਰੀ, ਮੁੰਦਰਾਂ ।

मुनादी—[ਮੁਨਾਦੀ] ਇ. ਡੌਂਡੀ, ਢਿੰਡੋਰਾ, ਮੁਨਾਦੀ ।

मुनाफ़ा—[ਮੁਨਾਫ਼ਾ] ਪੁ. ਲਾਭ, ਨਫ਼ਾ, ਫ਼ਾਇਦਾ ।

मुनासिब—[ਮੁਨਾਸਿਬ] ਵਿ. ਠੀਕ, ਉਚਿਤ, ਵਾਜਬ, ਯੋਗ

मुनि—[ਮੁਨਿ] ਪੁ. ਜੋਗੀ, ਤਪੀਆ, ਮੁਨੀ, ਰਿਸ਼ੀ ; ਸੱਤ ਦੀ ਸੰਖਿਆ ; ਇਕ ਰੁੱਖ ।

मुनिपुंगव (मुनिपुङ्गव)—[ਮੁਨਿਪੁੰਗਵ] ਪੁ. ਵੱਡਾ ਤਪੀ, ਮਹਾਂ ਰਿਸ਼ੀ, ਸ੍ਰੇਸ਼ਠਮੁਨੀ ।

मुनिप्रिय—[ਮੁਨਿਪ੍ਰਿਯ] ਪੁ. ਇਕ ਸੁਗੰਧਤ ਧਾਨ ; ਇਕ ਰੁੱਖ ; ਪਿੰਡ ਖਜੂਰ ।

मुनियां—[ਮੁਨਿਯਾਂ] ਇ. ਲਾਲ ਨਾਮਕ ਪੰਛੀ ਦੀ ਮਦੀਨ ; ਪੁ. ਇਕ ਤਰ੍ਹਾਂ ਦਾ ਧਾਨ ।

मुनींद्र (मुनीन्द्र)—[ਮੁਨੀਂਦ੍ਰ] ਪੁ. ਮਹਾਂਰਿਸ਼ੀ ; ਬੁੱਧ ਭਗਵਾਨ ।

मुनीम—[ਮੁਨੀਮ] ਪੁ. ਹਿਸਾਬ ਕਿਤਾਬ ਦਾ ਲਿਖਾਰੀ, ਮੁਨੀਮ ; ਸਹਾਇਕ ਵਿਅਕਤੀ ।

मुनीश—[ਮੁਨੀਸ਼] ਪੁ. ਮਹਾਂਰਿਸ਼ੀ ; ਬੁੱਧ ਭਗਵਾਨ ਦਾ ਇਕ ਨਾਂ ; ਵਿਸ਼ਨੂੰ ।

मुनीश्वर—[ਮੁਨੀਸ਼ਵਰ] ਪੁ. ਮਹਾਂਰਿਸ਼ੀ ; ਭਗਵਾਨ ਬੁੱਧ ਦਾ ਇਕ ਨਾਂ ।

मुन्ना—[ਮੁੰਨਾ] ਪੁ. ਛੋਟਾ ਬੱਚਾ, ਮੁੰਨਾ-ਪਿਆਰ ਦਾ ਸੰਬੋਧਨ ।

मुन्नू—[ਮੁੰਨੂ] ਪੁ. ਨਿੱਕਾ ਬੱਚਾ, ਮੁੰਨਾ-ਪਿਆਰ ਦਾ ਸੰਬੋਧਨ ।

मुफ़्त—[ਮੁਫ਼ਤ] ਵਿ. ਬਿਨਾਂ ਮੁੱਲ ਤੋਂ, ਮੁਫ਼ਤ ; ਅਵਯ. ਵਿਅਰਥ, ਵਾਧੂ, ਐਵੇਂ ਹੀ ।

मुफ़्तख़ोर—[ਮੁਫ਼ਤਖ਼ੋਰ] ਵਿ. ਮੁਫ਼ਤ ਦਾ ਮਾਲ ਖਾਣ ਵਾਲਾ, ਮੁਫ਼ਤਖ਼ੋਰ ।

मुफ़्ती—[ਮੁਫ਼ਤੀ] ਵਿ. ਮੁਫ਼ਤ ਦਾ, ਬਿਨਾ ਮੁੱਲ ਤੋਂ ; ਪੁ. ਫ਼ਤਵਾ ਦੇਣ ਵਾਲਾ ਵਿਅਕਤੀ ।

मुबारक—[ਮੁਬਾਰਕ] ਵਿ. ਜਿਸ ਵਜੋਂ ਬਰਕਤ ਹੋਵੇ, ਸ਼ੁਭ, ਸੁਭਾਗਾ ।

मुबारकबाद—[ਮੁਬਾਰਕਬਾਦ] ਪੁ. ਵਧਾਈ, ਮੁਬਾਰਕਬਾਦ ।

मुमकिन—[ਮੁਮਕਿਨ] ਵਿ. ਸੰਭਵ, ਜੋ ਹੋ ਸਕਦਾ ਹੋਵੇ ।

मुमुक्षा—[ਮੁਮੁਕ੍ਸ਼ਾ] ਇ. ਮੁਕਤੀ ਦੀ ਇੱਛਿਆ ।

मुमुक्षु—[ਮੁਮੁਕ੍ਸ਼ੁ] ਵਿ. ਮੁਕਤੀ ਦੀ ਇੱਛਿਆ ਰੱਖਣ ਵਾਲਾ ।

मुमुक्षुता—[ਮੁਮੁਕ੍ਸ਼ੁਤਾ] ਇ. ਮੁਕਤੀ ਦਾ ਧਰਮ ਜਾਂ ਭਾਵ ।

**मुमूर्षा**—[ਮੁਮੂਰ੍ਸ਼ਾ] ਇ. ਮਰਨ ਦੀ ਇੱਛਿਆ ।

**मुमूर्षु**—[ਮੁਮੂਰਸ਼ੁ] ਵਿ. ਜੋ ਮਰ ਰਿਹਾ ਹੋਵੇ, ਮਰਨ ਵਾਲਾ ; ਮੌਤ ਦਾ ਚਾਹਵਾਨ ।

**मु[illegible]**—[ਮੁ[illegible]ਤ] ਵਿ. ਮੋਖ ਨਾਲ ਮਿਲਣ ਵਾਲਾ, ਮੁਕਤ ।

**मु[illegible] (मुरण्डा)**—[ਮੁ[illegible]ਡਾ] ਪੁ. ਭੁੰਨੀ ਕਣਕ ਵਿਚ ਗੁੜ ਪਾ ਕੇ ਬਣਾਏ ਲੱਡੂ, ਮਰੂੰਡਾ ।

**मुर**—[ਮੁਰ] ਪੁ. ਇਕ ਦੈਂਤ ਜੋ ਵਿਸ਼ਨੂੰ ਨੇ ਮਾਰਿਆ ਸੀ ; ਅਵਜ. ਫਿਰ, ਦੁਬਾਰਾ, ਮੜ ।

**+मुरई**—[ਮੁਰਈ] ਇ. ਮੂਲੀ ।

**मुरक**—[ਮੁਰਕ] ਇ. ਮੁੜਨ ਜਾਂ ਮ[illegible] ਦਾ ਭਾਵ ਜਾਂ ਕਿਰਿਆ ।

**मुरकना**—[ਮੁਰਕਨਾ] ਕ੍ਰਿ. ਲਚਕ ਕੇ ਟੁੱਟਣਾ, ਝੁਕਣਾ, ਫਿਰਨਾ ; ਰੁਕਣਾ ; ਮੋਚ ਆਉਣੀ ; ਨਸ਼ਟ ਹੋਣਾ ; ਵਾਪਸ ਹੋਣਾ ।

**मुरका**—[ਮੁਰਕਾ] ਪੁ. ਵੱਡੇ ਵੱਡੇ ਦੰਦਾਂ ਵਾਲਾ ਹਾਥੀ ; ਉਹ ਭੋਜ ਜੋ ਗਡਰੀਏ ਆਪਣੀ ਬਿਰਾਦਰੀ ਨੂੰ ਦੇਂਦੇ ਹਨ ।

**मुरकाना**—[ਮੁਰਕਾਨਾ] ਕ੍ਰਿ. ਘੁਮਾਉਣਾ, ਫੇਰਨਾ ; ਮੋੜਨਾ, ਮੋਚਣਾ ; ਵਾਪਸ ਕਰਨਾ ; ਨਸ਼ਟ ਕਰਨਾ ।

**मुरकी**—[ਮੁਰਕੀ] ਇ. ਕੰਨ ਦਾ ਇਕ ਗਹਿਣਾ, ਮੁਰਕੀ, ਬਾਲੀ ।

**मुरकुल**—[ਮੁਰਕੁਲ] ਇ. ਇਕ ਵੇਲ ।

**+मुरखाई**—[ਮੁਰਖਾਈ] ਇ. ਕਮਲਾਪਣਾ, ਮੂਰਖਤਾ, ਬੇਵਕੂਫ਼ੀ, ਮੂਰਖਤਾਈ ।

**मुरगा**—[ਮੁਰਗਾ] ਪੁ. ਇਕ ਪ੍ਰਸਿੱਧ ਪਾਲਤੂ ਪੰਛੀ, ਕੁੱਕੜ ।

**मुरगाबी**—[ਮੁਰਗਾਬੀ] ਇ. ਮੁਰਗੇ ਦੀ ਨਸਲ ਦਾ ਇਕ ਪੰਛੀ ।

**मुरचंग (मुरचङ्ग)**—[ਮੁਰਚੰਗ] ਪੁ. ਲੋਹੇ ਦਾ ਇਕ ਵਾਜਾ ਜੋ ਮੂੰਹ ਨਾਲ ਵਜਾਇਆ ਜਾਂਦਾ ਹੈ ।

**मुरचा**—[ਮੁਰਚਾ] ਪੁ. ਵੇਖੋ ਮੋਰਚਾ (**मोरचा**) ।

**+मुरछना**—[ਮੁਰਛਨਾ] ਕ੍ਰਿ. ਬੇਹੋਸ਼, ਮੂਰਛਤ ਹੋਣਾ ; ਸੁਸਤ ਹੋ ਜਾਣਾ ।

**मुरछल**—[ਮੁਰਛਲ] ਪੁ. ਮੋਰ ਦੇ ਖੰਭਾਂ ਦਾ ਬਣਿਆ ਚੌਰ, ਮੋਰਛਲ ।

**मुरछा**—[ਮੁਰਛਾ] ਇ. ਗਸ਼, ਮੂਰਛਾ, ਬੇਹੋਸ਼ੀ ।

**+मुरछावंत (मुरछावन्त)** ਵਿ. ਬੇਹੋਸ਼, ਮੂਰਛਤ ।

**+मुरछित**—[ਮੁਰਛਿਤ] ਵਿ. ਬੇਹੋਸ਼, ਮੂਰਛਤ ।

**मुरज**—[ਮੁਰਜ] ਪੁ. ਪਖਾਵਜ, ਮਿਰਦੰਗ ।

**मुरड़**—[ਮੁਰੜ] ਪੁ. ਅਭਿਮਾਨ ; ਮੋਚ ।

**मुरझाना**—[ਮੁਰਝਾਨਾ] ਕ੍ਰਿ. ਮੁਰਝਾਉਣਾ, ਕਮਲਾਉਣਾ ; ਉਦਾਸ ਹੋਣਾ, ਸੁਸਤ ਹੋਣਾ ।

**मुरतंगा (मुरतङ्गा)**—[ਮੁਰਤੰਗਾ] ਪੁ. ਇਕ ਤਰ੍ਹਾਂ ਦਾ ਉੱਚਾ ਰੁੱਖ ।

**मुरतहिन**—[ਮੁਰਤਹਿਨ] ਪੁ. ਉਹ ਜਿਸ ਦੇ ਕੋਲ ਕੋਈ ਚੀਜ਼ ਗਿਰਵੀ ਰੱਖੀ ਜਾਵੇ, ਰੇਹਨਦਾਰ ।

**मुरदर**—[ਮੁਰਦਰ] ਪੁ. ਸ੍ਰੀ ਕ੍ਰਿਸ਼ਨ ।

**मुरदा**—[ਮੁਰਦਾ] ਵਿ. ਅਤੀ ਦੁਰਬਲ, ਕੁਮਲਾਇਆ ਜਾਂ ਮੁਰਝਾਇਆ ਹੋਇਆ ; ਮਾਰਿਆ ਹੋਇਆ, ਮੁਰਦਾ ; ਮੁਰਦਾ ਸਰੀਰ, ਲਾਸ਼ ।

**मुरदार**—[ਮੁਰਦਾਰ] ਵਿ. ਮਰਿਆ ਹੋਇਆ, ਬੇਜਾਨ ; ਅਪਵਿੱਤਰ ; ਪੁ. ਉਹ ਪਸ਼ੂ ਜੋ ਆਪਣੀ ਮੌਤ ਮਰਿਆ ਹੋਵੇ ।

**मुरदारी**—[ਮੁਰਦਾਰੀ] ਪੁ. ਅਪਣੀ ਮੌਤ ਮਰੇ ਹੋਏ ਪਸ਼ੂ ਦਾ ਚੰਮ ।

**मुरदासंख**—[ਮੁਰਦਾਸੰਖ] ਪੁ. ਇਕ ਦਵਾਈ ਜੋ ਫੂਕੇ ਹੋਏ ਸੀਸੇ ਤੇ ਸੰਧੂਰ ਨਾਲ ਬਣਦੀ ਹੈ, ਮੁਰਦਾਸੰਗ ।

**मुरदासन**—[ਮੁਰਦਾਸਨ] ਪੁ. ਮੁਰਦਾਸੰਗ ।

**मुरधर**—[ਮੁਰਧਰ] ਪੁ. ਮਾਰਵਾੜ ਦੇਸ ਦਾ ਪੁਰਾਣਾ ਨਾਂ ।

**+मुरना**—[ਮੁਰਨਾ] ਕ੍ਰਿ. ਮੁੜਨਾ, ਵਾਪਸ ਹੋਣਾ ; ਧਾਰ ਖੁੰਡੀ ਹੋਣੀ ।

**मुरब्बा**—[ਮੁਰੱਬਾ] ਪੁ. ਫਲ-ਮੇਵੇ ਆਦਿਕ ਦਾ ਪਾਕ ; ਚਾਰ ਬਰਾਬਰ ਭੁਜਾਂ ਵਾਲਾ, ਵਰਗ, ਮੁਰੱਬਾ ; ਕਿਸੇ ਅੰਕ ਨੂੰ ਉਸੇ ਅੰਕ ਨਾਲ ਗੁਣਾ ਕਰਨ ਦਾ ਫਲ, ਵਰਗ ।

**मुरब्बी**—[ਮੁਰੱਬੀ] ਵਿ. ਪੁ. ਆਸਰਾ ਦੇਣ ਵਾਲਾ ਵਿਅਕਤੀ ; ਸਹਾਇਕ ; ਪਾਲਣ ਵਾਲਾ ਵਿਅਕਤੀ, ਪਾਲਕ ।

**मुरमुरा**—[ਮੁਰਮੁਰਾ] ਪੁ. ਭੁੰਨੇ ਚੌਲ ਜਾਂ ਜਵਾਰ ਜੋ ਅੰਦਰੋਂ ਪੋਲੇ ਹੁੰਦੇ ਹਨ, ਮੁਰਮੁਰਾ ।

**मुरमुराना**—[ਮੁਰਮੁਰਾਨਾ] ਕ੍ਰਿ. ਚੂਰ ਚੂਰ ਹੋਣਾ ; ਟੁੱਟਣ ਨਾਲ ਆਵਾਜ਼ ਪੈਦਾ ਹੋਣੀ ।

**मुरल**—[ਮੁਰਲ] ਪੁ. ਪੁਰਾਣੇ ਸਮੇਂ ਦਾ ਇਕ ਵਾਜਾ ; ਇਕ ਤਰ੍ਹਾਂ ਦੀ ਮੱਛੀ ।

**मुरला** [ਮੁਰਲਾ] ਇ. ਨਰਬਦਾ ਨਦੀ ; ਕੇਰਲ ਰਾਜ ਦੀ ਇਕ ਨਦੀ ।

**मुरलिका**—[ਮੁਰਲਿਕਾ] ਇ. ਬੰਸਰੀ, ਮੁਰਲੀ ।

**+मुरलिया**—[ਮੁਰਲਿਕਾ] ਇ. ਮੁਰਲੀ, ਬੰਸਰੀ ।

**मुरली**—[ਮੁਰਲੀ] ਇ. ਬੰਸਰੀ, ਮੁਰਲੀ ; ਆਸਾਮੀ ਚਾਉਲ ।

**मुरलीधर**—[ਮੁਰਲੀਧਰ] ਪੁ. ਸ੍ਰੀ ਕ੍ਰਿਸ਼ਨ ।

**मुरलीमनोहर**—[ਮੁਰਲੀਮਨੋਹਰ] ਪੁ. ਸ੍ਰੀ ਕ੍ਰਿਸ਼ਨ ।

मुरलीवाला—[ਮੁਰਲੀਵਾਲਾ] ਪ. ਸ੍ਰੀ ਕ੍ਰਿਸ਼ਨ ।

मुरवा—[ਮੁਰਵਾ] ਪੁ. ਪੈਰ ਦਾ ਗਿੱਟਾ ; ਇਕ ਤਰ੍ਹਾਂ ਦੀ ਕਪਾਹ ।

+मुरवी—[ਮੁਰਵੀ] ਇ. ਧਨੁਸ਼ ਦੀ ਡੋਰੀ, ਚਿੱਲਾ ।

मुरहा—[ਮੁਰਹਾ] ਪੁ. ਸ੍ਰੀ ਕ੍ਰਿਸ਼ਨ ; ਵਿ. ਅਨਾਥ ; ਸ਼ਰਾਰਤੀ ; ਮੂਲ ਨਛੱਤਰਾਂ ਵਿਚ ਜੰਮਣ ਵਾਲਾ ।

मुरा—[ਮੁਰਾ] ਇ. ਚੰਦਰਗੁਪਤ ਦੀ ਮਾਂ ; ਇੱਕ ਗੰਧ ਦ੍ਰਵ ।

+मुराड़ा—[ਮੁਰਾੜਾ] ਪੁ. ਬਲਦੀ ਲੱਕੜ, ਮਰਿਆੜ ।

मुराद—[ਮੁਰਾਦ] ਇ. ਇੱਛਿਆ ; ਮਤਲਬ ।

मुरादी—[ਮੁਰਾਦੀ] ਵਿ. ਜਿਸ ਦੀ ਕੋਈ ਇੱਛਿਆ ਹੋਵੇ ।

+मुराना—[ਮੁਰਾਨਾ] ਕ੍ਰਿ. ਮੂੰਹ ਵਿਚ ਥੋਲਣਾ ; ਚਬਾਉਣਾ ; ਮੋੜਨਾ ।

मुरार—[ਮੁਰਾਰ] ਪੁ. ਕੰਵਲ ਦੀ ਜੜ੍ਹ ; ਵੇਖੋ ਮੁਰਾਰਿ (मुरारि) ।

मुरारि—[ਮੁਰਾਰਿ] ਪੁ. ਸ੍ਰੀ ਕ੍ਰਿਸ਼ਨ ।

+मुरासा—[ਮੁਰਾਸਾ] ਪੁ. ਕੰਨ ਦਾ ਇਕ ਗਹਿਣਾ ; ਮੁੰਦਰਾਸਾ ।

मुरीद—[ਮੁਰੀਦ] ਪੁ. ਚੇਲਾ, ਮੁਰੀਦ, ਪਿਛਲੱਗ ।

मुरुआ—[ਮੁਰੂਆ] ਪੁ. ਪੈਰ ਦਾ ਗਿੱਟਾ ।

+मुरुछना—[ਮੁਰੁਛਨਾ] ਕ੍ਰਿ. ਮੁਰਝਾਉਣਾ ; ਗਸ਼ ਪੈਣੀ ।

+मुरुझना—[ਮੁਰਝਨਾ] ਕ੍ਰਿ. ਮੁਰਝਾਉਣਾ, ਕੁਮਲਾਉਣਾ ।

मुरेठा—[ਮੁਰੇਠਾ] ਪੁ. ਪਗੜੀ, ਸਾਫ਼ਾ ।

+मुरेर—[ਮੁਰੇਰ] ਇ. ਵਟਾ, ਮਰੋੜੀ, ਮਰੋੜ ।

+मुरेरना—[ਮੁਰੇਰਨਾ] ਕ੍ਰਿ. ਵਟ ਦੇਣਾ, ਮਰੋੜਨਾ ।

+मुरेरा—[ਮੁਰੇਰਾ] ਪੁ. ਬਨੇਰਾ, ਮਰੋੜ ।

मुरौअत, मुरौवत—[ਮੁਰੌਅਤ, ਮੁਰੌਵਤ] ਇ. ਭਲਮਾਣਸੀ ; ਸੰਕੋਚ, ਲਿਹਾਜ਼ ; ਸਦਾਚਾਰ ।

मुर्ग—[ਮੁਰਗ] ਪੁ. ਮੁਰਗਾ, ਕੁੱਕੜ ।

मुर्गाबी—[ਮੁਰਗਾਬੀ] ਇ. ਵੇਖੋ ਮੁਰਗਾਬੀ (मुरगाबी) ।

मुर्दनी—[ਮੁਰਦਨੀ] ਇ. ਮੌਤ ਦੇ ਨਿਸ਼ਾਨ ਜੋ ਚਿਹਰੇ ਤੋਂ ਪਰਗਟ ਹੋਣ, ਮੁਰਦਨੀ ; ਮਿਰਤਕ ਸ਼ਰੀਰ ਦੀ ਅੰਤਿਮ ਕਿਰਿਆ ਲਈ ਲੋਕਾਂ ਨਾਲ ਉਸ ਦੇ ਨਾਲ ਜਾਣਾ ।

मुर्दा—[ਮੁਰਦਾ] ਵਿ. ਪੁ. ਵੇਖੋ ਮੁਰਦਾ (मुरदा) ।

मुर्मुर—[ਮੁਰਮੁਰ] ਪੁ. ਕਾਮਦੇਵ ; ਸੂਰਜ ਦੇ ਰਥ ਦੇ ਘੋੜੇ ; ਤੂੜੀ ਆਦਿ ਦੀ ਅੱਗ ।

मुर्रा—[ਮੁਰਰਾ] ਪ. ਮਰੋੜਫਲੀ ; ਦਸਤ, ਪੇਚਸ਼ ।

मुर्री—[ਮੁਰਰੀ] ਇ. ਕਪੜੇ ਆਦਿ ਵਿਚ ਮਰੋੜੀ ਦੇ ਕੇ ਪਾਈ ਗੰਢ ; ਕਪੜੇ ਆਦਿ ਨੂੰ ਮਰੋੜ ਕੇ ਵੱਟੀ ਹੋਈ ਬੱਤੀ ।

मुर्वा—[ਮੁਰਵਾ] ਪੁ. ਇਕ ਜੰਗਲੀ ਬੂਟਾ ।

मुर्वी—[ਮੁਰਵੀ] ਇ. ਧਨੁਸ਼ ਦੀ ਡੋਰੀ ।

मुर्शिद—[ਮੁਰਸ਼ਿਦ] ਪੁ. ਗੁਰੂ ; ਮਾਰਗਦਰਸ਼ਕ ; ਚਤਰ ਵਿਅਕਤੀ ; ਧੂਰਤ (ਵਿਅੰਗ) ।

+मुलक—[ਮੁਲਕ] ਪੁ. ਵੇਖੋ (मुल्क) ।

+मुलकना—[ਮੁਲਕਨਾ] ਕ੍ਰਿ. ਮੁਸਕਰਾਉਣਾ ; ਖ਼ੁਸ਼ ਹੋਣਾ ; ਮਚਲਣਾ ।

+मुलकित—[ਮੁਲਕਿਤ] ਵਿ. ਮੁਸਕਰਾਉਂਦਾ ਹੋਇਆ, ਖ਼ੁਸ਼, ਪ੍ਰਸੰਨ ।

मुलज़िम—[ਮੁਲਜ਼ਿਮ] ਵਿ. ਪੁ. ਜਿਸ ਤੇ ਕੋਈ ਦੋਸ਼ ਲਾਇਆ ਗਿਆ ਹੋਵੇ, ਮੁਲਜ਼ਮ ।

मुलतवी—[ਮੁਲਤਵੀ] ਵਿ. ਜੋ ਕੁਝ ਦੇਰ ਲਈ ਟਾਲ ਜਾਂ ਰੋਕ ਦਿੱਤਾ ਗਿਆ ਹੋਵੇ ।

मुलतान—[ਮੁਲਤਾਨ] ਪੁ. ਪੱਛਮੀ ਪਾਕਿਸਤਾਨ ਦਾ ਇਕ ਸ਼ਹਿਰ ।

मुलतानी—[ਮੁਲਤਾਨੀ] ਇ. ਇਕ ਰਾਗਣੀ ; ਇਕ ਤਰ੍ਹਾਂ ਦੀ ਚਿਕਣੀ ਮਿੱਟੀ ; ਵਿ. ਮੁਲਤਾਨ ਸਬੰਧੀ, ਮੁਲਤਾਨ ਦਾ ।

+मुलना—[ਮੁਲਨਾ] ਪੁ. ਮੌਲਵੀ, ਮੁੱਲਾਂ ।

मुलमची—[ਮੁਲਮਚੀ] ਪੁ. ਮੁਲੱਮਾ ਕਰਨ ਵਾਲਾ ।

मुलम्मा—[ਮੁਲੱਮਾ] ਵਿ. ਚਮਕਾਇਆ ਹੋਇਆ ; ਚਮਕਦਾ ਹੋਇਆ ; ਪੁ. ਸੋਨੇ ਚਾਂਦੀ ਦੀ ਝਾਲ ਜੋ ਪਾਰੇ ਜਾਂ ਬਿਜਲੀ ਦੀ ਸਹਾਇਤਾ ਨਾਲ ਕਿਸੇ ਧਾਤ ਤੇ ਚੜ੍ਹਾਈ ਜਾਂਦੀ ਹੈ, ਗਿਲਟ, ਕਲਈ, ਮੁਲੰਮਾ ; ਉਪਰਲੀ ਤੜਕ-ਭੜਕ ।

+मुलहठी—[ਮੁਲਹਠੀ] ਇ. ਪ੍ਰਸਿੱਧ ਬੂਟੀ, ਮਲੱਠੀ ।

+मुलहा—[ਮੁਲਹਾ] ਵਿ. ਇੱਲਤੀ, ਸ਼ਰਾਰਤੀ ; ਮੂਲ ਨਛੱਤਰ ਵਿਚ ਜੰਮਿਆ ਹੋਇਆ ।

+मुलाँ—[ਮੁਲਾਂ] ਪੁ. ਮੌਲਵੀ, ਮੁੱਲਾਂ ।

मुलाकात—[ਮੁਲਾਕਾਤ] ਇ. ਮਿਲਾਪ, ਮੇਲ, ਭੇਂਟ ਜਾਣ-ਪਹਿਚਾਨ ।

मुलाकाती—[ਮੁਲਾਕਾਤੀ] ਵਿ. ਮੇਲੀ, ਮਿਲਾਪੀ ; ਜਾਣ-ਪਹਿਚਾਨ ।

मुलाज़िम—[ਮੁਲਾਜ਼ਿਮ] ਪੁ. ਸੇਵਾਦਾਰ, ਨੌਕਰ, ਕਰਮਚਾਰੀ, ਮੁਲਾਜ਼ਮ ।

मुलाज़िमत—[ਮੁਲਾਜ਼ਿਮਤ] ਇ. ਸੇਵਾ, ਨੌਕਰੀ, ਮੁਲਾਜ਼ਮਤ ।

मुलायम—[ਮੁਲਾਯਮ] ਵਿ. ਨਰਮ, ਕੋਮਲ, ਨਾਜ਼ਕ, ਮੁਲਾਇਮ ।

+मुलायमी—[ਮੁਲਾਯਮੀ] ਇ. ਨਰਮਾਈ, ਕੋਮਲਤਾ, ਮੁਲਾਇਮੀ ।

मुलाहज़ा—[ਮੁਲਾਹਜ਼ਾ] ਪੁ. ਦੇਖ ਭਾਲ ; ਸੰਕੋਚ ; ਰਿਆਇਤ ।

+मुलुक—[ਮੁਲੁਕ] ਪੁ. ਵੇਖੋ ਮੁਲ੍ਕ (मुल्क) ।

मुलेठी—[ਮੁਲੇਠੀ] ਇ. ਮੁਲੱਠੀ ਨਾਂ ਦੀ ਬੂਟੀ ।

मुल्क—[ਮੁਲ੍ਕ] ਪੁ. ਦੇਸ, ਮੁਲਕ ।

मुल्ला—[ਮੁੱਲਾ] ਪੁ. ਮੁਸਲਮਾਨਾਂ ਦਾ ਧਰਮ-ਪਰੋਹਤ, ਮੁੱਲਾਂ, ਮੌਲਵੀ ।

मुवक्किल—[ਮੁਵੱਕਿਲ] ਪੁ. ਆਪਣੇ ਕਿਸੇ ਕੰਮ ਲਈ ਵਕੀਲ ਨੂੰ ਨਿਯੁਕਤ ਕਰਨ ਵਾਲਾ, ਮੁਵੱਕਿਲ ।

+मुवना—[ਮੁਵਨਾ] ਕ੍ਰਿ. ਮਰਨਾ ।

मुशल—[ਮੁਸ਼ਲ] ਪੁ. ਮੂਸਲ, ਮੂਹਲਾ ।

मुशली—[ਮੁਸ਼ਲੀ] ਪੁ. ਬਲਦੇਵ ਦਾ ਇਕ ਨਾਂ ।

मुशायरा—[ਮੁਸ਼ਾਇਰਾ] ਪੁ. ਕਵੀ-ਦਰਬਾਰ ।

मुश्क—[ਮੁਸ਼ਕ] ਪੁ. ਕਸਤੂਰੀ ; ਬੂ ; ਇ. ਮੋਢਿਆਂ ਅਤੇ ਕੂਹਣੀਆਂ ਦੇ ਵਿਚਕਾਰਲਾ ਹਿੱਸਾ, ਭੁਜਾ, ਬਾਂਹ ।

मुश्किल—[ਮੁਸ਼ਕਿਲ] ਵਿ. ਕਠਨ, ਔਖਾ, ਮੁਸ਼ਕਿਲ ; ਇ. ਮੁਸੀਬਤ, ਵਿਪਦਾ, ਆਫ਼ਤ ; ਔਖ ; ਕਠਿਨਾਈ ।

मुश्की—[ਮੁਸ਼ਕੀ] ਵਿ. ਕਸਤੂਰੀ ਵਰਗੇ ਰੰਗ ਦਾ, ਸਿਆਹ, ਜਿਸ ਵਿਚ ਮੁਸ਼ਕ ਹੋਵੇ ।

मुश्त—[ਮੁਸ਼ਤ] ਪੁ. ਮੁੱਠੀ ; ਮੁੱਕਾ ।

मुषली—[ਮੁਸ਼ਲੀ] ਇ. ਛਿਪਕਲੀ, ਕਿਰਲੀ ; ਤਾਲ-ਮੂਲਿਕਾ ।

मुषित—[ਮੁਸ਼ਿਤ] ਵਿ. ਚੁਰਾਇਆ ਹੋਇਆ ; ਠੱਗਿਆ ਹੋਇਆ ।

मुष्क—[ਮੁਸ਼ਕ] ਪੁ. ਚੋਰ , ਚੋਰ ; ਪਤਾਲੂ ; ਰੁੱਖ ; ਵਿ. ਮਾਸ ਨਾਲ ਭਰਿਆ ਹੋਇਆ, ਮਾਸਲ ।

मुष्टि—[ਮੁਸ਼ਟਿ] ਪੁ. ਮੁੱਕਾ ; ਮੁੱਠੀ ; ਕਾਲ, ਕਹਿਤ ; ਚੋਰੀ ; ਕੰਸ ਦੇ ਇਕ ਮੱਲ ਦਾ ਨਾਂ ; ਇਕ ਪ੍ਰਾਚੀਨ ਨਾਪ ; ਇਕ ਰੁੱਖ ।

मुष्टिक—[ਮੁਸ਼ਟਿਕ] ਪੁ. ਕੰਸ ਦੇ ਦਰਬਾਰ ਦਾ ਇਕ ਮੱਲ ; ਮੁੱਕਾ, ਘਸੁੰਨ ; ਸੁਨਿਆਰ ; ਮੁੱਠੀ, ਮੁੱਠਾ ; ਇਕ ਨਾਪ ।

मुष्टिका—[ਮੁਸ਼ਟਿਕਾ] ਇ. ਮੁੱਕਾ ; ਮੁੱਠੀ ।

मुष्टिदेश—[ਮੁਸ਼ਟਿਦੇਸ਼] ਪੁ. ਧਨੁਸ਼ ਦਾ ਉਹ ਹਿੱਸਾ ਜੋ ਮੁੱਠੀ ਵਿਚ ਫੜਿਆ ਜਾਂਦਾ ਹੈ ।

मुष्टिमेय—[ਮੁਸ਼ਟਿਮੇਯ] ਵਿ. ਮੁੱਠੀ ਭਰ, ਬਹੁਤ ਥੋੜਾ ।

मुष्टियुद्ध—[ਮੁਸ਼ਟਿਯੁੱਧ] ਪੁ. ਮੁੱਕੋ-ਮੁੱਕੀ, ਮੁੱਕੇ ਬਾਜ਼ੀ ।

मुष्टियोग—[ਮੁਸ਼ਟਿਯੋਗ] ਪੁ. ਹਠ ਜੋਗ ਦੀ ਇਕ ਕਿਰਿਆ ।

मुसक—[ਮੁਸਕ] ਪੁ. ਵੇਖੋ ਮੁਸ਼ਕ (मुश्क) ।

+मुसकनि—[ਮੁਸਕਨਿ] ਇ. ਮੁਸਕਰਾਹਟ, ਮੁਸਕਾਨ ।

मुसकराना—[ਮੁਸਕਰਾਨਾ] ਕ੍ਰਿ. ਮੰਦ ਮੰਦ ਹਸਣਾ, ਮੁਸਕਰਾਉਣਾ ।

मुसकराहट—[ਮੁਸਕਰਾਹਟ] ਇ. ਫਿੱਕਾ ਅਤੇ ਮੰਦ ਹਾਸਾ, ਮੁਸਕਰਾਹਟ, ਮੁਸਕਾਨ ।

मुसका—[ਮੁਸਕਾ] ਪੁ. ਛਿੱਕੁਲੀ ।

+मुसकान—[ਮੁਸਕਾਨ] ਪੁ. ਮੁਸਕਰਾਹਟ, ਮੰਦ ਹਾਸਾ, ਮੁਸਕਾਨ ।

+मुसकाना—[ਮੁਸਕਾਨਾ] ਕ੍ਰਿ. ਮੁਸਕਰਾਉਣਾ, ਮੰਦ-ਹਾਸਾ ਹੱਸਣਾ ।

+मुसकानि—[ਮੁਸਕਾਨਿ] ਇ. ਮੁਸਕਰਾਹਟ, ਮੁਸਕਾਨ, ਧੀਮੀ ਹਾਸੀ ।

+मुसखोरी—[ਮੁਸਖੋਰੀ] ਇ. ਖੇਤ ਵਿਚ ਚੂਹਿਆਂ ਦੀ ਬਹੁਤਾਤ।

मुसटी—[ਮੁਸਟੀ] ਇ. ਚੂਹੀ ।

+मुसदी—[ਮੁਸਦੀ] ਇ. ਮੁਸੱਦ, ਮਿਠਾਈ ਬਣਾਉਣ ਦਾ ਸੰਦ ।

मुसना—[ਮੁਸਨਾ] ਕ੍ਰਿ. ਲੁੱਟਿਆ ਜਾਣਾ, ਚੁਰਾਇਆ ਜਾਣਾ ।

मुसन्ना—[ਮੁਸੰਨਾ] ਪੁ. ਕਿਸੇ ਅਸਲ ਦੀ ਨਕਲ, ਪ੍ਰਤੀ ਲਿਪੀ, ਰਸੀਦ ਦਾ ਉਹ ਭਾਗ ਜੋ ਦੇਣ ਵਾਲੇ ਦੇ ਪਾਸ ਰਹਿੰਦਾ ਹੈ ।

मुसमर—[ਮੁਸਮਰ] ਪੁ. ਚੂਹੇ ਖਾਣ ਵਾਲਾ ਇਕ ਪੰਛੀ ।

मुसमरवा—[ਮੁਸਮਰਵਾ] ਪੁ. ਵੇਖੋ ਮੁਸਮਰ (मुसमर) ।

मुसमुंद (मुसमुन्द), मुसमुंध (मुसमुन्ध)—[ਮੁਸਮੁੰਦ, ਮੁਸਮੁੰਧ] ਨਾਸ਼ ਕੀਤਾ ਹੋਇਆ, ਨਸ਼ਟ, ਬਰਬਾਦ ।

मुसम्मी—[ਮੁਸੰਮੀ] ਪੁ. ਮਾਲਟੇ ਦੀ ਕਿਸਮ ਦਾ ਇਕ ਫਲ, ਮੁਸੰਮੀ ; ਵਿ. ਨਾਮ ਵਾਲਾ, ਨਾਮੀ, ਨਾਮ-ਧਰੀਕ ।

+मुसरिया—[ਮੁਸਰਿਆ] ਪੁ. ਚੂੜੀਆਂ ਬਣਾਉਣ ਦਾ ਸੰਚਾ ; ਚੂਹੇ ਦਾ ਬੱਚਾ ।

+मुसल—[ਮੁਸਲ] ਪੁ. ਮੂਹਲਾ, ਮੁੰਗਲੀ ।

मुसलमान—[ਮੁਸਲਮਾਨ] ਪੁ. ਉਹ ਜੋ ਇਸਲਾਮ ਧਰਮ ਨੂੰ ਮੰਨਦਾ ਹੈ, ਮੁਸਲਮਾਨ ।

मुसली—[ਮੁਸਲੀ] ਪੁ. ਇਕ ਬੂਟਾ ਜੋ ਦਵਾਈ ਦੇ ਕੰਮ ਆਉਂਦੀ ਹੈ ।

मुसल्ला—[ਮੁਸੱਲਾ] ਪੁ. ਨਮਾਜ਼ ਪੜ੍ਹਨ ਦੀ ਦਰੀ ; ਇਕ ਭਾਂਡਾ ।

मुसवाना—[ਮੁਸਵਾਨਾ] ਕ੍ਰਿ. ਲੁਟਵਾਉਣਾ ; ਚੋਰੀ ਕਰਾਉਣੀ ।

मुसव्विर—[ਮੁਸੱਵਿਰ] ਪੁ. ਚਿੱਤ੍ਰਕਾਰ, ਵੇਲ-ਬੂਟ ਬਣਾਉਣ ਵਾਲਾ ਵਿਅਕਤੀ ।

**रुद्री**—[ਰੁਦ੍ਰੀ] ਇ. ਇਕ ਪੁਸਤਕ ਜਿਸ ਵਿਚ ਵੇਦ ਦੀਆਂ ਰੁਦ੍ਰ ਸਬੰਧੀ ਉਕਤੀਆਂ ਹਨ ; ਰੁਦ੍ਰੀਣਾ ।

**रुधिर**—[ਰੁਧਿਰ] ਪੁ. ਲਹੂ, ਖ਼ੂਨ ; ਲਾਲ ਰੰਗ ; ਮੰਗਲ ਗ੍ਰਹਿ ਇਕ ਨਦੀ ; ਵਿ. ਲਾਲ ਰੰਗ ਦਾ ।

**रुधिरपायी**—[ਰੁਧਿਰਪਾਈ] ਪੁ. ਲਹੂ ਪੀਣ ਵਾਲਾ, ਰਾਖਸ਼ ।

**रुधिरपित्त**—[ਰੁਧਿਰਪਿੱਤ] ਪੁ. ਨਕਸੀਰ ਰੋਗ ।

**रुधिराक्त**—[ਰੁਧਿਰਾਕ੍ਤ] ਵਿ. ਲਹੂ ਨਾਲ ਭਿੱਜਿਆ ਹੋਇਆ ; ਲਹੂ ਵਰਗਾ ਲਾਲ ।

**रुधिराशी**—[ਰੁਧਿਰਾਸ਼ੀ] ਵਿ. ਲਹੂ ਪੀਣ ਵਾਲਾ ।

**रुनुक-झुनुक**—[ਰੁਨੁਕ-ਝੁਨੁਕ] ਇ. ਪੰਜੇਬਾਂ ਆਦਿ ਦੀ ਲਗਾਤਾਰ ਹੋਣ ਵਾਲੀ ਝਣਕਾਰ ।

+**रुनुझुन**—[ਰੁਨੁਝੁਨ] ਇ. ਪੰਜੇਬਾਂ ਆਦਿ ਦੀ ਝਣਕਾਰ ।

**रुना**—[ਰੁਨੀ] ਪੁ. ਘੋੜੇ ਦੀ ਇਕ ਨਸਲ ।

**रुनुल**—[ਰੁਨੁਲ] ਪੁ. ਇਕ ਤਰ੍ਹਾਂ ਦਾ ਬੇਂਤ ।

**रुपना**—[ਰੁਪਨਾ] ਕ੍ਰਿ. ਧਰਤੀ ਵਿਚ ਜਾਣਾ, ਰੁਪਣਾ, ਗੱਡਿਆ ਜਾਣਾ ।

**रुपया**—[ਰੁਪਯਾ] ਪੁ. ਰੁਪਇਆ ; ਧਨ, ਦੌਲਤ, ਰੁਪਏ ।

**रुपहला**—[ਰੁਪਹਲਾ] ਵਿ. ਚਾਂਦੀ ਦੇ ਰੰਗ ਦਾ ।

**रुपिका**—[ਰੁਪਿਕਾ] ਇ. ਅੱਕ ।

**रुबाई**—[ਰੁਬਾਈ] ਇ. ਇਕ ਕਿਸਮ ਦਾ ਉਰਦੂ-ਫ਼ਾਰਸੀ ਦਾ ਛੰਦ, ਰੁਬਾਈ ।

**रुमंच (रुमञ्च)**—[ਰੁਮੰਚ] ਵੇਖੋ ਰੋਮਾਂਚ (रोमांच) ।

**रुमाल**—[ਰੁਮਾਲ] ਪੁ. ਵੇਖੋ ਰੁਮਾਲ (रूमाल) ।

**रुमाली**—[ਰੁਮਾਲੀ] ਇ. ਇਕ ਕਿਸਮ ਦਾ ਲੰਗੋਟ ; ਮੁਗਦਰ ਹਿਲਾਉਣ ਦਾ ਢੰਗ ।

+**रुराई**—[ਰੁਰਾਈ] ਇ. ਸੁੰਦਰਤਾ, ਸੁਹੱਪਣ ।

**रुरु**—[ਰੁਰੁ] ਪੁ. ਕਾਲਾ ਮਿਰਗ ; ਕਸਤੂਰੀ ਮਿਰਗ ; ਇਕ ਦੈਂਤ ; ਇਕ ਰਿਸ਼ੀ ; ਇਕ ਰੁੱਖ ।

**रुरुआ**—[ਰੁਰੁਆ] ਪੁ. ਇਕ ਵੱਡੀ ਨਸਲ ਦਾ ਉੱਲੂ ।

**रुरुक्षु**—[ਰੁਰੁਕ੍ਸ਼ੁ] ਵਿ. ਰੁੱਖਾ, ਜੋ ਥਿੰਦਾ ਨਾ ਹੋਵੇ ।

**रुरुत्सु**—[ਰੁਰੁਤ੍ਸੁ] ਵਿ. ਵਿਘਨ ਪਾਉਣ ਵਾਲਾ ।

**रुलना**—[ਰੁਲਨਾ] ਕ੍ਰਿ. ਨਿਕੰਮੇ ਫਿਰਨਾ, ਆਵਾਰਾ ਗਰਦੀ ਕਰਨਾ ।

**रुलाना**—[ਰੁਲਾਨਾ] ਕ੍ਰਿ. ਰੁਆਉਣਾ ; ਖੇਹ ਵਿਚ ਲਤਾੜਨਾ ; ਖ਼ਰਾਬ ਕਰਨਾ ।

**रुल्ला**—[ਰੁੱਲਾ] ਇ. ਉਹ ਧਰਤੀ ਜਿਸ ਦੀ ਉਪਜਾਊ-ਸ਼ਕਤੀ ਘੱਟ ਹੁੰਦੀ ਜਾਵੇ ।

**रुष, रुषा**—[ਰੁਸ਼, ਰੁਸ਼ਾ] ਪੁ. ਗੁੱਸਾ, ਰੋਸਾ ।

**रुषित, रुष्ट**—[ਰੁਸ਼ਿਤ, ਰੁਸ਼੍ਟ] ਵਿ. ਗੁੱਸੇ ਵਾਲਾ, ਗੁਸੈਲਾ ; ਨਾਰਾਜ਼ ।

**रुष्टता**—[ਰੁਸ਼੍ਟਤਾ] ਇ. ਰੋਸਾ ; ਗੁੱਸਾ ।

**रुसवाई**—[ਰੁਸਵਾਈ] ਇ. ਬੇਇੱਜ਼ਤੀ ; ਬੁਰਾ ਹਾਲ, ਦੁਰਗਤ ।

**रुसूख**—[ਰੁਸੂਖ਼] ਪੁ. ਰਸੂਖ਼, ਪਹੁੰਚ, ਰਸਾਈ ; ਇਤਬਾਰ, ਭਰੋਸਾ ; ਪੱਕਾਪਣ ; ਮਜ਼ਬੂਤੀ ।

**रुस्तम**—[ਰੁਸ੍ਤਮ] ਪੁ. ਫ਼ਾਰਸ ਦਾ ਇਕ ਮਸ਼ਹੂਰ ਪਹਿਲਵਾਨ, ਬਹੁਤ ਬਹਾਦਰ ਮਨੁੱਖ ।

**रुहक**—[ਰੁਹਕ] ਪੁ. ਛੇਕ, ਸੁਰਾਖ਼ ।

**रुहा**—[ਰੁਹਾ] ਇ. ਦੁੱਬ ।

**रुहिर**—[ਰੁਹਿਰ] ਪੁ. ਵੇਖੋ ਰੁਧਿਰ (रुधिर) ।

**रुहेलखंड (रुहेलखण्ड)**—[ਰੁਹੇਲਖੰਡ] ਪੁ. ਅਵਧ ਦੇ ਪੱਛਮੀ ਹਿੱਸੇ ਦਾ ਇਕ ਪ੍ਰਦੇਸ਼ ।

**रुहेला**—[ਰੁਹੇਲਾ] ਪੁ. ਰੁਹੇਲ ਖੰਡ ਵਿਚ ਰਹਿਣ ਵਾਲੀ ਪਠਾਣਾਂ ਦੀ ਇਕ ਜਾਤ ।

**रूँख**—[ਰੂੰਖ] ਪੁ. ਵੇਖੋ ਰੂਖ (रूख) ।

**रूँखड़**—[ਰੂੰਖੜ] ਪੁ. ਇਕ ਕਿਸਮ ਦਾ ਮੰਗਤਾ ।

**रूँध**—[ਰੂੰਧ] ਵਿ. ਰੁਕਿਆ ਹੋਇਆ ।

**रूँधना**—[ਰੂੰਧਨਾ] ਕ੍ਰਿ. ਕਿਸੇ ਥਾਂ ਦੇ ਚੌਹੀਂ ਪਾਸੀਂ ਵਾੜ ਆਦਿਕ ਕਰਨੀ ; ਆਉਣ ਜਾਣ ਦਾ ਰਾਹ ਬੰਦ ਕਰਨਾ ।

**रू**—[ਰੂ] ਪੁ. ਮੂੰਹ ; ਚਿਹਰਾ ; ਦਰਵਾਜ਼ਾ ; ਸਿਰਾ ; ਸਾਮ੍ਹਣਾ ; ਆਸ ; ਕਾਰਣ ।

**रूई**—[ਰੂਈ] ਵਿ. ਕਪਾਹ ਵਿਚੋਂ ਵੜੇਵੇਂ ਕੱਢ ਕੇ ਬਾਕੀ ਬਚਿਆ ਪਦਾਰਥ, ਰੂੰ ।

**रूईदार**—[ਰੂਈਦਾਰ] ਵਿ. ਜਿਸ ਵਿਚ ਰੂੰ ਭਰੀ ਹੋਵੇ ।

**रूक्ष**—[ਰੂਕ੍ਸ਼] ਵਿ. ਜੋ ਚਿਕਨਾ ਅਤੇ ਨਰਮ ਨਾ ਹੋਵੇ, ਰੁੱਖਾ ; ਪ. ਰੁੱਖ ।

**रूख**—[ਰੂਖ] ਪੁ. ਰੁੱਖ ; ਬਿਰਛ ; ਵਿ. ਵੇਖੋ ਰੁਖਾ (रूखा) ।

**रूखा**—[ਰੂਖਾ] ਵਿ. ਰੁੱਖਾ, ਜੋ ਚਿਕਨਾ ਨਾ ਹੋਵੇ ; ਜਿਸ ਵਿਚ ਤੇਲ, ਘੀ ਆਦਿ ਚਿਕਨੀ ਵਸਤੂ ਨਾ ਪਾਈ ਗਈ ਹੋਵੇ ; ਸੁਆਦ-ਰਹਿਤ ; ਨੀਰਸ ; ਖੁਰਦਰਾ ; ਜਿਸ ਵਿਚ ਪ੍ਰੇਮ ਨਾ ਹੋਵੇ , ਸ਼ੀਲ-ਰਹਿਤ ; ਉਦਾਸੀਨ ।

**रूखापन**—[ਰੂਖਾਪਨ] ਪੁ. ਰੁੱਖਾਪਣ ; ਰੁੱਖਾ ਹੋਣ ਦਾ ਭਾਵ ; ਨੀਰਸਤਾ ; ਕਠੋਰਤਾ (ਵਿਹਾਰ ਵਿਚ) ; ਸੁਆਦਹੀਨਤਾ ; ਉਦਾਸੀਨਤਾ ।

**रूज**—[ਰੂਜ] ਪੁ. ਇਕ ਪਦਾਰਥ ਜਿਸ ਨਾਲ ਸੋਨੇ ਚਾਂਦੀ ਤੇ ਚਮਕ ਲਿਆਈ ਜਾਂਦੀ ਹੈ ।

**रूठ, रूठन**—[ਰੂਠ, ਰੂਠਨ] ਇ. ਨਾਰਾਜ਼ਗੀ, ਗੁੱਸਾ, ਰੋਸਾ ।

**रूठना**—[ਰੂਠਨਾ] ਕ੍ਰਿ. ਰੁੱਸਣਾ, ਨਰਾਜ਼ ਹੋਣਾ, ਗੁੱਸੇ ਹੋਣਾ ।

**रूड +रूड़ा**—[ਰੂੜ, ਰੂੜਾ] ਵਿ. ਸ੍ਰੇਸ਼ਟ, ਵੱਡੀਆ, ਉੱਤਮ ।

**रूढ़**—[ਰੂੜ੍ਹ] ਵਿ. ਚੜ੍ਹਿਆ ਹੋਇਆ ; ਪੈਦਾ ਹੋਇਆ ਪ੍ਰਸਿੱਧ ; ਚਾਲੂ ; ਜੋ ਅੰਗਾਂ ਤੋਂ ਨਾ ਬਣੇ ; ਪੱਕਾ ; ਸਖਤ ; ਪੁ. ਉਹ ਸ਼ਬਦ ਜਿਸ ਦੇ ਟੁੱਕੜੇ ਕਰਨ ਤੋਂ ਕੋਈ ਅਰਥ ਨਾ ਨਿਕਲੇ ।

**रूढ़प्रणय**—[ਰੂੜ੍ਹਪ੍ਰਣਯ] ਪੁ. ਬਹੁਤਾ ਪਿਆਰ ।

**रूढ़यौवना**—[ਰੂੜ੍ਹਜੋਵਨਾ] ਇ. ਵੇਖੋ ਆਰੂੜ੍ਹਯੌਵਨਾ (आरूढ़यौवना) ।

**रूढ़वंश**—[ਰੂੜ੍ਹਵੰਸ਼] ਪੁ. ਮਸ਼ਹੂਰ ਖ਼ਾਨਦਾਨ ।

**रूढ़ा**—[ਰੂੜ੍ਹਾ] ਇ. ਲਕਸ਼ਣਾ ਦਾ ਇਕ ਭੇਦ ।

**रूढ़ि**—[ਰੂੜ੍ਹਿ] ਇ. ਜਨਮ; ਪ੍ਰਸਿੱਧੀ ; ਚੜ੍ਹਾਈ ; ਰਸਮ ਰਿਵਾਜ ; ਵੱਧਣ ਦਾ ਭਾਵ ; ਉਭਾਰ ; ਇਕ ਸ਼ਬਦ-ਸ਼ਕਤੀ ।

**रूप**—[ਰੂਪ] ਪੁ. ਰੂਪ, ਸ਼ਕਲ ; ਸੂਰਤ ; ਸੁੰਦਰਤਾ ; ਹਾਲਤ ; ਚਾਂਦੀ ; ਭੇਸ ; ਸਰੀਰ ; ਭੇਦ ; ਨਿਸ਼ਾਨ ; ਸ਼ਬਦ ਦੀ ਸ਼ਕਲ ; ਰੂਪਕ ; ਵਿ. ਸਮਾਨ, ਅਨੁਰੂਪ ; ਸੁੰਦਰ ।

**रूपक**—[ਰੂਪਕ] ਪੁ. ਉਹ ਕਾਵਿ ਜਿਸ ਨੂੰ ਪਾਤਰ ਖੇਲਦੇ ਹਨ ; ਕਾਵਿ ਵਿਚ ਇਕ ਅਲੰਕਾਰ ; ਚਾਂਦੀ ; ਮੋਹਰ ; ਇਕ ਤਾਲ ; ਰੁਪਈਆ ; ਮੂਰਤੀ ; ਇਕ ਮਾਪ ।

**रूपकर्ता**—[ਰੂਪਕਰ੍ਤਾ] ਪੁ. ਵਿਸ਼ਵਕਰਮਾ ।

**रूपकातिशयोक्ति**—[ਰੂਪਕਾਤਿਸ਼ਯੋਕ੍ਤਿ] ਇ. ਇਕ ਅਲੰਕਾਰ ।

**रूपकार**—[ਰੂਪਕਾਰ] ਪੁ. ਮੂਰਤ ਬਣਾਉਣ ਵਾਲਾ ।

**रूपक्रांता (रूपक्रान्ता)**—[ਰੂਪਕ੍ਰਾਂਤਾ] ਇ. ਇਕ ਛੰਦ ।

**रूपगर्विता**—[ਰੂਪਗਰ੍ਵਿਤਾ] ਇ. ਸਾਹਿਤ ਵਿਚ ਉਹ ਨਾਇਕਾ ਜਿਸ ਨੂੰ ਆਪਣੀ ਖ਼ੂਬਸੂਰਤੀ ਦਾ ਘਮੰਡ ਹੋਵੇ ।

**रूपघनाक्षरी**—[ਰੂਪਘਨਾਕ੍ਸ਼ਰੀ] ਇ. ਦੰਡਕ ਛੰਦ ਦਾ ਇਕ ਭੇਦ ਜਿਸ ਵਿਚ ਬੱਤੀ ਅੱਖਰ ਹੁੰਦੇ ਹਨ ।

**रूपघात**—[ਰੂਪਘਾਤ] ਪੁ. ਸ਼ਕਲ ਵਿਗਾੜਨ ਦਾ ਅਪਰਾਧ ।

**रूपजीविनी**—[ਰੂਪਜੀਵਿਨੀ] ਇ. ਰੰਡੀ, ਵੇਸਵਾ ।

**रूपण**—[ਰੂਪਣ] ਪੁ. ਪ੍ਰੀਖਿਆ ; ਪ੍ਰਮਾਣ ; ਆਰੋਪ ਕਰਨਾ ।

**रूपतम**—[ਰੂਪਤਮ] ਵਿ. ਬਹੁਤ ਸੁੰਦਰ ।

**रूपता**—[ਰੂਪਤਾ] ਇ. ਖ਼ੂਬਸੂਰਤੀ ; ਰੂਪ ਦਾ ਭਾਵ ਜਾਂ ਧਰਮ ।

**रूपदर्शक**—[ਰੂਪਦਰ੍ਸ਼ਕ] ਵਿ. ਪੁਰਾਣੇ ਜ਼ਮਾਨੇ ਦੇ ਸਿੱਕਿਆਂ ਨੂੰ ਪਰਖਣ ਵਾਲਾ ; ਸਰਾਫ਼ ।

**रूपधर**—[ਰੂਪਧਰ] ਵਿ. ਸੁਹਣਾ, ਖ਼ੂਬਸੂਰਤ ।

**रूपधारी**—[ਰੂਪਧਾਰੀ] ਵਿ. ਬਹੁਰੂਪੀਆ ।

**रूपनाशन**—[ਰੂਪਨਾਸ਼ਨ] ਪ. ਉੱਲੂ ।

**रूपपति**—[ਰੂਪਪਤਿ] ਪੁ. ਵਿਸ਼ਵਕਰਮਾ ।

**रूपमंजरी (रूपमञ्जरी)**—[ਰੂਪਮੰਜਰੀ] ਇ. ਇਕ ਕਿਸਮ ਦਾ ਫੁੱਲ ; ਇਕ ਧਾਨ ।

**रूपमय**—[ਰੂਪਮਯ] ਵਿ. ਬਹੁਤ ਸੁਹਣਾ ।

**रूपया**—[ਰੂਪਯਾ] ਪੁ. ਵੇਖੋ ਰੁਪਯਾ (रुपया) ।

**रूपरूपक**—[ਰੂਪਰੂਪਕ] ਪੁ. ਇਕ ਅਲੰਕਾਰ ।

**रूपरेखा**—[ਰੂਪਰੇਖਾ] ਇ. ਸ਼ਕਲ, ਸੂਰਤ ; ਢਾਂਚਾ, ਖ਼ਾਕਾ ।

**रूपवती**—[ਰੂਪਵਤੀ] ਵਿ. ਸੋਹਣੀ-ਸੁਨੱਖੀ (ਔਰਤ) ; ਇ. ਇਕ ਛੰਦ ।

**रूपवान्**—[ਰੂਪਵਾਨ੍] ਵਿ. ਸੁਹਣਾ, ਖ਼ੂਬਸੂਰਤ ।

**रूपश्री**—[ਰੂਪਸ਼੍ਰੀ] ਇ. ਇਕ ਰਾਗਣੀ ।

**+रूपसी**—[ਰੂਪਸੀ] ਇ. ਸੁੰਦਰ ਇਸਤ੍ਰੀ ।

**रूपा**—[ਰੂਪਾ] ਪੁ. ਚਾਂਦੀ ; ਘਟੀਆ ਚਾਂਦੀ ; ਚਿੱਟੇ ਰੰਗ ਦਾ ਘੋੜਾ ; ਚਿੱਟਾ ਬੈਲ ।

**रूपाजीवा**—[ਰੂਪਾਜੀਵਾ] ਇ. ਵੇਸਵਾ, ਰੰਡੀ ।

**रूपास्त्र**—[ਰੂਪਾਸ੍ਤ੍ਰ] ਪੁ. ਕਾਮਦੇਵ ।

**रूपित**—[ਰੂਪਿਤ] ਪੁ. ਇਕ ਕਿਸਮ ਦਾ ਉਪਨਿਆਸ ਜਿਸ ਵਿਚ ਗਿਆਨ, ਵੈਰਾਗ ਆਦਿਕ ਪਾਤਰ ਬਣਾਏ ਜਾਂਦੇ ਹਨ ।

**रूपी**—[ਰੂਪੀ] ਵਿ. ਰੂਪ ਵਾਲਾ ; ਬਰਾਬਰ ; ਸੁੰਹਣਾ, ਖ਼ੂਬਸੂਰਤ ।

**रूपोपजीविनी**—[ਰੂਪੋਪਜੀਵਿਨੀ] ਇ. ਵੇਸਵਾ, ਰੰਡੀ ।

**रूपोपजीवी**—[ਰੂਪੋਪਜੀਵੀ] ਵਿ. ਬਹੁਰੂਪੀਆ, ਨਟ ।

**रूपोश**—[ਰੂਪੋਸ਼] ਵਿ. ਲੁਕਿਆ ਹੋਇਆ, ਅਗਿਆਤ ਫ਼ਰਾਰ ।

**रूपोशी**—[ਰੂਪੋਸ਼ੀ] ਇ. ਮੂੰਹ ਛਿਪਾਉਣ ਦੀ ਕਿਰਿਆ ।

**रूप्य**—[ਰੂਪ੍ਯ] ਵਿ. ਖ਼ੂਬਸੂਰਤ, ਸੁੰਹਣਾ, ਉਪਮੇਯ ; ਪੁ. ਚਾਂਦੀ ।

**रूप्यक**—[ਰੂਪ੍ਯਕ] ਪੁ. ਰੁਪੱਈਆ ।

**रूप्याध्यक्ष**—[ਰੂਪ੍ਯਾਧ੍ਯਕ੍ਸ਼] ਪੁ. ਟਕਸਾਲ ਦਾ ਪ੍ਰਧਾਨ ਅਧਿਕਾਰੀ ; ਖ਼ਜ਼ਾਨਚੀ ।

**रूबकार**—[ਰੂਬਕਾਰ] ਪੁ. ਪੇਸ਼ੀ ; ਹੁਕਮਨਾਮਾ ; ਅਦਾਲਤ ਦਾ ਹੁਕਮ ।

**रूबकारी**—[ਰੂਬਕਾਰੀ] ਇ. ਮੁਕੱਦਮੇ ਦੀ ਪੇਸ਼ੀ ਜਾਂ ਕਾਰਵਾਈ ।

**रूबरू**—[ਰੂਬਰੂ] ਕ੍ਰਿ. ਵਿ. ਸਾਮ੍ਹਣੇ, ਸੌਂਹੇਂ, ਰੂਬਰੂ ।

**रूबल**—[ਰੂਬਲ] ਰੂਸ ਦੇਸ ਦਾ ਚਾਂਦੀ ਦਾ ਸਿੱਕਾ ।

ਰੂਮ—[ਰੂਮ] ਪੁ. ਤੁਰਕੀ ਦੇਸ਼ ਦਾ ਇਕ ਨਾਂ ।

ਰੁਮਾਲ—[ਰੁਮਾਲ] ਪੁ. ਰੁਮਾਲ, ਮੂੰਹ ਪੂੰਝਣ ਦਾ ਚਕੋਰ ਕੱਪੜਾ ।

ਰੂਰ—[ਰੂਰ] ਵਿ. ਮੱਚਿਆ ਹੋਇਆ, ਜਲਿਆ ਹੋਇਆ ; ਗਰਮ ।

+ਰੂਰਨਾ—[ਰੂਰਨਾ] ਕ੍ਰਿ. ਸ਼ੋਰ ਕਰਨਾ, ਰੌਲਾ ਪਾਉਣਾ ।

ਰੂਰਾ—[ਰੂਰਾ] ਵਿ. ਸੁੰਦਰ ; ਸੁਹਣਾ, ਮਨੋਹਰ ; ਬਹੁਤ ਵੱਡਾ ।

ਰੁਖਿਤ—[ਰੁਖਿਤ] ਵਿ. ਟੁੱਟਿਆ ਹੋਇਆ, ਖੰਡਤ ; ਰੁੱਖਾ ।

ਰੂਸ—[ਰੂਸ] ਪੁ. ਇਕ ਦੇਸ਼, ਸੋਵੀਅਤ ਰੂਸ ।

ਰੁਸਨਾ—[ਰੁਸਣਾ] ਕ੍ਰਿ. ਰੁੱਸਣਾ, ਨਾਰਾਜ਼ ਹੋਣਾ ।

ਰੂਸਾ—[ਰੂਸਾ] ਪੁ. ਇਕ ਖ਼ੁਸ਼ਬੂਦਾਰ ਘਾਹ ਦਾ ਨਾਂ ; ਅੜੂਸਾ ।

ਰੂਸੀ—[ਰੂਸੀ] ਵਿ. ਰੂਸ ਦਾ ਰਹਿਣ ਵਾਲਾ, ਰੂਸ ਸਬੰਧੀ ; ਇ. ਰੂਸ ਦੇਸ਼ ਦੀ ਬੋਲੀ ; ਕਰ (ਵਾਲਾਂ ਵਿਚ ਪੈਣ ਵਾਲੀ ।)

ਰੂਹ—[ਰੂਹ] ਇ. ਆਤਮਾ, ਜੀਵ-ਆਤਮਾ ; ਨਿਚੋੜ, ਰਸ, ਸਾਰ ।

ਰੂਹੜ—[ਰੂਹੜ] ਇ. ਲੰਗੜ ।

+ਰੂਹਨਾ—[ਰੂਹਨਾ] ਕ੍ਰਿ. ਘੇਰਨਾ, ਲਪੇਟਣਾ ।

ਰੂਹੀ—[ਰੂਹੀ] ਇ. ਇਕ ਕਿਸਮ ਦਾ ਰੁੱਖ ।

ਰੈਂਕਨਾ—[ਰੈਂਕਣਾ] ਕ੍ਰਿ. ਗਧੇ ਦਾ ਬੋਲਣਾ ; ਬੁਰੀ ਤਰ੍ਹਾਂ ਗਾਉਣਾ, ਹੀਂਗਣਾ ।

ਰੈਂਘਟਾ—[ਰੈਂਗਟਾ] ਪੁ. ਗਧੇ ਦਾ ਬੱਚਾ ।

ਰੇਂਗਨਾ—[ਰੇਂਗਣਾ] ਕ੍ਰਿ. ਕੀੜੇ ਜਾਂ ਕੀੜੀ ਦਾ ਚੱਲਣਾ ; ਹੌਲੀ ਹੌਲੀ ਹਿਲਣਾ, ਘਿਸਰਨਾ ।

ਰੈਂਟ—[ਰੇਂਟ] ਪੁ. ਨੱਕ ਦੀ ਮੈਲ, ਸੀਂਢ ।

ਰੈਂਟਾ—[ਰੈਂਟਾ] ਪੁ. ਲਸੂੜੇ ਦਾ ਫਲ ।

ਰੈਂਡ—[ਰੈਂਡ] ਪੁ. ਰਿੰਡ ।

ਰੈਂਡਮੇਵਾ—[ਰੈਂਡਮੇਵਾ] ਪੁ. ਪਪੀਤਾ ।

ਰੈਂੜਾ—[ਰੇਂੜਾ] ਪੁ. ਇਕ ਕਿਸਮ ਦਾ ਧਾਨ ।

ਰੈਂੜੀ—[ਰੇਂੜੀ] ਇ. ਰਿੰਡ ਦੇ ਬੀਜ ।

ਰੈਂਦੀ (ਰੇਨ੍ਹੀ)—[ਰੇਂਡੀ] ਇ. ਕਕੜੀ ਜਾਂ ਖਰਬੂਜ਼ੇ ਦਾ ਛੋਟਾ ਫਲ, ਰੇਂਡੀ ।

ਰੇਂ ਰੇਂ—[ਰੇਂ ਰੇਂ] ਪੁ. ਬੱਚਿਆਂ ਦੇ ਰੋਣ ਦੀ ਆਵਾਜ਼ ।

ਰੇ—[ਰੇ] ਅ. ਦੂਰੋਂ ਬੁਲਾਉਣ ਦਾ ਇਕ ਸ਼ਬਦ, ਹੇ, ਅਰੇ ।

ਰੇਉਤਾ—[ਰੇਉਤਾ] ਪੁ. ਪੱਖਾ ।

ਰੇਕ—[ਰੇਕ] ਪੁ. ਦਸਤ ਲਾਉਣਾ ; ਨੀਰ ; ਸ਼ੁੱਕ ।

ਰੇਕਾਨ—[ਰੇਕਾਨ] ਪੁ. ਉਹ ਧਰਤੀ ਜੋ ਨਦੀ ਦੇ ਪਾਣੀ ਦੀ ਪਹੁੰਚ ਤੋਂ ਬਾਹਰ ਹੋਵੇ ।

ਰੇਖ—[ਰੇਖ] ਇ. ਰੇਖਾ, ਲਕੀਰ ; ਨਿਸ਼ਾਨ ; ਗਿਣਤੀ, ਨਵੀਆਂ ਫੁਟਦੀਆਂ ਮੁੱਛਾਂ, ਹੀਰੇ ਦਾ ਇਕ ਨੁਕਸ ।

ਰੇਖਤਾ—[ਰੇਖਤਾ] ਪੁ. ਇਕ ਕਿਸਮ ਦਾ ਗਾਉਣ, ਗ਼ਜ਼ਲ ; ਉਰਦੂ ਦਾ ਅਰੰਭਕ ਨਾਂ ।

ਰੇਖਨਾ—[ਰੇਖਣਾ] ਕ੍ਰਿ. ਲਕੀਰ ਖਿੱਚਣਾ ; ਪਰਚਣਾ ।

ਰੇਖਾ—[ਰੇਖਾ] ਇ. ਲਕੀਰ ; ਗਿਣਤੀ ; ਸੂਰਤ ; ਹੀਰੇ ਦੇ ਵਿਚਕਾਰਲੀ ਦੋਸ਼ਸੂਚਕ ਲਕੀਰ ।

ਰੇਖਾਕਾਰ—[ਰੇਖਾਕਾਰ] ਵਿ. ਡੰਡੀ ਦੀ ਸ਼ਕਲ ਦਾ ।

ਰੇਖਾਗਣਿਤ—[ਰੇਖਾਗਣਿਤ] ਪੁ. ਹਿਸਾਬ ਦੀ ਇਕ ਸ਼ਾਖਾ, ਜੁਮੈਟਰੀ ।

ਰੇਖਾਚਿਤ੍ਰ—[ਰੇਖਾਚਿਤ੍ਰ] ਪੁ. ਕੇਵਲ ਲਕੀਰਾਂ ਦੁਆਰਾ ਬਣਾਈ ਗਈ ਲਕੀਰ, ਰੇਖਾਚਿਤ੍ਰ ।

ਰੇਖਾਚਿਤ੍ਰਣ—[ਰੇਖਾਚਿਤ੍ਰਣ] ਪੁ. ਰੇਖਾਚਿਤ੍ਰ ਬਣਾਉਣ ਦਾ ਕੰਮ ।

ਰੇਖਾਭੂਮਿ—[ਰੇਖਾਭੂਮਿ] ਇ. ਲੰਕਾ ਅਤੇ ਸੁਮੇਰ ਦੇ ਵਿਚਕਾਰਲਾ ਪ੍ਰਦੇਸ਼ ।

ਰੇਖਿਤ—[ਰੇਖਿਤ] ਵਿ. ਲਕੀਰ ਪਿਆ ਹੋਇਆ ; ਫਟਿਆ ਹੋਇਆ ; ਲਕੀਰ ਖਿੱਚੀ ਹੋਈ, ਧਾਰਾ ।

ਰੇਗ—[ਰੇਗ] ਇ. ਕੱਕਾ ਰੇਤਾ ।

ਰੇਗਮਾਲ—[ਰੇਗਮਾਲ] ਪੁ. ਇੱਕ ਪ੍ਰਕਾਰ ਦਾ ਖੁਰਦਰਾ ਕਾਗਜ਼, ਰੇਗਮਾਲ ।

ਰੇਗਿਸਤਾਨ—[ਰੇਗਿਸਤਾਨ] ਪੁ. ਰੇਤਲਾ ਪ੍ਰਦੇਸ਼, ਮਾਰੂਥਲ ।

ਰੇਚਕ—[ਰੇਚਕ] ਵਿ. ਜਿਸ ਦੇ ਖਾਣ ਨਾਲ ਦਸਤ ਆਉਣ ; ਪੁ. ਪ੍ਰਾਣਯਾਮ ਵਿਚ ਖਿੱਚੇ ਹੋਏ ਸਾਹ ਨੂੰ ਬਾਹਰ ਕੱਢਣ ਦਾ ਕੰਮ ; ਜਮਾਲਗੋਟਾ ; ਪਿਚਕਾਰੀ ; ਜਵਾਖਾਰ ।

ਰੇਚਨ—[ਰੇਚਨ] ਪੁ. ਜੁਲਾਬ ।

ਰੇਚਨਾ—[ਰੇਚਨਾ] ਕ੍ਰਿ. ਗੰਦੀ ਹਵਾ ਜਾਂ ਪਖਾਨੇ ਆਦਿਕ ਨੂੰ ਬਾਹਰ ਕੱਢਣਾ ; ਇ. ਕਮੀਲਾ ਨਾਂ ਦਾ ਰੁੱਖ ।

ਰੇਚਨੀ—[ਰੇਚਨੀ] ਇ. ਕਮੀਲਾ ; ਵਟਪਤ੍ਰੀ ; ਦੰਤੀ ।

ਰੇਜ਼ਗਾਰੀ, ਰੇਜ਼ਗੀ—[ਰੇਜ਼ਗਾਰੀ, ਰੇਜ਼ਗੀ] ਇ. ਭੰਨ ਘੜ ; ਵੱਡਾ ਸਿੱਕਾ ਦੇ ਕੇ ਛੋਟੇ ਸਿੱਕੇ ਲੈਣੇ, ਭਾਨ ।

ਰੇਜ਼ਾ—[ਰੇਜ਼ਾ] ਪੁ. ਕਿਸੇ ਚੀਜ਼ ਦਾ ਬਹੁਤ ਛੋਟਾ ਟੁਕੜਾ ; ਸੁਨਿਆਰਾਂ ਦੀ ਸੋਨਾ ਚਾਂਦੀ ਢਾਲਣ ਦੀ ਨਾਲੀ ; ਨਗ ; ਥਾਨ ; ਅੰਗੀਆ ; ਰਾਜਾਂ ਨਾਲ ਕੰਮ ਕਰਨ ਵਾਲਾ ਮੁੰਡਾ ।

ਰੇਜ਼ਿਸ਼—[ਰੇਜ਼ਿਸ਼] ਇ. ਜ਼ੁਕਾਮ, ਨਜ਼ਲਾ ।

ਰੇਜ਼ੂ—[ਰੇਜ਼ੂ] ਪੁ. ਇਕ ਤਰ੍ਹਾਂ ਦਾ ਰੇਸ਼ਾ ਜੋ ਬੁਰਸ਼ ਬਣਾਉਣ ਦੇ ਕੰਮ ਆਉਂਦਾ ਹੈ ।

रेडियम—[ਰੇਡਿਅਮ] ਪੁ. ਇਕ ਬਹੁਮੁੱਲੀ ਧਾਤ ਜਿਸ ਵਿਚ ਚਮਕਣ ਦੀ ਸ਼ਕਤੀ ਹੈ ।

रेणु—[ਰੇਣੂ] ਇ. ਧੂੜ ; ਰੇਤ ; ਬਹੁਤ ਥੋੜੀ ਚੀਜ਼ ; ਧਰਤੀ ; ਸੰਭਾਲੂ ਦਾ ਬੀਜ ।

रेणुका—[ਰੇਣੁਕਾ] ਇ. ਧੂੜ ; ਰੇਤ ; ਧਰਤੀ ; ਪਰਸਰਾਮ ਦੀ ਮਾਂ ; ਸੰਭਾਲੂ ਦਾ ਬੀਜ ।

रेणुकासुत—[ਰੇਣੁਕਾਸੁਤ] ਪੁ. ਪਰਸਰਾਮ ।

रेणुपदवी—[ਰੇਣੁਪਦਵੀ] ਇ. ਰੇਤਲਾ ਰਾਹ ।

रेणुमत्—[ਰੇਣੁਮਤ੍] ਪੁ. ਰੇਣੁਕਾ ਦੇ ਪੇਟੋਂ ਉਤਪੰਨ ਵਿਸ਼ਵਾ ਮਿੱਤਰ ਦੇ ਇਕ ਪੁੱਤਰ ਦਾ ਨਾਂ ।

रेणुरूषित—[ਰੇਣੁਰੂਸ਼ਿਤ] ਪੁ. ਗਧਾ, ਖੋਤਾ ।

रेणुवास—[ਰੇਣੁਵਾਸ] ਪੁ. ਭੌਰਾ ।

रेणुसार—[ਰੇਣੁਸਾਰ] ਪੁ. ਕਪੂਰ ।

रेत—[ਰੇਤ] ਪੁ. ਵੀਰਜ ; ਪਾਣੀ ; ਪਾਰਾ ; ਇ. ਬਾਲੂ, ਰੇਤ ; ਰੇਤਲਾ ਮੈਦਾਨ ।

रेतज—[ਰੇਤਜ] ਪੁ. ਪੁੱਤਰ, ਲੜਕਾ ।

रेतन—[ਰੇਤਨ] ਪੁ. ਵੀਰਜ ।

रेतना—[ਰੇਤਨਾ] ਕ੍ਰਿ. ਰੇਤੀ ਨਾਲ ਕਿਸੇ ਚੀਜ਼ ਨੂੰ ਰਗੜਨਾ ਜਾਂ ਛਿੱਲਣਾ ।

रेतल—[ਰੇਤਲ] ਪੁ. ਭੂਰੇ ਰੰਗ ਦਾ ਇਕ ਪੰਛੀ ।

रेतला—[ਰੇਤਲਾ] ਵਿ. ਰੇਤ ਵਾਲਾ, ਰੇਤਲਾ ।

रेता—[ਰੇਤਾ] ਪੁ. ਰੇਤ ; ਧੂੜ ; ਰੇਤੀਲਾ ਮੈਦਾਨ ।

रेतिया—[ਰੇਤਿਆ] ਪੁ. ਰੇਤਣ ਵਾਲਾ ।

रेती—[ਰੇਤੀ] ਇ. ਲੋਹਾ ਸਾਫ਼ ਕਰਨ ਵਾਲਾ ਹੱਥਿਆਰ, ਰੇਤੀ ; ਨਦੀ, ਸਮੁੰਦਰ ਆਦਿ ਦੇ ਕਿਨਾਰੇ ਦੀ ਰੇਤਲੀ ਭੂਮੀ ; ਨਦੀ ਦੇ ਵਿਚਕਾਰ ਨਿਕਲੀ ਰੇਤੀਲੀ ਭੂਮੀ ।

रेतीला—[ਰੇਤੀਲਾ] ਵਿ. ਰੇਤ ਵਾਲਾ ।

रेतोधा—[ਰੇਤੋਧਾ] ਵਿ. ਗਰਭਵਤੀ ।

रेतोमार्ग—[ਰੇਤੋਮਾਰਗ] ਪੁ. ਵੀਰਜ ਨਿਕਲਣ ਦਾ ਛੇਕ ।

रेप—[ਰੇਪ] ਵਿ. ਕੰਜੂਸ ; ਨਿੰਦਤ ; ਕ੍ਰੂਰ ।

रेफ—[ਰੇਫ] ਪੁ. ਕਿਸੇ ਅੱਖਰ ਦੇ ਉੱਪਰ ਆਉਣ ਵਾਲਾ 'ਰ' ਦਾ ਹਲੰਤ ਰੂਪ ; ਰਾਗ ; ਸ਼ਬਦ ; ਵਿ. ਨਿੰਦਤ ।

रेभ—[ਰੇਭ] ਵਿ. ਕਰੜੇ ਬਚਨ ਬੋਲਣ ਵਾਲਾ ; ਪੁ. ਇਕ ਰਿਸ਼ੀ ।

रेरुआ—[ਰੇਰੁਆ] ਪੁ. ਵੱਡਾ ਉੱਲੂ ।

रेल—[ਰੇਲ] ਇ. ਭਾਫ਼ ਨਾਲ ਚੱਲਣ ਵਾਲੀ ਗੱਡੀ ; ਲੋਹੇ ਦੀ ਪਟੜੀ ; ਧਾਰਾ ; ਭੀੜ ; ਜ਼ਿਆਦਤੀ ।

रेलगाड़ी—[ਰੇਲਗਾੜੀ] ਇ. ਰੇਲਗੱਡੀ ।

रेलना—[ਰੇਲਨਾ] ਕ੍ਰਿ. ਜ਼ਿਆਦਾ ਭਰਿਆ ਹੋਣਾ ; ਠੋਕ ਠੋਕ ਕੇ ਭੋਜਨ ਕਰਨਾ ; ਧੱਕਾ ਦੇਣਾ ।

रेलपेल—[ਰੇਲਪੇਲ] ਇ. ਉਹ ਭੀੜ ਜਿਸ ਵਿਚ ਲੋਕੀ ਇਕ ਦੂਜੇ ਨੂੰ ਧੱਕਾ ਦਿੰਦੇ ਹਨ, ਧੱਕਮਧੱਕੀ ।

रेला—[ਰੇਲਾ] ਪੁ. ਪਾਣੀ ਦਾ ਵਹਿਣਾ ; ਧੱਕਮਧੱਕਾ ; ਜ਼ਿਆਦਤੀ ; ਲੜਾਈ ; ਭੀੜ-ਭਾੜ ; ਤਬਲਾ ਵਜਾਉਣ ਦੀ ਇਕ ਰੀਤ ।

रेवंत (रेवत)—[ਰੇਵੰਤ] ਪੁ. ਸੂਰਜ ਦਾ ਪੁੱਤਰ ।

रेवड़—[ਰੇਵੜ] ਪੁ. ਭੇਡਾਂ ਅਤੇ ਬਕਰੀਆਂ ਦਾ ਝੁੰਡ, ਇੱਜੜ ।

रेवड़ी—[ਰੇਵੜੀ] ਇ. ਤਿਲ ਅਤੇ ਚੀਨੀ ਦਾ ਬਣਿਆ ਪਦਾਰਥ, ਰਿਉੜੀ ।

रेवतक—[ਰੇਵਤਕ] ਪੁ. ਕਬੂਤਰ ।

रेवती—[ਰੇਵਤੀ] ਇ. ਇਕ ਨਛੱਤਰ ; ਬਲਰਾਮ ਦੀ ਵਹੁਟੀ ਦਾ ਨਾਂ ; ਦੁਰਗਾ ; ਗਊ ।

रेवतीभव—[ਰੇਵਤੀਭਵ] ਪੁ. ਸ਼ਨੀ ।

रेवतीरमण—[ਰੇਵਤੀਰਮਣ] ਪੁ. ਬਲਰਾਮ ; ਵਿਸ਼ਨੂੰ ।

+ रेवना—[ਰੇਵਨਾ] ਕ੍ਰਿ. ਵੇਖੋ ਰੇਣਾ (रेना) ।

रेवा—[ਰੇਵਾ] ਇ. ਕਾਮਦੇਵ ਦੀ ਵਹੁਟੀ ; ਨਰਬਦਾ ਨਦੀ ; ਇਕ ਮੱਛਲੀ ; ਇਕ ਰਾਗਣੀ ; ਨੀਲ ਦਾ ਬੂਟਾ ।

रेशम—[ਰੇਸ਼ਮ] ਪੁ. ਕੀੜੇ ਦੇ ਪੇਟ ਵਿਚੋਂ ਨਿਕਲਣ ਵਾਲਾ ਵਾਲਾ ਮੁਲਾਇਮ ਰੇਸ਼ਾ, ਰੇਸ਼ਮ ।

रेशमी—[ਰੇਸ਼ਮੀ] ਵਿ. ਰੇਸ਼ਮ ਦਾ ਬਣਿਆ ਹੋਇਆ, ਰੇਸ਼ਮੀ ।

रेशा—[ਰੇਸ਼ਾ] ਪੁ. ਮਹੀਨ ਸੂਤ ।

रेष—[ਰੇਸ਼] ਪੁ. ਹਾਨੀ, ਨੁਕਸਾਨ ; ਹਿੰਸਾ ; ਇ. ਵੇਖੋ ਰੇਖ (रेख) ।

रेषण—[ਰੇਸ਼ਣ] ਪੁ. ਘੋੜਿਆਂ ਦਾ ਹਿਣਹਿਣਾਉਣਾ ; ਸ਼ੇਰ ਦਾ ਗਰਜਣਾ ।

रेषा—[ਰੇਸ਼ਾ] ਇ. ਘੋੜਿਆਂ ਦੀ ਹਿਣਹਿਣ ਹਟ ।

रेसमाल—[ਰੇਸਮਾਲ] ਪੁ. ਸੁਤਲੀ, ਡੋਰੀ, ਲੱਜ ।

रेह—[ਰੇਹ] ਇ. ਖਾਰ ਵਾਲੀ ਮਿੱਟੀ ਜੋ ਖੇਤਾਂ ਵਿਚੋਂ ਪ੍ਰਾਪਤ ਕੀਤੀ ਜਾਂਦੀ ਹੈ, ਰੇਹੀ ।

रेहन—[ਰੇਹਨ] ਪੁ. ਗਹਿਣੇ, ਗਿਰਵੀ ।

रेहनदार—[ਰੇਹਨਦਾਰ] ਪੁ. ਉਹ ਜਿਸ ਕੋਲ ਕੋਈ ਚੀਜ਼ ਗਿਰਵੀ ਰੱਖੀ ਜਾਵੇ ।

रेहननामा—[ਰੇਹਨਨਾਮਾ] ਪੁ. ਉਹ ਕਾਗਜ਼ ਜਿਸ ਤੇ ਗਹਿਣੇ ਰੱਖਣ ਬਾਰੇ ਸ਼ਰਤਾਂ ਲਿਖੀਆਂ ਹੋਣ ।

रेहना—[ਰੇਹਨਾ] ਕ੍ਰਿ. ਸਿਲ ਚੱਕੀ, ਆਦਿ ਨੂੰ ਛੈਣੀ ਨਾਲ ਖੁਰਦਰਾ ਕਰਨਾ ।

**रैहुआ**—[ਰੈਹੁਆ] ਵਿ. ਜਿਸ ਵਿਚ ਰੇਹੀ ਬਹੁਤ ਹੋਵੇ ।
**रैतुवा**—[ਰੈਤੁਵਾ] ਪੁ. ਵੇਖੋ ਰਾਯਤਾ (रायता) ।
**रैदास**—[ਰੈਦਾਸ] ਪੁ. ਇਕ ਮਸ਼ਹੂਰ ਭਗਤ ਜੋ ਕਬੀਰ ਦਾ ਸਮਕਾਲੀ ਸੀ, ਰਵਿਦਾਸ ; ਚਮਾਰ ।
**रैदासी**—[ਰੈਦਾਸੀ] ਪੁ. ਰੈਦਾਸ ਦੇ ਭਗਤ ; ਇਕ ਮੋਟਾ ਧਾਨ ।
**रैन**—[ਰੈਨ, ਰੈਨਿ] ਇ. ਰਾਤ ।
+**रैनिचर**—[ਰੈਨਿਚਰ] ਪੁ. ਰਾਖਸ਼ ।
**रैनी**—[ਰੈਨੀ] ਇ. ਚਾਂਦੀ ਜਾਂ ਸੋਨੇ ਦੀਆਂ ਤਾਰਾਂ ਖਿੱਚਣ ਲਈ ਬਣਾਈ ਹੋਈ ਗੁੱਲੀ ਜਿਹੀ ।
**रैमुनिया**—[ਰੈਮੁਨਿਯਾ] ਇ. ਇਕ ਕਿਸਮ ਦੀ ਅਰਹਰ ; ਲਾਲ ਚਿੜੀ ।
**रैयत**—[ਰੈਯਤ] ਇ. ਪਰਜਾ, ਰਿਆਇਆ ।
**रैयाराव**—[ਰੈਯਰਾਵ] ਪੁ. ਛੋਟਾ ਰਾਜਾ ; ਸਰਦਾਰ ।
**रैवत**—[ਰੈਵਤ] ਪੁ. ਸ਼ਿਵ, ਮਹਾਂਦੇਵ ; ਇਕ ਮੰਤਰ ।
**रैवतक**—[ਰੈਵਤਕ] ਪੁ. ਗੁਜਰਾਤ ਦਾ ਇਕ ਪਹਾੜ ਜੋ ਜੂਨਾ-ਗੜ੍ਹ ਦੇ ਕੋਲ ਹੈ, ਇਸ ਨੂੰ ਅੱਜ ਕਲ ਗਿਰਨਾਰ ਕਹਿੰਦੇ ਹਨ ।
**रैहर**—[ਰੈਹਰ] ਪੁ. ਝੱਗੜਾ, ਲੜਾਈ ।
**रोंगटा (रोङ्गटा)**—[ਰੋਂਗਟਾ] ਪੁ. ਸਾਰੇ ਸਰੀਰ ਦੇ ਲੂੰ ਕੰਡੇ, ਰੋਮ, ਰੋਂਗਟਾ ।
**रोंगटी (रोङ्गटी)**—[ਰੋਂਗਟੀ] ਇ. ਖੇਲ੍ਹ ਵਿਚ ਰੋਂਡ ਪਾਉਣ ਦਾ ਕੰਮ ; ਬੇਈਮਾਨੀ ਕਰਨ ਦਾ ਭਾਵ, ਰੋਂਡ ।
**रोंठा (रोण्ठा)**—[ਰੋਂਠਾ] ਪੁ. ਕੱਚੇ ਅੰਬ ਦੀ ਸੁਕਾਈ ਹੋਈ ਫਾਕੜ ।
**रोंव**—[ਰੋਂਵ] ਪੁ. ਰੋਆਂ, ਰੋਂਗਟਾ ।
**रोइया**—[ਰੋਇਯਾ] ਪੁ. ਧਰਤੀ ਵਿਚ ਗੱਡਿਆ ਹੋਇਆ ਲੱਕੜ ਦਾ ਟੁੱਕੜਾ ਜਿਹਾ, ਜਿਸ ਤੇ ਰੱਖ ਕੇ ਗੰਨੇ ਦੇ ਟੁੱਕੜੇ ਕੱਟੇ ਜਾਂਦੇ ਹਨ ।
**रोक**—[ਰੋਕ] ਪੁ. ਨਗਦ ਰੁਪੈ ; ਰੋਕੜ ; ਨਗਦ ਸੌਦਾ ; ਛੇਕ ; ਕਿਸ਼ਤੀ ; ਇ. ਮਨਾਹੀ ; ਰੋਕ ; ਰੋਕਣ ਵਾਲੀ ਚੀਜ਼ ।
**रोकटोक**—[ਰੋਕਟੋਕ] ਇ. ਮਨਾਹੀ, ਰੁਕਾਵਟ ।
**रोकड़**—[ਰੋਕੜ] ਇ. ਨਗਦ ਰੁਪੈ ; ਪੈਸਾ ; ਪੂੰਜੀ ; ਜਮ੍ਹਾਂ, ਰੋਕੜ ।
**रोकड़बही**—[ਰੋਕੜਬਹੀ] ਇ. ਉਹ ਕਿਤਾਬ ਜਾਂ ਬਹੀ ਜਿਸ ਵਿਚ ਨਗਦ ਰੁਪੈ ਦੇ ਲੈਣ ਦੇਣ ਦਾ ਹਿਸਾਬ ਲਿਖਿਆ ਜਾਂਦਾ ਹੈ, ਰੋਕੜ ਬਹੀ ।
**रोकड़िया**—[ਰੋਕੜਿਯਾ] ਪੁ. ਖ਼ਜ਼ਾਨਚੀ, ਰੋਕੜ ਰੱਖਣ ਵਾਲਾ ।
**रोकना**—[ਰੋਕਨਾ] ਕ੍ਰਿ. ਹਟਾਉਣਾ, ਵਰਜਣਾ ; ਨਾ ਦੇਣਾ ; ਮਨ੍ਹਾਂ ਕਰਨਾ, ਰੋਕਣਾ ।

**रोग**—[ਰੋਗ] ਪੁ. ਬੀਮਾਰੀ, ਮਰਜ਼, ਰੋਗ ।
**रोगकारक**—[ਰੋਗਕਾਰਕ] ਵਿ. ਬੀਮਾਰੀ ਪੈਦਾ ਕਰਨ ਵਾਲਾ ।
**रोगग्रस्त**—[ਰੋਗਗ੍ਰਸਤ] ਵਿ. ਬੀਮਾਰ, ਰੋਗੀ, ਮਰੀਜ਼ ।
**रोगघ्न**—[ਰੋਗਘ੍ਨ] ਪੁ. ਦਵਾਈ ; ਵਿ. ਬੀਮਾਰੀ ਹਟਾਉਣ ਵਾਲਾ, ਰੋਗ-ਨਾਸ਼ਕ ।
**रोगज्ञ**—[ਰੋਗਗ੍ਯ] ਪੁ. ਵੈਦ, ਡਾਕਟਰ, ਹਕੀਮ ।
**रोगद**—[ਰੋਗਦ] ਵਿ. ਦੁੱਖ ਦੇਣ ਵਾਲਾ ।
**रोगदई, रोगदैया**—[ਰੋਗਦਈ, ਰੋਗਦੈਯਾ] ਵਿ. ਖੇਡ ਵਿਚ ਰੋਂਡ ; ਬੇਈਮਾਨੀ ।
**रोग़न**—[ਰੋਗ਼ਨ] ਪੁ. ਤੇਲ ; ਰੋਗਨ ।
**रोगनाशक**—[ਰੋਗਨਾਸ਼ਕ] ਵਿ. ਬੀਮਾਰੀ ਹਟਾਉਣ ਵਾਲਾ, ਰੋਗਨਾਸ਼ਕ ।
**रोगनिदान**—[ਰੋਗਨਿਦਾਨ] ਪੁ. ਬੀਮਾਰੀ ਦੇ ਲੱਛਣਾਂ ਦੀ ਪਹਿਚਾਣ ।
**रोगप्रद**—[ਰੋਗਪ੍ਰਦ] ਵਿ. ਬੀਮਾਰੀ ਕਰਨ ਵਾਲਾ ।
**रोगभू**—[ਰੋਗਭੂ] ਇ. ਸਰੀਰ ।
**रोगमुक्त**—[ਰੋਗਮੁਕ੍ਤ] ਵਿ. ਬੀਮਾਰੀ ਤੋਂ ਛੁੱਟਿਆ ਹੋਇਆ, ਅਰੋਗ ।
**रोगराज**—[ਰੋਗਰਾਜ] ਪੁ. ਖਈ ਰੋਗ, ਤੱਪਦਿਕ ।
**रोगविज्ञान**—[ਰੋਗਵਿਗ੍ਯਾਨ] ਪੁ. ਬੀਮਾਰੀ ਜਾਨਣ ਦੇ ਨਿਯਮ ਆਦਿਕ, ਰੋਗ ਵਿਗਿਆਨ ।
**रोगशिला**—[ਰੋਗਸ਼ਿਲਾ] ਇ. ਮੈਨਸਿਲ ।
**रोगहारी**—[ਰੋਗਹਾਰੀ] ਪੁ. ਵੈਦ, ਡਾਕਟਰ, ਹਕੀਮ ; ਵਿ. ਰੋਗ ਨਾਸ਼ਕ ।
**रोगक्रांत (रोगक्रान्त)**—[ਰੋਗਕ੍ਰਾਂਤ] ਵਿ. ਬੀਮਾਰੀ ਵਿਚ ਫਸਿਆ ਹੋਇਆ, ਰੋਗ ਗ੍ਰਸਤ ।
**रोगातुर**—[ਰੋਗਾਤੁਰ] ਵਿ. ਰੋਗ ਤੋਂ ਦੁੱਖੀ ।
**रोगिणी**—[ਰੋਗਿਣੀ] ਇ. ਰੋਗਣ ਤੀਵੀਂ ।
**रोगिया**—[ਰੋਗਿਯਾ] ਵਿ. ਰੋਗੀ, ਬੀਮਾਰ ।
**रोगी**—[ਰੋਗੀ] ਵਿ. ਬੀਮਾਰ, ਰੋਗੀ ।
**रोचक**—[ਰੋਚਕ] ਵਿ. ਮਨ ਭਾਉਂਦਾ, ਚੰਗਾ ਲੱਗਣ ਵਾਲਾ ; ਰੋਚਕ, ਦਿਲਚਸਪ ; ਪੁ. ਭੁੱਖ ; ਕੇਲਾ ।
**रोचकता**—[ਰੋਚਕਤਾ] ਇ. ਦਿਲਚਸਪ, ਰੋਚਕਤਾ ।
**रोचकी**—[ਰੋਚਕੀ] ਵਿ. ਇੱਛਿਆ ਕਰਨ ਵਾਲਾ ।
**रोचन**—[ਰੋਚਨ] ਪੁ. ਅੰਸਫਲੀ ; ਗੇਂਦਾ ; ਅਨਾਰ ; ਕਾਮਦੇਵ ਦੇ ਪੰਜਾਂ ਬਾਣਾਂ ਵਿਚੋਂ ਇਕ ; ਰੋਲੀ ; ਅੰਮਲਤਾਸ ; ਵਿ. ਪਿਆਰਾ ਲੱਗਣ ਵਾਲਾ ; ਸ਼ੋਭਾ ਵਾਲਾ ।
**रोचनक**—[ਰੋਚਨਕ] ਪੁ. ਵੰਸ ਲੋਚਨ ; ਜੰਬੀਰੀ ਨਿੰਬੂ ।
**रोचनफला**—[ਰੋਚਨਫਲਾ] ਇ. ਕੱਕੜੀ ।

**रोचना**—[ਰੋਚਨਾ] ਇ. ਲਾਲ ਕੰਵਲ ; ਅਕਾਸ਼ ; ਗੋਰੋਚਨ ; ਵਾਸਦੇਵ ਦੀ ਵਹੁੱਟੀ ਦਾ ਨਾਂ ; ਕਾਲਾ ਸੇਮਰ ; ਸੁੰਦਰ ਇਸਤ੍ਰੀ ।

**रोचनी**—[ਰੋਚਨੀ] ਇ. ਮੈਨਸਲ ; ਔਲਾ ; ਤਾਰਾ ; ਕਮੀਲਾ ; ਦੰਤੀ ; ਗੋਰੋਚਨ ; ਚਿੱਟਾ ਨਿਸੋਥ ।

**रोचित**—[ਰੋਚਿਤ] ਵਿ. ਚਮਕੀਲਾ, ਸ਼ੋਭਤ ।

**रोचिष्णु**—[ਰੋਚਿਸ੍ਣੁ] ਵਿ. ਚਮਕਦਾਰ ; ਚੰਗੇ ਚੰਗੇ ਗਹਿਣੇ ਕਪੜੇ ਪਹਿਨੇ ਹੋਏ ; ਭੁੱਖ ਜਗਾਉਣ ਵਾਲਾ ।

+**रोज**—[ਰੋਜ] ਪੁ. ਰੋਣਾ ਪਿੱਟਣਾ ।

**रोज़**—[ਰੋਜ਼] ਪੁ. ਦਿਨ, ਨਿੱਤ, ਹਰ ਇਕ ਦਿਨ, ਹਰ ਰੋਜ਼ ।

**रोज़गार**—[ਰੋਜ਼ਗਾਰ] ਪੁ. ਵਪਾਰ, ਤਿਜਾਰਤ ; ਪੇਸ਼ਾ, ਕਿੱਤਾ ।

**रोज़नामचा**—[ਰੋਜ਼ਨਾਮਚਾ] ਪੁ. ਉਹ ਕਿਤਾਬ ਜਿਸ ਤੇ ਰੋਜ਼ ਦਾ ਕੰਮ ਲਿਖਿਆ ਜਾਂਦਾ ਹੈ, ਰੋਜ਼ਨਾਮਚਾ ; ਰੋਜ਼ ਦੇ ਜਮ੍ਹਾਂ-ਖ਼ਰਚ ਲਿਖਣ ਦੀ ਵਹੀ ।

**रोज़मर्रा**—[ਰੋਜ਼ਮੱਰਾ] ਅ. ਹਰ ਰੋਜ਼, ਨਿੱਤ ।

**रोज़ा**—[ਰੋਜ਼ਾ] ਪੁ. ਵਰਤ ; ਉਹ ਵਰਤ ਜੋ ਮੁਸਲਮਾਨ ਰਮਜ਼ਾਨ ਦੇ ਮਹੀਨੇ ਇਕ ਮਹੀਨੇ ਤਕ ਰੱਖਦੇ ਹਨ, ਜਿਸ ਦਾ ਅਖ਼ੀਰ ਈਦ ਤੇ ਹੁੰਦਾ ਹੈ ।

**रोज़ाना**—[ਰੋਜ਼ਾਨਾ] ਕ੍ਰਿ. ਵਿ. ਦਿਹਾੜੀ ਦਾ ; ਨਿੱਤ ਹਰਰੋਜ਼ ।

**रोज़ी**—[ਰੋਜ਼ੀ] ਇ. ਨਿੱਤ ਦਾ ਭੋਜਨ ; ਉਹ ਕੰਮ ਜਿਸ ਦੇ ਸਹਾਰੇ ਕਿਸੇ ਨੂੰ ਭੋਜਨ ਕਪੜਾ ਆਦਿ ਮਿਲੇ, ਜੀਵਕਾ, ਗੁਜ਼ਾਰਾ ।

**रोज़ीना**—[ਰੋਜ਼ੀਨਾ] ਪੁ. ਰੋਜ਼ ਦੀ ਮਜ਼ਦੂਰੀ, ਦਿਹਾੜੀ ; ਰੋਜ਼ਾਨਾ ; ਰੋਜ਼ ਦੀ ਖ਼ੁਰਾਕ ।

**रोज़ीबिगाड़**—[ਰੋਜ਼ੀਵਿਗਾੜ] ਵਿ. ਕਿਸੇ ਦੀ ਲੱਗੀ ਹੋਈ ਰੋਜ਼ੀ ਨੂੰ ਵਿਗਾੜਨ ਵਾਲਾ ।

**रोझ**—[ਰੋਝ] ਇ. ਨੀਲਗਊ ।

**रोट**—[ਰੋਟ] ਪੁ. ਵੱਡੀ ਮੋਟੀ ਰੋਟੀ, ਮੰਨ, ਰੋਟ ।

+**रोटका**—[ਰੋਟਕਾ] ਪੁ. ਬਾਜਰਾ ।

+**रोटा**—[ਰੋਟਾ] ਵਿ. ਪੀਸਿਆ ਹੋਇਆ ।

+**रोटिहा**—[ਰੋਟਿਹਾ] ਪੁ. ਉਹ ਨੌਕਰ ਜੋ ਸਿਰਫ਼ ਰੋਟੀ ਤੇ ਕੰਮ ਕਰਦਾ ਹੈ ।

**रोटी**—[ਰੋਟੀ] ਇ. ਗੁੰਨ੍ਹੇ ਹੋਏ ਆਟੇ ਦੀ ਟਿੱਕੀ ਜੋ ਅੱਗ ਤੇ ਸੇਕੀ ਜਾਂਦੀ ਹੈ, ਫੁਲਕਾ, ਰੋਟੀ, ਚਪਾਤੀ ; ਭੋਜਨ ।

**रोटीफल**—[ਰੋਟੀਫਲ] ਪੁ. ਇਕ ਤਰ੍ਹਾਂ ਦਾ ਫਲ ਜੋ ਖਾਣ ਵਿਚ ਬਹੁਤ ਸੁਆਦ ਹੁੰਦਾ ਹੈ ।

**रोठा**—[ਰੋਠਾ] ਪੁ. ਦੇਖੋ ਰੋੜਾ (रोड़ा) ; ਇਕ ਤਰ੍ਹਾਂ ਦਾ ਬਾਜਰਾ ।

**रोड़ा**—[ਰੋੜਾ] ਪੁ. ਕੰਕਰ ; ਚੂਨੇ ਦੀ ਨਿੱਗਰ ਡਲੀ ; ਪੱਥਰ ਜਾਂ ਇੱਟ ਦਾ ਟੋਟਾ ; ਇਕ ਤਰ੍ਹਾਂ ਦਾ ਮੋਟਾ ਧਾਨ ; ਗੁੜ ਦਾ ਡਲਾ ; ਕਰੜਾ ਦਾਣਾ ।

**रोदन**—[ਰੋਦਨ] ਪੁ. ਰੋਣ ਦਾ ਕੰਮ, ਰੋਣ ।

**रोदस**—[ਰੋਦਸ] ਪੁ. ਸੁਰਗ ; ਧਰਤੀ ।

**रोदा**—[ਰੋਦਾ] ਇ. ਕਮਾਨ ਦੀ ਡੋਰੀ ; ਪਤਲੀ ਤਾਂਤ ਨਾਲ ਸਿਤਾਰ ਦੇ ਪੜਦੇ ਬੰਨ੍ਹੇ ਜਾਂਦੇ ਹਨ ; ਸ਼ਾਖ, ਟਹਿਣਾ ।

**रोध**—[ਰੋਧ] ਪੁ. ਕੰਢਾ, ਕਿਨਾਰਾ ; ਰੁਕਾਵਟ ; ਵਾੜੀ ।

**रोधक**—[ਰੋਧਕ] ਵਿ. ਰੋਕਣ ਵਾਲਾ, ਰੁਕਾਵਟ ਪਾਉਣ ਵਾਲਾ ।

**रोधन**—[ਰੋਧਨ] ਪੁ. ਰੁਕਾਵਟ ; ਦਮਨ ।

+**रोधना**—[ਰੋਧਨਾ] ਕ੍ਰਿ. ਰੁਕਾਵਟ ਕਰਨੀ, ਰੋਕਣਾ, ਮਨ੍ਹਾ ਕਰਨਾ ।

**रोधस्वती**—[ਰੋਧਸ੍ਵਤੀ] ਇ. ਨਦੀ ।

**रोना**—[ਰੋਨਾ] ਕ੍ਰਿ. ਦੁੱਖ ਨਾਲ ਕੁਰਲਾਉਣਾ, ਚੀਕਣਾ, ਵਿਲ੍ਕਣਾ, ਰੋਣਾ ; ਬੁਰਾ ਮੰਨਣਾ ; ਪਛਤਾਉਣਾ ।

**रोप**—[ਰੋਪ] ਪੁ. ਹੱਲ ਵਿਚਕਾਰ ਦੀ ਉਹ ਲੱਕੜ ਜੋ ਹੱਲ ਦੇ ਕਿਨਾਰੇ ਤੇ ਜੜੀ ਜਾਂਦੀ ਹੈ, ਜੰਘੀ ; ਰੁਕਾਵਟ, ਬੁੱਧੀ ਫੇਰਨਾ ; ਸੁਰਾਖ ; ਤੀਰ ।

**रोपक**—[ਰੋਪਕ] ਵਿ. ਗੱਡਣ ਵਾਲਾ ।

**रोपण**—[ਰੋਪਣ] ਪੁ. ਮੋਹਰ ਕਰਨਾ ; ਉਪਰ ਰੱਖਣਾ ; ਸਥਾਪਤ ਕਰਨਾ ; ਗੱਡਣਾ, ਲਗਾਉਣਾ ; ਬੁੱਧੀ ਫੇਰਨਾ ; ਜ਼ਖ਼ਮ ਤੇ ਪਪੜੀ ਆਉਣਾ ; ਕੋਈ ਲੇਪ ਲਾਉਣਾ ।

**रोपना**—[ਰੋਪਨਾ] ਕ੍ਰਿ. ਲਾਉਣਾ, ਜਮਾਉਣਾ ; ਕਿਸੇ ਚੀਜ਼ ਦੇ ਲੈਣ ਲਈ ਹਥੇਲੀ ਜਾਂ ਭਾਂਡਾ ਅੱਗੇ ਕਰਨਾ ; ਬੂਟੇ ਨੂੰ ਇਕ ਥਾਂ ਤੋਂ ਪੁੱਟ ਕੇ ਦੂਜੇ ਥਾਂ ਤੇ ਲਾਉਣਾ ; ਬੀ ਬੀਜਣਾ ; ਰੋਕਣਾ ।

**रोपनी**—[ਰੋਪਨੀ] ਇ. ਧਾਨ ਆਦਿ ਦੇ ਬੂਟਿਆਂ ਨੂੰ ਇਕ ਥਾਂ ਤੋਂ ਪੁੱਟ ਕੇ ਦੂਜੇ ਥਾਂ ਤੇ ਲਾਉਣਾ, ਗੱਡਣ ਦੀ ਕਿਰਿਆ ।

**रोपित**—[ਰੋਪਿਤ] ਵਿ. ਜਮਾਇਆ ਹੋਇਆ, ਰੱਖਿਆ ਹੋਇਆ ; ਮੋਹਰ ਕੀਤਾ ਹੋਇਆ ।

**रोब**—[ਰੋਬ] ਪੁ. ਵਡੱਪਣ ਦੀ ਧਾਕ, ਦਬਾਉ, ਰੋਹਬ ।

**रोबदार**—[ਰੋਬਦਾਰ] ਵਿ. ਰੋਹਬ ਵਾਲਾ, ਤੇਜ ਵਾਲਾ ।

**रोमंथ (रोमन्थ)**—[ਰੋਮੰਥ] ਪੁ. ਜੁਗਾਲੀ ।

**रोम**—[ਰੋਮ] ਪੁ. ਛੇਕ ; ਪਾਣੀ ; ਭੇਡ ਆਦਿਕ ਦੀ ਉੱਨ ; ਰੂਆਂ ; ਪਿੰਡੇ ਦੇ ਉਤਲੇ ਛੋਟੇ ਵਾਲ, ਰੋਮ, ਰੋਂਗਟੇ, ਇਟਲੀ ਦੀ ਰਾਜਧਾਨੀ, ਰੋਮ ।

**रोमगुच्छ**—[ਰੋਮਗੁੱਛ] ਪੁ. ਚੰਵਰ, ਚੌਰ ।

**रोमन**—[ਰੋਮਨ] ਵਿ. ਰੋਮ ਨਗਰ ਜਾਂ ਦੇਸ਼ ਦਾ ।

**रोमन्‌कैथोलिक**—[ਰੋਮਨ੍ਕੈਥੋਲਿਕ] ਵਿ. ਈਸਾਈਆਂ ਦਾ ਪੁਰਾਣਾ ਧਰਮ ।
**रोमपाट**—[ਰੋਮਪਾਟ] ਪੁ. ਉੱਨੀ ਕੱਪੜਾ ।
**रोमभूमि**—[ਰੋਮਭੂਮਿ] ਇ. ਚੰਮ, ਚੰਮੜੀ ।
**रोमराजी**—[ਰੋਮਰਾਜੀ] ਇ. ਰੋਮਾਂ ਦੀ ਪਾਲ, ਧੁੰਨੀ ਉੱਤਲੇ ਵਾਲ ।
**रोमश**—[ਰੋਮਸ਼] ਪੁ. ਮੀਢਾ ; ਸੂਰ ; ਇਕ ਰਿਸ਼ੀ ਦਾ ਨਾਂ ।
**रोमशातन**—[ਰੋਮਸ਼ਾਤਨ] ਪੁ. ਵਾਲਾਂ ਦਾ ਕੱਟਣਾ ।
**रोमहरण**—[ਰੋਮਹਰਣ] ਪੁ. ਹਰਤਾਲ ।
**रोमहर्ष, रोमहर्षण**—[ਰੋਮਹਰ੍ਸ਼, ਰੋਮਹਰ੍ਸ਼ਣ] ਪੁ. ਖੜੇ ਹੋਣ ਦਾ ਭਾਵ ।
**रोमहर्षित**—[ਰੋਮਹਰ੍ਸ਼ਿਤ] ਵਿ. ਖ਼ੁਸ਼, ਪ੍ਰਸੰਨ ।
**रोमांच (रोमाञ्च)**—[ਰੋਮਾਂਚ] ਪੁ. ਅਨੰਦ ਜਾਂ ਡਰ ਨਾਲ ਲੂੰ ਕੰਡੇ ਖੜੇ ਹੋਣ ਦਾ ਭਾਵ ।
**रोमांचित (रोमाञ्चित)**—[ਰੋਮਾਂਚਿਤ] ਵਿ. ਜਿਸਦੇ ਲੂੰ ਕੰਡੇ ਖੜੇ ਹੋ ਗਏ ਹੋਣ, ਰੋਮਾਂਚਿਤ ।
**रोमाली, रोमावली**—[ਰੋਮਾਲੀ, ਰੋਮਾਵਲੀ] ਇ. ਰੋਮਾਂ ਦੀ ਪੰਗਤ ਜੋ ਢਿੱਡ ਵਿਚ ਧੁੰਨੀ ਦੇ ਉਪਰ ਹੁੰਦੀ ਹੈ ।
**रोमोद्‌गम**—[ਰੋਮੋਦ੍ਗਮ] ਪੁ. ਰੋਂਗਟੇ ਖੜੇ ਹੋਣ ਦਾ ਭਾਵ ।
**रोयाँ**—[ਰੋਯਾਂ] ਪੁ. ਰੋਮ, ਰੋਂਗਟੇ, ਰੋਆਂ ।
**रोर**—[ਰੋਰ] ਇ. ਰੌਲਾ, ਜ਼ੋਰ ; ਹਲਚਲ ; ਘਮਸਾਨ ; ਕੁਰਲਾਉਣਾ ; ਅਵਾਜ਼ ; ਵਿ. ਉਪੱਦਰੀ, ਪਾਪੀ ; ਭੈੜਾ, ਖੋਟਾ ।
**रोरा**—[ਰੋਰਾ] ਪੁ. ਰਾਜਾ ; ਵੇਖੋ ਰੋਰ (रोर) ।
**रोलंब (रोलम्ब)**—[ਰੋਲੰਬ] ਪੁ. ਭੌਰਾ ; ਮਾਹੂਬਲ, ਖ਼ੁਸ਼ਕ ਵਿ. ਅਵਿਸ਼ਵਾਸੀ ।
**रोल**—[ਰੋਲ] ਪੁ. ਪਾਣੀ ਦਾ ਰੋੜ੍ਹ ; ਬਹਾ ; ਨੱਕਾਸ਼ੀ ਕਰਨ ਦਾ ਇਕ ਸੰਦ ; ਇ. ਰੌਲਾ ; ਅਵਾਜ਼ ।
**रोलर**—[ਰੋਲਰ] ਪੁ. ਰੁੜ੍ਹਨ ਵਾਲੀ ਚੀਜ਼, ਵੇਲਣ ।
**रोला**—[ਰੋਲਾ] ਪੁ. ਸ਼ੋਰ ; ਘਮਸਾਨ ਦਾ ਯੁੱਧ ; ਚੋਕਾ-ਭਾਂਡਾ ਕਰਨ ਦਾ ਕੰਮ ; ਇਕ ਛੰਦ ।
**रोली**—[ਰੋਲੀ] ਇ. ਹਲਦੀ ਚੂਨੇ ਦੀ ਬਣੀ ਹੋਈ ਲਾਲ ਰੰਗ ਦੀ ਧੂੜ ਜਿਸ ਦਾ ਟਿੱਕਾ ਲਾਇਆ ਜਾਂਦਾ ਹੈ ; ਪੁ. ਇਕ ਰਤਨ ।
+**रोवनहार**—[ਰੋਵਨਹਾਰ] ਵਿ. ਰੋਣ ਵਾਲਾ ; ਮਾਤਮ ਕਰਨ ਵਾਲਾ ਸਬੰਧੀ ।
**रोवना**—[ਰੋਵਨਾ] ਕ੍ਰਿ. ਰੋਣਾ ; ਵਿ. ਬਹੁਤ ਛੇਤੀ ਬੁਰਾ ਮੰਨਣ ਵਾਲਾ, ਚਿੜਨ ਵਾਲਾ ।
**रोवाँसा**—[ਰੋਵਾਂਸਾ] ਵਿ. ਜੋ ਰੋਣ ਨੂੰ ਤਿਆਰ ਹੋਵੇ ।

**रोशन**—[ਰੋਸ਼ਨ] ਵਿ. ਚਮਕਦਾਰ ; ਮੱਚਦਾ ਹੋਇਆ ; ਮਸ਼ਹੂਰ ; ਪਰਗਟ ; ਜ਼ਾਹਰ ।
**रोशनचौकी**—[ਰੋਸ਼ਨਚੌਕੀ] ਇ. ਇਕ ਕਿਸਮ ਦਾ ਵਾਜਾ, ਸ਼ਹਿਨਾਈ ।
**रोशनदान**—[ਰੋਸ਼ਨਦਾਨ] ਪੁ. ਕੰਧ ਵਿਚ ਰੋਸ਼ਨੀ ਦੇ ਆਉਣ ਲਈ ਬਣਾਇਆ ਹੋਇਆ ਛੇਕ, ਝਰੋਖਾ, ਰੋਸ਼ਨਦਾਨ ।
**रोशनाई**—[ਰੋਸ਼ਨਾਈ] ਇ. ਸਿਆਹੀ ; ਰੋਸ਼ਨੀ ।
**रोशनी**—[ਰੋਸ਼ਨੀ] ਇ. ਚਾਨਣਾ ; ਦੀਵਾ ; ਗਿਆਨ ਜਾਂ ਸਿੱਖਿਆ ਦਾ ਪਰਕਾਸ਼ ।
**रोष**—[ਰੋਸ਼] ਪੁ. ਗੁੱਸਾ ; ਉਮੰਗ ; ਜੋਸ਼ ; ਵਿਰੋਧ, ਵੈਰ ।
**रोषण**—[ਰੋਸ਼ਣ] ਵਿ. ਗੁੱਸਾ ਕਰਨ ਵਾਲਾ ; ਪ. ਪਾਰਾ ; ਕਸੌਟੀ ; ਭੂਮੀ ।
**रोषित, रोषी**—[ਰੋਸ਼ਿਤ, ਰੋਸ਼ੀ] ਵਿ. ਗੁੱਸੇ ਵਾਲਾ, ਕਰੋਧੀ, ਗੁਸੈਲ ।
**रोस**—[ਰੋਸ] ਪੁ. ਵੇਖੋ ਰੋਸ਼ (रोष) ; ਇ. ਵੇਖੋ ਰੋਸ਼ (रोश) ।
**रोसनाई**—[ਰੋਸਨਾਈ] ਇ. ਵੇਖੋ ਰੋਸ਼ਨਾਈ (रोशनाई) ।
**रोह**—[ਰੋਹ] ਵਿ. ਚੜ੍ਹਨ ਯੋਗ ; ਪੁ. ਰੋਝ, ਨੀਲ-ਗਊ ।
+**रोहन**—[ਰੋਹਨ] ਪੁ. ਨੇਤਰ, ਅੱਖ ।
**रोहण**—[ਰੋਹਣ] ਪੁ. ਚੜ੍ਹਨ ਦਾ ਭਾਵ, ਚੜ੍ਹਾਈ, ਉੱਪਰ ਨੂੰ ਵਧਣ ਦਾ ਭਾਵ ; ਉਗਣਾ ; ਵੀਰਜ ; ਇਕ ਰਾਜੇ ਦਾ ਨਾਂ ।
+**रोहना**—[ਰੋਹਨਾ] ਕ੍ਰਿ. ਚੜ੍ਹਨਾ ; ਉੱਪਰ ਨੂੰ ਵੱਧਣਾ ; ਸਵਾਰ ਹੋਣਾ ।
**रोहा**—[ਰੋਹਾ] ਪੁ. ਅੱਖਾਂ ਦੀ ਲਾਲੀ ਜਾਂ ਸੁਜੀਆਂ ਹੋਈਆਂ ਬਾਹਾਂ ।
**रोहिणी**—[ਰੋਹਿਣੀ] ਤੀਵੀਂ, ਗਊ ; ਬਿਜਲੀ ; ਮਜੀਠ ; ਵਾਸੁਦੇਵ ਜੀ ਦੀ ਵਹੁਟੀ ਜੋ ਬਲਰਾਮ ਦੀ ਮਾਂ ਸੀ, ਪੰਜ ਵਰ੍ਹੇ ਦੀ ਕੁਮਾਰੀ ; ਇਕ ਨਛੱਤਰ ।
**रोहिणीकांत (रोहिणीकान्त)**—[ਰੋਹਿਣੀਕਾਂਤ] ਪੁ. ਚੰਦ੍ਰਮਾ, ਚੰਨ ।
**रोहिणीपति**—[ਰੋਹਿਣੀਪਤਿ] ਪੁ. ਵਾਸੁਦੇਵ, ਚੰਨ ।
**रोहित**—[ਰੋਹਿਤ] ਪੁ. ਸੂਰਜ ; ਇ. ਹਿਰਨੀ ; ਲਾਲ ਰੰਗ ਦੀ ਘੋੜੀ ; ਨਦੀ ; ਇਕ ਵੇਲ ।
**रोहित्**—[ਰੋਹਿਤ੍] ਪੁ. ਲਾਲ ਰੰਗ ; ਇਕ ਕਿਸਮ ਦੀ ਮੱਛੀ ; ਕੇਸਰ ; ਕੁੰਕਮ ਲਹੂ ; ਇਕ ਤਰ੍ਹਾਂ ਦਾ ਮਿਰਗ ; ਇੰਦਰ ਧਨੁਸ਼ ; ਗੰਧਰਵਾਂ ਦੀ ਇਕ ਜਾਤੀ ; ਵਿ. ਲਾਲ ਰੰਗ ਦਾ ।
**रोहितवाह**—[ਰੋਹਿਤਵਾਹ] ਪ. ਅੱਗ ।
**रोहिताक्ष**—[ਰੋਹਿਤਾਕ੍ਸ਼] ਪੁ. ਲਾਲ ਅੱਖ ।

**रोहिताश्व**—[ਰੋਹਿਤਾਸ਼੍ਵ] ਪੁ. ਰਾਜਾ ਹਰੀ ਚੰਦ ਦੇ ਪੁੱਤਰ ਦਾ ਨਾਂ ; ਅੱਗ ; ਇਕ ਪ੍ਰਾਚੀਨ ਕਿਲੇ ਦਾ ਨਾਂ ।

**रोही**—[ਰੋਹੀ] ਵਿ. ਚੜ੍ਹਨ ਵਾਲਾ, ਸਵਾਰ ਹੋਣ ਵਾਲਾ ; ਪੁ. ਪਿੱਪਲ ; ਗੁੱਲਰ ; ਇਕ ਮਿਰਗ ; ਇਕ ਪ੍ਰਕਾਰ ਦੀ ਘਾ ; ਇਕ ਹੱਥਿਆਰ ।

**रोहुन**—[ਰੋਹੁਨ] ਇਕ ਰੁੱਖ ।

**रोहू**—[ਰੋਹੂ] ਇ. ਇਕ ਤਰ੍ਹਾਂ ਦੀ ਵੱਡੀ ਮੱਛੀ ; ਇਕ ਰੁੱਖ ਦਾ ਨਾਂ ।

**रौंद**—[ਰੌਂਦ] ਇ. ਚੱਕਰ ; ਮਿੱਧਣ ਦੀ ਕਿਰਿਆ ।

**रौंदन (रौन्दन)**—[ਰੌਂਦਨ] ਪੁ. ਮਿੱਧਣ ਦਾ ਭਾਵ, ਮਿੱਧਣ ਦੀ ਕਿਰਿਆ ।

**रौंदना**—[ਰੌਂਦਨਾ] ਕ੍ਰਿ. ਪੈਰਾਂ ਨਾਲ ਮਿੱਧਣਾ, ਲਤਾੜਨਾ ; ਲੱਤਾਂ ਨਾਲ ਮਾਰਨਾ ।

**रौंसा**—[ਰੌਂਸਾ] ਪੁ. ਕੌਂਵਾਂਚ ; ਕੌਂਵਾਂਚ ਦੇ ਬੀਜ ; ਲੋਬੀਆ ; ਲੋਬੀਏ ਦੇ ਬੀਜ ।

**रौ**—[ਰੌ] ਇ. ਚਾਲ ; ਢੰਗ ; ਵੇਗ ; ਕਿਸੇ ਗੱਲ ਦੀ ਧੁਨ ; ਪਾਣੀ ਦਾ ਬਹਾਉ ; ਪੁ. ਇਕ ਤਰ੍ਹਾਂ ਦਾ ਰੁੱਖ ।

**रौक्ष्य**—[ਰੌਕ੍ਸ਼ਯ] ਪੁ. ਰੁਖਾਈ, ਰੁੱਖਾਪਣ ।

**रौग़न**—[ਰੌਗ਼ਨ] ਪੁ. ਵੇਖੋ ਰੋਗ਼ਨ (रोग़न) ।

**रौज़**—[ਰੌਜ਼ਾ] ਪੁ. ਮੱਕਬਰਾ ਜੋ ਬਾਦਸ਼ਾਹ ਆਦਿ ਦੀ ਕਬਰ ਤੇ ਬਣਿਆ ਹੁੰਦਾ ਹੈ ; ਬਾਗ਼ ।

**रौताइन**—[ਰੌਤਾਇਨ] ਇ. ਰਾਊ ਜਾਂ ਰਾਵਤ ਦੀ ਵਹੁਟੀ, ਠਕਰਾਇਨ ; ਤੀਵੀਆਂ ਲਈ ਮਾਣ ਵਾਲਾ ਸ਼ਬਦ ; ਕਹਾਰਨ, ਝਿਊਰੀ ।

**रौताई**—[ਰੌਤਾਈ] ਇ. ਠਕੁਰਾਈ, ਸਰਦਾਰੀ ।

**रौद्र**—[ਰੌਦ੍ਰ] ਪੁ. ਕਾਵਿ ਦੇ ਨੌ ਰਸਾਂ ਵਿਚੋਂ ਇਕ ; ਕ੍ਰੋਧ ; ਯਮਰਾਜ ; ਯੁੱਧ ; ਗਿਆਰਾਂ ਮਾਤ੍ਰਾਂ ਦੇ ਛੰਦਾਂ ਦੀ ਸੰਖਿਆ ; ਵਿ. ਭਿਆਨਕ ; ਰੁਦ੍ਰ ਸਬੰਧੀ ; ਕ੍ਰੋਧ ਪੂਰਣ ।

**रौद्रकर्म**—[ਰੌਦ੍ਰਕਰ੍ਮ] ਪੁ. ਭਿਅੰਕਰ ਕੰਮ ।

**रौद्रकेतु**—[ਰੌਦ੍ਰਕੇਤੁ] ਪੁ. ਇਕ ਕੇਤੂ ।

**रौद्रता**—[ਰੌਦ੍ਰਤਾ] ਇ. ਡਰਾਉਣਾਪਣ ; ਉਗਰਤਾ ।

**रौद्रदर्शन**—[ਰੌਦ੍ਰਦਰ੍ਸ਼ਨ] ਵਿ. ਵੇਖਣ ਵਿਚ ਡਰਾਉਣਾ ।

**रौद्री**—[ਰੌਦ੍ਰੀ] ਇ. ਰੁਦ੍ਰ ਦੀ ਪਤਨੀ, ਗੌਰੀ ; ਗੰਧਾਰਸੁਰ ਦੀ ਦੀ ਪਹਿਲੀ ਸ੍ਰੁਤੀ ।

**रौनक**—[ਰੌਨਕ] ਇ. ਸ਼ੋਭਾ ; ਚਮਕ, ਭੜਕ ; ਚਹਿਲ ਪਹਿਲ ।

+**रौनी**—[ਰੌਨੀ] ਇ. ਵੇਖੋ ਰਮਣੀ (रमणी) ।

**रौप्य**—[ਰੌਪ੍ਯ] ਪੁ. ਚਾਂਦੀ ; ਵਿ. ਚਾਂਦੀ ਦਾ ।

**रौरव**—[ਰੌਰਵ] ਵਿ. ਬੇਈਮਾਨ ; ਧੂਰਤ, ਕਪਟੀ ; ਡਰਾਉਣਾ ; ਗੱਲ ਤੇ ਦ੍ਰਿੜ੍ਹ ਨਾ ਰਹਿਣ ਵਾਲਾ ; ਰੁਰੁ ਮਿਰਗ ਸਬੰਧੀ ; ਪੁ. ਇਕ ਨਰਕ ਦਾ ਨਾਂ ।

+**रौरा**—[ਰੌਰਾ] ਪੁ. ਹੱਲਾ ਗੁੱਲਾ, ਰੌਲਾ, ਸ਼ੋਰ ; ਪੜ. ਆਪ ਦਾ ।

+**रौराना**—[ਰੌਰਾਨਾ] ਇ. ਬਕਣਾ ।

**रौरे**—[ਰੌਰੇ] ਪੜ. ਆਪ, ਬੁਲਾਉਣ ਦਾ ਸ਼ਬਦ (ਆਦਰ ਸੂਚਕ) ।

**रौला**—[ਰੌਲਾ] ਪੁ. ਹੱਲਾ, ਸ਼ੋਰ, ਰੌਲਾ ; ਹਲਚਲ ।

+**रौलि**—[ਰੌਲਿ] ਇ. ਥੱਪੜ, ਚਾਂਟਾ ।

**रौशन**—[ਰੌਸ਼ਨ] ਵਿ. ਵੇਖੋ ਰੋਸ਼ਨ (रोशन) ।

**रौस**—[ਰੌਸ] ਇ. ਚਾਲ, ਰੰਗ-ਢੰਗ ਜਾਂ ਤਰੀਕਾ ; ਬਾਗ਼ ਦੀਆਂ ਕਿਆਰੀਆਂ ਦੇ ਵਿਚਕਾਰਲੀ ਡੰਡੀ, ਰਾਹ ; ਚਾਲ ।

**रौसली**—[ਰੌਸਲੀ] ਇ. ਇਕ ਪ੍ਰਕਾਰ ਦੀ ਚਿਕਨੀ ਉਪਜਾਊ ਮਿੱਟੀ ।

**रौहाल**—[ਰੌਹਾਲ] ਇ. ਘੋੜੇ ਦੀ ਇਕ ਨਸਲ ; ਘੋੜੇ ਦੀ ਇਕ ਚਾਲ ।

**रौहिण**—[ਰੌਹਿਣ] ਪੁ. ਚੰਦਨ

**रौही**—[ਰੌਹੀ] ਇ. ਹਿਰਨੀ ।

# ल

**ल**—[ਲ] ਇਹ ਵਿਅੰਜਨ ਦੇਵਨਾਗਰੀ ਵਰਣ ਮਾਲਾ ਦਾ ਅਠਾਈਵਾਂ ਅੱਖਰ ਹੈ, ਇਸ ਦਾ ਉਚਾਰਣ ਦੰਦਾਂ ਤੋਂ ਹੁੰਦਾ ਹੈ ; ਪੁ. ਧਰਤੀ ; ਇੰਦਰ ; ਛੰਦ ਸ਼ਾਸਤਰ ਵਿਚ ਲਘੁ ਨਾਮੀ ਗਣ ਜਾਂ ਵਰਣ ਦਾ ਸੰਕੇਤ ।

+**लंक (लङ्क)**—[ਲੰਕ] ਇ. ਲੱਕ, ਕਮਰ ; ਲੰਕਾ ।

**लंका (लङ्का)**—[ਲੰਕਾ] ਇ. ਭਾਰਤ ਦੇ ਦੱਖਣ ਦਾ ਇਕ ਦ੍ਵੀਪ ਲੰਕਾ ; ਸ਼ਾਖਾ ; ਇਕ ਨੀਲ ; ਕਾਲੇ ਛੋਲਿਆਂ ਦਾ ਦਾਣਾ ; ਅਸਬਰਗ ; ਇਕ ਅੰਨ ।

**लंकापति (लङ्कापति)**—[ਲੰਕਾਪਤਿ] ਪੁ. ਰਾਵਣ ; ਵਿਭੀਸ਼ਣ ।

**लंकारि (लङ्कारि)**—[ਲੰਕਾਰਿ] ਪੁ. ਸ੍ਰੀ ਰਾਮ ਚੰਦ੍ਰ ਜੀ ।

**लंकाल (लङ्काल)**—[ਲੰਕਾਲ] ਪੁ. ਸ਼ਰ ।

**लंग**—[ਲੰਗ] ਇ. ਪੰਜ੍ਹੀ ਓਨ੍ਹਣ ਵੇਲੇ ਪਿੱਛੇ ਟੰਗਿਆ ਜਾਣ ਵਾਲਾ ਸਿਰਾ ; ਪੁ. ਲੰਗੜਾਪਣ ; ਉਪ-ਪਤੀ ।

**लंगक (लङ्गक)**—[ਲੰਗਕ] ਇ. ਉਪ-ਪਤੀ ।

**+लंगटा**—[ਲੰਗਟਾ] ਵਿ. ਲੰਗੜਾ ।

**लंगटी**—[ਲੰਗਟੀ] ਇ. ਲੰਗੋਟੀ ; ਵਿ. 'ਲੰਗਟਾ' ਦਾ ; ਇ. ਰੂਪ ।

**लंघक**—[ਲੰਘਕ] ਵਿ. ਲੰਘਣ ਵਾਲਾ ; ਨਿਯਮ ਤੋੜਨ ਵਾਲਾ ।

**लंघन**—[ਲੰਘਨ] ਪੁ. ਉਪਵਾਸ ; ਲੰਘਣਾ ; ਅਤੀਕ੍ਰਮਣ ਕਰਨਾ ; ਘੋੜੇ ਦੀ ਤੇਜ਼ ਚਾਲ ; ਕਿਸੇ ਕੰਮ ਵਿਚ ਸੁਗਮਤਾ ਲਿਆਉਣ ਦਾ ਉਪਾਅ ।

**लंघना (लङ्घना)**—[ਲੰਘਣਾ] ਕ੍ਰਿ. ਟੱਪਣਾ, ਕਿਸੇ ਚੀਜ਼ ਦੇ ਉੱਤੋਂ ਦੀ ਹੋ ਕੇ ਜਾਣਾ, ਲੰਘਣਾ ।

**लंघनीय (लङ्घनीय)**—[ਲੰਘਨੀਯ] ਵਿ. ਲੰਘਣ ਦੇ ਯੋਗ ; ਉਲੰਘਣਾ ਕਰਨ ਯੋਗ ।

**लंघाना (लङ्घाना)**—[ਲੰਘਾਨਾ] ਕ੍ਰਿ. ਟਪਾਉਣਾ ; ਪਾਰ ਉਤਾਰਨਾ ; ਲੰਘਾਉਣਾ ।

**लंज (लञ्ज)**—[ਲੰਜ] ਪੁ. ਪੂੰਛ ; ਪੈਰ ; ਬਦਮਾਸ਼ੀ, ਕੁਕਰਮ ; ਸੋਤਾ ।

**लंजिक (लञ्जिका)**—[ਲੰਜਿਕਾ] ਇ. ਕੰਜਰੀ, ਵੇਸਵਾ ।

**लंठ (लण्ठ)**—[ਲੰਠ] ਵਿ. ਮੂਰਖ, ਬੇਸਮਝ ; ਉਜੱਡ ।

**लंड (लण्ड)**—[ਲੰਡ] ਪੁ. ਪੁਰਸ਼ ਦੀ ਮੂਤਰ ਇੰਦਰੀ ।

**लंडूरा**—[ਲੰਡੂਰਾ] ਵਿ. ਪੂੰਛ ਤੋਂ ਬਿਨਾਂ, ਲੰਡਾ ।

**लंतरानी (लन्तरानी)**—[ਲੰਤਰਾਨੀ] ਇ. ਫ਼ਜ਼ੂਲ ਵਡਿਆਈ, ਸ਼ੇਖੀ ।

**लंपट (लम्पट)**—[ਲੰਪਟ] ਵਿ. ਕਾਮੀ, ਵਿਸ਼ਈ ; ਪੁ. ਵਿਸ਼ਈ-ਪੁਰਸ਼ ।

**लंपटता (लम्पटता)**—[ਲੰਪਟਤਾ] ਇ. ਵਿਸ਼ਈਪੁਣਾ ।

**लंब (लम्ब)**—[ਲੰਬ] ਪੁ. ਕਿਸੇ ਰੇਖਾ ਦੇ ਅਧਾਰ ਤੇ ਸਮਕੋਣ ਬਣਾਉਣ ਵਾਲੀ ਰੇਖਾ, ਲੰਬ ; ਇਕ ਰਾਖਸ਼ ; ਪਤੀ ; ਅੰਗ ; ਇਕਰਾਗ ; ਨੱਚਣ ਵਾਲਾ ; ਵਿ. ਲੰਬਾ ।

**लंबतडंग**—[ਲੰਬਤੜੰਗ] ਵਿ. ਲੰਮਾ ।

**लंबर (लम्बर)**—[ਲੰਬਰ] ਪੁ. ਵੇਖੋ ਨੰਬਰ (नंबर) ।

**लंबरदार (लम्बरदार)**—[ਲੰਬਰਦਾਰ] ਪੁ. ਵੇਖੋ ਨੰਬਰਦਾਰ (नंबरदार) ।

**लंबा (लम्बा)**—[ਲੰਬਾ] ਵਿ. ਉੱਚਾ ; ਵੱਡਾ ; ਵਿਸ਼ਾਲ ; ਲੰਮਾ ।

**लंबाई (लम्बाई)**—[ਲੰਬਾਈ] ਇ. ਦੂਰੀ ; ਲੰਮਾਪਣ, ਲੰਬਾਈ ।

**लंबान (लम्बान)**—[ਲੰਬਾਨ] ਪੁ. ਲੰਬਾਈ ।

**लंबोतरा (लम्बोतरा)**—[ਲੰਬੋਤਰਾ] ਵਿ. ਲਮ ਕੰਦਾ ਲੰਮੇ, ਅਕਾਰ ਵਾਲਾ ।

**+लउ**—[ਲਉ] ਇ. ਲਗਨ ।

**+लउटी**—[ਲਉਟੀ] ਇ. ਵੇਖੋ ਲਕੁਟੀ (लकुटी) ।

**लकच**—[ਲਕਚ] ਪੁ. ਵੇਖੋ ਲਕੁਚ (लकुच) ।

**लकड़दादा**—[ਲਕੜਦਾਦਾ] ਪੁ. ਪੜਦਾਦੇ ਦਾ ਦਾਦਾ ।

**लकड़बग्घा**—[ਲੱਕੜਬੱਘਾ] ਪੁ. ਬਘਿਆੜ ਜਿਹਾ ਸ਼ੇਰ-ਮੂੰਹਾਂ ਜਾਨਵਰ ਜੋ ਕੁੱਤੇ ਖਾਂਦਾ ਹੈ, ਲੱਕੜਬੱਘਾ ।

**लकड़हारा**—[ਲਕੜਹਾਰਾ] ਪੁ. ਜੰਗਲ ਆਦਿ ਵਿਚੋਂ ਕੱਟ ਕੇ ਵੇਚਣ ਵਾਲਾ, ਲੱਕੜਹਾਰਾ ।

**लकड़ा**—[ਲਕੜਾ] ਪੁ. ਸ਼ਤੀਰ ।

**लकड़ी**—[ਲਕੜੀ] ਇ. ਲੱਕੜ ; ਸੋਟੀ, ਲਾਠੀ ; ਇੰਧਣ ।

**लक़ब**—[ਲਕਬ] ਪੁ. ਖ਼ਿਤਾਬ, ਉਪਨਾਂ ।

**लकलक**—[ਲਕਲਕ] ਪੁ. ਲੰਮੀ ਧੌਣ ਵਾਲਾ ਇਕ ਪਾਣੀ ਦਾ ਜਾਨਵਰ, ਸਾਰਸ ; ਵਿ. ਬਹੁਤ ਕਮਜ਼ੋਰ ; ਲੰਮੀਆਂ ਟੰਗਾਂ ਵਾਲਾ ।

**लकवा**—[ਲਕਵਾ] ਪੁ. ਵਾਈ ਦਾ ਰੋਗ ਜਿਸ ਨਾਲ ਸ਼ਰੀਰ ਦਾ ਅੰਗ ਵਿੰਗਾ ਹੋ ਜਾਂਦਾ ਹੈ, ਜਾਂ ਮਾਰਿਆ ਜਾਂਦਾ ਹੈ, ਲੱਕਵਾ ।

**लकसी**—[ਲਕਸੀ] ਇ. ਫਲ ਤੋੜਨ ਦਾ ਧਾਂਗਾ ।

**लकीर**—[ਲਕੀਰ] ਇ. ਲੀਕ, ਰੇਖਾ ; ਪੰਗਤ ।

**लकुच**—[ਲਕੁਚ] ਪੁ. ਬੜਹਰ ਦਾ ਰੁੱਖ ; ਵੇਖੋ ਲਕੁੱਟ (लकुट) ।

**लकुट**—[ਲਕੁਟ] ਪੁ. ਲਾਠੀ, ਸੋਟੀ ; ਇਕ ਰੁੱਖ, ਲੁਕਾਠ ; ਇਸ ਦਾ ਫਲ ।

**लकुटी**—[ਲਕੁਟੀ] ਇ. ਸੋਟੀ, ਲਾਠੀ ।

**लकोटा**—[ਲਕੋਟਾ] ਪੁ. ਪਹਾੜੀ ਬੱਕਰੇ ਦੀ ਇਕ ਨਸਲ ।

**लक्कड़**—[ਲੱਕੜ] ਪੁ. ਵੇਖੋ ਲਕੜਾ (लकड़ा) ।

**लक्का**—[ਲੱਕਾ] ਪੁ. ਕਬੂਤਰ ਦੀ ਇਕ ਨਸਲ ।

**लक्का कबूतर**—[ਲੱਕਾ ਕਬੂਤਰ] ਪੁ. ਨਾਚ ਦੀ ਇਕ ਗਤ ; ਵੇਖੋ ਲੱਕਾ (लक्का) ।

**लक्खी**—[ਲੱਖੀ] ਪੁ. ਘੋੜੀ ਦੀ ਇਕ ਨਸਲ ; ਲਖਪਤੀ ; ਵਿ. ਲਾਖ ਦੇ ਰੰਗ ਦਾ ।

**लक्त**—[ਲਕ੍ਤ] ਵਿ. ਲਾਲ, ਸੁਰਖ ।

**लक्तक**—[ਲਕ੍ਤਕ] ਪੁ. ਅਲਤਾ ਜੋ ਇਸਤ੍ਰੀਆਂ ਪੈਰਾਂ ਨੂੰ ਲਗਾਉਂਦੀਆਂ ਹਨ ; ਫੱਟਿਆ ਪੁਰਾਣਾ ਕਪੜਾ, ਲੀਰ ।

**लक्तकर्मा**—[ਲਕ੍ਤਕਰ੍ਮਾ] ਪੁ. ਲਾਲ ਲੋਧ ।

**लक्ष**—[ਲਕ੍ਸ਼] ਪੁ. ਬਹਾਨਾ ; ਵਿਆਜ ; ਚਿੰਨ੍ਹ ; ਪੈਰ ; ਲੱਖ ਦੀ ਗਿਣਤੀ ; ਅਸਤਰ ਦਾ ਇਕ ਪ੍ਰਕਾਰ ਦਾ ਸੰਹਾਰ ; ਵੇਖੋ ਲਕ੍ਸ਼ਯ (लक्ष्य) ; ਵਿ. ਲੱਖ, ਸੌ ਹਜ਼ਾਰ ।

**लक्षण**—[ਲਕ੍ਸ਼ਣ] ਵਿ. ਦੱਸਣ ਵਾਲਾ, ਸੂਚਕ ; ਪੁ. ਲੱਛਣ ; ਵਿਸ਼ੇਸ਼ਤਾ ਸੂਚਕ ਸ਼ਬਦ ; ਸ਼ਰੀਰ ਵਿਚਕਾਰਲੇ ਰੋਗ ਸੂਚਕ ਚਿਨ੍ਹ ; ਸਰੀਰ ਉੱਤੇ ਦਾ ਸ਼ੁਭ ਅਸ਼ੁਭ ਸੂਚਕ ਚਿਨ੍ਹ ; ਸ਼ਰੀਰ ਉੱਤੇ ਦਾ ਵਿਸ਼ੇਸ਼ ਪ੍ਰਕਾਰ ਦਾ ਕਾਲਾ ਦਾਗ਼ ; ਨਿਸ਼ਤ ਦਰ ; ਉਦੇਸ਼ ; ਪ੍ਰਸਤੁਤ ਵਿਸ਼ਾ ; ਨਾਂ ; ਦਰਸ਼ਨ ; ਪਰਿਭਾਸ਼ਾ ; ਚਾਲ-ਢਾਲ ; ਸਾਰਸ ; ਵੇਖੋ ਲਕ੍ਸ਼ਮਣ (लक्ष्मण) ।

**लक्षणलक्षणा**—[ਲਕ੍ਸ਼ਣਲਕ੍ਸ਼ਣਾ] ਇ. ਲਕਸ਼ਣਾ ਸ਼ਕਤੀ ਦਾ ਇਕ ਭੇਦ ਜਿਸ ਵਿਚ ਇਕ ਦਾ ਲਕਸ਼ਣ ਦੂਜੇ ਨੂੰ ਪ੍ਰਾਪਤ ਹੋ ਜਾਂਦਾ ਹੈ ।

**लक्षणा**—[ਲਕ੍ਸ਼ਣਾ] ਇ. ਸ਼ਬਦ ਦੀ ਉਹ ਸ਼ਕਤੀ ਜਿਸ ਤੋਂ ਸ਼ਬਦ ਦਾ ਸਧਾਰਣ ਤੋਂ ਭਿੰਨ ਵਾਸਤਵਿਕ ਅਰਥ ਪ੍ਰਗਟ ਹੋਵੇ ; ਮਾਦਾ ਸਾਰਸ ; ਭਟਕਟੀਆ ।

**लक्षणी**—[ਲਕ੍ਸ਼ਣੀ] ਵਿ. ਜਿਸ ਵਿਚ ਕੋਈ ਲੱਛਣ ਜਾਂ ਚਿੰਨ੍ਹ ਹੋਣ ; ਲੱਛਣਾ ਦਾ ਪਾਰਖੀ ।

+**लक्षना**—[ਲਕ੍ਸ਼ਣਾ] ਕ੍ਰਿ. ਦੇਖਣਾ ।

**लक्षा**—[ਲਕ੍ਸ਼ਾ] ਇ. ਇਕ ਲੱਖ ਦੀ ਗਿਣਤੀ ।

+**लक्षि**—[ਲਕ੍ਸ਼ਿ] ਇ. ਵੇਖੋ ਲਕ੍ਸ਼ਮੀ (लक्ष्मी) ; ਪੁ. ਵੇਖੋ ਲਕ੍ਸ਼੍ਯ (लक्ष्य) ।

**लक्षित**—[ਲਕ੍ਸ਼ਿਤ] ਵਿ. ਦੱਸਿਆ ਹੋਇਆ ; ਵੇਖਿਆ ਹੋਇਆ ; ਅਨੁਮਾਨ ਨਾਲ ਸਮਝਿਆ ਹੋਇਆ ; ਨਿਸ਼ਾਨ ਵਾਲਾ ; (ਸ਼ਬਦ ਦਾ ਉਹ ਅਰਥ) ਜੋ ਲਕਸ਼ਣਾ ਸ਼ਕਤੀ ਨਾਲ ਗਿਆਤ ਹੋਵੇ ।

**लक्षितलक्षणा**—[ਲਕ੍ਸ਼ਿਤਲਕ੍ਸ਼ਣਾ] ਇ. ਲਕਸ਼ਣਾ ਦਾ ਇਕ ਭੇਦ ।

**लक्षिता**—[ਲਕ੍ਸ਼ਿਤਾ] ਇ. ਉਹ ਨਾਇਕਾ ਜਿਸ ਦੇ ਪਰ-ਪੁਰਸ਼ ਪ੍ਰੇਮ ਦਾ ਸਹੇਲੀਆਂ ਨੂੰ ਪਤਾ ਲਗ ਜਾਵੇ, ਉਹ ਨਾਇਕਾ ਜਿਹੜੀ ਉਜਾਗਰ ਹੋ ਜਾਵੇ ।

**लक्षितार्थ**—[ਲਕ੍ਸ਼ਿਤਾਰ੍ਥ] ਪੁ. ਲਕਸ਼ਣਾ ਸ਼ਕਤੀ ਦੁਆਰਾ ਪ੍ਰਾਪਤ ਅਰਥ ।

**लक्षी**—[ਲਕ੍ਸ਼ੀ] ਇ. ਛੰਦ ਦਾ ਇਕ ਭੇਦ ।

**लक्ष्म**—[ਲਕ੍ਸ਼੍ਮ] ਪੁ. ਚਿੰਨ੍ਹ, ਨਿਸ਼ਾਨ ; ਵਿਸ਼ੇਸ਼ਤਾ ; ਪ੍ਰਧਾਨ ਪਰਿਭਾਸ਼ਾ ।

**लक्ष्मण**—[ਲਕ੍ਸ਼੍ਮਣ] ਪੁ. ਰਾਮ ਚੰਦਰ ਜੀ ਦਾ ਇਕ ਭਾਈ ਲੱਛਮਣ, ਚਿੰਨ੍ਹ ਲੱਛਣ ; ਸਾਰਸ ਪੰਛੀ ; ਨਾਮ ; ਦੁਰਯੋਧਨ ਦਾ ਇਕ ਪੁੱਤ੍ਰ ; ਸਾਰਸ ; ਵਿ. ਲੱਛਣਾਂ ਵਾਲਾ ; ਭਾਗਸ਼ਾਲੀ ; ਉੱਨਤੀਸ਼ੀਲ ।

**लक्ष्मणा**—[ਲਕ੍ਸ਼੍ਮਣਾ] ਇ. ਸਫੇਦ ਕੰਡਿਆਰੀ ; ਦੁਰਯੋਧਨ ਦੀ ਇਕ ਧੀ, ਧਨਦੀ ; ਸ੍ਰੀ ਕ੍ਰਿਸ਼ਨ ਦੀ ਅੱਠ ਪਟਰਾਣੀਆਂ ਵਿਚੋਂ ਇਕ ।

**लक्ष्मी**—[ਲਕ੍ਸ਼੍ਮੀ] ਇ. ਧਨ ਦੀ ਦੇਵੀ ; ਧਨ, ਸੰਪਤੀ ; ਸ਼ੋਭਾ ; ਘਰ ਦੀ ਮਾਲਕਨ ; ਚੰਦਰਮਾ ਦੀ ਇਕ ਕਲਾ ; ਵੀਰਨਾਰੀ ; ਦੁਰਗਾ ; ਸੀਤਾ ਜੀ ਦਾ ਇਕ ਨਾਂ ; ਇਕ ਛੰਦ ; ਹਲਦੀ ; ਸ਼ਮੀ ਰੁੱਖ ; ਉਹ ਰੁੱਖ ਜੋ ਫਲਦਾ ਹੈ ; ਮੋਤੀ ; ਕਮਲ ; ਸਫੈਦ ਤੁਲਸੀ ; ਮੇੜ੍ਹਾਸਿੰਗੀ ; ਮੋਕਸ਼ ਦੀ ਪ੍ਰਾਪਤੀ ।

**लक्ष्मीक**—[ਲਕ੍ਸ਼੍ਮੀਕ] ਪੁ. ਭਾਗਵਾਨ ; ਅਮੀਰ, ਧਨੀ ।

**लक्ष्मीकांत (लक्ष्मीकान्त)**—[ਲਕ੍ਸ਼੍ਮੀਕਾਂਤ] ਪੁ. ਵਿਸ਼ਨੂੰ ; ਰਾਜਾ ।

**लक्ष्मीनाथ**—[ਲਕ੍ਸ਼੍ਮੀਨਾਥ] ਪੁ. ਵਿਸ਼ਨੂੰ ; ਰਾਜਾ ।

**लक्ष्मीनारायण**—[ਲਕ੍ਸ਼੍ਮੀਨਾਰਾਯਣ] ਪੁ. ਲੱਛਮੀ ਜੀ ਅਤੇ ਵਿਸ਼ਨੂੰ ਜੀ ।

**लक्ष्मीपति**—[ਲਕ੍ਸ਼੍ਮੀਪਤਿ] ਪੁ. ਵਿਸ਼ਨੂੰ ; ਰਾਜਾ ; ਸੁਪਾਰੀ ; ਸ੍ਰੀ ਕ੍ਰਿਸ਼ਨ ; ਲੌਂਗ ਦਾ ਰੁੱਖ ।

**लक्ष्मीपुत्र**—[ਲਕ੍ਸ਼੍ਮੀਪੁਤ੍ਰ] ਪੁ. ਕਾਮਦੇਵ ; ਸੇਠ, ਅਮੀਰ ; ਘੋੜਾ ; ਲਵ-ਕੁਸ਼ ।

**लक्ष्मीफल**—[ਲਕ੍ਸ਼੍ਮੀਫਲ] ਪੁ. ਬਿਲ ਦਾ ਫਲ ; ਨਰੀਫ਼ਾ ।

**लक्ष्मीरमण**—[ਲਕ੍ਸ਼੍ਮੀਰਮਣ] ਪੁ. ਵਿਸ਼ਨੂੰ ।

**लक्ष्मीश**—[ਲਕ੍ਸ਼੍ਮੀਸ਼] ਪੁ. ਅੰਬ ਦਾ ਰੁੱਖ ; ਵਿਸ਼ਨੂੰ ; ਸੰਪੰਨ ਵਿਅਕਤੀ ।

**लक्ष्मीसख**—[ਲਕ੍ਸ਼੍ਮੀਸਖ] ਪੁ. ਰਾਜਾ ; ਧਨੀ, ਅਮੀਰ ।

**लक्ष्मीसनाथ**—[ਲਕ੍ਸ਼੍ਮੀਸਨਾਥ] ਵਿ. ਖ਼ੁਸ਼ਹਾਲੀ ਅਤੇ ਵੈਭਵ ਵਾਲਾ ।

**लक्ष्मीसहज**—[ਲਕ੍ਸ਼੍ਮੀਸਹਜ] ਪੁ. ਚੰਦ, ਚੰਦਰਮਾ ।

**लक्ष्मीवल्लभ**—[ਲਕ੍ਸ਼੍ਮੀਵੱਲਭ] ਪੁ. ਵਿਸ਼ਨੂੰ ।

**लक्ष्य**—[ਲਕ੍ਸ਼੍ਯ] ਪੁ. ਨਿਸ਼ਾਨਾ ਲਾਉਣ ਦੀ ਵਸਤੂ ; ਨਿਸ਼ਾਨਾ ; ਉਦੇਸ਼ ; ਲਕਸ਼ਣਾ ਸ਼ਕਤੀ ਤੋਂ ਉਤਪੰਨ ਅਰਥ ; ਹੱਥਿਆਰ ਦਾ ਇਕ ਵਾਰ ; ਵਿ. ਦੇਖਣ ਯੋਗ ; ਅਨੁਮਾਨ ਦਾ ਵਿਸ਼ਾ ; ਬਹਾਨਾ ; ਲੱਖ ਦੀ ਸੰਖਿਆ ।

**लक्ष्यता**—[ਲਕ੍ਸ਼੍ਯਤਾ] ਇ. ਲਕਸ਼ ਦਾ ਭਾਵ ਜਾਂ ਧਰਮ ।

**लक्ष्यभेद**—[ਲਕ੍ਸ਼੍ਯਭੇਦ] ਪੁ. ਨਿਸ਼ਾਨੇ ਤੇ ਨਿਸ਼ਾਨਾ ਮਾਰਨ ਦਾ ਕੰਮ ।

**लक्ष्यवीथी**—[ਲਕ੍ਸ਼੍ਯਵੀਥੀ] ਇ. ਬ੍ਰਹਮ ਲੋਕ ਦਾ ਰਸਤਾ ; ਉਹ ਢੰਗ ਜਿਸ ਨਾਲ ਜ਼ਿੰਦਗੀ ਦਾ ਮਤਲੱਬ ਸਿੱਧ ਹੋਵੇ ।

**लक्ष्यवेधी**—[ਲਕ੍ਸ਼੍ਯਵੇਧੀ] ਵਿ. ਨਿਸ਼ਾਨੇ ਤੇ ਨਿਸ਼ਾਨਾ ਮਾਰਨ ਵਾਲਾ, ਕਿਸੇ ਨਿਸ਼ਾਨੇ ਤੇ ਧਿਆਨ ਲਾਉਣ ਵਾਲਾ ।

**लक्ष्यसुप्त**—[ਲਕ੍ਸ਼੍ਯਸੁਪ੍ਤ] ਵਿ. ਸੌਣ ਦਾ ਬਹਾਨਾ ਕਰਨ ਵਾਲਾ ।

**लक्ष्यहन्**—[ਲਕ੍ਸ਼੍ਯਹਨ] ਵਿ. ਸਹੀ ਨਿਸ਼ਾਨਾ ਲਾਉਣ ਵਾਲਾ ।

**लक्ष्यार्थ**—[ਲਕ੍ਸ਼੍ਯਾਰਥ] ਪੁ. ਲਕਸ਼ਣਾ ਸ਼ਕਤੀ ਨਾਲ ਜਾਣਿਆ ਜਾਣ ਵਾਲਾ ਅਰਥ ।

**लख**—[ਲਖ] ਪੁ. 'ਲਾਖ' ਦਾ ਸਮਾਸ-ਰੂਪ +ਦੇਖ ਕੇ, ਵੇਖਕੇ ।

+**लखन**—[ਲਖਨ] ਪੁ. ਲੱਛਮਣ ; ਇ. ਦੇਖਣ ਦਾ ਭਾਵ ਜਾਂ ਕਿਰਿਆ ।

**लखपती**—[ਲਖਪਤੀ] ਵਿ. ਲੱਖਾਂ ਦਾ ਮਾਲਕ, ਜਿਸ ਕੋਲ ਲੱਖਾਂ ਰੁਪਏ ਦੀ ਜਾਇਦਾਦ ਹੋਵੇ, ਲੱਖਪਤੀ ; ਬਹੁਤ ਅਮੀਰ ।

**लखमीतात**—[ਲਖਮੀਤਾਤ] ਪੁ. ਸਮੁੰਦਰ ।

**लखमीवर**—[ਲਖਮੀਵਰ] ਪੁ. ਵਿਸ਼ਨੂੰ ।

**लखर**—[ਲਖਰ] ਪੁ. ਕਾਕੜਾ ਸਿੰਗੀ ਦਾ ਰੁੱਖ ।

**लखलखा**—[ਲਖਲਖਾ] ਪੁ. ਇਕ ਸੁਗੰਧਤ ਪਦਾਰਥ (ਕਸਤੂਰੀ ਆਦਿ ਦਾ ਮੇਲ) ਜਿਸ ਨੂੰ ਸੁੰਘਾਉਣ ਨਾਲ ਬੇਹੋਸ਼ ਦਆਮੀ ਹੋਸ਼ ਵਿਚ ਆ ਜਾਂਦਾ ਹੈ ।

+**लखलुटा**—[ਲਖਲੁਟਾ] ਵਿ. ਫ਼ਜ਼ੂਲ ਖ਼ਰਚ, ਪੈਸਾ ਲੁਟਾਉਣ ਵਾਲਾ ।

—**लखाउ**—[ਲਖਾਉ] ਪੁ. ਚਿੰਨ੍ਹ, ਲੱਛਣ ; ਯਾਦ ਵਜੋਂ ਦਿੱਤਾ ਹੋਇਆ ਕੋਈ ਪਦਾਰਥ ।

+**लखाना**—[ਲਖਾਨਾ] ਕ੍ਰਿ. ਦਿਖਾਉਣਾ ; ਅਨੁਮਾਨ ਕਰਾਉਣਾ ; ਦਿੱਸਣਾ ।

**लखिमि**—[ਲਖਿਮਿ] ਇ. ਵੇਖੋ ਲਕ੍ਸ਼ਮੀ (लक्ष्मी) ।

**लखिया**—[ਲਖਿਯਾ] ਵਿ. ਦੇਖਣ ਵਾਲਾ, ਅਨੁਮਾਨ ਕਰਨ ਵਾਲਾ ।

**लखी**—[ਲਖੀ] ਪੁ. ਲਾਖ ਦੇ ਰੰਗ ਦਾ ਘੋੜਾ ।

+**लखेदना**—[ਲਖੇਦਨਾ] ਕ੍ਰਿ. ਨਸਾਉਣਾ, ਭਜਾਉਣਾ, ਖਦੇੜਨਾ ।

**लखेरा**—[ਲਖੇਰਾ] ਪੁ. ਲਾਖ ਦੀਆਂ ਚੀਜ਼ਾਂ ਬਣਾਉਣ ਵਾਲਾ ; ਇਕ ਉਪਜਾਤੀ ।

**लखौटा**—[ਲਖੌਟਾ] ਪੁ. ਲਿਖਾਈ ; ਸੰਧੂਰ ਆਦਿ ਦਾ ਡੱਬਾ ; ਇਕ ਸੁਗੰਧਤ ਲੇਪ ।

**लखौरी**—[ਲਖੌਰੀ] ਇ. ਛੋਟੀ ਪੱਕੀ ਇੱਟ ; ਕਿਸੇ ਦੇਵਤਾ ਨੂੰ ਇਕ ਲੱਖ ਫੁਲਾਂ ਦੀ ਭੇਂਟ ; ਭੌਂਰੀ ਦਾ ਘਰ ।

**लगंत (लगन्त)**—[ਲਗੰਤ] ਇ. ਲੱਗਣ ਜਾਂ ਆਸਕਤ ਹੋਣ ਦਾ ਭਾਵ ; ਤੀਵੀਂ ਨਾਲ ਮੇਲ ਕਰਨ ਦਾ ਭਾਵ, ਭੋਗ ਕਰਨ ਦਾ ਭਾਵ ।

+**लग**—[ਲਗ] ਤਕ ; ਕੋਲ, ਨਜ਼ਦੀਕ ; ਪ੍ਰੇਮ ; ਲਈ ਵਾਸਤੇ ; ਨਾਲ, ਸੰਗ, ਸਾਥ ; ਇ. ਪ੍ਰੇਮ, ਲਗਨ ।

+**लगदी**—[ਲਗਦੀ] ਇ. ਬੱਚੇ ਦਾ ਪੰਘੂੜਾ ।

**लगन**—[ਲਗਨ] ਇ. ਮਨ ਪ੍ਰਵ੍ਰਿਤੀ ਦਾ ਕਿਸੇ ਪਾਸੇ ਲੱਗਣਾ, ਝੁੱਕਣਾ, ਧੁਨ ; ਪ੍ਰੇਮ, ਸਨੇਹ, ਮੁਹੱਬਤ, ਪਿਆਰ ; ਸਬੰਧ, ਲਗਾਉ ; ਲੱਗਣ ਦੀ ਕ੍ਰਿਰਿਆ ਜਾਂ ਭਾਵ ; ਪੁ. ਵਿਆਹ ਆਦਿਕ ਦਾ ਸੁਭ ਮਹੂਰਤ ; ਆਟਾ ਗੁੰਨ੍ਹਣ ਜਾਂ ਮਿਠਿਆਈ ਰੱਖਣ ਦੀ ਥਾਲੀ ; ਮੁਸਲਮਾਨਾਂ ਦੇ ਵਿਆਹ ਦੀ ਇਕ ਰੀਤ ।

**लगनपत्री**—[ਲਗਨਪਤ੍ਰੀ] ਇ. ਵਿਆਹ ਦੀ ਚਿੱਠੀ ।

**लगनवट**—[ਲਗਨਵਟ] ਇ. ਲਗਨ, ਪ੍ਰੇਮ, ਮੁਹੱਬਤ ।

**लगना**—[ਲਗਨਾ] ਕ੍ਰਿ. ਜੁੜਨਾ ; ਸੀਉਂਤਾ ਜਾਣਾ ; ਆਪਸ ਵਿਚ ਦੋ ਚੀਜ਼ਾਂ ਦਾ ਮਿਲਣਾ ; ਜੰਮਣਾ, ਪੈਦਾ ਹੋਣਾ ; ਸੱਟ ਲਗਣੀ ; ਕੰਢੇ ਤੇ ਰੁਕਣਾ ; ਖ਼ਰਚ ਹੋਣਾ ; ਕ੍ਰਮਵਾਰ ਰਖਿਆ ਜਾਣਾ ; ਮਲੂਮ ਹੋਣਾ ; ਅਰੰਭ ਹੋਣਾ, ਘੜਨਾ ; ਚੁੱਭਣਾ ; ਕੋਲ ਪੁੱਜਣਾ, ਨਾਲ ਹੋਣਾ ।

**लगनि**—[ਲਗਨਿ] ਇ. ਵੇਖੋ ਲਗਨ (लगन) ।

**लगनी**—[ਲਗਨੀ] ਇ. ਤਸ਼ਤਰੀ ; ਪਾਨਦਾਨ ਦੇ ਵਿਚਕਾਰ ਦੀ ਛੋਟੀ ਤਸ਼ਤਰੀ ; ਪਰਾਤ ।

**लगभग**—[ਲਗਭਗ] ਕ੍ਰਿ. ਵਿ. ਲਗਭਗ, ਨੇੜ-ਤੇੜ ; ਅਕਸਰ ।

**लगमात**—[ਲਗਮਾਤ] ਇ. ਅੱਖਰਾਂ ਨਾਲ ਲਾਈਆਂ ਜਾਣ ਵਾਲੀਆਂ ਲਗਾਂ-ਮਾਤ੍ਰਾਂ ।

**लगर**—[ਲਗਰ] ਪੁ. ਇਕ ਪੰਛੀ ।

**लगलग**—[ਲਗਲਗ] ਵਿ. ਬਹੁਤ ਦੁੱਬਲਾ-ਪਤਲਾ ।

+**लगव**—[ਲਗਵ] ਝੂਠ, ਮਿਥਿਆ ; ਬਿਰਥਾ, ਬੇਕਾਰ ।

**लगवाना**—[ਲਗਵਾਨਾ] ਕ੍ਰਿ. ਲਾਉਣ ਦਾ ਕੰਮ ਦੂਸਰੇ ਤੋਂ ਕਰਾਉਣਾ, ਲਗਵਾਉਣਾ, ਲੁਆਉਣਾ ।

+**लगवार**—[ਲਗਵਾਰ] ਪੁ. ਜਾਰ, ਧਗੜਾ, ਉਪਪਤੀ ।

**लगातार**—[ਲਗਾਤਾਰ] ਕ੍ਰਿ. ਵਿ. ਇਕ ਰਸ, ਸਿਲਸਿਲੇਵਾਰ, ਲਗਾਤਾਰ ।

**लगान**—[ਲਗਾਨ] ਪੁ. ਲਗਾਉਣ ਦਾ ਕੰਮ ; ਉਹ ਥਾਂ ਜਿਥੇ ਮਜ਼ਦੂਰ ਸਿਰੋਂ ਭਾਰ ਲਾਹ ਕੇ ਸੁਸਤਾਂਦੇ ਹਨ ; ਮਾਮਲਾ, ਹਾਲਾ ; ਕਿਸ਼ਤੀਆਂ ਦੇ ਠਹਿਰਨ ਦੀ ਥਾਂ ; ਦੋ ਘਰਾਂ ਦਾ ਜੁੜਿਆ ਹੋਇਆ ਥਾਂ ਜਿਥੋਂ ਦੀ ਆਇਆ ਜਾਇਆ ਜਾ ਸਕੇ ।

**लगाना**—[ਲਗਾਨਾ] ਕ੍ਰਿ. ਮਿਲਾਉਣਾ ; ਰਗੜਨਾ ; ਸੁੱਟਣਾ ; ਜੋੜਨਾ, ਸ਼ਾਮਲ ਕਰਨਾ, ਚਿਪਕਾਉਣਾ ; ਖ਼ਰਚ ਕਰਨਾ ; ਅਨੁਭਵ ਕਰਾਉਣਾ ; ਸੱਟ ਮਾਰਨੀ ; ਮਲਣਾ ; ਲੋਕਾਂ ਨੂੰ ਇਕੱਠੇ ਕਰਨਾ ; ਠੀਕ ਥਾਂ ਰਖਣਾ ; ਹਿਸਾਬ ਕਰਨਾ ; ਕਿਸੇ ਦੇ ਪਿੱਛੋਂ ਦੂਜੇ ਨੂੰ ਲਾਉਣਾ ; ਦੁੱਧ ਚੋਣਾ ; ਗੱਠਣਾ ; ਧਸਾਉਣਾ, ਠੋਕਣਾ, ਬੰਦ ਕਰਨਾ ; ਛੋਹਣਾ ; ਕੋਲ ਲੈ ਜਾਣਾ ; ਦਾਉ ਤੇ ਲਾਉਣਾ ; ਪਹਿਨਣਾ ; ਲਿਖਣਾ ; ਧਾਰ ਤੇਜ਼ ਕਰਨੀ ; ਮੁੱਲ ਕਰਨਾ ; ਫੈਲਾਉਣਾ, ਵਿਛਾਉਣਾ ।

**लगाम**—[ਲਗਾਮ] ਇ. ਵਾਗ, ਲਗਾਮ ।

+**लगाय**—[ਲਗਾਯ] ਇ. ਪ੍ਰੇਮ, ਲਗਾਉ, ਲਗਨ ।

+**लगार**—[ਲਗਾਰ] ਇ. ਬੰਧੇਜ ; ਲਗਾਉ, ਮੇਲ, ਲਗਨ, ਪ੍ਰੀਤ ; ਦੋ ਘਰਾਂ ਦਾ ਆਪਸ ਵਿਚ ਆਉਣ ਜਾਣ ਦਾ ਰਾਹ ; ਸਿਲਸਿਲਾ ; ਭੇਤ ਲੈਣ ਲਈ ਭੇਜਿਆ ਹੋਇਆ ਮਨੁੱਖ ; ਗੂੜ੍ਹਾ ਸਬੰਧ ।

**लगालगी**—[ਲਗਾਲਗੀ] ਇ. ਲਾਗ ; ਸਬੰਧ, ਮੇਲਜੋਲ ; ਪ੍ਰੇਮ ।

**लगालिका**—[ਲਗਾਲਿਕਾ] ਇ. ਇਕ ਛੰਦ ।

**लगाव**—[ਲਗਾਵ] ਪੁ. ਲੱਗੇ ਰਹਿਣ ਦਾ ਭਾਵ, ਵਾਸਤਾ, ਸਬੰਧ ।

**लगावट**—[ਲਗਾਵਟ] ਇ. ਸਬੰਧ ; ਪਿਆਰ, ਮੁਹੱਬਤ ।

+**लगावन**—[ਲਗਾਵਨ] ਪੁ. ਵੇਖੋ ਲਗਾਵ (**लगाव**) ।

**लगावना**—[ਲਗਾਵਨਾ] ਕ੍ਰਿ. ਵੇਖੋ ਲਗਾਨਾ (**लगाना**) ।

**लगि**—[ਲਗਿ] ਇ. ਵੇਖੋ ਲਗ (**लग**) ; ਵੇਖੋ (**लगी**) ।

**लगित**—[ਲਗਿਤ] ਵਿ. ਮਿਲਿਆ ਹੋਇਆ, ਜੁੜਿਆ ਹੋਇਆ, ਸਬੰਧਤ ; ਪ੍ਰਾਪਤ ; ਪ੍ਰਵੇਸ਼ ਕੀਤਾ ਹੋਇਆ ।

**लगुड़**—[ਲਗੁੜ] ਪੁ. ਡੰਡਾ, ਲਾਠੀ, ਸੋਟੀ ; ਲਾਲ ਕਨੇਰ ; ਇਕ ਪ੍ਰਕਾਰ ਦਾ ਛੋਟਾ ਲੋਹੇ ਦਾ ਡੰਡਾ ।

+**लगूर**—[ਲਗੂਰ] ਇ. ਪੂਛ ।

+**लगे**—[ਲਗੇ] ਅਵ੍ਯ. ਵੇਖੋ ਲਗ (**लग**) ।

**लगौंहा**—[ਲਗੌਂਹਾ] ਵਿ. ਜਿਸ ਨੂੰ ਲਗਨ ਲਾਉਣ ਦੀ ਇੱਛਿਆ ਹੋਵੇ ।

**लग्गा**—[ਲੱਗਾ] ਪੁ. ਲੰਮੀ ਕੁੰਡੀ ਲੱਗਿਆ ਫਲ ਤੋੜਨ ਦਾ ਢਾਂਗਾ ; ਕੰਮ ਅਰੰਭ ਕਰਨ ਦਾ ਭਾਵ ।

+**लग्गी**—[ਲੱਗੀ] ਇ. ਲੰਮਾ ਬਾਂਸ, ਢਾਂਗਾ ।

**लग्घड़**—[ਲੱਘੜ] ਪੁ. ਲਗੜ ਬੱਗਾ ; ਬਾਜ਼, ਪੰਛੀ ।

**लग्घा**—[ਲੱਘਾ] ਇ. ਵੇਖੋ ਲੱਗਾ (**लग्गा**) ।

**लग्घी**—[ਲੱਘੀ] ਇ. ਵੇਖੋ ਲੱਗੀ (**लग्गी**) ।

**लग्न**—[ਲਗ੍ਨ] ਪੁ. ਜੋਤਿਸ਼ ਵਿਚ ਉਤਨਾ ਸਮਾਂ ਜਿੰਨੇ ਵਿੱਚ ਕੋਈ ਰਾਸ਼ੀ ਵਿਸ਼ੇਸ਼ ਸਥਾਨ ਵਿਚ ਵਰਤਮਾਨ ਰਹਿੰਦੀ ਹੈ ; ਸ਼ੁਭ ਕੰਮ ਦਾ ਮਹੂਰਤ ; ਵਿਆਹ ਦਾ ਮਹੂਰਤ ; ਵਿਆਹ ਦੇ ਦਿਨ ; ਵਿਆਹ ; ਵਿ. ਲਗਿਆ ਹੋਇਆ, ਮਿਲਿਆ ਹੋਇਆ ; ਆਸ਼ਕ ; ਸ਼ਰਮਿੰਦਾ ।

**लग्नक**—[ਲਗ੍ਨਕ] ਪੁ. ਇਕ ਰਾਗ ; ਜ਼ਮਾਨਤ ਦੇਣ ਵਾਲਾ, ਜ਼ਾਮਨ ।

**लग्नकाल**—[ਲਗ੍ਨਕਾਲ] ਪੁ. ਵਿਆਹ ਦੇ ਲਗਨ ਦਾ ਸਮਾਂ ।

**लग्नकुंडली (लग्नकुण्डली)**—[ਲਗ੍ਨਕੁੰਡਲੀ] ਇ. ਜਨਮ ਪੱਤਰੀ ।

**लग्नदंड (लग्नदण्ड)**—[ਲਗ੍ਨਦੰਡ] ਪੁ. ਸੰਗੀਤ ਦੇ ਸੁਰਾਂ ਦਾ ਮੇਲ ।

**लग्नदिन**—[ਲਗ੍ਨਦਿਨ] ਪੁ. ਵਿਆਹ ਦਾ ਦਿਨ ।

**लग्नवेला**—[ਲਗਨਵੇਲਾ] ਇ. ਲਗਨ ਦਾ ਸਮਾਂ ।

**लग्नायु**—[ਲਗ੍ਨਾਯੁ] ਇ. ਲਗਨ ਅਨੁਸਾਰ ਕਾਇਮ ਕੀਤੀ ਉਮਰ ।

**लग्निका**—[ਲਗ੍ਨਿਕਾ] ਇ. ਵੇਖੋ ਨਗ੍ਨਿਕਾ (**नग्निका**) ।

**लग्नेश**—[ਲਗ੍ਨੇਸ਼] ਪੁ. ਜਨਮ ਪੱਤਰੀ ਵਿਚ ਲਗਨ ਦਾ ਮਾਲਕ ਗ੍ਰਹਿ ।

**लग्नोदय**—[ਲਗ੍ਨੋਦਯ] ਪੁ. ਲਗਨ ਦੇ ਉਦ ਹੋਣ ਦਾ ਸਮਾਂ ; ਲਗਨ ਦਾ ਪ੍ਰਭਾਵ ।

**लघमीपुष्प**—[ਲਘਮੀਪੁਸ੍ਪ] ਪੁ. ਮਣੀ, ਮਾਣਕ ।

**लघित्र**—[ਲਘਿਤ੍ਰ] ਪੁ. ਪੁਰਾਣੇ ਸਮੇਂ ਦਾ ਇਕ ਤਰ੍ਹਾਂ ਦਾ ਧਾਰਦਾਰ ਅਸਤਰ ।

**लघिमा**—[ਲਘਿਮਾ] ਇ. ਛੋਟਿਆਈ, ਛੋਟਾਪਣ ; ਇਕ ਸਿੱਧੀ ।

**लघीयस्**—[ਲਘੀਯਸ੍] ਵਿ. ਮੁਕਾਬਲੇ ਤੇ ਬਹੁਤ ਹਲਕਾ, ਬਹੁਤ ਛੋਟਾ ।

**लघु**—[ਲਘੁ] ਵਿ. ਜਲਦੀ ; ਸੰਖੇਪ ; ਨੀਚ, ਛੋਟਾ, ਜੋ ਵੱਡਾ ਨਾ ਹੋਵੇ ; ਥੋੜਾ ; ਹਲਕਾ ; ਪਤਲਾ ; ਕਮਜ਼ੋਰ ; ਪੁ. ਤਿੰਨ ਤਰ੍ਹਾਂ ਦੇ ਪ੍ਰਾਣਾਯਾਮਾਂ ਵਿਚੋਂ ਇਕ ਇਕ ਮਾਤ੍ਰਾ ਵਾਲੇ ਸੁਰ ; ਖਸ ; ਕਾਲਾ ਘਗਰ ; ਚਾਂਦੀ ; ਉਹ ਜਿਸ ਦਾ ਰੋਗ ਦੂਰ ਹੋ ਗਿਆ ਹੋਵੇ ।

**लघुकाम**—[ਲਘੁਕਾਮ] ਇ. ਬਕਰੀ ।

**लघुकाय**—[ਲਘੁਕਾਯ] ਵਿ. ਮੱਧਰਾ, ਬੋਣਾ ; ਪੁ. ਬਕਰਾ ।

**लघुक्रिया**—[ਲਘੁਕ੍ਰਿਯਾ] ਇ. ਛੋਟਾ ਕੰਮ, ਮਾਮੂਲੀ ਕੰਮ ।

**लघुचंदन** (लघुचन्दन)—[ਲਘੁਚੰਦਨ] ਪੁ. ਅਗਰ ਦੀ ਲਕੜੀ ।

**लघुचित्त**—[ਲਘੁਚਿੱਤ] ਵਿ. ਚੰਚਲ ਚਿੱਤ ਵਾਲਾ ।

**लघुचेतस्**—[ਲਘੁਚੇਤਸ੍] ਵਿ. ਛੋਟੇ ਖ਼ਿਆਲਾਂ ਦਾ, ਨੀਚ ।

**लघुतम**—[ਲਘੁਤਮ] ਵਿ. ਸਭ ਤੋਂ ਛੋਟਾ ।

**लघुतमसमापवर्त्य**—[ਲਘੁਤਮਸਮਾਪਵਰ੍ਤ੍ਯ] ਪੁ. ਦੋ ਜਾਂ ਇਸ ਤੋਂ ਵੱਧ ਰਕਮਾਂ ਦੇ ਸਬੰਧ ਵਿਚ ਉਹ ਰਕਮ ਜੋ ਉਨ੍ਹਾਂ ਰਕਮਾਂ ਨਾਲ ਪੂਰੀ ਪੂਰੀ ਵੰਡੀ ਜਾ ਸਕੇ ਤੇ ਕੋਈ ਬਾਕੀ ਨਾ ਬਚੇ ।

**लघुतर**—[ਲਘੁਤਰ] ਵਿ. ਬਹੁਤ ਛੋਟਾ ।

**लघुता**—[ਲਘੁਤਾ] ਇ. ਹੌਲਕਾਪਣ, ਫੁਟਾਈ ।

**लघुतूपक**—[ਲਘੁਤੂਪਕ] ਇ. ਪਸਤੌਲ, ਤਮਾਚਾ ।

**लघुत्व**—[ਲਘੁਤ੍ਵ] ਪੁ. ਨੀਵਾਂਪਣ, ਛੋਟਾਪਣ ।

**लघुदुंदुभि** (लघुदुन्दुभि)—[ਲਘੁਦੁੰਦੁਭਿ] ਪੁ. ਡੁੱਗਡੁਗੀ, ਡੋਰ ।

**लघुद्राक्षा**—[ਲਘੁਦ੍ਰਾਕ੍ਸ਼ਾ] ਇ. ਕਿਸ਼ਮਿਸ਼, ਦਾਖ ।

**लघुद्रावी**—[ਲਘੁਦ੍ਰਾਵੀ] ਵਿ. ਛੇਤੀ ਪਿਘਲਣ ਵਾਲਾ ।

**लघुपत्र**—[ਲਘੁਪਤ੍ਰ] ਪੁ. ਕਮੀਣਾ ।

**लघुपत्रक**—[ਲਘੁਪਤ੍ਰਕ] ਪੁ. ਰੋਚਨੀ ।

**लघुपत्री**—[ਲਘੁਪਤ੍ਰੀ] ਇ. ਪਿੱਪਲ ।

**लघुपर्णी**—[ਲਘੁਪਰ੍ਣੀ] ਇ. ਸਤਾਵਰ ; ਮਰੋੜਫਲੀ ।

**लघुपाक**—[ਲਘੁਪਾਕ] ਵਿ. ਪੁ. ਸਹਿਜੇ ਰਿੱਝਣ ਜਾਂ ਪਚਣ ਵਾਲਾ ।

**लघुप्रयत्न**—[ਲਘੁਪ੍ਰਯਤ੍ਨ] ਵਿ. ਆਲਸੀ, ਸੁਸਤ ।

**लघुफल**—[ਲਘੁਫਲ] ਪੁ. ਗੁੱਲਰ ।

**लघुबदर**—[ਲਘੁਬਦਰ] ਪੁ. ਛੋਟਾ ਬੇਰ ।

**लघुभाव**—[ਲਘੁਭਾਵ] ਪੁ. ਸਹਿਜੇ ਹੋਣ ਵਾਲਾ ਕੰਮ ।

**लघुभोजन**—[ਲਘੁਭੋਜਨ] ਪੁ. ਹਲਕਾ ਖਾਣਾ ।

**लघुमति**—[ਲਘੁਮਤਿ] ਵਿ. ਕਮਅਕਲ, ਥੋੜੀ ਅਕਲ ਵਾਲਾ ।

**लघुमांस**—[ਲਘੁਮਾਂਸ] ਪੁ. ਤਿੱਤਰ ਪੰਛੀ ।

**लघुमांसी**—[ਲਘੁਮਾਂਸੀ] ਇ. ਜਟਾਮਾਸੀ ਨਾਂ ਦੀ ਬੂਟੀ ।

**लघुराशि**—[ਲਘੁਰਾਸ਼ਿ] ਇ. ਘਟ ਗਿਣਤੀ, ਛੋਟੀ ਸੰਖਿਆ ।

**लघुलता**—[ਲਘੁਲਤਾ] ਇ. ਅਨੰਤਮੂਲ ; ਕਰੇਲੇ ਦੀ ਵੇਲ ।

**लघुलय**—[ਲਘੁਲਯ] ਪੁ. ਖਸ ।

**लघुवासस्**—[ਲਘੁਵਾਸਸ੍] ਵਿ. ਮਹੀਨ ਤੇ ਹਲਕੇ ਕਪੜੇ ਪਾਉਣ ਵਾਲਾ ।

**लघुवृत्ति**—[ਲਘੁਵ੍ਰਿੱਤਿ] ਵਿ. ਛੋਟਾ ਕੰਮ ਕਰਨ ਵਾਲਾ । ਹਲਕੇ ਦਿਲ ਦਾ ।

**लघुशंका** (लघुशङ्का)—[ਲਘੁਸ਼ੰਕਾ] ਇ. ਪਿਸ਼ਾਬ, ਮੂਤਰ ।

**लघुशंख** (लघुशङ्ख)—[ਲਘੁਸ਼ੰਖ] ਪੁ. ਘੋਗਾ ।

**लघुशिखर**—[ਲਘੁਸ਼ਿਖਰ] ਪੁ. ਇਕ ਸੰਗੀਤਕ ਤਾਲ ।

**लघुशीत**—[ਲਘੁਸ਼ੀਤ] ਪੁ. ਲਸੂੜਾ ।

**लघुहस्त**—[ਲਘੁਹਸ੍ਤ] ਵਿ. ਫੁਰਤੀਲਾ, ਫ਼ੁਰਲਾ ; ਉਹ ਜੋ ਛੇਤੀ ਤੀਰ ਚਲਾਉਂਦਾ ਹੋਵੇ ।

**लघुहस्तता**—[ਲਘੁਹਸ੍ਤਤਾ] ਇ. ਫੁਰਤੀਲਾਪਨ ; ਛੇਤੀ ਨਾਲ ਤੀਰ ਚਲਾਉਣ ਦਾ ਭਾਵ ।

**लघुहृदय**—[ਲਘੁਹ੍ਰਿਦਯ] ਵਿ. ਚੰਚਲ ਚਿੱਤ ।

**लघूकरण**—[ਲਘੂਕਰਣ] ਪੁ. ਕਾਟ ਛਾਂਟ ।

**लघूक्ति**—[ਲਘੂਕ੍ਤਿ] ਇ. ਥੋੜਾ ਬੋਲਣ ਦਾ ਭਾਵ ।

**लघ्वानंद** (लघ्वानन्द)—[ਲਘ੍ਵਾਨੰਦ] ਵਿ. ਥੋੜੇ ਸੁਆਦ ਵਾਲਾ ।

**लघ्वाशी**—[ਲਘ੍ਵਾਸ਼ੀ] ਵਿ. ਥੋੜਾ ਖਾਣ ਵਾਲਾ ।

**लघ्वाहार**—[ਲਘ੍ਵਾਹਾਰ] ਪੁ. ਹਲਕਾ ਭੋਜਨ ।

**लघ्वी**—[ਲਘ੍ਵੀ] ਇ. ਕੋਮਲ ਅੰਗਾਂ ਵਾਲੀ ਇਸਤ੍ਰੀ ; ਛੋਟੀ ਗੱਡੀ ; ਅਸਬਰਗ ; ਬੇਰ ।

**लच**—[ਲਚ] ਇ. ਲਚਕ ।

**लचक**—[ਲਚਕ] ਇ. ਝੁਕਾਉ, ਲਿਫਾਉ, ਲਚਕਣ ਦੀ ਕਿਰਿਆ ਜਾਂ ਭਾਵ ।

**लचकना**—[ਲਚਕਨਾ] ਕ੍ਰਿ. ਝੁਕਣਾ, ਲਿਫਣਾ, ਲਚਕਣਾ ; ਨਜ਼ਾਕਤ ਨਾਲ ਤੁਰਨਾ ।

+**लचकनि**—[ਲਚਕਨਿ] ਇ. ਲਚਕ ; ਲਚੀਲਾਪਣ ।

**लचका**—[ਲਚਕਾ] ਪੁ. ਇਕ ਤਰ੍ਹਾਂ ਦਾ ਗੋਟਾ ।

**लचकाना**—[ਲਚਕਾਨਾ] ਕ੍ਰਿ. ਝੁਕਾਉਣਾ, ਦਬਾਉਣਾ, ਲਚਕਾਉਣਾ ।

**लचकोला**—[ਲਚਕੀਲਾ] ਵਿ. ਲਚਕਣ ਵਾਲਾ, ਲਚਕਦਾਰ।
**लचन**—[ਲਚਨ] ਇ. ਵੇਖੋ ਲਚਕ (लचक)।
**लचना**—[ਲਚਨਾ] ਇ. ਲਚਕਣਾ, ਲਿਫਣਾ।
**लचनि**—[ਲਚਨਿ] ਇ. ਵੇਖੋ ਲਚਕ (लचक)।
**लचर**—[ਲਚਰ] ਵਿ. ਤੱਥਹੀਨ ; ਕਮਜ਼ੋਰ ; ਜੋ ਟਿਕ ਨਾ ਸਕੇ।
**लचलचा**—[ਲਚਲਚਾ] ਵਿ. ਲਚਕੀਲਾ, ਲਚਕਦਾਰ।
**लचाना**—[ਲਚਾਨਾ] ਕ੍ਰਿ. ਲਚਕਾਉਣਾ, ਝੁਕਾਉਣਾ।
+**लचार**—[ਲਚਾਰ] ਵਿ. ਵੇਖੋ ਲਾਚਾਰ (लाचार)।
+**लचारी**—[ਲਚਾਰੀ] ਇ. ਵੇਖੋ ਲਾਚਾਰੀ (लाचारी)।
+**लच्छ**—[ਲੱਛ] ਪੁ. ਨਿਸ਼ਾਨਾ ; ਬਹਾਨਾ ; ਇਕ ਲੱਖ ਦੀ ਗਿਣਤੀ।
+**लच्छण, लच्छन**—[ਲੱਛਣ, ਲੱਛਨ] ਪੁ. ਆਦਤ, ਸੁਭਾਉ ; ਚਿੰਨ੍ਹ।
+**लच्छना**—[ਲੱਛਨਾ] ਇ. ਵੇਖੋ ਲਕ੍ਸ਼ਣਾ (लक्षणा)।
**लच्छमण**—[ਲੱਛਮਣ] ਇ. ਧੰਨਵਾਨ, ਅਮੀਰ, ਸੇਠ ; ਲੱਛਮਣ।
**लच्छमी**—[ਲੱਛਮੀ] ਇ. ਵੇਖੋ ਲਕ੍ਸ਼ਮੀ (लक्ष्मी)।
**लच्छा**—[ਲੱਛਾ] ਪੁ. ਗੁੱਛਾ ; ਮੈਦੇ ਦੀ ਇਕ ਮਿਠਿਆਈ ; ਘਟੀਆ ਕੇਸਰ ; ਸੂਤ ਵਾਂਗ ਲੰਮੇ ਪਤਲੇ ਕੱਟੇ ਟੁੱਕੜੇ।
**लच्छासाख**—[ਲੱਛਾਸਾਖ] ਇ. ਇਕ ਰਾਗਣੀ।
+**लच्छि**—[ਲੱਛਿ] ਪੁ. ਲੱਖ ਦੀ ਗਿਣਤੀ ; ਇ. ਲੱਛਮੀ।
**लच्छिनाथ**—[ਲੱਛਿਨਾਥ] ਪੁ. ਵਿਸ਼ਨੂੰ।
**लच्छी**—[ਲੱਛੀ] ਪੁ. ਇਕ ਤਰ੍ਹਾਂ ਦਾ ਘੋੜਾ ; ਇ. ਵੇਖੋ ਲਕ੍ਸ਼ਮੀ (लक्ष्मी) ; ਰੇਸ਼ਮ ਦੀ ਅੱਟੀ, ਲੱਛੀ, ਗੁੱਛਾ।
**लच्छेदार**—[ਲੱਛੇਦਾਰ] ਵਿ. ਜਿਸ ਵਿਚ ਲੱਛੇ ਪਏ ਹੋਣ ; ਮਜ਼ੇਦਾਰ (ਗੱਲ)।
+**लछन**—[ਲਛਨ] ਪੁ. ਵੇਖੋ ਲਕ੍ਸ਼ਣ (लक्षण) ; ਵੇਖੋ ਲਕ੍ਸ਼ਮਣ (लक्ष्मण)।
**लछना**—[ਲਛਨਾ] ਕ੍ਰਿ. ਵੇਖੋ ਲਖਨਾ (ਲਖਨਾ)।
+**लछमण**—[ਲਛਮਨ] ਪੁ. ਰਾਮਚੰਦਰ ਜੀ ਦਾ ਇਕ ਭਰਾ, ਲੱਛਮਣ।
**लछमनझूला**—[ਲਛਮਨਝੂਲਾ] ਪੁ. ਰਿਸ਼ੀਕੇਸ਼ ਦੇ ਲਾਗੇ ਗੰਗਾ ਤੇ ਬਣਿਆ ਹੋਇਆ ਪੁੱਲ, ਲੱਛਮਣ ਝੂਲਾ ; ਰੱਸਿਆਂ-ਤਾਰਾਂ ਦਾ ਪੁਲ ; ਇਕ ਵੇਲ।
**लछमी**—[ਲਛਮੀ] ਇ. ਵੇਖੋ ਲਕ੍ਸ਼ਮੀ (लक्ष्मी)।
+**लछरा**—[ਲਛਰਾ] ਵਿ. ਲੰਮਾ ; ਵੱਡਾ।
+**लज**—[ਲਜ] ਇ. ਸ਼ਰਮ, ਲਾਜ।
+**लजना**—[ਲਜਨਾ] ਕ੍ਰਿ. ਸ਼ਰਮ ਉਣਾ, ਸੰਗਣਾ।
**लजवाना**—[ਲਜਵਾਨਾ] ਕ੍ਰਿ. ਸ਼ਰਮਿੰਦਾ ਕਰਨਾ।
+**लजाधुर**—[ਲਜਾਧੁਰ] ਵਿ. ਲੱਜਿਆਵਾਨ, ਸ਼ਰਮੀਲਾ ; ਪੁ. ਲੱਜਾਲੂ ਨਾਂ ਦਾ ਬੂਟਾ।
**लजाना**—[ਲਜਾਨਾ] ਕ੍ਰਿ. ਸ਼ਰਮਿੰਦੇ ਹੋਣਾ, ਸੰਗਣਾ ; ਸ਼ਰਮਿੰਦਾ ਕਰਨਾ।
**लजारू, लजालू**—[ਲਜਾਰੂ, ਲਜਾਲੂ] ਪੁ. ਲਾਜਵੰਤੀ ਦਾ ਬੂਟਾ।
+**लजावन**—[ਲਜਾਵਨ] ਪੁ. ਸ਼ਰਮਿੰਦਾ ਹੋਣ ਦਾ ਭਾਵ।
+**लजियाना**—[ਲਜਿਆਨਾ] ਕ੍ਰਿ. ਸ਼ਰਮਿੰਦਾ ਕਰਨਾ ਜਾਂ ਹੋਣਾ।
**लजीला**—[ਲਜੀਲਾ] ਵਿ. ਸ਼ਰਮੀਲਾ, ਸੰਗਾਊ।
+**लजुरी**—[ਲਜੁਰੀ] ਇ. ਲੱਜ, ਖੂਹ ਵਿਚੋਂ ਪਾਣੀ ਕੱਢਣ ਦਾ ਰੱਸਾ।
+**लजोर**—[ਲਜੋਰ] ਵਿ. ਸ਼ਰਮੀਲਾ, ਸੰਗਾਊ।
**लज्जका**—[ਲੱਜਕਾ] ਇ. ਜੰਗਲੀ ਕਪਾਹ।
**लज्जत**—[ਲੱਜ਼ਤ] ਇ. ਸੁਆਦ, ਜ਼ਾਇਕਾ, ਲੱਜ਼ਤ।
**लज्जतदार**—[ਲੱਜ਼ਤਦਾਰ] ਵਿ. ਸੁਆਦੀ, ਜ਼ਾਇਕੇਦਾਰ, ਲੱਜ਼ਤਦਾਰ।
**लज्जरी**—[ਲੱਜਰੀ] ਇ. ਲਜਾਲੂ।
**लज्जा**—[ਲੱਜਾ] ਇ. ਸ਼ਰਮ, ਲਾਜ, ਹਯਾ ; ਇੱਜ਼ਤ, ਮਾਣ-ਮਰਯਾਦਾ।
**लज्जाकर**—[ਲੱਜਾਕਰ] ਵਿ. ਸ਼ਰਮ ਪੈਦਾ ਕਰਨ ਵਾਲਾ।
**लज्जाप्राया**—[ਲੱਜਾਪ੍ਰਾਯਾ] ਇ. ਮੁੱਗਧਾ ਨਾਇਕਾ ਦੇ ਚਾਰ ਭੇਦਾਂ ਵਿਚੋਂ ਇਕ।
**लज्जालु**—[ਲੱਜਾਲੂ] ਵਿ. ਸ਼ਰਮੀਲਾ ; ਪੁ. ਲਾਜਵੰਤੀ ਦਾ ਬੂਟਾ।
**लज्जावंत**—[ਲੱਜਾਵੰਤ] ਵਿ. ਸ਼ਰਮੀਲਾ ; ਪੁ. ਲਾਜਵੰਤੀ ਦਾ ਬੂਟਾ।
**लज्जावती**—[ਲੱਜਾਵਤੀ] ਵਿ. ਸ਼ਰਮੀਲੀ, ਲਾਜਵੰਤੀ ; ਇ. ਲਾਜਵੰਤੀ।
**लज्जावान, लज्जाशील**—[ਲੱਜਾਵਾਨ, ਲੱਜਾਸ਼ੀਲ] ਵਿ. ਸ਼ਰਮੀਲਾ, ਸੰਗਾਊ।
**लज्जाशून्य, लज्जाहीन**—[ਲੱਜਾਸ਼ੂਨ੍ਯ, ਲੱਜਾਹੀਨ] ਵਿ. ਨਿਰਲੱਜ, ਬੇਸ਼ਰਮ।
**लज्जित**—[ਲੱਜਿਤ] ਵਿ. ਸ਼ਰਮਿੰਦਾ, ਸ਼ਰਮਾਇਆ ਹੋਇਆ।
**लटंग**—[ਲਟੰਗ] ਪੁ. ਇਕ ਤਰ੍ਹਾਂ ਦਾ ਬਾਂਸ।

**लट**—[ਲਟ] ਇ. ਨੀਚੇ ਲਮਕਦੇ ਸਿਰ ਦੇ ਵਾਲਾਂ ਦਾ ਗੁੱਛਾ, ਲਿਟ, ਜ਼ੁਲਫ ; ਉਲਝੇ ਹੋਏ ਵਾਲਾਂ ਦਾ ਗੁੱਛਾ ; ਮਹੀਨ ਕੀੜੇ ਜੋ ਆਂਦਰਾਂ ਵਿਚ ਪੈਂਦੇ ਹਨ ; ਇਕ ਤਰ੍ਹਾਂ ਦਾ ਬੈਂਤ ।

**लटक**—[ਲਟਕ] ਇ. ਲੱਟਕਣ ਦੀ ਕ੍ਰਿਆ ਜਾਂ ਭਾਵ ; ਝੁਕਾਉ ; ਅੰਗਾਂ ਦੀ ਮੋੜਨ, ਲਚੀਲੀ ਅਤੇ ਮਨੋਹਰ ਚੇਸ਼ਟਾ ; ਲਚਕ ; ਢਾਲੂ ਜ਼ਮੀਨ ।

**लटकन**—[ਲਟਕਨ] ਪੁ. ਲਟਕਣਾ ; ਮੱਟਕ ਵਾਲੀ ਚਾਲ ; ਕੱਲਗੀ ਵਿਚ ਰਤਨਾਂ ਦਾ ਗੁੱਛਾ ; ਲੱਮਕਣ ਵਾਲੀ ਚੀਜ਼ ; ਨੱਕ ਦਾ ਇਕ ਗਹਿਣਾ ; ਇਕ ਕੱਸਰਤ ; ਇਕ ਰੁੱਖ ।

**लटकना**—[ਲਟਕਨਾ] ਕ੍ਰਿ. ਨੀਵਾਂ ਝੁੱਕਣਾ ; ਟੰਗਣਾ, ਬਲ ਖਾਣਾ ; ਬਿਨਾਂ ਖ਼ਤਮ ਹੋਏ ਪਏ ਰਹਿਣਾ ; ਦੇਰ ਹੋਣਾ ।

**लटकवाना**—[ਲਟਕਵਾਨਾ] ਕ੍ਰਿ. ਲਮਕਵਾਉਣਾ, ਲਟਕ-ਵਾਉਣਾ ।

**लटका**—[ਲਟਕਾ] ਪੁ. ਢੰਗ, ਚਾਲ ; ਰੋਗ ਆਦਿ ਦਾ ਛੋਟਾ ਨੁੱਸਖਾ ; ਟੋਟਕਾ ; ਇਕ ਤਰ੍ਹਾਂ ਦਾ ਚਲਦਾ ਗਾਣਾ ; ਗਲ-ਬਾਤ ਦਾ ਬਣਾਉਟੀ ਢੰਗ ।

**लटकाना**—[ਲਟਕਾਨਾ] ਕ੍ਰਿ. ਝੁਕਾਉਣਾ ; ਟੰਗਣਾ ; ਉਡੀਕ ਵਿਚ ਰਖਣਾ , ਕੰਮ ਪੂਰਾ ਨਾ ਕਰਨਾ ; ਦੁਵਿੱਧਾ ਵਿਚ ਪਾਉਣਾ, ਲਮਕਾਉਣਾ, ਦੇਰ ਕਰਨਾ ।

**लटकीला**—[ਲਟਕੀਲਾ] ਵਿ. ਲਚਕਦਾਰ ; ਝੂੰਮਦਾ ਹੋਇਆ ।

**लटकू**—[ਲਟਕੂ] ਪੁ. ਇਕ ਰੁੱਖ ਜਿਸ ਦੀ ਛਿੱਲ ਦਾ ਰੰਗ ਬਣਦਾ ਹੈ ।

**लटकौवा**—[ਲਟਕੌਂਵਾ] ਵਿ. ਲਮਕਣ ਵਾਲਾ, ਲੱਟਕਣ ਵਾਲਾ ।

**लटजीरा**—[ਲਟਜੀਰਾ] ਪੁ. ਪੁਠਕੰਡਾ ; ਮਹੀਨ ਚਾਉਲ ।

**लटना**—[ਲਟਨਾ] ਕ੍ਰਿ. ਥੱਕ ਕੇ ਗਿਰਨਾ ; ਲੜਖੜਾਉਣਾ ; ਢਿੱਲਾ ਪੈਣਾ, ਸ਼ਿਥਿਲ ਹੋਣਾ ; ਲਲਚਾਉਣਾ ; ਲੁਭਾਉਣਾ ; ਆਸ਼ਕ ਹੋਣਾ, ਲੀਨ ਹੋਣਾ ।

**लटपटा**—[ਲਟਪਟਾ] ਵਿ. ਡਿੱਗਦਾ-ਢਹਿੰਦਾ ; ਲੜਖੜਾਉਂਦਾ ; ਟੁੱਟਿਆ ਫੁੱਟਿਆ ; ਬੇਵਸ ; ਲੇਵੀ ਵਰਗਾ ; ਸਿਲਵਟ ਵਾਲਾ (ਕਪੜਾ), ਥੱਕਿਆ ਹੋਇਆ ।

**लटपटान**—[ਲਟਪਟਾਨ] ਇ. ਲੜਖੜਾਹਟ ; ਲਚਕ ਨਾਲ ਚੱਲਣ ਦਾ ਭਾਵ ।

**लटपटाना**—[ਲਟਪਟਾਨਾ] ਕ੍ਰਿ. ਡਿੱਗਣਾ, ਢਹਿਣਾ ; ਝੁੱਕਣਾ ; ਲੀਨ ਹੋਣਾ ; ਮੋਹਤ ਹੋਣਾ ; ਸਥਿਰ ਨਾ ਰਹਿਣਾ ।

+**लटा**—[ਲਟਾ] ਵਿ. ਪਤਲਾ ; ਬਦਮਾਸ਼ ; ਬੁਰਾ ; ਪਤਤ ; ਨੀਚ, ਦੀਨ ; ਤੁੱਛ ।

**लटापटी**—[ਲਟਾਪਟੀ] ਇ. ਲੜਾਈ, ਝੱਗੜਾ ; ਲੜਖੜਾਉਣਾ ; ਸਥਿਰ ਨਾ ਰਹਿਣਾ ; ਮੋਹਤ ਹੋਣਾ ।

**लटापोट**—[ਲਟਾਪੋਟ] ਵਿ. ਮੋਹਤ ।

**लटिया**—[ਲਟਿਯਾ] ਇ. ਅੱਟੀ, ਲੱਛਾ ।

**लटी**—[ਲਟੀ] ਇ. ਬੁਰੀ ਗੱਲ ; ਗੱਪ, ਝੂੱਠੀ ਗੱਲ ; ਕੰਜਰੀ ; ਭਗਤਣੀ ।

**लटुआ**—[ਲਟੂਆ] ਪੁ. ਵੇਖੋ ਲੱਟੂ (लट्टू) ।

**लटूरी**—[ਲਟੂਰੀ] ਇ. ਜ਼ੁਲਫ, ਅਲਕ, ਕੇਸ, ਲਟੂਰੀ ।

**लटोरा**—[ਲਟੋਰਾ] ਪੁ. ਲਸੂੜੇ ਦਾ ਰੁੱਖ ।

**लट्ट**—[ਲੱਟ] ਪੁ. ਦੁੱਸ਼ਟ ਬੰਦਾ ।

**लट्टू**—[ਲੱਟੂ] ਪੁ. ਲਾਟੂ, ਗੋਲ ਵੱਟੇ ਵਰਗਾ ਇਕ ਖਿਡਾਉਣਾ ; ਬਿਜਲੀ ਦਾ ਬਲਬ ।

**लट्ठ**—[ਲੱਠ] ਪੁ. ਲਾਠੀ, ਮੋਟਾ ਡੰਡਾ ।

**लट्ठबाज**—[ਲੱਠਬਾਜ਼] ਵਿ. ਲਠਮਾਰ, ਲੜਾਕਾ ।

**लट्ठबाजी**—[ਲੱਠਬਾਜ਼ੀ] ਇ. ਲਾਠਮਲਾਠੀ ਹੋਣ ਦਾ ਭਾਵ ।

**लट्ठमार**—[ਲੱਠਮਾਰ] ਵਿ. ਧੱਕੜ, ਲੜਾਕਾ ; ਕਠੋਰ (ਗੱਲ) ।

**लट्ठा**—[ਲੱਠਾ] ਪੁ. ਲਕੜੀ ਦਾ ਮੋਟਾ ਲੰਮਾ ਤਣਾ, ਸ਼ਤੀਰ ; ਜਰੀਬ ; ਲਕੜੀ ਦਾ ਖੰਭਾ ; ਇਕ ਕਿਸਮ ਦਾ ਕਪੜਾ ।

**लठ**—[ਲਠ] ਪੁ. ਵੇਖੋ ਲੱਠ (लट्ठ) ।

**लठियल**—[ਲਠਿਯਲ] ਵਿ. ਲਾਠੀ ਵਾਲਾ ।

**लठैत**—[ਲਠੈਤ] ਵਿ. ਲਾਠੀ ਨਾਲ ਲੜਨ ਵਾਲਾ ।

**लड़ंत**—[ਲੜੰਤ] ਇ. ਲੜਾਈ ; ਸਾਹਮਣਾ, ਮੁਕਾਬਲਾ ।

**लड़**—[ਲੜ] ਇ. ਪੰਗਤ, ਮਾਲਾ ; ਰੱਸੀ ਦੀ ਤਾਰਾਂ ਵਿਚੋਂ ਕੋਈ ਇਕ ; ਫੁੱਲਾਂ ਦੀ ਮੰਜਰੀ ਦਾ ਗੁੱਛਾ ।

+**लड़कई**—[ਲੜਕਈ] ਇ. ਮੁੰਡਪੁਣਾ, ਲੜਕਪਣ, ਬਾਲਪਣ ।

**लड़कखेल**—[ਲੜਕਖੇਲ] ਪੁ. ਮੁੰਡਿਆਂ ਦਾ ਖੇਲ੍ਹ ; ਸਾਧਾਰਣ ਕੰਮ ।

**लड़कपन**—[ਲੜਕਪਨ] ਪੁ. ਚੰਚਲਤਾ, ਚਪਲਤਾ ; ਬਾਲਪਣ, ਬਚਪਨ ।

**लड़का**—[ਲੜਕਾ] ਪੁ. ਮੁੰਡਾ, ਲੜਕਾ ; ਪੁੱਤਰ, ਬੇਟਾ ।

**लड़काबाला**—[ਲੜਕਾਬਾਲਾ] ਪੁ. ਸੰਤਾਨ ; ਪਰਵਾਰ ।

**लड़की**—[ਲੜਕੀ] ਇ. ਕੁੜੀ ; ਧੀ, ਪੁੱਤ੍ਰੀ ।

**लड़कौरी**—[ਲੜਕੌਰੀ] ਇ. ਜਿਸ ਦੀ ਗੋਦੀ ਬੱਚਾ ਹੋਵੇ, ਬੱਚੇ ਵਾਲੀ ।

**लड़खड़ाना**—[ਲੜਖੜਾਨਾ] ਕ੍ਰਿ. ਲੜਖੜਾਉਣਾ, ਝੋਕੇ ਨਾਲ ਗਿਰਨਾ ।

**लड़खड़ी**—[ਲੜਖੜੀ] ਇ. ਡਗਮਗਾਹਟ, ਲੜਖੜਾਹਟ ।

**लड़ना**—[ਲੜਨਾ] ਕ੍ਰਿ. ਟਕਰਾਉਣਾ ; ਭਿੜਨਾ ; ਜੰਗ ਕਰਨਾ ; ਹਥੋਪਾਈ ਹੋਣਾ ; ਗਾਲੀ-ਗਲੋਚ ਕਰਨਾ ; ਸੱਪ ਬਿੱਛੂ ਆਦਿ ਜ਼ਹਿਰੀਲੇ ਜਾਨਵਰ ਦਾ ਡੰਗ ਮਾਰਨਾ ; ਮਿਲ ਜਾਣਾ ।

**लड़खड़ाना**—[ਲੜਬੜਾਨਾ] ਕ੍ਰਿ. ਵੇਖੋ ਲੜਖੜਾਨਾ (**लड़खड़ाना**) ।

**लड़बावरा**—[ਲੜਬਾਵਰਾ] ਇ. ਮੂਰਖ ; ਗੰਵਾਰ ; ਅਨਾੜੀ, ਅੱਲ੍ਹੜ ।

**लड़ाई**—[ਲੜਾਈ] ਇ. ਝਗੜਾ, ਫ਼ਸਾਦ ; ਯੁੱਧ ; ਗਾਲੀ-ਗਲੋਚ ; ਮਾਰਕੁੱਟ ; ਵੈਰ, ਅਨਬਣ ।

**लड़ाका**—[ਲੜਾਕਾ] ਵਿ. ਲੜਨ ਵਾਲਾ, ਸੂਰਮਾ ; ਫ਼ਸਾਦੀ ; ਸਿਪਾਹੀ ।

**लड़ाकू**—[ਲੜਾਕੂ] ਵਿ. ਵੇਖੋ ਲੜਾਕਾ (**लड़ाका**) ।

**लड़ाना**—[ਲੜਾਨਾ] ਕ੍ਰਿ. ਲੜਨ ਲਈ ਉਕਸਾਉਣਾ ਭਿੜਾਉਣਾ, ਟੱਕਰ ਮਰਵਾਉਣਾ ; ਲਾਡ-ਪਿਆਰ ਕਰਨਾ, ਪੁਚਕਾਰਣਾ, ਲਾਡ ਕਰਨਾ ।

**लड़ायता**—[ਲੜਾਯਤਾ] ਵਿ. ਲੜਾਈ ਕਰਨ ਵਾਲਾ, ਲੜਾਕਾ ; ਪਿਆਰਾ ; ਲਾਡ-ਪਿਆਰ ਕਾਰਨ ਵਿਗੜਿਆ ਹੋਇਆ ; ਲਾਡਲਾ ।

**लड़ी**—[ਲੜੀ] ਇ. ਵੇਖੋ ਲੜ (**लड़**) ।

**लड़ुआ, लड़ुवा**—[ਲੜੁਆ, ਲੜੁਵਾ] ਪੁ. ਲੱਡੂ, ਇਕ ਮਿਠਿਆਈ ।

**लड़ैता**—[ਲੜੈਤਾ] ਵਿ. ਲਾਡਲਾ ; ਪਿਆਰਾ ; ਲੜਨ ਵਾਲਾ, ਲੜਾਕਾ, ਜੋਧਾ, ਸੂਰਮਾ ।

**लड्डू**—[ਲੱਡੂ] ਪੁ. ਇਕ ਮਿਠਿਆਈ, ਲੱਡੂ ।

+**लड़्याना**—[ਲੜ੍ਯਾਨਾ] ਕ੍ਰਿ. ਪਿਆਰ ਕਰਨਾ, ਲਾਡ ਕਰਨਾ ।

**लढ़ंत**—[ਲੜ੍ਹੰਤ] ਪੁ. ਕੁਸ਼ਤੀ ਦਾ ਇਕ ਦਾਉ ।

**लढ़िया**—[ਲੜ੍ਹਿਯਾ] ਇ. ਬੈਲਗੱਡੀ ।

**लत**—[ਲਤ] ਇ. ਭੈੜੀ ਆਦਤ ।

**लतखोर, लतखोरा**—[ਲਤਖੋਰ, ਲਤਖੋਰਾ] ਵਿ. ਨੀਚ, ਦੁੱਸ਼ਟ ; ਗੁਲਾਮ ; ਕਮੀਨਾ, ਪਾਜੀ ; ਬੂਹੇ ਅੱਗੇ ਪਿਆ ਹੋਇਆ ਪੈਰ ਪੂੰਝਣ ਦਾ ਟਾਟ ; ਲੱਤਾਂ ਖਾਣ ਵਾਲਾ, ਠੁਕਰਾਇਆ ਹੋਇਆ ।

**लतड़ी**—[ਲਤੜੀ] ਇਕ ਅੰਨ ।

**लतपत**—[ਲਤਪਤ] ਇ. ਵੇਖੋ ਲਥਪਥ (**लथपथ**) ।

**लतमर्दन**—[ਲਤਮਰ੍ਦਨ] ਇ. ਲੱਤਾਂ ਦੀ ਮਾਰ ; ਲਤਾੜਨ ਦੀ ਕਿਰਿਆ ।

**लतर**—[ਲਤਰ] ਇ. ਵੇਲ ।

**लतरा**—[ਲਤਰਾ] ਪੁ. ਇਕ ਮੋਟਾ ਅੰਨ ।

**लतरी**—[ਲਤਰੀ] ਇਕ ਤਰ੍ਹਾਂ ਦੇ ਘਾਹ ਦਾ ਬੂਟਾ ; ਇਕ ਤਰ੍ਹਾਂ ਦੀ ਜੁੱਤੀ ; ਇਕ ਮੋਟਾ ਅੰਨ ।

**लता**—[ਲਤਾ] ਇ. ਵੇਲ ; ਕੋਮਲ ਟਾਹਣੀ ; ਸੁ[illegible] ; ਇਕ ਬੂਟਾ, ਪ੍ਰਿਅੰਗੂ ; ਮਾਧਵੀ ; ਜੂਹੀ ; ਸ[illegible] ਅਸ਼ਨ-ਪਰਣੀ ; ਜਿਓਤਿਸ਼ਮਤੀ ਦੱਬ ।

**लताकर**—[ਲਤਾਕਰ] ਪੁ. ਨੱਚਣ ਸ[illegible] ਹੱਥ ਹਿਲਾਉਣ ਦਾ ਖਾਸ ਢੰਗ ।

**लताकुंज (लताकुञ्ज)**—[ਲਤਾਕੁੰਜ] ਪੁ. ਵੇਲਾਂ ਨਾਲ ਘਿਰਿਆ ਛਾਇਆਦਾਰ ਸਥਾਨ ।

**लतागृह**—[ਲਤਾਗ੍ਰਿਹ] ਪੁ. ਵੇਲਾਂ ਦਾ ਮੰਡਪ ।

**लताजिह्व**—[ਲਤਾਜਿਹ੍ਵ] ਪੁ. ਸੱਪ ।

**लताड़ना**—[ਲਤਾੜਨਾ] ਕ੍ਰਿ. ਮਿੱਧਣਾ, ਕੁੱਚਲਣਾ ; ਹੈਰਾਨ ਕਰਨਾ ; ਲੱਤਾਂ ਨਾਲ ਮਾਰਨਾ ; ਫਿਟਕਾਰਨਾ ।

**लतापत्ता**—[ਲਤਾਪੱਤਾ] ਪੁ. ਜੜੀ-ਬੂਟੀ, ਰੁੱਖਾਂ ਅਤੇ ਬੂਟਿਆਂ ਦਾ ਸਮੂਹ ; ਹਰਿਆਲੀ ।

**लतापर्ण**—[ਲਤਾਪਰ੍ਣ] ਪੁ. ਵਿਸ਼ਨੂੰ ।

**लतापर्णी**—[ਲਤਾਪਰ੍ਣੀ] ਇ. ਬਣ ਸੌਂਫ ; ਤਾਲਮੂਲ ।

**लताभवन**—[ਲਤਾਭਵਨ] ਪੁ. ਵੇਖੋ ਲਤਾਗ੍ਰਿਹ (**लतागृह**) ।

**लतामंडप (लतामण्डप)**—[ਲਤਾਮੰਡਪ] ਪੁ. ਵੇਲਾਂ ਦਾ ਬਣਿਆ ਮੰਡਪ ।

**लतामंडल (लतामण्डल)**—[ਲਤਾਮੰਡਲ] ਪੁ. ਵੇਲਾਂ ਨਾਲ ਘਿਰਿਆ ਥਾਂ ।

**लतामणि**—[ਲਤਾਮਣਿ] ਇ. ਮੂੰਗਾ ।

**लतामृग**—[ਲਤਾਮ੍ਰਿਗ] ਪੁ. ਬਾਂਦਰ ।

**लतारसन**—[ਲਤਾਰਸਨ] ਪੁ. ਸੱਪ ।

**लतार्क**—[ਲਤਾਰ੍ਕ] ਪੁ. ਗੰਢੇ ਦਾ ਬੂਟਾ ।

**लतालक**—[ਲਤਾਲਕ] ਪੁ. ਹਾਥੀ ।

**लतालय**—[ਲਤਾਲਯ] ਪੁ. ਵੇਲਾਂ ਦੀ ਝੰਗੀ ।

**लतिका**—[ਲਤਿਕਾ] ਇ. ਛੋਟੀ ਵੇਲ ।

**लतियर, लतियल**—[ਲਤਿਯਰ, ਲਤਿਯਲ] ਵਿ. ਹਮੇਸ਼ਾ ਲੱਤਾਂ ਖਾਣ ਵਾਲਾ, ਜਿਸ ਤੇ ਲੱਤਾਂ ਹਮੇਸ਼ਾਂ ਪੈਂਦੀਆਂ ਹੋਣ, ਲੱਤਖੋਰ ।

**लतियाना**—[ਲਤਿਯਾਨਾ] ਕ੍ਰਿ. ਪੈਰਾਂ ਨਾਲ ਮਿਧਣਾ, ਲਤਾੜਨਾ ।

**लतिहर**—[ਲਤਿਹਰ] ਵਿ. ਵੇਖੋ ਲਤਿਯਰ (**लतियर**) ।

**लतीफ़ा**—[ਲਤੀਫ਼ਾ] ਪੁ. ਚੁਟਕਲਾ ; ਹਾਸੇ ਭਰੀ ਗੱਲ, ਲਤੀਫ਼ਾ ; ਚਮਤਕਾਰ ਪੂਰਣ ਗੱਲ ।

**लत्ता**—[ਲੱਤਾ] ਪੁ. ਕਪੜਾ ; ਪਾਟਿਆ ਪੁਰਾਣਾ ਕਪੜਾ, ਲੀਰ ।

**लत्ती**—[ਲੱਤੀ] ਇ. ਮਾਰਨ ਲਈ ਚੱਕੀ ਹੋਈ ਲੱਤ (ਘੋੜੇ, ਗਧੇ ਆਦਿ ਦੀ) ; ਲੀਰ ; ਪਤੰਗ ਦਾ ਫੁੰਦ ; ਲੱਤ ਮਾਰਨ ਦਾ ਭਾਵ ।

**लथपथ**—[ਲਥਪਥ] ਵਿ. ਭਿਜਿਆ ਹੋਇਆ ; ਲਿਬੜਿਆ ਹੋਇਆ ।

**लथाड़**—[ਲਥਾੜ] ਇ. ਪਟਕ ਕੇ ਘਸੀਟਣਾ ; ਨੁਕਸਾਨ, ਹਾਨੀ ; ਹਾਰ ; ਝਿੜਕੀ ।

**लथाड़ना, लथेड़ना**—[ਲਥਾੜਨਾ, ਲਥੇੜਨਾ] ਕ੍ਰਿ. ਚਿੱਕੜ ਵਿਚ ਗੰਦਾ ਕਰਨਾ ; ਝਿੜਕਣਾ ; ਪਟਕ ਕੇ ਘਸੀਟਣਾ ; ਘੋਲ ਵਿਚ ਪਛਾੜਨਾ ; ਥਕਾਉਣਾ ; ਹੈਰਾਨ ਕਰਨਾ ; ਮਿਧਣਾ ।

**लदन**—[ਲਦਨ] ਇ. ਲੱਦਾ, ਲਦਾਉ ।

**लदना**—[ਲਦਨਾ] ਇ. ਲੱਦਣਾ, ਬੋਝ ਚੁਕਾਉਣਾ ; ਭਰਨਾ ; ਪਰਲੋਕ ਸਿਧਾਰਨਾ ; ਮਰ ਜਾਣਾ ; ਭਰਿਆ ਜਾਣਾ, ਲੱਦਾ ਪੂਰਾ ਹੋਣਾ ; ਕੈਦ ਹੋਣਾ ।

**लदवाना**—[ਲਦਵਾਨਾ] ਕ੍ਰਿ. ਲੱਦਣ ਦਾ ਕੰਮ ਦੂਸਰੇ ਤੋਂ ਕਰਾਉਣਾ, ਲਦਾਉਣਾ ।

+**लदाऊ**—[ਲਦਾਊ] ਵਿ. ਜੋ ਲੱਦਿਆ ਜਾਣਾ ਹੋਵੇ ; ਪੁ. ਵੇਖੋ ਲਦਾਵ (लदाव) ।

**लदाना**—[ਲਦਾਨਾ] ਕ੍ਰਿ. ਵੇਖੋ ਲਦਵਾਨਾ (लदवाना) ।

**लदाफँदा**—[ਲਦਾਫੰਦਾ] ਵਿ. ਬੋਝ ਨਾਲ ਭਰਿਆ ਹੋਇਆ ।

**लदाव**—[ਲਦਾਵ] ਪੁ. ਲੱਦਾ ਲੱਦਣ ਦੀ ਕ੍ਰਿਆ ਜਾਂ ਭਾਵ ; ਭਾਰ, ਬੋਝਾ ; ਇੱਟਾਂ ਦੀ ਜੁੜਾਈ ਵਾਲੀ ਛੱਤ ।

**लदुवा, लद्दू**—[ਲਦੁਵਾ, ਲੱਦੂ] ਇ. ਲਾਦੂ, ਬੋਝ ਢੋਣ ਵਾਲਾ ।

**लद्धड़**—[ਲੱਧੜ] ਵਿ. ਸੁਸਤ, ਆਲਸੀ ।

**लद्धड़पन**—[ਲੱਧੜਪਨ] ਪੁ. ਸੁਸਤੀ ਆਲਸ ।

+**लद्धना**—[ਲੱਧਣਾ] ਕ੍ਰਿ. ਪਰਾਪਤ ਕਰਨਾ, ਹਾਸਲ ਕਰਨਾ ।

**लना**—[ਲਨਾ] ਪੁ. ਇਕ ਰੁੱਖ ਜਿਸ ਵਿਚੋਂ ਸੱਜੀ ਕੱਢੀ ਜਾਂਦੀ ਹੈ ; ਸ਼ੋਰਾ ।

**लनी**—[ਲਨੀ] ਇ. ਪਾਨਾਂ ਦੀ ਕਿਆਰੀ ।

**लप**—[ਲਪ] ਪੁ. ਲੱਪ ਭਰ ਚੀਜ਼ ; ਚੂਲੀ, ਬੁੱਕ ; ਇਕ ਤਰ੍ਹਾਂ ਦਾ ਘਾਹ ; ਇ. ਤੱਲਵਾਰ ਦੀ ਚਮਕ ।

**लपक**—[ਲਪਕ] ਇ. ਲਪਟ, ਚਮਕ, ਲਾਟ ; ਤੇਜ਼ੀ, ਫੁਰਤੀ ।

**लपकना**—[ਲਪਕਨਾ] ਕ੍ਰਿ. ਝੱਪਟਣਾ, ਨੱਸਣਾ, ਝੱਪਟਾ ਮਾਰਨਾ ।

**लपकी**—[ਲਪਕੀ] ਇ. ਇਕ ਸਿੱਧੀ ਸਿਲਾਈ ।

**लपझप**—[ਲਪਝਪ] ਵਿ. ਚੰਚਲ, ਚਪਲ ; ਫੁਰਤੀਲਾ ; ਇ. ਤੇਜ਼ੀ ; ਚੰਚਲਤਾ ; ਹੱਥ ਦੀ ਸਫਾਈ ; ਨਾਰੀ ਦੀ ਸੁਕੁਮਾਰਤਾ ; ਪ੍ਰੇਮ ਆਦਿ ਦੀ ਵਿਅੰਜਕ ਇਕ ਚੇਸ਼ਟਾ ।

**लपट**—[ਲਪਟ] ਇ. ਅੱਗ ਦੀ ਲਾਟ ; ਤੱਪੀ ਹੋਈ ਹਵਾ ; ਮਹਿੱਕ, ਵਾਸ਼ਨਾ ਵਾਲੀ ਹਵਾ ; ਵੇਖੋ ਲਿਪਟ (लिपट) ।

**लपटना**—[ਲਪਟਨਾ] ਕ੍ਰਿ. ਲਿਪਟਨਾ, ਚਿਪਕਣਾ ; ਜੱਫੀ ਪਾਉਣੀ, ਗਲ ਲਾਉਣਾ ; ਬੰਨ੍ਹਣਾ, ਘੇਰਨਾ ; ਉਲਝਣਾ ।

**लपटा**—[ਲਪਟਾ] ਇ. ਗਿੱਲੀ ਅਤੇ ਗਾੜ੍ਹੀ ਚੀਜ਼ ; ਕੜ੍ਹੀ ; ਲੇਵੀ ।

**फपटाना**—[ਲਪਟਾਨਾ] ਕ੍ਰਿ. ਜੱਫੀ ਪਾਉਣੀ, ਗਲ ਲਾਉਣਾ ; ਲਪੇਟਣਾ ; ਨਾਲ ਲਾਉਣਾ ; ਘੇਰਨਾ ; ਉਲਝਣ ।

**लपटौआ**—[ਲਪਟੌਆ] ਵਿ. ਲਿਪਟਣ ਵਾਲਾ ; ਜੱੜਿਆ ਹੋਇਆ ; ਪੁ. ਇਕ ਘਾਹ ।

**लपन**—[ਲਪਨ] ਪੁ. ਮੂੰਹ ; ਕਥਨ, ਵਿਖਿਆਨ ।

+**लपना**—[ਲਪਨਾ] ਕ੍ਰਿ. ਲਚਕੀਲੀ ਚੀਜ਼ ਦਾ ਝੁੱਕਣਾ ; ਲਲਚਾਉਣਾ ; ਹੈਰਾਨ ਹੋਣਾ ।

**लपलपाना**—[ਲਪਲਪਾਨਾ] ਕ੍ਰਿ. ਝੋਕੇ ਨਾਲ ਇਧਰ ਉਧਰ ਲਚਕਣਾ ; ਤੱਲਵਾਰ ਆਦਿ ਨੂੰ ਚਮਕਾਉਣਾ, ਲਿਸ਼ਕਣਾ ; ਚਮਕਾਉਣਾ ; ਲਿਸ਼ਕਾਉਣਾ ; ਹਿਲਣਾ-ਡੁਲਨਾ ।

**लपलपाहट**—[ਲਪਲਪਾਹਟ] ਇ. ਚਮਕ ; ਕਿਸੀ ਲਚੀਲੀ ਵੱਸਤੂ ਦੇ ਝੁੱਕਣ ਦੀ ਕ੍ਰਿਆ ।

**लपसी**—[ਲਪਸੀ] ਇ. ਗਿੱਲੀ ਗਾੜ੍ਹੀ ਚੀਜ਼ ; ਪਤਲਾ ਕੜਾਹ, ਗੰਢੀ, ਸੀਰਾ, ਲਾਪਸੀ ।

**लपहा**—[ਲਪਹਾ] ਪੁ. ਪਾਨਾਂ ਦੀ ਵੇਲ ਦੀ ਇਕ ਬੀਮਾਰੀ ।

**लपाना**—[ਲਪਾਨਾ] ਕ੍ਰਿ. ਨਰਮ ਚੀਜ਼ ਨੂੰ ਇਧਰ ਉਧਰ ਹਿਲਾਉਣਾ ; ਅੱਗੇ ਵਧਾਉਣਾ ; ਲਚਕਾਉਣਾ ।

**लपित**—[ਲਪਿਤ] ਵਿ. ਕਹਿਆ ਹੋਇਆ ।

**लपेट**—[ਲਪੇਟ] ਇ. ਲਪੇਟਣ ਦੀ ਕਿਰਿਆ ਜਾਂ ਭਾਵ ; ਫੇਰਾ, ਚੱਕਰ, ਘੇਰਾ ; ਉਲਝਣ ; ਪਕੜ ; ਬੰਨ੍ਹੀ ਹੋਈ ਗੱਠੜੀ ਵਿਚ ਕਪੜੇ ਦੀ ਤਹਿ ਦੀ ਮੋੜ ।

**लपेटना**—[ਲਪੇਟਨਾ] ਕ੍ਰਿ. ਇਕੱਠਾ ਕਰਕੇ ਬੰਨ੍ਹਣਾ ; ਫੜਨਾ, ਕਾਬੂ ਕਰਨਾ ; ਲਪੇਟੇ ਨਾਲ ਬੰਨ੍ਹਣਾ ।

**लपेटनी**—[ਲਪੇਟਨੀ] ਇ. ਜੁਲਾਹੇ ਦਾ ਇਕ ਸੰਦ ।

**लपेटवाँ**—[ਲਪੇਟਵਾਂ] ਵਿ. ਜੋ ਵਲ੍ਹੇਟਿਆ ਹੋਵੇ ; ਗੂੜ੍ਹ ਅਰਥਾਂ ਦਾ ; ਚੱਕਰਦਾਰ ; ਜਿਸ ਵਿਚ ਤਾਰਾਂ ਲਪੇਟੀਆਂ ਹੋਣ ।

+**लप्पड़**—[ਲਪੜ] ਪੁ. ਵੇਖੋ ਥੱਪੜ (थप्पड़) ।

**लप्पा**—[ਲੱਪਾ] ਪੁ. ਛੱਤ ਦੀ ਧਰਨ ਵਿਚ ਲਾਈ ਹੋਈ ਲਕੜ ; ਇਕ ਤਰ੍ਹਾਂ ਦਾ ਗੋਟਾ ।

वातकेतु—[ਵਾਤਕੇਤੁ] ਪੁ. ਧੂੜ, ਗਰਦ ।

वातघ्नी—[ਵਾਤਘਨੀ] ਇ. [illegible]

वातघ्नी—[ਵਾਤਘ੍ਨੀ] ਇ. ਅਸਗੰਧ ।

वातचक्र—[ਵਾਤਚਕ੍ਰ] [illegible] ਦਰੇਸ਼ੀ [illegible]

वातचटक—[ਵਾਤਚਟਕ] ਪੁ. ਤਿੱਤਰ ਪੰਛੀ ।

वातज—[ਵਾਤਜ] ਵਿ. ਵਾਯੂ ਤੋਂ ਉਤਪੰਨ ।

वातजात—[ਵਾਤਜਾਤ] ਪੁ. ਹਨੂਮਾਨ ; ਮਹਾਂਵੀਰ ; ਭੀਮਸੈਨ ।

वातध्वज—[ਵਾਤਧ੍ਵਜ] ਪੁ. ਬੱਦਲ, ਮੇਘ ।

वातपट—[ਵਾਤਪਟ] ਪੁ. ਝੰਡਾ ।

वातपुत्र—[ਵਾਤਪੁਤ੍ਰ] ਪੁ. ਹਨੂਮਾਨ ; ਭੀਮਸੈਨ ।

वातप्रकृति—[ਵਾਤਪ੍ਰਕ੍ਰਿਤਿ] ਵਿ. ਜਿਸ ਦੀ ਪ੍ਰਕਿਰਤੀ ਵਾਤ ਪ੍ਰਧਾਨ ਹੋਵੇ ।

वातप्रकोप—[ਵਾਤਪ੍ਰਕੋਪ] ਪੁ. ਸਰੀਰ ਵਿਚ ਵਾਯੂ ਦੀ ਜ਼ਿਆਦਤੀ ।

वातमृग—[ਵਾਤਮ੍ਰਿਗ] ਪੁ. [illegible] ਮਿਰਗ ।

वातरुग्ण—[ਵਾਤਰੁਗ੍ਣ] ਵਿ. [illegible]

वातल—[ਵਾਤਲ] ਪੁ. [illegible] ; ਵਿ. [illegible] ਵਧਾਉਣ ਵਾਲਾ ।

वातव्याधि—[ਵਾਤਵ੍ਯਾਧਿ] ਪੁ. ਗੰਠੀਏ ਦੀ ਬੀਮਾਰੀ ।

वातसख—[ਵਾਤਸਖ] ਪੁ. ਅੱਗ, ਅਗਨੀ ।

वातस्कंध—[ਵਾਤਸ੍ਕੰਧ] ਪੁ. ਅਕਾਸ਼ ਦਾ ਉਹ ਹਿੱਸਾ ਜਿਥੇ ਹਵਾ ਚਲਦੀ ਹੈ ।

वाताट—[ਵਾਤਾਟ] ਪੁ. ਸੂਰਜ ਦਾ ਘੋੜਾ ; ਹਿਰਨ, ਮਿਰਗ ।

वाताद—[ਵਾਤਾਦ] ਪੁ. ਬਦਾਮ ।

वातापि—[ਵਾਤਾਪਿ] ਪੁ. ਇਕ ਦੈਂਤ ।

वाताम—[ਵਾਤਾਮ] ਪੁ. ਬਦਾਮ ।

वातायन—[ਵਾਤਾਯਨ] ਪੁ. ਖਿੜਕੀ, ਝਰੋਖਾ, ਮੋਰੀ ; [illegible] ਬਸਤੀ ; ਘੋੜਾ ।

वातारि—[ਵਾਤਾਰਿ] ਵਿ. ਥੋਹਰ ; [illegible] ਵਿੱਚ [illegible] ; [illegible] ।

वातावरण—[ਵਾਤਾਵਰਣ] ਪੁ. ਮਾਹੌਲ; ਵਾਤਾਵਰਣ ।

वाति—[ਵਾਤਿ] ਪੁ. [illegible] ; [illegible] ।

वातुल—[ਵਾਤੁਲ] ਵਿ. ਪਾਗਲ ਵਿਅਕਤੀ ਜਿਸ ਵਿੱਚ ਹਵਾ ਦੀ ਪ੍ਰਬਲਤਾ ਹੋਵੇ, ਪੁ. [illegible]

वातोर्मी—[ਵਾਤੋਰ੍ਮੀ] [illegible] ਇਕ ਲਹਿਰ ।

वात्सरिक—[ਵਾਤ੍ਸਰਿਕ] ਪੁ. ਜੋਤਸੀ ; ਵਿ. ਸਾਲਾਨਾ ।

वात्सल्य—[ਵਾਤ੍ਸਲ੍ਯ] ਪੁ. ਮਾਂ ਪਿਉ ਦਾ ਪ੍ਰੇਮ, ਸਨੇਹ, ਮਮਤਾ ।

वात्सायन—[ਵਾਤ੍ਸਾਯਨ] ਪੁ. ਇਕ ਰਿਸ਼ੀ ।

वाद—[ਵਾਦ] ਪੁ. ਬਹਿਸ, ਝਗੜਾ ; ਸਿਧਾਂਤ ; ਅਸੂਲ ; ਦਲੀਲ, ਵਕਾਲਤ ; ਅਫਵਾਹ ; ਦਾਵਾ ; ਪ੍ਰਣਾਲੀ ।

वादक—[ਵਾਦਕ] ਪੁ. ਝਗੜਾਲੂ ; ਵਿਆਖਿਆਨ ਕਰਨ ਵਾਲਾ ; ਤਰਕ ਕਰਨ ਵਾਲਾ ; ਵਾਜਾ ਵਜਾਉਣ ਵਾਲਾ ।

वादग्रस्त—[ਵਾਦਗ੍ਰਸ੍ਤ] ਵਿ. ਜਿਸ ਸਬੰਧੀ ਮਤ-ਭੇਦ ਹੋਵੇ ।

वाददंड—[ਵਾਦਦੰਡ] ਪੁ. ਸਾਰੰਗੀ ਆਦਿ ਦਾ ਗਜ ।

वादन—[ਵਾਦਨ] ਪੁ. ਵਾਜਾ ; ਵਾਜਾ ਆਦਿਕ ਵਜਾਉਣ ਦਾ ਕੰਮ ।

वादप्रतिवाद—[ਵਾਦਪ੍ਰਤਿਵਾਦ] ਪੁ. ਬਹਿਸ-ਮੁਬਾਹਿਸਾ ।

वादयुद्ध—[ਵਾਦਯੁੱਧ] ਪੁ. ਸ਼ਾਸਤ੍ਰੀਯ ਝਗੜਾ ।

वादर—[ਵਾਦਰ] ਪੁ. ਸੂਤੀ ਕਪੜਾ ; ਬੇਰੀ ਦਾ ਰੁੱਖ ; ਕਪਾਹ [illegible]

वादरायण—[ਵਾਦਰਾਯਣ] ਪੁ. ਵੇਦਵਿਆਸ ।

वादरायणि—[ਵਾਦਰਾਯਣਿ] ਪੁ. ਵੇਦ ਵਿਆਸ ਦਾ ਪੁੱਤਰ, ਸੁਕਦੇਵ ।

वादविवाद—[ਵਾਦਵਿਵਾਦ] ਪੁ. ਝਗੜਾ, ਬਹਿਸ, ਤਰਕ ।

वादा—[ਵਾਦਾ] ਪੁ. ਬਚਨ, ਕੌਲ, ਇਕਰਾਰ ; ਵਾਹਦਾ ; ਨੀਯਤ ਸਮਾਂ ।

वादानुवाद—[ਵਾਦਾਨੁਵਾਦ] ਪੁ. ਸ਼ਾਸਤ੍ਰਾਰਥ, ਬਹਿਸ, ਨੁਕਤਾ-ਚੀਨੀ ।

वादिक—[ਵਾਦਿਕ] ਵਿ. ਬਹਿਸ ਕਰਨ ਵਾਲਾ, ਨੁਕਤਾ ਚੀਨੀ ਕਰਨ ਵਾਲਾ ।

वादित—[ਵਾਦਿਤ] ਵਿ. ਵਜਾਇਆ ਹੋਇਆ ।

वादित्र—[ਵਾਦਿਤ੍ਰ] ਪੁ. ਵਾਜਾ ।

वादी—[ਵਾਦੀ] ਪੁ. ਬੋਲਣ ਵਾਲਾ ; ਮੁਕੱਦਮਾ ਕਰਨ ਵਾਲਾ, ਮੁਦਈ ; ਫਰਿਆਦੀ ।

वाद्य—[ਵਾਦ੍ਯ] ਪੁ. ਵਾਜਾ ; ਵਜਾਉਣ ਦਾ ਕੰਮ ।

वादक—[ਵਾਦ੍ਯਕ] ਪੁ. ਵਾਜਾ ਵਜਾਉਣ ਵਾਲਾ ਵਿਅਕਤੀ ।

वाधू—[ਵਾਧੂ] ਪੁ. ਕਿਸ਼ਤੀ, ਨੌਕਾ ।

वान—[ਵਾਨ] ਪੁ. ਤੀਰ ; ਗਤੀ ; ਚਟਾਈ ; ਸੁਗੰਧ ; ਬਾਣ ; ਵਿ. ਬਣ ਸਬੰਧੀ, ਸੁਕਾਇਆ ਹੋਇਆ ।

वानप्रस्थ—[ਵਾਨਪ੍ਰਸ੍ਥ] ਪੁ. ਤੀਜਾ ਆਸ਼ਰਮ ; ਮਹੂਏ ਦਾ ਰੁੱਖ ; ਢੱਕ ਦਾ ਰੁੱਖ ; ਵਿ. ਬਾਨਪ੍ਰਸਥ ਸਬੰਧੀ ।

वानर—[ਵਾਨਰ] ਪੁ. ਬਾਂਦਰ ; ਦੋਹਰੇ ਦਾ ਇਕ ਭੇਦ ; ਇਕ ਗੰਧਦ੍ਰਵ ।

वानरकेतन—[ਵਾਨਰਕੇਤਨ] ਪੁ. ਅਰਜਨ ।

**वानरकेतु**—[ਵਾਨਰਕੇਤੁ] ਪੁ. ਅਰਜਨ ।

**वानरप्रिय**—[ਵਾਨਰਪ੍ਰਿਯ] ਪੁ. ਖਿਰਨੀ ਦਾ ਦਰਖਤ ।

**वानरी**—[ਵਾਨਰੀ] ਇ. ਬਾਂਦਰੀ, ਕੌਂਚ ਬੀਜ ; ਮਰਕਟੀ ।

**वानरेंद्र**—[ਵਾਨਰੇਂਦ੍ਰ] ਪੁ. ਸੁਗ੍ਰੀਵ ਜਾਂ ਹਨੂਮਾਨ ।

**वानल**—[ਵਾਨਲ] ਪੁ. ਕਾਲੀ ਵਣ ਤੁਲਸੀ ।

**वानवासिका**—[ਵਾਨਵਾਸਿਕਾ] ਇ. ਸੋਲਾਂ ਮਾਤ੍ਰਾ ਦਾ ਇਕ ਛੰਦ ; ਚੌਪਈ ਦਾ ਇਕ ਛੰਦ ।

**वानस्पत्य**—[ਵਾਨਸ੍ਪਤ੍ਯ] ਵਿ. ਬਨਸਪਤੀ-ਸਬੰਧੀ ।

**वाना**—[ਵਾਨਾ] ਇ. ਬਟੇਰ ਨਾਮਕ ਪੰਛੀ ।

**वानीर**—[ਵਾਨੀਰ] ਪੁ. ਬੈਂਤ ।

**वानीरक**—[ਵਾਨੀਰਕ] ਪੁ. ਮੁੰਜ ।

**वाप**—[ਵਾਪ] ਪੁ. ਬੀਜ ; ਮੁੰਡਨ ; ਖੇਤ, ਮੈਦਾਨ ।

**वापक**—[ਵਾਪਕ] ਪੁ. ਬੀਜ ਬੀਜਣ ਵਾਲਾ ।

**वापन**—[ਵਾਪਨ] ਪੁ. ਬੀਜਣ ਦੀ ਕਿਰਿਆ ; ਮੁੰਡਨ ।

**वापस**—[ਵਾਪਸ] ਵਿ. ਮੋੜਿਆ ਹੋਇਆ, ਪਰਤਾਇਆ ਹੋਇਆ, ਲੌਟਾਇਆ ਹੋਇਆ, ਵਾਪਸ ।

**वापसी**—[ਵਾਪਸੀ] ਇ. ਵਾਪਸ ਆਉਣ ਦੀ ਕਿਰਿਆ ਜਾਂ ਭਾਵ, ਵਾਪਸੀ, ਮੋੜਾ ।

**वापिका**—[ਵਾਪਿਕਾ] ਇ. ਬਾਉੜੀ ।

**वापित**—[ਵਾਪਿਤ] ਵਿ. ਮੁੰਨਿਆ ਹੋਇਆ ; ਬੀਜਿਆ ਹੋਇਆ ।

**वापी**—[ਵਾਪੀ] ਇ. ਬਾਉੜੀ, ਤਾਲਾਬ ।

**वाम**—[ਵਾਮ] ਵਿ. ਖੱਬਾ ; ਉਲਟ ; ਖੋਟਾ ; ਟੇਢਾ ; ਦੁਸ਼ਟ ਬੁਰਾ ; ਪੁ. ਕਾਮਦੇਵ ; ਕੁਚ, ਥਣ, ਮੰਮਾ ।

**वामदेव**—[ਵਾਮਦੇਵ] ਪੁ. ਸ਼ਿਵ ; ਰਾਜਾ ਦਸਰਥ ਦਾ ਇਕ ਵਜ਼ੀਰ ।

**वामदेवी**—[ਵਾਮਦੇਵੀ] ਇ. ਦੁਰਗਾ ; ਸਾਵਿਤ੍ਰੀ ।

**वामन**—[ਵਾਮਨ] ਵਿ. ਬੌਣਾ ; ਮਧਰਾ ; ਪੁ. ਵਿਸ਼ਨੂੰ ਦਾ ਇਕ ਅਵਤਾਰ ।

**वामनद्वादशी**—[ਵਾਮਨਦ੍ਵਾਦਸ਼ੀ] ਇ. ਸੌਣ ਸੁਦੀ ਦੁਆਦਸ਼ੀ ।

**वामना**—[ਵਾਮਨਾ] ਇ. ਇੰਦਰ ਦੇ ਅਖਾੜੇ ਦੀ ਇਕ ਪਰੀ ।

**वामनिका, वामनी**—[ਵਾਮਨਿਕਾ, ਵਾਮਨੀ] ਇ. ਮਧਰੀ ਤੀਵੀਂ ਬੌਣੀ, ਤੀਵੀਂ ।

**वामपंथ**—[ਵਾਮਪੰਥ] ਪੁ. ਕਿਸੇ ਵਿਸ਼ੇ ਸਬੰਧੀ ਅਤਿ ਤਿੱਖੇ ਵਿਚਾਰ ਰੱਖਣ ਵਾਲਿਆਂ ਦਾ ਸਿੱਧਾਂਤ ।

**वामनेत्र**—[ਵਾਮਨੇਤ੍ਰ] ਪੁ. ਖੱਬੀ ਅੱਖ ।

**वामनेत्रा**—[ਵਾਮਨੇਤ੍ਰਾ] ਇ. ਸੋਹਣੀ ਤੀਵੀਂ ।

**वाममार्ग**—[ਵਾਮਮਾਰ੍ਗ] ਪੁ. ਇਕ ਤਾਂਤ੍ਰਿਕ ਮਤ ।

**वाममार्गी**—[ਵਾਮਮਾਰ੍ਗੀ] ਪੁ. ਵਾਮਮਾਰਗ ਸਿੱਧਾਂਤ ਮੰਨਣ ਵਾਲਾ ਵਿਅਕਤੀ ।

**वामलोचना**—[ਵਾਮਲੋਚਨਾ] ਇ. ਸੋਹਣੀ ਤੀਵੀਂ ।

**वामा**—[ਵਾਮਾ] ਇ. ਤੀਵੀਂ, ਦੁਰਗਾ ; ਦਸ ਅੱਖਰਾਂ ਦਾ ਇਕ ਛੰਦ ।

**वामाक्षी**—[ਵਾਮਾਕ੍ਸ਼ੀ] ਇ. ਸੋਹਣੀ ਤੀਵੀਂ ।

**वामिल**—[ਵਾਮਿਲ] ਵਿ. ਪਖੰਡੀ, ਦੰਭੀ, ਢੋਂਗੀ ।

**वामी**—[ਵਾਮੀ] ਇ. ਗਿਦੜੀ ; ਘੋੜੀ ; ਗਧੀ ।

**वामेतर**—[ਵਾਮੇਤਰ] ਵਿ. ਸੱਜਾ ।

**वामोरू**—[ਵਾਮੋਰੂ] ਇ. ਸੋਹਣੀਆਂ ਭਵਾਂ ਵਾਲੀ ਤੀਵੀਂ ।

**वायक**—[ਵਾਯਕ] ਪੁ. ਜੁਲਾਹਾ, ਬੁਣਨ ਵਾਲਾ ਵਿਅਕਤੀ ।

**वायदंड**—[ਵਾਯਦੰਡ] ਪੁ. ਜੁਲਾਹੇ ਦੀ ਕੰਭਲ ।

**वायन**—[ਵਾਯਨ] ਪੁ. ਵਿਆਹ ਦਾ ਪਕਵਾਨ ।

**वायदा**—[ਵਾਯਦਾ] ਪੁ. ਵਚਨ, ਇਕਰਾਰ ।

**वायवी**—[ਵਾਯਵੀ] ਇ. ਉੱਤਰ ਪੱਛਮ ਦਾ ਕੋਣ ।

**वायव्य**—[ਵਾਯਵ੍ਯ] ਵਿ. ਹਵਾ ਸਬੰਧੀ ; ਪੁ. ਪੱਛਮ ਦਾ ਪਾਸਾ ਜਿਸ ਦਾ ਸਵਾਮੀ ਵਾਯੂ ਹੈ ; ਇਕ ਹਥਿਆਰ ।

**वायस**—[ਵਾਯਸ] ਪੁ. ਕਾਂ ; ਅਗਰ ਦਾ ਬੂਟਾ ।

**वायसांतक**—[ਵਾਯਸਾਂਤਕ] ਪੁ. ਉੱਲੂ ।

**वायु**—[ਵਾਯੁ] ਪੁ. ਹਵਾ, ਪੌਣ ; ਪ੍ਰਾਣ, ਜਾਨ ; ਵਾਈ ਦਾ ਰੋਗ ।

**वायुकोण**—[ਵਾਯੁਕੋਣ] ਪੁ. ਪੱਛਮ-ਉੱਤਰ ਦਾ ਪਾਸਾ ।

**वायुगुल्म**—[ਵਾਯੁਗੁਲ੍ਮ] ਪੁ. ਵਾ-ਵਰੋਲਾ ।

**वायुपुत्र**—[ਵਾਯੁਪੁਤ੍ਰ] ਪੁ ਭੀਮ ; ਹਨੂਮਾਨ ।

**वायुपोत**—[ਵਾਯੁਪੋਤ] ਪੁ. ਹਵਾਈ ਜਹਾਜ਼ ।

**वायुमंडल**—[ਵਾਯੁਮੰਡਲ] ਪੁ. ਅਕਾਸ਼ ; ਵਾਤਾਵਰਣ ; ਵਾ-ਵਰੋਲਾ ।

**वायुयान**—[ਵਾਯੁਯਾਨ] ਪੁ. ਹਵਾਈ ਜਹਾਜ਼ ।

**वायुलोक**—[ਵਾਯੁਲੋਕ] ਪੁ. ਅਕਾਸ਼ ।

**वायुवाह**—[ਵਾਯੁਵਾਹ] ਪੁ. ਧੂੰਆਂ ।

**वायुसख**—[ਵਾਯੁਸਖ] ਪੁ. ਅੱਗ, ਅਗਨੀ ।

**वारंक**—[ਵਾਰੰਕ] ਪੁ. ਪੰਛੀ ।

**वारंग**—[ਵਾਰੰਗ] ਪੁ. ਇਕ ਹਥਿਆਰ ; ਤਲਵਾਰ ਦਾ ਦਸਤਾ ।

**वारंट**—[ਵਾਰੰਟ] ਪੁ. ਅਦਾਲਤ ਦਾ ਹੁਕਮਨਾਮਾ ।

**वार**—[ਵਾਰ] ਪੁ. ਬੂਹਾ ; ਪੜਦਾ, ਢੱਕਣ ; ਦਫ਼ਾ ; ਮੌਕਾ ; ਖਿਨ ; ਹਫ਼ਤੇ ਦਾ ਕੋਈ ਦਿਨ ; ਤੀਰ ; ਨਦੀ ਜਾਂ ਸਮੁੰਦਰ ਦਾ ਕੰਢਾ ; ਚੋਟ ; ਦਾਉ ; ਵਾਰੀ, ਹਮਲਾ ।

**वारक**—[ਵਾਰਕ] ਵਿ. ਮਨਾਹੀ ਕਰਨ ਵਾਲਾ, ਰੋਕਣ ਵਾਲਾ ; ਪੁ. ਘੋੜਾ ; ਘੋੜੇ ਦਾ ਕਦਮ ; ਕਸ਼ਟ ।

**वारकन्या**—[ਵਾਰਕਨ੍ਯਾ] ਇ. ਕੰਜਰੀ, ਵੇਸ਼ਵਾ ।

**वारकी**—[ਵਾਰਕੀ] ਪੁ. ਵੈਰੀ ; ਸਮੁੰਦਰ ।

**वारटा**—[ਵਾਰਟਾ] ਇ. ਹੰਸਣੀ ।

**वारण**—[ਵਾਰਣ] ਪੁ. ਨਿਸ਼ੇਧ, ਰੋਕ ; ਕਵਚ ; ਅੰਕੁਸ਼ ; ਹਾਥੀ ; ਹੜਤਾਲ ।

**वारणवत**—[ਵਾਰਣਵਤ] ਪੁ. ਉਹ ਥਾਂ ਜਿਥੇ ਦੁਰਯੋਧਨ ਨੇ ਲਾਖ ਦਾ ਘਰ ਬਣਾਇਆ ਸੀ ।

**वारणीय**—[ਵਾਰਣੀਯ] ਵਿ. ਨਿਸ਼ੇਧ ਕਰਨ ਯੋਗ, ਰੋਕਣ ਲਾਇਕ ।

**वारणेंद्र**—[ਵਾਰਣੇਂਦ੍ਰ] ਪੁ. ਸੁੰਦਰ ਹਾਥੀ ।

**वारतिय**—[ਵਾਰਤਿਯ] ਇ. ਕੰਜਰੀ, ਵੇਸ਼ਵਾ, ਰੰਡੀ ।

+**वारद**—[ਵਾਰਦ] ਪੁ. ਬੱਦਲ ।

**वारदात**—[ਵਾਰਦਾਤ] ਇ. ਦੁਰਘਟਨਾ ; ਫ਼ਸਾਦ ।

**वारन**—[ਵਾਰਨ] ਇ. ਨਿਛਾਵਰ, ਕੁਰਬਾਨ, ਬਲਿਹਾਰੀ ; ਪੁ. ਖੰਦਕਦਾਰ ; ਹਾਥੀ ।

**वारना**—[ਵਾਰਨਾ] ਕ੍ਰਿ. ਕੁਰਬਾਨ ਕਰਨਾ, ਨਿਛਾਵਰ ਕਰਨਾ, ਵਾਰਨਾ ।

**वारनारी**—[ਵਾਰਨਾਰੀ] ਇ. ਕੰਜਰੀ, ਵੇਸ਼ਵਾ ।

**वारनिधि**—[ਵਾਰਨਿਧਿ] ਪੁ. ਸਮੁੰਦਰ ।

**वारपार**—[ਵਾਰਪਾਰ] ਪੁ. ਆਰਪਾਰ ; ਪੂਰਾ ਵਿਸਥਾਰ ।

**वारफेर**—[ਵਾਰਫੇਰ] ਇ. ਨਿਛਾਵਰ, ਬਲੀ, ਵਾਰਨਾ ।

**वारमुखी**—[ਵਾਰਮੁਖੀ] ਇ. ਕੰਜਰੀ, ਵੇਸ਼ਵਾ, ਰੰਡੀ ।

**वारमुख्या**—[ਵਾਰਮੁਖ੍ਯਾ] ਇ. ਬਹੁਤ ਸੋਹਣੀ ਕੰਜਰੀ, ਪ੍ਰਧਾਨ ਕੰਜਰੀ ।

**वारयितव्य**—[ਵਾਰਯਿਤਵ੍ਯ] ਵਿ. ਨਿਵਾਰਨ ਕਰਨ ਯੋਗ ।

**वारयिता**—[ਵਾਰਯਿਤਾ] ਪੁ. ਪਤੀ, ਮਾਲਕ ।

**वारयुवती, वारवधू**—[ਵਾਰਯੁਵਤੀ, ਵਾਰਵਧੂ] ਇ. ਕੰਜਰੀ, ਵੇਸ਼ਵਾ ।

**वारवाणि**—[ਵਾਰਵਾਣਿ] ਪੁ. ਬੰਸਰੀ ਵਜਾਉਣ ਵਾਲਾ ; ਅਦਾਲਤੀ ਜੱਜ ।

**वारविलासिनी, वारसुंदरी**—[ਵਾਰਵਿਲਾਸਿਨੀ, ਵਾਰਸੁੰਦਰੀ] ਇ. ਕੰਜਰੀ, ਵੇਸ਼ਵਾ ।

**वारांगना**—[ਵਾਰਾਂਗਨਾ] ਪੁ. ਕੰਜਰੀ, ਵੇਸ਼ਵਾ, ਰੰਡੀ ।

**वारा**—[ਵਾਰਾ] ਪੁ. ਲਾਭ ; ਬੱਚਤ ; ਖੱਟੀ ; ਵਿ. ਨਿਛਾਵਰ ਕੀਤਾ ਹੋਇਆ ; ਸਸਤਾ ।

**वाराणसी**—[ਵਾਰਾਣਸੀ] ਇ. ਬਨਾਰਸ, ਹਿੰਦੂਆਂ ਦਾ ਪ੍ਰਸਿੱਧ ਤੀਰਥ ।

**वारान्यारा**—[ਵਾਰਾਨ੍ਯਾਰਾ] ਪੁ. ਫੈਸਲਾ, ਝਗੜੇ ਦਾ ਨਿਪਟਾਰਾ ।

**वारालिका**—[ਵਾਰਾਲਿਕਾ] ਇ. ਦੁਰਗਾ ।

**वाराह**—[ਵਾਰਾਹ] ਪੁ. ਵੇਖੋ ਵਰਾਹ (वराह) ।

**वाराहपत्री**—[ਵਾਰਾਹਪਤ੍ਰੀ] ਇ. ਅਸਗੰਧ ।

**वाराही**—[ਵਾਰਾਹੀ] ਇ. ਕੰਗਣੀ ; ਵਰਾਹੀਕੰਦ ; ਇਕ ਜੋਗਣੀ ।

**वाराहीकंद**—[ਵਾਰਾਹੀਕੰਦ] ਪੁ. ਇਕ ਪ੍ਰਸਿੱਧ ਕੰਦ, ਗੈਂਠੀ ।

**वारि**—[ਵਾਰਿ] ਪੁ. ਪਾਣੀ, ਜਲ ; ਇ. ਸਰਸ੍ਵਤੀ ; ਛੋਟੀ ਗਾਗਰ ; ਹਾਥੀ ਬੰਨ੍ਹਣ ਦੀ ਜ਼ੰਜੀਰ ।

**वारिकुब्ज**—[ਵਾਰਿਕੁਬ੍ਜ] ਪੁ. ਸਿੰਘਾੜਾ ।

**वारिकोल**—[ਵਾਰਿਕੋਲ] ਪੁ. ਕੱਛੂ ।

**वारिचत्वर**—[ਵਾਰਿਚਤ੍ਵਰ] ਪੁ. ਸਿੰਘਾੜਾ ।

**वारिचर**—[ਵਾਰਿਚਰ] ਪੁ. ਮੱਛੀ ; ਸੰਖ ; ਜਲ-ਜੰਤੂ ।

**वारिज**—[ਵਾਰਿਜ] ਪੁ. ਕੰਵਲ ; ਮੱਛੀ, ਸੰਖ ; ਕੌਡੀ ।

**वारिजात**—[ਵਾਰਿਜਾਤ] ਵਿ. ਪਾਣੀ ਤੋਂ ਪੈਦਾ ਹੋਇਆ, ਪੁ. ਕੰਵਲ ।

**वारित**—[ਵਾਰਿਤ] ਵਿ. ਰੋਕਿਆ ਹੋਇਆ ।

**वारितस्कर**—[ਵਾਰਿਤਸ੍ਕਰ] ਪੁ. ਸੂਰਜ ; ਬੱਦਲ ।

**वारिद**—[ਵਾਰਿਦ] ਪੁ. ਬੱਦਲ ; ਨਾਗਰਮੋਥਾ ।

**वारिद्र**—[ਵਾਰਿਦ੍ਰ] ਪੁ. ਚਾਤ੍ਰਿਕ, ਪਪੀਹਾ ।

**वारिधर**—[ਵਾਰਿਧਰ] ਪੁ. ਬੱਦਲ ।

**वारिधारा**—[ਵਾਰਿਧਾਰਾ] ਪੁ. ਪਾਣੀ ਦੀ ਧਾਰ ।

**वारिधि**—[ਵਾਰਿਧਿ] ਪੁ. ਸਮੁੰਦਰ ।

**वारिनाथ, वारिनिधि**—[ਵਾਰਿਨਾਥ, ਵਾਰਿਨਿਧਿ] ਪੁ. ਸਮੁੰਦਰ ।

**वारियंत्र**—[ਵਾਰਿਯੰਤ੍ਰ] ਪੁ. ਫਵਾਰਾ ।

**वारियां**—[ਵਾਰਿਯਾਂ] ਇ. ਬਲਿਹਾਰ, ਕੁਰਬਾਨ, ਵਾਰੀ ਜਾਵਾਂ ।

**वारिराशि**—[ਵਾਰਿਰਾਸ਼ਿ] ਪੁ. ਸਮੁੰਦਰ ।

**वारिरुह**—[ਵਾਰਿਰੁਹ] ਪੁ. ਕੰਵਲ ।

**वारिलोमा**—[ਵਾਰਿਲੋਮਾ] ਪੁ. ਜਲ ਦਾ ਦੇਵਤਾ ।

**वारिवाह**—[ਵਾਰਿਵਾਹ] ਪੁ. ਬੱਦਲ ; ਮੋਥਾ ।

**वारिश**—[ਵਾਰਿਸ਼] ਪੁ. ਵਿਸ਼ਨੂੰ ।

**वारिस**—[ਵਾਰਿਸ] ਪੁ. ਉਤਰਾਧਿਕਾਰੀ, ਕਿਸੇ ਦੀ ਜਾਇਦਾਦ ਦਾ ਮਾਲਕ, ਵਾਰਿਸ ।

**वारींद्र**—[ਵਾਰੀਂਦ੍ਰ] ਪੁ. ਸਮੁੰਦਰ ।

**वारी**—[ਵਾਰੀ] ਇ. ਹਾਥੀ ਬੰਨ੍ਹਣ ਦੀ ਜ਼ੰਜੀਰ ; ਛੋਟੀ ਗਾਗਰ ।

**वारीट**—[ਵਾਰੀਟ] ਪੁ. ਹਾਥੀ ।

**वारीफेरी**—[ਵਾਰੀਫੇਰੀ] ਇ. ਕੁਰਬਾਨ, ਨਿਛਾਵਰ, ਬਲਾਵਾਂ-ਲੈਣੀਆਂ ।

**वारीश**—[ਵਾਰੀਸ਼] ਪੁ ਸਮੁੰਦਰ ।

**वारुण**—[ਵਾਰੁਣ] ਪ. ਪਾਣੀ ; ਹਰਤਾਲ ; ਇੱਕ ਰੁੱਖ ।

**वारुणी**—[ਵਾਰੁਣੀ] ਇ. ਸ਼ਰਾਬ, ਮਦਰਾ ; ਵਰੁਣ ਦੇਵਤਾ ਦੀ ਤੀਵੀਂ ; ਪੱਛਮ ਦਿਸ਼ਾ ; ਘੋੜੇ ਦੀ ਇਕ ਚਾਲ ; ਨਦੀ ; ਇਕ ਨਛੱਤਰ ।

**वारूढ़**—[ਵਾਰੂੜ੍ਹ] ਪ. ਅੱਗ ।

**वार्ड**—[ਵਾਰ੍ਡ] ਪੁ. ਵਿਭਾਗ ; ਕਿਸੇ ਕੰਮ ਲਈ ਘੇਰੀ ਥਾਂ ; ਅੱਡ ਕਮਰਾ ।

**वार्णिक**—[ਵਾਰ੍ਣਿਕ] ਪੁ. ਲਿਖਾਰੀ ।

**वार्त्तक**—[ਵਾਰ੍ਤੱਕ] ਪੁ. ਬਟੇਰਾ ।

**वार्त्ता**—[ਵਾਰ੍ਤਾ] ਪੁ. ਅਫਵਾਹ, ਦੰਦਕਥਾ ; ਸਮਾਚਾਰ ; ਗੱਲਬਾਤ ; ਪ੍ਰਸੰਗ ; ਦੁਰਗਾ ।

**वार्त्तायन**—[ਵਾਰ੍ਤਾਯਨ] ਪੁ. ਦੂਤ, ਹਰਕਾਰਾ ।

**वार्तालाप**—[ਵਾਰ੍ਤਾਲਾਪ] ਪੁ. ਗੱਲਕੱਥ, ਗੱਲਬਾਤ ।

**वार्तावह**—[ਵਾਰ੍ਤਾਵਹ] ਪੁ. ਦੂਤ, ਹਰਕਾਰਾ ; ਪਨਸਾਰੀ ।

**वार्तिक**—[ਵਾਰ੍ਤਿਕ] ਪੁ. ਦੂਤ ; ਕਿਸੇ ਗ੍ਰੰਥ ਦੇ ਅਰਥ ਸਪਸ਼ਟ ਕਰਨ ਵਾਲਾ ਵਿਅਕਤੀ ; ਟੀਕਾ ।

**वार्दर**—[ਵਾਰ੍ਦਰ] ਪੁ. ਰੇਸ਼ਮ ; ਪਾਣੀ ; ਅੰਬ ਦੀ ਗੁਠਲੀ ।

**वार्धक्य**—[ਵਾਰ੍ਧਕ੍ਯ] ਪੁ. ਬੁਢੇਪਾ , ਵਾਧਾ, ਬੜ੍ਹਤੀ ।

**वार्बट**—[ਵਾਰ੍ਵਟ] ਪੁ. ਬੇੜੀ, ਕਿਸ਼ਤੀ ।

**वार्षिक**—[ਵਾਰ੍ਸ਼ਿਕ] ਵਿ. ਵਰ੍ਹੇ ਸਬੰਧੀ, ਸਾਲਾਨਾ, ਹਰ ਸਾਲ ਹੋਣ ਵਾਲਾ, ਵਾਰਸ਼ਕ ।

**वार्ष्णि, वार्ष्णेय**—[ਵਾਰ੍ਸ਼੍ਣਿ, ਵਾਰ੍ਸ਼੍ਣੇਯ] ਪੁ. ਕ੍ਰਿਸ਼ਨ ਜੀ ।

**वालक**—[ਵਾਲਕ] ਪੁ. ਕੰਗਣ ; ਅੰਗੂਠੀ ; ਬਾਲਛੜ ।

**वालदैन**—[ਵਾਲਦੈਨ] ਪੁ. ਮਾਂ-ਪਿਉ, ਮਾਤਾ-ਪਿਤਾ ।

**वाला**—[ਵਾਲਾ] ਇ. ਇਕ ਛੰਦ ; ਸਬੰਧਕ ਸ਼ਬਦ ; ਇਕ ਤਰ੍ਹਾਂ ਦੀ ਚਮੇਲੀ ; ਵਿ. ਉੱਚਾ ; ਵੱਡਾ ; ਬਜ਼ੁਰਗ ।

**वालिका**—[ਵਾਲਿਕਾ] ਇ. ਕੰਨਾਂ ਦੀਆਂ ਵਾਲੀਆਂ ; ਮੋਹਰ ਦੀ ਅੰਗੂਠੀ ।

**वालिद**—[ਵਾਲਿਦ] ਪੁ. ਬਾਪ ।

**वालिदा**—[ਵਾਲਿਦਾ] ਇ. ਮਾਂ, ਮਾਤਾ ।

**वाली**—[ਵਾਲੀ] ਪੁ. ਬਾਂਦਰਾਂ ਦਾ ਰਾਜਾ, ਸੁਗ੍ਰੀਵ ਦਾ ਵੱਡਾ ਭਾਈ, ਬਾਲੀ ।

**वालुका**—[ਵਾਲੁਕਾ] ਇ. ਬਰੇਤੀ, ਰੇਤਾ ; ਕਪੂਰ ; ਕਕੜੀ ; ਹੱਥਪੈਰ ।

**वालुकाप्रभा**—[ਵਾਲੁਕਾਪ੍ਰਭਾ] ਇ. ਇਕ ਨਰਕ ।

**वालुकायंत्र**—[ਵਾਲੁਕਾਯੰਤ੍ਰ] ਪੁ. ਦਵਾਈ ਤਿਆਰ ਕਰਨ ਦਾ ਇਕ ਯੰਤਰ ।

**वालेय**—[ਵਾਲੇਯ] ਪੁ. ਗਧਾ ; ਪੁੱਤਰ ।

**वाल्कली**—[ਵਾਲ੍ਕਲੀ] ਇ. ਸ਼ਰਾਬ ।

**वाल्मीकि**—[ਵਾਲ੍ਮੀਕਿ] ਪੁ. ਸੰਸਕ੍ਰਿਤ ਦੇ ਆਦਿ ਕਵੀ, ਬਾਲਮੀਕ ।

**वाल्मीकीय**—[ਵਾਲ੍ਮੀਕੀਯ] ਵਿ. ਬਾਲਮੀਕ ਸਬੰਧੀ; ਬਾਲਮੀਕ ਦਾ ਰਚਿਆ ।

**वावदूक**—[ਵਾਵਦੂਕ] ਵਿ. ਚੰਗਾ ਬੋਲਣ ਵਾਲਾ ; ਬੜਬੋਲਾ ।

**वावैला**—[ਵਾਵੈਲਾ] ਪੁ. ਰੌਲਾ ਰੱਪਾ, ਰੋਣ ਪਿੱਟਣ, ਵਿਰਲਾਪ, ਚੀਕ ਚੰਘਿਆੜਾ ।

**वाशन**—[ਵਾਸ਼ਨ] ਪੁ. ਗਿਦੜਾਂ ਆਦਿ ਦੇ ਬੋਲਣ ਦੀ ਕਿਰਿਆ ; ਪੰਛੀਆਂ ਦੀ ਚਹਿਚਾਹਟ ; ਮੱਖੀਆਂ ਦਾ ਭਿਨਭਿਨ ਕਰਨਾ ਆਦਿ ।

**वाशिता**—[ਵਾਸ਼ਿਤਾ] ਇ. ਹੱਥਣੀ, ਹਾਥੀ ਦੀ ਮਦੀਨ ; ਤੀਵੀਂ ।

**वाशिष्ठ**—[ਵਾਸ਼ਿਸ਼੍ਠ] ਵਿ. ਵਸ਼ਿਸ਼ਠ ਸਬੰਧੀ ; ਪੁ. ਇਕ ਉਪਪੁਰਾਣ ।

**वाशिष्ठी**—[ਵਾਸ਼ਿਸ਼੍ਠੀ] ਇ. ਗੋਮਤੀ ਨਦੀ ।

**वाश्र**—[ਵਾਸ਼੍ਰ] ਪੁ. ਮੰਦਰ ; ਚੁਰਾਹਾ ।

**वाष्प**—[ਵਾਸ਼੍ਪ] ਪੁ. ਅੱਥਰੂ ; ਲੋਹਾ ; ਭਾਫ ।

**वासंत**—[ਵਾਸੰਤ] ਪੁ. ਕੋਇਲ ; ਮੂੰਗ ; ਊਠ ; ਵਿਭਚਾਰੀ ਵਿਅਕਤੀ ; ਵਿ. ਬਸੰਤ ਸਬੰਧੀ ।

**वासंतिक**—[ਵਾਸੰਤਿਕ] ਪੁ. ਭੰਡ, ਨਕਲੀਆ ; ਨਾਚਾ, ਨਚਾਰ ।

**वासंती**—[ਵਾਸੰਤੀ] ਇ. ਜੂਹੀ ; ਦੁਰਗਾ ; ਮਾਧਵੀ ਵੇਲ ; ਇਕ ਰਾਗਣੀ ।

**वास**—[ਵਾਸ] ਪੁ. ਸਥਾਨ ; ਘਰ, ਮਕਾਨ ; ਰਿਹਾਇਸ਼ ।

**वासक**—[ਵਾਸਕ] ਪੁ. ਦਿਨ ; ਅੜੂਸਾ ; ਨਗਰ ; ਰਹਿਣ ਦੀ ਥਾਂ ; ਵਿ. ਸੁਗੰਧਤ ਕਰਨ ਵਾਲਾ ।

**वासकसज्जा**—[ਵਾਸਕਸੱਜਾ] ਇ. ਉਹ ਨਾਇਕਾ ਜੋ ਸਜਧਜ ਕੇ ਆਪਣੇ ਪ੍ਰੀਤਮ ਦਾ ਰਾਹ ਵੇਖਦੀ ਹੈ ।

**वासगृह**—[ਵਾਸਗ੍ਰਿਹ] ਪੁ. ਜ਼ਨਾਨਖਾਨਾ ; ਸੌਣ ਵਾਲਾ ਕਮਰਾ ।

**वासगेह**—[ਵਾਸਗੇਹ] ਪੁ. ਵੇਖੋ ਵਾਸਗ੍ਰਿਹ (वासगृह) ।

**वासतेय**—[ਵਾਸਤੇਯ] ਵਿ. ਵਸਣ ਯੋਗ ।

**वासन**—[ਵਾਸਨ] ਪੁ. ਧੂਪ ਆਦਿਕ ਨਾਲ ਸੁਗੰਧਤ ਕਰਨ ਦੀ ਕਿਰਿਆ ; ਵਸਤਰ ; ਗਿਆਨ ; ਸੰਦੂਕ ; ਵਿ. ਰਹਿਣ ਯੋਗ ।

**वासना**—[ਵਾਸਨਾ] ਇ. ਗਿਆਨ ; ਸੰਸਕਾਰ ; ਕਾਮਨਾ, ਇੱਛਿਆ ; ਦੁਰਗਾ ।

**वासप्रासाद**—[ਵਾਸਪ੍ਰਾਸਾਦ] ਪੁ. ਵਸਣ ਲਾਇਕ ਮਹਿਲ ।

**वासभवन**—[ਵਾਸਭਵਨ] ਪੁ. ਘਰ ।

**वासभूमि** [ਵਾਸਭੂਮਿ] ਇ. ਵਸੋਂ ਦੀ ਥਾਂ ।

**वासर**—[ਵਾਸਰ] ਪੁ. ਦਿਨ, ਦਿਹਾੜਾ ।

**वासरकन्यका**—[ਵਾਸਰਕਨ੍ਯਕਾ] ਇ. ਰਾਤ ।

**वासरकृत, वासरमणि, वासराधीश, वासरेश**—[ਵਾਸਰਕ੍ਰਿਤ, ਵਾਸਰਮਣਿ, ਵਾਸਰਾਧੀਸ਼, ਵਾਸਰੇਸ਼] ਪੁ. ਸੂਰਜ ।

**वासव**—[ਵਾਸਵ] ਪੁ. ਇੰਦਰ ; ਇਕ [illegible] ।

**वासवि**—[ਵਾਸਵਿ] ਪੁ. ਇੰਦਰ ਦਾ [illegible], ਅਰਜਨ ।

**वासवी**—[ਵਾਸਵੀ] ਇ. ਵਿਆਸ ਦੀ ਮਾਂ ; ਸੱਤਵਤੀ ; ਇੰਦਰ ਦੀ ਸ਼ਕਤੀ ।

**वासा**—[ਵਾਸਾ] ਇ. ਅੜੂਸਾ ; ਮਾਧਵੀ ਵੇਲ ।

**वासि**—[ਵਾਸਿ] ਪੁ. ਕੁਹਾੜਾ ; ਵਾਸ, ਰਿਹਾਇਸ਼ ।

**वासित**—[ਵਾਸਿਤ] ਵਿ. ਬਾਸੀ, ਬੇਹਾ ; ਸੁਗੰਧਤ ਕੀਤਾ ਹੋਇਆ ; ਕਪੜੇ ਨਾਲ ਢਕਿਆ ਹੋਇਆ ।

**वासिता**—[ਵਾਸਿਤਾ] ਇ. ਹਥਣੀ ; ਤੀਵੀਂ ।

**वासिलात**—[ਵਾਸਿਲਾਤ] ਵਿ. ਕੁਲ ਪੈਸਾ ਜੋ ਵਸੂਲ ਹੋ ਚੁਕਿਆ ਹੋਵੇ ।

**वासिष्ठ**—[ਵਾਸਿਸ਼੍ਠ] ਵਿ. ਵਸ਼ਿਸ਼ਠ ਸਬੰਧੀ ; ਪੁ. ਲਹੂ, ਖ਼ੂਨ ।

**वासी**—[ਵਾਸੀ] ਵਿ. ਰਹਿਣ ਵਾਲਾ, ਵਸਨੀਕ ; ਵਿ. ਬਹੋਲਾ ; ਕੁਹਾੜਾ ।

**वासु**—[ਵਾਸੁ] ਪੁ. ਵਿਸ਼ਨੂੰ ; ਪਰਮਾਤਮਾ ; ਆਤਮਾ ।

**वासुकि, वासुकी**—[ਵਾਸੁਕਿ, ਵਾਸੁਕੀ] ਪੁ. ਸੱਪਾਂ ਦਾ ਰਾਜਾ ।

**वासुदेव**—[ਵਾਸੁਦੇਵ] ਪੁ. ਸ੍ਰੀ ਕ੍ਰਿਸ਼ਨ ; ਪਿੱਪਲ ਦਾ ਰੁੱਖ ।

**वासुरा**—[ਵਾਸੁਰਾ] ਇ. ਹਥਣੀ, ਰਾਤ ; ਧਰਤੀ ।

**वास्तव**—[ਵਾਸ੍ਤਵ] ਵਿ. ਸੱਤ, ਯਥਾਰਥ, ਅਸਲ, ਸਚਮੁਚ, ਸਹੀ, ਵਾਸਤਵ ।

**वास्तविक**—[ਵਾਸ੍ਤਵਿਕ] ਵਿ. ਕੁਦਰਤੀ ; ਅਸਲੀ, ਠੀਕ, ਸੱਚ, ਵਾਸਤਵਿਕ ।

**वास्तव्य**—[ਵਾਸ੍ਤਵ੍ਯ] ਵਿ. ਵੱਸਣ ਵਾਲਾ, ਰਹਿਣ ਯੋਗ ; ਪੁ. ਬਸਤੀ, ਆਬਾਦੀ ।

**वास्ता**—[ਵਾਸ੍ਤਾ] ਪੁ. ਸਬੰਧ ; ਮਿਤਰਤਾ ; ਲਗਾਉ, ਸਰੋਕਾਰ ; ਵਿਚੋਲਾ ।

**वास्तु**—[ਵਾਸ੍ਤੁ] ਪੁ. ਘਰ, ਇਮਾਰਤ ; ਇਕ ਅੰਨ ।

**वास्तुपूजा**—[ਵਾਸ੍ਤੁਪੂਜਾ] ਇ. ਨਵੇਂ ਘਰ ਵਿਚ ਵੱਸਣ ਤੋਂ ਪਹਿਲਾਂ ਦੀ ਪੂਜਾ, ਚੱਠ ।

**वास्तुयाग**—[ਵਾਸ੍ਤੁਯਾਗ] ਪੁ. ਨਵੇਂ ਘਰ ਵਿਚ ਜਾਣ ਤੋਂ ਪਹਿਲਾਂ ਕੀਤਾ ਜਾਣ ਵਾਲਾ ਯੱਗ, ਹੋਮ, ਚੱਠ ।

**वास्तुविद्या, वास्तुशास्त्र**—[ਵਾਸ੍ਤੁਵਿਦ੍ਯਾ, ਵਾਸ੍ਤੁਸ਼ਾਸ੍ਤ੍ਰ] ਇ. ਪੁ. ਘਰ ਬਨਾਉਣ ਦੀ ਕਲਾ ।

**वास्तूक**—[ਵਾਸ੍ਤੂਕ] ਪੁ. ਬਾਥੂ ਦਾ ਸਾਗ ।

**वास्ते**—[ਵਾਸ੍ਤੇ] ਅ. ਨਿਮਿੱਤ, ਲਈ ; ਕਾਰਣ ਤੋਂ ।

**वास्प**—[ਵਾਸ੍ਪ] ਪੁ. ਗਰਮੀ ; ਭਾਫ ; ਲੋਹਾ ।

**वाह**—[ਵਾਹ] ਪੁ. ਸਵਾਰੀ ; ਬਲ੍ਹਦ ; ਝੋਟਾ ; ਹਵਾ ; ਅ. ਹੈਰਾਨੀ, ਪ੍ਰਸੰਸਾ ਅਤੇ ਤ੍ਰਿਸਕਾਰ ਸੂਚਕ ਸ਼ਬਦ ।

**वाहक**—[ਵਾਹਕ] ਪੁ. ਬੋਝ ਢੋਣ ਵਾਲਾ ; ਰਥਵਾਹੀ ।

**वाहन**—[ਵਾਹਨ] ਪੁ. ਸਵਾਰੀ ।

**वाहनिक**—[ਵਾਹਨਿਕ] ਪੁ. ਬੋਝ ਢੋ ਕੇ ਨਿਰਵਾਹ ਕਰਨ ਵਾਲਾ ।

**वाहरिपु**—[ਵਾਹਰਿਪੁ] ਪੁ. ਝੋਟਾ ।

**वाहवाही**—[ਵਾਹਵਾਹੀ] ਇ. ਉਸਤਤ, ਤਾਰੀਫ਼, ਵਾਹ-ਵਾਹ ।

**वाहिक**—[ਵਾਹਿਕ] ਪੁ. ਗੱਡੀ ; ਛਕੜਾ ।

**वाहित**—[ਵਾਹਿਤ] ਵਿ. ਚਲਾਇਆ ਹੋਇਆ, ਵਾਹਿਆ ਹੋਇਆ ; ਬਤੀਤ ਕੀਤਾ ਹੋਇਆ ।

**वाहिनी**—[ਵਾਹਿਨੀ] ਇ. ਸੈਨਾ, ਫ਼ੌਜ ; ਸੈਨਾ ਦਾ ਇਕ ਭੇਦ ।

**वाहिनीपति**—[ਵਾਹਿਨੀਪਤਿ] ਪੁ. ਸਿਪਾਸਾਲਾਰ, ਸੈਨਾਪਤੀ ; ਸਮੁੰਦਰ ।

**वाहियात**—[ਵਾਹਿਯਾਤ] ਵਿ. ਫ਼ਜ਼ੂਲ, ਬੇਅਰਥ, ਵਾਧੂ ; ਬੇਹੂਦਾ ; ਇ. ਬਦਮਾਸ਼ੀ ।

**वाही**—[ਵਾਹੀ] ਵਿ. ਮੂਰਖ, ਬੁਧੀਹੀਨ ; ਸੁਸਤ ; ਬੇਹੂਦਾ ; ਅਵਾਰਾ ; ਨਿਕੰਮਾ ; ਬਦਚਲਨ ।

**वाहु**—[ਵਾਹੁ] ਇ. ਬਾਂਹ, ਭੁਜਾ ।

**वाहुल**—[ਵਾਹੁਲ] ਪੁ. ਕੱਤਕ ਮਹੀਨਾ ; ਸ਼ਾਕਯ ਮੁਨੀ ਦਾ ਪੁੱਤਰ ।

**वाहुल्य**—[ਵਾਹੁਲ੍ਯ] ਪੁ. ਅਧਿਕਤਾ, ਬਹੁਲਤਾ, ਜ਼ਿਆਦਤੀ ।

**वाह्य**—[ਵਾਹ੍ਯ] ਪੁ. ਸਾਰਥੀ, ਰਥਵਾਹੀ ; ਗਡਵਾਣ ; ਕ੍ਰਿ. ਵਿ ਬਾਹਰ, ਅਲੱਗ, ਵੱਖ, ਅੱਡ ; ਵਿ. ਬਾਹਰਲਾ ।

**वाह्यक**—[ਵਾਹ੍ਯਕ] ਪ. ਗਲੀ ; ਛਕੜਾ, ਰਥ ।

**वाह्यांतर**—[ਵਾਹ੍ਯਾਂਤਰ] ਵਿ. ਅੰਦਰਲਾ ; ਬਾਹਰਲਾ ; ਅ. ਅੰਦਰ ਬਾਹਰ ।

**वाह्लीक**—[ਵਾਹ੍ਲੀਕ] ਪੁ. ਇਸ ਦੇਸ਼ ਦਾ ਘੋੜਾ ; ਕੇਸਰ ; ਇਕ ਜਾਤੀ ।

**विंदुर**—[ਵਿੰਦੁਰ] ਪੁ. ਬੂੰਦੀਆਂ ।

**विंश**—[ਵਿੰਸ਼] ਵਿ. ਵੀਹਵਾਂ ।

**विंशति**—[ਵਿੰਸ਼ਤਿ] ਇ. ਵੀਹ ਦੀ ਗਿਣਤੀ ।

**विंशतिबाहु**—[ਵਿੰਸ਼ਤਿਬਾਹੁ] ਪੁ. ਰਾਵਣ ।

**विंशतीश**—[ਵਿੰਸ਼ਤੀਸ਼] ਪੁ. ਵੀਹਾਂ ਪਿੰਡਾਂ ਦਾ ਮਾਲਕ ।

**विंशोत्तरी**—[ਵਿੰਸ਼ੋਤੱਰੀ] ਇ. ਜੋਤਸ਼ ਦੀ ਇਕ ਦਸ਼ਾ ।

**वि**—[ਵਿ] ਉਪ. ਇਕ ਉਪਸਰਗ ਜੋ ਸ਼ਬਦ ਤੋਂ ਪਹਿਲਾਂ ਲਗਦਾ ਹੈ ।

**विकंपन**—[ਵਿਕੰਪਨ] ਪੁ. ਕੰਬਣੀ, ਕਾਂਬਾ ; ਇਕ ਰਾਖਸ਼ ।

**विकंपित**—[ਵਿਕੰਪਿਤ] ਵਿ. ਅਤੀ ਚੰਚਲ ; ਕੰਬਦਾ ਹੋਇਆ ।

**विक**—[ਵਿਕ] ਪੁ. ਬਹੋਲੀ, ਸੱਜਰ ਸੂਈ ਗਊ ਦਾ ਦੁੱਧ ; ਅੰਮ੍ਰਿਤ ।

**विकच**—[ਵਿਕਚ] ਪੁ. ਪੂਛਲ ਤਾਰਾ ; ਧੁਜਾ ; ਵਿ. ਖਿੜਿਆ ਹੋਇਆ ; ਬਿਨਾਂ ਵਾਲਾਂ ਤੋਂ ; ਸਪਸ਼ਟ ।

**विकट**—[ਵਿਕਟ] ਵਿ. ਟੇਢਾ ; ਔਖਾ ; ਭਿਆਨਕ, ਵਿਕਰਾਲ, ਡਰਾਉਣਾ ; ਵਿਸ਼ਾਲ ; ਲੰਮੇ ਦੰਦਾਂ ਵਾਲਾ ; ਪੁ. ਫੋੜਾ ।

**विकटमूर्ति**—[ਵਿਕਟਮੂਰ੍ਤਿ] ਵਿ. ਵਿਕਰਾਲ ਸ਼ਕਲ ਦਾ ।

**विकटवदन**—[ਵਿਕਟਵਦਨ] ਵਿ. ਭਿਆਨਕ ਸ਼ਕਲ ਵਾਲਾ ।

**विकत्थन**—[ਵਿਕੱਥਨ] ਪੁ. ਝੂਠੀ ਤਾਰੀਫ਼, ਵਾਧੂ ਵਡਿਆਈ ।

**विकत्था**—[ਵਿਕੱਥਾ] ਇ. ਆਪਣੀ ਵਡਿਆਈ ਆਪ ਕਰਨ ਦਾ ਭਾਵ, ਡੀਂਗ ।

**विकथा**—[ਵਿਕਥਾ] ਇ. ਬੁਰੀ ਕਥਾ, ਭੈੜੀ ਕਹਾਣੀ ।

**विकर**—[ਵਿਕਰ] ਪੁ. ਰੋਗ, ਬਿਮਾਰੀ ; ਤਲਵਾਰ ਦਾ ਇਕ ਹੱਥ ।

**विकरार**—[ਵਿਕਰਾਰ] ਵਿ. ਵੇਖੋ ਵਿਕਰਾਲ (विकराल) ।

**विकराल**—[ਵਿਕਰਾਲ] ਵਿ. ਭਿਅੰਕਰ, ਖੌਫ਼ਨਾਕ, ਡਰਾਉਣਾ, ਭਿਆਨਕ ।

**विकरालता**—[ਵਿਕਰਾਲਤਾ] ਇ. ਡਰਾਉਣਾਪਣ, ਭਿਆਨਕਤਾ ।

**विकर्तन**—[ਵਿਕਰ੍ਤਨ] ਪੁ. ਅੱਕ ਦਾ ਬੂਟਾ ; ਸੂਰਜ ।

**विकर्म**—[ਵਿਕਰ੍ਮ] ਪੁ. ਭੈੜਾ ਕੰਮ, ਫ਼ੇਲ, ਦੁਰਾਚਾਰ ।

**विकर्षण**—[ਵਿਕਰ੍ਸ਼ਣ] ਪੁ. ਖਿੱਚ ; ਖਿੱਚਣ ਦਾ ਭਾਵ ; ਇਕ ਸ਼ਾਸਤਰ ਜਿਸ ਵਿਚ ਖਿੱਚੂ ਤਾਕਤਾਂ ਦਾ ਵਰਣਨ ਹੋਵੇ ।

**विकल**—[ਵਿਕਲ] ਵਿ. ਵਿਆਕੁਲ, ਬੇਚੈਨ ; ਟੁਟਿਆ ਫੁਟਿਆ ।

**विकलता**—[ਵਿਕਲਤਾ] ਇ. ਬੇਚੈਨੀ, ਘਬਰਾਹਟ ।

**विकलांग**—[ਵਿਕਲਾਂਗ] ਵਿ. ਜਿਸ ਦਾ ਕੋਈ ਨ ਕੋਈ ਅੰਗ ਟੁੱਟਿਆ ਹੋਵੇ, ਅੰਗਹੀਣ ।

**विकला**—[ਵਿਕਲਾ] ਇ. ਕਲਾ ਦਾ 60ਵਾਂ ਹਿੱਸਾ ; ਉਹ ਤੀਵੀਂ ਜਿਸ ਨੂੰ ਮਾਹਵਾਰੀ ਆਉਣੀ ਬੰਦ ਹੋ ਗਈ ਹੋਵੇ ।

**विकलाना**—[ਵਿਕਲਾਨਾ] ਕ੍ਰਿ. ਬੇਚੈਨ ਹੋਣਾ, ਘਬਰਾਉਣਾ, ਵਿਆਕੁਲ ਹੋਣਾ ।

**विकलास**—[ਵਿਕਲਾਸ] ਪੁ. ਇਕ ਪੁਰਾਣਾ ਵਾਜਾ ।

**विकलित**—[ਵਿਕਲਿਤ] ਵਿ. ਬੇਚੈਨ ।

**विकलेंद्रिय**—[ਵਿਕਲੇਂਦ੍ਰਿਯ] ਵਿ. ਜਿਸ ਦੀਆਂ ਇੰਦਰੀਆਂ ਆਪਣੇ ਵੱਸ ਵਿਚ ਨਾ ਹੋਣ ।

**विकल्प**—[ਵਿਕਲ੍ਪ] ਪੁ. ਭਰਮ, ਧੋਖਾ ; ਵਿਲੱਖਣਤਾ ; ਸਮਾਧੀ ਦਾ ਇਕ ਭੇਦ ; ਵਿਰੁੱਧ ਕਲਪਨਾ ; ਵਿਆਕਰਣ ਵਿਚ ਕਿਸੇ ਨਿਯਮ ਦੇ ਦੋ ਭੇਦਾਂ ਵਿਚੋਂ ਕਿਸੇ ਇਕ ਨੂੰ ਗ੍ਰਹਿਣ ਕਰਨ ਦਾ ਭਾਵ ।

**विकल्पित**—[ਵਿਕਲ੍ਪਿਤ] ਵਿ. ਸ਼ੱਕੀ ; ਬਿਨਾਂ ਨਿਯਮ ਤੋਂ ।

**विकल्मष**—[ਵਿਕਲ੍ਮਸ਼] ਵਿ. ਪਾਪ-ਰਹਿਤ ।

**विकवच**—[ਵਿਕਵਚ] ਵਿ. ਬਿਨਾਂ ਕਵਚ ਤੋਂ ।

**विकश्वर**—[ਵਿਕਸ਼੍ਵਰ] ਵਿ. ਖਿੜਨ ਵਾਲਾ ।

**विकास**—[ਵਿਕਸ] ਪੁ. ਚੰਨ, ਚੰਦਰਮਾ ।

**विकसन**—[ਵਿਕਸਨ] ਪੁ. ਖੇੜਾ, ਖਿੜਨ ਦਾ ਭਾਵ ।

**विकसना**—[ਵਿਕਸਨਾ] ਕ੍ਰਿ. ਖਿੜਨਾ ।

**विकसित**—[ਵਿਕਸਿਤ] ਵਿ. ਖਿੜਿਆ ਹੋਇਆ ।

**विकस्वर**—[ਵਿਕਸ੍ਵਰ] ਵਿ. ਖਿੜਨ ਵਾਲਾ ; ਇਕ ਅਲੰਕਾਰ ।

**विकार**—[ਵਿਕਾਰ] ਪੁ. ਰੂਪ ਰੰਗ ਦੇ ਬਦਲਣ ਦਾ ਭਾਵ ; ਵਿਗਾੜ, ਖੋਟ, ਬੁਰਿਆਈ, ਖ਼ਰਾਬੀ, ਦੋਸ਼ ; ਵਾਸ਼ਨਾ ; ਨਿਰੁਕਤੀ ਦਾ ਇਕ ਨਿਯਮ ।

**विकारी**—[ਵਿਕਾਰੀ] ਵਿ. ਉਲਟ ਫੇਰ ਵਾਲਾ ; ਭੈੜੀ ਵਾਸ਼ਨਾ ਵਾਲਾ ; ਜਿਸ ਵਿਚ ਕਿਸੇ ਕਿਸਮ ਦਾ ਵਿਗਾੜ ਹੋਵੇ ; ਬਦਲਣ ਵਾਲਾ ।

**विकाल**—[ਵਿਕਾਲ] ਪੁ. ਸ਼ਾਮ, ਸੰਧਿਆ ।

**विकाश**—[ਵਿਕਾਸ਼] ਪੁ. ਵਿਸਥਾਰ, ਬੜ੍ਹਤੀ ; ਪਰਕਾਸ਼ ; ਅਕਾਸ਼ ; ਫੈਲਾਉ ; ਖੇੜਾ ; ਵਿ. ਸੁਨਸਾਨ ।

**विकाशक**—[ਵਿਕਾਸ਼ਕ] ਵਿ. ਵੇਖੋ ਵਿਕਾਸਕ (विकासक) ।

**विकाशन**—[ਵਿਕਾਸ਼ਨ] ਪੁ. ਪ੍ਰਕਾਸ਼ ; ਖੇੜਾ, ਖਿੜਕ ਦਾ ਭਾਵ ।

विकाशी—[ਵਿਕਾਸ਼ੀ] ਵਿ. ਖਿੜਨ ਵਾਲਾ ।

विकास [ਵਿਕਾਸ] ਪੁ. ਖੇੜਾ ; ਫੈਲਾਉ ; ਪ੍ਰਕਾਸ਼ ।

विकासन [ਵਿਕਾਸਨ] ਪੁ. ਖੇੜਾ ; ਫੈਲਾਉ ; ਦਿਖਾਵਾ ।

+विकासना—[ਵਿਕਾਸਨਾ] ਕ੍ਰਿ. ਖਿੜਨਾ ; ਪ੍ਰਗਟਾਉਣਾ ; ਖੋਲ੍ਹਣਾ ।

विकिर—[ਵਿਕਿਰ] ਪ. ਪੰਛੀ ; ਖੂਹ ।

विकीर्ण—[ਵਿਕੀਰ੍ਣ] ਵਿ. ਪ੍ਰਸਿੱਧ ; ਚਹੁੰ ਪਾਸੀਂ ਫੈਲਿਆ ਹੋਇਆ ; ਪੁ. ਸੁਰ ਉਚਾਰਨ ਦਾ ਇਕ ਦੋਸ਼ ।

विकुंठ—[ਵਿਕੁੰਠ] ਪੁ. ਵਿਸ਼ਨੂੰ ; ਵਿਸ਼ਨੂੰ ਲੋਕ, ਸੁਰਗ ; ਵਿ. ਤੇਜ਼ਧਾਰ ਵਾਲਾ, ਜੋ ਖੁੰਢਾ ਨਾ ਹੋਵੇ ।

विकुत्सा—[ਵਿਕੁਤ੍ਸਾ] ਇ. ਬਹੁਤ ਨਿੰਦਿਆ, ਸ਼ਿਕਾਇਤ ਚੁਗਲੀ ।

विकुर्वित—[ਵਿਕੁਰ੍ਵਿਤ] ਪੁ. ਹੈਰਾਨੀ ਭਰਿਆ ਵਪਾਰ ; ਭਿੰਨ-ਭਿੰਨ ਰੂਪ ਧਾਰਣ ਦੀ ਕਿਰਿਆ ।

विकूजन—[ਵਿਕੂਜਨ] ਪੁ. ਪੰਛੀਆਂ ਦੇ ਜ਼ੋਰ ਨਾਲ ਬੋਲਣ ਦੀ ਕਿਰਿਆ ; ਚਹਿਕ ।

विकृत—[ਵਿਕ੍ਰਿਤ] ਵਿ. ਵਿਗੜਿਆ ਹੋਇਆ ; ਭੈੜਾ, ਬਦ-ਸ਼ਕਲ ; ਅਧੂਰਾ ; ਰੋਗੀ ; ਬਾਗ਼ੀ ; ਪੁ. ਰੋਗ ; ਵੈਰਾਗ ।

विकृतदृष्टि—[ਵਿਕ੍ਰਿਤਦ੍ਰਿਸ਼੍ਟਿ] ਪੁ. ਤਿਰਛੀ ਨਜ਼ਰ, ਟੇਢੀ ਨਿਗਾਹ ; ਖੋਟੀ ਨਿਗਾਹ ।

विकृतस्वर—[ਵਿਕ੍ਰਿਤਸ੍ਵਰ] ਪੁ. ਸੰਗੀਤ ਦਾ ਇਕ ਸੁਰ ।

विकृति—[ਵਿਕ੍ਰਿਤਿ] ਪੁ. ਵਿਕਾਰ, ਵਿਗਾੜ, ਖਰਾਬੀ ; ਮਨ ਦਾ ਦੋਸ਼ ; ਦੁਸ਼ਮਣੀ ; ਤਬਦੀਲੀ ; ਉੱਨਤੀ ; ਮਾਇਆ ।

विकृती—[ਵਿਕ੍ਰਿਤੀ] ਇ. ਰੋਗ ; ਵਿਕਾਰ, ਵਿਗਾੜ ; ਸ਼ਰਾਬ ।

विकृष्ट—[ਵਿਕ੍ਰਿਸ਼੍ਟ] ਵਿ. ਖਿੱਚਿਆ ਹੋਇਆ ; ਮੋੜਿਆ ਹੋਇਆ ।

विकेशी—[ਵਿਕੇਸ਼ੀ] ਇ. ਪੂਤਨਾ ਰਾਖਸ਼ਣੀ ; ਧਰਤੀ ; ਕੇਸਰਹਿਤ ਤੀਵੀਂ ।

विक्रम—[ਵਿਕ੍ਰਮ] ਪੁ. ਬਲ, ਹਿੰਮਤ ; ਰਾਜਾ ਬਿਕ੍ਰਮਾਜੀਤ ; ਵਿਸ਼ਨੂੰ ; ਰਸਤਾ ।

विक्रमण—[ਵਿਕ੍ਰਮਣ] ਪੁ. ਫਿਰਨ ਤੁਰਨ ਦੀ ਕਿਰਿਆ ; ਵੀਰਤਾ ।

विक्रमाजीत, विक्रमादित्य—[ਵਿਕ੍ਰਮਾਜੀਤ, ਵਿਕ੍ਰਮਾਦਿਤ੍ਯ] ਪੁ. ਉਜੈਨ ਦਾ ਰਾਜਾ ਜਿਸ ਦੇ ਨਾਂ ਦਾ ਸੰਮਤ ਚਲਦਾ ਹੈ ।

विक्रमाब्द—[ਵਿਕ੍ਰਮਾਬ੍ਦ] ਪੁ. ਵਿਕ੍ਰਮ-ਸੰਮਤ, ਬਿਕਰਮੀ ।

विक्रमी—[ਵਿਕ੍ਰਮੀ] ਵਿ. ਬਲਵਾਨ, ਤਕੜਾ ; ਪੁ. ਵਿਸ਼ਨੂੰ ; ਸ਼ੇਰ ।

विक्रय—[ਵਿਕ੍ਰਯ] ਪੁ. ਵੇਚਣ ਦਾ ਕੰਮ, ਵਿਕਰੀ ।

विक्रयक—[ਵਿਕ੍ਰਯਕ] ਪੁ. ਵੇਚਣ ਵਾਲਾ ।

विक्रयण—[ਵਿਕ੍ਰਯਣ] ਪੁ. ਵਿਕਰੀ, ਵੱਟਤ ।

विक्रयपत्र—[ਵਿਕ੍ਰਯਪਤ੍ਰ] ਪੁ. ਵਿਕਰੀ ਦਾ ਪਰਚਾ ।

विक्रयी—[ਵਿਕ੍ਰਯੀ] ਪੁ. ਵੇਚਣ ਵਾਲਾ ।

विक्रांत (विक्रान्त)—[ਵਿਕ੍ਰਾਂਤ] ਵਿ. ਸੂਰਮਾ, ਜੋਧਾ, ਬਹਾਦਰ ; ਪਰਤਾਪੀ ; ਪੁ. ਚਲਣ ਦਾ ਢੰਗ ; ਹਿੰਮਤ ; ਇਕ ਪਰਜਾਪਤੀ ।

विक्रांता—[ਵਿਕ੍ਰਾਂਤਾ] ਇ. ਅੜਹੁਲ ਨਾਂ ਦੀ ਬੂਟੀ ; ਅਰਣੀ ।

विक्रांति—[ਵਿਕ੍ਰਾਂਤਿ] ਇ. ਸੂਰਮਤਾਈ, ਵੀਰਤਾ ; ਘੋੜੇ ਦੀ ਇਕ ਚਾਲ ; ਗਤੀ ।

विक्रायिक—[ਵਿਕ੍ਰਾਯਿਕ] ਪੁ. ਵੇਚਣ ਵਾਲਾ ਵਿਅਕਤੀ ।

विक्री—[ਵਿਕ੍ਰੀ] ਇ. ਵੇਚਣ ਦਾ ਕੰਮ ; ਵੱਟਕ, ਵਿਕਰੀ, ਵੱਟਤ ।

विक्रीत—[ਵਿਕ੍ਰੀਤ] ਵਿ. ਵੇਚਿਆ ਹੋਇਆ ।

विक्रेता—[ਵਿਕ੍ਰੇਤਾ] ਪੁ. ਵੇਚਣ ਵਾਲਾ ਵਿਅਕਤੀ ।

विक्रेय—[ਵਿਕ੍ਰੇਯ] ਵਿ. ਵਿਕਣਯੋਗ ।

विक्लिष्ट—[ਵਿਕ੍ਲਿਸ਼੍ਟ] ਵਿ. ਬਹੁਤ ਥਕਿਆ ਹੋਇਆ ।

विक्लेद—[ਵਿਕ੍ਲੇਦ] ਪੁ. ਗਿੱਲ, ਸਿੱਲ੍ਹ, ਸਲ੍ਹਾਬ ।

विक्लेश—[ਵਿਕ੍ਲੇਸ਼] ਪੁ. ਬਹੁਤ ਦੁਖ, ਵੱਡਾ ਭਾਰੀ ਕਸ਼ਟ ।

विक्षत—[ਵਿਕ੍ਸ਼ਤ] ਵਿ. ਬੁਰੀ ਤਰ੍ਹਾਂ ਫੱਟੜ, ਬਹੁਤ ਜ਼ਖਮੀ ।

विक्षाव—[ਵਿਕ੍ਸ਼ਾਵ] ਪੁ. ਸ਼ਬਦ, ਆਵਾਜ਼ ; ਖੰਘ ; ਛਿੱਕ, ਨਿੱਛ ।

विक्षिप्त—[ਵਿਕ੍ਸ਼ਿਪ੍ਤ] ਵਿ. ਸੁਟਿਆ ਹੋਇਆ ; ਵਿਆਕੁਲ ; ਪਾਗਲ ; ਖੰਡਿਤ ।

विक्षिप्तता—[ਵਿਕ੍ਸ਼ਿਪ੍ਤਤਾ] ਇ. ਪਾਗਲਪਣ ; ਮਤਵਾਲਾ-ਪਨ ।

विक्षुब्ध—[ਵਿਕ੍ਸ਼ੁਬ੍ਧ] ਵਿ. ਜਿਸ ਦਾ ਮਨ ਚੰਚਲ ਹੋਵੇ ; ਅਸ਼ਾਂਤ ।

विक्षेप—[ਵਿਕ੍ਸ਼ੇਪ] ਪੁ. ਮਨ ਨੂੰ ਭਟਕਾਉਣ ਦਾ ਭਾਵ ; ਝਟਕਾ ; ਰੁਕਾਵਟ, ਵਿਘਨ ; ਇਧਰ ਉਧਰ ਸੁਟਣ ਦਾ ਭਾਵ ; ਚਿੱਲਾ ਚੜ੍ਹਾਉਣ ਦਾ ਭਾਵ ; ਇਕ ਪੁਰਾਣਾ ਹਥਿਆਰ ; ਛਾਉਣੀ ।

विक्षेपण—[ਵਿਕ੍ਸ਼ੇਪਣ] ਪੁ. ਇਧਰ ਉਧਰ ਸੁਟਣ ਦਾ ਕੰਮ ; ਭੇਜਣ ਦਾ ਕੰਮ ; ਰੁਕਾਵਟ ; ਘਬਰਾਹਟ ।

विक्षोभ—[ਵਿਕ੍ਸ਼ੋਭ] ਪੁ. ਮਨ ਦੀ ਬੇਚੈਨੀ ; ਡਰ ; ਡਿੱਠ ।

विक्षोभण—[ਵਿਕ੍ਸ਼ੋਭਣ] ਪੁ. ਡਰਾਉਣ ਦਾ ਕੰਮ ।

विक्षोभी—[ਵਿਕ੍ਸ਼ੋਭੀ] ਵਿ. ਅਸ਼ਾਂਤੀ ਉਤਪੰਨ ਕਰਨ ਵਾਲਾ ।

विखंडी—[ਵਿਖੰਡੀ] ਵਿ. ਟੁਕੜੇ ਕਰਨ ਵਾਲਾ ; ਨਾਸ਼ਕ ।

+विख—[ਵਿਖ] ਪੁ. ਜ਼ਹਿਰ।
विखनन—[ਵਿਖਨਨ] ਪੁ. ਪੁੱਟਣ ਦਾ ਕਮ।
विखनस—[ਵਿਖਨਸ] ਪੁ. ਬ੍ਰਹਮਾ ; ਇਕ ਮੁਨੀ।
विखहा—[ਵਿਖਹਾ] ਪੁ. ਗਰੜ।
विखादितक—[ਵਿਖਾਦਿਤਕ] ਵਿ. ਪਸ਼ੂਆਂ ਦਾ ਖਾਧਾ ਹੋਇਆ ਮੁਰਦਾ ਸਰੀਰ।
+विखान—[ਵਿਖਾਨ] ਪੁ. ਸਿੰਗ।
विखायँध—[ਵਿਖਾਯੰਧ] ਇ. ਕੌੜੀ ਗੰਧ, ਧਾਂਸ।
विख्यात—[ਵਿਖ੍ਯਾਤ] ਵਿ. ਪ੍ਰਸਿੱਧ, ਮਸ਼ਹੂਰ, ਉੱਘਾ।
विख्याति—[ਵਿਖ੍ਯਾਤਿ] ਇ. ਮਸ਼ਹੂਰੀ, ਪ੍ਰਸਿੱਧੀ।
विगणन—[ਵਿਗਣਨ] ਪੁ. ਲੇਖਾ ਪੱਤਾ, ਹਿਸਾਬ ਕਰਨ ਦੀ ਕਿਰਿਆ।
विगत—[ਵਿਗਤ] ਵਿ. ਬੀਤਿਆ ਹੋਇਆ, ਪਹਿਲਾਂ ਦਾ ; ਨਿਸਤੇਜ ; ਮੁਕਤ ; ਰਹਿਤ।
विगतभय—[ਵਿਗਤਭਯ] ਵਿ. ਨਿਡਰ, ਨਿਰਭੈ, ਬੇਖੌਫ, ਨਿਧੜਕ।
विगता—[ਵਿਗਤਾ] ਵਿ. ਉਹ ਲੜਕੀ ਜੇਹੜੀ ਵਿਆਹ ਯੋਗ ਨਾ ਰਹਿ ਗਈ ਹੋਵੇ।
विगति—[ਵਿਗਤਿ] ਪੁ. ਦੁਰਦਸ਼ਾ, ਦੁਰਗਤੀ, ਮੰਦਾ ਹਾਲ।
विगम—[ਵਿਗਮ] ਪੁ. ਅੰਤ, ਖਾਤਮਾ ; ਜਾਣ ਦੀ ਕਿਰਿਆ, ਗਮਨ ; ਤਿਆਗ।
विगर्हणा—[ਵਿਗਰ੍ਹਣੀ] ਇ. ਫਿਟਕਾਰ, ਡਾਂਟਡਾਂਟ।
विगर्हित—[ਵਿਗਰ੍ਹਿਤ] ਇ. ਜਿਸ ਨੂੰ ਫਿਟਲਾਹਨਤ ਕੀਤੀ ਗਈ ਹੋਵੇ, ਨਿੰਦਣਯੋਗ।
विगर्ही—[ਵਿਗਰ੍ਹੀ] ਵਿ. ਨਿੰਦਿਆ ਕਰਨ ਵਾਲਾ।
विगलित—[ਵਿਗਲਿਤ] ਵਿ. ਗਿਰਿਆ ਹੋਇਆ, ਡਿਗਿਆ ਹੋਇਆ ; ਢਿਲਾ ਹੋਇਆ ਹੋਇਆ ; ਵਿਗੜਿਆ ਹੋਇਆ ; ਕਮਜ਼ੋਰ, ਲਿੱਸਾ।
विगाह—[ਵਿਗਾਹ] ਪੁ. ਇਸ਼ਨਾਨ, ਗੋਤਾ।
विगाहमान—[ਵਿਗਾਹਮਾਨ] ਵਿ. ਗੋਤਾ ਲਉਣ ਵਾਲਾ।
विगीत—[ਵਿਗੀਤ] ਵਿ. ਨਿੰਦਤ ; ਫਿਟਲਾਹਨਤ ਕੀਤਾ ਹੋਇਆ ; ਪਤਤ।
विगीति—[ਵਿਗੀਤਿ] ਇ. ਇਕ ਛੰਦ।
विगुण—[ਵਿਗੁਣ] ਵਿ. ਗੁਣਹੀਨ ; ਵਿਗੜਿਆ ਹੋਇਆ।
विगूढ़—[ਵਿਗੂੜ੍ਹ] ਵਿ. ਗੁਪਤ ; ਨਿੰਦਤ।
विग्रह—[ਵਿਗ੍ਰਹ] ਪੁ. ਵੰਡ ; ਦੂਰ ਕਰਨ ਦਾ ਭਾਵ, ਯੁੱਧ ; ਕਲਹ, ਝਗੜਾ ; ਮੂਰਤੀ ; ਸਰੀਰ ; ਰੂਪ ; ਸਜਾਵਟ ; ਵਿਆਕਰਣ ਵਿਚ ਜੁੜਵੇਂ ਸ਼ਬਦਾਂ ਨੂੰ ਵੱਖ ਕਰਨ ਦਾ ਭਾਵ।
विग्रहण—[ਵਿਗ੍ਰਹਣ] ਪੁ. ਰੂਪ ਧਾਰਨ ਕਰਨ ਦਾ ਭਾਵ।
विग्रही—[ਵਿਗ੍ਰਹੀ] ਪੁ. ਲੜਾਈ ਝਗੜਾ ਜਾਂ ਯੁੱਧ ਕਰਨ ਵਾਲਾ ਵਿਅਕਤੀ।
विघटन—[ਵਿਘਟਨ] ਪੁ. ਤੋੜਨ ਭੰਨਣ ਜਾਂ ਵੱਖ ਕਰਨ ਦੀ ਕਿਰਿਆ।
विघटित—[ਵਿਘਟਿਤ] ਵਿ. ਭੰਨਿਆ ਤੋੜਿਆ ਹੋਇਆ, ਨਾਸ਼ ਕੀਤਾ ਹੋਇਆ ; ਵੱਖ ਕੀਤਾ ਹੋਇਆ।
विघन—[ਵਿਘਨ] ਪੁ. ਰੁਕਾਵਟ, ਰੋਕ, ਅੜਚਨ ; ਵੱਡਾ ਹਥੌੜਾ, ਘਣ।
विघात—[ਵਿਘਾਤ] ਪੁ. ਸੱਟ, ਚੋਟ ; ਨਾਸ਼।
विघातक—[ਵਿਘਾਤਕ] ਵਿ. ਨਾਸ਼ ਕਰਨ ਵਾਲਾ ; ਚੋਟ ਕਰਨ ਵਾਲਾ ; ਰੁਕਾਵਟ ਪਾਉਣ ਵਾਲਾ।
विघातन—[ਵਿਘਾਤਨ] ਪੁ. ਖ਼ੂਨ, ਹੱਤਿਆ, ਕਤਲ, ਘਾਤ ; ਵਿ. ਨਿਵਾਰਨ ਕਰਨ ਵਾਲਾ, ਹਟਾਉਣ ਵਾਲਾ।
विघाती—[ਵਿਘਾਤੀ] ਵਿ. ਖ਼ੂਨੀ, ਹੱਤਿਆਰਾ, ਕਾਤਲ ; ਵਿਰੋਧੀ।
विघूर्णन—[ਵਿਘੂਰ੍ਣਨ] ਪੁ. ਚੱਕਰ ਦੇਣ ਦੀ ਕਿਰਿਆ, ਚਹੁੰ ਪਾਸੀਂ ਘੁਮਾਉਣ ਦੀ ਕਿਰਿਆ।
विघ्न—[ਵਿਘ੍ਨ] ਪੁ. ਰੋਕ, ਰੁਕਾਵਟ, ਅੜਚਨ, ਵਿਘਨ ; ਔਖ।
विघ्नक—[ਵਿਘ੍ਨਕ] ਵਿ. ਰੋਕ ਪਾਉਣ ਵਾਲਾ, ਵਿਘਨ-ਕਾਰੀ।
विघ्नकर, विघ्नकारी—[ਵਿਘ੍ਨਕਰ, ਵਿਘ੍ਨਕਾਰੀ] ਵਿ. ਰੁਕਾਵਟ ਪਾਉਣ ਵਾਲਾ ; ਭਿਆਨਕ।
विघ्ननायक, विघ्ननाशक, विघ्नेश, विघ्नेश्वर—[ਵਿਘ੍ਨ-ਨਾਯਕ, ਵਿਘ੍ਨਨਾਸ਼ਕ, ਵਿਘ੍ਨੇਸ਼, ਵਿਘ੍ਨੇਸ੍ਵਰ] ਪੁ. ਗਣੇਸ਼ ਜੀ।
विचंद्र—[ਵਿਚੰਦ੍ਰ] ਵਿ. ਚੰਨ ਤੋਂ ਬਿਨਾਂ।
विचकित—[ਵਿਚਕਿਤ] ਵਿ. ਘਬਰਾਇਆ ਹੋਇਆ।
विचकिल—[ਵਿਚਕਿਲ] ਪੁ. ਇਕ ਤਰ੍ਹਾਂ ਦੀ ਚਮੇਲੀ।
विचक्षण—[ਵਿਚਕ੍ਸ਼ਣ] ਵਿ. ਚਮਕਦਾ ਹੋਇਆ ; ਨਿਪੁੰਨ, ਚਤਰ ; ਬੁੱਧੀਵਾਨ, ਪੰਡਿਤ।
विचक्षु—[ਵਿਚਕ੍ਸ਼ੁ] ਵਿ. ਨੇਤਰ-ਹੀਨ ; ਉਦਾਸ ; ਘਬਰਾਇਆ ਹੋਇਆ।
विचय—[ਵਿਚਯ] ਪੁ. ਇਕੱਠ ਕਰਨ ਦਾ ਭਾਵ ; ਪਰਖ, ਪ੍ਰੀਖਿਆ ਕਰਨ ਦਾ ਭਾਵ।
विचयन—[ਵਿਚਯਨ] ਪੁ. ਚੁਣਨ ਦੀ ਕਿਰਿਆ ; ਇਕੱਠਾ ਕਰਨ ਦੀ ਕਿਰਿਆ ਜਾਂ ਭਾਵ।

**विचरण, विचरन**—[ਵਿਚਰਣ, ਵਿਚਰਨ] ਪੁ. ਘੁੰਮਣ-ਫਿਰਨ ਦੀ ਕਿਰਿਆ ਜਾਂ ਭਾਵ ।

**विचरना**—[ਵਿਚਰਨਾ] ਕ੍ਰਿ. ਘੁੰਮਣਾ, ਚਲਣਾ, ਤੁਰਨਾ ਫਿਰਨਾ ।

**विचरनि**—[ਵਿਚਰਨਿ] ਇ. ਤੁਰਨ ਫਿਰਨ ਦਾ ਕੰਮ ।

**विचल**—[ਵਿਚਲ] ਵਿ. ਹਿਲਦਾ, ਡੋਲਦਾ ; ਘਬਰਾਇਆ ਹੋਇਆ ;

**विचलता**—[ਵਿਚਲਤਾ] ਇ. ਚੰਚਲਤਾ, ਅਸਥਿਰਤਾ ।

**विचलना**—[ਵਿਚਲਨਾ] ਕ੍ਰਿ. ਥਾਂ ਤੋਂ ਹਟਣਾ ; ਅਧੀਰ ਹੋਣਾ ; ਬਚਨ ਤੋਂ ਫਿਰਨਾ ; ਵਿਚਲ ਜਾਣਾ, ਮਚਲਣਾ ।

**विचलाना**—[ਵਿਚਲਾਨਾ] ਕ੍ਰਿ. ਇਧਰ ਉਧਰ ਹਟਾਉਣਾ, ਅਸਥਿਰ ਕਰਨਾ ।

**विचलित**—[ਵਿਚਲਿਤ] ਵਿ. ਅਸਥਿਰ, ਚੰਚਲ, ਬਚਨਾਂ ਤੋਂ ਹਾਰਿਆ ਹੋਇਆ ; ਵਿਚਲਿਆ ਹੋਇਆ ।

**विचार**—[ਵਿਚਾਰ] ਪੁ. ਭਾਵਨਾ ; ਖਿਆਲ ; ਮੁਕੱਦਮੇ ਦਾ ਫੈਸਲਾ ; ਮਨ ਵਿਚ ਪੈਦਾ ਹੋਣ ਵਾਲੀ ਗੱਲ ਜਾਂ ਸੰਕਲਪ ।

**विचारक**—[ਵਿਚਾਰਕ] ਪੁ. ਵਿਚਾਰ ਕਰਨ ਵਾਲਾ ; ਅਦਾਲਤੀ ; ਨੇਤਾ ; ਜਸੂਸ, ਦਾਰਸ਼ਨਿਕ ।

**विचारण**—[ਵਿਚਾਰਣ] ਵਿ. ਵਿਚਾਰ ; ਮੀਮਾਂਸਾ ; ਸੰਦੇਹ, ਸ਼ੱਕ ।

**विचारणा**—[ਵਿਚਾਰਣਾ] ਇ. ਵਿਚਾਰ ਕਰਨ ਦੀ ਕਿਰਿਆ ਜਾਂ ਭਾਵ, ਸੋਚਣ ਦੀ ਕਿਰਿਆ ।

**विचारणीय**—[ਵਿਚਾਰਣੀਯ] ਵਿ. ਵਿਚਾਰ ਕਰਨ ਯੋਗ, ਸੋਚਣ ਯੋਗ ।

**विचारना**—[ਵਿਚਾਰਨਾ] ਕ੍ਰਿ. ਸੋਚਣਾ, ਸਮਝਣਾ, ਵਿਚਾਰ ਕਰਨਾ ; ਲਭਣਾ ।

**विचारपति**—[ਵਿਚਾਰਪਤਿ] ਪੁ. ਅਦਾਲਤੀ, ਜੱਜ, ਫੈਸਲਾ ਕਰਣ ਵਾਲਾ ।

**विचारवान्**—[ਵਿਚਾਰਵਾਨ੍] ਵਿ. ਸਿਆਣਾ, ਸਮਝਦਾਰ, ਸੋਚਵਾਨ, ਵਿਚਾਰਕ ।

**विचारशक्ति**—[ਵਿਚਾਰਸ਼ਕ੍ਤਿ] ਇ. ਭਲਾ-ਬੁਰਾ ਸੋਚਣ ਦੀ ਅਕਲ, ਸਮਝ, ਸੋਝੀ ।

**विचारशास्त्र**—[ਵਿਚਾਰਸ਼ਾਸ੍ਤ੍ਰ] ਪੁ. ਮੀਮਾਂਸਾ-ਸ਼ਾਸਤਰ ।

**विचारशील**—[ਵਿਚਾਰਸ਼ੀਲ] ਵਿ. ਵਿਚਾਰਵਾਨ, ਸੋਚਵਾਨ ।

**विचारशीलता**—[ਵਿਚਾਰਸ਼ੀਲਤਾ] ਇ. ਅਕਲਮੰਦੀ, ਸਮਝ-ਦਾਰੀ, ਸਿਆਣਪ ।

**विचारस्थल**—[ਵਿਚਾਰਸ੍ਥਲ] ਪੁ. ਅਦਾਲਤ, ਕਚਹਿਰੀ ; ਕਿਸੇ ਵਿਸ਼ੇ ਤੇ ਵਿਚਾਰ ਕਰਨ ਦੀ ਥਾਂ ।

**विचाराध्यक्ष**—[ਵਿਚਾਰਾਧ੍ਯਕ੍ਸ਼] ਪੁ. ਅਦਾਲਤੀ, ਜੱਜ ।

**विचारालय**—[ਵਿਚਾਰਾਲਯ] ਪੁ. ਕਚਹਿਰੀ, ਅਦਾਲਤ ।

**विचारित**—[ਵਿਚਾਰਿਤ] ਵਿ. ਸੋਚਿਆ-ਵਿਚਾਰਿਆ ਹੋਇਆ ।

**विचारी**—[ਵਿਚਾਰੀ] ਵਿ. ਸੋਚਵਾਨ, ਵਿਚਾਰ ਕਰਨ ਵਾਲਾ ; ਇਧਰ ਉਧਰ ਘੁੰਮਣ ਵਾਲਾ ; ਬਦਮਾਸ਼ ।

**विचार्य**—[ਵਿਚਾਰ੍ਯ] ਵਿ. ਵਿਚਾਰ ਗੋਚਰੇ, ਵਿਚਾਰ ਕਰਨ ਜੋਗ ।

**विचालन**—[ਵਿਚਾਲਨ] ਪੁ. ਚੰਗੀ ਤਰ੍ਹਾਂ ਹਟਾਉਣ ਜਾਂ ਹਲਾਉਣ ਦੀ ਕਿਰਿਆ ।

**विचिंतन**—[ਵਿਚਿੰਤਨ] ਪੁ. ਸੋਚਣ ਦਾ ਭਾਵ ; ਫਿਕਰ ਕਰਨ ਦੀ ਕਿਰਿਆ ।

**विचित**—[ਵਿਚਿਤ] ਵਿ. ਜਿਸ ਦੀ ਖੋਜ ਕੀਤੀ ਗਈ ਹੋਵੇ ।

**विचिति**—[ਵਿਚਿਤਿ] ਇ. ਖੋਜ ; ਵਿਚਾਰ ।

**विचिकित्सा**—[ਵਿਚਿਕਿਤ੍ਸਾ] ਇ. ਸੰਦੇਹ, ਸ਼ੱਕ ।

**विचित्ति**—[ਵਿਚਿੱਤਿ] ਪੁ. ਬੇਹੋਸ਼ੀ ; ਚਿੱਤ ਟਿਕਾਣੇ ਨਾ ਰਹਿਣ ਦੀ ਹਾਲਤ ।

**विचित्र**—[ਵਿਚਿਤ੍ਰ] ਵਿ. ਖੂਬਸੂਰਤ ; ਵਿਲੱਖਣ, ਅਜੀਬ, ਵਿਚਿਤੱਰ ।

**विचित्रता**—[ਵਿਚਿਤ੍ਰਤਾ] ਇ. ਹੈਰਾਨੀ ; ਅਦਭੁਤਤਾ, ਵਿਲੱਖਣਤਾ, ਵਿਚਿੱਤਰਤਾ ।

**विचित्रदेह**—[ਵਿਚਿਤ੍ਰਦੇਹ] ਪੁ. ਬੱਦਲ ; ਵਿ. ਸੁੰਦਰ ਬਣਤਰ ਵਾਲਾ ।

**विचित्रवीर्य**—[ਵਿਚਿਤ੍ਰਵੀਰ੍ਯ] ਪੁ. ਸ਼ਾਂਤਨੂ ਦਾ ਇਕ ਪੁੱਤਰ ।

**विचित्रशाला**—[ਵਿਚਿਤ੍ਰਸ਼ਾਲਾ] ਇ. ਅਜਾਇਬ ਘਰ ।

**विचित्रा**—[ਵਿਚਿਤ੍ਰਾ] ਇ. ਇਕ ਰਾਗਣੀ ; ਸਫ਼ੈਦ ਹਿਰਨ ।

**विचित्रित**—[ਵਿਚਿਤ੍ਰਿਤ] ਵਿ. ਰੰਗ-ਬਿਰੰਗਾ ।

**विचेतन**—[ਵਿਚੇਤਨ] ਵਿ. ਅਚੇਤ, ਬੇਹੋਸ਼, ਬੇਸੁਧ ।

**विचेता**—[ਵਿਚੇਤਾ] ਵਿ. ਘਬਰਾਇਆ ਹੋਇਆ ।

**विचेष्टन**—[ਵਿਚੇਸ਼੍ਟਨ] ਪੁ. ਲੋਟਣੀਆਂ ਖਾਣ ਦੀ ਕਿਰਿਆ ਜਾਂ ਭਾਵ ; ਤੜਫਣ ਦਾ ਭਾਵ ।

**विचेष्टा**—[ਵਿਚੇਸ਼੍ਟਾ] ਇ. ਮੂੰਹ ਚਿੜਾਉਣ ਦਾ ਭਾਵ ; ਗਤੀ ; ਹਥ ਪੈਰ ਸੁੱਟਣ ਦਾ ਭਾਵ ।

**विचेष्टित**—[ਵਿਚੇਸ਼੍ਟਿਤ] ਪੁ. ਕੰਮ ; ਕਿਰਿਆ ; ਵਿ. ਵਿਸ਼ੇਸ਼ ਕੋਸ਼ਸ਼ ਵਾਲਾ ।

**विच्छंदक**—[ਵਿੱਛੰਦਕ] ਪੁ. ਮੰਦਰ, ਦੇਵਸਥਾਨ ।

**विच्छित्ति**—[ਵਿੱਛਿੱਤਿ] ਇ. ਕੱਟ ਕੇ ਟੁਕੜੇ ਵੱਖ ਵੱਖ ਕਰਨ ਦਾ ਭਾਵ ; ਘਾਟ, ਕਮੀ ; ਗਲਤੀ ; ਸਾਹਿਤ ਵਿਚ ਇਕ ਤਰ੍ਹਾਂ ਦਾ ਹਾਵਭਾਵ ; ਬੇਢੰਗਾਪਣ ; ਸੀਮਾ, ਹੱਦ ।

विच्छिन्न—[ਵਿੱਛਿੰਨ] ਵਿ. ਵੱਖ, ਅਲੱਗ ; ਜਿਸ ਦਾ ਅੰਤ ਹੋ ਗਿਆ ਹੋਵੇ ; ਕੱਟ ਕੇ ਵੱਖ ਕੀਤਾ ਹੋਇਆ ; ਵੰਡਿਆ ਹੋਇਆ ।

विच्छेद—[ਵਿੱਛੇਦ] ਪੁ. ਵਿਛੋੜਾ ; ਟੁਕੜੇ ਕਰਨ ਦਾ ਭਾਵ ; ਵਿਚਕਾਰਲੀ ਖਾਲੀ ਥਾਂ ; ਨਾਸ਼ ; ਮਨਾਹੀ ।

विच्छेदक—[ਵਿੱਛੇਦਕ] ਵਿ. ਕੱਟ ਕੇ ਵੱਖ ਕਰਨ ਵਾਲਾ ; ਵੰਡਣ ਵਾਲਾ ।

विच्छेदन—[ਵਿੱਛੇਦਨ] ਪੁ. ਨਾਸ਼, ਬਰਬਾਦੀ ; ਵੱਖ ਕਰਨ ਦੀ ਕਿਰਿਆ ।

विच्छेदी—[ਵਿੱਛੇਦੀ] ਵਿ. ਕੱਟ ਕੇ ਵੱਖ ਕਰਨ ਵਾਲਾ ।

विच्युत—[ਵਿਚ੍ਯੁਤ] ਵਿ. ਆਪਣੇ ਥਾਂ ਤੋਂ ਡਿਗਿਆ ਹੋਇਆ ।

विछलना—[ਵਿਛਲਨਾ] ਕ੍ਰਿ. ਫਿਸਲਣਾ ; ਵਿਚਲਣਾ ।

बिछेद—[ਵਿਛੇਦ] ਪੁ. ਵਿਯੋਗ, ਵਿਛੋੜਾ ।

+ बिछोई—[ਵਿਛੋਈ] ਵਿ. ਪੁ. ਵਿਯੋਗੀ, ਜੋ ਪ੍ਰੀਤਮ ਨਾਲੋਂ ਵਿਛੜ ਗਿਆ ਹੋਵੇ, ਬਿਰਹੀ ।

+ बिछोहु—[ਵਿਛੋਹ] ਪੁ. ਵਿਯੋਗ, ਵਿਛੋੜਾ ।

+ बिछोही—[ਵਿਛੋਹੀ] ਵਿ. ਵਿਯੋਗੀ, ਬਿਰਹੀ ।

बिजंघ—[ਵਿਜੰਘ] ਵਿ. ਬਿਨਾਂ ਜੰਘਾਂ ਤੋਂ ।

बिजई—[ਵਿਜਈ] ਵਿ. ਵੇਖੋ ਵਿਜਯੀ (विजयी) ।

बिजन—[ਵਿਜਨ] ਵਿ. ਨਿਰਜਨ, ਇਕਾਂਤ, ਸੁਨਸਾਨ ; ਪੁ. ਪੱਖਾ ।

विजनता—[ਵਿਜਨਤਾ] ਇ. ਇਕਾਂਤ, ਸੁੰਨੀ ਥਾਂ ।

विजनन—[ਵਿਜਨਨ] ਪੁ. ਜਣੇਪਾ ।

बिजना—[ਵਿਜਨਾ] ਪੁ. ਪੱਖਾ ।

विजन्मा—[ਵਿਜਨ੍ਮਾ] ਵਿ. ਹਰਾਮੀ, ਦੋਗਲਾ ।

विजयंती—[ਵਿਜਯੰਤੀ] ਇ. ਇਕ ਅਪਸਰਾ ; ਬ੍ਰਹਮੀ ਬੂਟੀ ।

विजय—[ਵਿਜਯ] ਪੁ. ਫਤਹਿ, ਜਿੱਤ ।

विजयक—[ਵਿਜਯਕ] ਵਿ. ਸਦਾ ਜਿੱਤਣ ਵਾਲਾ ।

विजयकुंजर—[ਵਿਜਯਕੁੰਜਰ] ਪੁ. ਰਾਜੇ ਦੀ ਸਵਾਰੀ ਦਾ ਹਾਥੀ ; ਯੁੱਧ ਦਾ ਹਾਥੀ ।

विजयकेतु—[ਵਿਜਯਕੇਤੁ] _. ਫਤਿਹ ਦਾ ਨਿਸ਼ਾਨ, ਝੰਡਾ ।

विजयडिंडिम—[ਵਿਜਯਡਿੰਡਿਮ] ਪੁ. ਫਤਹਿ ਦਾ ਨਗਾਰਾ ।

विजयपताका—[ਵਿਜਯਪਤਾਕਾ] ਇ. ਜਿੱਤ ਦਾ ਝੰਡਾ ।

विजयपूर्णिमा—[ਵਿਜਯਪੂਰ੍ਣਿਮਾ] ਇ. ਅਸੂ ਦੀ ਪੂਰਨਮਾਸੀ ।

विजययात्रा—[ਵਿਜਯਯਾਤ੍ਰਾ] ਇ. ਫਤਹਿ ਕਰਨ ਦੀ ਇੱਛਿਆ ਨਾਲ ਕੀਤੀ ਜਾਣ ਵਾਲੀ ਯਾਤਰਾ ।

विजयलक्ष्मी—[ਵਿਜਯਲਕ੍ਸ਼ਮੀ] ਇ. ਫਤਹਿ ਦੀ ਦੇਵੀ ।

विजयश्री—[ਵਿਜਸ਼੍ਰੀ] ਇ. ਫਤਹਿ ਦੀ ਦੇਵੀ ।

विजयसार—[ਵਿਜਯਸਾਰ] ਪੁ. ਇਕ ਰੁੱਖ ।

विजया—[ਵਿਜਯਾ] ਇ. ਦੁਰਗਾ ; ਭੰਗ, ਸੁੱਖਾ ; ਮਜੀਠ ; ਇਕ ਛੰਦ ; ਕ੍ਰਿਸ਼ਨ ਦੀ ਮਾਲਾ ; ਇਕ ਜੋਗਨੀ ; ਜਮਰਾਜ ਦੀ ਪਤਨੀ ।

विजयाएकादशी—[ਵਿਜਯਾਏਕਾਦਸ਼ੀ] ਇ. ਅਸੂ ਸੁਦੀ ਇਕਾਦਸ਼ੀ ।

विजयादशमी—[ਵਿਜਯਾਦਸ਼ਮੀ] ਇ. ਅਸੂ ਸੁਦੀ ਦਸਮੀ ।

विजयानंद—[ਵਿਜਯਾਨੰਦ] ਪੁ. ਸੰਗੀਤ ਦਾ ਇਕ ਤਾਲ ।

विजयी—[ਵਿਜਯੀ] ਵਿ. ਜੇਤੂ, ਉਹ ਜਿਸ ਨੇ ਜਿੱਤ ਹਾਸਲ ਕੀਤੀ ਹੋਵੇ ।

विजयेश—[ਵਿਜਯੇਸ਼] ਪੁ. ਸ਼ਿਵ, ਮਹਾਂਦੇਵ ।

विजयोत्सव—[ਵਿਜਯੋਤ੍ਸਵ] ਪੁ. ਦੁਸਹਿਰੇ ਦਾ ਉਤਸਵ ।

विजर—[ਵਿਜਰ] ਵਿ. ਜਿਸ ਨੂੰ ਬੁਢੇਪਾ ਨਾ ਆਇਆ ਹੋਵੇ, ਅਜਰ ; ਨਵਾਂ ।

विजल—[ਵਿਜਲ] ਪੁ. ਮੀਂਹ ਦੀ ਔੜ, ਵਰਖਾ ਦਾ ਅਭਾਵ ।

विजल्प—[ਵਿਜਲ੍ਪ] ਪੁ. ਬਕਵਾਸ, ਵਾਧੂ ਗੱਲਾਂ ।

विजात—[ਵਿਜਾਤ] ਵਿ. ਦੋਗਲਾ, ਦੂਜੀ ਜਾਤ ਦਾ ; ਹਰਾਮਜ਼ਾਦਾ ।

विजाता—[ਵਿਜਾਤਾ] ਇ. ਜੱਚਾ ਤੀਵੀਂ, ਜਾਪੇ ਵਾਲੀ ਤੀਵੀਂ ; ਦੋਗਲੀ ਕੁੜੀ ।

विजाति, विजातीय—[ਵਿਜਾਤਿ, ਵਿਜਾਤੀਯ] ਵਿ. ਦੂਜੀ ਜਾਤ ਦਾ, ਹੋਰ ਜ਼ਾਤ ਦਾ ।

विजानु—[ਵਿਜਾਨੁ] ਪੁ. ਤਲਵਾਰ ਚਲਾਉਣ ਦਾ ਇਕ ਹੱਥ ।

बिजार—[ਵਿਜ਼ਾਰ] ਪੁ. ਜ਼ਮੀਨ ਦੀ ਇਕ ਕਿਸਮ ।

बिजारत—[ਵਿਜ਼ਾਰਤ] ਇ. ਵਜ਼ੀਰੀ, ਮੰਤਰੀ ਦਾ ਅਹੁਦਾ ਜਾਂ ਕੰਮ, ਵਜ਼ਾਰਤ ।

विजिगीषा—[ਵਿਜਿਗੀਸ਼ਾ] ਇ. ਫਤਹਿ ਕਰਨ ਦੀ ਅਭਿਲਾਸ਼ਾ ।

विजित—[ਵਿਜਿਤ] ਵਿ. ਜਿੱਤਿਆ ਹੋਇਆ (ਇਲਾਕਾ ਜਾਂ ਵਿਅਕਤੀ) ।

विजितात्मा—[ਵਿਜਿਤਾਤ੍ਮਾ] ਪੁ. ਮਹਾਂਦੇਵ ।

विजिति—[ਵਿਜਿਤਿ] ਇ. ਫਤਹਿ, ਜਿੱਤ ।

विजित्वर—[ਵਿਜਿਤ੍ਵਰ] ਵਿ. ਜਿੱਤਣ ਵਾਲਾ, ਜੇਤੂ ।

विजिहीर्षा—[ਵਿਜਿਹੀਰ੍ਸ਼ਾ] ਇ. ਵਿਹਾਰ ਕਰਨ ਦੀ ਇੱਛਿਆ ।

बिजिह्म—[ਵਿਜਿਹ੍ਮ] ਵਿ. ਕੁਟਿਲ, ਟੇਢਾ, ਵਿੰਗਾ ।

**विजीष**—[ਵਿਜੀਸ਼] ਵਿ. ਜਿੱਤ ਦਾ ਚਾਹਵਾਨ ।

**विजृंभण**—[ਵਿਜ੍ਰਿੰਭਣ] ਪੁ. ਉਬਾਸੀ ਲੈਣ ਦਾ ਭਾਵ ।

**विजृंभा**—[ਵਿਜ੍ਰਿੰਭਾ] ਇ. ਉਬਾਸੀ ।

**विजृंभित**—[ਵਿਜ੍ਰਿੰਭਿਤ] ਵਿ. ਵਿਕਸਤ ; ਵਿਆਪਤ ; ਖਿੜਿਆ ਹੋਇਆ ; ਪੁ. ਚੇਸ਼ਟਾ ; ਉਬਾਸੀ ।

**विजेतव्य**—[ਵਿਜੇਤਵ੍ਯ] ਵਿ. ਜਿੱਤਿਆ ਜਾਣ ਯੋਗ ।

**विजेता**—[ਵਿਜੇਤਾ] ਪੁ. ਜਿੱਤਣ ਵਾਲਾ ਵਿਅਕਤੀ, ਜੇਤੂ ।

**विजेय**—[ਵਿਜੇਯ] ਵਿ. ਜਿੱਤ ਜਾਣ ਯੋਗ ।

**विजै**—[ਵਿਜੈ] ਪੁ. ਵੇਖੋ ਵਿਜਯ (विजय) ।

**विजैसार**—[ਵਿਜੈਸਾਰ] ਪੁ. ਵੇਖੋ ਵਿਜਯਸਾਰ (**विजयसार**) ।

**विजोर**—[ਵਿਜੋਰ] ਵਿ. ਕਮਜ਼ੋਰ, ਨਿਰਬਲ, ਜ਼ੋਰ ਰਹਿਤ ।

**विज्जु**—[ਵਿੱਜੁ] ਇ. ਬਿਜਲੀ ।

**विज्जुल**—[ਵਿੱਜੁਲ] ਪੁ. ਚਮੜੀ ; ਦਾਲ ਚੀਨੀ ਦੀ ਛਿੱਲੜ ।

**विज्ञ**—[ਵਿਗ੍ਯ] ਵਿ. ਬੁਧੀਵਾਨ ; ਵਿਦਵਾਨ, ਪੰਡਿਤ ; ਜਾਣਕਾਰ ; ਸਿਆਣਾ, ਨਿਪੁੰਨ ।

**विज्ञता**—[ਵਿਗ੍ਯਤਾ] ਇ. ਪੰਡਿਤਾਈ ; ਜਾਣਕਾਰੀ ; ਸਿਆਣਪ ।

**विज्ञप्त**—[ਵਿਗ੍ਯਪ੍ਤ] ਵਿ. ਦੱਸਿਆ ਹੋਇਆ, ਸੂਚਤ ਕੀਤਾ ਹੋਇਆ ।

**विज्ञप्ति**—[ਵਿਗ੍ਯਪ੍ਤਿ] ਇ. ਇਸ਼ਤਿਹਾਰ, ਸੂਚਨਾ ; ਪ੍ਰਾਰਥਨਾ ।

**विज्ञात**—[ਵਿਗ੍ਯਾਤ] ਵਿ. ਪ੍ਰਸਿੱਧ, ਮਸ਼ਹੂਰ ; ਜਾਣਿਆ ਹੋਇਆ ।

**विज्ञातव्य**—[ਵਿਗ੍ਯਾਤਵ੍ਯ] ਵਿ. ਜਾਣਨ ਯੋਗ ।

**विज्ञाता**—[ਵਿਗ੍ਯਾਤਾ] ਵਿ. ਜਾਣਕਾਰ, ਜਾਣਨ ਵਾਲਾ ।

**विज्ञान**—[ਵਿਗ੍ਯਾਨ] ਪੁ. ਜਾਣਕਾਰੀ, ਗਿਆਨ ; ਕੰਮ ਦੀ ਸਿਆਣਪ ; ਸਾਇੰਸ ; ਬ੍ਰਹਮ ; ਆਤਮਾ ; ਅਕਾਸ਼ ; ਮੋਖਸ਼ ; ਮਾਇਆ ਜਾਂ ਅਵਿਦਿਆ ਨਾਂ ਦੀ ਵਿਰਤੀ ।

**विज्ञानता**—[ਵਿਗ੍ਯਾਨਤਾ] ਇ. ਵਿਗਿਆਨ ਦਾ ਭਾਵ ਜਾਂ ਧਰਮ ।

**विज्ञानपति**—[ਵਿਗ੍ਯਾਨਪਤਿ] ਪੁ. ਪਰਮ ਗਿਆਨੀ ।

**विज्ञानपाद**—[ਵਿਗ੍ਯਾਨਪਾਦ] ਪੁ. ਵੇਦ ਵਿਆਸ ।

**विज्ञानमयकोश**—[ਵਿਗ੍ਯਾਨਮਯਕੋਸ਼] ਪੁ. ਬੁੱਧੀ ਅਤੇ ਗਿਆਨ ਸਬੰਧੀ ਇੰਦਰੀਆਂ ।

**विज्ञानवाद**—[ਵਿਗ੍ਯਾਨਵਾਦ] ਪੁ. ਬ੍ਰਹਮ ਤੇ ਆਤਮਾ ਦੀ ਏਕਤਾ ਦਾ ਸਿਧਾਂਤ ।

**विज्ञानवादी**—[ਵਿਗ੍ਯਾਨਵਾਦੀ] ਪੁ. ਯੋਗ ਮਾਰਗ ਨੂੰ ਮੰਨਣ ਵਾਲਾ ਵਿਅਕਤੀ ।

**विज्ञानिक**—[ਵਿਗ੍ਯਾਨਿਕ] ਪੁ. ਵੇਖੋ ਵੈਗ੍ਯਾਨਿਕ (**वैज्ञानिक**) ।

**विज्ञानी**—[ਵਿਗ੍ਯਾਨੀ] ਵਿ. ਸਿਆਣਾ ; ਕਿਸੇ ਵਿਸ਼ੇ ਤੋਂ ਚੰਗੀ ਤਰ੍ਹਾਂ ਜਾਣਕਾਰ ।

**विज्ञापक**—[ਵਿਗ੍ਯਾਪਕ] ਵਿ. ਸਮਝਾਉਣ ਬੁਝਾਉਣ ਵਾਲਾ ; ਸੂਚਨਾ ਦੇਣ ਵਾਲਾ ।

**विज्ञापन**—[ਵਿਗ੍ਯਾਪਨ] ਪੁ. ਸੂਚਨਾ, ਇਸ਼ਤਿਹਾਰ ।

**विज्ञापनीय**—[ਵਿਗ੍ਯਾਪਨੀਯ] ਵਿ. ਦੱਸਣ ਯੋਗ ; ਪਰਚਾਰ ਕਰਨ ਯੋਗ ।

**विज्ञापित**—[ਵਿਗ੍ਯਾਪਿਤ] ਵਿ. ਜਿਸ ਦੀ ਖਬਰ ਜਾਂ ਸੂਚਨਾ ਦਿੱਤੀ ਗਈ ਹੋਵੇ ।

**विज्ञेय**—[ਵਿਗ੍ਯੇਯ] ਵਿ. ਜਾਨਣ ਜਾਂ ਸਮਝਣ ਯੋਗ ।

**विटंक**—[ਵਿਟੰਕ] ਪੁ. ਕਬੂਤਰ ਦੀ ਛਤਰੀ ; ਵਿ. ਸੁੰਦਰ, ਸੋਹਣਾ ।

**विट**—[ਵਿਟ] ਪੁ. ਲੁੱਚਾ, ਬਦਮਾਸ਼ ; ਚਤੁਰ ; ਕਪਟ ; ਚੂਹਾ ; ਲੂਣ ; ਵਿਸ਼ਟਾ, ਮਲ ; ਉਹ ਆਦਮੀ ਜਿਸ ਨੇ ਆਪਣੀ ਸਾਰੀ ਦੌਲਤ ਦੁਨਿਆਵੀ ਸੁਖਾਂ ਵਿਚ ਹੀ ਖਤਮ ਕਰ ਦਿਤੀ ਹੋਵੇ ।

**विटप**—[ਵਿਟਪ] ਪੁ. ਝਾੜੀ ; ਕਰੂੰਬਲ ; ਰੁੱਖ ।

**विटपी**—[ਵਿਟਪੀ] ਪੁ. ਰੁੱਖ ।

**विटपीमृग**—[ਵਿਟਪੀਮ੍ਰਿਗ] ਪੁ. ਬਾਂਦਰ ।

**विट्ठल**—[ਵਿਠੱਲ] ਪੁ. ਵਿਸ਼ਨੂੰ ਦਾ ਇਕ ਅਵਤਾਰ ।

**विडंब**—[ਵਿਡੰਬ] ਪੁ. ਨਕਲ ; ਛੇੜਖਾਨੀ ।

**विडंबक**—[ਵਿਡੰਬਕ] ਵਿ. ਨਕਲੀਆ, ਠੀਕ ਠੀਕ ਨਕਲ ਕਰਨ ਵਾਲਾ, ਨੱਕਾਲ ।

**विडंबना**—[ਵਿਡੰਬਨਾ] ਇ. ਨਕਲ ਕਰਨ ਦਾ ਭਾਵ ; ਮਖੌਲ ਜਾਂ ਦਿਲਲਗੀ ਕਰਨ ਦਾ ਭਾਵ ।

**विडंबनीय**—[ਵਿਡੰਬਨੀਯ] ਵਿ. ਨਕਲ ਕਰਨ ਯੋਗ ; ਚਿੜਾਉਣ ਯੋਗ ।

**विडंबी**—[ਵਿਡੰਬੀ] ਵਿ. ਨਕਲੀਆ, ਨਕਲ ਲਾਹੁਣ ਵਾਲਾ ; ਮਖੌਲ ਕਰਨ ਵਾਲਾ ।

**विडरना**—[ਵਿਡਰਨਾ] ਕ੍ਰਿ. ਤਿੱਤਰ ਬਿੱਤਰ ਹੋਣਾ ; ਨੱਸਣਾ-ਭੱਜਣਾ ।

**विडराना, विडारना**—[ਵਿਡਰਾਨਾ, ਵਿਡਾਰਨਾ] ਕ੍ਰਿ. ਤਿੱਤਰ-ਬਿੱਤਰ ਕਰਨਾ, ਇਧਰ ਉਧਰ ਕਰਨਾ, ਖਿੰਡਾਉਣਾ ; ਨਾਸ਼ ਕਰਨਾ ।

**विडाल**—[ਵਿਡਾਲ] ਪੁ. ਅੱਖ ਦੀ ਪੁਤਲੀ ; ਬਿੱਲੀ ; ਹਰਤਾਲ ।

**विडोजा**—[ਵਿਡੋਜਾ] ਪੁ. ਇੰਦਰ ।

विडग्रह, विडबंध—[ਵਿਡਗ੍ਰਹ, ਵਿਡਬੰਧ] ਪੁ. ਕਬਜ਼।
विड्ज—[ਵਿਡ੍ਜ] ਵਿ. ਵਿਸ਼ਟੇ ਦੇ ਕੀੜੇ।
विड्भेदी—[ਵਿਡ੍ਭੇਦੀ] ਵਿ. ਦਸਤਾਵਰ ਦਵਾਈ।
वितंड—[ਵਿਤੰਡ] ਪੁ. ਹਾਥੀ ; ਇਕ ਤਰ੍ਹਾਂ ਦਾ ਜਿੰਦਰਾ।
वितंडा—[ਵਿਤੰਡਾ] ਇ. ਵਾਧੂ ਬਹਿਸ, ਫ਼ਜ਼ੂਲ ਦਾ ਲੜਾਈ ਝਗੜਾ।
वितंडावाद—[ਵਿਤੰਡਾਵਾਦ] ਪੁ. ਫ਼ਜ਼ੂਲ ਗੱਲਾਂ, ਵਾਧੂ ਬਹਿਸ।
वितंत—[ਵਿਤੰਤ] ਪੁ. ਇਕ ਕਿਸਮ ਦਾ ਬਿਨਾਂ ਤਾਰਾਂ ਦਾ ਵਾਜਾ ; ਵਿ. ਬਿਨਾਂ ਤਾਰਾਂ ਦੇ।
वित—[ਵਿਤ] ਵਿ. ਚਤੁਰ, ਨਿਪੁੰਨ ; ਗਿਆਤਾ।
वितत—[ਵਿਤਤ] ਵਿ. ਫੈਲਿਆ ਹੋਇਆ, ਖਿੰਡਿਆ ਹੋਇਆ ; ਲੰਮਾ ਚੌੜਾ ; ਖਿੱਚਿਆ ਹੋਇਆ, ਝੁਕਾਇਆ ਹੋਇਆ।
वितताना—[ਵਿਤਤਾਨਾ] ਕ੍ਰਿ. ਵਿਆਕੁਲ ਹੋਣਾ, ਘਬਰਾਉਣਾ।
वितति—[ਵਿਤਤਿ] ਇ. ਵਿਸਥਾਰ, ਫੈਲਾਉ।
वितथ—[ਵਿਤਥ] ਵਿ. ਝੂਠ, ਮਿੱਥਿਆ ; ਬੇਅਰਥ।
वितनु—[ਵਿਤਨੁ] ਵਿ. ਬਹੁਤ ਸੂਖਮ ; ਪੁ. ਕਾਮਦੇਵ।
वितपन्न—[ਵਿਤਪੰਨ] ਵਿ. ਬਣਿਆ ਹੋਇਆ ; ਚਤੁਰ, ਸਿਆਣਾ, ਨਿਪੁੰਨ ; ਬੇਚੈਨ।
वितरक—[ਵਿਤਰਕ] ਵਿ. ਵੰਡਣ ਵਾਲਾ।
वितरण, वितरन—[ਵਿਤਰਣ, ਵਿਤਰਨ] ਪੁ. ਅਰਪਣ ਕਰਨ ਦਾ ਭਾਵ ; ਵੰਡਣ ਦਾ ਭਾਵ।
वितरना—[ਵਿਤਰਨਾ] ਪੁ. ਵੰਡਣਾ ; ਦੇਣਾ।
वितरिक्त—[ਵਿਤਰਿਕ੍ਤ] ਅ. ਸਿਵਾਇ, ਇਸ ਤੋਂ ਬਿਨਾਂ।
वितरित—[ਵਿਤਰਿਤ] ਵਿ. ਵੰਡਵਾਂ, ਵੰਡਿਆ ਹੋਇਆ।
वितरेक—[ਵਿਤਰੇਕ] ਕ੍ਰਿ. ਵਿ. ਬਿਨਾ, ਸਿਵਾਇ, ਛਡ ਕੇ।
वितर्क—[ਵਿਤਰ੍ਕ] ਪੁ. ਸ਼ੱਕ ; ਅਨੁਮਾਨ ; ਸੰਦੇਹ ; ਇਕ ਅਲੰਕਾਰ ; ਦਲੀਲ, ਮਤਲਬ, ਮਕਸਦ।
वितर्क्य—[ਵਿਤਰ੍ਕ੍ਯ] ਵਿ. ਵਿਚਾਰ ਯੋਗ, ਅਤੀ ਵਿਲੱਖਣ।
वितल—[ਵਿਤਲ] ਪੁ. ਤੀਜਾ ਪਾਤਾਲ।
वितस्ता—[ਵਿਤਸ੍ਤਾ] ਇ. ਪੰਜਾਬ ਦੀ ਜਿਹਲਮ ਨਦੀ ਦਾ ਪੁਰਾਣਾ ਨਾਂ।
वितस्ति—[ਵਿਤਸ੍ਤਿ] ਪੁ. ਗਿੱਠ, ਬਾਰਾਂ ਉਂਗਲ ਦਾ ਮਾਪ।
वितान—[ਵਿਤਾਨ] ਪੁ. ਵਿਸਥਾਰ, ਫੈਲਾਉ ; ਖੇਮਾ ; ਚਾਨਣੀ, ਗੱਦੀ ; ਫ਼ੁਰਸਤ ; ਸਮੂਹ ; ਵਿਹਲ ; ਘ੍ਰਿਣਾ ; ਖਾਲੀ ਥਾਂ ; ਇਕ ਛੰਦ ; ਵੇਦੀ।
वितानक—[ਵਿਤਾਨਕ] ਪੁ. ਵੱਡਾ ਚੰਦੋਆ, ਤੰਬੂ ; ਜਮਘਟ, ਇਕੱਠ, ਭੀੜਭੜੱਕਾ।
वितानना—[ਵਿਤਾਨਨਾ] ਕ੍ਰਿ. ਤੰਬੂ ਤਾਣਨਾ।
वितामस—[ਵਿਤਾਮਸ] ਪੁ. ਪ੍ਰਕਾਸ਼, ਚਾਨਣ, ਰੌਸ਼ਨੀ, ਉਜਿਆਲਾ।
वितिमिर—[ਵਿਤਿਮਿਰ] ਵਿ. ਹਨੇਰੇ ਤੋਂ ਬਿਨਾਂ।
वितीपाती—[ਵਿਤੀਪਾਤੀ] ਵਿ. ਸ਼ਰਾਰਤੀ, ਇੱਲਤੀ।
वितुंड—[ਵਿਤੁੰਡ] ਪੁ. ਹਾਥੀ।
वितुष्ट—[ਵਿਤੁਸ਼ਟ] ਵਿ. ਨਰਾਜ਼, ਗੁੱਸੇ ; ਬੇਸਬਰਾ।
वितृण—[ਵਿਤ੍ਰਿਣ] ਵਿ. ਘਾਹ ਤੋਂ ਬਿਨਾਂ, ਜਿਥੇ ਘਾਹ ਨਾ ਹੋਵੇ।
वितृप्त—[ਵਿਤ੍ਰਿਪ੍ਤ] ਵਿ. ਭੁੱਖਾ, ਜੋ ਰੱਜਿਆ ਨਾ ਹੋਵੇ।
वितृष—[ਵਿਤ੍ਰਿਸ਼] ਵਿ. ਬਿਨਾਂ ਤ੍ਰਿਸ਼ਣਾ ਤੋਂ, ਲਾਲਸਾ-ਰਹਿਤ।
वितृष्णा—[ਵਿਤ੍ਰਿਸ਼ਣਾ] ਇ. ਨਿਰਲੋਭਤਾ, ਲਾਲਸਾ ਦੀ ਅਣਹੋਂਦ, ਸੰਤੁਸ਼ਟਤਾ।
वितोय—[ਵਿਤੋਯ] ਵਿ. ਬਿਨਾਂ ਪਾਣੀ, ਨਿਰਜਲ।
वित्त—[ਵਿੱਤ] ਪੁ. ਧਨ, ਦੌਲਤ ; ਵਿ. ਪ੍ਰਸਿੱਧ, ਮਸ਼ਹੂਰ ; ਗਿਆਤ, ਸਮਝਿਆ ਹੋਇਆ ; ਪਰਚਾਰਿਆ ਹੋਇਆ।
वित्तकोश—[ਵਿੱਤਕੋਸ਼] ਪੁ. ਧਨ ਦੀ ਥੈਲੀ।
वित्तपति—[ਵਿੱਤਪਤਿ] ਪੁ. ਕੁਬੇਰ।
वित्तमंत्री—[ਵਿੱਤਮੰਤ੍ਰੀ] ਪੁ. ਖਜ਼ਾਨਾ-ਮੰਤਰੀ।
वित्तहीन—[ਵਿੱਤਹੀਨ] ਵਿ. ਨਿਰਧਨ, ਕੰਗਾਲ, ਦਰਿਦਰੀ।
वित्तेश, वित्तेश्वर—[ਵਿੱਤੇਸ਼, ਵਿੱਤੇਸ਼੍ਵਰ] ਪੁ. ਕੁਬੇਰ।
वित्रप—[ਵਿਤ੍ਰਪ] ਵਿ. ਬੇਸ਼ਰਮ, ਨਿਰਲੱਜ।
वित्रस्त—[ਵਿਤ੍ਰਸ੍ਤ] ਵਿ. ਡਰਿਆ ਹੋਇਆ, ਭੈਭੀਤ।
वित्रस्तक—[ਵਿਤ੍ਰਸ੍ਤਕ] ਵਿ. ਕੁਝ-ਕੁਝ ਡਰਿਆ ਹੋਇਆ।
वित्रास—[ਵਿਤ੍ਰਾਸ] ਪੁ. ਡਰ, ਭੈ, ਖੌਫ ; ਵਿ. ਭਿਅੰਕਰ।
विथकना—[ਵਿਥਕਨਾ] ਕ੍ਰਿ. ਥਕ ਜਾਣਾ ; ਮੋਹਤ ਹੋ ਕੇ ਚੁਪ ਹੋ ਜਾਣਾ ; ਲਿੱਸਾ ਹੋ ਜਾਣਾ।
विथकित—[ਵਿਥਕਿਤ] ਵਿ. ਥੱਕਿਆ ਹੋਇਆ ; ਕਮਜ਼ੋਰ।
+विथराना—[ਵਿਥਰਾਨਾ] ਕ੍ਰਿ. ਖਿੰਡਾਉਣਾ, ਇਧਰ ਉਧਰ ਬਿਖੇਰਨਾ।
+विथा—[ਵਿਥਾ] ਇ. ਦੁਖ, ਤਕਲੀਫ ; ਰੋਗ, ਬੀਮਾਰੀ।
+विथारना—[ਵਿਥਾਰਨਾ] ਕ੍ਰਿ. ਖਿੰਡਾਉਣਾ, ਖਿਲੇਰਨਾ।
+विथित—[ਵਿਥਿਤ] ਵਿ. ਦੁਖੀ, ਪੀੜਤ।
विथुरा—[ਵਿਥੁਰਾ] ਇ. ਉਹ ਤੀਵੀਂ ਜਿਸ ਦਾ ਪਤੀ ਨਾਲੋਂ ਵਿਛੋੜਾ ਹੋ ਗਿਆ ਹੋਵੇ।
विथ्या—[ਵਿਥ੍ਯਾ] ਇ. ਗੋਭੀ।

**विदग्ध**—[ਵਿਦਗ੍ਧ] ਪੁ. ਰਸੀਆ ਬੰਦਾ ; ਪੰਡਤ, ਵਿਦਵਾਨ ; ਚਤੁਰ ਵਿਅਕਤੀ ; ਵਿ. ਜਲਿਆ ਹੋਇਆ, ਸੜਿਆ ਹੋਇਆ ; ਪਚਿਆ ਹੋਇਆ ।

**विदग्धता**—[ਵਿਦਗ੍ਧਤਾ] ਇ. ਸਿਆਣਪ, ਚਤੁਰਾਈ, ਹੁਸ਼ਿਆਰੀ ; ਰਸੀਲਾਪਨ ।

**विदग्धा**—[ਵਿਦਗ੍ਧਾ] ਇ. ਉਹ ਨਾਇਕਾ ਜੋ ਬੜੀ ਹੁਸ਼ਿਆਰੀ ਨਾਲ ਪਰਾਏ ਬੰਦੇ ਨੂੰ ਮੋਹਤ ਕਰ ਲਵੇ ।

+**विदमान**—[ਵਿਦਮਾਨ] ਅ. ਹਾਜ਼ਰ, ਸਨਮੁਖ, ਸਾਹਮਣੇ ; ਵਿ. ਮੌਜੂਦਾ, ਹਾਜ਼ਰ ।

**विदरण**—[ਵਿਦਰਣ] ਪੁ. ਫਾੜਨ ਦਾ ਕੰਮ ; ਇਕ ਰੋਗ ।

**विदरना**—[ਵਿਦਰਨਾ] ਕ੍ਰਿ. ਫਟਣਾ ; ਪਾਟਣਾ ।

**विदर्भ**—[ਵਿਦਰ੍ਭ] ਪੁ. ਮਸੂੜਾ ਫੁਲਣ ਦਾ ਰੋਗ ; ਬਰਾਰ ਦੇਸ਼ ਦਾ ਪੁਰਾਣਾ ਨਾਂ ; ਇਕ ਰਾਜਾ ; ਇਕ ਰਿਸ਼ੀ ।

**विदर्भजा**—[ਵਿਦਰ੍ਭਜਾ] ਇ. ਦਮਯੰਤੀ, ਰੁਕਮਣੀ ।

**विदर्भराज**—[ਵਿਦਰ੍ਭਰਾਜ] ਪੁ. ਦਮਯੰਤੀ ਦਾ ਪਿਤਾ ਭੀਮਕ ਜੋ ਵਿਦਰਭ ਦੇਸ਼ ਦਾ ਰਾਜਾ ਸੀ ।

**विदल**—[ਵਿਦਲ] ਪੁ. ਅਨਾਰਦਾਣਾ ; ਸੋਨਾ ; ਬਾਂਸ ਦਾ ਕੋਈ ਭਾਂਡਾ ; ਵਿ. ਪੱਤੇ ਤੋਂ ਬਿਨਾਂ, ਜਿਸ ਦੇ ਪੱਤੇ ਨਾ ਹੋਣ ।

**विदलन**—[ਵਿਦਲਨ] ਪੁ. ਲਤਾੜਨ ਦਾ ਭਾਵ ; ਪਾੜਨ ਦੀ ਕਿਰਿਆ ; ਟੁਕੜੇ ਕਰਨ ਦਾ ਭਾਵ ।

**विदलना**—[ਵਿਦਲਨਾ] ਕ੍ਰਿ. ਕੁਚਲਣਾ ; ਪਾੜਨਾ, ਫਾੜਨਾ ; ਨਸ਼ਟ ਕਰਨਾ ।

**विदलित**—[ਵਿਦਲਿਤ] ਵਿ. ਪਾੜਿਆ ਹੋਇਆ ; ਟੁਕੜੇ ਕੀਤਾ ਹੋਇਆ ; ਮਲਿਆ ਹੋਇਆ, ਦਲਿਆ ਹੋਇਆ ।

**विदा**—[ਵਿਦਾ] ਪੁ. ਰਵਾਨਾ ਹੋਣ ਦਾ ਭਾਵ ; ਜਾਣ ਦੀ ਕਿਰਿਆ ।

**विदाई**—[ਵਿਦਾਈ] ਇ. ਵਿਦਾ ਹੋਣ ਦੀ ਆਗਿਆ, ਗਮਨ ।

**विदाय**—[ਵਿਦਾਯ] ਪੁ. ਵਿਭਾਗ ; ਜਾਣ ਦੀ ਆਗਿਆ, ਗਮਨ ; ਤਿਆਗ ; ਦਾਨ ।

**विदार**—[ਵਿਦਾਰ] ਪੁ. ਲੜਾਈ ; ਯੁੱਧ ।

**विदारक**—[ਵਿਦਾਰਕ] ਪੁ. ਪਾਣੀ ਵਿਚਕਾਰਲਾ ਪਹਾੜ ਜਾਂ ਰੁੱਖ ; ਵਿ. ਪਾੜਨ ਵਾਲਾ, ਫਾੜਨ ਵਾਲਾ, ਟੁਕੜੇ ਟੁਕੜੇ ਕਰਨ ਵਾਲਾ ।

**विदारना**—[ਵਿਦਾਰਨਾ] ਕ੍ਰਿ. ਫਾੜਨਾ, ਟੁਕੜੇ ਕਰਨਾ ।

**विदारित**—[ਵਿਦਾਰਿਤ] ਵਿ. ਫਾੜਿਆ ਹੋਇਆ, ਟੁਕੜੇ ਟੁਕੜੇ ਕੀਤਾ ਹੋਇਆ ।

**विदारी**—[ਵਿਦਾਰੀ] ਇ. ਗਲੇ ਅਤੇ ਕੰਨ ਦਾ ਇਕ ਰੋਗ ; ਵਿ. ਪਾੜਨ ਵਾਲਾ, ਫਾੜਨ ਵਾਲਾ ।

**विदारु**—[ਵਿਦਾਰੁ] ਪੁ. ਕੋੜ੍ਹ ਕਿਰਲਾ, ਗਿਰਗਿਟ ।

**विदाह**—[ਵਿਦਾਹ] ਪੁ. ਜਲਨ, ਦਾਹ ; ਹੱਥਾਂ ਪੈਰਾਂ ਵਿਚ ਹੋਣ ਵਾਲੀ ਦਾਹ ।

**विदाही**—[ਵਿਦਾਹੀ] ਪੁ. ਦਾਹ ਪੈਦਾ ਕਰਨ ਵਾਲਾ ਦ੍ਰੱਵ ।

**विदित**—[ਵਿਦਿਤ] ਵਿ. ਗਿਆਤ, ਜਾਣਿਆ ਹੋਇਆ ।

**विदिथ**—[ਵਿਦਿਥ] ਵਿ. ਵਿਦਵਾਨ, ਪੰਡਿਤ ; ਯੋਗੀ ; ਕਵੀ ; ਪੁ. ਮਜ਼ਦੂਰੀ ; ਲਾਭ ਪ੍ਰਾਪਤੀ ।

**विदिश**—[ਵਿਦਿਸ਼] ਇ. ਦੋ ਦਿਸ਼ਾਵਾਂ ਦੇ ਵਿਚਾਲੇ ਦਾ ਕੋਣਾ ।

**विदिशा**—[ਵਿਦਿਸ਼ਾ] ਇ. ਭੇਲਸਾ ਸ਼ਹਿਰ ਦਾ ਪੁਰਾਣਾ ਨਾਂ ; ਮਾਲਵਾ ਨਦੀ ਦਾ ਇਕ ਨਾਂ ।

**विदीर्ण**—[ਵਿਦੀਰ੍ਣ] ਵਿ. ਪਾਟਿਆ ਹੋਇਆ, ਭੰਨਿਆ ਤ੍ਰੋੜਿਆ ਹੋਇਆ, ਟੁਕੜੇ ਟੁਕੜੇ ਕੀਤਾ ਹੋਇਆ ।

**विदुर**—[ਵਿਦੁਰ] ਪੁ. ਕੌਰਵਾਂ ਦਾ ਮੰਤ੍ਰੀ ; ਚਤਰ ਵਿਅਕਤੀ ; ਵਿ. ਜਾਣਕਾਰ ; ਚਤੁਰ ; ਧੀਰਜਵਾਨ ।

**विदुल**—[ਵਿਦੁਲ] ਪੁ. ਜਲਬੈਂਤ ; ਇਕ ਖੁਸ਼ਬੂਦਾਰ ਪਦਾਰਥ ।

+**विदुष**—[ਵਿਦੁਸ਼] ਪੁ. ਵਿਦਵਾਨ, ਪੰਡਿਤ ।

**विदुषी**—[ਵਿਦੁਸ਼ੀ] ਇ. ਵਿਦਵਾਨ ਤੀਵੀਂ, ਪੜ੍ਹੀ ਲਿਖੀ ਤੀਵੀਂ ।

**विदूर**—[ਵਿਦੂਰ] ਵਿ. ਜੋ ਬਹੁਤ ਦੂਰ ਹੋਵੇ ; ਪੁ. ਇਕ ਤਰ੍ਹਾਂ ਦੀ ਮਣੀ ਦਾ ਘਰ, ਇਕ ਪਹਾੜ ; ਕੁਰੂ ਦਾ ਇਕ ਪੁੱਤਰ ।

**विदूषक**—[ਵਿਦੂਸ਼ਕ] ਵਿ. ਮਸਖਰਾ, ਭੰਡ ; ਨਿੰਦਕ ; ਦੁਸ਼ਟ, ਕਾਮੀ ।

**विदूषणं**—[ਵਿਦੂਸ਼ਣ] ਪੁ. ਦੋਸ਼ ਥੋਪਣ ਦਾ ਕੰਮ ; ਮਸਖਰਾਪਨ ।

**विदूषना**—[ਵਿਦੂਸ਼ਨਾ] ਕ੍ਰਿ. ਸਤਾਉਣਾ, ਦੁੱਖ ਦੇਣਾ ; ਦੁੱਖੀ ਹੋਣਾ ; ਦੋਸ਼ੀ ਠਹਿਰਾਉਣਾ ।

**विदेव**—[ਵਿਦੇਵ] ਪੁ. ਦੈਂਤ, ਰਾਖਸ਼ ।

**विदेश**—[ਵਿਦੇਸ਼] ਪੁ. ਪ੍ਰਦੇਸ, ਵਿਦੇਸ਼ ।

**विदेह**—[ਵਿਦੇਹ] ਵਿ. ਸਰੀਰ ਤੋਂ ਰਹਿਤ ; ਪੁ. ਰਾਜਾ ਜਨਕ ।

**विदेहपुर**—[ਵਿਦੇਹਪੁਰ] ਪੁ. ਜਨਕ ਪੁਰੀ, ਰਾਜਾ ਜਨਕ ਦੀ ਰਾਜਧਾਨੀ ।

**विदोष**—[ਵਿਦੋਸ਼] ਵਿ. ਬੇਐਬ, ਬੇਗੁਨਾਹ, ਦੋਸ਼-ਰਹਿਤ ।

**विद्ध**—[ਵਿੱਧ] ਵਿ. ਵਿੰਨ੍ਹਿਆ ਹੋਇਆ ; ਤੁੱਲ, ਸਮਾਨ ; ਟੇਢਾ ; ਮਿਲਿਆ ਹੋਇਆ ; ਸੁਟਿਆ ਹੋਇਆ ।

**विद्यमान**—[ਵਿਦ੍ਯਮਾਨ] ਵਿ. ਵਰਤਮਾਨ, ਹਾਜ਼ਰ, ਸਨਮੁਖ, ਮੌਜੂਦ ।

विद्यमानता—[ਵਿਦ੍ਯਮਾਨਤਾ] ਇ. ਮੌਜੂਦਗੀ, ਹੋਂਦ, ਹਾਜ਼ਰੀ ।

विद्या—[ਵਿਦ੍ਯਾ] ਇ. ਗਿਆਨ ; ਦੁਰਗਾ ; ਸੀਤਾ ਦੀ ਇਕ ਸਖੀ ; ਇਕ ਛੰਦ ; ਸਿੱਖਿਆ ਰਾਹੀਂ ਪ੍ਰਾਪਤ ਗਿਆਨ ।

विद्यागम—[ਵਿਦ੍ਯਾਗਮ] ਪੁ. ਵਿਦਿਆ-ਲਾਭ ।

विद्यागुरु—[ਵਿਦ੍ਯਾਗੁਰੁ] ਪੁ. ਪੜ੍ਹਾਉਣ ਵਾਲਾ ਵਿਅਕਤੀ, ਗੁਰੂ ।

विद्यागृह—[ਵਿਦ੍ਯਾਗ੍ਰਿਹ] ਪੁ. ਪਾਠਸ਼ਾਲਾ, ਸਕੂਲ, ਵਿਦਿਆਲਾ ।

विद्यादाता—[ਵਿਦ੍ਯਾਦਾਤਾ] ਪੁ. ਵਿਦਿਆ ਪੜ੍ਹਾਉਣ ਵਾਲਾ, ਗੁਰੂ ।

विद्यादान—[ਵਿਦ੍ਯਾਦਾਨ] ਪੁ. ਵਿਦਿਆ ਪੜ੍ਹਾਉਣ ਦਾ ਕੰਮ ।

विद्यादेवी—[ਵਿਦ੍ਯਾਦੇਵੀ] ਇ. ਸਰਸਵਤੀ ।

विद्याधन—[ਵਿਦ੍ਯਾਧਨ] ਪੁ. ਵਿਦਿਆ ਰੂਪੀ ਧਨ ; ਵਿਦਿਆ ਰਾਹੀਂ ਕਮਾਇਆ ਧਨ ।

विद्याधर—[ਵਿਦ੍ਯਾਧਰ] ਪੁ. ਇਕ ਤਰ੍ਹਾਂ ਦੀ ਜੂਨੀ ਜਿਸ ਵਿਚ ਗੰਧਰਵ ਅਤੇ ਕਿੰਨਰ ਮੰਨੇ ਜਾਂਦੇ ਹਨ ; ਵਿ. ਵਿਦਵਾਨ, ਪੰਡਿਤ ; ਜਾਦੂਗਰ ।

विद्याधरी—[ਵਿਦ੍ਯਾਧਰੀ] ਇ. ਵਿਦਿਆਧਰ ਦੀ ਵਹੁਟੀ, ਕਿੰਨਰੀ ।

विद्यारंभ—[ਵਿਦ੍ਯਾਰੰਭ] ਪੁ. ਪੜ੍ਹਾਈ ਦਾ ਆਰੰਭ ਕਰਨ ਸਬੰਧੀ ਸੰਸਕਾਰ ।

विद्यामार्ग—[ਵਿਦ੍ਯਾਮਾਰ੍ਗ] ਪੁ. ਚੰਗਾ ਰਸਤਾ, ਸ੍ਰੇਸ਼ਟ ਰਾਹ ।

विद्याराशि—[ਵਿਦ੍ਯਾਰਾਸ਼ਿ] ਪੁ. ਸ਼ਿਵ, ਮਹਾਂਦੇਵ ।

विद्यार्थी—[ਵਿਦ੍ਯਾਰ੍ਥੀ] ਪੁ. ਵਿਦਿਆ ਪੜ੍ਹਨ ਵਾਲਾ, ਵਿਦਿਆਰਥੀ ।

विद्यालय—[ਵਿਦ੍ਯਾਲਯ] ਪੁ. ਪਾਠਸ਼ਾਲਾ, ਸਕੂਲ ।

विद्यावान्—[ਵਿਦ੍ਯਾਵਾਨ੍] ਪੁ. ਵਿਦਵਾਨ, ਪੰਡਤ ।

विद्याविद्—[ਵਿਦ੍ਯਾਵਿਦ੍] ਪੁ. ਵਿਦਵਾਨ, ਪੰਡਤ ।

विद्याविरुद्ध—[ਵਿਦ੍ਯਾਵਿਰੁੱਧ] ਵਿ. ਗਿਆਨ ਦੇ ਖ਼ਿਲਾਫ਼, ਵਿਦਿਆ ਦੇ ਵਿਰੁੱਧ ।

विद्यासागर—[ਵਿਦ੍ਯਾਸਾਗਰ] ਵਿ. ਸਾਰੇ ਸ਼ਾਸਤਰ ਜਾਣਨ ਵਾਲਾ, ਗਿਆਨ ਦਾ ਸਮੁੰਦਰ ।

विद्यु—[ਵਿਦ੍ਯੁ] ਇ. ਬਿਜਲੀ ।

विद्युता—[ਵਿਦ੍ਯੁਤਾ] ਇ. ਬਿਜਲੀ ; ਇਕ ਅਪਸਰਾ ।

विद्युत्—[ਵਿਦ੍ਯੁਤ੍] ਇ. ਬਿਜਲੀ ; ਊਸ਼ਾ ; ਇਕ ਵੀਣਾ ।

विद्युत्केश—[ਵਿਦ੍ਯੁਤ੍ਕੇਸ਼] ਪੁ. ਇਕ ਰਾਖਸ਼ ।

विद्युत्पात—[ਵਿਦ੍ਯੁਤ੍ਪਾਤ] ਪੁ. ਬਿਜਲੀ ਡਿੱਗਣ ਦਾ ਭਾਵ ।

विद्युत्प्रभ—[ਵਿਦ੍ਯੁਤ੍ਪ੍ਰਭ] ਵਿ. ਬਿਜਲੀ ਵਾਂਗ ਚਮਕਣ ਵਾਲਾ ।

विद्युन्मापक—[ਵਿਦ੍ਯੁਤ੍ਮਾਪਕ] ਪੁ. ਬਿਜਲੀ ਮਾਪਕ ਯੰਤਰ ।

विद्युन्माला—[ਵਿਦ੍ਯੁਨ੍ਮਾਲਾ] ਇ. ਬਿਜਲੀਆਂ ਦਾ ਹਾਰ ; ਇਕ ਯਖਣੀ ; ਇਕ ਛੰਦ ।

विद्युन्माली—[ਵਿਦ੍ਯੁਨ੍ਮਾਲੀ] ਪੁ. ਇਕ ਦੈਂਤ ; ਇਕ ਦੇਵਤਾ ; ਵਿ. ਬਿਜਲੀ ਦੀ ਮਾਲਾ ਧਾਰਣ ਕਰਨ ਵਾਲਾ ।

विद्युल्लता—[ਵਿਦ੍ਯੁਲ੍ਲਤਾ] ਇ. ਬਿਜਲੀ ।

विद्येश—[ਵਿਦ੍ਯੇਸ਼] ਪੁ. ਸ਼ਿਵ, ਮਹਾਂਦੇਵ ।

विद्योत—[ਵਿਦ੍ਯੋਤ] ਇ. ਬਿਜਲੀ ਦੀ ਚਮਕ ; ਵਿ. ਚਮਕਣ ਵਾਲਾ ।

विद्योतन—[ਵਿਦ੍ਯੋਤਨ] ਵਿ. ਪ੍ਰਕਾਸ਼ਵਾਨ, ਚਮਕਦਾਰ ; ਪੁ. ਬਿਜਲੀ ।

विद्योती—[ਵਿਦ੍ਯੋਤੀ] ਵਿ. ਪ੍ਰਭਾਵਸ਼ਾਲੀ ।

विद्योपार्जन—[ਵਿਦ੍ਯੋਪਾਰ੍ਜਨ] ਪੁ. ਵਿਦਿਆ ਪ੍ਰਾਪਤ ਕਰਨ ਦਾ ਭਾਵ, ਅਧਿਐਨ ।

विद्रध—[ਵਿਦ੍ਰਧ] ਵਿ. ਠੋਸ, ਸਥੂਲ ; ਮੋਟਾ ; ਪੱਕਾ ; ਨੰਗਾ ।

विद्रधि—[ਵਿਦ੍ਰਧਿ] ਪੁ. ਪੇਟ ਦੇ ਅੰਦਰ ਦਾ ਫੋੜਾ ।

विद्राव—[ਵਿਦ੍ਰਾਵ] ਪੁ. ਵਗਣ ਦਾ ਭਾਵ, ਵਹਿਣ ; ਪੰਘਰਨ ਦਾ ਭਾਵ ।

विद्रावण—[ਵਿਦ੍ਰਾਵਣ] ਪੁ. ਪੰਘਰਣ ਦਾ ਭਾਵ ; ਭਿੱਜਣ ਦੀ ਕਿਰਿਆ ; ਉੱਡਣ ਦਾ ਭਾਵ ; ਇਕ ਦੈਂਤ ; ਗਲਣ ਦੀ ਕਿਰਿਆ ।

विद्रावित—[ਵਿਦ੍ਰਾਵਿਤ] ਵਿ. ਨੱਸਿਆ ਹੋਇਆ ; ਪੰਘਰਿਆ ਹੋਇਆ ।

विद्रावी—[ਵਿਦ੍ਰਾਵੀ] ਵਿ. ਨੱਸਣ ਵਾਲਾ ; ਗਲਣ ਵਾਲਾ ।

विद्रुत—[ਵਿਦ੍ਰੁਤ] ਵਿ. ਗਲਿਆ ਹੋਇਆ ; ਨੱਸਿਆ ਹੋਇਆ ।

विद्रुम—[ਵਿਦ੍ਰੁਮ] ਪੁ. ਪਰਵਾਲ, ਮੂੰਗਾ ; ਮੁਕਤਾ ਫਲ ; ਇਕ ਪਹਾੜ ; ਵਿ. ਰੁੱਖ ਰਹਿਤ ।

विद्रोह—[ਵਿਦ੍ਰੋਹ] ਪੁ. ਉਪੱਦਰ, ਹਲਵਾ ; ਬਗ਼ਾਵਤ ।

विद्रोही—[ਵਿਦ੍ਰੋਹੀ] ਵਿ. ਉਪੱਦਰੀ ; ਹਕੂਮਤ ਨੂੰ ਹਾਨੀ ਪੁਚਾਉਣ ਵਾਲਾ ; ਬਾਗ਼ੀ ।

विद्वत्ता—[ਵਿਦ੍ਵੱਤਾ] ਇ. ਪੰਡਤਾਈ, ਵਿਦਵਾਨ ਹੋਣ ਦਾ ਭਾਵ ; ਬੁੱਧੀ ; ਗਿਆਨ ।

विद्वान्—[ਵਿਦ੍ਵਾਨ੍] ਪੁ. ਆਤਮਾ ਦਾ ਸਰੂਪ ਜਾਣਨ ਵਾਲਾ ਵਿਅਕਤੀ ; ਉਹ ਜਿਸ ਨੇ ਵਿਦਿਆ ਪੜ੍ਹੀ ਹੋਵੇ, ਪੰਡਤ, ਵਿਦਵਾਨ ।

विद्विष—[ਵਿਦ੍ਵਿਸ਼] ਪੁ. ਵੈਰੀ, ਦੁਸ਼ਮਣ ।

विद्वेष, विद्वेषण—[ ਵਿਦ੍ਵੇਸ਼, ਵਿਦ੍ਵੇਸ਼ਣ ] ਪੁ. ਵੈਰ, ਦੁਸ਼ਮਣੀ ।

विद्वेषिता—[ਵਿਦ੍ਵੈਸ਼ਿਤਾ] ਇ. ਦੁਸ਼ਮਣੀ, ਵੈਰ ।

विद्वेषी—[ਵਿਦ੍ਵੇਸ਼ੀ] ਪੁ. ਦੁਸ਼ਮਣੀ ਕਰਨ ਵਾਲਾ, ਵੈਰੀ ।

+विधंस—[ਵਿਧੰਸ] ਪੁ. ਨਾਸ, ਖਾਤਮਾ ।

+विधसना—[ਵਿਧੰਸਨਾ] ਕ੍ਰਿ. ਨਾਸ ਕਰਨਾ ।

+विध—[ਵਿਧ] ਪੁ. ਬ੍ਰਹਮਾ ; ਪ੍ਰਕਾਰ, ਕਿਸਮ ।

विधत्री—[ਵਿਧਤ੍ਰੀ] ਇ. ਬ੍ਰਹਮਾ ਦੀ ਸ਼ਕਤੀ ।

विधन—[ਵਿਧਨ] ਵਿ. ਗਰੀਬ, ਕੰਗਾਲ, ਨਿਰਧਨ ।

विधनता—[ਵਿਧਨਤਾ] ਇ. ਨਿਰਧਨਤਾ, ਗਰੀਬੀ, ਕੰਗਾਲੀ ।

विधना—[ਵਿਧਨਾ] ਇ. ਹੋਣੀ ; ਕ੍ਰਿ. ਪ੍ਰਾਪਤ ਕਰਨਾ ; ਪੁ. ਬ੍ਰਹਮਾ ।

+विधर—[ਵਿਧਰ] ਕ੍ਰਿ. ਉਸ ਪਾਸੇ, ਉਧਰ ।

विधरण—[ਵਿਧਰਣ] ਪੁ. ਰੋਕਣ ਦਾ ਭਾਵ ; ਫੜਨ ਦਾ ਭਾਵ ।

विधर्म—[ਵਿਧਰ੍ਮ] ਪੁ. ਦੂਜਾ ਧਰਮ, ਉਹ ਧਰਮ ਜੋ ਆਪਣਾ ਨਾ ਹੋਵੇ ; ਵਿ. ਗੁਣ ਹੀਨ, ਨਿਗੁਣਾ ; ਬੁਰਾ ।

विधर्मक, विधर्मी—[ਵਿਧਰ੍ਮਕ, ਵਿਧਰ੍ਮੀ] ਵਿ. ਪਰਾਏ ਧਰਮ ਨੂੰ ਮੰਨਣ ਵਾਲਾ, ਕਾਫ਼ਿਰ ।

विधवा—[ਵਿਧਵਾ] ਇ. ਰੰਡੀ ਤੀਵੀਂ, ਉਹ ਤੀਵੀਂ ਜਿਸ ਦਾ ਪਤੀ ਮਰ ਗਿਆ ਹੋਵੇ, ਵਿਧਵਾ, ਬੇਵਾ ।

विधवापन—[ਵਿਧਵਾਪਨ] ਪੁ. ਰੰਡੇਪਾ, ਵਿਧਵਾਪਨ ।

विधवाश्रम—[ਵਿਧਵਾਸ਼੍ਰਮ] ਪ. ਉਹ ਘਰ ਜਿਥੇ ਵਿਧਵਾ ਦੇ ਰਹਿਣ ਦਾ ਪ੍ਰਬੰਧ ਹੋਵੇ ।

विधांसना—[ਵਿਧਾਂਸਨਾ] ਕ੍ਰਿ. ਇਧਰ ਉਧਰ ਕਰਨਾ ; ਨਸ਼ਟ ਕਰਨਾ ।

विधातव्य—[ਵਿਧਾਤਵ੍ਯ] ਵਿ. ਕਰਨ ਯੋਗ ; ਫਰਜ਼, ਕਰਤੱਵ ।

विधाता—[ਵਿਧਾਤਾ] ਪੁ. ਰਚਨਾ ਕਰਨ ਵਾਲਾ, ਬਣਾਉਣ ਵਾਲਾ, ਦੁਨੀਆਂ ਦਾ ਰਚਨਹਾਰਾ, ਬ੍ਰਹਮਾ ।

विधात्री—[ਵਿਧਾਤ੍ਰੀ] ਇ. ਸਿਰਜਨਾ ਕਰਨ ਵਾਲੀ, ਰਚਣ-ਵਾਲੀ ; ਪਿੱਪਲ ।

विधान—[ਵਿਧਾਨ] ਪੁ. ਰਚਨਾ ; ਵਿਧੀ, ਢੰਗ, ਤਰੀਕਾ, ਉਪਾ ; ਪੂਜਾ ; ਪ੍ਰਬੰਧ ; ਕਾਨੂੰਨ ।

विधानक—[ਵਿਧਾਨਕ] ਵਿ. ਵਿਧੀ ਜਾਂ ਰੀਤੀ ਜਾਣਨ ਵਾਲਾ ; ਪੁ. ਕਸ਼ਟ, ਦੁਖ ।

विधान-परिषद्—[ਵਿਧਾਨ-ਪਰਿਸ਼੍ਦ] ਇ. ਅਸਿੱਧੇ ਤੌਰ ਤੇ ਚੁਣੇ ਗਏ ਲੋਕਾਂ ਦੇ ਪ੍ਰਤਿਨਿਧੀਆਂ ਦੀ ਸਭਾ ਜੋ ਪ੍ਰਦੇਸ ਵਿਚ ਦੂਜੇ ਸਦਨ ਦੇ ਤੌਰ ਤੇ ਕੰਮ ਕਰਦੀ ਹੈ ।

विधान सप्तमी—[ਵਿਧਾਨ ਸਪ੍ਤਮੀ] ਇ. ਮਾਘ ਸੁਦੀ ਸੱਤੇਂ ।

विधान-सभा—[ਵਿਧਾਨ-ਸਭਾ] ਇ. ਲੋਕਾਂ ਰਾਹੀਂ ਚੁਣੀ ਗਈ ਸਭਾ ਜੋ ਪ੍ਰਦੇਸ ਲਈ ਕਾਨੂੰਨ ਬਣਾਉਂਦੀ ਹੈ ।

विधानी—[ਵਿਧਾਨੀ] ਵਿ. ਵਿਧੀ ਬਣਾਉਣ ਵਾਲਾ ; ਮਿਲਾਉਣ ਵਾਲਾ ; ਢੰਗ ਨਾਲ ਕੰਮ ਕਰਨ ਵਾਲਾ ।

विधायक—[ਵਿਧਾਯਕ] ਵਿ. ਪ੍ਰਬੰਧਕ ; ਕੰਮ ਕਰਨ ਵਾਲਾ ; ਰਚਣਹਾਰ ।

विधारण—[ਵਿਧਾਰਣ] ਪੁ. ਖਾਸ ਤੌਰ ਤੇ ਧਾਰਨ ਕਰਨ ਦਾ ਕੰਮ ; ਵਿ. ਅੱਡ ਕਰਨ ਵਾਲਾ ।

विधारा—[ਵਿਧਾਰਾ] ਇ. ਦਵਾਈ ਵਿਚ ਵਰਤੀ ਜਾਣ ਵਾਲੀ ਇਕ ਬੂਟੀ ।

विधि—[ਵਿਧਿ] ਇ. ਢੰਗ ; ਰਸਮ ; ਪੂਜਾ ; ਕਿਸਮ, ਪ੍ਰਕਾਰ ; ਪੁ. ਬ੍ਰਹਮਾ ।

विधिज्ञ—[ਵਿਧਿਗ੍ਯ] ਪੁ. ਰੀਤ-ਰਸਮ ਤੇ ਵਿਧੀ ਜਾਣਨ ਵਾਲਾ ਵਿਅਕਤੀ ; ਕਾਨੂੰਨ ਨੂੰ ਜਾਣਨ ਵਾਲਾ ਵਿਅਕਤੀ ।

+विधिना—[ਵਿਧਿਨਾ] ਪੁ. ਬ੍ਰਹਮਾ ।

विधिपुत्र—[ਵਿਧਿਪੁਤ੍ਰ] ਪੁ. ਨਾਰਦ ।

विधिपुर—[ਵਿਧਿਪੁਰ] ਪੁ. ਬ੍ਰਹਮਲੋਕ ।

विधिपूर्वक—[ਵਿਧਿਪੂਰ੍ਵਕ] ਕ੍ਰਿ. ਵਿ. ਨਿਯਮ ਅਨੁਸਾਰ, ਢੰਗ ਨਾਲ ।

विधिरानी—[ਵਿਧਿਰਾਨੀ] ਇ. ਸਰਸਵਤੀ ।

विधिलोक—[ਵਿਧਿਲੋਕ] ਪੁ. ਬ੍ਰਹਮਲੋਕ ।

विधिवत्—[ਵਿਧਿਵਤ੍] ਅ. ਨਿਯਮ ਅਨੁਸਾਰ, ਢੰਗ ਮੁਜਬ ।

विधिबद्ध—[ਵਿਧਿਬੱਧ] ਵਿ. ਨਿਯਮ ਵਿਚ ਬੰਨ੍ਹਿਆਂ ਹੋਇਆ ।

विधिवाहन—[ਵਿਧਿਵਾਹਨ] ਪੁ. ਹੰਸ ।

विधिशास्त्र—[ਵਿਧਿਸ਼ਾਸ੍ਤ੍ਰ] ਪੁ. ਵਿਵਹਾਰ-ਸ਼ਾਸਤਰ ।

विधुंतुद—[ਵਿਧੁਤੁਦ] ਪੁ. ਰਾਹੂ ।

विधु—[ਵਿਧੁ] ਪ. ਚੰਨ ; ਵਾਯੂ ; ਕਪੂਰ ; ਵਿਸ਼ਨੂੰ ; ਬ੍ਰਹਮਾ ; ਹਥਿਆਰ ।

विधुदार—[ਵਿਧੁਦਾਰ] ਪੁ. ਚੰਨ ਦੀ ਤੀਵੀਂ, ਰੋਹਣੀ ।

विधुप्रिया—[ਵਿਧੁਪ੍ਰਿਯਾ] ਇ. ਰੋਹਣੀ ; ਕਮਲਨੀ ।

विधुबंधु—[ਵਿਧੁਬੰਧੁ] ਪੁ. ਭੰਬੂਲ, ਕੁਮੁਦ ਫੁੱਲ ।

विधुबैनी—[ਵਿਧੁਬੈਨੀ] ਇ. ਸੋਹਣੀ ਤੀਵੀਂ, ਚੰਦਰਮੁਖੀ ।

**विधुर**—[ਵਿਧੁਰ] ਵਿ. ਦੁਖੀ ; ਅਸਮਰੱਥ ; ਵਿਆਕੁਲ ; ਇੱਕਲਾ ; ਪੁ. ਵਿਯੋਗ ; ਮੋਖਸ਼ ; ਦੁਸ਼ਮਣ ; ਰੰਡਾ, ਜਿਸ ਦੀ ਪਤਨੀ ਮਰ ਗਈ ਹੋਵੇ ।

**विधुवदनी**—[ਵਿਧੁਵਦਨੀ] ਵਿ. ਚੰਦਰਮੁਖੀ, ਸੋਹਣੀ ਤੀਵੀਂ ।

**विधूत**—[ਵਿਧੂਤ] ਵਿ. ਕੰਬਦਾ ਹੋਇਆ ; ਹਟਾਇਆ ਹੋਇਆ, ਦੂਰ ਕੀਤਾ ਹੋਇਆ ।

**विधूम**—[ਵਿਧੂਮ] ਵਿ. ਬਿਨਾਂ ਧੂਏਂ ਤੋਂ, ਨਿਰਧੂਮ ।

**विधेय**—[ਵਿਧੇਯ] ਵਿ. ਕਰਤੱਵ, ਜਿਸ ਕੰਮ ਦਾ ਕਰਨਾ ਉਚਿਤ ਹੋਵੇ ; ਹੋਣ ਵਾਲਾ ; ਅਧੀਨ, ਵਸ਼ੀਭੂਤ ; ਢੰਗ ਨਾਲ ਸਮਝਣ ਜੋਗ ।

**विधेयक**—[ਵਿਧੇਯਕ] ਪੁ. ਕਾਨੂੰਨ ਦਾ ਮਸੌਦਾ, ਬਿਲ ਜੋ ਮਨਜ਼ੂਰੀ ਲਈ ਸਭਾ ਸਾਹਮਣੇ ਪੇਸ਼ ਕੀਤਾ ਜਾਵੇ ।

**विधेयता**—[ਵਿਧੇਯਤਾ] ਇ. ਅਧੀਨਤਾ ; ਵਿਧਾਨ ਯੋਗ ਹੋਣ ਦਾ ਭਾਵ ।

**विधेयात्मा**—[ਵਿਧੇਯਾਤ੍ਮਾ] ਪੁ. ਵਿਸ਼ਨੂੰ; ਵਿ. ਜਿਸਦੀ ਆਤਮਾ ਕਾਬੂ ਵਿਚ ਹੋਵੇ ।

**विध्वंस**—[ਵਿਧ੍ਵੰਸ] ਪੁ. ਨਾਸ਼, ਬਰਬਾਦੀ ; ਅਨਾਦਰ ; ਵੈਰ ।

**विध्वंसक**—[ਵਿਧ੍ਵੰਸਕ] ਵਿ. ਨਾਸ਼ ਕਰਨ ਵਾਲਾ ; ਬਦਮਾਸ਼ ।

**विध्वंसित**—[ਵਿਧ੍ਵੰਸਿਤ] ਵਿ. ਨਾਸ਼ ਕੀਤਾ ਹੋਇਆ, ਤਬਾਹ ।

**विध्वंसी**—[ਵਿਧ੍ਵੰਸੀ] ਵਿ. ਨਾਸ਼ ਕਰਨ ਵਾਲਾ, ਨੱਸ਼ਟ ਹੋਣ ਵਾਲਾ ; ਵੈਰੀ ।

**विध्वस्त**—[ਵਿਧ੍ਵਸ੍ਤ] ਵਿ. ਨਾਸ਼ ਕੀਤਾ ਹੋਇਆ, ਨਸ਼ਟ ।

+**विन**—[ਵਿਨ] ਪੜ. ਉਸ, ਉਹ, 'ਵਹ' ਦਾ ਬਹੁਵਚਨ ; ਅਵ੍ਯ. ਬਿਨਾਂ ।

**विनत**—[ਵਿਨਤ] ਵਿ. ਨਿੰਮਰਤਾ ਵਾਲਾ ; ਝੁਕਿਆ ਹੋਇਆ ; ਸੁੰਗੜਿਆ ਹੋਇਆ ; ਪੁ. ਸ਼ਿਵ ; ਸੁਗਰੀਵ ਦੀ ਸੈਨਾ ਦਾ ਇਕ ਬਾਂਦਰ ।

**विनतड़ी**—[ਵਿਨਤੜੀ] ਇ. ਵੇਖੋ ਵਿਨਤਿ (विनति) ।

**विनता**—[ਵਿਨਤਾ] ਇ. ਗਰੁੜ ਦੀ ਮਾਂ ਦਾ ਨਾਂ ; ਕੁੱਬੀ ਤੀਵੀਂ ।

**विनतासूनु**—[ਵਿਨਤਾਸੂਨੁ] ਪੁ. ਗਰੁੜ ।

**विनति**—[ਵਿਨਤਿ] ਇ. ਬੇਨਤੀ, ਅਰਜ਼, ਪ੍ਰਾਰਥਨਾ ; ਨਿੰਮ੍ਰਤਾ ; ਝੁਕਾਉ ; ਰੋਕ ; ਹਕੂਮਤ ।

**विनती**—[ਵਿਨਤੀ] ਇ. ਪ੍ਰਾਰਥਨਾ ।

**विनमन**—[ਵਿਨਮਨ] ਪੁ. ਝੁਕਾਉਣ ਦਾ ਭਾਵ ; ਲਚਕਾਉਣ ਦਾ ਭਾਵ ।

**विनम्र**—[ਵਿਨਮ੍ਰ] ਵਿ. ਨਿੰਮ੍ਰਤਾ ਵਾਲਾ, ਸਾਊ ; ਝੁਕਿਆ ਹੋਇਆ ।

**विनय**—[ਵਿਨਯ] ਇ. ਨਿੰਮ੍ਰਤਾ ; ਪ੍ਰਾਰਥਨਾ, ਬੇਨਤੀ ; ਨੀਤੀ ; ਹਕੂਮਤ ; ਵਿ. ਸੰਜਮੀ, ਇੰਦ੍ਰਜੀਤ ।

**विनयकर्म**—[ਵਿਨਯਕਰ੍ਮ] ਪੁ. ਸਿੱਖਿਆ, ਗਿਆਨ ; ਨਿੰਮ੍ਰਤਾ ਭਰੀ ਵਿਦਿਆ ।

**विनयग्राही**—[ਵਿਨਯਗ੍ਰਾਹੀ] ਵਿ. ਨਿੰਮ੍ਰਤਾ ਵਾਲਾ ।

**विनयधर**—[ਵਿਨਯਧਰ] ਪੁ. ਪਰੋਹਿਤ ।

**विनयपत्र**—[ਵਿਨਯਪਤ੍ਰ] ਪੁ. ਅਰਜ਼ੀ, ਦਰਖਾਸਤ, ਬਿਨੈ-ਪੱਤਰ ।

**विनयपिटक**—[ਵਿਨਯਪਿਟਕ] ਪੁ. ਬੁੱਧਮਤ ਦਾ ਇਕ ਆਦਿ ਗ੍ਰੰਥ ।

**विनयवान्**—[ਵਿਨਯਵਾਨ੍] ਵਿ. ਸੁਸ਼ੀਲ, ਨਿੰਮ੍ਰਤਾ ਵਾਲਾ, ਸਾਊ ।

**विनयस्थ**—[ਵਿਨਯਸ੍ਥ] ਵਿ. ਆਗਿਆਕਾਰੀ, ਹੁਕਮ ਮੰਨਣ ਵਾਲਾ ।

**विनयी**—[ਵਿਨਯੀ] ਵਿ. ਨਿੰਮ੍ਰਤਾ ਵਾਲਾ ; ਬੇਨਤੀ ਕਰਨ ਵਾਲਾ ।

**विनशन**—[ਵਿਨਸ਼ਨ] ਪੁ. ਨਾਸ਼, ਬਰਬਾਦੀ ।

**विनश्वर**—[ਵਿਨਸ਼੍ਵਰ] ਵਿ. ਅਨਿੱਤ, ਨਸ਼ਟ ਹੋਣ ਵਾਲਾ ।

**विनश्वरता**—[ਵਿਨਸ਼੍ਵਰਤਾ] ਇ. ਅਨਿੱਤਤਾ ।

**विनष्ट**—[ਵਿਨਸ਼੍ਟ] ਵਿ. ਜੋ ਨਾਸ਼ ਹੋ ਗਿਆ ਹੋਵੇ ; ਮਰਿਆ ਹੋਇਆ ; ਪਤਤ ।

**विनस**—[ਵਿਨਸ] ਵਿ. ਨਕਟਾ, ਬਿਨਾਂ ਨੱਕੋਂ ।

+**विनसना**—[ਵਿਨਸਨਾ] ਕ੍ਰਿ. ਲੋਪ ਹੋਣਾ ; ਮਰਨਾ ; ਨਸ਼ਟ ਹੋਣਾ ।

+**विनसाना**—[ਵਿਨਸਾਨਾ] ਕ੍ਰਿ. ਨਾਸ਼ ਕਰਨਾ ; ਵਿਗਾੜਨਾ ; ਨਸ਼ਟ ਹੋਣਾ ।

**विना**—[ਵਿਨਾ] ਅ. ਬਗ਼ੈਰ, ਬਿਨਾਂ, ਸਿਵਾਇ ।

**विनाथ**—[ਵਿਨਾਥ] ਵਿ. ਅਨਾਥ, ਯਤੀਮ ।

**विनायक**—[ਵਿਨਾਯਕ] ਪੁ. ਵਿਘਨ, ਰੋਕ ; ਗਰੁੜ ; ਗਣੇਸ਼ ਜੀ ; ਗੁਰੂ ।

**विनायककेतु**—[ਵਿਨਾਯਕਕੇਤੁ] ਪੁ. ਸ੍ਰੀ ਕ੍ਰਿਸ਼ਨ ।

**विनायकचतुर्थी**—[ਵਿਨਾਯਕਚਤੁਰ੍ਥੀ] ਇ. ਮਾਘ ਸੁਦੀ ਚੌਥ ।

**विनाश**—[ਵਿਨਾਸ਼] ਪੁ. ਨਾਸ਼, ਬਰਬਾਦੀ ; ਹਾਨੀ ; ਖਰਾਬੀ ।

**विनाशक**—[ਵਿਨਾਸ਼ਕ] ਵਿ. ਨਾਸ਼ ਕਰਨ ਵਾਲਾ ।

**विनाशन**—[ਵਿਨਾਸ਼ਨ] ਪੁ. ਵੇਖੋ ਵਿਨਾਸ਼ (विनाश) ।

विनाशित—[ਵਿਨਾਸ਼ਿਤ] ਵਿ. ਨਾਸ਼ ਕੀਤਾ ਹੋਇਆ, ਵਿਗਾੜਿਆ ਹੋਇਆ, ਨਸ਼ਟ ।

विनास—[ਵਿਨਾਸ] ਪੁ. ਵੇਖੋ ਵਿਨਾਸ਼ (विनाश) ।

विनासक—[ਵਿਨਾਸਕ] ਵਿ. ਨਕਟਾ, ਬਿਨਾਂ ਨੱਕ ਤੋਂ ।

विनाशन—[ਵਿਨਾਸ਼ਨ] ਪੁ. ਵੇਖੋ ਵਿਨਾਸ਼ (विनाश) ।

+विनाशना—[ਵਿਨਾਸ਼ਨਾ] ਕ੍ਰਿ. ਖਤਮ ਕਰਨਾ, ਵਿਗਾੜਨਾ, ਨਸ਼ਟ ਕਰਨਾ ।

विनाह—[ਵਿਨਾਹ] ਪੁ. ਖੂਹ ਦਾ ਢੱਕਣ ।

विनिःसृत—[ਵਿਨਿ:ਸ੍ਰਿਤ] ਵਿ. ਬਾਹਰ ਕੱਢਿਆ ਹੋਇਆ ।

विनिकार—[ਵਿਨਿਕਾਰ] ਪੁ. ਅਪਰਾਧ ; ਨੁਕਸਾਨ ; ਦੋਸ਼ ।

विनिग्रह—[ਵਿਨਿਗ੍ਰਹ] ਪੁ. ਰੁਕਾਵਟ, ਬੰਦੇਜ, ਬੰਨ੍ਹ, ਸੰਜਮ ।

विनिघ्न—[ਵਿਨਿਘ੍ਨ] ਵਿ. ਗੁਣਾ ਕੀਤਾ ਹੋਇਆ ; ਨਸ਼ਟ ।

विनिद्र—[ਵਿਨਿਦ੍ਰ] ਵਿ. ਉਨੀਂਦਰਾ ।

विनिपात—[ਵਿਨਿਪਾਤ] ਪੁ. ਨਾਸ਼ ; ਕਤਲ ; ਬੇਇੱਜ਼ਤੀ ; ਪਤਨ ; ਨਰਕ ; ਮੌਤ ।

विनिपातक—[ਵਿਨਿਪਾਤਕ] ਵਿ. ਨਾਸ਼ ਜਾਂ ਬੇਇੱਜ਼ਤੀ ਕਰਨ ਵਾਲਾ ।

विनिमय—[ਵਿਨਿਮਯ] ਪੁ. ਬਦਲ ; ਗਿਰਵੀ, ਰਹਨ ।

विनिपातित—[ਵਿਨਿਪਾਤਿਤ] ਵਿ. ਹੇਠਾਂ ਸੁੱਟਿਆ ਹੋਇਆ ।

विनियुक्त—[ਵਿਨਿਯੁਕ੍ਤ] ਵਿ. ਕਿਸੇ ਕੰਮ ਵਿਚ ਲਾਇਆ ਹੋਇਆ ।

विनियोग—[ਵਿਨਿਯੋਗ] ਪੁ. ਕੁਝ ਲੱਭਣ ਦੀ ਇੱਛਿਆ ਹੋਣ ਤੇ ਕਿਸੇ ਚੀਜ਼ ਦੀ ਵਰਤੋਂ ; ਪ੍ਰਯੋਗ ; ਵੈਦਕ ਕੰਮਾਂ ਵਿਚ ਕਿਸੇ ਮੰਤਰ ਦੀ ਵਰਤੋਂ ; ਸਬੰਧ ।

विनियोजित—[ਵਿਨਿਯੋਜਿਤ] ਵਿ. ਨਿਯੁਕਤ, ਲਾਇਆ ; ਪ੍ਰੇਰਿਤ ।

विनिर्गत—[ਵਿਨਿਰ੍ਗਤ] ਵਿ. ਗੁਜ਼ਰਿਆ ਹੋਇਆ, ਬੀਤਿਆ ਹੋਇਆ ; ਕੱਢਿਆ ਹੋਇਆ ; ਮੁਕਤ ।

विनिर्गम—[ਵਿਨਿਰ੍ਗਮ] ਪੁ. ਬਾਹਰ ਹੋਣ ਦਾ ਭਾਵ, ਨਿਕਲਣ ਦਾ ਭਾਵ ; ਫੈਲਣ ਦਾ ਭਾਵ ।

विनिर्घोष—[ਵਿਨਿਰ੍ਘੋਸ਼] ਪੁ. ਭਾਰੀ ਅਵਾਜ਼ ; ਭਿਆਨਕ ਸ਼ਬਦ ।

विनिर्जय—[ਵਿਨਿਰ੍ਜਯ] ਪੁ. ਪੂਰੀ ਜਿੱਤ ।

विनिर्जित—[ਵਿਨਿਰ੍ਜਿਤ] ਵਿ. ਹਾਰਿਆ ਹੋਇਆ ।

विनिर्भय—[ਵਿਨਿਰ੍ਭਯ] ਵਿ. ਭੈ ਤੋਂ ਬਿਨਾ, ਨਿਡਰ ।

विनिर्मल—[ਵਿਨਿਰ੍ਮਲ] ਵਿ. ਅਤੀ ਨਿਰਮਲ, ਬਹੁਤ ਉਜਲਾ ।

विनिर्माण—[ਵਿਨਿਰ੍ਮਾਣ] ਵਿ. ਚੰਗੀ ਤਰ੍ਹਾਂ ਬਣਾਉਣ ਦਾ ਭਾਵ ।

विनिर्मित—[ਵਿਨਿਰ੍ਮਿਤ] ਵਿ. ਚੰਗੀ ਤਰ੍ਹਾਂ ਬਣਾਇਆ ਹੋਇਆ ।

विनिर्मुक—[ਵਿਨਿਰ੍ਮੁਕ] ਵਿ. ਅਜ਼ਾਦ, ਬੰਧਨ ਰਹਿਤ, ਮੁਕਤ ।

विनिर्मुक्ति—[ਵਿਨਿਰ੍ਮੁਕ੍ਤਿ] ਇ. ਮੋਖਸ਼, ਮੁਕਤੀ ; ਛੁਟਕਾਰਾ ।

विनिर्मोक—[ਵਿਨਿਰ੍ਮੋਕ] ਵਿ. ਨੰਗਾ, ਬਿਨਾ ਕਪੜਿਓਂ ।

विनिर्वृत्त—[ਵਿਨਿਰ੍ਵ੍ਰਿੱਤ] ਵਿ. ਸਮਾਪਤ, ਖਤਮ, ਸੰਪੂਰਨ ।

विनिवर्तन—[ਵਿਨਿਵਰ੍ਤਨ] ਪੁ. ਵਾਪਸ ਮੁੜਨ ਦਾ ਭਾਵ, ਪਿੱਛੇ ਪਰਤਣ ਦਾ ਭਾਵ ।

विनिवर्तित—[ਵਿਨਿਵਰ੍ਤਿਤ] ਵਿ. ਪਰਤਿਆ ਹੋਇਆ, ਵਾਪਸ ਆਇਆ ਹੋਇਆ ।

विनिवारण—[ਵਿਨਿਵਾਰਣ] ਪੁ. ਖਾਸ ਤਰ੍ਹਾਂ ਦੀ ਰੁਕਾਵਟ, ਖਾਸ ਮਨਾਹੀ ।

विनिवृत्त—[ਵਿਨਿਵ੍ਰਿੱਤ] ਵਿ. ਪਰਤਿਆ ਹੋਇਆ ।

विनिवेदन—[ਵਿਨਿਵੇਦਨ] ਪੁ. ਖਾਸ ਬੇਨਤੀ ।

विनिवेश—[ਵਿਨਿਵੇਸ਼] ਪੁ. ਵੜਨ ਦਾ ਭਾਵ, ਪ੍ਰਵੇਸ਼ ।

विनिवेशन—[ਵਿਨਿਵੇਸ਼ਨ] ਪੁ. ਠਹਿਰ, ਵਾਸਾ ; ਨਿਰਮਾਣ ; ਪ੍ਰਵੇਸ਼ ।

विनिवेशित—[ਵਿਨਿਵੇਸ਼ਿਤ] ਵਿ. ਵਸਿਆ ਹੋਇਆ, ਠਹਿਰਿਆ ਹੋਇਆ ।

विनिवेशी—[ਵਿਨਿਵੇਸ਼ੀ] ਵਿ. ਪ੍ਰਵੇਸ਼ ਕਰਨ ਵਾਲਾ ।

विनिश्चल—[ਵਿਨਿਸ਼੍ਚਲ] ਵਿ. ਚੰਗੀ ਤਰ੍ਹਾਂ ਨਾਲ ਸਥਿਰ, ਦ੍ਰਿੜ੍ਹ ।

विनिष्कंप—[ਵਿਨਿਸ਼੍ਕੰਪ] ਵਿ. ਜਿਸ ਵਿਚ ਹਰਕਤ ਨਾ ਹੋਵੇ, ਸਥਿਰ ।

विनिष्पात—[ਵਿਨਿਸ਼੍ਪਾਤ] ਪੁ. ਵਾਰ ਕਰਨ ਦਾ ਭਾਵ ।

विनिष्पेष—[ਵਿਨਿਸ਼੍ਪੇਸ਼] ਪੁ. ਪੀਸਣ ਦਾ ਕੰਮ, ਘਿਸਣ ਦਾ ਕੰਮ ।

विनिहत—[ਵਿਨਿਹਤ] ਵਿ. ਜ਼ਖਮੀ, ਘਾਇਲ, ਫੱਟੜ ; ਨਸ਼ਟ ।

विनीत—[ਵਿਨੀਤ] ਵਿ. ਸੁਸ਼ੀਲ, ਸੰਜਮੀ ; ਸਿਖਾਇਆ ਹੋਇਆ ।

विनीतता—[ਵਿਨੀਤਤਾ] ਇ. ਨਿੰਮਰਤਾ, ਨਰਮੀ ; ਸੰਜਮ ; ਸੱਭਯਤਾ ।

**बिनीति**—[ਵਿਨੀਤਿ] ਇ. ਸੁਸ਼ੀਲਤਾ ; ਸਨਮਾਨ, ਆਦਰ ; ਸੱਭਯ-ਵਿਵਹਾਰ ।

**विनु**—[ਵਿਨੁ] ਅਵ੍ਯ. ਵੇਖੋ ਬਿਨਾ (ਵਿਨਾ) ।

**विनूठा**—[ਵਿਨੂਠਾ] ਵਿ. ਸੋਹਣਾ, ਸੁੰਦਰ ; ਅਨੂਠਾ, ਵਿਲੱਖਣ ।

**विनेता**—[ਵਿਨੇਤਾ] ਪੁ. ਸਿੱਖਿਆ ਦੇਣ ਵਾਲਾ ਵਿਅਕਤੀ, ਗੁਰੂ ; ਹਾਕਮ ; ਆਗੂ ; ਮੱਲਾਹ ।

**विनोद, विनोदन**—[ਵਿਨੋਦ, ਵਿਨੋਦਨ] ਪੁ. ਹਸੀ, ਦਿਲਲਗੀ ; ਖੇਲ੍ਹ ਕੁੱਦ ; ਤਮਾਸ਼ਾ ; ਖੁਸ਼ੀ ; ਦੂਰ ਕਰਨ ਦਾ ਭਾਵ ।

**बिनोदित**—[ਵਿਨੋਦਿਤ] ਵਿ. ਪ੍ਰਸੰਨ, ਖੁਸ਼ ; ਦੂਰ ਕੀਤਾ ਹੋਇਆ ।

**बिनोदी**—[ਵਿਨੋਦੀ] ਵਿ. ਮਖੌਲੀਆ ; ਮਨਮੌਜੀ ; ਤਮਾਸ਼-ਬੀਨ ।

**विन्यस्त**—[ਵਿਨ੍ਯਸ੍ਤ] ਵਿ. ਥਾਪਿਆ ਹੋਇਆ, ਰਖਿਆ ਹੋਇਆ ।

**विन्यास**—[ਵਿਨ੍ਯਾਸ] ਪੁ. ਠੀਕ ਥਾਂ ਤੇ ਰੱਖਣ ਜਾਂ ਜੜਨ ਦਾ ਭਾਵ ।

**विपंचिका**—[ਵਿਪੰਚਿਕਾ] ਇ. ਵੀਣਾ, ਬੀਨ ।

**विपंची**—[ਵਿਪੰਚੀ] ਇ. ਬੀਨ, ਮੁਰਲੀ ।

**विपक्क**—[ਵਿਪੱਕ] ਵਿ. ਅੱਛੀ ਤਰ੍ਹਾਂ ਪੱਕਿਆ ਹੋਇਆ ।

**विपक्ष**—[ਵਿਪਕ੍ਸ਼] ਪੁ. ਖੰਡਨ ; ਵਿਰੋਧੀ ਪੱਖ ; ਵਿਰੋਧ ; ਵਿ. ਵਿਰੁਧ, ਉਲਟ ; ਖਿਨਾ ਖੰਭਾਂ ਤੋਂ ।

**विपक्षता**—[ਵਿਪਕ੍ਸ਼ਤਾ] ਇ. ਮੁਖਾਲਫਤ, ਵਿਰੋਧਤਾ ; ਨਿਰਪੱਖਤਾ ; ਬਿਨਾਂ ਖੰਭਾਂ ਤੋਂ ।

**विपक्षी**—[ਵਿਪਕ੍ਸ਼ੀ] ਵਿ. ਵੈਰੀ, ਦੁਸ਼ਮਣ ਵੱਲ ਦਾ ; ਬਿਨਾਂ ਖੰਭੋਂ ; ਦੂਜੇ ਧੜੇ ਦਾ, ਵਿਪੱਖੀ ।

**विपक्षीय**—[ਵਿਪਕ੍ਸ਼ੀਯ] ਵਿ. ਦੁਸ਼ਮਣ ਦੇ ਵੱਲ ਦਾ ; ਦੂਜੇ ਧੜੇ ਦਾ ।

**विपणि, विपणी**—[ਵਿਪਣਿ, ਵਿਪਣੀ] ਇ. ਹੱਟੀ, ਬਜ਼ਾਰ ; ਵਿਕਰੀ ; ਵਿਕਰੀ ਦਾ ਮਾਲ ; ਵਪਾਰ ।

**विपताक**—[ਵਿਪਤਾਕ] ਵਿ. ਬਿਨਾਂ ਝੰਡੇ ਤੋਂ ; ਖਿਨਾ ਨਿਸ਼ਾਨ ਤੋਂ ।

**विपत्ति**—[ਵਿਪੱਤਿ] ਪੁ. ਆਫਤ ; ਕਠਿਨਾਈ ; ਸੰਕਟ, ਕਲੇਸ਼ ।

**विपथ**—[ਵਿਪਥ] ਪੁ. ਬੁਰਾ ਰਸਤਾ, ਕੁਮਾਰਗ ।

**विपद्**—[ਵਿਪਦ੍] ਇ. ਸੰਕਟ, ਆਫਤ, ਬਿਪਤਾ ।

**विपदा**—[ਵਿਪਦਾ] ਇ. ਵਿਪੱਤੀ, ਸੰਕਟ, ਦੁੱਖ, ਤਕਲੀਫ, ਆਫਤ, ਬਿਪਤਾ ।

**विपन्न**—[ਵਿਪੰਨ] ਵਿ. ਦੁੱਖ ਵਿਚ ਫਸਿਆ ਹੋਇਆ, ਦੁੱਖੀ ।

**विपरिणाम**—[ਵਿਪਰਿਣਾਮ] ਪੁ. ਉਲਟਾ ਨਤੀਜਾ ।

**विपरिवर्तन**—[ਵਿਪਰਿਵਰ੍ਤਨ] ਪੁ. ਖੂਬ ਘੁਮਾਉਣ ਜਾਂ ਫਿਰਾਉਣ ਦੀ ਕਿਰਿਆ ।

**विपरीत**—[ਵਿਪਰੀਤ] ਵਿ. ਖਿਲਾਫ, ਵਿਰੁੱਧ, ਮੁਖਾਲਫ, ਵਿਪਰੀਤ ।

**विपरीतता**—[ਵਿਪਰੀਤਤਾ] ਇ. ਮੁਖਾਲਫਤ, ਵਿਰੋਧਤਾ ।

**विपरीतार्थ**—[ਵਿਪਰੀਤਾਰ੍ਥ] ਵਿ. ਉਲਟੇ ਅਰਥਾਂ ਵਾਲਾ ।

**विपर्णक**—[ਵਿਪਰ੍ਣਕ] ਵਿ. ਬਿਨਾਂ ਪੱਤੇ ਤੋਂ, ਰੁੰਡ-ਮੁੰਡ ।

**विपर्यय**—[ਵਿਪਰ੍ਯਯ] ਪੁ. ਉਲਟਫੇਰ ; ਗਲਤੀ ; ਨਾਸ਼ ; ਗੜਬੜੀ ; ਭਰਮ, ਮਿਥਿਆ ਗਿਆਨ ।

**विपर्यस्त**—[ਵਿਪਰ੍ਯਸ੍ਤ] ਵਿ. ਉਲਟ ਪੁਲਟ ਹੋਇਆ, ਗੜਬੜ ।

**विपर्यास**—[ਵਿਪਰ੍ਯਾਸ] ਪੁ. ਉਲਟ ਫੇਰ ; ਮਿਥਿਆ ਗਿਆਨ ।

**विपल**—[ਵਿਪਲ] ਪੁ. ਵਕਤ ਦਾ ਅਤੀ ਸੂਖਮ ਭਾਗ, ਪਲ ਦਾ ਸੱਠਵਾਂ ਹਿੱਸਾ ।

**विपलायिन्**—[ਵਿਪਲਾਯਿਨ੍] ਵਿ. ਭੱਜਣ ਵਾਲਾ, ਭਗੌੜਾ ।

**विपलाश**—[ਵਿਪਲਾਸ਼] ਵਿ. ਬਿਨਾਂ ਪੱਤਿਆਂ ਤੋਂ ।

**विपवन**—[ਵਿਪਵਨ] ਪੁ. ਸ਼ੁੱਧ ਹਵਾ; ਵਿ. ਖਾਸ ਤੌਰ ਤੇ ਪਵਿਤਰ ਕਰਨ ਵਾਲਾ ।

**विपश्चित**—[ਵਿਪਸ਼੍ਚਿਤ] ਪੁ. ਸੂਖਮ ਦਰਸ਼ੀ ; ਵਿਦਵਾਨ, ਪੰਡਤ ।

**विपांडु**—[ਵਿਪਾਂਡੁ] ਵਿ. ਪੀਲਾ ।

**विपाक**—[ਵਿਪਾਕ] ਪੁ. ਕਰਮਾਂ ਦਾ ਫਲ, ਨਤੀਜਾ ; ਸੁਆਦ ; ਦੁਰਦਸ਼ਾ, ਦੁਰਗਤੀ ; ਸੰਕਟ ; ਦ੍ਰਿੜ੍ਹਤਾ, ਪਕਿਆਈ ।

**विपाटन**—[ਵਿਪਾਟਨ] ਪੁ. ਉਖਾੜਨ ਜਾਂ ਪੁੱਟਣ ਦਾ ਕੰਮ ।

**विपाटल**—[ਵਿਪਾਟਲ] ਵਿ. ਬੜੇ ਲਾਲ ਰੰਗ ਵਾਲਾ ।

**विपाटित**—[ਵਿਪਾਟਿਤ] ਵਿ. ਪੁੱਟਿਆ ਹੋਇਆ, ਉਖਾੜਿਆ ਹੋਇਆ ।

**विपात**—[ਵਿਪਾਤ] ਪੁ. ਤਬਾਹੀ, ਨਾਸ਼ ।

**विपातक**—[ਵਿਪਾਤਕ] ਵਿ. ਨਾਸ਼ ਕਰਨ ਵਾਲਾ ।

**विपादन**—[ਵਿਪਾਦਨ] ਪੁ. ਖੂਨ, ਹੱਤਿਆ, ਕਤਲ ।

**विपादिका**—[ਵਿਪਾਦਿਕਾ] ਇ. ਬੁਝਾਰਤ, ਪਹੇਲੀ, ਬਾਤ ; ਪੈਰ ਦਾ ਇਕ ਰੋਗ, ਬਿਆਈ ।

**विपादित**—[ਵਿਪਾਦਿਤ] ਵਿ. ਨਸ਼ਟ ਕੀਤਾ ਹੋਇਆ ।

**विपाप**—[ਵਿਪਾਪ] ਵਿ. ਪਾਪ ਰਹਿਤ ।

विपाल—[ਵਿਪਾਲ] ਵਿ. ਜਿਸ ਦੀ ਪਾਲਨਾ ਕਰਨ ਵਾਲਾ ਕੋਈ ਨਾ ਹੋਵੇ ।

विपाश—[ਵਿਪਾਸ਼] ਵਿ. ਬਿਨਾਂ ਜਾਲ ਜਾਂ ਫੰਦੇ ਤੋਂ ।

विपाशा—{ ਵਿਪਾਸ਼ਾ<br>विपासा—{ ਵਿਪਾਸਾ } ਇ. ਵਿਆਸ ਨਦੀ

विपिन—[ਵਿਪਿਨ] ਪ. ਫੁਲਵਾੜੀ, ਬਗੀਚੀ ; ਜੰਗਲ ।

विपिनचर—[ਵਿਪਿਨਚਰ] ਵਿ. ਬਣਵਾਸੀ ।

विपिनतिलका—[ਵਿਪਿਨਤਿਲਕਾ] ਇ. ਇਕ ਛੰਦ ।

विपिनपति—[ਵਿਪਿਨਪਤਿ] ਪੁ. ਸ਼ੇਰ ।

विपिनविहारी—[ਵਿਪਿਨਵਿਹਾਰੀ] ਵਿ. ਜੰਗਲ ਵਿਚ ਵੱਸਣ ਵਾਲਾ ; ਪੁ. ਸ੍ਰੀ ਕ੍ਰਿਸ਼ਨ ।

विपुंसक—[ਵਿਪੁੰਸਕ] ਵਿ. ਹੀਜੜਾ, ਨਾਮਰਦ ।

विपुंसी—[ਵਿਪੁੰਸੀ] ਇ. ਮਰਦਾਨੇ ਸੁਭਾ ਵਾਲੀ ਤੀਵੀਂ ।

विपुत्र—[ਵਿਪੁਤ੍ਰ] ਵਿ. ਪੁੱਤਰ-ਹੀਨ, ਨਿਪੁੱਤਾ ।

विपुत्रा—[ਵਿਪੁਤ੍ਰਾ] ਇ. ਨਿਪੁੱਤੀ ।

विपुल—[ਵਿਪੁਲ] ਵਿ. ਵੱਡਾ ; ਅਗਾਧ ; ਬਹੁਤ, ਬਾਹਲਾ ; ਪੁ. ਵਾਸਦੇਵ ਦਾ ਪੁੱਤਰ ; ਹਿਮਾਲਾ ; ਇਕ ਤਰ੍ਹਾਂ ਦੀ ਇਮਾਰਤ ।

विपुलता—[ਵਿਪੁਲਤਾ] ਇ. ਬਹੁਤਾਤ, ਜ਼ਿਆਦਤੀ ।

विपुलमति—[ਵਿਪੁਲਮਤਿ] ਪੁ. ਬਹੁਤ ਸਿਆਣਾ ।

विपुलस्कंध—[ਵਿਪੁਲਸ੍ਕੰਧ] ਪੁ. ਅਰਜਨ ।

विपुला—[ਵਿਪੁਲਾ] ਇ. ਧਰਤੀ ; ਇਕ ਛੰਦ ।

+विपुलाई—[ਵਿਪੁਲਾਈ] ਇ. ਬਹੁਤਾਤ, ਜ਼ਿਆਦਤੀ ।

विपुष्प—[ਵਿਪੁਸ਼੍ਪ] ਵਿ. ਫੁੱਲਾਂ ਤੋਂ ਬਿਨਾਂ ।

विपुष्पित—[ਵਿਪੁਸ਼੍ਪਿਤ] ਵਿ. ਪ੍ਰਫੁੱਲਤ, ਖਿੜਿਆ ਹੋਇਆ ।

+विपोहना—[ਵਿਪੋਹਨਾ] ਕ੍ਰਿ. ਲਿਬੜਨਾ, ਪੋਚਣਾ ।

विप्र—[ਵਿਪ੍ਰ] ਪੁ. ਬ੍ਰਾਹਮਣ, ਪਰੋਹਤ ; ਚਤੁਰ ਵਿਅਕਤੀ ।

विप्रकर्ष—[ਵਿਪ੍ਰਕਰ੍ਸ਼] ਪੁ. ਦੂਰੋਂ ਖਿੱਚਣ ਦਾ ਭਾਵ ; ਦੂਰੀ, ਫਾਸਲਾ ; ਭੇਦ, ਅੰਤਰ ।

विप्रकर्षण—[ਵਿਪ੍ਰਕਰ੍ਸ਼ਣ] ਪੁ. ਦੂਰੋਂ ਖਿੱਚਣ ਦਾ ਕੰਮ ।

विप्रकार—[ਵਿਪ੍ਰਕਾਰ] ਪੁ. ਅਪਮਾਨ, ਬੇਇੱਜ਼ਤੀ ।

विप्रकीर्ण—[ਵਿਪ੍ਰਕੀਰ੍ਣ] ਵਿ. ਖਿੰਡਿਆ-ਪੁੰਡਿਆ, ਵਿਖਰਿਆ ਹੋਇਆ ।

विप्रकृत—[ਵਿਪ੍ਰਕ੍ਰਿਤ] ਵਿ. ਬੇਇੱਜ਼ਤ ਕੀਤਾ ਹੋਇਆ ; ਜਿਸ ਨੂੰ ਹਾਨੀ ਪਹੁੰਚਾਈ ਗਈ ਹੋਵੇ ।

विप्रकृष्ट—[ਵਿਪ੍ਰਕ੍ਰਿਸ਼੍ਟ] ਵਿ. ਖਿੱਚ ਕੇ ਦੂਰ ਕੀਤਾ ਹੋਇਆ ।

विप्रचरण—[ਵਿਪ੍ਰਚਰਣ] ਪੁ. ਵਿਸ਼ਨੂੰ ਦੀ ਛਾਤੀ ਤੇ ਭ੍ਰਿਗੂ ਰਿਸ਼ੀ ਦੀ ਲੱਤ ਦਾ ਨਿਸ਼ਾਨ ।

विप्रचित्ति—[ਵਿਪ੍ਰਚਿੱਤਿ] ਇ. ਇਕ ਦੈਂਤ ।

विप्रजन—[ਵਿਪ੍ਰਜਨ] ਪੁ. ਪਰੋਹਤ ।

विप्रतारक—[ਵਿਪ੍ਰਤਾਰਕ] ਵਿ. ਧੋਖੇਬਾਜ਼ ।

विप्रतिपत्ति—[ਵਿਪ੍ਰਤਿਪੱਤਿ] ਪੁ. ਵਿਰੋਧ, ਮੇਲ ਨਾ ਹੋਣ ਦਾ ਭਾਵ ; ਸੰਦੇਹ ।

विप्रतिसार—[ਵਿਪ੍ਰਤਿਸਾਰ] ਪੁ. ਪਛਤਾਵਾ ; ਦੁਸ਼ਟਤਾ, ਕ੍ਰੋਧ ।

विप्रतीप—[ਵਿਪ੍ਰਤੀਪ] ਵਿ. ਖ਼ਿਲਾਫ਼, ਵਿਰੁੱਧ, ਮੁਖਾਲਫ਼, ਉਲਟਾ ।

विप्रदुष्ट—[ਵਿਪ੍ਰਦੁਸ਼੍ਟ] ਵਿ. ਕਾਮੀ ; ਫੈਲੀ, ਦੁਸ਼ਟ ।

विप्रनष्ट—[ਵਿਪ੍ਰਨਸ਼੍ਟ] ਵਿ. ਪੂਰਨ ਤੌਰ ਤੇ ਨਸ਼ਟ ।

विप्रपद—[ਵਿਪ੍ਰਪਦ] ਪੁ. ਭ੍ਰਿਗੁਲਤਾ, ਉਸ ਨਿਸ਼ਾਨ ਜੋ ਭ੍ਰਿਗੂ ਦੇ ਵਿਸ਼ਨੂੰ ਦੀ ਵੱਖੀ ਵਿਚ ਪੈਰ ਦੀ ਸੱਟ ਨਾਲ ਹੋਇਆ ਸੀ ।

विप्रबुद्ध—[ਵਿਪ੍ਰਬੁੱਧ] ਵਿ. ਜਾਗਿਆ ਹੋਇਆ, ਜਾਗ੍ਰਿਤ, ਗਿਆਨਵਾਨ ।

विप्रबोधित—[ਵਿਪ੍ਰਬੋਧਿਤ] ਵਿ. ਚੰਗੀ ਤਰ੍ਹਾਂ ਸਮਝਾਇਆ ਹੋਇਆ ।

विप्रमत्त—[ਵਿਪ੍ਰਮੱਤ] ਵਿ. ਅੱਤੀ ਪ੍ਰਸੰਨ ਜਾਂ ਮਤਵਾਲਾ ।

विप्रमाथी—[ਵਿਪ੍ਰਮਾਥੀ] ਵਿ. ਖ਼ੂਬ ਰਿੜਕਣ ਵਾਲਾ ; ਨਸ਼ਟ ਕਰਨ ਵਾਲਾ ।

विप्रमोक्ष—[ਵਿਪ੍ਰਮੋਕ੍ਸ਼] ਪੁ. ਮੁਕਤੀ, ਅਜ਼ਾਦੀ, ਛੁਟਕਾਰਾ ।

विप्रमोह—[ਵਿਪ੍ਰਮੋਹ] ਪੁ. ਚਮਤਕਾਰ ।

विप्रयाण—[ਵਿਪ੍ਰਯਾਣ] ਪੁ. ਦੂਰ ਪੈਣ ਦਾ ਭਾਵ ।

विप्रबंधु—[ਵਿਪ੍ਰਬੰਧੁ] ਪੁ. ਨੀਚ ਬ੍ਰਾਹਮਣ ।

विप्रयुक्त—[ਵਿਪ੍ਰਯੁਕ੍ਤ] ਵਿ. ਅਲੱਗ, ਵਿਛੜਿਆ ਹੋਇਆ ; ਮਹਿਰੂਮ, ਹੀਨ ।

विप्रयोग—[ਵਿਪ੍ਰਯੋਗ] ਪੁ. ਜੁਦਾਈ, ਵਿਛੋੜਾ ।

विप्रराम—[ਵਿਪ੍ਰਰਾਮ] ਪੁ. ਪਰਸਰਾਮ ।

विप्रलब्ध—[ਵਿਪ੍ਰਲਬ੍ਧ] ਵਿ. ਧੋਖਾ ਦਿਤਾ ਹੋਇਆ ; ਰਹਿਤ, ਵਿਹੂਣਾ ।

विप्रलब्धा—[ਵਿਪ੍ਰਲਬ੍ਧਾ] ਇ. ਇਕ ਨਾਇਕਾ ਜੋ ਮਿਥੇ ਥਾਂ ਤੇ ਪ੍ਰੀਤਮ ਨਾ ਮਿਲਣ ਕਰਕੇ ਨਿਰਾਸ਼ ਹੋ ਜਾਂਦੀ ਹੈ ।

विप्रलंभ—[ਵਿਪ੍ਰਲੰਭ] ਪੁ. ਮਨਚਾਹੀ ਚੀਜ਼ ਨਾ ਮਿਲਣ ਦਾ ਭਾਵ ; ਜੁਦਾਈ, ਵਿਯੋਗ, ਵਿਛੋੜਾ ; ਸ਼ਿੰਗਾਰ ਰਸ ਦਾ ਇਕ ਭੇਦ ।

विप्रलाप—[ਵਿਪ੍ਰਲਾਪ] ਪੁ. ਬਕਵਾਸ ।

विप्रलीन—[ਵਿਪ੍ਰਲੀਨ] ਵਿ. ਚਹੁੰ ਪਾਸੇ ਖਿੰਡਿਆ ਹੋਇਆ ।

विप्रलुप्त—[ਵਿਪ੍ਰਲੁਪ੍ਤ] ਵਿ. ਚੁਰਾਇਆ ਹੋਇਆ, ਲੁਟਿਆ ਹੋਇਆ ; ਰੋਕਿਆ ਹੋਇਆ ।

**विप्रलुंपक**—[ਵਿਪ੍ਰਲੁੰਪਕ] ਵਿ. ਬਹੁਤ ਲਾਲਚੀ, ਬਹੁਤ ਲੋਭੀ ।

**विप्रलोप**—[ਵਿਪ੍ਰਲੋਪ] ਪੁ. ਨਾਸ਼ ; ਪੂਰਨ ਲੋਪ ।

**विप्रलोभी**—[ਵਿਪ੍ਰਲੋਭੀ] ਵਿ. ਵੱਡਾ ਲਾਲਚੀ ; ਠੱਗ ।

**विप्रवसित**—[ਵਿਪ੍ਰਵਸਿਤ] ਵਿ. ਪ੍ਰਦੇਸ ਗਿਆ ਹੋਇਆ ; ਗਿਆ ਹੋਇਆ ।

**विप्रवाद**—[ਵਿਪ੍ਰਵਾਦ] ਪੁ. ਲੜਾਈ, ਝਗੜਾ, ਟੰਟਾ ; ਮੱਤ-ਭੇਦ ।

**विप्रवास**—[ਵਿਪ੍ਰਵਾਸ] ਪੁ. ਪ੍ਰਦੇਸ਼ ਵਿਚ ਰਹਿਣ ਦਾ ਭਾਵ ।

**विप्रवीर**—[ਵਿਪ੍ਰਵੀਰ] ਵਿ. ਬੜਾ ਪਰਾਕਰਮੀ ।

**विप्रश्निक**—[ਵਿਪ੍ਰਸ਼੍ਨਿਕ] ਪੁ. ਜੋਤਸ਼ੀ ।

**विप्रसारण**—[ਵਿਪ੍ਰਸਾਰਣ] ਪੁ. ਵਿਸਥਾਰ, ਫੈਲਾਉ ।

**विप्रेक्षण**—[ਵਿਪ੍ਰੇਕ੍ਸ਼ਣ] ਪੁ. ਚੰਗੀ ਤਰ੍ਹਾਂ ਦੇਖਣ ਦੀ ਕਿਰਿਆ ।

**विप्रेक्षित**—[ਵਿਪ੍ਰੇਕ੍ਸ਼ਿਤ] ਵਿ. ਦੇਖਿਆ ਹੋਇਆ ।

**विप्रेत**—[ਵਿਪ੍ਰੇਤ] ਵਿ. ਬੀਤਿਆ ਹੋਇਆ ; ਜੇਹੜਾ ਤਿਤਰ ਬਿਤਰ ਹੋ ਗਿਆ ਹੋਵੇ ।

**विप्रोषित**—[ਵਿਪ੍ਰੋਸ਼ਿਤ] ਵਿ. ਬਾਹਰ ਭੇਜਿਆ ਹੋਵੇ ।

**विप्लव**—[ਵਿਪ੍ਲਵ] ਪੁ. ਹਲਚਲ ; ਬਲਵਾ ; ਵਿਨਾਸ਼ ; ਬਗ਼ਾਵਤ ; ਪਾਪ ; ਕ੍ਰਾਂਤੀ ।

**विप्लवी**—[ਵਿਪ੍ਲਵੀ] ਵਿ. ਬਾਗ਼ੀ ; ਕ੍ਰਾਂਤੀਕਾਰੀ ।

**विप्लाव**—[ਵਿਪ੍ਲਾਵ] ਪੁ. ਪਾਣੀ ਦਾ ਹੜ੍ਹ ।

**विप्लावक**—[ਵਿਪ੍ਲਾਵਕ] ਪੁ. ਬਾਗ਼ੀ, ਰਾਜ ਧ੍ਰੋਹੀ ; ਕ੍ਰਾਂਤੀ-ਕਾਰੀ ।

**विप्लावी**—[ਵਿਪ੍ਲਾਵੀ] ਪੁ. ਉਪੱਦਰੀ, ਸ਼ਰਾਰਤੀ ; ਹੜ੍ਹ ਲਿਆਉਣ ਵਾਲਾ ।

**विप्लुत**—[ਵਿਪ੍ਲੁਤ] ਵਿ. ਘਬਰਾਇਆ ਹੋਇਆ ; ਖਿੰਡਿਆ ਪੁੰਡਿਆ ਹੋਇਆ ; ਨਸ਼ਟ ; ਕੁਟਿਲ ।

**विप्लुति**—[ਵਿਪ੍ਲੁਤਿ] ਇ. ਬਗ਼ਾਵਤ, ਉਪੱਦਰ ; ਹਲਚਲ ; ਨਾਸ਼ ।

**विफल**—[ਵਿਫਲ] ਵਿ. ਅਸਫਲ, ਫਲ ਤੋਂ ਬਿਨਾਂ, ਵਿਅਰਥ ; ਨਿਰਾਸ਼ ।

**विफलता**—[ਵਿਫਲਤਾ] ਇ. ਅਸਫਲਤਾ ; ਨਿਰਾਸ਼ਾ ।

**विबंध**—[ਵਿਬੰਧ] ਪੁ. ਖੂਬ ਜਕੜਨ ਦਾ ਭਾਵ ; ਘੇਰ ਲੈਣਾ ।

**विबंधन**—[ਵਿਬੰਧਨ] ਵਿ. ਕਬਜ਼ਾ ਕਰਨ ਵਾਲਾ ।

**विबंधु**—[ਵਿਬੰਧੁ] ਵਿ. ਬਿਨਾਂ ਭਾਈ ਬੰਧ ਤੋਂ ; ਬੇ-ਮਦਦਗਾਰ, ਬੇ-ਸਹਾਰਾ ।

**विबल**—[ਵਿਬਲ] ਵਿ. ਕਮਜ਼ੋਰ ।

**विबुद्ध**—[ਵਿਬੁੱਧ] ਵਿ. ਖਿੜਿਆ ਹੋਇਆ ; ਜਾਗ੍ਰਿਤ ; ਵਿਕਸਿਤ ; ਚਲਾਕ ; ਅਚੇਤ, ਬੇਹੋਸ਼ ।

**विबुध**—[ਵਿਬੁਧ] ਪੁ. ਬੁਧੀਵਾਨ ; ਪੰਡਤ ; ਚੰਨ ; ਦੇਵਤਾ ; ਮਿਦ ।

**विबुधतरु**—[ਵਿਬੁਧਤਰੁ] ਇ. ਕਲਪਬਿਰਛ ।

**विबुधधेनु**—[ਵਿਬੁਧਧੇਨੁ] ਇ. ਕਾਮਧੇਨ ।

**विबुधपति**—[ਵਿਬੁਧਪਤਿ] ਪੁ. ਇੰਦਰ ।

**विबुधविलासिनी**—[ਵਿਬੁਧਵਿਲਾਸਿਨੀ] ਇ. ਅਪਛਰਾਂ, ਪਰੀ ।

**विबुधवेलि**—[ਵਿਬੁਧਵੇਲਿ] ਵਿ. ਕਲਪਵੇਲ ।

**विबुधवैद्य**—[ਵਿਬੁਧਵੈਦ੍ਯ] ਪੁ. ਅਸ਼ਵਨੀ ਕੁਮਾਰ ।

**विबुधवन**—[ਵਿਬੁਧਵਨ] ਪੁ. ਨੰਦਨਬਨ, ਇੰਦਰ ਦਾ ਬਾਗ਼ ।

**विबुधाधिप, विबुधाधिपति**—[ਵਿਬੁਧਾਧਿਪ, ਵਿਬੁਧਾਧਿਪਤਿ] ਪੁ. ਇੰਦਰ ਦੇਵਤਾ ।

**विबुधान**—[ਵਿਬੁਧਾਨ] ਪੁ. ਆਚਾਰੀਆ, ਪੰਡਤ ; ਦੇਵਤਾ ।

**विबुधापगा**—[ਵਿਬੁਧਾਪਗਾ] ਇ. ਅਕਾਸ਼-ਗੰਗਾ ।

**विबुधावास**—[ਵਿਬੁਧਾਵਾਸ] ਪੁ. ਦੇਵ-ਮੰਦਰ ; ਸਵਰਗ ।

**विबोध**—[ਵਿਬੋਧ] ਪੁ. ਸੁਚੇਤ ਹੋਣ ਦਾ ਭਾਵ, ਹੋਸ਼ ਵਿਚ ਆਉਣ ਦਾ ਭਾਵ ।

**विबोधन**—[ਵਿਬੋਧਨ] ਪੁ. ਸਮਝਾਉਣ ਬੁਝਾਉਣ ਦੀ ਕਿਰਿਆ ; ਢਾਰਸ ਦੇਣ ਦਾ ਭਾਵ ।

**विबोधित**—[ਵਿਬੋਧਿਤ] ਵਿ. ਦੱਸਿਆ ਹੋਇਆ, ਜਤਲਾਇਆ ਹੋਇਆ ।

**विभंग (विभङ्ग)**—[ਵਿਭੰਗ] ਪੁ. ਖੰਡ, ਟੁਕੜਾ ; ਝੁਕਾਉਣ ਦੀ ਕਿਰਿਆ ; ਵਿਘਨ ; ਝੁਰੜੀ ; ਭਵਾਂ ਦੇ ਤਣਨ ਦਾ ਭਾਵ ।

**विभक्त**—[ਵਿਭਕ੍ਤ] ਵਿ. ਅਲਗ ਕੀਤਾ ਹੋਇਆ ; ਵੰਡਿਆ ਹੋਇਆ ।

**विभक्ति**—[ਵਿਭਕ੍ਤਿ] ਇ. ਵੱਖਰਾਪਣ ; ਵੰਡ, ਹਿੱਸਾ ; ਵਿਆਕਰਣ ਦਾ ਇਕ ਸੰਕੇਤ ।

**विभग्न**—[ਵਿਭਗ੍ਨ] ਵਿ. ਟੁਟਿਆ ਫੁਟਿਆ, ਟੁਕੜੇ ਟੁਕੜੇ ।

**विभव**—[ਵਿਭਵ] ਪੁ. ਦੌਲਤ, ਧਨ ; ਮੁਕਤੀ ; ਬਹੁਲਤਾ ; ਇਕ ਵਰ੍ਹੇ ਦਾ ਨਾਂ ।

**विभवमद**—[ਵਿਭਵਮਦ] ਪੁ. ਧਨ ਦਾ ਹੰਕਾਰ ।

**विभववान्**—[ਵਿਭਵਵਾਨ੍] ਵਿ. ਬਲਵਾਨ, ਤਕੜਾ ; ਧਨ-ਦੌਲਤ ਵਾਲਾ ।

**विभवशाली**—[ਵਿਭਵਸ਼ਾਲੀ] ਵਿ. ਦੌਲਤ-ਮੰਦ, ਅਮੀਰ ।

**विभांडक**—[ਵਿਭਾਂਡਕ] ਪੁ. ਸ੍ਰਿੰਗੀ ਰਿਖੀ ਦਾ ਪਿਤਾ ।

**विभांति**—[ਵਿਭਾਂਤਿ] ਇ. ਪਰਕਾਰ, ਭੇਦ, ਕਿਸਮ ।

**विभा**—[ਵਿਭਾ] ਇ. ਸ਼ੋਭਾ ; ਸੁੰਦਰਤਾ ; ਤੇਜ ।

**विभाकर**—[ਵਿਭਾਕਰ] ਪੁ. ਸੂਰਜ ; ਅੱਗ ; ਰਾਜਾ ; ਅੱਕ ਦਾ ਰੁੱਖ ।

**विभाग**—[ਵਿਭਾਗ] ਪੁ. ਬਟਵਾਰਾ ; ਹਿੱਸਾ ; ਅਧਿਆਇ, ਪਰਕਰਣ, ਕਾਂਡ ; ਟੁਕੜਾ ; ਮਹਿਕਮਾ, ਵਿਭਾਗ ।

**विभागक**—[ਵਿਭਾਗਕ] ਵਿ. ਹਿੱਸੇ ਕਰਨ ਵਾਲਾ, ਵੰਡਣ ਵਾਲਾ ।

**विभागी**—[ਵਿਭਾਗੀ] ਪੁ. ਵੰਡੀਆਂ ਪਾਉਣ ਵਾਲਾ ਵਿਅਕਤੀ, ਹਿੱਸੇਦਾਰ ।

**विभाजक**—[ਵਿਭਾਜਕ] ਪੁ. ਗਣਿਤ ਵਿਚ ਉਹ ਸੰਖਿਆ ਜਿਸ ਨਾਲ ਦੂਸਰੀ ਸੰਖਿਆ ਨੂੰ ਵੰਡਦੇ ਹਨ ; ਵੰਡੀਆਂ ਪਾਉਣ ਵਾਲਾ ।

**विभाजन**—[ਵਿਭਾਜਨ] ਪੁ. ਵੰਡਣ ਦਾ ਭਾਵ ; ਹਿੱਸੇ ਕਰਨ ਦੀ ਕਿਰਿਆ ; ਭਾਂਡਾ, ਬਰਤਨ ।

**विभाजित**—[ਵਿਭਾਜਿਤ] ਵਿ. ਵੰਡਿਆ ਹੋਇਆ ; ਟੁਕੜੇ ਕੀਤਾ ਹੋਇਆ, ਵਖੋਵਖ ਕੀਤਾ ਹੋਇਆ ।

**विभाज्य**—[ਵਿਭਾਜ੍ਯ] ਵਿ. ਵੰਡਣਯੋਗ ।

**विभात**—[ਵਿਭਾਤ] ਪੁ. ਸਵੇਰਾ, ਪਰਭਾਤ ।

**विभाति**—[ਵਿਭਾਤਿ] ਪੁ. ਸ਼ੋਭਾ, ਸੁੰਦਰਤਾ ।

+**विभाना**—[ਵਿਭਾਨਾ] ਕ੍ਰਿ. ਚਮਕਣਾ ।

+**विभारना**—[ਵਿਭਾਰਨਾ] ਕ੍ਰਿ. ਚਮਕਣਾ ।

**विभाव**—[ਵਿਭਾਵ] ਪੁ. ਭਾਵ ਦਾ ਇਕ ਅੰਗ ।

**विभावन**—[ਵਿਭਾਵਨ] ਪੁ. ਖਾਸ ਤੌਰ ਨਾਲ ਯਾਦ ਕਰਨ ਦਾ ਭਾਵ ; ਸ਼ਨਾਖ਼ਤ ।

**विभावना**—[ਵਿਭਾਵਨਾ] ਇ. ਇਕ ਅਲੰਕਾਰ ; ਕਲਪਨਾ ; ਨਿਰਣਾ ।

**विभावनीय**—[ਵਿਭਾਵਨੀਯ] ਇ. ਸੋਚਣਯੋਗ ।

**विभावरी**—[ਵਿਭਾਵਰੀ] ਇ. ਤਾਰਿਆਂ ਭਰੀ ਰਾਤ ; ਹਲਦੀ ; ਬਕਵਾਸਣ ਔਰਤ ; ਫੱਫੇਕੁੱਟਣ ; ਇਕ ਛੰਦ ।

**विभावरीश**—[ਵਿਭਾਵਰੀਸ਼] ਪੁ. ਚੰਨ ।

**विभास**—[ਵਿਭਾਸ] ਪੁ. ਲਿਸ਼ਕ, ਚਮਕ ; ਇਕ ਰਾਗ ।

**विभासक**—[ਵਿਭਾਸਕ] ਵਿ. ਚਮਕਾਉਣ ਵਾਲਾ, ਲਿਸ਼ਕਾਉਣ ਵਾਲਾ ।

+**विभासना**—[ਵਿਭਾਸਨਾ] ਕ੍ਰਿ. ਚਮਕਣਾ ।

**विभासित**—[ਵਿਭਾਸਿਤ] ਵਿ. ਪ੍ਰਕਾਸ਼ਿਤ, ਪ੍ਰਗਟ, ਚਮਕਾਇਆ ਹੋਇਆ ।

**विभिन्न**—[ਵਿਭਿੰਨ] ਵਿ. ਕੱਟ ਕੇ ਵਖ ਕੀਤਾ ਹੋਇਆ ; ਵੱਖਰਾ ; ਉਲਟਾ ; ਕਈ ਤਰ੍ਹਾਂ ਦਾ ; ਜ਼ਖ਼ਮੀ ।

**विभिन्नता**—[ਵਿਭਿੰਨਤਾ] ਇ. ਭੇਦ, ਫਰਕ, ਅੱਡਰਾਪੱਨ ।

**विभीत**—[ਵਿਭੀਤ] ਵਿ. ਡਰਿਆ ਹੋਇਆ, ਭੈਭੀਤ ।

**विभीतक**—[ਵਿਭੀਤਕ] ਪੁ. ਬਹੇੜੇ ਦਾ ਰੁੱਖ ।

**विभीति**—[ਵਿਭੀਤਿ] ਇ. ਭੈ, ਡਰ ; ਸ਼ਕ, ਸ਼ੱਕ ।

**विभीषक**—[ਵਿਭੀਸ਼ਕ] ਵਿ. ਡਰਾਉਣ ਵਾਲਾ ।

**विभीषण**—[ਵਿਭੀਸ਼ਣ] ਵਿ. ਡਰਾਉਣਾ, ਭਿਆਨਕ ; ਪੁ. ਰਾਵਣ ਦਾ ਛੋਟਾ ਭਰਾ ; ਗਦਾਰ ; ਡਰਾਉਣ ਦੀ ਕਿਰਿਆ ਜਾਂ ਸਾਧਨ ।

**विभीषिका**—[ਵਿਭੀਸ਼ਿਕਾ] ਇ. ਡਰ ਵਿਖਾਉਣ ਦਾ ਭਾਵ ; ਡਰਾਉਣਾ ਦ੍ਰਿਸ਼ ।

**विभु**—[ਵਿਭੁ] ਵਿ. ਸਰਵ ਵਿਆਪਕ ; ਬਹੁਤ ਵੱਡਾ ; ਨਿੱਤ ; ਦ੍ਰਿੜ੍ਹ, ਅਚਲ ; ਪੁ. ਸ਼ਿਵ ; ਵਿਸ਼ਨੂੰ ; ਆਤਮਾ ; ਪ੍ਰਭੂ, ਮਾਲਕ ।

**विभुता**—[ਵਿਭੁਤਾ] ਪੁ. ਦੌਲਤ ; ਵਡਿਆਈ ; ਸ਼ਕਤੀ, ਪ੍ਰਭੁਤਾ ।

**विभूति**—[ਵਿਭੂਤਿ] ਇ. ਦੌਲਤ ; ਬਰਕਤੀ ; ਅੰਗਾਂ ਤੇ ਲਾਈ ਜਾਣ ਵਾਲੀ ਸੁਆਹ ; ਵੱਡਪਣ ; ਲਛਮੀ ; ਪ੍ਰਭੁਤਾ ; ਦਿਵੱ ਸ਼ਕਤੀ ।

**विभूतिमान्**—[ਵਿਭੂਤਿਮਾਨ੍] ਵਿ. ਸ਼ਕਤੀ ਵਾਲਾ ; ਭਸਮ ਧਾਰਣ ਕੀਤਾ ਹੋਇਆ ।

**विभूषण**—[ਵਿਭੂਸ਼ਣ] ਪੁ. ਅਲੰਕਾਰ, ਗਹਿਣਾ, ਜ਼ੇਵਰ ।

**विभूषणा**—[ਵਿਭੂਸ਼ਣਾ] ਇ. ਸ਼ੋਭਾ, ਚਮਕ ।

+**विभूषना**—[ਵਿਭੂਸ਼ਨਾ] ਕ੍ਰਿ. ਸਜਾਉਣਾ ।

**विभूषित**—[ਵਿਭੂਸ਼ਿਤ] ਵਿ. ਸਜਾਇਆ ਹੋਇਆ ; ਗੁਣੀ ; ਪੁ. ਜ਼ੇਵਰ, ਗਹਿਣਾ ।

**विभूष्णु**—[ਵਿਭੂਸ਼੍ਣੁ] ਪੁ. ਸ਼ਿਵ, ਮਹਾਂਦੇਵ ; ਵਿ. ਸਰਬ-ਵਿਆਪਕ ; ਸ਼ੋਭਾਸ਼ਾਲੀ ।

**विभूषा**—[ਵਿਭੂਸ਼ਾ] ਇ. ਗਹਿਣਾ, ਜ਼ੇਵਰ ; ਸ਼ੋਭਾ ; ਚਮਕ ; ਸਜਾਉਣ ਦੀ ਕਿਰਿਆ ।

+**विभेंटन**—[ਵਿਭੇਂਟਨ] ਪੁ. ਗਲੇ ਮਿਲਣ ਦੀ ਕਿਰਿਆ ।

**विभेत्ता**—[ਵਿਭੇੱਤਾ] ਵਿ. ਡਰਾਉਣ ਵਾਲਾ ; ਨਸ਼ਟਕਾਰਕ ।

**विभेद**—[ਵਿਭੇਦ] ਪੁ. ਵਿਭਾਗ ; ਕਈ ਤਰ੍ਹਾਂ ਦਾ ਫਰਕ, ਵੱਖਰਾਪਣ ; ਪ੍ਰਵੇਸ਼ ਕਰਨ ਦਾ ਭਾਵ ; ਕਟਾਉ ।

**विभेदक**—[ਵਿਭੇਦਕ] ਵਿ. ਕੱਟਣ ਵਾਲਾ ; ਧਸਾਉਣ ਵਾਲਾ ; ਟੁਕੜੇ ਕਰਨ ਵਾਲਾ, ਵੰਡ ਪਾਉਣ ਵਾਲਾ, ਫੁੱਟ ਪਾਉਣ ਵਾਲਾ ।

**विभेदकारी**—[ਵਿਭੇਦਕਾਰੀ] ਵਿ. ਫੁੱਟ ਪੈਦਾ ਕਰਨ ਵਾਲਾ ।

**विभेदन**—[ਵਿਭੇਦਨ] ਪੁ. ਤੋੜਨ ਜਾਂ ਮਰੁੰਡਣ ਦਾ ਕੰਮ, ਫੁੱਟ ।

विभेदना—[ਵਿਭੇਦਨਾ] ਕ੍ਰਿ. ਛੇਕ ਕਰਨਾ ; ਕੱਟਣਾ ; ਤੋੜਨਾ ।

विभेदी—[ਵਿਭੇਦੀ] ਵਿ. ਛੇਕ ਕਰਕੇ ਅੰਦਰ ਘੁਸਣ ਵਾਲਾ ; ਫਰਕ ਪਾਉਣ ਵਾਲਾ, ਫੁੱਟ ਪਾਉਣ ਵਾਲਾ ।

विभो—[ਵਿਭੋ] ਅਵ੍ਯ. ਹੇ ਪਰਮਾਤਮਾ !

विभौ—[ਵਿਭੌ] ਪੁ. ਵੇਖੋ ਵਿਭਵ (विभव) ।

विभ्रंश—[ਵਿਭ੍ਰੰਸ਼] ਪੁ. ਗਿਰਾਵਟ, ਪਤਨ; ਨਾਸ਼ ।

विभ्रंशित—[ਵਿਭ੍ਰੰਸ਼ਿਤ] ਵਿ. ਗਿਰਿਆ ਹੋਇਆ, ਪਤਿਤ ; ਨਸ਼ਟ ।

विभ्रंशितज्ञान—[ਵਿਭ੍ਰੰਸ਼ਿਤਗ੍ਯਾਨ] ਵਿ. ਗਿਆਨ-ਰਹਿਤ, ਨਾਸਮਝ ।

विभ्रम—[ਵਿਭ੍ਰਮ] ਪੁ. ਭਰਮ ; ਚੱਕਰ ; ਧੋਖਾ ; ਸ਼ੱਕ, ਸੰਦੇਹ, ਸੰਸਾ ; ਘਬਰਾਹਟ ।

विभ्रमा—[ਵਿਭ੍ਰਮਾ] ਇ. ਬੁਢੇਪਾ ।

विभ्रमी—[ਵਿਭ੍ਰਮੀ] ਵਿ. ਭਰਮ ਵਾਲਾ, ਸ਼ੱਕੀ ; ਚਾਰੇ ਪਾਸੇ ਚੱਕਰ ਕੱਟਣ ਵਾਲਾ ।

विभ्रांति—[ਵਿਭ੍ਰਾਂਤਿ] ਇ. ਘਬਰਾਹਟ ; ਸ਼ੱਕ ; ਭਰਮ ।

विभ्राट्—[ਵਿਭ੍ਰਾਟ੍] ਪੁ. ਸੰਕਟ, ਵਿਪਤਾ ; ਉਪੱਦ੍ਰਵ, ਸ਼ਰਾਰਤ ।

विमंडन—[ਵਿਮੰਡਨ] ਪੁ. ਸ਼ਿੰਗਾਰ, ਸਜਾਵਟ ।

विमंडित—[ਵਿਮੰਡਿਤ] ਵਿ. ਸ਼ਿੰਗਾਰਿਆ ਹੋਇਆ, ਸਜਾਇਆ ਹੋਇਆ ।

विमत—[ਵਿਮਤ] ਪੁ. ਖਿਲਾਫ਼ ਰਾਇ, ਉਲਟ ਮੱਤ ।

विमति—[ਵਿਮਤਿ] ਪੁ. ਭੈੜਾ ਖਿਆਲ ; ਉਲਟ ਮੱਤ ; ਵਿ. ਉਲਟੀ ਮੱਤ ਵਾਲਾ ।

विमत्सर—[ਵਿਮਤ੍ਸਰ] ਵਿ. ਹੰਕਾਰ ਰਹਿਤ ।

विमद—[ਵਿਮਦ] ਵਿ. ਹੰਕਾਰ-ਰਹਿਤ ।

विमन—[ਵਿਮਨ] ਵਿ. ਉਦਾਸ ।

विमनस्क—[ਵਿਮਨਸ੍ਕ] ਵਿ. ਉਦਾਸ ; ਘਬਰਾਇਆ ਹੋਇਆ ।

विमन्यु—[ਵਿਮਨ੍ਯੁ] ਵਿ. ਕ੍ਰੋਧ ਰਹਿਤ ।

विमर्द—[ਵਿਮਰ੍ਦ] ਪੁ. ਪੀਹਣ ; ਮਲਣ ; ਲੜਾਈ-ਝਗੜਾ ; ਵਿਨਾਸ਼ ; ਯੁੱਧ ; ਰੁਕਾਵਟ ; ਮੇਲ ; ਥਕਾਵਟ ; ਕਲੰਕ ।

विमर्दक—[ਵਿਮਰ੍ਦਕ] ਵਿ. ਪੀਸਣ ਵਾਲਾ ; ਨਾਸ਼ ਕਰਨ ਵਾਲਾ ।

विमर्दन—[ਵਿਮਰ੍ਦਨ] ਪੁ. ਕੁਚਲਣ ਦਾ ਭਾਵ ; ਪੀਹਣ ਦਾ ਭਾਵ ; ਮਾਰ ਦੇਣ ਦਾ ਭਾਵ ; ਨਾਸ਼ ਕਰਨ ਦਾ ਭਾਵ ਜਾਂ ਕਿਰਿਆ ।

विमर्दित—[ਵਿਮਰ੍ਦਿਤ] ਵਿ. ਕੁਚਲਿਆ ਹੋਇਆ ; ਪੀਸਿਆ ਹੋਇਆ ; ਨਸ਼ਟ ਕੀਤਾ ਹੋਇਆ ।

विमर्दी—[ਵਿਮਰ੍ਦੀ] ਵਿ. ਮਲਣ ਵਾਲਾ ; ਪੀਸ ਕੇ ਚੂਰ ਕਰਨ ਵਾਲਾ ; ਨਸ਼ਟ ਕਰਨ ਵਾਲਾ ।

विमर्श—[ਵਿਮਰ੍ਸ਼] ਪੁ. ਸਮਾਲੋਚਨਾ ; ਸਲਾਹ, ਮਸ਼ਵਰਾ ; ਪ੍ਰੀਖਿਆ ; ਕਿਸੇ ਗੱਲ ਤੇ ਚੰਗੀ ਤਰ੍ਹਾਂ ਵਿਚਾਰ ਕਰਨ ਦਾ ਭਾਵ ; ਸੰਤੋਸ਼ ਨਾ ਹੋਣ ਦਾ ਭਾਵ ।

विमल—[ਵਿਮਲ] ਵਿ. ਨਿਰਮਲ, ਸਵੱਛ, ਸ਼ੁੱਧ ; ਸੁੰਦਰ ; ਨਿਰਦੋਸ਼ ; ਪੁ. ਚਾਂਦੀ ।

विमलता—[ਵਿਮਲਤਾ] ਇ. ਸਫ਼ਾਈ ; ਪਵਿਤਰਤਾ ; ਮਨੋਹਰਤਾ ; ਨਿਰਮਲਤਾ ।

विमलत्व—[ਵਿਮਲਤ੍ਵ] ਵਿ. ਸ਼ੁੱਧਤਾ ; ਸਫ਼ਾਈ ; ਪਵਿੱਤਰਤਾ ।

विमलदान—[ਵਿਮਲਦਾਨ] ਪੁ. ਰਬ ਨੂੰ ਰਾਜ਼ੀ ਕਰਨ ਲਈ ਕੀਤਾ ਹੋਇਆ ਦਾਨ ।

विमलध्वनि—[ਵਿਮਲਧ੍ਵਨਿ] ਪੁ. ਦੋਹਰਾ ਤੇ ਸਵੈਯਾ ਰਲ ਕੇ ਬਣਿਆ ਛੰਦ ।

विमला—[ਵਿਮਲਾ] ਇ. ਨਿਰਮਲਤਾ, ਸਫ਼ਾਈ ; ਸਰਸ੍ਵਤੀ ; ਚਾਂਦੀ ਦਾ ਝੋਲ ।

विमलात्मा—[ਵਿਮਲਾਤ੍ਮਾ] ਵਿ. ਨਿਰਮਲ ਮਨ ਵਾਲਾ, ਸਾਫ਼ ਦਿਲ ।

विमलापति—[ਵਿਮਲਾਪਤਿ] ਪੁ. ਵਿਸ਼ਨੂੰ ।

विमलार्थक—[ਵਿਮਲਾਰ੍ਥਕ] ਵਿ. ਸਾਫ਼, ਸ਼ੁੱਧ, ਨਿਰਮਲ ।

विमलीकरण—[ਵਿਮਲੀਕਰਣ] ਪੁ. ਸਾਫ਼ ਜਾਂ ਸ਼ੁੱਧ ਕਰਨ ਦੀ ਕਿਰਿਆ ।

विमाता—[ਵਿਮਾਤਾ] ਇ. ਮਤ੍ਰੇਈ ਮਾਂ ।

विमातृज—[ਵਿਮਾਤ੍ਰਿਜ] ਪੁ. ਮਤਰੇਯਾ ਭਾਈ ।

विमान—[ਵਿਮਾਨ] ਪੁ. ਹਵਾਈ ਜਹਾਜ਼ ; ਸਜਧਜ ਨਾਲ ਕੱਢੀ ਬੁੱਢੇ ਆਦਮੀ ਦੀ ਅਰਥੀ ; ਰਥ ; ਘੋੜਾ ; ਸਤਮੰਜ਼ਲਾ ਮਕਾਨ ; ਅਨਾਦਰ ।

विमानना—[ਵਿਮਾਨਨਾ] ਇ. ਅਪਮਾਨ, ਬੇਇੱਜ਼ਤੀ, ਨਿਰਾਦਰੀ ।

विमानपोत—[ਵਿਮਾਨਪੋਤ] ਪੁ. ਹਵਾਈ ਜਹਾਜ਼ ।

विमाय—[ਵਿਮਾਯ] ਵਿ. ਮਾਇਆ-ਰਹਿਤ ।

विमार्ग—[ਵਿਮਾਰ੍ਗ] ਪੁ. ਭੈੜਾ ਰਸਤਾ, ਕੁਚਾਲ ।

विमिश्र, विमिश्रित—[ਵਿਮਿਸ਼੍ਰ, ਵਿਮਿਸ਼੍ਰਿਤ] ਵਿ. ਮਿਲਿਆ, ਹੋਇਆ, ਰਲਾਵਟ ਵਾਲਾ ।

विमुक्त—[ਵਿਮੁਕ੍ਤ] ਵਿ. ਅਜ਼ਾਦ, ਛੱਡਿਆ ਹੋਇਆ ; ਮੁਕਤ ।

विमुक्ति—[ਵਿਮੁਕ੍ਤਿ] ਇ. ਅਜ਼ਾਦੀ, ਛੁਟਕਾਰਾ, ਸੁਤੰਤ੍ਰਤਾ ; ਮੋਖਸ਼ ।

विमुख—[ਵਿਮੁਖ] ਵਿ. ਵਿਰੁਧ, ਖਿਲਾਫ ; ਨਿਰਾਸ਼,ਬੇਪਰਵਾਹ ।

विमुखता—[ਵਿਮੁਖਤਾ] ਇ. ਵਿਰੋਧ, ਨਰਾਜ਼ਗੀ ।

विमुग्ध—[ਵਿਮੁਗੁਧ] ਇ. ਮੋਹਤ ; ਘਬਰਾਇਆ ਹੋਇਆ ; ਪਾਗਲ ; ਭੁੱਲਿਆ ਹੋਇਆ, ਭਟਕਿਆ ਹੋਇਆ ।

विमुग्धकारी—[ਵਿਮੁਗੁਧਕਾਰੀ] ਵਿ. ਮੋਹਤ ਕਰਨ ਵਾਲਾ ; ਭਰਮ ਵਿਚ ਪਾਉਣ ਵਾਲਾ ।

विमुद—[ਵਿਮੁਦ] ਵਿ. ਅਨੰਦ-ਰਹਿਤ, ਉਦਾਸ, ਫਿਕਰਮੰਦ ।

विमूढ़—[ਵਿਮੂੜ੍ਹ] ਵਿ. ਬੇਸੁਧ, ਅਚੇਤ ; ਬੇਵਕੂਫ ; ਭਰਮ ਵਿਚ ਪਿਆ ਹੋਇਆ ।

विमूढ़गर्भ—[ਵਿਮੂੜ੍ਹਗਰ੍ਭ] ਪੁ. ਉਹ ਗਰਭ ਜਿਸ ਵਿਚ ਬੱਚਾ ਮਰਿਆ ਜਾਂ ਬੇਹੋਸ਼ ਹੋਵੇ ਤੇ ਗਰਭਵਤੀ ਨੂੰ ਕਸ਼ਟ ਹੋਵੇ ।

विमूल—[ਵਿਮੂਲ] ਵਿ. ਜੜ ਤੋਂ ਬਿਨਾਂ, ਨਿਰਮੂਲ ।

विमूलन—[ਵਿਮੂਲਨ] ਪੁ. ਨਾਸ਼, ਖ਼ਾਤਮਾ ; ਨਿਰਮੂਲ ਕਰ ਦੇਣ ਦਾ ਭਾਵ ।

विमृग्य—[ਵਿਮ੍ਰਿਗ੍ਯ] ਵਿ. ਖੋਜ ਕਰਨ ਲਾਇਕ, ਢੂੰਢਣ ਜੋਗ ।

विमृत्यु—[ਵਿਮ੍ਰਿਤ੍ਯੁ] ਵਿ. ਅਮਰ ।

विमृश—[ਵਿਮ੍ਰਿਸ਼] ਪੁ. ਅਲੋਚਨਾ, ਸਮੀਖਿਆ ।

विमृष्ट—[ਵਿਮ੍ਰਿਸ਼ਟ] ਵਿ. ਜਿਸ ਬਾਰੇ ਬਹਿਸ-ਮੁਬਹਿਸਾ ਕੀਤਾ ਗਿਆ ਹੋਵੇ ।

विमोक—[ਵਿਮੋਕ] ਪੁ. ਮੁਕਤੀ ; ਛੁਟਕਾਰਾ ।

विमोक्ता—[ਵਿਮੋਕ੍ਤਾ] ਵਿ. ਮੁਕਤ ਕਰਨ ਵਾਲਾ ; ਛੁਟਕਾਰਾ ਦਿਲਾਉਣ ਵਾਲਾ ।

विमोक्ष—[ਵਿਮੋਕ੍ਸ਼] ਪੁ. ਮੁਕਤੀ ; ਛੁਟਕਾਰਾ ।

विमोक्षक—[ਵਿਮੋਕ੍ਸ਼ਕ] ਵਿ. ਮੁਕਤੀ ਦੇਣ ਵਾਲਾ, ਮੋਖਸ਼-ਦਾਤਾ ।

विमोक्षण—[ਵਿਮੋਕ੍ਸ਼ਣ] ਪੁ. ਮੁਕਤੀ ; ਛੁਟਕਾਰਾ ।

विमोचक—[ਵਿਮੋਚਕ] ਵਿ. ਬੰਧਨ ਤੋਂ ਮੁਕਤ ਕਰਨ ਵਾਲਾ ; ਛੱਡਣ ਵਾਲਾ ।

विमोचन—[ਵਿਮੋਚਨ] ਪੁ. ਬੰਧਨ ਖੋਲ੍ਹਣ ਦੀ ਕਿਰਿਆ, ਮੁਕਤੀ ; ਬਾਹਰ ਕੱਢਣ ਦਾ ਭਾਵ ; ਸੁੱਟਣ ਜਾਂ ਗਿਰਾਉਣ ਦਾ ਭਾਵ ।

विमोचना—[ਵਿਮੋਚਨਾ] ਕ੍ਰਿ. ਅਜ਼ਾਦ ਕਰਨਾ, ਛੱਡਣਾ ; ਗਿਰਾਉਣਾ ; ਟਪਕਾਉਣਾ ।

विमोचित—[ਵਿਮੋਚਿਤ] ਵਿ. ਮੁਕਤ ਕੀਤਾ ਹੋਇਆ, ਖੋਲ੍ਹਿਆ ਹੋਇਆ, ਅਜ਼ਾਦ ਕੀਤਾ ਹੋਇਆ ।

विमोह—[ਵਿਮੋਹ] ਪੁ. ਅਗਿਆਨ, ਭਰਮ, ਮੋਹ ।

विमोहक—[ਵਿਮੋਹਕ] ਵਿ. ਮਨ ਨੂੰ ਲੁਭਾਉਣ ਵਾਲਾ, ਮੋਹਤ ਕਰਨ ਵਾਲਾ ।

विमोहन—[ਵਿਮੋਹਨ] ਪੁ. ਮੋਹਤ ਕਰਨ ਦਾ ਭਾਵ, ਕਾਮ ਦਾ ਇਕ ਬਾਣ ।

+विमोहना—[ਵਿਮੋਹਨਾ] ਕ੍ਰਿ. ਮੋਹਤ ਹੋਣਾ ਜਾਂ ਕਰਨਾ ; ਬੇਸੁਧ ਹੋਣਾ ; ਧੋਖੇ ਵਿਚ ਪਾਉਣਾ ।

विमोहा—[ਵਿਮੋਹਾ] ਇ. ਇਕ ਛੰਦ ।

विमोहित—[ਵਿਮੋਹਿਤ] ਵਿ. ਮੂਰਛਤ ; ਮੁਗਧ, ਭਰਮਾਇਆ ਹੋਇਆ ।

विमोही—[ਵਿਮੋਹੀ] ਵਿ. ਮੋਹਤ ਕਰਨ ਵਾਲਾ, ਲੁਭਾਉਣ ਵਾਲਾ ; ਅਚੇਤ ਕਰਨ ਵਾਲਾ ; ਮੋਹ ਰਹਿਤ ।

विमौट—[ਵਿਮੌਟ] ਇ. ਬਿਰਮੀ, ਸਿਉਂਕ ਦਾ ਘਰ ।

+वियंग—[ਵਿਯੰਗ] ਪੁ. ਦੋ ਅੰਗ ਵਾਲੇ, ਅਰਧਨਾਰੀਸ਼ਵਰ, ਸ਼ਿਵ ।

विय—[ਵਿਯ] ਵਿ. ਦੋ, ਜੋੜਾ ।

वियत्—[ਵਿਯਤ੍] ਪੁ. ਅਕਾਸ਼ ; ਵਾਯੂਮੰਡਲ ; ਵਿ. ਗਤੀ-ਸ਼ੀਲ ।

वियत्पताका—[ਵਿਯਤ੍ਪਤਾਕਾ] ਇ. ਬਿਜਲੀ ।

वियदगंगा—[ਵਿਯਦਗੰਗਾ] ਇ. ਅਕਾਸ਼ ਗੰਗਾ ;

वियद्भूति—[ਵਿਯਦ੍ਭੂਤਿ] ਇ. ਅੰਧਕਾਰ, ਅਨ੍ਹੇਰਾ ।

वियन्मणि—[ਵਿਯਨ੍ਮਣਿ] ਪੁ. ਸੂਰਜ ।

वियम—[ਵਿਯਮ] ਪੁ. ਸੰਜਮ ; ਦੁਖ, ਕਲੇਸ਼ ; ਅੰਤ ।

वियुक्त—[ਵਿਯੁਕ੍ਤ] ਵਿ. ਵਿਛੜਿਆ ਹੋਇਆ ; ਰਹਿਤ ; ਹੀਨ ; ਵੱਖ ; ਘਾਟੇ ਦਾ ਮਾਰਿਆ ਹੋਇਆ ।

वियुत—[ਵਿਯੁਤ] ਵਿ. ਰਹਿਤ ; ਅਲੱਗ ; ਹੀਨ ; ਵੱਖ ।

+वियो—[ਵਿਯੋ] ਵਿ. ਦੂਜਾ, ਹੋਰ, ਪਰਾਇਆ ।

वियोग—[ਵਿਯੋਗ] ਪੁ. ਜੁਦਾਈ, ਅਲਹਿਦਗੀ; ਵਿਛੋੜਾ ।

वियोगांत—[ਵਿਯੋਗਾਂਤ] ਵਿ. ਉਹ ਨਾਟਕ ਨਾਵਲ ਜਿਸ ਦਾ ਅੰਤ ਦੁਖਦਾਈ ਹੋਵੇ, ਦੁਖਾਂਤ ।

वियोगिनी—[ਵਿਯੋਗਿਨੀ] ਵਿ. ਵਿਜੋਗਣ ਤੀਵੀਂ, ਬਿਰਹਣ ।

वियोगी—[ਵਿਯੋਗੀ] ਵਿ. ਉਹ ਮਨੁੱਖ ਜੋ ਆਪਣੀ ਪ੍ਰੀਤਮਾ ਨਾਲੋਂ ਵਿੱਛੜ ਗਿਆ ਹੈ, ਬਿਰਹੀ ।

वियोजक—[ਵਿਯੋਜਕ] ਪੁ. ਵੱਖ ਕਰਨ ਵਾਲਾ ; ਗਿਣਤੀ ਵਿਚ ਇਕ ਸੰਖਿਆ ਜੋ ਵੱਡੀ ਸੰਖਿਆ ਚੋਂ ਘਟਾਈ ਜਾਂਦੀ ਹੈ ।

वियोजन—[ਵਿਯੋਜਨ] ਪੁ. ਬਾਕੀ ਕੱਢਣ ਦਾ ਕੰਮ ; ਵੱਖ ਕਰਨ ਦਾ ਭਾਵ, ਜੁਦਾਈ ।

वियोजनीय—[ਵਿਯੋਜਨੀਯ] ਵਿ. ਵੱਖ ਕਰਨ ਯੋਗ।
वियोजित—[ਵਿਯੋਜਿਤ] ਵਿ. ਵੱਖ ਕੀਤਾ ਹੋਇਆ।
विरंग—[ਵਿਰੰਗ] ਵਿ. ਬਦਰੰਗ, ਬੁਰੇ ਰੰਗ ਦਾ ; ਅਨੇਕ ਰੰਗ ਦਾ।
विरंचि—[ਵਿਰੰਚਿ] ਪੁ. ਵਿਧਾਤਾ, ਬ੍ਰਹਮਾ।
विरंचिसुत—[ਵਿਰੰਚਿਸੁਤ] ਪੁ. ਨਾਰਦ।
विरक्त—[ਵਿਰਕ੍ਤ] ਵਿ. ਅਪ੍ਰਸੰਨ ; ਉਦਾਸੀਨ, ਜੋ ਦੁਨੀਆ ਦੇ ਝਮੇਲਿਆਂ ਤੋਂ ਪਰੇ ਹੋਵੇ, ਵੈਰਾਗੀ।
विरक्ति—[ਵਿਰ੍ਕਤਿ] ਇ. ਬੇਮੁਖਤਾ ਉਦਾਸੀਨਤਾ, ਵੈਰਾਗ।
विरचन—[ਵਿਰਚਨ] ਪੁ. ਸਜਾਉਣ ਦੀ ਕਿਰਿਆ, ਸਜਾਵਟ ; ਨਿਰਮਾਣ, ਰਚਨਾ।
विरचना—[ਵਿਰਚਨਾ] ਕ੍ਰਿ. ਬਣਾਉਣਾ, ਤਿਆਰ ਕਰਨਾ ; ਸਜਾਉਣਾ।
विरचयिता—[ਵਿਰਚਯਿਤਾ] ਪੁ. ਬਣਾਉਣ ਵਾਲਾ ਵਿਅਕਤੀ, ਰਚਨਹਾਰ ; ਸਜਾਉਣ ਵਾਲਾ ਵਿਅਕਤੀ।
विरचित—[ਵਿਰਚਿਤ] ਵਿ. ਲਿਖਿਆ ਹੋਇਆ ; ਤਿਆਰ ਕੀਤਾ ਹੋਇਆ ; ਉਚਾਰਿਆ ਹੋਇਆ ; ਰਚਿਆ ਹੋਇਆ, ਬਣਾਇਆ ਹੋਇਆ।
विरज—[ਵਿਰਜ] ਵਿ. ਨਿਰਦੋਸ਼ ; ਸਾਫ, ਨਿਰਮਲਾ।
विरजा—[ਵਿਰਜਾ] ਇ. ਕੈਥ ਦਾ ਰੁੱਖ ; ਦੁਰਗਾ।
विरत—[ਵਿਰਤ] ਵਿ. ਵੈਰਾਗੀ, ਵਿਰਕਤ, ਦੁਨੀਆ ਤੋਂ ਬੇਮੁਖ ; ਨਿਵ੍ਰਿਤ।
विरति—[ਵਿਰਤਿ] ਪੁ. ਉਦਾਸੀਨਤਾ, ਵੈਰਾਗ।
विरथ—[ਵਿਰਥ] ਪੁ. ਜੋ ਰਥ ਤੇ ਨਾ ਹੋਵੇ; ਪੈਦਲ, ਪਿਆਦਾ।
विरद—[ਵਿਰਦ] ਪੁ. ਪਰਸਿੱਧੀ; ਜੱਸ, ਵਡਿਆਈ; ਵਿ. ਬਿਨਾਂ ਦੰਦਾਂ ਤੋਂ, ਬੋੜਾ।
विरदावली—[ਵਿਰਦਾਵਲੀ] ਇ. ਵਡਿਆਈ ਭਰੀ ਕਹਾਣੀ, ਜੱਸ ਗਾਥਾ।
+विरदैत—[ਵਿਰਦੈਤ] ਵਿ. ਨਾਮਵਰ, ਪ੍ਰਸਿੱਧ।
विरमण—[ਵਿਰਮਣ] ਪੁ. ਭੋਗ ਵਿਲਾਸ ; ਤਿਆਗ ਕਰਨ ਦਾ ਭਾਵ ; ਰੁਕਣ ਦਾ ਭਾਵ।
+विरमना—[ਵਿਰਮਨਾ] ਕ੍ਰਿ. ਠਹਿਰਨਾ ; ਰਮ ਜਾਣਾ ; ਰੁਕਣਾ, ਮੱਠੇ ਪੈਣਾ।
+विरमाना—[ਵਿਰਮਾਨਾ] ਕ੍ਰਿ. ਫਸਾਉਣਾ ; ਭੁਲੇਖੇ ਵਿਚ ਰੱਖਣਾ।
विरल—[ਵਿਰਲ] ਵਿ. ਪਤਲਾ, ਵਿਰਲਾ ; ਥੋੜਾ ; ਦੁਰਲਭ ; ਜੋ ਸੰਘਣਾ ਨਾ ਹੋਵੇ, ਛਿੱਦਾ।
विरलता—[ਵਿਰਲਤਾ] ਇ. ਪਤਲਾਪਣ, ਛਿੱਦਾਪਣ, ਵਿਰਲਾਪਨ।

विरव—[ਵਿਰਵ] ਵਿ. ਬਿਨਾਂ ਸ਼ਬਦ ਤੋਂ, ਰੌਲੇ ਰੱਪੇ ਬਿਨਾਂ।
विरश्मि—[ਵਿਰਸ਼੍ਮਿ] ਵਿ ਬਿਨਾਂ ਕਿਰਣਾਂ ਤੋਂ।
विरस—[ਵਿਰਸ] ਵਿ. ਬੇਰਸ, ਫਿੱਕਾ, ਬੇਸੁਆਦਾ, ਨੀਰ।
विरसता—[ਵਿਰਸਤਾ] ਇ. ਫਿੱਕਾਪਣ, ਬੇਸੁਆਦਾਪਣ।
विरसा—[ਵਿਰਸਾ] ਪੁ. ਵਿਰਸਾ, ਵਿਰਸਾਤ, ਮਰੇ ਵਿਅਕਤੀ ਦੀ ਜਾਇਦਾਦ।
विरह—[ਵਿਰਹ] ਪੁ. ਵਿਯੋਗ, ਜੁਦਾਈ ਵਿਛੋੜਾ, ਬਿਰਹਾ।
विरहिणी—[ਵਿਰਹਿਣੀ] ਇ. ਵਿਜੋਗਣ, ਬਿਰਹਣ।
विरहित—[ਵਿਰਹਿਤ] ਵਿ. ਬਿਨਾਂ, ਬਗੈਰ, ਰਹਿਤ।
विरही—[ਵਿਰਹੀ] ਪੁ. ਦੁੱਖੀ, ਵਿਯੋਗੀ, ਬਿਰਹੀ।
विरहोत्कंठिता—[ਵਿਰਹੋਤ੍ਕੰਠਿਤਾ] ਇ. ਇਕ ਨਾਇਕਾ ਭੇਦ।
विराग—[ਵਿਰਾਗ] ਪੁ. ਵੈਰਾਗ, ਉਦਾਸੀ ; ਸੰਗੀਤ ਦਾ ਇਕ ਭੇਤ।
विरागी—[ਵਿਰਾਗੀ] ਵਿ. ਉਦਾਸੀ, ਸੰਸਾਰ-ਤਿਆਗੀ, ਵੈਰਾਗੀ।
विराजना—[ਵਿਰਾਜਨਾ] ਕ੍ਰਿ. ਬੈਠਣਾ, ਸੋਭਣਾ ; ਹਾਜ਼ਰ ਰਹਿਣਾ।
विराजित—[ਵਿਰਾਜਿਤ] ਵਿ. ਬੈਠਿਆ ਹੋਇਆ, ਸਜਿਆ ਹੋਇਆ ਚਮਕਦਾ ਹੋਇਆ।
विराजित्—[ਵਿਰਾਜਿਤ੍] ਵਿ. ਹਾਜ਼ਰ ; ਸਜਿਆ ਹੋਇਆ ; ਪੁ. ਹਕੂਮਤ।
विराट—[ਵਿਰਾਟ] ਵਿ. ਵਸੀਹ, ਭਾਰੀ, ਬਹੁਤ ਵੱਡਾ ; ਪੁ. ਬ੍ਰਹਮ ਦਾ ਸਥੂਲ ਰੂਪ ਜਿਸ ਵਿਚ ਸਾਰੀ ਦੁਨੀਆਂ ਹੈ ; ਚਮਕ, ਸ਼ੋਭਾ।
विरातक—[ਵਿਰਾਤਕ] ਪੁ. ਅਰਜਨ ਦਾ ਰੁੱਖ।
विराध—[ਵਿਰਾਧ] ਪੁ. ਕਲੇਸ਼, ਪੀੜਾ ਦੁਖ ਦੇਣਾ ; ਇਕ ਰਾਖਸ਼।
विराधन—[ਵਿਰਾਧਨ] ਪੁ. ਦੁਖ ਦੇਣ ਦਾ ਭਾਵ, ਸਤਾਉਣ ਦਾ ਭਾਵ।
विराम—[ਵਿਰਾਮ] ਪੁ. ਰੋਕ, ਠਹਿਰਾਉ ; ਸਤਾਉਣ ਦਾ ਭਾਵ ; ਸਥਾਨ ; ਸਾਹ ਲੈਣ ਦਾ ਭਾਵ, ਖਲੋਣ ਦਾ ਭਾਵ ; ਵਾਕਅੰਸ਼।
विराल—[ਵਿਰਾਲ] ਪੁ. ਬਿੱਲੀ, ਬਿੱਲਾ।
विराव—[ਵਿਰਾਵ] ਪੁ. ਸ਼ਬਦ ; ਬੋਲੀ ; ਰੌਲਾ ਰੱਪਾ।
विरावी—[ਵਿਰਾਵੀ] ਵਿ. ਖੱਪੀ, ਰੌਲੇਬਾਜ਼।
विरास—[ਵਿਰਾਸ] ਪੁ. ਵੇਖੋ ਵਿਲਾਸ (विलास)।
विरासी—[ਵਿਰਾਸੀ] ਵਿ. ਵੇਖੋ ਵਿਲਾਸੀ (विलासी)।

**विरुज**—[ਵਿਰੁਜ] ਵਿ. ਅਰੋਗ, ਰੋਗ ਰਹਿਤ ; ਤੋੜਨ ਵੰਡਣ ਵਾਲਾ ; ਪੀੜਕ ।

+**विरुझना**—[ਵਿਰੁਝਨਾ] ਕ੍ਰਿ. ਉਲਝਣਾ ।

**विरुझाना**—[ਵਿਰੁਝਾਨਾ] ਕ੍ਰਿ. ਉਲਝਾਉਣਾ ।

**विरुत**—[ਵਿਰੁਤ] ਵਿ. ਗੂੰਜਦਾ ਹੋਇਆ ।

**विरुद**—[ਵਿਰੁਦ] ਪੁ. ਜੱਸ, ਵਡਿਆਈ, ਗੁਣ ।

**विरुदावली**—[ਵਿਰੁਦਾਵਲੀ] ਇ. ਕਿਸੇ ਦੀ ਵਡਿਆਈ ਕਰਨ ਦਾ ਭਾਵ, ਗੁਣ-ਗਾਉਣਾ ।

**विरुद्ध**—[ਵਿਰੁੱਧ] ਵਿ. ਖਿਲਾਫ, ਉਲਟ ; ਅਨੁਚਿਤ ; ਗਲਤ ; ਖਤਰਨਾਕ ; ਪੁ. ਇਕ ਅਲੰਕਾਰ ।

**विरुद्धकर्मा**—[ਵਿਰੁੱਧਕਰਮਾ] ਪੁ. ਨਿਕੰਮੇ ਚਾਲ ਚਲਣ ਵਾਲਾ ਵਿਅਕਤੀ ।

**विरुद्धता**—[ਵਿਰੁੱਧਤਾ] ਇ. ਵਿਰੋਧਤਾ, ਮੁਖਾਲਫਤ ।

**विरुधिर**—[ਵਿਰੁਧਿਰ] ਵਿ. ਲਹੂ ਤੋਂ ਬਿਨਾਂ, ਜਿਸ ਵਿਚ ਖ਼ੂਨ ਨਾ ਹੋਵੇ ।

**विरूढ़**—[ਵਿਰੂੜ੍ਹ] ਵਿ. ਅਸਵਾਰ, ਚੜ੍ਹਿਆ ਹੋਇਆ ; ਕਰੂੰਬਲ ਦੇ ਰੂਪ ਵਿਚ ਫੁੱਟਿਆ ਹੋਇਆ ।

**विरूथिनी**—[ਵਿਰੂਥਿਨੀ] ਇ. ਵੈਸਾਖ ਬਦੀ ਏਕਾਦਸ਼ੀ ।

**विरूप**—[ਵਿਰੂਪ] ਵਿ. ਕਰੂਪ, ਬਦਸੂਰਤ, ਭੱਦਾ ; ਅਨੇਕ ਰੰਗ ਦਾ ; ਵਿਰੁੱਧ, ਉਲਟਾ ।

**विरूपता**—[ਵਿਰੂਪਤਾ] ਇ. ਕਰੂਪਤਾ, ਭੱਦਾਪਣ ; ਅਨੇਕ-ਰੂਪਤਾ ।

**विरूपा**—[ਵਿਰੂਪਾ] ਇ. ਯਮ ਦੀ ਤੀਵੀਂ ; ਵਿ. ਕਰੂਪ, ਬਦਸੂਰਤ ।

**विरूपाक्ष**—[ਵਿਰੂਪਾਕ੍ਸ਼] ਪੁ. ਸ਼ਿਵ ; ਰਾਵਣ ਦਾ ਸੈਨਾਪਤਿ ; ਇਕ ਯਕਸ਼, ਇਕ ਦਾਨਵ ; ਇਕ ਰਾਖਸ਼ਸ ; ਇਕ ਨਾਗ ; ਵਿ. ਬਦਸੂਰਤ ਜਾਂ ਕਰੂਪ ਅੱਖਾਂ ਵਾਲਾ ।

**विरूपी**—[ਵਿਰੂਪੀ] ਵਿ. ਬਦਸੂਰਤ, ਕਰੂਪ, ਬਦਸ਼ਕਲ ।

**विरेचक**—[ਵਿਰੇਚਕ] ਵਿ. ਦਸਤਾਵਰ, ਕਬਜ਼ਕੁਸ਼ਾ ।

**विरेचन**—[ਵਿਰੇਚਨ] ਪੁ. ਜੁਲਾਬ, ਦਸਤ ਲਿਆਉਣ ਵਾਲੀ ਦਵਾਈ ।

**विरोक**—[ਵਿਰੋਕ] ਪੁ. ਸੂਰਜ ; ਕਿਰਣ ; ਚਮਕ, ਭਾਹ ।

**विरोचन**—[ਵਿਰੋਚਨ] ਪੁ. ਸੂਰਜ ; ਚੰਦ ; ਵਿਸ਼ਨੂੰ ; ਅੱਕ ਦਾ ਬੂਟਾ ; ਰਾਜੇ ਬਲੀ ਦਾ ਪਿਤਾ ।

**विरोचनसुत**—[ਵਿਰੋਚਨਸੁਤ] ਪੁ. ਰਾਜਾ ਬਲੀ ।

**विरोध**—[ਵਿਰੋਧ] ਪੁ. ਵੈਰ, ਦੁਸ਼ਮਣੀ ; ਨਾ ਮਿਲਵਰਤਨ ; ਮੁਖਾਲਫਤ ; ਨਾਸ਼ ।

**विरोधक**—[ਵਿਰੋਧਕ] ਵਿ. ਵਿਰੋਧ ਕਰਨ ਵਾਲਾ ।

**विरोधन**—[ਵਿਰੋਧਨ] ਪੁ. ਇਕ ਨਾਟਕੀ ਅੰਗ ; ਨਾਸ਼ ; ਵਿਰੋਧ ਕਰਨਾ ।

+**विरोधना**—[ਵਿਰੋਧਨਾ] ਕ੍ਰਿ. ਵਿਰੋਧ ਕਰਨਾ, ਮੁਖਾਲਫਤ ਕਰਨੀ ।

**विरोधाचरण**—[ਵਿਰੋਧਾਚਰਣ] ਪੁ. ਖਿਲਾਫ ਕੰਮ ਕਰਨ ਦਾ ਭਾਵ ; ਵੈਰ-ਭਰਿਆ ਆਚਰਣ ।

**विरोधाभास**—[ਵਿਰੋਧਾਭਾਸ] ਪੁ. ਇਕ ਅਰਥਾਲੰਕਾਰ ; ਵਿਰੋਧ ਦੀ ਝਲਕ ।

**विरोधित**—[ਵਿਰੋਧਿਤ] ਵਿ. ਜਿਸ ਦਾ ਵਿਰੋਧ ਕੀਤਾ ਗਿਆ ਹੋਵੇ ।

**विरोधिता**—[ਵਿਰੋਧਿਤਾ] ਇ. ਦੁਸ਼ਮਣੀ, ਵੈਰ ; ਵਿਰੋਧੀ ਹੋਣ ਦਾ ਭਾਵ ।

**विरोधिनी**—[ਵਿਰੋਧਿਨੀ] ਇ. ਵੈਰ ਕਰਨ ਵਾਲੀ ਤੀਵੀਂ ਜਾਂ ਕਰਾਉਣ ਵਾਲੀ ਤੀਵੀਂ ।

**विरोधी**—[ਵਿਰੋਧੀ] ਵਿ. ਦੁਸ਼ਮਣ, ਵੈਰੀ ; ਮੁਖਾਲਫ ; ਬੇਮੇਲ ; ਝਗੜਾਲੂ ।

**विरोधोक्ति**—[ਵਿਰੋਧੋਕਤਿ] ਇ. ਖਿਲਾਫ ਗੱਲ ।

**विरोधोपमा**—[ਵਿਰੋਧੋਪਮਾ] ਇ. ਉਪਮਾ ਅਲੰਕਾਰ ਦਾ ਇਕ ਭੇਦ ।

**विरोध्य**—[ਵਿਰੋਧ੍ਯ] ਵਿ. ਵਿਰੋਧ ਕਰਨ ਜੋਗ ।

**विरोपण**—[ਵਿਰੋਪਣ] ਪੁ. ਲਿੰਬਣ ਪੋਚਣ ਦਾ ਭਾਵ ; ਬੂਟਾ ਲਾਉਣ ਦਾ ਕੰਮ ।

**विरोम**—[ਵਿਰੋਮ] ਵਿ. ਜਿਸ ਦੇ ਵਾਲ ਨਾ ਹੋਣ, ਰੋਮ-ਰਹਿਤ ।

**विरोहण**—[ਵਿਰੋਹਣ] ਪੁ. ਇਕ ਥਾਂ ਤੋਂ ਪੁਟਕੇ ਦੂਸਰੇ ਥਾਂ ਤੇ ਲਾਉਣ ਦਾ ਭਾਵ

**विरोही**—[ਵਿਰੋਹੀ] ਵਿ. ਬੂਟਾ ਲਾਉਣ ਵਾਲਾ ।

**वित्तं**—[ਵਿਰ੍ਤ] ਪੁ. ਵੇਖੋ ਵ੍ਰਿੱਤਿ (ਵ੍ਰਿਤ) ।

**विलंघनीय**—[ਵਿਲੰਘਨੀਯ] ਵਿ. ਲੰਘਣਜੋਗ ।

**विलंब**—[ਵਿਲੰਬ] ਪੁ. ਦੇਰ, ਚਿਰ, ਬਹੁਤਾ ਸਮਾਂ ; ਲਟਕਣਾ ।

**विलंबन**—[ਵਿਲੰਬਨ] ਪੁ. ਦੇਰ ਕਰਨ ਦਾ ਭਾਵ, ਚਿਰ ਲਾਉਣ ਦਾ ਭਾਵ ; ਸਹਾਰਾ ਲੈਣ ਦਾ ਭਾਵ, ਲਟਕਣਾ ।

**विलंबना**—[ਵਿਲੰਬਨਾ] ਕ੍ਰਿ. ਦੇਰ ਕਰਨਾ ; ਸਹਾਰਾ ਲੈਣਾ, ਲਟਕਣਾ ।

**विलंबित**—[ਵਿਲੰਬਿਤ] ਵਿ. ਲਟਕਦਾ ਹੋਇਆ ; ਜਿਸ ਨੂੰ ਦੇਰੀ ਹੋਈ ਹੋਵੇ ; ਧੀਮੀ ਲਯ ਵਾਲਾ ।

**विलंबितगति**—[ਵਿਲੰਬਿਤਗਤਿ] ਇ. ਇੱਕ ਛੰਦ ।

**विलंबी**—[ਵਿਲੰਬੀ] ਵਿ. ਦੇਰੀ ਕਰਨ ਵਾਲਾ ।

विलंभ—[ਵਿਲੰਭ] ਪੁ. ਸਖੀ ਭਾਵ, ਉਦਾਰਤਾ ; ਭੇਟਾ ; ਦਾਨ ।

+विल—[ਵਿਲ] ਪੁ. ਛੇਕ ; ਖੁੱਡ, ਘੋਰਾ, ਗੁਫਾ ।

विलक्ष—[ਵਿਲਕ੍ਸ਼] ਵਿ. ਘਬਰਾਇਆ ਹੋਇਆ, ਹੈਰਾਨ-ਚਕਿਤ ; ਅਲੌਕਿਕ ।

विलक्षण—[ਵਿਲਕ੍ਸ਼ਣ] ਵਿ. ਅਨੂਠਾ, ਅਦਭੁਤ, ਅਜੀਬ, ਵਿਲੱਖਣ ।

विलक्षणता—[ਵਿਲਕ੍ਸ਼ਣਤਾ] ਇ. ਅਨੋਖਾਪਣ, ਵਿਲੱਖਣਤਾ ।

विलखना—[ਵਿਲਖਣਾ] ਕ੍ਰਿ. ਬਿਲਕਣਾ, ਦੁਖੀ ਹੋਣਾ ।

विलखाना—[ਵਿਲਖਾਣਾ] ਕ੍ਰਿ. ਬੇਚੈਨ ਕਰਨਾ ।

विलग—[ਵਿਲਗ] ਵਿ. ਵੱਖ, ਅੱਡ ; ਪੁ. ਭੇਦ, ਫ਼ਰਕ ।

+विलगाना—[ਵਿਲਗਾਣਾ] ਕ੍ਰਿ. ਵੱਖ ਕਰਨਾ ; ਵੱਖ ਹੋਣਾ ।

विलच्छन—[ਵਿਲਛਨ] ਵਿ. ਵੇਖੋ ਵਿਲਕ੍ਸ਼ਣ (विलक्षण) ।

विलज्ज—[ਵਿਲੱਜ] ਵਿ. ਬੇਸ਼ਰਮ, ਨਿਲੱਜ, ਬੇਹਯਾ ।

विलपन—[ਵਿਲਪਨ] ਪੁ. ਵਿਰਲਾਪ ; ਗੱਪਸ਼ੱਪ ।

+निलपना—[ਵਿਲਪਨਾ] ਕ੍ਰਿ. ਵਿਰਲਾਪ ਕਰਨਾ, ਰੋਣਾ ।

+विलपाना—[ਵਿਲਪਾਣਾ] ਕ੍ਰਿ. ਰੁਲਾਉਣਾ, ਰੁਆਉਣਾ ।

विलब्ध—[ਵਿਲਬ੍ਧ] ਵਿ. ਵੱਖ ਕੀਤਾ ਹੋਇਆ ; ਦਿਤਾ ਹੋਇਆ ।

विलय—[ਵਿਲਯ] ਪੁ. ਪਰਲੋ ; ਲੋਪ ; ਨਾਸ਼ ; ਮੌਤ ।

विलयन—[ਵਿਲਯਨ] ਪੁ. ਵੱਖ ਕਰਨ ਦਾ ਕੰਮ ; ਨਾਸ਼ ; ਪਰਲੋ ।

विलसन—[ਵਿਲਸਨ] ਪੁ. ਚਮਕਣ ਦਾ ਭਾਵ ; ਵਿਲਾਸ ਕਰਨਾ ।

+विलसना—[ਵਿਲਸਨਾ] ਕ੍ਰਿ. ਵਿਲਾਸ ਕਰਨਾ, ਮੌਜ-ਮੇਲਾ ਕਰਨਾ ; ਚਮਕਣਾ, ਲਿਸ਼ਕਣਾ ; ਮੌਲਣਾ ।

विलसाना—[ਵਿਲਸਾਣਾ] ਕ੍ਰਿ. ਵੇਖੋ ਬਿਲਸਾਨਾ (बिलसाना) ।

विलाप—[ਵਿਲਾਪ] ਪੁ. ਵਿਰਲਾਪ, ਰੋਣਾ ।

+विलापना—[ਵਿਲਾਪਨਾ] ਕ੍ਰਿ. ਵਿਰਲਾਪ ਕਰਨਾ ; ਧਰਤੀ ਵਿਚ ਬੂਟਾ ਲਾਉਣਾ ।

विलायत—[ਵਿਲਾਯਤ] ਇ. ਸ਼ਾਸਨ ; ਇਕ ਰਾਜੇ ਦੇ ਅਧੀਨ ਦੇਸ਼ ; ਵਿਦੇਸ਼, ਦੂਰ ਦਾ ਦੇਸ਼ ; ਇੰਗਲੈਂਡ ; ਸੰਰਕਸ਼ਕਤਾ ; ਰੱਬ ਦੇ ਨੇੜੇ ਹੋਣ ਦਾ ਭਾਵ ।

विलायती—[ਵਿਲਾਯਤੀ] ਵਿ. ਵਿਲਾਇਤ ਸਬੰਧੀ ; ਵਿਦੇਸ਼ੀ ।

विलायन—[ਵਿਲਾਯਨ] ਪੁ. ਪੁਰਾਣੇ ਸਮੇਂ ਦਾ ਇਕ ਹਥਿਆਰ ।

विलावली—[ਵਿਲਾਵਲੀ] ਇ. ਇਕ ਰਾਗਣੀ ।

विलास—[ਵਿਲਾਸ] ਪੁ. ਖ਼ੁਸ਼ੀ, ਅਨੰਦ ; ਸੁਖ ਭੋਗ ; ਮਨੋਰੰਜਨ ; ਨਖਰਾ ।

विलास भवन विलास मंदिर—[ਵਿਲਾਸ ਭਵਨ, ਵਿਲਾਸ ਮੰਦਿਰ] ਪੁ. ਨਾਚ ਘਰ ; ਸਿਨਮਾ ਘਰ ; ਮਨੋਰੰਜਨ-ਸਥਾਨ ।

विलासविपिन—[ਵਿਲਾਸਵਿਪਿਨ] ਪੁ. ਕਲੋਲਾਂ ਕਰਨ ਦੀ ਬਗੀਚੀ ਜਾਂ ਜੰਗਲ ।

विलासवेश्म—[ਵਿਲਾਸਵੇਸ਼੍ਮ] ਪੁ. ਕਲੋਲ ਕਰਨ ਦਾ ਘਰ ।

विलासशील—[ਵਿਲਾਸਸ਼ੀਲ] ਵਿ. ਵਿਲਾਸ ਕਰਨ ਵਾਲਾ ।

विलासिका—[ਵਿਲਾਸਿਕਾ] ਇ. ਇਕ ਰੂਪਕ ।

विलासिनी—[ਵਿਲਾਸਿਨੀ] ਇ. ਸੋਹਣੀ ਤੀਵੀਂ ; ਕੰਜਰੀ ; ਇਕ ਛੰਦ ।

विलासी—[ਵਿਲਾਸੀ] ਪੁ. ਕਾਮੀ ਆਦਮੀ ; ਅਰਾਮ ਤਲਬ ਬੰਦਾ ।

विलिखित—[ਵਿਲਿਖਿਤ] ਵਿ. ਲਿਖਿਆ ਹੋਇਆ ; ਖੁਦਿਆ ਹੋਇਆ ।

विलिप्त—[ਵਿਲਿਪ੍ਤ] ਵਿ. ਲਿੱਪਿਆ-ਪੋਚਿਆ ।

विलीक—[ਵਿਲੀਕ] ਵਿ. ਅਯੋਗ, ਅਨੁਚਿਤ, ਨਾ ਮੁਨਾਸਿਬ ।

विलीन—[ਵਿਲੀਨ] ਵਿ. ਲੁਕਿਆ ਛੁਪਿਆ ; ਰਲਿਆ-ਮਿਲਿਆ ।

विलुंपक—[ਵਿਲੁੰਪਕ] ਪੁ. ਚੋਰ, ਠੱਗ, ਲੁਟੇਰਾ ; ਨਸ਼ਟ ਕਰਨ ਵਾਲਾ ।

विलुप्त—[ਵਿਲੁਪ੍ਤ] ਵਿ. ਜੋ ਦਿਸ ਨਾ ਸਕੇ ।

विलुभित—[ਵਿਲੁਭਿਤ] ਵਿ. ਚੰਚਲ ।

विलून—[ਵਿਲੂਨ] ਵਿ. ਕਟਿਆ ਹੋਇਆ, ਵੱਖ ਕੀਤਾ ਹੋਇਆ ।

विलेप—[ਵਿਲੇਪ] ਪੁ. ਲੇਪ, ਪਲਸਤਰ ।

विलेपन—[ਵਿਲੇਪਨ] ਪੁ. ਲਿੱਪਣ ਦੀ ਕਿਰਿਆ ।

विलेशय—[ਵਿਲੇਸ਼ਯ] ਪੁ. ਖਿਲ ਵਿਚ ਰਹਿਣ ਵਾਲਾ ਜੀਵ ; ਸੱਪ ।

विलोक—[ਵਿਲੋਕ] ਪੁ. ਨਿਗਾਹ, ਨਜ਼ਰ ।

विलोकना—[ਵਿਲੋਕਨਾ] ਕ੍ਰਿ. ਦੇਖਣਾ, ਤੱਕਣਾ ।

विलोकनीय—[ਵਿਲੋਕਨੀਯ] ਵਿ. ਦੇਖਣਯੋਗ ; ਸਮਝਣ-ਯੋਗ ; ਸੁੰਦਰ ।

विलोकित—[ਵਿਲੋਕਿਤ] ਵਿ. ਦੇਖਿਆ ਹੋਇਆ ; ਜਾਣਿਆ ਹੋਇਆ ।

विलोचन—[ਵਿਲੋਚਨ] ਪੁ. ਅੱਖ, ਨੇਤਰ ; ਅੱਖ ਭੰਨਣ ਦੀ ਕਿਰਿਆ ; ਇਕ ਨਰਕ ।

विलोड़ना—[ਵਿਲੋੜਨਾ] ਕ੍ਰਿ. ਵੇਖੋ ਬਿਲੋੜਨਾ (बिलोड़ना)।
विलोप—[ਵਿਲੋਪ] ਪੁ. ਨਾਸ਼ ; ਹਾਨੀ, ਨੁਕਸਾਨ ; ਰੋਕ, ਵਿਘਨ, ਅਗਵਾ ਕਰਨਾ।
विलोपक—[ਵਿਲੋਪਕ] ਵਿ. ਨਾਸ਼ ਕਰਨ ਵਾਲਾ ; ਅਗਵਾ ਕਰਨ ਵਾਲਾ।
विलोपना—[ਵਿਲੋਪਨਾ] ਕ੍ਰਿ. ਰੋਕ ਪਾਉਣੀ ; ਲੋਪ ਕਰਨਾ।
विलोपी—[ਵਿਲੋਪੀ] ਵਿ. ਨਾਸ਼ ਕਰਨ ਵਾਲਾ।
विलोभ—[ਵਿਲੋਭ] ਪੁ. ਮੋਹ, ਭਰਮ ; ਮਾਇਆ ; ਧੋਖਾ।
विलोभन—[ਵਿਲੋਭਨ] ਪੁ. ਮੋਹਤ ਕਰਨ ਦਾ ਭਾਵ ; ਤਾਰੀਫ।
विलोम—[ਵਿਲੋਮ] ਵਿ. ਉਲਟਾ ; ਖਿਲਾਫ਼ ; ਪੁ. ਸੱਪ ; ਕੁੱਤਾ ; ਸੁਰ ਦਾ ਉਤਾਰ।
विलोमक्रिया—[ਵਿਲੋਮਕ੍ਰਿਯਾ] ਇ. ਅਖੀਰ ਤੋਂ ਮੁਢ ਵੱਲ ਆਉਣ ਦੀ ਕਿਰਿਆ, ਵਿਪਰੀਤ ਕਿਰਿਆ।
विलोमज—[ਵਿਲੋਮਜ] ਵਿ. ਵਿਪਰੀਤ ਵਰਣ ਦੀ ਉਲਾਦ ; ਪਿਤਾ ਨਾਲੋਂ ਮਾਤਾ ਵੱਲੋਂ ਉੱਚੀ ਕੁਲ ਵਾਲਾ।
विलोमजिह्व—[ਵਿਲੋਮਜਿਹ੍ਵ] ਪੁ. ਹਾਥੀ।
विलोल—[ਵਿਲੋਲ] ਵਿ. ਚਪਲ, ਚੰਚਲ ; ਸੁੰਦਰ।
विल्व—[ਵਿਲ੍ਵ] ਪੁ. ਬਿਲ ਦਾ ਰੁੱਖ।
विल्वमंगल—[ਵਿਲ੍ਵਮੰਗਲ] ਪੁ. ਸੂਰਦਾਸ ਦਾ ਪਹਿਲਾ ਨਾਂ।
विव—[ਵਿਵ] ਵਿ. ਦੋ ; ਦੂਜਾ।
विवक्ता—[ਵਿਵਕ੍ਤਾ] ਪੁ. ਬੋਲਣ ਵਾਲਾ ; ਪ੍ਰਚਾਰਕ ; ਤਰਮੀਮ ਜਾਂ ਸੁਧਾਰ ਕਰਨ ਵਾਲਾ।
विवक्षा—[ਵਿਵਕ੍ਸ਼ਾ] ਇ. ਬੋਲਣ ਦੀ ਇਛਿਆ ; ਮਤਲਬ, ਤਾਤਪਰਜ।
विवक्षित—[ਵਿਵਕ੍ਸ਼ਿਤ] ਵਿ. ਚਾਹਿਆ ਹੋਇਆ ; ਕਿਹਾ ਹੋਇਆ।
विवदन—[ਵਿਵਦਨ] ਪੁ. ਝਗੜਾ, ਮੁਕਦਮੇਬਾਜ਼ੀ।
+विवदना—[ਵਿਵਦਨਾ] ਕ੍ਰਿ. ਬਹਿਸ ਕਰਨੀ ; ਝਗੜਨਾ।
विवर—[ਵਿਵਰ] ਪੁ. ਬਿਲ, ਛੇਕ ; ਟੋਆ ; ਗੁਫਾ।
विवरण—[ਵਿਵਰਣ] ਪੁ. ਟੀਕਾ ; ਹਾਲ, ਵਿਰਤਾਂਤ, ਵਿਸਥਾਰ ਨਾਲ ਵਰਣਨ।
विवर्जक—[ਵਿਵਰ੍ਜਕ] ਵਿ. ਤਿਆਗ ਕਰਨ ਵਾਲਾ।
विवर्जन—[ਵਿਵਰ੍ਜਨ] ਪੁ ਤਿਆਗ ; ਲਾਪਰਵਾਹੀ।
विवर्जनीय—[ਵਿਵਰ੍ਜਨੀਯ] ਵਿ. ਤਿਆਗਣ ਯੋਗ।
विवर्जित—[ਵਿਵਰ੍ਜਿਤ] ਵਿ. ਰਹਿਤ ; ਛੱਡਿਆ ਹੋਇਆ ; ਮਨ੍ਹਾਂ ਕੀਤਾ ਹੋਇਆ।
विवर्ण—[ਵਿਵਰ੍ਣ] ਵਿ. ਬੁਰੇ ਰੰਗ ਦਾ ; ਨੀਚ, ਕਮੀਨਾ ; ਦੋਗਲਾ।
विवर्त—[ਵਿਵਰ੍ਤ] ਪੁ. ਸਮੂਹ ; ਅਕਾਸ਼ ; ਭਰਮ, ਨਾਚ।
विवर्तन—[ਵਿਵਰ੍ਤਨ] ਪੁ. ਘੁੰਮਣ-ਫਿਰਨ ਦਾ ਕੰਮ ; ਨਾਚ।
विवर्तवाद—[ਵਿਵਰ੍ਤਵਾਦ] ਪੁ. ਇਕ ਵੇਦਾਂਤਕ ਸਿਧਾਂਤ ਜਿਸ ਵਿਚ ਸੰਸਾਰ ਨੂੰ ਮਿਥਿਆ ਅਤੇ ਬ੍ਰਹਮ ਨੂੰ ਸਤ੍ਯ ਮੰਨਦੇ ਹਨ।
विवर्तित—[ਵਿਵਰ੍ਤਿਤ] ਵਿ. ਉਖੜਿਆ ਹੋਇਆ ; ਬਦਲਿਆ ਹੋਇਆ।
विवर्धन—[ਵਿਵਰ੍ਧਨ] ਪੁ. ਵਾਧਾ, ਬੜ੍ਹਤੀ ; ਹੜ੍ਹ ; ਤੋੜਨਾ।
विवर्धित—[ਵਿਵਰ੍ਧਿਤ] ਵਿ. ਵਧਿਆ ਹੋਇਆ।
विवश—[ਵਿਵਸ਼] ਵਿ. ਮਜਬੂਰ, ਬੇਬਸ, ਲਾਚਾਰ।
विवशता—[ਵਿਵਸ਼ਤਾ] ਇ. ਲਾਚਾਰੀ, ਮਜਬੂਰੀ, ਬੇਬਸੀ।
विवशीकृत—[ਵਿਵਸ਼ੀਕ੍ਰਿਤ] ਵਿ. ਵਸ ਕੀਤਾ ਹੋਇਆ।
विवस—[ਵਿਵਸ] ਵਿ. ਵੇਖੋ ਵਿਵਸ਼ (विवश)।
विवस्त्र—[ਵਿਵਸ੍ਤ੍ਰ] ਵਿ. ਨੰਗਾ।
विवस्वत्—[ਵਿਵਸ੍ਵਤ੍] ਪੁ. ਸੂਰਜ ; ਅਰੁਣ ; ਪੰਦਰ੍ਹਵਾਂ ਪ੍ਰਜਾਪਤੀ।
विवाद—[ਵਿਵਾਦ] ਪੁ. ਝਗੜਾ ; ਤਰਕ, ਵਿਵਾਦ।
विवादास्पद—[ਵਿਵਾਦਾਸ੍ਪਦ] ਵਿ. ਝਗੜੇ ਵਾਲੀ ਗੱਲ ; ਬਹਿਸ ਯੋਗ।
विवादी—[ਵਿਵਾਦੀ] ਪੁ. ਝਗੜਾ ਕਰਨ ਵਾਲਾ ; ਰਾਗ ਦਾ ਇਕ ਸੁਰ।
विवास—[ਵਿਵਾਸ] ਪੁ. ਘਰ ਤੋਂ ਬਾਹਰ ਰਹਿਣਾ ; ਦੇਸ਼ ਨਿਕਾਲਾ।
विवाह—[ਵਿਵਾਹ] ਪੁ. ਵਿਆਹ, ਸ਼ਾਦੀ।
विवाहित—[ਵਿਵਾਹਿਤ] ਵਿ. ਵਿਆਹਿਆ ਹੋਇਆ, ਸ਼ਾਦੀਸ਼ੁਦਾ।
विवाहिता—[ਵਿਵਾਹਿਤਾ] ਵਿ. ਵਿਆਹੀ ਹੋਈ।
विवाही—[ਵਿਵਾਹੀ] ਵਿ. ਜਿਸ ਦਾ ਵਿਆਹ ਹੋ ਚੁਕਿਆ ਹੋਵੇ।
विवाह्य—[ਵਿਵਾਹ੍ਯ] ਵਿ. ਵਿਆਹ ਯੋਗ ; ਪੁ. ਜਵਾਈ ; ਲਾੜਾ।
विवि—[ਵਿਵਿ] ਵਿ. ਦੂਜਾ, ਦੋ।
विविक्त—[ਵਿਵਿਕ੍ਤ] ਵਿ. ਖਿੜਿਆ ਹੋਇਆ ; ਪਵਿੱਤਰ ; ਨਿਰਜਨ ; ਵੱਖ ਕੀਤਾ ਹੋਇਆ ; ਰਹਿਤ।
विविक्तचरित—[ਵਿਵਿਕ੍ਤਚਰਿਤ] ਵਿ. ਚੰਗੇ ਚਾਲ ਚਲਣ ਵਾਲਾ, ਸਦਾਚਾਰੀ।
विविचार—[ਵਿਵਿਚਾਰ] ਵਿ. ਅਗਿਆਨੀ ; ਬਦਚਲਨ।
विविचारी—[ਵਿਵਿਚਾਰੀ] ਵਿ. ਭੈੜੇ ਚਾਲ ਚਲਣ ਵਾਲਾ ; ਮੂਰਖ।

विवित्सा—[ਵਿਵਿਤ੍ਸਾ] ਇ. ਜਾਣਨ ਦੀ ਇੱਛਿਆ ।

विवित्सु—[ਵਿਵਿਤ੍ਸੁ] ਵਿ. ਜਾਣਨ ਦਾ ਇੱਛਕ ।

विविध—[ਵਿਵਿਧ] ਵਿ. ਕਈ ਤਰ੍ਹਾਂ ਦਾ ।

विविर—[ਵਿਵਿਰ] ਪੁ. ਖੋਹ, ਗੁਫਾ ; ਖਿਲ ।

विवृत—[ਵਿਵ੍ਰਿਤ] ਵਿ. ਫੈਲਿਆ ਹੋਇਆ ; ਨੰਗਾ ।

विवृति—[ਵਿਵ੍ਰਿਤਿ] ਇ. ਟੀਕਾ ; ਲਾਟੂ ਵਾਂਗ ਘੁੰਮਣਾ ; ਕੈਫੀਅਤ ।

विवेक—[ਵਿਵੇਕ] ਪੁ. ਚੰਗੇ ਮੰਦੇ ਦਾ ਗਿਆਨ ; ਬੁੱਧੀ ; ਵਿਚਾਰ ; ਸੱਚਾ ਗਿਆਨ ।

विवेकिता—[ਵਿਵੇਕਿਤਾ] ਇ. ਗਿਆਨੀ ਹੋਣ ਦਾ ਭਾਵ ; ਸੂਝ ; ਵਿਵੇਕੀ ।

विवेकवान्—[ਵਿਵੇਕਵਾਨ੍] ਵਿ. ਬੁੱਧੀਮਾਨ, ਸੂਝਵਾਨ, ਗਿਆਨੀ ।

विवेकी—[ਵਿਵੇਕੀ] ਵਿ. ਬੁੱਧੀਮਾਨ, ਗਿਆਨੀ, ਸਮਝਦਾਰ ; ਅਦਾਲਤੀ ।

विवेचक—[ਵਿਵੇਚਕ] ਵਿ. ਭਲੇ-ਬੁਰੇ ਨੂੰ ਸਮਝਣ-ਪਰਖਣ ਵਾਲਾ ; ਗਿਆਨੀ ; ਚੱਤਰ ।

विवेचन—[ਵਿਵੇਚਨ] ਪੁ. ਪਰਖ, ਜਾਂਚ ; ਖੋਜ ; ਪੜਤਾਲ ; ਵਿਆਖਿਆ ।

विवेचना—[ਵਿਵੇਚਨਾ] ਇ. ਵੇਖੋ ਵਿਵੇਚਨ (विवेचन) ।

विवेचनीय—[ਵਿਵੇਚਨੀਯ] ਵਿ. ਵਿਆਖਿਆ ਕਰਨ ਯੋਗ, ਵਿਵੇਚਨਾ ਕਰਨ ਯੋਗ ।

विवेचित—[ਵਿਵੇਚਿਤ] ਵਿ. ਫੈਸਲਾਸ਼ੁਦਾ ; ਜਿਸਦੀ ਵਿਵੇਚਨਾ ਹੋ ਚੁੱਕੀ ਹੋਵੇ ।

विव्वोक—[ਵਿਵ੍ਵੋਕ] ਪੁ. ਸਾਹਿਤ ਅਨੁਸਾਰ ਉਹ ਹਾਵ-ਭਾਵ ਜਿਸ ਨਾਲ ਤੀਵੀਆਂ ਮੇਲ ਸਮੇਂ ਨਿਰਾਦਰੀ ਕਰਦੀਆਂ ਹਨ ।

विशंक—[ਵਿਸ਼ੰਕ] ਵਿ. ਨਿਰਭੈ, ਨਿਧੜਕ ; ਬੇਸ਼ਕ, ਬਿਨਾਂ ਸ਼ੱਕ ਦੇ ।

विशंकनीय—[ਵਿਸ਼ੰਕਨੀਯ] ਵਿ. ਸੰਦੇਹ ਕਰਨ ਯੋਗ ; ਭਿਆਨਕ ।

विशंका—[ਵਿਸ਼ੰਕਾ] ਇ. ਬੇਵਸਾਹੀ, ਅਵਿਸ਼ਵਾਸ ; ਭੈ, ਸ਼ੱਕ ।

विशंकी—[ਵਿਸ਼ੰਕੀ] ਇ. ਡਰ ; ਜਿਸ ਨੂੰ ਕਿਸੇ ਬਾਰੇ ਸ਼ੱਕ ਹੋਵੇ ।

विशद—[ਵਿਸ਼ਦ] ਵਿ. ਸਾਫ਼ ; ਸਿੱਧਾ ; ਸਫੈਦ ; ਸੋਹਣਾ ; ਮਨ ਭਾਉਂਦਾ ; ਪ੍ਰਸੰਨ ।

विशय—[ਵਿਸ਼ਯ] ਪੁ. ਸੰਦੇਹ, ਸ਼ੱਕ ; ਸਹਾਰਾ ।

विशयी—[ਵਿਸ਼ਯੀ] ਵਿ. ਸੰਦੇਹ-ਭਰਿਆ ।

विशर—[ਵਿਸ਼ਰ] ਪੁ. ਕਤਲ, ਹੱਤਿਆ ।

विशरण—[ਵਿਸ਼ਰਣ] ਪੁ. ਕਤਲ ।

विशल्य—[ਵਿਸ਼ਲ੍ਯ] ਵਿ. ਚਿੰਤਾ-ਰਹਿਤ ; ਜਿਸਨੂੰ ਕਿਸੇ ਤਰ੍ਹਾਂ ਦਾ ਦੁੱਖ ਨਾ ਹੋਵੇ ।

विशस्ति—[ਵਿਸ਼ਸ੍ਤਿ] ਖੂਨ, ਹਤਿਆ, ਕਤਲ ।

विशस्पति—[ਵਿਸ਼ਸ੍ਪਤਿ] ਪੁ. ਰਾਜਾ ।

विशांपति—[ਵਿਸ਼ਾਂਪਤਿ] ਪੁ. ਰਾਜਾ ; ਜਵਾਈ ; ਵਿਅਪਾਰੀਆਂ ਦਾ ਮੁਖਿਆ ।

विशाख—[ਵਿਸ਼ਾਖ] ਪੁ. ਸ਼ਿਵ ; ਮੰਗਤਾ ; ਕਾਰਤਕੇਯ ।

विशाखग्रह—[ਵਿਸ਼ਾਖਗ੍ਰਹ] ਪੁ. ਬਿਲ ਦਾ ਰੁੱਖ ।

विशाखा—[ਵਿਸ਼ਾਖਾ] ਇ. ਸੋਲ੍ਹਵਾਂ ਨਛੱਤਰ ।

विशाय—[ਵਿਸ਼ਾਯ] ਪੁ. ਪਹਿਰੇਦਾਰਾਂ ਦਾ ਵਾਰੀ ਸਿਰ ਸੌਣ ਦਾ ਭਾਵ ।

विशारद—[ਵਿਸ਼ਾਰਦ] ਪੁ. ਕਿਸੇ ਵਿਸ਼ੇ ਦਾ ਚੰਗਾ ਵਿਦਵਾਨ ; ਵਿ. ਨਿਪੁੰਨ ; ਸ੍ਰੇਸ਼ਟ ; ਦਧੀਆ ; ਅਭਿਮਾਨੀ ; ਉੱਘਾ ।

विशाल—[ਵਿਸ਼ਾਲ] ਵਿ. ਲੰਮਾ-ਚੌੜਾ ; ਪ੍ਰਸਿੱਧ ; ਸੋਹਣਾ ; ਸ਼ਾਨਦਾਰ ।

विशालक—[ਵਿਸ਼ਾਲਕ] ਪੁ. ਗਰੁੜ ; ਕੈਥ ; ਇਕ ਯਖਸ਼ ।

विशालता—[ਵਿਸ਼ਾਲਤਾ] ਇ. ਲੰਮਾ-ਚੌੜਾ ਹੋਣ ਦਾ ਭਾਵ, ਵਿਸ਼ਾਲਤਾ ।

विशाला—[ਵਿਸ਼ਾਲਾ] ਇ. ਦਖਸ਼ ਦੀ ਇਕ ਧੀ ; ਇਕ ਨਦੀ ।

विशालाक्ष—[ਵਿਸ਼ਾਲਾਕ੍ਸ਼] ਪੁ. ਵਿਸ਼ਨੂੰ ; ਸ਼ਿਵ ; ਧ੍ਰਿਤਰਾਸ਼ਟ੍ਰ ਦਾ ਇਕ ਪੁੱਤਰ ; ਵਿ. ਜਿਸ ਦੀਆਂ ਅੱਖਾਂ ਵੱਡੀਆਂ ਤੇ ਸੁੰਦਰ ਹੋਣ ।

विशालाक्षी—[ਵਿਸ਼ਾਲਾਕ੍ਸ਼ੀ] ਇ. ਜੋਗਣੀ ; ਪਾਰਬਤੀ ; ਵੱਡੀਆਂ ਵੱਡੀਆਂ ਅੱਖਾਂ ਵਾਲੀ ਤੀਵੀਂ ।

विशिका—[ਵਿਸ਼ਿਕਾ] ਇ. ਬਾਲੂ, ਰੇਤ ।

विशिख—[ਵਿਸ਼ਿਖ] ਪੁ. ਬਾਣ ; ਇਕ ਘਾਹ ; ਵਿ. ਗੰਜਾ ।

विशिष्ट—[ਵਿਸ਼ਿਸ਼੍ਟ] ਵਿ. ਅਦਭੁਤ, ਹੈਰਾਨੀ ਭਰਿਆ ; ਪ੍ਰਸਿੱਧ, ਮਸ਼ਹੂਰ ; ਜਿਸ ਵਿਚ ਕੋਈ ਵਿਸ਼ੇਸ਼ਤਾ ਹੋਵੇ ।

विशिष्टता—[ਵਿਸ਼ਿਸ਼੍ਟਤਾ] ਇ. ਵਡਿਆਈ, ਉੱਚਤਾ, ਖਾਸੀਅਤ, ਵਿਸ਼ੇਸ਼ਤਾ ।

विशिष्टाद्वैत—[ਵਿਸ਼ਿਸ਼੍ਟਾਦ੍ਵੈਤ] ਪੁ. ਇਕ ਦਾਰਸ਼ਨਿਕ ਸਿਧਾਂਤ ।

विशीर्ण—[ਵਿਸ਼ੀਰ੍ਣ] ਵਿ. ਪੁਰਾਣਾ ; ਸੁੱਕਿਆ ਹੋਇਆ ; ਪਾਟਿਆ ਹੋਇਆ ।

विशील—[ਵਿਸ਼ੀਲ] ਵਿ. ਬਦਮਾਸ਼, ਦੁਸ਼ਟ, ਲੁੱਚਾ, ਵੈਲੀ ।

विशुंडि—[ਵਿਸ਼ੰਡਿ] ਪੁ. ਕਸ਼ਪ ਦਾ ਇਕ ਪੁੱਤਰ ।

विशुद्ध—[ਵਿਸ਼ੁੱਧ] ਵਿ. ਖਾਲਸ, ਸੱਚਾ ।

विशुद्धचरित्र—[ਵਿਸ਼ੁੱਧਚਰਿਤ੍ਰ] ਵਿ. ਸ਼ੁੱਧ ਆਚਰਨ ਵਾਲਾ, ਚੰਗੇ ਚਾਲ ਚਲਣ ਵਾਲਾ ।

विशुद्धता—[ਵਿਸ਼ੁੱਧਤਾ] ਇ. ਪਵਿਤਰਤਾ ; ਸਫ਼ਾਈ, ਸੱਵੱਛਤਾ ।

विशुद्धि—[ਵਿਸ਼ੁੱਧਿ] ਇ. ਸ਼ੁੱਧ ਹੋਣ ਦਾ ਭਾਵ ਜਾਂ ਕਿਰਿਆ ।

विशृंखल (विशृङ्खल)—[ਵਿਸ਼੍ਰਿੰਖਲ] ਵਿ. ਬਿਨਾਂ ਰੋਕ ; ਜਿਸ ਦੀ ਕੋਈ ਲੜੀ ਨ ਹੋਵੇ, ਅਣਗੰਢਿਆ, ਬੇਤਰਤੀਬ ।

विशृंखलता (विशृङ्खलता)—[ਵਿਸ਼੍ਰਿੰਖਲਤਾ] ਇ. ਬੇ-ਤਰਤੀਬਾਪਨ, ਕ੍ਰਮ ਨਾ ਹੋਣਾ ; ਜ਼ਬਤ ਜਾਂ ਅਨੁਸ਼ਾਸਨ ਦੀ ਅਣਹੋਂਦ ।

विशृंग (विशृङ्ग)—[ਵਿਸ਼੍ਰਿੰਗ] ਵਿ. ਬਿਨਾਂ ਸਿੰਗਾਂ ਤੋਂ ; ਬਿਨਾਂ ਚੋਟੀ ਦੇ ।

विशेष—[ਵਿਸ਼ੇਸ਼] ਪੁ. ਅੰਤਰ ; ਭੇਦ ; ਪ੍ਰਕਾਰ ; ਸਮਾਨਤਾ ; ਨਿਯਮ ; ਵਿਲੱਖਣਤਾ ; ਸਾਰ, ਤੱਤ ; ਪਦਾਰਥ ; ਚੀਜ਼ ; ਅੰਗ ; ਬਹੁਤਾਤ ; ਵਿ. ਖ਼ਾਸ, ਅਸਧਾਰਣ ; ਕਾਫ਼ੀ ਵੱਧ ।

विशेषक—[ਵਿਸ਼ੇਸ਼ਕ] ਵਿ. ਵਿਸ਼ੇਸ਼ਤਾ ਪੈਦਾ ਕਰਨ ਵਾਲਾ ; ਵਿਲੱਖਣਤਾ ।

विशेषज्ञ—[ਵਿਸ਼ੇਸ਼ਗ੍ਯ] ਵਿ. ਕਿਸੇ ਚੀਜ਼ ਦਾ ਖ਼ਾਸ ਜਾਣਕਾਰ, ਮਾਹਿਰ ।

विशेषण—[ਵਿਸ਼ੇਸ਼ਣ] ਪੁ. ਵਿਆਕਰਣ ਵਿਚ ਉਹ ਸ਼ਬਦ ਜੋ ਨਾਉਂ ਜਾਂ ਪੜਨਾਉਂ ਦੀ ਵਿਸ਼ੇਸ਼ਤਾ ਸੂਚਤ ਕਰਦਾ ਹੈ ; ਵਿਸ਼ੇਸ਼ਤਾ ਸੂਚਕ ।

विशेषता—[ਵਿਸ਼ੇਸ਼ਤਾ] ਇ. ਵਿਸ਼ੇਸ਼ ਦਾ ਭਾਵ ਜਾਂ ਧਰਮ, ਖ਼ਸੀਅਤ ; ਵਿਲੱਖਣਤਾ ।

+विशेषना—[ਵਿਸ਼ੇਸ਼ਨਾ] ਕ੍ਰਿ. ਫ਼ੈਸਲਾ ਕਰਨਾ, ਨਿਸ਼ਚਾ ਕਰਨਾ ।

विशेषित—[ਵਿਸ਼ੇਸ਼ਿਤ] ਵਿ. ਖ਼ਾਸ ਤੌਰ ਤੇ ਵੱਖ ਕੀਤਾ ਹੋਇਆ ।

विशेषोक्ति—[ਵਿਸ਼ੇਸ਼ੋਕ੍ਤਿ] ਇ. ਇਕ ਅਲੰਕਾਰ ।

विशेष्य—[ਵਿਸ਼ੇਸ਼੍ਯ] ਪੁ. ਵਿਆਕਰਣ ਵਿਚ ਉਹ ਨਾਉਂ ਜਿਸ ਨਾਲ ਕੋਈ ਵਿਸ਼ੇਸ਼ਣ ਲੱਗਿਆ ਰਹਿੰਦਾ ਹੈ ।

विशोक—[ਵਿਸ਼ੋਕ] ਵਿ. ਸੋਗ ਤੋਂ ਬਿਨਾਂ ; ਪੁ. ਯੁਧਿਸ਼ਟਰ ਦਾ ਇਕ ਸੇਵਕ ; ਭੀਮ ਦਾ ਰਥਵਾਹੀ ; ਅਸ਼ੋਕ ਦਾ ਦਰਖ਼ਤ ; ਇਕ ਰਿਸ਼ੀ ।

विशोध—[ਵਿਸ਼ੋਧ] ਵਿ. ਸ਼ੁੱਧ ਕਰਨ ਯੋਗ ।

विशोधी—[ਵਿਸ਼ੋਧੀ] ਵਿ. ਖ਼ਾਸ ਤਰ੍ਹਾਂ ਨਾਲ ਸ਼ੁੱਧ ਕਰਨ ਵਾਲਾ ।

विशोधिनी—[ਵਿਸ਼ੋਧਿਨੀ] ਇ. ਨਾਗਵੰਤੀ ਦੀ ਵੇਲ ।

विशोध्य—[ਵਿਸ਼ੋਧ੍ਯ] ਵਿ. ਸੋਧਣਯੋਗ ।

विशोष—[ਵਿਸ਼ੋਸ਼] ਪੁ. ਖ਼ਰਵਾਪਣ, ਰੁੱਖਾਪਣ ।

विशोषण—[ਵਿਸ਼ੋਸ਼ਣ] ਪੁ. ਚੰਗੀ ਤਰ੍ਹਾਂ ਨਾਲ ਸੁੱਕਣ ਦਾ ਭਾਵ ।

विश्रंभ—[ਵਿਸ਼੍ਰੰਭ] ਪੁ. ਭਰੋਸਾ, ਯਕੀਨ ; ਪਿਆਰ ; ਕਤਲ ; ਪ੍ਰੇਮੀ-ਪ੍ਰੇਮਣ ਦਾ ਮੇਲ ਸਮੇਂ ਦਾ ਝਗੜਾ ।

विश्रब्ध—[ਵਿਸ਼੍ਰਬ੍ਧ] ਵਿ. ਸ਼ਾਂਤ, ਨਿਰਭੈ, ਨਿਡਰ, ਨਿਧੜਕ ; ਵਿਸ਼ਵਾਸਯੋਗ ।

विश्रब्धनवोढ़ा—[ਵਿਸ਼੍ਰਬ੍ਧਨਵੋੜ੍ਹਾ] ਇ. ਇਕ ਨਾਇਕਾ ਜਿਸ ਦਾ ਆਪਣੇ ਮਾਲਕ ਨਾਲ ਥੋੜਾ ਪਿਆਰ ਅਤੇ ਵਿਸ਼ਵਾਸ਼ ਹੁੰਦਾ ਹੋਵੇ ।

विश्रम—[ਵਿਸ਼੍ਰਮ] ਪੁ. ਵੇਖੋ ਵਿਸ਼੍ਰਾਮ (विश्राम) ।

विश्रय—[ਵਿਸ਼੍ਰਯ] ਪੁ. ਸਹਾਰਾ, ਆਸਰਾ ।

विश्रयी—[ਵਿਸ਼੍ਰਯੀ] ਵਿ. ਖ਼ਾਸ ਤੌਰ ਨਾਲ ਸੇਵਾ ਕਰਨ ਵਾਲਾ ; ਸਹਾਰਾ ਦੇਣ ਵਾਲਾ ।

विश्रवा—[ਵਿਸ਼੍ਰਵਾ] ਪੁ. ਇਕ ਰਿਸ਼ੀ ।

विश्रांत—[ਵਿਸ਼੍ਰਾਂਤ] ਵਿ. ਜਿਸ ਦਾ ਥਕੇਵਾਂ ਦੂਰ ਹੋ ਗਿਆ ਹੋਵੇ ; ਥੱਕਿਆ ਹੋਇਆ ।

विश्रांति—[ਵਿਸ਼੍ਰਾਂਤਿ] ਪੁ. ਅਰਾਮ, ਵਿਸ਼੍ਰਾਮ ; ਥਕਾਵਟ ।

विश्राम—[ਵਿਸ਼੍ਰਾਮ] ਪੁ. ਅਰਾਮ, ਸੁਖ ਦਾ ਸਾਹ, ਚੈਨ ; ਠਹਿਰਨ ਦੀ ਥਾਂ ; ਥਕਾਣ ਦੂਰ ਕਰਨ ਦਾ ਭਾਵ ।

विश्राव—[ਵਿਸ਼੍ਰਾਵ] ਪੁ. ਬਹੁਤ ਮਸ਼ਹੂਰੀ ; ਵਗਣਾ, ਅਵਾਜ਼ ।

विश्रुत—[ਵਿਸ਼੍ਰੁਤ] ਵਿ. ਮਸ਼ਹੂਰ, ਪ੍ਰਸਿੱਧ ; ਵਗਦਾ ਹੋਇਆ ।

विश्रुतात्मा—[ਵਿਸ਼੍ਰੁਤਾਤ੍ਮਾ] ਪੁ. ਵਿਸ਼ਨੂੰ ।

विश्रुति—[ਵਿਸ਼੍ਰੁਤਿ] ਇ. ਪ੍ਰਸਿੱਧੀ, ਮਸ਼ਹੂਰੀ ; ਸੁਣੀ ਗੱਲ ।

विश्लिष्ट—[ਵਿਸ਼੍ਲਿਸ਼੍ਟ] ਵਿ. ਕਮਜ਼ੋਰ ; ਵੱਖ ਕੀਤਾ ਹੋਇਆ ; ਪ੍ਰਕਾਸ਼ਿਤ ; ਮੁਕਤ ।

विश्लेष—[ਵਿਸ਼੍ਲੇਸ਼] ਪੁ. ਕਮਜ਼ੋਰੀ ; ਵਿਯੋਗ, ਵਿਛੋੜਾ ; ਅੰਤਰਾਪਨ ।

विश्लेषण—[ਵਿਸ਼੍ਲੇਸ਼ਣ] ਪੁ. ਕਿਸੇ ਚੀਜ਼ ਦੇ ਸੰਜੋਗੀ ਪਦਾਰਥ ਨੂੰ ਵੱਖੋ ਵੱਖ ਕਰਨ ਦੀ ਕਿਰਿਆ ਜਾਂ ਭਾਵ ।

विश्व—[ਵਿਸ਼੍ਵ] ਪੁ. ਸੰਸਾਰ, ਦੁਨੀਆਂ ; ਵਿ. ਸਭ ; ਸਮੂਹ ; ਬਹੁਤ ।

विश्वकर्त्ता—[ਵਿਸ਼੍ਵਕਰ੍ਤਾ] ਪੁ. ਪਰਮੇਸ਼ਵਰ, ਪਰਮਾਤਮਾ ।

विश्वकर्मा—[ਵਿਸ਼੍ਵਕਰ੍ਮਾ] ਪੁ. ਰੱਬ, ਈਸ਼ਵਰ ; ਬ੍ਰਹਮਾ ; ਸੂਰਜ ; ਸ਼ਿਵ ; ਇਕ ਦੇਵਤਾ ਜੋ ਹਰ ਕਿਸਮ ਦੀ ਦਸਤਕਾਰੀ ਕਾਢਾਂ ਦਾ ਜਾਣੂ ਹੈ ; ਤਰਖਾਣ ; ਲੋਹਾਰ ।

विश्वकारक—[ਵਿਸ਼੍ਵਕਾਰਕ] ਪੁ. ਦੁਨੀਆਂ ਬਣਾਉਣ ਵਾਲਾ ; ਸ਼ਿਵ ।

विश्वकारु—[ਵਿਸ਼੍ਵਕਾਰੁ] ਪੁ. ਦੁਨੀਆਂ ਦਾ ਕਰਤਾ ; ਵਿਸ਼ਵ-ਕਰਮਾ ।

विश्वकूट—[ਵਿਸ਼੍ਵਕੂਟ] ਪੁ. ਹਿਮਾਲੇ ਦੀ ਇਕ ਚੋਟੀ ।

विश्वकृत—[ਵਿਸ਼੍ਵਕ੍ਰਿਤ] ਵਿ. ਵਿਸ਼ਵਕਰਮਾ ਦਾ ਬਣਾਇਆ ਹੋਇਆ ।

विश्वकोष—[ਵਿਸ਼੍ਵਕੋਸ਼] ਪੁ. ਉਹ ਗ੍ਰੰਥ ਜਿਸ ਵਿਚ ਦੁਨੀਆਂ ਦੇ ਸਾਰੇ ਵਿਸ਼ੇ ਖੋਲ੍ਹ ਕੇ ਦੱਸੇ ਗਏ ਹੋਣ, ਵਿਸ਼ਵ ਕੋਸ਼ ।

विश्वक्षय—[ਵਿਸ਼੍ਵਕ੍ਸ਼ਯ] ਪੁ. ਦੁਨੀਆਂ ਦਾ ਨਾਸ, ਪਰਲੋ ।

विश्वग—[ਵਿਸ਼੍ਵਗ] ਪੁ. ਬ੍ਰਹਮਾ ।

विश्वगर्भ—[ਵਿਸ਼੍ਵਗਰ੍ਭ] ਪੁ. ਸ਼ਿਵ ; ਵਿਸ਼ਨੂੰ ; ਵਿ. ਸਾਰੀਆਂ ਵਸਤਾਂ ਧਾਰਨ ਕਰਨ ਵਾਲਾ ।

विश्वगुरु—[ਵਿਸ਼੍ਵਗੁਰੁ] ਪੁ. ਵਿਸ਼ਨੂੰ ।

विश्वचक्षु—[ਵਿਸ਼੍ਵਚਕ੍ਸ਼ੁ] ਪੁ. ਪਰਮਾਤਮਾ ।

विश्वजन्य—[ਵਿਸ਼੍ਵਜਨ੍ਯ] ਵਿ. ਦੁਨੀਆਂ ਦਾ ਭਲਾ ਕਰਨ ਵਾਲਾ ।

विश्वजयी, विश्वजित्—[ਵਿਸ਼੍ਵਜਯੀ, ਵਿਸ਼੍ਵਜਿਤ੍] ਵਿ. ਦੁਨੀਆਂ ਨੂੰ ਜਿੱਤਣ ਵਾਲਾ ।

विश्वतः—[ਵਿਸ਼੍ਵਤਃ] ਅ. ਚਹੁੰ ਪਾਸੇ ।

विश्वतृप्त, विश्वतोबाहु—[ਵਿਸ਼੍ਵਤ੍ਰਿਪ੍ਤ, ਵਿਸ਼੍ਵਤੋਂਬਾਹੁ] ਪੁ. ਪਰਮਾਤਮਾ, ਰੱਬ ; ਵਿਸ਼ਨੂੰ ।

विश्वदासा—[ਵਿਸ਼੍ਵਦਾਸਾ] ਇ. ਅਗਨੀ ਦੀ ਸੱਤਾਂ ਜੀਭਾਂ ਵਿਚੋਂ ਇਕ ਦਾ ਨਾਂ ।

विश्वदृष्ट—[ਵਿਸ਼੍ਵਦ੍ਰਿਸ਼੍ਟ] ਵਿ. ਜਿਸਨੇ ਦੁਨੀਆਂ ਦੇਖੀ ਹੋਵੇ ।

विश्वदेव—[ਵਿਸ਼੍ਵਦੇਵ] ਪੁ. ਉਹ ਦੇਵਤਾ ਜਿਸ ਦੀ ਪੂਜਾ ਇਕ ਸਰਾਧ ਵਿਚ ਹੁੰਦੀ ਹੈ ; ਇਕ ਦੇਵ ਵਰਗ ।

विश्वनाथ—[ਵਿਸ਼੍ਵਨਾਥ] ਪੁ. ਸ਼ਿਵ, ਮਹਾਂਦੇਵ ; ਕਾਸ਼ੀ ਜੀ ਦੇ ਮਸ਼ਹੂਰ ਮੰਦਰ ਦੀ ਮੂਰਤੀ ਦਾ ਨਾਂ ।

विश्वमाता—[ਵਿਸ਼੍ਵਮਾਤਾ] ਇ. ਦੁਰਗਾ ।

विश्वयोनि—[ਵਿਸ਼੍ਵਯੋਨਿ] ਪੁ. ਬ੍ਰਹਮਾ ; ਵਿਸ਼ਨੂੰ ।

विश्वरुचि—[ਵਿਸ਼੍ਵਰੁਚਿ] ਇ. ਅਗਨੀ ਦੀ ਇਕ ਜੀਭ ।

विश्वरूप—[ਵਿਸ਼੍ਵਰੂਪ] ਪੁ. ਸ੍ਰੀ ਕ੍ਰਿਸ਼ਨ ਜੀ ਦਾ ਵਿਰਾਟ ਰੂਪ ; ਸ਼ਿਵ ; ਵਿਸ਼ਨੂੰ ।

विश्वलोचन—[ਵਿਸ਼੍ਵਲੋਚਨ] ਪੁ. ਸੂਰਜ ਤੇ ਚੰਦਰਮਾ ।

विश्वविद्यालय—[ਵਿਸ਼੍ਵਵਿਦ੍ਯਾਲਯ] ਪੁ. ਯੂਨੀਵਰਸਿਟੀ, ਉਹ ਸੰਸਥਾ ਜਿਥੇ ਹਰ ਪਰਕਾਰ ਦੀ ਉੱਚ ਸਿੱਖਿਆ ਦਿੱਤੀ ਜਾਂਦੀ ਹੈ ।

विश्वविश्रुत—[ਵਿਸ਼੍ਵਵਿਸ਼੍ਰੁਤ] ਵਿ. ਦੁਨੀਆਂ ਭਰ ਵਿਚ ਮਸ਼ਹੂਰ ।

विश्वव्यापी—[ਵਿਸ਼੍ਵਵ੍ਯਾਪੀ] ਵਿ. ਜੋ ਦੁਨੀਆਂ ਵਿਚ ਫੈਲਿਆ ਹੋਵੇ ।

विश्वश्रवा—[ਵਿਸ਼੍ਵਸ਼੍ਰਵਾ] ਪੁ. ਇਕ ਰਿਸ਼ੀ ਜੋ ਕੁਬੇਰ ਤੇ ਰਾਵਣ ਆਦਿਕ ਦਾ ਪਿਤਾ ਸੀ ।

विश्वसत्तम—[ਵਿਸ਼੍ਵਸੱਤਮ] ਪੁ. ਸ੍ਰੀ ਕ੍ਰਿਸ਼ਨ ; ਵਿਸ਼ਨੂੰ ।

विश्वसन—[ਵਿਸ਼੍ਵਸਨ] ਪੁ. ਭਰੋਸਾ, ਵਿਸ਼ਵਾਸ, ਯਕੀਨ ।

विश्वसनीय, विश्वसित, विश्वस्त—[ਵਿਸ਼੍ਵਸਨੀਯ, ਵਿਸ਼੍ਵਸਿਤ, ਵਿਸ਼੍ਵਸ੍ਤ] ਵਿ. ਭਰੋਸਾ ਕਰਨ ਯੋਗ ।

विश्वा—[ਵਿਸ਼੍ਵਾ] ਇ. ਵੀਹ ਪਲਾਂ ਦਾ ਇਕ ਤੋਲ ; ਸਤਾਵਰ ; ਸੌਂਠ, ਸੁੰਡ ; ਪਿੱਪਲ ; ਸੌਂਫ਼ਨੀ ।

विश्वात्मा—[ਵਿਸ਼੍ਵਾਤ੍ਮਾ] ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ ; ਈਸ਼ਵਰ ।

विश्वाधार, विश्वाधिप—[ਵਿਸ਼੍ਵਾਧਾਰ, ਵਿਸ਼੍ਵਾਧਿਪ] ਪੁ. ਪਰਮਾਤਮਾ, ਰੱਬ ।

विश्वामित्र—[ਵਿਸ਼੍ਵਾਮਿਤ੍ਰ] ਪੁ. ਇਕ ਮਸ਼ਹੂਰ ਰਿਸ਼ੀ ।

विश्वावसु—[ਵਿਸ਼੍ਵਾਵਸੁ] ਪੁ. ਇਕ ਗੰਧਰਵ ਦਾ ਨਾਂ ; ਵਿਸ਼ਨੂੰ ; ਇਕ ਸਾਲ ਦਾ ਨਾਂ ; ਇ. ਰਾਤ ।

विश्वास—[ਵਿਸ਼੍ਵਾਸ] ਪੁ. ਭਰੋਸਾ, ਮਨ ਦਾ ਨਿਸ਼ਚਾ, ਯਕੀਨ ; ਗੁਪਤ ਗੱਲ, ਭੇਦ ।

विश्वासकारक—[ਵਿਸ਼੍ਵਾਸਕਾਰਕ] ਵਿ. ਮਨ ਵਿਚ ਭਰੋਸਾ ਪੈਦਾ ਕਰਨ ਵਾਲਾ ।

विश्वासघात—[ਵਿਸ਼੍ਵਾਸਘਾਤ] ਪੁ. ਭਰੋਸਾ ਰੱਖਣ ਵਾਲੇ ਨਾਲ ਛਲ-ਕਪਟ ਕਰਨ ਦਾ ਭਾਵ, ਵਿਸਾਹਘਾਤ ।

विश्वासन—[ਵਿਸ਼੍ਵਾਸਨ] ਪੁ. ਭਰੋਸਾ, ਵਿਸ਼ਵਾਸ ਪੈਦਾ ਕਰਨਾ ।

विश्वासपात्र—[ਵਿਸ਼੍ਵਾਸਪਾਤ੍ਰ] ਵਿ. ਜਿਸ ਤੇ ਭਰੋਸਾ ਕੀਤਾ ਜਾਵੇ, ਵਿਸ਼ਵਾਸਪਾਤਰ ।

विश्वासी—[ਵਿਸ਼੍ਵਾਸੀ] ਵਿ. ਭਰੋਸਾ ਕਰਨ ਵਾਲਾ ; ਉਹ ਜਿਸ ਤੇ ਭਰੋਸਾ ਕੀਤਾ ਜਾਵੇ, ਭਰੋਸੇ ਯੋਗ ।

विश्वेदेव—[ਵਿਸ਼੍ਵੇਦੇਵ] ਪੁ. ਅਗਨੀ ; ਦੇਵਤਿਆਂ ਦਾ ਇਕ ਵਿਭਾਗ ਜਿਸ ਵਿਚ ਇੰਦਰ ਆਦਿਕ ਨੌਂ ਦੇਵਤੇ ਹਨ ; ਤੇਰਾਂ ਦੀ ਸੰਖਿਆ ।

विश्वेश—[ਵਿਸ਼੍ਵੇਸ਼] ਪੁ. ਸ਼ਿਵ ; ਵਿਸ਼ਨੂੰ ; ਇਕ ਨਛੱਤਰ ; ਬ੍ਰਹਮਾ ।

विश्वेश्वर—[ਵਿਸ਼੍ਵੇਸ਼੍ਵਰ] ਪੁ. ਸ਼ਿਵ ਦੀ ਇਕ ਮੂਰਤੀ ਦਾ ਨਾਂ ; ਈਸ਼ਵਰ ; ਇਕ ਨਛੱਤਰ ।

विष—[ਵਿਸ਼] ਪੁ. ਜ਼ਹਿਰ, ਵਿਹੁ ।

विषकंठ—[ਵਿਸ਼ਕੰਠ] ਪੁ. ਮਹਾਂਦੇਵ, ਸ਼ਿਵ ।

विषकन्या—[ਵਿਸ਼ਕਨ੍ਯਾ] ਇ. ਇਕ ਤੀਵੀਂ ਜਿਸਨੂੰ ਬਚਪਨ ਤੋਂ ਜ਼ਹਿਰ ਖਿਲਾਇਆ ਜਾਂਦਾ ਸੀ ਤੇ ਜਿਸ ਨਾਲ ਭੋਗ ਕਰਨ ਵਾਲਾ ਮਨੁੱਖ ਮਰ ਜਾਂਦਾ ਸੀ ।

विषघ्न—[ਵਿਸ਼ਘ੍ਨ] ਵਿ. ਵਿਹੁ ਦਾ ਨਾਸ ਕਰਨ ਵਾਲਾ ।

विषघ्नी—[ਵਿਸ਼ਘ੍ਨੀ] ਇ. ਬਨਤੁਲਸੀ ; ਹਲਦੀ ; ਪੁਠਕੰਡਾ ।

विषजुष्ट—[ਵਿਸ਼ਜੁਸ਼ਟ] ਵਿ. ਜ਼ਹਿਰ ਮਿਲਿਆ ਹੋਇਆ ।

विषण्ण—[ਵਿਸ਼ੱਣ] ਵਿ. ਦੁੱਖੀ, ਚਿੰਤਤ, ਉਦਾਸ ।

विषण्णता—[ਵਿਸ਼ੱਣਤਾ] ਇ. ਬੇਵਕੂਫ਼ੀ, ਮੂਰਖਤਾ ; ਉਦਾਸੀ, ਦੁੱਖ ।

विषतंत्र (विषतन्त्र)—[ਵਿਸ਼ਤੰਤ੍ਰ] ਪੁ. ਸੱਪ ਆਦਿਕ ਦੀ ਵਿਹੁ ਦੂਰ ਕਰਨ ਦੀ ਕਿਰਿਆ ।

विषदंत—[ਵਿਸ਼ਦੰਤ] ਪੁ. ਬਿੱਲੀ ।

विषदंतक—[ਵਿਸ਼ਦੰਤਕ] ਪੁ. ਸੱਪ ।

विषद—[ਵਿਸ਼ਦ] ਵਿ. ਜ਼ਹਰੀਲਾ ; ਪੁ. ਸਫ਼ੈਦ ਰੰਗ ; ਬੱਦਲ ।

विषद्रुम—[ਵਿਸ਼ਦ੍ਰੁਮ] ਪੁ. ਕੁਚਲੇ ਦਾ ਰੁੱਖ ।

विषधर—[ਵਿਸ਼ਧਰ] ਪੁ. ਸੱਪ ।

विषनाशक—[ਵਿਸ਼ਨਾਸ਼ਕ] ਵਿ. ਜ਼ਹਿਰ ਨੂੰ ਦੂਰ ਕਰਨ ਵਾਲਾ ।

विषपुच्छ—[ਵਿਸ਼ਪੁੱਛ] ਪੁ. ਬਿੱਛੂ ।

विषपुष्पक—[ਵਿਸ਼ਪੁਸ਼੍ਪਕ] ਪੁ. ਮੈਨਫਲ ।

विषभिषज्—[ਵਿਸ਼ਭਿਸ਼ਜ੍] ਪੁ. ਜ਼ਹਿਰ ਉਤਾਰਣ ਵਾਲਾ ਵੈਦ ।

विषम—[ਵਿਸ਼ਮ] ਵਿ. ਜੋ ਬਰਾਬਰ ਨਾ ਹੋਵੇ ; ਜੋ ਦੋ ਤੇ ਨਾ ਵੰਡਿਆ ਜਾ ਸਕੇ ; ਔਖਾ ; ਦੁਸ਼ਟ ; ਪੁ. ਸੰਗੀਤ ਦੀ ਇਕ ਤਾਲ ; ਮੁਸੀਬਤ ; ਇਕ ਛੰਦ ; ਇਕ ਅਲੰਕਾਰ ।

विषमकर्म—[ਵਿਸ਼ਮਕਰ੍ਮ] ਪੁ. ਔਖਾ ਕੰਮ, ਅਸਾਧਾਰਣ ਕੰਮ ।

विषमज्वर—[ਵਿਸ਼ਮਜ੍ਵਰ] ਪੁ. ਰੋਜ਼ ਚੜ੍ਹਨ ਵਾਲਾ ਬੁਖ਼ਾਰ ਜੋ ਨਿਯਤ ਸਮੇਂ ਤੇ ਨਹੀਂ ਹੁੰਦਾ ।

विषमता—[ਵਿਸ਼ਮਤਾ] ਇ. ਬਰਾਬਰ ਨਾ ਹੋਣ ਦਾ ਭਾਵ ; ਵੈਰ, ਦੁਸ਼ਮਣੀ ; ਖਿਪਤਾ ।

विषमनयन, विषमनेत्र—[ਵਿਸ਼ਮਨਯਨ, ਵਿਸ਼ਮਨੇਤ੍ਰ] ਪੁ. ਸ਼ਿਵ, ਮਹਾਂਦੇਵ

विषमय—[ਵਿਸ਼ਮਯ] ਵਿ. ਜ਼ਹਿਰੀਲਾ, ਵਿਹੁ ਭਰਿਆ ।

विषमरूप—[ਵਿਸ਼ਮਰੂਪ] ਵਿ. ਜੋ ਇਕ ਸ਼ਕਲ ਦਾ ਨਾ ਹੋਵੇ ।

विषमबाण—[ਵਿਸ਼ਮਵਾਣ] ਪੁ. ਕਾਮਦੇਵ ।

विषमवृत्त—[ਵਿਸ਼ਮਵ੍ਰਿੱਤ] ਪੁ. ਉਹ ਛੰਦ ਜਿਸ ਦੇ ਚਰਣ ਬਰਾਬਰ ਨਾ ਹੋਣ ।

विषमवेग—[ਵਿਸ਼ਮਵੇਗ] ਪੁ. ਉਹ ਵੇਗ ਜੋ ਘੱਟ ਵੱਧ ਹੋਵੇ ।

विषमायुध, विषमेषु—[ਵਿਸ਼ਮਾਯੁਧ, ਵਿਸ਼ਮੇਸ਼ੁ] ਪੁ. ਕਾਮਦੇਵ ।

विषय—[ਵਿਸ਼ਯ] ਪੁ. ਉਹ ਮਜ਼ਮੂਨ ਜਿਸ ਤੇ ਕੁਝ ਵਿਚਾਰ ਕੀਤਾ ਜਾ ਚੁਕਾ ਹੋਵੇ ; ਤੀਵੀਂ ਨਾਲ ਮੇਲ, ਭੋਗ ; ਵੱਡਾ ਇਲਾਕਾ ਜਾਂ ਰਾਜ ; ਪ੍ਰਸੰਗ ; ਧਾਰਮਕ ਕੰਮ ; ਪਤੀ ।

विषयक—[ਵਿਸ਼ਯਕ] ਵਿ. ਵਿਸ਼ਯ ਸਬੰਧੀ ।

विषयकर्म—[ਵਿਸ਼ਯਕਰ੍ਮ] ਪੁ. ਸੰਸਾਰਕ ਕੰਮ।

विषयता—[ਵਿਸ਼ਯਤਾ] ਇ. ਵਿਸ਼ਯ ਦਾ ਭਾਵ ਜਾਂ ਧਰਮ ।

विषयपति, विषयाधिप—[ਵਿਸ਼ਯਪਤਿ ਵਿਸ਼ਯਾਧਿਪ] ਪੁ. ਰਾਜਾ ।

विषयांत—[ਵਿਸ਼ਯਾਂਤ] ਪੁ. ਸੂਬੇ ਦੀ ਹੱਦ ।

विषयी—[ਵਸ਼ਯੀ] ਵਿ. ਵੈਲੀ, ਐਬੀ ; ਕਾਮੀ ; ਪੁ. ਰਾਜਾ ; ਕਾਮਦੇਵ ; ਧਨਵਾਨ ਵਿਅਕਤੀ ।

विषविद्या—[ਵਿਸ਼ਵਿਦ੍ਯਾ] ਇ. ਮੰਤ੍ਰ ਆਦਿਕ ਨਾਲ ਜ਼ਹਿਰ ਉਤਾਰਣ ਦੀ ਵਿਦਿਆ ।

विषहा—[ਵਿਸ਼ਹਾ] ਇ. ਜ਼ਹਿਰ ਉਤਾਰਣ ਵਾਲੀ ਬੂਟੀ ।

विषा—[ਵਿਸ਼ਾ] ਇ. ਕੌੜੀ ਤੋਰੀ ; ਅਕਲ ; ਅਤੀਸ ;

विषाक्त—[ਵਿਸ਼ਾਕ੍ਤ] ਵਿ. ਜ਼ਹਿਰੀਲਾ, ਵਿਸ਼ੈਲਾ, ਵਿਹੁ-ਭਰਿਆ ।

विषाण—[ਵਿਸ਼ਾਣ] ਪੁ. ਹਾਥੀ ਦੰਦ ; ਸੂਰ ਦਾ ਦੰਦ ; ਡੰਗਰਾਂ ਦਾ ਸਿੰਗ ; ਇਮਲੀ ; ਵਰਾਹੀਕੰਦ ; ਆਪਣੇ ਵਰਗ ਦਾ ਪ੍ਰਧਾਨ ।

विषाद—[ਵਿਸ਼ਾਦ] ਪੁ. ਦੁੱਖ, ਤਕਲੀਫ਼ ; ਬੇਵਕੂਫ਼ੀ ।

विषादी—[ਵਿਸ਼ਾਦੀ] ਪੁ. ਉਹ ਜਿਸ ਨੂੰ ਕਿਸੇ ਤਰ੍ਹਾਂ ਦਾ ਦੁੱਖ ਹੋਵੇ ; ਜ਼ਹਿਰ ਪੀਣ ਵਾਲਾ ।

विषान्न—[ਵਿਸ਼ੱਨ] ਪੁ. ਜ਼ਹਿਰ ਮਿਲਿਆ ਹੋਇਆ ਅਨਾਜ ।

विषापवादी—[ਵਿਸ਼ਾਪਵਾਦੀ] ਵਿ. ਨਿੰਦਕ, ਚੁਗਲਖੋਰ ; ਜ਼ਹਿਰ ਉਤਾਰਣ ਵਾਲਾ ।

विषापह—[ਵਿਸ਼ਾਪਹ] ਵਿ. ਜ਼ਹਿਰ ਦਾ ਨਾਸ਼ ਕਰਨ ਵਾਲਾ ; ਪੁ. ਇਕ ਰੁੱਖ ।

विषायुध, विषास्त्र—[ਵਿਸ਼ਾਯੁਧ, ਵਿਸ਼ਾਸ੍ਤ੍ਰ] ਪੁ. ਸੱਪ ; ਜ਼ਹਿਰੀਲਾ ਹਥਿਆਰ ।

विषुव—[ਵਿਸ਼ੁਵ] ਪੁ. ਜੋਤਸ਼ ਦੇ ਮੁਤਾਬਕ ਉਹ ਸਮਾਂ ਜਦੋਂ ਦਿਨ ਰਾਤ ਬਰਾਬਰ ਹੁੰਦੇ ਹਨ ।

विषुवरेखा—[ਵਿਸ਼ੁਵਰੇਖਾ] ਇ. ਧਰਤੀ ਦੀ ਕਲਪਤ ਰੇਖਾ ।

विष्कंभ—[ਵਿਸ਼੍ਕੰਭ] ਪੁ. ਵਿਸਥਾਰ ; ਵਿਘਨ ; ਨਾਟਕ ਦਾ ਇਕ ਅੰਗ ਜਿਸ ਵਿਚ ਆਉਣ ਵਾਲੀ ਕਹਾਣੀ ਦੀ ਸੂਚਨਾ ਦਿਤੀ ਜਾਂਦੀ ਹੈ ; ਰੁੱਖ ; ਅਰਗਲ ; ਜੋਤਸ਼ ਦਾ ਇਕ ਯੋਗ ।

विष्कभक—[विਸ਼੍ਕੰਭਕ] ਵਿ. ਪੁ. ਸਹਾਰਾ ਦੇਣ ਵਾਲਾ ।
विष्कंभी—[ਵਿਸ਼੍ਕੰਭੀ] ਪੁ. ਸ਼ਿਵ, ਮਹਾਂਦੇਵ ; ਇਕ ਤਾਂਤ੍ਰਿਕ-ਦੇਵਤਾ ।
विष्कर—[ਵਿਸ਼੍ਕਰ] ਪੁ. ਪੰਖੇਰੂ ; ਅਰਗਲ, ਹੋੜਾ ; ਇਕ ਰਾਖਸ਼ ; ਲੜਾਈ ਦਾ ਇਕ ਢੰਗ ।
विष्कलन—[ਵਿਸ਼੍ਕਲਨ] ਪੁ. ਭੋਜਨ ।
विष्टप—[ਵਿਸ਼੍ਟਪ] ਪੁ. ਲੋਕ, ਭੁਵਨ ; ਪਾਤਰ ; ਪਿਆਲਾ ।
विष्टंभन—[ਵਿਸ਼੍ਟੰਭਨ] ਪੁ. ਰੋਕ ਪਾਉਣ ਦੀ ਕਿਰਿਆ ; ਸਿਕੋੜਨ ਦਾ ਭਾਵ ।
विष्टर—[ਵਿਸ਼੍ਟਰ] ਪੁ. ਕੁਸ਼ਾ ਦਾ ਬਣਿਆ ਆਸਨ, ਰੁੱਖ ; ਵਿ. ਵਿਸਥਾਰ ਭਰਿਆ ।
विष्टि—[ਵਿਸ਼੍ਟਿ] ਇ. ਤਨਖਾਹ ; ਵਗਾਰ ; ਕੰਮ, ਪੇਸ਼ਾ ; ਮਜ਼ਦੂਰੀ ; ਨਰਕਵਾਸ ।
विष्ठा—[ਵਿਸ਼੍ਠਾ] ਇ. ਮੈਲਾ ; ਪੇਟ ।
विष्ठाभुक्—[ਵਿਸ਼੍ਠਾਭੁਕ੍] ਪੁ. ਸੂਰ ।
विष्णु—[ਵਿਸ਼੍ਣੁ] ਪੁ. ਹਿੰਦੂਆਂ ਦੇ ਪ੍ਰਧਾਨ ਦੇਵਤਾ ।
विष्णुकांची—[ਵਿਸ਼੍ਣੁਕਾਂਚੀ] ਇ. ਇਕ ਤੀਰਥ ਜੋ ਦੱਖਣ ਵਿਚ ਹੈ ।
विष्णुगुप्त—[ਵਿਸ਼੍ਣੁਗੁਪ੍ਤ] ਪੁ. ਰਾਜ-ਨੀਤੀ ਦੇ ਜਾਣਨ ਵਾਲੇ ਅਰਥ-ਸ਼ਾਸਤਰ ਦੇ ਕਰਤਾ, ਚਾਣਕਯ ।
विष्णुतिथि—[ਵਿਸ਼੍ਣੁਤਿਥਿ] ਪੁ. ਇਕਾਦਸ਼ੀ ਅਤੇ ਦਵਾਦਸ਼ੀ ਤਿਥੀਆਂ ।
विष्णुपदी—[ਵਿਸ਼੍ਣੁਪਦੀ] ਇ. ਗੰਗਾ ; ਦੁਆਰਕਾਪੁਰੀ ।
विष्णुपुरी—[ਵਿਸ਼੍ਣੁਪੁਰੀ] ਇ. ਬੈਕੁੰਠ ਲੋਕ ।
विष्णुप्रिया—[ਵਿਸ਼੍ਣੁਪ੍ਰਿਯਾ] ਇ. ਲੱਛਮੀ ; ਤੁਲਸੀ ਦਾ ਬੂਟਾ ।
विष्णुलोक—[ਵਿਸ਼੍ਣੁਲੋਕ] ਪੁ. ਬੈਕੁੰਠ ਲੋਕ ।
विष्णुवाहन—[ਵਿਸ਼੍ਣੁਵਾਹਨ] ਪੁ. ਗਰੜ ।
विष्वक—[ਵਿਸ਼੍ਵਕ੍] ਪੁ. ਸਦਾ ਇਧਰ-ਉਧਰ ਘੁੰਮਣ ਵਾਲਾ ।
विसंज्ञ—[ਵਿਸੰਗ੍ਯ] ਵਿ. ਬਿਨਾਂ ਹੋਸ਼ ਤੋਂ, ਬੇਹੋਸ਼ ।
विसंवाद—[ਵਿਸੰਵਾਦ] ਪੁ. ਝੂਠੀ ਗਲ ; ਧੋਖਾ ; ਪ੍ਰਤਿਗਿਆ ਭੰਗ ਕਰਨਾ ; ਨਿਰਾਸ਼ ਕਰਨਾ ; ਖੰਡਨ ।
विसंशय—[ਵਿਸੰਸ਼ਯ] ਵਿ. ਸੰਸੇ-ਰਹਿਤ ।
विसदृश—[ਵਿਸਦ੍ਰਿਸ਼] ਵਿ. ਉਲਟ, ਖਿਲਾਫ਼ ; ਆਸਾਧਾਰਣ ।
विसयना—[ਵਿਸਯਨਾ] ਕ੍ਰਿ. ਛੁਪਣਾ ।
विसरण—[ਵਿਸਰਣ] ਪੁ. ਵਿਸਥਾਰ, ਫੈਲਾਉ ।
विसर्ग—[ਵਿਸਰ੍ਗ] ਪੁ. ਵਿਆਕਰਣ ਵਿਚ ਉਹ ਅੱਖਰ ( : ) ਜੋ ਅੱਧੇ 'ਹ' ਵਾਂਙ ਬੋਲਿਆ ਜਾਂਦਾ ਹੈ ; ਪਰਲੋ ; ਤਿਆਗ ; ਦਾਨ ; ਮੋਕਸ਼ ; ਚਮਕ ; ਵਿਯੋਗ ।
विसर्गी—[ਵਿਸਰ੍ਗੀ] ਵਿ. ਦਾਨ ਦੇਣ ਵਾਲਾ; ਤਿਆਗ ਕਰਨ ਵਾਲਾ ।
विसर्जन—[ਵਿਸਰ੍ਜਨ] ਪੁ. ਵਿਦਾ ਹੋਣ ਦਾ ਭਾਵ ; ਛੱਡ ਕੇ ਜਾਣ ਦਾ ਭਾਵ ; ਪੂਜਾ ਆਦਿਕ ਵਿਚ ਆਖਰੀ ਕੰਮ ; ਸਮਾਪਤੀ ਕਰਨ ਦਾ ਭਾਵ ।
विसर्प—[ਵਿਸਰ੍ਪ] ਪੁ. ਇਧਰ ਉਧਰ ਘੁਮਣਾ ; ਰੇਂਗਣਾ ; ਫੈਲਣਾ ; ਇਕ ਬੀਮਾਰੀ ਜਿਸ ਵਿਚ ਬੁਖਾਰ ਦੇ ਨਾਲ ਨਾਲ ਫੁਨਸੀਆਂ ਨਿਕਲ ਆਉਂਦੀਆਂ ਹਨ ; ਕੰਮ ਦਾ ਅਚਾਨਕ ਮਿਲਣ ਵਾਲਾ ਦੁਖਦਾਈ ਨਤੀਜਾ ।
विसर्पण—[ਵਿਸਰ੍ਪਣ] ਪੁ. ਫੈਲਣ ਦੀ ਕਿਰਿਆ ; ਸਰਕਣਾ ; ਰੇਂਗਣਾ ; ਥਾਂ ਤਿਆਗ ।
विसर्पी—[ਵਿਸਰ੍ਪੀ] ਵਿ. ਫੈਲਣ ਵਾਲਾ ।
विसल—[ਵਿਸਲ] ਪੁ. ਰੁੱਖ ਦਾ ਨਵਾਂ ਪੱਤਾ, ਕੋਂਪਲ, ਕਰੂੰਬਲ ।
विसवासह, विसवासा—[ਵਿਸਵਾਸਹ, ਵਿਸਵਾਸਾ] ਪੁ. ਜਵਿਤ੍ਰੀ ਨਾਂ ਦੀ ਬੂਟੀ ।
विसार—[ਵਿਸਾਰ] ਪੁ. ਵਿਸਥਾਰ, ਫੈਲਾਉ ; ਬਹਾਉ ; ਮੱਛੀ ।
विसारित—[ਵਿਸਾਰਿਤ] ਵਿ. ਫੈਲਾਇਆ ਹੋਇਆ ।
विसूचिका—[ਵਿਸੂਚਿਕਾ] ਇ. ਹੈਜ਼ਾ ਨਾਂ ਦਾ ਰੋਗ ।
विसूरण—[ਵਿਸੂਰਣ] ਪੁ. ਦੁਖ ; ਸੋਚ, ਚਿੰਤਾ, ਫਿਕਰ ; ਵੈਰਾਗ ।
विसृत—[ਵਿਸ੍ਰਿਤ] ਵਿ. ਚੌੜਾ ; ਕੱਢਿਆ ਹੋਇਆ ; ਕਿਹਾ ਹੋਇਆ ।
विसृष्ट—[ਵਿਸ੍ਰਿਸ਼੍ਟ] ਵਿ. ਤਿਆਗਿਆ ਹੋਇਆ ; ਸਿਟਿਆ ਹੋਇਆ ; ਖਾਸ ਤਰੀਕੇ ਨਾਲ ਬਣਾਇਆ ਹੋਇਆ ।
विस्तार—[ਵਿਸ੍ਤਾਰ] ਪੁ. ਫੈਲਾਉ ; ਰੁੱਖ ਦੀ ਟਾਹਣੀ ।
विस्तारित—[ਵਿਸ੍ਤਾਰਿਤ] ਵਿ. ਫੈਲਾਇਆ ਹੋਇਆ ।
विस्तारी - [ਵਿਸ੍ਤਾਰੀ] ਪ. ਬੋਹੜ ਦਾ ਰੁੱਖ ।
विस्तीर्ण, विस्तृत—[ਵਿਸ੍ਤੀਰ੍ਣ, ਵਿਸ੍ਤ੍ਰਿਤ] ਵਿ. ਫੈਲਿਆ ਹੋਇਆ ; ਬਹੁਤ ਵੱਡਾ ; ਲੰਮਾ-ਚੌੜਾ ; ਬਹੁਤ ਜ਼ਿਆਦਾ ।
विस्फार—[ਵਿਸ੍ਫਾਰ] ਪੁ. ਧਨੁਸ਼ ਦੀ ਟੰਕਾਰ ; ਵਿਸਥਾਰ, ਫੈਲਾਉ ; ਫੁਰਤੀ ।
विस्फारित—[ਵਿਸ੍ਫਾਰਿਤ] ਵਿ. ਖੋਲ੍ਹਿਆ ਹੋਇਆ ; ਫੈਲਾਇਆ ਹੋਇਆ ; ਪਾਟਿਆ ਹੋਇਆ ।
विस्फुरित—[ਵਿਸ੍ਫੁਰਿਤ] ਵਿ. ਜੋ ਸਥਿਰ ਨਾ ਹੋਵੇ, ਅਟਿਕ ; ਸੁੱਜਿਆ ਹੋਇਆ ।

विस्फुलिंग—[ਵਿਸ੍ਫੁਲਿੰਗ] ਪੁ. ਚੰਗਿਆੜੀ ; ਇਕ ਜ਼ਹਿਰ ।

विस्फूर्जत—[ਵਿਸ੍ਫੁਰ੍ਜਨ] ਪੁ. ਕਿਸੇ ਚੀਜ਼ ਦੇ ਫੈਲਣ ਜਾਂ ਵਧਣ ਦਾ ਭਾਵ, ਵਿਕਾਸ ।

विस्फोट—[ਵਿਸ੍ਫੋਟ] ਪੁ. ਕਿਸੇ ਚੀਜ਼ ਦਾ ਤੇਜ਼ੀ ਨਾਲ ਫੁਟ ਪੈਣ ਦਾ ਭਾਵ ; ਜ਼ਹਿਰੀਲਾ ਫੋੜਾ ।

विस्फोटक—[ਵਿਸ੍ਫੋਟਕ] ਪੁ. ਸੀਤਲਾ ਰੋਗ, ਚੇਚਕ ; ਮਾਤਾ ਦਾ ਜ਼ਹਿਰੀਲਾ ਫੋੜਾ ; ਭੜਕਣ ਵਾਲਾ ਪਦਾਰਥ ।

विस्फोटन—[ਵਿਸ੍ਫੋਟਨ] ਪੁ. ਕਿਸੇ ਚੀਜ਼ ਦੇ ਫਟਣ ਦੀ ਆਵਾਜ਼ ਜਾਂ ਫਟਣਾ ।

विस्मय—[ਵਿਸ੍ਮਯ] ਪੁ. ਅਸਚਰਜ, ਹੈਰਾਨੀ ; ਘਮੰਡ ; ਇਕ ਰਸ ਦਾ ਸਥਾਈ ਭਾਵ ।

विस्मयान्वित—[ਵਿਸ੍ਮਯਾਨ੍ਵਿਤ] ਵਿ. ਅਚੰਭੇ ਵਾਲਾ ।

विस्मरण—[ਵਿਸ੍ਮਰਣ] ਪੁ. ਭੁਲ ਜਾਣ ਦਾ ਭਾਵ, ਯਾਦ ਰੱਖਣ ਦਾ ਭਾਵ ।

विस्मारक—[ਵਿਸ੍ਮਾਰਕ] ਵਿ. ਭੁਲਾਉਣ ਵਾਲਾ ।

विस्मित—[ਵਿਸ੍ਮਿਤ] ਵਿ. ਹੈਰਾਨ, ਜਿਸ ਨੂੰ ਅਚੰਭਾ ਹੋਇਆ ਹੋਵੇ ।

विस्मृत—[ਵਿਸ੍ਮ੍ਰਿਤ] ਵਿ. ਭੁਲਿਆ ਹੋਇਆ, ਜੋ ਯਾਦ ਨਾ ਹੋਵੇ ।

विस्मृति—[ਵਿਸ੍ਮ੍ਰਿਤਿ] ਪੁ. ਭੁਲ ਜਾਣ ਦਾ ਭਾਵ ।

विस्रंभ—[ਵਿਸ੍ਰੰਭ] ਪੁ. ਵਿਸ਼ਵਾਸ, ਭਰੋਸਾ ; ਝਗੜਾ ; ਹੱਤਿਆ ।

विस्रवण—[ਵਿਸ੍ਰਵਣ] ਪੁ. ਵਗਣ ਦਾ ਭਾਵ ।

विस्रुत—[ਵਿਸ੍ਰੁਤ] ਵਿ. ਵਗਿਆ ਹੋਇਆ ।

विहंग—[ਵਿਹੰਗ] ਪੁ. ਪੰਛੀ ; ਬਾਣ, ਤੀਰ ; ਬੱਦਲ ; ਸੂਰਜ ; ਚੰਦ ; ਇਕ ਨਾਗ ।

विहंगम—[ਵਿਹੰਗਮ] ਪੁ. ਪੰਛੀ ; ਸੂਰਜ ; ਇਕ ਦੇਵ ਵਰਗ ।

विहंगमा—[ਵਿਹੰਗਮਾ] ਇ. ਚਿੜੀ ; ਬਹਿੰਗੀ ਦੀ ਇਕ ਲਕੜ ।

विहंगराज—[ਵਿਹੰਗਰਾਜ] ਪੁ. ਗਰੁੜ ।

विहंगिका—[ਵਿਹੰਗਿਕਾ] ਇ. ਬਹਿੰਗੀ ।

विहग—[ਵਿਹਗ] ਪੁ. ਪੰਛੀ ; ਗ੍ਰਹਿ ।

विहत—[ਵਿਹਤ] ਵਿ. ਟੁਟਿਆ ਫੁਟਿਆ ; ਨਿਸਫਲ ; ਮਾਰਿਆ ਹੋਇਆ ; ਪੁ. ਜੈਨਮੰਦਰ ।

विहति—[ਵਿਹਤਿ] ਇ. ਨਾਸ਼, ਤਬਾਹੀ ; ਮਾਰਨਾ ।

विहनन—[ਵਿਹਨਨ] ਪੁ. ਹੱਤਿਆ, ਕਤਲ, ਖੂੰਨ ; ਚੋਟ ।

विहर—[ਵਿਹਰ] ਪੁ. ਸਥਾਨ-ਪਰਿਵਰਤਨ ; ਜੁਦਾਈ, ਵਿਛੋੜਾ ।

विहरण—[ਵਿਹਰਣ] ਪੁ. ਘੁੰਮਣ ਦੀ ਕਿਰਿਆ, ਚੱਲਣ ਫਿਰਣ ਦਾ ਭਾਵ ; ਵਿਯੋਗ, ਜੁਦਾਈ ।

विहसित—[ਵਿਹਸਿਤ] ਪੁ. ਮੁਸਕਾਨ, ਮੁਸਕਰਾਹਟ ।

विहस्त—[ਵਿਹਸ੍ਤ] ਵਿ. ਘਬਰਾਇਆ ਹੋਇਆ, ਹੈਰਾਨ-ਪਰੇਸ਼ਾਨ ; ਜਿਸ ਦੇ ਹੱਥ ਨਾ ਹੋਣ ; ਬੇਬਸ ; ਨਾ ਤਜਰਬੇ-ਕਾਰ ; ਚਾਲਾਕ ।

विहाग—[ਵਿਹਾਗ] ਪੁ. ਇਕ ਰਾਗ ।

विहान—[ਵਿਹਾਨ] ਪੁ. ਸਵੇਰਾ ।

विहायस—[ਵਿਹਾਯਸ] ਪੁ. ਪੰਛੀ ; ਅਕਾਸ਼ ; ਦਾਨ ।

विहार—[ਵਿਹਾਰ] ਪੁ. ਦਿਲ ਖੁਸ਼ ਕਰਨ ਲਈ ਇਧਰ ਉਧਰ ਘੁੰਮਣ ਦਾ ਭਾਵ ; ਭੋਗ ਕਰਨ ਦੀ ਥਾਂ ; ਤੀਵੀਂ ਨਾਲ ਮੇਲ ਕਰਨ ਦਾ ਭਾਵ ; ਬੋਧੀਆਂ ਦਾ ਵਿਹਾਰ ਮਠ ।

विहारी—[ਵਿਹਾਰੀ] ਪੁ. ਵਿਹਾਰ ਕਰਨ ਵਾਲੇ, ਸ੍ਰੀ ਕ੍ਰਿਸ਼ਨ ਜੀ ।

विहित—[ਵਿਹਿਤ] ਵਿ. ਕੀਤਾ ਹੋਇਆ ; ਦਿਤਾ ਹੋਇਆ ।

विहीन—[ਵਿਹੀਨ] ਵਿ. ਬਾਝੋਂ, ਬਿਨਾਂ ; ਛੱਡਿਆ ਹੋਇਆ ।

विहीनता—[ਵਿਹੀਨਤਾ] ਇ. ਨਾ ਹੋਣ ਦਾ ਭਾਵ ਜਾਂ ਧਰਮ ।

विहृति—[ਵਿਹ੍ਰਿਤਿ] ਇ. ਖੇਡਣਾ ; ਵਿਹਾਰਕ ; ਬਲ-ਪੂਰਬਕ ਲੈ ਜਾਣਾ ।

विह्वल—[ਵਿਹ੍ਵਲ] ਵਿ. ਘਬਰਾਇਆ ਹੋਇਆ ਬੇਚੈਨ ।

विह्वलता—[ਵਿਹ੍ਵਲਤਾ] ਇ. ਬੇਚੈਨੀ, ਘਬਰਾਹਟ ।

वीक—[ਵੀਕ] ਪੁ. ਪੰਛੀ ; ਹਵਾ ; ਮਨ ।

वीकाश—[ਵੀਕਾਸ਼] ਪੁ. ਇਕਾਂਤ ਥਾਂ ; ਰੋਸ਼ਨੀ ।

वीक्ष—[ਵੀਕ੍ਸ਼] ਪੁ. ਨਜ਼ਰ, ਨਿਗਾਹ ।

वीक्षण—[ਵੀਕ੍ਸ਼ਣ] ਪੁ. ਦੇਖਣ ਦੀ ਕਿਰਿਆ, ਦੇਖ-ਰੇਖ ।

वीक्षा—[ਵੀਕ੍ਸ਼ਾ] ਇ. ਦੇਖਣ ਦੀ ਕਿਰਿਆ ।

वीक्षित—[ਵੀਕ੍ਸ਼ਿਤ] ਵਿ. ਚੰਗੀ ਤਰ੍ਹਾਂ ਨਾਲ ਦੇਖਿਆ ਹੋਇਆ ; ਪੁ. ਨਜ਼ਰ ।

वीक्ष्य—[ਵੀਕ੍ਸ਼੍ਯ] ਪੁ. ਅਸਚਰਜ ; ਨਜ਼ਾਰਾ ; ਨਚਾਰ ; ਘੋੜਾ ; ਵਿ. ਦੇਖਣਜੋਗ ; ਅਸਚਰਜ ਪੈਦਾ ਕਰਨ ਵਾਲਾ ।

वीचि, वीची—[ਵੀਚਿ, ਵੀਚੀ] ਇ. ਲਹਿਰ ; ਚਮਕ ; ਕਿਰਣ ; ਅਵਕਾਸ਼ ; ਸੁਖ ।

वीचिमाली—[ਵੀਚਿਮਾਲੀ] ਪੁ. ਸਮੁੰਦਰ ।

वीचीकाक—[ਵੀਚੀਕਾਕ] ਪੁ. ਜਲ ਕਾਂ ।

वीज—[ਵੀਜ] ਪੁ. ਜੜ੍ਹ, ਵੀਰਜ ; ਤੇਜ ; ਅਨਾਜ ਆਦਿਕ ਦਾ ਬੀ ; ਫਲ ; ਖਜ਼ਾਨਾ ; ਤੱਤ ; ਚਰਬੀ ; ਮੂਲ ਕਾਰਣ ; ਤੰਤਰ ਅਨੁਸਾਰ ਕਿਸੇ ਮੰਤਰ ਦਾ ਮੂਲ ਤੱਤ ।

बीजक—[ਵੀਜਕ] ਪੁ. ਇਕ ਕਿਸਮ ਦਾ ਰੁੱਖ ; ਬਿਜੌਰਾ ਨਿੰਬੂ ; ਚਿੱਟੀ ਸਹਿੰਜਣ ; ਬੀ ।

बीजकर—[ਵੀਜਕਰ] ਪੁ. ਮਹਾਂ ਦੀ ਦਾਲ ।

बीजका—[ਵੀਜਕਾ] ਇ. ਮੁਨੱਕਾ ।

बीजकृत—[ਵੀਜਕ੍ਰਿਤ] ਪੁ. ਵੀਰਜ ਵਧਾਉਣ ਵਾਲੀ ਦਵਾ ।

बीजकोश—[ਵੀਜਕੋਸ਼] ਪੁ. ਕੌਲ-ਡੋਡਾ ; ਸਿੰਘਾੜਾ ; ਉਹ ਫਲ ਜਿਸ ਵਿਚ ਬੀਜ ਰਹਿੰਦਾ ਹੈ ।

बीजगणित—[ਵੀਜਗਣਿਤ] ਪੁ. ਇਕ ਤਰ੍ਹਾਂ ਦਾ ਗਣਿਤ, ਅਲਜਬਰਾ ।

बीजगर्भ—[ਵੀਜਗਰ੍ਭ] ਪੁ. ਪਰਵਲ ।

बीजधान्य—[ਵੀਜਧਾਨ੍ਯ] ਪੁ. ਧਨੀਆਂ ।

बीजन—[ਵੀਜਨ] ਪੁ. ਪੱਖਾ ਝੱਲਣ ਦੀ ਕਿਰਿਆ, ਹਵਾ ਕਰਨ ਦੀ ਕਿਰਿਆ ; ਚੌਰ ; ਚਕੋਰ ; ਲੋਧ ਦਾ ਰੁੱਖ ।

बीजपादप—[ਵੀਜਪਾਦਪ] ਪੁ. ਇਕ ਕਿਸਮ ਦਾ ਰੁੱਖ ; ਭਿਲਾਵਾਂ ।

बीजपुरुष—[ਵੀਜਪੁਰੁਸ਼] ਪੁ. ਕਿਸੇ ਖਾਨਦਾਨ ਦਾ ਵੱਡਾ ਆਦਮੀ ਜਿਸ ਦੇ ਨਾਂ ਤੇ ਖਾਨਦਾਨ ਚਲਦਾ ਹੋਵੇ ।

बीजपुष्प—[ਵੀਜਪੁਸ਼੍ਪ] ਪੁ. ਮੈਨਫਲ ; ਮਰੂਆ ; ਜਵਾਰ ।

बीजपूर—[ਵੀਜਪੂਰ] ਪੁ. ਚਕੋਤਰਾ ; ਗਲਗਲਾ ; ਬਿਜੌਰਾ ਨਿੰਬੂ ।

बीजरत्न—[ਵੀਜਰਤ੍ਨ] ਪੁ. ਮਹਾਂ ਦੀ ਦਾਲ ।

बीजरेचक, बीजरेचन—[ਵੀਜਰੇਚਕ, ਵੀਜਰੇਚਨ] ਪੁ. ਜਮਾਲ ਗੋਟਾ ।

बीजसार—[ਵੀਜਸਾਰ] ਪੁ. ਵਾਇਵਿੜਿੰਗ ।

बीजसू—[ਵੀਜਸੂ] ਇ. ਧਰਤੀ ।

बीजस्नेह—[ਵੀਜਸ੍ਨੇਹ] ਪੁ. ਢੱਕ ।

बीजाख्य—[ਵੀਜਾਖ੍ਯ] ਪੁ. ਜਮਾਲ-ਗੋਟਾ ।

बीजाविक—[ਵੀਜਾਵਿਕ] ਪੁ. ਊਠ ।

बीजी—[ਵੀਜੀ] ਪੁ. ਜਿਸ ਵਿਚ ਬੀਜ ਹੋਵੇ ; ਪਿਉ ; ਚੁਲਾਈ ਦਾ ਸਾਗ ।

बीजोदक—[ਵੀਜੋਦਕ] ਪੁ. ਗੜਾ, ਕਾਕੜਾ, ਔਲਾ ।

बीज्य—[ਵੀਜ੍ਯ] ਵਿ. ਕੁਲੀਨ, ਚੰਗੇ ਖਾਨਦਾਨ ਵਿਚ ਪੈਦਾ ਹੋਇਆ ਹੋਇਆ ; ਜੋ ਬੀਜਣ ਦੇ ਯੋਗ ਹੋਵੇ ; ਪੱਖਾ ਝੱਲਣ ਯੋਗ ।

बीटा—[ਵੀਟਾ] ਇ. ਇਕ ਕਿਸਮ ਦੀ ਖੇਡ ਜੋ ਗੁੱਲੀ ਡੰਡੇ ਵਾਂਗ ਖੇਡੀ ਜਾਂਦੀ ਹੈ ।

बीटि, बीटी—[ਵੀਟਿ, ਵੀਟੀ] ਇ. ਪਾਨ ਦਾ ਬੀੜਾ ।

बीटिका—[ਵੀਟਿਕਾ] ਇ. ਪਾਨ ਦਾ ਬੀੜਾ, ਗੰਢ ।

बीणा—[ਵੀਣਾ] ਇ. ਬੀਨ, ਵੀਣਾ ।

बीणापाणि—[ਵੀਣਾਪਾਣਿ] ਇ. ਸਰਸਵਤੀ ।

बीणाप्रसेव—[ਵੀਣਾਪ੍ਰਸੇਵ] ਪੁ. ਵੀਣਾ ਦਾ ਉਹ ਪੁਰਜ਼ਾ ਜਿਸ ਨਾਲ ਤਾਰ ਦੀ ਆਵਾਜ਼ ਤੇਜ਼ ਜਾਂ ਮਧਮ ਕੀਤੀ ਜਾ ਸਕਦੀ ਹੈ ।

बीणावादक—[ਵੀਣਾਵਾਦਕ] ਪੁ. ਜੋ ਵੀਣਾ ਵਜਾਉਂਦਾ ਹੈ ।

बीणास्य—[ਵੀਣਾਸ੍ਯ] ਪੁ. ਨਾਰਦ ।

बीणाहस्त—[ਵੀਣਾਹਸ੍ਤ] ਪੁ. ਸ਼ਿਵ, ਮਹਾਂਦੇਵ ।

बीतंस—[ਵੀਤੰਸ] ਪੁ. ਇਕ ਕਿਸਮ ਦਾ ਜਾਲ ਜਾਂ ਫੰਦਾ ।

बीत—[ਵੀਤ] ਪੁ. ਬੀਤਿਆ ਹੋਇਆ ; ਜੋ ਛੱਡ ਦਿਤਾ ਗਿਆ ਹੋਵੇ ; ਸੋਹਣਾ, ਮੁਕਤ ; ਸਮਾਪਤ ।

बीतदंभ—[ਵੀਤਦੰਭ] ਪ. ਜਿਸ ਵਿਚ ਹੰਕਾਰ ਨਾ ਹੋਵੇ ।

बीतभय—[ਵੀਤਭਯ] ਵਿ. ਜਿਸ ਦਾ ਡਰ ਚੁੱਕਿਆ ਗਿਆ ਹੋਵੇ ।

बीतमल—[ਵੀਤਮਲ] ਵਿ. ਜੋ ਕੋਈ ਪਾਪ ਨਾ ਕਰੇ, ਪਵਿੱਤਰ ; ਸਾਧ ।

बीतराग—[ਵੀਤਰਾਗ] ਪੁ. ਜਿਸ ਨੂੰ ਕੋਈ ਇੱਛਿਆ ਨਾ ਹੋਵੇ ; ਬੁੱਧ ਦਾ ਇਕ ਨਾਂ ; ਜੈਨੀਆਂ ਦਾ ਇਕ ਪ੍ਰਧਾਨ ਦੇਵਤਾ ।

बीतशोक—[ਵੀਤਸ਼ੋਕ] ਵਿ. ਜਿਸਨੂੰ ਕੋਈ ਸੋਗ ਨਾ ਹੋਵੇ ; ਪੁ. ਅਸ਼ੋਕ ਨਾਂ ਦਾ ਰੁੱਖ ।

बीतसूत्र—[ਵੀਤਸੂਤ੍ਰ] ਪੁ. ਜਨੇਊ ।

बीति—[ਵੀਤਿ] ਇ. ਚਾਲ ; ਚਮਕ ; ਗਰਭ ਧਾਰਨ ਕਰਨ ਦੀ ਕਿਰਿਆ ; ਭੋਗ ; ਸਫਾਈ ਕਰਨਾ ।

बीथिका, बीथी—[ਵੀਥਿਕਾ, ਵੀਥੀ] ਇ. ਰਾਹ, ਸੜਕ ; ਸੂਰਜ ਦਾ ਰਾਹ ; ਰੂਪਕ ਦਾ ਇਕ ਭੇਦ ।

बीध्र—[ਵੀਧ੍ਰ] ਪੁ. ਆਕਾਸ਼ ; ਅਗਨੀ ; ਹਵਾ ।

बीनाह—[ਵਿਨਾਹ] ਪੁ. ਖੂਹ ਦਾ ਉਤਲਾ ਢੱਕਣਾ ।

बीपा—[ਵੀਪਾ] ਇ. ਬਿਜਲੀ ।

बीरंधर—[ਵੀਰੰਧਰ] ਪੁ. ਜੰਗਲੀ ਪਸ਼ੂਆਂ ਨਾਲ ਹੋਣ ਵਾਲੀ ਲੜਾਈ ; ਮੋਰ ; ਇਕ ਨਦੀ ।

बीर—[ਵੀਰ] ਵਿ. ਹਿੰਮਤੀ ; ਬਹਾਦਰ, ਯੋਧਾ ; ਪੁ. ਪੁੱਤਰ ; ਪਤੀ ; ਭਰਾ ; ਇਕ ਰਸ ; ਖਸ ; ਕਾਂਜੀ ; ਕੁਸ਼ਾ ; ਕਨੇਰ ; ਆਲੂਬੁਖਾਰਾ ; ਫੌਜੀ ।

बीरक—[ਵੀਰਕ] ਪੁ. ਚਿੱਟੀ ਕਨੇਰ ; ਸਾਧਾਰਣ ਯੋਧਾ ।

बीरकर्मा—[ਵੀਰਕਰ੍ਮਾ] ਵਿ. ਜੋ ਬਹਾਦੁਰਾਂ ਦੀ ਤਰ੍ਹਾਂ ਕੰਮ ਕਰਦਾ ਹੋਵੇ ।

बीरकाम—[ਵੀਰਕਾਮ] ਪੁ. ਪੁੱਤਰ ਦੀ ਇੱਛਿਆ ਰੱਖਣ ਵਾਲਾ ।

वीरकुक्षि—[ਵੀਰਕੁਕ੍ਸ਼ਿ] ਇ. ਉਹ ਤੀਵੀਂ ਜੇਹੜੀ ਬਹਾਦਰ ਲੜਕਾ ਪੈਦਾ ਕਰੇ ।

वीरगति—[ਵੀਰਗਤਿ] ਇ. ਉਹ ਉੱਤਮ ਗਤੀ ਜੋ ਬਹਾਦਰਾਂ ਨੂੰ ਯੁੱਧ ਭੂਮੀ ਵਿਚ ਮਰਨ ਤੇ ਮਿਲਦੀ ਹੈ ।

वीरतरु—[ਵੀਰਤਰੁ] ਪੁ. ਅਰਜੁਨ ਨਾਂ ਦਾ ਰੁੱਖ ।

वीरता—[ਵੀਰਤਾ] ਇ. ਬਹਾਦਰੀ, ਸੂਰਮਤਾਈ ।

वीरधन्वा—[ਵੀਰਧਨ੍ਵ] ਪੁ. ਕਾਮ ਦੇਵ ਦਾ ਇਕ ਨਾਂ ।

वीरपत्नी—[ਵੀਰਪਤ੍ਨੀ] ਇ. ਬਹਾਦਰ ਦੀ ਤੀਵੀਂ ।

वीरपान—[ਵੀਰਪਾਨ] ਪੁ. ਯੁੱਧ ਦੀ ਥਕਾਵਟ ਹਟਾਉਣ ਲਈ ਬਹਾਦਰਾਂ ਦਾ ਪੀਣ ਪਦਾਰਥ ।

वीरप्रसू- [ਵੀਰਪ੍ਰਸੂ] ਇ. ਉਹ ਤੀਵੀਂ ਜੋ ਬਹਾਦਰ ਉਲਾਦ ਪੈਦਾ ਕਰੇ ।

वीरबाहु—[ਵੀਰਬਾਹੁ] ਪੁ. ਵਿਸ਼ਨੂੰ ; ਧ੍ਰਿਤਰਾਸ਼ਟਰ ਦੇ ਇਕ ਪੁੱਤਰ ਦਾ ਨਾਂ ; ਰਾਵਣ ਦੇ ਪੁੱਤਰ ਦਾ ਨਾਂ ; ਇਕ ਬਾਂਦਰ ।

वीरभद्र—[ਵੀਰਭਦ੍ਰ] ਪੁ. ਅਸ਼ਵਮੇਧ ਯਗ ਦਾ ਘੋੜਾ ; ਸ਼ਿਵ ਜੀ ਦੀ ਜਟਾ ਤੋਂ ਪੈਦਾ ਹੋਇਆ ਇਕ ਵੀਰ ।

वीरमर्दल—[ਵੀਰਮਰ੍ਦਲ] ਪੁ. ਪੁਰਾਣੇ ਜ਼ਮਾਨੇ ਦਾ ਇਕ ਕਿਸਮ ਦਾ ਢੋਲ ਜੋ ਯੁੱਧ ਵੇਲੇ ਵਜਾਇਆ ਜਾਂਦਾ ਸੀ ।

वीरमाता—[ਵੀਰਮਾਤਾ] ਇ. ਬਹਾਦਰ ਨੂੰ ਜਨਮ ਦੇਣ ਵਾਲੀ ਤੀਵੀਂ ।

वीरमार्ग—[ਵੀਰਮਾਰ੍ਗ] ਪੁ. ਸਵਰਗ ।

वीरमुद्रिका—[ਵੀਰਮੁਦ੍ਰਿਕਾ] ਇ. ਇਕ ਕਿਸਮ ਦਾ ਛੱਲਾ ਜੋ ਪੁਰਾਣੇ ਜ਼ਮਾਨੇ ਵਿਚ ਪੈਰ ਦੀ ਵਿਚਕਾਰਲੀ ਉਂਗਲ ਵਿਚ ਪਹਿਨਿਆ ਜਾਂਦਾ ਸੀ ।

वीररज—[ਵੀਰਰਜ] ਪੁ. ਸੰਧੂਰ ।

वीरवर—[ਵੀਰਵਰ] ਵਿ. ਵੱਡਾ ਬਹਾਦਰ ।

वीरव्रत—[ਵੀਰਵ੍ਰਤ] ਵਿ. ਪੱਕਾ ਵਿਚਾਰ, ਦ੍ਰਿੜ੍ਹ-ਪ੍ਰਤੱਗਿਆ ।

वीरशय्या—[ਵੀਰਸ਼ੱਯਾ] ਇ. ਯੁੱਧ ਭੂਮੀ ।

वीरा—[ਵੀਰਾ] ਇ. ਸ਼ਰਾਬ ; ਕਈਆਂ ਬੂਟੀਆਂ ਦਾ ਨਾਂ ; ਵਿਦਾਰੀਕੰਦ ; ਉਹ ਤੀਵੀਂ ਜਿਸ ਦਾ ਪਤੀ ਅਤੇ ਪੁੱਤਰ ਦੋਵੇਂ ਹੀ [illegible] ਦੇ ਹੋਣ ; ਪਤਨੀ ; ਮਾਂ ।

वीरान—[ਵੀਰਾਨ] ਵਿ. ਉਜੜਿਆ ਹੋਇਆ, ਜਿਸ ਵਿਚ ਆਬਾਦੀ ਨਾ ਹੋਵੇ ; ਬਿਨਾਂ ਚਮਕ ਤੋਂ ।

वीराना—[ਵੀਰਾਨਾ] ਪੁ. ਉਜਾੜ, ਜੰਗਲ, ਬੀਆਬਾਨ ।

वीरासन—[ਵੀਰਾਸਨ] ਪੁ. ਬੈਠਣ ਦਾ ਇਕ ਢੰਗ ।

वीरुध—[ਵੀਰੁਧ] ਇ. ਲਤਾ ; ਟਾਹਣੀ ; ਬੂਟਾ ।

वीरुधा—[ਵੀਰੁਧਾ] ਇ. ਇਕ ਬੂਟੀ ।

वीर्य—[ਵੀਰ੍ਯ] ਪੁ. ਸਰੀਰ ਦੀਆਂ ਸੱਤਾਂ ਧਾਤਾਂ ਵਿਚੋਂ ਇਕ ਧਾਤ ਜਿਸ ਕਰਕੇ ਸਰੀਰ ਵਿਚ ਬਲ ਅਤੇ ਚਮਕ ਆਉਂਦੇ ਹਨ ਤੇ ਸੰਤਾਨ ਉਤਪੰਨ ਹੁੰਦੀ ਹੈ ; ਵੀਰਜ ; ਤਾਕਤ, ਬਲ ।

वृंत (वृन्त)—[ਵ੍ਰਿੰਤ] ਪੁ. ਮੰਮਿਆਂ ਦੀ ਮੋਹਰਲੀ ਡੋਡੀ, ਚੂੰਚੀ ; ਬੇੜੀ ; ਡੋਡੀ ।

वृंताक—[ਵ੍ਰਿੰਤਾਕ] ਪੁ. ਬੈਂਗਣ ; ਇਕ ਕਿਸਮ ਦਾ ਸਾਗ ।

वृंद—[ਵ੍ਰਿੰਦ] ਪੁ ਸਮੂਹ ; ਝੁੰਡ ; ਸੌ ਕਰੋੜ ਦੀ ਸੰਖਿਆ ; ਇਕ ਮਹੂਰਤ ਦਾ ਨਾਂ ; ਵਿ. ਬਹੁ ਸੰਖਿਅਕ ।

वृंदा—[ਵ੍ਰਿੰਦਾ] ਇ. ਤੁਲਸੀ ; ਰਾਧਾ ।

वृंदाक—[ਵ੍ਰਿੰਦਾਕ] ਪੁ. ਪਰਗਾਛਾ ਨਾਂ ਦਾ ਰੁੱਖ ।

वृंदारक—[ਵ੍ਰਿੰਦਾਰਕ] ਪੁ. ਦੇਵਤਾ ; ਭਲਾ ਮਾਣਸ ।

वृंदावन—[ਵ੍ਰਿੰਦਾਵਨ] ਪੁ. ਮਥੁਰਾ ਜ਼ਿਲੇ ਦਾ ਇਕ ਸ਼ਹਿਰ ; ਬਿੰਦਰਾਬਨ ।

वृंदावनेश्वर—[ਵ੍ਰਿੰਦਾਵਨੇਸ਼੍ਵਰ] ਪੁ. ਸ਼੍ਰੀ ਕ੍ਰਿਸ਼ਨ ਜੀ ਦਾ ਇਕ ਨਾਂ ।

वृंदावनेश्वरी—[ਵ੍ਰਿੰਦਾਵਨੇਸ਼੍ਵਰੀ] ਇ. ਰਾਧਾ ਦਾ ਇਕ ਨਾਂ ।

वृंहण—[ਵ੍ਰਿੰਹਣ] ਪੁ. ਤਾਕਤ ਵਧਾਉਣ ਵਾਲਾ ਪਦਾਰਥ ; ਇਕ ਕਿਸਮ ਦਾ ਤਮਾਕੂ ਪੀਣ ਦਾ ਭਾਵ ; ਅਸਗੰਧ ; ਮੁਨੱਕਾ, ਸੂਰ ਦੇ ਮਾਸ ਵਿੱਚ ਪਕਾਇਆ ਹੋਇਆ ਜੌਂ ਦਾ ਸੱਤੂ ।

वृंहित—[ਵ੍ਰਿੰਹਿਤ] ਪੁ. ਹਾਥੀ ਦੀ ਚਿੰਘਿਆੜ ।

वृक—[ਵ੍ਰਿਕ] ਪੁ. ਕੁੱਤੇ ਦੀ ਜਾਤ ਦਾ ਇਕ ਮਾਸ ਖਾਣਾ ਪਸ਼ੂ, ਬਘਿਆੜ ; ਗਿੱਦੜ ; ਚੋਰ ; ਕਾਂ ; ਗੰਦਾ ਬਰੋਜ਼ਾ ।

वृकदंश—[ਵ੍ਰਿਕਦੰਸ਼] ਪੁ. ਕੁੱਤਾ ।

वृकधूर्त—[ਵ੍ਰਿਕਧੂਰ੍ਤ] ਪੁ. ਗਿੱਦੜ ।

वृकोदर—[ਵ੍ਰਿਕੋਦਰ] ਪੁ. ਭੀਮਸੈਨ ।

वृक्क—[ਵ੍ਰਿੱਕ] ਪੁ. ਗੁਰਦਾ ।

वृक्कक—[ਵ੍ਰਿੱਕਕ] ਪੁ. ਮੂਤਰਾਸ਼ਯ ; ਗੁਰਦਾ ।

वृक्का—[ਵ੍ਰਿੱਕਾ] ਇ. ਦਿਲ, ਹਿਰਦਾ ।

वृक्ष—[ਵ੍ਰਿਕ੍ਸ਼] ਪੁ. ਰੁੱਖ, ਦਰਖ਼ਤ, ਬਿਰਛ ।

वृक्षचर—[ਵ੍ਰਿਕ੍ਸ਼ਚਰ] ਪੁ. ਬੰਦਰ ।

वृक्षतक्षक—[ਵ੍ਰਿਕ੍ਸ਼ਤਕ੍ਸ਼ਕ] ਪੁ. ਲਕੜਹਾਰਾ ।

वृक्षनाथ—[ਵ੍ਰਿਕ੍ਸ਼ਨਾਥ] ਪੁ. ਬੋਹੜ ਦਾ ਰੁੱਖ ।

वृक्षनिर्यास—[ਵ੍ਰਿਕ੍ਸ਼ਨਿਰ੍ਯਾਸ] ਪੁ. ਰੁੱਖ ਵਿਚੋਂ ਨਿਕਲਣ ਵਾਲਾ ਇਕ ਕਿਸਮ ਦਾ ਰਸ ।

वृक्षपाक—[ਵ੍ਰਿਕ੍ਸ਼ਪਾਕ] ਪੁ. ਬੋਹੜ ਦਾ ਰੁੱਖ ।

वृक्षराज—[ਵ੍ਰਿਕ੍ਸ਼ਰਾਜ] ਪੁ. ਪਿੱਪਲ ਦਾ ਰੁੱਖ ।

वृक्षस्नेह—[ਵ੍ਰਿਕ੍ਸ਼ਸ੍ਨੇਹ] ਪੁ. ਗੂੰਦ, ਵੇਖੋ ਵ੍ਰਿਕ੍ਸ਼ਨਿਰ੍ਯਾਸ (वृक्षनिर्यास)।

वृक्षायुर्वेद—[ਵ੍ਰਿਕ੍ਸ਼ਾਯੁਰ੍ਵੇਦ] ਪੁ. ਉਹ ਸ਼ਾਸਤਰ ਜਿਸ ਵਿਚ ਰੁੱਖਾਂ ਦੀ ਬਿਮਾਰੀਆਂ ਦਾ ਇਲਾਜ ਦੱਸਿਆ ਹੋਵੇ।

वृज—[ਵ੍ਰਿਜ] ਪੁ. ਵੇਖੋ ਵ੍ਰਜ (व्रज)।

वृजन—[ਵ੍ਰਿਜਨ] ਪੁ. ਅਕਾਸ਼ ; ਯੁੱਧ ; ਪਾਪ ; ਬਲ, ਤਾਕਤ ; ਵੈਰੀ, ਦੁਸ਼ਮਣ ; ਨਿਪਟਾਰਾ।

वृजन्य—[ਵ੍ਰਿਜਨ੍ਯ] ਵਿ. ਬਹੁਤ ਹੀ ਸਿੱਧਾ ਸਾਦਾ ਮਨੁੱਖ।

वृजिन—[ਵ੍ਰਿਜਿਨ] ਪੁ. ਪਾਪ ; ਦੁੱਖ, ਤਕਲੀਫ ; ਵਿ. ਟੇਢਾ, ਵਿੰਗਾ।

वृत—[ਵ੍ਰਿਤ] ਵਿ. ਨਿਯੁਕਤ ਕੀਤਾ ਹੋਇਆ ; ਢਕਿਆ ਹੋਇਆ ; ਮਨਜ਼ੂਰ ਕੀਤਾ ਹੋਇਆ, ਪ੍ਰਵਾਨ।

वृत्त—[ਵ੍ਰਿੱਤ] ਪੁ. ਚਰਿੱਤਰ ; ਕਹਾਣੀ, ਮੱਮਿਆਂ ਦੀ ਡੰਡੀ, ਚੂਚੀ ; ਸਮਾਚਾਰ, ਹਾਲ ; ਛੰਦ ; ਮੰਡਲ ; ਇਕ ਨਾਗ ; ਪੇਸ਼ਾ ; ਚਾਲਚਲਨ ; ਵਿ. ਬੀਤਿਆ ਹਇਆ, ਪੱਕਾ, ਮਜ਼ਬੂਤ ; ਮਾਰਿਆ ਹੋਇਆ; ਢਕਿਆ ਹੋਇਆ ; ਗੋਲ ਆਕਾਰ ਵਾਲਾ।

वृत्तकर्कटी—[ਵ੍ਰਿੱਤਕਰ੍ਕਟੀ] ਇ. ਖਰਬੂਜ਼ਾ।

वृत्तचेष्टा—[ਵ੍ਰਿੱਤਚੇਸ਼੍ਟਾ] ਇ. ਸੁਭਾਉ, ਆਦਤ ; ਆਚਰਣ।

वृत्तांत (वृत्तान्त)—[ਵ੍ਰਿੱਤਾਂਤ] ਪੁ. ਸਮਾਚਾਰ, ਹਾਲ, ਕਿਸੇ ਬੀਤੀ ਹੋਈ ਘਟਨਾ ਦਾ ਜ਼ਿਕਰ ; ਘਟਨਾ ; ਮੌਕਾ ; ਭਾਵ।

वृत्ति—[ਵ੍ਰਿੱਤਿ] ਇ. ਰੋਜ਼ੀ ; ਤਨਖਾਹ, ਤਲਬ ; ਉਹ ਧਨ ਜੋ ਗਰੀਬ ਨੂੰ ਉਸ ਦੀ ਮੱਦਦ ਲਈ ਦਿੱਤਾ ਜਾਵੇ ; ਸੂਤਰਾਂ ਦੀ ਵਿਆਖਿਆ ਦੀਆਂ ਪੰਜ ਕਿਸਮਾਂ ਵਿਚੋਂ ਇਕ ਕਿਸਮ ; ਮਨ ਦੀ ਹਾਲਤ ; ਪੇਸ਼ਾ ; ਕੰਮ।

वृत्तिकार—[ਵ੍ਰਿੱਤਿਕਾਰ] ਪੁ. ਉਹ ਜਿਸ ਨੇ ਕਿਸੇ ਸੂਤਰ ਗ੍ਰੰਥ ਤੇ ਵ੍ਰਿੱਤੀ ਲਿਖੀ ਹੋਵੇ।

वृत्र—[ਵ੍ਰਿਤ੍ਰ] ਪੁ. ਹਨੇਰਾ ; ਦੁਸ਼ਮਣ ; ਇਕ ਰਾਖਸ਼ ਜਿਸ ਨੂੰ ਇੰਦਰ ਨੇ ਮਾਰਿਆ ਸੀ ; ਬੱਦਲ।

वृत्रारि—[ਵ੍ਰਿਤ੍ਰਾਰਿ] ਪੁ. ਇੰਦਰ ਦੇਵਤਾ।

वृथा—[ਵ੍ਰਿਥਾ] ਵਿ. ਬਿਨਾਂ ਮਤਲਬ ਦੇ, ਫਜ਼ੂਲ ; ਕ੍ਰਿ. ਵਿ. ਬੇਫਾਇਦਾ, ਬੇਮਾਹਨੇ।

वृद्ध—[ਵ੍ਰਿੱਧ] ਪੁ. ਵਿਦਵਾਨ, ਪੰਡਿਤ ; ਬੁੱਢਾ ; ਬਜ਼ੁਰਗ।

वृद्धकाल—[ਵ੍ਰਿੱਧਕਾਲ] ਪ. ਬੁਢਪਾ।

वृद्धता, वृद्धत्व—[ਵ੍ਰਿੱਧਤਾ, ਵ੍ਰਿੱਧਤ੍ਵ] ਇ. ਪੁ. ਬੁਢੇਪਾ।

वृद्धनाभि—[ਵ੍ਰਿੱਧਨਾਭਿ] ਵਿ. ਢਿੱਡਲ, ਵੱਡੇ ਢਿਡ ਵਾਲਾ।

वृद्धा—[ਵ੍ਰਿੱਧਾ] ਇ. ਬੁੱਢੀ ਤੀਵੀਂ।

वृद्धावस्था—[ਵ੍ਰਿੱਧਾਵਸ੍ਥਾ] ਇ. ਬੁਢੇਪਾ।

वृद्धि—[ਵ੍ਰਿੱਧਿ] ਇ. ਵਧਣਾ, ਬੜ੍ਹਤੀ ; ਸੂਦ ; ਇਕ ਬੂਟੀ ; ਹੜ।

वृद्धिजीवक—[ਵ੍ਰਿੱਧਿਜੀਵਕ] ਪੁ. ਸੂਦਖੋਰ।

वृश्चिक—[ਵ੍ਰਿਸ਼੍ਚਿਕ] ਪੁ. ਬਿੱਛੂ ; ਇਕ ਕੀੜਾ ; ਇਕ ਰਾਸ਼।

वृश्चिका—[ਵ੍ਰਿਸ਼੍ਚਿਕਾ] ਇ. ਬਿਛੂਆਂ ਨਾਂ ਦੀ ਘਾਹ।

वृष—[ਵ੍ਰਿਸ਼] ਪੁ. ਸਾਨ੍ਹ, ਬਲ੍ਹਦ, ਢੱਠਾ ; ਇਕ ਰਾਸ਼ ; ਕਣਕ ; ਮੋਰ ਦਾ ਖੰਭ ; ਪਤੀ।

वृषण—[ਵ੍ਰਿਸ਼ਣ] ਪੁ. ਪਤਾਲੂ ; ਇੰਦਰ ; ਸਾਨ੍ਹ।

वृषपति—[ਵ੍ਰਿਸ਼ਪਤਿ] ਪੁ. ਸ਼ਿਵ, ਮਹਾਂਦੇਵ ; ਹੀਜੜਾ।

वृषभ—[ਵ੍ਰਿਸ਼ਭ] ਪੁ. ਬਲ੍ਹਦ, ਢੱਠਾ, ਸਾਨ੍ਹ ; ਕੰਨ ਦਾ ਛੇਕ ; ਇਕ ਬੂਟੀ ; ਸਾਹਿੱਤ ਵਿਚ ਰੀਤੀ ਦੀ ਇਕ ਕਿਸਮ।

वृषभपल्लव—[ਵ੍ਰਿਸ਼ਭਪੱਲਵ] ਪੁ. ਅੜੂਸਾ।

वृषभानु—[ਵ੍ਰਿਸ਼ਭਾਨੁ] ਪੁ. ਸ੍ਰੀ ਰਾਧਾ ਜੀ ਦੇ ਪਿਤਾ।

वृषल—[ਵ੍ਰਿਸ਼ਲ] ਪੁ. ਸੂਦਰ ; ਘੋੜਾ ; ਚਕ੍ਰਵਰਤੀ ਰਾਜਾ ; ਚੰਦਰਗੁਪਤ ਦਾ ਨਾਂ ; ਪਾਪ ਕਰਨ ਵਾਲਾ।

वृषली—[ਵ੍ਰਿਸ਼ਲੀ] ਇ. ਅਣ-ਵਿਆਹੀ ਕੁੜੀ ; ਵਿਭਚਾਰਿਣੀ ਤੀਵੀਂ ; ਨੀਚ ਦੀ ਤੀਵੀਂ ; ਉਹ ਤੀਵੀਂ ਜਿਸ ਨੂੰ ਕਪੜੇ ਆਏ ਹੋਏ ਹੋਣ ; ਮਰੇ ਬੱਚੇ ਨੂੰ ਜਨਮ ਦੇਣ ਵਾਲੀ।

वृषलोचन—[ਵ੍ਰਿਸ਼ਲੋਚਨ] ਪੁ. ਚੂਹਾ।

वृषवाहन—[ਵ੍ਰਿਸ਼ਵਾਹਨ] ਪੁ. ਸ਼ਿਵ, ਮਹਾਂਦੇਵ।

वृषांकज—[ਵ੍ਰਿਸ਼ਾਂਕਜ] ਪੁ. ਡੋਰੂ, ਡਮਰੂ।

वृषा—[ਵ੍ਰਿਸ਼ਾ] ਇ. ਇਕ ਕਿਸਮ ਦੀ ਵੇਲ ; ਗਊ।

वृषाकर—[ਵ੍ਰਿਸ਼ਾਕਰ] ਪੁ. ਮਾਹ।

वृषाणक—[ਵ੍ਰਿਸ਼ਾਣਕ] ਪੁ. ਸ਼ਿਵ ਜੀ ਦੇ ਇਕ ਗਣ ਦਾ ਨਾਂ।

वृषायण—[ਵ੍ਰਿਸ਼ਾਯਣ] ਪੁ. ਮਮੋਲਾ ; ਸ਼ਿਵ, ਮਹਾਂਦੇਵ।

वृषोत्सर्ग—[ਵ੍ਰਿਸ਼ੋਤ੍ਸਰ੍ਗ] ਪੁ. ਸਾਨ੍ਹ ਨੂੰ ਦਾਗ ਲਾ ਕੇ ਛੱਡਣ ਦਾ ਭਾਵ।

वृष्टि—[ਵ੍ਰਿਸ਼੍ਟਿ] ਇ. ਅਕਾਸ਼ ਤੋਂ ਪਾਣੀ ਬਰਸਨਾ, ਵਰਖਾ, ਮੀਂਹ।

वृष्टिजीवन—[ਵ੍ਰਿਸ਼੍ਟਿਜੀਵਨ] ਵਿ. ਉਹ ਦੇਸ਼ ਜਾਂ ਧਰਤੀ ਜਿਥੇ ਖੇਤੀ ਬਾੜੀ ਵਰਖਾ ਦੇ ਪਾਣੀ ਨਾਲ ਹੁੰਦੀ ਹੋਵੇ ; ਪੁ. ਪਪੀਹਾ, ਬੰਬੀਹਾ।

वृष्टिमान—[ਵ੍ਰਿਸ਼੍ਟਿਮਾਨ] ਪੁ. ਵਰਖਾਮਾਪਕ ਯੰਤਰ।

वृष्णि—[ਵ੍ਰਿਸ਼੍ਣਿ] ਪੁ. ਬਲ੍ਹਦ ; ਯਦੂਵੰਸ਼ ; ਸ੍ਰੀ ਕ੍ਰਿਸ਼ਣ ; ਇੰਦਰ ; ਅਗਨੀ ; ਭਵਾਂ ; ਜੋਤ ; ਗਊ ; ਮੀਢਾ ; ਵਿ. ਨੀਚ ; ਤੇਜ਼।

वृष्य—[ਵ੍ਰਿਸ਼੍ਯ] ਪੁ. ਵੀਰਜ ਵਧਾਉਣ ਵਾਲੀ ਚੀਜ਼ ; ਇੱਖ ; ਮਾਹਾਂ ਦੀ ਦਾਲ ; ਔਲਾ ; ਕੰਵਲ ਦੀ ਨਾਲ, ਭਿਸ।

वृष्यकंदा—[ਵ੍ਰਿਸ਼੍ਯਕੰਦਾ] ਇ. ਮੂਲੀ ; ਵਿਦਾਰੀਕੰਦ।

वृहच्छद—[ਵ੍ਰਿਹੱਛਦ] ਪੁ. ਅਖਰੋਟ।

बृहत्—[ਬ੍ਰਿਹਤ੍] ਵਿ. ਬਹੁਤ ਵੱਡਾ, ਮਹਾਨ, ਭਾਰੀ ।

बृहत्कंद—[ਬ੍ਰਿਹਤ੍ਕੰਦ] ਪੁ. ਗਾਜਰ ।

बृहत्पाद—[ਬ੍ਰਿਹਤ੍ਪਾਦ] ਪੁ. ਬੋਹੜ ਦਾ ਰੁੱਖ ।

बृहत्फल—[ਬ੍ਰਿਹਤ੍ਫਲ] ਪੁ. ਜਾਮਣ ।

बृहद्रथ—[ਬ੍ਰਿਹਦ੍ਰਥ] ਪੁ. ਇੰਦਰ ; ਯੱਗ ਦਾ ਭਾਂਡਾ ; ਮੌਰਯ ਰਾਜ ਦਾ ਅਖੀਰਲਾ ਰਾਜਾ ।

बृहद्वाव—[ਬ੍ਰਿਹਦ੍ਵਾਵ] ਪੁ. ਉੱਲੂ ।

बृहन्नला—[ਬ੍ਰਿਹੰਨਲਾ] ਇ. ਅਰਜਨ ਦਾ ਇਕ ਨਾਂ ।

बृहस्पति—[ਬ੍ਰਿਹਸ੍ਪਤਿ] ਪੁ. ਦੇਵਤਿਆਂ ਦੇ ਗੁਰੂ ਅੰਗਿਰਾ ਰਿਸ਼ੀ ਦੇ ਪੁੱਤਰ, ਬ੍ਰਿਹਸਪਤੀ ।

वे—[ਵੇ] ਪੜ. 'ਵਹ' ਦਾ ਬਹੁਵਚਨ, ਉਹ ।

वेक्षण—[ਵੇਕ੍ਸ਼ਣ] ਪੁ. ਚੰਗੀ ਤਰ੍ਹਾਂ ਨਾਲ ਭਾਲਣ ਦਾ ਭਾਵ ।

वेग—[ਵੇਗ] ਪੁ. ਧਾਰਾ, ਵਹਾਉ ; ਵੀਰਜ ; ਪਿਸ਼ਾਬ ਜਾਂ ਪਖਾਨੇ ਦੀ ਹਾਜਤ ; ਛੇਤੀ ; ਉੱਦਮ ; ਪ੍ਰਸੰਨਤਾ, ਅਨੰਦ ।

वेगग—[ਵੇਗਗ] ਵਿ. ਤੇਜ਼ੀ ਨਾਲ ਚੱਲਣ ਵਾਲਾ ।

वेगवान्—[ਵੇਗਵਾਨ੍] ਵਿ. ਤੇਜ਼ੀ ਨਾਲ ਚੱਲਣ ਵਾਲਾ ।

वेगवाहिनी—[ਵੇਗਵਾਹਿਨੀ] ਇ. ਗੰਗਾ ।

वेगानिल—[ਵੇਗਾਨਿਲ] ਪੁ. ਤੇਜ਼ ਹਵਾ, ਠੰਡੀ ਤੇਜ਼ ਹਵਾ ।

वेड़ा—[ਵੇੜਾ] ਇ. ਕਿਸ਼ਤੀ, ਵੱਡੀ ਬੇੜੀ, ਬੇੜਾ ।

वेढमिका—[ਵੇੜ੍ਹਮਿਕਾ] ਇ. ਬੇੜ੍ਹਮੀ, ਇਕ ਤਰ੍ਹਾਂ ਦੀ ਪੂਰੀ ।

वेण—[ਵੇਣ] ਪੁ. ਇਕ ਸੂਰਜ ਵੰਸ਼ੀ ਰਾਜਾ ਦਾ ਨਾਂ ; ਗਿਆਨ ; ਚਿੰਤਾ, ਸੋਚ ।

वेणि—[ਵੇਣਿ] ਇ. ਭੀੜ-ਭਾੜ ; ਗੁੱਤ ।

वेणी—[ਵੇਣੀ] ਇ. ਗੁੱਤ ; ਸੰਗਮ ।

वेणीर—[ਵੇਣੀਰ] ਪੁ. ਨਿੰਮ ਦਾ ਰੁੱਖ ; ਰੀਠਾ ।

वेणु—[ਵੇਣੁ] ਪੁ. ਬਾਂਸ, ਬੰਸੀ, ਮੁਰਲੀ, ਬੰਸਰੀ ।

वेणुक—[ਵੇਣੁਕ] ਪੁ. ਗਊਆਂ ਆਦਿਕ ਹੱਕਣ ਵਾਲੀ ਚਾਬਕ ; ਪਰਾਣੀ ; ਬੰਸਰੀ ।

वेणुकर्कर—[ਵੇਣੁਕਰ੍ਕਰ] ਪੁ. ਕਨੇਰ ਦਾ ਰੁੱਖ ।

वेणुका—[ਵੇਣੁਕਾ] ਇ. ਬੰਸਰੀ ; ਇਕ ਕਿਸਮ ਦਾ ਰੁੱਖ ਜਿਸ ਦਾ ਫਲ ਜ਼ਹਿਰੀਲਾ ਹੁੰਦਾ ਹੈ ; ਬਾਂਸ ਦੇ ਦਸਤੇ ਵਾਲੀ ਸੋਟੀ ਜੋਹੜੀ ਹਾਥੀ ਨੂੰ ਚਲਾਉਣ ਦੇ ਕੰਮ ਆਉਂਦੀ ਹੈ ।

वेणुकार—[ਵੇਣੁਕਾਰ] ਪੁ. ਬੰਸਰੀ ਬਣਾਉਣ ਵਾਲਾ ।

वेणुवाद—[ਵੇਣੁਵਾਦ] ਪੁ. ਬੰਸਰੀ ਬਜਾਉਣ ਵਾਲਾ ।

वेतंड—[ਵੇਤੰਡ] ਪੁ. ਹਾਥੀ ।

वेतन—[ਵੇਤਨ] ਪੁ. ਤਨਖਾਹ, ਤਲਬ ।

वेतनभोगी—[ਵੇਤਨਭੋਗੀ] ਵਿ. ਤਨਖਾਹ ਤੇ ਕੰਮ ਕਰਨ ਵਾਲਾ ।

वेतस—[ਵੇਤਸ] ਪੁ. ਬੈਂਤ ; ਇਕ ਤਰ੍ਹਾਂ ਦਾ ਨਿੰਬੂ ; ਅਗਨੀ ।

वेताल—[ਵੇਤਾਲ] ਪੁ. ਦਰਬਾਨ, ਸੰਤਰੀ ; ਭੂਤਾਂ ਦੀ ਇਕ ਕਿਸਮ ਦੀ ਜੂਨ ; ਸ਼ਿਵਜੀ ਦਾ ਇਕ ਸੇਵਾਦਾਰ ।

वेत्ता—[ਵੇੱਤਾ] ਵਿ. ਜਾਣਨਹਾਰ, ਜਾਣਕਾਰ ।

वेत्र—[ਵੇਤ੍ਰ] ਪੁ. ਬੈਂਤ ।

वेत्रकार—[ਵੇਤ੍ਰਕਾਰ] ਪੁ. ਬੈਂਤ ਦਾ ਸਮਾਨ ਬਣਾਉਣ ਵਾਲਾ ।

वेत्रधर—[ਵੇਤ੍ਰਧਰ] ਪੁ. ਦਰਬਾਨ, ਸੰਤਰੀ ।

वेत्रासन—[ਵੇਤ੍ਰਾਸਨ] ਪੁ. ਬੈਂਤ ਦਾ ਬੁਣਿਆ ਹੋਇਆ ਇਕ ਤਰ੍ਹਾਂ ਦਾ ਆਸਣ, ਕੁਰਸੀ ਆਦਿਕ ।

वेत्रिक, वेत्री—[ਵੇਤ੍ਰਿਕ, ਵੇਤ੍ਰੀ] ਪੁ. ਦਰਬਾਨ ।

वेदंड—[ਵੇਦੰਡ] ਪੁ. ਹਾਥੀ ।

वेद—[ਵੇਦ] ਪੁ. ਹਿੰਦੂਆਂ ਦੇ ਸਭ ਤੋਂ ਪੁਰਾਣੇ ਅਤੇ ਮੰਨੇ ਪ੍ਰਮੰਨੇ ਚਾਰ ਧਰਮ ਗ੍ਰੰਥ ; ਈਸ਼ਵਰ ਦੀ ਬਾਣੀ ; ਗਿਆਨ ।

वेदक—[ਵੇਦਕ] ਵਿ. ਵਾਕਫ਼ੀ ਕਰਾਉਣ ਵਾਲਾ ।

वेदकर्ता—[ਵੇਦਕਰ੍ਤਾ] ਪੁ. ਵੇਦਾਂ ਦਾ ਬਣਾਉਣ ਵਾਲਾ ; ਸੂਰਜ ; ਸ਼ਿਵ ਜੀ ; ਬ੍ਰਹਮਾ ; ਵਿਸ਼ਨੂੰ ; ਲਾਤੇ ਦੇ ਪੱਖ ਦੇ ਬਜ਼ੁਰਗ ।

वेदगर्भ—[ਵੇਦਗਰ੍ਭ] ਪੁ. ਬ੍ਰਹਮਾ ; ਬ੍ਰਾਹਮਣ ; ਵਿਸ਼ਨੂੰ ।

वेदगर्भा—[ਵੇਦਗਰ੍ਭਾ] ਇ. ਸਰਸਵਤੀ ।

वेदजननी—[ਵੇਦਜਨਨੀ] ਇ. ਗਾਇਤ੍ਰੀ ।

वेदज्ञ—[ਵੇਦਗ੍ਯ] ਪੁ. ਬ੍ਰਹਮ ਗਿਆਨੀ ।

वेददर्शी—[ਵੇਦਦਰ੍ਸ਼ੀ] ਵਿ. ਵੇਦਾਂ ਨੂੰ ਜਾਣਨ ਵਾਲਾ ।

वेदध्वनि—[ਵੇਦਧ੍ਵਨਿ] ਪੁ. ਵੇਦ ਪੜ੍ਹਨ ਦਾ ਭਾਵ, ਵੇਦ-ਪਾਠ ।

वेदना—[ਵੇਦਨਾ] ਇ. ਪੀੜ, ਦੁੱਖ, ਚੀਸ, ਵੇਦਨਾ ।

वेदनिंदक—[ਵੇਦਨਿੰਦਕ] ਵਿ. ਵੇਦਾਂ ਦੀ ਨਿੰਦਿਆ ਕਰਨ ਵਾਲਾ, ਨਾਸਤਕ ।

वेदपारग—[ਵੇਦਪਾਰਗ] ਪੁ. ਵੇਦਾਂ ਦੇ ਜਾਣਨ ਵਾਲਾ ।

वेदमंत्र—[ਵੇਦਮੰਤ੍ਰ] ਪੁ. ਵੇਦਾਂ ਦੇ ਮੰਤਰ ।

वेदमाता—[ਵੇਦਮਾਤਾ] ਇ. ਗਾਇਤ੍ਰੀ ; ਦੁਰਗਾ ; ਸਰਸਵਤੀ ।

वेदमूर्ति—[ਵੇਦਮੂਰ੍ਤਿ] ਪੁ. ਸੂਰਜ ; ਵੇਦਾਂ ਦਾ ਜਾਣਕਾਰ ਬ੍ਰਾਹਮਣ ।

वेदरहस्य—[ਵੇਦਰਹਸ੍ਯ] ਪੁ. ਉਪਨਿਸ਼ਦ ।

वेदवाक्य—[ਵੇਦਵਾਕ੍ਯ] ਪੁ. ਵੇਦ ਦਾ ਵਾਕ, ਉਹ ਗੱਲ ਜੋ ਸਭ ਤਰ੍ਹਾਂ ਨਾਲ ਮੰਨੀ ਜਾਵੇ, ਅਖੰਡ ਵਾਕ ।

**वेदव्यास**—[ਵੇਦਵ੍ਯਾਸ] ਪੁ. ਇਕ ਮੁਨੀ, ਵੇਦਾਂ ਦਾ ਕਰਤਾ, ਵੇਦਵਿਆਸ ।

**वेदसम्मत**—[ਵੇਦਸੰਮਤ] ਵਿ. ਵੇਦ ਦੇ ਮਤ ਮੁਤਾਬਕ ।

**वेदाग्रणी**—[ਵੇਦਾਗ੍ਰਣੀ] ਇ. ਸਰਸਵਤੀ ।

**वेदांग**—[ਵੇਦਾਂਗ] ਪੁ. ਵੇਦ ਦੇ ਅੰਗ ; ਛੇ ਸ਼ਾਸਤਰ ਆਦਿ ਗ੍ਰੰਥ ।

**वेदांत**—[ਵੇਦਾਂਤ] ਪੁ. ਵੇਦ ਦਾ ਇਕ ਅੰਸ਼ ਜਿਸ ਵਿਚ ਆਤਮਾ, ਪਰਮਾਤਮਾ, ਸੰਸਾਰ ਆਦਿ ਦਾ ਵਰਨਣ ਹੈ, ਛੇ ਸ਼ਾਸਤ੍ਰਾਂ ਵਿਚੋਂ ਇਕ, ਇਕ ਮਤ ਜਿਸ ਵਿਚ ਬ੍ਰਹਮ ਨੂੰ ਹੀ ਸੱਤ ਅਤੇ ਸੰਸਾਰ ਨੂੰ ਅਸੱਤ ਮੰਨਿਆ ਜਾਂਦਾ ਹੈ, ਵੇਦਾਂਤ ।

**वेदांतसूत्र**—[ਵੇਦਾਂਤਸੂਤ੍ਰ] ਪੁ. ਵਿਆਸ ਰਿਸ਼ੀ ਦੇ ਬਣਾਏ ਹੋਏ ਸੂਤਰ ਜੋ ਵੇਦਾਂਤ ਦੀ ਜੜ ਮੰਨੇ ਜਾਂਦੇ ਹਨ, ਬ੍ਰਹਮਸੂਤਰ ।

**वेदांती**—[ਵੇਦਾਂਤੀ] ਪੁ. ਜੋ ਵੇਦਾਂਤ ਨੂੰ ਮੰਨੇ, ਬ੍ਰਹਮਵਾਦੀ ।

**वेदाध्यक्ष**—[ਵੇਦਾਧ੍ਯਕ੍ਸ਼] ਪੁ. ਵਿਸ਼ਨੂੰ ।

**वेदार**—[ਵੇਦਾਰ] ਪੁ. ਕੋੜ੍ਹ-ਕਿਰਲਾ, ਗਿਰਗਿਟ ।

**वेदि**—[ਵੇਦਿ] ਇ. ਵੇਖੋ ਵੇਦੀ (वेदी) ; ਉਹ ਮੁੰਦਰੀ ਜਿਸ ਤੇ ਨਾਂ ਖੁਦਿਆ ਹੋਵੇ ।

**वेदिजा**—[ਵੇਦਿਜਾ] ਇ. ਦ੍ਰੋਪਦੀ ।

**वेदित**—[ਵੇਦਿਤ] ਵਿ. ਜਾਣਿਆ ਹੋਇਆ ।

**वेदितव्य**—[ਵੇਦਿਤਵ੍ਯ] ਵਿ. ਜਾਣਨ ਯੋਗ ।

**वेदी**—[ਵੇਦੀ] ਇ. ਵਿਆਹ-ਕਾਜ ਜਾਂ ਯੱਗ-ਹੋਮ ਵਾਸਤੇ ਤਿਆਰ ਕੀਤੀ ਹੋਈ ਥਾਂ, ਕੁੰਡ, ਵੇਦੀ ।

**वेदीश, वेदेश, वेदेश्वर**—[ਵੇਦੀਸ਼, ਵੇਦੇਸ਼, ਵੇਦੇਸ਼੍ਵਰ] ਪੁ. ਬ੍ਰਹਮਾ ।

**वेदोक्त, वेदोदित**—[ਵੇਦੋਕ੍ਤ, ਵੇਦੋਦਿਤ] ਵਿ. ਵੇਦ ਵਿਚ ਕਿਹਾ ਹੋਇਆ ਜਾਂ ਵਰਣਤ ।

**वेद्य**—[ਵੇਦ੍ਯ] ਵਿ. ਜਾਣਨ-ਯੋਗ ।

**वेध**—[ਵੇਧ] ਪੁ. ਛੇਕ ਕਰਨ ਦੀ ਕਿਰਿਆ ; ਯੰਤਰ ਨਾਲ ਗ੍ਰਹਿ-ਤਾਰਿਆਂ ਨੂੰ ਵੇਖਣ ਦਾ ਭਾਵ ; ਛੇੜਛਾੜ ।

**वेधक**—[ਵੇਧਕ] ਵਿ. ਛੇਕ ਕਰਨ ਵਾਲਾ ।

**वेधनी**—[ਵੇਧਨੀ] ਇ. ਛੇਕ ਕਰਨ ਦਾ ਇਕ ਸੰਦ, ਵਰਮਾ ; ਹਾਥੀ ਦਾ ਅੰਕੁਸ਼ ।

**वेधमुख्यक**—[ਵੇਧਮੁਖ੍ਯਕ] ਪੁ. ਹਲਦੀ ਦਾ ਬੂਟਾ ।

**वेधमुख्या**—[ਵੇਧਮੁਖ੍ਯਾ] ਇ. ਕਸਤੂਰੀ ।

**वेधशाला**—[ਵੇਧਸ਼ਾਲਾ] ਇ. ਉਹ ਥਾਂ ਜਿੱਥੇ ਤਾਰਿਆਂ ਆਦਿਕ ਦੀ ਦੂਰੀ ਮਾਲੂਮ ਕਰਨ ਦੇ ਯੰਤਰ ਰੱਖੇ ਹੋਣ ।

**वेधा**—[ਵੇਧਾ] ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ ; ਸੂਰਜ ।

**वेधित**—[ਵੇਧਿਤ] ਵਿ. ਜੋ ਵੇਧਿਆ ਗਿਆ ਹੋਵੇ, ਵਿੰਨ੍ਹਿਆਂ ਹੋਇਆ ।

**वेधिनी**—[ਵੇਧਿਨੀ] ਇ. ਜੋਕ ; ਮੇਥੀ ।

**वेधी**—[ਵੇਧੀ] ਪੁ. ਛੇਕ ਕਰਨ ਵਾਲਾ ।

**वेध्य**—[ਵੇਧ੍ਯ] ਵਿ. ਛੇਕ ਕਰਨ ਯੋਗ ; ਪੁ. ਨਿਸ਼ਾਨਾ ।

**वेन्य**—[ਵੇਨ੍ਯ] ਵਿ. ਸੋਹਣਾ, ਖ਼ੂਬਸੂਰਤ ।

**वेपथु**—[ਵੇਪਥੁ] ਪੁ. ਕੰਪਕੰਪੀ, ਕਾਂਬਾ ।

**वेपन**—[ਵੇਪਨ] ਪੁ. ਕਾਂਬਾ, ਕੰਬਣੀ ; ਵਾਈ ਦਾ ਇਕ ਰੋਗ ।

**वेपमान**—[ਵੇਪਮਾਨ] ਵਿ. ਕੰਬਦਾ ਹੋਇਆ ।

**वेर**—[ਵੇਰ] ਪੁ. ਮਿਲਿਆ ਹੋਇਆ ; ਕੇਸਰ ; ਨੀਰ ।

**वेल**—[ਵੇਲ] ਪੁ. ਬਗੀਚਾ, ਕੁੰਜ ; ਇਕ ਵੱਡੀ ਸੰਖਿਆ ।

**वेलन**—[ਵੇਲਨ] ਪੁ. ਹਿੰਗ ।

**वेला**—[ਵੇਲਾ] ਇ. ਸਮਾਂ ; ਵਕਤ ; ਮੌਕਾ ; ਸਮੁੰਦਰ ਦਾ ਕਿਨਾਰਾ ; ਲਹਿਰ ; ਰੋਗ ; ਦਿਨ ਰਾਤ ਦਾ ਚੋਵੀਵਾਂ ਹਿੱਸਾ ; ਬਾਣੀ ; ਭੋਜਨ ; ਫ਼ੁਰਸਤ ; ਮਸੂੜ੍ਹਾ ।

**वेल्लज**—[ਵੇੱਲਜ] ਪੁ. ਮਿਰਚ ।

**वेल्ली**—[ਵੇੱਲੀ] ਇ. ਵੇਲ ।

**वेश**—[ਵੇਸ਼] ਪੁ. ਕਪੜੇ ਲੱਤੇ ਗਹਿਣੇ ਆਦਿਕ ਪਾ ਕੇ ਆਪਣੇ ਆਪ ਨੂੰ ਸਜਾਉਣ ਦਾ ਭਾਵ ; ਕਪੜੇ ਆਦਿਕ ਪਹਿਨਣ ਦੇ ਕਪੜੇ ; ਰੰਡੀ ਦਾ ਘਰ ; ਤੰਬੂ ।

**वेशकुल**—[ਵੇਸ਼ਕੁਲ] ਪੁ. ਰੰਡੀ, ਵੇਸਵਾ ; ਲੁੱਚੀ ।

**वेशधर, वेशधारी**—[ਵੇਸ਼ਧਰ, ਵੇਸ਼ਧਾਰੀ] ਵਿ. ਭੇਸ ਧਾਰਨ ਕਰਨ ਵਾਲਾ ; ਬਹੁਰੂਪਿਆ ।

**वेशन**—[ਵੇਸ਼ਨ] ਪੁ. ਪ੍ਰਵੇਸ਼ ਕਰਨਾ ।

**वेशयुवती, वेशवधू, वेशवनिता**—[ਵੇਸ਼ਯੁਵਤੀ, ਵੇਸ਼ਵਧੂ, ਵੇਸ਼ਵਨਿਤਾ] ਇ. ਵੇਸਵਾ, ਰੰਡੀ ।

**वेशवार**—[ਵੇਸ਼ਵਾਰ] ਪੁ. ਲੂਣ, ਮਿਰਚ, ਧਣੀਆਂ ਆਦਿ ।

**वेशवास**—[ਵੇਸ਼ਵਾਸ] ਪੁ. ਵੇਸਵਾ ਦਾ ਘਰ, ਰੰਡੀ ਦਾ ਮਕਾਨ ।

**वेशिक**—[ਵੇਸ਼ਿਕ] ਪੁ. ਹੱਥ ਦੀ ਕਾਰੀਗਰੀ, ਦਸਤਕਾਰੀ ।

**वेश्म**—[ਵੇਸ਼੍ਮ] ਪੁ. ਘਰ, ਮਕਾਨ ।

**वेश्मकलिंग**—[ਵੇਸ਼੍ਮਕਲਿੰਗ] ਪੁ. ਮਮੋਲਾ, ਗੋਰੈਯਾ ਪੰਛੀ ।

**वेश्मनकुल**—[ਵੇਸ਼੍ਮਨਕੁਲ] ਪੁ. ਛਛੂੰਦਰ ।

**वेश्या, वेश्यांगना**—[ਵੇਸ਼੍ਯਾ, ਵੇਸ਼੍ਯਾਂਗਨਾ] ਇ. ਵੇਸਵਾ, ਰੰਡੀ, ਕੰਜਰੀ ।

**वेश्यागामी**—[ਵੇਸ਼੍ਯਾਗਾਮੀ] ਵਿ. ਰੰਡੀਬਾਜ਼, ਵੇਸਵਾ ਕੋਲ ਜਾਣ ਵਾਲਾ ।

**वेष**—[ਵੇਸ਼] ਪੁ. ਡਰਾਮੇ ਵਿਚ ਸਾਂਗ ਭਰਨ ਵਾਲੀ ਥਾਂ ; ਰੰਡੀ ਦਾ ਘਰ ; ਪਹਿਰਾਵਾ, ਵੇਸ ।

वेष्टकार—[वेश्टकार] ਪੁ. ਕਿਸੇ ਚੀਜ਼ ਨੂੰ ਲਪੇਟਣ ਵਾਲਾ ਕਪੜਾ ।

वेष्टक—[वेश्टक] ਪੁ. ਦੀਵਾਰ, ਕੰਧ ; ਵਿ. ਘੇਰਣ ਵਾਲਾ ।

वेष्टन—[वेश्टन] ਪੁ. ਘੇਰਣ ਜਾਂ ਲਪੇਟਣ ਦੀ ਕਿਰਿਆ ; ਮੁਕਟ ; ਪੱਗ, ਪਗੜੀ ; ਕੰਨ ਦਾ ਛੇਕ, ਗੁੱਗਲ ।

वेष्टनक—[वेश्टनक] ਪੁ. ਭੋਗ ਕਰਨ ਦਾ ਇਕ ਢੰਗ ; ਗੂੰਦ ।

वेष्टित—[वेश्टित] ਵਿ. ਲਪੇਟਿਆ ਹੋਇਆ, ਘਿਰਿਆ ਹੋਇਆ ; ਰੋਕਿਆ ਹੋਇਆ ।

-|-बेसन—[वेसन] ਪੁ. ਛੋਲਿਆਂ ਦੀ ਦਾਲ ਪੀਹ ਕੇ ਬਣਾਇਆ ਹੋਇਆ ਆਟਾ, ਵੇਸਣ ।

वेसर [वेसर] ਪੁ. ਗਧਾ ; ਖੱਚਰ ।

वेसवार—[वेसवार] ਪੁ. ਪੀਸਿਆ ਹੋਇਆ ਮਸਾਲਾ ; ਇਕ ਤਰ੍ਹਾਂ ਦਾ ਪਕਾਇਆ ਹੋਇਆ ਮਾਸ ।

वै—[वै] ਵਿ. ਦੋ ; ਅ. ਇਕ ਨਿਸ਼ਚੇ ਬੋਧਕ ਸ਼ਬਦ ।

वैकक्ष—[वैकक्श] ਪੁ. ਜਨੇਊ ਦੀ ਤਰ੍ਹਾਂ ਪਹਿਨਿਆਂ ਜਾਣ ਵਾਲਾ ਹਾਰ ਜਾਂ ਮਾਲਾ ।

वैकटिक—[वैकटिक] ਪੁ. ਜੌਹਰੀ ।

वैकथिक—[वैकथिक] ਪੁ. ਸ਼ੇਖ਼ੀਬਾਜ਼, ਵਡਿਆਈ ਖ਼ੋਰਾ ।

वैकल्प—[वैकल्प] ਪੁ. ਅਨਿਸ਼ਚਿਤ ਹੋਣ ਦਾ ਭਾਵ ।

वैकल्पिक—[वैकल्पिक] ਵਿ. ਜੋ ਕਿਸੇ ਇਕ ਪੱਖ ਵਿਚ ਹੋਵੇ ; ਇਕਾਂਗੀ, ਸ਼ੱਕੀ ; ਜੋ ਇੱਛਿਆ ਦੇ ਮੁਤਾਬਿਕ ਗ੍ਰਹਣ ਕੀਤਾ ਜਾ ਸਕੇ ।

वैकल्य—[वैकल्ज] ਪੁ. ਘਬਰਾਹਟ ; ਬੁਜ਼ਦਿਲੀ ; ਟੇਢਾਪਣ ; ਕਮੀ, ਘਾਟ ।

वैकारिक—[वैकारिक] ਵਿ. ਵਿਗੜਿਆ ਹੋਇਆ ; ਪਿਤਲਿਆ ਹੋਇਆ ; ਪੁ. ਵਿਕਾਰ, ਦੋਸ਼ ।

वैकालिक—[वैकालिक] ਵਿ. ਜੋ ਕੁਵੇਲੇ ਹੋਵੇ ।

वैकुंठ—[वैकुंठ] ਪੁ. ਸ੍ਰੀ ਕ੍ਰਿਸ਼ਨ ; ਵਿਸ਼ਨੂੰ ; ਸਵਰਗ, ਵਿਸ਼ਨੂੰ-ਲੋਕ ।

वैकृत—[वैक्रित] ਪੁ. ਵਿਗਾੜ ; ਬੁਰੇ ਲੱਛਣ ; ਵਿ. ਜੋ ਅਸਾਨੀ ਨਾਲ ਠੀਕ ਨਾ ਹੋ ਸਕੇ ; ਤਬਦੀਲ ਹੋਣ ਵਾਲਾ ।

वैखरी—[वैखरी] ਇ. ਇਕ ਕਿਸਮ ਦਾ ਸੁਰ ।

वैखानस—[वैखानस] ਪੁ. ਵਾਨਪ੍ਰਸਥੀ ; ਤਪਸਵੀ ।

वैगुण्य—[वैगुण्ज] ਪੁ. ਗਲਤੀ ; ਦੋਸ਼, ਕਸੂਰ, ਅਪਰਾਧ ; ਗੁਣ ਦੀ ਘਾਟ ।

वैचित्र, वैचित्र्य—[वैचित्र, वैचित्र्ज] ਪੁ. ਅਣੋਖਾਪਣ, ਵਿਲੱਖਣਤਾ ; ਨਿਰਾਸਤਾ ।

वैजन्य—[वैजन्ज] ਪੁ. ਸੁਨਸਾਨ, ਇਕਾਂਤ ।

वैजयंत—[वैजयंत] ਪੁ. ਇੰਦਰ ਦਾ ਮਹਿਲ ; ਘਰ ; ਇਕ ਰੁੱਖ ।

वैजयंतिक—[वैजयंतिक] ਪੁ. ਝੰਡਾ ਉਠਾਉਣ ਵਾ..

वैजयंतिका, वैजयंती—[वैजयंतिका, वैजयंती] ਇ. ਝੰਡੀ ; ਜਯੰਤੀ ਨਾਂ ਦਾ ਰੁੱਖ ; ਇਕ ਤਰ੍ਹਾਂ ਦੀ ਮਾਲਾ ਜਿਸ ਵਿਚ ਪੰਜ ਰੰਗ ਹੁੰਦੇ ਹਨ ਅਤੇ ਗੋਡਿਆਂ ਤਕ ਲਟਕਦੀ ਰਹਿੰਦੀ ਹੈ ।

वैज्ञानिक—[वैग्यानिक] ਪੁ. ਸਾਇੰਸਦਾਨ ; ਵਿ. ਵਿਗਿਆਨ ਸਬੰਧੀ ।

वैडालव्रत—[वैडालव्रत] ਪੁ. ਪਾਪ ਕਰਦੇ ਹੋਏ ਉਪਰ ਤੋਂ ਸਾਧੂ ਬਣੇ ਰਹਿਣ ਦਾ ਭਾਵ ।

वैणिक—[वैणिक] ਪੁ. ਬੀਨ ਵਜਾਉਣ ਵਾਲਾ ।

वैतंडिक—[वैतंडिक] ਵਿ. ਫ਼ਜ਼ੂਲ ਝਗੜਾ ਫ਼ਸਾਦ ਕਰਨ ਵਾਲਾ ।

वैतंसिक—[वैतंसिक] ਪੁ. ਬੁੱਚੜ, ਕਸਾਈ, ਮਾਸ ਵੇਚਣ ਵਾਲਾ ; ਪੰਛੀਆਂ ਨੂੰ ਫਸਾਉਣ ਵਾਲਾ ।

वैतथ्य—[वैतथ्ज] ਪੁ. ਮਿਥਿਆ ਹੋਣਾ ।

वैतनिक—[वैतनिक] ਵਿ. ਜੋ ਤਨਖਾਹ ਲੈ ਕੇ ਕੰਮ ਕਰਦਾ ਹੋਵੇ, ਨੌਕਰ, ਮੁਲਾਜ਼ਮ, ਦਿਹਾੜੀਦਾਰ ।

वैतरणि, वैतरणी—[वैतरणि, वैतरणी] ਇ. ਜਮਰਾਜ ਦੇ ਬੂਹੇ ਅੱਗੇ ਦੀ ਇਕ ਨਦੀ ; ਇਕ ਗਾਂ ; ਉੜੀਸਾ ਦੀ ਇਕ ਨਦੀ ।

वैतानिक—[वैतानिक] ਪੁ. ਇਕ ਕਿਸਮ ਦੀ ਅਗਨੀ ।

वैताल—[वैताल] ਪੁ. ਉਸਤਤ ਕਰਨ ਵਾਲਾ, ਭੱਟ ।

वैद—[वैद] ਪੁ. ਵਿਦਵਾਨ ; ਵੈਦ, ਹਕੀਮ ; ਵਿ. ਵਿਦਵਾਨ ਸਬੰਧੀ ।

वैदक—[वैदक] ਪੁ. ਚਿਕਿਤਸਾ ਸ਼ਾਸਤਰ ।

वैदग्ध—[वैदग्ध] ਪੁ. ਪੰਡਿਤਾਈ ; ਹੁਸ਼ਿਆਰੀ ; ਚਲਾਕੀ ; ਸ਼ੋਭਾ ; ਅਕਲ ; ਹਾਵ ਭਾਵ ।

वैदर्भ—[वैदरभ] ਪੁ. ਵਿਦਰਭ ਦੇਸ਼ ਦਾ ਰਾਜਾ ; ਗੱਲਬਾਤ ਕਰਨ ਦੀ ਹੁਸ਼ਿਆਰੀ ; ਮਸੂੜੇ ਫੁੱਲ ਜਾਣ ਦਾ ਰੋਗ ।

वैदर्भी—[वैदरभी] ਇ. ਕਾਵਿ ਦੀ ਇਕ ਰੀਤੀ ; ਦਮਯੰਤੀ ; ਰੁਕਮਣੀ ; ਅਗਸਤ ਰਿਸ਼ੀ ਦੀ ਤੀਵੀਂ ।

वैदल—[वैदल] ਪੁ. ਠੂਠਾ, ਕਾਸਾ ; ਵਿ. ਬਾਂਸ ਦੇ ਫੱਟੇ ਜਾਂ ਬੈਂਤ ਦਾ ਬਣਿਆ ਹੋਇਆ ।

वैदारिक—[वैदारिक] ਪੁ. ਇਕ ਕਿਸਮ ਦਾ ਬੁਖਾਰ ।

वैदिक—[वैदिक] ਪੁ. ਵੇਦਾਂ ਦੇ ਕਹੇ ਮੁਤਾਬਕ ਚੱਲਣ ਵਾਲਾ ਵਿਅਕਤੀ ; ਵੇਦ ਸਬੰਧੀ ; ਵੇਦ-ਅਨੁਕੂਲ ।

वैदिश—[ਵੈਦਿਸ਼] ਵਿ. ਵਿਦਿਸ਼ਾ ਨਗਰ ਵਿਚ ਰਹਿਣ ਵਾਲਾ ।

वैदूल—[ਵੈਦੂਲ] ਪੁ. ਬੇਂਤ ਦੀ ਜੜ ।

वैदूर्य—[ਵੈਦੂਰ੍ਯ] ਪੁ. ਇਕ ਰਤਨ ।

वैदेह, वैदेहक—[ਵੈਦੇਹ, ਵੈਦੇਹਕ] ਪੁ. ਵਪਾਰੀ ; ਵਿਦੇਹ ਜਾਤੀ ਦਾ ਮਨੁਖ ; ਰਨਿਵਾਸ ਦਾ ਸੇਵਕ ।

वैदेहिक—[ਵੈਦੇਹਿਕ] ਪੁ. ਵੈਸ਼, ਵਪਾਰੀ ; ਵਿਦੇਹ ਜਾਤੀ ਦਾ ਵਿਅਕਤੀ ।

वैदेही—[ਵੈਦੇਹੀ] ਇ. ਰਾਜਾ ਜਨਕ ਦੀ ਧੀ, ਸੀਤਾ ।

वैद्य—[ਵੈਦ੍ਯ] ਪੁ. ਆਯੁਰਵੇਦ ਦੇ ਮੁਤਾਬਕ ਇਲਾਜ ਕਰਨ ਵਾਲਾ ; ਵਿਦਵਾਨ, ਪੰਡਿਤ ।

वैद्यक—[ਵੈਦ੍ਯਕ] ਪੁ. ਉਹ ਸ਼ਾਸਤਰ ਜਿਸ ਵਿਚ ਬਿਮਾਰੀਆਂ ਦੀ ਪਛਾਣ ਤੇ ਇਲਾਜ ਦੱਸਿਆ ਹੈ ।

वैद्यनाथ—[ਵੈਦ੍ਯਨਾਥ] ਪੁ. ਬੰਗਾਲ ਦਾ ਇਕ ਮਸ਼ਹੂਰ ਤੀਰਥ ।

वैद्यराज—[ਵੈਦ੍ਯਰਾਜ] ਪੁ. ਚੰਗਾ ਵੈਦ ; ਵੈਦਾਂ ਦਾ ਇਕ ਖਤਾਬ ।

वैध—[ਵੈਧ] ਵਿ. ਕਾਇਦੇ ਕਾਨੂੰਨ ਦੇ ਮੁਤਾਬਕ ।

वैधवेय—[ਵੈਧਵੇਯ] ਪੁ. ਵਿਧਵਾ ਦਾ ਪੁੱਤਰ ।

वैधव्य—[ਵੈਧਵ੍ਯ] ਪੁ. ਰੰਡੇਪਾ ।

वैनतक—[ਵੈਨਤਕ] ਪੁ. ਯੱਗ ਵਿਚ ਘਿਉ ਰੱਖਣ ਦਾ ਭਾਂਡਾ ।

वैनतेय—[ਵੈਨਤੇਯ] ਪੁ. ਗਰੁੜ ਜੀ ।

वैपित्र—[ਵੈਪਿਤ੍ਰ] ਵਿ. ਉਹ ਭੈਣ-ਭਰਾ ਜਿਨ੍ਹਾਂ ਦੀ ਮਾਂ ਇਕ ਹੋਵੇ ਤੇ ਪਿਉ ਵੱਖੋ ਵੱਖ ਹੋਣ ।

वैपुल्य—[ਵੈਪੁਲ੍ਯ] ਪੁ. ਬਹੁਤਾਤ, ਬਹੁਲਤਾ, ਵਿਸ਼ਾਲਤਾ ।

वैफल्य—[ਵੈਫਲ੍ਯ] ਪੁ. ਨਾਕਾਮਿਯਾਬੀ, ਅਸਫਲਤਾ ।

वैबोधिक—[ਵੈਬੋਧਿਕ] ਪੁ. ਪਹਿਰੇਦਾਰ ।

वैभव—[ਵੈਭਵ] ਪੁ. ਦੌਲਤ ; ਸੁਖ ; ਮਹਿਮਾ ; ਪ੍ਰਭੁਤਾ ।

वैभवशाली—[ਵੈਭਵਸ਼ਾਲੀ] ਵਿ. ਮਾਲਦਾਰ, ਰੁਪਏ ਪੈਸੇ ਵਾਲਾ, ਧਨੀ ; ਮਹਿਮਾਸ਼ਾਲੀ · ਪ੍ਰਭੁਤਾ ਵਾਲਾ ।

वैभविक—[ਵੈਭਵਿਕ] ਵਿ. ਸਮਰਥ ।

वैमनस्य—[ਵੈਮਨਸ੍ਯ] ਪੁ. ਵੈਰ, ਦੁਸ਼ਮਣੀ ; ਮੁਖ਼ਾਲਫ਼ਤ, ਉਦਾਸੀ, ਬੇਮਨ ਹੋਣਾ ।

वैमात्र—[ਵੈਮਾਤ੍ਰ] ਵਿ. ਸੌਤੇਲਾ, ਦੂਜੀ ਮਾਂ ਦਾ ।

वैमात्री—[ਵੈਮਾਤ੍ਰੀ] ਇ. ਸੌਤੇਲੀ ਮਾਂ ਦੀ ਧੀ ।

वैमानिक—[ਵੈਮਾਨਿਕ] ਪੁ. ਅਕਾਸ਼ ਵਿਚ ਉੱਡਣ ਵਾਲਾ ।

वैमुख्य—[ਵੈਮੁਖ੍ਯ] ਪੁ. ਮੁਖ਼ਾਲਫ਼ਤ, ਨਰਾਜ਼ਗੀ, ਵਿਪਰੀਤਤਾ ।

वैयाकरण—[ਵੈਯਾਕਰਣ] ਪੁ. ਵਿਆਕਰਣ ਦਾ ਪੰਡਿਤ ; ਵਿ. ਵਿਆਕਰਣ ਸਬੰਧੀ ।

वैर—[ਵੈਰ] ਪੁ. ਦੁਸ਼ਮਣੀ, ਵਿਰੋਧ, ਵੈਰ ।

वैरभाव—[ਵੈਰਭਾਵ] ਪੁ. ਦੁਸ਼ਮਣੀ ।

वैरशुद्धि—[ਵੈਰਸ਼ੁੱਧਿ] ਇ. ਵੈਰੀ ਤੋਂ ਬਦਲਾ ਲੈਣ ਦਾ ਭਾਵ ।

वैराग—[ਵੈਰਾਗ] ਪੁ. ਵੇਖੋ ਵੈਰਾਗ੍ਯ (वैराग्य) ।

वैरागी—[ਵੈਰਾਗੀ] ਪੁ. ਸੰਸਾਰ ਤੋਂ ਉਦਾਸ ; ਤਪੱਸਵੀ ; ਵੈਰਾਗੀ ; ਇ. ਇਕ ਰਾਗਣੀ ।

वैराग्य—[ਵੈਰਾਗ੍ਯ] ਪੁ. ਇਕ ਮਨੂ ਦਾ ਨਾਂ ; ਸੰਸਾਰ ਤੋਂ ਉਦਾਸ ਰਹਿਣ ਦਾ ਭਾਵ ; ਮੋਹ ਦਾ ਤਿਆਗ ; ਤਪੱਸਿਆ ।

वैराज्य—[ਵੈਰਾਜ੍ਯ] ਪੁ. ਪੁਰਾਣੇ ਜ਼ਮਾਨੇ ਦਾ ਇਕ ਹਕੂਮਤ ਕਰਨ ਦਾ ਢੰਗ ਜਿਸ ਵਿਚ ਦੋ ਰਾਜੇ ਇਕੋ ਮੁਲਕ ਤੇ ਰਾਜ ਕਰਦੇ ਸਨ ।

वैराट—[ਵੈਰਾਟ] ਵਿ. ਵਿਰਾਟ ਸਬੰਧੀ ; ਲੰਮਾ ਚੌੜਾ ; ਪੁ. ਬੀਰ ਬਹੁਟੀ ; ਮਹਾਂਭਾਰਤ ਦਾ ਪਰਵ ।

वैरि—[ਵੈਰਿ] ਪੁ. ਦੁਸ਼ਮਣ ।

वैरिता—[ਵੈਰਿਤਾ] ਇ. ਦੁਸ਼ਮਣੀ ।

वैरूप्य—[ਵੈਰੂਪ੍ਯ] ਪੁ. ਬਦਸੂਰਤ ।

वैरोचन—[ਵੈਰੋਚਨ] ਪੁ. ਬੁੱਧ ਦਾ ਇਕ ਨਾਂ ; ਰਾਜਾ ਬਲੀ ਦਾ ਇਕ ਨਾਂ ; ਸੂਰਜ ਦੇ ਇਕ ਪੁੱਤਰ ਦਾ ਨਾਂ ; ਵਿਸ਼ਨੂੰ ਦਾ ਇਕ ਪੁਤ੍ਰ ; ਅਗਨੀ ਦਾ ਇਕ ਪੁਤ੍ਰ ; ਇਕ ਸਾਧੂ ।

वैल—[ਵੈਲ] ਪੁ. ਬਿਲ ਨਾਂ ਦਾ ਰੁੱਖ ਅਤੇ ਉਸ ਦਾ ਫਲ ।

वैलक्षण्य—[ਵੈਲਕ੍ਸ਼ਣ੍ਯ] ਪੁ. ਅਜੀਬਪੁਣਾ ; ਵੱਖ ਜਾਂ ਅੱਡ ਹੋਣ ਦਾ ਭਾਵ, ਵਿਲੱਖਣਤਾ ।

वैवधिक—[ਵੈਵਧਿਕ] ਪੁ. ਗੱਲੇ ਦਾ ਵਪਾਰੀ ; ਦੂਤ ; ਕੁਲੀ ; ਵਹਿੰਗੀ ਵਾਲਾ ।

वैवर्ण—[ਵੈਵਰ੍ਣ] ਪੁ. ਖ਼ੂਬਸੂਰਤੀ ਦੇ ਨਾ ਹੋਣ ਦਾ ਭਾਵ ; ਭੈੜਤੀ ; ਜਾਤੀ ਵਿਚੋਂ ਕੱਢਣਾ ।

वैवर्त—[ਵੈਵਰ੍ਤ] ਪੁ. ਕਿਸੇ ਚੀਜ਼ ਦੇ ਪਹੀਏ ਵਾਂਗ ਘੁੰਮਣ ਦਾ ਭਾਵ ।

वैवश्य—[ਵੈਵਸ਼੍ਯ] ਪੁ. ਮਜਬੂਰੀ, ਲਾਚਾਰੀ, ਬੇਵਸੀ ।

वैवस्वत—[ਵੈਵਸ੍ਵਤ] ਪੁ. ਸੂਰਜ ਦੇ ਇਕ ਪੁੱਤਰ ਦਾ ਨਾਂ ; ਇਕ ਮਨ ; ਇਕ ਤੀਰਥ ।

वैवस्वती—[ਵੈਵਸ੍ਵਤੀ] ਇ. ਦੱਖਣ-ਦਿਸ਼ਾ ।

वैवाहिक—[ਵੈਵਾਹਿਕ] ਪੁ. ਕੁੜੀ ਜਾਂ ਮੁੰਡੇ ਦਾ ਸਹੁਰਾ ; ਵਿ. ਵਿਆਹ ਦਾ ।

वैशंपायन—[वैशंपायन] ਪੁ. ਇਕ ਰਿਸ਼ੀ ਦਾ ਨਾਂ ।
वैशाख—[ਵੈਸਾਖ] ਪੁ. ਇਕ ਮਹੀਨਾ, ਵਸਾਖ ।
वैशाखी—[ਵੈਸ਼ਾਖੀ] ਇ. ਵਸਾਖ ਦੀ ਪੂਰਣਮਾਸ਼ੀ, ਵਸਾਖੀ ।
वैशिक—[ਵੈਸ਼ਿਕ] ਪੁ. ਵੇਸ਼ਵਾਵਾਂ ਨਾਲ ਭੋਗ ਕਰਨ ਵਾਲਾ ਨਾਇਕ ।
वैशेषिक—[ਵੈਸ਼ੇਸ਼ਿਕ] ਪੁ. ਕਣਾਦ ਮੁਨੀ ਦਾ ਰਚਿਆ ਹੋਇਆ ਸ਼ਾਸਤਰ ; ਵਿ. ਅਸਾਧਾਰਣ ।
वैश्य—[ਵੈਸ਼੍ਯ] ਪੁ. ਭਾਰਤ ਦੇ ਚਹੁੰ ਪਰਕਾਰ ਦੇ ਜਾਤੀ ਵਰਨਾਂ ਵਿਚੋਂ ਤੀਸਰਾ ਵਰਣ, ਵੈਸ ।
वैश्या—[ਵੈਸ਼੍ਯਾ] ਇ. ਵੈਸ ਜਾਤ ਦੀ ਤੀਵੀਂ ; ਹਲਦੀ ; ਇਕ ਦੇਵੀ ।
वैश्वदेव—[ਵੈਸ਼੍ਵਦੇਵ] ਪੁ. ਵਿਸ਼ਵਦੇਵ ਦੇ ਨਿਮਿੱਤ ਕੀਤਾ ਜਾਣ ਵਾਲਾ ਹਵਨ ਜਾਂ ਯੱਗ ।
वैश्वानर—[ਵੈਸ਼੍ਵਾਨਰ] ਪੁ. ਪਰਮਾਤਮਾ ; ਅਗਨੀ ; ਪਿੱਤ ਇਕ ਕਿਸਮ ਦਾ ਰੁੱਖ ਜਿਸ ਨੂੰ ਚਿੱਤਾ ਕਹਿੰਦੇ ਹਨ ।
वैष्णव—[ਵੈਸ਼੍ਣਵ] ਪੁ. ਵਿਸ਼ਨੂੰ ਦਾ ਭਗਤ ; ਵਿਸ਼ਨੂੰ ਦੀ ਪੂਜਾ ਕਰਨ ਵਾਲਾ ਇਕ ਮਸ਼ਹੂਰ ਸੰਪ੍ਰਦਾਇ ।
वैष्णवी—[ਵੈਸ਼੍ਣਵੀ] ਇ. ਵਿਸ਼ਨੂੰ ਮਹਾਰਾਜ ਦੀ ਸ਼ਕਤੀ ; ਦੁਰਗਾ ; ਗੰਗਾ ; ਤੁਲਸੀ ; ਧਰਤੀ ।
वैसर्गिक—[ਵੈਸਰ੍ਗਿਕ] ਵਿ. ਛੱਡਣਯੋਗ, ਵਿਸਰਜਨ ਕਰਨ ਯੋਗ ।
वैसा—[ਵੈਸਾ] ਵਿ. ਅ. ਉਸ ਤਰ੍ਹਾਂ ਦਾ, ਉਹੋ ਜਿਹਾ ; ਉਨ੍ਹਾਂ ।
वैहार्य—[ਵੈਹਾਰ੍ਯ] ਪੁ. ਉਹ ਜਿਸ ਨਾਲ ਹਾਸੇ ਮਜ਼ਾਕ ਦਾ ਸਬੰਧ ਰੱਖਿਆ ਜਾ ਸਕੇ ।
वैहासिक—[ਵੈਹਾਸਿਕ] ਪੁ. ਮਖੌਲੀਆ, ਵਿਦੂਸ਼ਕ, ਭੰਡ ।
वोटा—[ਵੋਟਾ] ਇ. ਦਾਸੀ, ਗੋਲੀ ।
वोड—[ਵੋੜ] ਪੁ. ਸੁਪਾਰੀ ।
वोड़—[ਵੋੜ] ਪੁ. ਗੋਹ, ਸੱਪ ਜਿਹਾ ਜਾਨਵਰ ; ਇਕ ਕਿਸਮ ਦੀ ਮਛਲੀ ।
वोद—[ਵੋਦ] ਵਿ. ਗਿੱਲਾ, ਤਰ ।
वोदार—[ਵੋਦਾਰ] ਪੁ. ਮੁਰਦਾਸਿੰਗੀ ।
वोरक—[ਵੋਰਕ] ਪੁ. ਲਿਖਾਰੀ ।
वोल्लाह—[ਵੋੱਲਾਹ] ਪੁ. ਇਕ ਕਿਸਮ ਦਾ ਘੋੜਾ ਜਿਸ ਦੀ ਪੂਛ ਤੇ ਧੌਣ ਦੇ ਵਾਲ ਪੀਲੇ ਹੁੰਦੇ ਹਨ ।
वोहित्थ—[ਵੋਹਿੱਥ] ਪੁ. ਜਹਾਜ਼ ।
वौषट्—[ਵੌਸ਼ਟ੍] ਅ. ਹਵਨ ਸਬੰਧੀ ਇਕ ਮੰਤਰ ।
व्यंग—[ਵ੍ਯੰਗ] ਪੁ. ਇਕ ਰੋਗ ; ਤਾਹਨਾ, ਬੋਲੀ ; ਇਕ ਰਤਨ ; ਇਸਪਾਤ ।
व्यंगक—[ਵ੍ਯੰਗਕ] ਪੁ. ਪਹਾੜ ।
व्यंग्य—[ਵ੍ਯੰਗ੍ਯ] ਪੁ. ਛਿਪਿਆ ਅਰਥ, ਗੁੱਝੇ ਮਾਹਨੇ ; ਤਾਨ੍ਹਾ, ਬੋਲੀ, ਵਿਅੰਗ ।
व्यंजन (व्यञ्जन)—[ਵ੍ਯੰਜਨ] ਪੁ. ਪ੍ਰਗਟ ਕਰਨ ਦੀ ਕਿਰਿਆ ; ਨਿਸ਼ਾਨ ; ਅੰਗ ; ਮੁੱਛ ; ਦਿਨ ; ਤਰਕਾਰੀ ; ਵਰਣ ਮਾਲਾ ਵਿਚ ਉਹ ਅੱਖਰ ਜੋ ਸਵਰ ਦੀ ਮੱਦਦ ਤੋਂ ਬਿਨਾਂ ਨਾ ਬੋਲਿਆ ਜਾ ਸਕੇ ।
व्यंशक—[ਵ੍ਯੰਸ਼ਕ] ਪੁ. ਪਹਾੜ ।
व्यंसक—[ਵ੍ਯੰਸਕ] ਪੁ. ਚਲਾਕ ; ਧੂਰਤ ; ਬਾਜ਼ੀਗਰ ।
व्यंसन—[ਵ੍ਯੰਸਨ] ਪੁ. ਧੋਖਾ ਦੇਣ ਦੀ ਕਿਰਿਆ ; ਠੱਗਣਾ ।
व्यक्त—[ਵ੍ਯਕ੍ਤ] ਵਿ. ਪ੍ਰਗਟ, ਜ਼ਾਹਿਰ ; ਸਾਫ਼ ; ਮੁਕੰਮਲ ; ਸਥੂਲ ; ਵੱਡਾ ; ਦੇਖਿਆ ਹੋਇਆ ; ਪੁ. ਸਾਂਖ ਮਤ ਨਾਲ ਪ੍ਰਕ੍ਰਿਤਿ ਦਾ ਸਥੂਲ ਪਰਮਾਣ ।
व्यक्तता—[ਵ੍ਯਕ੍ਤਤਾ] ਇ. ਪ੍ਰਗਟ ਹੋਣ ਦਾ ਭਾਵ ।
व्यक्ति—[ਵ੍ਯਕ੍ਤਿ] ਇ. ਪ੍ਰਗਟ ਹੋਣ ਦਾ ਭਾਵ ; ਮਨੁੱਖ, ਆਦਮੀ ; ਚੀਜ਼, ਪਦਾਰਥ ।
व्यक्तिकृत, व्यक्तिभूत—[ਵ੍ਯਕ੍ਤਿਕ੍ਰਿਤ, ਵ੍ਯਕ੍ਤਿਭੂਤ] ਵਿ. ਪ੍ਰਗਟ ਕੀਤਾ ਹੋਇਆ ।
व्यक्तित्व—[ਵ੍ਯਕ੍ਤਿਤ੍ਵ] ਪੁ. ਸ਼ਖ਼ਸੀਅਤ, ਵਿਅਕਤੀਤਵ ; ਵਿਅਕਤੀ ਦੀ ਵਿਸ਼ੇਸ਼ਤਾ ਜਾ ਗੁਣ ।
व्यग्र—[ਵ੍ਯਗ੍ਰ] ਵਿ. ਬੇਚੈਨ, ਘਬਰਾਇਆ ਹੋਇਆ ; ਡਰਿਆ ਹੋਇਆ ; ਕੰਮ ਵਿਚ ਫਸਿਆ ਹੋਇਆ ; ਮਿਹਨਤੀ ; ਹਿੰਮਤੀ ।
व्यग्रता—[ਵ੍ਯਗ੍ਰਤਾ] ਇ. ਘਬਰਾਹਟ, ਬੇਚੈਨੀ ।
व्यजन—[ਵ੍ਯਜਨ] ਪੁ. ਹਵਾ ਕਰਨ ਦਾ ਪੱਖਾ ; ਪੱਖਾ ਝੱਲਣਾ ।
व्यडंबक—[ਵ੍ਯਡੰਬਕ] ਪੁ. ਰਿੰਡ ।
व्यति—[ਵ੍ਯਤਿ] ਪੁ. ਘੋੜਾ ।
व्यतिकर—[ਵ੍ਯਤਿਕਰ] ਪੁ. ਨਾਸ, ਬਰਬਾਦੀ, ਤਬਾਹੀ ; ਮਿਲਾਵਟ ; ਸਬੰਧ ; ਫੁੱਟ ; ਸਮੂਹ ; ਐਬ ।
व्यतिक्रम—[ਵ੍ਯਤਿਕ੍ਰਮ] ਪੁ. ਉਲਟ ਫੇਰ ; ਵਿਘਨ, ਰਕ ।
व्यतिक्रमण—[ਵ੍ਯਤਿਕ੍ਰਮਣ] ਪੁ. ਕ੍ਰਮ ਵਿਚ ਉਲਟ ਪੁਲਟ ਹੋਣ ਦਾ ਭਾਵ ।
व्यतिक्रांत—[ਵ੍ਯਤਿਕ੍ਰਾਂਤ] ਵਿ. ਜਿਸ ਵਿਚ ਕਿਸੇ ਤਰ੍ਹਾਂ ਦਾ ਉਲਟ ਫੇਰ ਹੋਇਆ ਹੋਵੇ ।
व्यतिचार—[ਵ੍ਯਤਿਚਾਰ] ਪੁ. ਐਬ, ਖੋਟ ; ਪਾਪ, ਕਰਮ ।
व्यतिपात—[ਵ੍ਯਤਿਪਾਤ] ਵੱਡੀ ਭਾਰੀ ਖ਼ਰਾਬੀ ਜਾਂ ਨਿਰਾਦਰ ; ਇਕ ਯੋਗ ।

व्यतिरिक्त—[ਵ੍ਯਤਿਰਿਕ੍ਤ] ਵਿ. ਭਿੰਨ, ਵੱਖ ਕੀਤਾ ਹੋਇਆ ; ਕ੍ਰਿ. ਵਿ. ਇਲਾਵਾ, ਸਿਵਾਇ, ਬਿਨਾਂ ।

व्यतिरेक—[ਵ੍ਯਤਿਰੇਕ] ਪੁ. ਅਭਾਵ ; ਭਿੰਨਤਾ, ਭੇਦ, ਫ਼ਰਕ ; ਬਹੁਤੀ ; ਇਕ ਅਲੰਕਾਰ ।

व्यतिरेकी—[ਵ੍ਯਤਿਰੇਕੀ] ਵਿ. ਉਹ ਜੋ ਪਦਾਰਥ ਵਿਚ ਵੱਖਰਾਪਣ ਉਤਪੰਨ ਕਰਦਾ ਹੋਵੇ ।

व्यतिषंग—[ਵ੍ਯਤਿਸ਼ੰਗ] ਪੁ. ਅਦਲ-ਬਦਲ ; ਮਿਲਾਉਣ ਦਾ ਭਾਵ ।

व्यतिषक्त—[ਵ੍ਯਤਿਸ਼ਕ੍ਤ] ਵਿ. ਪਰਸਪਰ ਮਿਲਿਆ ਹੋਇਆ ।

व्यतिहार—[ਵ੍ਯਤਿਹਾਰ] ਪੁ. ਗਾਲੀ ਗਲੋਚ ; ਮਾਰਪਿੱਟ।

व्यतीकार—[ਵ੍ਯਤੀਕਾਰ] ਪੁ. ਨਾਸ਼, ਬਰਬਾਦੀ, ਤਬਾਹੀ ।

व्यतीत—[ਵ੍ਯਤੀਤ] ਵਿ. ਬੀਤਿਆ ਹੋਇਆ, ਬਤੀਤ ; ਲਾਪਰਵਾਹ ।

व्यतीपात—[ਵ੍ਯਤੀਪਾਤ] ਪੁ. ਵੱਡੀ ਭਾਰੀ ਖ਼ਰਾਬੀ ; ਬੇਇੱਜ਼ਤੀ ; ਜੋਤਸ਼ ਵਿਚ ਇਕ ਯੋਗ ਦਾ ਨਾਂ ।

व्यत्यय—[ਵ੍ਯਤ੍ਯਯ] ਪੁ. ਵੇਖੋ ਵ੍ਯਤਿਕ੍ਰਮ (व्यतिक्रम) ; ਅਦਲ-ਬਦਲ ; ਰੋਕ ।

व्यथक—[ਵ੍ਯਥਕ] ਪੁ. ਪੀੜ ਦੇਣ ਵਾਲਾ, ਦੁੱਖਦਾਈ ।

व्यथन—[ਵ੍ਯਥਨ] ਪੁ. ਪੀੜ, ਤਕਲੀਫ਼ ; ਵਿ. ਪੀੜ ਦੇਣ ਵਾਲਾ ; ਨਰਾਜ਼ ਕਰਨ ਵਾਲਾ ।

व्यथा—[ਵ੍ਯਥਾ] ਇ. ਪੀੜ ਦੁੱਖ, ਕਲੇਸ਼ ; ਡਰ ; ਰੋਗ ।

व्यथित—[ਵ੍ਯਥਿਤ] ਵਿ. ਦੁੱਖੀ ; ਡਰਿਆ ਹੋਇਆ ; ਰੋਗੀ ।

व्यधिक्षेप—[ਵ੍ਯਧਿਕ੍ਸ਼ੇਪ] ਪੁ. ਨਿੰਦਿਆ ; ਸ਼ਿਕਾਇਤ ; ਫ਼ਿਟਕਾਰ ।

व्यपदेश—[ਵ੍ਯਪਦੇਸ਼] ਪੁ. ਕਪਟ, ਛਲ, ਧੋਖਾ ; ਨਿੰਦਿਆ ; ਵਿਆਖਿਆ ; ਨਾਂ ; ਉਪ-ਨਾਂ ; ਸੂਚਨਾ ।

व्यपनय—[ਵ੍ਯਪਨਯ] ਪੁ. ਵਿਨਾਸ਼, ਬਰਬਾਦੀ, ਛੱਡ ਦੇਣ ਦਾ ਭਾਵ, ਤਿਆਗ ।

व्यपनीत—[ਵ੍ਯਪਨੀਤ] ਵਿ. ਦੂਰ ਕੀਤਾ ਹੋਇਆ, ਹਟਾਇਆ ਹੋਇਆ ।

व्यपरोपण—[ਵ੍ਯਪਰੋਪਣ] ਪੁ. ਝੁਕਾਉਣਾ ; ਕੱਟਣ-ਹਟਾਉਣ ਦਾ ਭਾਵ ।

व्यपोह—[ਵ੍ਯਪੋਹ] ਪੁ. ਬਰਬਾਦੀ, ਤਬਾਹੀ, ਨਾਸ਼ ।

व्यभिचार—[ਵ੍ਯਭਿਚਾਰ] ਪੁ. ਪਰਾਏ ਪੁਰਖ ਜਾਂ ਇਸਤ੍ਰੀ ਦਾ ਸੰਗ, ਕੁਕਰਮ, ਬਦਚਲਣੀ, ਵਿਭਚਾਰ ।

व्यभिचारिणी—[ਵ੍ਯਭਿਚਾਰਿਣੀ] ਇ. ਲੁੱਚੀ ਤੀਵੀਂ, ਪਰਾਏ ਬੰਦੇ ਨਾਲ ਮੇਲ ਕਰਨ ਵਾਲੀ ਤੀਵੀਂ, ਵਿਭਚਾਰਨੀ ।

व्यभिचारी—[ਵ੍ਯਭਿਚਾਰੀ] ਵਿ. ਜੋ ਵਿਭਚਾਰ ਕਰੇ ।

व्यभिहास—[ਵ੍ਯਭਿਹਾਸ] ਪੁ. ਮਖੌਲ, ਠੱਠਾ ।

व्यय—[ਵ੍ਯਯ] ਪੁ. ਖ਼ਰਚ ; ਨਾਸ਼ ; ਦਾਨ ; ਜੋਤਸ਼ ਵਿਚ ਲਗਨ ਤੋਂ ਬਾਰ੍ਹਵੀਂ ਥਾਂ ।

व्ययक—[ਵ੍ਯਯਕ] ਵਿ. ਖ਼ਰਚ ਕਰਨ ਵਾਲਾ ਵਿਅਕਤੀ ।

व्ययशील—[ਵ੍ਯਯਸ਼ੀਲ] ਪੁ. ਬਹੁਤ ਖ਼ਰਚੀਲਾ ਵਿਅਕਤੀ ।

व्ययी—[ਵ੍ਯਯੀ] ਪੁ. ਖ਼ੂਬ ਖ਼ਰਚ ਕਰਨ ਵਾਲਾ ਵਿਅਕਤੀ ; ਨਸ਼ਟ ਹੋਣ ਵਾਲਾ ।

व्यर्थ—[ਵ੍ਯਰ੍ਥ] ਵਿ. ਜਿਸ ਦਾ ਕੋਈ ਮਤਲਬ ਨਾ ਹੋਵੇ, ਫ਼ਜ਼ੂਲ ਬਿਨਾਂ ਮਾਹਨੇ ; ਅਨੁਚਿਤ ; ਅਸੰਗਤ ; ਕ੍ਰਿ. ਵਿ. ਇੰਜ ਹੀ, ਐਵੇਂ ।

व्यलीक—[ਵ੍ਯਲੀਕ] ਪੁ. ਅਪਰਾਧ, ਕਸੂਰ ; ਫਿਟਕਾਰ ; ਦੁੱਖ, ਤਕਲੀਫ਼ ; ਵਿਲੱਖਣਤਾ ; ਵਿ. ਦੁਪਿਆਰਾ, ਜੋ ਚੰਗਾ ਨਾ ਲੱਗੇ ; ਪੀੜ ਦੇਣ ਵਾਲਾ ; ਨਾ ਵ ਕਿਰ ; ਅਜੀਬ ।

व्यवकलन—[ਵ੍ਯਵਕਲਨ] ਪੁ. ਬਾਕੀ ਕੱਢਣ ਦਾ ਭਾਵ, ਨਫ਼ੀ, ਘਟਾਉ ।

व्यवकीर्ण—[ਵ੍ਯਵਕੀਰ੍ਣ] ਵਿ. ਮਿਲਾਇਆ ਹੋਇਆ ।

व्यवच्छिन्न—[ਵ੍ਯਵਛਿੰਨ] ਵਿ. ਵੱਖ, ਜੁਦਾ, ਅਲਗ ; ਵੰਡਿਆ ਹੋਇਆ ।

व्यवच्छेद—[ਵ੍ਯਵੱਛੇਦ] ਪੁ. ਅਲਗਾਵ ; ਵਿਭਾਗ, ਹਿੱਸਾ ; ਠਹਿਰ ; ਛੁਟਕਾਰਾ ।

व्यवच्छेदक—[ਵ੍ਯਵੱਛੇਦਕ] ਪੁ. ਜੋ ਵੱਖ ਕਰਦਾ ਹੋਵੇ ।

व्यवदान—[ਵ੍ਯਵਦਾਨ] ਪੁ. ਕਿਸੇ ਚੀਜ਼ ਦੇ ਸਾਫ਼ ਕਰਨ ਦੀ ਕਿਰਿਆ, ਸਫ਼ਾਈ ; ਸ਼ੁੱਧੀ ।

व्यवधान—[ਵ੍ਯਵਧਾਨ] ਪੁ. ਓਟ ਕਰਨ ਵਾਲੀ ਚੀਜ਼ ; ਪੜਦਾ ; ਸਮਾਪਤੀ ; ਵਿਭਾਗ, ਹਿੱਸਾ ।

व्यवधायक—[ਵ੍ਯਵਧਾਯਕ] ਪੁ. ਛਿਪਣ ਵਾਲਾ ; ਛਿਪਾਉਣ ਵਾਲਾ ; ਰੋਕ ਪਾਉਣ ਵਾਲਾ ।

व्यवधारण—[ਵ੍ਯਵਧਾਰਣ] ਪੁ. ਚੰਗੀ ਤਰ੍ਹਾਂ ਨਿਸ਼ਚਾ ਕਰਨ ਦਾ ਭਾਵ ।

व्यवधि—[ਵ੍ਯਵਧਿ] ਪੁ. ਪੜਦਾ, ਆੜ, ਓਟ ।

व्यवसाय—[ਵ੍ਯਵਸਾਯ] ਪੁ. ਰੋਜ਼ੀ ; ਰੁਜ਼ਗਾਰ ; ਵਪਾਰ ; ਕੋਈ ਕੰਮ ਆਰੰਭ ਕਰਨ ਦਾ ਭਾਵ ; ਨਿਸ਼ਚਾ ; ਜਤਨ, ਕੋਸ਼ਿਸ਼ ; ਇੱਛਿਆ ; ਵਿਚਾਰ ; ਮਤਲਬ ; ਸੰਕਲਪ ।

व्यवसायी—[ਵ੍ਯਵਸਾਯੀ] ਪੁ. ਵਪਾਰੀ ; ਕੋਈ ਕੰਮ ਕਰਨ ਵਾਲਾ ਵਿਅਕਤੀ ; ਦਸਤਕਾਰ ।

व्यवसित—[ਵ੍ਯਵਸਿਤ] ਵਿ. ਤਿਆਰ ।

व्यवस्था—[ਵ੍ਯਵਸ੍ਥਾ] ਇ. ਪ੍ਰਬੰਧ ; ਨਿਯਮ ; ਹਾਲਤ ; ਚੀਜ਼ਾਂ ਵੱਖੋ ਵੱਖ ਸਜਾ ਕੇ ਟਿਕਾਣੇ ਸਿਰ ਰੱਖਣ ਦਾ ਭਾਵ ; ਸ਼ਾਸਤਰ ਅਨੁਸਾਰ ਕਿਸੇ ਗਲ ਦਾ ਫੈਸਲਾ ; ਸਥਿਰਤਾ ।

व्यवस्थाता—[ਵ੍ਯਵਸ੍ਥਾਤਾ] ਪੁ. ਪ੍ਰਬੰਧ ਕਰਨ ਵਾਲਾ ; ਨਿਯਮ ਬੰਨ੍ਹਣ ਵਾਲਾ ।

व्यवस्थापक—[ਵ੍ਯਵਸ੍ਥਾਪਕ] ਪੁ. ਜੋ ਕਿਸੇ ਕੰਮ ਨੂੰ ਨਿਯਮ ਨਾਲ ਚਲਾਉਂਦਾ ਹੋਵੇ ; ਪ੍ਰਬੰਧ ਕਰਨ ਵਾਲਾ, ਪ੍ਰਬੰਧਕ ।

व्यवस्थापत्र—[ਵ੍ਯਵਸ੍ਥਾਪਤ੍ਰ] ਪੁ. ਉਹ ਪੱਤਰ ਜਿਸ ਵਿਚ ਕਿਸੇ ਸ਼ਾਸਤਰ ਸਬੰਧੀ ਪ੍ਰਬੰਧ ਜਾਂ ਕਾਨੂੰਨ ਲਿਖਿਆ ਹੋਵੇ, ਦਸਤਾਵੇਜ਼ ।

व्यवस्थापन—[ਵ੍ਯਵਸ੍ਥਾਪਨ] ਪੁ. ਕਿਸੇ ਗੱਲ ਬਾਰੇ ਪੂਰਾ ਪੂਰਾ ਨਿਸ਼ਚਾ ਕਰਨ ਦਾ ਭਾਵ ।

व्यवस्थापित—[ਵ੍ਯਵਸ੍ਥਾਪਿਤ] ਵਿ. ਜਿਸ ਬਾਰੇ ਕੁਝ ਨਿਸ਼ਚਾ ਕੀਤਾ ਗਿਆ ਹੋਵੇ ; ਨਿਯਮਿਤ ।

व्यवस्थित—[ਵ੍ਯਵਸ੍ਥਿਤ] ਵਿ. ਜਿਸ ਵਿਚ ਕਿਸੇ ਤਰ੍ਹਾਂ ਦਾ ਪ੍ਰਬੰਧ ਜਾਂ ਨਿਯਮ ਹੋਵੇ, ਜੋ ਠੀਕ ਨਿਯਮ ਅਨੁਸਾਰ ਹੋਵੇ ।

व्यवस्थिति—[ਵ੍ਯਵਸ੍ਥਿਤਿ] ਇ. ਹਾਜ਼ਰ ਜਾਂ ਸਥਿਰ ਹੋਣ ਦਾ ਭਾਵ ; ਨਿਯਮ ; ਪ੍ਰਬੰਧ ; ਲੱਗਿਆ ਰਹਿਣਾ ।

व्यवहरण—[ਵ੍ਯਵਹਰਣ] ਪੁ. ਮੁਕੱਦਮੇ ਆਦਿਕ ਦੀ ਸੁਣਾਈ ਜਾਂ ਪੇਸ਼ੀ ।

व्यवहर्ता—[ਵ੍ਯਵਹਰ੍ਤਾ] ਪੁ. ਨਿਆਂ ਕਰਨ ਵਾਲਾ, ਮੁਨਸਿਫ਼ ।

व्यवहार—[ਵ੍ਯਵਹਾਰ] ਪੁ. ਕੰਮ ; ਵਰਤਾ ; ਵਪਾਰ, ਰੋਜ਼ਗਾਰ ; ਲੈਣ ਦੇਣ ਦਾ ਕੰਮ, ਨਿਆਂ ; ਸ਼ਰਤ ; ਹਾਲਤ ; ਮੁਕੱਦਮਾ ; ਝਗੜਾ ।

व्यवहारक—[ਵ੍ਯਵਹਾਰਕ] ਪੁ. ਵਕੀਲ, ਮੁਖਤਿਆਰ ; ਬਾਲਿਗ ।

व्यवहारज्ञ—[ਵ੍ਯਵਹਾਰਗ੍ਯ] ਵਿ. ਕੰਮ ਕਾਰ ਦਾ ਜਾਣਕਾਰ ; ਬਾਲਿਗ ।

व्यवहारमूल—[ਵ੍ਯਵਹਾਰਮੂਲ] ਪੁ. ਅਕਰਕਰਾ ।

व्यवहारविधि, व्यवहारशास्त्र—[ਵ੍ਯਵਹਾਰਵਿਧਿ, ਵ੍ਯਵਹਾਰਸ਼ਾਸ੍ਤ੍ਰ] ਪੁ. ਉਹ ਸ਼ਾਸਤਰ ਜਿਸ ਵਿਚ ਇਹ ਦੱਸਿਆ ਗਿਆ ਹੋਵੇ ਕਿ ਮੁਕੱਦਮੇ ਦਾ ਕਿਸ ਤਰ੍ਹਾਂ ਫੈਸਲਾ ਕਰਨਾ ਚਾਹੀਦਾ ਹੈ ।

व्यवहारास्पद—[ਵ੍ਯਵਹਾਰਾਸ੍ਪਦ] ਪੁ. ਨਾਲਿਸ਼, ਫਰਿਆਦ ।

व्यवहारिक—[ਵ੍ਯਵਹਾਰਿਕ] ਵਿ. ਵਿਵਹਾਰਕ ; ਵਪਾਰੀ ; ਕਾਨੂੰਨ ਸਬੰਧੀ ; ਮੁਕੱਦਮੇਬਾਜ਼ ; ਪ੍ਰਚਲਿਤ ।

व्यवहारी—[ਵ੍ਯਵਹਾਰੀ] ਵਿ. ਕੰਮ ਧੰਦਾ ਕਰਨ ਵਾਲਾ ; ਵਰਤਣ ਵਾਲਾ ।

व्यवहार्य—[ਵ੍ਯਵਹਾਰ੍ਯ] ਵਿ. ਵਰਤਣ ਯੋਗ, ਵਿਚਾਰ-ਯੋਗ ।

व्यवहित—[ਵ੍ਯਵਹਿਤ] ਵਿ. ਛਿਪਿਆ ਹੋਇਆ ; ਛੱਡਿਆ ਹੋਇਆ, ਅਪਮਾਨਤ ।

व्यवहृत—[ਵ੍ਯਵਹ੍ਰਿਤ] ਵਿ. ਜੋ ਵਰਤੋਂ ਵਿਚ ਲਿਆਂਦਾ ਗਿਆ ਹੋਵੇ, ਵਿਵਹਾਰ ਵਿਚ ਆਉਣ ਵਾਲਾ ।

व्यवहृति—[ਵ੍ਯਵਹ੍ਰਿਤਿ] ਇ. ਵਪਾਰ ਵਿਚ ਹੋਣ ਵਾਲਾ ਨਫ਼ਾ ; ਵਪਾਰ ; ਹੁਸ਼ਿਆਰੀ ।

व्यवाय—[ਵ੍ਯਵਾਯ] ਪੁ. ਭੋਗ ; ਫਲ, ਨਤੀਜਾ ; ਆੜ, ਓਟ, ਪਰਦਾ ; ਵਿਘਨ, ਰੁਕਾਵਟ, ਖਲਲ ।

व्यवायी—[ਵ੍ਯਵਾਯੀ] ਪੁ. ਲੁੱਚਾ, ਕਾਮੀ ; ਰੁਕਾਵਟ ਪਾਉਣ ਵਾਲਾ ।

व्यष्टका—[ਵ੍ਯਸ਼੍ਟਕਾ] ਇ. ਹਨੇਰ ਪੱਖ ਦੀ ਏਕਮ ।

व्यष्टि—[ਵ੍ਯਸ਼੍ਟਿ] ਇ. ਪ੍ਰਾਪਤੀ ; ਸਫਲਤਾ ; ਇਕ ਆਦਮੀ, ਵਿਅਕਤੀ ।

व्यसन—[ਵ੍ਯਸਨ] ਪੁ. ਦੁੱਖ, ਤਕਲੀਫ਼ ; ਨਾਸ਼ ; ਜਤਨ ; ਨਾਲਾਇਕ ; ਭੋਗ ਵਿਲਾਸ ; ਭੈੜਾ ਆਚਰਣ ; ਕਿਸੇ ਚੀਜ਼ ਦਾ ਸ਼ੌਕ ਜਾਂ ਆਦਤ ।

व्यसनी—[ਵ੍ਯਸਨੀ] ਵਿ. ਲੁੱਚਾ, ਰੰਡੀਬਾਜ਼ ; ਵੈਲੀ, ਜਿਸ ਨੂੰ ਕਿਸੇ ਚੀਜ਼ ਦਾ ਸ਼ੌਕ ਹੋਵੇ, ਆਦੀ ।

व्यस्त—[ਵ੍ਯਸ੍ਤ] ਪੁ. ਘਬਰਾਇਆ ਹੋਇਆ ਕਿਸੇ ਕੰਮ ਵਿਚ ਲਗਿਆ ਹੋਇਆ ; ਫੈਲਿਆ ਹੋਇਆ ; ਤਿੱਤਰ-ਬਿੱਤਰ ਕੀਤਾ ਹੋਇਆ ।

व्याकरण—[ਵ੍ਯਾਕਰਣ] ਪੁ. ਉਹ ਸ਼ਾਸਤਰ ਜਿਸ ਰਾਹੀਂ ਕਿਸੇ ਬੋਲੀ ਦੇ ਸ਼ੁਧ ਬੋਲਣ ਜਾਂ ਲਿਖਣ ਦੇ ਨਿਯਮ ਸਿੱਖੇ ਜਾਣ ।

व्याकीर्ण—[ਵ੍ਯਾਕੀਰ੍ਣ] ਵਿ. ਚਹੁੰਆਂ ਪਾਸੀਂ ਫੈਲਿਆ ਹੋਇਆ ; ਉੱਘੜ ਦੁੱਘੜ ।

व्याकुल—[ਵ੍ਯਾਕੁਲ] ਵਿ. ਘਬਰਾਇਆ ਹੋਇਆ ; ਬੁਜ਼ਦਿਲ ।

व्याकुलता—[ਵ੍ਯਾਕੁਲਤਾ] ਇ. ਬੇਚੈਨੀ, ਘਬਰਾਹਟ ।

व्याकृति—[ਵ੍ਯਾਕ੍ਰਿਤਿ] ਇ. ਪ੍ਰਕਾਸ਼ਨ, ਵਿਆਖਿਆਨ ; ਅੱਡਰਾਪਣ ।

व्याक्रोश—[ਵ੍ਯਾਕ੍ਰੋਸ਼] ਪੁ. ਬੇਇੱਜ਼ਤੀ ਕਰਦੇ ਹੋਏ ਕੌੜੇ ਬਚਨ ਕਹਿਣ ਦਾ ਭਾਵ ; ਰੌਲਾ ਪਾਉਣ ਦਾ ਕੰਮ, ਚਿਲਾਉਣਾ, ਚੀਕਣਾ ।

व्याक्रोशक—[ਵ੍ਯਾਕ੍ਰੋਸ਼ਕ] ਵਿ. ਰੌਲਾ ਪਾਉਣ ਵਾਲਾ, ਚੀਕਣ ਵਾਲਾ ।

व्याक्षेप—[ਵ੍ਯਾਕ੍ਸ਼ੇਪ] ਪੁ. ਦੇਰ ; ਬੇਚੈਨੀ, ਘਬਰਾਹਟ ; ਰੋਕ ।

**व्याख्या**—[ਵ੍ਯਾਖ੍ਯਾ] ਇ. ਉਹ ਵਾਕ ਜੋ ਔਖੇ ਸ਼ਬਦਾਂ ਦੇ ਮਾਹਨੇ ਸੁਖਾਲੀ ਰੀਤੀ ਨਾਲ ਦੱਸਦਾ ਹੋਵੇ ; ਵਿਆਖਿਆਨ ; ਟੀਕਾ ; ਵਰਨਣ ।

**व्याख्याता**—[ਵ੍ਯਾਖ੍ਯਾਤਾ] ਵਿ. ਟੀਕਾ ਕਰਨ ਵਾਲਾ, ਭਾਸ਼ਣ ਕਰਨ ਵਾਲਾ ; ਵਿਆਖਿਆ ਕਰਨ ਵਾਲਾ ।

**व्याख्यान**—[ਵ੍ਯਾਖ੍ਯਾਨ] ਪੁ. ਭਾਸ਼ਣ ; ਟੀਕਾ ਕਰਨ ਦਾ ਕੰਮ , ਵਿਆਖਿਆ ਕਰਨਾ ।

**व्याघात**—[ਵ੍ਯਾਘਾਤ] ਪੁ. ਜੋਤਸ਼ ਦੇ ਸਤਾਈ ਯੋਗਾਂ ਵਿਚੋਂ ਤੇਰ੍ਹਵਾਂ ਯੋਗ ਜੋ ਚੰਗਾ ਨਹੀਂ ਮੰਨਿਆ ਜਾਂਦਾ ; ਵਿਘਨ, ਰੋਕ ।

**व्याघ्र**—[ਵ੍ਯਾਘ੍ਰ] ਪੁ. ਬਘਿਆੜ, ਬਾਘ ।

**व्याघ्रचर्म**—[ਵ੍ਯਾਘ੍ਰਚਰਮ] ਪੁ. ਬਘਿਆੜ ਜਾਂ ਸ਼ੇਰ ਦੀ ਖੱਲ ।

**व्याघ्रनख**—[ਵ੍ਯਾਘ੍ਰਨਖ] ਪੁ. ਬਾਘ ਦਾ ਨਹੁੰ ; ਇਕ ਖੁਸ਼ਬੂ ਵਾਲੀ ਬੂਟੀ ।

**व्याघ्रमुख**—[ਵ੍ਯਾਘ੍ਰਮੁਖ] ਪੁ. ਬਿੱਲੀ ; ਇਕ ਪਹਾੜ ।

**व्याज**—[ਵ੍ਯਾਜ] ਪੁ. ਛਲ, ਕਪਟ, ਵਿਘਨ ; ਰੁਕਾਵਟ ; ਸੂਦ ; ਬਹਾਨਾ ; ਦੁਸ਼ਟਤਾ ।

**व्याजनिंदा**—[ਵ੍ਯਾਜਨਿੰਦਾ] ਇ. ਧੋਖੇ ਨਾਲ ਕੀਤੀ ਨਿੰਦਿਆ ; ਇਕ ਅਲੰਕਾਰ ।

**व्याजोक्ति**—[ਵ੍ਯਾਜੋਕ੍ਤਿ] ਇ. ਕਹਿਣ ਦਾ ਇਕ ਢੰਗ ਜਿਸ ਵਿਚ ਕਿਸੇ ਕਿਸਮ ਦਾ ਕਪਟ ਹੋਵੇ ; ਇਕ ਅਲੰਕਾਰ ।

**व्याड़ि**—[ਵ੍ਯਾੜਿ] ਪੁ. ਇਕ ਰਿਸ਼ੀ ਜਿਨ੍ਹਾਂ ਨੇ ਵਿਆਕਰਣ ਅਤੇ ਕੋਸ਼ ਬਣਾਇਆ ਹੈ ।

**व्यात्त**—[ਵ੍ਯਾੱਤ] ਵਿ. ਖੋਲ੍ਹਾ ਹੋਇਆ, ਫੈਲਿਆ ਹੋਇਆ, (ਮੂੰਹ ਲਈ) ਲੰਮਾ-ਚੌੜਾ, ਵਸੀਹ ।

**व्यादान**—[ਵ੍ਯਾਦਾਨ] ਪੁ. ਵਿਸਥਾਰ, ਫੈਲਾਉ ; ਉਦਘਾਟਨ ।

**व्यादीर्घ**—[ਵ੍ਯਾਦੀਰ੍ਘ] ਵਿ. ਬਹੁਤ ਲੰਮਾ ।

**व्याध**—[ਵ੍ਯਾਧ] ਪੁ. ਜੰਗਲੀ ਪਸ਼ੂਆਂ ਨੂੰ ਮਾਰ ਕੇ ਗੁਜ਼ਾਰਾ ਕਰਨ ਵਾਲਾ ; ਸ਼ਿਕਾਰੀ ।

**व्याधि**—[ਵ੍ਯਾਧਿ] ਇ. ਰੋਗ, ਬਿਮਾਰੀ ; ਪੀੜ, ਮੁਸੀਬਤ ।

**व्याधित**—[ਵ੍ਯਾਧਿਤ] ਵਿ. ਰੋਗੀ, ਬੀਮਾਰ ।

**व्याधूत**—[ਵ੍ਯਾਧੂਤ] ਵਿ. ਕੰਬਿਆ ਹੋਇਆ, ਕੰਬਦਾ ਹੋਇਆ ।

**व्यान**—[ਵ੍ਯਾਨ] ਪੁ. ਸਰੀਰ ਵਿਚ ਰਹਿਣ ਵਾਲੀ ਇਕ ਤਰ੍ਹਾਂ ਦੀ ਹਵਾ ।

**व्यापक**—[ਵ੍ਯਾਪਕ] ਵਿ. ਸਭ ਥਾਂ ਤੇ ਰਹਿਣ ਵਾਲਾ ਜਾਂ ਛਾਇਆ ਹੋਇਆ, ਵਿਆਪਕ ।

**व्यापत्ति**—[ਵ੍ਯਾਪੱਤਿ] ਇ. ਮੌਤ ; ਮੁਸੀਬਤ ਵਿਚ ਪੈਣਾ ; ਅਸਫਲਤਾ ; ਨੁਕਸਾਨ ; ਬਰਬਾਦੀ ; ਕਿਸੇ ਅੱਖਰ ਦਾ ਲੋਪ ਜਾਂ ਉਸ ਦੀ ਥਾਂ ਦੂਜੇ ਦਾ ਆਉਣਾ ।

**व्यापना**—[ਵ੍ਯਾਪਨਾ] ਕ੍ਰਿ. ਕਿਸੇ ਚੀਜ਼ ਦੇ ਅੰਦਰ ਪਸਾਰਨਾ ।

**व्यापादित**—[ਵ੍ਯਾਪਾਦਿਤ] ਵਿ. ਮਾਰਿਆ ਹੋਇਆ, ਮੁਰਦਾ ; ਜ਼ਖਮੀ ।

**व्यापार**—[ਵ੍ਯਾਪਾਰ] ਪੁ. ਕੰਮਕਾਰ ; ਵਪਾਰ, ਵਣੱਜ ; ਅਭਿਆਸ ; ਦਖ਼ਲ ।

**व्यापारी**—[ਵ੍ਯਾਪਾਰੀ] ਪੁ. ਵਪਾਰ ਕਰਨ ਵਾਲਾ, ਵਪਾਰੀ ।

**व्यापी, व्याप्त**—[ਵ੍ਯਾਪੀ, ਵ੍ਯਾਪ੍ਤ] ਵਿ. ਫੈਲਿਆ ਹੋਇਆ ; ਪੂਰਾ ਭਰਿਆ ਹੋਇਆ ; ਵਿਆਪਕ ।

**व्याप्ति**—[ਵ੍ਯਾਪ੍ਤਿ] ਇ. ਸਭ ਥਾਂ ਤੇ ਫੈਲਣ ਦਾ ਭਾਵ ; ਨਿਆਇ ਦੇ ਮੁਤਾਬਿਕ ਕਿਸੇ ਪਦਾਰਥ ਦਾ ਪੂਰੀ ਤਰ੍ਹਾਂ ਮਿਲਣ ਦਾ ਭਾਵ ।

**व्याप्य**—[ਵ੍ਯਾਪ੍ਯ] ਵਿ. ਵਿਆਪਤ ਕਰਨ ਯੋਗ ; ਪੁ. ਸਾਧਨ ; ਕਾਰਣ ।

**व्यामिश्र**—[ਵ੍ਯਾਮਿਸ਼੍ਰ] ਵਿ. ਮਿਲਿਆ ਹੋਇਆ ।

**व्यामोह**—[ਵ੍ਯਾਮੋਹ] ਪੁ. ਮੋਹ, ਅਗਿਆਨ ।

**व्यायाम**—[ਵ੍ਯਾਯਾਮ] ਪੁ. ਕਸਰਤ ; ਮਿਹਨਤ ; ਮਰਦਾਨਗੀ ।

**व्यायामी**—[ਵ੍ਯਾਯਾਮੀ] ਵਿ. ਕਸਰਤ ਕਰਨ ਵਾਲਾ ; ਮਿਹਨਤੀ ।

**व्यायुध**—[ਵ੍ਯਾਯੁਧ] ਵਿ. ਨਿਹੱਥਾ, ਬਿਨਾਂ ਹਥਿਆਰ ਤੋਂ ।

**व्यायोग**—[ਵ੍ਯਾਯੋਗ] ਪੁ. ਸਾਹਿਤ ਵਿਚ ਇਕ ਤਰ੍ਹਾਂ ਦਾ ਰੂਪਕ ।

**व्याल**—[ਵ੍ਯਾਲ] ਪੁ. ਸੱਪ ; ਬਘਿਆੜ ; ਰਾਜਾ ; ਵਿਸ਼ਨੂੰ ; ਠੱਗ ; ਵਿ. ਦੁਸ਼ਟ ; ਭਿਅੰਕਰ ।

**व्यालग्राह**—[ਵ੍ਯਾਲਗ੍ਰਾਹ] ਪੁ. ਸਪੇਰਾ ।

**व्यालिक**—[ਵ੍ਯਾਲਿਕ] ਪੁ. ਸਪੇਰਾ ।

+**व्यालू**—[ਵ੍ਯਾਲੂ] ਪੁ. ਰਾਤ ਦਾ ਭੋਜਨ ।

**व्यालोल**—[ਵ੍ਯਾਲੋਲ] ਵਿ. ਹਿਲਦਾ ਹੋਇਆ ; ਉਘੜ-ਦੁਘੜ ; ਅਸਥਿਰ, ਚੰਚਲ ; ਕੰਬਦਾ ਹੋਇਆ ।

**व्यावर्त्तक**—[ਵ੍ਯਾਵਰ੍ਤੱਕ] ਵਿ. ਪਿੱਛੇ ਨੂੰ ਮੁੜਨ ਵਾਲਾ ।

**व्यावहारिक**—[ਵ੍ਯਾਵਹਾਰਿਕ] ਵਿ. ਵਿਵਹਾਰ ਸ਼ਾਸਤਰ ਸਬੰਧੀ ; ਵਿਵਾਹ-ਸਬੰਧੀ ; ਵਿਵਹਾਰਕ ।

**व्यावृत्त**—[ਵ੍ਯਾਵ੍ਰਿੱਤ] ਵਿ. ਨਿਖਿੱਧ ; ਰੋਕਿਆ ਹੋਇਆ ; ਖੰਡਤ ; ਖੁਲ੍ਹਿਆ ਹੋਇਆ ।

**व्यावृत्ति**—[ਵ੍ਯਾਵ੍ਰਿੱਤਿ] ਇ. ਆਵ੍ਰਿਤ ਕਰਨਾ ; ਖੰਡਣ ; ਨਿਖੇਧ ; ਨਿਵਰਤੀ ; ਦੁਹਰਾਈ ; ਢਕਣਾ ।

व्यास—[ਵ੍ਯਾਸ] ਪੁ. ਵਿਸਥਾਰ, ਫੈਲਾਉ ; ਗੋਲ ਚੀਜ਼ ਦੀ ਵਿਚਕਾਰਲੀ ਰੇਖਾ ; ਪੁਰਾਣਾਂ ਦਾ ਪਾਠ ਕਰਨ ਵਾਲਾ ਬ੍ਰਾਹਮਣ ; ਕਥਾਵਾਚਕ ; ਇਕ ਮੁਨੀ, ਕ੍ਰਿਸ਼ਨਦ੍ਵੈਪਾਇਨ ।

व्याहत—[ਵ੍ਯਾਹਤ] ਵਿ. ਰੁਕਿਆ ਹੋਇਆ ; ਨਿਸ਼ਿੱਧ, ਬੁਰਾ ; ਫ਼ਜ਼ੂਲ ; ਪਰਸਪਰ-ਵਿਰੋਧੀ ; ਘਬਰਾਇਆ ਹੋਇਆ ; ਡਰਿਆ ਹੋਇਆ ।

व्याहरण—[ਵ੍ਯਾਹਰਣ] ਪੁ. ਕਹਿਣ, ਕਥਨ, ਕਹੀ ਹੋਈ ਗੱਲ ।

व्याहार—[ਵ੍ਯਾਹਾਰ] ਪੁ. ਵਾਕ ; ਗੱਲਬਾਤ ; ਮਖੌਲ ।

व्याहृत—[ਵ੍ਯਾਹ੍ਰਿਤ] ਵਿ. ਕਹਿਆ ਹੋਇਆ ।

व्याहृति—[ਵ੍ਯਾਹ੍ਰਿਤਿ] ਇ. ਕਥਨ ; ਇਕ ਮੰਤਰ ।

व्युत्क्रम—[ਵ੍ਯੁਤ੍ਕ੍ਰਮ] ਪੁ. ਸਿਲਸਿਲੇ ਵਿਚ ਉਲਟ ਫੇਰ ਹੋਣ ਦਾ ਭਾਵ ; ਠੀਕ ਰਾਹ ਦਾ ਤਿਆਗ ।

व्युत्पत्ति—[ਵ੍ਯੁਤ੍ਪੱਤਿ] ਇ. ਖ਼ਾਸ ਗਿਆਨ ; ਵਿਆਖਿਆ ; ਕਿਸੇ ਸ਼ਬਦ ਦਾ ਮੂਲ ਰੂਪ ; ਸੂਤ ਭੇਦ ।

व्युत्पन्न—[ਵ੍ਯੁਤ੍ਪੰਨ] ਵਿ. ਕਿਸੇ ਸ਼ਾਸਤਰ ਆਦਿਕ ਨੂੰ ਚੰਗੀ ਤਰ੍ਹਾਂ ਜਾਣਨ ਵਾਲਾ ; ਜਿਸਦਾ ਸੁਧਾਰ ਹੋ ਚੁਕਿਆ ਹੋਵੇ ; ਮੂਲ ਰੂਪ ਵਿਚ ਬਣਾਇਆ ਹੋਇਆ ।

व्युत्पादक—[ਵ੍ਯੁਤ੍ਪਾਦਕ] ਵਿ. ਪੈਦਾ ਕਰਨ ਵਾਲਾ ।

व्युत्पादन—[ਵ੍ਯੁਤ੍ਪਾਦਨ] ਪੁ. ਵੇਖੋ ਵ੍ਯੁਤਪੱਤਿ (व्युत्पत्ति) ।

व्युत्पादित—[ਵ੍ਯੁਤਪਾਦਿਤ] ਵਿ. ਪੈਦਾ ਕੀਤਾ ਹੋਇਆ ।

व्यपदेश—[ਵ੍ਯਪਦੇਸ਼] ਪੁ. ਛਲ, ਕਪਟ, ਠੱਗੀ ।

व्युपशम—[ਵ੍ਯੁਪਸ਼ਮ] ਪੁ. ਅਸ਼ਾਂਤੀ, ਅਸਥਿਰਤਾ ।

व्यूढ़—[ਵ੍ਯੂੜ੍ਹ] ਵਿ. ਮੋਟਾ ; ਬਰਾਬਰ ; ਮਜ਼ਬੂਤ, ਪੱਕਾ ; ਪੁ. ਸ਼ਾਦੀ-ਸ਼ੁਦਾ ਵਿਅਕਤੀ ; ਚੌੜਾ ਬਣਾ ਕੇ ਖੜਾ ਵਿਅਕਤੀ ।

व्यूह—[ਵ੍ਯੂਹ] ਪੁ. ਸਮੂਹ ; ਨਿਰਮਾਣ, ਰਚਨਾ ; ਸ਼ਰੀਰ ; ਫੌਜ ; ਯੁਧ ਕਰਨ ਵੇਲੇ ਫੌਜ ਨੂੰ ਵੱਖੋ ਵੱਖ ਥਾਵਾਂ ਤੇ ਨਿਯਤ ਕਰਨ ਦਾ ਭਾਵ ।

व्योम—[ਵ੍ਯੋਮ] ਪੁ. ਆਕਾਸ਼ ; ਬੱਦਲ ; ਪਾਣੀ ।

व्योमकेश—[ਵ੍ਯੋਮਕੇਸ਼] ਪੁ. ਸ਼ਿਵ, ਮਹਾਦੇਵ ।

व्योमगामनी—[ਵ੍ਯੋਮਗਾਮਨੀ] ਇ. ਅਕਾਸ਼ ਵਿਚ ਉੱਡਣ ਦੀ ਵਿਦਿਆ ।

व्योमचर—[ਵ੍ਯੋਮਚਰ] ਵਿ. ਆਕਾਸ਼ ਵਿਚ ਘੁੰਮਣ ਵਾਲਾ ।

व्योमचारी—[ਵ੍ਯੋਮਚਾਰੀ] ਪੁ. ਦੇਵਤਾ ; ਪੰਖੇਰੂ ।

व्योमधूम—[ਵ੍ਯੋਮਧੂਮ] ਪੁ. ਮੇਘ, ਬੱਦਲ।

व्योमपाद—[ਵ੍ਯੋਮਪਾਦ] ਪੁ. ਵਿਸ਼ਨੂੰ ।

व्योमयान—[ਵ੍ਯੋਮਯਾਨ] ਪੁ. ਹਵਾਈ-ਜਹਾਜ਼ ।

व्योमवल्लिका—[ਵ੍ਯੋਮਵੱਲਿਕਾ] ਇ. ਅਮਰਵੇਲ ।

व्योमसद्—[ਵ੍ਯੋਮਸਦ੍] ਪੁ. ਦੇਵਤਾ ; ਗੰਧਰਵ ; ਪ੍ਰੇਤ ।

व्योमसरिता—[ਵ੍ਯੋਮਸਰਿਤਾ] ਇ. ਆਕਾਸ਼-ਗੰਗਾ ।

व्योमोदक—[ਵ੍ਯੋਮੋਦਕ] ਪੁ. ਬਰਸਾਤੀ ਪਾਣੀ ।

व्रज—[ਵ੍ਰਜ] ਪੁ. ਜਾਣਾ ; ਚੱਲਣਾ ; ਸਮੂਹ ; ਝੁੰਡ ; ਮਥੁਰਾ ਅਤੇ ਬ੍ਰਿੰਦਾਬਨ ਦੇ ਆਸ ਪਾਸ ਦਾ ਇਲਾਕਾ ; ਸ੍ਰੀ ਕ੍ਰਿਸ਼ਨ ਦੀ ਲੀਲਾ-ਭੂਮੀ ।

व्रजक—[ਵ੍ਰਜਕ] ਪੁ. ਤਪਸਵੀ, ਸੰਨਿਆਸੀ ।

व्रजकिशोर—[ਵ੍ਰਜਕਿਸ਼ੋਰ] ਪੁ. ਸ੍ਰੀ ਕ੍ਰਿਸ਼ਨ ਜੀ ।

व्रजन—[ਵ੍ਰਜਨ] ਪੁ. ਜਾਣ ਦਾ ਭਾਵ, ਚੱਲਣ ਦਾ ਭਾਵ ।

व्रजनाथ—[ਵ੍ਰਜਨਾਥ] ਪੁ. ਸ੍ਰੀ ਕ੍ਰਿਸ਼ਨ, ਬ੍ਰਿਜ ਭੂਮੀ ਦੇ ਮਾਲਕ ।

व्रजभाषा—[ਵ੍ਰਜਭਾਸ਼ਾ] ਇ. ਮਥੁਰਾ, ਆਗਰਾ ਦੇ ਆਸ ਪਾਸ ਬੋਲੀ ਜਾਣ ਵਾਲੀ ਬੋਲੀ, ਬ੍ਰਿਜਭਾਸ਼ਾ ।

व्रजभू—[ਵ੍ਰਜਭੂ] ਪੁ. ਇਕ ਰੁੱਖ ; ਵਿ. ਬ੍ਰਿਜ ਭੂਮੀ ਤੇ ਪੈਦਾ ਹੋਇਆ ਹੋਇਆ ; ਇ. ਬ੍ਰਿਜ-ਭੂਮੀ ।

व्रजमंडल—[ਵ੍ਰਜਮੰਡਲ] ਪੁ. ਬ੍ਰਿਜ ਤੇ ਉਸ ਦੇ ਲਾਗੇ ਦੀ ਥਾਂ ।

व्रजमोहन, व्रजराज, व्रजलाल—[ਵ੍ਰਜਮੋਹਨ, ਵ੍ਰਜਰਾਜ, ਵ੍ਰਜਲਾਲ] ਪੁ. ਸ੍ਰੀ ਕ੍ਰਿਸ਼ਨ ।

व्रजांगना—[ਵ੍ਰਜਾਂਗਨਾ] ਇ. ਬ੍ਰਿਜ ਦੀ ਤੀਵੀਂ, ਗੋਪੀ ।

व्रजेंद्र, व्रजेश्वर, व्रजेश—[ਵ੍ਰਜੇਂਦ੍ਰ, ਵ੍ਰਜੇਸ਼੍ਵਰ, ਵ੍ਰਜੇਸ਼] ਪੁ. ਸ੍ਰੀ ਕ੍ਰਿਸ਼ਨ ।

व्रज्या—[ਵ੍ਰਜ੍ਯਾ] ਇ. ਘੁੰਮਣ ਦਾ ਭਾਵ, ਫਿਰਨ ਦਾ ਭਾਵ ; ਚੜ੍ਹਾਈ ; ਦਲ ; ਮਨੋਰੰਜਨ-ਸਥਾਨ, ਰੰਗਭੂਮੀ ; ਵਰਗ ; ਵਰਗੀਕਰਣ ; ਸਮੂਹ ।

व्रण—[ਵ੍ਰਣ] ਪੁ. ਫੋੜਾ ; ਫੱਟ, ਘਾਉ, ਜ਼ਖਮ ।

व्रणजिता—[ਵ੍ਰਣਜਿਤਾ] ਇ. ਗੋਰਖਮੁੰਡੀ ।

व्रणहा—[ਵ੍ਰਣਹਾ] ਇ. ਗੁਰੁਚ ਨਾ ਦੀ ਬੂਟੀ ।

व्रत—[ਵ੍ਰਤ] ਪੁ. ਪੁੰਨ ਜਾਂ ਧਰਮ ਹਿਤ ਭੋਜਨ ਨਾ ਕਰਨਾ ; ਭੁੱਖਾ ਰਹਿਣ ਦਾ ਭਾਵ ; ਪ੍ਰਤਿਗਿਆ ।

व्रतचर्या—[ਵ੍ਰਤਚਰ੍ਯਾ] ਇ. ਵਰਤ ਰੱਖਣ ਦਾ ਭਾਵ ।

व्रतचारी, व्रतधर—[ਵ੍ਰਤਚਾਰੀ, ਵ੍ਰਤਧਰ] ਵਿ. ਵਰਤ ਰੱਖਣ ਵਾਲਾ ।

व्रतभिक्षा—[ਵ੍ਰਤਭਿਕ੍ਸ਼ਾ] ਇ. ਜਨੇਊ ਪਾਉਣ ਪਿਛੋਂ ਮੰਗੀ ਹੋਈ ਭਿੱਖਿਆ ।

व्रती—[ਵ੍ਰਤੀ] ਪੁ. ਜਿਸ ਨੇ ਕਿਸੇ ਤਰ੍ਹਾਂ ਦਾ ਵਰਤ ਕੀਤਾ ਹੋਵੇ ; ਬ੍ਰਹਮਚਾਰੀ ; ਜਜਮਾਨ ।

व्रश्चन—[ਵ੍ਰਸ਼੍ਚਨ] ਪੁ. ਛੈਣੀ ; ਕੁਹਾੜੀ ।

व्राचड़—[ਵ੍ਰਾਚੜ] ਇ. ਇਕ ਕਿਸਮ ਦੀ ਬੋਲੀ ; ਪਿਸ਼ਾਚੀ ਭਾਸ਼ਾ ਦਾ ਇਕ ਭੇਦ ।

व्राज—[ਵ੍ਰਾਜ] ਪੁ. ਸਮੂਹ, ਦਲ ।

व्राजपति—[ਵ੍ਰਾਜਪਤਿ] ਪੁ. ਕਿਸੇ ਦਲ ਜਾਂ ਸਮੂਹ ਦਾ ਸਰਦਾਰ ।

व्रात—[ਵ੍ਰਾਤ] ਪੁ. ਗੁਜ਼ਾਰੇ ਲਈ ਕੀਤੀ ਜਾਣ ਵਾਲੀ ਮਿਹਨਤ ।

व्रात्य—[ਵ੍ਰਾਤ੍ਯ] ਵਿ. ਵਰਤ ਸਬੰਧੀ ; ਪੁ. ਨੀਚ ਵਿਅਕਤੀ ; ਦੋਗਲਾ ।

व्रीड़, व्रीड़ा—[ਵ੍ਰੀੜ, ਵ੍ਰੀੜਾ] ਪੁ. ਇ. ਲੱਜਿਆ ; ਸੰਕੋਚ ; ਨਿਮ੍ਰਤਾ ।

व्रीहि—[ਵ੍ਰੀਹਿ] ਪੁ. ਧਾਨ ; ਕੋਈ ਅੰਨ ; ਧਾਨ ਦਾ ਖੇਤ ।

[illegible]कांचन—[ਵ੍ਰੀਹਿਕਾਂਚਨ] ਪੁ. ਮਸਰ ।

व्री[illegible]ला—[ਵ੍ਰੀਹਿਵੇਲਾ] ਇ. ਸਰਦੀ ਦਾ ਮੌਸਮ ; ਧਾਨ ਕੱਟਣ ਦਾ ਸਮਾਂ ।

# श

श—[ਸ਼] ਇਹ ਹਿੰਦੀ ਵਰਣ ਮਾਲਾ ਦਾ ਤੀਹਵਾਂ ਅਤੇ ਊਸ਼ਮ ਵਰਗ ਦਾ ਪਹਿਲਾ ਵਿਅੰਜਨ ਹੈ, ਇਸ ਦਾ ਉੱਚਾਰਣ ਸਥਾਨ ਤਾਲੂ ਹੈ, ਇਸ ਲਈ ਇਸ ਨੂੰ ਤਾਲਵ੍ਯ 'ਸ਼' ਕਹਿੰਦੇ ਹਨ ; ਪੁ. ਸ਼ਿਵ ਮਹਾਦੇਵ ; ਸ਼ਾਸਤਰ ; ਹਥਿਆਰ ; ਮੰਗਲ ।

शं—[ਸ਼ੰ] ਪੁ. ਸੁਖ ; ਸ਼ਾਂਤੀ ; ਮੰਗਲ, ਕਲਿਆਣ ; ਸ਼ਾਸਤਰ ; ਵਿ. ਸ਼ੁਭ ।

शंक—[ਸ਼ੰਕ] ਪੁ. ਡਰ ; ਸੰਦੇਹ, ਸ਼ੰਕਾ ; ਬਲ੍ਹਦ ।

+शंकना—[ਸ਼ੰਕਨਾ] ਪੁ. ਸ਼ੰਕਾ ਕਰਨਾ, ਸ਼ੱਕ ਕਰਨਾ ; ਡਰਨਾ ।

शंकनीय—[ਸ਼ੰਕਨੀਯ] ਵਿ. ਜਿਸ ਦੇ ਸਬੰਧ ਵਿੱਚ ਸ਼ੰਕਾ ਕਰਨ ਦੀ ਗੁੰਜਾਇਸ਼ ਹੋਵੇ ; ਭੇਦ ਦੇ ਯੋਗ ।

शंकर (शङ्कर)—[ਸ਼ੰਕਰ] ਪੁ. ਸ਼ਿਵ, ਮਹਾਦੇਵ ; ਸਵਾਮੀ ਸ਼ੰਕਰਾਚਾਰੀਆ ; ਇਕ ਰਾਗ ; ਕਪੂਰ ; ਇਕ ਛੰਦ ; ਵਿ. ਸ਼ੁਭ, ਮੰਗਲਕਾਰੀ ; ਲਾਭਦਾਇਕ ।

शंकरचूर—[ਸ਼ੰਕਰਚੂਰ] ਪੁ. ਇੱਕ ਪ੍ਰਕਾਰ ਦਾ ਸੱਪ ।

शंकरजटा—[ਸ਼ੰਕਰਜਟਾ] ਇ. ਰੁਦ੍ਰਜਟਾ ; ਸ਼ਾਬੂਦਾਨਾ ; ਇੱਕ ਪ੍ਰਕਾਰ ਦੀ ਪਿਠਵਨ ।

शंकरताल—[ਸ਼ੰਕਰਤਾਲ] ਪੁ. ਸੰਗੀਤ ਵਿਚ ਇਕ ਤਾਲ ।

शंकरप्रिय—[ਸ਼ੰਕਰਪ੍ਰਿਯ] ਪੁ. ਤਿੱਤਰ ; ਧਤੂਰਾ ; ਦੋਣਪੁਸ਼ਪੀ ।

शंकरमत—[ਸ਼ੰਕਰਮੱਤ] ਪੁ. ਇਕ ਪ੍ਰਕਾਰ ਦਾ ਲੋਹਾ ।

[illegible]करवाणी—[ਸ਼ੰਕਰਵਾਣੀ] ਇ. ਸਦਾ ਸੱਚੀ ਉਤਰਨ ਵਾਲੀ ਗੱਲ ।

शंकरशुक्र—[ਸ਼ੰਕਰਸ਼ੁਕ੍ਰ] ਪੁ. ਪਾਰਾ ।

शंकरशैल—[ਸ਼ੰਕਰਸ਼ੈਲ] ਪੁ. ਕੈਲਾਸ਼ ਪਰਬਤ ।

शंकरा—[ਸ਼ੰਕਰਾ] ਇ. ਪਾਰਵਤੀ ; ਇਕ ਰਾਗ ; ਮਜੀਠ ; ਕਿੱਕਰ ਦਾ ਰੁਖ ; ਵਿ. ਕਲਿਆਣ ਕਰਨ ਵਾਲੀ, ਹਿਤਕਾਰੀ ।

शंकराचारी—[ਸ਼ੰਕਰਾਚਾਰੀ] ਪੁ. ਸ਼ੰਕਰ ਮਤ ਦਾ ਅਨੁਯਾਈ ।

शंकराचार्य—[ਸ਼ੰਕਰਾਚਾਰ੍ਯ] ਪੁ. ਇਕ ਪ੍ਰਸਿੱਧ ਦਾਰਸ਼ਨਿਕ ।

शंकराभरण—[ਸ਼ੰਕਰਾਭਰਣ] ਪੁ. ਇਕ ਰਾਗ ।

शंकरालय—[ਸ਼ੰਕਰਾਲਯ] ਪੁ. ਕੈਲਾਸ਼ ਪਰਬਤ ।

शंकरावास—[ਸ਼ੰਕਰਾਵਾਸ] ਪੁ. ਇਕ ਤਰ੍ਹਾਂ ਦਾ ਕਪੂਰ ; ਕੈਲਾਸ਼ ਪਰਬਤ ।

शंकराह्वा—[ਸ਼ੰਕਰਾਹ੍ਵਾ] ਪੁ. ਸ਼ਮੀ ਰੁੱਖ ।

शंकरी—[ਸ਼ੰਕਰੀ] ਇ. ਪਾਰਵਤੀ ; ਮਜੀਠ ; ਸ਼ਮੀ ਰੁੱਖ ; ਇਕ ਰਾਗਣੀ ; ਵਿ. ਕਲਿਆਣ ਕਰਨ ਵਾਲੀ, ਕਲਿਆਣਕਾਰੀ ।

शंकर्षण—[ਸ਼ੰਕਰ੍ਸ਼ਣ] ਪੁ. ਵਿਸ਼ਨੂੰ ; ਰੋਹਿਣੀ ਦੇ ਪੁੱਤਰ ਦਾ ਨਾਂ ।

शंकव—[ਸ਼ੰਕਵ] ਪੁ. ਇਕ ਮੱਛੀ ।

शंका (शङ्का)—[ਸ਼ੰਕਾ] ਇ. ਸ਼ੱਕ ; ਡਰ ; ਇਕ ਸੰਚਾਰੀ ਭਾਵ ।

शंकित (शङ्कित)—[ਸ਼ੰਕਿਤ] ਵਿ. ਸ਼ੱਕ ਵਿਚ ਪਿਆ ਹੋਇਆ ; ਡਰਿਆ ਹੋਇਆ ।

शंकु (शङ्कु)—[ਸ਼ੰਕੁ] ਪੁ. ਕੋਈ ਨੋਕਦਾਰ ਚੀਜ਼ ; ਸ਼ਰੀਰ ; ਸ਼ਿਵ ; ਰਾਖਸ਼ ; ਭੱਲਾ, ਭਾਲਾ ; ਕਾਮਦੇਵ ; ਇਕ ਵਾਜਾ ; ਇਕ ਨਾਪ ; ਸੰਖ ; ਇਕ ਸੰਖਿਆ ; ਪਾਪ ; ਦਾਅ ।

शंख (शङ्ख)—[ਸ਼ੰਖ] ਪੁ. ਸੰਖ ; ਇਕ ਸੰਖਿਆ, ਸੰਖ ; ਪੁੜਪੁੜੀ ; ਮੱਥਾ ; ਇਕ ਛੰਦ ; ਹਵਾ ਦੇ ਚੱਲਣ ਨਾਲ ਪੈਦਾ ਹੋਣ ਵਾਲੀ ਆਵਾਜ਼ ।

शंखिनी (शङ्खिनी)—[ਸ਼ੰਖਿਨੀ] ਇ. ਕਾਮ ਸ਼ਾਸਤਰ-ਅਨੁਸਾਰ ਇਸਤ੍ਰੀਆਂ ਦੇ ਚਾਰ ਭੇਦਾਂ ਵਿਚੋਂ ਇਕ ; ਇਕ ਭਾਂਤ ਦੀ ਅਪਸਰਾ ; ਇਕ ਜੰਗਲੀ ਦਵਾਈ ; ਮੂੰਹ ਦੀ ਨਾੜੀ ।

शंखी (शङ्खी) [ਸ਼ੰਖੀ] ਪੁ. ਵਿਸ਼ਨੂੰ ; ਸਮੁੰਦਰ ; ਇਕ ਸੱਪ ।

शंखोदरी (शङ्खोदरी)—[ਸ਼ੰਖੋਦਰੀ] ਇ. ਇਕ ਰੁੱਖ ।

+शंगर—[ਸ਼ੰਗਰ] ਪੁ. ਇਕ ਤਰ੍ਹਾਂ ਦਾ ਬਹੁਤ ਉੱਚਾ ਰੁੱਖ, ਸ਼ਿੰਗਰਫ਼ ।

शंजरफ (शञ्जरफ)—[ਸ਼ੰਜਰਫ] ਪੁ. ਸ਼ਿੰਗਰਫ ।

शंठ (शण्ठ)—[ਸ਼ੰਠ] ਪੁ. ਮੂਰਖ ; ਨਪੁੰਸਕ, ਹੀਜੜਾ, ਵਿਆਹਿਆ ਹੋਇਆ ।

शंड—[ਸ਼ੰਡ] ਪੁ. ਸਾਂਢ ; ਇਕ ਦੈਂਤ ; ਨਪੁੰਸਕ ; ਕਮਲ-ਸਮੂਹ ; ਪਾਗਲ ਵਿਅਕਤੀ ; ਰਣਵਾਸ ਦਾ ਨੌਕਰ, ਖੋਜਾ ।

शंतनु—[ਸ਼ੰਤਨੁ] ਪੁ. ਵੇਖੋ ਸ਼ਾਂਤਨੁ (शांतनु) ।

शंतनुसुत—[ਸ਼ੰਤਨੁਸੁਤ] ਪੁ. ਭੀਸ਼ਮ ਪਿਤਾਮਾ ।

शंब—[ਸ਼ੰਬ] ਪੁ. ਇੰਦਰ ਦਾ ਬੱਜਰ ; ਲੋਹੇ ਦੀ ਜ਼ੰਜੀਰ ; ਇਕ ਪ੍ਰਾਚੀਨ ਮਾਪ ; ਦੁਬਾਰਾ ਕੀਤੀ ਗਈ ਜੋਤਾਈ ।

शंबर (शम्बर)—[ਸ਼ੰਬਰ] ਪੁ. ਜਲ, ਪਾਣੀ ; ਬੱਦਲ ; ਚਿੱਤਰ ; ਧਨ ; ਧੁੰਧ ; ਇਕ ਮੱਛੀ ; ਇਕ ਮਿਰਗ ।

शंबूक (शम्बूक)—[ਸ਼ੰਬੂਕ] ਪੁ. ਘੋਗਾ ।

शंबूका—[ਸ਼ੰਬੂਕਾ] ਇ. ਸਿੱਪੀ ; ਘੋਗਾ ; ਹਾਥੀ ਦੇ ਸੁੰਡ ਦੀ ਨੋਕ ; ਇਕ ਸੂਦਰ ਤਪੀ ਦਾ ਨਾਂ ।

शंभु—[ਸ਼ੰਭੁ] ਪੁ. ਸ਼ਿਵ ਜੀ ; ਗਿਆਰਾਂ ਰੁਦ੍ਰਾਂ ਵਿੱਚੋਂ ਪ੍ਰਧਾਨ ਰੁਦ੍ਰ ; ਬ੍ਰਹਮਾ ; ਰਿਸ਼ੀ ; ਵਿਸ਼ਨੂੰ ; ਬੁੱਧ, ਸਿੱਧ ਵਿਅਕਤੀ ; ਚਿੱਟੇ ਅੱਕ ਦਾ ਬੂਟਾ ; ਇਕ ਵਰਣਿਕ ਛੰਦ ।

शंभुतेज—[ਸ਼ੰਭੁਤੇਜ] ਪੁ. ਪਾਰਾ ।

शंभुभूषण—[ਸ਼ੰਭੁਭੂਸ਼ਣ] ਪੁ. ਚੰਦਰਮਾ, ਚੰਨ ।

शंस—[ਸ਼ੰਸ] ਪੁ. ਪ੍ਰਤਿਗਿਆ ; ਪ੍ਰਸ਼ੰਸਾ, ਸਲਾਘਾ ; ਇੱਛਿਆ ; ਮੰਗਲ ਕਾਮਨਾ ; ਵਰਣਨ ; ਸੁਗੰਧ, ਕਸਮ ।

शंसन—[ਸ਼ੰਸਨ] ਪੁ. ਕਥਨ ; ਪ੍ਰਾਰਥਨਾ ; ਤਾਰੀਫ਼ ।

शंसनीय—[ਸ਼ੰਸਨੀਯ] ਵਿ. ਤਾਰੀਫ਼ ਕਰਨ ਯੋਗ ; ਕਥਨ ਯੋਗ ।

शंसित—[ਸ਼ੰਸਿਤ] ਵਿ. ਨਿਸ਼ਚਿਤ ; ਚਾਹਿਆ ਹੋਇਆ ; ਵਡਿਆਇਆ ਹੋਇਆ ; ਜਿਸ ਤੇ ਝੂਠਾ ਦੋਸ਼ ਲਾਇਆ ਹੋਵੇ ।

शंस्य—[ਸ਼ੰਸ੍ਯ] ਵਿ. ਉਸਤਤ ਕਰਨ ਯੋਗ ; ਚਾਹਿਆ ਹੋਇਆ ; ਕਿਹਾ ਹੋਇਆ ।

शऊर—[ਸ਼ਊਰ] ਪੁ. ਅਕਲ ; ਸਿਆਣਪ ; ਕੰਮ ਕਰਨ ਦਾ ਠੀਕ ਢੰਗ ।

शऊरदार—[ਸ਼ਊਰਦਾਰ] ਵਿ. ਸਿਆਣਾ, ਹੁਨਰੀ, ਅਕਲਮੰਦ, ਸਲੀਕੇਮੰਦ ।

शक—[ਸ਼ਕ] ਪੁ. ਇਕ ਪੁਰਾਣੀ ਕੌਮ ; ਰਾਜਾ ਸਾਲਿਵਾਹਨ ਦਾ ਚਲਾਇਆ ਹੋਇਆ ਸੰਮਤ ; ਸੰਦੇਹ ।

शकट—[ਸ਼ਕਟ] ਪੁ. ਬੈਲਗੱਡੀ, ਛਕੜਾ ; ਦੋ ਹਜ਼ਾਰ ਪਲ ਦਾ ਤੋਲ ; ਇਕ ਦੈਂਤ ; ਇਕ ਰੁੱਖ ; ਰੋਹਿਣੀ ਨਛੱਤਰ ; ਭਾਰ ।

शकटव्यूह—[ਸ਼ਕਟਵ੍ਯੂਹ] ਪੁ. ਫੌਜ ਦੀ ਖਾਸ ਰਚਨਾ ਜਿਸ ਦਾ ਅਗਲਾ ਹਿੱਸਾ ਪਤਲਾ, ਪਿੱਛਾ ਚੌੜਾ ਹੋਵੇ ।

शकटाक्ष—[ਸ਼ਕਟਾਕ੍ਸ਼] ਪੁ. ਗੱਡੇ ਦਾ ਧੁਰਾ ।

शकटार—[ਸ਼ਕਟਾਰ] ਪੁ. ਰਾਜੇ ਮਹਾਨੰਦ ਦਾ ਮੰਤਰੀ ਜਿਸ ਨੇ ਚਾਣਕਯ ਨਾਲ ਰਲ ਕੇ ਨੰਦਵੰਸ਼ ਦਾ ਨਾਸ਼ ਕੀਤਾ ਸੀ ; ਇਕ ਸ਼ਿਕਾਰੀ ਪੰਛੀ ।

शकटारि—[ਸ਼ਕਟਾਰਿ] ਪੁ. ਸ੍ਰੀ ਕ੍ਰਿਸ਼ਨ ।

शकटासुर—[ਸ਼ਕਟਾਸੁਰ] ਪੁ. ਇਕ ਦੈਂਤ ।

शकटि—[ਸ਼ਕਟਿ] ਇ. ਛੋਟੀ ਗੱਡੀ ।

शकटिका, शकटी—[ਸ਼ਕਟਿਕਾ, ਸ਼ਕਟੀ] ਇ. ਬੱਚਿਆਂ ਦੀ ਖੇਲ੍ਹਣ ਦੀ ਗੱਡੀ ; ਛੋਟੀ ਬੈਲ ਗੱਡੀ ।

शकठ—[ਸ਼ਕਠ] ਪੁ. ਮਨ੍ਹਾ, ਮਚਾਨ ।

+शकर—[ਸ਼ਕਰ] ਪੁ. ਕੱਚੀ ਖੰਡ, ਸ਼ੱਕਰ ।

शकरकंद—[ਸ਼ਕਰਕੰਦ] ਪੁ. ਇਕ ਮਿੱਠਾ ਕੰਦ, ਸ਼ਕਰਕੰਦੀ ।

शकरखोरा—[ਸ਼ਕਰਖੋਰਾ] ਪੁ. ਇਕ ਛੋਟਾ ਸੋਹਣਾ ਪੰਛੀ ; ਵਿ. ਮਿੱਠੀਆਂ ਚੀਜ਼ਾਂ ਖਾਣ ਵਾਲਾ ।

शकरपारा—[ਸ਼ਕਰਪਾਰਾ] ਪੁ. ਇਕ ਫਲ ; ਇਕ ਮਿਠਿਆਈ ।

शकरपाला—[ਸ਼ਕਰਪਾਲਾ] ਪੁ. ਵੇਖੋ ਸ਼ਕਰਪਾਰਾ (शकरपारा) ।

शकरपीटन—[ਸ਼ਕਰਪੀਟਨ] ਪੁ. ਇਕ ਕੰਡਿਆਲੀ ਝਾੜੀ ।

शकरबादाम—[ਸ਼ਕਰਬਾਦਾਮ] ਪੁ. ਖੁਰਮਾਨੀ ।

शकरी—[ਸ਼ਕਰੀ] ਪੁ. ਫਾਲਸਾ ; ਵਿ. ਸ਼ਕਰ ਦੇ ਰੰਗ ਦਾ ।

शकल—[ਸ਼ਕਲ] ਇ. ਚਿਹਰਾ ; ਰੂਪ ; ਚੇਸ਼ਟਾ ; ਢਾਂਚਾ, ਘੜਤ ; ਮੂਰਤੀ ; ਉਪਾ, ਤਰਕੀਬ ; ਪੁ. ਖੰਡ, ਟੁਕੜਾ ; ਛਿੱਲ ; ਚੰਮ ; ਸ਼ਕਰ ; ਦਾਲਚੀਨੀ ।

शकव—[ਸ਼ਕਵ] ਪੁ. ਰਾਜਹੰਸ ।

शकांतक (शकान्तक)—[ਸ਼ਕਾਂਤਕ] ਪੁ. ਰਾਜਾ ਬਿਕ੍ਰਮਾਦਿੱਤ ।

शकाकुल—[ਸ਼ਕਾਕੁਲ] ਪੁ. ਇਕ ਪਰਸਿੱਧ ਦਵਾਈ ।

शकादित्य—[ਸ਼ਕਾਦਿਤ੍ਯ] ਪੁ. ਰਾਜਾ ਸ਼ਾਲਿਵਾਹਨ ।

शकाब्द—[ਸ਼ਕਾਬ੍ਦ] ਪੁ. ਸ਼ਾਲਿਵਾਹਨ ਦਾ ਚਲਾਇਆ ਸੰਮਤ ।

शकार—[ਸ਼ਕਾਰ] ਪੁ. ਸ਼ ਅੱਖਰ ; ਇਕ ਖਾਸ ਸ਼ਬਦ ਜੋ ਸੰਸਕ੍ਰਿਤ ਦੇ ਨਾਟਕਾਂ ਵਿਚ ਰਾਜੇ ਦੀ ਰਖੇਲ ਦੇ ਭਰਾ ਲਈ ਵਰਤਿਆ ਜਾਂਦਾ ਹੈ ; ਸ਼ਕ ਜਾਤੀ ਦਾ ਵਿਅਕਤੀ ।

शकारि—[ਸ਼ਕਾਰਿ] ਪੁ. ਰਾਜਾ ਬਿਕ੍ਰਮਾਦਿੱਤ ।

शकील—[ਸ਼ਕੀਲ] ਵਿ. ਸੋਹਣਾ, ਖੂਬਸੂਰਤ ।

शकुंत (शकुन्त)—[ਸ਼ਕੁੰਤ] ਪੁ. ਪੰਛੀ ; ਇਕ ਪ੍ਰਕਾਰ ਦਾ ਕੀੜਾ ; ਵਿਸ਼ਵਾਮਿਤ੍ਰ ਦੇ ਇਕ ਪੁਤਰ ਦਾ ਨਾਂ ।

शकुंतक (शकुन्तक)—[ਸ਼ਕੁੰਤਕ] ਪੁ. ਇਕ ਪ੍ਰਕਾਰ ਦੀ ਛੋਟੀ ਚਿੜੀ।

शकुंतला (शकुन्तला)—[ਸ਼ਕੁੰਤਲਾ] ਇ. ਵਿਸ਼ਵਾਮਿੱਤਰ ਰਿਸ਼ੀ ਤੇ ਮੇਨਕਾ ਅਪਸਰਾ ਦੀ ਸੰਤਾਨ, ਸ਼ਕੁੰਤਲਾ, ਭਰਤ ਦੀ ਮਾਂ ਜਿਸਦੇ ਨਾਂ ਤੇ ਇਸ ਦੇਸ਼ ਦਾ ਨਾਂ 'ਭਾਰਤ ਵਰਸ਼' ਪਿਆ ਹੈ ; ਕਾਲੀਦਾਸ ਦਾ ਪ੍ਰਸਿੱਧ ਨਾਟਕ।

शकुंतिका (शकुन्तिका)—[ਸ਼ਕੁੰਤਿਕਾ] ਵਿ. ਇਕ ਪ੍ਰਕਾਰ ਦੀ ਚਿੜੀ ; ਰਾਤ ਨੂੰ ਬੋਲਣ ਵਾਲੀ ਇਕ ਪ੍ਰਕਾਰ ਦੀ ਟਿੱਡੀ, ਬਿੰਡਾ।

शकुंद—[ਸ਼ਕੁੰਦ] ਪੁ. ਚਿੱਟੀ ਕੰਡੇਰ।

शकुन—[ਸ਼ਕੁਨ] ਪੁ. ਚੰਗਾ-ਮੰਦਾ ਲੱਛਣ ; ਸ਼ੁਭ ਮਹੂਰਤ ਵਿਚ ਹੋਣ ਵਾਲਾ ਕੰਮ, ਸ਼ਗਨ ; ਸ਼ੁਭ ਮਹੂਰਤ ; ਮੰਗਲ ਅਵਸਰਾਂ ਤੇ ਗਾਏ ਜਾਣ ਵਾਲੇ ਗੀਤ।

शकुनज्ञ—[ਸ਼ਕੁਨਗ੍ਯ] ਵਿ. ਸ਼ਗਨ ਦੇ ਚੰਗੇ ਮਾੜੇ ਪ੍ਰਭਾਵ ਦਾ ਜਾਣਕਾਰ।

शकुनशास्त्र—[ਸ਼ਕੁਨਸ਼ਾਸ੍ਤ੍ਰ] ਪੁ. ਸ਼ਗਨ-ਵਿਚਕਾਰ ਦੱਸਣ ਵਾਲੀ ਪੋਥੀ, ਸ਼ਗਨ-ਸ਼ਾਸਤਰ।

शकुनि—[ਸ਼ਕੁਨਿ] ਪੁ. ਪੰਛੀ ; ਗਿੱਧ ; ਦੁਰਜੋਧਨ ਦਾ ਮਾਮਾ ; ਇਕ ਦੈਂਤ ਦਾ ਨਾਂ ; ਦੁਸ਼ਟ ਆਦਮੀ।

शकुनिवाद—[ਸ਼ਕੁਨਿਵਾਦ] ਪੁ. ਪੰਛੀਆਂ ਦੀ ਸਵੇਰ ਦੀ ਚਹਿਚਹਾਹਟ ; ਮੁਰਗੇ ਦੀ ਬਾਂਗ।

शकुनी—[ਸ਼ਕੁਨੀ] ਇ. ਕੋਇਲ ; ਮਮੋਲੇ ਦੀ ਮਦੀਣ, ਮਮੋਲੀ ; ਇਕ ਪੂਤਨਾ ਦਾ ਨਾਂ ; ਇਕ ਬਾਲ ਗ੍ਰਹਿ ; ਸ਼ਗਨ ਦੇ ਪ੍ਰਭਾਵ ਦਾ ਜਾਣਕਾਰ।

शकुनीश्वर—[ਸ਼ਕੁਨੀਸ਼੍ਵਰ] ਪੁ. ਗਰੁੜ।

शकृत्—[ਸ਼ਕ੍ਰਿਤ੍] ਪੁ. ਗੋਹਾ, ਵਿਸ਼ਟਾ ; ਵਿਸ਼ਨੂੰ।

शकृद्द्वार—[ਸ਼ਕ੍ਰਿਦ੍ਦ੍ਵਾਰ] ਪੁ. ਗੁਦਾ।

शक्कर—[ਸ਼ੱਕਰ] ਪੁ. ਬਲਦ ; ਇ. ਚੀਨੀ ; ਖੰਡ, ਸ਼ੱਕਰ।

शक्करी—[ਸ਼ੱਕਰੀ] ਇ. ਇਕ ਛੰਦ ; ਇਕ ਨਦੀ।

शक्की—[ਸ਼ੱਕੀ] ਵਿ. ਜਿਸ ਨੂੰ ਹਰ ਗੱਲ ਵਿਚ ਸ਼ੱਕ ਹੋਵੇ, ਵਹਿਮੀ, ਸ਼ੱਕੀ।

शक्त—[ਸ਼ਕ੍ਤ] ਵਿ. ਸਮਰਥਾ ਵਾਲਾ, ਤਾਕਤਵਰ।

शक्तव—[ਸ਼ਕ੍ਤਵ] ਪੁ. ਸੱਤੂ, ਭੁੰਨੇ ਹੋਏ ਅੰਨ ਦਾ ਆਟਾ।

शक्ति—[ਸ਼ਕ੍ਤਿ] ਇ. ਦੁਰਗਾ ; ਬਲ, ਤਾਕਤ ; ਅਧਿਕਾਰ ; ਸਮਰਥਾ ; ਰਾਜ ; ਮਾਇਆ ; ਰੱਬੀ ਤਾਕਤ ; ਤਲਵਾਰ ; ਕੁਦਰਤ ; ਇਕ ਹਥਿਆਰ ; ਪ੍ਰਭਾਵ ; ਸਾਂਗ ; ਲਕਸ਼ਮੀ ; ਗੌਰੀ ; ਭਗ।

शक्तिकर—[ਸ਼ਕ੍ਤਿਕਰ] ਵਿ. ਬਲ ਦੇਣ ਵਾਲਾ, ਤਾਕਤ ਵਧਾਉਣ ਵਾਲਾ।

शक्तिग्रह—[ਸ਼ਕ੍ਤਿਗ੍ਰਹ] ਪੁ. ਸ਼ਿਵ ; ਕਾਰਤਿਕੇਯ ; ਸ਼ਬਦ-ਸ਼ਕਤੀ ਦਾ ਗਿਆਨ ; ਵਿ. ਸ਼ਕਤੀ ਗ੍ਰਹਿਣ ਕਰਨ ਵਾਲਾ।

शक्तिता—[ਸ਼ਕ੍ਤਿਤਾ] ਇ. ਤਾਕਤ ਦਾ ਭਾਵ ਜਾਂ ਧਰਮ।

शक्तिधर—[ਸ਼ਕ੍ਤਿਧਰ] ਪੁ. ਕਾਰਤਿਕੇਯ, ਸਕੰਦ ; ਵਿ. ਬਲਵਾਨ।

शक्तिपाणि—[ਸ਼ਕ੍ਤਿਪਾਣਿ] ਪੁ. ਸਕੰਧ, ਕਾਰਤਿਕੇਯ ; ਵਿ. ਜਿਸ ਦੇ ਹੱਥ ਵਿਚ ਸ਼ਕਤੀ ਨਾਂ ਦਾ ਹਥਿਆਰ ਹੋਵੇ।

शक्तिपूजक—[ਸ਼ਕ੍ਤਿਪੂਜਕ] ਪੁ. ਸ਼ਕਤੀ ਦਾ ਉਪਾਸ਼ਕ, ਸ਼ਾਕਤ ; ਤੰਤਰੀ।

शक्तिभृत—[ਸ਼ਕ੍ਤਿਭ੍ਰਿਤ] ਪੁ. ਕਾਰਤਿਕੇਯ।

शक्तिमत्ता—[ਸ਼ਕ੍ਤਿਮੱਤਾ] ਇ. ਜ਼ੋਰ, ਤਾਕਤ, ਤਾਕਤਵਰ ਹੋਣ ਦਾ ਭਾਵ।

शक्तिवादी—[ਸ਼ਕ੍ਤਿਵਾਦੀ] ਪੁ. ਸ਼ਕਤੀ ਦੀ ਪੂਜਾ ਕਰਨ ਵਾਲਾ ਵਿਅਕਤੀ।

शक्तिवैकल्य—[ਸ਼ਕ੍ਤਿਵੈਕਲ੍ਯ] ਪੁ. ਕਮਜ਼ੋਰੀ, ਨਾ ਤਾਕਤੀ ; ਅਸਮਰੱਥਤਾ।

शक्तिशाली—[ਸ਼ਕ੍ਤਿਸ਼ਾਲੀ] ਵਿ. ਤਾਕਤਵਰ, ਤਕੜਾ।

शक्तिहर—[ਸ਼ਕ੍ਤਿਹਰ] ਵਿ. ਤਾਕਤ ਦਾ ਨਾਸ਼ ਕਰਨ ਵਾਲਾ।

शक्तिहीन—[ਸ਼ਕ੍ਤਿਹੀਨ] ਵਿ. ਨਿਰਬਲ, ਕਮਜ਼ੋਰ, ਮਾੜਚੂ ; ਨਾਮਰਦ, ਹੀਜੜਾ।

शक्ती—[ਸ਼ਕ੍ਤੀ] ਪੁ. ਇਕ ਛੰਦ ; ਤਾਕਤਵਰ ਵਿਅਕਤੀ।

शक्तु—[ਸ਼ਕ੍ਤੁ] ਪੁ. ਸੱਤੂ, ਭੁੰਨੇ ਹੋਏ ਅੰਨ ਦਾ ਆਟਾ।

शक्न, शक्नु—[ਸ਼ਕ੍ਨ, ਸ਼ਕ੍ਨੁ] ਵਿ. ਮਿਠ ਬੋਲਾ, ਮਿੱਠਾ ਬੋਲਣ ਵਾਲਾ।

शक्य—[ਸ਼ਕ੍ਯ] ਵਿ. ਸਮਰਥਾਵਾਨ ; ਸੰਭਵ, ਉਹ ਜੋ ਤਾਕਤ ਨਾਲ ਹੋ ਸਕੇ।

शक्यता—[ਸ਼ਕ੍ਯਤਾ] ਇ. ਹੋ ਸਕਣ ਦਾ ਭਾਵ ਜਾਂ ਧਰਮ, ਸੰਭਵਤਾ।

शक्र—[ਸ਼ਕ੍ਰ] ਪੁ. ਇੰਦਰ ; ਅਰਜਨ ਨਾਂ ਦਾ ਰੁੱਖ ; ਸ਼ਿਵ ਜੀ ; ਇੰਦਰ-ਜੌਂ ; ਇਕ ਨਛੱਤਰ ; ਵਿ. ਸਮਰੱਥ।

शक्रकेतु—[ਸ਼ਕ੍ਰਕੇਤੁ] ਪੁ. ਸਤਰੰਗੀ ਪੀਂਘ, ਇੰਦਰਧਨੁਸ਼।

शक्रगोप—[ਸ਼ਕ੍ਰਗੋਪ] ਪੁ. ਬੀਰ ਬਹੁਟੀ।

शक्रचाप—[ਸ਼ਕ੍ਰਚਾਪ] ਪੁ. ਇੰਦਰਧਨੁਸ਼, ਸਤਰੰਗੀ ਪੀਂਘ।

शक्रजित्—[ਸ਼ਕ੍ਰਜਿਤ੍] ਪੁ. ਮੇਘਨਾਥ।

शक्रतरु—[ਸ਼ਕ੍ਰਤਰੁ] ਪੁ. ਭੰਗ ਦਾ ਬੂਟਾ।

शक्रद्रुम—[ਸ਼ਕ੍ਰਦ੍ਰੁਮ] ਪੁ. ਮੌਲਸਰੀ ਦਾ ਬੂਟਾ ; ਦਿਉਦਾਰ, ਦਿਆਰ।

शक्रधनु—[ਸ਼ਕ੍ਰਧਨੁ] ਪੁ. ਇੰਦਰ ਧਨੁਸ਼ ।

शक्रनंदन (शक्रनन्दन)—[ਸ਼ਕ੍ਰਨੰਦਨ] ਪੁ. ਅਰਜਨ ।

शक्रनेमी, शक्रपादप—[ਸ਼ਕ੍ਰਨੇਮੀ, ਸ਼ਕ੍ਰਪਾਦਪ] ਪੁ. ਦਿਆਰ ; ਕੁਟਜ ਦਾ ਰੁੱਖ ।

शक्रपुर—[ਸ਼ਕ੍ਰਪੁਰ] ਪੁ. ਅਮਰਾਵਤੀ, ਇੰਦਰ ਪੁਰੀ ।

शक्रपुष्पिका—[ਸ਼ਕ੍ਰਪੁਸ਼੍ਪਿਕਾ] ਇ. ਨਾਗਦੌਣ ।

शक्रप्रस्थ—[ਸ਼ਕ੍ਰਪ੍ਰਸ੍ਤ] ਪੁ. ਇੰਦਰ-ਪ੍ਰਸਥ, ਭਾਰਤ ਦਾ ਇਕ ਪ੍ਰਾਚੀਨ ਨਗਰ ।

शक्रबीज—[ਸ਼ਕ੍ਰਬੀਜ] ਪੁ. ਇੰਦਰ ਜੌਂ ।

शक्रभवन—[ਸ਼ਕ੍ਰਭਵਨ] ਪੁ. ਸਵਰਗ ।

शक्रवाहन—[ਸ਼ਕ੍ਰਵਾਹਨ] ਪੁ. ਬੱਦਲ ।

शक्रशरासन—[ਸ਼ਕ੍ਰਸ਼ਰਾਸਨ] ਪੁ. ਇੰਦਰ ਧਨੁਸ਼ ।

शक्रशाला—[ਸ਼ਕ੍ਰਸ਼ਾਲਾ] ਇ. ਉਹ ਥਾਂ ਜਿਥੇ ਯੱਗ ਸਮੇਂ ਬਲੀ ਦਿਤੀ ਜਾਂਦੀ ਹੈ ।

शक्राध्य—[ਸ਼ਕ੍ਰਾਖ੍ਯ] ਪੁ. ਉੱਲੂ ।

शक्राणी—[ਸ਼ਕ੍ਰਾਣੀ] ਇ. ਇੰਦਰ ਦੀ ਪਤਨੀ, ਸ਼ਚੀ ।

शक्रात्मज—[ਸ਼ਕ੍ਰਾਤ੍ਮਜ] ਪੁ, ਅਰਜਨ !

शक्रादन—[ਸ਼ਕ੍ਰਾਦਨ] ਪੁ. ਭੰਗ ।

शक्राशन—[ਸ਼ਕ੍ਰਾਸ਼ਨ] ਪੁ. ਭੰਗ, ਸੁੱਖਾ ; ਇੰਦਰ-ਜੌਂ ।

शक्रासन—[ਸ਼ਕ੍ਰਾਸਨ] ਪੁ. ਇੰਦਰ ਦਾ ਆਸਨ ; ਸਿੰਘਾਸਨ ।

शक्वर—[ਸ਼ਕ੍ਵਰ] ਪੁ. ਸਾਂਢ ।

शक्वरी—[ਸ਼ਕ੍ਵਰੀ] ਇ. ਉਂਗਲ ; ਤੜਾਗੀ ; ਗਊ ; ਇਕ ਛੰਦ ; ਇਕ ਪ੍ਰਾਚੀਨ ਨਦੀ ।

शक्वा—[ਸ਼ਕ੍ਵਾ] ਪੁ. ਹਾਥੀ ।

शख्स—[ਸ਼ਖ਼ਸ] ਪੁ. ਮਨੁੱਖ, ਆਦਮੀ ।

शगल—[ਸ਼ਗਲ] ਪੁ. ਵਪਾਰ, ਕੰਮਧੰਦਾ ; ਦਿਲ ਖ਼ੁਸ਼ ਕਰਨ ਦਾ ਭਾਵ, ਮਨੋਰੰਜਨ ।

शगुन—[ਸ਼ਗੁਨ] ਪੁ. ਸਗਨ ; ਨਜ਼ਰਾਨਾ, ਭੇਟਾ ; ਵਿਆਹ ਦੀ ਗੱਲ ਬਾਤ ਪੱਕੀ ਹੋ ਜਾਣ ਤੇ ਕੀਤੀ ਜਾਣ ਵਾਲੀ ਇਕ ਰਸਮ ।

शगुनियाँ—[ਸ਼ਗੁਨਿਯਾਂ] ਵਿ. ਚੰਗੇ ਮੰਦੇ ਸਗਨ ਵਿਚਾਰਨ ਵਾਲਾ ਸਾਧਾਰਣ ਜੋਤਸ਼ੀ ।

शगूफा—[ਸ਼ਗੂਫ਼ਾ] ਪੁ. ਫੁੱਲ ਦੀ ਕਲੀ ; ਫੁੱਲ ; ਕੋਈ ਅਦ-ਭੁਤ ਘਟਨਾ ਜਾਂ ਗੱਲ ।

शचि, शची—[ਸ਼ਚਿ, ਸ਼ਚੀ] ਇ. ਇੰਦਰ ਦੀ ਪਤਨੀ ; ਵਾਣੀ, ਵਾਕ-ਸ਼ਕਤੀ ; ਸਤਾਵਰ ਅਸਬਰਗ ; ਬੁੱਧੀ ।

शचीपति, शचीश—[ਸ਼ਚੀਪਤਿ, ਸ਼ਚੀਸ਼] ਪੁ. ਇੰਦਰ ।

शजर—[ਸ਼ਜਰ] ਪੁ. ਰੁੱਖ, ਦਰਖਤ, ਬਿਰਛ ।

शजरा—[ਸ਼ਜਰਾ] ਪੁ. ਬੰਸਾਵਲੀ, ਕੁਰਸੀਨਾਮਾ ; ਪਟਵਾਰੀ ਦਾ ਖੇਤਾਂ ਦਾ ਨਕਸ਼ਾ ।

शठ—[ਸ਼ਠ] ਵਿ. ਧੂਰਤ ; ਧੋਖੇਬਾਜ਼ ; ਪੁ. ਧਤੂਰੇ ਦਾ ਰੁੱਖ ; ਸਾਹਿੱਤ ਵਿਚ ਉਹ ਨਾਇਕ ਜੋ ਦੂਜੀ ਇਸਤ੍ਰੀ ਨਾਲ ਪ੍ਰੇਮ ਕਰਦੇ ਹੋਏ ਵੀ ਆਪਣੀ ਪਤਨੀ ਨਾਲ ਪ੍ਰੇਮ ਪ੍ਰਦਰਸ਼ਿਤ ਕਰਨ ਦਾ ਕਪਟ ਕਰਦਾ ਹੈ ; ਕੇਸਰ ; ਲੋਹਾ ।

शठता—[ਸ਼ਠਤਾ] ਇ. ਬਦਮਾਸ਼ੀ, ਪਾਜੀਪਣ, ਧੂਰਤਤਾ ।

शण—[ਸ਼ਣ] ਪੁ. ਸਣ ਦਾ ਬੂਟਾ ; ਭੰਗ ।

शणाल, शणालुक—[ਸ਼ਣਾਲ, ਸ਼ਣਾਲੁਕ] ਪੁ. ਅਮਲਤਾਸ ਦਾ ਰੁੱਖ ।

शत—[ਸ਼ਤ] ਵਿ. ਸੌ ; ਪੁ. ਸੌ ਦੀ ਸੰਖਿਆ ।

शतक—[ਸ਼ਤਕ] ਪੁ. ਇਕੋ ਤਰ੍ਹਾਂ ਦੀਆਂ ਸੌ ਚੀਜ਼ਾਂ ਦਾ ਸੰਗ੍ਰਹਿ ; ਸੌ ਵਰ੍ਹਾ, ਸਦੀ ।

शतकिरण—[ਸ਼ਤਕਿਰਣ] ਪੁ. ਇਕ ਤਰ੍ਹਾਂ ਦੀ ਸਮਾਧੀ ।

शतकुंद (शतकुन्द)—[ਸ਼ਤਕੁੰਦ] ਪੁ. ਸਫ਼ੈਦ ਕਨੇਰ ।

शतकुसुमा—[ਸ਼ਤਕੁਸੁਮਾ] ਇ. ਸੌਂਫ਼ ।

शतक्रतु—[ਸ਼ਤਕ੍ਰਤੁ] ਪੁ. ਇੰਦਰ ।

शतखंड (शतखण्ड)—[ਸ਼ਤਖੰਡ] ਪੁ. ਸੋਨਾ ।

शतगु—[ਸ਼ਤਗੁ] ਪੁ. ਸੌ ਗਊਆਂ ਰੱਖਣ ਵਾਲਾ ਵਿਅਕਤੀ ।

शतगुण—[ਸ਼ਤਗੁਣ] ਵਿ. ਸੌ ਗੁਣਾ ।

शतघ्नी—[ਸ਼ਤਘ੍ਨੀ] ਇ. ਇਕ ਪੁਰਾਣਾ ਹਥਿਆਰ ; ਇਕ ਝਾੜੀ ; ਇਕ ਘਾਹ ; ਕਰੰਜ ਦਾ ਰੁੱਖ ; ਗਲ ਵਿਚ ਹੋਣ ਵਾਲਾ ਇਕ ਰੋਗ ।

शतच्छद—[ਸ਼ਤੱਛਦ] ਪੁ. ਸੌ ਪੰਖੜੀਆਂ ਦਾ ਕੰਵਲ ; ਕਠਫੋੜਾ ਪੰਛੀ ।

शतजटा—[ਸ਼ਤਜਟਾ] ਇ. ਸਤਾਵਰ ਬੂਟੀ ।

शतजिह्व—[ਸ਼ਤਜਿਹ੍ਵ] ਪੁ. ਸ਼ਿਵ, ਮਹਾਂਦੇਵ ।

शततारा—[ਸ਼ਤਤਾਰਾ] ਇ. ਸਤਭਿਖਾ ਨਛੱਤਰ ।

शतदल—[ਸ਼ਤਦਲ] ਪੁ. ਕੰਵਲ, ਪਦਮ ।

शतदला—[ਸ਼ਤਦਲਾ] ਇ. ਸ਼ਤਪੱਤ੍ਰੀ ।

शतद्रु—[ਸ਼ਤਦ੍ਰੁ] ਇ. ਸਤਲੁਜ ਨਦੀ ਦਾ ਪੁਰਾਣਾ ਨਾਂ ।

शतधन्वा—[ਸ਼ਤਧਨ੍ਵਾ] ਪੁ. ਇਕ ਜੋਧਾ ਜਿਸ ਨੂੰ ਸ੍ਰੀ ਕ੍ਰਿਸ਼ਨ ਨੇ ਮਾਰਿਆ ਸੀ ।

शतधा—[ਸ਼ਤਧਾ] ਇ. ਦੁੱਬ ।

शतधामा—[ਸ਼ਤਧਾਮਾ] ਪੁ. ਵਿਸ਼ਨੂੰ ।

शतधृति—[ਸ਼ਤਧ੍ਰਿਤਿ] ਪੁ. ਇੰਦਰ, ਬ੍ਰਹਮਾ ; ਸ੍ਵਰਗ ।

शतपत्र—[ਸ਼ਤਪਤ੍ਰ] ਪੁ. ਕੰਵਲ ; ਮੋਰ ; ਸਾਰਸ ; ਤੋਤਾ ;

ਬ੍ਰਿਹਸਪਤੀ ; ਠੱਕੀਰਾਹਾ ਪੰਛੀ ; ਵਿ. ਸੌ ਪੱਤਿਆਂ ਵਾਲਾ ; ਸੌ ਖੰਭਾਂ ਵਾਲਾ ।

शतपत्री—[ਸ਼ਤਪਤ੍ਰੀ] ਇ. ਸਫ਼ੈਦ ਗੁਲਾਬ ; ਸੇਵਤੀ ।

शतपथब्राह्मण—[ਸ਼ਤਪਥਬ੍ਰਾਹਮਣ] ਪੁ. ਇਕ ਪ੍ਰਸਿੱਧ ਸੰਸਕ੍ਰਿਤ ਬ੍ਰਾਹਮਣ ਗ੍ਰੰਥ ।

शतपद—[ਸ਼ਤਪਦ] ਪੁ. ਕੰਨ ਖਜੂਰਾ ; ਕੀੜੀ ।

शतपदी—[ਸ਼ਤਪਦੀ] ਇ. ਸਤਾਵਰ ; ਕੰਨ ਖਜੂਰਾ ; ਇਕ ਵੇਲ ।

शतपुष्प—[ਸ਼ਤਪੁਸ਼੍ਪ] ਪੁ. ਸੱਠੀ ਦੇ ਚਾਉਲ ।

शतपुष्पा—[ਸ਼ਤਪੁਸ਼੍ਪਾ] ਇ. ਸੋਏ ਦਾ ਸਾਗ ; ਸੌਂਫ਼ ।

शतबलि—[ਸ਼ਤਬਲਿ] ਪੁ. ਮੱਛੀ ; ਇਕ ਬਾਂਦਰ (ਰਾਮਾਇਣ) ।

शतबाहु—[ਸ਼ਤਬਾਹੁ] ਪੁ. ਸੌ ਬਾਹਾਂ ਵਾਲਾ ਇਕ ਦੈਂਤ ; ਇਕ ਕੀੜਾ ।

शतभिषा—[ਸ਼ਤਭਿਸ਼ਾ] ਇ. ਚੌਵੀਵਾਂ ਨਛੱਤਰ ।

शतभीरु—[ਸ਼ਤਭੀਰੁ] ਇ. ਚਮਲੀ ।

शतमख—[ਸ਼ਤਮਖ] ਪੁ. ਇੰਦਰ ; ਉੱਲੂ ।

शतमन्यु—[ਸ਼ਤਮਨ੍ਯੁ] ਪੁ. ਉੱਲੂ ; ਇੰਦਰ ; ਵਿ. ; ਉਤਸ਼ਾਹੀ ।

शतमयूख—[ਸ਼ਤਮਯੂਖ] ਪੁ. ਚੰਨ, ਚੰਦਰਮਾ ।

शतमल्ल—[ਸ਼ਤਮੱਲ] ਪੁ. ਸੰਖੀਆ ।

शतमूला—[ਸ਼ਤਮੂਲਾ] ਇ. ਵੱਡੀ ਸਤਾਵਰ ; ਬਚ ; ਨੀਲੀ ਦੁੱਬ ।

शतरंज—[ਸ਼ਤਰੰਜ] ਪੁ. ਇਕ ਪ੍ਰਸਿੱਧ ਖੇਲ ।

शतरंजबाज—[ਸ਼ਤਰੰਜਬਾਜ਼] ਪੁ. ਸ਼ਤਰੰਜ ਦਾ ਖਿਲਾੜੀ ।

शतरंजबाजी—[ਸ਼ਤਰੰਜਬਾਜ਼ੀ] ਇ. ਸ਼ਤਰੰਜ ਖੇਡਣ ਦੀ ਕਿਰਿਆ ।

शतरंजी (शतरञ्जी)—[ਸ਼ਤਰੰਜੀ] ਇ. ਇਕ ਤਰ੍ਹਾਂ ਦੀ ਦਰੀ ; ਸ਼ਤਰੰਜ ਦਾ ਖਿਲਾੜੀ ; ਸਤਨਾਜੇ ਦੀ ਬਣਾਈ ਹੋਈ ਰੋਟੀ, ਮਿੱਸੀ ਰੋਟੀ ।

शतरुद्र—[ਸ਼ਤਰੁਦ੍ਰ] ਪੁ. ਰੁਦ੍ਰ ਦਾ ਇਕ ਰੂਪ ਜਿਸ ਦੇ ਸੌ ਮੂੰਹ ਹੁੰਦੇ ਹਨ ।

शतरूपा—[ਸ਼ਤਰੂਪਾ] ਇ. ਬ੍ਰਹਮਾ ਦੀ ਮਾਨਸੀ ਧੀ ਅਤੇ ਪਤਨੀ ।

शतवार्षिक—[ਸ਼ਤਵਾਰ੍ਸ਼ਿਕ] ਵਿ. ਸੌ ਵਰ੍ਹੇ ਪਿਛੋਂ ਹੋਣ ਵਾਲਾ ।

शतवाही—[ਸ਼ਤਵਾਹੀ] ਇ. ਜੋ ਧੇਤਿਆਂ ਤੋਂ ਬਹੁਤ ਸਾਰਾ ਧਨ ਲਿਆਵੇ ।

शतवीर—[ਸ਼ਤਵੀਰ[ ਪੁ. ਵਿਸ਼ਨੂੰ ਦਾ ਇਕ ਨਾਂ ।

शतशः—[ਸ਼ਤਸ਼ः] ਅ. ਸੈਂਕੜੇ ਤਰ੍ਹਾਂ ।

शतांग—[ਸ਼ਤਾਂਗ] ਪੁ. ਰਥ ; ਇਕ ਰਾਖਸ਼ ।

शतशीर्ष—[ਸ਼ਤਸ਼ੀਰ੍ਸ਼] ਪੁ. ਵਿਸ਼ਨੂੰ ਦਾ ਇਕ ਨਾਂ ।

शतसंवत्सर—[ਸ਼ਤਸੰਵਤ੍ਸਰ] ਪੁ. ਸੌ ਵਰ੍ਹਾ ।

शतांश—[ਸ਼ਤਾਂਸ਼] ਪੁ. ਸੌਵਾਂ ਹਿੱਸਾ ।

शताक्षी—[ਸ਼ਤਾਕ੍ਸ਼ੀ] ਇ. ਪਾਰਬਤੀ ; ਦੁਰਗਾ ; ਸੌਂਫ ; ਰਾਤ ।

शतानंद (शतानन्द)—[ਸ਼ਤਾਨੰਦ] ਪੁ. ਬ੍ਰਹਮਾ ; ਵਿਸ਼ਨੂੰ ; ਕ੍ਰਿਸ਼ਨ ।

शतानक—[ਸ਼ਤਾਨਕ] ਪੁ. ਸ਼ਮਸ਼ਾਨ, ਮਰਘਟ ।

शतानन—[ਸ਼ਤਾਨਨ] ਪੁ. ਬਿਲ ।

शतानीक—[ਸ਼ਤਾਨੀਕ] ਪੁ. ਬੁੱਢਾ ; ਜਨਮੇਜੇ ਦਾ ਪੁੱਤਰ ; ਨਕੁਲ ਦਾ ਇਕ ਪੁੱਤਰ ; ਇਕ ਦੈਂਤ ; ਸਹੁਰਾ ।

शताब्दी—[ਸ਼ਤਾਬ੍ਦੀ] ਵਿ. ਸੌ ਵਰ੍ਹਾ, ਸਦੀ ।

शतायु—[ਸ਼ਤਾਯੁ] ਵਿ. ਸੌ ਸਾਲ ਦੀ ਉਮਰ ਵਾਲਾ ।

शतायुध—[ਸ਼ਤਾਯੁਧ] ਵਿ. ਸੌ ਹਥਿਆਰ ਧਾਰਨ ਵਾਲਾ ।

शतार—[ਸ਼ਤਾਰ] ਪੁ. ਸੁਦਰਸ਼ਨ ਚੱਕ੍ਰ ; ਵੱਜਰ ।

शतार्घ—[ਸ਼ਤਾਰ੍ਘ] ਵਿ. ਵਡਮੁੱਲਾ, ਭਾਰੀ ਕੀਮਤ ਦਾ ।

शतार्ध—[ਸ਼ਤਾਰ੍ਧ] ਵਿ. ਪੰਜਾਹ ਦੀ ਸੰਖਿਆ ।

शतावधान—[ਸ਼ਤਾਵਧਾਨ] ਪੁ. ਇਕੋ ਵਾਰ ਕਈ ਕੰਮ ਕਰਨ ਵਾਲਾ ਵਿਅਕਤੀ ।

शतावधानी—[ਸ਼ਤਾਵਧਾਨੀ] ਇ. ਇਕ ਵਾਰੀ ਕਈ ਕੰਮ ਕਰਨ ਵਾਲੇ ਵਿਅਕਤੀ ਦੇ ਕੰਮ ।

शतावर—[ਸ਼ਤਾਵਰ]—ਪੁ. ਸਫ਼ੈਦ ਮੂਸਲੀ, ਇਕ ਪ੍ਰਸਿੱਧ ਬੂਟੀ ।

शतावरी—[ਸ਼ਤਾਵਰੀ] ਇ. ਇੰਦਰ ਦੀ ਪਤਨੀ ; ਕਚੂਰ ; ਸਤਾਵਰ ।

शतावर्त—[ਸ਼ਤਾਵਰ੍ਤ] ਪੁ. ਸ਼ਿਵ ; ਵਿਸ਼ਨੂੰ ।

शती—[ਸ਼ਤੀ] ਇ. ਸੈਂਕੜਾ, ਸਦੀ ।

शतेश—[ਸ਼ਤੇਸ਼] ਪੁ. ਸੌ ਪਿੰਡਾਂ ਦਾ ਮਾਲਕ ।

शतोदर—[ਸ਼ਤੋਦਰ] ਪੁ. ਸ਼ਿਵ, ਮਹਾਂਦੇਵ ; ਸ਼ਿਵ ਦਾ ਇਕ ਗਣ ; ਇਕ ਸ਼ਸਤਰ ਦਾ ਨਾਂ ।

शत्रि—[ਸ਼ਤ੍ਰਿ] ਪੁ. ਹਾਥੀ ।

शत्रु—[ਸ਼ਤ੍ਰੁ] ਵਿ. ਵੈਰੀ, ਦੁਸ਼ਮਣ ।

शत्रुकंटका (शत्रुकण्टका)—[ਸ਼ਤ੍ਰੁਕੰਟਕਾ] ਇ. ਸੁਪਾਰੀ ।

शत्रुघाती—[ਸ਼ਤ੍ਰੁਘਾਤੀ] ਇ. ਦੁਸ਼ਮਨ ਨੂੰ ਮਾਰਨ ਵਾਲਾ ।

शत्रुघ्न—[ਸ਼ਤ੍ਰੁਘ੍ਨ] ਪੁ. ਸੁਮਿਤ੍ਰਾ ਦੇ ਗਰਭ ਤੋਂ ਉਤਪੰਨ ਰਾਜਾ ਦਸ਼ਰਥ ਦਾ ਪੁਤਰ ; ਵਿ. ਸ਼ਤਰੂਨਾਸ਼ਕ ।

शत्रुजित्—[ਸ਼ਤ੍ਰੁਜਿਤ੍] ਵਿ. ਦੁਸ਼ਮਣ ਨੂੰ ਜਿੱਤਣ ਵਾਲਾ ।

शत्रुता, शत्रुत्व—[ਸ਼ਤ੍ਰੁਤਾ, ਸ਼ਤ੍ਰੁਤ੍ਵ] ਇ. ਪੁ. ਦੁਸ਼ਮਣੀ, ਵੈਰ ।

शत्रुताई—[ਸ਼ਤ੍ਰੁਤਾਈ] ਇ. ਦੁਸ਼ਮਣੀ, ਵੈਰ ।

शत्रुनिलय—[ਸ਼ਤ੍ਰੁਨਿਲਯ] ਪੁ. ਵੈਰੀ ਦਾ ਘਰ ।

शत्रुदमन—[ਸ਼ਤ੍ਰੁਦਮਨ] ਪੁ. ਸ਼ਤਰੁਘਨ ਦਾ ਇਕ ਨਾਂ ; ਵਿ. ਵੈਰੀ ਨੂੰ ਮਾਰਨ ਵਾਲਾ ।

शत्रुमर्दन—[ਸ਼ਤ੍ਰੁਮਰ੍ਦਨ] ਵਿ. ਵੈਰੀ ਦਾ ਨਾਸ਼ ਕਰਨ ਵਾਲਾ ।

शत्रुविनाशन—[ਸ਼ਤ੍ਰੁਵਿਨਾਸ਼ਨ] ਪੁ. ਸ਼ਿਵ, ਮਹਾਂਦੇਵ ।

शत्रुसाल—[ਸ਼ਤ੍ਰੁਸਾਲ] ਵਿ. ਵੈਰੀ ਦੇ ਦਿਲ ਵਿਚ ਸੂਲ ਪੈਦਾ ਕਰਨ ਵਾਲਾ, ਵੈਰੀ ਦੇ ਦਿਲ ਵਿਚ ਰੜਕਣ ਵਾਲਾ ।

शत्रुहंता (शत्रुहन्ता)—[ਸ਼ਤ੍ਰੁਹੰਤਾ] ਵਿ. ਵੈਰੀ ਦਾ ਨਾਸ਼ ਕਰਨ ਵਾਲਾ ।

शत्रुता—[ਸ਼ਤ੍ਰੁਤਾ] ਇ. ਵੈਰ, ਦੁਸ਼ਮਣੀ ।

शत्वरी—[ਸ਼ਤ੍ਵਰੀ] ਇ. ਰਾਤ ।

शद—[ਸ਼ਦ] ਪੁ. ਖਾਣ ਜੋਗ ਸਬਜ਼ੀ, ਫਲ ਆਦਿ ; ਟੈਕਸ ।

शदक—[ਸ਼ਦਕ] ਪੁ. ਉਹ ਅੰਨ ਜਿਸ ਉਤੇ ਛਿਲਕਾ ਚੜ੍ਹਿਆ ਹੋਇਆ ਹੋਵੇ ।

शनाख्त—[ਸ਼ਨਾਖ਼ਤ] ਇ. ਪਛਾਣ, ਵਾਕਫ਼ੀ ।

शनावर—[ਸ਼ਨਾਵਰ] ਵਿ. ਤੈਰਾਕ ।

शनि—[ਸ਼ਨਿ] ਪੁ. ਛਨਿਛਰ ਗ੍ਰਹਿ, ਸ਼ਨੀ ।

शनिज—[ਸ਼ਨਿਜ] ਪੁ. ਕਾਲੀ ਮਿਰਚ ।

शनिप्रदोष—[ਸ਼ਨਿਪ੍ਰਦੋਸ਼] ਪੁ. ਸ਼ਨੀਵਾਰ ਦਾ ਵਰਤ ।

शनिप्रिय—[ਸ਼ਨਿਪ੍ਰਿਯ] ਪੁ. ਨੀਲਮ ।

शनिरुह—[ਸ਼ਨਿਰੁਹ] ਪੁ. ਝੰਟਾ ।

शनिवार—[ਸ਼ਨਿਵਾਰ] ਪੁ. ਸ਼ਨਿਚਰਵਾਰ ।

शनैः—[ਸ਼ਨੈਃ] ਅ. ਹੌਲੀ, ਸਹਿਜੇ ।

शनैश्चर—[ਸ਼ਨੈਸ਼੍ਚਰ] ਪੁ. ਸ਼ਨੀ ਗ੍ਰਹਿ, ਛਨਿੱਛਰ ; ਵਿ. ਹੌਲੀ ਹੌਲੀ ਚਲਣ ਵਾਲਾ ।

शपथ—[ਸ਼ਪਥ] ਪੁ. ਕਸਮ, ਸੌਂਹ, ਕੌਲ, ਪ੍ਰਤਿਗਿਆ ।

शपथपत्र—[ਸ਼ਪਥਪਤ੍ਰ] ਪੁ. ਹਲਫ਼ੀਆ ਬਿਆਨ ।

शपन—[ਸ਼ਪਨ] ਪੁ. ਸੌਂਹ ; ਗਾਲ੍ਹ ।

शप्त—[ਸ਼ਪ੍ਤ] ਪੁ. ਉਹ ਮਨੁੱਖ ਜਿਸ ਨੂੰ ਸਰਾਪ ਦਿਤਾ ਗਿਆ ਹੋਵੇ ; ਇਕ ਘਾਹ ।

शप्ता—[ਸ਼ਪ੍ਤਾ] ਵਿ. ਸਰਾਪ ਦੇਣ ਵਾਲਾ ।

शफ—[ਸ਼ਫ] ਪੁ. ਪਸ਼ੂ ਦਾ ਖੁਰ ; ਰੁੱਖ ਦੀ ਜੜ ; ਨਖੀ ਨਾਂ ਦਾ ਇਕ ਗੰਧ ਵਾਲਾ ਪਦਾਰਥ ।

शफ़क़—[ਸ਼ਫ਼ਕ] ਇ. ਸਵੇਰ-ਸ਼ਾਮ ਦੀ ਅਕਾਸ਼ ਦੀ ਲਾਲੀ ।

शफ़क़त—[ਸ਼ਫ਼ਕਤ] ਇ. ਕਿਰਪਾ ; ਪਿਆਰ ।

+शफगोल—[ਸ਼ਫ਼ਗੋਲ] ਇ. ਇਸਬਗੋਲ ।

शफ़तालू—[ਸ਼ਫ਼ਤਾਲੂ] ਪੁ. ਇਕ ਤਰ੍ਹਾਂ ਦਾ ਫਲ ।

शफरी—[ਸ਼ਫ਼ਰੀ] ਇ. ਇਕ ਭਾਂਤ ਦੀ ਮੱਛੀ ।

शफरूक—[ਸ਼ਫ਼ਰੁਕ] ਪੁ. ਸੰਦੂਕ, ਬਕਸਾ ; ਭਾਂਡਾ ।

शफा—[ਸ਼ਫ਼ਾ] ਇ. ਸਿਹਤ, ਅਰੋਗਤਾ, ਤੰਦਰੁਸਤੀ ।

शफाखाना—[ਸ਼ਫ਼ਾਖ਼ਾਨਾ] ਪੁ. ਹਸਪਤਾਲ, ਦਵਾਘਰ ।

शब—[ਸ਼ਬ] ਇ. ਰਾਤ ।

शबनम—[ਸ਼ਬਨਮ] ਇ. ਓਸ, ਤ੍ਰੇਲ ; ਇਕ ਬਰੀਕ ਕਪੜਾ ।

शबनमी—[ਸ਼ਬਨਮੀ] ਇ. ਮਸਹਿਰੀ ।

शबर—[ਸ਼ਬਰ] ਵਿ. ਚਿਤਕਬਰਾ, ਡੱਬਖੜੱਬਾ ; ਪੁ. ਸ਼ਿਵ ; ਹਥਣੀ ; ਸੂਦਰ ਅਤੇ ਭੀਲ ; ਲੋਧ ਦਾ ਰੁੱਖ ।

शबलक—[ਸ਼ਬਲਕ] ਵਿ. ਰੰਗਬਰੰਗਾ ; ਚਿਤਕਬਰਾ ।

शबलता—[ਸ਼ਬਲਤਾ] ਇ. ਰੰਗਬਰੰਗਾਪਣ, ਚਿਤਕਬਰਾਪਣ ।

शबला—[ਸ਼ਬਲਾ] ਇ. ਕਾਮਧੇਨੂ ; ਡੱਬਖੜੱਬੀ ਗਊ ।

शबलित—[ਸ਼ਬਲਿਤ] ਵਿ. ਚਿਤਕਬਰਾ ; ਰੰਗ ਬਰੰਗਾ ।

शबाब—[ਸ਼ਬਾਬ] ਪੁ. ਜੋਬਨ, ਜਵਾਨੀ ; ਬਹੁਤ ਜ਼ਿਆਦਾ ਸੁਹੱਪਣ ; ਭਰਜੋਬਨ ।

शब्द—[ਸ਼ਬ੍ਦ] ਪੁ. ਧੁਨੀ, ਅਵਾਜ਼ ; ਉਹ ਸਾਰਥਕ ਧੁਨੀ ਜਿਸ ਦਾ ਕੁਝ ਅਰਥ ਹੋਵੇ, ਸ਼ਬਦ ; ਸੰਤਾਂ ਦੇ ਬਣਾਏ ਹੋਏ ਪਦ ।

शब्दकार—[ਸ਼ਬ੍ਦਕਾਰ] ਪੁ. ਧੁਨੀ ਕਾਰਕ ।

शब्दकारी—[ਸ਼ਬ੍ਦਕਾਰੀ] ਵਿ. ਬੋਲਣ ਵਾਲਾ ; ਅਵਾਜ਼ ਪੈਦਾ ਕਰਨ ਵਾਲਾ ।

शब्दकोष—[ਸ਼ਬ੍ਦਕੋਸ਼] ਪੁ. ਉਹ ਗ੍ਰੰਥ ਜਿਸ ਵਿਚ ਸ਼ਬਦਾਂ ਦਾ ਸੰਗ੍ਰਹਿ ਕਰਕੇ ਉਨ੍ਹਾਂ ਦੇ ਅਰਥ ਆਦਿ ਦਿਤੇ ਗਏ ਹੋਣ ।

शब्दग्रह—[ਸ਼ਬ੍ਦਗ੍ਰਹ] ਪੁ. ਕੰਨ ।

शब्दचातुर्य—[ਸ਼ਬ੍ਦਚਾਤੁਰ੍ਯ] ਪੁ. ਬੋਲਚਾਲ ਦੀ ਸਿਆਣਪ ।

शब्दचित्र—[ਸ਼ਬ੍ਦਚਿਤ੍ਰ] ਪੁ. ਇਕ ਸ਼ਬਦ-ਅਲੰਕਾਰ ਜਿਸ ਵਿਚ ਛੰਦ-ਰਚਨਾ ਵਿਚ ਅਜੇਹੇ ਵਰਣ ਰੱਖੇ ਜਾਣ ਜਿਨ੍ਹਾਂ ਦੇ ਰਾਹੀਂ ਵਿਸ਼ੇਸ਼ ਵਿਸ਼ਿਸ਼ ਮੇਲ ਨਾਲ ਵਿਸ਼ੇਸ਼ ਚਿੱਤਰ ਬਣ ਜਾਵੇ ; ਸਾਹਿੱਤ-ਰਚਨਾ ਦਾ ਇਕ ਨਵੀਨ ਢੰਗ ਜਿਸ ਵਿਚ ਸ਼ਬਦਾਂ ਰਾਹੀਂ ਕਿਸੇ ਵਸਤੂ, ਵਿਅਕਤੀ ਆਦਿ ਦਾ ਰੂਪ ਖੜਾ ਕੀਤਾ ਜਾਂਦਾ ਹੈ ।

शब्दजाल—[ਸ਼ਬ੍ਦਜਾਲ] ਪੁ. ਸਾਧਾਰਣ ਗੱਲ ਲਈ ਵੀ ਵੱਡੇ ਵੱਡੇ ਸ਼ਬਦਾਂ ਦਾ ਪ੍ਰਯੋਗ ।

शब्दपति—[ਸ਼ਬ੍ਦਪਤਿ] ਪੁ. ਨਾਂ ਮਾਤਰ ਦਾ ਹੀ ਨੇਤਾ ।

शब्दप्राश—[ਸ਼ਬ੍ਦਪ੍ਰਾਸ਼] ਪੁ. ਸ਼ਬਦ ਦੇ ਅਰਥਾਂ ਦੀ ਖੋਜ ।

शब्दबोध—[ਸ਼ਬ੍ਦਬੋਧ] ਪੁ. ਸ਼ਬਦਾਂ ਦੀ ਬਣਤਰ ਆਦਿ ਦਾ ਗਿਆਨ, ਵਿਆਕਰਣ ਦਾ ਇਕ ਭਾਗ ; ਮੌਖਿਕ ਸੂਤਰ ਤੋਂ ਪ੍ਰਾਪਤ ਗਿਆਨ ।

शब्दब्रह्म—[ਸ਼ਬ੍ਦਬ੍ਰਹਮ] ਪੁ. ਵੇਦ ; ਅਧਿਆਤਮਕ ਗਿਆਨ ।

शब्दभेदी—[ਸ਼ਬ੍ਦਭੇਦੀ] ਵਿ. ਦੇਖੋ ਸ਼ਬ੍ਦਵੇਧੀ (शब्दवेधी) ।

शब्दमाल—[ਸ਼ਬ੍ਦਮਾਲ] ਪੁ. ਥੋਥਾ ਭਾਸ਼, ਪੋਲਾ ਭਾਸ਼ ।

शब्दमाला—[ਸ਼ਬ੍ਦਮਾਲਾ] ਇ. ਸ਼ਬਦਾਂ ਦਾ ਇਕੱਠ ।

शब्दयोनि—[ਸ਼ਬ੍ਦਯੋਨਿ] ਇ. ਸ਼ਬਦ ਦੀ ਉਤਪੱਤੀ ਦਾ ਸਥਾਨ ; ਧਾਤੂ ।

शब्दविद्या—[ਸ਼ਬ੍ਦਵਿਦ੍ਯਾ] ਇ. ਵਿਆਕਰਣ ।

शब्दवेधी—[ਸ਼ਬ੍ਦਵੇਧੀ] ਪੁ. ਸ਼ਬਦ ਦੀ ਸੇਧ ਤੇ ਬਾਣ ਮਾਰਨ ਵਾਲਾ ਵਿਅਕਤੀ ; ਅਰਜਨ ; ਦਸਰਥ ।

शब्दशक्ति—[ਸ਼ਬ੍ਦਸ਼ਕ੍ਤਿ] ਇ. ਸ਼ਬਦ ਦੀ ਵਿਸ਼ੇਸ਼ ਅਰਥ-ਬੋਧਕ ਸ਼ਕਤੀ ।

शब्दशासन—[ਸ਼ਬ੍ਦਸ਼ਾਸਨ] ਪੁ. ਵਿਆਕਰਣਕ ਨਿਯਮ ।

शब्दशास्त्र—[ਸ਼ਬ੍ਦਸ਼ਾਸ੍ਤ੍ਰ] ਪੁ. ਵਿਆਕਰਣ ।

शब्दश्लेष—[ਸ਼ਬ੍ਦਸ਼ਲੇਸ਼] ਪੁ. ਉਹ ਸ਼ਬਦ ਜੋ ਦੋ ਜਾਂ ਦੋ ਤੋਂ ਵਧ ਅਰਥਾਂ ਵਿਚ ਵਰਤਿਆ ਜਾਵੇ ।

शब्दसंभव (शब्दसम्भव)—[ਸ਼ਬ੍ਦਸੰਭਵ] ਪੁ. ਹਵਾ ।

शब्दहीन—[ਸ਼ਬ੍ਦਹੀਨ] ਪੁ. ਅਪ੍ਰਚੱਲਤ ਸ਼ਬਦਾਂ ਦਾ ਪ੍ਰਯੋਗ ਵਿ. ਧੁਨੀਰਹਿਤ ।

शब्दाडंबर (शब्दाडम्बर)—[ਸ਼ਬ੍ਦਾਡੰਬਰ] ਪੁ. ਅਜਿਹੇ ਸ਼ਬਦਾਂ ਦੀ ਵਰਤੋਂ ਜਿਨ੍ਹਾਂ ਦਾ ਭਾਵ ਘੱਟ ਹੋਵੇ ਤੇ ਸ਼ਬਦ ਵੱਡੇ ਜਾਪਣ, ਸ਼ਬਦਾਂ ਦੀ ਭਰਮਾਰ ।

शब्दातिग—[ਸ਼ਬ੍ਦਾਤਿਗ] ਪੁ. ਵਿਸ਼ਨੂੰ ।

शब्दातीत—[ਸ਼ਬ੍ਦਾਤੀਤ] ਪੁ. ਪਰਮਾਤਮਾ, ਰੱਬ ; ਵਿ. ਜਿਸ ਦਾ ਸ਼ਬਦਾਂ ਰਾਹੀਂ ਵਰਣਨ ਨਾ ਕੀਤਾ ਜਾ ਸਕੇ ।

शब्दाध्याहार—[ਸ਼ਬ੍ਦਾਧ੍ਯਾਹਾਰ] ਪੁ. ਕਿਸੇ ਜ਼ਰੂਰੀ ਸ਼ਬਦ ਦੀ ਉਪਰੋਂ ਕਲਪਣਾ ਕਰਨ ਦਾ ਭਾਵ ।

शब्दानुकरण—[ਸ਼ਬ੍ਦਾਨੁਕਰਣ] ਪੁ. ਸ਼ਬਦਾਂ ਦੀ ਨਕਲ ।

शब्दानुशासन—[ਸ਼ਬ੍ਦਾਨੁਸ਼ਾਸਨ] ਪੁ. ਵਿਆਕਰਣ ।

शब्दायमान—[ਸ਼ਬ੍ਦਾਯਮਾਨ] ਵਿ. ਬੋਲਦਾ ਹੋਇਆ ।

शब्दार्थ—[ਸ਼ਬ੍ਦਾਰ੍ਥ] ਪੁ. ਸ਼ਬਦ ਦੇ ਅਰਥ ।

शब्दालंकार (शब्दालङ्कार)—[ਸ਼ਬ੍ਦਾਲੰਕਾਰ] ਪੁ. ਵਾਕ ਵਿਚ ਉਹ ਅਲੰਕਾਰ ਜਿਸ ਵਿਚ ਵਰਤੇ ਜਾਣ ਵਾਲੇ ਸ਼ਬਦਾਂ ਨਾਲ ਚਮਤਕਾਰ ਪੈਦਾ ਹੋਵੇ ।

शब्दित—[ਸ਼ਬ੍ਦਿਤ] ਵਿ. ਵਿਆਖਿਆ ਕੀਤਾ ਹੋਇਆ ; ਧੁਨੀ ਕੀਤੀ ਹੋਈ ।

शब्देंद्रिय (शब्देन्द्रिय)—[ਸ਼ਬ੍ਦੇਂਦ੍ਰਿਯ] ਪੁ. ਕੰਨ ।

शम—[ਸ਼ਮ] ਪੁ. ਸ਼ਾਂਤੀ ; ਮੁਕਤੀ ; ਖਿਮਾ ; ਉਪਾ ; ਸੰਜਮ ; ਸ਼ਾਂਤ ਰਸ ਦਾ ਸਥਾਈ ਭਾਵ ; ਨਿਰਾਦਰੀ ; ਹੱਥ ।

शमक—[ਸ਼ਮਕ] ਵਿ. ਸ਼ਾਂਤੀ-ਕਾਰਕ ; ਸੁਲਾਹ ਕਰਾਉਣ ਵਾਲਾ ।

शमथ—[ਸ਼ਮਥ] ਪੁ. ਸ਼ਾਂਤੀ ; ਮੰਤ੍ਰੀ ।

शमन—[ਸ਼ਮਨ] ਪੁ. ਪਸ਼ੂ-ਬਲੀ ; ਨਿਵਿਰਤੀ ; ਸਥਿਰਤਾ ; ਸ਼ਾਂਤੀ ; ਜ਼ਖਮ ; ਹਿੰਸਾ ; ਸ਼ਾਂਤੀ ਕਰਨ ਦਾ ਭਾਵ ; ਬੁਝਾਉਣ ਦੀ ਕਿਰਿਆ ; ਦੂਰ ਕਰਨ ਦੀ ਕਿਰਿਆ ; ਦਬਾਉਣ ਦੀ ਕਿਰਿਆ ; ਸਮਾਪਤੀ ; ਯਮ ; ਇਕ ਮਿਰਗ ; ਚੋਟ ।

शमनस्वसा—[ਸ਼ਮਨਸ੍ਵਸਾ] ਇ. ਜਮ ਦੀ ਭੈਣ, ਜਮਨਾ ਨਦੀ ।

शमनी—[ਸ਼ਮਨੀ] ਇ. ਰਾਤ ।

शमनीय—[ਸ਼ਮਨੀਯ] ਵਿ. ਸ਼ਾਂਤ ਕਰਨ ਯੋਗ ।

शमल—[ਸ਼ਮਲ] ਪੁ. ਪਾਪ ; ਵਿਸ਼ਟਾ, ਪਖਾਨਾ ; ਦੁਰਭਾਗ ।

शमशीर—[ਸ਼ਮਸ਼ੀਰ]
शमशेर—[ਸ਼ਮਸ਼ੇਰ] ਇ. ਤਲਵਾਰ ; ਇਕ ਹਥਿਆਰ ।

शमा—[ਸ਼ਮਾ] ਇ. ਮੋਮਬੱਤੀ ; ਮੋਮ ; ਦੀਵਾ ।

शमादान—[ਸ਼ਮਾਦਾਨ] ਪੁ. ਉਹ ਆਧਾਰ ਜਿਸ ਤੇ ਮੋਮਬੱਤੀ ਜਲਾਉਂਦੇ ਹਨ, ਦੀਵਟ ।

शमि—[ਸ਼ਮਿ] ਇ. ਜੰਡੀ ਦਾ ਰੁੱਖ ; ਇਕ ਪ੍ਰਕਾਰ ਦਾ ਧਾਨ ; ਪੁ. ਯੱਗ ।

शमिक—[ਸ਼ਮਿਕ] ਪੁ. ਇਕ ਪ੍ਰਾਚੀਨ ਰਿਸ਼ੀ ।

शमिका—[ਸ਼ਮਿਕਾ] ਇ. ਸਮੀ ਦਾ ਰੁੱਖ ।

शमित—[ਸ਼ਮਿਤ] ਵਿ. ਸ਼ਾਂਤ ਕੀਤਾ ਹੋਇਆ ; ਦਬਾਇਆ ਹੋਇਆ ।

शमिता—[ਸ਼ਮਿਤਾ] ਵਿ. ਯੱਗ ਵਿਚ ਪਸ਼ੂ ਦੀ ਬਲੀ ਦੇਣ ਵਾਲਾ ।

शमिरोह—[ਸ਼ਮਿਰੋਹ] ਪੁ. ਸ਼ਿਵ, ਮਹਾਂਦੇਵ ।

शमिष्ठ—[ਸ਼ਮਿਸ਼੍ਠ] ਵਿ. ਅਤੀ ਸ਼ਾਂਤ ।

शमी—[ਸ਼ਮੀ] ਇ. ਇਕ ਰੁੱਖ, ਜੰਡੀ ; ਵਿ. ਸ਼ਾਂਤ ।

शमीक—[ਸ਼ਮੀਕ] ਪੁ. ਇਕ ਰਿਸ਼ੀ ਜਿਸ ਦੇ ਗਲ ਵਿਚ ਪਰੀਖਸ਼ਤ ਨੇ ਮਰਿਆ ਸੱਪ ਪਾਇਆ ਸੀ ।

शमीगर्भ—[ਸ਼ਮੀਗਰ੍ਭ] ਪੁ. ਬ੍ਰਾਹਮਣ ; ਅੱਗ ।

शमीर—[ਸ਼ਮੀਰ] ਪੁ. ਇਕ ਰੁੱਖ, ਜੰਡੀ ।

**शय**—[ਸ਼ਯ] ਪੁ. ਹੱਥ ; ਸੇਜ ; ਸੱਪ ; ਨੀਂਦ ; ਦਾਅ ; ਸਰਾਪ ; ਤਾੜਨਾ ।

**शयत**—[ਸ਼ਯਤ] ਪੁ. ਜਿਸਨੂੰ ਨੀਂਦ ਆਈ ਹੋਵੇ ; ਚੰਦ੍ਰਮਾ ।

**शयतान**—[ਸ਼ਯਤਾਨ] ਪੁ. ਵੇਖੋ ਸ਼ੈਤਾਨ (शैतान) ।

**शयथ**—[ਸ਼ਯਥ] ਪੁ. ਸੂਰ ; ਸੱਪ ; ਮੌਤ ; ਮੱਛੀ ; ਗਾੜ੍ਹੀ ਨੀਂਦ ।

**शयन**—[ਸ਼ਯਨ] ਪੁ. ਨੀਂਦ ; ਸੇਜ ; ਮੈਥੁਨ, ਭੋਗ ।

**शयनआरती**—[ਸ਼ਯਨਆਰਤੀ] ਇ. ਦੇਵਤਾ ਦੀ ਰਾਤ ਦੀ ਆਰਤੀ ।

**शयनकक्ष, शयनगृह, शयनप्रकोष्ठ**—[ਸ਼ਯਨਕਕ੍ਸ਼, ਸ਼ਯਨ-ਗ੍ਰਿਹ, ਸ਼ਯਨਪ੍ਰਕੋਸ਼੍ਠ] ਪੁ. ਸੌਣ ਦਾ ਕਮਰਾ ।

**शयनबोधिनी**—[ਸ਼ਯਨਬੋਧਿਨੀ] ਇ. ਮੱਘਰ ਦੀ ਇਕਾਦਸ਼ੀ ।

**शयनभूमि, शयनमंदिर (शयनमन्दिर)**—[ਸ਼ਯਨਭੂਮਿ, ਸ਼ਯਨਮੰਦਿਰ] ਇ. ਪੁ. ਸੌਣ ਦਾ ਕਮਰਾ, ਸੌਣ ਵਾਲੀ ਥਾਂ ।

**शयनस्थान, शयनागार**—[ਸ਼ਯਨਸ੍ਥਾਨ, ਸ਼ਯਨਾਗਾਰ] ਪੁ. ਸੌਣ ਦਾ ਕਮਰਾ ।

**शयनीय**—[ਸ਼ਯਨੀਯ] ਵਿ. ਸੌਣਯੋਗ ।

**शयनैकादशी**—[ਸ਼ਯਨੈਕਾਦਸ਼ੀ] ਇ. ਹਾੜ੍ਹ ਸੁਦੀ ਇਕਾਦਸ਼ੀ ।

**शयांडक (शयाण्डक)**—[ਸ਼ਯਾਂਡਕ] ਪੁ. ਗਿਰਗਿਟ ।

**शयान**—[ਸ਼ਯਾਨ] ਵਿ. ਸੁੱਤਾ ਹੋਇਆ ।

**शयानक**—[ਸ਼ਯਾਨਕ] ਪੁ. ਇਕ ਪ੍ਰਕਾਰ ਦਾ ਸੱਪ, ਅਜਗਰ ; ਗਿਰਗਿਟ ।

**शयालु**—[ਸ਼ਯਾਲੁ] ਵਿ. ਜਿਸ ਨੂੰ ਨੀਂਦ ਆਈ ਹੋਵੇ ; ਪੁ. ਅਜਗਰ ; ਕੁੱਤਾ ; ਗਿੱਦੜ ।

**शयित**—[ਸ਼ਯਿਤ] ਵਿ. ਸੁੱਤਾ ਹੋਇਆ ।

**शय्या**—[ਸ਼ੱਯਾ] ਇ. ਮੰਜਾ, ਪਲੰਘ, ਚਾਰਪਾਈ ; ਸੇਜ ; ਬਿਸਤਰ ।

**शय्यागत**—[ਸ਼ੱਯਾਗਤ] ਵਿ. ਪਲੰਘ ਤੇ ਸੁੱਤਾ ਹੋਇਆ ; ਬੀਮਾਰ ।

**शय्यादान**—[ਸ਼ੱਯਾਦਾਨ] ਪੁ. ਮਿਰਤਕ-ਕਰਮ ਲਈ ਸੇਜ-ਦਾਨ ।

**शय्यापाल**—[ਸ਼ੱਯਾਪਾਲ] ਪੁ. ਰਾਜੇ ਦੇ ਸੌਣ ਦੇ ਕਮਰੇ ਦਾ ਪ੍ਰਬੰਧਕ ।

**शरंड**—[ਸ਼ਰੰਡ] ਪੁ. ਪੰਛੀ ; ਚਾਲਾਕ ; ਕਿਰਲੀ ।

**शर**—[ਸ਼ਰ] ਪੁ. ਬਾਣ, ਤੀਰ ; ਸਰਕੜਾ ; ਸਰਪਤ ; ਦੁੱਧ ਦੀ ਮਲਾਈ ; ਖਸ ; ਚਿਤਾ ; ਹਿੰਸਾ ; ਪੰਜ ਦੀ ਗਿਣਤੀ ।

**शरअ**—[ਸ਼ਰਅ] ਇ. ਦਸਤੂਰ, ਤਰੀਕਾ ; ਰਸਤਾ ; ਕੁਰਾਨ-ਸ਼ਰੀਫ਼ ਦੀ ਆਗਿਆ ; ਕਾਨੂੰਨ (ਇਸਲਾਮ) ।

**शरई**—[ਸ਼ਰਈ] ਵਿ. ਇਸਲਾਮੀ ਧਰਮ ਮੁਤਾਬਕ ।

**शरकांड (शरकाण्ड)**—[ਸ਼ਰਕਾਂਡ] ਪੁ. ਸਰਕੜਾ, ਸਰਕੰਡਾ ।

**शरकार**—[ਸ਼ਰਕਾਰ] ਪੁ. ਤੀਰ ਬਣਾਉਣ ਵਾਲਾ ਕਾਰੀਗਰ ।

**शरगुल्म**—[ਸ਼ਰਗੁਲ੍ਮ] ਪੁ. ਸਰਕੜਾ ।

**शरघात**—[ਸ਼ਰਘਾਤ] ਪੁ. ਤੀਰ ਦਾ ਜ਼ਖਮ, ਤੀਰ ਦੀ ਚੋਟ ।

**शरच्चन्द्र**—[ਸ਼ਰੱਚੰਦ੍ਰ] ਪੁ. ਪਤਝੜ ਦੀ ਰੁੱਤ ਦਾ ਚੰਦਰਮਾ ।

**शरज**—[ਸ਼ਰਜ] ਪੁ. ਮੱਖਣ ।

**शरट**—[ਸ਼ਰਟ] ਪੁ. ਕੋੜ੍ਹ ਕਿਰਲਾ, ਗਿਰਗਿਟ ; ਇਕ ਸਾਂਗ ।

**शरण**—[ਸ਼ਰਣ] ਇ. ਆਸਰਾ, ਰਖਿਆ ; ਘਰ ; ਰਖਿਆ ਦੀ ਥਾਂ ; ਵਿ. ਅਧੀਨ, ਮਾਤਹਿਤ ; ਰਖਿਅਕ ।

**शरणागत**—[ਸ਼ਰਣਾਗਤ] ਵਿ. ਸ਼ਰਣ ਵਿਚ ਆਇਆ ਹੋਇਆ, ਸ਼ਰਣਾਗਤ ।

**शरणापन्न**—[ਸ਼ਰਣਾਪੱਨ] ਵਿ. ਸ਼ਰਣ ਪਿਆ ਹੋਇਆ ।

**शरणार्थी**—[ਸ਼ਰਨਾਰ੍ਥੀ] ਵਿ. ਆਸਰਾ ਚਾਹੁਣ ਵਾਲਾ ।

**शरणालय**—[ਸ਼ਰਣਾਲਯ] ਪੁ. ਆਸਰੇ ਦੀ ਥਾਂ ।

**शरणी**—[ਸ਼ਰਣੀ] ਇ. ਰਸਤਾ, ਮਾਰਗ ; ਵਿ. ਸ਼ਰਣ ਦੇਣ ਵਾਲੀ ।

**शरण्य**—[ਸ਼ਰਣ੍ਯ] ਵਿ. ਰਖਿਆ ਦੇ ਜੋਗ ; ਦੁਖੀ ; ਸ਼ਰਣ ਦੇਣ ਵਾਲਾ ; ਸ਼ਰਣਾਗਤ ਦਾ ਰਖਿਅਕ ; ਪੁ. ਆਸਰੇ ਦੀ ਥਾਂ ; ਰਖਿਆ ; ਸ਼ਿਵ ।

**शरण्या**—[ਸ਼ਰਣ੍ਯਾ] ਇ. ਦੁਰਗਾ ।

**शरत्**—[ਸ਼ਰਤ੍] ਪੁ. ਵਰ੍ਹਾ, ਸਾਲ ; ਅੱਸੂ-ਕੱਤਕ ਮਹੀਨੇ ਦਾ ਮੌਸਮ, ਪਤਝੜ ।

**शरत**—[ਸ਼ਰਤ] ਪੁ. ਵੇਖੋ ਸ਼ਰ੍ਤ (शर्त) ।

**शरतिया**—[ਸ਼ਰਤਿਯਾ] ਕ੍ਰਿ. ਵਿ. ਸ਼ਰ੍ਤਿਯਾ (शर्तिया) ।

**शरत्काल**—[ਸ਼ਰਤ੍ਕਾਲ] ਪੁ. ਅੱਸੂ-ਕੱਤਕ ਦੀ ਰੁੱਤ, ਪਤ-ਝੜ ।

**शरत्पर्व**—[ਸ਼ਰਤ੍ਪਰ੍ਵ] ਪੁ. ਅੱਸੂ ਦੀ ਪੂਰਨਮਾਸ਼ੀ ।

**शरदंड (शरदण्ड)**—[ਸ਼ਰਦੰਡ] ਪੁ. ਸਰਕੜਾ ; ਚਾਬਕ, ਕੋੜਾ ।

**शरदंत (शरदन्त)**—[ਸ਼ਰਦੰਤ] ਪੁ. ਹੇਮੰਤ ਰੁੱਤ ।

+**शरद**—[ਸ਼ਰਦ] ਇ. ਅੱਸੂ ਕੱਤਕ ਦੀ ਰੁੱਤ, ਪਤਝੜ ।

**शरदई**—[ਸ਼ਰਦਈ] ਇ. ਵੇਖੋ ਸਰਦਈ (सरदई) ।

**शरदपूर्णिमा**—[ਸ਼ਰਦਪੂਰ੍ਣਿਮਾ] ਇ. ਅੱਸੂ ਦੀ ਪੂਰਨਮਾਸ਼ੀ ।

**शरदिज**—[ਸ਼ਰਦਿਜ] ਵਿ. ਪਤਝੜ ਦੀ ਰੁੱਤ ਵਿਚ ਪੈਦਾ ਹੋਣ ਵਾਲਾ ।

**शरदिंदु (शरदिन्दु)**—[ਸ਼ਰਦਿੰਦੁ] ਪੁ. ਪਤਝੜ ਦੀ ਰੁੱਤ ਦਾ ਚੰਨ ।

शरधि—[ਸ਼ਰਧਿ] ਪੁ. ਤਰਕਸ਼, ਭੱਥਾ ।

शरपट्टा—[ਸ਼ਰਪੱਟਾ] ਪੁ. ਇਕ ਤਰ੍ਹਾਂ ਦਾ ਸ਼ਸਤਰ ।

शरबत—[ਸ਼ਰਬਤ] ਪੁ. ਸ਼ਰਬਤ ।

शरबती—[ਸ਼ਰਬਤੀ] ਵਿ. ਪੀਲੇ ਜਿਹੇ ਰੰਗ ਦਾ, ਸ਼ਰਬਤੀ ਰੰਗ ਦਾ ; ਰਸਦਾਰ ; ਪੁ. ਹਲਕਾ ਪੀਲਾ ਰੰਗ ਜਿਸ ਵਿਚ ਥੋੜੀ ਸੁਰਖੀ ਵੀ ਹੋਵੇ ; ਮਲਮਲ ਵਰਗਾ ਇਕ ਕੱਪੜਾ ; ਇਕ ਤਰ੍ਹਾਂ ਦਾ ਕਬੂਤਰ ; ਇਕ ਤਰ੍ਹਾਂ ਦਾ ਨੀਂਬੂ ।

शरभ—[ਸ਼ਰਭ] ਪੁ. ਸ਼ੇਰ ; ਹਾਥੀ ਦਾ ਬੱਚਾ ; ਟਿੱਡੀ ; ਊਠ ; ਵਿਸ਼ਨੂੰ ; ਪੰਛੀ ; ਅੱਠ ਪੈਰਾਂ ਵਾਲਾ ਇਕ ਕਲਪਿਤ ਮਿਰਗ ; ਇਕ ਵਰਣਿਕ ਛੰਦ ; ਦੋਹੇ ਦਾ ਇਕ ਭੇਦ ।

शरभा—[ਸ਼ਰਭਾ] ਇ. ਸੁੱਕੇ ਅੰਗਾਂ ਵਾਲੀ ਵਿਆਹ ਦੇ ਅਯੋਗ ਕੁੜੀ ; ਲੱਕੜ ਦਾ ਇਕ ਸੰਦ ।

शरभू—[ਸ਼ਰਭੂ] ਪੁ. ਕਾਰਤਿਕੇਯ ।

शरम—[ਸ਼ਰਮ] ਇ. ਲਾਜ ; ਲਿਹਾਜ਼ ; ਸੰਕੋਚ ।

शरमसार—[ਸ਼ਰਮਸਾਰ] ਵਿ. ਸ਼ਰਮਿੰਦਾ, ਲੱਜਿਤ, ਸ਼ਰਮ-ਸਾਰ ।

शरमसारी—[ਸ਼ਰਮਸਾਰੀ] ਇ. ਸ਼ਰਮਿੰਦਗੀ, ਲੱਜਿਆ, ਸ਼ਰਮ-ਸਾਰੀ ।

शरमहज़ूरी—[ਸ਼ਰਮਹਜ਼ੂਰੀ] ਇ. ਮੂੰਹ ਵੇਖਣ ਦੀ ਲਾਜ, ਮੂੰਹ ਦੀ ਲਿਹਾਜ਼ ।

शरमाऊ—[ਸ਼ਰਮਾਊ] ਵਿ. ਲਜੀਲਾ, ਸ਼ਰਮੀਲਾ ।

शरमाना—[ਸ਼ਰਮਾਨਾ] ਕ੍ਰਿ. ਸ਼ਰਮਿੰਦਾ ਹੋਣਾ, ਸ਼ਰਮ ਕਰਨਾ ।

शरमा शरमी—[ਸ਼ਰਮਾ ਸ਼ਰਮੀ] ਕ੍ਰਿ. ਵਿ. ਸ਼ਰਮ ਕਰਕੇ, ਸ਼ਰਮੋ-ਸ਼ਰਮੀ ।

शरमिंदगी—[ਸ਼ਰਮਿੰਦਗੀ] ਇ. ਸ਼ਰਮ, ਲੱਜਿਆ ।

शरमिंदा—[ਸ਼ਰਮਿੰਦਾ] ਵਿ. ਸ਼ਰਮਾਇਆ ਹੋਇਆ ; ਲੱਜਿਤ ।

शरमीला—[ਸ਼ਰਮੀਲਾ] ਵਿ. ਸ਼ਰਮ ਕਰਨ ਵਾਲਾ, ਸ਼ਰਮਾਕਲ ।

शरमुख—[ਸ਼ਰਮੁਖ] ਪੁ. ਬਾਣ ਦੀ ਨੋਕ ।

शरयु—[ਸ਼ਰਯੁ] ਇ. ਵੇਖੋ ਸਰਯੁ (सरयु) ।

शरल—[ਸ਼ਰਲ] ਵਿ. ਵੇਖੋ ਸਰਲ (सरल) ।

शरलक—[ਸ਼ਰਲਕ] ਪੁ. ਜਲ, ਪਾਣੀ ।

शरवाणि—[ਸ਼ਰਵਾਣਿ] ਇ. ਤੀਰ ਦੀ ਨੋਕ ; ਪੁ. ਤੀਰ ਚਲਾਉਣ ਵਾਲਾ ਸਿਪਾਹੀ ; ਪੈਦਲ ਸਿਪਾਹੀ ।

शरवारण—[ਸ਼ਰਵਾਰਣ] ਪੁ. ਢਾਲ ।

शरवृष्टि—[ਸ਼ਰਵ੍ਰਿਸ਼ਟਿ] ਇ. ਬਾਣਾਂ ਦੀ ਵਰਖਾ, ਤੀਰਾਂ ਦਾ ਮੀਂਹ ।

शरशय्या—[ਸ਼ਰਸ਼ੱਯਾ] ਇ. ਤੀਰਾਂ ਦੀ ਸੇਜ ।

शरस—[ਸ਼ਰਸ] ਪੁ. ਤੀਰ, ਬਾਣ ।

शरह्—[ਸ਼ਰਹ] ਇ. ਦਰ, ਭਾਅ ; ਟੀਕਾ ।

शरह् लगान—[ਸ਼ਰਹ ਲਗਾਨ] ਇ. ਜ਼ਮੀਨ ਦੇ ਲਗਾਨ ਦੀ ਦਰ ।

शराकत—[ਸ਼ਰਾਕਤ] ਇ. ਭਾਈਵਾਲੀ, ਹਿੱਸੇਦਾਰੀ ।

शराघात—[ਸ਼ਰਾਘਾਤ] ਪੁ. ਬਾਣ ਦਾ ਜ਼ਖ਼ਮ, ਬਾਣ ਦੀ ਚੋਟ ।

शराटि—[ਸ਼ਰਾਟਿ] ਪੁ. ਟਟੀਹਿਰੀ ।

+शरापना—[ਸ਼ਰਾਪਨਾ] ਕ੍ਰਿ. ਕੋਸਣਾ ; ਸ਼ਰਾਪ ਦੇਣਾ ।

शराफ़—[ਸ਼ਰਾਫ਼] ਪੁ. ਵੇਖੋ ਸਰਾਫ਼ (सराफ़) ।

शराफ़त—[ਸ਼ਰਾਫ਼ਤ] ਇ. ਭਲਮਾਣਸੀ, ਸ਼ਰਾਫ਼ਤ ।

शराफ़ा—[ਸ਼ਰਾਫ਼ਾ] ਪੁ. ਵੇਖੋ ਸਰਾਫ਼ਾ (सराफ़ा) ।

शराब—[ਸ਼ਰਾਬ] ਇ. ਮਦਰਾ, ਸ਼ਰਾਬ ; ਸ਼ਰਬਤ (ਹਕੀਮੀ) ।

शराबख़ाना—[ਸ਼ਰਾਬਖ਼ਾਨਾ] ਪੁ. ਸ਼ਰਾਬ ਦੀ ਦੁਕਾਨ, ਸ਼ਰਾਬ-ਖ਼ਾਨਾ ।

शराबख़ोरी—[ਸ਼ਰਾਬਖ਼ੋਰੀ] ਇ. ਸ਼ਰਾਬ ਪੀਣ ਦਾ ਵੈਲ ; ਸ਼ਰਾਬ ਪੀਣ ਦੀ ਕਿਰਿਆ ।

शराबी—[ਸ਼ਰਾਬੀ] ਪੁ. ਸ਼ਰਾਬ ਪੀਣ ਵਾਲਾ, ਸ਼ਰਾਬੀ ।

शराबोर—[ਸ਼ਰਾਬੋਰ] ਵਿ. ਬਿਲਕੁਲ ਭਿੱਜਿਆ ਹੋਇਆ ।

शरारत—[ਸ਼ਰਾਰਤ] ਇ. ਇੱਲਤ, ਸ਼ਰਾਰਤ ।

शरारोप—[ਸ਼ਰਾਰੋਪ] ਪੁ. ਧਨੁਸ਼, ਕਮਾਣ ।

शराव—[ਸ਼ਰਾਵ] ਪੁ. ਮਿੱਟੀ ਦਾ ਕਸੋਰਾ ; ਇਕ ਤੋਲ ਜੋ ਚੌਂਹਠ ਤੋਲੇ ਦੇ ਬਰਾਬਰ ਹੈ ।

शरावर—[ਸ਼ਰਾਵਰ] ਪੁ. ਢਾਲ ; ਕਵਚ, ਸੰਜੋਇ ।

शरावरण—[ਸ਼ਰਾਵਰਣ] ਪੁ. ਤੀਰ ਰੋਕਣ ਦੀ ਢਾਲ ।

शरावाप—[ਸ਼ਰਾਵਾਪ] ਪੁ. ਧਨੁਸ਼, ਕਮਾਨ ।

शराविका—[ਸ਼ਰਾਵਿਕਾ] ਇ. ਇਕ ਕਿਸਮ ਦੀ ਫੁੰਸੀ ਜੋ ਅੰਦਰੋਂ ਗਹਿਰੀ ਹੁੰਦੀ ਹੈ ।

शराश्रय—[ਸ਼ਰਾਸ਼੍ਰਯ] ਪੁ. ਤਰਕਸ਼, ਭੱਥਾ ।

शरासन—[ਸ਼ਰਾਸਨ] ਪੁ. ਧਨੁਸ਼, ਕਮਾਨ ; ਧ੍ਰਿਤਰਾਸ਼ਟਰ ਦਾ ਪੁੱਤਰ ।

+शरिष्ठ—[ਸ਼ਰਿਸ਼੍ਠ] ਵਿ. ਵੇਖੋ ਸ੍ਰੇਸ਼ਠ (श्रेष्ठ) ।

शरीअत—[ਸ਼ਰੀਅਤ] ਇ. ਮੁਸਲਮਾਨਾਂ ਦਾ ਧਰਮ ਸ਼ਾਸਤਰ ।

शरीक—[ਸ਼ਰੀਕ] ਵਿ. ਕਿਸੇ ਕੰਮ ਵਿਚ ਸਾਥ ਦੇਣ ਵਾਲਾ ; ਸ਼ਾਮਲ ; ਪੁ. ਸਾਥੀ ; ਹਿੱਸੇਦਾਰ ; ਸਬੰਧੀ, ਸਾਕ ।

शरीफ़—[ਸ਼ਰੀਫ਼] ਵਿ. ਕੁਲੀਨ ; ਸਾਊ, ਭਲਾਮਾਣਸ ; ਪੁ. ਮੱਕੇ ਦੇ ਪ੍ਰਧਾਨ ਅਧਿਕਾਰੀ ਦਾ ਖ਼ਿਤਾਬ ।

शरीफ़ा—[ਸ਼ਰੀਫ਼ਾ] ਪੁ. ਸੀਤਾ ਫਲ, ਸ੍ਰੀਫਲ, ਸ਼ਰੀਫ਼ਾ ।

शरीर—[ਸ਼ਰੀਰ] ਪੁ. ਪਿੰਡਾ, ਦੇਹ, ਜਿਸਮ, ਬਦਨ, ਸਰੀਰ ; ਵਿ. ਦੁਸ਼ਟ, ਪਾਜੀ, ਸ਼ਰਾਰਤੀ ।

शरीरज—[ਸ਼ਰੀਰਜ] ਪੁ. ਰੋਗ, ਬੀਮਾਰੀ ; ਕਾਮਦੇਵ ; ਪੁੱਤਰ ; ਕਾਮਵਾਸਨਾ ।

शरीरत्याग—[ਸ਼ਰੀਰਤ੍ਯਾਗ] ਪੁ. ਮੌਤ ।

शरीरपतन—[ਸ਼ਰੀਰਪਤਨ] ਪੁ. ਮੌਤ ; ਸਰੀਰ ਦੇ ਹੌਲੀ ਹੌਲੀ ਘਟਣ ਦਾ ਭਾਵ ।

शरीरपात—[ਸ਼ਰੀਰਪਾਤ] ਪੁ. ਸ਼ਰੀਰ ਦਾ ਨਾਸ਼, ਮੌਤ ।

शरीरप्रभ—[ਸ਼ਰੀਰਪ੍ਰਭ] ਪੁ. ਸ਼ਰੀਰ ਤੋਂ ਪੈਦਾ ਹੋਇਆ ।

शरीरबंधक (शरीरबन्धक)—[ਸ਼ਰੀਰਬੰਧਕ] ਪੁ. ਜ਼ਮਾਨਤੀ, ਜ਼ਾਮਨ ।

शरीरभाज्—[ਸ਼ਰੀਰਭਾਜ੍] ਵਿ. ਸ਼ਰੀਰਧਾਰੀ ।

शरीरभृत्—[ਸ਼ਰੀਰਭ੍ਰਿਤ੍] ਪੁ. ਦੇਹਧਾਰੀ ; ਵਿਸ਼ਨੂੰ ; ਆਤਮਾ ।

शरीररक्षक—[ਸ਼ਰੀਰਰਕ੍ਸ਼ਕ] ਪੁ. ਉਹ ਮਨੁੱਖ ਜੋ ਰਾਜੇ ਆਦਿਕ ਦੀ ਸਰੀਰ ਰਖਿਆ ਲਈ ਹਰਦਮ ਨਾਲ ਨਾਲ ਰਹਿੰਦਾ ਹੈ, ਅੰਗਰਖਿਅਕ ।

शरीरविज्ञान—[ਸ਼ਰੀਰਵਿਗ੍ਯਾਨ] ਪੁ. ਵੇਖੋ ਸ਼ਰੀਰਸ਼ਾਸਤ੍ਰ (शरीरशास्त्र) ।

शरीरशास्त्र—[ਸ਼ਰੀਰਸ਼ਾਸਤ੍ਰ] ਪੁ. ਸ਼ਰੀਰ ਵਿਗਿਆਨ, ਸ਼ਰੀਰ ਸਬੰਧੀ ਵਿਦਿਆ ।

शरीरशोषण—[ਸ਼ਰੀਰਸ਼ੋਸ਼ਣ] ਪੁ. ਦੇਹ ਦਾ ਨਾਸ਼, ਸਰੀਰ ਦਾ ਸੋਕਾ ।

शरीरसंस्कार—[ਸ਼ਰੀਰਸੰਸਕਾਰ] ਪੁ. ਗਰਭਾਧਾਨ ਤੋਂ ਲੈ ਕੇ ਮੌਤ ਤਕ ਦੇ ਸੋਲਾਂ ਸੰਸਕਾਰ ; ਸ਼ਰੀਰ ਦੀ ਸ਼ੋਭਾ ਲਈ ਸਫ਼ਾਈ ਤੇ ਸ਼ਿੰਗਾਰ ।

शरीरस्थ—[ਸ਼ਰੀਰਸ੍ਥ] ਵਿ. ਸਰੀਰ ਵਿਚਕਾਰ ਟਿਕਿਆ ਹੋਇਆ ।

शरीरांत (शरीरान्त)—[ਸ਼ਰੀਰਾਂਤ] ਪੁ. ਮੌਤ ।

शरीरार्पण—[ਸ਼ਰੀਰਾਰ੍ਪਣ] ਪੁ. ਕਿਸੇ ਕੰਮ ਵਿਚ ਪੂਰੀ ਤਰ੍ਹਾਂ ਲੱਗਣ ਦਾ ਭਾਵ ।

शरीरावरण—[ਸ਼ਰੀਰਾਵਰਣ] ਪੁ. ਚੰਮ, ਚਮੜੀ ; ਢਾਲ ; ਸਰੀਰ ਨੂੰ ਢਕਣ ਵਾਲੀ ਕੋਈ ਵਸਤੂ ।

शरीरी—[ਸ਼ਰੀਰੀ] ਵਿ. ਦੇਹਧਾਰੀ, ਜੀਵ ਧਾਰੀ ; ਪੁ. ਜੀਵ-ਆਤਮਾ ; ਪ੍ਰਾਣੀ ।

शरेज—[ਸ਼ਰੇਜ] ਪੁ. ਕਾਰਤਿਕੇਯ ।

शर्कर—[ਸ਼ਰ੍ਕਰ]. ਪੁ. ਕੰਕਰੀ, ਰੋੜੀ ; ਰੇਤ ਦਾ ਕਣ ; ਜਲ ਵਿਚ ਪੈਦਾ ਹੋਣ ਵਾਲਾ ਇਕ ਜੀਵ ; ਇਕ ਦੇਸ਼ ਦਾ ਨਾਂ ।

शर्करक—[ਸ਼ਰ੍ਕਰਕ] ਪੁ. ਸ਼ਰਬਤੀ ਨਿੰਬੂ ।

शर्करा—[ਸ਼ਰ੍ਕਰਾ] ਇ. ਸ਼ੱਕਰ ; ਚੀਨੀ ; ਰੇਤ-ਕਣ ; ਕੰਕਰ ; ਠੀਕਰਾ ; ਟੁਕੜਾ ; ਪਥਰੀ ਰੋਗ ।

शर्करी—[ਸ਼ਰ੍ਕਰੀ] ਇ. ਕਲਮ ; ਤੜਾਗੀ ; ਨਦੀ ; ਇਕ ਛੰਦ ।

शर्त—[ਸ਼ਰ੍ਤ] ਇ. ਉਹ ਪਰਤਿਗਿਆ ਜੋ ਕਿਸੇ ਸੰਧੀ ਜਾਂ ਸਮਝੌਤੇ ਦਾ ਅੰਗ ਹੋਵੇ ; ਜਿਤ-ਹਾਰ ਦੀ ਬਾਜ਼ੀ ; ਕੋਈ ਕੰਮ ਬਣਾਉਣ ਲਈ ਕੋਈ ਖਾਸ ਗੱਲ ; ਦਾਉ ।

शर्तिया—[ਸ਼ਰ੍ਤਿਯਾ] ਕ੍ਰਿ. ਵਿ. ਸ਼ਰਤ ਲਾ ਕੇ ; ਦ੍ਰਿੜ੍ਹਤਾ ਨਾਲ ; ਵਿ. ਨਿਸ਼ਚਿਤ, ਠੀਕ ।

शर्बत—[ਸ਼ਰ੍ਬਤ] ਪੁ. ਵੇਖੋ ਸ਼ਰਬਤ (शरबत) ।

शर्बती—[ਸ਼ਰ੍ਬਤੀ] ਪੁ. ਵੇਖੋ ਸ਼ਰਬਤੀ (शरबती) ।

शर्म—[ਸ਼ਰ੍ਮ] ਇ. ਵੇਖੋ ਸ਼ਰਮ (शरम) ।

शर्मद—[ਸ਼ਰ੍ਮਦ] ਵਿ. ਅਨੰਦ ਦੇਣ ਵਾਲਾ ; ਪੁ. ਵਿਸ਼ਨੂੰ ।

शर्मर—[ਸ਼ਰ੍ਮਰ] ਪੁ. ਇਕ ਪੁਸ਼ਾਕ ।

शर्मरी—[ਸ਼ਰ੍ਮਰੀ] ਇ. ਦਾਰੂਹਲਦੀ ।

शर्मा—[ਸ਼ਰ੍ਮਾ] ਪੁ. ਬ੍ਰਾਹਮਣਾਂ ਦੀ ਇਕ ਉਪਾਧੀ, ਸ਼ਰਮਾ ।

शर्माना—[ਸ਼ਰ੍ਮਾਨਾ] ਕ੍ਰਿ. ਵੇਖੋ ਸ਼ਰਮਾਨਾ (शरमाना) ।

शर्मिंदा—[ਸ਼ਰ੍ਮਿੰਦਾ] ਵਿ. ਵੇਖੋ ਸ਼ਰਮਿੰਦਾ (शरमिंदा) ।

शर्मीला—[ਸ਼ਰ੍ਮੀਲਾ] ਵਿ. ਵੇਖੋ ਸ਼ਰਮੀਲਾ (शरमीला) ।

शर्या—[ਸ਼ਰ੍ਯਾ] ਇ. ਰਾਤ ; ਉਂਗਲ ; ਬਾਣ ।

शर्व—[ਸ਼ਰ੍ਵ] ਪੁ. ਸ਼ਿਵ ; ਵਿਸ਼ਨੂੰ ।

शर्वरी—[ਸ਼ਰ੍ਵਰੀ] ਇ. ਰਾਤ ; ਸ਼ਾਮ, ਸੰਧਿਆ ; ਹਲਦੀ ।

शर्वरीकर—[ਸ਼ਰ੍ਵਰੀਕਰ] ਪੁ. ਵਿਸ਼ਨੂੰ ।

शर्वरीदीपक—[ਸ਼ਰ੍ਵਰੀਦੀਪਕ] ਪੁ. ਚੰਨ ।

शर्वरीश—[ਸ਼ਰ੍ਵਰੀਸ਼] ਪੁ. ਚੰਨ ।

शर्वाणी—[ਸ਼ਰ੍ਵਾਣੀ] ਇ. ਪਾਰਬਤੀ ।

शर्शरीक—[ਸ਼ਰ੍ਸ਼ਰੀਕ] ਪੁ. ਘੋੜਾ ; ਅਗਨੀ ; ਨੀਚ ।

शल—[ਸ਼ਲ] ਪੁ. ਤਾੜ ਦਾ ਰੁੱਖ ; ਬ੍ਰਹਮਾ ; ਕੰਸ ਦਾ ਮੰਤਰੀ ; ਊਠ ; ਸਾਹੀ ਦਾ ਕੰਡਾ ।

शलगम, शलजम—[ਸ਼ਲਗਮ, ਸ਼ਲਜਮ] ਪੁ. ਗੋਂਗਲੂ, ਸਲਗਮ ।

शलभ—[ਸ਼ਲਭ] ਪੁ. ਟਿੱਡੀ ; ਇਕ ਛੰਦ ; ਪਤੰਗਾ ।

शलल—[ਸ਼ਲਲ] ਪੁ. ਸਾਹੀ ਦਾ ਕੰਡਾ ; ਸਾਹੀ ।

शलली—[ਸ਼ਲਲੀ] ਇ. ਸਾਹੀ ਦਾ ਕੰਡਾ ; ਸਾਹੀ ।

शलाका—[ਸ਼ਲਾਕਾ] ਇ. ਸੀਖ, ਸਲਾਈ ; ਮੈਨਾ ; ਛਤਰੀ ਦੀ ਕਮਾਨੀ ; ਬਾਣ, ਤੀਰ ; ਚਿਤ੍ਰਕਾਰ ਦੀ ਕੂਚੀ ; ਜੂਆ ਖੇਲ੍ਹਣ ਦਾ ਪਾਸਾ ; ਭਾਲਾ ; ਹੱਡੀ ।

शलातुर—[ਸ਼ਲਾਤੁਰ] ਪੁ. ਇਕ ਪੁਰਾਣੀ ਬਸਤੀ, ਵਿਆਕਰਣ ਦੇ ਪ੍ਰਸਿੱਧ ਵਿਦਵਾਨ ਪਾਣਿਨੀ ਦਾ ਨਿਵਾਸ-ਸਥਾਨ ।

शली—[ਸ਼ਲੀ] ਇ. ਸਾਹੀ ਨਾਂ ਦਾ ਜੰਤੂ ।

शल्प—[ਸ਼ਲ੍ਪ] ਪੁ. ਹੜ੍ਹ ; ਧੜਾਕਾ ; ਭਰਮਾਰ ।

शल्मलि—{ਸਲ੍ਮਲਿ} ਇ. ਸਿੰਬਲ ਦਾ ਰੁੱਖ ।
शल्मली—{ਸਲ੍ਮਲੀ}

शल्य—[ਸ਼ਲ੍ਯ] ਪੁ. ਕਿੱਲ ; ਕੰਡਾ ; ਪਰਚੀ ; ਡਾਕਟਰ ਦਾ ਚੀਰਫਾੜ ਕਰਨ ਦਾ ਔਜ਼ਾਰ ; ਵਿਸ਼ ; ਸੰਕਟ ; ਹੱਦ ; ਬਾਣ ; ਭਾਲੇ ਜਿਹਾ ਇਕ ਹਥਿਆਰ ; ਪਾਪ ; ਦੁਰਵਾਕ ; ਹੱਡੀ ; ਛਪੈ ਛੰਦ ਦਾ ਇਕ ਭੇਦ ; ਪਿੱਤ ; ਮੈਨਫਲ ।

शल्यकंठ (शल्यकण्ठ)—[ਸ਼ਲ੍ਯਕੰਠ] ਪੁ. ਸਾਹੀ ਨਾਂ ਦਾ ਜੰਤੂ ।

शल्यक्रिया—[ਸ਼ਲ੍ਯਕ੍ਰਿਯਾ] ਇ. ਚੀਰਫਾੜ ਦਾ ਇਲਾਜ ।

शल्यशास्त्र—[ਸ਼ਲ੍ਯਸ਼ਾਸ੍ਤ੍ਰ] ਪੁ. ਚਿਕਿਤਸਾ ਸ਼ਾਸਤਰ ਦਾ ਇਕ ਅੰਗ ।

शल्योद्धार—[ਸ਼ਲ੍ਯੋਧਾਰ] ਪੁ. ਗੋਲੀ ਜਾਂ ਤੀਰ ਆਦਿਕ ਕੱਢਣ ਦਾ ਕੰਮ ।

शल्ल—[ਸ਼ੱਲ] ਪੁ. ਚਮੜੀ ; ਰੁੱਖ ਦਾ ਛਿਲਕਾ ; ਵਿ. ਥਕਿਆ ਹੋਇਆ ।

शल्लकि—[ਸ਼ੱਲਿਕਾ] ਇ. ਕਿਸ਼ਤੀ, ਬੇੜੀ ।

शल्व—[ਸਲ੍ਵ] ਪੁ. ਵੇਖੋ ਸਾਲ੍ਵ (शाल्व) ।

शव—[ਸ਼ਵ] ਪੁ. ਲਾਸ਼, ਮੁਰਦਾ ।

शवदाह—[ਸ਼ਵਦਾਹ] ਪੁ. ਮੁਰਦਾ ਫੂਕਣ ਦਾ ਕੰਮ ।

शवपरीक्षा—[ਸ਼ਵਪਰੀਕ੍ਸ਼ਾ] ਇ. ਮੌਤ ਦਾ ਕਾਰਣ ਜਾਣਨ ਲਈ ਕੀਤੀ ਜਾਣ ਵਾਲੀ ਲਾਸ਼ ਦੀ ਜਾਂਚ ।

शवभस्म—[ਸ਼ਵਭਸ੍ਮ] ਪੁ. ਚਿਤਾ ਦੀ ਸੁਆਹ ।

शवमंदिर (शवमन्दिर)—[ਸ਼ਵਮੰਦਿਰ] ਪੁ. ਮੜੀਆਂ, ਸ਼ਮਸ਼ਾਨ ।

शवयान—[ਸ਼ਵਯਾਨ] ਪੁ. ਅਰਥੀ ।

शवर—[ਸ਼ਵਰ] ਪੁ. ਇਕ ਪ੍ਰਾਚੀਨ ਜੰਗਲੀ ਜਾਤੀ ; ਸ਼ਿਵ ; ਜਲ ।

शवरथ—[ਸ਼ਵਰਥ] ਪੁ. ਅਰਥੀ ।

शवरी—[ਸ਼ਵਰੀ] ਇ. ਸ਼ਵਰ ਕੌਮ ਦੀ ਤੀਵੀਂ, ਭੀਲਣੀ ।

शवल—[ਸ਼ਵਲ] ਵਿ. ਡੱਬਖੜੱਬਾ, ਚਿਤਕਬਰਾ ।

शवला—[ਸ਼ਵਲਾ] ਇ. ਚਿਤਕਬਰੀ ਗਊ ।

शवलित—[ਸ਼ਵਲਿਤ] ਵਿ. ਮਿੱਸਾ, ਮਿਲਿਆ ਹੋਇਆ ।

शववाह—[ਸ਼ਵਵਾਹ] ਪੁ. ਮੁਰਦੇ ਢੋਣ ਵਾਲਾ ਵਿਅਕਤੀ ।

शवशयन—[ਸ਼ਵਸ਼ਯਨ] ਪੁ. ਸ਼ਮਸ਼ਾਨ ।

शवसाधन—[ਸ਼ਵਸਾਧਨ] ਪੁ. ਸਿਵਾ ਜਗਾਉਣ ਦਾ ਭਾਵ ।

शवसान—[ਸ਼ਵਸਾਨ] ਪੁ. ਰਾਹੀ, ਮੁਸਾਫਰ ।

शवाग्नि—[ਸ਼ਵਾਗ੍ਨਿ] ਪੁ. ਸਿਵੇ ਦੀ ਅੱਗ, ਚਿਤਾ ਦੀ ਅੱਗ ।

शव्वाल—[ਸ਼ੱਵਾਲ] ਪੁ. ਹਿਜਰੀ ਸੰਨ ਦਾ ਦਸਵਾਂ ਮਹੀਨਾ ।

शश—[ਸ਼ਸ਼] ਪੁ. ਸਹਿਆ, ਖਰਗੋਸ਼ ; ਚੰਨ ਦਾ ਕਲੰਕ ; ਕੋਕ ਅਨੁਸਾਰ ਪੁਰਖਾਂ ਦੇ ਚਾਰ ਭੇਦਾਂ ਵਿਚੋਂ ਇਕ ਭੇਦ ; ਲੋਂਪ ਦਾ ਰੁੱਖ ; ਇਕ ਗੰਧ ਵਾਲਾ ਪਦਾਰਥ ।

शशक—[ਸ਼ਸ਼ਕ] ਪੁ. ਖਰਗੋਸ਼, ਸਹਿਆ ।

शशकविषाण—[ਸ਼ਸ਼ਕਵਿਸ਼ਾਣ] ਪੁ. ਅਸੰਭਵ ਗੱਲ ।

शशगानी—[ਸ਼ਸ਼ਗਾਨੀ] ਪੁ. ਫੀਰੋਜ਼ਸ਼ਾਹ ਦੇ ਵਕਤ ਦਾ ਚਾਂਦੀ ਦਾ ਇਕ ਸਿੱਕਾ ।

शशघातक—[ਸ਼ਸ਼ਘਾਤਕ] ਪੁ. ਬਾਜ਼ ਪੰਛੀ ।

शशधर—[ਸ਼ਸ਼ਧਰ] ਪੁ. ਚੰਨ ; ਕਪੂਰ ।

शशबिंदु (शशबिन्दु)—[ਸ਼ਸ਼ਬਿੰਦੁ] ਪੁ. ਵਿਸ਼ਨੂੰ ; ਚਿਤ੍ਰਰਥ ਦਾ ਇਕ ਪੁੱਤਰ ।

शशभृत्—[ਸ਼ਸ਼ਭ੍ਰਿਤ੍] ਪੁ. ਚੰਨ ; ਕਪੂਰ ।

शशमाही—[ਸ਼ਸ਼ਮਾਹੀ] ਵਿ. ਹਰ ਛੇ ਮਹੀਨੇ ਪਿਛੋਂ ਹੋਣ ਵਾਲਾ, ਛਮਾਹੀ ।

शशमौलि—[ਸ਼ਸ਼ਮੌਲਿ] ਪੁ. ਚੰਨ ।

शशलक्षण—[ਸ਼ਸ਼ਲਕ੍ਸ਼ਣ] ਪੁ. ਚੰਨ ।

शशलांछन (शशलाञ्छन)—[ਸ਼ਸ਼ਲਾਂਛਨ] ਪੁ. ਚੰਨ ; ਕਪੂਰ ।

शशशृंग (शशशृङ्ग)—[ਸ਼ਸ਼ਸ਼੍ਰਿੰਗ] ਪੁ. ਅਣਹੋਣੀ ਗੱਲ, ਅਸੰਭਵ ਗੱਲ ।

शशांक (शशाङ्क)—[ਸ਼ਸ਼ਾਂਕ] ਪੁ. ਚੰਦਰਮਾ ; ਕਪੂਰ ।

शशि—[ਸ਼ਸ਼ਿ] ਪੁ. ਚੰਨ ; ਛਪੈ ਛੰਦ ਦਾ ਇਕ ਭੇਦ ; ਕਪੂਰ ; ਛੇ ਦੀ ਸੰਖਿਆ ; ਰਗਣ ਦੇ ਦੂਜੇ ਭੇਦ ਦਾ ਨਾਂ, ਮੋਤੀ ।

शशिकर—[ਸ਼ਸ਼ਿਕਰ] ਪੁ. ਚੰਨ ਦੀ ਕਿਰਣ ।

शशिकला—[ਸ਼ਸ਼ਿਕਲਾ] ਇ. ਚੰਨ ਦੀ ਕਲਾ ; ਇਕ ਵਰਣਿਕ ਛੰਦ ।

शशिकांत (शशिकान्त)—[ਸ਼ਸ਼ਿਕਾਂਤ] ਪੁ. ਭੰਬੂਲ ; ਕੁਮਦਨੀ ; ਨੀਲੋਫਰ ; ਚੰਦਰਕਾਂਤ ਮਣੀ ।

शशिकुल—[ਸ਼ਸ਼ਿਕੁਲ] ਪੁ. ਚੰਦ੍ਰਵੰਸ਼ ।

शशिखंड (शशिखण्ड)—[ਸ਼ਸ਼ਿਖੰਡ] ਪੁ. ਚੰਨ ਦੀ ਕਲਾ ; ਸ਼ਿਵ ।

शशिज—[ਸ਼ਸ਼ਿਜ] ਪੁ. ਬੁੱਧ ਗ੍ਰਹਿ ।

शशितनय—[ਸ਼ਸ਼ਿਤਨਯ] ਪੁ. ਬੁੱਧ ਗ੍ਰਹਿ ।

शशितिथि—[ਸ਼ਸ਼ਿਤਿਥਿ] ਇ. ਪੂਰਨਮਾਸ਼ੀ ।

शशिधर— [ਸ਼ਸ਼ਿਧਰ] ਪ. ਮਹਾਂਦੇਵ, ਸ਼ਿਵ ।
शशिपर्ण —[ਸ਼ਸ਼ਿਪਰ੍ਣ] ਪੁ. ਪਰਵਲ ।
शशिपुत्र —[ਸ਼ਸ਼ਿਪੁਤ੍ਰ] ਪੁ. ਬੁੱਧ ਗ੍ਰਹਿ ।
शशिपुष्प —[ਸ਼ਸ਼ਿਪੁਸ਼੍ਪ] ਪੁ. ਕੰਵਲ, ਕਮਲ ।
शशिपोषक —[ਸ਼ਸ਼ਿਪੋਸ਼ਕ] ਪੁ. ਚਾਨਣਾ ਪੱਖ ।
शशिप्रभ—[ਸ਼ਸ਼ਿਪ੍ਰਭ] ਪੁ. ਕੁਮੁਦ, ਕੰਮੂਲ ; ਮੋਤੀ ; ਵਿ. ਚੰਨ ਜਿਹਾ ਸ਼ੋਭਾਸਾਲੀ ।
शशिप्रभा —[ਸ਼ਸ਼ਿਪ੍ਰਭਾ] ਇ. ਚਾਨਣੀ ।
शशिप्रिय— [ਸ਼ਸ਼ਿਪ੍ਰਿਯ] ਪੁ. ਮੋਤੀ ; ਕੁਮੁਦ, ਕੰਮੂਲ ।
शशिप्रिया— [ਸ਼ਸ਼ਿਪ੍ਰਿਯਾ] ਇ. ਸਤਾਈ ਨਛੱਤਰ ਜੋ ਚੰਨ ਦੀਆਂ ਪਤਨੀਆਂ ਮੰਨੀਆਂ ਜਾਂਦੀਆਂ ਹਨ ।
शशिभाल —[ਸ਼ਸ਼ਿਭਾਲ] ਪੁ. ਸ਼ਿਵ, ਮਹਾਂਦੇਵ ।
शशिभूषण— [ਸ਼ਸ਼ਿਭੂਸ਼ਣ] ਪੁ. ਮਹਾਂਦੇਵ, ਸ਼ਿਵ ।
शशिमंडल (शशिमण्डल) —[ਸ਼ਸ਼ਿਮੰਡਲ] ਪੁ. ਚੰਨ ਦਾ ਮੰਡਲ ।
शशिमणि—[ਸ਼ਸ਼ਿਮਣਿ] ਪੁ. ਚੰਦਰਕਾਂਤ ਮਣੀ ।
शशिमुख—[ਸ਼ਸ਼ਿਮੁਖ] ਵਿ. ਚੰਨ ਜਿਹੇ ਸੋਹਣੇ ਮੂੰਹ ਵਾਲਾ ।
शशिमौलि—[ਸ਼ਸ਼ਿਮੌਲਿ] ਪੁ. ਸ਼ਿਵ, ਮਹਾਂਦੇਵ ।
शशिरस—[ਸ਼ਸ਼ਿਰਸ] ਪੁ. ਅੰਮ੍ਰਿਤ ।
शशिरेखा—[ਸ਼ਸ਼ਿਰੇਖਾ] ਇ. ਚੰਨ ਦੀ ਕਲਾ ।
शशिलेखा —[ਸ਼ਸ਼ਿਲੇਖਾ] ਇ. ਇਕ ਛੰਦ ; ਚੰਦ ਦੀ ਕਲਾ ; ਗਲੋਅ ।
शशिवदन—[ਸ਼ਸ਼ਿਵਦਨ] ਵਿ. ਸੋਹਣੇ ਮੂੰਹ ਵਾਲਾ, ਚੰਦਰਮਖ ।
शशिवादना—[ਸ਼ਸ਼ਿਵਾਦਨਾ] ਵਿ. ਚੰਦਰਮੁਖੀ ; ਇ. ਇਕ ਛੰਦ ।
शशिविमल—[ਸ਼ਸ਼ਿਵਿਮਲ] ਵਿ. ਚੰਨ ਜਿਹਾ ਸਾਫ਼ ।
शशिशिखामणि —[ਸ਼ਸ਼ਿਸ਼ਿਖਾਮਣਿ] ਪੁ. ਸ਼ਿਵ, ਮਹਾਂਦੇਵ ।
शशिशोषक—[ਸ਼ਸ਼ਿਸ਼ੋਸ਼ਕ] ਪੁ. ਹਨੇਰਾ ਪੱਖ ।
शशिसुत —[ਸ਼ਸ਼ਿਸੁਤ] ਪੁ. ਬੁੱਧ ਗ੍ਰਹਿ ।
शशिहीरा—[ਸ਼ਸ਼ਿਹੀਰਾ] ਪੁ. ਚੰਦਰਕਾਂਤ ਮਣੀ ।
शशी—[ਸ਼ਸ਼ੀ] ਪੁ. ਵੇਖੋ ਸ਼ਸ਼ਿ (शशि) ।
शशीकर —[ਸ਼ਸ਼ੀਕਰ] ਪੁ. ਚੰਨ ਦੀ ਕਿਰਣ ।
शशीश—[ਸ਼ਸ਼ੀਸ਼] ਪੁ. ਸ਼ਿਵ, ਮਹਾਂਦੇਵ ; ਕਾਰਤਿਕੇਯ ।
शशोपंज—[ਸ਼ਸ਼ੋਪੰਜ] ਪੁ. ਸੋਚ ਵਿਚਾਰ, ਉਧੇੜਬੁਣ ।
शश्वत्—[ਸ਼ਸ਼੍ਵਤ੍] ਅ. ਵੇਖੋ ਸ਼ਾਸ਼੍ਵਤ (शाश्वत) ।
शष्कुल—[ਸ਼ਸ਼੍ਕੁਲ] ਪੁ. ਕਰੰਜ ਦਾ ਰੁੱਖ ।
शष्कुली—[ਸ਼ਸ਼੍ਕੁਲੀ] ਇ. ਕੰਨ ਦਾ ਛੇਕ ; ਕੰਨ ਦਾ ਇਕ ਰੋਗ ; ਪੂਰੀ ; ਇਕ ਮੱਛੀ ।

शष्प—[ਸ਼ਸ਼੍ਪ] ਪੁ. ਨਵਾਂ ਘਾਹ ; ਨੌਲੀ ਜੂੰਬ ।
शसन—[ਸ਼ਸਨ] ਪੁ. ਉਹ ਥਾਂ ਜਿੱਥੇ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਹੈ ।
शस्त—[ਸ਼ਸ੍ਤ] ਪੁ. ਤੀਰ ਚਲਾਉਣ ਵੇਲੇ ਅੰਗੂਠੇ ਵਿਚ ਪਾਉਣ ਦਾ ਛੱਲਾ ; ਨਿਸ਼ਾਨਾ, ਸੋਧ ; ਸਰੀਰ ; ਕਲਿਆਣ ; ਮੱਛੀ ਫੜਨ ਦਾ ਕੰਡਾ ; ਵਿ. ਉੱਤਮ ; ਮਰਿਆ ਹੋਇਆ ; ਕਲਿਆਣਕਾਰੀ ।
शस्तक—[ਸ਼ਸ੍ਤਕ] ਪੁ. ਚੰਮ ਦਾ ਦਸਤਾਨਾ ।
शस्ति—[ਸ਼ਸ੍ਤਿ] ਇ. ਤਾਰੀਫ਼, ਪਰਸੰਸਾ, ਸ਼ਲਾਘਾ ।
शस्त्र—[ਸ਼ਸ੍ਤ੍ਰ] ਪੁ. ਹਥਿਆਰ ; ਔਜ਼ਾਰ ; ਕਾਰਜ ਸਿਧੀ ਲਈ ਵਰਤੇ ਜਾਣ ਵਾਲੇ ਉਪਾ ।
शस्त्रकर्म—[ਸ਼ਸ੍ਤ੍ਰਕਰ੍ਮ] ਪੁ. ਫੋੜੇ ਆਦਿ ਨੂੰ ਚੀਰਨ ਦਾ ਕੰਮ ।
शस्त्रगृह—[ਸ਼ਸ੍ਤ੍ਰਗ੍ਰਿਹ] ਪੁ. ਸ਼ਸਤਰ-ਘਰ ।
शस्त्रग्राही—[ਸ਼ਸ੍ਤ੍ਰਗ੍ਰਾਹੀ] ਵਿ. ਸ਼ਸਤਰ ਧਾਰਣ ਕਰਨ ਵਾਲਾ, ਹਥਿਆਰਬੰਦ ।
शस्त्रजीवी—[ਸ਼ਸ੍ਤ੍ਰਜੀਵੀ] ਪੁ. ਸਿਪਾਹੀ, ਸੈਨਕ ।
शस्त्रधर, शस्त्रधारी —[ਸ਼ਸ੍ਤ੍ਰਧਰ, ਸ਼ਸ੍ਤ੍ਰਧਾਰੀ] ਪੁ. ਸਿਪਾਹੀ, ਜੋਧਾ ; ਵਿ. ਸ਼ਸਤਰ ਧਾਰਨ ਕਰਨ ਵਾਲਾ ।
शस्त्रपाणि—[ਸ਼ਸ੍ਤ੍ਰਪਾਣਿ] ਵਿ. ਜਿਸ ਦੇ ਹੱਥ ਵਿਚ ਹਥਿਆਰ ਹੋਵੇ ।
शस्त्रप्रहार—[ਸ਼ਸ੍ਤ੍ਰਪ੍ਰਹਾਰ] ਪੁ. ਸ਼ਸਤਰ ਦਾ ਜ਼ਖਮ, ਹਥਿਆਰ ਦਾ ਵਾਰ ।
शस्त्रभृत्—[ਸ਼ਸ੍ਤ੍ਰਭ੍ਰਿਤ੍] ਵਿ. ਹਥਿਆਰਬੰਦ, ਸ਼ਸਤਰਧਾਰੀ ।
शस्त्रविद्या—[ਸ਼ਸ੍ਤ੍ਰਵਿਦ੍ਯਾ] ਵਿ. ਹਥਿਆਰ ਚਲਾਉਣ ਦੀ ਵਿਦਿਆ ।
शस्त्रवृत्ति—[ਸ਼ਸ੍ਤ੍ਰਵ੍ਰਿੱਤਿ] ਵਿ. ਸ਼ਸਤਰ ਆਦਿ ਚਲਾਉਣ ਨਾਲ ਨਿਰਬਾਹ ਕਰਨ ਵਾਲਾ ; ਪੁ. ਸਿਪਾਹੀ, ਸੈਨਕ ।
शस्त्रशाला—[ਸ਼ਸ੍ਤ੍ਰਸ਼ਾਲਾ] ਇ. ਹਥਿਆਰ-ਘਰ ।
शस्त्रशास्त्र—[ਸ਼ਸ੍ਤ੍ਰਸ਼ਾਸ੍ਤ੍ਰ] ਪੁ. ਧਨੁਰਵੇਦ, ਸ਼ਸਤਰ-ਵਿਦਿਆ ।
शस्त्रशिक्षा—[ਸ਼ਸ੍ਤ੍ਰਸ਼ਿਕ੍ਸ਼ਾ] ਇ. ਹਥਿਆਰ ਚਲਾਉਣ ਦੀ ਸਿਖਿਆ ।
शस्त्रहत—[ਸ਼ਸ੍ਤ੍ਰਹਤ] ਵਿ. ਹਥਿਆਰ ਨਾਲ ਮਰਿਆ ਹੋਇਆ ।
शस्त्रहस्त—[ਸ਼ਸ੍ਤ੍ਰਹਸ੍ਤ] ਵਿ. ਸ਼ਸਤਰਧਾਰੀ, ਸਿਪਾਹੀ ।
शस्त्रागार—[ਸ਼ਸ੍ਤ੍ਰਾਗਾਰ] ਪੁ. ਸ਼ਸਤਰ-ਘਰ ।

**शस्त्राभ्यास**—[ਸ਼ਸਤ੍ਰਾਭ੍ਯਾਸ] ਪੁ. ਸ਼ਸਤਰ ਚਲਾਉਣ ਦੀ ਸਿਖਿਆ, ਯੁੱਧ ਕਲਾ ਦਾ ਅਭਿਆਸ ।

**शस्त्रिका**—[ਸ਼ਸਤ੍ਰਿਕਾ] ਇ. ਚਾਕੂ ।

**शस्त्री**—[ਸ਼ਸਤ੍ਰੀ] ਵਿ. ਹਥਿਆਰ ਚਲਾਉਣ ਵਾਲਾ ; ਸ਼ਸਤਰ ਰੱਖਣ ਵਾਲਾ ; ਇ. ਛੁਰੀ, ਚਾਕੂ ।

**शस्त्रोपजीवी**—[ਸ਼ਸਤ੍ਰੋਪਜੀਵੀ] ਪੁ. ਸ਼ਸਤ੍ਰਜੀਵੀ, ਸ਼ਸਤਰ ਚਲਾ ਕੇ ਗੁਜ਼ਾਰਾ ਕਰਨ ਵਾਲਾ ।

**शस्त्रोपकरण**—[ਸ਼ਸਤ੍ਰੋਪਕਰਣ] ਪੁ. ਲੜਾਈ ਦਾ ਸਾਮਾਨ ।

**शस्य**—[ਸ਼ਸ੍ਯ] ਪੁ. ਰੁੱਖ ਜਾਂ ਵੇਲ ਆਦਿਕ ਦਾ ਫਲ ; ਚੰਗੇ ਗੁਣ ; ਨਵੀਂ ਘਾਹ ; ਅਨਾਜ ; ਫਸਲ ।

**शहंशाह**—[ਸ਼ਹੰਸ਼ਾਹ] ਪੁ. ਵੱਡਾ ਬਾਦਸ਼ਾਹ ।

**शहंशाही**—[ਸ਼ਹੰਸ਼ਾਹੀ] ਇ. ਸ਼ਹਿਨਸ਼ਾਹ ਦਾ ਪਦ ; ਸ਼ਾਹਨਸ਼ਾਹ ਦਾ ਭਾਵ ਜਾਂ ਕੰਮ ; ਲੈਣ ਦੇਣ ਵਿਚ ਖਰਾਪਣ ; ਸ਼ਾਹੀ ਰੰਗ ਢੰਗ ; ਵਿ. ਰਾਜਸੀ ।

**शह**—[ਸ਼ਹ] ਪੁ. ਬਾਦਸ਼ਾਹ ਦਾ ਲਘੂ ਰੂਪ ; ਵਿ. ਉੱਤਮ, ਸ੍ਰੇਸ਼ਟ ; ਇ ਸ਼ਤਰੰਜ ਦੀ ਕਿਸ਼ਤ ; ਕਿਸੇ ਨੂੰ ਉਭਾਰਨ ਦਾ ਕੰਮ ।

**शहजादा**—[ਸ਼ਹਜ਼ਾਦਾ] ਪੁ. ਰਾਜ ਕੁਮਾਰ, ਯੁਵਰਾਜ ।

**शहजोर**—[ਸ਼ਹਜ਼ੋਰ] ਵਿ. ਬਲਵਾਨ, ਤਕੜਾ ।

**शहजोरी**—[ਸ਼ਹਜ਼ੋਰੀ] ਇ. ਧੱਕੇਸ਼ਾਹੀ, ਜ਼ਬਰਦਸਤੀ ।

+**शहत**—[ਸ਼ਹਤ] ਪੁ. ਸ਼ਹਿਦ ।

**शहतीर**—[ਸ਼ਹਤੀਰ] ਪੁ. ਸ਼ਤੀਰ ।

**शहतूत**—[ਸ਼ਹਤੂਤ] ਪੁ. ਤੂਤ ਦਾ ਫਲ, ਸ਼ਹਿਤੂਤ ; ਤੂਤ ਦਾ ਰੁੱਖ ।

**शहद**—[ਸ਼ਹਦ] ਪੁ. ਸ਼ਹਿਦ ।

**शहना**—[ਸ਼ਹਨਾ] ਪੁ. ਖੇਤੀ ਦਾ ਰਾਖਾ ; ਹੁਕਮਰਾਨ, ਸ਼ਾਸਕ ; ਕੋਤਵਾਲ ।

**शहनाई**—[ਸ਼ਹਨਾਈ] ਇ. ਇਕ ਵਾਜਾ, ਸ਼ਹਿਨਾਈ ।

**शहबाला**—[ਸ਼ਹਬਾਲਾ] ਪੁ. ਲਾੜੇ ਨਾਲ ਪਾਲਕੀ ਜਾਂ ਘੋੜੇ ਤੇ ਚੜ੍ਹਨ ਵਾਲਾ ਦੂਜਾ ਬਾਲਕ, ਸਰਬਾਲ੍ਹਾ ।

**शहमात**—[ਸ਼ਹਮਾਤ] ਇ. ਸ਼ਤਰੰਜ ਦੇ ਖੇਲ੍ਹ ਵਿਚ ਇਕ ਤਰ੍ਹਾਂ ਦੀ ਮਾਤ ਜਿਸ ਵਿਚ ਬਾਦਸ਼ਾਹ ਨੂੰ ਕਿਸ਼ਤ ਦਿੱਤੀ ਜਾਂਦੀ ਹੈ ।

**शहर**—[ਸ਼ਹਰ] ਪੁ. ਸ਼ਹਿਰ, ਨਗਰ ।

**शहरपनाह**—[ਸ਼ਹਰਪਨਾਹ] ਇ. ਸ਼ਹਿਰ ਦੇ ਦੁਆਲੇ ਦੀ ਪੱਕੀ ਕੰਧ, ਚਾਰਦੀਵਾਰੀ ।

**शहरी**—[ਸ਼ਹਰੀ] ਪੁ. ਨਗਰਵਾਸੀ, ਸ਼ਹਿਰ ਵਿਚ ਰਹਿਣ ਵਾਲਾ ; ਵਿ. ਸ਼ਹਿਰ ਦਾ, ਸ਼ਹਿਰ ਸਬੰਧੀ ।

**शहवत**—[ਸ਼ਹਵਤ] ਇ. ਕਾਮ ਦਾ ਵੇਗ, ਕਾਮ-ਵਾਸ਼ਨਾ ।

**शहवती**—[ਸ਼ਹਵਤੀ] ਵਿ. ਕਾਮੀ ।

**शहादत**—[ਸ਼ਹਾਦਤ] ਇ. ਗਵਾਹੀ ; ਪਰਮਾਣ, ਸਬੂਤ ; ਸ਼ਹੀਦ ਹੋਣ ਦਾ ਭਾਵ ।

**शहाना**—[ਸ਼ਹਾਨਾ] ਪੁ. ਸੰਪੂਰਨ ਜਾਤੀ ਦਾ ਇਕ ਰਾਗ ; ਵਿ. ਉੱਤਮ, ਵਧੀਆ ; ਰਾਜਸੀ, ਸ਼ਾਹੀ ।

**शहाब**—[ਸ਼ਹਾਬ] ਪੁ. ਲਾਲ ਗਹਿਰਾ ਰੰਗ ।

**शहाबी**—[ਸ਼ਹਾਬੀ] ਵਿ. ਗਹਿਰਾ ਲਾਲ ।

**शहीद**—[ਸ਼ਹੀਦ] ਪੁ. ਉਹ ਬੰਦਾ ਜੋ ਕਿਸੇ ਚੰਗੇ ਕੰਮ ਲਈ ਮਰੇ, ਬਲੀਦਾਨ ਹੋਇਆ ਬੰਦਾ, ਸ਼ਹੀਦ ।

**शांत** ( शान्त )—[ ਸ਼ਾਂਤ ] ਵਿ. ਸ਼ਾਂਤੀ-ਭਰਿਆ ; ਚੁੱਪ ; ਸੁਨਸਾਨ ; ਥੱਕਿਆ ਹੋਇਆ ; ਮੁਰਦਾ ; ਸਥਿਰ ਮਨ ਵਾਲਾ ; ਰੁਕਿਆ ਹੋਇਆ ; ਮਿਟਿਆ ਹੋਇਆ ; ਸੰਤੁਸ਼ਟ ; ਸੰਸਾਰਿਕਤਾ ਤੋਂ ਨਿਰਲੇਪ ; ਸ਼ੁਭ ; ਉਤਸਾਹਹੀਨ ; ਵੱਸ ਵਿਚ ਕੀਤਾ ਹੋਇਆ ; ਭਲਮਾਣਸ ; ਸਮਾਪਤ ; ਕ੍ਰੋਧ ਆਦਿ ਤੋਂ ਰਹਿਤ ; ਕਿਸੇ ਘਟਨਾ ਆਦਿ ਤੋਂ ਪ੍ਰਭਾਵਿਤ ਨਾ ਹੋਣ ਵਾਲਾ ; ਇੰਦ੍ਰੀਆਂ ਨੂੰ ਜਿੱਤਣ ਵਾਲਾ ; ਪੁ. ਸਾਹਿੱਤ ਸ਼ਾਸਤ੍ਰ ਦੇ ਨੌਂ ਰਸਾਂ ਵਿਚੋਂ ਇਕ ; ਜੋਗੀ ; ਸੰਤੁਸ਼ਟ ਕਰਨ ਦਾ ਭਾਵ ।

**शांतनु** (शान्तनु)—[ਸ਼ਾਂਤਨੁ] ਪੁ. ਇਕ ਰਾਜਾ ਜੋ ਭੀਸ਼ਮ-ਪਿਤਾਮਾ ਦੇ ਪਿਤਾ ਸਨ ; ਕੱਕੜੀ ।

**शांता** (शान्ता)—[ਸ਼ਾਂਤਾ] ਇ. ਸ੍ਰਿੰਗੀ ਰਿਸ਼ੀ ਦੀ ਪਤਨੀ ਦਾ ਨਾਂ ।

**शांति** (शान्ति)—[ਸ਼ਾਂਤਿ] ਇ. ਅਮਨ, ਸ਼ਾਂਤੀ ; ਸੁੰਨਾਪਨ ; ਵੈਰਾਗ ; ਮਨ ਦੀ ਸਥਿਰਤਾ ; ਤਸੱਲੀ ; ਆਰਾਮ ; ਦੁਰਗਾ ; ਦੁੱਖ ਮਿਟਾਉਣਾ ; ਗੰਭੀਰਤਾ ; ਕਾਮ, ਕ੍ਰੋਧ, ਪੀੜਾ ਆਦਿ ਨੂੰ ਦਬਾਉਣ ਦੀ ਕਿਰਿਆ ; ਮੌਤ ; ਇੰਦਰੀਆਂ ਨੂੰ ਜਿੱਤਣ ਦਾ ਭਾਵ ; ਭਲਮਾਣਸੀ ; ਵਿਰਾਗ ; ਦੋਸ਼ ਤੋਂ ਬਰੀ ਹੋਣ ਦਾ ਭਾਵ ; ਸੁਰੱਖਿਆ ; ਚੰਗੇ ਭਾਗ ; ਯੁੱਧ ਆਦਿ ਰੁਕ ਜਾਣ ਦਾ ਭਾਵ ; ਅਮੰਗਲ ਆਦਿ ਨੂੰ ਪੂਜਾ ਆਦਿ ਰਾਹੀਂ ਦਬਾਉਣ ਦਾ ਕੰਮ ।

**शांति-निकेतन** (शान्ति-निकेतन)—[ਸ਼ਾਂਤਿ-ਨਿਕੇਤਨ] ਪੁ. ਸ਼ਾਂਤੀ ਦਾ ਇਕ ਸਥਾਨ ; ਸ਼ਾਂਤੀ ਭਰਿਆ ਥਾਂ ; ਮਹਾਂਕਵੀ ਟੈਗੋਰ ਦੁਆਰਾ ਸਥਾਪਿਤ ਵਿਸ਼ਵ-ਪ੍ਰਸਿੱਧ ਵਿਦਿਅਕ ਤੇ ਸਭਿਆਚਾਰਕ ਸੰਸਥਾ ।

**शाकंभरी** (शाकम्भरी)—[ਸ਼ਾਕੰਭਰੀ] ਇ. ਭਗਵਤੀ, ਦੇਵੀ, ਦੁਰਗਾ ; ਇਕ ਨਗਰ ; ਸਾਂਭਰ ਲੂਣ ।

**शाकंभरीय** (शाकम्भरीय)—[ਸ਼ਾਕੰਭਰੀਯ] ਵਿ. ਸਾਂਭਰ ਝੀਲ ਤੋਂ ਉਤਪੰਨ ; ਪੁ. ਸਾਂਭਰ ਲੂਣ ।

शाक—[ਸ਼ਾਕ] ਪੁ. ਭਾਜੀ, ਤਰਕਾਰੀ, ਸਾਗ ; ਸ਼ਕਤੀ, ਤਾਕਤ, ਸਮਰੱਥਾ ; ਭਾਰੀ, ਕਠਨ, ਦੁਖਦਾਈ ; ਵਿ. ਸ਼ਕ ਜਾਤੀ ਸਬੰਧੀ ; ਸ਼ਕ ਰਾਜਾ ਦਾ ।

शाकट—[ਸ਼ਾਕਟ] ਵਿ. ਗੱਡੀ ਦਾ, ਗੱਡੀ ਸਬੰਧੀ ; ਪੁ. ਗੱਡੀ ਜਾਂ ਹਲ ਵਿਚ ਜੁੜਣ ਵਾਲਾ ਬੈਲ ; ਖੇਤ ; ਗੱਡੀ ਦਾ ਬੋਝਾ ।

शाकटायन—[ਸ਼ਾਕਟਾਯਨ] ਪੁ. ਇਕ ਪ੍ਰਾਚੀਨ ਵਿਆਕਰਣਕਾਰ ਦਾ ਨਾਂ ; ਸ਼ਕਟ ਦਾ ਪੁੱਤਰ ।

शाकटिक—[ਸ਼ਾਕਟਿਕ] ਵਿ. ਗੱਡੀ ਸਬੰਧੀ ; ਗੱਡੀ ਹੱਕਣ ਵਾਲਾ ।

शाकद्वीप—[ਸ਼ਾਕਦ੍ਵੀਪ] ਪੁ. ਪੁਰਾਣ ਅਨੁਸਾਰ ਇਕ ਦੀਪ ।

शाकभक्ष—[ਸ਼ਾਕਭਕ੍ਸ਼] ਵਿ. ਕੇਵਲ ਸਾਗ ਜਾਂ ਭਾਜੀ ਖਾਣ ਵਾਲਾ ।

शाकल—[ਸ਼ਾਕਲ] ਪੁ. ਟੁਕੜਾ, ਹਿੱਸਾ ; ਹਵਨ ਦੀ ਸਾਮਗਰੀ ਜਿਸ ਵਿਚ ਜੌਂ ਤਿਲ, ਸ਼ਹਿਦ ਅਤੇ ਘਿਉ ਆਦਿ ਹੁੰਦਾ ਹੈ ; ਇਕ ਪ੍ਰਕਾਰ ਦਾ ਸੱਪ ; ਲਕੜੀ ਦਾ ਤਬੀਤ ।

शाकल्य—[ਸ਼ਾਕਲ੍ਯ] ਪੁ. ਇਕ ਵਿਆਕਰਣਕਾਰ ਰਿਸ਼ੀ ।

शाकांग—[ਸ਼ਾਕਾਂਗ] ਪੁ. ਕਾਲੀ ਮਿਰਚ ।

शाका—[ਸ਼ਾਕਾ] ਇ. ਹਰੜ ।

शाकाद—[ਸ਼ਾਕਾਦ] ਵਿ. ਸਾਗ ਖਾਣ ਵਾਲਾ ।

शाकान्न—[ਸ਼ਾਕੱਨ] ਪੁ. ਸਾਗ ਮਿਲਿਆ ਭਾਤ ।

शाकाम्ल—[ਸ਼ਾਕਾਮ੍ਲ] ਪੁ. ਇਮਲੀ ।

शाकारी—[ਸ਼ਾਕਾਰੀ] ਇ. ਪ੍ਰਾਕ੍ਰਿਤ ਭਾਸ਼ਾ ਦਾ ਇਕ ਭੇਦ ।

शाकाहार—[ਸ਼ਾਕਾਹਾਰ] ਪੁ. ਅੰਨ, ਫਲ-ਫੁੱਲ, ਪੱਤਿਆਂ ਆਦਿ ਦਾ ਭੋਜਨ ।

शाकाहारी—[ਸ਼ਾਕਾਹਾਰੀ] ਵਿ. ਫਲ-ਫੁੱਲ ਜਾਂ ਪੱਤੇ ਆਦਿ ਖਾਣ ਵਾਲਾ ।

शाकिनी—[ਸ਼ਾਕਿਨੀ] ਇ. ਚੁੜੇਲ, ਡਾਇਨ ; ਉਹ ਜ਼ਮੀਨ ਜਿਸ ਵਿਚ ਸਾਗ ਬੀਜਿਆ ਜਾਂਦਾ ਹੈ ।

शाकिर—[ਸ਼ਾਕਿਰ] ਵਿ. ਸੰਤੋਖੀ, ਸ਼ਾਕਰ ; ਕ੍ਰਿਤੱਗ ।

शाकुन—[ਸ਼ਾਕੁਨ] ਪੁ. ਸਗਨ ਵਿਚਾਰਨ ਵਾਲਾ ਵਿਅਕਤੀ ; ਸਗਨ ; ਸ਼ਿਕਾਰੀ ।

शाकुनि—[ਸ਼ਾਕੁਨਿ] ਪੁ. ਸ਼ਿਕਾਰੀ ।

शाकेक्षु—[ਸ਼ਾਕੇਕ੍ਸ਼ੁ] ਪੁ. ਗੰਨੇ ਦਾ ਇਕ ਭੇਦ ।

शाकेश्वर—[ਸ਼ਾਕੇਸ਼੍ਵਰ] ਪੁ. ਉਹ ਰਾਜਾ ਜਿਸ ਦੇ ਨਾਂ ਤੇ ਸੰਮਤ ਚਲੇ ।

शाकोल—[ਸ਼ਾਕੋਲ] ਪੁ. ਇਕ ਤਰ੍ਹਾਂ ਦੀ ਵੇਲ ।

शाक्कर—[ਸ਼ਾਕੱਰ] ਪੁ. ਬੈਲ, ਬਲ੍ਹਦ ; ਇੰਦਰ ; ਇੰਦਰ ਦਾ ਬੱਜਰ ।

शाक्त—[ਸ਼ਾਕ੍ਤ] ਪੁ. ਸ਼ਕਤੀ ਦਾ ਪੁਜਾਰੀ, ਸ਼ਕਤੀ ਦਾ ਉਪਾਸਕ ; ਵਿ. ਸ਼ਕਤੀ ਸਬੰਧੀ ।

शाक्य—[ਸ਼ਾਕ੍ਯ] ਪੁ. ਬੁੱਧ ਦੇਵ ; ਇਕ ਪ੍ਰਾਚੀਨ ਕਸ਼ੱਤਰੀ ਜਾਤੀ ।

शाक्यपुंगव (शाक्यपुङ्गव)—[ਸ਼ਾਕ੍ਯਪੁੰਗਵ] ਪੁ. ਸ਼ਾਕ੍ਯ ਮੁਨੀ, ਬੁੱਧ ।

शाक्यसिंह—[ਸ਼ਾਕ੍ਯਸਿੰਹ] ਪੁ. ਬੁੱਧ ਭਗਵਾਨ ।

शाक्रीय—[ਸ਼ਾਕ੍ਰੀਯ] ਵਿ. ਇੰਦਰ ਸਬੰਧੀ ।

शाख—[ਸ਼ਾਖ] ਪੁ. ਕਾਰਤਿਕੇਯ ।

शाख—[ਸ਼ਾਖ] ਇ. ਟਾਹਣੀ, ਡਾਲ ; ਵਿਭਾਗ ; ਸਿੰਗ ।

शाखदार—[ਸ਼ਾਖਦਾਰ] ਵਿ. ਸਿੰਗਾਂ ਵਾਲਾ ; ਜਿਸ ਵਿਚ ਬਹੁਤੀਆਂ ਸ਼ਾਖਾਂ ਹੋਣ ।

शाखा—[ਸ਼ਾਖਾ] ਇ. ਡਾਲ, ਟਾਹਣੀ ; ਸਰੀਰ ਦਾ ਅੰਗ ; ਵਿਭਾਗ, ਹਿੱਸਾ, ਭੇਦ ।

शाखाकंट (शाखाकण्ट)—[ਸ਼ਾਖਾਕੰਟ] ਪੁ. ਥੋਹਰ ।

शाखाचंक्रमण (शाखाचङ्क्रमण)—[ਸ਼ਾਖਾਚੰਕ੍ਰਮਣ] ਪੁ. ਇਕ ਡਾਲ ਤੋਂ ਦੂਜੀ ਤੇ ਕੁੱਦ ਕੇ ਜਾਣ ਦਾ ਭਾਵ ; ਇਕ ਕੰਮ ਅਧੂਰਾ ਛੱਡ ਕੇ ਦੂਜਾ ਸ਼ੁਰੂ ਕਰ ਦੇਣ ਦਾ ਭਾਵ ।

शाखाचंद्रन्याय (शाखाचन्द्रन्याय)—[ਸ਼ਾਖਾਚੰਦ੍ਰਨ੍ਯਾਯ] ਪੁ. ਉਹ ਕਹਾਵਤ ਜੋ ਅਜੇਹੀ ਗੱਲ ਬਾਰੇ ਕਹੀ ਗਈ ਹੋਵੇ ਜੋ ਵੇਖਣ ਵਿਚ ਜਿਵੇਂ ਲਗੇ ਉਹ ਵਾਸਤਵਿਕ ਨਾ ਹੋਵੇ ।

शाखाद—[ਸ਼ਾਖਾਦ] ਪੁ. ਰੁੱਖਾਂ ਦੀਆਂ ਟਾਹਣੀਆਂ ਖਾਣ ਵਾਲਾ ਪਸ਼ੂ ।

शाखानगर—[ਸ਼ਾਖਾਨਗਰ] ਪੁ. ਕਿਸੇ ਸ਼ਹਿਰ ਦਾ ਕੋਣਾ ਜਾਂ ਹਿੱਸਾ, ਉਪ-ਨਗਰ ।

शाखामृग—[ਸ਼ਾਖਾਮ੍ਰਿਗ] ਪੁ. ਬਾਂਦਰ ; ਕਾਟੋ ।

शाखाम्ला—[ਸ਼ਾਖਾਮ੍ਲਾ] ਇ. ਇਮਲੀ ਦਾ ਰੁੱਖ ।

शाखाशिफा—[ਸ਼ਾਖਾਸ਼ਿਫ਼ਾ] ਇ. ਉਹ ਟਾਹਣੀ ਜੋ ਜ਼ਮੀਨ ਵਿਚ ਜੜ ਪੈਦਾ ਕਰ ਲੈਂਦੀ ਹੈ ।

शाखी—[ਸ਼ਾਖੀ] ਪੁ. ਵੇਦ ਦੀ ਕਿਸੇ ਸ਼ਾਖਾ ਦਾ ਪੈਰੋਕਾਰ ; ਸ਼ਾਖਾਂ ਵਾਲਾ ਰੁੱਖ ।

शाखोच्चार—[ਸ਼ਾਖੋਚੋਰ] ਪੁ. ਵਿਆਹ ਸਮੇਂ ਕੁਰਸੀਨਾਮੇ ਦਾ ਉੱਚਾਰਣ ।

शाखोट—[ਸ਼ਾਖੋਟ] ਪੁ. ਸਿੰਬਲ ਦਾ ਰੁੱਖ ।

शागिर्द—[ਸ਼ਾਗਿਰ੍ਦ] ਪੁ. ਚੇਲਾ, ਸ਼ਾਗਿਰਦ ।

शागिर्दी—[ਸ਼ਾਗਿਰ੍ਦੀ] ਇ. ਸੇਵਾ, ਟਹਿਲ ; ਸ਼ਿਸ਼ਤਾ ।

शाट, शाटक—[ਸ਼ਾਟ, ਸ਼ਾਟਕ] ਪੁ. ਕੱਪੜਾ, ਲੀੜਾ ; ਢਿਲੀ-ਢਾਲੀ ਪੁਸ਼ਾਕ ; ਸਾੜੀ, ਧੋਤੀ ।

शाटिका—[ਸ਼ਾਟਿਕਾ] ਇ. ਧੋਤੀ, ਸਾੜ੍ਹੀ ; ਬਸਤਰ ।

शाटी—[ਸ਼ਾਟੀ] ਇ. ਸਾੜ੍ਹੀ ; ਬਸਤਰ ।

शाठ्य—[ਸ਼ਾਠ੍ਯ] ਇ. ਬਦਮਾਸ਼ੀ, ਦੁਸ਼ਟਤਾ ; ਛਲ ।

शाड्वल—[ਸ਼ਾਡ੍ਵਲ] ਪੁ. ਵੇਖੋ ਸ਼ਾਦ੍ਵਲ (शाद्वल) ।

शाण—[ਸ਼ਾਣ] ਪੁ. ਸਣ ਦਾ ਕੱਪੜਾ ; ਹਥਿਆਰ ਤੇਜ਼ ਕਰਨ ਦਾ ਪੱਥਰ, ਸਾਣ ; ਕਸੌਟੀ ।

शाणित—[ਸ਼ਾਣਿਤ] ਵਿ. ਸਾਣ ਤੇ ਤੇਜ਼ ਕੀਤਾ ਹੋਇਆ ; ਕਸੌਟੀ ਤੇ ਕਸਿਆ ਹੋਇਆ ।

शातन—[ਸ਼ਾਤਨ] ਪੁ. ਕੱਟਣ ਦੀ ਕਿਰਿਆ ; ਤਰਾਸ਼ਣ ਦੀ ਕਿਰਿਆ ; ਨਸ਼ਟ ਕਰਨ ਦਾ ਭਾਵ ; ਤੇਜ਼ ਕਰਨ ਦੀ ਕਿਰਿਆ ; ਕਟਵਾਉਣ ਦੀ ਕਿਰਿਆ ।

शातपत्रक—[ਸ਼ਾਤਪਤ੍ਰਕ] ਪੁ. ਚਾਨਣੀ ; ਚਾਂਦੀ ।

शातवाहन—[ਸ਼ਾਤਵਾਹਨ] ਪੁ. ਰਾਜਾ ਸ਼ਾਲਿਵਾਹਨ ਦਾ ਇਕ ਨਾਂ ।

शातिर—[ਸ਼ਾਤਿਰ] ਵਿ. ਨਿਪੁੰਨ, ਚਤਰ, ਹੁਸ਼ਿਆਰ ; ਪੁ. ਸ਼ਤਰੰਜ ਦਾ ਖਿਡਾਰੀ ; ਚੂਤ ।

शातोदार—[ਸ਼ਾਤੋਦਾਰ] ਵਿ. ਕਮਜ਼ੋਰ, ਦੁਬਲਾ, ਲਿੱਸਾ ; ਪਤਲੀ ਕਮਰ ਵਾਲਾ ।

शातोदारी—[ਸ਼ਾਤੋਦਰੀ] ਇ. ਕਮਜ਼ੋਰ ਜਾਂ ਪਤਲੀ ਤੀਵੀਂ ; ਪਤਲੀ ਕਮਰ ਵਾਲੀ ਤੀਵੀਂ ।

शात्रव—[ਸ਼ਾਤ੍ਰਵ] ਪੁ. ਦੁਸ਼ਮਣੀ, ਵੈਰ ।

शाद—[ਸ਼ਾਦ] ਪੁ. ਚਿੱਕੜ ; ਢੱਭ ; ਵਿ. ਪ੍ਰਸੰਨ, ਖੁਸ਼ ; ਭਰਿਆ-ਪੂਰਿਆ ।

शादमान—[ਸ਼ਾਦਮਾਨ] ਵਿ. ਪ੍ਰਸੰਨ ।

शादमानी—[ਸ਼ਾਦਮਾਨੀ] ਇ. ਪ੍ਰਸੰਨਤਾ ।

शादाब—[ਸ਼ਾਦਾਬ] ਵਿ. ਹਰਿਆ-ਭਰਿਆ, ਸਰਸਬਜ਼ ।

शादियाना—[ਸ਼ਾਦਿਯਾਨਾ] ਪੁ. ਅਨੰਦ ਦਾ ਵਾਜਾ ; ਵਧਾਈ ; ਉਹ ਧਨ ਜੋ ਕਿਸਾਨ ਜ਼ਿਮੀਂਦਾਰ ਨੂੰ ਵਿਆਹ ਦੇ ਮੌਕੇ ਦਿੰਦੇ ਹਨ ।

शादी—[ਸ਼ਾਦੀ] ਇ. ਖੁਸ਼ੀ ; ਵਿਆਹ ।

शाद्वल—[ਸ਼ਾਦ੍ਵਲ] ਪੁ. ਦੂੱਬ, ਹਰੀ ਘਾਹ, ਪੱਬਲ ; ਬਲਦ ।

शान—[ਸ਼ਾਨ] ਇ. ਸਜਾਵਟ ; ਤੜਕ-ਭੜਕ ; ਚਮਤਕਾਰ ; ਮਾਣ, ਮਰਯਾਦਾ ; ਕਸੌਟੀ ; ਸਾਣ ।

शानदार—[ਸ਼ਾਨਦਾਰ] ਵਿ. ਭੜਕੀਲਾ, ਸ਼ਾਨਦਾਰ ।

शानशौकत—[ਸ਼ਾਨਸ਼ੌਕਤ] ਇ. ਤੜਕ-ਭੜਕ, ਠਾਠ ਬਾਠ, ਸ਼ਾਨਸ਼ੌਕਤ ।

शाना—[ਸ਼ਾਨਾ] ਪੁ. ਕੰਘੀ ; ਮੋਢਾ ।

शानैश्चर—[ਸ਼ਾਨੈਸ਼੍ਚਰ] ਵਿ. ਸ਼ਨੀ ਗ੍ਰਹਿ ਸਬੰਧੀ ।

शाप—[ਸ਼ਾਪ] ਪੁ. ਸ਼ਰਾਪ, ਬਦਦੁਆ ; ਧਿੱਕਾਰ, ਫਿਟਕਾਰ ।

शापग्रस्त—[ਸ਼ਾਪਗ੍ਰਸ੍ਤ] ਵਿ. ਜਿਸ ਨੂੰ ਸਰਾਪ ਲੱਗਿਆ ਹੋਵੇ, ਸਰਾਪਿਆ ਹੋਇਆ ।

शापना—[ਸ਼ਾਪਨਾ] ਕ੍ਰਿ. ਸਰਾਪ ਦੇਣਾ ।

शापमुक्त—[ਸ਼ਾਪਮੁਕ੍ਤ] ਵਿ. ਜਿਸ ਦੇ ਉਤੋਂ ਸਰਾਪ ਦਾ ਪ੍ਰਭਾਵ ਹਟ ਗਿਆ ਹੋਵੇ ।

शापांबु (शापाम्बु)—[ਸ਼ਾਪਾਂਬੁ] ਪੁ. ਉਹ ਜਲ ਜਿਸ ਨੂੰ ਹਥ ਵਿਚ ਲੈ ਕੇ ਸਰਾਪ ਦਿੱਤਾ ਜਾਵੇ ।

शापास्त्र—[ਸ਼ਾਪਾਸ੍ਤ੍ਰ] ਪੁ. ਉਹ ਵਿਅਕਤੀ ਜਿਸ ਦਾ ਹਥਿਆਰ ਹੀ ਸਰਾਪ ਹੋਵੇ, ਰਿਸ਼ੀ ।

शापित—[ਸ਼ਾਪਿਤ] ਵਿ. ਸਰਾਪਿਆ ਹੋਇਆ ।

शापोद्धार—[ਸ਼ਾਪੋਧਾਰ] ਪੁ. ਸਰਾਪ ਤੋਂ ਛੁਟਕਾਰਾ ।

शाफरिक—[ਸ਼ਾਫਰਿਕ] ਪੁ. ਮਾਛੀ ; ਮੱਲਾਹ ।

शाबर—[ਸ਼ਾਬਰ] ਪੁ. ਪਾਪ ; ਅਧਿਕਾਰ ; ਦੁੱਖ ; ਬੁਰਿਆਈ ; ਵਿ. ਦੁਸ਼ਟ, ਪਾਜੀ ।

शाबरी—[ਸ਼ਾਬਰੀ] ਇ. ਇਕ ਤਰ੍ਹਾਂ ਦੀ ਪ੍ਰਾਕ੍ਰਿਤ ਭਾਸ਼ਾ ।

शाबाश—[ਸ਼ਾਬਾਸ਼] ਅ. ਵਡਿਆਉਣ ਦਾ ਸ਼ਬਦ, ਪ੍ਰਸੰਸਾ ਦਾ ਸ਼ਬਦ, ਵਾਹਵਾਹ, ਸ਼ਾਬਾਸ਼ ।

शाबाशी—[ਸ਼ਾਬਾਸ਼ੀ] ਇ. ਕੰਮ ਦੀ ਪ੍ਰਸੰਸਾ, ਥਾਪੀ ਦੇਣ ਦਾ ਕੰਮ, ਸ਼ਾਬਾਸ਼ੀ ।

शाब्द—[ਸ਼ਾਬ੍ਦ] ਵਿ. ਸ਼ਬਦ ਸਬੰਧੀ ।

शाब्दिक—[ਸ਼ਾਬ੍ਦਿਕ] ਪੁ. ਵਿਆਕਰਣ ਦਾ ਜਾਣੂ, ਸ਼ਬਦ-ਸ਼ਾਸਤਰ ਦਾ ਗਿਆਤਾ ; ਵਿ. ਸ਼ਬਦ ਸਬੰਧੀ ।

शाब्दी—[ਸ਼ਾਬ੍ਦੀ] ਵਿ. ਸ਼ਬਦ ਸਬੰਧੀ ; ਇ. ਸਰਸਵਤੀ ।

शाब्दीव्यंजना (शाब्दीव्यञ्जना)—[ਸ਼ਾਬ੍ਦੀਵ੍ਯੰਜਨਾ] ਇ. ਉਹ ਵਿਅੰਜਨਾ ਸ਼ਕਤੀ ਜਿਸ ਵਿਚ ਸ਼ਬਦ ਦੀ ਮੁੱਖਤਾ ਹੋਵੇ ।

शाम—[ਸ਼ਾਮ] ਇ. ਸੂਰਜ ਅਸਤ ਹੋਣ ਵੇਲੇ ਦਾ ਸਮਾਂ ; ਸੰਝ, ਸ਼ਾਮ ; ਪੁ. ਇਕ ਪ੍ਰਸਿੱਧ ਪ੍ਰਾਚੀਨ ਦੇਸ, ਸੀਰੀਆ ।

शामकरण—[ਸ਼ਾਮਕਰਣ] ਪੁ. ਉਹ ਘੋੜਾ ਜਿਸ ਦੇ ਕੰਨ ਕਾਲੇ ਹੋਣ ।

शामत—[ਸ਼ਾਮਤ] ਇ. ਬਿਪਤਾ, ਦੁੱਖ ; ਦੁਰਭਾਗ, ਬਦ-ਕਿਸਮਤੀ, ਸ਼ਾਮਤ ।

शामती—[ਸ਼ਾਮਤੀ] ਵਿ. ਜਿਸ ਦੇ ਦਿਨ ਭੈੜੇ ਹੋਣ, ਦੁੱਖੀ, ਸ਼ਾਮਤੀ ।

शामनी—[ਸ਼ਾਮਨੀ] ਇ. ਦੱਖਣ ਦਿਸ਼ਾ ; ਸ਼ਾਂਤੀ ; ਹੱਤਿਆ ; ਅੰਤ ।

शामियाना—[ਸ਼ਾਮਿਯਾਨਾ] ਪੁ. ਚੰਦੋਆ, ਚਾਨਣੀ, ਵੱਡਾ ਤੰਬੂ, ਸ਼ਾਮਿਆਨਾ ।

शामिल—[ਸ਼ਾਮਿਲ] ਵਿ. ਰਲਿਆ ਹੋਇਆ, ਮਿਲਿਆ ਹੋਇਆ, ਸ਼ਾਮਲ, ।

शामिलहाल—[ਸ਼ਾਮਿਲਹਾਲ] ਪੁ. ਸਾਥੀ, ਸ਼ਰੀਕ ।

शामिलात—[ਸ਼ਾਮਿਲਾਤ] ਇ. ਸਾਂਝੀ ਜ਼ਮੀਨ, ਸ਼ਿਆਮਲਾਟ ।

शामी—[ਸ਼ਾਮੀ] ਇ. ਸੋਟੀ ਦਾ ਸੰਮ ; ਪ੍ਰਾਚੀਨ ਸ਼ਾਮ ਦੇਸ਼ ਦੀ ਭਾਸ਼ਾ ।

शामील—[ਸ਼ਾਮੀਲ] ਪੁ. ਰਾਖ, ਭਸਮ ।

शामूल—[ਸ਼ਾਮੂਲ] ਪੁ. ਊੱਨੀ ਕਪੜਾ ।

शायक—[ਸ਼ਾਯਕ] ਪੁ. ਬਾਣ, ਤੀਰ ; ਖੜਗ ; ਵਿ. ਸ਼ੌਕੀਨ ; ਇੱਛਕ ।

शायद—[ਸ਼ਾਯਦ] ਅ. ਸੰਭਵ ਹੈ ਕਿ ; ਸ਼ਾਇਦ ।

शायर—[ਸ਼ਾਯਰ] ਪੁ. ਕਵੀ ।

शायरा—[ਸ਼ਾਯਰਾ] ਇ. ਕਵਿੱਤ੍ਰੀ ।

शायरी—[ਸ਼ਾਯਰੀ] ਇ. ਕਵਿਤਾ ; ਕਵਿਤਾ ਰਚਣ ਦਾ ਕਰਮ ।

शाया—[ਸ਼ਾਯਾ] ਪੁ. ਛਪਿਆ ਹੋਇਆ, ਪਰਕਾਸ਼ਤ ; ਪਰਗਟ ।

शायित—[ਸ਼ਾਯਿਤ] ਵਿ. ਲਿਟਾਇਆ ਹੋਇਆ ; ਸੁਲਾਇਆ ਹੋਇਆ ; ਪਤਿਤ ।

शायी—[ਸ਼ਾਯੀ] ਵਿ. ਸੌਣ ਵਾਲਾ ।

शारंग (शारङ्ग)—[ਸ਼ਾਰੰਗ] ਪੁ. ਵੇਖੋ ਸਾਰੰਗ (सारंग) ।

शारंगक (शारङ्गक)—[ਸ਼ਾਰੰਗਕ] ਪੁ. ਇਕ ਤਰ੍ਹਾਂ ਦਾ ਪੰਛੀ ।

शारंगधनुष (शारङ्गधनुष)—[ਸ਼ਾਰੰਗਧਨੁਸ਼] ਪੁ. ਵਿਸ਼ਨੂੰ ; ਕ੍ਰਿਸ਼ਨ ।

शारंगपाणि (शारङ्गपाणि)—[ਸ਼ਾਰੰਗਪਾਣਿ] ਪੁ. ਵਿਸ਼ਨੂੰ ; ਸ਼ਿਵ ; ਰਾਮ ।

शारंगी (शारङ्गी)—[ਸ਼ਾਰੰਗੀ] ਇ. ਸਾਰੰਗੀ ਨਾਂ ਦਾ ਸਾਜ਼ ।

शार—[ਸ਼ਾਰ] ਵਿ. ਚਿਤਕਬਰਾ ; ਪੀਲਾ ; ਹਰਾ ; ਪੁ. ਇਕ ਪ੍ਰਕਾਰ ਦਾ ਪਾਸਾ ; ਹਵਾ ; ਹਿੰਸਾ ।

शारद—[ਸ਼ਾਰਦ] ਪੁ. ਸਫ਼ੈਦ ਕੰਵਲ ; ਸਾਲ ; ਮੌਲਸਰੀ ਦਾ ਰੁੱਖ ; ਬੱਦਲ, ਇਕ ਘਾਹ ; ਹਰੀ ਮੂੰਗੀ ; ਇਕ ਰੋਗ ; ਵਿ. ਪਤਝੜ ਦੀ ਰੁੱਤ ਦਾ ; ਨਵਾਂ, ਨਵੀਨ ; ਵਾਰਸ਼ਕ ।

शारदांबा (शारदाम्बा)—[ਸ਼ਾਰਦਾਂਬਾ] ਇ. ਸਰਸਵਤੀ ।

शारदा—[ਸ਼ਾਰਦਾ] ਇ. ਦੁਰਗਾ ; ਸਰਸਵਤੀ ; ਇਕ ਪ੍ਰਕਾਰ ਦੀ ਵੀਣਾ ; ਬ੍ਰਾਹਮੀ ; ਸ਼ਿਆਮਾ ਨਾਂ ਦੀ ਇਕ ਵੇਲ ।

शारदिक—[ਸ਼ਾਰਦਿਕ] ਪੁ. ਸ਼ਰਦ ਰੁੱਤ ਵਿਚ ਹੋਣ ਵਾਲਾ ਇਕ ਰੋਗ ; ਇਸ ਰੁੱਤ ਦੀ ਧੁੱਪ ; ਇਸ ਰੁੱਤ ਵਿਚ ਕੀਤਾ ਜਾਣ ਵਾਲਾ ਸਰਾਧ ; ਵਾਰਸ਼ਿਕ ਸਰਾਧ ।

शारदी—[ਸ਼ਾਰਦੀ] ਇ. ਜਲ-ਮਘ ; ਸ਼ਰਦ ਪੂਰਨਮਾਸ਼ੀ ; ਵਿ. ਸ਼ਰਦ ਰੁੱਤ ਦਾ ।

शारदीयमहापूजा—[ਸ਼ਾਰਦੀਯਮਹਾਪੂਜਾ] ਇ. ਅੱਸੂ ਦੇ ਨਰਾਤਿਆਂ ਵਿਚ ਹੋਣ ਵਾਲੀ ਦੁਰਗਾ ਪੂਜਾ ।

शारि—[ਸ਼ਾਰਿ] ਪੁ. ਪਾਸਾ ਖੇਲ੍ਹਣ ਦੀ ਨਰਦ ; ਇ. ਮੈਨਾ ; ਹਾਥੀ ਦਾ ਝੁੱਲ ; ਕਪਟ ; ਨਿੰਦਿਆ, ਇਕ ਗੀਤ ।

शारिका—[ਸ਼ਾਰਿਕਾ] ਇ. ਮੈਨਾ ; ਸ਼ਤਰੰਜ ਜਾਂ ਚੌਪੜ ਦੀ ਖੇਡ ; ਸਾਰੰਗੀ ਆਦਿ ਵਜਾਉਣ ਦੀ ਕਮਾਨੀ ; ਵੀਣਾ ਜਾਂ ਸਾਰੰਗੀ ਆਦਿ ਵਜਾਉਣ ਦੀ ਕਿਰਿਆ ; ਦੁਰਗਾ ।

शारिकाकवच—[ਸ਼ਾਰਿਕਾਕਵਚ] ਪੁ. ਦੁਰਗਾ ਦਾ ਕਵੱਚ ।

शारित—[ਸ਼ਾਰਿਤ] ਵਿ. ਰੰਗ-ਬਿਰੰਗਾ, ਰੰਗੀਨ ।

शारिपट्ट—[ਸ਼ਾਰਿਪੱਟ] ਪੁ. ਪਾਸਾ ਖੇਲ੍ਹਣ ਦਾ ਕਪੜਾ, ਬਿਸਾਤ ।

शारिफल—[ਸ਼ਾਰਿਫਲ] ਪੁ. ਚੌਸਰ ਜਾਂ ਸ਼ਤਰੰਜ ਖੇਲ੍ਹਣ ਦਾ ਡੱਬੀਦਾਰ ਕਪੜਾ ।

शारिवा—[ਸ਼ਾਰਿਵਾ] ਇ. ਵੇਖੋ ਸਾਰਿਵਾ (सारिवा) ।

शारिशृंग (शारिशृङ्ग)—[ਸ਼ਾਰਿਸ਼੍ਰਿੰਗ] ਪੁ. ਜੂਆ ਖੇਲ੍ਹਣ ਦੀ ਗੋਟੀ ਜਾਂ ਪਾਸਾ ।

शारी—[ਸ਼ਾਰੀ] ਇ. ਇਕ ਪੰਛੀ ; ਮੁੰਜ ; ਕੁਸ਼ਾ ; ਪੁ. ਸ਼ਤਰੰਜ ਦੀ ਗੋਟੀ ; ਗੇਂਦ ।

शारीर—[ਸ਼ਾਰੀਰ] ਪੁ. ਆਤਮਾ ; ਬੈਲ ; ਵਿ. ਸਰੀਰ ਤੋਂ ਪੈਦਾ ਹੋਇਆ ; ਸ਼ਰੀਰ-ਸਬੰਧੀ ।

शारीरक—[ਸ਼ਾਰੀਰਕ] ਵਿ. ਸ਼ਰੀਰ ਤੋਂ ਪੈਦਾ ਹੋਇਆ ; ਸਰੀਰ ਸਬੰਧੀ ; ਪੁ. ਆਤਮਾ ।

शारीरकभाष्य—[ਸ਼ਾਰੀਰਕਭਾਸ਼੍ਯ] ਪੁ. ਸ਼ੰਕਰਚਾਰਯ ਕ੍ਰਿਤ ਬ੍ਰਹਮ ਸੂਤਰ ਦਾ ਭਾਸ਼੍ਯ ।

शारीरकमीमांसा—[ਸ਼ਾਰੀਰਕਮੀਮਾਂਸਾ] ਇ. ਵੇਦਾਂਤਸੂਤਰ ।

शारीरविधान—[ਸ਼ਾਰੀਰਵਿਧਾਨ] ਪੁ. ਜੀਵ ਦੇ ਪੈਦਾ ਹੋਣ ਅਤੇ ਵਧਣ ਬਾਰੇ ਵਰਣਨ ਕਰਨ ਵਾਲਾ ਸ਼ਾਸਤਰ ।

शारीरिक—[ਸ਼ਾਰੀਰਿਕ] ਵਿ. ਸਰੀਰ-ਸਬੰਧੀ, ਸਰੀਰਕ ।

शार्कर—[ਸ਼ਾਰ੍ਕਰ] ਪੁ. ਉਹ ਥਾਂ ਜਿਥੇ ਚੀਨੀ ਬਹੁਤ ਪੈਦਾ ਹੁੰਦੀ ਹੈ ; ਪਥਰੀਲੀ ਧਰਤੀ ; ਦੁੱਧ ਦੀ ਝੱਗ ; ਵਿ. ਪਥਰੀਲਾ ।

शार्ङ्ग—[ਸ਼ਾਰੰ੍ਗ] ਪੁ. ਵਿਸ਼ਨੂੰ ਦਾ ਧਨੁਸ਼ ; ਧਨੁਸ਼ ; ਆਦਾ ।

शार्ङ्गक—[ਸ਼ਾਰੰ੍ਗਕ] ਪੁ. ਇਕ ਪੰਛੀ ।

शार्ङ्गधर—[ਸ਼ਾਰੰ੍ਗਧਰ] ਪੁ. ਵਿਸ਼ਨੂੰ ; ਸ੍ਰੀ ਕ੍ਰਿਸ਼ਨ ।

शार्ङ्गेष्टा—[ਸ਼ਾਰੰ੍ਗੇਸ਼੍ਟਾ] ਇ. ਰੱਤਕ, ਲਾਲੜੀ ।

शार्ङ्गायुध—[ਸ਼ਾਰੰ੍ਗਾਯੁਧ] ਪੁ. ਸ੍ਰੀ ਕ੍ਰਿਸ਼ਨ ।

शार्ङ्गी—[ਸ਼ਾਰੰਗੀ] ਪੁ. ਵਿਸ਼ਨੂੰ ; ਸ੍ਰੀ ਕ੍ਰਿਸ਼ਨ ; ਧਨੁਸ਼ਧਾਰੀ।

शार्दूल—[ਸ਼ਾਰ੍ਦੂਲ] ਪੁ. ਰਾਖਸ਼ ; ਦੋਹਰੇ ਦਾ ਭੇਦ ; ਚੀਤੇ ਦਾ ਰੁੱਖ ; ਬਘਿਆੜ ; ਵਿ. ਸਭ ਤੋਂ ਵਧੀਆ।

शार्दूलकद (शार्दूलकन्द)—[ਸ਼ਾਰ੍ਦੂਲਕੰਦ] ਪੁ. ਜੰਗਲੀ ਪਿਆਜ਼।

शार्दूल विक्रीडित—[ਸ਼ਾਰ੍ਦੂਲਵਿਕ੍ਰੀੜਿਤ] ਪੁ. ਇਕ ਛੰਦ।

शार्वर—[ਸ਼ਾਰ੍ਵਰ] ਪੁ. ਸੰਘਣਾ ਹਨੇਰਾ।

शार्वरी—[ਸ਼ਾਰ੍ਵਰੀ] ਇ. ਰਾਤ ; ਲੌਂਧ।

शालंकी (शालङ्की)—[ਸ਼ਾਲੰਕੀ] ਪੁ. ਗੁੱਡੀ ; ਕਠਪੁਤਲੀ।

शाल—[ਸ਼ਾਲ] ਇ. ਪਸ਼ਮੀਨੇ ਦੀ ਚਾਦਰ; ਕਸ਼ਮੀਰ ਵਿਚ ਬਣਨ ਵਾਲੀ ਇਕ ਪ੍ਰਕਾਰ ਦੀ ਚੱਦਰ ; ਪੁ. ਇਕ ਮੱਛੀ ; ਰਾਲ।

शालक—[ਸ਼ਾਲਕ] ਪੁ. ਮਖ਼ੌਲੀਆ, ਮਸਖ਼ਰਾ ; ਇਕ ਰਾਗ।

शालग्राम—[ਸ਼ਾਲਗ੍ਰਾਮ] ਪੁ. ਵਿਸ਼ਨੂੰ ਦੀ ਇਕ ਮੂਰਤੀ ਜੋ ਗੰਡਕੀ ਨਦੀ ਵਿਚ ਹੁੰਦੀ ਹੈ।

शालबाफ़—[ਸ਼ਾਲਬਾਫ਼] ਪੁ. ਸ਼ਾਲ-ਦੁਸ਼ਾਲੇ ਬੁਣਨ ਵਾਲਾ ਕਾਰੀਗਰ ; ਇਕ ਰੇਸ਼ਮੀ ਕਪੜਾ।

शालबाफ़ी—[ਸ਼ਾਲਬਾਫ਼ੀ] ਇ. ਦੁਸ਼ਾਲੇ ਬੁਣਨ ਦਾ ਕੰਮ ; ਵਿ. ਸ਼ਾਲਬਾਫ਼ ਦਾ।

शालभंजिका (शालभञ्जिका)—[ਸ਼ਾਲਭੰਜਿਕਾ] ਇ. ਕਠ-ਪੁਤਲੀ ; ਵੇਸਵਾ, ਰੰਡੀ।

शालभजी (शालभञ्जी)—[ਸ਼ਾਲਭੰਜੀ] ਇ. ਕਠਪੁਤਲੀ।

शालभ—[ਸ਼ਾਲਭ] ਵਿ. ਪਤੰਗੇ ਸਬੰਧੀ।

शालमर्कट—[ਸ਼ਾਲਮਰ੍ਕਟ] ਪੁ. ਅਨਾਰ ਦਾ ਬੂਟਾ।

शालरस—[ਸ਼ਾਲਰਸ] ਪੁ. ਰਾਲ।

शालसार—[ਸ਼ਾਲਸਾਰ] ਪੁ. ਹਿੰਗ ; ਰਾਲ ; ਇਕ ਰੁੱਖ।

शालांकी (शालाङ्की)—[ਸ਼ਾਲਾਂਕੀ] ਇ. ਗੁੱਡੀ।

शाला—[ਸ਼ਾਲਾ] ਵਿ. ਮਕਾਨ ; ਘਰ ; ਇਕ ਛੰਦ ; ਰੁੱਖ ਦੀ ਮੁੱਖ ਟਾਹਣੀ।

शालाक्य—[ਸ਼ਾਲਾਕ੍ਯ] ਪੁ. ਅੱਖ, ਕੰਨ, ਨੱਕ ਅਤੇ ਮੂੰਹ ਦਾ ਇਲਾਜ ਕਰਨ ਵਾਲੇ ਵਿਅਕਤੀ।

शालातुरीय—[ਸ਼ਾਲਾਤੁਰੀਯ] ਪੁ. ਪਾਣਿਨੀ ਰਿਸ਼ੀ ਦਾ ਇਕ ਨਾਂ।

शालामुख—[ਸ਼ਾਲਾਮੁਖ] ਪੁ. ਘਰ ਦਾ ਅਗਲਾ ਹਿੱਸਾ ; ਇਕ ਤਰ੍ਹਾਂ ਦਾ ਚਾਉਲ।

शालामृग—[ਸ਼ਾਲਾਮ੍ਰਿਗ] ਪੁ. ਗਿੱਦੜ ; ਕੁੱਤਾ।

शालावृक—[ਸ਼ਾਲਾਵ੍ਰਿਕ] ਪੁ. ਬਾਂਦਰ ; ਕੁੱਤਾ ; ਗਿੱਦੜ ; ਬਿੱਲੀ ; ਹਿਰਨ ; ਲੂੰਬੜੀ।

शालार—[ਸ਼ਾਲਾਰ] ਪੁ. ਪੌੜੀ, ਸੌੜ੍ਹੀ ; ਹਾਥੀ ਦਾ ਨਹੁੰ ; ਪੰਛੀਆਂ ਦਾ ਪਿੰਜਰਾ ; ਕੰਧ ਵਿਚ ਲੱਗੀ ਖੂੰਟੀ।

शालि—[ਸ਼ਾਲਿ] ਪੁ. ਧਾਨ ; ਕਾਲਾ ਜੀਰਾ ; ਪੰਛੀ ; ਇਕ ਜੰਤ ਦਾ ਨਾਂ ; ਗੰਨਾ।

शालिका—[ਸ਼ਾਲਿਕਾ] ਇ. ਮੈਨਾ ; ਘਰ, ਮਕਾਨ।

शालिगोप—[ਸ਼ਾਲਿਗੋਪ] ਪੁ. ਧਾਨ ਦੇ ਖੇਤ ਦੀ ਰਖਵਾਲੀ ਕਰਨ ਵਾਲਾ ਵਿਅਕਤੀ।

शालिधान—[ਸ਼ਾਲਿਧਾਨ] ਪੁ. ਬਾਸਮਤੀ ਚਾਉਲ।

शालिनी—[ਸ਼ਾਲਿਨੀ] ਇ. ਇਕ ਛੰਦ।

शालिनीकरण—[ਸ਼ਾਲਿਨੀਕਰਣ] ਪੁ. ਅਪਮਾਨ, ਨਿਰਾਦਰੀ।

शालिवाहन—[ਸ਼ਾਲਿਵਾਹਨ] ਪੁ. ਸ਼ੱਕ ਜਾਤੀ ਦਾ ਰਾਜਾ ਜਿਸ ਨੇ ਸ਼ੱਕ ਸੰਮਤ ਚਲਾਇਆ ਸੀ।

शालिहोत्र—[ਸ਼ਾਲਿਹੋਤ੍ਰ] ਪੁ. ਨਕੁਲ ਦਾ ਰਚਿਆ ਪਸ਼ੂ ਚਿਕਿਤਸਾ ਗ੍ਰੰਥ ; ਘੋੜਾ।

शालिहोत्री—[ਸ਼ਾਲਿਹੋਤ੍ਰੀ] ਪੁ. ਪਸ਼ੂਆਂ ਦਾ ਇਲਾਜ ਕਰਨ ਵਾਲਾ ਵੈਦ, ਸਲੋਤਰੀ।

शाली—[ਸ਼ਾਲੀ] ਇ. ਕਾਲਾ ਜੀਰਾ ; ਮੇਥੀ।

शालीन—[ਸ਼ਾਲੀਨ] ਵਿ. ਅਚਾਰ ਵਿਹਾਰ ਦਾ ; ਇਕ ਸ਼ਕਲ ਦਾ, ਉਜੇਹਾ, ਸਮਾਨ ; ਲੱਜਿਆਵਾਨ ; ਹਲੀਮ, ਨਿਮਾਣਾ ; ਸਮਾਨ, ਤੁੱਲ ; ਧਨੀ।

शालीनता—[ਸ਼ਾਲੀਨਤਾ] ਇ. ਨਿਮ੍ਰਤਾ, ਸਾਊਪਣਾ ; ਲੱਜਿਆ।

शालीय—[ਸ਼ਾਲੀਯ] ਵਿ. ਸ਼ਾਲ ਦੇ ਰੁੱਖ ਸਬੰਧੀ ; ਘਰ ਸਬੰਧੀ।

शालूक—[ਸ਼ਾਲੂਕ] ਪੁ. ਕੰਵਲ ਦੀ ਜੜ, ਭਿਸ, ਭੇਂ।

शालेय—[ਸ਼ਾਲੇਯ] ਪੁ. ਸੌਂਫ।

शाल्मल—[ਸ਼ਾਲ੍ਮਲ] ਪੁ. ਸਿੰਬਲ ਦਾ ਬੂਟਾ।

शाल्मलि—[ਸ਼ਾਲ੍ਮਲਿ] ਇ. ਸਿੰਬਲ ਦਾ ਬੂਟਾ ; ਇਕ ਦੀਪ।

शाल्व—[ਸ਼ਾਲ੍ਵ] ਪੁ. ਉੱਤਰ ਭਾਰਤ ਦਾ ਇਕ ਪ੍ਰਾਚੀਨ ਪ੍ਰਦੇਸ਼ ; ਮੋਰੂ ਪ੍ਰਦੇਸ਼ ਦੇ ਰਾਜਾ।

शाल्वण—[ਸ਼ਾਲ੍ਵਣ] ਪੁ. ਪੁਲਟਸ, ਲੁੱਪਰੀ।

शाव—[ਸ਼ਾਵ] ਪੁ. ਬੱਚਾ ਵਿਸ਼ੇਸ਼ ਤੌਰ ਤੇ ਪਸ਼ੂ ਦਾ ; ਭੂਰਾ ਰੰਗ ; ਵਿ. ਲਾਸ਼ ਸਬੰਧੀ ; ਮੌਤ ਦੇ ਕਾਰਨ ਉਤਪੰਨ (ਸੂਤਕ) ; ਭੂਰੇ ਰੰਗ ਦਾ।

शावक—[ਸ਼ਾਵਕ] ਪੁ. ਪਸ਼ੂ ਜਾਂ ਪੰਛੀ ਦਾ ਬੱਚਾ।

शावर—[ਸ਼ਾਵਰ] ਪੁ. ਵੇਖੋ ਸ਼ਾਬਰ (शाबर)।

शावरी—[ਸ਼ਾਵਰੀ] ਇ. ਕੌਂਚ।

शाश्वत—[ਸ਼ਾਸ਼੍ਵਤ] ਵਿ. ਨਿਤ, ਹਮੇਸ਼ ਦਾ, ਸਦੀਵੀ, ਨੇਤਰੀ ਪੁ. ਵੇਦ ਵਿਆਸ ; ਸ਼ਿਵ ; ਸੁਰਗ ; ਦੁਮੇਲ।

शाश्वती—[ਸ਼ਾਸ਼੍ਵਤੀ] ਇ. ਧਰਤੀ ।

शासक—[ਸ਼ਾਸਕ] ਪੁ. ਹਾਕਿਮ, ਹਕੂਮਤ ਕਰਨ ਵਾਲਾ ਵਿਅਕਤੀ, ਸ਼ਾਸਕ ।

शासन—[ਸ਼ਾਸਨ] ਪੁ. ਕਿਸੇ ਸਰਕਾਰ ਰਾਹੀਂ ਚਲਾਇਆ ਜਾਣ ਵਾਲਾ ਹਕੂਮਤ ਦਾ ਕੰਮ, ਸ਼ਾਸਨ ; ਆਗਿਆ, ਹੁਕਮ ; ਲਿਖਤੀ ਪ੍ਰਤਿਗਿਆ ; ਡੰਨ ; ਹਕੂਮਤ ; ਇੰਦਰੀਆਂ ਤੇ ਕਾਬੂ ; ਕਿਸੇ ਦੇ ਕੰਮ ਆਦਿ ਦਾ ਨਿਯੰਤ੍ਰਣ ; ਅਨੁਸ਼ਾਸਨ ; ਪੱਟਾ ।

शासनधर—[ਸ਼ਾਸਨਧਰ] ਪੁ. ਰਾਜਦੂਤ ; ਸ਼ਾਸਕ ; ਹਾਕਿਮ ।

शासनपत्र—[ਸ਼ਾਸਨਪਤ੍ਰ] ਪੁ. ਉਹ ਤਾਂਬੇ ਦੇ ਪੱਤਰੇ ਜਿਸ ਤੇ ਰਾਜੇ ਦਾ ਹੁਕਮ ਲਿਖਿਆ ਹੋਵੇ ; ਸ਼ਾਹੀ ਫ਼ਰਮਾਨ ।

शासनवाहक—[ਸ਼ਾਸਨਵਾਹਕ] ਪੁ. ਰਾਜਦੂਤ, ਏਲਚੀ ।

शासनशिला—[ਸ਼ਾਸਨਸ਼ਿਲਾ] ਇ. ਉਹ ਸ਼ਿਲਾ ਜਿਸ ਤੇ ਰਾਜੇ ਦੀ ਕੋਈ ਆਗਿਆ ਖੁਦੀ ਹੋਵੇ, ਖੰਭਾ, ਲੱਠ ।

शासनहर—[ਸ਼ਾਸਨਹਰ] ਪੁ. ਰਾਜਦੂਤ ।

शासनहारक—[ਸ਼ਾਸਨਹਾਰਕ] ਪੁ. ਰਾਜਦੂਤ ।

शासनिक—[ਸ਼ਾਸਨਿਕ] ਵਿ. ਸ਼ਾਸਨ ਸਬੰਧੀ ; ਸ਼ਾਸਨ ਵਿਭਾਗ ਦਾ ।

शासनी—[ਸ਼ਾਸਨੀ] ਵਿ. ਧਰਮ ਦਾ ਉਪਦੇਸ਼ ਕਰਨ ਵਾਲੀ ਤੀਵੀਂ ।

शासनीय—[ਸ਼ਾਸਨੀਯ] ਵਿ. ਸ਼ਾਸਨ ਕਰਨ ਯੋਗ ; ਸੁਧਾਰਨ ਦੇ ਯੋਗ ; ਸਜ਼ਾ ਦੇਣ ਦੇ ਯੋਗ ।

शासित—[ਸ਼ਾਸਿਤ] ਵਿ. ਜਿਸ ਉੱਤੇ ਸ਼ਾਸਨ ਕੀਤਾ ਜਾਵੇ ; ਜਿਸ ਨੂੰ ਸਜ਼ਾ ਦਿੱਤੀ ਜਾਵੇ ; ਪੁ. ਪਰਜਾ ।

शासिता—[ਸ਼ਾਸਿਤਾ] ਪੁ. ਸ਼ਾਸਨ ਕਰਨ ਵਾਲਾ ; ਸਜ਼ਾ ਦੇਣ ਵਾਲਾ ।

शासी—[ਸ਼ਾਸੀ] ਪੁ. ਸ਼ਾਸਨ ਕਰਨ ਵਾਲਾ ; (ਇਸ ਦਾ ਪ੍ਰਯੋਗ ਯੌਗਿਕ ਸ਼ਬਦਾਂ ਵਿਚ ਹੀ ਹੁੰਦਾ ਹੈ) ।

शास्ता—[ਸ਼ਾਸ੍ਤਾ] ਪੁ. ਸ਼ਾਸਕ ; ਰਾਜਾ ; ਪਿਤਾ ; ਗੁਰੂ ।

शास्ति—[ਸ਼ਾਸ੍ਤਿ] ਇ. ਸ਼ਾਸਨ ; ਆਗਿਆ ; ਸਜ਼ਾ, ਰਾਜਦੰਡ ।

शास्त्र—[ਸ਼ਾਸ੍ਤ੍ਰ] ਪੁ. ਉਹ ਧਾਰਮਕ ਗ੍ਰੰਥ ਜਿਸ ਵਿਚ ਮਨੁੱਖ ਦੇ ਫਰਜ਼ ਦੱਸੇ ਗਏ ਹੋਣ ; ਵਿਗਿਆਨ ।

शास्त्रकार—[ਸ਼ਾਸ੍ਤ੍ਰਕਾਰ] ਪੁ. ਸ਼ਾਸਤਰ ਬਣਾਉਣ ਵਾਲਾ ।

शास्त्रचक्षु—[ਸ਼ਾਸ੍ਤ੍ਰਚਕ੍ਸ਼ੁ] ਵਿ. ਵਿਆਕਰਣ ।

शास्त्रज्ञ—[ਸ਼ਾਸ੍ਤ੍ਰਗ੍ਯ] ਵਿ. ਸ਼ਾਸਤਰ ਜਾਣਨ ਵਾਲਾ ਵਿਅਕਤੀ, ਸ਼ਾਸਤਰਾਂ ਦਾ ਗਿਆਤਾ ।

शास्त्रत्व—[ਸ਼ਾਸ੍ਤ੍ਰਤ੍ਵ] ਪੁ. ਸ਼ਾਸਤਰ ਦਾ ਭਾਵ ਜਾਂ ਧਰਮ ।

शास्त्रदर्शी—[ਸ਼ਾਸ੍ਤ੍ਰਦਰ੍ਸ਼ੀ] ਵਿ. ਸ਼ਾਸਤਰਾਂ ਦਾ ਜਾਣਕਾਰ ।

शास्त्रवक्ता—[ਸ਼ਾਸ੍ਤ੍ਰਵਕ੍ਤਾ] ਵਿ. ਸ਼ਾਸਤਰ ਦਾ ਉਪਦੇਸ਼ ਦੇਣ ਵਾਲਾ ।

शास्त्रातिक्रम—[ਸ਼ਾਸ੍ਤ੍ਰਾਤਿਕ੍ਰਮ] ਪੁ. ਧਰਮ ਸ਼ਾਸਤਰ ਦੀ ਆਗਿਆ ਦੀ ਉਲੰਘਣਾ ।

शास्त्रार्थ—[ਸ਼ਾਸ੍ਤ੍ਰਾਰ੍ਥ] ਪੁ. ਸ਼ਾਸਤਰ ਦਾ ਅਰਥ ; (ਸ਼ਾਸਤਰ ਦੇ ਅਰਥ-ਗਿਆਨ ਦੇ ਸਹਾਰੇ ਕੀਤਾ ਜਾਣ ਵਾਲਾ) ਵਾਦ-ਵਿਵਾਦ ।

शास्त्री—[ਸ਼ਾਸ੍ਤ੍ਰੀ] ਪੁ. ਪੰਡਿਤ, ਵਿਦਵਾਨ, ਸ਼ਾਸਤਰ ਦਾ ਜਾਣਕਾਰ ; ਇਕ ਉਪਾਧੀ ਜਿਹੜੀ ਇਸ ਨਾਂ ਦੀ ਪ੍ਰੀਖਿਆ ਪਾਸ ਕਰਨ ਉਪਰੰਤ ਮਿਲਦੀ ਹੈ ।

शास्त्रीय—[ਸ਼ਾਸ੍ਤ੍ਰੀਯ] ਵਿ. ਸ਼ਾਸਤਰ ਸਬੰਧੀ ; ਵਿਗਿਆਨਕ ; ਸ਼ਾਸਤਰ ਦੇ ਅਨੁਸਾਰ ।

शास्त्रोक्त—[ਸ਼ਾਸ੍ਤ੍ਰੋਕ੍ਤ] ਵਿ. ਸ਼ਾਸਤਰਾਂ ਵਿਚ ਕਿਹਾ ਹੋਇਆ ।

शाहंशाह—[ਸ਼ਾਹੰਸ਼ਾਹ] ਪੁ. ਰਾਜਾਧਿਰਾਜ, ਵੱਡਾ ਬਾਦਸ਼ਾਹ ।

शाहंशाही—[ਸ਼ਾਹੰਸ਼ਾਹੀ] ਵਿ. ਹਕੂਮਤ, ਬਾਦਸ਼ਾਹੀ ; ਕਾਰ ਵਿਹਾਰ ਦਾ ਖਰਾਪਣ ।

शाह—[ਸ਼ਾਹ] ਪੁ. ਮੁਸਲਮਾਨ ਫਕੀਰਾਂ ਦੀ ਪਦਵੀ ; ਬਾਦਸ਼ਾਹ ।

शाह-खर्च—[ਸ਼ਾਹਖਰ੍ਚ] ਵਿ. ਬਹੁਤਾ ਖਰਚ ਕਰਨ ਵਾਲਾ ।

शाहजादा—[ਸ਼ਾਹਜ਼ਾਦਾ] ਪੁ. ਰਾਜਕੁਮਾਰ ।

शाहजादी—[ਸ਼ਾਹਜ਼ਾਦੀ] ਇ. ਰਾਜਕੁਮਾਰੀ ।

शाहबाला—[ਸ਼ਾਹਬਾਲਾ] ਪੁ. ਦੇਖੋ ਸ਼ਹਬਾਲਾ (शहबाला) ।

शाहराह—[ਸ਼ਾਹਰਾਹ] ਇ. ਵੱਡੀ ਸੜਕ, ਰਾਜ-ਮਾਰਗ, ਜਰਨੈਲੀ ਸੜਕ ।

शाहाना—[ਸ਼ਾਹਾਨਾ] ਵਿ. ਬਾਦਸ਼ਾਹਾਂ ਯੋਗ, ਰਾਜਸੀ ; ਪੁ. ਵਿਆਹ ਦੀ ਲਾੜੇ ਦੀ ਪੁਸ਼ਾਕ ; ਇਕ ਰਾਗ ।

शाही—[ਸ਼ਾਹੀ] ਵਿ. ਬਾਦਸ਼ਾਹਾਂ ਦਾ, ਰਾਜਸੀ ; ਇ. ਕੁੰਭ ਆਦਿ ਦੇ ਮੇਲਿਆਂ ਤੇ ਸੰਤ-ਮਹਾਤਮਾਆਂ ਦੀ ਨਿਕਲਣ ਵਾਲੀ ਸਵਾਰੀ ।

शिगरफ़—[ਸ਼ਿੰਗਰਫ਼] ਪੁ. ਪ੍ਰਸਿੱਧ ਉਪਧਾਤ ; ਸ਼ਿੰਗਰਫ਼ ।

शिगरफ़ी—[ਸ਼ਿੰਗਰਫ਼ੀ] ਵਿ. ਸੁਰਖ ਰੰਗ ਦਾ ।

शिंघण—[ਸ਼ਿੰਘਣ] ਪੁ. ਨੱਕ ਦੀ ਮੈਲ, ਸੀਂਢ ; ਦਾੜ੍ਹੀ ।

शिंघाण—[ਸ਼ਿੰਘਾਣ] ਪੁ. ਕੱਚ ਦਾ ਭਾਂਡਾ ; ਸੀਂਢ ; ਬਲਗਮ ; ਦਾੜ੍ਹੀ ।

शिंघाणक—[ਸ਼ਿੰਘਾਣਕ] ਪੁ. ਸੀਂਢ ; ਬਲਗਮ ।

शिघाणी [ਸ਼ਿਘਾਣੀ] ਪੁ. ਨੱਕ ।
शिंघित—[ਸ਼ਿੰਘਿਤ] ਇ. ਸੁੰਘਿਆ ਹੋਇਆ ।
शिंजजिका—[ਸ਼ਿੰਜਜਿਕਾ] ਇ. ਤੜਾਗੀ ।
शिंज—[ਸ਼ਿੰਜ] ਪੁ. (ਗਹਿਣਿਆਂ ਦੀ) ਝਣਕਾਰ ।
शिंजन—[ਸ਼ਿੰਜਨ] ਪੁ. ਤੁਰਨ ਫਿਰਨ ਨਾਲ ਉਤਪੰਨ ਗਹਿਣਿਆਂ ਦੀ ਝਨਕਾਰ ; ਮਸ਼ੀਨਰੀ ਦੇ ਚਲਣ ਨਾਲ ਹੋਣ ਵਾਲੀ ਆਵਾਜ਼ ; ਮਿੱਠੀ ਆਵਾਜ਼ ।
शिंजा—[ਸ਼ਿੰਜਾ] ਇ. ਗਹਿਣਿਆਂ ਦੀ ਝਣਕਾਰ ; ਧਨੁਸ਼ ਦੀ ਡੋਰੀ ।
शिंजिनी—[ਸ਼ਿੰਜਿਨੀ] ਇ. ਝਾਂਜਰ, ਪੰਜੇਬ ; ਧਨੁਸ਼ ਦੀ ਡੋਰੀ ; ਅੰਗੂਠੀ ।
शिंब—[ਸ਼ਿੰਬ] ਪੁ. ਫਲੀ ; ਚਕ੍ਰਮਰਦ ਦਾ ਬੂਟਾ ।
शिंबा—[ਸ਼ਿੰਬਾ] ਇ. ਫਲੀ ।
शिंश—[ਸ਼ਿੰਸ਼] ਪੁ. ਇਕ ਫਲਦਾਰ ਰੁੱਖ ।
शिंशपा—[ਸ਼ਿੰਸ਼ਪਾ] ਇ. ਟਾਹਲੀ ਦਾ ਰੁੱਖ ; ਅਸ਼ੋਕ ਦਾ ਰੁੱਖ ।
शिंशुमार—[ਸ਼ਿੰਸ਼ੁਮਾਰ] ਪੁ. ਸੱਰੇ ਖਾਣ ਵਾਲਾ ਜੰਤੂ ।
शिंहान—[ਸ਼ਿੰਹਾਨ] ਪੁ. ਕੱਚ ਦਾ ਭਾਂਡਾ ।
शि—[ਸ਼ਿ] ਪੁ. ਸੁਭਾਗ ; ਸ਼ਾਂਤੀ ; ਮਹਾਦੇਵ ; ਖੁਸ਼ਹਾਲੀ ।
शिकंजा—[ਸ਼ਿਕੰਜਾ] ਪੁ. ਕਸਣ, ਦਬਾਉਣ ਜਾਂ ਨਿਚੋੜਨ ਦਾ ਜੰਤਰ ; ਕੋਹਲੂ ; ਜਿਲਦ ਬੰਨ੍ਹਣ ਦਾ ਜੰਤਰ ; ਪੀੜਾ ; ਪਕੜ ।
शिकन—[ਸ਼ਿਕਨ] ਇ. ਸਿਲਵਟ, ਕਪੜੇ ਦੀ ਸਿਕੁੜਨ ਜਾਂ ਵੱਟ ; ਵਿ. ਤੋੜਨ ਵਾਲਾ ।
शिकम—[ਸ਼ਿਕਮ] ਪੁ. ਢਿਡ, ਪੇਟ ।
शिकमी—[ਸ਼ਿਕਮੀ] ਵਿ. ਢਿਡ ਦਾ, ਨਿਜੀ, ਪੇਟ ਦਾ ; ਕਿਸੇ ਦੇ ਅੰਤਰਗਤ ਰਹਿਣ ਵਾਲਾ ।
शिकमीकाश्तकार—[ਸ਼ਿਕਮੀਕਾਸ਼ਤਕਾਰ] ਪੁ. ਉਹ ਕਿਸਾਨ ਜੋ ਦੂਜੇ ਕਿਸਾਨ ਤੋਂ ਖੇਤ ਲੈ ਕੇ ਬੀਜੇ, ਮੁਜ਼ਾਰਾ ।
शिकवा—[ਸ਼ਿਕਵਾ] ਪੁ. ਉਲਾਂਭਾ, ਸ਼ਿਕਾਇਤ, ਗਿਲਾ ।
शिकस्त—[ਸ਼ਿਕਸ੍ਤ] ਇ. ਹਾਰ, ਮਾਤ ; ਵਿਫਲਤਾ, ਅਸਿੱਧੀ ।
शिकस्ता—[ਸ਼ਿਕਸ੍ਤਾ] ਵਿ. ਟੁੱਟਾ ਹੋਇਆ ; ਇ. ਉਰਦੂ, ਫ਼ਾਰਸੀ ਦੀ ਘਸੀਟ (ਲਿਖਾਵਟ) ।
शिकायत—[ਸ਼ਿਕਾਯਤ] ਇ. ਉਲਾਂਭਾ ; ਬੀਮਾਰੀ ; ਚੁਗਲੀ ; ਨਿੰਦਿਆ ।
शिकार—[ਸ਼ਿਕਾਰ] ਪੁ. ਪਸ਼ੂ-ਪੰਛੀ ਮਾਰਨ ਦੀ ਕਿਰਿਆ ; ਗੋਸ਼ਤ, ਮਾਸ ; ਕੋਈ ਅਜਿਹਾ ਬੰਦਾ ਜਿਸ ਦੇ ਫਸਾਉਣ ਵਿਚ ਫ਼ਾਇਦਾ ਹੋਵੇ, ਅਸਾਮੀ ; ਉਹ ਪਸ਼ੂ ਜੋ ਮਾਰਿਆ ਜਾਂਦਾ ਹੈ ।
शिकारगड़हा—[ਸ਼ਿਕਾਰਗੜਹਾ] ਪੁ. ਜੰਗਲੀ ਜਾਨਵਰ ਫਸਾਉਣ ਦਾ ਟੋਆ ।
शिकारगाह—[ਸ਼ਿਕਾਰਗਾਹ] ਇ. ਸ਼ਿਕਾਰ ਖੇਲ੍ਹਣ ਦਾ ਥਾਂ ।
शिकारबंद (शिकारबन्द)—[ਸ਼ਿਕਾਰਬੰਦ] ਪੁ. ਘੋੜੇ ਦੇ ਚਾਰਜਾਮੇ ਦੇ ਪਿਛੇ ਸਮਾਨ ਬੰਨ੍ਹਣ ਦਾ ਤਸਮਾ ।
शिकारी—[ਸ਼ਿਕਾਰੀ] ਪੁ. ਜਾਨਵਰਾਂ ਨੂੰ ਮਾਰਨ ਵਾਲਾ, ਸ਼ਿਕਾਰੀ ; ਵਿ. ਸ਼ਿਕਾਰ ਨਾਲ ਸਬੰਧ ਰੱਖਣ ਵਾਲਾ ।
शिकाल—[ਸ਼ਿਕਾਲ] ਪੁ. ਇਕ ਤਰ੍ਹਾਂ ਦਾ ਐਬੀ ਘੋੜਾ ।
शिक्थ—[ਸ਼ਿਕ੍ਥ] ਪੁ. ਮੋਮ ।
शिक्य—[ਸ਼ਿਕ੍ਯ] ਪੁ. ਛੱਤ ਵਿਚ ਲਟਕਾਉਣ ਦਾ ਛਿੱਕਾ ।
शिक्याकृत—[ਸ਼ਿਕ੍ਯਾਕ੍ਰਿਤ] ਵਿ. ਛਿੱਕੇ ਵਿਚ ਲਟਕਾਇਆ ਹੋਇਆ ।
शिक्षक—[ਸ਼ਿਕ੍ਸ਼ਕ] ਪੁ. ਸਿੱਖਿਆ ਦੇਣ ਵਾਲਾ, ਗੁਰੂ, ਉਸਤਾਦ, ਅਧਿਆਪਕ ।
शिक्षण—[ਸ਼ਿਕ੍ਸ਼ਣ] ਪੁ. ਪੜ੍ਹਾਉਣ ਦਾ ਕੰਮ, ਤਾਲੀਮ ।
शिक्षणीय—[ਸ਼ਿਕ੍ਸ਼ਣੀਯ] ਵਿ. ਸਿੱਖਿਆ ਦੇਣ ਯੋਗ ।
शिक्षा—[ਸ਼ਿਕ੍ਸ਼ਾ] ਇ. ਵਿੱਦਿਆ, ਤਾਲੀਮ ; ਉਪਦੇਸ਼, ਸਿੱਖਿਆ ।
शिक्षाकर—[ਸ਼ਿਕ੍ਸ਼ਾਕਰ] ਵਿ. ਸਿੱਖਿਆ ਦੇਣ ਵਾਲਾ ।
शिक्षागुरू—[ਸ਼ਿਕ੍ਸ਼ਾਗੁਰੂ] ਪੁ. ਪੜ੍ਹਾਉਣ ਵਾਲਾ ਗੁਰੂ, ਗਿਆਨ-ਦਾਤਾ, ਦੀਖਿਆ-ਗੁਰੂ ।
शिक्षाग्राहक—[ਸ਼ਿਕ੍ਸ਼ਾਗ੍ਰਾਹਕ] ਪੁ. ਵਿਦਿਆਰਥੀ ।
शिक्षादंड (शिक्षादण्ड)—[ਸ਼ਿਕ੍ਸ਼ਾਦੰਡ] ਪੁ. ਕਿਸੇ ਐਬ ਨੂੰ ਛੁਡਾਉਣ ਲਈ ਦਿਤੀ ਜਾਣ ਵਾਲੀ ਸਜ਼ਾ ।
शिक्षापत्र—[ਸ਼ਿਕ੍ਸ਼ਾਪਤ੍ਰ] ਪੁ. ਉਹ ਪੁਸਤਕ ਜਿਸ ਤੋਂ ਵਿਦਿਆ ਪ੍ਰਾਪਤ ਹੋਵੇ ।
शिक्षाप्रद—[ਸ਼ਿਕ੍ਸ਼ਾਪ੍ਰਦ] ਪੁ. ਸਿੱਖਿਆਦਾਇਕ ।
शिक्षार्थी—[ਸ਼ਿਕ੍ਸ਼ਾਰ੍ਥੀ] ਪੁ. ਵਿਦਿਆਰਥੀ ।
शिक्षालय—[ਸ਼ਿਕ੍ਸ਼ਾਲਯ] ਪੁ. ਪਾਠਸ਼ਾਲਾ, ਸਕੂਲ ।
शिक्षाविभाग—[ਸ਼ਿਕ੍ਸ਼ਾਵਿਭਾਗ] ਪੁ. ਵਿਦਿਅਕ ਮਹਿਕਮਾ, ਸਿੱਖਿਆ ਵਿਭਾਗ ।
शिक्षाहीन—[ਸ਼ਿਕ੍ਸ਼ਾਹੀਨ] ਵਿ. ਅਣਪੜ੍ਹ ।
शिक्षित—[ਸ਼ਿਕ੍ਸ਼ਿਤ] ਵਿ. ਪੜ੍ਹਿਆ-ਲਿਖਿਆ, ਸਿੱਖਿਆ ਹੋਇਆ ।
शिखंड (शिखण्ड)—[ਸ਼ਿਖੰਡ] ਪੁ. ਮੋਰ ਦੀ ਪੂਛ ; ਚੋਟੀ ; ਲੱਛੇਦਾਰ ਵਾਲ ; ਕਲਗੀ ।

शिखंडिक (शिखण्डिक)—[ਸਿਖੰਡਿਕ] ਪੁ. ਮੁਰਗਾ, ਕੁੱਕੜ।

शिखंडिनी (शिखण्डिनी)—[ਸਿਖੰਡਿਨੀ] ਇ. ਮੋਰਨੀ ; ਰਾਜੇ ਦਰੁਪਦ ਦੀ ਧੀ ; ਮੁਰਗੀ ; ਜੂਹੀ।

शिखंडी (शिखण्डी)—[ਸਿਖੰਡੀ] ਪੁ. ਮੋਰ ; ਕੁੱਕੜ, ਮੁਰਗਾ ; ਬਾਣ, ਤੀਰ ; ਵਿਸ਼ਨੂੰ ; ਮੋਰ ਦੀ ਪੂਛ ; ਸ਼ਿਵ ; ਗੁੱਤ ; ਸ੍ਰੀ ਕ੍ਰਿਸ਼ਨ ; ਰਾਜਾ ਦਰੁਪਦ ਦਾ ਲੜਕਾ ਜੋ ਨਪੁੰਸਕ ਸੀ।

शिखन—[ਸਿਖਰ] ਪੁ. ਲੇਖਕ, ਮੁਹੱਰਿਰ, ਲਿਖਾਰੀ।

शिखर—[ਸਿਖਰ] ਪੁ. ਸਿਖਰ, ਸਿਰਾ, ਉੱਤਲਾ ਹਿੱਸਾ ; ਪਹਾੜ ਦੀ ਚੋਟੀ ; ਲੌਂਗ ; ਇਕ ਤਰ੍ਹਾਂ ਵਿਚਿਆ ; ਬਿੰਗਰਾ ; ਮੰਡਪ ; ਗੁੰਬਦ ; ਲਾਲ ਰਤਨ ; ਕਮਰਾ।

शिखरन—[ਸਿਖਰਨ] ਪੁ. ਦਹੀ, ਖੰਡ, ਦਾਲ ਚੀਨੀ, ਇਲਾਇਚੀ, ਕੇਸਰ ਪਾਕੇ ਬਣਾਈ ਲੱਸੀ।

शिखरवासिनी—[ਸਿਖਰਵਾਸਿਨੀ] ਇ. ਚੋਟੀ ਤੇ ਵੱਸਣ ਵਾਲੀ, ਦੁਰਗਾ।

शिखरिणी—[ਸਿਖਰਿਣੀ] ਇ. ਦੱਹੀ ਦਾ ਪਾਣੀ ; ਤੀਵੀਆਂ ਵਿਚੋਂ ਸਰੇਸ਼ਟ ; ਇਕ ਛੰਦ ; ਸੋਗੀ, ਕਿਸ਼ਮਿਸ਼ ; ਲੂੰ ਕੰਡੇ।

शिखरी—[ਸਿਖਰੀ] ਪੁ. ਰੁੱਖ ; ਪਹਾੜੀ ਕਿਲਾ ; ਇਕ ਤਰ੍ਹਾਂ ਦਾ ਮਿਰਗ ; ਇ. ਚਿਚੜਾ ; ਕਾਕੜਾਸਿੰਗੀ ; ਜੁਆਰ ; ਇਕ ਪ੍ਰਕਾਰ ਦੀ ਲੱਸੀ ; ਬੇਦਾਕ ; ਕੁੰਦਰੁਕ ; ਇਕ ਗਦਾ ਜੋ ਵਿਸ਼ਵਾ ਮਿਤਰ ਨੇ ਰਾਮਚੰਦਰ ਨੂੰ ਦਿੱਤੀ ਸੀ।

शिखा—[ਸਿਖਾ] ਇ. ਅੱਗ ਦੀ ਲਾਟ ; ਚੋਟੀ ; ਟਾਹਣੀ ; ਕਲਗੀ ; ਦੀਵੇ ਦੀ ਲੋ ; ਪੁਸ਼ਾਕ ਦਾ ਸਿਰਾ ; ਉਪਰ ਉਭਰਿਆ ਹਿੱਸਾ ; ਮੱਥੇ ਦੀ ਚੂਚੀ ; ਰੁੱਖ ਦੀ ਜੜ ; ਤੁਲਸੀ ; ਕਿਰਣ ; ਇਕ ਛੰਦ।

शिखाकंद (शिखाकन्द)—[ਸਿਖਾਕੰਦ] ਪੁ. ਸ਼ਲਗਮ।

शिखातरु—[ਸਿਖਾਤਰੁ] ਪੁ. ਦੀਵਟ।

शिखाधर—[ਸਿਖਾਧਰ] ਪੁ. ਮੋਰ।

शिखाभरण—[ਸਿਖਾਭਰਣ] ਪੁ. ਮੁਕਟ।

शिखामणि—[ਸਿਖਾਮਣਿ] ਪੁ. ਸਰੇਸ਼ਟ ਬੰਦਾ ; ਇਕ ਰਤਨ।

शिखामूल—[ਸਿਖਾਮੂਲ] ਪੁ. ਇਕ ਸਬਜ਼ੀ।

शिखाल—[ਸਿਖਾਲ] ਪੁ. ਮੋਰ।

शिखालु—[ਸਿਖਾਲੁ] ਪੁ. ਮੋਰ ; ਚੋਟੀ ; ਕਲਗੀ।

शिखावल—[ਸਿਖਾਵਲ] ਪੁ. ਮੋਰ ; ਕਟਹਲ।

शिखावृक्ष—[ਸਿਖਾਵ੍ਰਿਕ੍ਸ਼] ਪੁ. ਦੀਵਟ।

शिखावृद्धि—[ਸਿਖਾਵ੍ਰਿੱਧਿ] ਇ. ਸੂਦ ਦਰ ਸੂਦ ; ਪ੍ਰਤੀ ਦਿਨ ਦੇ ਹਿਸਾਬ ਨਾਲ ਲੈ ਕੇ ਵਸੂਲ ਕੀਤਾ ਜਾਣ ਵਾਲਾ ਵਿਆਜ।

शिखि—[ਸਿਖਿ] ਪੁ. ਮੋਰ ; ਕਾਮ ; ਅੱਗ ; ਤਿੰਨ ਦੀ ਸੰਖਿਆ।

शिखिकंठ (शिखिकण्ठ)—[ਸਿਖਿਕੰਠ] ਪੁ. ਨੀਲਾ ਥੋਥਾ ; ਵਿ. ਮੋਰ ਦੇ ਗਲ ਜਿਹਾ।

शिखिग्रीव—[ਸਿਖਿਗ੍ਰੀਵ] ਪੁ. ਇਕ ਤਰ੍ਹਾਂ ਦਾ ਨੀਲਾ ਪੱਥਰ ; ਨੀਲਾ ਥੋਥਾ।

शिखिध्वज—[ਸਿਖਿਧ੍ਵਜ] ਪੁ. ਕਾਰਤਿਕੇਯ ; ਧੂਆਂ ; ਮੋਰ ਧਜ ਨਾਂ ਦਾ ਰਾਜਾ।

शिखिनी—[ਸਿਖਿਨੀ] ਇ. ਮੋਰਨੀ ; ਮੁਰਗੀ ; ਜਟਾਧਾਰੀ ਨਾਂ ਦਾ ਬੂਟਾ।

शिखिवाहन—[ਸਿਖਿਵਾਹਨ] ਪੁ. ਕਾਰਤਿਕੇਯ।

शिखींद्र—[ਸਿਖੀਂਦ੍ਰ] ਪੁ. ਤੇਂਦੂ ਦਾ ਰੁੱਖ ; ਆਬਨੂਸ ਦਾ ਰੁੱਖ।

शिखी—[ਸਿਖੀ] ਪੁ. ਮੋਰ; ਅੱਗ; ਇੰਦਰ; ਬਗਲਾ; ਇਕ ਨਾਗ; ਵਿਹੁ ; ਮੇਥੀ ; ਪਰਬਤ ; ਸਤਾਵਰ ; ਘੋੜਾ ; ਕੇਤੂ ; ਰੁੱਖ ; ਕੁੱਕੜ, ਮੁਰਗਾ ; ਬਾਣ ; ਸਾਨ੍ਹ ; ਪੂਛਲ ਤਾਰਾ ; ਤਿੰਨ ਦੀ ਸੰਖਿਆ ; ਬੈਲ ; ਦੀਵਾ ; ਚਿਤ੍ਰਕ ਰੁੱਖ, ਅਜਮੋਦਾ ; ਬ੍ਰਾਹਮਣ ; ਭਿਖਿਆ ਤੇ ਨਿਰਵਾਹ ਕਰਨ ਵਾਲਾ ਸਾਧੂ।

शिगाफ—[ਸ਼ਿਗਾਫ਼] ਪੁ. ਨਸ਼ਤਰ ; ਤੇੜ ; ਸੁਰਾਖ, ਮੋਰੀ।

शिगूफा—[ਸ਼ਿਗੂਫ਼ਾ] ਪੁ. ਬਿਨਾਂ ਖਿੜਿਆ ਫੁੱਲ, ਕਲੀ ; ਚੁਟਕਲਾ ; ਅਨੋਖੀ ਘਟਨਾ।

शित—[ਸਿਤ] ਵਿ. ਕਮਜ਼ੋਰ ; ਨੁਕੀਲਾ ; ਪਤਲਾ।

शितशूक—[ਸਿਤਸੂਕ] ਪੁ. ਜੌਂ ; ਕਣਕ।

शिताफल—[ਸਿਤਾਫਲ] ਪੁ. ਸੀਤਾਫਲ, ਸ਼ਰੀਫਾ।

शिताब—[ਸ਼ਿਤਾਬ] ਕ੍ਰਿ. ਵਿ. ਛੇਤੀ, ਜਲਦੀ, ਕਾਹਲੀ ਨਾਲ।

शिताबी—[ਸ਼ਿਤਾਬੀ] ਕ੍ਰਿ. ਵਿ. ਜਲਦੀ, ਛੇਤੀ।

शिति—[ਸਿਤਿ] ਵਿ. ਸਫ਼ੈਦ, ਚਿੱਟਾ ; ਕਾਲਾ ; ਪੁ. ਭੋਜ-ਪੱਤਰ ਦਾ ਰੁੱਖ।

शितिकंठ (शितिकण्ठ)—[ਸਿਤਿਕੰਠ] ਪੁ. ਸ਼ਿਵ ; ਮੋਰ ; ਬੰਬੀਹਾ, ਚਾਤ੍ਰਿਕ ; ਮੁਰਗਾਬੀ।

शितिकुंभ (शितिकुम्भ)—[ਸਿਤਿਕੁੰਭ] ਪੁ. ਕਨੇਰ ਦਾ ਰੁੱਖ।

शितिरत्न—[ਸਿਤਿਰਤ੍ਨ] ਪੁ. ਨੀਲਮ।

शिथिल—[ਸਿਥਿਲ] ਵਿ. ਢਿੱਲਾ ; ਥੱਕਿਆ ਹੋਇਆ ; ਸੁਸਤ ; ਧੀਮਾ ; ਆਲਸੀ, ਮੱਠਾ ; ਕਮਜ਼ੋਰ ; ਖੁਲ੍ਹਾ ਹੋਇਆ ; (ਉਹ ਆਗਿਆ ਨਿਯਮ ਆਦਿ) ਜਿਸ ਦੀ ਪਾਲਨਾ ਪੂਰੀ ਤਰ੍ਹਾਂ ਨਾ ਹੋਵੇ।

शिथिलता—[ਸਿਥਿਲਤਾ] ਇ. ਕਮਜ਼ੋਰੀ ; ਆਲਸ ; ਥਕਾਵਟ।

+शिथिलाई—[ਸਿਥਿਲਾਈ] ਇ. ਕਮਜ਼ੋਰੀ, ਢਿੱਲਾਪਨ।

+शिथिलाना—[ਸ਼ਿਥਿਲਾਨਾ] ਕ੍ਰਿ. ਥੱਕਣਾ ; ਸੁਸਤ ਹੋਣਾ ।

शिथिलित—[ਸ਼ਿਥਿਲਿਤ] ਵਿ. ਢਿੱਲਾ, ਸੁਸਤ, ਕਮਜ਼ੋਰ ; ਥੱਕਿਆ ਹੋਇਆ ।

शिथिलीकरण—[ਸ਼ਿਥਿਲੀਕਰਣ] ਪੁ. ਢਿੱਲਾ ਕਰਨ ਦਾ ਕੰਮ ।

शिथिलीभूत—[ਸ਼ਿਥਿਲੀਭੂਤ] ਵਿ. ਢਿੱਲਾ ਪਿਆ ਹੋਇਆ ; ਥੱਕਿਆ ਹੋਇਆ ।

शिद्दत—[ਸ਼ਿਦੱਤ] ਇ. ਤੇਜ਼ੀ, ਪ੍ਰਚੰਡਤਾ ; ਬਹੁਤਾਤ, ਜ਼ਿਆਦਤੀ ।

+शिनाख्त—[ਸ਼ਿਨਾਖ਼ਤ] ਇ. ਪਛਾਣ, ਪਰਖ, ਬੋਧ ; ਸ਼ਨਾਖ਼ਤ ।

शिपि—[ਸ਼ਿਪਿ] ਪੁ. ਕਿਰਣ ; ਇ. ਚਮੜੀ, ਖੱਲ ।

शिप्र—[ਸ਼ਿਪ੍ਰ] ਪੁ. ਹਿਮਾਲਾ ਪਰਬਤ ਦੇ ਇਕ ਸਰੋਵਰ ਦਾ ਨਾਂ ।

शिप्रा—[ਸ਼ਿਪ੍ਰਾ] ਇ. ਇਕ ਨਦੀ ਜੋ ਸ਼ਿਪ੍ਰ ਸਰੋਵਰ ਤੋਂ ਨਿਕਲੀ ਹੈ ਤੇ ਉਜੈਨ ਦੇ ਕੋਲੋਂ ਦੀ ਲੰਘਦੀ ਹੈ ।

+शिफर—[ਸ਼ਿਫਰ] ਪੁ. ਢਾਲ ।

शिफा—[ਸ਼ਿਫਾ] ਇ. ਕੋੜੇ ਦੀ ਫਿਟਕਾਰ ਜਾਂ ਮਾਰ ; ਭਿਸ ; ਹਲਦੀ ; ਵੇਲ ; ਚੋਟੀ ; ਇਕ ਰੁੱਖ ਦੀ ਰੇਸ਼ੇਦਾਰ ਜੜ ; ਜੜ ; ਸ਼ਤਪੁਸ਼ਪਾ ; ਜਟਾਮਾਸੀ ; ਨਦੀ ; ਕੋੜਾ ।

शिफारुह—[ਸ਼ਿਫਾਰੁਹ] ਪੁ. ਬੋਹੜ ।

शिमाल—[ਸ਼ਿਮਾਲ] ਇ. ਉੱਤਰ ਦਿਸ਼ਾ ।

शिमी—[ਸ਼ਿਮੀ] ਇ. ਸੇਮ ।

शिर:कंप (शिर:कम्प)—[ਸ਼ਿਰ:ਕੰਪ] ਪੁ. ਸਿਰ ਦੇ ਕੰਬਣ ਦਾ ਭਾਵ ।

शिर:खंड (शिरखण्ड)—[ਸ਼ਿਰ:ਖੰਡ] ਪੁ. ਮੱਥੇ ਦੀ ਹੱਡੀ ।

शिर:शूल—[ਸ਼ਿਰ:ਸ਼ੂਲ] ਪੁ. ਸਿਰ ਦੀ ਪੀੜ ।

शिर—[ਸ਼ਿਰ] ਪੁ. ਸਿਰ ; ਮੱਥਾ ; ਖੋਪੜੀ ; ਸਿਖਰ ਚੋਟੀ ; ਸਿਰਾ ; ਅਜਗਰ ; ਸੈਨਾ ਦਾ ਅਗਲਾ ਭਾਗ, ਨਾਇਕ, ਮੁਖੀਆ ; ਪਿੱਪਲੀਮੂਲ ; ਵਿਛੌਣਾ, ਸੇਜ ।

शिरकत—[ਸ਼ਿਰਕਤ] ਇ. ਹਿੱਸਾ, ਭਾਈਵਾਲੀ, ਸਾਂਝ ।

शिरविस्त—[ਸ਼ਿਰਵਿਸਤ] ਪੁ. ਇਕ ਰੁੱਖ ਦੀ ਗੋਂਦ ।

शिरस्त्र—[ਸ਼ਿਰਸਤ੍ਰ] ਪੁ. ਯੁੱਧ ਸਮੇਂ ਸਿਰ ਤੇ ਲਈ ਜਾਣ ਵਾਲੀ ਲੋਹੇ ਦੀ ਟੋਪੀ ।

शिरस्त्राण—[ਸ਼ਿਰਸਤ੍ਰਾਣ] ਪੁ. ਲੋਹੇ ਦਾ ਟੋਪ ।

शिरहन—[ਸ਼ਿਰਹਨ] ਪੁ. ਸਿਰ੍ਹਾਣਾ, ਤਕੀਆ ।

शिरा—[ਸ਼ਿਰਾ] ਇ. ਖੂਨ ਦੀ ਨਾੜ, ਨਸ ।

शिराफल—[ਸ਼ਿਰਾਫਲ] ਪੁ. ਨਾਰੀਅਲ ; ਅੰਜੀਰ ।

शिरामूल—[ਸ਼ਿਰਾਮੂਲ] ਪੁ. ਨਾਭੀ ।

शिराहर्ष—[ਸ਼ਿਰਾਹਰਸ਼] ਪੁ. ਨਾੜੀ ਦੀ ਝਿਨਝਨਾਹਟ ।

शिरीष—[ਸ਼ਿਰੀਸ਼] ਪੁ. ਸਰੀਂਹ ਦਾ ਰੁੱਖ ।

शिरोगृह—[ਸ਼ਿਰੋਗ੍ਰਿਹ] ਪੁ. ਅਟਾਰੀ, ਕੋਠਾ ।

शिरोज—[ਸ਼ਿਰੋਜ] ਕੇਸ, ਵਾਲ ।

शिरोदाम—[ਸ਼ਿਰੋਦਾਮ] ਪੁ. ਪਗੜੀ, ਸਾਫਾ ।

शिरोधरा—[ਸ਼ਿਰੋਧਰਾ] ਇ. ਗਰਦਨ, ਧੌਣ ।

शिरोधाम—[ਸ਼ਿਰੋਧਾਮ] ਪੁ. ਮੰਜੇ ਦਾ ਸਿਰ੍ਹਾਣਾ ।

शिरोधार्य—[ਸ਼ਿਰੋਧਾਰਯ] ਵਿ. ਸਨਮਾਨ ਨਾਲ ਮੰਨਣਯੋਗ, ਸਿਰ ਤੇ ਧਾਰਨ ਕਰਨ ਯੋਗ ।

शिरोभाग—[ਸ਼ਿਰੋਭਾਗ] ਪੁ. ਅਗਲਾ ਹਿੱਸਾ ; ਮੱਥਾ ।

शिरोभूषण—[ਸ਼ਿਰੋਭੂਸ਼ਣ] ਪੁ. ਸਿਰ ਦਾ ਗਹਿਣਾ ; ਮੁਕਟ ।

शिरोमणि—[ਸ਼ਿਰੋਮਣਿ] ਵਿ. ਸ਼ਰੇਸ਼ਟ ਆਦਮੀ ; ਇਕ ਰਤਨ ; ਸਿਰਤਾਜ ।

शिरोमर्म—[ਸ਼ਿਰੋਮਰਮ] ਪੁ. ਜੰਗਲੀ ਸੂਰ ।

शिरोमाली—[ਸ਼ਿਰੋਮਾਲੀ] ਪੁ. ਸ਼ਿਵ, ਮਹਾਦੇਵ ।

शिरोमौली—[ਸ਼ਿਰੋਮੌਲੀ] ਪੁ. ਸਿਰ ਤੇ ਪਹਿਨਣ ਦਾ ਗਹਿਣਾ ; ਸ਼ਰੇਸ਼ਟ ਵਿਅਕਤੀ ।

शिरोरुजा—[ਸ਼ਿਰੋਰੁਜਾ] ਇ. ਸਿਰ ਪੀੜ ।

शिरोरुह—[ਸ਼ਿਰੋਰੁਹ] ਪੁ. ਸਿਰ ਦੇ ਵਾਲ ।

शिरोवेष्टन—[ਸ਼ਿਰੋਵੇਸ਼ਟਨ] ਪੁ. ਪਗੜੀ, ਸਾਫਾ ।

शिल—[ਸ਼ਿਲ] ਪੁ. ਵੇਖੋ ਸ਼ਿਲਾ (शिला) ।

शिला—[ਸ਼ਿਲਾ] ਇ. ਪੱਥਰ ਦਾ ਟੁਕੜਾ ; ਚੱਟਾਨ ; ਮੈਨਸਿਲ ; ਕਪੂਰ ; ਗੇਰੂ ; ਸ਼ਿਲਾਜੀਤ ; ਗੋਰੋਚਨ ; ਦੱਬ ; ਨੀਲ ਦਾ ਬੂਟਾ ।

शिलाकुसुम—[ਸ਼ਿਲਾਕੁਸੁਮ] ਪੁ. ਸ਼ਿਲਾਜੀਤ ।

शिलाक्षार—[ਸ਼ਿਲਾਕ੍ਸ਼ਾਰ] ਪੁ. ਚੂਨਾ ।

शिलागृह—[ਸ਼ਿਲਾਗ੍ਰਿਹ] ਪੁ. ਪੱਥਰ ਦਾ ਬਣਿਆ ਘਰ ।

शिलाचक्र—[ਸ਼ਿਲਾਚਕ੍ਰ] ਪੁ. ਸਾਲਗਰਾਮ ਦੀ ਮੂਰਤੀ ।

शिलाज—[ਸ਼ਿਲਾਜ] ਪੁ. ਸ਼ਿਲਾਜੀਤ ; ਲੋਹਾ ।

शिलाजतु—[ਸ਼ਿਲਾਜਤੁ] ਪੁ. ਸ਼ਿਲਾਜੀਤ ।

शिलाजा—[ਸ਼ਿਲਾਜਾ] ਇ. ਸੰਗਮਰਮਰ ।

शिलाजीत—[ਸ਼ਿਲਾਜੀਤ] ਇ. ਇਕ ਪ੍ਰਸਿੱਧ ਦਵਾਈ, ਸ਼ਿਲਾਜੀਤ ।

शिलादित्य—[ਸ਼ਿਲਾਦਿਤ੍ਯ] ਪੁ. ਕਨੌਜ ਦਾ ਰਾਜਾ ਹਰਸ਼ਵਰਧਨ ।

शिलाधातु—[ਸ਼ਿਲਾਧਾਤੁ] ਪੁ. ਸੇਲਖੜੀ ; ਖੜੀਆ ਮਿੱਟੀ ; ਚੀਨੀ।

शिलानिर्यास—[ਸ਼ਿਲਾਨਿਰ੍ਯਾਸ] ਇ. ਸ਼ਿਲਾਜੀਤ।

शिलानीड़—[ਸ਼ਿਲਾਨੀੜ] ਪੁ. ਗਰੜ।

शिलान्यास—[ਸ਼ਿਲਾਨ੍ਯਾਸ] ਪੁ. ਨੀਂਹ ਪੱਥਰ ਰੱਖਣ ਦੀ ਕਿਰਿਆ।

शिलापुष्प—[ਸ਼ਿਲਾਪੁਸ਼ਪ] ਪੁ. ਛਰੀਲਾ ਨਾਂ ਦੀ ਖੁਸ਼ਬੂਦਾਰ ਚੀਜ਼ ; ਸ਼ਿਲਾਜੀਤ।

शिलाबंध (शिलाबन्ध)—[ਸ਼ਿਲਾਬੰਧ] ਪੁ. ਪੱਥਰ ਦੀ ਬੰਧ ਜਾਂ ਚਾਰਦੀਵਾਰੀ।

शिलाभव—[ਸ਼ਿਲਾਭਵ] ਪੁ. ਸ਼ਿਲਾਜੀਤ ; ਛਰੀਲਾ।

शिलाभेद—[ਸ਼ਿਲਾਭੇਦ] ਪੁ. ਪੱਥਰ ਤੋੜਨ ਦੀ ਛੈਣੀ।

शिलामय—[ਸ਼ਿਲਾਮਯ] ਵਿ. ਪੱਥਰ ਦਾ ਬਣਿਆ ਹੋਇਆ।

शिलामल—[ਸ਼ਿਲਾਮਲ] ਪੁ. ਸ਼ਿਲਾਜੀਤ।

शिलारस—[ਸ਼ਿਲਾਰਸ] ਪੁ. ਲੋਬਾਨ ਜਿਹਾ ਸੁਗੰਧਤ ਗੂੰਦ।

शिलारोपन—[ਸ਼ਿਲਾਰੋਪਨ] ਪੁ. ਨੀਂਹ ਪੱਥਰ ਰੱਖਣ ਦੀ ਕਿਰਿਆ।

शिलालेख—[ਸ਼ਿਲਾਲੇਖ] ਪੁ. ਪੱਥਰ ਤੇ ਖੁਦਿਆ ਹੋਇਆ ਪੁਰਾਣਾ ਲੇਖ, ਸ਼ਿਲਾਲੇਖ।

शिलावृष्टि—[ਸ਼ਿਲਾਵ੍ਰਿਸ਼ਟਿ] ਇ. ਅਕਾਸ਼ ਤੋਂ ਗੜੇ ਜਾਂ ਪੱਥਰ ਵਰ੍ਹਣ ਦਾ ਭਾਵ।

शिलावेश्म—[ਸ਼ਿਲਾਵੇਸ਼ਮ] ਪੁ. ਪੱਥਰਾਂ ਦਾ ਬਣਿਆ ਘਰ ; ਗੁਫਾ।

शिलास्त्र—[ਸ਼ਿਲਾਸਤ੍ਰ] ਪੁ. ਪੱਥਰ ਦਾ ਹਥਿਆਰ।

शिलाग्रि—[ਸ਼ਿਲਾਗ੍ਰਿ] ਇ. ਗਰਦਨ ਦੀ ਉਹ ਨਾੜੀ ਜਿਸ ਤੇ ਚੋਟੀ ਹੁੰਦੀ ਹੈ।

शिलास्तंभ (शिलास्तम्भ)—[ਸ਼ਿਲਾਸਤੰਭ] ਪੁ. ਪੱਥਰ ਦਾ ਥੰਮ੍ਹ।

शिलार्चि—[ਸ਼ਿਲਾਰ੍ਚਿ] ਪੁ. ਸਾਲਗਰਾਮ ਦੀ ਮੂਰਤੀ।

शिलाहारी—[ਸ਼ਿਲਾਹਾਰੀ] ਪੁ. ਖੇਤਾਂ ਵਿਚੋਂ ਦਾਣੇ ਚੁਗ ਕੇ ਨਿਰਬਾਹ ਕਰਨ ਵਾਲਾ ਵਿਅਕਤੀ।

शिलिंद—[ਸ਼ਿਲਿੰਦ] ਪੁ. ਇਕ ਪ੍ਰਕਾਰ ਦੀ ਮੱਛੀ।

शिलि—[ਸ਼ਿਲਿ] ਪੁ. ਭੋਜ ਪੱਤਰ ; ਇ. ਦੇਹਲੀ, ਦਰਵਾਜ਼ੇ ਦੀ ਹੇਠਲੀ ਲੱਕੜ।

शिलींध्र (शिलीन्ध्र)—[ਸ਼ਿਲੀਂਧ੍ਰ] ਪੁ. ਕੇਲੇ ਦਾ ਫੁੱਲ ; ਓਲਾ ; ਇਕ ਪ੍ਰਕਾਰ ਦੀ ਮੱਛੀ ; ਕੁਕੁਰਮੁੱਤਾ।

शिली—[ਸ਼ਿਲੀ] ਇ. ਦੇਹਲੀ ; [illegible] ; [illegible] ; ਭੋਜ-ਪੱਤਰ ; ਡੱਡੂ।

शिलीपद—[ਸ਼ਿਲੀਪਦ] ਪੁ. ਇਕ ਰੋਗ, ਫੀਲਪਾਂ।

शिलीपृष्ठ—[ਸ਼ਿਲੀਪ੍ਰਿਸ਼ਠ] ਪੁ. ਤਲਵਾਰ।

शिलीमुख—[ਸ਼ਿਲੀਮੁਖ] ਪੁ. ਭੌਰਾ ; ਲੜਾਈ, ਯੁਧ ; ਬਾਣ ; ਮੂਰਖ ਵਿਅਕਤੀ।

शिलेय—[ਸ਼ਿਲੇਯ] ਪੁ. ਸ਼ਿਲਾਜੀਤ ; ਵਿ. ਸ਼ਿਲ ਸਬੰਧੀ।

शिल्प—[ਸ਼ਿਲ੍ਪ] ਪੁ. ਦਸਤਕਾਰੀ, ਕਾਰੀਗਰੀ।

शिल्पकला—[ਸ਼ਿਲ੍ਪਕਲਾ] ਇ. ਦਸਤਕਾਰੀ, ਕਾਰੀਗਰੀ।

शिल्पकार—[ਸ਼ਿਲ੍ਪਕਾਰ] ਪੁ. ਕਾਰੀਗਰ, ਦਸਤਕਾਰ।

शिल्पकारी—[ਸ਼ਿਲ੍ਪਕਾਰੀ] ਪੁ. ਦਸਤਕਾਰੀ।

शिल्पगृह—[ਸ਼ਿਲ੍ਪਗ੍ਰਿਹ] ਪੁ. ਕਾਰਖਾਨਾ।

शिल्पजीवी—[ਸ਼ਿਲ੍ਪਜੀਵੀ] ਵਿ. ਦਸਤਕਾਰ, ਕਾਰੀਗਰ ਜਿਸਦਾ ਨਿਰਬਾਹ ਦਸਤਕਾਰੀ ਤੇ ਹੋਵੇ।

शिल्पता—[ਸ਼ਿਲ੍ਪਤਾ] ਇ. ਕਾਰੀਗਰੀ।

शिल्पप्रजापति—[ਸ਼ਿਲ੍ਪਪ੍ਰਜਾਪਤਿ] ਪੁ. ਵਿਸ਼੍ਵਕਰਮਾ।

शिल्पविद्या—[ਸ਼ਿਲ੍ਪਵਿਦ੍ਯਾ] ਇ. ਦਸਤਕਾਰੀ।

शिल्पशाला—[ਸ਼ਿਲ੍ਪਸ਼ਾਲਾ] ਇ. ਕਾਰਖਾਨਾ।

शिल्पशास्त्र—[ਸ਼ਿਲ੍ਪਸ਼ਾਸਤ੍ਰ] ਪੁ. ਦਸਤਕਾਰੀ ਸਬੰਧੀ ਪੁਸਤਕ ; ਦਸਤਕਾਰੀ ਵਿਗਿਆਨ।

शिल्पिक, शिल्पी—[ਸ਼ਿਲ੍ਪਿਕ, ਸ਼ਿਲ੍ਪੀ] ਵਿ. ਦਸਤਕਾਰ, ਕਾਰੀਗਰ ; ਨਾਟਕ ਦਾ ਇਕ ਭੇਦ।

शिव—[ਸ਼ਿਵ] ਪੁ. ਸ਼ਿਵ, ਮਹਾਦੇਵ ; ਮੰਗਲ, ਕਲਿਆਣ ; ਸੁਖ ; ਜਲ, ਪਾਣੀ ; ਸੇਂਧਾ ਲੂਣ ; ਫਟਕੜੀ ; ਸੁਹਾਗਾ ; ਚਾਂਦੀ ; ਚੰਦਨ ; ਲੋਹਾ ; ਮਿਰਚ ; ਦੇਵਦਾਰ ; ਮੋਖਸ਼ ; ਪਾਰਾ ; ਵੇਦ ; ਇਕ ਛੰਦ ; ਲਿੰਗ ; ਗੁੱਗਲ ; ਰੇਤ ; ਕਾਲਾ ਧਤੂਰਾ ; ਪੌਂਡਰੀਕ ਰੁੱਖ ; ਨੀਲ ਕੰਠ ; ਖੂੰਟਾ, ਕਿੱਲਾ।

शिवक—[ਸ਼ਿਵਕ] ਪੁ. ਕਿੱਲ, ਕੰਡ ; ਕਿੱਲਾ।

शिवकांता (शिवकान्ता)—[ਸ਼ਿਵਕਾਂਤਾ] ਇ. ਦੁਰਗਾ ; ਪਾਰਬਤੀ।

शिवकारिणी—[ਸ਼ਿਵਕਾਰਿਣੀ] ਇ. ਦੁਰਗਾ ; ਵਿ. ਮੰਗਲ ਕਰਨ ਵਾਲੀ, ਕਲਿਆਣਕਾਰੀ।

शिवकारी—[ਸ਼ਿਵਕਾਰੀ] ਵਿ. ਕਲਿਆਣ ਕਰਨ ਵਾਲਾ, ਮੰਗਲਕਾਰੀ।

शिवकिंकर (शिवकिङ्कर)—[ਸ਼ਿਵਕਿੰਕਰ] ਪੁ. ਸ਼ਿਵ ਜੀ ਦਾ ਦੂਤ।

शिवकीर्तन—[ਸ਼ਿਵਕੀਰ੍ਤਨ] ਵਿ. ਸ਼ਿਵ, ਸ਼ਿਵ ਨੂੰ ਮੰਨਣ ਵਾਲਾ ; ਪੁ. ਸ਼ਿਵ ਦੀ ਉਸਤਤ ; ਵਿਸ਼ਨੂੰ।

शिवक्षेत्र—[ਸ਼ਿਵਕ੍ਸ਼ੇਤ੍ਰ] ਪੁ. ਕੈਲਾਸ਼।

शिवगण—[ਸ਼ਿਵਗਣ] ਪੁ. ਸ਼ਿਵ ਜੀ ਦਾ ਸੇਵਕ।

शिवता—[ਸ਼ਿਵਤਾ] ਇ. ਸ਼ਿਵ ਦਾ ਧਰਮ ; ਮੁਕਤੀ, ਛੁਟਕਾਰਾ ।

शिवतेज—[ਸ਼ਿਵਤੇਜ] ਪੁ. ਪਾਰਾ ।

शिवदत्त—[ਸ਼ਿਵਦੱਤ] ਪੁ. ਸੁਦਰਸ਼ਨ ਚੱਕਰ ।

शिवदूती—[ਸ਼ਿਵਦੂਤੀ] ਇ. ਦੁਰਗਾ ।

शिवद्रुम—[ਸ਼ਿਵਦ੍ਰੁਮ] ਪੁ. ਬਿਲ ਦਾ ਰੁੱਖ ।

शिवद्विष्टा—[ਸ਼ਿਵਦ੍ਵਿਸ਼ਟਾ] ਇ. ਕਿਉੜਾ ।

शिवधातु—[ਸ਼ਿਵਧਾਤੁ] ਪੁ. ਪਾਰਾ ।

शिवनंदन (शिवनन्दन)—[ਸ਼ਿਵਨੰਦਨ] ਪੁ. ਗਣੇਸ਼ ਜੀ ।

शिवनिर्माल्य—[ਸ਼ਿਵਨਿਰ੍ਮਾਲ੍ਯ] ਪੁ. ਸ਼ਿਵ ਨੂੰ ਅਰਪਣ ਕੀਤੀ ਹੋਈ ਚੀਜ਼ ਛੱਡਣ ਯੋਗ ਵਸਤੂ ।

शिवपुराण—[ਸ਼ਿਵਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ।

शिवपुरी—[ਸ਼ਿਵਪੁਰੀ] ਇ. ਕਾਸ਼ੀ ਜੀ ।

शिवपुष्पक—[ਸ਼ਿਵਪੁਸ਼ਪਕ] ਪੁ. ਅੱਕ ।

शिवप्रिय—[ਸ਼ਿਵਪ੍ਰਿਯ] ਵਿ. ਜੋ ਸ਼ਿਵ ਨੂੰ ਪਿਆਰਾ ਹੋਵੇ ; ਪੁ. ਰੁਦ੍ਰਾਕਸ਼ ; ਸਫਟਿਕ ; ਧਤੂਰਾ ; ਬਿਲ-ਪੱਤਰ ; ਇਕ ਰੁੱਖ ; ਭੰਗ ।

शिवप्रिया—[ਸ਼ਿਵਪ੍ਰਿਯਾ] ਇ. ਦੁਰਗਾ ।

शिवभागवत—[ਸ਼ਿਵਭਾਗਵਤ] ਪੁ. ਸ਼ਿਵ ਜੀ ਦਾ ਭਗਤ, ਸ਼ੈਵ ।

शिवमय—[ਸ਼ਿਵਮਯ] ਵਿ. ਸ਼ਿਵ-ਰੂਪ ।

शिवमल्ली—[ਸ਼ਿਵਮੱਲੀ] ਇ. ਮੌਲਸਿਰੀ ।

शिवरात्रि—[ਸ਼ਿਵਰਾਤ੍ਰਿ] ਇ. ਫਗਣ ਸੁਦੀ ਚੌਦੇਂ, ਸ਼ਿਵਰਾਤ੍ਰੀ ।

शिवरानी—[ਸ਼ਿਵਰਾਣੀ] ਇ. ਪਾਰਬਤੀ ।

शिवलिंग (शिवलिङ्ग)—[ਸ਼ਿਵਲਿੰਗ] ਪੁ. ਸ਼ਿਵਲਿੰਗ, ਇਕ ਮੂਰਤੀ ।

शिवलोक—[ਸ਼ਿਵਲੋਕ] ਪੁ. ਕੈਲਾਸ਼ ।

शिववल्लभा—[ਸ਼ਿਵਵੱਲਭਾ] ਇ. ਪਾਰਬਤੀ ; ਸ਼ਤਪਤ੍ਰੀ ।

शिववाहन—[ਸ਼ਿਵਵਾਹਨ] ਪੁ. ਬੈਲ, ਬਲ੍ਹਦ ।

शिवशक्ति—[ਸ਼ਿਵਸ਼ਕ੍ਤਿ] ਇ. ਪਾਰਬਤੀ ।

शिवशैल—[ਸ਼ਿਵਸ਼ੈਲ] ਪੁ. ਕੈਲਾਸ਼ ਪਰਬਤ ।

शिवसायुज्य—[ਸ਼ਿਵਸਾਯੁਜ੍ਯ] ਪੁ. ਉਹ ਮੁਕਤੀ ਜਿਸ ਨਾਲ ਬੰਦਾ ਸ਼ਿਵ-ਰੂਪ ਹੋ ਜਾਂਦਾ ਹੈ ; ਮੌਤ ।

शिवसुंदरी (शिवसुन्दरी)—[ਸ਼ਿਵਸੁੰਦਰੀ] ਇ. ਦੁਰਗਾ ।

शिवा—[ਸ਼ਿਵਾ] ਇ. ਦੁਰਗਾ ; ਪਾਰਬਤੀ ; ਮੋਖਸ਼ ; ਮੇਥੀ ; ਦੱਬ ; ਅਨੰਤ ਮੂਲ ; ਗੋਰੋਚਨ ; ਜੰਡੀ ; ਗਿਦੜੀ ; ਹਰੜ ।

शिवाक्ष—[ਸ਼ਿਵਾਕ੍ਸ਼] ਪੁ. ਰੁਦ੍ਰਾਖਸ਼ ।

शिवानी—[ਸ਼ਿਵਾਨੀ] ਇ. ਦੁਰਗਾ ।

शिवारुत—[ਸ਼ਿਵਾਰੁਤ] ਪੁ. ਗਿੱਦੜ ਦੀ ਅਵਾਜ਼ ।

शिवालय—[ਸ਼ਿਵਾਲਯ] ਪੁ. ਸ਼ਿਵਾਲਾ, ਸ਼ਿਵ ਦਾ ਮੰਦਰ ; ਲਾਲ ਤੁਲਸੀ ; ਸ਼ਮਸ਼ਾਨ ।

शिवालु—[ਸ਼ਿਵਾਲੁ] ਪੁ. ਗਿੱਦੜ ।

शिवाह्लाद—[ਸ਼ਿਵਾਹ੍ਲਾਦ] ਪੁ. ਇਕ ਰੁੱਖ ।

शिवि—[ਸ਼ਿਵਿ] ਪੁ. ਭੋਜ ਪੱਤਰ ਦਾ ਰੁੱਖ ; ਰਾਜਾ ਉਸ਼ੀਨਰ ਦਾ ਪੁੱਤਰ ਜੋ ਬੜਾ ਧਰਮੀ ਸੀ ; ਹਿੰਸਕ ਪਸ਼ੂ ।

शिविका—[ਸ਼ਿਵਿਕਾ] ਇ. ਪਾਲਕੀ, ਡੋਲੀ ; ਅਰਥੀ ; ਚਬੂਤਰਾ ; ਕੁਬੇਰ ਦਾ ਇਕ ਅਸਤਰ ।

शिविर—[ਸ਼ਿਵਿਰ] ਪੁ. ਡੇਰਾ, ਖੈਮਾ ; ਕਿਲ੍ਹਾ ; ਛਾਉਣੀ ; ਪੜਾ ।

शिशिर—[ਸ਼ਿਸ਼ਿਰ] ਪੁ. ਸਿਆਲ ; ਬਰਫ ; ਵਿਸ਼ਨੂੰ ; ਸੂਰਜ ; ਲਾਲ ਚੰਦਨ ; ਇਕ ਅਸਤਰ ; ਵਿ. ਸੀਤਲ, ਠੰਢਾ ।

शिशिकर, शिशिरकिरण—[ਸ਼ਿਸ਼ਿਰਕਰ, ਸ਼ਿਸ਼ਿਰਕਿਰਣ] ਪੁ. ਚੰਨ ।

शिशिरता—[ਸ਼ਿਸ਼ਿਰਤਾ] ਇ. ਠੰਡਕ ।

शिशिरमयूख—[ਸ਼ਿਸ਼ਿਰਮਯੂਖ] ਪੁ. ਚੰਨ ।

शिशिरांत (शिशिरान्त)—[ਸ਼ਿਸ਼ਿਰਾਂਤ] ਪੁ. ਬਸੰਤ ਰੁੱਤ ।

शिशिरांशु—[ਸ਼ਿਸ਼ਿਰਾਂਸ਼ੁ] ਪੁ. ਚੰਨ ।

शिशु—[ਸ਼ਿਸ਼ੁ] ਪੁ. ਬਾਲ, ਮੁੰਡਾ, ਖਾਸ ਕਰ ਅੱਠ ਸਾਲ ਤਕ ਦਾ ਬਾਲਕ ।

शिशुक—[ਸ਼ਿਸ਼ੁਕ] ਪੁ. ਸੂਸ ਨਾਂ ਦਾ ਜਲ ਜੰਤੂ ; ਬੱਚਾ ; ਇਕ ਰੁੱਖ ; ਇਕ ਸੱਪ ।

शिशुकाल—[ਸ਼ਿਸ਼ੁਕਾਲ] ਪੁ. ਬਚਪਨ, ਛੋਟੀ ਉਮਰ, ਬਾਲ-ਉਮਰ ।

शिशुता, शिशुताई, शिशुत्व—[ਸ਼ਿਸ਼ੁਤਾ, ਸ਼ਿਸ਼ੁਤਾਈ, ਸ਼ਿਸ਼ੁਤ੍ਵ] ਪੁ. ਇ. ਬਚਪਨ, ਨਿਆਣੀ ਉਮਰ, ਬਾਲਪਨ ।

शिशुनाग—[ਸ਼ਿਸ਼ੁਨਾਗ] ਪੁ. ਇਕ ਰਾਖਸ਼ ; ਮਗਧ ਦੇਸ਼ ਦਾ ਇਕ ਰਾਜਾ ; ਹਾਥੀ ਜਾਂ ਸੱਪ ਦਾ ਬੱਚਾ ।

शिशुनामा—[ਸ਼ਿਸ਼ੁਨਾਮਾ] ਪੁ. ਊਠ, ਉੱਠ ।

शिशुपन—[ਸ਼ਿਸ਼ੁਪਨ] ਪੁ. ਬਚਪਨ ।

शिशुपाल—[ਸ਼ਿਸ਼ੁਪਾਲ] ਪੁ. ਇਕ ਰਾਜਾ ਜਿਸ ਨੂੰ ਕ੍ਰਿਸ਼ਨ ਜੀ ਨੇ ਮਾਰਿਆ ਸੀ ।

शिशुभाव—[ਸ਼ਿਸ਼ੁਭਾਵ] ਪੁ. ਬਚਪਨ ।

शिशुमार—[ਸ਼ਿਸ਼ੁਮਾਰ] ਪੁ. ਨਛੱਤਰ ਮੰਡਲ ; ਵਿਸ਼ਨੂੰ ; ਸ੍ਰੀ ਕ੍ਰਿਸ਼ਨ ।

**शिशुमार चक्र**—[ਸ਼ਿਸ਼ੁਮਾਰ ਚਕ੍ਰ] ਪੁ. ਸੂਰਜ-ਮੰਡਲ ।

**शिशुवाहक**—[ਸ਼ਿਸ਼ੂਵਾਹਕ] ਪੁ. ਜੰਗਲੀ ਬੱਕਰਾ ।

**शिश्न**—[ਸ਼ਿਸ਼੍ਨ] ਪੁ. ਲਿੰਗ, ਪੁਰਸ਼ ਦੀ ਜਣਨ-ਇੰਦ੍ਰੀ ।

+**शिष**—[ਸ਼ਿਸ਼] ਇ. ਚੋਟੀ, ਬੋਦੀ ; ਸਿੱਖਿਆ ।

+**शिषरी**—[ਸ਼ਿਸ਼ਰੀ] ਵਿ. ਸ਼ਿਖਰ ਵਾਲਾ, ਚੋਟੀ ਵਾਲਾ ; ਪੁ. ਚਿਰੜਾ ।

**शिष्ट**—[ਸ਼ਿਸ਼੍ਟ] ਵਿ. ਚੰਗੇ ਸੁਭਾ, ਵਿਵਹਾਰ ਤੇ ਆਚਰਣ ਵਾਲਾ ; ਬੁੱਧੀਮਾਨ ; ਪ੍ਰਧਾਨ ; ਪ੍ਰਸਿੱਧ ; ਧਰਮਸ਼ੀਲ ; ਸ਼ਾਂਤ ; ਸ੍ਰੇਸ਼ਟ ; ਉੱਤਮ ; ਆਗਿਆ ਅਧੀਨ ; ਆਧੁਨਿਕ ਲੋਕਾਚਾਰ, ਵਿਵਹਾਰ ਆਦਿ ਵਿਚ ਮਾਹਰ ; ਸੁਸ਼ੀਲ ; ਨਿਮ੍ਰ ; ਨੀਤੀਵਾਨ ; ਬਾਕੀ ; ਪੁ. ਮੰਤਰੀ ; ਸਭਾਸਦ, ਮੈਂਬਰ ; ਚਤੁਰ ਮਨੁੱਖ ।

**शिष्टता**—[ਸ਼ਿਸ਼੍ਟਤਾ] ਇ. ਭਲਾਮਾਣਸੀ, ਸੱਜਣਤਾ ।

**शिष्टमंडल (शिष्टमण्डल)**—[ਸ਼ਿਸ਼੍ਟਮੰਡਲ] ਪੁ. ਕਿਸੇ ਸੰਸਥਾ, ਰਾਜ ਆਦਿ ਦੁਆਰਾ ਚੁਣਿਆ ਗਿਆ ਅਧਿਕਾਰ ਪ੍ਰਾਪਤ ਕੁਝ ਵਿਅਕਤੀਆਂ ਦਾ ਸਮੂਹ ਜੋ ਦੂਜੀ ਸੰਸਥਾ, ਰਾਜ ਵਿਚ ਕਿਸੇ ਉਦੇਸ਼ ਲਈ ਜਾਵੇ ।

**शिष्टसभा**—[ਸ਼ਿਸ਼੍ਟਸਭਾ] ਇ. ਰਾਜਸਭਾ ; ਰਾਜ-ਪਰਿਸ਼ਦ ।

**शिष्ट समाज**—[ਸ਼ਿਸ਼੍ਟ ਸਮਾਜ] ਪੁ. ਸਭ੍ਯ-ਸਮਾਜ ।

**शिष्टाचार**—[ਸ਼ਿਸ਼੍ਟਾਚਾਰ] ਪੁ. ਭਲੇ ਆਦਮੀਆਂ ਜਿਹਾ ਵਰਤਾਰਾ, ਸਦਾਚਾਰ ; ਨਿਮ੍ਰਤਾ ।

**शिष्टि**—[ਸ਼ਿਸ਼੍ਟਿ] ਇ. ਆਗਿਆ, ਹੁਕਮ ; ਹਕੂਮਤ ; ਸਜ਼ਾ ; ਮਦਦ ; ਸੁਧਾਰ ।

**शिष्य**—[ਸ਼ਿਸ਼੍ਯ] ਪੁ. ਸ਼ਾਗਿਰਦ, ਵਿਦਿਆਰਥੀ ; ਚੇਲਾ ।

**शिष्यता**—[ਸ਼ਿਸ਼੍ਯਤਾ] ਇ. ਚੇਲਾਪਣ, ਸ਼ਾਗਿਰਦੀ ।

**शिस्त**—[ਸ਼ਿਸ੍ਤ] ਇ. ਮੱਛੀ ਫੜਨ ਦੀ ਕੁੰਡੀ ; ਨਿਸ਼ਾਨਾ ; ਉਹ ਚੀਜ਼ ਜਿਸ ਨੂੰ ਦਰਜ਼ੀ ਉਂਗਲੀ ਵਿਚ ਪਾਉਂਦੇ ਹਨ ।

**शीकर**—[ਸ਼ੀਕਰ] ਪੁ. ਬਰਫ਼; ਪਾਲਾ; ਪਾਣੀ ਦੀ ਬੂੰਦ; ਮੀਂਹ ਦੀ ਕਣੀ ; ਧੂਰ ; ਗੰਦਾ ਬਿਰੋਜ਼ਾ ; ਹਵਾ ।

**शीघ्र**—[ਸ਼ੀਘ੍ਰ] ਕ੍ਰਿ. ਵਿ. ਜਲਦ, ਤੁਰਤ, ਝਟਪਟ ; ਪੁ. ਹਵਾ ।

**शीघ्रकारी**—[ਸ਼ੀਘ੍ਰਕਾਰੀ] ਵਿ. ਛੇਤੀ ਕੰਮ ਕਰਨ ਵਾਲਾ ; ਛੇਤੀ ਪ੍ਰਭਾਵ ਪਾਉਣ ਵਾਲਾ ; ਤੇਜ਼ ।

**शीघ्रकोपी**—[ਸ਼ੀਘ੍ਰਕੋਪੀ] ਵਿ. ਛੇਤੀ ਗੁੱਸੇ ਹੋ ਜਾਣ ਵਾਲਾ ; ਚਿੜਚਿੜਾ ।

**शीघ्रग**—[ਸ਼ੀਘ੍ਰਗ] ਪੁ. ਸੂਰਜ ; ਹਵਾ ; ਖਰਗੋਸ਼ ; ਵਿ. ਤੇਜ਼ ਚਲਣ ਵਾਲਾ ।

**शीघ्रगामी**—[ਸ਼ੀਘ੍ਰਗਾਮੀ] ਵਿ. ਤੇਜ਼ ਚੱਲਣ ਵਾਲਾ ।

**शीघ्रता**—[ਸ਼ੀਘ੍ਰਤਾ] ਇ. ਜਲਦੀ, ਤੇਜ਼ੀ, ਫੁਰਤੀ ।

**शीघ्रपतन**—[ਸ਼ੀਘ੍ਰਪਤਨ] ਪੁ. ਭੋਗ ਸਮੇਂ ਛੇਤੀ ਖਲਾਸ ਹੋਣ ਦਾ ਰੋਗ ।

**शीघ्रपाणि**—[ਸ਼ੀਘ੍ਰਪਾਣਿ] ਪੁ. ਵਾਯੂ, ਹਵਾ ।

**शीघ्रपुष्प**—[ਸ਼ੀਘ੍ਰਪੁਸ਼੍ਪ] ਪੁ. ਅਗਸਤ ਦਾ ਰੁੱਖ ।

**शीघ्रयान**—[ਸ਼ੀਘ੍ਰਯਾਨ] ਵਿ. ਤੇਜ਼ ਚੱਲਣ ਵਾਲੀ (ਸਵਾਰੀ) ।

**शीघ्रवह**—[ਸ਼ੀਘ੍ਰਵਹ] ਵਿ. ਛੇਤੀ ਲੈ ਜਾਣ ਵਾਲਾ ।

**शीघ्रवेधी**—[ਸ਼ੀਘ੍ਰਵੇਧੀ] ਵਿ. ਛੇਤੀ ਬਾਣ ਚਲਾਉਣ ਵਾਲਾ ; ਚੰਗਾ ਨਿਸ਼ਾਨਚੀ ।

**शीत**—[ਸ਼ੀਤ] ਪੁ. ਸਰਦੀ ਦੀ ਰੁੱਤ ; ਜਾੜਾ, ਸਰਦੀ ; ਜ਼ੁਕਾਮ ; ਪਾਣੀ ; ਤ੍ਰੇਲ ; ਦਾਲਚੀਨੀ ; ਬੈਂਤ ; ਪਿੱਤਪਾਪੜਾ ; ਇਕ ਪ੍ਰਕਾਰ ਦਾ ਚੰਦਨ ; ਨਿੰਮ ; ਕਪੂਰ ; ਵਿ. ਠੰਡਾ, ਸੀਤ ; ਥਕਿਆ ਹੋਇਆ, ਸੁਸਤ ।

**शीतक**—[ਸ਼ੀਤਕ] ਪੁ. ਕੰਮ ਵਿਚ ਦੇਰੀ ਕਰਨ ਵਾਲਾ ਵਿਅਕਤੀ ; ਮੱਠਾ ਵਿਅਕਤੀ ; ਠੰਡੀ ਵਸਤੂ ; ਵਿ. ਠੰਡਾ ।

**शीतकटिबंध (शीतकटिबन्ध)**—[ਸ਼ੀਤਕਟਿਬੰਧ] ਪੁ. ਧਰਤੀ ਦੇ ਉਹ ਦੋ ਕਲਪਿਤ ਹਿੱਸੇ ਜੋ ਭੂਮੱਧ ਰੇਖਾ ਦੇ 66½° ਉੱਤਰ ਅਤੇ 66½° ਦੱਖਣ ਤੋਂ ਲੈ ਕੇ ਧ੍ਰੁਵ ਪ੍ਰਦੇਸ਼ ਤਕ ਫੈਲੇ ਹੋਏ ਹਨ ।

**शीतकर**—[ਸ਼ੀਤਕਰ] ਪੁ. ਚੰਨ, ਕਪੂਰ ; ਵਿ. ਠੰਡੇ ਹੱਥਾਂ ਵਾਲਾ ; ਠੰਡਾ ਕਰਨ ਵਾਲਾ ।

**शीतकाल**—[ਸ਼ੀਤਕਾਲ਼] ਪੁ. ਸਰਦੀਆਂ ਦੀ ਰੁੱਤ ।

**शीतकालीन**—[ਸ਼ੀਤਕਾਲੀਨ] ਵਿ. ਸਰਦੀਆਂ ਦੀ ਰੁੱਤ ਸਬੰਧੀ ; ਸਰਦੀਆਂ ਦੀ ਰੁਤੇ ਹੋਣ ਵਾਲਾ ।

**शीतक्षार**—[ਸ਼ੀਤਕ੍ਸ਼ਾਰ] ਪੁ. ਸ਼ੁੱਧ ਸੁਹਾਗਾ ।

**शीतगंध (शीतगन्ध)**—[ਸ਼ੀਤਗੰਧ] ਪੁ. ਸਫੇਦ ਚੰਦਨ ।

**शीतगु**—[ਸ਼ੀਤਗੁ] ਪੁ. ਕਪੂਰ ; ਚੰਨ ।

**शीतच्छाय**—[ਸ਼ੀਤੱਛਾਯ] ਪੁ. ਬੋਹੜ ਦਾ ਰੁੱਖ ।

**शीतता**—[ਸ਼ੀਤਤਾ] ਪੁ. ਠੰਡਕ ।

**शीतदूर्वा**—[ਸ਼ੀਤਦੂਰ੍ਵਾ] ਇ. ਚਿੱਟਾ ਘਾਹ ।

**शीतद्युति**—[ਸ਼ੀਤਦ੍ਯੁਤਿ] ਪੁ. ਚੰਨ ।

**शीतपुष्प**—[ਸ਼ੀਤਪੁਸ਼੍ਪ] ਪੁ. ਛਰੀਲਾ ; ਸਿਰਿਸ ਨਾਮੀ ਰੁੱਖ ।

**शीतप्रभ**—[ਸ਼ੀਤਪ੍ਰਭ] ਪੁ. ਕਪੂਰ ।

**शीतफल**—[ਸ਼ੀਤਫਲ] ਪੁ. ਔਲਾ ; ਗੂਲਰ ; ਲਸੂੜਾ ; ਅਖਰੋਟ ।

**शीतभानु**—[ਸ਼ੀਤਭਾਨੁ] ਪੁ. ਚੰਨ ।

**शीतभीरु**—[ਸ਼ੀਤਭੀਰੁ] ਵਿ. ਠੰਡ ਤੋਂ ਡਰਨ ਵਾਲਾ ।

**शीतमूलक**—[ਸ਼ੀਤਮੂਲਕ] ਪੁ. ਖਸ ।

**शीतरम्य**—[ਸ਼ੀਤਰਮ੍ਯ] ਵਿ. ਜੋ ਸ਼ੀਤ-ਕਾਲ ਵਿਚ ਸੋਹਣਾ ਲੱਗੇ ; ਪੁ. ਦੀਵਾ ।

शीतरश्मि—[ਸ਼ੀਤਰਸ਼੍ਮਿ] ਪੁ. ਚੰਨ ; ਕਪੂਰ ।

शीतल—[ਸ਼ੀਤਲ] ਵਿ. ਠੰਡਾ, ਸਰਦ ; ਸ਼ਾਂਤ ; ਪੁ. ਠੰਡਕ ; ਖਸ ; ਚੰਦਨ ।

शीतल चीनी—[ਸ਼ੀਤਲ ਚੀਨੀ] ਇ. ਮਿਰਚ ਵਰਗੀ ਇਕ ਵੇਲ ਜਿਸ ਦੇ ਫੁੱਲ ਖਾਣ ਵਿਚ ਕੌੜੇ ਹੁੰਦੇ ਹਨ, ਕਬਾਬ ਚੀਨੀ ।

शीतलता, +शीतलाई—[ਸ਼ੀਤਲਤਾ, ਸ਼ੀਤਲਾਈ] ਇ. ਸਰਦੀ, ਠੰਡਕ, ਠੰਡ, ਠੰਡਾਪਣ, ਸੀਤਲਤਾ ।

शीतला—[ਸ਼ੀਤਲਾ] ਇ. ਚੇਚਕ, ਮਾਤਾ ।

शीतलाष्टमी—[ਸ਼ੀਤਲਾਸ਼ਟਮੀ] ਇ. ਚੇਤ ਬਦੀ ਅੱਠੋਂ ।

शीतवासा—[ਸ਼ੀਤਵਾਸਾ] ਇ. ਜੂਹੀ ।

शीतशैल—[ਸ਼ੀਤਸ਼ੈਲ] ਪੁ. ਹਿਮਾਲਾ ਪਰਬਤ ।

शीतांशु—[ਸ਼ੀਤਾਂਸ਼ੁ] ਪੁ. ਕਪੂਰ ; ਚੰਨ ।

शीताद्रि—[ਸ਼ੀਤਾਦ੍ਰਿ] ਪੁ. ਹਿਮਾਲਾ ਪਰਬਤ ।

शीताभ—[ਸ਼ੀਤਾਭ] ਪੁ. ਚੰਨ ; ਕਪੂਰ ।

शीतोदक—[ਸ਼ੀਤੋਦਕ] ਪੁ. ਇਕ ਨਰਕ ।

शीतोष्ण—[ਸ਼ੀਤੋਸ਼੍ਣ] ਵਿ. ਥੋੜਾ ਤੱਤਾ ਥੋੜਾ ਠੰਡਾ, ਕੋਸਾ ।

शीत्कार—[ਸ਼ੀਤ੍ਕਾਰ] ਪੁ. ਤੀਵੀਆਂ ਦੀ ਭੋਗ ਕਰਨ ਸਮੇਂ ਦੀ ਅਵਾਜ਼, ਸੀ ਸੀ ਕਰਨ ਦੀ ਅਵਾਜ਼ ।

शीकर—[ਸ਼ੀਕਰ] ਵਿ. ਸੁੰਦਰ, ਰਮਣੀਕ, ਸੋਹਣਾ ; ਆਨੰਦ-ਦਾਇਕ ।

शीभर—[ਸ਼ੀਭਰ] ਪੁ. ਜਲ-ਪ੍ਰਵਾਹ, ਪਾਣੀ ਦਾ ਵੇਗ ; ਵਰਖਾ ਦੀ ਝੜੀ ; ਵਿ. ਆਨੰਦਦਾਇਕ ।

शीभ्य—[ਸ਼ੀਭ੍ਯ] ਪੁ. ਸ਼ਿਵ ; ਬਲਦ, ਬੈਲ ।

शीर—[ਸ਼ੀਰ] ਪੁ. ਦੁੱਧ ; ਅਜਗਰ ; ਵਿ. ਨੁਕੀਲਾ ।

शीरखिश्त—[ਸ਼ੀਰਖਿਸ਼੍ਤ] ਪੁ. ਇਕ ਪ੍ਰਸਿੱਧ ਦਸਤਾਵਰ ਬੂਟੀ ।

शीरख़ोर—[ਸ਼ੀਰਖ਼ੋਰ] ਪੁ. ਦੁੱਧ ਚੁੰਘਦਾ ਬੱਚਾ ।

शीरमाल—[ਸ਼ੀਰਮਾਲ] ਪੁ. ਇਕ ਪ੍ਰਕਾਰ ਦੀ ਖਮੀਰੀ ਰੋਟੀ ।

शीरा—[ਸ਼ੀਰਾ] ਪੁ. ਸ਼ਰਬਤ ; ਚਾਸ਼ਣੀ ।

शीराज़ा—[ਸ਼ੀਰਾਜ਼ਾ] ਪੁ. ਕਿਤਾਬਾਂ ਦੀ ਜਿਲਦ ਵਿਚ ਸਿਲਾਈ ਦੇ ਕਿਨਾਰੇ ਤੇ ਲਾਇਆ ਫੀਤਾ ; ਪ੍ਰਬੰਧ, ਇੰਤਜ਼ਾਮ ।

शीरीं—[ਸ਼ੀਰੀਂ] ਵਿ. ਮਿੱਠਾ, ਮਧੁਰ ; ਪਿਆਰਾ ; ਇ. ਫ਼ਰਹਾਦ ਦੀ ਪ੍ਰੇਮਿਕਾ ਦਾ ਨਾਂ ।

शीरीनी—[ਸ਼ੀਰੀਨੀ] ਇ. ਮਿਠਾਸ ; ਮਿਠਾਈ ।

शीर्ण—[ਸ਼ੀਰ੍ਣ] ਵਿ. ਕਮਜ਼ੋਰ, ਮਾੜਾ, ਪਤਲਾ ; ਕੁਮਲਾਇਆ ਹੋਇਆ ; ਗਿਰਿਆ ਹੋਇਆ ; ਪਾਟਿਆ ਪੁਰਾਣਾ ; ਸੁੰਗੜਿਆ ਹੋਇਆ ।

शीर्णदल—[ਸ਼ੀਰ੍ਣਦਲ] ਪੁ. ਨਿੰਮ ਦਾ ਰੁੱਖ ।

शीर्य—[ਸ਼ੀਰ੍ਯ] ਵਿ. ਟੁੱਟਣ ਫੁੱਟਣ ਯੋਗ ; ਪੁ. ਇਕ ਪ੍ਰਕਾਰ ਦੀ ਦੁੱਬ ।

शीर्ष—[ਸ਼ੀਰ੍ਸ਼] ਪੁ. ਮੱਥਾ ; ਸਿਰ ; ਸਿਰਾ ; ਚੋਟੀ ; ਅਗਲਾ ਭਾਗ ; ਖਾਤੇ ਆਦਿ ਦੀ ਮੱਦ ; ਕਾਲਾ ਅਗਰ ; ਇਕ ਪਹਾੜ ; ਇਕ ਘਾਹ ।

शीर्षक—[ਸ਼ੀਰ੍ਸ਼ਕ] ਪੁ. ਸਿਰਲੇਖ ; ਸਿਰ ; ਮੱਥਾ ; ਸਿਟਾ ; ਸਿਰ ਦੀ ਰੱਖਿਆ ਕਰਨ ਵਾਲੀ ਵਸਤੂ ; ਸਿਰ ਦੀ ਹੱਡੀ ; ਫ਼ੈਸਲਾ ; ਪਗੜੀ ਟੋਪੀ ਆਦਿ ; ਸਿਰ ਵਿਚ ਲਪੇਟਣ ਦੀ ਮਾਲਾ ।

शीर्षतः—[ਸ਼ੀਰ੍ਸ਼ਤਃ] ਅ. ਮੱਥੇ ਉਤੇ, ਸਿਰ ਤੇ ।

शीर्षपट्टक—[ਸ਼ੀਰ੍ਸ਼ਪੱਟਕ] ਪੁ. ਮੱਥੇ ਤੇ ਬੰਨ੍ਹਣ ਦੀ ਪੱਟੀ ।

शीर्षबिंदु (शीर्षबिन्दु)—[ਸ਼ੀਰ੍ਸ਼ਬਿੰਦੁ] ਪੁ. ਕਪਾਲ, ਸਿਰ ਦੀ ਸਭ ਤੋਂ ਉੱਚੀ ਥਾਂ ।

शीर्षरक्ष—[ਸ਼ੀਰ੍ਸ਼ਰਕ੍ਸ਼] ਪੁ. ਟੋਪ, ਟੋਪੀ, ਪਗੜੀ, ਸਾਫ਼ਾ ।

शीर्षरक्षण—[ਸ਼ੀਰ੍ਸ਼ਰਕ੍ਸ਼ਣ] ਪੁ. ਪਗੜੀ, ਸਾਫ਼ਾ ; ਟੋਪੀ, ਟੋਪ ।

शील—[ਸ਼ੀਲ] ਪੁ. ਆਚਰਣ, ਚਾਲਚਲਣ ; ਵਰਤੋਂ ; ਸੁਭਾ ; ਤਰਜ਼ ; ਵਿਹਾਰ ; ਚੰਗਾ ਸੁਭਾ ; ਸੁਸ਼ੀਲਪੁਣਾ ; ਅਜਗਰ ; ਸੁੰਦਰਤਾ ; ਕੋਮਲ ਹਿਰਦਾ ।

शीलता—[ਸ਼ੀਲਤਾ] ਇ. ਸਾਧੂ ਸੁਭਾ, ਸੁਸ਼ੀਲਪਣਾ ।

शीलधर—[ਸ਼ੀਲਧਰ] ਵਿ. ਭਲਮਾਣਸ, ਸਾਊ ।

शीलन—[ਸ਼ੀਲਨ] ਪੁ. ਅਭਿਆਸ ।

शीलभ्रंश—[ਸ਼ੀਲਭ੍ਰੰਸ਼] ਇ. ਭਲਮਾਣਸੀ ਦਾ ਤਿਆਗ ।

शीलवान्—[ਸ਼ੀਲਵਾਨ੍] ਵਿ. ਕੋਮਲ ਸੁਭਾ ਵਾਲਾ, ਸੁਸ਼ੀਲ ।

शीलवृत्त—[ਸ਼ੀਲਵ੍ਰਿੱਤ] ਵਿ. ਸੁਸ਼ੀਲ, ਭਲਾ, ਸਾਊ ।

शीलशाली—[ਸ਼ੀਲਸ਼ਾਲੀ] ਵਿ. ਚੰਗੇ ਸੁਭਾਉ ਵਾਲਾ, ਸਾਊ, ਸੁਸ਼ੀਲ ।

शीला—[ਸ਼ੀਲਾ] ਇ. ਕੌਂਡਿਨਯ ਮੁਨੀ ਦੀ ਪਤਨੀ ਦਾ ਨਾਂ ।

शीली—[ਸ਼ੀਲੀ] ਵਿ. ਭਲਮਾਣਸ, ਸਾਊ, ਸੁਸ਼ੀਲ ।

शीवल—[ਸ਼ੀਵਲ] ਪੁ. ਸੇਵਾਰ, ਇਕ ਪਾਣੀ ਦਾ ਬੂਟਾ ; ਇਕ ਗੰਧ ਵਾਲਾ ਪਦਾਰਥ ।

शीश—[ਸ਼ੀਸ਼] ਪੁ. ਸਿਰ ।

शीशम—[ਸ਼ੀਸ਼ਮ] ਪੁ. ਟਾਹਲੀ ।

शीशमहल—[ਸ਼ੀਸ਼ਮਹਲ] ਪੁ. ਸ਼ੀਸ਼ੇ ਦੀਆਂ ਕੰਧਾਂ ਵਾਲਾ ਘਰ, ਸ਼ੀਸ਼-ਮਹਿਲ ।

शीशा—[ਸ਼ੀਸ਼ਾ] ਪੁ. ਕੱਚ ; ਦਰਪਣ ; ਸ਼ੀਸ਼ਾ ।

शीशी—[ਸ਼ੀਸ਼ੀ] ਪੁ. ਸ਼ੀਸ਼ੇ ਦੀ ਛੋਟੀ ਬੋਤਲ, ਸ਼ੀਸ਼ੀ ।

शुक—[ਸੁਕ] ਪੁ. ਕਪੜਾ ; ਪਗੜੀ, ਸਾਫ਼ਾ ; ਕਪੜੇ ਦਾ ਪੱਲਾ ; ਸਰੀਂਹ ਦਾ ਰੁੱਖ ; ਤੋਤਾ ; ਸੁਕਦੇਵ ਜੀ ।

शुककीट—[ਸੁਕਕੀਟ] ਪੁ. ਹਰੇ ਰੰਗ ਦਾ ਇਕ ਤਰ੍ਹਾਂ ਦਾ ਕੀੜਾ ।

शुकतरु—[ਸੁਕਤਰੁ] ਪੁ. ਸਰੀਂਹ ਦਾ ਰੁੱਖ ।

शुकतुंड (शुकतुण्ड)—[ਸੁਕਤੁੰਡ] ਪੁ. ਤੋਤੇ ਦੀ ਚੁੰਝ ; ਤਾਂਤ੍ਰਿਕਾਂ ਦੀ ਹਥ ਦੀ ਇਕ ਮੁਦ੍ਰਾ ।

शुकदेव—[ਸੁਕਦੇਵ] ਪੁ. ਵਿਆਸ ਦਾ ਪੁੱਤਰ ।

शुकनास—[ਸੁਕਨਾਸ] ਪੁ. ਇਕ ਰੁੱਖ ।

शुकप्रिय—[ਸੁਕਪ੍ਰਿਯ] ਪੁ. ਕਮਰਖ ; ਸਰੀਂਹ ਨਾਂ ਦਾ ਰੁੱਖ ।

शुकप्रिया—[ਸੁਕਪ੍ਰਿਯਾ] ਇ. ਨਿੰਮ ; ਜਾਮਣ ।

शुकराना—[ਸੁਕਰਾਨਾ] ਪੁ. ਧੰਨਵਾਦ, ਕ੍ਰਿਤੱਗਤਾ ; ਧੰਨਵਾਦ-ਪੂਰਬਕ ਦਿਤਾ ਧਨ ।

शुकरूप—[ਸੁਕਰੂਪ] ਵਿ. ਤੋਤੇ ਰੰਗਾ ।

शुकवल्लभ—[ਸੁਕਵੱਲਭ] ਪੁ. ਅਨਾਰ ।

शुकवाह—[ਸੁਕਵਾਹ] ਪੁ. ਕਾਮਦੇਵ ।

शुकवृक्ष—[ਸੁਕਵ੍ਰਿਕ੍ਸ਼] ਪੁ. ਸਰੀਂਹ ਦਾ ਰੁੱਖ ।

शुकशिखा (शुकशिख्खा)—[ਸੁਕਸ਼ਿਖਾ] ਇ. ਕੇਂਹ ਪੰਛੀ ।

शुकादन—[ਸੁਕਾਦਨ] ਇ. ਅਨਾਰ ।

शुकानना—[ਸੁਕਾਨਨਾ] ਪੁ. ਇਕ ਬੂਟਾ ।

शुकी—[ਸੁਕੀ] ਇ. ਕੱਸ਼ਪ ਦੀ ਤੀਵੀਂ ; ਤੋਤੀ, ਮੈਨਾ ।

शुक्त—[ਸੁਕ੍ਤ] ਵਿ. ਕਠੋਰ ; ਖੱਟਾ ; ਸੁੰਨਸਾਨ ; ਖਮੀਰ ਉਠਿਆ ਹੋਇਆ ; ਮਿਲਿਆ ਹੋਇਆ, ਸੰਯੁਕਤ ; ਪੁ. ਕਾਂਜੀ ; ਸਿਰਕਾ ; ਮਾਸ ; ਕਠੋਰ ਵਚਨ ; ਵਸਿਸ਼ਠ ਦੇ ਇਕ ਪੁੱਤਰ ਦਾ ਨਾਂ ।

शुक्ति—[ਸੁਕ੍ਤਿ] ਇ. ਸਿੱਪ ; ਸੰਖ ; ਹੱਡੀ ; ਬਵਾਸੀਰ ; ਇਕ ਗੰਧ ਵਾਲਾ ਪਦਾਰਥ ; ਕਪਾਲ ; ਘੋੜੇ ਦੀ ਛਾਤੀ ਦੇ ਘੁੰਘਰਾਲੇ ਵਾਲ ; ਅੱਖਾਂ ਦੀ ਇਕ ਬੀਮਾਰੀ ; ਇਕ ਤੋਲ ਜੋ ਚਾਰ ਤੋਲੇ ਦੇ ਬਰਾਬਰ ਹੁੰਦਾ ਹੈ ।

शुक्तिज—[ਸੁਕ੍ਤਿਜ] ਪੁ. ਮੋਤੀ ।

शुक्तिबीज—[ਸੁਕ੍ਤਿਬੀਜ] ਪੁ. ਮੋਤੀ ।

शुक्तिवधू—[ਸੁਕ੍ਤਿਵਧੂ] ਇ. ਸਿੱਪੀ ; ਸਿੱਪੀ ਅੰਦਰ ਦਾ ਇਕ ਕੀੜਾ ।

शुक्र—[ਸੁਕ੍ਰ] ਪੁ. ਕ੍ਰਿਤੱਗਤਾ, ਧੰਨਵਾਦ ; ਵੀਰਜ ; ਅਗਨੀ ; ਤਾਕਤ, ਬਲ ; ਇਕ ਗ੍ਰਹਿ ; ਹਫ਼ਤੇ ਦਾ ਇਕ ਦਿਨ, ਸ਼ੁਕਰਵਾਰ ; ਦੈਂਤਾਂ ਦੇ ਗੁਰੂ ਸ਼ੁਕਰਾਚਾਰ੍ਯ ; ਜੇਠ ਦਾ ਮਹੀਨਾ ; ਚਿਤ੍ਰਕ ਨਾਂ ਦਾ ਰੁੱਖ ; ਅੱਖ ਵਿਚ ਫੋਲੇ ਦੀ ਬੀਮਾਰੀ ; ਸ਼ੁਧ ਸੋਮ ; ਜੋਤਿਸ਼ ਦਾ ਇਕ ਯੋਗ ; ਵਸਿਸ਼ਠ ਦਾ ਇਕ ਪੁਤ੍ਰ ; ਚਮਕੀਲਾਪਣ ; ਸੋਨਾ ; ਵਿ. ਚਮਕੀਲਾ ; ਚਿੱਟਾ ; ਸ਼ੁੱਧ ।

शुक्रकर—[ਸੁਕ੍ਰਕਰ] ਵਿ. ਵੀਰਜ ਵਧਾਉਣ ਵਾਲਾ ; ਪੁ. ਮੱਜਾ ।

शुक्रगुज़ार—[ਸ਼ੁਕ੍ਰਗੁਜ਼ਾਰ] ਵਿ. ਅਹਿਸਾਨਮੰਦ, ਕ੍ਰਿਤੱਗ ।

शुक्रगुज़ारी—[ਸ਼ੁਕ੍ਰਗੁਜ਼ਾਰੀ] ਇ. ਅਹਿਸਾਨਮੰਦੀ, ਕ੍ਰਿਤੱਗਤਾ ।

शुक्रज—[ਸੁਕ੍ਰਜ] ਪੁ. ਪੁੱਤਰ ; ਜੈਨੀਆਂ ਦੇ ਦੇਵਤਿਆਂ ਦਾ ਇਕ ਭੇਦ ।

शुक्रदोष—[ਸੁਕ੍ਰਦੋਸ਼] ਪੁ. ਨਾਮਰਦੀ, ਵੀਰਜ ਸਬੰਧੀ ਦੋਸ਼ ।

शुक्रप्रमेह—[ਸੁਕ੍ਰਪ੍ਰਮੇਹ] ਪੁ. ਵੀਰਜ ਦੀ ਕਮੀ ਹੋਣ ਦਾ ਇਕ ਰੋਗ ।

शुक्रभुज—[ਸੁਕ੍ਰਭੁਜ] ਪੁ. ਮੋਰ ।

शुक्रवार—[ਸੁਕ੍ਰਵਾਰ] ਪੁ. ਹਫ਼ਤੇ ਦਾ ਪੰਜਵਾਂ ਦਿਨ, ਸ਼ੁੱਕਰਵਾਰ ।

शुक्रशिष्य—[ਸੁਕ੍ਰਸ਼ਿਸ਼੍ਯ] ਪੁ. ਅਸੁਰ, ਦੈਂਤ ।

शुक्रस्तंभ (शुक्रस्तम्भ)—[ਸੁਕ੍ਰਸ੍ਤੰਭ] ਪੁ. ਬਹੁਤ ਦਿਨ ਤੱਕ ਬ੍ਰਹਮਚਾਰੀ ਰਹਿਣ ਕਾਰਣ ਉਤਪੰਨ ਨਪੁੰਸਕਤਾ, ਇਕ ਰੋਗ ।

शुक्रांग (शुक्राङ्ग)—[ਸੁਕ੍ਰਾਂਗ] ਪੁ. ਮੋਰ ।

शुक्रा—[ਸੁਕ੍ਰਾ] ਇ. ਵੰਸਲੋਚਨ ।

शुक्राचार्य—[ਸੁਕ੍ਰਾਚਾਰ੍ਯ] ਪੁ. ਦੈਂਤਾਂ ਦਾ ਗੁਰ, ਭ੍ਰਿਗੂ ਦਾ ਪੁੱਤਰ ।

शुक्रिया—[ਸ਼ੁਕ੍ਰਿਯਾ] ਪੁ. ਧੰਨਵਾਦ, ਸ਼ੁਕਰੀਆ ।

शुक्ल—[ਸੁਕ੍ਲ] ਵਿ. ਚਿੱਟਾ, ਸਫ਼ੈਦ ; ਪੁ. ਚਾਂਦੀ ; ਮੱਖਣ ; ਵਿਸ਼ਨੂੰ ; ਬ੍ਰਾਹਮਣਾਂ ਦਾ ਇਕ ਪਦ ; ਚਾਨਣਾ ਪੱਖ, ਸੁਦੀ ; ਇਕ ਨੇਤਰ ਰੋਗ ; ਇਕ ਰੁੱਖ ; ਚਿੱਟਾ ਲੋਧ ; ਜੋਤਸ਼ ਦਾ ਇਕ ਯੋਗ ।

शुक्लता—[ਸੁਕ੍ਲਤਾ] ਇ. ਸਫ਼ੈਦੀ, ਚਿਟਿਆਈ ।

शुक्लपक्ष—[ਸੁਕ੍ਲਪਕ੍ਸ਼] ਪੁ. ਚਾਨਣਾ ਪੱਖ ।

शुक्लपुष्प—[ਸੁਕ੍ਲਪੁਸ਼੍ਪ] ਪੁ. ਮਰੂਆ ; ਛੱਤ੍ਰਕ ; ਕੁੰਦ ।

शुक्लफल—[ਸੁਕ੍ਲਫਲ] ਪੁ. ਅੱਕ ।

शुक्लफला—[ਸੁਕ੍ਲਫਲਾ] ਇ. ਜੰਡੀ ਰੁੱਖ ; ਅੱਕ ।

शुक्लफेन—[ਸੁਕ੍ਲਫੇਨ] ਪੁ. ਸਮੁੰਦਰੀ ਝੱਗ ।

शुक्लमंडल (शुक्लमण्डल)—[ਸੁਕ੍ਲਮੰਡਲ] ਪੁ. ਅੱਖ ਦੀ ਪੁਤਲੀ ਦੁਆਲੇ ਦਾ ਸਫ਼ੈਦ ਹਿੱਸਾ ।

शुक्लवंश—[ਸੁਕ੍ਲਵੰਸ਼] ਪੁ. ਸਫ਼ੈਦ ਬਾਂਸ ।

शुक्लवृक्ष—[ਸੁਕ੍ਲਵ੍ਰਿਕ੍ਸ਼] ਪੁ. ਧਾਵੇ ਦਾ ਰੁੱਖ ।

शुक्लांग—[ਸੁਕ੍ਲਾਂਗ] ਪੁ. ਮੋਰ ; ਚੌਂਖਚੀਨੀ ।

शुक्लांगा, शुक्लांगी—[ਸੁਕ੍ਲਾਂਗਾ, ਸੁਕ੍ਲਾਂਗੀ] ਇ. ਸ਼ੇਫ਼ਾਲਿਕਾ, ਇਕ ਵੇਲ ।

शुक्ला—[ਸੁਕ੍ਲਾ] ਇ. ਸਰਸਵਤੀ ; ਸ਼ੱਕਰ, ਚੀਨੀ ; ਘੰਵੋਲੀ ; ਖਿਦਾਰੀ ।

शुक्लार्क—[ਸੁਕ੍ਲਾਰ੍ਕ] ਪੁ. ਸਫੈਦ ਅੱਕ ।

शुक्लोपला—[ਸੁਕ੍ਲੋਪਲਾ] ਇ. ਚੀਨੀ, ਸ਼ੱਕਰ ।

शुक्षि—[ਸੁਕ੍ਸ਼ਿ] ਪੁ. ਹਵਾ ; ਚਿੱਤਰ ।

शुचि—[ਸੁਚਿ] ਪੁ. ਅੱਗ ; ਜੇਠ ਜਾਂ ਹਾੜ੍ਹ ਦਾ ਮਹੀਨਾ ; ਸ਼ਿੰਗਾਰ ; ਚੰਨ ; ਸ਼ੁੱਕਰ ; ਬ੍ਰਾਹਮਣ ; ਕਾਰਤਿਕੇਯ ; ਪਵਿੱਤ੍ਰਤਾ ; ਵਿ. ਸਾਫ਼ ; ਨਿਰਦੋਸ਼ ; ਪਾਪ ਰਹਿਤ ; ਪਵਿਤਰ ।

शुचिकर्मा—[ਸੁਚਿਕਰ੍ਮਾ] ਵਿ. ਪਵਿੱਤਰ ਕੰਮ ਕਰਨ ਵਾਲਾ, ਸਦਾਚਾਰੀ ।

शुचिता—[ਸੁਚਿਤਾ] ਇ. ਪਵਿੱਤਰਤਾ, ਸ਼ੁੱਧਤਾ ।

शुचिद्रुम—[ਸੁਚਿਦ੍ਰੁਮ] ਪੁ. ਪਿੱਪਲ ਦਾ ਰੁੱਖ ।

शुची—[ਸੁਚੀ] ਵਿ. ਪਵਿਤਰ, ਸਾਫ਼ ।

शुजा—[ਸੁਜਾ] ਵਿ. ਦਲੇਰ, ਬਹਾਦੁਰ, ਵੀਰ ।

शुतुर—[ਸੁਤੁਰ] ਪੁ. ਉਠ ।

शुतुरमुर्ग—[ਸੁਤੁਰਮੁਰ੍ਗ] ਪੁ. ਇਕ ਬਹੁਤ ਵੱਡਾ ਪੰਛੀ ਜੋ ਉਡ ਨਹੀਂ ਸਕਦਾ ਅਤੇ ਜਿਸ ਦੀ ਗਰਦਨ ਉੱਠ ਜਿੱਡੀ ਲੰਮੀ ਹੁੰਦੀ ਹੈ ।

शुदनी—[ਸੁਦਨੀ] ਇ. ਹੋਣੀ, ਭਾਵੀ, ਹੋਣਹਾਰ ।

शुद्ध—[ਸੁੱਧ] ਵਿ. ਨਿਰਦੋਸ਼, ਬੇਐਬ ; ਪਵਿੱਤਰ ; ਉਜਲ, ਸਫੈਦ ; ਸਹੀ, ਠੀਕ ; ਖਾਲਸ, ਸ਼ੁਧ ; ਪੁ. ਸੇਂਧਾ ਲੂਣ ; ਕਾਲੀ ਮਿਰਚ ; ਚਾਂਦੀ ।

शुद्धता—[ਸੁੱਧਤਾ] ਇ. ਨਿਰਦੋਸ਼ਤਾ ; ਸਫਾਈ ; ਪਵਿਤਰਤਾ ।

शुद्धपक्ष—[ਸੁੱਧਪਕ੍ਸ਼] ਪੁ. ਚਾਨਣਾ ਪੱਖ ।

शुद्धबुद्धि—[ਸੁੱਧਬੁੱਧਿ] ਵਿ. ਨਿਰਮਲ ਬੁੱਧੀ ਵਾਲਾ ।

शुद्धबोध—[ਸੁੱਧਬੋਧ] ਵਿ. ਜਿਸ ਨੂੰ ਸ਼ੁੱਧ ਗਿਆਨ ਹੋਵੇ ।

शुद्धभाव—[ਸੁੱਧਭਾਵ] ਪੁ. ਪਵਿੱਤਰ ਵਿਚਾਰ, ਚੰਗੀ ਭਾਵਨਾ ।

शुद्धमति—[ਸੁੱਧਮਤਿ] ਵਿ. ਅਕਲਮੰਦ, ਬੁੱਧੀਮਾਨ ; ਈਮਾਨਦਾਰ ।

शुद्धवंश्य—[ਸੁੱਧਵੰਸ਼੍ਯ] ਵਿ. ਉੱਚੇ ਘਰਾਣੇ ਵਿਚ ਜਨਮਿਆ ਹੋਇਆ ।

शुद्धांत (शुद्धान्त)—[ਸੁੱਧਾਂਤ] ਪੁ. ਜਨਾਨਖਾਨਾ, ਰਣਵਾਸ ।

शुद्धांता (शुद्धान्ता)—[ਸੁੱਧਾਂਤਾ] ਇ. ਰਾਜਪਤਨੀ, ਰਾਣੀ ।

शुद्धात्मा—[ਸੁੱਧਾਤ੍ਮਾ] ਵਿ. ਪਵਿੱਤਰ ਆਤਮਾ ਵਾਲਾ ; ਪੁ. ਸ਼ਿਵਜੀ ।

शुद्धावास—[ਸੁੱਧਾਵਾਸ] ਪੁ. ਸਵਰਗ ।

शुद्धि—[ਸੁੱਧਿ] ਇ. ਸਫ਼ਾਈ, ਪਵਿੱਤਰਤਾ, ਸ਼ੁੱਧੀ ।

शुद्धिकृत्—[ਸੁੱਧਿਕ੍ਰਿਤ੍] ਪੁ. ਧੋਬੀ ।

शुद्धिपत्र—[ਸੁੱਧਿਪਤ੍ਰ] ਪੁ. ਉਹ ਪੱਤਰ ਜਿਸ ਵਿਚ ਛਾਪੇ ਦੀਆਂ ਅਸ਼ੁੱਧੀਆਂ ਅੰਕਿਤ ਹੁੰਦੀਆਂ ਹਨ, ਸੋਧ-ਪੱਤਰ ।

शुद्धोदन—[ਸੁੱਧੋਦਨ] ਪੁ. ਸ਼ਾਕਵੰਸ਼ੀ ਰਾਜਾ ਜੋ ਮਹਾਤਮਾ ਬੁੱਧ ਦਾ ਪਿਤਾ ਸੀ ।

शुद्धोदनि—[ਸੁੱਧੋਦਨਿ] ਪੁ. ਵਿਸ਼ਨੂੰ ।

शुनःशेप—[ਸੁਨ:ਸ਼ੇਪ]
शुनःशेफ—[ਸੁਨ:ਸ਼ੇਫ] ਪੁ. ਇਕ ਰਿਸ਼ੀ ।

शुन—[ਸੁਨ] ਪੁ. ਕੁੱਤਾ ; ਹਵਾ ; ਸੁਖ ।

शुनाशीर—[ਸੁਨਾਸ਼ੀਰ] ਪੁ. ਇੰਦਰ ਅਤੇ ਵਾਯੂ ; ਇੰਦਰ ; ਵਾਯੂ ਤੇ ਸੂਰਜ ।

शुनि—[ਸੁਨਿ] ਪੁ. ਕੁੱਤਾ ।

शुबहा—[ਸੁਬਹਾ] ਪੁ. ਸ਼ੱਕ , ਸੰਦੇਹ ; ਧੋਖਾ, ਭਰਮ ।

शुभ—[ਸੁਭ] ਪੁ. ਖੁਸ਼ੀ, ਭਲਾਈ, ਮੰਗਲ ; ਜੋਤਸ਼ ਦਾ ਇਕ ਯੋਗ ; ਵਿ. ਉੱਤਮ ; ਸੁਖੀ ; ਸੁੰਦਰ ; ਫ਼ਾਇਦੇਮੰਦ, ਚੰਗਾ ।

शुभकर—[ਸੁਭਕਰ] ਵਿ. ਖੁਸ਼ੀ ਦੇਣ ਵਾਲਾ, ਸੁਭ ।

शुभकरी—[ਸੁਭਕਰੀ] ਇ. ਪਾਰਬਤੀ ।

शुभचिंतक (शुभचिन्तक)—[ਸੁਭਚਿੰਤਕ] ਵਿ. ਹਿਤੈਸ਼ੀ, ਭਲਾ ਚਾਹੁਣ ਵਾਲਾ ।

शुभद—[ਸੁਭਦ] ਵਿ. ਸੁਭਦਾਇਕ ; ਪੁ. ਪਿੱਪਲ ।

शुभदर्शन—[ਸੁਭਦਰ੍ਸ਼ਨ] ਵਿ. ਖੂਬਸੂਰਤ, ਸੁੰਦਰ ; ਜਿਸ ਦਾ ਮੂੰਹ ਦੇਖਣਾ ਚੰਗਾ ਹੋਵੇ ।

शुभदायी—[ਸੁਭਦਾਈ] ਵਿ. ਫ਼ਾਇਦੇ ਮੰਦ, ਮੰਗਲਦਾਇਕ ।

शुभपत्रिका—[ਸੁਭਪਤ੍ਰਿਕਾ] ਵਿ. ਸ਼ਾਲਪਰਣੀ ।

शुभप्रद—[ਸੁਭਪ੍ਰਦ] ਵਿ. ਮੰਗਲਦਾਇਕ, ਲਾਭਦਾਇਕ ।

शुभभावना—[ਸੁਭਭਾਵਨਾ] ਇ. ਸੋਹਣਾ ਖਿਆਲ, ਚੰਗੀ ਭਾਵਨਾ ।

शुभमय—[ਸੁਭਮਯ] ਵਿ. ਮੰਗਲਮਈ, ਸੁਖ ਭਰਿਆ ।

शुभस्थली—[ਸੁਭਸ੍ਥਲੀ] ਇ. ਯੱਗ ਭੂਮੀ ; ਪਵਿੱਤਰ ਸਥਾਨ ।

शुभांगी (शुभाङ्गी)—[ਸੁਭਾਂਗੀ] ਇ. ਕਾਮਦੇਵ ਦੀ ਪਤਨੀ ; ਕੁਬੇਰ ਦੀ ਪਤਨੀ, ਰਤੀ ; ਵਿ. ਸੁੰਦਰੀ ।

शुभा—[ਸੁਭਾ] ਇ. ਸ਼ੋਭਾ ; ਇੱਛਿਆ, ਚਾਹਨਾ ; ਚਮਕ ; ਵੰਸਲੋਚਨ ; ਗੋਰੋਚਨ ; ਸ਼ਮੀ ; ਪ੍ਰਿਅੰਗੂ ; ਚਿੱਟੀ ਦੁੱਬ ; ਦੇਵ-ਸਭਾ ; ਸ਼ੋਇਆ ।

शुभाकांक्षी—[ਸੁਭਾਕਾਂਖ੍ਸ਼ੀ] ਵਿ. ਹਿਤੂ ।

शुभावह—[ਸੁਭਾਵਹ] ਵਿ. ਮੰਗਲਕਾਰੀ, ਕਲਿਆਣਕਾਰੀ ।

शुभाशुभ—[ਸੁਭਾਸ਼ੁਭ] ਵਿ. ਚੰਗਾ ਮੰਦਾ ।

शुभ्र—[ਸੁਭ੍ਰ] ਵਿ. ਉੱਜਲ ; ਸਫੈਦ ; ਚਮਕੀਲਾ ਪੁ. ਚਾਂਦੀ ; ਅਭਰਕ ; ਖਸ ; ਸੇਂਧਾ ਲੂਣ ; ਚਿੱਟਾ ਰੰਗ ; ਚੰਦਨ ; ਕਸੀਸ ; ਸੁਰਗ ; ਚੀਨੀ ; ਫਟਕੜੀ ।

शुभ्रता—[ਸੁਭ੍ਰਤਾ] ਇ. ਸਫੈਦੀ, ਚਿਟਿਆਈ ।

शुभ्ररश्मि—[ਸੁਭ੍ਰਰਸ੍ਮਿ] ਇ. ਚੰਨ, ਚੰਦਰਮਾ ।

शुभ्रांशु—[ਸੁਭ੍ਰਾਂਸੁ] ਪੁ. ਕਪੂਰ ; ਚੰਨ ।

शुभ्रा—[ਸੁਭ੍ਰਾ] ਇ. ਫਟਕੜੀ ; ਗੰਗਾ ; ਵੰਸਲੋਚਨ ।

शुभ्रिका—[ਸੁਭ੍ਰਿਕਾ] ਇ. ਸਹਿਦ ਦੀ ਚੀਨੀ ।

शुमार—[ਸੁਮਾਰ] ਪੁ. ਗਿਣਤੀ ; ਹਿਸਾਬ, ਲੇਖਾ ।

शुरवा—[ਸੁਰਵਾ] ਪੁ. ਵੇਖੋ ਸ਼ੋਰਬਾ (शोरबा) ।

शुरू—[ਸੁਰੂ] ਪੁ. ਅਰੰਭ, ਸ਼ੁਰੂ ।

शुल्क—[ਸੁਲ੍ਕ] ਪੁ. ਘਾਟ ਦਾ ਮਹਿਸੂਲ ; ਰਾਜਕਰ ; ਦਹੇਜ ; ਮੂਲ ; ਮੁੱਲ ; ਬਾਜ਼ੀ, ਸ਼ਰਤ ; ਇਨਾਮ ; ਮਿਹਨਤਾਨਾ ; ਫੀਸ ; ਕਿਰਾਇਆ, ਭਾੜਾ ।

शुल्कशाला—[ਸੁਲ੍ਕਸਾਲਾ] ਇ. ਟੈਕਸ ਜਮ੍ਹਾਂ ਕਰਾਉਣ ਦੀ ਥਾਂ ।

शुल्ब—[ਸੁੱਲ] ਪੁ. ਰੱਸੀ ; ਤਾਂਬਾ ।

शुश्रूषा—[ਸੁਸ੍ਰੂਸਾ] ਇ. ਸੇਵਾ ; ਟਹਿਲ, ਤੀਮਾਰਦਾਰੀ ; ਪਾਲਨ-ਪੋਸ਼ਨ ; ਕਥਨ ; ਸੁਣਨ ਦੀ ਇੱਛਿਆ ; ਖ਼ੁਸ਼ਾਮਦ ; ਕਥਨ ।

शुश्रूषु—[ਸੁਸ੍ਰੂਸੁ] ਵਿ. ਸੇਵਾ ਕਰਨ ਦਾ ਅਭਿਲਾਸ਼ੀ ; ਆਗਿਆਕਾਰੀ ; ਸੁਣਨ ਦਾ ਅਭਿਲਾਸ਼ੀ ।

शुष्क—[ਸੁਸ੍ਕ] ਵਿ. ਨੀਰਸ ; ਸੁੱਕਾ ; ਨਿਰਮੋਹੀ ; ਬੇਅਰਥ, ਵਾਧੂ ।

शुष्ककंठ (शुष्ककण्ठ)—[ਸੁਸ੍ਕਕੰਠ] ਵਿ. ਪਿਆਸਾ, ਤਿਹਾਇਆ ।

शुष्कता—[ਸੁਸ੍ਕਤਾ] ਇ. ਖ਼ੁਸ਼ਕੀ, ਸੁੱਕਾਪਨ ; ਨਿਰਮੋਹਤਾ ; ਰਸਹੀਣਤਾ ।

शुष्कल—[ਸੁਸ੍ਕਲ] ਪੁ. ਮਾਸ ਖਾਣ ਵਾਲਾ ਵਿਅਕਤੀ ; ਮਾਸ ।

शुष्कार्द्र—[ਸੁਸ੍ਕਾਰ੍ਦ੍ਰ] ਪੁ. ਸੁੰਢ ।

शुष्ण—[ਸੁਸ੍ਣ] ਪੁ. ਸੂਰਜ ; ਅੱਗ ; ਸ਼ਕਤੀ ।

शुष्म—[ਸੁਸ੍ਮ] ਪ. ਤੇਜ ; ਹਿੰਮਤ ; ਬਲ ; ਸੂਰਜ ; ਅੱਗ ; ਪੰਛੀ ।

शुष्मा—[ਸੁਸ੍ਮਾ] ਪੁ. ਅੱਗ ; ਵੀਰਤਾ ; ਚਮਕ ; ਚੀਤੇ ਦਾ ਰੁੱਖ ; ਪਰਾਕਰਮ ।

शूक—[ਸੂਕ] ਇ. ਅਨਾਜ ਦੀ ਇਕ ਬੱਲੀ ; ਇਕ ਕਿਸਮ ਦਾ ਕੀੜਾ ; ਇਕ ਕਿਸਮ ਦਾ ਘਾਹ ; ਲਿੰਗਵਰਧਕ ਦਵਾਈਆਂ ਦੇ ਵਰਤਣ ਨਾਲ ਹੋਈ ਬੀਮਾਰੀ ।

शूकज—[ਸੂਕਜ] ਪੁ. ਜੌਂਖਾਰ ।

शूकधानी—[ਸੂਕਧਾਨੀ] ਇ. ਉਹ ਗੱਦੀਦਾਰ ਡੱਬੀ ਜਿਸ ਵਿਚ ਪਿੰਨ ਟੰਗੇ ਰਹਿੰਦੇ ਹਨ ।

शूकधान्य—[ਸੂਕਧਾਨ੍ਯ] ਪੁ. ਉਹ ਅਨਾਜ ਜਿਸ ਦੇ ਦਾਣੇ ਬਲੀਆਂ ਵਿਚ ਲਗਦੇ ਹਨ, ਜਿਵੇਂ ਕਣਕ, ਜੌਂ ਆਦਿ ।

शूकपत्र—[ਸੂਕਪਤ੍ਰ] ਪੁ. ਉਹ ਸੱਪ ਜਿਸ ਵਿਚ ਜ਼ਹਿਰ ਨਾ ਹੁੰਦੀ ਹੋਵੇ ।

शूकपाक्य—[ਸੂਕਪਾਕ੍ਯ] ਪੁ. ਜੌਂਖਾਰ ।

शूकर—[ਸੂਕਰ] ਪੁ. ਸੂਰ ।

शूकरक्षेत्र—[ਸੂਕਰਕ੍ਸ਼ੇਤ੍ਰ] ਪੁ. ਇਕ ਮਸ਼ਹੂਰ ਤੀਰਥ ਸਥਾਨ ਜਿਥੇ ਵਿਸ਼ਨੂੰ ਨੇ ਵਰਾਹ ਅਵਤਾਰ ਧਾਰਨ ਕੀਤਾ ਸੀ, ਇਸ ਦਾ ਨਾਂ ਹੁਣ ਸੋਰੋਂ ਹੈ ।

शूकरपादिका—[ਸੂਕਰਪਾਦਿਕਾ] / शूकरशिंबी—[ਸੂਕਰਸਿੰਬੀ] ਇ. ਸੇਮ ਦੀ ਫਲੀ ।

शूकरी—[ਸੂਕਰੀ] ਇ. ਸੂਰੀ ।

शूकल—[ਸੂਕਲ] ਪੁ. ਉਹ ਘੋੜਾ ਜੋ ਛੇਤੀ ਚੌਂਕਦਾ ਤੇ ਭੜਕਦਾ ਹੋਵੇ, ਅੜੀਅਲ ਘੋੜਾ ।

शूकवती, शूका—[ਸੂਕਵਤੀ, ਸੂਕਾ] ਇ. ਕੌਂਚ ; ਕੇਵਾਂਚ ।

शूक्त—[ਸੂਕ੍ਤ] ਪੁ. ਸਿਰਕਾ ।

+शूची—[ਸੂਚੀ] ਇ. ਸੂਈ ।

शूद्र—[ਸੂਦ੍ਰ] ਪੁ. ਇਕ ਵਰਣ ਜਾਂ ਉਸ ਦਾ ਬੰਦਾ ; ਨਖਿੱਧ ਵਿਅਕਤੀ ; ਦਾਸ, ਸੇਵਕ ।

शूद्रता, शूद्रत्व—[ਸੂਦ੍ਰਤਾ, ਸੂਦ੍ਰਤ੍ਵ] ਇ. ਪੁ. ਸੂਦਰ ਹੋਣ ਦਾ ਭਾਵ ਜਾਂ ਧਰਮ, ਸੂਦਰਪਣ ।

शूद्रपात—[ਸੂਦ੍ਰਪਾਤ] ਪੁ. ਸੂਦਰਾਂ ਦਾ ਸਰਦਾਰ ।

शूद्रप्रिय—[ਸੂਦ੍ਰਪ੍ਰਿਯ] ਪੁ. ਗੰਢਾ, ਪਿਆਜ਼ ।

शूद्रा, शूद्री—[ਸੂਦ੍ਰਾ, ਸੂਦ੍ਰੀ] ਇ. ਸੂਦਰ ਦੀ ਤੀਵੀਂ ਅਰਥਾਤ ਪਤਨੀ ; ਸੂਦਰ ਜਾਤੀ ਦੀ ਤੀਵੀਂ ।

शूना—[ਸੂਨਾ] ਇ. ਘਰ ਵਿਚ ਉਹ ਥਾਂ ਜਿਥੇ ਰੋਜ਼ ਅਣਜਾਣੇ ਬਹੁਤ ਜੀਵ ਮਰਦੇ ਹਨ ਜਿਵੇਂ ਚੁਲ੍ਹਾ, ਚੱਕੀ, ਪਾਣੀ ਦਾ ਭਾਂਡਾ ; ਗਲ ਦਾ ਕਾਂ ; ਬੋਹਰ ।

शून्य—[ਸੂਨ੍ਯ] ਪੁ. ਉਹ ਥਾਂ ਜਿਥੇ ਕੁਝ ਨਾ ਹੋਵੇ, ਖ਼ਾਲੀ ਥਾਂ ; ਅਕਾਸ਼ ; ਇਕਾਂਤ, ਵੀਰਾਨਾ ; ਸਿਫਰ ; ਅਭਾਵ, ਕੁਝ ਨਾ ਹੋਣ ਦਾ ਭਾਵ ; ਸਵਰਗ ; ਵਿਸ਼ਨੂੰ ; ਪਰਮਾਤਮਾ ; ਵਿ. ਬਹੁਤ ਥੋੜਾ ; ਖ਼ਾਲੀ ; ਅਧੂਰਾ ।

शून्यगर्भ—[ਸੂਨ੍ਯਗਰ੍ਭ] ਪੁ. ਪਪੀਤਾ ; ਵਿ. ਸਾਰ-ਰਹਿਤ ।

शून्यता, शून्यत्व—[ਸੂਨ੍ਯਤਾ, ਸੂਨ੍ਯਤ੍ਵ] ਇ. ਪੁ. ਖ਼ਾਲੀਪਣ, ਸੱਖਣਾਪਣ, ਸੁੰਨ ਦਾ ਭਾਵ ।

शून्यपाल—[ਸ਼ੂਨ੍ਯਪਾਲ] ਪੁ. ਕਾਇਮਮੁਕਾਮ, ਜੋ ਖਾਲੀ ਥਾਉਂ ਤੇ ਕੁਝ ਦੇਰ ਲਈ ਕੰਮ ਕਰਦਾ ਹੋਵੇ ।

शून्यबहरी—[ਸ਼ੂਨ੍ਯਬਹਰੀ] ਇ. ਪੈਰ ਸੁੰਨ ਹੋ ਜਾਣ ਦਾ ਭਾਵ; ਕੋਈ ਅੰਗ ਸੌਂ ਜਾਣ ਦਾ ਭਾਵ ।

शून्यमूल—[ਸ਼ੂਨ੍ਯਮੂਲ] ਪੁ. ਫੌਜ ਦੀ ਇਕ ਤਰ੍ਹਾਂ ਦੀ ਸਜਾਵਟ ।

शून्यवाद—[ਸ਼ੂਨ੍ਯਵਾਦ] ਪੁ. ਬੁੱਧ-ਮੱਤੋ ਵਾਲਿਆਂ ਦਾ ਇਕ ਸਿਧਾਂਤ ; ਨਾਸਤਿਕਤਾ ।

शून्यवादी—[ਸ਼ੂਨ੍ਯਵਾਦੀ] ਪੁ. ਨਾਸਤਕ, ਬੁੱਧ ਮੱਤ ਨੂੰ ਮੰਨਣ ਵਾਲਾ ਵਿਅਕਤੀ ।

शून्यहर—[ਸ਼ੂਨ੍ਯਹਰ] ਪੁ. ਰੋਸ਼ਨੀ ; ਉਜਿਆਲਾ ; ਸੋਨਾ ।

शून्या—[ਸ਼ੂਨ੍ਯਾ] ਇ. ਬਾਂਝ ਤੀਵੀਂ ; ਥੋਹਰ ; ਨਲੀ ।

शून्याशून्य—[ਸ਼ੂਨ੍ਯਾਸ਼ੂਨ੍ਯ] ਪੁ. ਜੀਵਨ ਤੋਂ ਛੁਟਕਾਰਾ ।

शूप—[ਸ਼ੂਪ] ਪੁ. ਛੱਜ, ਛਟਕਣੀ ।

शूपकार—[ਸ਼ੂਪਕਾਰ] ਪੁ. ਰਸੋਈਆ, ਲਾਂਗਰੀ ।

शूम—[ਸ਼ੂਮ] ਵਿ. ਮਨਹੂਸ ; ਕੰਜੂਸ ।

शूर—[ਸ਼ੂਰ] ਵਿ. ਬਹਾਦਰ, ਯੋਧਾ, ਸੂਰਮਾ ; ਪੁ. ਸੂਰਜ ; ਸ਼ੇਰ ; ਸੂਰ ; ਮਸੂਰ ; ਇਕ ਰੁੱਖ ; ਅੱਕ ; ਮੁਰਗਾ ; ਕੁੱਤਾ ; ਚਿਤ੍ਰਕ ਰੁੱਖ ।

शूरण—[ਸ਼ੂਰਣ] ਪੁ. ਜਿਮੀਕੰਦ ।

शूरणोद्भुज—[ਸ਼ੂਰਣੋਦ੍ਭੁਜ] ਪੁ. ਹਰੀਅਲ ਪੰਛੀ ।

शूरता, शूरताई—[ਸ਼ੂਰਤਾ, ਸ਼ੂਰਤਾਈ] ਇ. ਬਹਾਦਰੀ, ਦਲੇਰੀ ।

शूरवीर—[ਸ਼ੂਰਵੀਰ] ਪੁ. ਜੋਧਾ, ਬਹਾਦਰ, ਦਲੇਰ, ਸੂਰਬੀਰ ।

शूरवीरता—[ਸ਼ੂਰਵੀਰਤਾ] ਇ. ਬਹਾਦਰੀ, ਦਲੇਰੀ, ਸੂਰਬੀਰਤਾ ।

शूर्प—[ਸ਼ੂਰ੍ਪ] ਪੁ. ਛੱਜ, ਛਟਕਣੀ ।

शूर्पकर्ण—[ਸ਼ੂਰ੍ਪਕਰ੍ਣ] ਪੁ. ਹਾਥੀ ; ਗਣੇਸ਼ ਜੀ ; ਇਕ ਪ੍ਰਾਚੀਨ ਦੇਸ਼ ; ਉਸ ਦਾ ਨਿਵਾਸੀ ।

शूर्पणखा—[ਸ਼ੂਰ੍ਪਣਖਾ] ਇ. ਰਾਵਣ ਦੀ ਭੈਣ, ਸਰੂਪਨਖਾ ।

शूर्पणी—[ਸ਼ੂਰ੍ਪਪਰ੍ਣੀ] ਇ. ਜੰਗਲੀ ਮਾਂਹ ।

शूर्पा—[ਸ਼ੂਰ੍ਪਾ] ਇ. ਬੱਚਿਆਂ ਦਾ ਇਕ ਖਿਡੌਣਾ ।

शूर्म—[ਸ਼ੂਰ੍ਮ] ਪੁ. ਲੋਹੇ ਦੀ ਬਣੀ ਹੋਈ ਮੂਰਤੀ ।

शूल—[ਸ਼ੂਲ] ਪੁ. ਸੂਲੀ, ਫਾਂਸੀ ; ਬਰਛੇ ਵਰਗਾ ਇਕ ਹਥਿਆਰ ; ਵਾਈ ਦਾ ਦਰਦ ; ਚੀਸ, ਪੀੜ ; ਮੌਤ ; ਝੰਡਾ ; ਸੀਖ ।

शूलग्रह, शूलग्राही—[ਸ਼ੂਲਗ੍ਰਹ, ਸ਼ੂਲਗ੍ਰਾਹੀ] ਪੁ. ਸ਼ਿਵ, ਮਹਾਂਦੇਵ ।

शूलघ्न—[ਸ਼ੂਲਘ੍ਨ] ਵਿ. ਸੂਲ ਨੂੰ ਹਟਾਉਣ ਵਾਲਾ ; ਪੇਟ ਦਾ ਦਰਦ ਦੂਰ ਕਰਨ ਵਾਲਾ ; ਪੁ. ਇਕ ਰੁੱਖ ।

शूलधर—[ਸ਼ੂਲਧਰ] ਪੁ. ਸ਼ਿਵ, ਮਹਾਦੇਵ ।

शूलधरा—[ਸ਼ੂਲਧਰਾ] ਇ. ਦੁਰਗਾ ।

शूलधारिणी—[ਸ਼ੂਲਧਾਰਿਣੀ] ਇ. ਦੁਰਗਾ ।

शूलधारी—[ਸ਼ੂਲਧਾਰੀ] ਪੁ. ਸ਼ਿਵ, ਮਹਾਦੇਵ ।

+शूलना—[ਸ਼ੂਲਨਾ] ਪੁ. ਸੂਲ ਹੋਣਾ ; ਦਰਦ ਉਠੱਣਾ ।

शूलनाशी—[ਸ਼ੂਲਨਾਸ਼ੀ] ਪੁ. ਹਿੰਗ ।

शूलपाणि, शूलहस्त—[ਸ਼ੂਲਪਾਣਿ, ਸ਼ੂਲਹਸ੍ਤ] ਪੁ. ਸ਼ਿਵ, ਮਹਾਂਦੇਵ ।

शूला—[ਸ਼ੂਲਾ] ਇ. ਰੰਡੀ, ਵੇਸਵਾ ; ਸੂਲੀ, ਫਾਂਸੀ ; ਸੀਖ, ਸਲਾਖ ।

शूलि—[ਸ਼ੂਲਿ] ਪੁ. ਸ਼ਿਵ, ਮਹਾਦੇਵ , ਇ. ਸੂਲੀ ।

शूलिक—[ਸ਼ੂਲਿਕ] ਪੁ. ਖਰਗੋਸ਼ ; ਕਬਾਬ ; ਸੂਲੀ ਚੜ੍ਹਾਉਣ ਵਾਲਾ ; ਫਾਂਸੀ ਦੇਣ ਵਾਲਾ ।

शूलिका—[ਸ਼ੂਲਿਕਾ] ਇ. ਕਬਾਬ ।

शूलिन—[ਸ਼ੂਲਿਨ] ਪ. ਬੋਹੜ ਦਾ ਰੁੱਖ ; ਗੂਲਰ ਦਾ ਰੁੱਖ ।

शूलिनी—[ਸ਼ੂਲਿਨੀ] ਇ. ਦੁਰਗਾ ; ਪਾਨ ।

शूली—[ਸ਼ੂਲੀ] ਪੁ. ਦੇਖੋ ਸੂਲੀ (ਸ਼ੂਲੀ) ।

शूल्य, शूल्यपाक, शूल्यमांस—[ਸ਼ੂਲ੍ਯ, ਸ਼ੂਲ੍ਯਪਾਕ, ਸ਼ੂਲ੍ਯਮਾਂਸ] ਪੁ. ਕਬਾਬ ।

शृंखल (शृङ्खल)—[ਸ਼੍ਰਿੰਖਲ] ਪੁ. ਤੜਾਗੀ ; ਇਕ ਕਿਸਮ ਦਾ ਗਹਿਣਾ ; ਹਾਥੀ ਦੇ ਬੰਨ੍ਹਣ ਦੀ ਜ਼ੰਜੀਰ ; ਮੰਗਲ, ਹਥਕੜੀ ; ਪਰੰਪਰਾ, ਸਿਲਸਿਲਾ ।

शृंखला (शृङ्खला)—[ਸ਼੍ਰਿੰਖਲਾ] ਇ. ਸਿਲਸਿਲਾ ; ਜ਼ੰਜੀਰ ; ਤੜਾਗੀ ; ਕਤਾਰ, ਪੰਗਤ ; ਕਮਰਬੰਦ ।

शृंखलाबद्ध (शृङ्खलाबद्ध)—[ਸ਼੍ਰਿੰਖਲਬੱਧ] ਵਿ. ਸਿਲਸਿਲੇਵਾਰ, ਲੜੀਵਾਰ ।

शृंखलित (शृङ्खलित)—[ਸ਼੍ਰਿੰਖਲਿਤ] ਵਿ. ਸਿਲਸਿਲੇਵਾਰ ਪਰੋਇਆ ਹੋਇਆ, ਲੜੀਵਾਰ ।

शृंग (शृङ्ग)—[ਸ਼੍ਰਿੰਗ] ਪੁ. ਪਹਾੜ ਦੀ ਚੋਟੀ ; ਸਿੰਙ ; ਇਕ ਤਰ੍ਹਾਂ ਦਾ ਵਾਜਾ ; ਕੇਵਲ ; ਸੁੰਡ ; (ਇਕ ਜੜੀ ਬੂਟੀ) ; ਅਦਰਕ ; ਅਗੇਤ ; ਪ੍ਰਭੁਤਾ ; ਨਿਸ਼ਾਨਾ ; ਛਾਤੀ ; ਬਾਰਾ-ਸਿੰਗਾ ; ਪਾਣੀ ਦਾ ਫੁਹਾਰਾ ।

शृंगकंद (शृङ्गकन्द)—[ਸ਼੍ਰਿੰਗਕੰਦ] ਪੁ. ਸਿੰਘਾੜਾ ।

शृंगकूट (शृङ्गकूट)—[ਸ਼੍ਰਿੰਗਕੂਟ] ਪੁ. ਇਕ ਪਹਾੜ ।

शृंगवेर (शृङ्गवेर)—[ਸ਼੍ਰਿੰਗਵੇਰ] ਪੁ. ਅਦਰਕ ; ਇਕ ਨਾਗ ਦਾ ਨਾਂ ; ਸੁੰਡ (ਇਕ ਜੜੀ ਬੂਟੀ) ।

शृंगवेरिका (शृङ्गवेरिका)—[ਸ਼੍ਰਿੰਗਵੇਰਿਕਾ] ਇ. ਗੋਭੀ ।

ਸ਼੍ਰੰਗਾਟ (ਸ਼੍ਰਙ੍ਗਾਟ)—[ਸ੍ਰਿੰਗਾਟ] ਪੁ. ਸਿੰਘਾੜਾ ; ਗੋਖਰੂ ; ਚੁਰੱਸਤਾ ; ਇਕ ਪਰਬਤ ਦਾ ਨਾਂ ।

ਸ਼੍ਰੰਗਾਟਕ (ਸ਼੍ਰਙ੍ਗਾਟਕ)—[ਸ੍ਰਿੰਗਾਟਕ] ਪੁ. ਵੇਖੋ ਸ੍ਰਿੰਗਾਟ (ਸ਼੍ਰੰਗਾਟ) ; ਪ੍ਰਾਚੀਨ ਸਮੇਂ ਦਾ ਇਕ ਮਕਾਨ ; ਦਰਵਾਜ਼ਾ ।

ਸ਼੍ਰੰਗਾਰ (ਸ਼੍ਰਙ੍ਗਾਰ)—[ਸ੍ਰਿੰਗਾਰ] ਪੁ. ਸਾਹਿਤ ਮੁਤਾਬਕ ਨੌਂ ਰਸਾਂ ਵਿਚੋਂ ਪ੍ਰਧਾਨ ਰਸ, ਸ਼ਿੰਗਾਰ ; ਸਜਾਵਟ ; ਲੌਂਗ ; ਸੰਧੂਰ ; ਅਦਰਕ ; ਚੂਰਨ ; ਕਾਲਾ ਅੰਗਰ ; ਸੋਨਾ ; ਰਤੀ, ਮੈਥੁਨ ।

ਸ਼੍ਰੰਗਾਰਕ (ਸ਼੍ਰਙ੍ਗਾਰਕ)—[ਸ੍ਰਿੰਗਾਰਕ] ਪੁ. ਮੈਥੁਨ ; ਲੌਂਗ ; ਅਦਰਕ ; ਪ੍ਰੇਮ ; ਕਾਲਾ ਅੰਗਰ ।

ਸ਼੍ਰੰਗਾਰਣ (ਸ਼੍ਰਙ੍ਗਾਰਣ) [ਸ੍ਰਿੰਗਾਰਣ] ਕ੍ਰਿ. ਪ੍ਰੇਮ-ਪ੍ਰਦਰਸ਼ਨ, ਪਿਆਰ ਦਾ ਪ੍ਰਗਟਾ ।

ਸ਼੍ਰੰਗਾਰਹਟ (ਸ਼੍ਰਙ੍ਗਾਰਹਟ)—[ਸ੍ਰਿੰਗਾਰਹਟ] ਇ. ਉਹ ਬਾਜ਼ਾਰ ਜਿਥੇ ਵੇਸਵਾਂ ਬੈਠਦੀਆਂ ਹੋਣ, ਰੰਡੀ ਬਾਜ਼ਾਰ ।

ਸ਼੍ਰੰਗਾਰਿਕ (ਸ਼੍ਰਙ੍ਗਾਰਿਕ)—[ਸ੍ਰਿੰਗਾਰਿਕ] ਵਿ. ਸ਼ਿੰਗਾਰ ਸਬੰਧੀ ।

ਸ਼੍ਰੰਗਾਰਿਣੀ (ਸ਼੍ਰਙ੍ਗਾਰਿਣੀ)—[ਸ੍ਰਿੰਗਾਰਿਣੀ] ਇ. ਆਪਣੇ ਆਪ ਨੂੰ ਸਜਾਉਣ ਵਾਲੀ ਤੀਵੀਂ ।

ਸ਼੍ਰੰਗਾਰਿਤ (ਸ਼੍ਰਙ੍ਗਾਰਿਤ)—[ਸ੍ਰਿੰਗਾਰਿਤ] ਵਿ. ਸਜਿਆ ਹੋਇਆ, ਸ਼ਿੰਗਾਰਿਆ ਹੋਇਆ ।

ਸ਼੍ਰੰਗਾਰਿਯਾ (ਸ਼੍ਰਙ੍ਗਾਰਿਯਾ), ਸ਼੍ਰੰਗਾਰੀ (ਸ਼੍ਰਙ੍ਗਾਰੀ)—[ਸ੍ਰਿੰਗਾਰੀਆ, ਸ੍ਰਿੰਗਾਰੀ] ਪੁ. ਦੇਵ-ਮੂਰਤੀਆਂ ਆਦਿ ਨੂੰ ਸ਼ਿੰਗਾਰਨ ਵਾਲਾ ; ਬਹਿਰੂਪੀਆ, ਨਕਲੀਆ ; ਹਾਥੀ ; ਸੁਪਾਰੀ ; ਮੰਤ੍ਰੀ ।

ਸ਼੍ਰੰਗਿਣੀ (ਸ਼੍ਰਙ੍ਗਿਣੀ)—[ਸ੍ਰਿੰਗਿਣੀ] ਇ. ਗਊ ; ਮੱਝੀਆਂ ; ਮਾਲਕੰਗਣੀ ਨਾਂ ਦੀ ਵੇਲ ; ਅਤੀਸ ।

ਸ਼੍ਰੰਗੀ (ਸ਼੍ਰਙ੍ਗੀ)—[ਸ੍ਰਿੰਗੀ] ਪੁ. ਹਾਥੀ ; ਰੁੱਖ ; ਪਹਾੜ ਇਕ ਰਿਸ਼ੀ ; ਬੰਦਰ ; ਸਿੰਙਾਂ ਵਾਲਾ ਪਸ਼ੂ ; ਇਕ ਰਾਜਾ ; ਮਹਾਂਦੇਵ ; ਇ. ਕਾਕੜਾ ਸਿੰਗੀ ; ਅਤੀਸ ਨਾਂ ਦੀ ਬੂਟੀ ; ਮਜੀਠ ; ਔਲਾ ; ਪੋਈ ਦਾ ਸਾਗ ; ਜ਼ਹਿਰ ।

ਸ਼੍ਰਗਾਲ—[ਸ੍ਰਿਗਾਲ] ਪੁ. ਗਿੱਦੜ ; ਦੁਸ਼ਟ ਵਿਅਕਤੀ ; ਡਰਪੋਕ ਵਿਅਕਤੀ ।

ਸ਼੍ਰਗਾਲਿਕਾ, ਸ਼੍ਰਗਾਲੀ—[ਸ੍ਰਿਗਾਲਿਕਾ, ਸ੍ਰਿਗਾਲੀ] ਇ. ਗਿੱਦੜੀ ; ਲੂੰਮੜੀ ।

ਸ਼੍ਰਤ—[ਸ੍ਰਿਤ] ਪੁ. ਕਾੜ੍ਹਾ ; ਕਾੜ੍ਹਿਆ ਹੋਇਆ ਦੁੱਧ ।

ਸ਼੍ਰਧੁ—[ਸ੍ਰਿਧੁ] ਪੁ. ਗੁਦਾ ; ਬੁੱਧੀ, ਸਮਝ ।

ਸ਼ੇਖ—[ਸ਼ੇਖ] ਪੁ. ਪੈਗ਼ੰਬਰ, ਮੁਹੰਮਦ ਦੇ ਖ਼ਾਨਦਾਨ ਦੀ ਉਪਾਧੀ ; ਪੀਰ ; ਮੁਸਲਮਾਨਾਂ ਦੀ ਇਕ ਜ਼ਾਤੀ ।

ਸ਼ੇਖਚਿਲੀ—[ਸ਼ੇਖਚਿਲ੍ਲੀ] ਪੁ. ਇਕ ਕਲਪਿਤ ਮੂਰਖ ਆਦਮੀ ਜਿਸ ਦੇ ਸਬੰਧ ਵਿਚ ਹਸਾਉਣ ਵਾਲੀਆਂ ਕਹਾਣੀਆਂ ਕਹੀਆਂ ਜਾਂਦੀਆਂ ਹਨ ; ਮੂਰਖ ; ਮਸਖ਼ਰਾ ; ਹਵਾਈ ਕਿਲੇ ਬਣਾਉਣ ਵਾਲਾ ।

ਸ਼ੇਖਰ—[ਸ਼ੇਖਰ] ਪੁ. ਸਿਰ ; ਮੱਥਾ ; ਸਿਰ ਦਾ ਗਹਿਣਾ ; ਮੁਕਟ ; ਚੋਟੀ ਪਹਾੜ ਦਾ ਸਿਰਾ ; ਲੌਂਗ ; ਸਿਰ ਦੀ ਮਾਲਾ ; ਰਗਣ ਦੇ ਇਕ ਭੇਦ ਦੀ ਸੰਗਿਆ ।

ਸ਼ੇਖਾਵਤ—[ਸ਼ੇਖਾਵਤ] ਇ. ਰਾਜਪੂਤਾਂ ਦੀ ਇਕ ਜਾਤੀ ।

ਸ਼ੇਖੀ—[ਸ਼ੇਖੀ] ਇ. ਹੰਕਾਰ, ਘਮੰਡ ; ਆਕੜ, ਡੀਂਗ, ਸ਼ੇਖੀ ।

ਸ਼ੇਖੀਬਾਜ਼—[ਸ਼ੇਖੀਬਾਜ਼] ਵਿ. ਹੰਕਾਰੀ, ਘਮੰਡੀ ; ਸ਼ੇਖੀ ਮਾਰਨ ਵਾਲਾ ।

ਸ਼ੇਪ—[ਸ਼ੇਪ] ਪੁ. ਲਿੰਗ ।

ਸ਼ੇਫ—[ਸ਼ੇਫ] ਪੁ. ਵੇਖੋ ਸ਼ੇਪ (ਸ਼ੇਪ) ।

ਸ਼ੇਫਾਲਿ, ਸ਼ੇਫਾਲਿਕਾ, ਸ਼ੇਫਾਲੀ—[ਸ਼ੇਫਾਲਿ, ਸ਼ੇਫਾਲਿਕਾ, ਸ਼ੇਫਾਲੀ] ਇ. ਨਿਰਗੁੰਡੀ ਨਾਂ ਦੀ ਇਕ ਬੂਟੀ ।

ਸ਼ੇਰ—[ਸ਼ੇਰ] ਪੁ. ਸ਼ੇਰ ; ਇਕ ਹਿੰਸਕ ਪਸ਼ੂ ; ਵਿ. ਸੂਰਬੀਰ, ਬਹਾਦਰ ।

ਸ਼ੇਰਦਹਾਂ—[ਸ਼ੇਰਦਹਾਂ] ਪੁ. ਪੁਰਾਣੇ ਢੰਗ ਦੀ ਇਕ ਤਰ੍ਹਾਂ ਦੀ ਬੰਦੂਕ ; ਵਿ. ਸ਼ੇਰ ਦੇ ਮੂੰਹ ਵਾਲਾ (ਕੜਾ) ; (ਉਹ ਮਕਾਨ) ਜੋ ਅੱਗੇ ਚੌੜਾ ਤੇ ਪਿਛੇ ਘੱਟ ਚੌੜਾ ਹੋਵੇ ।

ਸ਼ੇਰਪੰਜਾ (ਸ਼ੇਰਪਞ੍ਜਾ)—[ਸ਼ੇਰਪੰਜਾ] ਪੁ. ਸ਼ੇਰ ਦੇ ਪੰਜੇ ਦੀ ਸ਼ਕਲ ਦਾ ਹਥਿਆਰ ।

ਸ਼ੇਰਬੱਚਾ—[ਸ਼ੇਰਬੱਚਾ] ਪੁ. ਸ਼ੇਰ ਦਾ ਬੱਚਾ ; ਬਹਾਦਰ ਮਨੁੱਖ ; ਇਕ ਕਿਸਮ ਦਾ ਹਥਿਆਰ ।

ਸ਼ੇਰਬਬਰ—[ਸ਼ੇਰਬਬਰ] ਪੁ. ਸ਼ੇਰ ।

ਸ਼ੇਰਮਰਦ—[ਸ਼ੇਰਮਰਦ] ਪੁ. ਬਹਾਦਰ, ਸੂਰਬੀਰ ।

ਸ਼ੇਰਵਾਨੀ—[ਸ਼ੇਰਵਾਨੀ] ਇ. ਗੋਡਿਆਂ ਤਕ ਲੰਮਾ ਕੋਟ, ਸ਼ੇਰਵਾਨੀ ।

ਸ਼ੇਲਕ—[ਸ਼ੇਲਕ] ਪੁ. ਸੇਬੀ ; ਲਸੂੜਾ, ਇਕ ਰੁੱਖ ।

ਸ਼ੇਵ—[ਸ਼ੇਵ] ਪੁ. ਲਿੰਗ ; ਸੱਪ ; ਉੱਨਤੀ, ਤਰੱਕੀ ; ਸੁਖ ; ਉਚਾਈ ; ਸੰਪੱਤੀ ; ਮੱਛੀ ; ਅੰਗ ।

ਸ਼ੇਵਧਿ—[ਸ਼ੇਵਧਿ] ਪੁ. ਖ਼ਜ਼ਾਨਾ ।

ਸ਼ੇਵਲ—[ਸ਼ੇਵਲ] ਪੁ. ਪਾਣੀ ਵਿਚ ਹੋਣ ਵਾਲਾ ਇਕ ਬੂਟਾ ।

ਸ਼ੇਵਲਿਨੀ—[ਸ਼ੇਵਲਿਨੀ] ਇ. ਨਦੀ ।

ਸ਼ੇਸ਼—[ਸ਼ੇਸ਼] ਪੁ. ਬਚੀ ਹੋਈ ਚੀਜ਼, ਬਾਕੀ ; ਅੰਤ, ਖ਼ਾਤਮਾ ; ਹਿਸਾਬ ਵਿਚ ਘਟਾ ਕੇ ਬਚੀ ਹੋਈ ਰਕਮ ; ਫਲ ; ਨਤੀਜਾ ; ਯਾਦਗਾਰ ; ਮਰਨ ; ਨਾਸ ; ਸੱਪਾਂ ਦਾ ਰਾਜਾ ; ਸ਼ੇਸ਼ਨਾਗ ; ਪਰਮੇਸ਼ਰ ; ਹਾਥੀ ; ਜਮਾਲ ਗੋਟਾ ; ਵਿ. ਬਾਕੀ ; ਹੋਰ, ਦੂਜੇ ।

शेषधर—[ਸ਼ੇਸ਼ਧਰ] ਪੁ. ਸੱਪਾਂ ਨੂੰ ਧਾਰਨ ਕਰਨ ਵਾਲਾ, ਸ਼ਿਵ, ਮਹਾਂਦੇਵ ।

शेषनाग—[ਸ਼ੇਸ਼ਨਾਗ] ਪੁ. ਸੱਪਾਂ ਦਾ ਰਾਜਾ, ਸ਼ੇਸ਼ਨਾਗ ।

शेषरात्रि—[ਸ਼ੇਸ਼ਰਾਤ੍ਰਿ] ਇ. ਰਾਤ ਦਾ ਪਿਛਲਾ ਪਹਿਰ ।

शेषशायी—[ਸ਼ੇਸ਼ਸ਼ਾਯੀ] ਪੁ. ਵਿਸ਼ਨੂੰ ।

शेषांश—[ਸ਼ੇਸ਼ਾਂਸ਼] ਪੁ. ਬਚਿਆ ਹਿੱਸਾ, ਆਖਰੀ ਭਾਗ ।

शेषा—[ਸ਼ੇਸ਼ਾ] ਇ. ਦੇਵਤਾ ਤੇ ਚੜ੍ਹੀ ਹੋਈ ਚੀਜ਼ ਜੋ ਦਰਸ਼ਨ ਕਰਨ ਵਾਲਿਆਂ ਨੂੰ ਵੰਡੀ ਜਾਂਦੀ ਹੈ, ਪ੍ਰਸਾਦ, ਭੋਗ ।

शेषाचाल—[ਸ਼ੇਸ਼ਾਚਾਲ] ਪੁ. ਦੱਖਣ ਦਾ ਇਕ ਪਹਾੜ ।

शैक्य—[ਸ਼ੈਕ੍ਯ] ਪੁ. ਛਿੱਕਾ ; ਵਿ. ਮਜ਼ਬੂਤ, ਪੱਕਾ ।

शैक्ष—[ਸ਼ੈਕ੍ਸ਼] ਪੁ. ਧੁਨੀ ਸ਼ਾਸਤ੍ਰ ਪੜ੍ਹਨ ਵਾਲਾ ਵਿਦਿਆਰਥੀ ; ਨੌਸਿਖੀਆ ।

शैक्षिक—[ਸ਼ੈਕ੍ਸ਼ਿਕ] ਪੁ. ਸਿਖਿਆ ਸ਼ਾਸਤਰ ਦਾ ਜਾਣਕਾਰ ।

शैखरिक शैखरेय—[ਸ਼ੈਖਰਿਕ, ਸ਼ੈਖਰੇਯ] ਪੁ. ਪੁਠਕੰਡਾ ।

शैतान—[ਸ਼ੈਤਾਨ] ਪੁ. ਪਰਮਾਤਮਾ ਦੇ ਚੰਗੇ ਰਾਹ ਦਾ ਵਿਰੋਧ ਕਰਨ ਵਾਲੀ ਮੰਨੀ ਹੋਈ ਤਾਕਤ ; ਤਮੋਗੁਣੀ ਦੇਵਤਾ, ਭੂਤ ਪ੍ਰੇਤ ਆਦਿ ; ਵਿ. ਦੁਸ਼ਟ ; ਸ਼ਰਾਰਤੀ ।

शैतानी—[ਸ਼ੈਤਾਨੀ] ਇ. ਦੁਸ਼ਟਤਾ ; ਸ਼ਰਾਰਤ ; ਵਿ. ਸ਼ੈਤਾਨ ਸਬੰਧੀ ; ਦੁਸ਼ਟਤਾ ਭਰਿਆ ।

शैत्य—[ਸ਼ੈਤ੍ਯ] ਪੁ. ਠੰਡਕ, ਸਰਦੀ ।

शैथिल्य—[ਸ਼ੈਥਿਲ੍ਯ] ਪੁ. ਢਿਲਾਪਣ, ਫੁਰਤੀ ਦੇ ਨਾ ਹੋਣ ਦਾ ਭਾਵ, ਸੁਸਤੀ ।

शैल—[ਸ਼ੈਲ] ਪੁ. ਪਹਾੜ ; ਚੱਟਾਨ ; ਰਸੌਂਤ ; ਸ਼ਿਲਾਜੀਤ ; ਵਿ. ਪਥਰੀਲਾ ; ਸਖਤ, ਕਰੜਾ ।

शैलकन्या, शैलकुमारी—[ਸ਼ੈਲਕੰਨ੍ਯਾ, ਸ਼ੈਲਕੁਮਾਰੀ] ਇ. ਪਾਰਬਤੀ ।

शैलगंगा, (शैलगङ्गा)—[ਸ਼ੈਲਗੰਗਾ] ਇ. ਗੋਵਰਧਨ ਪਰਬਤ ਦੀ ਇਕ ਨਦੀ ।

शैलजा—[ਸ਼ੈਲਜਾ] ਇ. ਪਾਰਬਤੀ ; ਰਾਜਪਿੱਪਲੀ ; ਸਿੰਘ ਪਿੱਪਲੀ ।

शैलजाता—[ਸ਼ੈਲਜਾਤਾ] ਇ. ਕਾਲੀ ਮਿਰਚ ।

शैलतटी—[ਸ਼ੈਲਤਟੀ] ਇ. ਪਹਾੜ ਦੀ ਤਰਾਈ ।

शैलतनया, शैलदुहिता—[ਸ਼ੈਲਤਨਯਾ, ਸ਼ੈਲਦੁਹਿਤਾ] ਇ. ਪਾਰਬਤੀ ।

शैलपति—[ਸ਼ੈਲਪਤਿ] ਪੁ. ਹਿਮਾਲਾ ਪਹਾੜ ।

शैलपथ—[ਸ਼ੈਲਪਥ] ਪੁ. ਪਹਾੜੀ ਰਸਤਾ ।

शैलरंध्र—[ਸ਼ੈਲਰੰਧ੍ਰ] ਪੁ. ਗੁਫਾ ।

शैलशिविर—[ਸ਼ੈਲਸ਼ਿਵਿਰ] ਪੁ. ਸਾਗਰ ।

शैलराज—[ਸ਼ੈਲਰਾਜ] ਪੁ. ਹਿਮਾਲਾ ਪਹਾੜ ।

शैलसंभव (शैलसम्भव)—[ਸ਼ੈਲਸੰਭਵ] ਪੁ. ਸ਼ਿਲਾਜੀਤ ।

शैलसंभूत (शैलसम्भूत)—[ਸ਼ੈਲਸੰਭੂਤ] ਪੁ. ਗੇਰੂ ।

शैलसुता—[ਸ਼ੈਲਸੁਤਾ] ਇ. ਪਾਰਬਤੀ ।

शैलाट—[ਸ਼ੈਲਾਟ] ਪੁ. ਪਹਾੜੀ ਆਦਮੀ ; ਭੀਲ ; ਸ਼ੇਰ ; ਬਲੌਰ ।

शैली—[ਸ਼ੈਲੀ] ਇ. ਚਾਲ, ਢੱਬ, ਢੰਗ, ਤਰੀਕਾ ; ਰੀਤ, ਰਿਵਾਜ ; ਲਿਖਣ ਦਾ ਢੰਗ ; ਵਾਕ ਰਚਨਾ ਦਾ ਉਹ ਢੰਗ ਜੋ ਲੇਖਕ ਦੀ ਭਾਸ਼ਾ ਸਬੰਧੀ ਨਿਜੀ ਵਿਸ਼ੇਸ਼ਤਾਵਾਂ ਦਾ ਸੂਚਕ ਹੁੰਦਾ ਹੈ ।

शैलू—[ਸ਼ੈਲੂ] ਇ. ਇਕ ਤਰ੍ਹਾਂ ਦਾ ਚਟਾਇ ।

शैलूक—[ਸ਼ੈਲੂਕ] ਪੁ. ਭਿਸ ; ਲਸੂੜਾ ।

शैलूष—[ਸ਼ੈਲੂਸ਼] ਪੁ. ਅਭਿਨੇਤਾ, ਨਟ ; ਬਿਲ ਦਾ ਰੁੱਖ ; ਧੂਰਤ, ਸ਼ੈਤਾਨ ।

शैलेंद्र (शैलेन्द्र)—[ਸ਼ੈਲੇਂਦ੍ਰ] ਪੁ. ਹਿਮਾਲਾ ਪਹਾੜ ।

शैलेय—[ਸ਼ੈਲੇਯ] ਪੁ. ਸ਼ਿਲਾਜੀਤ ; ਮੂਸਲੀ ; ਸੇਂਧਾ ਲੂਣ ; ਸ਼ੇਰ ; ਭੌਰਾ ; ਵਿ. ਪਥਰੀਲਾ , ਪਹਾੜੀ ; ਪੱਥਰ ਜਿਹਾ ।

शैव—[ਸ਼ੈਵ] ਪੁ. ਧਤੂਰਾ ; ਸ਼ਿਵਜੀ ਦਾ ਭਗਤ ; ਸ਼ਿਵਜੀ-ਪੂਜਕ ਇਕ ਸੰਪਰਦਾਇ ; ਵਿ. ਸ਼ਿਵ ਸਬੰਧੀ ।

शैवपत्र—[ਸ਼ੈਵਪਤ੍ਰ] ਪੁ. ਬਿਲ ਪੱਤਰ ।

शैवलिनी—[ਸ਼ੈਵਲਿਨੀ] ਇ. ਨਦੀ ।

शैवाल—[ਸ਼ੈਵਾਲ] ਪੁ. ਜਲਨੀਲ, ਵਾਲਾਂ ਦੇ ਲੱਛਿਆਂ ਵਾਂਗ ਪਾਣੀ ਵਿਚ ਹੋਣ ਵਾਲੀ ਇਕ ਤਰ੍ਹਾਂ ਦੀ ਘਾਹ ।

शैवी—[ਸ਼ੈਵੀ] ਇ. ਕਲਿਆਣ, ਸੁਖ ; ਪਾਰਬਤੀ ; ਮਨਸਾ ਦੇਵੀ ।

शैव्य—[ਸ਼ੈਵ੍ਯ] ਵਿ. ਸ਼ਿਵ ਸਬੰਧੀ ; ਪੁ. ਪਾਂਡਵਾਂ ਦਾ ਇਕ ਸੈਨਾਪਤੀ ।

शैव्या—[ਸ਼ੈਵ੍ਯਾ] ਇ. ਰਾਜਾ ਹਰੀਸ਼ ਚੰਦਰ ਦੀ ਰਾਣੀ ਦਾ ਨਾਂ, ਤਾਰਾਮਤੀ ।

शैशव—[ਸ਼ੈਸ਼ਵ] ਪੁ. ਬਾਲ ਅਵਸਥਾ, ਬਚਪਨ ; ਵਿ. ਬਚਪਨ ਦਾ ।

शोक—[ਸ਼ੋਕ] ਪੁ. ਗ਼ਮ, ਅਫਸੋਸ, ਦੁੱਖ, ਰੰਜ, ਸੋਗ ।

शोककारक—[ਸ਼ੋਕਕਾਰਕ] ਵਿ. ਗ਼ਮ ਉਤਪੰਨ ਕਰਨ ਵਾਲਾ ।

शोकघ्न, शोकनाशक—[ਸ਼ੋਕਘ੍ਨ, ਸ਼ੋਕਨਾਸ਼ਕ] ਪੁ. ਅਸ਼ੋਕ ਨਾਂ ਦਾ ਰੁੱਖ ।

शोकहर—[ਸ਼ੋਕਹਰ] ਪੁ. ਇਕ ਛੰਦ ਦਾ ਨਾਂ ।

शोकहारी—[ਸ਼ੋਕਹਾਰੀ] ਵਿ. ਸੋਗ ਮਿਟਾਉਣ ਵਾਲਾ ।

शोकाकुल, शोकातुर, शोकार्त—[ਸ਼ੋਕਾਕੁਲ, ਸ਼ੋਕਾਤੁਰ, ਸ਼ੋਕਾਰ੍ਤ] ਵਿ. ਦੁੱਖ ਜਾਂ ਸੋਗ ਨਾਲ ਘਬਰਾਇਆ ਹੋਇਆ ਜਾਂ ਦੁੱਖੀ ।

शोकी—[ਸ਼ੋਕੀ] ਇ. ਰਾਤ ; ਵਿ. ਸ਼ੋਕ ਪੂਰਣ ।

शोख—[ਸ਼ੋਖ਼] ਵਿ. ਢੀਠ ; ਚੰਚਲ ; ਸ਼ਰਾਰਤੀ ; ਗਹਿਰਾ ਅਤੇ ਚਮਕੀਲਾ (ਰੰਗ) ।

शोखी—[ਸ਼ੋਖ਼ੀ] ਇ. ਢੀਠਪੁਣਾ ; ਤੇਜ਼ੀ ; ਚਟਕੀਲਾਪਣ ; ਚੰਚਲਤਾ ।

शोच—[ਸ਼ੋਚ] ਪੁ. ਦੁੱਖ, ਗ਼ਮ, ਅਫ਼ਸੋਸ ; ਚਿੰਤਾ ।

शोचनीय—[ਸ਼ੋਚਨੀਯ] ਵਿ. ਸ਼ੋਚ ਕਰਨ ਯੋਗ ; ਜਿਸ ਦੀ ਹਾਲਤ ਵੇਖ ਕੇ ਦੁੱਖ ਹੋਵੇ ।

शोठ—[ਸ਼ੋਠ] ਵਿ. ਮੂਰਖ, ਬੇਵਕੂਫ ; ਆਲਸੀ ; ਨੀਚ ।

शोण—[ਸ਼ੋਣ] ਪੁ. ਸੰਧੂਰ ; ਅੱਗ ; ਲਾਲੀ ; ਖ਼ੂਨ, ਲਹੂ ; ਸੋਨਾ ; ਪਾਠਾ ; ਲਾਲ ਗੰਨਾ ; ਇਕ ਨਦੀ ; ਮੰਗਲ ਗ੍ਰਹਿ ।

शोणपुष्पक—[ਸ਼ੋਣਪੁਸ਼ਪਕ] ਪੁ. ਕਚਨਾਰ ।

शोणित—[ਸ਼ੋਣਿਤ] ਵਿ. ਲਾਲ ; ਲਾਲ ਰੰਗ ਦਾ ; ਪੁ. ਖ਼ੂਨ, ਲਹੂ ; ਕੇਸਰ ; ਤਾਂਬਾ ।

शोणितपुर—[ਸ਼ੋਣਿਤਪੁਰ] ਪੁ. ਬਾਣਾਸੁਰ ਦੀ ਰਾਜਧਾਨੀ ।

शोथ—[ਸ਼ੋਥ] ਪੁ. ਕਿਸੇ ਅੰਗ ਦੇ ਸੁੱਜਣ ਦੀ ਬੀਮਾਰੀ ; ਵਰਮ, ਸੋਜ ।

शोथक—[ਸ਼ੋਥਕ] ਪੁ. ਮੁਰਦਾਸੰਗ ; ਸੋਜ ਦੀ ਬੀਮਾਰੀ ।

शोध—[ਸ਼ੋਧ] ਇ. ਸਫ਼ਾਈ ; ਦਰੁਸਤੀ ; ਲੇਖਾ ਮੁੱਕਣ ਦਾ ਭਾਵ ; ਜਾਂਚ, ਪ੍ਰੀਖਿਆ ; ਖੋਜ ; ਢੂੰਡ, ਤਲਾਸ਼ ।

शोधक—[ਸ਼ੋਧਕ] ਵਿ. ਸੋਧਕ ; ਸੁਧਾਰ ਕਰਨ ਵਾਲਾ ਖੋਜੀ ।

शोधन—[ਸ਼ੋਧਨ] ਪੁ. ਸਾਫ਼ ਕਰਨ ਦਾ ਭਾਵ ; ਠੀਕ ਕਰਨ ਦਾ ਭਾਵ ; ਧਾਤੂਆਂ ਦੀ ਦਵਾ ਬਣਾਉਣ ਲਈ ਸ਼ੁੱਧ ਕਰਨ ਦਾ ਭਾਵ ; ਲਿਖੇ ਹੋਏ ਕਾਗਜ਼ਾਂ ਨੂੰ ਪ੍ਰਮਾਣਿਕ ਕਰਨ ਦਾ ਭਾਵ ; ਕਰਜ਼ ਚੁਕਾਉਣ ਦਾ ਭਾਵ ; ਮੁਰਦਾਸੰਗ ; ਹੀਰਾਕਸੀਸ ; ਨੇਂਬੂ ; ਖੋਜ ।

शोधना—[ਸ਼ੋਧਨਾ] ਕ੍ਰਿ. ਸ਼ੁੱਧ ਕਰਨਾ, ਸਾਫ਼ ਕਰਨਾ, ਠੀਕ ਕਰਨਾ, ਸੁਧਾਰਨਾ ।

शोधनी—[ਸ਼ੋਧਨੀ] ਇ. ਝਾੜੂ, ਬੁਹਾਰੀ, ਬਹੁਕਰ ।

शोधनीय—[ਸ਼ੋਧਨੀਯ] ਵਿ. ਸ਼ੁੱਧ ਕਰਨ ਯੋਗ ; ਢੂੰਢਣ ਯੋਗ ।

शोधवाना—[ਸ਼ੋਧਵਾਨਾ] ਕ੍ਰਿ. ਸੋਧਣ ਦਾ ਕੰਮ ਦੂਜੇ ਤੋਂ ਕਰਾਉਣਾ ; ਤਲਾਸ਼ ਕਰਾਉਣਾ, ਖੋਜ ਕਰਾਉਣੀ ।

शोधित—[ਸ਼ੋਧਿਤ] ਵਿ. ਸਾਫ਼ ਕੀਤਾ ਹੋਇਆ ; ਸੋਧਿਆ ਹੋਇਆ ।

शोधैया—[ਸ਼ੋਧੈਯਾ] ਵਿ. ਸੋਧਣ ਵਾਲਾ, ਸੁਧਾਰਕ ।

शोभ—[ਸ਼ੋਭ] ਵਿ. ਸੁੰਦਰ, ਸੋਹਣਾ ; ਚਮਕਦਾਰ ।

शोभक—[ਸ਼ੋਭਕ] ਵਿ. ਸੁੰਦਰ ; ਚਮਕਦਾਰ ।

शोभन—[ਸ਼ੋਭਨ] ਵਿ. ਚਮਕਦਾਰ ; ਸੁੰਦਰ ; ਸ਼ੁਭ ; ਸਜਿਆ ਹੋਇਆ ; ਪੁ. ਚਮਕ ; ਸੁੰਦਰਤਾ ; ਕਮਲ ; ਗ੍ਰਹਿ ; ਇਕ ਯੋਗ ; ਸ਼ਿਵ ; ਇਕ ਮਾਤ੍ਰਿਕ ਛੰਦ ।

शोभना—[ਸ਼ੋਭਨਾ] ਇ. ਸੁੰਦਰ ਤੀਵੀਂ ; ਹਲਦੀ ; ਗੋਰੋਚਨਾ ; ਕ੍ਰਿ. ਸੋਭਾ ਪਾਉਣਾ ।

शोभनीय—[ਸ਼ੋਭਨੀਯ] ਵਿ. ਸੋਭਾ ਦੇ ਯੋਗ ; ਚਮਕਣ ਯੋਗ ; ਇਕ ਅਲੰਕਾਰ ।

शोभा—[ਸ਼ੋਭਾ] ਇ. ਚਮਕ ; ਸੁੰਦਰਤਾ ; ਕਾਵਿ ਦੇ ਦਸ ਗੁਣਾਂ ਵਿਚੋਂ ਇਕ ; ਇਕ ਕਾਵਿ ਅਲੰਕਾਰ ; ਇਕ ਵਰਣਿਕ ਛੰਦ ; ਹਲਦੀ ; ਗੋਰੋਚਨ ।

शोभान्वित—[ਸ਼ੋਭਾਨ੍ਵਿਤ] ਵਿ. ਸੁੰਦਰ, ਸੋਹਣਾ ; ਚਮਕ ਵਾਲਾ ; ਸਜਿਆ ਹੋਇਆ ।

शोभायमान—[ਸ਼ੋਭਾਯਮਾਨ] ਵਿ. ਸੁੰਦਰ, ਸੋਹਣਾ ।

शोभित—[ਸ਼ੋਭਿਤ] ਵਿ. ਸੋਭਾਯੁਕਤ ; ਸਜਿਆ ਹੋਇਆ ; ਵਿਰਾਜਮਾਨ ।

शोर—[ਸ਼ੋਰ] ਪੁ. ਰੌਲਾ, ਹੱਲਾ ; ਮਸ਼ਹੂਰੀ, ਧੂਮ ।

शोरबा—[ਸ਼ੋਰਬਾ] ਪੁ. ਕਿਸੇ ਉਬਾਲੀ ਚੀਜ਼ ਦਾ ਪਾਣੀ, ਜੂਸ ; ਪੱਕੇ ਹੋਏ ਮਾਸ ਦਾ ਪਾਣੀ ।

शोरा—[ਸ਼ੋਰਾ] ਪੁ. ਇਕ ਕਿਸਮ ਦਾ ਖਾਰ ਜੋ ਮਿੱਟੀ ਵਿਚੋਂ ਨਿਕਲਦਾ ਹੈ, ਸ਼ੋਰਾ ।

शोरापुश्त—[ਸ਼ੋਰਾਪੁਸ਼ਤ] ਵਿ. ਲੜਾਕਾ, ਝਗੜਾ ਪਾਉਣ ਵਾਲਾ ।

शोरिश—[ਸ਼ੋਰਿਸ਼] ਇ. ਰੌਲ ; ਬਲਵਾ, ਦੰਗਾ, ਫ਼ਸਾਦ ।

शोला—[ਸ਼ੋਲਾ] ਪੁ. ਇਕ ਛੋਟਾ ਜਿਹਾ ਰੁੱਖ ਜਿਸ ਦੀ ਲੱਕੜ ਬਹੁਤ ਹਲਕੀ ਹੁੰਦੀ ਹੈ ; ਅੱਗ ਦੀ ਲਾਟ ।

शोशा—[ਸ਼ੋਸ਼ਾ] ਪੁ. ਕੋਈ ਅਨੋਖੀ ਗੱਲ ; ਨਿਕਲੀ ਹੋਈ ਨੋਕ ; ਚੁਟਕਲਾ ; ਵਿਅੰਗ ; ਝਗੜਾ ਪੈਦਾ ਕਰਨ ਵਾਲੀ ਗੱਲ ।

शोष—[ਸ਼ੋਸ਼] ਪੁ. ਸੁੱਕਣ ਦਾ ਭਾਵ, ਖੁਸ਼ਕੀ ; ਇਕ ਰੋਗ, ਜਿਸ ਨਾਲ ਸਰੀਰ ਸੁੱਕਣ ਲਗ ਜਾਂਦਾ ਹੈ, ਖਈ ਰੋਗ ; ਬਚਿਆਂ ਦੇ ਸੋਕੇ ਦਾ ਰੋਗ ।

शोषक—[ਸ਼ੋਸ਼ਕ] ਵਿ. ਸੁਕਾਉਣ ਵਾਲਾ ਨਾਸ਼ ਕਰਨ ਵਾਲਾ ; ਦੂਰ ਕਰਨ ਵਾਲਾ ; ਚੂਸਣ ਵਾਲਾ ; ਧਨ-ਲੋਟੂ ।

शोषण—[ਸ਼ੋਸ਼ਣ] ਪੁ. ਸੋਖਣ ਦਾ ਕੰਮ ; ਨਾਸ਼ ਕਰਨ ਦਾ ਭਾਵ ; ਚੂਸਣ ਦਾ ਭਾਵ ; ਦੁਰਬਲ, ਅਧੀਨ ਆਦਿ ਦੀ ਮਿਹਨਤ ਤੋਂ ਅਨੁਚਿਤ ਲਾਭ ਉਠਾਉਣ ਦਾ ਭਾਵ ।

शोषणीय—[ਸ਼ੋਸ਼ਣੀਯ] ਵਿ. ਸੁਕਾਉਣ ਯੋਗ ਜਾਂ ਚੂਸਣ ਯੋਗ ।

शोषित—[ਸ਼ੋਸ਼ਿਤ] ਵਿ. ਸੋਕਿਆ ਹੋਇਆ ; ਨਸ਼ਟ ਕੀਤਾ ਹੋਇਆ ; ਸੁਕਾਇਆ ਹੋਇਆ ; ਜਿਸ ਦਾ ਧਨ ਆਦਿ ਲੁਟਿਆ ਜਾਂਦਾ ਹੋਵੇ ।

शोहदा—[ਸ਼ੋਹਦਾ] ਵਿ. ਲੁੱਚਾ, ਬਦਮਾਸ਼, ਗੁੰਡਾ ; ਵਿਭਚਾਰੀ ; ਬਹੁਤਾ ਸ਼ਿੰਗਾਰ ਕਰਨ ਵਾਲਾ ।

शोहरत—[ਸ਼ੋਹਰਤ] ਇ. ਮਸ਼ਹੂਰੀ ; ਜ਼ੋਰਦਾਰ ਖ਼ਬਰ ।

शौनेय (शौङ्गेय)—[ਸ਼ੌਂਗੇਯ] ਪੁ. ਗਰੁੜ ; ਬਾਜ਼ ਨਾਂ ਦਾ ਪੰਖੇਰੂ ।

शौंड (शौण्ड)—[ਸ਼ੌਂਡ] ਵਿ. ਸ਼ਰਾਬੀ ; ਮਤਵਾਲਾ ; ਕੁਸ਼ਲ, ਚਤਰ ; ਪੁ. ਮੁਰਗਾ ।

शौंडता (शौण्डता)—[ਸ਼ੌਂਡਤਾ] ਇ. ਮਸਤੀ ; ਚਤਰਤਾ, ਕੁਸ਼ਲਤਾ ।

शौंडिक (शौण्डिक)—[ਸ਼ੌਂਡਿਕ] ਪੁ. ਪੁਰਾਣੇ ਜ਼ਮਾਨੇ ਦੀ ਇਕ ਯੋਧਾ ਕੌਮ ਦਾ ਨਾਂ ਜੋ ਸ਼ਰਾਬ ਬਣਾਉਂਦੀ ਅਤੇ ਵੇਚਦੀ ਸੀ ।

शौंडिकागार (शौण्डिकागार)—[ਸ਼ੌਂਡਿਕਾਗਾਰ] ਪੁ. ਸ਼ਰਾਬ-ਖ਼ਾਨਾ ।

शौंडीर (शौण्डीर)—[ਸ਼ੌਂਡੀਰ] ਵਿ. ਘਮੰਡੀ, ਹੰਕਾਰੀ, ਅਭਿਮਾਨੀ ।

शौक़—[ਸ਼ੌਕ਼] ਪੁ. ਕਿਸੇ ਚੀਜ਼ ਦੀ ਇੱਛਿਆ ; ਤੀਬਰ ਅਭਿਲਾਸ਼ਾ ; ਚਸਕਾ, ਚਾਟ ; ਝੁਕਾ ।

शौकत—[ਸ਼ੌਕਤ] ਇ. ਠਾਠਬਾਠ, ਸ਼ਾਨ ; ਬਲ ; ਦਬਦਬਾ ।

शौकिया—[ਸ਼ੌਕਿਯਾ] ਕ੍ਰਿ. ਵਿ. ਸ਼ੌਕ ਨਾਲ, ਚਾਅ ਕਰਕੇ ।

शौकीन—[ਸ਼ੌਕੀਨ] ਵਿ. ਸ਼ੌਕ ਰੱਖਣ ਵਾਲਾ, ਚਾਅ ਰੱਖਣ ਵਾਲਾ ; ਜੋ ਹਮੇਸ਼ਾ ਬਣਿਆ ਠਣਿਆ ਰਹੇ, ਸ਼ੁਕੀਨ ।

शौकीनी—[ਸ਼ੌਕੀਨੀ] ਇ. ਸ਼ੁਕੀਨ ਹੋਣ ਦਾ ਭਾਵ, ਸ਼ੁਕੀਨੀ ।

शौक्तिक—[ਸ਼ੌਕ੍ਤਿਕ] ਪੁ. ਸਿੱਪੀ ਤੋਂ ਪੈਦਾ ਹੋਇਆ ਹੋਇਆ, ਮੋਤੀ ।

शौक्तिका—[ਸ਼ੌਕ੍ਤਿਕਾ] ਇ. ਸਿੱਪ ।

शौच—[ਸ਼ੌਚ] ਪੁ. ਸਫ਼ਾਈ ; ਪਵਿੱਤਰਤਾ ; ਉਹ ਕੰਮ ਜੋ ਸਵੇਰੇ ਉਠਦੇ ਹੀ ਸਭ ਤੋਂ ਪਹਿਲਾਂ ਕੀਤਾ ਜਾਂਦਾ ਹੈ ਜਿਵੇਂ, ਪਖ਼ਾਨੇ ਜਾਣਾ, ਮੂੰਹ ਹੱਥ ਧੋਣਾ ਆਦਿ ; ਪਖ਼ਾਨੇ ਜਾਣ ਦੀ ਕਿਰਿਆ ।

शौची—[ਸ਼ੌਚੀ] ਵਿ. ਪਵਿੱਤਰ, ਸਾਫ਼ ।

शौचेय—[ਸ਼ੌਚੇਯ] ਪੁ. ਧੋਬੀ ।

शौटीर—[ਸ਼ੌਟੀਰ] ਵਿ. ਬਹਾਦਰ ; ਤਿਆਗੀ ; ਹੰਕਾਰੀ ।

शौटीरता—[ਸ਼ੌਟੀਰਤਾ] ਇ. ਬਹਾਦਰੀ ; ਤਿਆਗ ; ਹੰਕਾਰ ।

शौन—[ਸ਼ੌਨ] ਪੁ. ਉਹ ਮਾਸ ਜੋ ਵਿਕਰੀ ਲਈ ਰੱਖਿਆ ਹੋਇਆ ਹੋਵੇ ; ਵਿ. ਕੁੱਤੇ ਸਬੰਧੀ ।

शौनक—[ਸ਼ੌਨਕ] ਪੁ. ਇਕ ਰਿਸ਼ੀ ਦਾ ਨਾਂ ।

शौनिक—[ਸ਼ੌਨਿਕ] ਪੁ. ਮਾਸ ਵੇਚਣ ਵਾਲਾ ਵਿਅਕਤੀ, ਕਸਾਈ ; ਸ਼ਿਕਾਰੀ ।

शौरसेन—[ਸ਼ੌਰਸੇਨ] ਪੁ. ਆਧੁਨਿਕ ਬ੍ਰਜਮੰਡਲ ਦਾ ਪ੍ਰਾਚੀਨ ਨਾਂ ।

शौरसेनी—[ਸ਼ੌਰਸੇਨੀ] ਇ. ਪ੍ਰਾਚੀਨ ਸਮੇਂ ਵਿਚ ਸ਼ੌਰਸੇਨ ਪ੍ਰਦੇਸ਼ ਵਿਚ ਬੋਲੀ ਜਾਣ ਵਾਲੀ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ।

शौरि—[ਸ਼ੌਰਿ] ਪੁ. ਵਿਸ਼ਨੂੰ ; ਕ੍ਰਿਸ਼ਨ ; ਛਨਿਛੱਰ ; ਬਲਦੇਵ, ਕ੍ਰਿਸ਼ਨ ਜੀ ਦਾ ਭਰਾ ; ਵਸੁਦੇਵ, ਕ੍ਰਿਸ਼ਨ ਜੀ ਦਾ ਪਿਤਾ ; ਵਿਸ਼ਨੂੰ ; ਕ੍ਰਿਸ਼ਨ ।

शौरिरत्न—[ਸ਼ੌਰਿਰਤ੍ਨ] ਪੁ. ਨੀਲਮ ।

शौर्य—[ਸ਼ੌਰ੍ਯ] ਪੁ. ਬਹਾਦਰੀ, ਦਲੇਰੀ ; ਨਾਟਕ ਵਿਚ ਆਰਭਟੀ ਨਾਂ ਦੀ ਵ੍ਰਿੱਤੀ ।

शौल—[ਸ਼ੌਲ] ਪੁ. ਹਲ ਦੀ ਫਾਲ, ਫਾਲਾ ।

श्मशान—[ਸ਼੍ਮਸ਼ਾਨ] ਪੁ. ਮਰਘਟ, ਸਮਸ਼ਾਨ ।

श्मशानपति—[ਸ਼੍ਮਸ਼ਾਨਪਤਿ] ਪੁ. ਸ਼ਿਵ, ਮਹਾਂਦੇਵ ।

श्मशानवासी—[ਸ਼੍ਮਸ਼ਾਨਵਾਸੀ] ਪੁ. ਸ਼ਿਵ ; ਚੰਡਾਲ ; ਭੂਤ, ਪ੍ਰੇਤ ।

श्मश्रु—[ਸ਼੍ਮਸ਼੍ਰੁ] ਪੁ. ਮੁੱਛ ; ਦਾੜ੍ਹੀ ।

श्मश्रुल—[ਸ਼੍ਮਸ਼੍ਰੁਲ] ਵਿ. ਦਾੜ੍ਹੀ-ਮੁੱਛ ਵਾਲਾ ।

श्याम—[ਸ਼੍ਯਾਮ] ਵਿ. ਕਾਲਾ, ਸਾਂਵਲੇ ਰੰਗ ਦਾ ; ਪੁ. ਬੱਦਲ ; ਕੋਇਲ ; ਧਤੂਰਾ ; ਇਕ ਰਾਗ ; ਸ੍ਰੀ ਕ੍ਰਿਸ਼ਣ ਦਾ ਇਕ ਨਾਂ ; ਪ੍ਰਯਾਗ ਦੇ ਇਕ ਰੁੱਖ ਦਾ ਨਾਂ ; ਇਕ ਪ੍ਰਕਾਰ ਦੇ ਧਾਨ ; ਸੇਂਧਾ ਲੂਣ ; ਵਿਧਾਰ ਨਾਂ ਦੀ ਇਕ ਵੇਲ ; ਛੂਨਾ ; ਇਕ ਘਾਹ ; ਕਾਲੀ ਮਿਰਚ ; ਇਕ ਰੁੱਖ ; ਕੋਇਲ ; ਇਕ ਦੇਸ਼ ; ਕਾਲਾ ਤੇ ਨੀਲਾ ਮਿਲਿਆ ਹੋਇਆ ।

श्यामकंठ (श्यामकण्ठ)—[ਸ਼੍ਯਾਮਕੰਠ] ਪੁ. ਮੋਰ ; ਸ਼ਿਵ, ਮਹਾਂਦੇਵ ; ਨੀਲਕੰਠ ।

श्यामक—[ਸ਼੍ਯਾਮਕ] ਵਿ. ਕਾਲੇ ਰੰਗ ਦਾ, ਸਾਂਵਲਾ ।

श्यामकर्ण—[ਸ਼੍ਯਾਮਕਰ੍ਣ] ਪੁ. ਇਕ ਚਿੱਟੇ ਰੰਗ ਦਾ ਘੋੜਾ ਜਿਸ ਦੇ ਕੰਨ ਕਾਲੇ ਹੁੰਦੇ ਹਨ ।

श्यामजीरा—[ਸ਼੍ਯਾਮਜੀਰਾ] ਪੁ. ਕਾਲਾ ਜੀਰਾ ; ਇਕ ਤਰ੍ਹਾਂ ਦਾ ਧਾਨ ।

श्यामता—[ਸ਼੍ਯਾਮਤਾ] ਇ. ਕਾਲਾ ਪਣ, ਕਾਲਸ ; ਮਲੀਨਤਾ ; ਉਦਾਸੀ ; ਸਾਂਵਲਾਪਨ ।

श्यामपत्रा—[ਸ਼੍ਯਾਮਪਤ੍ਰਾ] ਇ. ਜਾਮਣ ਦਾ ਰੁੱਖ ।

श्यामपर्ण—[ਸ਼੍ਯਾਮਪਰ੍ਣ] ਪੁ. ਸ਼ਰੀਂਹ ਦਾ ਰੁੱਖ ।

श्यामपर्णी—[ਸ਼੍ਯਾਮਪਰ੍ਣੀ] ਇ. ਚਾਹ ਦਾ ਬੂਟਾ ।

श्यामभूषण—[ਸ਼੍ਯਾਮਭੂਸ਼ਣ] ਪੁ. ਕਾਲੀ ਮਿਰਚ ।

श्यामल—[ਸ਼੍ਯਾਮਲ] ਪੁ. ਪਿੱਪਲ ; ਕਾਲੀ ਮਿਰਚ ; ਸ਼ਰੀਂਹ ; ਵਿ. ਕਾਲਾ, ਸਾਂਵਲਾ ।

श्यामलता—[ਸ੍ਯਾਮਲਤਾ] ਇ. ਕਾਲਾਪਣ ; ਸਾਂਵਲਾਪਣ ।

श्यामसुंदर (श्यामसुन्दर)—[ਸ੍ਯਾਮਸੁੰਦਰ] ਪੁ. ਸ੍ਰੀ ਕ੍ਰਿਸ਼ਣ ਜੀ ; ਇਕ ਰੁੱਖ ।

श्यामा—[ਸ੍ਯਾਮਾ] ਇ. ਸੋਲ੍ਹਾਂ ਸਾਲ ਦੀ ਜੁਵਤੀ ; ਜਵਾਨ ਤੀਵੀਂ, ਜੋ ਹਾਲੀ ਮਾਂ ਨਹੀਂ ਬਣੀ ; ਰਾਤ ; ਛਾਂ ; ਜਮਨਾ ; ਕੋਇਲ ; ਕਸਤੂਰੀ ; ਹਲਦੀ ; ਹਰੜ ; ਕਾਲੀ ਦੇਵੀ ; ਇਕ ਗੋਪੀ ; ਰਾਧਾ ; ਗਊ ; ਪਾਰਵਤੀ ; ਕਾਲੀ ਇਸਤ੍ਰੀ ; ਪ੍ਰਿਅੰਗੂ ਨਾਂ ਦੀ ਵੇਲ ; ਕਾਲਾ ਅਨੰਤਮੂਲ ; ਦਾਰੂਸੀ ; ਤ੍ਰਿਵ੍ਰਿਤਿਕਾ ; ਨੀਲਿਕਾ ; ਗੁੱਗਲ ; ਸੋਮਲਤਾ ; ਗੁੰਦਲ ; ਕੁਤੂਚੀ ; ਕਸਤੂਰੀ ; ਵਟਪਤ੍ਰੀ ; ਵੇਦਾ ; ਨੀਲ ਪੁਨਰਨਵਾ ; ਪਿੱਪਲੀ ; ਨੀਲੀ ਦੂੱਬ ; ਤੁਲਸੀ ; ਪਦਮਬੀਜ ; ਸਿੰਸਪਾ ।

श्याल, श्यालक—[ਸ੍ਯਾਲ, ਸ੍ਯਾਲਕ] ਪੁ. ਸਾਲਾ ; ਗਿੱਦੜ ; ਭਣੋਈਆ ।

श्येन—[ਸ੍ਯੇਨ] ਪੁ. ਸ਼ਿਕਰਾ, ਬਾਜ਼ ; ਦੋਹਰੇ ਦਾ ਇਕ ਭੇਦ ; ਪੀਲਾ ਰੰਗ ।

श्येनिका—[ਸ੍ਯੇਨਿਕਾ] ਇ. ਬਾਜ਼ ਦੀ ਮਦੀਨ ; ਇਕ ਛੰਦ ।

श्योरा—[ਸ੍ਯੋਰਾ] ਪੁ. ਵੱਡੀ ਮੇਖ, ਕਿੱਲ ।

श्रद्धा—[ਸ੍ਰੱਧਾ] ਇ. ਪ੍ਰੇਮ ਅਤੇ ਭਗਤੀ ਪੂਰਣ ਪੂਜ ਭਾਵ ; ਸ਼ਰਧ ; ਨਿਸ਼ਚਾ, ਯਕੀਨ, ਭਰੋਸਾ ; ਚਿੱਤ ਦੀ ਖੁਸ਼ੀ ; ਅਤ੍ਰੀ ਰਿਸ਼ੀ ਦੀ ਧਰਮ ਪਤਨੀ ; ਮਨੂ ਦੀ ਪਤਨੀ ।

श्रद्धालु—[ਸ੍ਰੱਧਾਲੂ] ਵਿ. ਜਿਸ ਦੇ ਮਨ ਵਿਚ ਸ਼ਰਧਾ ਹੋਵੇ, ਸ਼ਰਧਾਲੂ ; ਇ. ਕਿਸੇ ਵਸਤੂ ਦੇ ਕਾਮਨਾ ਕਰਨ ਵਾਲੀ ਗਰਭਵਤੀ ਇਸਤ੍ਰੀ ।

श्रद्धास्पद—[ਸ੍ਰੱਧਾਸ੍ਪਦ] ਵਿ. ਜਿਸ ਤੇ ਸ਼ਰਧਾ ਹੋਵੇ, ਪੂਜ, ਮਾਨਯੋਗ ।

श्रद्धेय—[ਸ੍ਰੱਧੇਯ] ਵਿ. ਸ਼ਰਧਾ ਜੋਗ, ਆਦਰ ਯੋਗ ।

श्रम—[ਸ੍ਰਮ] ਪੁ. ਮਿਹਨਤ ; ਥਕਾਵਟ ; ਅਭਿਆਸ ; ਕਲੇਸ਼ ; ਦੁਖ ; ਦੌੜ ; ਪਰੇਸ਼ਾਨੀ ; ਪਸੀਨਾ ; ਕਸਰਤ ; ਇਲਾਜ ; ਤਪ ; ਜਤਨ ।

श्रमकण—[ਸ੍ਰਮਕਣ] ਪੁ. ਮੁੜ੍ਹਕੇ ਦੇ ਤੁਬਕੇ ।

श्रमघ्न—[ਸ੍ਰਮਘ੍ਨ] ਵਿ. ਥਕਾਵਟ ਹਟਾਉਣ ਵਾਲਾ ।

श्रमजन—[ਸ੍ਰਮਜਨ] ਪੁ. ਮਿਹਨਤ ਕਰਕੇ ਨਿਰਬਾਹ ਕਰਨ ਵਾਲਾ ਵਿਅਕਤੀ, ਮਜ਼ਦੂਰ ।

श्रमजल—[ਸ੍ਰਮਜਲ] ਪੁ. ਪਸੀਨਾ, ਮੁੜ੍ਹਕਾ ।

श्रमजित्—[ਸ੍ਰਮਜਿਤ੍] ਵਿ. ਮਿਹਨਤ ਕਰਨ ਤੇ ਨਾ ਥੱਕਣ ਵਾਲਾ ।

श्रमजीवी—[ਸ੍ਰਮਜੀਵੀ] ਵਿ. ਮਿਹਨਤ ਕਰਕੇ ਨਿਰਵਾਹ ਕਰਨ ਵਾਲਾ ।

श्रमण—[ਸ੍ਰਮਣ] ਪੁ. ਬੋਧ ਮਤ ਦਾ ਸੰਨਿਆਸੀ ; ਨੀਚ ਕਰਮ ਕਰਨ ਵਾਲਾ ਬੰਦਾ ; ਮਿਹਨਤ ਕਰਨ ਵਾਲਾ ਵਿਅਕਤੀ, ਮਜ਼ਦੂਰ ।

श्रमिक—[ਸ੍ਰਮਿਕ] ਪ. ਨੌਕਰ ; ਮਜ਼ਦੂਰ ।

श्रमित—[ਸ੍ਰਮਿਤ] ਵਿ. ਮਿਹਨਤ ਨਾਲ ਥਕਿਆ ਹੋਇਆ ।

श्रमी—[ਸ੍ਰਮੀ] ਪੁ. ਮਿਹਨਤੀ ਵਿਅਕਤੀ ; ਵਿ. ਮਿਹਨਤੀ ।

श्रयण—[ਸ੍ਰਯਣ] ਪ. ਆਸਰਾ ।

श्रवण—[ਸ੍ਰਵਣ] ਪੁ. ਕੰਨ ; ਸੁਣਨ ਦੀ ਕਿਰਿਆ ; ਭਗਤੀ ਦਾ ਇਕ ਭੇਦ ; ਇਕ ਨਛੱਤਰ ; ਉਹ ਰਿਸ਼ੀ ਕੁਮਾਰ ਜੋ ਗਲਤੀ ਨਾਲ ਰਾਜਾ ਦਸਰਥ ਦੇ ਤੀਰ ਨਾਲ ਮਾਰਿਆ ਗਿਆ ਸੀ ।

श्रवणविभ्रम—[ਸ੍ਰਵਣਵਿਭ੍ਰਮ] ਪੁ. ਸੁਣਨ ਵਿਚ ਭੁਲੇਖਾ ।

श्रवणहारी, श्रवणीय—[ਸ੍ਰਵਣਹਾਰੀ, ਸ੍ਰਵਣੀਯ] ਵਿ. ਸੁਣਨ ਯੋਗ, ਜੋ ਸੁਣਨ ਵਿਚ ਚੰਗਾ ਮਲੂਮ ਹੋਵੇ ।

श्रवणेंद्रिय—[ਸ੍ਰਵਣੇਂਦ੍ਰਿਯ] ਇ. ਕੰਨ ।

श्रव्य—[ਸ੍ਰਵ੍ਯ] ਇ. ਸੁਣਨ ਦੀ ਸ਼ਕਤੀ ; ਕੰਨ, ਸੁਣਨ ਯੋਗ ।

श्रव्यकाव्य—[ਸ੍ਰਵ੍ਯਕਾਵ੍ਯ] ਵਿ. ਜੋ ਕਾਵਿ ਕੇਵਲ ਸੁਣਿਆ ਜਾ ਸਕੇ, ਖੇਡਿਆ ਨਾ ਜਾ ਸਕੇ ।

श्रांत (श्रान्त)—[ਸ੍ਰਾਂਤ] ਵਿ. ਦੁਖੀ ; ਥੱਕਿਆ ਹੋਇਆ ।

श्रांति (श्रान्ति)—[ਸ੍ਰਾਂਤਿ] ਇ. ਥਕਾਵਟ, ਮਿਹਨਤ ; ਖੇਦ, ਦੁਖ ।

श्राद्ध—[ਸ੍ਰਾੱਧ] ਪੁ. ਸ਼ਰਧਾ ਨਾਲ ਕੀਤਾ ਹੋਇਆ ਕੰਮ ; ਪਿਤਰਾਂ ਦੇ ਨਮਿੱਤ ਜੋ ਕਰਮ ਕੀਤਾ ਜਾਂਦਾ ਹੈ, ਸ਼ਰਾਧ ।

श्राद्धकर्ता—[ਸ੍ਰਾੱਧਕਰ੍ਤਾ] ਵਿ. ਸ਼ਰਾਧ ਕਰਨ ਵਾਲਾ ।

श्राद्धभोक्ता—[ਸ੍ਰਾੱਧਭੋਕ੍ਤਾ] ਪ. ਸ਼ਰਾਧ ਦਾ ਭੋਜਨ ਖਾਣ ਵਾਲਾ ਬ੍ਰਾਹਮਣ ।

+श्राप—[ਸ੍ਰਾਪ] ਪੁ. ਵੇਖੋ ਸ਼ਾਪ (शाप) ।

श्राम—[ਸ੍ਰਾਮ] ਪੁ. ਮੰਡਪ, ਘਰ ; ਸਮਾਂ, ਵੇਲਾ ; ਮਹੀਨਾ ।

श्राव—[ਸ੍ਰਾਵ] ਪੁ. ਕੰਨ ; ਗੰਦਾ-ਬਿਰੋਜ਼ਾ ; ਸੁਣਨ ਦੀ ਕਿਰਿਆ ।

श्रावक—[ਸ੍ਰਾਵਕ] ਪੁ. ਕਾਂ ; ਚੇਲਾ ; ਦੂਰ ਦਾ ਸ਼ਬਦ ; ਨਾਸਤਿਕ ; ਵੇਖੋ ਸ੍ਰਮਣ (श्रमण) ; ਵਿ. ਸੁਣਨ ਵਾਲਾ ।

श्रावगी—[ਸ੍ਰਾਵਗੀ] ਪ. ਜੈਨ ।

श्रावण—[ਸ੍ਰਾਵਣ] ਪੁ. ਸਾਉਣ ਦਾ ਮਹੀਨਾ ; ਅਵਾਜ਼ ; ਸੁਣਨ ਦੀ ਕਿਰਿਆ ਜਾਂ ਭਾਵ ; ਪਖੰਡ ।

श्रावणी—[ਸ੍ਰਾਵਣੀ] ਇ. ਸਾਉਣ ਮਹੀਨੇ ਦੀ ਪੂਰਨਮਾਸ਼ੀ ; ਰਖੜੀ ਦਾ ਤਿਉਹਾਰ ।

श्रावस्ती—[ਸ੍ਰਾਵਸ੍ਤੀ] ਇ. ਇਕ ਪੁਰਾਣੀ ਨਗਰੀ ।

श्रावा—[ਸ੍ਰਾਵਾ] ਇ. ਪਿੱਛ ।

श्राविता—[ਸ੍ਰਾਵਿਤਾ] ਵਿ. ਸੁਣਨ ਵਾਲਾ ।

श्राव्य—[ਸ੍ਰਾਵ੍ਯ] ਵਿ. ਸੁਣਨ ਜੋਗ ।

श्रित—[ਸ੍ਰਿਤ] ਵਿ. ਆਸਰੇ ਵਿਚ ; ਪਕਿਆ ਹੋਇਆ ; ਸੇਵਾ ਕੀਤੀ ਹੋਇਆ ; ਸੁਣਨ ਜੋਗ ।

श्रिय—[ਸ੍ਰਿਯ] ਇ. ਮੰਗਲ, ਕਲਿਆਣ ; ਸ਼ੋਭਾ ; ਸੁੰਦਰਤਾ ।

श्रियमन्य—[ਸ੍ਰਿਯਮਨ੍ਯ] ਪੁ. ਆਪਣੇ ਆਪ ਨੂੰ ਲਾਇਕ ਸਮਝਣ ਵਾਲਾ ਵਿਅਕਤੀ ; ਹੰਕਾਰੀ ।

श्रिया—[ਸ੍ਰਿਯਾ] ਇ. ਵਿਸ਼ਨੂੰ ਜੀ ਦੀ ਪਤਨੀ, ਲੱਛਮੀ ।

श्री—[ਸ੍ਰੀ] ਇ. ਲੱਛਮੀ ; ਸਰਸਵਤੀ ; ਧਨ, ਸੰਪੱਤੀ ; ਖੁਸ਼ਹਾਲੀ ; ਚੰਦਨ ; ਅਧਿਕਾਰ ; ਸਿੱਧੀ ; ਵ੍ਰਿੱਧੀ ; ਲੌਂਗ ; ਬਿਲ ਦਾ ਰੁੱਖ; ਸ਼ੋਭਾ; ਸਰਸਵਤੀ; ਚਮਕ ; ਧਰਮ ਅਰਥ ਅਤੇ ਕਾਮ ; ਬਿੰਦੀ ਨਾਂ ਦਾ ਤੀਵੀਆਂ ਦਾ ਗਹਿਣਾ ; ਇਕ ਆਦਰ ਸੂਚਕ ਸ਼ਬਦ ; ਇਕ ਤਰ੍ਹਾਂ ਦਾ ਪੈਰ ਦਾ ਚਿੰਨ੍ਹ ; ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ; ਇਕ ਅਖਰ ਵਾਲਾ ਛੰਦ ; ਇਕ ਰਾਗ ; ਵਿ. ਜੋਗ ; ਸੁੰਦਰ ; ਸ੍ਰੇਸ਼ਠ ; ਸ਼ੁਭ ।

श्रीकंठ (श्रीकण्ठ)—[ਸ੍ਰੀਕੰਠ] ਪੁ. ਸ਼ਿਵ, ਮਹਾਂਦੇਵ ; ਭਵਭੂਤੀ ਦਾ ਇਕ ਨਾਂ ; ਇਕ ਰਾਗ ।

श्रीकर—[ਸ੍ਰੀਕਰ] ਪੁ. ਲਾਲ ਕੰਵਲ ; ਵਿਸ਼ਨੂੰ ; ਵਿ. ਸੁਹੱਪਣ ਵਧਾਉਣ ਵਾਲਾ ; ਕਲਿਆਨਕਾਰੀ ।

श्रीकरण—[ਸ੍ਰੀਕਰਣ] ਪੁ. ਕਲਮ, ਲੇਖਨੀ ; ਕਾਇਸਥਾਂ ਦੀ ਇਕ ਜਾਤੀ ।

श्रीकांत (श्रीकान्त)—[ਸ੍ਰੀਕਾਂਤ] ਪੁ. ਵਿਸ਼ਨੂੰ, ਲੱਛਮੀ-ਪਤੀ ।

श्रीकृष्ण—[ਸ੍ਰੀਕ੍ਰਿਸ਼ਣ] ਪੁ. ਕ੍ਰਿਸ਼ਨ ਜੀ ।

श्रीखंड (श्रीखण्ड)—[ਸ੍ਰੀਖੰਡ] ਪ. ਇਕ ਕਿਸਮ ਦਾ ਚੰਦਨ ; ਇਕ ਪੀਣ ਜੋਗ ਪਦਾਰਥ ।

श्रीगणेश—[ਸ੍ਰੀਗਣੇਸ਼] ਪੁ. ਆਰੰਭ ।

श्रीगर्भ—[ਸ੍ਰੀਗਰ੍ਭ] ਪੁ. ਵਿਸ਼ਨੂੰ ; ਖੜਗ, ਤਲਵਾਰ ; ਰਾਜੇ ਦਾ ਸੌਣ ਦਾ ਕਮਰਾ ।

श्रीगेह—[ਸ੍ਰੀਗੇਹ] ਪੁ. ਕੰਵਲ ।

श्रीग्रह—[ਸ੍ਰੀਗ੍ਰਹ] ਪੁ. ਉਹ ਥਾਂ ਜਿਥੇ ਚਿੜੀਆਂ ਦੇ ਪਾਣੀ ਪੀਣ ਦਾ ਪ੍ਰਬੰਧ ਹੋਵੇ ।

श्रीचमरी—[ਸ੍ਰੀਚਮਰੀ] ਇ. ਇਕ ਤਰ੍ਹਾਂ ਦਾ ਹਿਰਨ ।

श्रीज—[ਸ੍ਰੀਜ] ਪੁ. ਕਾਮਦੇਵ ; ਕ੍ਰਿਸ਼ਨ ਜੀ ਦਾ ਇਕ ਪੁੱਤਰ ।

श्रीणा—[ਸ੍ਰੀਣਾ] ਇ. ਰਾਤ ।

श्रीतरु—[ਸ੍ਰੀਤਰੁ] ਪ. ਸਾਲ ਦਾ ਰੁੱਖ ।

श्रीदयित—[ਸ੍ਰੀਦਯਿਤ] ਪ. ਵਿਸ਼ਨੂੰ ।

श्रीधर—[ਸ੍ਰੀਧਰ] ਪੁ. ਵਿਸ਼ਨੂੰ ; ਸ੍ਰੀ ਕ੍ਰਿਸ਼ਨ ; ਵਿ. ਤੇਜ ਵਾਲਾ, ਸ਼ੋਭਾ ਵਾਲਾ ।

श्रीनिकेत—[ਸ੍ਰੀਨਿਕੇਤ] ਪੁ. ਸੋਨਾ ; ਬੈਕੁੰਠ ; ਲਾਲ ਕੰਵਲ ; ਗੰਦਾ ਬਿਰੋਜ਼ਾ ।

श्रीनिकेतन—[ਸ੍ਰੀਨਿਕੇਤਨ] ਪੁ. ਬੈਕੁੰਠ ; ਵਿਸ਼ਨੂੰ ; ਗੰਦਾ ਬਿਰੋਜ਼ਾ ।

श्रीपंचमी (श्रीपञ्चमी)—[ਸ੍ਰੀਪੰਚਮੀ] ਇ. ਬਸੰਤ ਪੰਚਮੀ ।

श्रीपति—[ਸ੍ਰੀਪਤਿ] ਪੁ. ਵਿਸ਼ਨੂੰ ; ਕ੍ਰਿਸ਼ਨ ; ਕੁਬੇਰ ; ਰਾਜਾ ; ਰਾਮਚੰਦਰ ।

श्रीपथ—[ਸ੍ਰੀਪਥ] ਪੁ. ਵੱਡੀ ਤੇ ਚੌੜੀ ਸੜਕ, ਜਰਨੈਲੀ ਸੜਕ ।

श्रीपर्ण—[ਸ੍ਰੀਪਰ੍ਣ] ਪੁ. ਕੰਵਲ ।

श्रीपाद—]ਸ੍ਰੀਪਾਦ] ਵਿ. ਪੂਜਾ ਕਰਨ ਜੋਗ ।

श्रीपुत्र—[ਸ੍ਰੀਪੁਤ੍ਰ] ਪੁ. ਕਾਮਦੇਵ ; ਘੋੜਾ ; ਚੰਨ ।

श्रीपुष्प—[ਸ੍ਰੀਪੁਸ਼੍ਪ] ਪੁ. ਲੌਂਗ ; ਪਦਮ ਦਾ ਰੁੱਖ ।

श्रीप्रद—[ਸ੍ਰੀਪ੍ਰਦ] ਵਿ. ਸੁਖ ਦੇਣ ਵਾਲਾ, ਕਲਿਆਣਕਾਰੀ ।

श्रीप्रसून—[ਸ੍ਰੀਪ੍ਰਸੂਨ] ਪੁ. ਲੌਂਗ ।

श्रीप्रिय—[ਸ੍ਰੀਪ੍ਰਿਯ] ਪੁ. ਹਰਤਾਲ ।

श्रीफल—[ਸ੍ਰੀਫਲ] ਪੁ. ਨਾਰੀਅਲ ; ਬਿਲ ਦਾ ਰੁੱਖ ; ਔਲਾ ; ਖਿਰਨੀ ਦਾ ਰੁੱਖ ; ਧਨ ; ਕੱਚੀ ਸੁਪਾਰੀ ।

श्रीभक्ष—[ਸ੍ਰੀਭਕ੍ਸ਼] ਪੁ. ਮਧੁਪਰਕ ਜੋ ਦੇਵਤਿਆਂ ਅੱਗੇ ਰੱਖਿਆ ਜਾਂਦਾ ਹੈ ।

श्रीमंजरी (श्रीमञ्जरी)—[ਸ੍ਰੀਮੰਜਰੀ] ਇ. ਤੁਲਸੀ ।

श्रीमंत—[ਸ੍ਰੀਮੰਤ] ਵਿ. ਧਨੀ ; ਸੁੰਦਰ ; ਪੁ. ਸਿਰ ਦਾ ਇਕ ਗਹਿਣਾ ।

श्रीमती—[ਸ੍ਰੀਮਤੀ] ਇ. ਤੀਵੀਆਂ ਲਈ ਆਦਰ ਸੂਚਕ ਸ਼ਬਦ ; ਰਾਧਾ ; ਲੱਛਮੀ ; ਪਤਨੀ ।

श्रीमलापहा—[ਸ੍ਰੀਮਲਾਪਹਾ] ਇ. ਤਮਾਖੂ, ਤੰਬਾਕੂ ।

श्रीमस्तक—[ਸ੍ਰੀਮਸ੍ਤਕ] ਪੁ. ਲਸਣ ; ਲਾਲ ਆਲੂ ।

श्रीमान्—[ਸ੍ਰੀਮਾਨ੍] ਪੁ. ਆਦਰ ਵਾਲਾ ਸ਼ਬਦ ਜੋ ਨਾਂ ਤੋਂ ਪਹਿਲਾਂ ਰੱਖਿਆ ਜਾਂਦਾ ਹੈ ; ਧਨ ਵਾਲਾ, ਅਮੀਰ ; ਸ਼ਿਵ ; ਵਿਸ਼ਨੂੰ ; ਕਥੇਤ ; ਪਿੱਪਲ ; ਤਿਲਪੁਸ਼ਪੀ ; ਹਲਦੀ ।

श्रीमाल—[ਸ੍ਰੀਮਾਲ] ਪੁ. ਗਲ ਵਿਚ ਪਹਿਨਣ ਦਾ ਇਕ ਗਹਿਣਾ ।

श्रीमुख—[ਸ੍ਰੀਮੁਖ] ਪੁ. ਸੁੰਦਰ ਮੁਖ ; ਵੇਦ ; ਸੂਰਜ ।

श्रीमूर्ति—[ਸ੍ਰੀਮੂਰ੍ਤਿ] ਇ. ਵਿਸ਼ਨੂੰ ਜੀ ਦੀ ਇਕ ਮੂਰਤ ।

श्रीयुक्त, श्रीयुत—[ਸ੍ਰੀਯੁਕ੍ਤ, ਸ੍ਰੀਯੁਤ] ਵਿ. ਸ੍ਰੀਮਾਨ ।

श्रीरमण—[ਸ੍ਰੀਰਮਣ] ਪੁ. ਵਿਸ਼ਨੂੰ ; ਇਕ ਰਾਗ ਦਾ ਨਾਂ ।

श्रीवत्स—[ਸ੍ਰੀਵਤ੍ਸ] ਪੁ. ਵਿਸ਼ਨੂੰ ਦੀ ਛਾਤੀ ਤੇ ਗੁਣੇ ਜਿਨ੍ਹਾਂ ਨਿਸ਼ਾਨ ਜੋ ਭਿਰਗੂ ਦੇ ਪੈਰ ਦਾ ਨਿਸ਼ਾਨ ਮੰਨਿਆ ਜਾਂਦਾ ਹੈ ।

**श्रीवास, श्रीवासक**—[ਸ੍ਰੀਵਾਸ, ਸ੍ਰੀਵਾਸਕ] ਪੁ. ਤਾਰਪੀਨ ਦਾ ਤੇਲ ; ਕੰਵਲ ; ਵਿਸ਼ਨੂੰ ; ਸ਼ਿਵ ; ਦੇਵਦਾਰ ; ਚੰਦਨ ; ਗੁੱਗਲ ; ਧੂਫ ।

**श्रीसहोदर**—[ਸ੍ਰੀਸਹੋਦਰ] ਪੁ. ਚੰਦਰਮਾ, ਚੰਨ ।

**श्रीहत**—[ਸ੍ਰੀਹਤ] ਵਿ. ਬਿਨਾਂ ਤੇਜ ਤੋਂ, ਚਮਕ ਤੋਂ ਬਿਨਾਂ ; ਸੁੰਦਰਤਾ ਤੋਂ ਬਿਨਾਂ ; ਪ੍ਰਭਾਵਹੀਣ ।

**श्रीहर्ष**—[ਸ੍ਰੀਹਰ੍ਸ਼] ਪੁ. ਵਿਸ਼ਨੂੰ ; ਸੰਸਕ੍ਰਿਤ ਦੇ ਇਕ ਮਹਾਂ ਕਵੀ ।

**श्रुत**—[ਸ੍ਰੁਤ] ਵਿ. ਸੁਣਿਆ ਹੋਇਆ ; ਮਸ਼ਹੂਰ ; ਗਿਆਤ ।

**श्रुतपूर्व**—[ਸ੍ਰੁਤਪੂਰਵ] ਵਿ. ਜੋ ਪਹਿਲਾਂ ਸੁਣਿਆ ਗਿਆ ਹੋਵੇ ।

**श्रुतशील**—[ਸ੍ਰੁਤਸ਼ੀਲ] ਵਿ. ਚੰਗੇ ਚਾਲ ਚਲਣ ਵਾਲਾ, ਸਦਾਚਾਰੀ ।

**श्रुतार्थ**—[ਸ੍ਰੁਤਾਰ੍ਥ] ਵਿ. ਸੁਣੀ ਹੋਈ ਜਾਂ ਜ਼ਬਾਨੀ ਕਹੀ ਹੋਈ ਗੱਲ ।

**श्रुति**—[ਸ੍ਰੁਤਿ] ਇ. ਵੇਦ ; ਕੰਨ ; ਸੁਣੀ ਹੋਈ ਗੱਲ ; ਉਡਦੀ ਅਵਾਜ਼ ; ਸ਼ਬਦ ; ਗਿਆਨ ; ਬਾਤਚੀਤ ; ਅਨੁਪ੍ਰਾਸ ਦਾ ਇਕ ਪ੍ਰਕਾਰ ; ਚਾਰ ਦੀ ਸੰਖਿਆ ।

**श्रुतिकट**—[ਸ੍ਰੁਤਿਕਟ] ਪੁ. ਸੱਪ ; ਤਪੱਸਿਆ ।

**श्रुतिकटु**—[ਸ੍ਰੁਤਿਕਟੁ] ਵਿ. ਕਾਵਿ ਰਚਨਾ ਵਿਚ ਇਕ ਦੋਸ਼, ਕਰੜੇ ਜਾਂ ਔਖੇ ਸ਼ਬਦ ।

**श्रुतिधर**—[ਸ੍ਰੁਤਿਧਰ] ਵਿ. ਜਿਸ ਦੇ ਸੁਣਦੇ ਹੀ ਯਾਦ ਹੋ ਜਾਵੇ ।

**श्रुतिपथ**—[ਸ੍ਰੁਤਿਪਥ] ਪੁ. ਕੰਨ ; ਵੇਦ ਦਾ ਦੱਸਿਆ ਮਾਰਗ ।

**श्रुतिवर्जित**—[ਸ੍ਰੁਤਿਵਰ੍ਜਿਤ] ਵਿ. ਬਹਿਰਾ, ਬੋਲਾ ; ਵੇਦ ਦੇ ਗਿਆਨ ਤੋਂ ਰਹਿਤ ; ਜੋ ਵੇਦ ਦੁਆਰਾ ਪਰਵਾਨ ਨਾ ਹੋਵੇ ।

**श्रुतिवेध**—[ਸ੍ਰੁਤਿਵੇਧ] ਪੁ. ਕੰਨ ਵਿਚ ਛੇਕ ਕਰਨ ਦੀ ਕਿਰਿਆ ਜਾਂ ਸੰਸਕਾਰ ।

**श्रुत्यनुप्रास**—[ਸ੍ਰੁਤ੍ਯਨੁਪ੍ਰਾਸ] ਪੁ. ਇਕ ਅਲੰਕਾਰ ।

**श्रेणि**—[ਸ੍ਰੇਣਿ] ਇ. ਵੇਖੋ ਸ੍ਰੇਣੀ (श्रेणी) ।

**श्रेणिक**—[ਸ੍ਰੇਣਿਕ] ਪੁ. ਅਗਲਾ ਦੰਦ ।

**श्रेणिका**—[ਸ੍ਰੇਣਿਕਾ] ਇ. ਡੇਰਾ, ਤੰਬੂ ; ਇਕ ਛੰਦ ।

**श्रेणी**—[ਸ੍ਰੇਣੀ] ਇ. ਪੰਗਤ ; ਸ੍ਰੇਣੀ ; ਜਮਾਤ ; ਵਰਗ ; ਕ੍ਰਮ ; ਪੌੜੀ ।

**श्रेणीबद्ध**—[ਸ੍ਰੇਣੀਬੱਧ] ਵਿ. ਕਤਾਰ ਵਿਚ ਬੰਨ੍ਹਿਆ ਹੋਇਆ ।

**श्रेय**—[ਸ੍ਰੇਯ] ਵਿ. ਬਹੁਤ ਅੱਛਾ ; ਵਧੀਆ, ਉੱਤਮ, ਚੰਗਾ ; ਜਸ ਦੇਣ ਵਾਲਾ ; ਸ਼ੁਭ ; ਪੁ. ਭਲਾਈ ; ਧਰਮ ਅਰਥ ਕੰਮ ਅਤੇ ਮੋਕਸ਼ ; ਪੁੰਨ ; ਸਦਾਚਾਰ ; ਕਲਿਆਣ ।

**श्रेयस्कर**—[ਸ੍ਰੇਯਸ੍ਕਰ] ਵਿ. ਕਲਿਆਣ ਕਰਨ ਵਾਲਾ, ਭਲਾਈ ਕਰਨ ਵਾਲਾ ।

**श्रेष्ठ**—[ਸ੍ਰੇਸ਼੍ਠ] ਵਿ. ਸਭ ਤੋਂ ਉੱਤਮ ; ਪੂਜ ; ਵੱਡਾ ; ਜੇਠਾ ।

**श्रेष्ठकाष्ठ**—[ਸ੍ਰੇਸ਼੍ਠਕਾਸ਼੍ਠ] ਪੁ. ਸਾਗਵਾਨ ਦਾ ਰੁੱਖ ; ਘਰ ਵਿਚ ਲਗਿਆ ਹੋਇਆ ਵੱਡਾ ਥੰਮ ।

**श्रेष्ठत:**—[ਸ੍ਰੇਸ਼੍ਠਤ:] ਅਵ੍ਯ. ਖਾਸ ਕਰਕੇ ।

**श्रेष्ठता**—[ਸ੍ਰੇਸ਼੍ਠਤਾ] ਇ. ਵਡਿਆਈ, ਵੱਡਪਣ ; ਚੰਗਿਆਈ, ਸ੍ਰੇਸ਼ਠਤਾ ; ਪ੍ਰਧਾਨਤਾ ।

**श्रेष्ठा**—[ਸ੍ਰੇਸ਼੍ਠਾ] ਇ. ਬਹੁਤ ਚੰਗੀ ਤੀਵੀਂ, ਚੰਗੇ ਸੁਭਾ ਦੀ ਤੀਵੀਂ ; ਤ੍ਰਿਫਲਾ ; ਥਲਪਦਮਣੀ ।

**श्रेष्ठी**—[ਸ੍ਰੇਸ਼੍ਠੀ] ਪੁ. ਵਪਾਰੀਆਂ ਦਾ ਆਗੂ, ਮਹਾਜਨ, ਸੇਠ ।

**श्रोण**—[ਸ੍ਰੋਣ] ਵਿ. ਲੰਗੜਾ ।

**श्रोणा**—[ਸ੍ਰੋਣਾ] ਇ. ਕਾਂਜੀ ; ਪਿੱਛ ; ਇਕ ਨਛੱਤਰ ।

**श्रोणि**—[ਸ੍ਰੋਣਿ] ਇ. ਲੱਕ, ਕਮਰ ; ਚੁੱਤੜ ; ਰਾਹ ।

**श्रोणिकपाल**—[ਸ੍ਰੋਣਿਕਪਾਲ] ਪੁ. ਪੱਟ ਦੀ ਹੱਡੀ ।

**श्रोणिसूत्र**—[ਸ੍ਰੋਣਿਸੂਤ੍ਰ] ਪੁ. ਤੜਾਗੀ ।

**श्रोणी**—[ਸ੍ਰੋਣੀ] ਇ. ਵੇਖੋ ਸ੍ਰੋਣਿ (श्रोणि) ।

**श्रोत**—[ਸ੍ਰੋਤ] ਪੁ. ਕੰਨ ; ਹਾਥੀ ਦੀ ਸੁੰਡ ; ਸੋਤਾ ।

**श्रोतक**—[ਸ੍ਰੋਤਕ] ਵਿ. ਸੁਣਨ ਯੋਗ ; ਜਿਸਨੇ ਸੁਣਨਾ ਹੋਵੇ ।

**श्रोतव्य**—[ਸ੍ਰੋਤਵ੍ਯ] ਵਿ. ਸੁਣਨ ਯੋਗ ।

**श्रोता**—[ਸ੍ਰੋਤਾ] ਪੁ. ਸੁਣਨ ਵਾਲਾ ਵਿਅਕਤੀ, ਸਰੋਤਾ ।

**श्रोत्र**—[ਸ੍ਰੋਤ੍ਰ] ਪੁ. ਕੰਨ ; ਵੇਦ ; ਵੇਦ ਦੇ ਵਿਸ਼ੇ ਵਿਚ ਨਿਪੁੰਨਤਾ ।

**श्रोत्रिय, श्रोत्री**—[ਸ੍ਰੋਤ੍ਰਿਯ, ਸ੍ਰੋਤ੍ਰੀ] ਪੁ. ਵੇਦ ਜਾਣਨ ਵਾਲਾ ਬ੍ਰਾਹਮਣ ; ਬ੍ਰਾਹਮਣਾਂ ਦਾ ਇਕ ਵਰਤਮਾਨ ਭੇਦ ।

**श्रौत**—[ਸ੍ਰੌਤ] ਵਿ. ਵੇਦ ਸਬੰਧੀ ; ਜੋ ਵੇਦ ਦੇ ਮੁਤਾਬਕ ਹੋਵੇ ; ਸੁਣਨ ਸਬੰਧੀ ।

**श्लक्ष्ण**—[ਸ੍ਲਕ੍ਸ਼ਣ] ਵਿ. ਕੋਮਲ ; ਮੂਰਖ ; ਚਿਕਣਾ ; ਸੁੰਦਰ ; ਸੱਚਾ ।

**श्लथ**—[ਸ੍ਲਥ] ਵਿ. ਕਮਜ਼ੋਰ ; ਢਿੱਲਾ ; ਜੋ ਬੰਨ੍ਹਿਆ ਹੋਇਆ ਨਾ ਹੋਵੇ ।

**श्लाघन**—[ਸ੍ਲਾਘਨ] ਵਿ. ਆਪਣੀ ਤਰੀਫ ਆਪ ਕਰਨ ਵਾਲਾ, ਡੀਂਗ ਮਾਰਨ ਵਾਲਾ ; ਪੁ. ਆਪਣੀ ਤਾਰੀਫ ਆਪ ਕਰਨ ਦਾ ਭਾਵ ।

श्लाघनीय—[ਸ੍ਲਾਘਨੀਯ] ਵਿ. ਤਾਰੀਫ਼ ਦੇ ਯੋਗ, ਵਡਿਆਈ ਯੋਗ ; ਉੱਤਮ, ਚੰਗਾ ।

श्लाघनीयता, श्लाघा—[ਸ੍ਲਾਘਨੀਯਤਾ, ਸ੍ਲਾਘਾ] ਇ. ਤਰੀਫ਼, ਵਡਿਆਈ, ਉਸਤਤ ; ਖ਼ੁਸ਼ਾਮਦ ।

श्लाघित—[ਸ੍ਲਾਘਿਤ] ਵਿ. ਜਿਸ ਦੀ ਤਾਰੀਫ਼ ਹੋਈ ਹੋਵੇ ; ਉੱਤਮ, ਚੰਗਾ ।

श्लाघ्य—[ਸ੍ਲਾਘ੍ਯ] ਵਿ. ਤਾਰੀਫ਼ ਦੇ ਲਾਇਕ, ਸਲਾਹੁਣ ਯੋਗ ।

श्लिष्ट—[ਸ੍ਲਿਸ੍ਟ] ਵਿ. ਜਿਸ ਨੂੰ ਗਲਵਕੜੀ ਪਾਈ ਗਈ ਹੋਵੇ ; ਸੰਯੁਕਤ ; ਅਲੰਕਾਰਯੁਕਤ, ਇਕ ਤੋਂ ਵੱਧ ਅਰਥਾਂ ਵਾਲਾ, ਦੋ ਅਰਥਾਂ ਵਾਲਾ ।

श्लिष्टि—[ਸ੍ਲਿਸ੍ਟਿ] ਇ. ਗਲਵੱਕੜੀ, ਜੱਫੀ ; ਲਗਾਉ ।

श्लीपद—[ਸ੍ਲੀਪਦ] ਪੁ. ਪੈਰ ਫੁਲਣ ਦੀ ਇਕ ਬੀਮਾਰੀ ।

श्लील—[ਸ੍ਲੀਲ] ਵਿ. ਉੱਤਮ, ਵਧੀਆ ; ਜੋ ਅਸ਼ਲੀਲ ਨਾ ਹੋਵੇ ; ਸ਼ੋਭਾ ਵਾਲਾ ।

श्लेष—[ਸ੍ਲੇਸ਼] ਪੁ. ਇਕ ਅਲੰਕਾਰ ; ਸੰਜੋਗ ; ਮੇਲ ; ਗਲਵਕੜੀ ।

श्लेषोपमा—[ਸ੍ਲੇਸ਼ੋਪਮਾ] ਇ. ਇਕ ਅਲੰਕਾਰ ।

श्लेष्म, श्लेष्मक—[ਸ੍ਲੇਸ੍ਮ, ਸ੍ਲੇਸ੍ਮਕ] ਪੁ. ਕਫ਼, ਬਲਗਮ ।

श्लेष्मघ्न, श्लेष्मघ्ना, श्लेष्मघ्नी—[ਸ੍ਲੇਸ੍ਮਘ੍ਨ, ਸ੍ਲੇਸ੍ਮਘ੍ਨਾ, ਸ੍ਲੇਸ੍ਮਘ੍ਨੀ] ਪੁ. ਇ. ਕਿਉੜਾ ; ਚਮੇਲੀ ਜਾਂ ਜੂਹੀ ।

श्लेष्मा—[ਸ੍ਲੇਸ੍ਮਾ] ਪੁ. ਕਫ਼, ਬਲਗਮ ।

श्लेष्मी—[ਸ੍ਲੇਸ੍ਮੀ] ਪੁ. ਗੰਦਾ ਬਿਰੋਜ਼ਾ ; ਲੋਬਾਨ ।

श्लोक—[ਸ੍ਲੋਕ] ਪੁ. ਸ਼ਬਦ ; ਧੁਨ, ਆਵਾਜ਼ ; ਪੁਕਾਰ ; ਉਸਤਤ, ਤਾਰੀਫ਼, ਨਾਮ, ਜੱਸ ; ਸੰਸਕ੍ਰਿਤ ਦਾ ਕਈ ਪਦ ; ਸੰਸਕ੍ਰਿਤ ਦਾ ਅਨੁਸ਼ਟੁਪ ਛੰਦ ।

श्वः—[ਸ੍ਵ:] ਅ. ਆਉਣ ਵਾਲਾ ਦੂਜਾ ਦਿਨ, ਕੱਲ੍ਹ, ਭਲਕੇ ।

श्वक—[ਸ੍ਵਕ] ਪੁ. ਭੇੜੀਆ, ਬਘਿਆੜ ।

श्वन्—[ਸ੍ਵਨ੍] ਪੁ. ਕੁੱਤਾ ।

श्वपच—[ਸ੍ਵਪਚ] ਪੁ. ਚੰਡਾਲ, ਕੁੱਤੇ ਦਾ ਮਾਸ ਪਕਾ ਕੇ ਖਾਣ ਵਾਲਾ ।

श्वपाक—[ਸ੍ਵਪਾਕ] ਪੁ. ਚੰਡਾਲ ।

श्वपुच्छ—[ਸ੍ਵਪੁੱਛ] ਪੁ. ਬਿੱਛੂ ।

श्वभीरु—[ਸ੍ਵਭੀਰੁ] ਪੁ. ਗਿੱਦੜ ।

श्वभ्र—[ਸ੍ਵਭ੍ਰ] ਪੁ. ਇਕ ਨਰਕ ; ਛੇਕ, ਦਰਾਰ, ਤ੍ਰੇੜ ।

श्वशुर—[ਸ੍ਵਸ਼ੁਰ] ਪੁ. ਸਹੁਰਾ ;

श्वश्रू—[ਸ੍ਵਸ਼੍ਰੂ] ਇ. ਸੱਸ ।

श्वसन—[ਸ੍ਵਸਨ] ਪੁ. ਸਾਹ ਲੈਣ ਦਾ ਭਾਵ ; ਹਫਣ ਦਾ ਭਾਵ ; ਮੂੰਹ ਵਿਚੋਂ ਹਵਾ ਛੱਡਣ ਦੀ ਕਿਰਿਆ ; ਲੰਮਾਂ ਸਾਹ ਖਿੱਚਣ ਦਾ ਭਾਵ, ਹੌਕੇ ਭਰਨ ਦਾ ਭਾਵ ; ਹਵਾ ; ਮੈਨਫਲ ; ਇਕ ਦੈਂਤ ।

श्वसनाशन, श्वसनोत्सुक—[ਸ੍ਵਸਨਾਸ਼ਨ, ਸ੍ਵਸਨੋਤ੍ਸੁਕ] ਪੁ. ਸੱਪ ।

श्वस्तन—[ਸ੍ਵਸ੍ਤਨ] ਪੁ.
श्वस्तनी—[ਸ੍ਵਸ੍ਤਨੀ] ਇ. ਦੇਖੋ ਸ੍ਵ: (श्वः) ।

श्वान—[ਸ੍ਵਾਨ] ਪੁ. ਕੁੱਤਾ ; ਛਪੱਯਾ ਛੰਦ ਦਾ ਇਕ ਭੇਦ ; ਦੋਹੇ ਇਕ ਭੇਦ ।

श्वानचिल्लिका—[ਸ੍ਵਾਨਚਿੱਲਿਕਾ] ਇ. ਬਾਥੂ ਦਾ ਸਾਗ ।

श्वाननिद्रा—[ਸ੍ਵਾਨਨਿਦ੍ਰਾ] ਇ. ਹਲਕੀ ਨੀਂਦ ਜੋ ਥੋੜੇ ਜਿਹੇ ਖੜਕੇ ਨਾਲ ਝਟ ਖੁਲ ਜਾਵੇ, ਝਪਕੀ ।

श्वापद—[ਸ੍ਵਾਪਦ] ਪੁ. ਖੂਨੀ ਪਸ਼ੂ, ਦਰਿੰਦਾ ।

श्वास—[ਸ੍ਵਾਸ] ਪੁ. ਸਾਹ, ਦਮ, ਦਮੇ ਦੀ ਬੀਮਾਰੀ ।

श्वासकास—[ਸ੍ਵਾਸਕਾਸ] ਪੁ. ਦਮਾਂ ਅਤੇ ਖਾਂਸੀ ; ਦਮੇ ਦੇ ਰੋਗ ਦੀ ਖੰਘ ।

श्वासकुठार—[ਸ੍ਵਾਸਕੁਠਾਰ] ਪੁ. ਦਮੇ ਦੇ ਰੋਗ ਵਿਚ ਦਿੱਤੀ ਜਾਣ ਵਾਲੀ ਇਕ ਦਵਾ ।

श्वासरोध—[ਸ੍ਵਾਸਰੋਧ] ਪੁ. ਦਮ ਘੁਟਣ ਦੀ ਕਿਰਿਆ ; ਸਾਹ ਰੋਕਣ ਦੀ ਕਿਰਿਆ ।

+श्वासा—[ਸ੍ਵਾਸਾ] ਇ. ਸਾਹ, ਦਮ, ਪ੍ਰਾਣ ।

श्वासोच्छ्वास—[ਸ੍ਵਾਸੋੱਛ੍ਵਾਸ] ਪੁ. ਹੌਂਕਣੀ, ਸਾਹ ਤੇ ਸਾਹ ਲੈਣ ਦਾ ਭਾਵ ।

श्वेत—[ਸ੍ਵੇਤ] ਵਿ. ਚਿੱਟਾ, ਸਫ਼ੈਦ ; ਪੁ. ਇਕ ਦੀਪ ; ਚਾਂਦੀ ; ਸਫ਼ੈਦ ਰੰਗ ।

श्वेतकंद (श्वेतकांद)—[ਸ੍ਵੇਤਕੰਦ] ਪੁ. ਪਿਆਜ਼, ਗੰਢਾ ।

श्वेतकुष्ठ—[ਸ੍ਵੇਤਕੁਸ੍ਟ] ਪੁ. ਸਫ਼ੈਦ ਦਾਗਾਂ ਵਾਲਾ ਕੋੜ੍ਹ ।

श्वेतगरुत—[ਸ੍ਵੇਤਗਰੁਤ] ਪੁ. ਰਾਜ ਹੰਸ ।

श्वेतच्छद—[ਸ੍ਵੇਤਚ੍ਛਦ] ਪੁ. ਬਣਤੁਲਸੀ ; ਹੰਸ ।

श्वेतता—[ਸ੍ਵੇਤਤਾ] ਇ. ਸਫ਼ੈਦੀ, ਚਿੱਟਿਆਈ ।

श्वेतद्युति—[ਸ੍ਵੇਤਦ੍ਯੁਤਿ] ਪੁ. ਚੰਦਰਮਾ, ਚੰਨ ।

श्वेतधातु—[ਸ੍ਵੇਤਧਾਤੁ] ਪੁ. ਖੜੀਆ ਮਿੱਟੀ ।

श्वेतनील—[ਸ੍ਵੇਤਨੀਲ] ਪੁ. ਬੱਦਲ ।

श्वेतपक्ष—[ਸ੍ਵੇਤਪਕ੍ਸ਼] ਪੁ. ਹੰਸ ।

**श्वेतप्रदर**—[ਸ੍ਵੇਤਪ੍ਰਦਰ] ਪੁ. ਤੀਵੀਆਂ ਦੀ ਇਕ ਬੀਮਾਰੀ ਜਿਸ ਕਰਕੇ ਯੋਨੀ ਵਿਚੋਂ ਸਫ਼ੇਦ ਪਾਣੀ ਨਿਕਲਦਾ ਰਹਿੰਦਾ ਹੈ, ਲਿਕੋਰੀਆ ।

**श्वेतभानु, श्वेतमयूख**—[ਸ੍ਵੇਤਭਾਨੁ, ਸ੍ਵੇਤਮਯੂਖ] ਪੁ. ਚੰਦਰਮਾ, ਚੰਨ ।

**श्वेतरस**—[ਸ੍ਵੇਤਰਸ] ਪੁ. ਮੱਖਣ ।

**श्वेतवाहन**—[ਸ੍ਵੇਤਵਾਹਨ] ਪੁ. ਚੰਦਰਮਾ ; ਅਰਜਨ ; ਸ਼ਿਵ ਦਾ ਇਕ ਰੂਪ ।

**श्वेतांबर (श्वेत+म्बर)**—[ਸ੍ਵੇਤਾਂਬਰ] ਪੁ. ਸਫ਼ੇਦ ਕਪੜਾ ; ਜੈਨੀਆਂ ਦਾ ਇਕ ਮੁੱਖ ਸੰਪਰਦਾਇ ; ਚਿੱਟੇ ਕਪੜੇ ਪਾਉਣ ਵਾਲਾ ਵਿਅਕਤੀ ।

**श्वेता**—[ਸ੍ਵੇਤਾ] ਇ. ਕੌਡੀ ; ਵੰਸਲੋਚਨ ; ਫਟਕੜੀ ; ਚੀਨੀ ; ਸ਼ਕਰ ; ਮਿਸਰੀ ; ਅੱਗ ਦੀਆਂ ਸੱਤ ਜੀਭਾਂ ਵਿਚੋਂ ਇਕ ; ਭੋਜ ਪਤ੍ਰ ਦਾ ਰੁੱਖ ; ਕਾਸ਼ਠਪਾਟਲਾ ; ਅਤੀਸ ; ਅਪਰਾਜਿਤਾ ਵੇਲ ; ਸਫ਼ੇਦ ਬਚ ।

**श्वेताद्रि**—[ਸ੍ਵੇਤਾਦ੍ਰਿ] ਪੁ. ਕੈਲਾਸ਼ ਪਰਬਤ ।

**श्वेताश्वतर**—[ਸ੍ਵੇਤਾਸ਼੍ਵਤਰ] ਪੁ. ਕ੍ਰਿਸ਼ਨ ਯਜੁਰਵੇਦ ਦੀ ਇਕ ਸ਼ਾਖ ; ਇਕ ਉਪਨਿਸ਼ਦ ।

# ष

**ष**—[ਸ਼] ਦੇਵਨਾਗਰੀ ਵਰਣ ਮਾਲਾ ਦਾ ਇਕੱਤੀਵਾਂ ਅਤੇ ਊਸ਼ਮ ਵਰਗ ਦਾ ਦੂਜਾ ਵਿਅੰਜਨ ਜਿਸ ਦੇ ਬੋਲਣ ਸਮੇਂ ਮੂਰਧਾ ਤੇ ਜ਼ੋਰ ਪੈਂਦਾ ਹੈ ; ਪੁ. ਕੇਸ, ਵਾਲ ; ਨਾਸ਼ ; ਬਾਕੀ ; ਮੁਕਤੀ ; ਸਵਰਗ ; ਵਿਦਵਾਨ ਪੁਰਸ਼ ; ਇਸਤ੍ਰੀਆਂ ਦੀ ਛਾਤੀ ; ਨਾਸ਼ ; ਅੰਤ ; ਗਰਭ ; ਸਹਿਨਸ਼ੀਲਤਾ ; ਵਿ. ਉੱਤਮ, ਸ੍ਰੇਸ਼ਟ, ਵਧੀਆ ।

**षंजन (षञ्जन)**—[ਸ਼ੰਜਨ] ਪੁ. ਗੱਲਵੱਕੜੀ, ਮਿਲਣ, ਆਲਿੰਗਨ ।

**षंड (षण्ड)**—[ਸ਼ੰਡ] ਪੁ. ਸਮੂਹ, ਝੁੰਡ ; ਸਾਂਢ ; ਨਪੁੰਸਕ, ਹੀਜੜਾ, ਨਾਮਰਦ ; ਕੰਵਲ-ਫੁੱਲਾਂ ਦਾ ਇਕੱਠ ; ਸ਼ਿਵ ਜੀ ਦਾ ਇਕ ਨਾਂ ; ਧ੍ਰਿਤਰਾਸ਼ਟਰ ਦੇ ਇਕ ਪੁੱਤਰ ਦਾ ਨਾਂ ।

**षंडत्व (षण्डत्व)**—[ਸ਼ੰਡਤ੍ਵ] ਪੁ. ਨਾਮਰਦੀ, ਹੀਜੜਾਪਣ ।

**षंडामर्क (षण्डामर्क)**—[ਸ਼ੰਡਾਮਰ੍ਕ] ਪੁ. ਸ਼ੁਕਰਾਚਾਰੀਆ ਦੇ ਪੁੱਤਰ ਦਾ ਨਾਂ ।

**षंडाली (षण्डाली)**—[ਸ਼ੰਡਾਲੀ] ਇ. ਛਟਾਂਕ ਦੇ ਮਾਪ ਦੀ ਇਕ ਤੇਲ ਮਾਪਣ ਦੀ ਛੋਟੀ ਜਿਹੀ ਕੁੱਜੀ ; ਵਿਭਚਾਰਣੀ ਤੀਵੀਂ ; ਤਾਲ, ਛੰਭ ।

**षट्**—[ਸ਼ਟ੍] ਵਿ. ਛੀ, 6 ; ਪੁ. ਛੇ ਦੀ ਸੰਖਿਆ ; ਇਕ ਰਾਗ ।

**षट्क**—[ਸ਼ਟ੍ਕ] ਪੁ. ਛੇ ਚੀਜ਼ਾਂ ਦਾ ਸਮੂਹ ।

**षट्कर्म**—[ਸ਼ਟ੍ਕਰ੍ਮ] ਪੁ. ਬ੍ਰਾਹਮਣ ਦੇ ਛੇ ਕਿਸਮ ਦੇ ਕਰਮ ; ਝਗੜਾ ; ਝੰਝਟ ।

**षट्कोण**—[ਸ਼ਟ੍ਕੋਣ] ਵਿ. ਛੇ ਖੂੰਜੀ ; ਪੁ. ਬੱਜਰ ; ਹੀਰਾ ।

**षट्चक्र**—[ਸ਼ਟ੍ਚਕ੍ਰ] ਪੁ. ਹਠ ਯੋਗ ਦੇ ਮੁਤਾਬਕ ਕੁੰਡਲਨੀ ਦੇ ਉੱਪਰ ਛੇ ਚੱਕਰ ; ਸਾਜ਼ਿਸ਼ ।

**षट्चरण**—[ਸ਼ਟ੍ਚਰਣ] ਪੁ. ਭੌਰਾ ; ਵਿ. ਛੇ ਪੈਰਾਂ ਵਾਲਾ ।

**षट्ताल**—[ਸ਼ਟ੍ਤਾਲ] ਪੁ. ਮ੍ਰਿਦੰਗ ਦੀ ਇਕ ਤਾਲ ।

**षट्तिला**—[ਸ਼ਟ੍ਤਿਲਾ] ਇ. ਮਾਘ ਮਹੀਨੇ ਦੇ ਹਨੇਰੇ ਪੱਖ ਦੀ ਇਕਾਦਸ਼ੀ ।

**षट्पद**—[ਸ਼ਟ੍ਪਦ] ਪੁ. ਭੌਰਾ ; ਕਿਲਨੀ ਨਾਂ ਦਾ ਇਕ ਕੀੜਾ ; ਵਿ. ਛੇ ਪੈਰਾਂ ਵਾਲਾ ।

**षट्पदप्रिय**—[ਸ਼ਟ੍ਪਦਪ੍ਰਿਯ] ਪੁ. ਕੰਵਲ ; ਨਾਗ ਕੇਸਰ ।

**षट्पदा**—[ਸ਼ਟ੍ਪਦਾ] ਇ. ਭੌਰੀ ।

**षट्पदी**—[ਸ਼ਟ੍ਪਦੀ] ਇ. ਭੌਰੀ ; ਇਕ ਛੰਦ ; ਵਿ. ਛੇ ਪੈਰਾਂ ਵਾਲੀ ।

**षट्पाद**—[ਸ਼ਟ੍ਪਾਦ] ਪੁ. ਛੇ ਪੈਰਾਂ ਵਾਲਾ, ਭੌਰਾ ।

**षट्प्रज्ञ**—[ਸ਼ਟ੍ਪ੍ਰਗ੍ਯ] ਪੁ. ਵਿਭਚਾਰੀ, ਲੁੱਚਾ ; ਧਰਮ-ਅਰਥ ਆਦਿ ਦਾ ਗਿਆਤਾ ।

**षट्रस**—[ਸ਼ਟ੍ਰਸ] ਪੁ. ਮਿੱਠਾ, ਸਲੂਣਾ, ਚਾਤੀਰਾ, ਕੌੜਾ, ਕਸੈਲਾ ਅਤੇ ਖੱਟਾ ਇਹ ਛੇ ਸੁਆਦ ।

**षट्राग**—[ਸ਼ਟ੍ਰਾਗ] ਪੁ. ਸੰਗੀਤ ਦੇ ਛੇ ਰਾਗ ।

**षट्शास्त्र**—[ਸ਼ਟ੍ਸ਼ਾਸ੍ਤ੍ਰ] ਪੁ. ਹਿੰਦੂਆਂ ਦੇ ਛੇ ਦਰਸ਼ਨ ।

**षट्शास्त्री**—[ਸ਼ਟ੍ਸ਼ਾਸ੍ਤ੍ਰੀ] ਪੁ. ਛੇ ਦਰਸ਼ਨਾਂ ਦਾ ਜਾਣਕਾਰ ।

**षडंग (षडङ्ग)**—[ਸ਼ੜੰਗ] ਪੁ. ਸਰੀਰ ਦੇ ਛੇ ਅੰਗ ; ਵੇਦ ਦੇ ਛੇ ਅੰਗ ; ਵਿ. ਛੇ ਅੰਗਾਂ ਵਾਲਾ ।

**षडंघ्रि**—[ਸ਼ੜੰਘ੍ਰਿ] ਪੁ. ਭੌਰਾ ।

**षडग्नि**—[ਸ਼ੜਗ੍ਨਿ] ਇ. ਕਰਮਕਾਂਡ ਦੇ ਮੁਤਾਬਕ ਛੇ ਕਿਸਮ ਦੀ ਅੱਗ ।

**षडानन**—[ਸ਼ੜਾਨਨ] ਵਿ. ਛੇ ਮੂੰਹਾਂ ਵਾਲਾ ; ਪੁ. ਕਾਰਤਿਕੇਯ ।

**षड्गुण**—[ਸ਼ੜ੍ਗੁਣ] ਪੁ. ਛੇ ਗੁਣਾਂ ਦਾ ਸਮੂਹ ।

**षड्ज**—[ਸ਼ੜ੍ਜ] ਪੁ. ਸੰਗੀਤ ਦੇ ਸੱਤਾਂ ਸੁਰਾਂ ਵਿਚੋਂ ਚੌਥਾ ਸੁਰ ਜੋ ਮੋਰ ਦੀ ਅਵਾਜ਼ ਨਾਲ ਮਿਲਦਾ ਜੁਲਦਾ ਹੈ ।

**षड्दर्शन**—[ਸ਼ੜ੍ਦਰ੍ਸ਼ਨ] ਪੁ. ਛੇ ਦਰਸ਼ਨ ।

षड्दर्शनी—[ਸ਼ੜ੍ਦਰ੍ਸ਼ਨੀ] ਪੁ. ਛੇ ਦਰਸ਼ਨਾਂ ਦੇ ਜਾਣਨ ਵਾਲਾ ਗਿਆਨੀ ।

षड्भाव—[ਸ਼ੜ੍ਭਾਵ] ਪੁ. ਜੋਤਸ਼ ਮਤ ਦੇ ਛੇ ਭਾਵ ; ਦਰਸ਼ਨ ਦੇ ਅਨੁਸਾਰ ਛੇ ਪਦਾਰਥ ।

षड्भुजा—[ਸ਼ੜ੍ਭੁਜਾ] ਇ. ਖਰਬੂਜਾ ; ਦੁਰਗਾ ਦੀ ਇਕ ਮੂਰਤੀ ।

षड्यंत्र (षड्यन्त्र)—[ਸ਼ੜ੍ਯੰਤ੍ਰ] ਪੁ. ਕਿਸੇ ਦੇ ਖਿਲਾਫ਼ ਗੁਪਤ ਕੀਤੀ ਹੋਈ ਕਾਰਵਾਈ, ਛਲ ਕਪਟ ਦੀ ਚਾਲ, ਜਾਲ, ਸਾਜ਼ਿਸ਼ ।

षड्रस—[ਸ਼ੜ੍ਰਸ] ਪੁ. ਛੇ ਕਿਸਮ ਦਾ ਸੁਆਦ ਜਾਂ ਰਸ ।

षड्रिपु—[ਸ਼ੜ੍ਰਿਪੁ] ਪੁ. ਕਾਮ, ਕ੍ਰੋਧ, ਲੋਭ, ਮਦ, ਮੋਹ ਅਤੇ ਮਤਸਰ ਮਨੁੱਖਾਂ ਦੇ ਛੇ ਵਿਕਾਰ ਜਾਂ ਦੁਸ਼ਮਣ ।

षड्वक्त्र—[ਸ਼ੜ੍ਵਕ੍ਤ੍ਰ] ਪੁ. ਕਾਰਤਿਕੇਯ ।

षड्वर्ग—[ਸ਼ੜ੍ਵਰ੍ਗ] ਪੁ. ਛੇ ਚੀਜ਼ਾਂ ਦਾ ਸਮੂਹ ।

षड्बिंदु (षड्बिन्दु)—[ਸ਼ੜ੍ਬਿੰਦੁ] ਪੁ. ਇਕ ਕਿਸਮ ਦਾ ਕੀੜਾ ਜਿਸ ਦੀ ਪਿੱਠ ਤੇ ਛੇ ਟਿਮਕਣੇ ਹੁੰਦੇ ਹਨ ; ਇਕ ਪ੍ਰਸਿੱਧ ਤੇਲ ; ਵਿਸ਼ਨੂੰ ।

षड्विकार—[ਸ਼ੜ੍ਵਿਕਾਰ] ਪੁ. ਮਨੁੱਖ ਦੇ ਛੇ ਤਰ੍ਹਾਂ ਦੇ ਵਿਕਾਰ ।

षण्मास—[ਸ਼ਣ੍ਮਾਸ] ਪੁ. ਛੇ ਮਹੀਨੇ, ਅੱਧਾ ਸਾਲ ।

षण्मासिक—[ਸ਼ਣ੍ਮਾਸਿਕ] ਵਿ. ਛੇ ਮਹੀਨਿਆਂ ਵਿਚ ਆਉਣ ਵਾਲਾ, ਛਿਮਾਹੀ, ਅਰਧਵਾਰਸ਼ਕ ।

षण्मुख—[ਸ਼ਣ੍ਮੁਖ] ਪੁ. ਕਾਰਤਿਕੇਯ ।

षष्ट—[ਸ਼ਸ਼੍ਟ] ਵਿ. ਸੱਠਵਾਂ ।

षष्टि—[ਸ਼ਸ਼੍ਟਿ] ਵਿ. ਸੱਠ ; ਇ. ਸੱਠ ਦੀ ਗਿਣਤੀ ।

षष्टिक—[ਸ਼ਸ਼੍ਟਿਕ] ਪੁ. ਸੱਠੀ ਦੇ ਚਾਉਲ ; ਸੱਠ ਦੀ ਗਿਣਤੀ ; ਵਿ. ਸੱਠ (ਰੁਪੈ ਆਦਿ) ਵਿਚ ਖਰੀਦਿਆ ਹੋਇਆ ।

षष्टितंत्र (षष्टितन्त्र)—[ਸ਼ਸ਼੍ਟਿਤੰਤ੍ਰ] ਪੁ. ਸਾਂਖ ਸ਼ਾਸਤਰ ਜਿਸ ਵਿਚ ਸੱਠ ਪਦਾਰਥਾਂ ਤੇ ਵਿਚਾਰ ਕੀਤਾ ਗਿਆ ਹੈ ।

षष्टिविद्या—[ਸ਼ਸ਼੍ਟਿਵਿਦ੍ਯਾ] ਇ. ਸਾਂਖ ਵਿਦਿਆ ।

षष्ठ—[ਸ਼ਸ਼੍ਠ] ਵਿ. ਛੇਵਾਂ ।

षष्ठांश—[ਸ਼ਸ਼੍ਠਾਂਸ਼] ਪੁ. ਛੇਵਾਂ ਹਿੱਸਾ ।

षष्ठी—[ਸ਼ਸ਼੍ਠੀ] ਇ. ਕਿਸੇ ਮਹੀਨੇ ਦੀ ਹਨੇਰ ਜਾਂ ਚਾਨਣੇ ਪੱਖ ਦੀ ਛੱਠ ; ਵਿਆਕਰਣ ਦੀ ਇਕ ਵਿਭਕਤੀ, ਸਬੰਧ ਕਾਰਕ ।

षाण्मातुर—[ਸ਼ਾਣ੍ਮਾਤੁਰ] ਪੁ. ਕਾਰਤਿਕੇਯ ।

षाण्मासिक—[ਸ਼ਾਣ੍ਮਾਸਿਕ] ਵਿ. ਛੇ ਛੇ ਮਹੀਨੇ ਪਿੱਛੋਂ ਹੋਣ ਵਾਲਾ, ਛਿਮਾਹੀ ।

षाष्ठ—[ਸ਼ਾਸ਼੍ਠ] ਵਿ. ਛਠਾ, ਛੇਵਾਂ ।

षोडश—[ਸ਼ੋੜਸ਼] ਵਿ. ਸੋਲ੍ਹਵਾਂ, ਸੋਲ੍ਹਾਂ ਦੀ ਸੰਖਿਆ ਦਾ ; ਸੋਲ੍ਹਾਂ ; ਪੁ. ਸੋਲ੍ਹਾਂ ਦੀ ਸੰਖਿਆ ।

षोडशकला—[ਸ਼ੋੜਸ਼ਕਲਾ] ਵਿ. ਜਿਸ ਵਿਚ ਸੋਲ੍ਹਾਂ ਕਲਾਂ ਹੋਣ ; ਪੁ. ਚੰਦਰਮਾ ; ਵਿਸ਼ਨੂੰ ਦੀ ਇਕ ਮੂਰਤੀ ।

षोडशगण—[ਸ਼ੋੜਸ਼ਗਣ] ਪੁ. ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਪੰਜ ਭੂਤ ਅਤੇ ਮਨ, ਇਨ੍ਹਾਂ ਦਾ ਸਮੂਹ ।

षोडशदान—[ਸ਼ੋੜਸ਼ਦਾਨ] ਪੁ. ਸਹਾਧਾਂ ਵੇਲੇ ਕੀਤਾ ਜਾਣ ਵਾਲਾ ਸੋਲ੍ਹਾਂ ਕਿਸਮ ਦਾ ਦਾਨ ।

षोडशपूजन—[ਸ਼ੋੜਸ਼ਪੂਜਨ] ਪੁ. ਸੋਲ੍ਹਾਂ ਚੀਜ਼ਾਂ ਨਾਲ ਪੂਜਾ ਕਰਨ ਦਾ ਭਾਵ ।

षोडशभुजा—[ਸ਼ੋੜਸ਼ਭੁਜਾ] ਇ. ਸੋਲ੍ਹਾਂ ਹੱਥਾਂ ਵਾਲੀ ਦੇਵੀ, ਦੁਰਗਾ ।

षोडशमातृका—[ਸ਼ੋੜਸ਼ਮਾਤ੍ਰਿਕਾ] ਇ. ਸੋਲ੍ਹਾਂ ਦੇਵੀਆਂ ।

षोडशशृंगार—[ਸ਼ੋੜਸ਼ਸ਼੍ਰਿੰਗਾਰ] ਪੁ. ਸੋਲ੍ਹਾਂ ਸ਼ਿੰਗਾਰ ।

षोडशांघ्रि—[ਸ਼ੋੜਸ਼ਾਂਘ੍ਰਿ] ਪੁ. ਕੇਕੜਾ ।

षोडशांशु—[ਸ਼ੋੜਸ਼ਾਂਸ਼ੁ] ਪੁ. ਸ਼ੁੱਕਰ ਗ੍ਰਹਿ ।

षोडशार—[ਸ਼ੋੜਸ਼ਾਰ] ਪੁ. ਵੇਦੀ ਪੂਰ ਬਣਾਉਣ ਦਾ ਇਕ ਚੱਕ੍ਰ ।

षोडशावर्त—[ਸ਼ੋੜਸ਼ਾਵਰ੍ਤ] ਪੁ. ਸੰਖ ।

षोडशिका—[ਸ਼ੋੜਸ਼ਿਕਾ] ਇ. 16 ਮਾਸ਼ੇ ਦਾ ਇਕ ਪੁਰਾਣਾ ਤੋਲ ।

षोडशी—[ਸ਼ੋੜਸ਼ੀ] ਇ. ਇਕ ਮਹਾਂਵਿਦਿਆ ; ਸੋਲ੍ਹਾਂ ਸਾਲਾਂ ਦੀ ਕੁੜੀ ; ਇਕ ਪ੍ਰਾਚੀਨ ਤੋਲ ।

षोडशोपचार—[ਸ਼ੋੜਸ਼ੋਪਚਾਰ] ਪੁ. ਪੂਜਾ ਕਰਨ ਦੇ ਪੂਰੇ ਅੰਗ ਜੋ ਸੋਲ੍ਹਾਂ ਮੰਨੇ ਜਾਂਦੇ ਹਨ ।

ष्ठीवन—[ਸ਼੍ਠੀਵਨ] ਪੁ. ਥੁੱਕਣ ਦੀ ਕਿਰਿਆ ; ਥੁੱਕ ।

ष्ठीवी—[ਸ਼੍ਠੀਵੀ] ਵਿ. ਥੁੱਕਣ ਦੀ ਕਿਰਿਆ ।

ष्ठ्यूत—[ਸ਼੍ਠ੍ਯੂਤ] ਵਿ. ਥੁੱਕਿਆ ਹੋਇਆ ।

# स

स—[ਸ] ਹਿੰਦੀ ਵਰਣ ਮਾਲਾ ਦਾ 32ਵਾਂ ਵਿਅੰਜਨ ਹੈ, ਇਸ

सं—[ਸੰ] ਅ. ਇਹ ਅਵਯਯ ਵਿਵਹਾਰ, ਸੰਗਤ, ਸਮਾਨਤਾ, ਜੋਗ ਆਦਿ ਅਰਥਾਂ ਨੂੰ ਸੂਚਤ ਕਰਦੀ ਹੈ ।

+सँइतना—[ਸੰਇਤਨਾ] ਕ੍ਰਿ. ਲਿੰਬਣਾ, ਪੋਚਣਾ ; ਇਕੱਠਾ ਕਰਨਾ ; ਜੋੜਨਾ, ਬਟੋਰਨਾ ।

+सँउपना—[ਸੰਉਪਨਾ] ਕ੍ਰਿ. ਵੇਖੋ ਸੌਂਪਨਾ (सौंपना)।

+संक—[ਸੰਕ] ਇ. ਸ਼ੱਕ ; ਭਰਮ ; ਡਰ ।

संकट—[ਸੰਕਟ] ਵਿ. ਤੰਗ, ਭੀੜਾ ; ਦੁਖ ਭਰਿਆ, ਖਤਰਨਾਕ ; ਪੁ. ਮੁਸੀਬਤ, ਸੰਕਟ ; ਤੰਗ ਰਸਤਾ ; ਭੀੜ ।

संकट चौथ—[ਸੰਕਟ ਚੌਥ] ਇ. ਮਾਘ ਬਦੀ ਚੌਥ ।

+संकत—[ਸੰਕਤ] ਪੁ. ਸੰਕੇਤ ।

+संकना—[ਸੰਕਨਾ] ਕ੍ਰਿ. ਸ਼ੰਕਾ ਕਰਨੀ, ਸ਼ਕ ਕਰਨਾ ; ਡਰਨਾ ।

संकर—[ਸੰਕਰ] ਪੁ. ਦੋਗਲਾ, ਖ਼ੇਰਤਾ ; ਇਕ ਹੀ ਵਾਕ ਵਿਚ ਦੋ ਜਾਂ ਦੋ ਤੋਂ ਵੱਧ ਅਲੰਕਾਰਾਂ ਦਾ ਮੇਲ ; ਗੋਬਰ ; ਕੂੜਾ ਕਰਕਟ ।

संकरघरनी—[ਸੰਕਰਘਰਨੀ] ਇ. ਪਾਰਬਤੀ ।

+सँकरा—[ਸੰਕਰਾ] ਵਿ. ਨਾ ਫੈਲਿਆ ਹੋਇਆ, ਪਤਲਾ ਅਤੇ ਤੰਗ ; ਪੁ. ਕਸ਼ਟ, ਵਿਪਤਾ, ਮੁਸੀਬਤ, ਸੰਕਟ ; ਇ. ਜ਼ੰਜੀਰ ।

संकराना—[ਸੰਕਰਾਨਾ] ਕ੍ਰਿ. ਤੰਗ ਕਰਨਾ, ਭਚੀੜਨਾ ।

संकल—[ਸੰਕਲ] ਇ. ਸੰਗਲ, ਜ਼ੰਜੀਰ ; ਪੁ. ਜੋੜਨਾ ।

संकलन—[ਸੰਕਲਨ] ਪੁ. ਸੰਗ੍ਰਹਿ ਕਰਨਾ ; ਇਕੱਠਾ ਕਰਨਾ ਜਾਂ ਜੋੜਨਾ ।

संकलित—[ਸੰਕਲਿਤ] ਵਿ. ਇਕਠਾ ਕੀਤਾ ਹੋਇਆ, ਜੋੜਿਆ ਹੋਇਆ ।

संकल्प—[ਸੰਕਲ੍ਪ] ਪੁ. ਇਰਾਦਾ, ਇੱਛਿਆ ; ਪ੍ਰਤਿੱਗਿਆ ।

+संका—[ਸੰਕਾ] ਇ. ਸ਼ੱਕ ; ਭਰਮ ; ਡਰ ।

संकार—[ਸੰਕਾਰ] ਪੁ. +ਇਸ਼ਾਰਾ, ਸੈਨਤ ; ਕੂੜਾ ; ਅੱਗ ਜਲਣ ਦਾ ਸ਼ਬਦ ।

+संकारना—[ਸੰਕਾਰਨਾ] ਕ੍ਰਿ. ਇਸ਼ਾਰਾ ਕਰਨਾ ।

संकीर्ण—[ਸੰਕੀਰ੍ਣ] ਵਿ. ਮਿਲਾਵਟੀ ; ਤੰਗ ; ਤੁੱਛ।

संकीर्णता—[ਸੰਕੀਰ੍ਣਤਾ] ਵਿ. ਤੰਗੀ ; ਤੰਗ-ਦਿਲੀ ; ਨੀਚਤਾ ।

संकुचित—[ਸੰਕੁਚਿਤ] ਵਿ. ਸੁੰਗੜਿਆ ਹੋਇਆ ; ਤੰਗ ; ਬੰਦ ।

संकेत—[ਸੰਕੇਤ] ਪੁ. ਇਸ਼ਾਰਾ ।

+संकेतना—[ਸੰਕੇਤਨਾ] ਕ੍ਰਿ. ਸੰਕਟ ਵਿਚ ਪਾਉਣਾ ।

संकोच—[ਸੰਕੋਚ] ਪੁ. ਸੰਕੋਚ, ਝਿਝਕ ; ਸ਼ਰਮ ; ਇਕ ਅਲੰਕਾਰ ।

संकोचना—[ਸੰਕੋਚਨਾ] ਕ੍ਰਿ. ਭੀੜਾ ਕਰਨਾ, ਭਚੀੜਨਾ ।

संकोची—[ਸੰਕੋਚੀ] ਵਿ. ਸੰਗਾਊ ; ਸੁੰਗੜਨ ਵਾਲਾ ।

संक्रंदन—[ਸੰਕ੍ਰੰਦਨ] ਪੁ. ਇੰਦਰ ।

संक्रम (सङ्क्रम)—[ਸੰਕ੍ਰਮ] ਪੁ. ਪਰਾਪਤੀ ; ਸੰਗਰਾਂਦ ; ਪੁਲ ; ਉਪਾ ; ਅੱਖ ਨਾਲ ਅੱਗੇ ਵੱਧਣ ਦੀ ਕਿਰਿਆ ; ਨਾਲ ਜਾਣਾ ; ਜਾਣਾ ।

संक्रमण—[ਸੰਕ੍ਰਮਣ] ਪੁ. ਘੁੰਮਣਾ ਫਿਰਨਾ ; ਸੂਰਜ ਦਾ ਇਕ ਰਾਸ ਤੋਂ ਦੂਜੀ ਰਾਸ ਵਿਚ ਜਾਣ ਦਾ ਭਾਵ ; ਜਾਣਾ, ਗਮਣ ।

संक्रमणिका—[ਸੰਕ੍ਰਮਣਿਕਾ] ਇ. ਪੌੜੀਆਂ ਦ।

संक्रमित—[ਸੰਕ੍ਰਮਿਤ] ਵਿ. ਸਥਾਪਤ ; ਅਕਸ ਪੈਂਦਾ ਹੋਇਆ ; ਪਹੁੰਚਾਇਆ ਹੋਇਆ ।

संक्रांत—[ਸੰਕ੍ਰਾਂਤ] ਵਿ. ਅਕਸ ਪੈਂਦਾ ਹੋਇਆ ; ਗਿਆ ਹੋਇਆ, ਦਾਖ਼ਲ ।

संक्रांति—[ਸੰਕ੍ਰਾਂਤਿ] ਇ. ਉਹ ਦਿਨ ਜਦ ਸੂਰਜ ਇਕ ਰਾਸ ਤੋਂ ਦੂਜੀ ਰਾਸ ਤੇ ਜਾਂਦਾ ਹੈ, ਸੰਗਰਾਂਦ ; ਅਕਸ ; ਗੁਰੂ ਤੋਂ ਵਿਦਿਆਰਥੀਆਂ ਦਾ ਵਿਦਿਆ ਗ੍ਰਹਣ ਕਰਨਾ ।

संक्रामक—[ਸੰਕ੍ਰਾਮਕ] ਵਿ. ਛੂਤ ਦੀ ਬੀਮਾਰੀ ।

संक्षिप्त—[ਸੰਕ੍ਸ਼ਿਪ੍ਤ] ਵਿ. ਥੋੜਾ, ਖੁਲਾਸਾ, ਸੰਖੇਪ ।

संक्षिप्तलिपि—[ਸੰਕ੍ਸ਼ਿਪ੍ਤਲਿਪਿ] ਇ. ਥੋੜੇ ਥਾਂ ਵਿਚ ਬ ਤਾ ਲਿਖਣ ਦਾ ਢੰਗ, ਸੰਖੇਪ ਲਿਪਿ, ਸ਼ਾਰਟਹੈਂਡ ।

संक्षेप—[ਸੰਕ੍ਸ਼ੇਪ] ਪੁ. ਘਟਾਉਣ ਦਾ ਭਾਵ, ਥੋੜੇ ਥਾਂ ਲਿਖਣ ਜਾਂ ਕਹਿਣ ਦਾ ਭਾਵ, ਸੰਖੇਪ ।

संक्षेपतः—[ਸੰਕ੍ਸ਼ੇਪਤः] ਅ. ਸੰਖੇਪ ਨਾਲ, ਥੋੜੇ ਵਿਚ ।

संख—[ਸੰਖ] ਪੁ. ਵੇਖੋ ਸ਼ੰਖ (शंख) ।

संखा—[ਸੰਖਾ] ਪੁ. ਚੱਕੀ ਦਾ ਹੱਥਾ ।

संखार—[ਸੰਖਾਰ] ਪੁ. ਇਕ ਪੰਛੀ ।

संखिया—[ਸੰਖਿਯਾ] ਪੁ. ਇਕ ਜ਼ਹਿਰ, ਸੰਖੀਆ ।

संख्या—[ਸੰਖ੍ਯਾ] ਇ. ਗਿਣਤੀ, ਸੰਖਿਆ ; ਅਕਲ ।

संग—[ਸੰਗ] ਪੁ. ਮਿਲਣ ; ਸੰਗਮ ; ਵਿਸ਼ੇ-ਵਾਸ਼ਨਾ ; ਇਸ਼ਕ ਪੱਥਰ ; ਕ੍ਰਿ. ਵਿ. ਨਾਲ, ਸਹਿਤ ।

संगखारा—[ਸੰਗਖਾਰਾ] ਪੁ. ਇਕ ਤਰ੍ਹਾਂ ਤਾ ਪੱਥਰ ।

संगठन—[ਸੰਗਠਨ] ਪੁ. ਏਕਤਾ ; ਮੇਲ ; ਸੰਸਥਾ ।

संगठित—[ਸੰਗਠਿਤ] ਵਿ. ਜਥੇਬੰਦ, ਸੰਗਠਤ ।

संगत—[ਸੰਗਤ] ਵਿ. ਠੀਕ ; ਇ. ਸੰਗਤ, ਸਾਥ ; ਉਦਾਸੀ-ਸਾਧੂਆਂ ਦਾ ਮੱਠ ।

संगतरा—[ਸੰਗਤਰਾ] ਪੁ. ਇਕ ਪ੍ਰਸਿੱਧ ਫਲ ।

संगतराश—[ਸੰਗਤਰਾਸ਼] ਪੁ. ਪੱਥਰ ਘਾੜਾ ।

संगति—[ਸੰਗਤਿ] ਇ. ਸੰਗਤ ; ਠੀਕ ।

संगतिया—[ਸੰਗਤਿਯਾ] ਪੁ. ਨੱਚਣ ਗਾਉਣ ਵਾਲਿਆਂ ਨਾਲ ਤਬਲਾ ਵਜਾਉਣ ਵਾਲਾ ।

संगदिल—[ਸੰਗਦਿਲ] ਵਿ. ਪੱਥਰ-ਦਿਲ, ਸਖ਼ਤ, ਕਰੜਾ, ਨਿਰਦਈ, ਬੇਤਰਸ ।

**संगदिली**—[ਸੰਗਦਿਲੀ] ਵਿ. ਬੇਰਹਿਮੀ, ਪੱਥਰਦਿਲੀ ।

**संगपुश्त**—[ਸੰਗਪੁਸ਼ਤ] ਪੁ. ਕੱਛੂ ।

**संगबसरी**—[ਸੰਗਬਸਰੀ] ਪੁ. ਇਕ ਮਿੱਟੀ ਜੋ ਦਵਾਈ ਦੇ ਕੰਮ ਆਉਂਦੀ ਹੈ ।

**संगम**—[ਸੰਗਮ] ਪੁ. ਮੇਲ, ਮਿਲਾਪ ; ਨਦੀਆਂ ਦਾ ਮੇਲ, ਸੰਗਮ ; ਮੁਕਾਬਲਾ ; ਯੁੱਧ ; ਠੀਕ ਹੋਣ ਦਾ ਭਾਵ ।

**संगमर्मर**—[ਸੰਗਮਰ੍ਮਰ] ਪੁ. ਇਕ ਪ੍ਰਸਿੱਧ ਸਫੈਦ ਪੱਥਰ, ਸੰਗ-ਮਰਮਰ ।

**संगमूसा**—[ਸੰਗਮੂਸਾ] ਪੁ. ਵੱਡਮੁੱਲਾ ਕਾਲਾ ਪੱਥਰ ।

**संगयशब**—[ਸੰਗਯਸ਼ਬ] ਪੁ. ਇਕ ਤਰ੍ਹਾਂ ਦਾ ਹਰੇ ਰੰਗ ਦਾ ਪੱਥਰ ।

**संगर**—[ਸੰਗਰ] ਪੁ. ਕੰਧ, ਦੀਵਾਰ ; ਮੋਰਚਾ ।

**संगरा**—[ਸੰਗਰਾ] ਪੁ. ਪੱਥਰ ਵਗੈਰਾ ਚੁੱਕਣ ਦਾ ਮੋਟੇ ਬਾਂਸ ਦਾ ਟੁਕੜਾ ; ਧੂਹ ਤੇ ਚੜਣ ਦਾ ਉਹ ਛੇਦ ਜਿਸ ਵਿਚ ਧੰਧ ਲੱਗਿਆ ਹੁੰਦਾ ਹੈ ।

**संगरासिख**—[ਸੰਗਰਾਸਿਖ] ਪੁ. ਤਾਂਬੇ ਦੀ ਮੈਲ ।

**संगरोजा**—[ਸੰਗਰੋਜ਼ਾ] ਪੁ. ਪੱਥਰ ਦੇ ਛੋਟੇ ਟੁਕੜੇ ।

**संगल**—[ਸੰਗਲ] ਪੁ. ਇਕ ਤਰ੍ਹਾਂ ਦਾ ਰੇਸ਼ਮ ।

**संगसी**—[ਸੰਗਸੀ] ਵਿ. ਸੰਨ੍ਹੀ ।

**संगसुलेमानी**—[ਸੰਗਸੁਲੇਮਾਨੀ] ਪੁ. ਇਕ ਰੰਗੀ ਪੱਥਰ ।

**संगाती**—[ਸੰਗਾਤੀ] ਪੁ. ਸੰਗੀ, ਸਾਥੀ ; ਮਿੱਤਰ, ਦੋਸਤ ।

**संगी**—[ਸੰਗੀ] ਇ. ਇਕ ਤਰ੍ਹਾਂ ਦਾ ਕਪੜਾ ; ਵਿ. ਸੰਗੀਨ ; ਪੱਥਰ ਦਾ ।

**संगीत**—[ਸੰਗੀਤ] ਪੁ. ਸੰਗੀਤ, ਗਾਉਣ ਵਜਾਉਣ ਦੀ ਕਲਾ ।

**संगीतज्ञ**—[ਸੰਗੀਤਗ੍ਯ] ਵਿ. ਸੰਗੀਤਕਾਰ, ਸੰਗੀਤ ਵਿਚ ਮਾਹਿਰ ।

**संगीन**—[ਸੰਗੀਨ] ਪੁ. ਇਕ ਸ਼ਸਤਰ ; ਵਿ. ਪੱਥਰ ਦਾ ; ਪਾਏਦਾਰ ; ਪੱਕਾ ; ਮਜ਼ਬੂਤ ; ਸੰਗੀਨ, ਖਤਰਨਾਕ ।

**संगृहीत**—[ਸੰਗ੍ਰਹੀਤ] ਵਿ. ਇਕਠਾ ਕੀਤਾ ਹੋਇਆ ।

**संगोतरा**—[ਸੰਗੋਤਰਾ] ਪੁ. ਸੰਗਤਰਾ, ਸੰਤਰਾ ।

**संगोपन**—[ਸੰਗੋਪਨ] ਪੁ. ਗੁਪਤ ਰੱਖਣ ਦਾ ਭਾਵ, ਛਿਪਾਉਣ ਦਾ ਭਾਵ ; ਵਿ. ਛਿਪਾਉਣ ਵਾਲਾ ।

**संगोपित**—[ਸੰਗੋਪਿਤ] ਵਿ. ਲੁਕਾਇਆ ਹੋਇਆ, ਛੁਪਾਇਆ ਹੋਇਆ ।

**संग्रह**—[ਸੰਗ੍ਰਹ] ਪੁ. ਸੰਗ੍ਰਹਿ, ਇਕੱਠਾ ਕਰਨਾ ; ਗ੍ਰਹਿਣ ਕਰਨਾ ; ਕਾਬੂ ਕਰਨਾ ; ਜੋੜ ; ਸੂਚੀ ; ਸਭਾ ; ਰੱਖਿਆ ।

**संग्रहणी**—[ਸੰਗ੍ਰਹਣੀ] ਇ. ਇਕ ਰੋਗ ਜਿਸ ਵਿਚ ਪਤਲੇ ਦਸਤ ਆਉਂਦੇ ਹਨ, ਸੰਗ੍ਰਹਿਣੀ ।

**संग्रहालय**—[ਸੰਗ੍ਰਹਾਲਯ] ਪੁ. ਅਜਾਇਬ-ਘਰ ।

**संग्राम**—[ਸੰਗ੍ਰਾਮ] ਪੁ. ਯੁੱਧ, ਲੜਾਈ ।

**संघ**—[ਸੰਘ] ਪੁ. ਸਮੂਹ, ਸੰਘ, ਮੰਡਲੀ ; ਸਮਾਜ, ਸਭਾ ।

**संघटन**—[ਸੰਘਟਨ] ਪੁ. ਮੇਲ, ਏਕਤਾ ; ਸੰਸਥਾ ; ਪ੍ਰੇਮੀ-ਪ੍ਰੇਮਿਕਾ ਮਿਲਾਪ ।

**संघटित**—[ਸੰਘਟਿਤ] ਵਿ. ਜਿਸ ਦਾ ਸੰਗਠਨ ਕੀਤਾ ਗਿਆ ਹੋਵੇ ।

**संघती**—[ਸੰਘਤੀ] ਪੁ. ਸਾਥੀ ।

**संघर्ष**—[ਸੰਘਰ੍ਸ਼] ਪੁ. ਰਗੜ, ਚੋਟ ; ਮੁਕਾਬਲਾ ; ਵਿਰੋਧ ।

**संघात**—[ਸੰਘਾਤ] ਪੁ. ਸਮੂਹ, ਝੁੰਡ ; ਦਲ ; ਨਿਵਾਸ-ਸਥਾਨ ; ਗਹਿਰੀ ਚੋਟ ; ਕਤਲ ; ਸਰੀਰ ; ਵਿ. ਘਣਾ, ਸੰਘਣਾ ।

**संघाती**—[ਸੰਘਾਤੀ] ਪੁ. ਸਾਥ ਦੇਣ ਵਾਲਾ, ਸਾਥੀ ; ਮਿੱਤਰ ; ਵਿ. ਪ੍ਰਾਣ ਲੈਣ ਵਾਲਾ, ਘਾਤਕ ।

**संघेरना**—[ਸੰਘੇਰਨਾ] ਕ੍ਰਿ. ਦੋ ਗਊਆਂ ਦੇ ਪੈਰਾਂ ਨੂੰ ਆਪਸ ਵਿਚ ਰੱਸੀ ਨਾਲ ਬੰਨ੍ਹਣਾ ।

**संचय**—[ਸੰਚਯ] ਪੁ. ਸਮੂਹ, ਢੇਰ ; ਇਕੱਠਾ ਕਰਨਾ ; ਅਧਿਕਤਾ, ਜ਼ਿਆਦਤੀ ; ਜੋੜ ।

**संचयन**—[ਸੰਚਯਨ] ਪੁ. ਇਕੱਤਰ ਕਰਨਾ, ਢੇਰ ਲਾਉਣਾ ; ਫੁੱਲ ਚੁਗਣਾ ।

**संचार**—[ਸੰਚਾਰ] ਪੁ. ਚਲਣਾ, ਗਮਨ ; ਫੈਲਣਾ ; ਰੋਗ ; ਰਮਤਾ ; ਇਕ ਥਾਂ ਤੋਂ ਦੂਜੀ ਥਾਂ ਤੇ ਆਉਣ ਜਾਣ ਕਿਰਿਆ ਜਾਂ ਸਾਧਨ ।

**संचारी**—[ਸੰਚਾਰੀ] ਪੁ. ਗੰਧ-ਦ੍ਰੱਵ ; ਸਾਹਿਤ ਵਿਚਲੇ ਭਾਵ ਜੋ 30 ਤੋਂ ਉੱਪਰ ਮੰਨੇ ਜਾਂਦੇ ਹਨ ; ਵਿ. ਗਤੀਸ਼ੀਲ ; ਇਕ ਦੂਸਰੇ ਵਿਚ ਦਾਖਲ ਹੋਣ ਵਾਲੀ (ਛੂਤ ਦੀ ਬੀਮਾਰੀ) ; ਜਿਸ ਤੀਕ ਪੁੱਜਣਾ ਔਖਾ ਹੋਵੇ, ਦੁਰਗੰਧ ।

**संचालक**—[ਸੰਚਾਲਕ] ਪੁ. ਚਲਾਉਣ ਜਾਂ ਪ੍ਰਬੰਧ ਕਰਨ ਵਾਲਾ, ਸੰਚਾਲਕ ।

**संचालन**—[ਸੰਚਾਲਨ] ਪੁ. ਚਲਾਉਣਾ, ਪ੍ਰਬੰਧ ਕਰਨਾ, ਤੋਰਨਾ, ਸੰਚਾਲਨ ।

**संचित (सञ्चित)**—[ਸੰਚਿਤ] ਵਿ. ਇਕੱਠਾ ਕੀਤਾ ਹੋਇਆ ; ਢੇਰ ਲਾਇਆ ਹੋਇਆ ।

**संजाफ़**—[ਸੰਜ਼ਾਫ਼] ਇ. ਝਾਲਰ, ਗੋਟਾ, ਕਿਨਾਰੀ, ਮਗਜ਼ੀ ; ਇਕ ਤਰ੍ਹਾਂ ਦਾ ਘੋੜਾ ।

**संजाफी**—[ਸੰਜਾਫ਼ੀ] ਵਿ. ਮਗਜ਼ੀਦਾਰ, ਝਾਲਰਦਾਰ ।

**संजाब**—[ਸੰਜਾਬ] ਪੁ. ਚੂਹੇ ਜਿਹਾ ਜੰਤੂ ।

**संजीदगी**—[ਸੰਜੀਦਗੀ] ਇ. ਗੰਭੀਰਤਾ ।

**संजीदा**—[ਸੰਜੀਦਾ] ਵਿ. ਗੰਭੀਰ, ਬੁੱਧਮਾਨ, ਸ਼ਾਂਤ ।

संजीवनी—[ਸੰਜੀਵਨੀ] ਇ. ਇਕ ਬੂਟੀ ; ਵਿ. ਜੀਵਨ ਦੇਣ ਵਾਲਾ ।

संजोना—[ਸੰਜੋਨਾ] ਕ੍ਰਿ. ਸਜਾਉਣਾ ; ਜੋੜਨਾ ।

संजोह—[ਸੰਜੋਹ] ਪੁ. ਲਕੜੀ ਦਾ ਚੌਖਟਾ ਜੋ ਜੁਲਾਹੇ ਵਰਤਦੇ ਹਨ ।

संज्ञ—[ਸੰਗ੍ਯ] ਵਿ. ਸਿਆਣਾ, ਅਕਲਮੰਦ, ਪੂਰਨ ਜਾਣਕਾਰ ।

संज्ञा—[ਸੰਗ੍ਯਾ] ਇ. ਗਿਆਨ ; ਬੁੱਧੀ ; ਚੇਤਨਾ ; ਸੈਨਤ, ਇਸ਼ਾਰਾ ; ਗਾਇਤ੍ਰੀ ; ਵਿਆਕਰਣ ਦਾ ਉਹ ਸ਼ਬਦ ਜਿਸ ਤੋਂ ਕਿਸੇ ਚੀਜ਼ ਜਾਂ ਵਿਅੱਕਤੀ ਦੇ ਨਾਂ ਦਾ ਪਤਾ ਲੱਗੇ ; ਸੂਰਜ ਦੀ ਤੀਵੀਂ ਜੋਹੜੀ ਵਿਸ਼ਵਾਮਿਤ੍ਰ ਦੀ ਧੀ ਸੀ ।

संज्ञान—[ਸੰਗ੍ਯਾਨ] ਪੁ. ਇਸ਼ਾਰਾ, ਸੈਨਤ, ਸੰਕੇਤ ; ਗਿਆਨ ।

संज्ञापन—[ਸੰਗ੍ਯਾਪਨ] ਪੁ. ਕਥਨ ; ਇਸ਼ਤਿਹਾਰ, ਸੂਚਨਾ ਦੇਣਾ ।

संज्ञापुत्री—[ਸੰਗ੍ਯਾਪੁਤ੍ਰੀ] ਇ. ਜਮਨਾ ਨਦੀ ।

संज्ञाहीन—[ਸੰਗ੍ਯਾਹੀਨ] ਵਿ. ਬੇਹੋਸ਼, ਬੇਸੁਧ ।

संज्वर—[ਸੰਜ੍ਵਰ] ਪੁ. ਬਹੁਤ ਤਾਪ, ਤੇਜ਼ ਗਰਮੀ ।

संझवाती—[ਸੰਝਵਾਤੀ] ਇ. ਸ਼ਾਮ ਦਾ ਦੀਵਾ ; ਵਿਆਹ ਆਦਿ ਵਿਚ ਸ਼ਾਮ ਵੇਲੇ ਗਾਇਆ ਜਾਣ ਵਾਲਾ ਗੀਤ ; ਵਿ. ਸੰਧਿਆ ਸਬੰਧੀ ।

संझा—[ਸੰਝਾ] ਵਿ. ਸ਼ਾਮ, ਆਥਣ ।

संझिया—[ਸੰਝਿਯਾ] ਪੁ. ਰਾਤ ਦੀ ਰੋਟੀ ।

संठ—[ਸੰਠ] ਪੁ. ਚੁੱਪੀ, ਖਾਮੋਸ਼ੀ ; ਸ਼ਾਂਤੀ ; ਵਿ. ਨੀਚ ; ਬਦਮਾਸ਼ ; ਧੂਰਤ ।

संड—[ਸੰਡ] ਪੁ. ਸਾਨ੍ਹ ।

संडमुसंड—[ਸੰਡਮੁਸੰਡ] ਵਿ. ਹੱਟਾਕੱਟਾ, ਮੋਟਾ ਤਾਜ਼ਾ ।

संडसा—[ਸੰਡਸਾ] ਪ. ਵੱਡੀ ਸੰਨ੍ਹੀ ।

संडसी—[ਸੰਡਸੀ] ਇ. ਛੋਟੀ ਸੰਨ੍ਹੀ ।

संडा—[ਸੰਡਾ] ਵਿ. ਮੋਟਾ ਤਾਜ਼ਾ, ਰਿਸ਼ਟ ਪੁਸ਼ਟ ।

संडास—[ਸੰਡਾਸ] ਪੁ. ਪਖਾਨਾ ਫਿਰਨ ਦੀ ਥਾਂ ।

संत—[ਸੰਤ] ਪੁ. ਸੰਤ, ਮਹਾਤਮਾ ।

संतति—[ਸੰਤਤਿ] ਇ. ਸੰਤਾਨ, ਉਲਾਦ ; ਵਿਸਥਾਰ ; ਸਮੂਹ ; ਘਣਤਾ ; ਅਨੁਭੂਤੀ ।

संतरा—[ਸੰਤਰਾ] ਪੁ. ਸੰਤਰਾ, ਸੰਗਤਰਾ ।

संतरी—[ਸੰਤਰੀ] ਪੁ. ਚੌਕੀਦਾਰ, ਸੰਤਰੀ ।

संतान—[ਸੰਤਾਨ] ਇ. ਸੰਤਾਨ, ਉਲਾਦ ; ਪੁ. ਵਿਸਥਾਨ ; ਲਗਾਤਾਰ ਸਿਲਸਿਲਾ ।

संताप—[ਸੰਤਾਪ] ਪੁ. ਤੇਜ ; ਗਰਮੀ ; ਅੱਗ ; ਕਸ਼ਟ ; ਪ੍ਰਾਸ਼ਚਿਤ ।

संतुष्ट—[ਸੰਤੁਸ਼ਟ] ਵਿ. ਸੰਤੋਸ਼ ਵਾਲਾ, ਤ੍ਰਿਪਤ ; ਰਾਜ਼ੀ, ਰਜ਼ਾਮੰਦ ।

संतुष्टि—[ਸੰਤੁਸ਼ਟਿ] ਇ. ਸਬਰ, ਸੰਤੁਸ਼ਟ ਹੋਣ ਦਾ ਭਾਵ, ਤ੍ਰਿਪਤ ; ਪ੍ਰਸੰਨਤਾ ; ਰਜ਼ਾਮੰਦੀ ।

संतोख—[ਸੰਤੋਖ] ਪੁ. ਜੋ ਮਿਲੇ ਉਸੇ ਵਿਚ ਸਬਰ ਕਰਨ ਵਾਲਾ ।

संतोखी—[ਸੰਤੋਖੀ] ਵਿ. ਵੇਖੋ ਸੰਤੋਸ਼ੀ (संतोषी) ;

संतोष—[ਸੰਤੋਸ਼] ਪੁ. ਸੰਤੋਸ਼, ਸਬਰ ।

संतोषी—[ਸੰਤੋਸ਼ੀ] ਵਿ. ਸੰਤੁਸ਼ਟ, ਤ੍ਰਿਪਤ, ਸਬਰ ਕਰਨ ਵਾਲਾ ।

संथा—[ਸੰਥਾ] ਪੁ. ਪਾਠ, ਸਬਕ ।

संद—[ਸੰਦ] ਪੁ. ਛੇਕ ; ਦਬਾਉ ; ਤੇਜ਼ ।

संदर्भ—[ਸੰਦਰ੍ਭ] ਪੁ. ਪਿਰੋਣਾ ; ਬੁਣਨਾ ; ਸੰਗ੍ਰਹਿ ਕਰਨਾ ; ਹਵਾਲਾ, ਪ੍ਰਸੰਗ ; ਸਾਹਿਤਕ ਰਚਨਾ, ਲੇਖ ਆਦਿ ; ਸਬੰਧਤ ਕਰਨਾ ।

संदल—[ਸੰਦਲ] ਪੁ. (ਅ.) ਚੰਦਨ, ਚੰਨਣ ।

संदली—[ਸੰਦਲੀ] ਵਿ. ਸੰਦਲ ਦੇ ਰੰਗ ਵਰਗਾ ; ਸੰਦਲ-ਸਬੰਧੀ ।

संदान—[ਸੰਦਾਨ] ਪੁ. ਬੰਨ੍ਹਣ ਦੀ ਰੱਸੀ ; ਜ਼ੰਜੀਰ ।

संदि—[ਸੰਦਿ] ਮੇਲ, ਸੰਧੀ ।

संदिग्ध—[ਸੰਦਿਗ੍ਧ] ਵਿ. ਸ਼ੱਕ ਭਰਿਆ ; ਜੋ ਖ਼ਤਰੇ ਤੋਂ ਖਾਲੀ ਨਾ ਹੋਵੇ ।

संदिग्धता—[ਸੰਦਿਗ੍ਧਤਾ] ਇ. ਸ਼ੱਕ, ਭਰਮ, ਸੰਦੇਹ ; ਅਲੰਕਾਰ-ਸ਼ਾਸਤਰ ਅਨੁਸਾਰ ਇਕ ਦੋਸ਼ ।

संदीपन—[ਸੰਦੀਪਨ] ਪੁ. ਉੱਦੀਪਨ, ਭੜਕਾਉਣਾ ; ਕਾਮਦੇਵ ਦਾ ਇਕ ਬਾਣ ; ਵਿ. ਉਤੇਜਿਤ ਕਰਨ ਵਾਲਾ, ਭੜਕਾਊ ।

संदूक—[ਸੰਦੂਕ] ਪੁ. ਪਿਟਾਰਾ, ਪੇਟੀ, ਬਕਸ ।

संदूख—[ਸੰਦੂਖ] ਪੁ. ਵੇਖੋ ਸੰਦੂਕ (संदूक) ।

संदेश—[ਸੰਦੇਸ਼] ਪੁ. ਸੰਵਾਦ, ਸੁਨੇਹਾ, ਖਬਰ, ਸਮਾਚਾਰ ; ਆਦੇਸ਼ ; ਇਕ ਮਿਠਿਆਈ ; ਭੇਂਟ, ਤੋਹਫ਼ਾ ।

संदेशा—[ਸੰਦੇਸ਼ਾ] ਪੁ. ਸੁਨੇਹਾ, ਖਬਰ, ਸਮਾਚਾਰ ।

संदेह—[ਸੰਦੇਹ] ਪੁ. ਸ਼ੱਕ, ਸੰਦੇਹ ; ਖਤਰਾ ; ਇਕ ਅਲੰਕਾਰ ।

संदोह—[ਸੰਦੋਹ] ਪੁ. ਸਮੂਹ, ਝੁੰਡ ; ਰੂਪ ਹੋਣਾ ।

संधि—[ਸੰਧਿ] ਇ. ਮੇਲ, ਸੰਜੋਗ ; ਸੁਲਾਹ ; ਸ਼ਰੀਰ ਦਾ ਜੋੜ ; ਸੁਰੰਗ ; ਛੇਕ, ਤ੍ਰੇੜ ।

संध्या—[ਸੰਧ੍ਯਾ] ਇ. ਸ਼ਾਮ ; ਵਾਅਦਾ ; ਪੜਾ ; ਸੀਮਾ, ਹੱਦ ; ਇਕ ਫੁੱਲ ।

संन्यास—[ਸੰਨ੍ਯਾਸ] ਪੁ. ਸੰਨਿਆਸ; ਚੌਥਾ ਆਸ਼੍ਰਮ; ਤਿਆਗ ।

संन्यासी—[ਸੰਨ੍ਯਾਸੀ] ਪੁ. ਸੰਨਿਆਸੀ ; ਤਿਆਗੀ ; ਚੌਥੇ ਆਸ਼੍ਰਮ ਵਿਚ ਵਿਚਰਨ ਵਾਲਾ ।

**संपत्ति**—[ਸੰਪੱਤਿ] ਇ. ਜਾਇਦਾਦ ; ਵੈਭਵ, ਐਸ਼ਵਰਜ ਪ੍ਰਾਪਤੀ, ਲਾਭ ; ਜ਼ਿਆਦਤੀ।

**संपदा**—[ਸੰਪਦਾ] ਇ. ਧਨ ; ਜਾਇਦਾਦ ; ਵੈਭਵ, ਐਸ਼ਵਰਜ।

**संपन्न**—[ਸੰਪੰਨ] ਵਿ. ਉੱਨਤੀਸ਼ੀਲ ; ਧਨਵਾਨ ; ਜਾਇਦਾਦ ਵਾਲਾ ; ਵੈਭਵਸ਼ਾਲੀ।

**संपर्क**—[ਸੰਪਰ੍ਕ] ਪੁ. ਸਬੰਧ, ਲਗਾਉ ; ਮਿਲਣਾ ; ਜੋੜ, ਜੋਗ।

**संपादक**—[ਸੰਪਾਦਕ] ਪੁ. ਸੰਪਾਦਕ, ਐਡੀਟਰ ; ਕੰਮ ਪੂਰਾ ਕਰਨ ਵਾਲਾ ਵਿਅਕਤੀ ; ਪ੍ਰਬੰਧਕ।

**संपादन**—[ਸੰਪਾਦਨ] ਪੁ. ਕੰਮ ਪੂਰਾ ਕਰਨਾ ; ਤਿਆਰ ਕਰਨਾ ; ਪ੍ਰਬੰਧ ਕਰਨਾ ; ਐਡੀਟਰ ਦਾ ਕੰਮ।

**संपुट**—[ਸੰਪੁਟ] ਪੁ. ਭਾਂਡੇ ਦੀ ਸ਼ਕਲ ਦੀ ਚੀਜ਼ ; ਠੀਕਰਾ ; ਇਕ ਫੁੱਲ ; ਬਾਕੀ, ਉਧਾਰ ; ਵਿ. ਬੰਦ।

**संपूर्ण**—[ਸੰਪੂਰ੍ਣ] ਵਿ. ਸੰਪੂਰਨ ; ਪੂਰਨ, ਪੂਰਾ ; ਭਰਿਆ ਹੋਇਆ ; ਪੁ. ਇਕ ਤਰ੍ਹਾਂ ਦਾ ਰਾਗ, ਸੰਪੂਰਨ ਰਾਗ।

**संपूर्ण काम**—[ਸੰਪੂਰ੍ਣ ਕਾਮ] ਵਿ. ਜਿਸ ਦੀ ਇੱਛਾ ਪੂਰੀ ਹੋ ਗਈ ਹੋਵੇ।

**संपूर्णतया**—[ਸੰਪੂਰ੍ਣਤਯਾ] ਕ੍ਰਿ. ਵਿ. ਪੂਰੇ ਤੌਰ ਤੇ, ਚੰਗੀ ਤਰ੍ਹਾਂ।

**संपूर्णा**—[ਸੰਪੂਰ੍ਣਾ] ਇ. ਇਕ ਇਕਾਦਸ਼ੀ।

**संपेरा**—[ਸੰਪੇਰਾ] ਪੁ. ਮਦਾਰੀ, ਸਪੇਰਾ।

**संपोला**—[ਸੰਪੋਲਾ] ਪੁ. ਸੱਪ ਦਾ ਬੱਚਾ।

**संपोलिया**—[ਸੰਪੋਲਿਯਾ] ਪੁ. ਸਪੇਰਾ, ਸੱਪ ਫੜਨ ਵਾਲਾ।

**संप्रति**—[ਸੰਪ੍ਰਤਿ] ਅ. ਹੁਣ, ਇਸ ਸਮੇਂ, ਅੱਜ ਕੱਲ ; ਠੀਕ-ਠੀਕ ; ਟਾਕਰੇ ਵਿਚ।

**संप्रदान**—[ਸੰਪ੍ਰਦਾਨ] ਪੁ. ਦੇਣਾ ; ਭੇਟਾ, ਨਜ਼ਰ ; ਦਾਨ ਦੇਣਾ ; ਚੌਥਾ ਕਾਰਕ।

**संप्रदाय**—[ਸੰਪ੍ਰਦਾਯ] ਪੁ. ਫਿਰਕਾ, ਸੰਪ੍ਰਦਾਇ ; ਦੇਣ ਵਾਲਾ ; ਰਸਤਾ ; ਰੀਤ, ਰਿਵਾਜ।

**संबंध**—[ਸੰਬੰਧ] ਪੁ. ਸਬੰਧ ; ਰਿਸ਼ਤਾ, ਨਾਤਾ ; ਪ੍ਰਸੰਗ ; ਸਬੰਧ ਕਾਰਕ।

**संबंधी**—[ਸੰਬੰਧੀ] ਵਿ. ਸਬੰਧੀ, ਸਬੰਧ ਰੱਖਣ ਵਾਲਾ ; ਪ੍ਰਸੰਗ ਦਾ, ਵਿਸ਼ੇ ਦਾ ; ਪੁ. ਰਿਸ਼ਤੇਦਾਰ, ਸੰਬੰਧੀ।

**संबद्ध**—[ਸੰਬੱਧ] ਵਿ. ਜੁੜਿਆ ਹੋਇਆ ; ਸਬੰਧਿਤ ; ਸੰਯੁਕਤ ਸਹਿਤ।

**संबल**—[ਸੰਬਲ] ਪੁ. ਰਸਤੇ ਦਾ ਭੋਜਨ ; ਮਾਰਗ ਦੀ ਸਮੱਗਰੀ ; ਸਹਾਰਾ ; ਬਲ।

**संबोधन**—[ਸੰਬੋਧਨ] ਪੁ. ਨੀਂਦ ਤੋਂ ਉਠਣਾ, ਜਾਗਣਾ ; ਪੁਕਾਰਨਾ ; ਅੱਠਵਾਂ ਕਾਰਕ।

**संबोधना**—[ਸੰਬੋਧਨਾ] ਕ੍ਰਿ. ਧੀਰਜ ਦੇਣਾ ; ਸਮਝਾਉਣਾ।

**सँभलना**—[ਸੰਭਲਨਾ] ਕ੍ਰਿ. ਥੰਮ੍ਹਿਆ ਜਾਣਾ ; ਡਿਗਣ ਤੋਂ ਰੁਕਣਾ ; ਸੁਚੇਤ ਹੋਣਾ, ਬੁਰੀ ਹਾਲਤ ਸੁਧਰਨੀ।

**संभव**—[ਸੰਭਵ] ਪੁ. ਹੋ ਸਕਣਾ, ਜਨਮ ; ਨਾਸ ; ਮੇਲ, ਸੰਜੋਗ ; ਇਕ ਲੋਕ ; ਵਿ. ਜੋ ਹੋ ਸਕਦਾ ਹੈ, ਸੰਭਵ।

**संभवत:**—[ਸੰਭਵਤ:] ਅ. ਹੋ ਸਕਦਾ ਹੈ, ਸੰਭਵ ਹੈ, ਮੁਮਕਿਨ ਹੈ।

**सँभाल**—[ਸੰਭਾਲ] ਇ. ਰੱਖਿਆ, ਪ੍ਰਬੰਧ, ਦੇਖ ਭਾਲ ; ਨਿਗਰਾਨੀ ; ਹੋਸ਼ ਹਵਾਸ ; ਪਾਲਣ ਪੋਸ਼ਣ ਆਦਿ ਦਾ ਭਾਰ।

**संभालना**—[ਸੰਭਾਲਨਾ] ਕ੍ਰਿ. ਰੱਖਿਆ ਕਰਨਾ ; ਡਿੱਗਣ ਤੋਂ ਬਚਾਉਣਾ ; ਰੋਕਣਾ ; ਨਿਰਵਾਹ ਕਰਨਾ ; ਪ੍ਰਬੰਧ ਕਰਨਾ ; ਪਾਲਣਾ ਪੋਸਣਾ।

**संभावना**—[ਸੰਭਾਵਨਾ] ਇ. ਹੋ ਸਕਣਾ, ਮੁਮਕਿਨ ; ਕਲਪਨਾ ; ਇਕ ਅਲੰਕਾਰ ; ਪ੍ਰੇਮ ; ਮਿਲਣ ; ਸੰਦੇਹ ; ਇੱਜ਼ਤ, ਮਾਣ ; ਮਸ਼ਹੂਰੀ।

**संभाषण**—[ਸੰਭਾਸ਼ਣ] ਪੁ. ਗੱਲਬਾਤ, ਕਥੋਪਕਥਨ ; ਮੈਥੁਨ, ਰਤਿ ; ਚੌਕੀਦਾਰ ਦਾ ਸੰਕੇਤ ਸ਼ਬਦ।

**सँभोग**—[ਸੰਭੋਗ] ਪੁ. ਭੋਗ ; ਸ਼ਿੰਗਾਰ ਰਸ ਦਾ ਇਕ ਭੇਦ ; ਕਬਜ਼ਾ।

**संभ्रांत**—[ਸੰਭ੍ਰਾਂਤ] ਵਿ. ਘੁਮਾਇਆ ਜਾਂ ਚੱਕਰ ਖਾਧਾ ਹੋਇਆ ; ਘਬਰਾਇਆ ਹੋਇਆ ; ਪ੍ਰਤਿਸ਼ਠਿਤ, ਆਦਰਯੋਗ।

**संभ्रांत जन**—[ਸੰਭ੍ਰਾਂਤ ਜਨ] ਪੁ. ਮਾਣਯੋਗ ਵਿਅਕਤੀ।

**संयत**—[ਸੰਯਤ] ਵਿ. ਮਿਲਿਆ ਹੋਇਆ, ਲਗਿਆ ਹੋਇਆ ; ਬੰਨ੍ਹਿਆ ਹੋਇਆ ; ਜੁੜਿਆ ਹੋਇਆ ; ਪੁ. ਸ਼ਿਵ ; ਜਤੀ।

**संयताहार**—[ਸੰਯਤਾਹਾਰ] ਵਿ. ਥੋੜ੍ਹਾ ਖਾਣ ਵਾਲਾ।

**संयति**—[ਸੰਯਤਿ] ਇ. ਵੱਸ ਵਿਚ ਰੱਖਣ ਦਾ ਭਾਵ।

**संयम**—[ਸੰਯਮ] ਪੁ. ਸੰਜਮ, ਰੋਕ, ਵੱਸ ਵਿਚ ਰੱਖਣ ਦਾ ਭਾਵ ; ਪਰਹੇਜ਼ ; ਧਿਆਨ ; ਧਾਰਣਾ ; ਸਮਾਧੀ।

**संयमन**—[ਸੰਯਮਨ] ਪੁ. ਮਨ ਨੂੰ ਕਾਬੂ ਵਿਚ ਰੱਖਣ ਦਾ ਭਾਵ, ਵੱਸ ਵਿਚ ਰੱਖਣਾ ; ਕੈਦ ਕਰਨਾ।

**संयमनी**—[ਸੰਯਮਨੀ] ਇ. ਜਮ ਦੀ ਨਗਰੀ।

**संयमित**—[ਸੰਯਮਿਤ] ਵਿ. ਕਾਬੂ ਕੀਤਾ ਹੋਇਆ, ਬੰਨ੍ਹਿਆ ਹੋਇਆ।

**संयमी**—[ਸੰਯਮੀ] ਵਿ. ਜੋਗੀ, ਜਤੀ ; ਸੰਜਮੀ।

**संयात**—[ਸੰਯਾਤ] ਵਿ. ਨਾਲ ਗਿਆ ਹੋਇਆ ; ਪਹੁੰਚਿਆ ਹੋਇਆ ; ਮਿਲਿਆ ਹੋਇਆ, ਆਇਆ ਹੋਇਆ।

**संयान**—[ਸੰਯਾਨ] ਪੁ. ਯਾਤਰਾ, ਰਵਾਨਗੀ, ਜਾਣਾ, ਸਫ਼ਰ ; ਨਾਲ ਜਾਣਾ।

**संयुक्त**—[ਸੰਯੁਕ੍ਤ] ਵਿ. ਲੱਗਿਆ ਹੋਇਆ, ਮਿਲਿਆ ਹੋਇਆ, ਸਬੰਧਤ, ਸੰਯੁਕਤ ।

**संयुक्ता**—[ਸੰਯੁਕ੍ਤਾ] ਇ. ਇਕ ਕਿਸਮ ਦੀ ਵੇਲ ; ਇਕ ਛੰਦ ।

**संयुग**—[ਸੰਯੁਗ] ਪੁ. ਯੁੱਧ, ਲੜਾਈ ; ਸੰਜੋਗ ।

**संयुत**—[ਸੰਯੁਤ] ਵਿ. ਜੁੱੜਿਆ ਹੋਇਆ ; ਇਕ ਛੰਦ ।

**संयोग**—[ਸੰਯੋਗ] ਪੁ. ਦੋ ਚੀਜ਼ਾਂ ਦਾ ਮੇਲ, ਮਿਲਾਪ ; ਸ਼ਿੰਗਾਰ ਰਸ ਦਾ ਭੇਦ ; ਆਦਮੀ ਤੀਵੀਂ ਦਾ ਮੇਲ ; ਵਿਆਹ ; ਸਬੰਧ ; ਰਾਏ ਦੇ ਇਕ ਹੋਣ ਦਾ ਭਾਵ ; ਅੱਖਰਾਂ ਦਾ ਮੇਲ, ਜੋੜ ; ਇਤਫ਼ਾਕ, ਸੰਜੋਗ ।

**संयोगमंत्र**—[ਸੰਯੋਗਮੰਤ੍ਰ] ਪੁ. ਵਿਆਹ ਵਿਚ ਪੜ੍ਹਿਆ ਜਾਣ ਵਾਲਾ ਵੇਦ ਮੰਤਰ ।

**संयोगित**—[ਸੰਯੋਗਿਤ] ਵਿ. ਮੇਲ ਹੋਇਆ ਹੋਇਆ, ਮਿਲਿਆ ਹੋਇਆ ।

**संयोगी**—[ਸੰਯੋਗੀ] ਵਿ. ਸੰਜੋਗ ਕਰਨ ਵਾਲਾ ; ਵਿਆਹਤ ; ਸੰਯੋਗੀ ।

**संयोजक**—[ਸੰਯੋਜਕ] ਵਿ. ਮਿਲਾਉਣ ਵਾਲਾ, ਜੋੜਨ ਵਾਲਾ ; ਸਭਾ ਆਦਿ ਬੁਲਾਉਣ ਵਾਲਾ ।

**संयोजन**—[ਸੰਯੋਜਨ] ਪੁ. ਮੈਥੁਨ, ਭੋਗ ; ਪ੍ਰਬੰਧ, ਇੰਤਜ਼ਾਮ ।

**संयोजना**—[ਸੰਯੋਜਨਾ] ਇ. ਪ੍ਰਬੰਧ, ਇੰਤਜ਼ਾਮ ; ਪ੍ਰਸੰਗ ; ਮੇਲ ।

**संयोजित**—[ਸੰਯੋਜਿਤ] ਵਿ. ਮਿਲਾਇਆ ਹੋਇਆ, ਜੋੜਿਆ ਹੋਇਆ ।

**संरंभ**—[ਸੰਰੰਭ] ਪੁ. ਸ਼ੁਰੂ ; ਉਤਸਾਹ ; ਆਡੰਬਰ ; ਗੁੱਸਾ ; ਯੁੱਧ ; ਭਿੜੰਤ, ਲੜਾਈ ; ਸੇਜ ; ਇਕ ਅਸਤਰ ; ਘਮੰਡ ; ਜੋਸ਼ ।

**संरक्त**—[ਸੰਰਕ੍ਤ] ਵਿ. ਆਸ਼ਕ ; ਸੁੰਦਰ ; ਰੰਗਿਆ ਹੋਇਆ ; ਗੁੱਸੇ ਬਾਜ਼ ।

**संरक्षक**—[ਸੰਰਕ੍ਸ਼ਕ] ਵਿ. ਰੱਖਿਆ ਕਰਨ ਵਾਲਾ, ਆਸਰਾ ਦੇਣ ਵਾਲਾ ; ਪਾਲਨ ਕਰਨ ਵਾਲਾ ; ਦੇਖਭਾਲ ਕਰਨ ਵਾਲਾ ।

**संरक्षण**—[ਸੰਰਕ੍ਸ਼ਣ] ਪੁ. ਦੇਖਰੇਖ, ਨਿਗਰਾਨੀ ; ਰੋਕ ; ਹਿਫ਼ਾਜ਼ਤ ।

**संरक्षणीय**—[ਸੰਰਕ੍ਸ਼ਣੀਯ] ਵਿ. ਰੱਖਿਆ ਕਰਨ ਯੋਗ ; ਰੱਖਣ ਯੋਗ ।

**संरक्षित**—[ਸੰਰਕ੍ਸ਼ਿਤ] ਵਿ. ਰਾਖਵਾਂ, ਚੰਗੀ ਤਰ੍ਹਾਂ ਰੱਖਿਆ ਹੋਇਆ, ਸੁਰੱਖਿਅਤ ।

**संरब्ध**—[ਸੰਰਬ੍ਧ] ਵਿ. ਖ਼ੂਬ ਮਿਲਿਆ ਹੋਇਆ ; ਗੁਸੈਲ, ਫੁੱਲਿਆ ਜਾਂ ਸੁਜਿਆ ਹੋਇਆ ।

**संरुद्ध**—[ਸੰਰੁੱਧ] ਵਿ. ਚੰਗੀ ਤਰ੍ਹਾਂ ਭਰਿਆ ਹੋਇਆ ; ਢਕਿਆ ਹੋਇਆ ; ਰੋਕਿਆ ਹੋਇਆ ; ਜਿਸ ਤੇ ਚੰਗੀ ਤਰ੍ਹਾਂ ਘੇਰਾ ਪਾਇਆ ਗਿਆ ਹੋਵੇ ।

**संरूढ़**—[ਸੰਰੂੜ੍ਹ] ਵਿ. ਚੰਗੀ ਤਰ੍ਹਾਂ ਲਗਿਆ ਹੋਇਆ ; ਚੜ੍ਹਿਆ ਹੋਇਆ ; ਫੁੱਟਕੇ ਨਿਕਲਿਆ ਹੋਇਆ ।

**संरोध**—[ਸੰਰੋਧ] ਪੁ. ਰੋਕ, ਰੁਕਾਵਟ ; ਘੇਰਾ ।

**संरोधन**—[ਸੰਰੋਧਨ] ਪੁ. ਰੋਕ ਪਾਉਣ ਦਾ ਭਾਵ, ਬੰਦ ਕਰਨ ਦਾ ਭਾਵ, ਰੋਕ, ਰੁਕਾਵਟ, ਥੰਮ੍ਹ ।

**संरोपित**—[ਸੰਰੋਪਿਤ] ਵਿ. ਜਮਾਇਆ ਹੋਇਆ, ਲਾਇਆ ਹੋਇਆ ।

**संलक्षित**—[ਸੰਲਕ੍ਸ਼ਿਤ] ਵਿ. ਲੱਛਣਾਂ ਤੋਂ ਜਾਣਿਆ ਪਛਾ-ਣਿਆ ਹੋਇਆ ।

**संलक्ष्य**—[ਸੰਲਕ੍ਸ਼੍ਯ] ਵਿ. ਉਹ ਜੋ ਦੇਖਣ ਵਿਚ ਆ ਸਕੇ ।

**संलग्न**—[ਸੰਲਗ੍ਨ] ਵਿ. ਜੁੜਿਆ ਹੋਇਆ, ਮਿਲਿਆ ਹੋਇਆ, ਲਗਿਆ ਹੋਇਆ, ਨੱਥੀ ਕੀਤਾ ਹੋਇਆ ।

**संलपन**—[ਸੰਲਪਨ] ਪੁ. ਬਾਤਚੀਤ, ਗੱਲਬਾਤ ।

**संलयन**—[ਸੰਲਯਨ] ਪੁ. ਲੀਨ ਹੋਣ ਦਾ ਭਾਵ ; ਨਸ਼ਟ ਹੋਣ ਦਾ ਭਾਵ ।

**संलाप**—[ਸੰਲਾਪ] ਪੁ. ਆਪਸ ਦੀ ਗੱਲਬਾਤ ; ਨਾਟਕੀ ਸੰਵਾਦ ।

**संलापक**—[ਸੰਲਾਪਕ] ਵਿ. ਗੱਲ ਬਾਤ ਕਰਨ ਵਾਲਾ ।

**संलिप्त**—[ਸੰਲਿਪ੍ਤ] ਵਿ. ਚੰਗੀ ਤਰ੍ਹਾਂ ਲਿਪਟਿਆ ਹੋਇਆ ਜਾਂ ਲਿਪਤ ।

**संवत्**—[ਸੰਵਤ੍] ਪੁ. ਸੰਮਤ, ਸਾਲ, ਵਰ੍ਹਾਂ ; ਬਿਕਰਮੀ ਵਰ੍ਹਾ ।

**संवदना**—[ਸੰਵਦਨਾ] ਇ. ਮੰਤਰ ਆਦਿ ਨਾਲ ਕਿਸੇ ਨੂੰ ਵਸ ਕਰਨ ਦੀ ਕਿਰਿਆ ।

**संवर**—[ਸੰਵਰ] ਇ. ਯਾਦ, ਸਿਮਰਣ ; ਹਾਲ ; ਪੁ. ਪਤੀ ਚੁਣਨਾ ; ਪਸੰਦ ਕਰਨਾ ; ਰੋਕਣਾ ; ਪਰਦਾ ਕਰਨਾ ; ਬਹਾਨਾ ਕਰਨਾ ; ਭੇਦ ; ਘੇਰਾ ।

**संवरण**—[ਸੰਵਰਣ] ਪੁ. ਛਿਪਾਉ, ਲਕਾਉ ; ਢਕਣਾ, ਪੜਦਾ ; ਘੇਰਾ ; ਪੁਲ ; ਪਸੰਦ ਕਰਨ ਦਾ ਭਾਵ ; ਚੁਣਨ ਦਾ ਭਾਵ ।

**संवरणीय**—[ਸੰਵਰਣੀਯ] ਵਿ. ਲੁਕਾਉਣ ਯੋਗ ; ਵਿਆਹ ਕਰਨ ਯੋਗ, ਗੁਪਤ ਰਖਣ ਯੋਗ ।

**संवरना**—[ਸੰਵਰਨਾ] ਕ੍ਰਿ. ਸਜਣਾ ; ਸੰਵਰਨਾ ; ਯਾਦ ਕਰਨਾ, ਸਿਮਰਣਾ ।

**संवर्ग**—[ਸੰਵਰਗ] ਪੁ. ਇਕ ਚੀਜ਼ ਦਾ ਦੂਜੀ ਵਿਚ ਮਿਲਣ ਦਾ ਭਾਵ ; ਖਪਤ ; ਗੁਣਨ ਫਲ ।

संवर्जन—[ਸੰਵਰ੍ਜਨ] ਪੁ. ਲੁਟਣ ਖਸੁੱਟਣ ਦਾ ਕੰਮ ।

संवर्त—[ਸੰਵਰ੍ਤ] ਪੁ. ਲਪੇਟਣ ਦਾ ਕੰਮ ; ਘੁਮਾਉ, ਚੱਕਰ ; ਇਕ ਕਲਪ ਦਾ ਨਾਂ ; ਧਨ ਦਾ ਢੇਰ ; ਗ੍ਰਿਹਾਂ ਦਾ ਯੋਗ ; ਵਰ੍ਹਾਉ ਬੱਦਲ ।

संवर्तन—[ਸੰਵਰ੍ਤਨ] ਪੁ. ਫੇਰਾ, ਚੱਕਰ ਦੇਣ ਦਾ ਭਾਵ, ਲਪੇ-ਟਣ ਦਾ ਕੰਮ ; ਪ੍ਰਾਪਤ ਹੋਣਾ ।

संवर्तनी—[ਸੰਵਰ੍ਤਨੀ] ਇ. ਪਰਲੋ ।

संवर्तिका—[ਸੰਵਰ੍ਤਿਕਾ] ਇ. ਲਪੇਟੀ ਹੋਈ ਚੀਜ਼ ; ਬੱਤੀ ।

संवर्धक—[ਸੰਵਰ੍ਧਕ] ਵਿ. ਵਧਾਉਣ ਵਾਲਾ ; ਆਉ ਭਗਤ ਕਰਨ ਵਾਲਾ ; ਮਹਿਮਾਨ ਨਿਵਾਜ਼ ।

संवर्धन—[ਸੰਵਰ੍ਧਨ] ਪੁ. ਵਧਾਉਣਾ ; ਪਾਲਣ ਪੋਸਣ ; ਉਨਤ ਕਰਨ ਦਾ ਭਾਵ ; ਖੇਲ੍ਹਣ ਦਾ ਭਾਵ ।

संवर्धनीय—[ਸੰਵਰ੍ਧਨੀਯ] ਵਿ. ਵਧਾਉਣ ਜਾਂ ਪਾਲਣ ਪੋਸਣ ਯੋਗ ।

संवर्धित—[ਸੰਵਰ੍ਧਿਤ] ਵਿ. ਵਧਾਇਆ ਹੋਇਆ, ਪਾਲਿਆ ਪੋਸਿਆ ਹੋਇਆ ।

संवलन—[ਸੰਵਲਨ] ਪੁ. ਮੇਲ ਸੰਜੋਗ, ਮਿਲਾਵਟ ।

संवलित—[ਸੰਵਲਿਤ] ਵਿ. ਮਿਲਾਇਆ ਹੋਇਆ ; ਘਿਰਿਆ ਹੋਇਆ ; ਦਾਖ਼ਲ ।

संवहन—[ਸੰਵਹਨ] ਪੁ. ਢੋਣ ਦੀ ਕਿਰਿਆ, ਲੈ ਜਾਣ ਦਾ ਭਾਵ ।

संवाद—[ਸੰਵਾਦ] ਪੁ. ਖ਼ਬਰ, ਸੰਦੇਸ਼, ਹਾਲ ; ਪ੍ਰਸੰਗ, ਕਥਾ ; ਰਜ਼ਾਮੰਦੀ, ਮਰਜ਼ੀ ।

संवादक—[ਸੰਵਾਦਕ] ਵਿ. ਪੁ. ਰਾਜ਼ੀ ਹੋਣ ਵਾਲਾ ; ਵਿਖਿਆਨ ਕਰਨ ਵਾਲਾ ; ਪ੍ਰਵਾਨ ਕਰਨ ਵਾਲਾ ।

संवाददाता—[ਸੰਵਾਦਦਾਤਾ] ਪੁ. ਅਖ਼ਬਾਰ ਦਾ ਨੁਮਾਇੰਦਾ, ਖ਼ਬਰਾਂ ਪੁਚਾਉਣ ਵਾਲਾ ਵਿਅਕਤੀ, ਪੱਤਰ ਪ੍ਰੇਰਕ ।

संवादन—[ਸੰਵਾਦਨ] ਪੁ. ਭਾਸ਼ਣ ; ਗੱਲਬਾਤ ।

संवादिका—[ਸੰਵਾਦਿਕਾ] ਇ. ਕੀੜੀ ।

संवादित—[ਸੰਵਾਦਿਤ] ਵਿ. ਮਨਾਇਆ ਹੋਇਆ, ਰਾਜ਼ੀ ਕੀਤਾ ਹੋਇਆ ; ਗੱਲਬਾਤ ਵਿਚ ਲਾਇਆ ਹੋਇਆ ।

संवादिता—[ਸੰਵਾਦਿਤਾ] ਇ. ਸਮਾਨਤਾ, ਬਰਾਬਰੀ, ਇਕ-ਸਾਰਤਾ ।

संवादी—[ਸੰਵਾਦੀ] ਵਿ. ਗੱਲਬਾਤ ਕਰਨ ਵਾਲਾ ; ਰਾਜ਼ੀ ਹੋਣ ਵਾਲਾ ।

संवार—[ਸੰਵਾਰ] ਪੁ. ਢਕਣ ਦੀ ਕਿਰਿਆ, ਛੁਪਾਉਣ ਦਾ ਭਾਵ ; ਰੋਕ, ਅੜਚਨ ।

संवारण—[ਸੰਵਾਰਣ] ਪੁ. ਨਿਖੇਧ, ਮਨ੍ਹਾਂ ਕਰਨ ਦਾ ਭਾਵ ; ਛੁਪਾਉਣ ਦਾ ਭਾਵ ।

संवारणीय—[ਸੰਵਾਰਣੀਯ] ਵਿ. ਲੁਕਾਉਣ ਯੋਗ ।

संवारना—[ਸੰਵਾਰਨਾ] ਕ੍ਰਿ. ਸਜਾਉਣਾ, ਢੰਗ ਨਾਲ ਰੱਖਣਾ, ਸੰਵਾਰਨਾ ।

संवारित—[ਸੰਵਾਰਿਤ] ਵਿ. ਰੋਕਿਆ ਹੋਇਆ, ਮਨ੍ਹਾਂ ਕੀਤਾ ਹੋਇਆ ।

संवार्य—[ਸੰਵਾਰ੍ਯ] ਵਿ. ਰੋਕਣ ਜਾਂ ਲੁਕਾਉਣ ਯੋਗ ।

संवास—[ਸੰਵਾਸ] ਪੁ. ਸਭਾ, ਸਮਾਜ ; ਆਪਸ ਵਿਚ ਸਬੰਧ ; ਭੋਗ, ਮੇਲ ।

संवाह—[ਸੰਵਾਹ] ਪੁ. ਲੈ ਜਾਣ ਦਾ ਭਾਵ, ਢੋਣਾ ; ਪੈਰ ਦਬਾਉਣ ਦਾ ਕੰਮ ; ਸਰੀਰ ਦਬਾਉਣ ਵਾਲਾ, ਨੌਕਰ ।

संवाहक—[ਸੰਵਾਹਕ] ਵਿ. ਮਾਲਸ਼ ਕਰਨ ਵਾਲਾ ; ਢੋਣ ਵਾਲਾ ।

संवाहन—[ਸੰਵਾਹਨ] ਪੁ. ਅੰਗ ਮਲਣ ਦੀ ਕਿਰਿਆ, ਮੁੱਠੀ-ਚਾਪੀ ; ਲੈ ਜਾਣ ਦਾ ਭਾਵ, ਢੋਣ ਦਾ ਭਾਵ ।

संवाहित—[ਸੰਵਾਹਿਤ] ਵਿ. ਪਹੁੰਚਾਇਆ ਹੋਇਆ, ਢੋਇਆ ਹੋਇਆ ।

संवाही—[ਸੰਵਾਹੀ] ਵਿ. ਮੁੱਠੀ-ਚਾਪੀ ਕਰਨ ਵਾਲਾ ; ਢੋਣ ਵਾਲਾ, ਪੁਚਾਉਣ ਵਾਲਾ ।

संविग्न—[ਸੰਵਿਗ੍ਨ] ਵਿ. ਘਬਰਾਇਆ ਹੋਇਆ ; ਡਰਿਆ ਹੋਇਆ ।

संवित्—[ਸੰਵਿਤ੍] ਇ. ਪ੍ਰਵਾਨਗੀ ; ਲੜਾਈ ; ਯੁੱਧ, ਸੈਨਤ, ਇਸ਼ਾਰਾ ; ਬੁੱਧੀ ; ਨਿਯਮ ; ਪ੍ਰਾਪਤੀ ।

संविद—[ਸੰਵਿਦ] ਵਿ. ਹੁਸ਼ਿਆਰ, ਚਿੰਤਨ ; ਪੁ. ਸਮਝੌਤਾ ; ਇਕਰਾਰ, ਵਾਹਦਾ ; ਪ੍ਰਤਿਗਿਆ ।

संविदित—[ਸੰਵਿਦਿਤ] ਵਿ. ਜਾਣਿਆ-ਬੁੱਝਿਆ ; ਇਕਰਾਰੀ ; ਸਮਝਾਇਆ ਬੁਝਾਇਆ ।

संविधा—[ਸੰਵਿਧਾ] ਇ. ਪ੍ਰਬੰਧ ; ਵਿਹਾਰ ; ਘਟਨਾ ; ਰਹਿਣ ਸਹਿਣ ; ਵਿਚਿਤ੍ਰਤਾ ।

संविधान—[ਸੰਵਿਧਾਨ] ਪੁ. ਵਿਵਸਥਾ ; ਦਸਤੂਰ, ਰੀਤੀ ; ਅਨੁਠਾਪਣ , ਵਿਧਾਨ, ਸੰਵਿਧਾਨ ।

संविभाग—[ਸੰਵਿਭਾਗ] ਪੁ. ਵੰਡਵੰਡਾਈ ; ਹਿੱਸਾ ; ਦੇਣਾ ।

संविष्ट—[ਸੰਵਿਸ਼੍ਟ] ਵਿ. ਆਇਆ ਹੋਇਆ; ਬੈਠਿਆ ਹੋਇਆ; ਪੁੱਜਿਆ ਹੋਇਆ ।

संवीक्षण—[ਸੰਵੀਕ੍ਸ਼ਣ] ਪੁ. ਖੋਜ, ਭਾਲ, ਤਲਾਸ਼ ।

संवीत—[ਸੰਵੀਤ] ਵਿ. ਢਕਿਆ ਹੋਇਆ ; ਪੁ. ਪਹਿਰਾਵਾ, ਬਸਤਰ ।

संवृत—[ਸੰਵ੍ਰਿਤ] ਵਿ. ਢਕਿਆ ਹੋਇਆ, ਲਪੇਟਿਆ ਹੋਇਆ ; ਘੇਰਿਆ ਹੋਇਆ ।

**संवृतकोष्ठ**—[ਸੰਵ੍ਰਿਤਕੋਸ਼੍ਠ] ਪੁ. ਕਬਜ਼ੀਅਤ, ਪਖਾਨਾ ਨਾ ਆਉਣ ਦੀ ਹਾਲਤ, ਕਬਜ਼ੀ ।

**संवृतमंत्र**—[ਸੰਵ੍ਰਿਤਮੰਤ੍ਰ] ਪੁ. ਗੁੱਝੀ ਸਲਾਹ, ਗੁਪਤ ਗੱਲ, ਯੋਜਨਾ ਨੂੰ ਗੁਪਤ ਰੱਖਣ ਵਾਲਾ ।

**संवृत्त**—[ਸੰਵ੍ਰਿੱਤ] ਵਿ. ਹਾਜ਼ਰ ; ਉਤਪੰਨ ; ਬੈਠਿਆ ਹੋਇਆ ; ਇਕੱਠਾ ਕੀਤਾ ਹੋਇਆ ।

**संवृद्ध**—[ਸੰਵ੍ਰਿੱਧ] ਵਿ. ਵਧਿਆ ਹੋਇਆ, ਉੱਨਤ ।

**संवेग**—[ਸੰਵੇਗ] ਪੁ. ਘਬਰਾਹਟ, ਭੈ, ਡਰ ।

**संवेजन**—[ਸੰਵੇਜਨ] ਪੁ. ਘਬਰਾਹਟ, ਬੇਚੈਨੀ ।

**संवेद**—[ਸੰਵੇਦ] ਪੁ. ਅਨੁਭਵ ; ਪੀੜ ; ਗਿਆਨ, ਬੋਧ ।

**संवेदन**—[ਸੰਵੇਦਨ] ਪੁ. ਅਨੁਭਵ ਕਰਨ ਦੀ ਕਿਰਿਆ ; ਪ੍ਰਗਟ ਕਰਨ ਦਾ ਭਾਵ, ਜਤਾਉਣ ਦਾ ਭਾਵ ।

**संवेदनीय**—[ਸੰਵੇਦਨੀਯ] ਵਿ. ਅਨੁਭਵ ਕਰਨ ਯੋਗ ; ਜਤਾਉਣ ਲਾਇਕ ।

**संवेदित**—[ਸੰਵੇਦਿਤ] ਵਿ. ਅਨੁਭਵ ਕੀਤਾ ਹੋਇਆ; ਪ੍ਰਤੀਤ ਕੀਤਾ ਹੋਇਆ ; ਜਤਾਇਆ ਹੋਇਆ ।

**संवेद्य**—[ਸੰਵੇਦ੍ਯ] ਵਿ. ਅਨੁਭਵ ਕਰਨ ਯੋਗ, ਜਤਾਉਣ ਜਾਂ ਪ੍ਰਤੀਤ ਕਰਨ ਲਾਇਕ ।

**संवेश**—[ਸੰਵੇਸ਼] ਪੁ. ਨੀਂਦ ; ਆਸਣ ; ਪ੍ਰਵੇਸ਼ ; ਘੁਸਣ ਦੀ ਕਿਰਿਆ ; ਸੇਜ ਵਾਲਾ ਕਮਰਾ ; ਆਸਨ, ਕੁਰਸੀ ਆਦਿ ।

**संवेशक**—[ਸੰਵੇਸ਼ਕ] ਵਿ. ਤਰਕੀਬ ਲਾਉਣ ਵਾਲਾ, ਢੰਗ ਸੋਚਣ ਵਾਲਾ ; ਜਮਾ ਕਰਨ ਵਾਲਾ ; ਸੌਣ ਵਿਚ ਮਦਦ ਕਰਨ ਵਾਲਾ ।

**संवेशन**—[ਸੰਵੇਸ਼ਨ] ਪੁ. ਆਉਣ ; ਪ੍ਰਵੇਸ਼, ਘੁਸਣ ਦਾ ਭਾਵ ; ਨੀਂਦ ; ਭੋਗ-ਬਿਲਾਸ ।

**संवेष्ट**—[ਸੰਵੇਸ਼੍ਟ] ਵਿ. ਘਿਰਿਆ ਹੋਇਆ, ਲਪੇਟਿਆ ਹੋਇਆ ।

**संशप्त**—[ਸੰਸ਼ਪ੍ਤ] ਵਿ. ਜਿਸ ਨੇ ਪ੍ਰਤਿਗਿਆ ਕੀਤੀ ਹੋਵੇ ।

**संशब्द**—[ਸੰਸ਼ਬ੍ਦ] ਪੁ. ਪ੍ਰਸੰਸਾ, ਉਸਤਤ ; ਲਲਕਾਰ ।

**संशमन**—[ਸੰਸ਼ਮਨ] ਪੁ. ਸ਼ਾਂਤ ਕਰਨ ਦਾ ਭਾਵ ; ਨਸ਼ਟ ਕਰਨ ਦਾ ਭਾਵ ; ਰਹਿਣ ਨਾ ਦੇਣ ਦਾ ਭਾਵ ; ਦੂਰ ਕਰਨਾ ।

**संशय**—[ਸੰਸ਼ਯ] ਪੁ. ਸ਼ੱਕ, ਸੰਦੇਹ ; ਖਤਰਾ ; ਇਕ ਅਲੰਕਾਰ ਅੰਖ ।

**संशयस्थ**—[ਸੰਸ਼ਯਸ੍ਥ] ਵਿ. ਸ਼ੱਕ ਵਾਲਾ ; ਸੰਸਾ ਕਰਨ ਵਾਲਾ ।

**संशयाक्षेप**—[ਸੰਸ਼ਯਾਕ੍ਸ਼ੇਪ] ਪੁ. ਸ਼ੱਕ ਦੂਰ ਹੋਣ ਦਾ ਭਾਵ ; ਇਕ ਅਲੰਕਾਰ ।

**संशयात्मक**—[ਸੰਸਯਾਤ੍ਮਕ] ਵਿ. ਸ਼ੱਕ ਵਾਲਾ, ਸੰਸੇ ਵਾਲਾ ।

**संशयात्मा**—[ਸੰਸ਼ਯਾਤ੍ਮਾ] ਵਿ. ਵਿਸ਼ਵਾਸ ਰਹਿਤ, ਸੰਸਾ ਕਰਨ ਵਾਲਾ ; ਸ਼ੱਕੀ ।

**संशयान**—[ਸੰਸ਼ਯਾਨ] ਵਿ. ਸ਼ੱਕ ਵਾਲਾ, ਸ਼ੱਕੀ ।

**संशयालु**—[ਸੰਸ਼ਯਾਲੁ] ਵਿ. ਸ਼ੱਕੀ, ਗੱਲ ਗੱਲ ਵਿਚ ਸੰਸਾ ਕਰਨ ਵਾਲਾ ।

**संशयित**—[ਸੰਸ਼ਯਿਤ] ਵਿ. ਦੁਬਧਾ ਵਿਚ ਪਿਆ ਹੋਇਆ, ਸ਼ੱਕੀ ।

**संशयी**—[ਸੰਸ਼ਯੀ] ਵਿ. ਸ਼ੱਕੀ, ਸੰਦੇਹ ਕਰਨ ਵਾਲਾ ।

**संशयोपमा**—[ਸੰਸ਼ਯੋਪਮਾ] ਇ. ਇਕ ਅਲੰਕਾਰ ।

**संशयोपेत**—[ਸੰਸ਼ਯੋਪੇਤ] ਵਿ. ਸ਼ੱਕ ਵਾਲਾ, ਸੰਦੇਹੀ, ਸ਼ੱਕੀ ।

**संशरण**—[ਸੰਸ਼ਰਣ] ਪੁ. ਪਨਾਹ ਲੈਣ ਦਾ ਭਾਵ, ਸ਼ਰਣ ਵਿਚ ਜਾਣਾ ; ਜੁੱਧ ਦਾ ਅਰੰਭ ।

**संशासन**—[ਸੰਸ਼ਾਸਨ] ਪੁ. ਵਧੀਆ ਰਾਜ ਪ੍ਰਬੰਧ ; ਹੁਕਮ ।

**संशित**—[ਸੰਸ਼ਿਤ] ਵਿ. ਸਾਣ ਤੇ ਚਾੜ੍ਹਿਆ ਹੋਇਆ, ਤੇਜ਼ ਕੀਤਾ ਹੋਇਆ ; ਉਤਾਰੂ, ਤਤਪਰ, ਤਿਆਰ ; ਨਿਪੁੰਨ ; ਕੈੜਾ ; ਕਠੋਰ ।

**संशिष्ट**—[ਸੰਸ਼ਿਸ਼੍ਟ] ਵਿ. ਬਚਿਆ ਹੋਇਆ ।

**संशीत**—[ਸੰਸ਼ੀਤ] ਵਿ. ਠੰਡ ਨਾਲ ਜੰਮਿਆ ਹੋਇਆ, ਠੰਢਾ ।

**संशुद्ध**—[ਸੰਸ਼ੁੱਧ] ਵਿ. ਸੋਧਿਆ ਹੋਇਆ ; ਪਰਖਿਆ ਹੋਇਆ ; ਆਜ਼ਾਦ ਕੀਤਾ ਹੋਇਆ ; ਚਮਕਾਇਆ ਹੋਇਆ ; ਚੁਕਤਾ ਕੀਤਾ ਹੋਇਆ ।

**संशुद्धि**—[ਸੰਸ਼ੁੱਧਿ] ਇ. ਪੂਰੀ ਸ਼ੁੱਧੀ, ਸਫਾਈ ; ਸੁਧਾਰ ।

**संशोधक**—[ਸੰਸ਼ੋਧਕ] ਇ. ਸੋਧਣ ਵਾਲਾ; ਸੁਧਾਰਨ ਵਾਲਾ ।

**संशोधन**—[ਸੰਸ਼ੋਧਨ] ਪੁ. ਸ਼ੁੱਧ ਕਰਨ ਦੀ ਕਿਰਿਆ, ਗਲਤੀ ਦੂਰ ਕਰਨ ਦਾ ਭਾਵ, ਠੀਕ ਕਰਨ ਦਾ ਭਾਵ ; ਕਰਜ਼ਾ ਉਤਾਰਣ ਦਾ ਭਾਵ ; ਵਿ. ਸ਼ੁੱਧ ਕਰਨ ਵਾਲਾ, ਵਿਕਾਰ ਨਸ਼ਟ ਕਰਨ ਵਾਲਾ ।

**संशोधनीय**—[ਸੰਸ਼ੋਧਨੀਯ] ਵਿ. ਸੋਧਣ ਲਾਇਕ, ਸੁਧਾਰਣ ਯੋਗ ।

**संशोधित**—[ਸੰਸ਼ੋਧਿਤ] ਵਿ. ਸਾਫ ਕੀਤਾ ਹੋਇਆ, ਸੁਧਰਿਆ ਹੋਇਆ, ਠੀਕ ਕੀਤਾ ਹੋਇਆ ।

**संशोषण**—[ਸੰਸ਼ੋਸ਼ਣ] ਪੁ. ਸੁਕਣ ਦਾ ਭਾਵ ; ਸੁੱਕਣ ਦੀ ਕਿਰਿਆ ।

**संशोषित**—[ਸੰਸ਼ੋਸ਼ਿਤ] ਵਿ. ਸੁਕਿਆ ਹੋਇਆ ।

**संश्रय**—[ਸੰਸ਼੍ਰਯ] ਪੁ. ਆਸਰਾ, ਸ਼ਰਨ ; ਸਮਾਗਮ , ਸਹਾਰਾ ; ਉਪਦੇਸ਼ ; ਠਹਿਰਣ ਦੀ ਥਾਂ ; ਮੰਤਵ ; ਆਸ਼ਕੀ ।

**संश्रयण**—[ਸੰਸ਼੍ਰਯਣ] ਪੁ. ਆਸਰਾ, ਪਨਾਹ ।

**संश्रयणीय**—[ਸੰਸ਼੍ਰਯਣੀਯ] ਵਿ. ਸਹਾਰਾ ਲੈਣ ਯੋਗ ।

**संश्रव**—[ਸੰਸ੍ਰਵ] ਪੁ. ਅੰਗੀਕਾਰ, ਪ੍ਰਵਾਨ ; ਪ੍ਰਤਿੱਗਿਆ ।

**संश्रवण**—[ਸੰਸ੍ਰਵਣ] ਪੁ. ਕੰਨ ਲਾ ਕੇ ਸੁਣਨ ਦਾ ਭਾਵ ; ਅੰਗੀਕਾਰ ਕਰਨਾ, ਸਵੀਕਾਰ ਕਰਨਾ ।

**संश्रांत (संश्रान्त)**—[ਸੰਸ੍ਰਾਂਤ] ਵਿ. ਬਹੁਤ ਥਕਿਆ ਹੋਇਆ ।

**संश्रावक**—[ਸੰਸ੍ਰਾਵਕ] ਪੁ. ਸੁਣਨ ਵਾਲਾ ; ਚੇਲਾ ।

**संश्रित**—[ਸੰਸ੍ਰਿਤ] ਵਿ. ਰਲਿਆ ਹੋਇਆ ; ਜੁਟਿਆ ਹੋਇਆ ; ਜੱਫੀ ਪਾਈ ਹੋਈ ; ਟੰਗਿਆ ਹੋਇਆ ; ਠਹਿਰਿਆ ਹੋਇਆ ; ਆਦੀ ; ਲਿਪਟਾ, ਚਿਪਕਾ ਹੋਇਆ ।

**संश्रुत**—[ਸੰਸ੍ਰੁਤ] ਵਿ. ਪ੍ਰਵਾਨ ; ਚੰਗੀ ਤਰ੍ਹਾਂ ਸੁਣਿਆ ਹੋਇਆ ।

**संश्लिष्ट**—[ਸੰਸ੍ਲਿਸ਼੍ਟ] ਵਿ. ਪਿਆਰਿਆ ਹੋਇਆ ; ਮਿਲਿਆ ਹੋਇਆ; ਮਿਸ਼ਰਤ ; ਪੁ. ਢੇਰ ; ਮੰਡਪ ।

**संश्लेष**—[ਸੰਸ੍ਲੇਸ਼] ਪੁ. ਮੇਲ, ਮਿਲਾਪ ; ਜੱਫੀ ਪਾਉਣਾ ।

**संश्लेषण**—[ਸੰਸ੍ਲੇਸ਼ਣ] ਪੁ. ਮੇਲ, ਮਿਲਣ ਦਾ ਭਾਵ ; ਬੰਨ੍ਹਣਾ ।

**संश्लेषित**—[ਸੰਸ੍ਲੇਸ਼ਿਤ] ਵਿ. ਜਿਸ ਨੇ ਜੱਫੀ ਪਾਈ ਹੋਵੇ ; ਮਿਲਿਆ ਹੋਇਆ ; ਜੁੜਿਆ ਹੋਇਆ ।

**संश्लेषी**—[ਸੰਸ੍ਲੇਸ਼ੀ] ਪੁ. ਜੱਫੀ ਪਾਉਣ ਵਾਲਾ ; ਮਿਲਾਉਣ ਵਾਲਾ ।

**संस**—[ਸੰਸ] ਪੁ. ਵੇਖੋ ਸੰਸ਼ਯ (संशय) ।

**संसई**—[ਸੰਸਈ] ਪੁ. ਵੇਖੋ ਸੰਸ਼ਯ (संशय) ।

**संसक्त**—[ਸੰਸਕ੍ਤ] ਵਿ. ਲਗਿਆ ਹੋਇਆ, ਜੁੜਿਆ ਹੋਇਆ ; ਪ੍ਰੇਮ ਵਿਚ ਫਸਿਆ ਹੋਇਆ ; ਲੀਨ ।

**संसक्ति**—[ਸੰਸ਼ਕ੍ਤਿ] ਇ. ਲਗਾਉ, ਖਿਆਲ ; ਪ੍ਰੇਮ ।

**संसद्**—[ਸੰਸਦ੍] ਇ. ਪਾਰਲੀਆਮੈਂਟ ; ਸਭਾ ; ਕਚਹਿਰੀ ; ਸਮੂਹ ।

**संसनाना**—[ਸੰਸਨਾਨਾ] ਕ੍ਰਿ. ਵੇਖੋ ਸਨਸਨਾਨਾ (सनसनाना) ।

**संसय**—[ਸੰਸਯ] ਪੁ. ਵੇਖੋ ਸੰਸ਼ਯ (संशय) ।

**संसरण**—[ਸੰਸਰਣ] ਪੁ. ਚਲਣ ਦਾ ਭਾਵ, ਗਮਨ ; ਸ਼ਾਹੀ ਸੜਕ ; ਲੜਾਈ ਲੱਗਣ ਦਾ ਭਾਵ ; ਸੰਸਾਰ ; ਸਰਾਂ, ਮੁਸਾਫਰਖਾਨਾ ।

**संसर्ग**—[ਸੰਸਰ੍ਗ] ਪੁ. ਸਬੰਧ, ਲਗਾਉ ; ਸਮਾਗਮ ; ਵਾਕਫੀਅਤ ; ਉਹ ਨੁਕਤਾ ਜਿੱਥੇ ਦੋ ਰੇਖਾਵਾਂ ਇਕ ਦੂਜੀ ਨੂੰ ਕੱਟਦੀਆਂ ਹਨ ।

**संसर्गदोष**—[ਸੰਸਰ੍ਗਦੋਸ਼] ਪੁ. ਬੁਰੀ ਸੰਗਤ ਦਾ ਦੋਸ਼ ।

**संसर्गविद्या**—[ਸੰਸਰ੍ਗਵਿਦ੍ਯਾ] ਇ. ਕੰਮ ਦੀ ਨਿਪੁੰਨਤਾ ; ਵਿਵਹਾਰ ।

**संसर्गाभाव**—[ਸੰਸਰ੍ਗਾਭਾਵ] ਪੁ. ਸਬੰਧ ਨਾ ਹੋਣ ਦਾ ਭਾਵ ।

**संसर्गी**—[ਸੰਸਰ੍ਗੀ] ਪੁ. ਮਿੱਤਰ, ਸੱਜਣ ; ਇ. ਸੁੱਧੀ, ਸਫ਼ਾਈ ।

**संसर्जन**—[ਸੰਸਰ੍ਜਨ] ਪੁ. ਸੰਜੋਗ ਹੋਣ ਦਾ ਭਾਵ ; ਮਿਲਣ, ਜੁਟਣ ; ਤਿਆਗਣ ਦਾ ਭਾਵ, ਹਟਾਉਣ ਦਾ ਭਾਵ ।

**संसर्पण**—[ਸੰਸਰ੍ਪਣ] ਪੁ. ਘਿਸਣਾ, ਰੁੜ੍ਹਨਾ ; ਸਰਕਣਾ ; ਅਚਾਨਕ ਹਮਲਾ ਕਰਨ ਦਾ ਭਾਵ ।

**संसर्पी**—[ਸੰਸਰ੍ਪੀ] ਵਿ. ਸਰਕਣ ਵਾਲਾ, ਰੁੜ੍ਹਨ ਵਾਲਾ ਰੇਂਗਣ ਵਾਲਾ ।

**संसाद**—[ਸੰਸਾਦ] ਪੁ. ਸਭਾ, ਸਮਾਜ ; ਗੋਸ਼ਠੀ ।

**संसादित**—[ਸੰਸਾਦਿਤ] ਵਿ. ਇਕੱਠਾ ਕੀਤਾ ਹੋਇਆ ; ਸਜਾਇਆ ਹੋਇਆ ।

**संसाधक**—[ਸੰਸਾਧਕ] ਵਿ. ਵਸ ਵਿਚ ਕਰਨ ਵਾਲਾ ; ਪੂਰਾ, ਸਿੱਧ ਕਰਨ ਵਾਲਾ ।

**संसाधन**—[ਸੰਸਾਧਨ] ਪੁ. ਪੂਰਾ ਕਰਨਾ ; ਚੰਗੀ ਤਰ੍ਹਾਂ ਕਰਨਾ; ਤਿਆਰੀ ; ਵਿਉਂਤ ; ਵੱਸ ਕਰਨਾ ।

**संसार**—[ਸੰਸਾਰ] ਪੁ. ਦੁਨੀਆਂ, ਜਗਤ ; ਗ੍ਰਿਹਸਤੀ ; ਆਵਾ-ਗਮਨ ; ਮ੍ਰਿਤਲੋਕ ।

**संसारगुरु**—[ਸੰਸਾਰਗੁਰੂ] ਪੁ. ਜਗਤਗੁਰੂ ; ਕਾਮਦੇਵ ।

**संसारचक्र**—[ਸੰਸਾਰਚਕ੍ਰ] ਪੁ. ਸੰਸਾਰ ਦਾ ਉਲਟਫੇਰ ; ਅਨੇਕਾਂ ਜੂਨੀਆਂ ਵਿਚ ਘੁੰਮਣ ਦਾ ਭਾਵ ; ਮਾਇਆ-ਜਾਲ ।

**संसारतिलक**—[ਸੰਸਾਰਤਿਲਕ] ਪੁ. ਚਾਉਲਾਂ ਦੀ ਵਧੀਆ ਕਿਸਮ ।

**संसारभावन**—[ਸੰਸਾਰਭਾਵਨ] ਪੁ. ਦੁਨੀਆਂ ਨੂੰ ਦੁਖਾਂ ਦਾ ਘਿਰ ਸਮਝਣ ਦਾ ਭਾਵ ।

**संसारमार्ग**—[ਸੰਸਾਰਮਾਰ੍ਗ] ਪੁ. ਤੀਵੀਆਂ ਦੀ ਬੱਚੇ ਦਾਨੀ ; ਸੰਸਾਰ ਦਾ ਰਸਤਾ ।

**संसारसागर**—[ਸੰਸਾਰਸਾਗਰ] ਪੁ. ਦੁਨੀਆਂ ।

**संसारसारथि**—[ਸੰਸਾਰਸਾਰਥਿ] ਪੁ. ਸ਼ਿਵ, ਮਹਾਂਦੇਵ ।

**संसारी**—[ਸੰਸਾਰੀ] ਵਿ. ਦੁਨੀਆਂਦਾਰ ; ਵਿਵਹਾਰ-ਨਿਪੁੰਨ ।

**संसिक्त**—[ਸੰਸਿਕ੍ਤ] ਵਿ. ਚੰਗੀ ਤਰ੍ਹਾਂ ਸਿੰਜਿਆ ਹੋਇਆ, ਤਰ ਕੀਤਾ ਹੋਇਆ ।

**संसिद्ध**—[ਸੰਸਿੱਧ] ਵਿ. ਪ੍ਰਾਪਤ ; ਚੰਗੀ ਤਰ੍ਹਾਂ ਪੱਕਿਆ ਹੋਇਆ ; ਨਿਪੁੰਨ, ਕੁਸ਼ਲ ; ਸੰਤੁਸ਼ਟ ।

**संसिद्धि**—[ਸੰਸਿੱਧਿ] ਇ. ਸਿੱਟਾ, ਫਲ ; ਪੂਰਣਤਾ ; ਸਫ-ਲਤਾ ।

**संसी**—[ਸੰਸੀ] ਇ. ਵੇਖੋ ਸੰਡਸੀ (संडसी) ।

**संसुप्त**—[ਸੰਸੁਪ੍ਤ] ਵਿ. ਘੂਕ ਸੁੱਤਾ ਹੋਇਆ ।

**संसूचक**—[ਸੰਸੂਚਕ] ਵਿ. ਭੇਦ ਖੋਲ੍ਹਣ ਵਾਲਾ, ਪ੍ਰਗਟ ਕਰਨ ਵਾਲਾ, ਦੱਸਣ ਵਾਲਾ ; ਫਿਟਕਾਰਨ ਵਾਲਾ ।

**संसूचित**—[ਸੰਸੂਚਿਤ] ਵਿ. ਦਸਿਆ ਹੋਇਆ, ਪ੍ਰਗਟ ਕੀਤਾ ਹੋਇਆ ।

**संसृति**—[ਸੰਸ੍ਰਿਤਿ] ਇ. ਅਵਾਗਮਨ ; ਸੰਸਾਰ ਦੁਨੀਆਂ ।

**संसृष्ट**—[ਸੰਸ੍ਰਿਸ਼ਟ] ਵਿ. ਆਪਸ ਵਿਚ ਮਿਲਿਆ ਜੁਲਿਆ, ਸ਼ਾਮਲ, ਹਿਲਿਆ ਮਿਲਿਆ ।

**संसृष्टि**—[ਸੰਸ੍ਰਿਸ਼ਟਿ] ਇ. ਸੰਬੰਧ, ਲਗਾਉ ; ਮਿਲਾਵਟ ; ਦੋਸਤੀ, ਹੇਲਮੇਲ ; ਇਕ ਉਭਯ-ਅਲੰਕਾਰ ; ਇਕ ਪਰਿਵਾਰ ਵਿਚ ਰਹਿਣਾ ।

**संसेक**—[ਸੰਸੇਕ] ਪੁ. ਚੰਗੀ ਤਰ੍ਹਾਂ ਨਾਲ ਪਾਣੀ ਦਾ ਛਿੜਕਾਉ ।

**संसेवन**—[ਸੰਸੇਵਨ] ਪੁ. ਵਰਤੋਂ ਕਰਨ ਦੀ ਕਿਰਿਆ, ਨੌਕਰੀ ਕਰਨ ਦਾ ਭਾਵ ; ਸੰਬੰਧ ਰੱਖਣਾ ।

**संसेविता**—[ਸੰਸੇਵਿਤਾ] ਵਿ. ਵਿਵਹਾਰ, ਉਪਯੋਗ ਵਿਚ ਲਿਆਉਣ ਵਾਲਾ ।

**संसेवी**—[ਸੰਸੇਵੀ] ਵਿ. ਸੇਵਾ ਟਹਿਲ ਕਰਨ ਵਾਲਾ ।

**संस्करण**—[ਸੰਸ੍ਕਰਣ] ਪੁ. ਸ਼ੁੱਧ ਕਰਨ ਦਾ ਭਾਵ ; ਸੁਧਾਰਨ ਦਾ ਭਾਵ ; ਪੁਸਤਕ ਦੀ ਇਕ ਵਾਰੀ ਦੀ ਛਪਾਈ ; ਦੋ ਕੌਮਾਂ ਦਾ ਵਿਆਹ ਸੰਬੰਧ ; ਮੁਰਦੇ ਦਾ ਦਾਹ-ਸੰਸਕਾਰ ।

**संस्कर्ता**—[ਸੰਸ੍ਕਰ੍ਤਾ] ਵਿ. ਸੰਸਕਾਰ ਕਰਨ ਵਾਲਾ ।

**संस्कार**—[ਸੰਸ੍ਕਾਰ] ਪੁ. ਸੁਧਾਰ, ਸ਼ੁੱਧੀ ; ਸਜਾਵਟ ; ਸਫਾਈ ; ਉਪਦੇਸ਼ ਜਾਂ ਸੰਗਤ ਦਾ ਪੱਕਾ ਅਸਰ ; ਪਹਿਲੇ ਜਨਮ ਦੀ ਵਾਸ਼ਨਾ ; ਇੰਦਰੀਆਂ ਦੇ ਵਿਸ਼ੇ ਦਾ ਮਨ ਤੇ ਜੰਮਿਆਂ ਹੋਇਆ ਅਸਰ ।

**संस्कारक**—[ਸੰਸ੍ਕਾਰਕ] ਵਿ. ਸ਼ੁੱਧ ਕਰਨ ਵਾਲਾ ; ਸੰਸਕਾਰ ਕਰਨ ਵਾਲਾ ; ਮਾਂਜਣ ਜਾਂ ਸਾਫ਼ ਕਰਨ ਵਾਲਾ ।

**संस्कारज**—[ਸੰਸ੍ਕਾਰਜ] ਵਿ. ਸੰਸਕਾਰ ਤੋਂ ਪੈਦਾ ਹੋਇਆ (ਵਿਚਾਰ ਆਦਿ) ।

**संस्कारवर्जित**—[ਸੰਸ੍ਕਾਰਵਰ੍ਜਿਤ] ਵਿ. ਜਿਸ ਦਾ ਸੰਸਕਾਰ ਨਾ ਹੋਇਆ ਹੋਵੇ ।

**संस्कारहीन**—[ਸੰਸ੍ਕਾਰਹੀਨ] ਵਿ. ਜਿਸ ਦਾ ਸੰਸਕਾਰ ਨਾ ਹੋਇਆ ਹੋਵੇ ।

**संस्कारी**—[ਸੰਸ੍ਕਾਰੀ] ਵਿ. ਸੰਸਕਾਰ ਕਰਨ ਵਾਲਾ ।

**संस्कृत**—[ਸੰਸ੍ਕ੍ਰਿਤ] ਇ. ਇਕ ਸਾਹਿਤਿਕ ਭਾਸ਼ਾ ; ਵਿ. ਸ਼ੁੱਧ, ਸੰਵਾਰਿਆ ਹੋਇਆ ; ਜਿਸ ਦੇ ਸੰਸਕਾਰ ਹੋ ਚੁਕੇ ਹੋਣ ; ਪੁ. ਵਿਦਵਾਨ ; ਨਿਯਮ ਅਨੁਸਾਰ ਬਣਿਆ ਸ਼ਬਦ ; ਧਾਰਮਿਕ ਪ੍ਰਥਾ ।

**संस्कृति**—[ਸੰਸ੍ਕ੍ਰਿਤਿ] ਇ. ਪੂਰਾ ਕਰਨਾ ; ਸ਼ੁੱਧੀ ; ਸਜਾਵਟ ; ਸਭਿਆਚਾਰ ।

**संस्क्रिया**—[ਸੰਸ੍ਕ੍ਰਿਯਾ] ਇ. ਸੁਧਾਈ ; ਸੰਸਕਾਰ ।

**संस्खलन**—[ਸੰਸ੍ਖਲਨ] ਪੁ. ਭੁੱਲਣ ਦਾ ਭਾਵ ; ਡਿੱਗਣਾ ।

**संस्खलित**—[ਸੰਸ੍ਖਲਿਤ] ਵਿ. ਗਿਰਿਆ ਹੋਇਆ ; ਭੁਲਿਆ ਹੋਇਆ ; ਪੁ. ਭੁੱਲ-ਚੁੱਕ ।

**संस्तंभ**—[ਸੰਸ੍ਤੰਭ] ਪੁ. ਲਕਵਾ ਨਾਂ ਦੀ ਬੀਮਾਰੀ, ਅਧਰੰਗ ।

**संस्तर**—[ਸੰਸ੍ਤਰ] ਪੁ. ਬਿਸਤਰ ; ਤਹਿ ; ਮੰਜਾ ; ਖਿਲਾਰਨਾ ।

**संस्तव**—[ਸੰਸ੍ਤਵ] ਪੁ. ਪ੍ਰਸੰਸਾ, ਤਾਰੀਫ਼, ਉਸਤਤ ।

**संस्तीरण**—[ਸੰਸ੍ਤੀਰਣ] ਵਿ. ਫੈਲਿਆ ਹੋਇਆ, ਖਿੰਡਾਇਆ ਹੋਇਆ ; ਛਾਇਆ ਹੋਇਆ ।

**संस्तुत**—[ਸੰਸ੍ਤੁਤ] ਵਿ. ਪ੍ਰਸੰਸਿਤ, ਸਨਮਾਨਿਆ ਹੋਇਆ, ਵਡਿਆਇਆ ਹੋਇਆ, ਜਿਸ ਦੀ ਉਸਤਤ ਕੀਤੀ ਗਈ ਹੋਵੇ ; ਮਿਲਦਾ ਜੁਲਦਾ ।

**संस्था**—[ਸੰਸ੍ਥਾ] ਇ. ਸਮਾਜ, ਮੰਡਲ, ਸਭਾ ; ਪੇਸ਼ਾ, ਵਪਾਰ, ਕੰਮਕਾਜ, ਕਾਇਦਾ, ਮਰਯਾਦਾ, ਵਿਵਸਥਾ ; ਮੌਤ, ਨਾਸ਼, ਪਰਲੋ, ਕਤਲ ; ਅੰਤ, ਸਮਾਪਤੀ ।

**संस्थान**—[ਸੰਸ੍ਥਾਨ] ਪੁ. ਠਹਿਰਾਉ ; ਹਾਲਤ ; ਜੀਵਨ, ਜ਼ਿੰਦਗੀ ; ਵਸਤੀ, ਸਾਂਝੀ ਥਾਂ ; ਪਿੰਡ ; ਫੈਲਾਉ ; ਜੋੜ ; ਨਿਰਮਾਣ, ਢਾਂਚਾ ; ਸ਼ਕਲ, ਰੂਪ ; ਸੁਭਾ ; ਚੁਰਸਤਾ ; ਰੋਗ ਦਾ ਲੱਛਣ ।

**संस्थापक**—[ਸੰਸ੍ਥਾਪਕ] ਪੁ. ਬਣਾਉਣ ਵਾਲਾ ; ਨਵੀਂ ਗੱਲ ਜਾਰੀ ਕਰਨ ਵਾਲਾ ; ਚਾਲੂ ਕਰਨ ਵਾਲਾ, ਕਾਇਮ ਕਰਨ ਵਾਲਾ ।

**संस्थापन**—[ਸੰਸ੍ਥਾਪਨ] ਪੁ. ਕਾਇਮ ਕਰਨ ਦੀ ਕਿਰਿਆ ; ਨਵੀਂ ਗੱਲ ਚਲਾਉਣ ਦੀ ਕਿਰਿਆ ; ਜਮਾਉਣ ਦਾ ਕੰਮ ।

**संस्थापित**—[ਸੰਸ੍ਥਾਪਿਤ] ਵਿ. ਰਚਿਆ ਹੋਇਆ ; ਬੈਠਾਇਆ ਹੋਇਆ, ਥਾਪਿਆ ਹੋਇਆ ।

**संस्थित**—[ਸੰਸ੍ਥਿਤ] ਵਿ. ਠਹਿਰਾਇਆ ਹੋਇਆ, ਜਮਾਇਆ ਹੋਇਆ ; ਢੇਰ ਲਾਇਆ ਹੋਇਆ ।

**संस्थिति**—[ਸੰਸ੍ਥਿਤਿ] ਇ. ਖੜੇ ਹੋਣ ਦੀ ਕਿਰਿਆ ਜਾਂ ਭਾਵ ; ਹੋਂਦ ; ਸੁਭਾ ।

**संस्पर्धा**—[ਸੰਸ੍ਪਰ੍ਧਾ] ਇ. ਈਰਖਾ ; ਰਸ਼ਕ ।

**संस्मरण**—[ਸੰਸ੍ਮਰਣ] ਪੁ. ਚੰਗੀ ਯਾਦ, ਚੰਗੀ ਤਰ੍ਹਾਂ ਦਾ ਸਿਮਰਣ ।

**संस्मरणीय**—[ਸੰਸ੍ਮਰਣੀਯ] ਵਿ. ਨਾਮ ਜਪਣ ਯੋਗ ; ਯਾਦ ਕਰਨ ਯੋਗ ।

**संस्मारक**—[ਸੰਸ੍ਮਾਰਕ] ਪੁ. ਯਾਦਗਾਰ ।

**संस्मारित**—[ਸੰਸ੍ਮਾਰਿਤ] ਵਿ. ਯਾਦ ਕਰਾਇਆ ਹੋਇਆ ।

**संस्रव**—[ਸੰਸ੍ਰਵ] ਪੁ. ਵਹਾ, ਵਹਿਣ ; ਵਗਦਾ ਪਾਣੀ ; ਬਚਿਆ ਅੰਸ਼ ।

संस्रावित—[ਸੰਸ੍ਰਾਵਿਤ] ਵਿ. ਟਪਕਦਾ ਹੋਇਆ, ਵਗਦਾ ਹੋਇਆ ।

संहत—[ਸੰਹਤ] ਵਿ. ਰਲਿਆ ਮਿਲਿਆ ; ਸੰਘਣਾ, ਗਠਿਆ ਹੋਇਆ ; ਪੱਕਾ, ਮਜ਼ਬੂਤ ; ਇਕੱਤ੍ਰਤ, ਇਕੱਠਾ ; ਜਿਸ ਦੇ ਸੱਟ ਲੱਗੀ ਹੋਵੇ ।

संहतांजलि—[ਸੰਹਤਾਂਜਲਿ] ਵਿ. ਹਥ ਜੋੜੇ ਹੋਏ, ਜਿਸ ਨੇ ਹੱਥ ਬੰਨ੍ਹੇ ਹੋਣ ।

संहति—[ਸੰਹਤਿ] ਇ. ਸਮੂਹ, ਝੁੰਡ ; ਮੇਲ ; ਢੇਰ ; ਠੋਸ ; ਸੰਧੀ, ਜੋੜ ; ਪਰਮਾਣੂਆਂ ਦਾ ਮੇਲ ।

संहनन—[ਸੰਹਨਨ] ਪੁ. ਮਾਲਸ਼ ; ਮਾਰ ਦੇਣ ਦਾ ਭਾਵ, ਕਤਲ, ਸੰਯੋਗ, ਮੇਲ ; ਦ੍ਰਿੜ੍ਹਤਾ ।

संहरण—[ਸੰਹਰਣ] ਪੁ. ਜ਼ਬਰਦਸਤੀ ਖੋਹਣ ਦਾ ਭਾਵ ।

+संहरना—[ਸੰਹਰਨਾ] ਕ੍ਰਿ. ਨਾਸ਼ ਕਰਨਾ ; ਖਤਮ ਹੋਣਾ ।

संहर्षण—[ਸੰਹਰ੍ਸ਼ਣ] ਪੁ. ਖੁਸ਼ ਹੋਣਾ ; ਰਸ਼ਕ ।

संहात—[ਸੰਹਾਤ] ਪੁ. ਸਮੂਹ, ਇਕੱਠ ; ਇਕ ਨਰਕ ।

संहार—[ਸੰਹਾਰ] ਪੁ. ਇਕੱਠਾ ਕਰਨ ਦੀ ਕਿਰਿਆ, ਬਟੋਰਨ ਦਾ ਭਾਵ ; ਖੁਲਾਸਾ, ਸੰਖੇਪ ; ਨਾਸ਼ ; ਸਮਾਪਤੀ, ਅੰਤ ; ਪਰਲੋ ; ਰੋਕ ; ਹੁਸ਼ਿਆਰੀ ।

संहारक—[ਸੰਹਾਰਕ] ਵਿ. ਨਾਸ਼ ਕਰਨ ਵਾਲਾ, ਖਤਮ ਕਰਨ ਵਾਲਾ ; ਸੰਗ੍ਰਹਿ-ਕਰਤਾ ; ਸੰਖੇਪ-ਕਰਤਾ ।

संहारकाल—[ਸੰਹਾਰਕਾਲ] ਪੁ. ਪਰਲੋ, ਨਾਸ਼ ਦਾ ਸਮਾਂ ।

+संहारना—[ਸੰਹਾਰਨਾ] ਕ੍ਰਿ. ਮਾਰਨਾ, ਨਾਸ਼ ਕਰਨਾ, ਖਤਮ ਕਰਨਾ ।

संहारभैरव—[ਸੰਹਾਰਭੈਰਵ] ਪੁ. ਕਾਲ ਭੈਰੋਂ ।

संहित—[ਸੰਹਿਤ] ਵਿ. ਇਕੱਠਾ ਕੀਤਾ ਹੋਇਆ, ਬਟੋਰਿਆ ਹੋਇਆ ; ਮਿਲਾਇਆ ਹੋਇਆ, ਸ਼ਾਮਲ ; ਰਚਿਤ ; ਮੇਲੀ ।

संहिता—[ਸੰਹਿਤਾ] ਇ. ਸੰਧੀ, ਜੋੜ ; ਵੇਦਾਂ ਦਾ ਮੰਤਰ-ਭਾਗ ; ਮੇਲ, ਮਿਲਾਵਟ ।

संहृत—[ਸੰਹ੍ਰਿਤ] ਵਿ. ਸਮੇਟਿਆ ਹੋਇਆ, ਇਕੱਠਾ ਕੀਤਾ ਹੋਇਆ ; ਸੰਖੇਪ ਕੀਤਾ ਹੋਇਆ ; ਨਸ਼ਟ ।

संहृति—[ਸੰਹ੍ਰਿਤਿ] ਇ. ਨਾਸ਼ ; ਸੰਗ੍ਰਹਿ ; ਮੇਲ ; ਹਰਣ ।

+सइ—[ਸਇ] ਅ. ਤੋਂ ; ਸਾਥ ; ਵਿਭਕਤੀ ਦਾ ਇਕ ਚਿੰਨ੍ਹ ਜੋ ਕਰਣ ਅਤੇ ਅਪਾਦਾਨ ਕਾਰਕ ਨਾਲ ਹੁੰਦਾ ਹੈ ।

+सइयो—[ਸਇਯੋ] ਇ. ਸਹੇਲੀ, ਸਖੀ ।

+सई—[ਸਈ] ਇ. ਵਾਧਾ, ਬਢ੍ਹਤੀ, ਬਰਕਤ ।

सईस—[ਸਈਸ] ਪੁ. ਵੇਖੋ ਸਾਈਸ (साईस) ਨੂੰ

+सउं—[ਸਉਂ] ਅ. ਸੋ, ਤਾਂ ।

सउर—[ਸਉਰ] ਪੁ. ਵੇਖੋ ਸਊਰ (सऊर) ।

सकंटक—[ਸਕੰਟਕ] ਵਿ. ਕੰਡਿਆਲਾ ।

सक—[ਸਕ] ਇ. ਸ਼ਕਤੀ, ਤਾਕਤ, ਬਲ ; ਪੁ. ਸਾਕਾ ; ਸ਼ੱਕ ; ਧਾਕ ।

+सकट—[ਸਕਟ] ਪੁ. ਗੱਡੀ, ਗੱਡਾ ; ਰੁੱਖ ।

सकत—[ਸਕਤ] ਇ. ਸ਼ਕਤੀ, ਬਲ, ਸਮਰੱਥਾ, ਤਾਕਤ ।

सकता—[ਸਕਤਾ] ਪੁ. ਸ਼ਕਤੀ, ਬਲ, ਸਮੱਰਥਾ ; ਗਸ਼ੀ, ਮੂਰਛਾ ; ਕਾਵਿ ਵਿਚ ਯਤੀ ਦੋਸ਼ ।

+सकती—[ਸਕਤੀ] ਇ. ਸ਼ਕਤੀ, ਤਾਕਤ ; ਇਕ ਅਸਤਰ ।

सकना—[ਸਕਨਾ] ਕ੍ਰਿ. ਕਿਸੇ ਕੰਮ ਦੇ ਲਾਇਕ ਹੋਣਾ ; ਇਸ ਕਿਰਿਆ ਦੀ ਦੂਜੀ ਕਿਰਿਆ ਨਾਲ ਵਰਤੋਂ ਹੁੰਦੀ ਹੈ ।]

सकपकाना—[ਸਕਪਕਾਨਾ] ਕ੍ਰਿ. ਚਿਪਕਾਉਣਾ ; ਅੱਗਾ ਪਿੱਛਾ ਕਰਨਾ ; ਸ਼ਰਮਿੰਦੇ ਹੋਣਾ, ਸ਼ਟਮਾਉਣਾ ।

सकरना—[ਸਕਰਨਾ] ਕ੍ਰਿ. ਮੰਨਿਆ ਜਾਣਾ ; ਮਨਜ਼ੂਰ ਹੋਣਾ, ਪ੍ਰਵਾਨ ਹੋਣਾ ।

सकरपाला—[ਸਕਰਪਾਲਾ] ਪੁ. ਸ਼ੱਕਰਪਾਰਾ ।

+सकरा—[ਸਕਰਾ] ਵਿ. ਭੀੜਾ, ਤੰਗ ।

सकरिया—[ਸਕਰਿਯਾ] ਇ. ਲਾਲ ਸ਼ਕਰਕੰਦੀ ।

सकरुण—[ਸਕਰੁਣ] ਵਿ. ਦਿਆਲੂ, ਰਹਿਮ ਦਿਲ ।

सकर्तृक—[ਸਕਰ੍ਤ੍ਰਿਕ] ਵਿ. ਸਾਧਨ ਸਹਿਤ ।

सकर्मक—[ਸਕਰ੍ਮਕ] ਵਿ. ਕਰਮ ਸਹਿਤ (ਵਿਆਕਰਣ) ।

सकर्मक क्रिया—[ਸਕਰ੍ਮਕਕ੍ਰਿਯਾ] ਇ. ਉਹ ਕ੍ਰਿਆ ਜਿਸ ਦਾ ਪ੍ਰਭਾਵ ਉਸ ਦੇ ਕਰਮ ਤੇ ਪਵੇ ; ਕਰਮ ਸਹਿਤ ਕ੍ਰਿਆ ।

सकल—[ਸਕਲ] ਵਿ. ਸਾਰਾ, ਸਮੂਹ, ਕੁਲ ; ਪਸ਼ੂ ; ਸਰਬ ਕਲਾ-ਸੰਪੂਰਨ ।

सकल कल—[ਸਕਲ ਕਲ] ਵਿ. ਸੋਲ੍ਹਾਂ ਕਲਾਂ ਵਾਲਾ ।

सकलजननी—[ਸਕਲਜਨਨੀ] ਇ. ਕੁਦਰਤ, ਪ੍ਰਕ੍ਰਿਤੀ, ਸਭ ਦੀ ਮਾਂ ।

सकलसिद्धि—[ਸਕਲਸਿੱਧੀ] ਵਿ. ਜਿਸਨੂੰ ਪੂਰੀ ਸਿੱਧੀ ਪ੍ਰਾਪਤ ਹੋਵੇ ।

सकलात—[ਸਕਲਾਤ] ਪੁ. ਲੇਫ, ਰਜਾਈ ; ਭੇਟ, ਉਪਹਾਰ ।

सकलाधार—[ਸਕਲਾਧਾਰ] ਪੁ. ਸ਼ਿਵ, ਮਹਾਦੇਵ ।

सकलेंदु—[ਸਕਲੇਂਦੁ] ਪੁ. ਪੂਰਨਮਾਸ਼ੀ ਦਾ ਚੰਦ ।

सकलेश्वर—[ਸਕਲੇਸ੍ਵਰ] ਪੁ. ਵਿਸ਼ਨੂੰ ।

+सकसकाना—[ਸਕਸਕਾਨਾ] ਕ੍ਰਿ. ਡਰਨਾ, ਭੈ ਭੀਤ ਹੋਣਾ, ਖ਼ੌਫ ਖਾਣਾ, ਕੰਬਣਾ ।

+सका—[ਸਕਾ] ਪੁ. ਪਾਣੀ ਭਰਨ ਵਾਲਾ, ਭਿਸ਼ਤੀ, ਮਸ਼ਕ ਨਾਲ ਪਾਣੀ ਪਿਲਾਉਣ ਵਾਲਾ, ਸੱਕਾ ।

सकाकुल—[ਸਕਾਕੁਲ] ਪੁ. ਇਕ ਸਤਾਵਰ ਬੂਟੀ ; ਇਕ ਤਰ੍ਹਾਂ ਦੀ ਮਿਸਰੀ ।

सकाकुलमिश्री—[ਸਕਾਕੁਲਮਿਸ੍ਰੀ] ਇ. ਇਕ ਪ੍ਰਸਿੱਧ ਬੂਟੀ, ਅੰਬਰਕੰਦ ।

+सकाना—[ਸਕਾਨਾ] ਕ੍ਰਿ. ਸ਼ੰਕਾ ਕਰਨਾ, ਸ਼ੱਕ ਕਰਨਾ ; ਰੰਜ ਕਰਨਾ ; 'ਸਕਣਾ' ਦੀ ਪ੍ਰੇਰਣਾਰਥਕ ਰੂਪ ।

सकाम—[ਸਕਾਮ] ਵਿ. ਪ੍ਰੇਮੀ ; ਜਿਸ ਦੀ ਕਾਮਨਾ ਪੂਰਨ ਹੋ ਜਾਵੇ, ਕਾਮੀ ; ਫਲ ਦੀ ਕਾਮਨਾ ਵਜੋਂ ਕੋਈ ਕੰਮ ਕਰਨ ਵਾਲਾ ।

सकामा—[ਸਕਾਮਾ] ਇ. ਭੋਗ ਦੀ ਇੱਛਿਆ ਕਰਨ ਵਾਲੀ ਤੀਵੀਂ, ਕਾਮ ਪੀੜਤ ਇਸਤ੍ਰੀ ।

सकार—[ਸਕਾਰ] ਪੁ. 'ਸ' ਅੱਖਰ, ਸਗਣ ।

सकारण—[ਸਕਾਰਣ] ਵਿ. ਕਾਰਣ-ਸਹਿਤ ।

सकारना—[ਸਕਾਰਨਾ] ਇ. ਪ੍ਰਵਾਨ ਕਰਨਾ, ਮਨਜ਼ੂਰ ਕਰਨਾ ; ਹੁੰਡੀ ਦੀ ਮਿਤੀ ਪੂਰੀ ਹੋਣ ਤੇ ਉਸ ਨੂੰ ਸਵੀਕਾਰ ਕਰਨਾ ।

सकालत—[ਸਕਾਲਤ] ਇ. ਭਾਰੀਪਣ, ਬੋਝ ।

सकाश—[ਸਕਾਸ਼] ਅਵ੍ਯ. ਕੋਲ, ਨੇੜੇ, ਸਮੀਪ, ਨਜ਼ਦੀਕ ।

+सकिलना—[ਸਕਿਲਨਾ] ਕ੍ਰਿ. ਸਰਕਣਾ, ਰੁੜ੍ਹਨਾ ; ਇਕੱਠਾ ਕਰਨਾ ।

सकील—[ਸਕੀਲ] ਵਿ. ਭਾਰੀ, ਵਜ਼ਨੀ , ਜੋ ਜਲਦੀ ਹਜ਼ਮ ਨਾ ਹੋਵੇ ।

+सकुच—[ਸਕੁਚ] ਇ. ਸੰਕੋਚ, ਲਾਜ, ਸ਼ਰਮ ।

+सकुचना—[ਸਕੁਚਨਾ] ਕ੍ਰਿ. ਸੰਕੋਚ ਕਰਨਾ, ਸ਼ਰਮਾਉਣਾ, ਸ਼ਰਮ ਕਰਨੀ ; ਫੁੱਲਾਂ ਦਾ ਖਿੜਨਾ ।

+सकुचाई—[ਸਕੁਚਾਈ] ਇ. ਸੰਕੋਚ, ਲਾਜ, ਸ਼ਰਮ ।

सकुचाना—[ਸਕੁਚਾਨਾ] ਕ੍ਰਿ. ਸੰਕੋਚ ਕਰਨਾ, ਸ਼ਰਮਿੰਦਾ ਕਰਨਾ ; ਸੰਕੁਚਿਤ ਕਰਨਾ ।

सकुची—[ਸਕੁਚੀ] ਇ. ਕੱਛੂ ਜਿਹੀ ਇਕ ਮੱਛੀ ।

सकुचीला—[ਸਕੁਚੀਲਾ] ਵਿ. ਸੰਕੋਚੀ, ਸ਼ਰਮੀਲਾ, ਸੰਗਾਊ ।

+सकुचौंहाँ—[ਸਕੁਚੌਂਹਾਂ] ਵਿ. ਸੰਕੋਚ ਕਰਨ ਵਾਲਾ ।

सकुड़ना—[ਸਕੁੜਨਾ] ਕ੍ਰਿ. ਵੇਖੋ ਸਿਕੁੜਨਾ (सिकुड़ना) ।

सकुतूहल—[ਸਕੁਤੂਹਲ] ਵਿ. ਕੌਤਕ ਸਹਿਤ ।

+सकुन—[ਸਕੁਨ] ਪੁ. ਪੰਛੀ, ਚਿੜੀ ।

+सकुनी—[ਸਕੁਨੀ] ਇ. ਪੰਖਰੂ, ਚਿੜੀ ।

सकुल्य—[ਸਕੁਲ੍ਯ] ਵਿ. ਸਗੋਤਰ, ਇਕੋ ਕੁਲ ਦਾ ; ਪੁ. ਦੂਰ ਦਾ ਸਬੰਧੀ ।

सकूनत—[ਸਕੂਨਤ] ਇ. ਰਹਿਣ ਦੀ ਥਾਂ, ਵਸੋਂ ।

सकृत्—[ਸਕ੍ਰਿਤ੍] ਅ. ਇਕ ਵਾਰ, ਇਕ ਵਾਰੀ ; ਸਾਥ, ਸਦਾ ।

सकृत्प्रजा—[ਸਕ੍ਰਿਤਪ੍ਰਜਾ] ਇ. ਬਾਂਝਪਣ ; ਸ਼ੇਰਨੀ ।

+सकेत—[ਸਕੇਤ] ਪੁ. ਇਸ਼ਾਰਾ, ਸੈਨਤ ; ਵਿਪਤ; ਦੁਖ, ਕਸ਼ਟ ; ਮਿਲਣ ਲਈ ਮਿਥੀ ਹੋਈ ਥਾਂ ; ਵਿ. ਭੀੜਾ, ਸੋੜਾ ।

+सकेतना—[ਸਕੇਪਨਾ] ਕ੍ਰਿ. ਸੁੰਗੜਨਾ ; ਸੰਕੋਚ ਕਰਨਾ ।

+सकेलना—[ਸਕੇਲਨਾ] ਕ੍ਰਿ. ਇਕੱਠਾ ਕਰਨਾ, ਜਮ੍ਹਾਂ ਕਰਨਾ ।

सकेला—[ਸਕੇਲਾ] ਇ. ਇਕ ਤਰ੍ਹਾਂ ਦੀ ਤਲਵਾਰ ।

सकोच—[ਸਕੋਚ] ਪੁ. ਵੇਖੋ ਸੰਕੋਚ (संकोच) ।

सकोचना—[ਸਕੋਚਨਾ] ਕ੍ਰਿ. ਵੇਖੋ ਸਿ [illegible]ਨਾ (सिकोड़ना) ।

सकोप—[ਸਕੋਪ] ਵਿ. ਗੁਸੈਲ, ਨਰਾਜ਼, ਕ੍ਰੋਧੀ ।

+सकोपना—[ਸਕੋਪਨਾ] ਕ੍ਰਿ. ਕਰੋਧ ਕਰਨਾ, ਗੁੱਸਾ ਕਰਨਾ ।

सकोपित—[ਸਕੋਪਿਤ] ਵਿ. ਗੁੱਸੇ, ਨਰਾਜ਼ ।

सकोरा—[ਸਕੋਰਾ] ਪੁ. ਮਿੱਟੀ ਦਾ ਛੋਟਾ ਪਿਆਲਾ, ਕਸੋਰਾ ।

सकौतुक—[ਸਕੌਤੁਕ] ਵਿ. ਹੈਰਾਨੀ ਭਰਿਆ, ਕੌਤਕ ਸਹਿਤ ।

सक्का—[ਸੱਕਾ] ਪੁ. ਭਿਸ਼ਤੀ, ਮਸ਼ਕ ਵਿਚ ਪਾਣੀ ਭਰ ਕੇ ਪਾਣੀ ਪਿਲਾਉਣ ਵਾਲਾ, ਸੱਕਾ, ਮਾਸ਼ਕੀ ।

सक्ति—[ਸਕ੍ਤਿ] ਇ. ਮੇਲ ; ਸੰਗ, ਸੰਜੋਗ, ਵੇਖੋ ਸ਼ਕ੍ਤਿ (शक्ति) ।

सक्तु—[ਸਕ੍ਤੁ] ਪੁ. ਸੱਤੂ ।

सक्र—[ਸਕ੍ਰ] ਪੁ. ਇੰਦਰ ।

सक्रपति—[ਸਕ੍ਰਪਤਿ] ਪੁ. ਵਿਸ਼ਨੂੰ ।

सक्रारि—[ਸਕ੍ਰਾਰਿ] ਪੁ. ਮੇਘਨਾਦ ।

सक्रोध—[ਸਕ੍ਰੋਧ] ਪੁ. ਨਰਾਜ਼, ਕਰੋਧੀ, ਗੁਸੈਲ ।

सक्षम—[ਸਕ੍ਸ਼ਮ] ਵਿ. ਸਮਰੱਥਾ ਵਾਲਾ, ਕੰਮ ਕਰਨ ਯੋਗ ; ਖਿਮਾਂ ਯੁਕਤ ।

सक्षार—[ਸਕ੍ਸ਼ਾਰ] ਵਿ. ਨਮਕੀਨ, ਸਲੂਣਾ, ਖਾਰਾ ।

सख—[ਸਖ] ਪੁ. ਮਿੱਤਰ, ਸਾਥੀ, ਮੇਲੀ, ਦੋਸਤ ।

सखत्व—[ਸਖਤ੍ਵ] ਪੁ. ਮਿੱਤਰਤਾ, ਦੋਸਤੀ ।

सखरस—[ਸਖਰਸ] ਪੁ. ਮੱਖਣ ।

सखरा—[ਸਖਰਾ] ਵਿ. ਖਾਰਾ ; ਪੁ. ਕੱਚੀ ਰੋਟੀ ।

सखरी—[ਸਖਰੀ] ਇ. ਕੱਚੀ ਰਸੋਈ ; ਪਹਾੜੀ ।

सखा—[ਸਖਾ] ਪੁ. ਸੰਗੀ, ਸਾਥੀ, ਮਿੱਤਰ, ਦੋਸਤ ।

सखित्व—[ਸਖਿਤ੍ਵ] ਪੁ. ਮਿੱਤਰਤਾ, ਦੋਸਤੀ ।

सखी—[ਸਖੀ] ਇ. ਸਹੇਲੀ ; ਇਕ ਛੰਦ ; ਵਿ. ਸੁੰਦਰ, ਮਨੋਹਰ ; ਦਾਤਾ, ਦਾਨੀ ।

सखीभाव—[ਸਖੀਭਾਵ] ਪੁ. ਵੈਸ਼ਣਵਾਂ ਦਾ ਇਕ ਮਤ ਜਿਸ ਵਿਚ ਆਦਮੀ ਆਪਣੇ ਆਪ ਨੂੰ ਇਸ਼ਟ ਦੇਵ ਦੀ ਸਖੀ ਮੰਨ ਕੇ ਉਪਾਸ਼ਨਾ ਕਰਦਾ ਹੈ ।

**सखुआ**—[ਸਖੁਆ] ਪੁ. ਸ਼ਾਰ ਦਾ ਰੁੱਖ, ਸਾਖੂ ।

**सखुन**—[ਸਖੁਨ] ਪੁ. ਵਾਰਤਾਲਾਪ, ਗੱਲਕਥ ; ਕਵਿਤਾ ; ਕੌਲ, ਬਚਨ ; ਉਕਤੀ ।

**सखुनचीन**—[ਸਖੁਨਚੀਨ] ਪੁ. ਚੁਗਲਖੋਰ, ਨਿੰਦਕ ।

**सखुनचीनी**—[ਸਖੁਨਚੀਨੀ] ਇ. ਚੁਗਲਖੋਰੀ, ਨਿੰਦਿਆ ।

**सखुनतकिया**—[ਸਖੁਨਤਕਿਯਾ] ਪੁ. ਤਕਿਆ ਕਲਾਮ, ਜ਼ਬਾਨ ਤੇ ਚੜ੍ਹਿਆ ਹੋਇਆ ਸ਼ਬਦ ।

**सखुनदाँ**—[ਸਖੁਨਦਾਂ] ਵਿ. ਕਵਿਤਾ ਦਾ ਰਸਿਕ ।

**सखुनदानी**—[ਸਖੁਨਦਾਨੀ] ਇ. ਕਵਿਤਾ ਦੀ ਰਸਿਕਤਾ ।

**सखुनपरवर**—[ਸਖੁਨਪਰਵਰ] ਪੁ. ਗੱਲ ਦਾ ਧਨੀ, ਬਚਨ ਦਾ ਪੱਕਾ ।

**सखुनसाज**—[ਸਖੁਨਸਾਜ਼] ਪੁ. ਕਵੀ, ਸ਼ਾਇਰ ।

**सखुनसाजी**—[ਸਖੁਨਸਾਜ਼ੀ] ਇ. ਕਵੀ ਹੋਣ ਦਾ ਭਾਵ ਜਾਂ ਕੰਮ ।

**सख्त**—[ਸਖ੍ਤ] ਵਿ. ਕਰੜਾ, ਕਠੋਰ, ਔਖਾ, ਮੁਸ਼ਕਲ, ਸਖ਼ਤ, ਤੇਜ਼, ਭਾਰੀ ।

**सख्य**—[ਸਖ੍ਯ] ਪੁ. ਮਿੱਤਰਤਾ, ਦੋਸਤੀ ।

**सख्यता**—[ਸਖ੍ਯਤਾ] ਇ. ਮਿੱਤਰਤਾ, ਦੋਸਤੀ ।

**सगण**—[ਸਗਣ] ਪੁ. ਛੰਦ ਸ਼ਾਸਤਰ ਅਨੁਸਾਰ ਇਕ ਗੁਣ ਜਿਸ ਵਿਚ ਦੋ ਲਘੂ ਇਕ ਗੁਰੂ ਮਾਤ੍ਰਾ ਹੁੰਦੀ ਹੈ ।

**सगद्‌गद्**—[ਸਗਦ੍ਗਦ੍] ਵਿ. ਪ੍ਰਸੰਨ, ਗਦ ਗਦ ਹੋਣ ਵਾਲਾ ।

**सगपन**—[ਸਗਪਨ] ਪੁ. ਵੇਖੋ ਸਗਾਪਨ (सगापन) ।

**सगबग**—[ਸਗਬਗ] ਵਿ. ਲਿਬੜਿਆ-ਤਿਬੜਿਆ, ਲਥਪਥ ; ਕ੍ਰਿ. ਵਿ. ਝਟਪਟ, ਤੇਜ਼ੀ ਨਾਲ ।

**सगबगाना**—[ਸਗਬਗਾਨਾ] ਕ੍ਰਿ. ਲੱਥ ਪੱਥ ਹੋਣਾ ; ਭੈ ਭੀਤ ਹੋਣਾ, ਕੰਬਣਾ ।

**सगभत्ता**—[ਸਗਭੱਤਾ] ਪੁ. ਸਾਗ ਮਿਲਿਆ ਭਾਤ ।

**सगर**—[ਸਗਰ] ਪੁ. ਇਕ ਸੂਰਜਵੰਸ਼ੀ ਰਾਜਾ ।

**सगरा**—[ਸਗਰਾ] ਵਿ. ਸੰਪੂਰਨ, ਕੁਲ, ਸਾਰਾ, ਤਮਾਮ ।

**सगल**—[ਸਗਲ] ਵਿ. ਸਭ ।

**सगर्व**—[ਸਗਰ੍ਵ] ਵਿ. ਅਭਿਮਾਨੀ, ਹੰਕਾਰੀ, ਘਮੰਡੀ ; ਗੌਰਵ ਸਹਿਤ ।

**सगा**—[ਸਗਾ] ਵਿ. ਸੱਕਾ, ਨਜ਼ਦੀਕੀ ਸਬੰਧ ਦਾ ।

**सगाई**—[ਸਗਾਈ] ਇ. ਮੰਗਣੀ, ਕੁੜਮਾਈ ; ਰਿਸ਼ਤਾ, ਸਬੰਧ, ਨਾਤਾ ।

**सगाना**—[ਸਗਾਨਾ] ਪੁ. ਮਮੋਲਾ ਪੰਛੀ ।

**सगापन**—[ਸਗਾਪਨ] ਪੁ. ਸੱਕਾਪਣ, ਆਪਣਾਪਣ ।

**सगावी**—[ਸਗਾਵੀ] ਇ. ਇਕ ਤਰ੍ਹਾਂ ਦਾ ਨਿਉਲਾ ; ਊਦਬਿਲਾਉ ।

**सगुण**—[ਸਗੁਣ] ਵਿ. ਸਰਗੁਣ ; ਗੁਣਵਾਨ ; ਪੁ. ਇਕ ਸੰਪ੍ਰਦਾਇ ਜਿਸ ਵਿਚ ਪਰਮਾਤਮਾ ਦੀ ਮੂਰਤੀ ਦੀ ਪੂਜਾ ਹੁੰਦੀ ਹੈ ।

**सगुणता**—[ਸਗੁਣਤਾ] ਇ. ਸਰਗੁਣਤਾ, ਸਗੁਣ ਹੋਣ ਦਾ ਭਾਵ ।

**सगुन**—[ਸਗੁਨ] ਪੁ. ਵੇਖੋ ਸ਼ਗੁਨ (शकुन), ਸਗੁਣ (सगुण) ।

**सगुनाना**—[ਸਗੁਨਾਨਾ] ਕ੍ਰਿ. ਸ਼ਗਣ ਦੱਸਣਾ, ਚੰਗਾ ਮਹੂਰਤ ਦੱਸਣਾ ।

**सगुनिया**—[ਸਗੁਨਿਯਾ] ਪੁ. ਸਗਨ ਦੱਸਣ ਵਾਲਾ ; ਸਗਣ ਵਿਚਾਰਣ ਵਾਲਾ ।

**सगुनौती**—[ਸਗੁਨੌਤੀ] ਇ. ਸ਼ਗਨ ਵਿਚਾਰਨ ਦਾ ਭਾਵ ।

**सगृह**—[ਸਗ੍ਰਿਹ] ਵਿ. ਘਰ ਵਾਲਾ ।

**सगोती**—[ਸਗੋਤੀ] ਪੁ. ਇਕੋ ਗੋਤ ਦੇ ਭਾਈਬੰਦ ।

**सगौती**—[ਸਗੌਤੀ] ਇ. ਗੋਸ਼ਤ, ਮਾਸ ।

**सघन**—[ਸਘਨ] ਵਿ. ਸੰਘਣਾ, ਗਾੜ੍ਹਾ, ਠੋਸ ।

**सघनता**—[ਸਘਨਤਾ] ਇ. ਸੰਘਣਾਪਣ, ਠੋਸਤਾ ।

**सच**—[ਸਚ] ਵਿ. ਅਸਲੀ, ਯਥਾਰਥ, ਸਹੀ, ਠੀਕ, ਸੱਚ ।

**सचन**—[ਸਚਨ] ਪੁ. ਸੇਵਾ ਕਰਨ ਦੀ ਕਿਰਿਆ ਜਾਂ ਭਾਵ ।

**सचना**—[ਸਚਨਾ] ਕ੍ਰਿ. ਇਕੱਠਾ ਕਰਨਾ ; ਸਜਾਉਣਾ ; ਵਿ. ਜੋ ਸੇਵਾ ਲਈ ਤਿਆਰ ਰਹੇ ।

**सचमुच**—[ਸਚਮੁਚ] ਅ. ਯਥਾਰਥ ਹੀ, ਬਿਨਾਂ ਸ਼ੱਕ ਤੋਂ ਨਿਸਚੇ ਹੀ, ਸੱਚਮੁਚ ।

+**सचरना**—[ਸਚਰਨਾ] ਕ੍ਰਿ. ਪ੍ਰਚਲਿਤ ਹੋਣਾ ; ਫੈਲਣਾ ।

**सचराचर**—[ਸਚਰਾਚਰ] ਇ. ਸਾਰੀਆਂ ਚਰ ਅਤੇ ਅਚਰ ਵਸਤਾਂ, ਜੜ ਤੇ ਚੇਤਨ ਸਹਿਤ ; ਪੁ. ਸੰਸਾਰ ।

**सचल**—[ਸਚਲ] ਵਿ. ਚੱਲਣ ਵਾਲਾ, ਹਿਲਣ ਡੁੱਲਣ ਵਾਲਾ ।

**सचाई**—[ਸਚਾਈ] ਵਿ. ਸਚਿਆਈ, ਸੱਚ ; ਇਮਾਨਦਾਰੀ ; ਅਸਲੀਅਤ ।

**सचान**—[ਸਚਾਨ] ਪੁ. ਬਾਜ਼ ।

**सचारना**—[ਸਚਾਰਨਾ] ਕ੍ਰਿ. ਫੈਲਾਉਣਾ ।

+**सचित**—[ਸਚਿੰਤ] ਵਿ. ਫਿਕਰਮੰਦ, ਸੋਚ ਕਰਨ ਵਾਲਾ ।

**सचिक्कण**—[ਸਚਿੱਕਣ] ਵਿ. ਬਹੁਤ ਚਿਕਣਾ ।

**सचित्**—[ਸਚਿਤ੍] ਵਿ. ਜਿਸ ਨੂੰ ਗਿਆਨ ਜਾਂ ਹੋਸ਼ ਹੋਵੇ ।

**सचित्र**—[ਸਚਿਤ੍ਰ] ਵਿ. ਮੂਰਤ ਸਮੇਤ, ਚਿੱਤਰ-ਸਹਿਤ ।

**सचिव**—[ਸਚਿਵ] ਪੁ. ਮੰਤਰੀ, ਵਜ਼ੀਰ ; ਸਹਾਇਕ ਦੋਸਤ ।

+**सची**—[ਸਚੀ] ਇ. ਇੰਦਰਾਣੀ ।

+**सचु**—[ਸਚੁ] ਪੁ. ਖੁਸ਼ੀ ਅਨੰਦ ; ਸੁਖ, ਆਰਾਮ ।

सचेत—[ਸਚੇਤ] ਵਿ. ਹੁਸ਼ਿਆਰ, ਚੇਤੰਨਾ ; ਸਮਝਦਾਰ, ਸੂਝ-ਵਾਨ ।

सचेतन—[ਸਚੇਤਨ] ਵਿ. ਹੁਸ਼ਿਆਰ, ਚਿਤੰਨ ।

सचेती—[ਸਚੇਤੀ] ਇ. ਹੁਸ਼ਿਆਰੀ, ਸਾਵਧਾਨੀ ।

सचेष्ट—[ਸਚੇਸ਼੍ਟ] ਵਿ. ਮਿਹਨਤੀ, ਹਿੰਮਤੀ ; ਜਿਸ ਵਿਚ, ਹਰਕਤ ਹੋਵੇ ।

सच्चरित—[ਸੱਚਰਿਤ] ਵਿ. ਜਿਸ ਦਾ ਚਾਲ ਚਲਣ ਅੱਛਾ ਹੋਵੇ ।

सच्चा—[ਸੱਚਾ] ਵਿ. ਖਰਾ ਮਨੁੱਖ, ਸੱਚਾ ਆਦਮੀ ; ਠੀਕ, ਯਥਾਰਥ, ਸਹੀ, ਅਸਲੀ, ਸੱਚ ਬੋਲਣ ਵਾਲਾ ।

सच्चाई, सच्चापन, सच्चाहट—[ਸੱਚਾਈ, ਸੱਚਾਪਨ, ਸੱਚਾਹਟ] ਇ. ਪੁ. ਸੱਚ, ਸਚਿਆਈ ।

सच्चित्—[ਸਚਿੱਤ੍] ਪੁ. ਸਤ ਅਤੇ ਚਿਤ ਯੁਕਤ ਬ੍ਰਹਮ ।

सच्चिदानंद—[ਸੱਚਿਦਾਨੰਦ] ਪੁ. ਸੱਤ, ਚਿੱਤ ਤੇ ਅਨੰਦ ਸਰੂਪ, ਬ੍ਰਹਮ ।

सच्छत—[ਸੱਛਤ] ਪੁ. ਵਿ. ਜ਼ਖਮੀ ।

+सच्छंद—[ਸੱਛੰਦ] ਵਿ. ਅਜ਼ਾਦ, ਸੁਤੰਤਰ ।

सज—[ਸਜ] ਇ. ਸ਼ਕਲ, ਚਮਕ ; ਸੁਹੱਪਣ, ਸ਼ੋਭਾ ।

सजग—[ਸਜਗ] ਵਿ. ਹੁਸ਼ਿਆਰ, ਚਤਰ, ਚਿਤੰਨ ।

सजदार—[ਸਜਦਾਰ] ਵਿ. ਚੰਗੀ ਸੋਹਣੀ ਸ਼ਕਲ ਦਾ, ਸੋਹਣਾ ; ਸਜਾਉਟਦਾਰ ।

सजधज—[ਸਜਧਜ] ਇ. ਸਜਾਵਟ, ਸੁਹੱਪਣ, ਸਜਧਜ ।

सजन—[ਸਜਨ] ਪੁ. ਸੱਜਣ, ਭਲਾ ਆਦਮੀ ; ਪਿਆਰਾ, ਆਸ਼ਕ ; ਪਤੀ ।

सजना—[ਸਜਨਾ] ਕ੍ਰਿ. ਸ਼ਿੰਗਾਰ ਕਰਨਾ ਆਪਣੇ ਆਪ ਨੂੰ ਸਜਾਉਣਾ ; ਚਮਕਣਾ ; ਪੁ. ਇਕ ਕਿਸਮ ਦਾ ਰੁੱਖ ।

सजनी—[ਸਜਨੀ] ਇ. ਪ੍ਰੀਤਮਾ ; ਸਹੇਲੀ ।

सजल—[ਸਜਲ] ਵਿ. ਪਾਣੀ ਵਾਲਾ ; ਹੰਝੂਆਂ ਨਾਲ ਭਰਿਆ ਹੋਇਆ ; ਗਿੱਲਾ, ਭਿੱਜਿਆ ਹੋਇਆ ।

सजवाई—[ਸਜਵਾਈ] ਇ. ਸਜਾਉਣ ਦੀ ਕਿਰਿਆ ਜਾਂ ਭਾਵ ; ਸਜਣ ਦਾ ਭਾਵ ।

सजवाना—[ਸਜਵਾਨਾ] ਕ੍ਰਿ. ਸਜਾਉਣ ਦਾ ਕੰਮ ਦੂਜੇ ਤੋਂ ਕਰਾਉਣਾ ।

सज़ा—[ਸਜ਼ਾ] ਇ. ਬਦਲਾ ; ਅਪਰਾਧ ਦਾ ਬਦਲਾ, ਚੱਟੀ, ਸਜ਼ਾ, ਦੰਡ ।

सजाई—[ਸਜਾਈ] ਇ. ਸਜਵਾਈ, ਸਜਾਉਣ ਦਾ ਕੰਮ ਜਾਂ ਮਜ਼ਦੂਰੀ ।

सजागर—[ਸਜਾਗਰ] ਵਿ. ਜਾਗਦਾ ਹੋਇਆ, ਜਾਗਰਤ ।

सजाति—[ਸਜਾਤਿ] ਪੁ. ਇਕੋ ਜਾਤ, ਇਕੋ ਜਮਾਤ ; ਵਿ. ਇਕ ਜਾਤ ਦਾ ।

सजातीय—[ਸਜਾਤੀਯ] ਵਿ. ਇਕ ਜਾਤ ਜਾਂ ਇਕ ਗੋਤ ਦਾ ।

+सजान—[ਸਜਾਨ] ਵਿ. ਜਾਣਕਾਰ, ਚਤਰ, ਹੁਸ਼ਿਆਰ, ਗਿਆਨੀ ।

सजाना—[ਸਜਾਨਾ] ਕ੍ਰਿ. ਸ਼ਿੰਗਾਰ ਕਰਨਾ ; ਸ਼ੋਭਾ ਦੇਣਾ ; ਸੰਵਾਰਨਾ, ਸਜਾਉਣਾ ।

सज़ायाफ़्ता—[ਸਜ਼ਾਯਾਫ਼੍ਤਾ] ਪੁ. ਉਹ ਜੋ ਸਜ਼ਾ ਭੁਗਤ ਚੁੱਕਿਆ ਹੋਵੇ, ਦੰਡਿਤ ।

सज़ायाब—[ਸਜ਼ਾਯਾਬ] ਵਿ. ਜ ਸਜ਼ਾ ਪਾਉਣ ਯੋਗ ਹੋਵੇ, ਦੰਡਯੋਗ ।

सजाव—[ਸਜਾਵ] ਪੁ. ਇਕ ਕਿਸਮ ਦੀ ਦਹੀਂ ।

सजावट—[ਸਜਾਵਟ] ਇ. ਤਿਆਰੀ ; ਸ਼ਿੰਗਾਰ ; ਸ਼ੋਭਾ ।

+सजावन—[ਸਜਾਵਨ] ਪੁ. ਸਜਾਉਣ ਦਾ ਭਾਵ ਜਾ ਕਿਰਿਆ ।

सजावल—[ਸਜਾਵਲ] ਪੁ. ਸਰਕਾਰੀ ਟੈਕਸ ਵਸੂਲ ਕਰਨ ਵਾਲਾ ਕਰਮਚਾਰੀ ।

सजीउ—[ਸਜੀਉ] ਵਿ. ਵੇਖੋ ਸਜੀਵ (सजीव) ।

सजीला—[ਸਜੀਲਾ] ਵਿ. ਚੰਗੀ ਸ਼ਕਲ ਵਾਲਾ, ਸੋਹਣਾ, ਸੁੰਦਰ, ਸਜਦਾਰ ।

सजीव—[ਸਜੀਵ] ਵਿ. ਜਿਸ ਵਿਚ ਸਾਹ ਹੋਣ, ਜਿਉਂਦਾ ; ਫੁਰਤੀਲਾ ।

सजीवन, सजीवनबूटी—[ਸਜੀਵਨ, ਸਜੀਵਨਬੂਟੀ] ਪੁ. ਮੋਏ ਨੂੰ ਜਿਉਂਦਾ ਕਰਨ ਵਾਲੀ ਬੂਟੀ ।

सजीवनीमंत्र—[ਸਜੀਵਨੀਮੰਤ੍ਰ] ਪੁ. ਮੋਏ ਨੂੰ ਜਿਉਂਦਾ ਕਰਨ ਵਾਲਾ ਮੰਤਰ ; ਕਾਰਜ ਸਾਧਕ ਉਪਾ ।

सजुग—[ਸਜੁਗ] ਵਿ. ਵੇਖੋ ਸਜਗ (सजग) ।

सजूरी—[ਸਜੂਰੀ] ਇ. ਇਕ ਕਿਸਮ ਦੀ ਮਿਠਿਆਈ ।

सजोना—[ਸਜੋਨਾ] ਕ੍ਰਿ. ਵੇਖੋ ਸਜਾਨਾ (सजाना) ।

सज्ज—[ਸੱਜ] ਵਿ. ਸਜਿਆ ਹੋਇਆ ; ਸੰਜੋਇਧਾਰੀ ; ਤਿਆਰ ।

सज्जता—[ਸੱਜਤਾ] ਇ. ਸਜਾਵਟ ।

सज्जन—[ਸੱਜਨ] ਪੁ. ਭਲਾ ਆਦਮੀ, ਸਭਯ ਮਨੁੱਖ, ਚੰਗੇ ਖਾਨਦਾਨ ਦਾ ਬੰਦਾ ; ਪ੍ਰੀਤਮ, ਸਜਾਉਣ ਦੀ ਕਿਰਿਆ ਜਾਂ ਭਾਵ ।

सज्जनता, सज्जनताई—[ਸੱਜਨਤਾ, ਸੱਜਨਤਾਈ] ਇ. ਭਲਮਾਣਸੀ, ਸਾਊਪਣਾ, ਸੱਜਣਤਾਈ ।

सज्जा—[ਸੱਜਾ] ਇ. ਸਜਾਵਟ ; ਮੰਜਾ, ਸੇਜ ; ਪਹਿਰਾਵਾ ।

सज्जादा—[ਸੱਜਾਦਾ] ਪੁ. ਉਹ ਕੱਪੜਾ ਜਿਸ ਤੇ ਮੁਸਲਮਾਨ ਨਮਾਜ਼ ਪੜ੍ਹਦੇ ਹਨ ; ਫਕੀਰਾਂ ਦੀ ਗੱਦੀ ।

**सज्जित**—[ਸੱਜਿਤ] ਵਿ. ਸਜਿਆ ਹੋਇਆ ; ਤਿਆਰ ।

**सज्जी**—[ਸੱਜੀ] ਵਿ. ਇਕ ਕਿਸਮ ਦੀ ਖਾਰ ਜਿਸ ਨੂੰ ਸੱਜੀ-ਖਾਰ ਆਖਦੇ ਹਨ ।

**सज्जीबूटी**—[ਸੱਜੀਬੂਟੀ] ਇ. ਇਕ ਬੂਟੀ ਜਿਸ ਵਿਚੋਂ ਸੱਜੀ ਨਿਕਲਦੀ ਹੈ, ਲਾਵਾਂ ਨਾਂ ਦੀ ਬੂਟੀ ।

**सज्जुष्ट**—[ਸੱਜੁਸ਼ਟ] ਵਿ. ਸੁਖ ਦੇਣ ਵਾਲਾ, ਅਨੰਦ ਦੇਣ ਵਾਲਾ ।

**सज्ञान**—[ਸਗ੍ਯਾਨ] ਵਿ. ਚਤਰ, ਅਕਲਮੰਦ, ਸਮਝਦਾਰ, ਬੁਧੀਮਾਨ, ਗਿਆਨੀ ।

**सटक**—[ਸਟਕ] ਇ. ਖਿਸਕਣ ਦਾ ਕੰਮ ; ਤਮਾਖੂ ਪੀਣ ਦਾ ਲੰਮਾ ਨੇਚਾ ; ਪਤਲੀ ਲਚਕਣ ਵਾਲੀ ਛੜੀ ।

**सटकना**—[ਸਟਕਣਾ] ਕ੍ਰਿ. ਹੌਲੀ ਜਿਹੀ ਭੱਜ ਜਾਣਾ, ਖਿਸਕਣਾ ; ਅਨਾਜ ਦੇ ਸਿੱਟਿਆਂ ਨੂੰ ਅੰਨ ਕੱਢਣ ਲਈ ਕੁੱਟਣਾ ।

**सटका**—[ਸਟਕਾ] ਪੁ. ਦੌੜ, ਭਾਜ ; ਵਿੱਛੜਨਾ ।

**सटकाना**—[ਸਟਕਾਨਾ] ਕ੍ਰਿ. ਕਿਸੇ ਨੂੰ ਕੋਰੜੇ ਜਾਂ ਛੜੀ ਨਾਲ ਮਾਰਨਾ ।

**सटकार**—[ਸਟਕਾਰ] ਇ. ਸਟਕਾਉਣ ਦੀ ਕਿਰਿਆ ਜਾਂ ਭਾਵ ।

**सटकारना**—[ਸਟਕਾਰਨਾ] ਕ੍ਰਿ. ਕਿਸੇ ਲਚਕੀਲੀ ਚੀਜ਼ ਨਾਲ ਕਿਸੇ ਨੂੰ ਮਾਰਨਾ ।

+**सटकारा**—[ਸਟਕਾਰਾ] ਵਿ. ਚਿਕਣਾ ਅਤੇ ਲੰਮਾ ।

**सटकारी**—[ਸਟਕਾਰੀ] ਇ. ਲਚਕੀਲੀ ਪਤਲੀ ਛੱਟੀ ।

**सटक्का**—[ਸਟੱਕਾ] ਪੁ. ਦੌੜ, ਭਾਂਜ ; ਝਪਟ ।

**सटना**—[ਸਟਨਾ] ਕ੍ਰਿ. ਦੋ ਚੀਜ਼ਾਂ ਦਾ ਘੁਲਮਿਲ ਜਾਣਾ, ਚਿਪਕਣਾ ; ਲਾਠੀ-ਸੋਟੇ ਦੀ ਮਾਰਕੁਟ ਹੋਣੀ ।

**सटपट**—[ਸਟਪਟ] ਇ. ਝਗੜਾ, ਮੁਸੀਬਤ ; ਦੁਬਧਾ, ਸਟਪਟਾਉਣ ਦੀ ਕਿਰਿਆ ।

**सटरपटर**—[ਸਟਰਪਟਰ] ਵਿ. ਬਹੁਤ ਮਮੂਲੀ, ਅਤੀਅੰਤ ਸਾਧਾਰਣ ; ਇ. ਉਲਝਣ ਦਾ ਕੰਮ, ਝੰਜਟ ।

**सटसट**—[ਸਟਸਟ] ਕ੍ਰਿ. ਵਿ. ਛੇਤੀ, ਤੁਰਤ, ਕਾਹਲੀ ਨਾਲ ।

**सटा**—[ਸਟਾ] ਇ. ਚੋਟੀ, ਸਿਰ ਦੇ ਲੰਮੇ ਵਾਲ, ਜਟਾ ।

**सटाक**—[ਸਟਾਕ] ਪੁ. ਸੱਟ ਦੀ ਅਵਾਜ਼ ।

**सटाकी**—[ਸਟਾਕੀ] ਇ. ਛਟੀ ਤੇ ਲੱਗੀ ਹੋਈ ਚੰਮ ਦੀ ਪੇਟੀ ।

**सटाना**—[ਸਟਾਨਾ] ਕ੍ਰਿ. ਮਿਲਾਉਣਾ, ਜੋੜਨਾ, ਚਿਪਕਾਉਣਾ ।

**सटिया**—[ਸਟਿਯਾ] ਇ. ਸੋਨੇ ਜਾਂ ਚਾਂਦੀ ਦੀ ਇਕ ਕਿਸਮ ਦੀ ਚੂੜੀ ।

**सटीक**—[ਸਟੀਕ] ਵਿ. ਟੀਕਾ ਸਮੇਤ, ਜਿਸ ਤੇ ਟੀਕਾ-ਟਿਪਣੀ ਕੀਤਾ ਹੋਵੇ, ਸਟੀਕ ।

**सट्टक**—[ਸੱਟਕ] ਪੁ. ਨਾਟਕ ਦਾ ਇਕ ਭੇਦ ਜਿਸ ਵਿਚ ਅਦਭੁਤ ਰਸ ਦਾ ਵਰਣਨ ਹੁੰਦਾ ਹੈ ।

**सट्टा**—[ਸੱਟਾ] ਪੁ. ਕਿਸੇ ਕੰਮ ਨੂੰ ਨਿਸ਼ਚਤ ਕਰਨ ਲਈ ਲਿਖਿਆ ਹੋਇਆ ਇਕਰਾਰ ਨਾਮਾ ; ਹੱਟ, ਬਜ਼ਾਰ ।

**सट्टाबट्टा**—[ਸੱਟਾਬੱਟਾ] ਪੁ. ਹੇਲਮੇਲ, ਮੇਲਮਿਲਾਪ ਚਾਲਬਾਜ਼ੀ ।

**सट्टी**—[ਸੱਟੀ] ਇ. ਫਲ ਜਾਂ ਤਰਕਾਰੀ ਵਾਲਾ ਬਜ਼ਾਰ ।

+**सठ**—[ਸਠ] ਪੁ. ਪਾਜੀ ; ਮੂਰਖ ; ਹਠੀ ।

+**सठता**—[ਸਠਤਾ] ਇ. ਬਦਮਾਸ਼ੀ ; ਕਮੀਣਗੀ ਮੂਰਖਤਾ ।

**सठियाना**—[ਸਠਿਯਾਨਾ] ਕ੍ਰਿ. ਸੱਠਾਂ ਵਰ੍ਹਿਆਂ ਦਾ ਹੋਣਾ ; ਬੁੱਢਾ ਹੋਣਾ ; ਬੁਢੇਪੇ ਕਰਕੇ ਅਕਲ ਦੀ ਘਾਟ ਹੋਣੀ ।

**सड़क**—[ਸੜਕ] ਇ. ਸੜਕ ; ਰਾਹ ।

**सड़ना**—[ਸੜਨਾ] ਕ੍ਰਿ. ਗਲਣਾ ; ਬੁੱਸਣਾ ; ਉਬਲਣਾ; ਜਲਣਾ; ਨਸ਼ਟ ਹੋਣਾ ; ਦੂਜੇ ਨੂੰ ਸੁਖੀ ਵੇਖ ਕੇ ਆਪ ਦੁਖੀ ਹੋਣਾ, ਸੜਨਾ ।

**सड़सठ**—[ਸੜਸਠ] ਪੁ. ਸੱਤ ਉੱਤੇ ਸੱਠ ਦੀ ਗਿਣਤੀ, ਸਤਾਹਟ ।

**सड़ा**—[ਸੜਾ] ਪੁ. ਗਊ ਨੂੰ ਵਿਆਹੁਣ ਸਮੇਂ ਦਿੱਤੀ ਜਾਣ ਵਾਲੀ ਇਕ ਦਵਾ ।

**सड़ाइंध**—[ਸੜਾਇੰਧ] ਇ. ਸੜਨ ਦੀ ਬਦਬੂ, ਸੜ੍ਹਾਂਧ ।

**सड़ाक**—[ਸੜਾਕ] ਪੁ. ਕੋੜੇ ਆਦਿਕ ਦੀ ਫਟਕਾਰ ਦਾ ਸ਼ਬਦ ; ਛੇਤੀ ।

**सड़ान**—[ਸੜਾਨ] ਇ. ਸੜਨ ਦੀ ਕਿਰਿਆ ।

**सड़ाना**—[ਸੜਾਨਾ] ਕ੍ਰਿ. ਸੜਨ ਦੇਣਾ ; ਗਲਾਉਣਾ ; ਨਸ਼ਟ ਕਰਾਉਣਾ ; ਬੁਸੁਆਉਣਾ ।

**सड़ायंध**—[ਸੜਾਯੰਧ] ਇ. ਸੜੀ ਹੋਈ ਚੀਜ਼ ਦੀ ਬਦਬੂ, ਸੜ੍ਹਾਂਧ ।

**सड़ाव**—[ਸੜਾਵ] ਪੁ. ਸੜਨ ਦੀ ਕਿਰਿਆ ਜਾਂ ਭਾਵ ।

**सड़ियल**—[ਸੜਿਯਲ] ਵਿ. ਸੜਿਆ ਹੋਇਆ ; ਗਲਿਆ ਹੋਇਆ ; ਮਾਮੂਲੀ, ਖ਼ਰਾਬ ; ਮਰੀਅਲ. ਨੀਚ ।

**सत**—[ਸਤ] ਪੁ. ਕਿਸੇ ਚੀਜ਼ ਦਾ ਨਿਚੋੜ, ਰਸ ; ਤਾਕਤ, ਜ਼ੋਰ ; ਵਿ. ਸੱਤ ਦੀ ਸੰਖਿਆ ਦਾ ।

**सतगुरु**—[ਸਤਗੁਰੁ] ਪੁ. ਚੰਗਾ ਗੁਰੂ ; ਪਰਮਾਤਮਾ, ਰੱਬ ; ਸਤਿਗੁਰੂ ।

**सतत**—[ਸਤਤ] ਅ. ਹਮੇਸ਼ਾ, ਲਗਾਤਾਰ, ਹਰਦਮ ।

**सततगति**—[ਸਤਤਗਤਿ] ਪੁ. ਹਵਾ, ਪੌਣ ।

+**सतदल**—[ਸਤਦਲ] ਪੁ. ਕੰਵਲ ।

**सतनजा**—[ਸਤਨਜਾ] ਪੁ. ਇਕੱਠੇ ਕੀਤੇ ਹੋਏ ਸੱਤ ਅਨਾਜ, ਸਤਨਾਜਾ ।

+सतनी—[ਸਤਨੀ] ਇ. ਇਕ ਰੁੱਖ ।
सतनु—[ਸਤਨੁ] ਵਿ. ਸ਼ਰੀਰ ਵਾਲਾ, ਸਰੀਰਧਾਰੀ ।
सतपतिया—[ਸਤਪਤਿਯਾ] ਇ. ਉਹ ਤੀਵੀਂ ਜਿਸ ਨੇ ਸੱਤ ਖੱਸਮ ਕੀਤੇ ਹੋਣ ; ਵੇਸਵਾ, ਵਿਭਚਾਰਿਣੀ, ਲੁੱਚੀ ; ਇਕ ਤੋਰੀ ।
सतपुतिया—[ਸਤਪੁਤਿਯਾ] ਇ. ਇਕ ਕਿਸਮ ਦੀ ਤੋਰੀ ਜੋ ਬਰਸਾਤ ਵਿਚ ਹੁੰਦੀ ਹੈ ।
सतफेरा—[ਸਤਫੇਰਾ] ਪੁ. ਵਿਆਹ ਵੇਲੇ ਦਾ ਇਕ ਕਰਮ, ਲਾਵਾਂ ।
+सतभइया—[ਸਤਭਇਯਾ] ਇ. ਇਕ ਕਿਸਮ ਦੀ ਮੈਨਾ ।
सदभाव—[ਸਤਭਾਵ] ਪੁ. ਸੱਜਣਤਾ, ਭਲਿਆਈ ; ਸੱਚਿਆਈ ; ਈਮਾਨਦਾਰੀ ।
सतभौंरी—[ਸਤਭੌਂਰੀ] ਇ. ਵਿਆਹ ਵੇਲੇ ਮੁੰਡੇ ਅਤੇ ਕੁੜੀ ਦਾ ਅਗਨੀ ਦੀ ਸੱਤ ਵਾਰ ਪਰਕਰਮਾਂ ਕਰਨਾ, ਲਾਵਾਂ ।
सतमासा—[ਸਤਮਾਸਾ] ਪੁ. ਗਰਭ ਹੋਣ ਤੋਂ ਸੱਤ ਮਹੀਨੇ ਮਗਰੋਂ ਜੰਮਿਆ ਹੋਇਆ ਬਾਲਕ, ਸਤਮਾਹਾਂ ਬੱਚਾ ।
सतयुग—[ਸਤਯੁਗ] ਪੁ. ਚਹੁੰ ਜੁੱਗਾਂ ਵਿਚੋਂ ਪਹਿਲਾ ਯੁੱਗ, ਸਤਿਯੁੱਗ ।
सतरंगा—[ਸਤਰੰਗਾ] ਵਿ. ਜਿਸ ਵਿਚ ਸੱਤ ਰੰਗ ਹੋਣ ।
+सतरंज—[ਸਤਰੰਜ] ਇ. ਇਕ ਖੇਲ੍ਹ, ਸ਼ਤਰੰਜ; ਪੁ. ਇੰਦਰ ਧਨੁਸ਼ ।
सतरंजी—[ਸਤਰੰਜੀ] ਇ. ਇਕ ਕਿਸਮ ਦੀ ਵੱਡੀ ਦਰੀ ; ਵੇਖੋ ਸ਼ਤਰੰਜੀ (शतरंजी) ।
सतर—[ਸਤਰ] ਇ. ਪਾਲ, ਪੰਗਤ, ਲਕੀਰ ; ਓਟ, ਪੜਦਾ ; ਵਿ. ਗੁਹੈਲ ; ਟੇਡਾ ।
सतरह—[ਸਤਰਹ] ਪੁ. ਸਤਾਰਾਂ ਦੀ ਸੰਖਿਆ ।
सतारना—[ਸਤਾਰਨਾ] ਕ੍ਰਿ. ਗੁੱਸਾ ਕਰਨਾ, ਕੁੜ੍ਹਨਾ ।
सतरौंहा—[ਸਤਰੌਂਹਾਂ] ਵਿ. ਗੁਸੈਲਾ, ਗੁੱਸਾਵਰ ।
सतर्क—[ਸਤਰ੍ਕ] ਵਿ. ਤਰਕਵਾਲਾ ; ਤਰਕ ਵਿਚ ਮਾਹਿਰ ।
सतर्कता—[ਸਤਰ੍ਕਤਾ] ਇ. ਚਤਰਾਈ, ਹੁਸ਼ਿਆਰੀ ।
+सतर्पना—[ਸਤਰ੍ਪਨਾ] ਕ੍ਰਿ. ਚੰਗੀ ਤਰ੍ਹਾਂ ਰਾਜ਼ੀ ਕਰਨਾ ਤ੍ਰਿਪਤ ਕਰਨਾ ।
सतल—[ਸਤਲ] ਵਿ. ਥੱਲੇ ਸਮੇਤ, ਤਲ ਸਹਿਤ ।
सतलज—[ਸਤਲਜ] ਇ. ਪੰਜਾਬ ਦਾ ਇਕ ਦਰਿਆ, ਸਤਲੁਜ ਨਦੀ ।
सतलड़ा—[ਸਤਲੜਾ] ਵਿ. ਸੱਤਾਂ ਤਾਰਾਂ ਜਾਂ ਲੜੀਆਂ ਵਾਲਾ ; ਸਤ ਗੁਣਾਂ ।
सतवंती—[ਸਤਵੰਤੀ] ਇ. ਪਤੀਬਰਤਾ ਤੀਵੀਂ, ਨੇਕ ਤੀਵੀਂ, ਵਫ਼ਾਦਾਰ ਤੀਵੀਂ, ਸੱਤ ਰੱਖਣ ਵਾਲੀ ਤੀਵੀਂ ।
सतसंग—[ਸਤਸੰਗ] ਪੁ. ਸਾਧਾਂ ਜਾਂ ਭਲੇ ਪੁਰਖਾਂ ਦਾ ਸੰਗ, ਨੇਕਾਂ ਦੀ ਸੁਹਬਤ, ਚੰਗੀ ਸੁਹਬਤ ।
सतसंगी—[ਸਤਸੰਗੀ] ਵਿ. ਸਤਸੰਗ ਕਰਨ ਵਾਲਾ ।
सतसई—[ਸਤਸਈ] ਇ. ਸੱਤ ਸੌ ਛੰਦਾਂ ਵਾਲੀ ਪੋਥੀ ।
सतह—[ਸਤਹ] ਇ. ਕਿਸੇ ਚੀਜ਼ ਦਾ ਉਪਰਲਾ ਜਾਂ ਨਿਚਲਾ ਭਾਗ, ਸਤਹ ।
सतहत्तर—[ਸਤਹੱਤਰ] ਪੁ. ਸੱਤਰ ਤੇ ਸੱਤ ਦੀ ਸੰਖਿਆ, ਸਤੱਤਰ ।
सतहत्तरवां—[ਸਤਹੱਤਰਵਾਂ] ਵਿ. 77ਵਾਂ, ਸਤੱਤਰਵਾਂ ।
सतांग—[ਸਤਾਂਗ] ਪੁ. ਰਥ, ਸਵਾਰੀ ।
सताना—[ਸਤਾਨਾ] ਕ੍ਰਿ. ਤਕਲੀਫ਼ ਦੇਣੀ, ਹੈਰਾਨ ਕਰਨਾ, ਦੁਖ ਦੇਣਾ, ਖਿਝਾਉਣਾ ।
सतालू—[ਸਤਾਲੂ] ਪੁ. ਆੜੂ ।
सतावर—[ਸਤਾਵਰ] ਇ. ਇਕ ਝਾੜਦਾਰ ਵੇਲ ਜਿਸ ਦੀ ਜੜ ਦਵਾਈ ਬੂਟੀ ਵਿਚ ਵਰਤਦੇ ਹਨ ।
सतासी—[ਸਤਾਸੀ] ਵਿ. ਸੱਤਾਸੀ ।
सति—[ਸਤਿ] ਇ. ਦਾਨ ; ਅੰਤ, ਨਾਸ਼ ।
सतिवन—[ਸਤਿਵਨ] ਪੁ. ਇਕ ਵੱਡਾ ਸਾਰਾ ਰੁੱਖ ।
सतिमिर—[ਸਤਿਮਿਰ] ਵਿ. ਹਨੇਰੇ ਸਮੇਤ ।
सतिल—[ਸਤਿਲ] ਵਿ. ਜਿਸ ਵਿਚ ਤਿਲ ਹੋਣ ।
सती—[ਸਤੀ] ਇ. ਆਪਣੇ ਮੋਏ ਹੋਏ ਪਤੀ ਨਾਲ ਸੜ ਮਰਨ ਵਾਲੀ ਤੀਵੀਂ, ਨੇਕ ਤੀਵੀਂ, ਦਕਸ਼ ਪਰਜਾਪਤੀ ਦੀ ਧੀ ਜੋ ਸ਼ਿਵ ਜੀ ਨੂੰ ਪਰਨਾਈ ਗਈ ਸੀ ; ਇਕ ਛੰਦ ; ਵਿਸ਼ਵਾ-ਮਿੱਤਰ ਰਿਸ਼ੀ ਦੀ ਵਹੁਟੀ ਦਾ ਨਾਂ ।
सतीचौरा—[ਸਤੀਚੌਰਾ] ਪੁ. ਸਤੀ ਦੀ ਯਾਦਗਾਰ ਵਜੋਂ ਬਣਿਆ ਚਬੂਤਰਾ ।
सतीत्व—[ਸਤੀਤ੍ਵ] ਪੁ. ਸਤੀ ਹੋਣ ਦਾ ਭਾਵ, ਪਤਿਬਰਤਾ ਧਰਮ ।
सतीत्वहरण—[ਸਤੀਤ੍ਵਹਰਣ] ਪੁ. ਸਤਿ-ਭੰਗ ਕਰਨਾ ।
सतीपन—[ਸਤੀਪਨ] ਪੁ. ਸਤੀ ਹੋਣ ਦਾ ਭਾਵ ।
सतुआ—[ਸਤੁਆ] ਪੁ. ਸੱਤੂ ।
सतुआसंक्रांति—[ਸਤੁਆਸੰਕ੍ਰਾਂਤਿ] ਪੁ. ਵਸਾਖੀ ਜਿਸ ਦਿਨ ਸੱਤੂ ਦਾਨ ਕਰਦੇ ਹਨ ।
सतुष—[ਸਤੁਸ਼] ਵਿ. ਤੂੜੀ ਸਮੇਤ ਅੰਨ ।
सतून—[ਸਤੂਨ] ਪੁ. ਥੰਭ, ਖੰਭਾ ।
सतूना—[ਸਤੂਨਾ] ਪੁ. ਬਾਜ਼ ਦੀ ਝਪਟ ।
सतृण—[ਸਤ੍ਰਿਣ] ਵਿ. ਜਿਸ ਚੀਜ਼ ਵਿਚ ਡੱਕੇ ਆਦਿ ਹੋਣ ।
सतृष्ण—[ਸਤ੍ਰਿਸ਼ਣ] ਵਿ. ਪਿਆਸਾ, ਤਿਹਾਇਆ ; ਚਾਹੁਨਾ ਵਾਲਾ ਇੱਛੁਕ ।

सतेज—[ਸਤੇਜ] ਵਿ. ਤੇਜ ਵਾਲਾ, ਤਾਕਤਵਰ ।
सतरी—[ਸਤੇਰੀ] ਇ. ਇਕ ਕਿਸਮ ਦੀ ਮਧੂਮੱਖੀ ।
सतोगुण—[ਸਤੋਗੁਣ] ਪੁ. ਚੰਗਿਆਈ ਦਾ ਗੁਣ ; ਭਗਤੀ ; ਨੇਕੀ ।
सतोगुणी—[ਸਤੋਗੁਣੀ] ਪੁ. ਚੰਗੇ ਕਰਮ ਕਰਨ ਵਾਲਾ ।
सतौला—[ਸਤੌਲਾ] ਪੁ. ਜੱਚਾ ਦਾ ਸੱਤਵੇਂ ਦਿਨ ਦਾ ਇਸ਼ਨਾਨ ।
सत्कथा—[ਸਤ੍ਕਥਾ] ਇ. ਚੰਗੀ ਕਹਾਣੀ ।
सत्करण—[ਸਤ੍ਕਰਣ] ਪੁ. ਸਤਿਕਾਰ ਕਰਨ ਦਾ ਭਾਵ, ਆਦਰ ਕਰਨ ਦਾ ਭਾਵ ; ਅੰਤਮ ਕਿਰਿਆ ।
सत्कर्म—[ਸਤ੍ਕਰ੍ਮ] ਪੁ. ਚੰਗਾ ਕੰਮ, ਨੇਕ ਕੰਮ ।
सत्कवि—[ਸਤ੍ਕਵਿ] ਪੁ. ਸ਼੍ਰੇਸ਼ਟ ਕਵੀ ।
सत्कार—[ਸਤ੍ਕਾਰ] ਪੁ. ਆਦਰ, ਮਾਣ, ਸਤਿਕਾਰ ਪੂਜਾ ; ਪ੍ਰਾਹੁਣਚਾਰੀ, ਮਹਿਮਾਨਦਾਰੀ, ਖਾਤਰਦਾਰੀ ।
सत्कार्य—[ਸਤ੍ਕਾਰ੍ਯ] ਪੁ. ਸ਼ੁਭ ਕੰਮ ; ਵਿ. ਮਾਣ ਕਰਨ ਯੋਗ, ਸਤਿਕਾਰ-ਯੋਗ ।
सत्कीर्ति—[ਸਤ੍ਕੀਰ੍ਤਿ] ਇ. ਨੇਕਨਾਮੀ, ਸ਼ੋਭਾ, ਵਡਿਆਈ, ਜੱਸ ।
सत्कुल—[ਸਤ੍ਕੁਲ] ਪੁ. ਚੰਗਾ ਖਾਨਦਾਨ ।
सत्कृत—[ਸਤ੍ਕ੍ਰਿਤ] ਵਿ. ਜਿਸ ਦਾ ਆਦਰ ਕੀਤਾ ਗਿਆ ਹੋਵੇ, ਸਤਿਕਾਰਿਆ ਹੋਇਆ ।
सत्क्रिया—[ਸਤ੍ਕ੍ਰਿਯਾ] ਇ. ਮੁਰਦੇ ਦੇ ਜਲਾਉਣ ਦਾ ਕੰਮ ; ਚੰਗਾ ; ਵਿਹਾਰ ; ਖਾਤਰਦਾਰੀ ; ਇਨਾਮ ।
सत्त—[ਸੱਤ] ਪੁ. ਕਿਸੇ ਚੀਜ਼ ਦਾ ਨਿਚੋੜ ।
सत्तर—[ਸੱਤਰ] ਪੁ. ਸੱਠ ਤੇ ਦਸ ਦੀ ਸੰਖਿਆ, ਸੱਤਰ ।
सत्ता—[ਸੱਤਾ] ਇ. ਮੌਜੂਦਗੀ ; ਸੱਤੀ, ਤਾਸ਼ ਦਾ ਇਕ ਪੱਤਾ ; ਤਾਕਤ ; ਪ੍ਰਭੁਤਾ ।
सत्ताईस—[ਸੱਤਾਈਸ] ਪੁ. ਸਤਾਈ ।
सत्ताधारी—[ਸੱਤਾਧਾਰੀ] ਪੁ. ਅਧਿਕਾਰੀ, ਅਫਸਰ ।
सत्तानवें—[ਸੱਤਾਨਵੇਂ] ਪੁ. ਸਤਾਨਵੇਂ ।
सत्तावन—[ਸੱਤਾਵਨ] ਪੁ. ਸਤਵੰਜਾ ।
सत्तासी—[ਸੱਤਾਸੀ] ਪੁ. ਸਤਾਸੀ ।
सत्तू—[ਸੱਤੂ] ਪੁ. ਸੱਤੂ ।
सत्पत्र—[ਸਤ੍ਪਤ੍ਰ] ਪੁ. ਕੰਵਲ ਆਦਿ ਦਾ ਨਵਾਂ ਪੱਤਾ ।
सत्पथ—[ਸਤ੍ਪਥ] ਪੁ. ਚੰਗੇ ਸਿਧਾਂਤ ; ਚੰਗਾ ਰਾਹ ;
सत्पात्र—[ਸਤ੍ਪਾਤ੍ਰ] ਪੁ. ਸ਼੍ਰੇਸ਼ਟ, ਸਦਾਚਾਰੀ ਮਨੁੱਖ ; ਚੰਗਾ ਵਰ ।
सत्पुत्र—[ਸਤ੍ਪੁਤ੍ਰ] ਪੁ. ਚੰਗੀ ਉਲਾਦ, ਸ਼੍ਰੇਸ਼ਟ ਲੜਕਾ ।
सत्पुरुष—[ਸਤ੍ਪੁਰੁਸ਼] ਪੁ. ਭਲਾ ਆਦਮੀ ।

सत्फल—[ਸਤ੍ਫਲ] ਪੁ. ਅਨਾਰ ।
सत्य—[ਸਤ੍ਯ] ਪੁ. ਸਤਿਜੁਗ ; ਠੀਕ ਗਲ ; ਕਸਮ ; ਯਥਾਰਥ ਗੱਲ ; ਨਵੇਂ ਕਲਪ ਦਾ ਨਾਂ ; ਜੋਗ ; ਪੱਖ ; ਸੱਤਾਂ ਲੋਕਾਂ ਵਿਚੋਂ ਸਭ ਤੋਂ ਉਪਰਲਾ ਲੋਕ ; ਵਿ. ਸੱਚਾ, ਠੀਕ, ਸਹੀ, ਅਸਲੀ, ਸੱਚ ।
सत्यघ्न—[ਸਤ੍ਯਘ੍ਨ] ਵਿ. ਸੱਚ ਨਾ ਬੋਲਣ ਵਾਲਾ ; ਪ੍ਰਤਿੱਗਿਆ ਭੰਗ ਕਰਨ ਵਾਲਾ ।
सत्यतः—[ਸਤ੍ਯਤ:] ਅ. ਅਸਲੀ ਤੌਰ ਤੇ, ਸਚਮੁਚ ।
सत्यता—[ਸਤ੍ਯਤਾ] ਇ. ਨਿੱਤਰਤਾ, ਸਚਾਈ ।
सत्यनारायण—[ਸਤ੍ਯਨਾਰਾਯਣ] ਪੁ. ਵਿਸ਼ਨੂੰ ।
सत्यपर—[ਸਤ੍ਯਪਰ] ਵਿ. ਈਮਾਨਦਾਰ, ਸੱਚਾ ।
सत्यपुरुष—[ਸਤ੍ਯਪੁਰੁਸ਼] ਪੁ. ਪਰਮਾਤਮਾ, ਰੱਬ ।
सत्यप्रतिज्ञ—[ਸਤ੍ਯਪ੍ਰਤਿਗ੍ਯ] ਵਿ. ਬਚਨਾਂ ਦਾ ਪੱਕਾ ।
सत्यफल—[ਸਤ੍ਯਫਲ] ਪੁ. ਬਿਲ ਨਾਮੀ ਫਲ ਦਾ ਰੁੱਖ ।
सत्यभामा—[ਸਤ੍ਯਭਾਮਾ] ਇ. ਸ੍ਰੀ ਕ੍ਰਿਸ਼ਨ ਮਹਾਰਾਜ ਦੀ ਪਟਰਾਣੀ ਦਾ ਨਾਂ ।
सत्यभारत—[ਸਤ੍ਯਭਾਰਤ] ਪੁ. ਵੇਦ ਵਿਆਸ ਜੀ ।
सत्यभाषण—[ਸਤ੍ਯਭਾਸ਼ਣ] ਪੁ. ਸੱਚੀ ਗੱਲ ਕਹਿਣ ਦਾ ਭਾਵ ।
सत्ययुग—[ਸਤ੍ਯਯੁਗ] ਪੁ. ਚਹੁੰ ਯੁਗਾਂ ਵਿੱਚੋਂ ਪਹਿਲਾ ਯੁਗ, ਸਤਿਜੁਗ ।
सत्यलोक—[ਸਤ੍ਯਲੋਕ] ਪੁ. ਬ੍ਰਹਮਲੋਕ ।
सत्यवती—[ਸਤ੍ਯਵਤੀ] ਇ. ਵੇਦ ਵਿਆਸ ਜੀ ਦੀ ਮਾਂ ਦਾ ਨਾਂ ।
सत्यावाचक, सत्यावादी—[ਸਤ੍ਯਾਵਾਚਕ, ਸਤ੍ਯਾਵਾਦੀ] ਵਿ. ਸੱਚ ਬੋਲਣ ਵਾਲਾ, ਸੱਚਾ ।
सत्यावान—[ਸਤ੍ਯਾਵਾਨ] ਪੁ. ਸਾਵਿਤਰੀ ਦੇ ਪਤੀ ਦਾ ਨਾਂ ।
सत्यावाहन—[ਸਤ੍ਯਾਵਾਹਨ] ਵਿ. ਧਰਮ ਤੇ ਡਟਿਆ ਰਹਿਣ ਵਾਲਾ ।
सत्यव्रत—[ਸਤ੍ਯਵ੍ਰਤ] ਪੁ. ਸੱਚ ਬੋਲਣ ਵਾਲਾ ।
सत्यशील—[ਸਤ੍ਯਸ਼ੀਲ] ਵਿ. ਸੱਚਾ ।
सत्यविक्रम—[ਸਤ੍ਯਵਿਕ੍ਰਮ] ਵਿ. ਸੱਚੀ ਵੀਰਤਾ ਵਾਲਾ ।
सत्यसंकल्प—[ਸਤ੍ਯਸੰਕਲ੍ਪ] ਵਿ. ਕਹੇ ਹੋਏ ਕੰਮ ਨੂੰ ਪੂਰ ਚੜ੍ਹਾਉਣ ਵਾਲਾ, ਦ੍ਰਿੜ੍ਹ ਸੰਕਲਪੀ ।
सत्या—[ਸਤ੍ਯਾ] ਇ. ਵਿਆਸ ਦੀ ਮਾਂ ; ਸਤਿਭਾਮਾ ; ਦੁਰਗਾ ।
सत्याग्रह—[ਸਤ੍ਯਾਗ੍ਰਹ] ਪੁ. ਕਿਸੇ ਇਨਸਾਫ ਲਈ ਲਗਾਤਾਰ ਅਮਨ ਨਾਲ ਹਠ ਕਰਨ ਦੀ ਕਿਰਿਆ, ਸੱਤਿਆਗ੍ਰਹਿ ।

सत्यानाश—[ਸਤ੍ਯਾਨਾਸ] ਪੁ. ਤਬਾਹੀ, ਬਰਬਾਦੀ, ਖ਼ਾਤਮਾ ।

सत्यानाशी—[ਸਤ੍ਯਾਨਾਸੀ] ਵਿ. ਨਾਸ਼ ਕਰਨ ਵਾਲਾ ; ਬਦਕਿਸਮਤ, ਨਿਰਭਾਗ ; ਇਕ ਕੰਡੇਦਾਰ ਬੂਟਾ ।

सत्येतर—[ਸਤ੍ਯੇਤਰ] ਵਿ. ਝੂਠਾ ; ਪੁ. ਝੂਠ ।

सत्र—[ਸਤ੍ਰ] ਪੁ. ਧਨ ; ਘਰ, ਮਕਾਨ ; ਲੰਗਰ ।

सत्व—[ਸਤ੍ਵ] ਪੁ. ਸਤੋ ਗੁਣ ; ਚਿੱਤ ਦੀ ਹਾਲਤ ; ਤੱਤ ; ਜੀਵ ; ਚਿੰਤਨ ; ਪ੍ਰਾਣ ; ਹੋਂਦ ; ਚੰਗਾ ਕੰਮ ਕਰਨ ਦਾ ਗੁਣ ।

सत्वधाम—[ਸਤ੍ਵਧਾਮ] ਪੁ. ਵਿਸ਼ਨੂੰ ਮਹਾਰਾਜ ਦਾ ਇਕ ਨਾਂ ।

सत्वर—[ਸਤ੍ਵਰ] ਅ. ਤੁਰਤ, ਛੇਤੀ, ਝਟਪਟ ।

सत्संग—[ਸਤ੍ਸੰਗ] ਪੁ. ਚੰਗੀ ਸੰਗਤ, ਸਤਸੰਗ ।

सत्संगति—[ਸਤ੍ਸੰਗਤਿ] ਇ. ਚੰਗੀ ਸੰਗਤ, ਭਲੇ ਪੁਰਖਾਂ ਕੋਲ ਉਠਣ ਬੈਠਣ ਦਾ ਭਾਵ ।

सत्संगी—[ਸਤ੍ਸੰਗੀ] ਵਿ. ਸਤਸੰਗ ਕਰਨ ਵਾਲਾ ।

सत्समागम—[ਸਤ੍ਸਮਾਗਮ] ਪੁ. ਭਲੇ ਆਦਮੀਆਂ ਦਾ ਮੇਲ ।

†सथर—[ਸਥਰ] ਪੁ. ਥਾਂ, ਧਰਤੀ, ਜ਼ਮੀਨ ।

सथिया—[ਸਥਿਯਾ] ਪੁ. ਇਕ ਮੰਗਲਕਾਰੀ ਨਿਸ਼ਾਨ ਜੋ ਚੌਕੋਰ ਤਰ੍ਹਾਂ ਦਾ ਹੁੰਦਾ ਹੈ ; ਚੀਰ ਫਾੜ ਕਰਨ ਵਾਲਾ ।

सद—[ਸਦ] ਅ. ਤੁਰਤ ; ਇ. ਆਦਤ, ਸੁਭਾ ; ਵਿ. ਨਵਾਂ ; ਤਾਜ਼ਾ ।

†सदई—[ਸਦਈ] ਅ. ਹਮੇਸ਼ਾਂ, ਸਦੀਵੀ ।

सदका—[ਸਦਕਾ] ਪੁ. ਪਰਮਾਤਮਾ ਦੇ ਨਾਂ ਤੇ ਦਿੱਤੀ ਜਾਣ ਵਾਲੀ ਚੀਜ਼, ਦਾਨ ; ਕੁਰਬਾਨ, ਬਲਿਹਾਰ ।

सदक्ष—[ਸਦਕ੍ਸ਼] ਵਿ. ਅਕਲਮੰਦ, ਸਮਝਦਾਰ, ਹੁਸ਼ਿਆਰ, ਬਿਬੇਕੀ ।

सदन—[ਸਦਨ] ਪੁ. ਘਰ, ਮਕਾਨ ; ਜਲ, ਪਾਣੀ ; ਅਰਾਮ ; ਥਕਾਵਟ ; ਆਸਣ ।

सदना—[ਸਦਨਾ] ਕ੍ਰਿ. ਛੇਕ ਵਿਚੋਂ ਰਸਣਾ, ਚੋਣਾ ; ਬੇੜੀ ਦੇ ਛੇਕਾਂ ਵਿਚੋਂ ਪਾਣੀ ਨਿਕਲਣਾ ।

सदमा—[ਸਦਮਾ] ਪੁ. ਵੱਡਾ ਭਾਰੀ ਨੁਕਸਾਨ ਹੋਣ ਕਰਕੇ ਰੰਜ ਹੋਣ ਦਾ ਭਾਵ ; ਮਾਨਸਕ ਦੁਖ ; ਹਾਨੀ, ਨੁਕਸਾਨ ।

सदर—[ਸਦਰ] ਵਿ. ਖਾਸ ; ਪ੍ਰਧਾਨ ; ਉਹ ਥਾਂ ਜਿਥੇ ਕੋਈ ਵੱਡਾ ਹਾਕਮ ਰਹਿੰਦਾ ਹੋਵੇ ਜਾਂ ਵੱਡੀ ਕਚਹਿਰੀ ਹੋਵੇ ।

सदरअदालत—[ਸਦਰਅਦਾਲਤ] ਇ. ਵੱਡੀ ਅਦਾਲਤ ।

सदरआला—[ਸਦਰਆਲਾ] ਪੁ. ਛੋਟਾ ਜੱਜ, ਸਬਜੱਜ ।

सदरदरवाजा—[ਸਦਰਦਰਵਾਜ਼ਾ] ਪੁ. ਮਕਾਨ ਦਾ ਖਾਸ ਦਰਵਾਜ਼ਾ, ਮੁੱਖ ਦਰਵਾਜ਼ਾ ।

सदरबाजार—[ਸਦਰਬਾਜ਼ਾਰ] ਪੁ. ਵੱਡਾ ਜਾਂ ਖਾਸ ਬਜ਼ਾਰ ।

सदरबोर्ड—[ਸਦਰਬੋਰ੍ਡ] ਪੁ. ਮਾਲ ਦੀ ਸਭ ਤੋਂ ਵੱਡੀ ਅਦਾਲਤ ।

सदरी—[ਸਦਰੀ] ਇ. ਬੰਡੀ, ਬਿਨਾਂ ਬਾਹਵਾਂ ਦੀ ਕੁਰਤੀ ।

सदर्थ—[ਸਦਰ੍ਥ] ਪੁ. ਅਸਲੀ ਗੱਲ, ਮੁੱਖ ਮਜ਼ਮੂਨ ।

सदर्थना—[ਸਦਰ੍ਥਨਾ] ਕ੍ਰਿ. ਪ੍ਰੋੜ੍ਹਤਾ ਕਰਨੀ, ਸਮਰਥਨ ਕਰਨਾ ।

सदर्प—[ਸਦਰ੍ਪ] ਵਿ. ਅਭਿਮਾਨੀ, ਹੰਕਾਰੀ, ਘਮੰਡੀ ।

सदसत्विवेक—[ਸਦਸਤ੍ਵਿਵੇਕ] ਪੁ. ਭਲੇ ਬੁਰੇ ਦੀ ਪਛਾਣ ।

सदस्य—[ਸਦਸ੍ਯ] ਪੁ. ਮੈਂਬਰ ।

सदस्यता—[ਸਦਸ੍ਯਤਾ] ਇ. ਮੈਂਬਰੀ, ਸੱਦਸ ਹੋਣ ਦਾ ਭਾਵ ।

सदहा—[ਸਦਹਾ] ਪੁ. ਅਨਾਜ ਲੱਦਣ ਦਾ ਵੱਡਾ ਗੱਡਾ ; ਵਿ. ਸੈਂਕੜੇ ਹੀ ।

सदा—[ਸਦਾ] ਅ. ਹਮੇਸ਼ਾਂ, ਹਰਦਮ, ਸਦੀਵੀ, ਸਦਾ ।

सदाकत—[ਸਦਾਕਤ] ਇ. ਸਚਿਆਈ, ਸੱਚ ; ਯਥਾਰਥ ।

सदागति—[ਸਦਾਗਤਿ] ਪੁ. ਹਵਾ ; ਸੂਰਜ ; ਵਿਸ਼ਨੂੰ ; ਵਿ. ਹਮੇਸ਼ਾ ਚੱਲਣ ਵਾਲਾ ।

सदागम—[ਸਦਾਗਮ] ਪੁ. ਚੰਗਾ ਸਿਧਾਂਤ ; ਸੱਜਣ ਦਾ ਆਉਣਾ ।

सदाचरण—[ਸਦਾਚਰਣ] ਪੁ. ਚੰਗਾ ਚਾਲਚਲਣ ।

सदाचार—[ਸਦਾਚਾਰ] ਪੁ. ਭਲਮਾਣਸੀ ; ਰੀਤ ਰਵਾਜ ; ਸਾਧੂਆਂ ਜਿਹਾ ਵਿਵਹਾਰ ।

सदाचारी—[ਸਦਾਚਾਰੀ] ਪੁ. ਚੰਗੇ ਚਾਲਚਲਣ ਵਾਲਾ ਵਿਅਕਤੀ ; ਪਰਮਾਤਮਾ ।

सदानंद—[ਸਦਾਨੰਦ] ਵਿ. ਹਮੇਸ਼ਾ ਖੁਸ਼ ਰਹਿਣ ਵਾਲਾ, ਹਮੇਸ਼ਾਂ ਖੁਸ਼ੀ ਦੇਣ ਵਾਲਾ ।

सदाफल—[ਸਦਾਫਲ] ਪੁ. ਨਾਰੀਅਲ ; ਗੂਲਰ ; ਵੇਲ ; ਇਕ ਕਿਸਮ ਦਾ ਨਿੰਬੂ ; ਵਿ. ਹਮੇਸ਼ਾਂ ਫਲ ਦੇਣ ਵਾਲਾ ।

सदाभाव—[ਸਦਾਭਾਵ] ਵਿ. ਹਮੇਸ਼ਾ ਰਹਿਣ ਵਾਲਾ ।

सदावर्त—[ਸਦਾਵਰ੍ਤ] ਪੁ. ਉਹ ਭੋਜਨ ਜੋ ਗਰੀਬਾਂ ਨੂੰ ਹਰਰੋਜ਼ ਵੰਡਿਆ ਜਾਏ, ਗਰੀਬਾਂ ਨੂੰ ਰੋਟੀ ਪਾਣੀ ਦੇਣ ਦਾ ਕੰਮ ।

सदाशय—[ਸਦਾਸ਼ਯ] ਵਿ. ਭਲਾ ਮਾਣਸ ; ਉੱਚੇ ਖਿਆਲਾਂ ਦਾ ।

सदाशिव—[ਸਦਾਸ਼ਿਵ] ਵਿ. ਹਮੇਸ਼ਾ ਸੁਖ ਦੇਣ ਵਾਲਾ ; ਹਮੇਸ਼ਾਂ ਉੱਨਤੀ ਕਰਨ ਵਾਲਾ ; ਜੇਹੜਾ ਹਮੇਸ਼ਾ ਦਇਆ ਕਰੇ ; ਹਮੇਸ਼ਾ ਖੁਸ਼ ਰਹੇ ।

सदासुख—[ਸਦਾਸੁਖ] ਵਿ. ਹਮੇਸ਼ਾਂ ਸੁਖੀ ।

सदासुहागिन—[ਸਦਾਸੁਹਾਗਿਨ] ਵਿ. ਜੋ ਹਮੇਸ਼ਾ ਸੁਹਾਗਣ ਰਹੇ ; ਇ. ਵੇਸ਼ਵਾ, ਰੰਡੀ ; ਇਕ ਪੰਛੀ ।

सदी—[ਸਦੀ] ਇ. ਸੌ ਵਰ੍ਹਿਆਂ ਦਾ ਸਮੂਹ, ਸ਼ਤਾਬਦੀ, ਸਦੀ ।

सदुक्ति—[ਸਦੁਕ੍ਤਿ] ਇ. ਚੰਗਾ ਕਥਨ, ਚੰਗੀ ਗੱਲ ।

सदुपदेश—[ਸਦੁਪਦੇਸ਼] ਪੁ. ਚੰਗਾ ਉਪਦੇਸ਼, ਨੇਕ ਸਲਾਹ ।

सदृश—[ਸਦ੍ਰਿਸ਼] ਵਿ. ਬਰਾਬਰ ਸਮਾਨ, ਯੋਗ ; ਠੀਕ, ਢੁੱਕਦਾ ।

सदृशता—[ਸਦ੍ਰਿਸ਼ਤਾ] ਇ. ਬਰਾਬਰੀ, ਸਮਾਨਤਾ ।

सदेश—[ਸਦੇਸ਼] ਕ੍ਰਿ. ਵਿ. ਨੇੜੇ, ਲਾਗੇ, ਕੋਲ, ਪਾਸ ।

सदैव—[ਸਦੈਵ] ਅ. ਹਮੇਸ਼ਾਂ, ਸਦੀਵੀ ।

सदोष—[ਸਦੋਸ਼] ਵਿ. ਅਪਰਾਧੀ, ਦੋਸ਼ੀ, ਗੁਨਾਹਗਾਰ ।

सद्गति—[ਸਦ੍ਗਤਿ] ਇ. ਮੁਕਤੀ, ਮੋਖਸ਼, ਚੰਗਾ ਵਿਵਹਾਰ ; ਚੰਗਾ ਚਰਿਤ੍ਰ ; ਚੰਗੀ ਗਤੀ ।

सद्गुण—[ਸਦ੍ਗੁਣ] ਪੁ. ਦਯਾ ਆਦਿਕ ਗੁਣ, ਉੱਤਮ ਗੁਣ ।

सद्गुणी—[ਸਦ੍ਗੁਣੀ] ਵਿ. ਚੰਗੇ ਗੁਣਾਂ ਵਾਲਾ ।

सद्गुरु—[ਸਦ੍ਗੁਰੁ] ਪੁ. ਚੰਗਾ ਗੁਰੂ ; ਪਰਮੇਸ਼ਰ, ਰੱਬ, ਵਾਹਿਗੁਰੂ ।

सद्ग्रंथ—[ਸਦ੍ਗ੍ਰੰਥ] ਪੁ. ਚੰਗਾ ਗ੍ਰੰਥ, ਚੰਗੀ ਰਾਹ ਦੱਸਣ ਵਾਲਾ ਗ੍ਰੰਥ ।

सद्धर्म—[ਸੱਧਰ੍ਮ] ਪੁ. ਉੱਤਮ ਧਰਮ ।

सद्भाव—[ਸਦ੍ਭਾਵ] ਪੁ. ਚੰਗਾ ਖਿਆਲ ; ਦੋਸਤੀ, ਮੇਲ ਜੋਲ, ਚੰਗੀ ਨਿਯਤ ।

सद्भूत—[ਸਦ੍ਭੂਤ] ਵਿ. ਸੱਚ, ਯਥਾਰਥ ।

सद्म—[ਸਦ੍ਮ] ਪੁ. ਘਰ, ਮਕਾਨ ; ਧਰਤੀ ਅਤੇ ਆਕਾਸ਼ ; ਜਲ ; ਦੇਵੀ ।

सद्मिनी—[ਸਦ੍ਮਿਨੀ] ਇ. ਹਵੇਲੀ, ਵਡਾ ਮਕਾਨ, ਮਹਿਲ ।

सद्य—[ਸਦ੍ਯ] ਅ. ਤੁਰਤ, ਉਸੀ ਵੇਲੇ ; ਹੁਣੇ ਹੀ ਛੇਤੀ ; ਪੁ. ਸ਼ਿਵ ਜੀ ਦਾ ਇਕ ਰੂਪ ।

सद्यः—[ਸਦ੍ਯਃ] ਵਿ. ਹੁਣੇ ਹੀ, ਤੁਰਤ, ਛੇਤੀ ਕੀਤਾ ਗਿਆ ਹੋਵੇ ।

सद्यःक्षत—[ਸਦ੍ਯਃ, ਕ੍ਸ਼ਤ] ਵਿ. ਜੋ ਹੁਣੇ ਫੱਟੜ ਹੋਇਆ ਹੋਵੇ ।

सद्यःप्रसूता—[ਸਦ੍ਯਃਪ੍ਰਸੂਤਾ] ਇ. ਜਿਸ ਦੇ ਹੁਣੇ ਹੀ ਬੱਚਾ ਪੈਦਾ ਹੋਇਆ ਹੋਵੇ ।

सद्यःफल—[ਸਦ੍ਯਃਫ਼ਲ] ਵਿ. ਜਿਸ ਦਾ ਫਲ ਤੁਰਤ ਹੀ ਮਿਲ

सद्योजात—[ਸਦ੍ਯੋਜਾਤ] ਪੁ. ਸ਼ਿਵ ਜੀ ਦਾ ਰੂਪ ; ਹੁਣੇ ਪੈਦਾ ਹੋਇਆ ਬਛੜਾ ; ਵਿ. ਜੋ ਹੁਣੇ ਜੰਮਿਆ ਹੋਵੇ ।

सद्रत्न—[ਸਦ੍ਰਤ੍ਨ] ਪੁ. ਚੰਗਾ ਰਤਨ ।

सद्विद्या—[ਸਦ੍ਵਿਦ੍ਯਾ] ਇ. ਬ੍ਰਹਮ ਵਿੱਦਿਆ, ਬ੍ਰਹਮ ਗਿਆਨ ।

सधना—[ਸਧਨਾ] ਕ੍ਰਿ. ਕੰਮ ਪੂਰਾ ਹੋਣਾ ; ਮਤਲਬ ਨਿਕਲਣਾ ; ਨਿਸ਼ਾਨਾ ਠੀਕ ਹੋਣਾ, ਸਿਖਿਅਤ ਹੋਣਾ ; ਨਾਪਿਆ ਜਾਣਾ ।

सधर्म—[ਸਧਰ੍ਮ] ਵਿ. ਬਰਾਬਰ, ਤਰ੍ਹਾਂ, ਸਮਾਨ, ਤੁੱਲ, ਵਾਂਗ ; ਸੱਚਾ ; ਇਕ ਹੀ ਸੰਪ੍ਰਦਾਏ ਜਾਂ ਜਾਤੀ ਦਾ ।

सधर्मचारिणी—[ਸਧਰ੍ਮਚਾਰਿਣੀ] ਇ. ਪਤਨੀ ।

सधर्मा, सधर्मी—[ਸਧਰ੍ਮਾ, ਸਧਰ੍ਮੀ] ਵਿ. ਸਮਾਨ ਧਰਮ ਦਾ ਪੈਰੋਕਾਰ ।

सधवा—[ਸਧਵਾ] ਇ. ਸੁਹਾਗਣ, ਉਹ ਤੀਵੀਂ ਜਿਸ ਦਾ ਪਤੀ ਜਿਉਂਦਾ ਹੋਵੇ ।

सधवाना—[ਸਧਵਾਨਾ] ਕ੍ਰਿ. ਸਾਧਣ ਦਾ ਕੰਮ ਦੂਜੇ ਤੋਂ ਕਰਾਉਣਾ ।

सधावर—[ਸਧਾਵਰ] ਪੁ. ਉਹ ਭੇਟਾ ਜੋ ਗਰਭਵਤੀ ਤੀਵੀਂ ਨੂੰ ਗਰਭ ਤੋਂ ਸਤਵੇਂ ਮਹੀਨੇ ਦਿਤੀ ਜਾਂਦੀ ਹੈ ।

सधूम्र—[ਸਧੂਮ੍ਰ] ਵਿ. ਧੂਏਂ ਨਾਲ ਭਰਿਆ ਹੋਇਆ ।

सन—[ਸਨ] ਪੁ. ਇਕ ਬੂਟਾ ਜਿਸ ਦੇ ਰੇਸ਼ੇ ਤੋਂ ਰੱਸੇ ਆਦਿ ਬਣਦੇ ਹਨ, ਸਣ ।

सनई—[ਸਨਈ] ਇ. ਸਣ ਦੀ ਇਕ ਕਿਸਮ ।

सनक—[ਸਨਕ] ਪੁ. ਬ੍ਰਹਮਾ ਦੇ ਚਹੁੰ ਮਾਨਸ ਪੁਤਰਾਂ ਵਿਚੋਂ ਇਕ ; ਇ. ਪਾਗਲਪਣ, ਸਨਕ, ਧੁਨ ।

+सनकारना, सनकियाना—[ਸਨਕਾਰਨਾ, ਸਨਕਿਯਾਨਾ] ਕ੍ਰਿ. ਸੰਕੇਤ ਜਾਂ ਇਸ਼ਾਰਾ ਕਰਨਾ ।

सनत्—[ਸਨਤ੍] ਪੁ. ਬ੍ਰਹਮਾ ।

सनत्ता—[ਸਨੱਤਾ] ਪੁ. ਉਹ ਰੁੱਖ ਜਿਸ ਤੇ ਰੇਸ਼ਮ ਦੇ ਕੀੜੇ ਪਾਲੇ ਜਾਂਦੇ ਹਨ ।

सनद—[ਸਨਦ] ਇ. ਭਰੋਸਾ ਕਰਨ ਯੋਗ ਚੀਜ਼, ਸਰਟੀ-ਫਿਕੇਟ, ਪ੍ਰਮਾਣ ਪੱਤਰ ; ਤਮਸੁੱਕ ।

सनदयाफ़्ता—[ਸਨਦਯਾਫ਼੍ਤਾ] ਵਿ. ਜਿਸ ਕੋਲ ਸਨਦ ਹੋਵੇ ।

सनना—[ਸਨਨਾ] ਕ੍ਰਿ. ਪਾਣੀ ਨਾਲ ਕਿਸੇ ਚੀਜ਼ ਦਾ ਮਿਲਣਾ ।

सनम—[ਸਨਮ] ਪੁ. ਪਿਆਰਾ, ਮਿੱਤਰ, ਦੋਸਤ ।

सनमान—[ਸਨਮਾਨ] ਪੁ. ਇੱਜ਼ਤ, ਮਾਣ, ਆਦਰ ।

[illegible] ਕ੍ਰਿ. ਆਦਰ ਕਰਨਾ ।

**सनसनाना**—[ਸਨਸਨਾਨਾ] ਕ੍ਰਿ. ਹਵਾ ਦੇ ਚੱਲਣ ਨਾਲ ਅਵਾਜ਼ ਦਾ ਪੈਦਾ ਹੋਣਾ ; ਉਬਲਦੇ ਪਾਣੀ ਦੀ ਅਵਾਜ਼ ਹੋਣੀ ।

**सनसनाहट**—[ਸਨਸਨਾਹਟ] ਪੁ. ਹਵਾ ਦੀ ਅਵਾਜ਼ ; ਸਨਸਨੀ ।

**सनसनी**—[ਸਨਸਨੀ] ਇ. ਘਬਰਾਹਟ, ਖਲਬਲੀ, ਸੁਨਸਨੀ ।

**सनहकी**—[ਸਨਹਕੀ] ਇ. ਮਿੱਟੀ ਦਾ ਟੂਟੀਦਾਰ ਭਾਂਡਾ ਜੋ ਮੁਸਲਮਾਨ ਵਰਤਦੇ ਹਨ ।

**सनाढ्य**—[ਸਨਾਢ੍ਯ] ਪੁ. ਗੌੜ ਬ੍ਰਾਹਮਣਾਂ ਦੀ ਇਕ ਸ਼ਾਖ ।

**सनातन**—[ਸਨਾਤਨ] ਪੁ. ਵਿਸ਼ਨੂੰ ; ਸ਼ਿਵ ; ਬ੍ਰਹਮਾ ; ਪੁਰਾਣਾ ਜ਼ਮਾਨਾ ; ਪਹਿਲਾਂ ਤੋਂ ਚੱਲਿਆ ਹੋਇਆ ਸਿਲਸਿਲਾ ; ਬ੍ਰਹਮਾ ਦੇ ਚਹੁੰ ਮਾਨਸ ਪੁਤਰਾਂ ਵਿਚੋਂ ਇਕ ; ਵਿ. ਬਹੁਤ ਪੁਰਾਣੀ, ਨਿੱਤ ; ਕਦੀਮੀ, ਪੁਰਾਤਨ ; ਸਨਾਤਨ ।

**सनातनधर्म**—[ਸਨਾਤਨਧਰਮ] ਪੁ. ਪ੍ਰਾਚੀਨ ਹਿੰਦੂਆਂ ਦਾ ਧਰਮ ਜੋ ਸਦਾ ਤੋਂ ਚਲਿਆ ਆ ਰਿਹਾ ਹੈ ।

**सनातनपुरुष**—[ਸਨਾਤਨਪੁਰੁਸ਼] ਪੁ. ਵਿਸ਼ਨੂੰ ।

**सनातनी**—[ਸਨਾਤਨੀ] ਇ. ਲੱਛਮੀ, ਸਰਸਵਤੀ, ਦੁਰਗਾ ; ਵਿ. ਸਨਾਤਨ ਧਰਮ ਨੂੰ ਮੰਨਣ ਵਾਲਾ ।

**सनाथ**—[ਸਨਾਥ] ਵਿ. ਜਿਸ ਦੀ ਰੱਖਿਆ ਕਰਨ ਵਾਲਾ ਕੋਈ ਹੋਵੇ ; ਉਹ ਤੀਵੀਂ ਜਿਸ ਦਾ ਪਤੀ ਜ਼ਿੰਦਾ ਹੋਵੇ ; ਉਹ ਬੱਚਾ ਜਿਸ ਦੇ ਮਾਂ ਪਿਉ ਹੋਵੇ, ਜਿਸ ਦਾ ਕੋਈ ਰਖਿਅਕ ਹੋਵੇ ।

**सनाभ**—[ਸਨਾਭ] ਪੁ. ਸੱਕਾ ਭਰਾ ।

**सनाम**—[ਸਨਾਮ] ਵਿ. ਇਕੋ ਜਿਹੇ ਨਾਂ ਵਾਲਾ, ਹਮਨਾਮ ।

**सनाय**—[ਸਨਾਯ] ਇ. ਇਕ ਪੌਦਾ ਜਿਸ ਦੀਆਂ ਪੱਤੀਆਂ ਦਸਤਾਵਰ ਹੁੰਦੀਆਂ ਹਨ ; ਸਰਨਾਂ ।

**सनाह**—[ਸਨਾਹ] ਪੁ. ਕਵਚ, ਸੰਜੋਇ ।

**सनिंद**—[ਸਨਿੰਦ] ਵਿ. ਨਿੰਦਿਆ ਹੋਇਆ, ਫਟਕਾਰਿਆ ਹੋਇਆ ।

**सनिद्र**—[ਸਨਿੰਦ੍ਰ] ਵਿ. ਨਿੰਦਰਾ ਯੁਕਤ, ਉਨੀਂਦਾ ।

+**सनीचर**—[ਸਨੀਚਰ] ਪੁ. ਸਨਿਸ਼ਚਰ ਗ੍ਰਹਿ ।

**सनीचरी**—[ਸਨੀਚਰੀ] ਪੁ. ਸਨਿਸ਼ਚਰ ਦੀ ਦਸ਼ਾ ਜਿਸ ਵਿਚ ਸ਼ਰੀਰ ਦਾ ਕਸ਼ਟ ਵਧੀਕ ਹੁੰਦਾ ਹੈ ।

**सनीड़**—[ਸਨੀੜ] ਅ. ਲਾਗੇ, ਨੇੜੇ, ਗੁਆਂਢ ਵਿਚ, ਪਾਸ ।

**सन्न**—[ਸੰਨ] ਵਿ. ਹੀਨ, ਰਹਿਤ ; ਡਰ ਨਾਲ ਚੁਪ ਹੋਇਆ ; ਸੁੰਨ ; ਪੁ. ਇਕ ਰੁੱਖ ।

**सन्नत**—[ਸੰਨਤ] ਵਿ. ਝੁਕਿਆ ਹੋਇਆ, ਹੇਠਾਂ ਨੂੰ ਗਿਆ ਹੋਇਆ ; ਉਦਾਸ ।

**सन्नद्ध**—[ਸੰਨੱਧ] ਵਿ. ਸੰਜੋਇ ਆਦਿ ਬੰਨ੍ਹ ਕੇ ਤਿਆਰ ; ਬੰਨ੍ਹਿਆ ਹੋਇਆ, ਕਸਿਆ ਹੋਇਆ ; ਲਾਗੇ ਦਾ, ਪਾਸ ਦਾ ।

**सन्नाटा**—[ਸੰਨਾਟਾ] ਪੁ. ਖਾਮੋਸ਼ੀ ; ਉਦਾਸੀ ; ਹਵਾ ਦੇ ਤੇਜ਼ ਚੱਲਣ ਦੀ ਅਵਾਜ਼ ; ਇਕ ਦਮ ਖਮੋਸ਼ੀ ।

**सन्नाद**—[ਸੰਨਾਦ] ਪੁ. ਡਰਾਉਣੀ ਆਵਾਜ਼ ।

**सन्नाह**—[ਸੰਨਾਹ] ਪੁ. ਲੜਾਈ ਲਈ ਤਿਆਰ ਹੋਣਾ ; ਕਵਚ ।

**सन्निकट**—[ਸੰਨਿਕਟ] ਅ. ਲਾਗੇ, ਪਾਸ, ਨੇੜੇ, ਨਿਕਟ ।

**सन्निकर्ष**—[ਸੰਨਿਕਰੁੱਸ਼] ਪੁ. ਨੇੜ, ਸਬੰਧ, ਲਗਾਉ ; ਨਾਤਾ ਰਿਸ਼ਤਾ, ਇੰਦਰੀਆਂ ਦਾ ਵਿਸ਼ਿਆਂ ਨਾਲ ਸਬੰਧ ।

**सन्निध**—[ਸੰਨਿਧ] ਪੁ. ਸਾਹਮਣੇ ਦੀ ਹਾਲਤ, ਨਿਕਟਤਾ ।

**सन्निधान, सन्निधि**—[ਸੰਨਿਧਾਨ, ਸੰਨਿਧਿ] ਪੁ. ਆਪਣੇ ਸਾਹਮਣੇ ਦੀ ਹਾਲਤ, ਨੇੜ, ਗੁਆਂਢ ; ਇੰਦਰੀ-ਗੋਚਰ ਮਿਲਣਾ, ਸੰਗਮ ; ਆਧਾਰ ; ਯੋਗ ; ਜਮਾ ਕਰਨਾ ।

**सन्निपात**—[ਸੰਨਿਪਾਤ] ਪੁ. ਸਮੂਹ ; ਸੰਜੋਗ ; ਯੁੱਧ ; ਨਾਸ਼, ਬਰਬਾਦੀ, ਤਬਾਹੀ ; ਭਿੜਨਾ ; ਇਕੱਠਾ ਹੋਣ ਦਾ ਭਾਵ ; ਵਾਤ, ਪਿੱਤ ਅਤੇ ਕਫ ਦਾ ਇਕੱਠਾ ਵਿਗੜਨ ਦਾ ਭਾਵ, ਇਕ ਰੋਗ ।

**सन्निबद्ध**—[ਸੰਨਿਬੱਧ] ਵਿ. ਜਕੜਿਆ ਹੋਇਆ ਲਗਿਆ ਹੋਇਆ ।

**सन्निमग्न**—[ਸੰਨਿਮਗ੍ਨ] ਵਿ. ਚੰਗੀ ਤਰ੍ਹਾਂ ਡੁੱਬਿਆ ਹੋਇਆ ; ਸੁੱਤਾ ਹੋਇਆ ; ਲੀਨ, ਮਗਨ, ਗੜੂੰਦ ।

**सन्निरुद्ध**—[ਸੰਨਿਰੁੱਧ] ਪੁ. ਰੋਕਿਆ ਹੋਇਆ, ਠਹਿਰਾਇਆ ਹੋਇਆ ।

**सन्निरोध**—[ਸੰਨਿਰੋਧ] ਪੁ. ਰੋਕ, ਰੁਕਾਵਟ, ਵਿਘਨ ; ਕੈਦ ; ਤੰਗੀ ।

**सन्निवार्य**—[ਸੰਨਿਵਾਰ੍ਯ] ਵਿ. ਚੰਗੀ ਤਰ੍ਹਾਂ ਰੋਕਣ ਯੋਗ ।

**सन्निविष्ट**—[ਸੰਨਿਵਿਸ਼ਟ] ਵਿ. ਨਾਲ ਹੀ ਬੈਠਾ ਹੋਇਆ, ਲਾਗੇ, ਕੋਲ ; ਹਾਜ਼ਰ ; ਲੱਗਿਆ ਹੋਇਆ, ਰੱਖਿਆ ਹੋਇਆ, ਆਇਆ ਹੋਇਆ ।

**सन्निवेश**—[ਸੰਨਿਵੇਸ਼] ਪੁ. ਸ਼ਕਲ ; ਰਚਨਾ ; ਅੰਦਰ ਵੜਨ ਦਾ ਭਾਵ ; ਹਾਲਤ ; ਯੋਜਨਾ ; ਸਮਾਜ, ਸਮੂਹ, ਇਕੱਠੇ ਹੋਣ ਦਾ ਭਾਵ ; ਅਧਾਰ ; ਬੈਠਾਉਣਾ, ਰੱਖਣਾ ; ਪਿੰਡ ਦੇ ਲੋਕਾਂ ਦੇ ਇਕੱਠੇ ਹੋਣ ਦੀ ਥਾਂ, ਸੱਥ, ਚੋਪਾਲ ।

**सन्निवेशित**—[ਸੰਨਿਵੇਸ਼ਿਤ] ਵਿ. ਬੈਠਾਇਆ ਹੋਇਆ, ਜਮਾਇਆ ਹੋਇਆ, ਠਹਿਰਾਇਆ ਹੋਇਆ, ਰੱਖਿਆ ਹੋਇਆ ।

**सन्निहित**—[ਸੰਨਿਹਿਤ] ਵਿ. ਕੋਲ ਦਾ, ਨਾਲ ਰੱਖਿਆ ਹੋਇਆ ; ਤਿਆਰ-ਬਰਤਿਆਰ ; ਪੁ. ਸਮੀਪ ਦਾ (ਸੰਬੰਧੀ ਆਦਿ) ।

+**सन्मान**—[ਸਨ੍ਮਾਨ] ਪੁ. ਆਦਰ, ਮਾਣ, ਇੱਜ਼ਤ ।

+**सन्मुख**—[ਸਨ੍ਮੁਖ] ਅ. ਸਾਹਮਣੇ, ਮੂਹਰੇ ।

**सन्न्यसन**—[ਸੰਨ੍ਯਸਨ] ਪੁ. ਸੁੱਟਣ ਦੀ ਕਿਰਿਆ, ਛੱਡਣ ਦੀ ਕਿਰਿਆ ਜਾਂ ਭਾਵ ; ਰੱਖਣ ਦਾ ਭਾਵ ਜਾਂ ਕਿਰਿਆ ।

**सन्यास**—[ਸਨ੍ਯਾਸ] ਪੁ. ਸੰਸਾਰ ਦਾ ਤਿਆਗ, ਸੰਨਿ-ਆਸ ।

**सन्यासी**—[ਸਨ੍ਯਾਸੀ] ਪੁ. ਸੰਸਾਰ ਨੂੰ ਲਾਂਭੇ ਛੱਡ ਕੇ ਜੋ ਤਿਆਗੀ ਹੋ ਗਿਆ ਹੋਵੇ, ਸੰਨਿਆਸੀ ; ਚੌਥੇ ਆਸ਼੍ਰਮ ਨੂੰ ਗ੍ਰਹਿਣ ਕਰਨ ਵਾਲਾ ।

+**सपई**—[ਸਪਈ] ਇ. ਢਿਡ ਵਿਚ ਪੈਦਾ ਹੋ ਜਾਣ ਵਾਲਾ ਇਕ ਕੀੜਾ ।

**सपक्ष**—[ਸਪਕ੍ਸ਼] ਵਿ. ਸਹਾਇਕ, ਮਦਦਗਾਰ ; ਤਰਫ਼ਦਾਰ ; ਸਮਾਨ, ਬਰਾਬਰ ; ਪੁ. ਦੋਸਤ, ਮਿਤਰ ; ਅਨੁਕੂਲ ਪੱਖ ।

**सपक्षता**—[ਸਪਕ੍ਸ਼ਤਾ] ਪੁ. ਪੱਖ ਤੇ ਖੜੇ ਹੋਣ ਦਾ ਭਾਵ, ਤਰਫ਼ਦਾਰੀ ।

**सपटा**—[ਸਪਟਾ] ਪੁ. ਇਕ ਕਿਸਮ ਦਾ ਟਾਟ ।

**सपत्र**—[ਸਪਤ੍ਰ] ਪੁ. ਬਾਣ, ਤੀਰ ; ਵਿ. ਪੱਤੇ ਸਮੇਤ ।

**सपत्न**—[ਸਪਤ੍ਨ] ਪੁ. ਵੈਰੀ, ਦੁਸ਼ਮਣ ; ਵਿਰੋਧੀ ।

**सपत्नी**—[ਸਪਤ੍ਨੀ] ਇ. ਇਕੋ ਪਤੀ ਦੀ ਦੂਜੀ ਤੀਵੀਂ, ਸੌਂਤ, ਸੌਕਣ ।

**सपत्नीक**—[ਸਪਤ੍ਨੀਕ] ਵਿ. ਵਹੁਟੀ ਨਾਲ, ਵਹੁਟੀ ਸਮੇਤ ।

**सपदि**—[ਸਪਦਿ] ਅ. ਤੁਰਤ, ਛੇਤੀ, ਜਲਦੀ ।

**सपना**—[ਸਪਨਾ] ਪੁ. ਸੁਫ਼ਨਾ, ਸੁਪਨ ।

**सपरदा, सपरदाई**—[ਸਪਰਦਾ, ਸਪਰਦਾਈ] ਪੁ. ਗਾਉਣ ਵਾਲੀ ਰੰਡੀ ਨਾਲ ਤਬਲਾ ਆਦਿ ਬਜਾਉਣ ਵਾਲਾ ।

**सपरना**—[ਸਪਰਨਾ] ਕ੍ਰਿ. ਕਿਸੇ ਕੰਮ ਦਾ ਪੂਰਾ ਜਾਂ ਖਤਮ ਹੋਣਾ, ਤਿਆਰ ਹੋਣਾ, ਨਿਬੜਨਾ ।

**सपराना**—[ਸਪਰਾਨਾ] ਕ੍ਰਿ. ਕੰਮ ਪੂਰਾ ਕਰਨਾ, ਨਿਪਟਾਉਣਾ ।

**सपरिकर, सपरिच्छद**—[ਸਪਰਿਕਰ, ਸਪਰਿੱਛਦ] ਵਿ. ਆਪਣੇ ਸੇਵਾਦਾਰਾਂ ਨਾਲ, ਠਾਠ ਬਾਠ ਨਾਲ ।

**सपर्या**—[ਸਪਰ੍ਯਾ] ਇ. ਅਰਾਧਨਾ, ਪੂਜਾ, ਧਿਆਨ, ਸੇਵਾ ।

**सपाट**—[ਸਪਾਟ] ਵਿ. ਜਿਸ ਦਾ ਥੱਲਾ ਚੌਰਸ ਹੋਵੇ, ਸਪਾਟ ।

**सपाटा**—[ਸਪਾਟਾ] ਪੁ. ਝੋਕ, ਤੇਜ਼ੀ, ਝਪਟ ; ਸੈਰ ।

**सपाद**—[ਸਪਾਦ] ਵਿ. ਜਿਸ ਵਿਚ ਇਕ ਦਾ ਚੋਥਾਈ ਮਿਲਿਆ ਹੋਵੇ, ਚੋਥੇ ਦਾ ਸਵਾਇਆ ।

**सपिंड**—[ਸਪਿੰਡ] ਪੁ. ਇਕ ਖ਼ਾਨਦਾਨ ਦੇ ਉਹ ਲੋਗ ਜੋ ਇਕ ਹੀ ਪਿਤਰ ਨੂੰ ਪਿੰਡ ਦਾਨ ਦਿੰਦੇ ਹਨ ।

**सपिंडी, सपिंडीकरण**—[ਸਪਿੰਡੀ, ਸਪਿੰਡੀਕਰਣ] ਪੁ. ਮੋਏ ਹੋਏ ਦੇ ਨਿਮਿੱਤ ਉਹ ਕਰਮ ਜਿਸ ਰਾਹੀਂ ਪਿਤਰਾਂ ਨਾਲ ਹੀ ਗਠਜੋੜ ਕੀਤਾ ਜਾਂਦਾ ਹੈ ।

**सपुर्द**—[ਸਪੁਰ੍ਦ] ਵਿ. ਕਿਸੇ ਦੇ ਜ਼ਿੰਮੇ ਕੀਤਾ ਹੋਇਆ, ਸੌਂਪਿਆ ਹੋਇਆ, ਸਪੁਰਦ ।

**सपूत**—[ਸਪੂਤ] ਪੁ. ਚੰਗਾ ਲੜਕਾ, ਉਹ ਪੁੱਤਰ ਜੋ ਆਪਣੇ ਫ਼ਰਜ਼ ਦੀ ਪਾਲਣਾ ਕਰਦਾ ਹੋਵੇ ।

+**सपेद**—[ਸਪੇਦ] ਵਿ. ਚਿੱਟਾ, ਸਫ਼ੈਦ ।

**सपेरा**—[ਸਪੇਰਾ] ਪੁ. ਸੱਪਾਂ ਨੂੰ ਰੱਖਣ ਵਾਲਾ, ਸਪੇਰਾ ।

**सपोला**—[ਸਪੋਲਾ] ਪੁ. ਸੱਪ ਦਾ ਬੱਚਾ, ਸਪੋਲੀਆ ।

**सप्त**—[ਸਪ੍ਤ] ਪੁ. ਸੱਤ ਦੀ ਗਿਣਤੀ ।

**सप्तक**—[ਸਪ੍ਤਕ] ਵਿ. ਸੱਤਾਂ ਚੀਜ਼ਾਂ ਦਾ ਸਮੂਹ ।

**सप्तकी**—[ਸਪ੍ਤਕੀ] ਇ. ਤੀਵੀਆਂ ਦਾ ਕਮਰਬੰਦ ।

**सप्तग्रही**—[ਸਪ੍ਤਗ੍ਰਹੀ] ਇ. ਇਕ ਰਾਸ ਵਿਚ ਸੱਤ ਗ੍ਰਹਾਂ ਦਾ ਇਕੱਠੇ ਹੋਣਾ ।

**सप्तच्छद**—[ਸਪ੍ਤੱਛਦ] ਪੁ. ਇਕ ਰੁੱਖ ਦਾ ਨਾਂ ।

**सप्तजिह्व, सप्तदीधिति**—[ਸਪ੍ਤਜਿਹ੍ਵ, ਸਪ੍ਤਦੀਧਿਤਿ] ਪੁ. ਅਗਨੀ ।

**सप्तधातु**—[ਸਪ੍ਤਧਾਤੁ] ਪੁ. ਸਰੀਰ ਦੀਆਂ ਸੱਤ ਧਾਤਾਂ ; ਇ. ਸੱਤ ਧਾਤਾਂ ਵਾਲਾ ।

**सप्तधान्य**—[ਸਪ੍ਤਧਾਨ੍ਯ] ਪੁ. ਜੌਂ ਆਦਿਕ ਸੱਤ ਅੰਨ ।

**सप्तपदी**—[ਸਪ੍ਤਪਦੀ] ਇ. ਵਿਆਹ ਵਿਚ ਉਹ ਰੀਤ ਜਿਸ ਵਿਚ ਮੁੰਡਾ ਅਤੇ ਕੁੜੀ ਅਗਨੀ ਦੀ ਸੱਤ ਵਾਰ ਪਰਕਰਮਾ ਕਰਦੇ ਹਨ ।

**सप्तपदार्थ**—[ਸਪ੍ਤਪਦਾਰ੍ਥ] ਪੁ. ਦ੍ਰੱਵ, ਗੁਣ ਕਰਮ ਆਦਿ ਸੱਤ ਪਦਾਰਥ ।

**सप्तपर्ण**—[ਸਪ੍ਤਪਰ੍ਣ] ਪੁ. ਇਕ ਕਿਸਮ ਦਾ ਰੁੱਖ ; ਇਕ ਕਿਸਮ ਦੀ ਮਿਠਿਆਈ ।

**सप्तपर्णी**—[ਸਪ੍ਤਪਰ੍ਣੀ] ਇ. ਲਾਜਵੰਤੀ ਦਾ ਬੂਟਾ ।

**सप्तपाताल**—[ਸਪ੍ਤਪਾਤਾਲ] ਪੁ. ਧਰਤੀ ਦੇ ਸੱਤ ਲੋਕ ਜਿਨ੍ਹਾਂ ਦੇ ਨਾਂ, 1. ਅਤਲ, 2. ਵਿਤਲ, 3. ਸੁਤਲ, 4. ਰਸਾਤਲ, 5. ਤਲਾਤਲ, 6. ਮਹਾਤਲ, 7. ਪਤਾਲ ।

**सप्तपुरी**—[ਸਪ੍ਤਪੁੜੀ] ਇ. ਇਕ ਤੋਰੀ ।

**सप्तपुरी**—[ਸਪ੍ਤਪੁਰੀ] ਇ. ਸੱਤ ਪਵਿਤਰ ਤੀਰਥ—ਅਯੋਧਿਆ, ਮਥਰ੍ਹਾ, ਹਰਦਵਾਰ, ਕਾਸ਼ੀ, ਕਾਂਚੀ, ਅਵੰਤਿਕਾ ਤੇ ਦਵਾਰਕਾ ।

सप्तभूम—[ਸਪ੍ਤਭੂਮ] ਪੁ. ਸੱਤ ਮੰਜ਼ਲਾਂ ਵਾਲਾ ।
सप्तम—[ਸਪ੍ਤਮ] ਵਿ. ਸੱਤਵਾਂ ।
सप्तमातृका—[ਸਪ੍ਤਮਾਤ੍ਰਿਕਾ] ਇ. ਸੱਤ ਸ਼ਕਤੀਆਂ ਜਿਨ੍ਹਾਂ ਦੀ ਪੂਜਾ ਸ਼ੁਭ ਕੰਮਾਂ ਵੇਲੇ ਹੁੰਦੀ ਹੈ ।
सप्तमी—[ਸਪ੍ਤਮੀ] ਇ. ਹਨੇਰੇ ਜਾਂ ਚਾਨਣੇ ਪੱਖ ਦੀ ਸੱਤੋਂ ਤਿੱਥ ।
सप्तरुचि—[ਸਪ੍ਤਰੁਚਿ] ਪੁ. ਅਗਨੀ ਦਾ ਇਕ ਨਾਂ ।
सप्तर्षि—[ਸਪ੍ਤਰ੍ਸ਼ਿ] ਪੁ. ਸੱਤ ਰਿਸ਼ੀ ।
सप्तला—[ਸਪ੍ਤਲਾ] ਇ. ਚਮੇਲੀ ।
सप्तशती—[ਸਪ੍ਤਸ਼ਤੀ] ਇ. ਸੱਤ ਸੌ ਸਲੋਕਾਂ ਜਾਂ ਦੋਹਿਆਂ ਦੀ ਪੁਸਤਕ ।
सप्तस्वर—[ਸਪ੍ਤਸ੍ਵਰ] ਪੁ. ਸੰਗੀਤ ਦੇ ਸੱਤ ਸੁਰ ।
सप्रभाव—[ਸਪ੍ਰਭਾਵ] ਵਿ. ਤੇਜ ਵਾਲਾ, ਬਲਵਾਨ ।
सप्रमाण—[ਸਪ੍ਰਮਾਣ] ਵਿ. ਸਬੂਤ ਨਾਲ, ਪ੍ਰਮਾਣ ਸਹਿਤ ।
सफ़—[ਸਫ਼] ਇ. ਪੰਗਤ, ਕਤਾਰ ; ਫ਼ਰਸ਼ ; ਵਿਛਾਉਣਾ, ਚਟਾਈ ।
सफ़तालू—[ਸਫ਼ਤਾਲੂ] ਪੁ. ਆੜੂ ਦਾ ਰੁੱਖ ।
सफ़र—[ਸਫ਼ਰ] ਪੁ. ਯਾਤਰਾ, ਸਫ਼ਰ ।
सफ़री—[ਸਫ਼ਰੀ] ਵਿ. ਸਫ਼ਰ ਵਿਚ ਕੰਮ ਆਉਣ ਵਾਲਾ ; ਇ. ਇਕ ਮੱਛੀ ।
सफल—[ਸਫਲ] ਵਿ. ਫਲ ਵਾਲਾ ; ਕਾਮਯਾਬ, ਸਫ਼ਲ ।
सफलता—[ਸਫਲਤਾ] ਇ. ਸਿੱਧੀ, ਸਫ਼ਲਤਾ, ਕਾਮਯਾਬੀ ।
सफलीभूत—[ਸਫਲੀਭੂਤ] ਵਿ. ਜੋ ਸਿੱਧ ਜਾਂ ਪੂਰਾ ਹੋਇਆ ਹੋਵੇ, ਸਫਲ ।
सफ़हा—[ਸਫ਼ਹਾ] ਪੁ. ਵਰਕਾ, ਪੰਨਾ, ਸਫ਼ਾ ।
सफ़ा—[ਸਫ਼ਾ] ਵਿ. ਨਿਰਮਲ, ਸਾਫ਼ ; ਪਵਿੱਤਰ ; ਚਿਕਣਾ ; ਪੁ. ਸਫ਼ਾ ।
सफ़ाई—[ਸਫ਼ਾਈ] ਇ. ਸ਼ੁੱਧਤਾ, ਮੈਲ ਨਾ ਹੋਣ ਦਾ ਭਾਵ, ਸਵੱਛਤਾ ; ਕਪਟ ਨ ਹੋਣ ਦਾ ਭਾਵ ।
सफ़ाचट—[ਸਫ਼ਾਚਟ] ਵਿ. ਬਿਲਕੁਲ ਸਾਫ਼ ।
सफ़ाया—[ਸਫ਼ਾਯਾ] ਪੁ. ਸਮਾਪਤੀ ; ਨਾਸ਼ ।
सफ़ीना—[ਸਫ਼ੀਨਾ] ਪੁ. ਅਦਾਲਤੀ ਪਰਵਾਨਾ, ਹੁਕਮਨਾਮਾ ; ਬਹੀ ; ਪੁਸਤਕ ।
सफ़ीर—[ਸਫ਼ੀਰ] ਪੁ. ਦੂਤ, ਰਾਜਦੂਤ ।
सफ़ील—[ਸਫ਼ੀਲ] ਇ. ਚਾਰਦੀਵਾਰੀ, ਨਗਰ ਦੇ ਚਹੁੰਪਾਸੇ ਦੀ ਕੰਧ ।
सफ़ेद—[ਸਫ਼ੇਦ] ਵਿ. ਚਿੱਟਾ, ਸਫ਼ੈਦ ; ਸਾਦਾ, ਕੋਰਾ ।
सफ़ेदपोश—[ਸਫ਼ੇਦਪੋਸ਼] ਵਿ. ਚਿੱਟੇ ਕੱਪੜੇ ਪਾਉਣ ਵਾਲਾ ; ਪੜ੍ਹਿਆ ਲਿਖਿਆ ; ਕੁਲੀਨ, ਸੱਜਣ ।

सफ़ेदा—[ਸਫ਼ੇਦਾ] ਪੁ. ਇਕ ਤਰ੍ਹਾਂ ਦਾ ਅੰਬ ; ਇਕ ਤਰ੍ਹਾਂ ਦਾ ਖਰਬੂਜ਼ਾ ; ਸਫ਼ੇਦ ਰੋਮ ; ਜਿਸਤ ਦੀ ਭਸਮ ।
सफ़ेदी—[ਸਫ਼ੇਦੀ] ਇ. ਚਿਟਿਆਈ, ਸਫ਼ੈਦ ਹੋਣ ਦਾ ਭਾਵ ; ਕਧਾਂ ਤੇ ਕਲੀ ਕਰਨ ਦਾ ਕੰਮ ।
सब—[ਸਬ] ਵਿ. ਸਾਰੇ, ਸਮੂਹ ਕੁਲ, ਸਭ ।
सबक़—[ਸਬਕ਼] ਪੁ. ਪਾਠ ; ਸਿਖਿਆ, ਨਸੀਹਤ, ਸਬਕ ।
सबद—[ਸਬਦ] ਪੁ. ਵੇਖੋ ਸ਼ਬਦ (शब्द) ।
सबब—[ਸਬਬ] ਪੁ. ਕਾਰਣ; ਵਜ੍ਹਾ, ਸਬੱਬ ।
सबर—[ਸਬਰ] ਪੁ. ਸੰਤੋਖ, ਰੱਜ, ਸਬਰ ।
सबल—[ਸਬਲ] ਵਿ. ਬਲਵਾਨ, ਤਾਕਤਵਰ ; ਜਿਸ ਕੋਲ ਫ਼ੌਜ ਹੋਵੇ ।
सबा—[ਸਬਾ] ਇ. ਸਵੇਰ ਵੇਲੇ ਪੂਰਬ ਵਲੋਂ ਚੱਲਣ ਵਾਲੀ ਹਵਾ ।
सबार—[ਸਬਾਰ] ਅ. ਛੇਤੀ, ਤੁਰਤ ।
सबीज—[ਸਬੀਜ] ਵਿ. ਬੀਜ ਵਾਲਾ, ਬੀਜ ਸਹਿਤ ।
सबील—[ਸਬੀਲ] ਇ. ਰਾਹ, ਯਤਨ, ਉਪਾ ; ਪਿਆਉ, ਛਬੀਲ ।
सबू—[ਸਬੂ] ਪੁ. ਮਿੱਟੀ ਦਾ ਘੜਾ, ਤੌੜਾ, ਝੱਜਰ ।
सबूत—[ਸਬੂਤ] ਪੁ. ਪ੍ਰਮਾਣ ; ਵਿ. ਪੂਰਾ, ਸਾਬਤ ।
सब्ज़—[ਸਬਜ਼] ਵਿ. ਕੱਚਾ ਅਤੇ ਹਰਾ, ਹਰਾ ; ਉਤਮ ।
सब्ज़ा—[ਸਬਜ਼ਾ] ਪੁ. ਹਰਿਆਲੀ ; ਭੰਗ ; ਪੰਨਾ, ਤੀਵੀਆਂ ਦੇ ਕੰਨ ਦਾ ਇਕ ਗਹਿਣਾ ; ਇਕ ਕਿਸਮ ਦਾ ਘੋੜਾ ।
सब्ज़ी—[ਸਬ੍ਜ਼ੀ] ਇ. ਹਰਿਆਲੀ ; ਹਰੀ ਤਰਕਾਰੀ ; ਭੰਗ ।
सब्र—[ਸਬ੍ਰ] ਪੁ. ਧੀਰਜ ; ਸੰਤੋਖ, [illegible] ।
सभर्तृका—[ਸਭਰ੍ਤ੍ਰਿਕਾ] ਇ. ਸੁਹਾਗਣ ।
सभा—[ਸਭਾ] ਇ. ਸਮਾਜ, ਇਕੱਠ, ਉਹ ਥਾਂ ਜਿੱਥੇ ਬਹੁਤ ਲੋਕ ਇਕੱਠੇ ਹੋ ਕੇ ਕੋਈ ਸਲਾਹ ਕਰਦੇ ਹਨ, ਸਭਾ ।
सभागा—[ਸਭਾਗਾ] ਵਿ. ਭਾਗਵਾਨ ; ਹੋਣਹਾਰ ।
सभागृह—[ਸਭਾਗ੍ਰਿਹ] ਪੁ. ਸਭਾ-ਘਰ ।
सभापति—[ਸਭਾਪਤਿ] ਪੁ. ਸਭਾ ਜਾਂ ਸਮਾਜ ਦਾ ਆਗੂ, ਪ੍ਰਧਾਨ ।
सभावी—[ਸਭਾਵੀ] ਪੁ. ਜੂਏ ਖਾਨੇ ਦਾ ਮਾਲਕ ।
सभासद—[ਸਭਾਸਦ] ਪੁ. ਸਭਾ ਦਾ ਮੈਂਬਰ ।
सभ्य—[ਸਭ੍ਯ] ਵਿ. ਜਿਸ ਦਾ ਚਾਲ ਚਲਣ ਅੱਛਾ ਹੋਵੇ, ਭਲਾ ਮਾਣਸ, ਸੱਜਣ, ਸੱਭਯ, ਸਾਊ ; ਵਿਸ਼ਵਾਸਯੋਗ ; ਪੁ. ਮੈਂਬਰ ।
सभ्यता—[ਸਭ੍ਯਤਾ] ਇ. ਭਲਮਾਣਸੀ, ਸੱਜਣਤਾ ; ਮੈਂਬਰੀ ।
समंजस—[ਸਮੰਜਸ] ਵਿ. ਉਚਿਤ, ਠੀਕ, ਜਚਵਾਂ ।
समंत—[ਸਮੰਤ] ਵਿ. ਸਾਰਾ, ਪੂਰਾ ; ਪੁ. ਸੀਮਾ, ਹੱਦ ।

**समंद**—[ਸਮੰਦ] ਪੁ. ਇਕ ਘੋੜਾ ।

**सम**—[ਸਮ] ਵਿ. ਕੁਲ, ਤਮਾਮ ; ਬਰਾਬਰ, ਸਮਾਨ ; ਚੌਰਸ, ਪੱਧਰ ।

**समकक्ष**—[ਸਮਕਕ੍ਸ਼] ਵਿ. ਸਮਾਨ, ਬਰਾਬਰੀ ਦਾ ।

**समकालीन**—[ਸਮਕਾਲੀਨ] ਵਿ. ਇਕੋ ਵੇਲੇ ਹੋਣ ਵਾਲਾ, ਸਮਕਾਲੀ ।

**समक्ष**—[ਸਮਕ੍ਸ਼] ਅ. ਸਾਹਮਣੇ, ਅੱਖਾਂ ਮੂਹਰੇ ।

**समखात**—[ਸਮਖਾਤ] ਪੁ. ਖੂਹ ਦੀ ਸ਼ਕਲ ਦਾ ਟੋਆ, ਖਾਤਾ ।

**समग्र**—[ਸਮਗ੍ਰ] ਵਿ. ਸਾਰਾ, ਕੁੱਲ, ਪੂਰਾ ।

**समचतुष्कोण**—[ਸਮਚਤੁਸ਼੍ਕੋਣ] ਪੁ. ਉਹ ਕੋਣ ਜੋ ਚਹੁੰ ਪਾਸਿਆਂ ਤੋਂ ਬਰਾਬਰ ਹੋਵੇ ।

**समचित्त**—[ਸਮਚਿੱਤ] ਪੁ. ਜਿਸ ਦਾ ਚਿੱਤ ਹਰ ਹਾਲਤ ਵਿਚ ਬਰਾਬਰ ਰਹਿੰਦਾ ਹੋਵੇ ; ਧੀਰਜ ; ਉਦਾਸੀਨ ।

**समजातीय**—[ਸਮਜਾਤੀਯ] ਵਿ. ਇਕੋ ਹੀ ਜਾਤ ਦਾ ।

**समज्ञा**—[ਸਮਗ੍ਯਾ] ਇ. ਜੱਸ, ਸ਼ੋਭਾ

**समझ**—[ਸਮਝ] ਪੁ. ਅਕਲ, ਬੁੱਧੀ ; ਮੱਤ, ਸੋਚ, ਵਿਚਾਰ, ਸੂਝ, ਸਮਝ ।

**समझदार**—[ਸਮਝਦਾਰ] ਵਿ. ਅਕਲਮੰਦ, ਬੁੱਧੀਮਾਨ, ਸਿਆਣਾ, ਸੁਚੇਤ, ਸ਼ਮਝਦਾਰ ।

**समझना**—[ਸਮਝਨਾ] ਕ੍ਰਿ. ਜਾਣਨਾ, ਵਿਚਾਰਨਾ, ਸੋਚਣਾ ; ਕਿਸੇ ਗੱਲ ਨੂੰ ਧਿਆਨ ਵਿਚ ਲਿਆਉਣਾ ।

**समझाना**—[ਸਮਝਾਨਾ] ਕ੍ਰਿ. ਮੱਤ ਦੇਣੀ, ਸਿਖਾਉਣਾ, ਦੱਸਣਾ, ਮਨਾਉਣਾ, ਉਪਦੇਸ਼ ਦੇਣਾ, ਸਮਝਾਉਣਾ ।

**समझौता**—[ਸਮਝੌਤਾ] ਪੁ. ਆਪਸ ਦਾ ਨਿਬੇੜਾ, ਸਮਝੌਤਾ, ਰਾਜ਼ੀਨਾਮਾ ।

**समतल**—[ਸਮਤਲ] ਵਿ. ਜਿਸ ਦਾ ਥੱਲਾ ਜਾਂ ਸਤ੍ਹਾ ਬਰਾਬਰ ਹੋਵੇ, ਪੱਧਰਾ ।

**समता**—[ਸਮਤਾ] ਇ. ਬਰਾਬਰੀ, ਸਮਾਨ ਹੋਣ ਦਾ ਭਾਵ ।

**समद**—[ਸਮਦ] ਵਿ. ਘਮੰਡੀ, ਹੰਕਾਰੀ ; ਮਤਵਾਲਾ ; ਪ੍ਰਸੰਨ ।

**समदन**—[ਸਮਦਨ] ਪੁ. ਯੁੱਧ, ਲੜਾਈ ।

+**समदना**—[ਸਮਦਨਾ] ਕ੍ਰਿ. ਪਿਆਰ ਨਾਲ ਮਿਲਣਾ ।

**समदर्शन, समदर्शी**—[ਸਮਦਰ੍ਸ਼ਨ, ਸਮਦਰ੍ਸ਼ੀ] ਵਿ. ਜੋ ਸਭ ਨੂੰ ਇਕ ਨਜ਼ਰ ਨਾਲ ਵੇਖੇ ।

**समधिगम**—[ਸਮਧਿਗਮ] ਪੁ. ਚੰਗੀ ਤਰ੍ਹਾਂ ਸਮਝਣਾ ਜਾਂ ਅਨੁਭਵ ਕਰਨਾ ।

**समधियाना**—[ਸਮਧਿਯਾਨਾ] ਪੁ. ਰਿਸ਼ਤੇਦਾਰ ਦਾ ਘਰ ; ਕੁੜਮਾਂ ਦਾ ਘਰ ।

**समधी**—[ਸਮਧੀ] ਪੁ. ਮੁੰਡੇ ਜਾਂ ਕੁੜੀ ਦਾ ਸੌਹਰਾ, ਕੁੜਮ ।

**समनुज्ञा**—[ਸਮਨੁਗ੍ਯਾ] ਇ. ਸਲਾਹ ।

**समंतिक**—[ਸਮੰਤਿਕ] ਅ. ਹੱਦ ਕੋਲ, ਕੰਢੇ ਤੇ ।

**समन्वय**—[ਸਮਨ੍ਵਯ] ਪੁ. ਸੰਜੋਗ, ਮਿਲਾਪ, ਮੇਲ, ਕ੍ਰਮ ।

**समन्वित**—[ਸਮਨ੍ਵਿਤ] ਵਿ. ਮਿਲਿਆ ਹੋਇਆ, ਕ੍ਰਮਬੱਧ ।

**समपाद**—[ਸਮਪਾਦ] ਪੁ. ਉਹ ਛੰਦ ਜਿਸ ਦੇ ਚਾਰੇ ਚਰਣ ਬਰਾਬਰ ਹੋਣ ।

**समभाग**—[ਸਮਭਾਗ] ਪੁ. ਬਰਾਬਰ ਹਿੱਸਾ, ਇਕੋ ਜਿਹਾ ਹਿੱਸਾ ।

**समय**—[ਸਮਯ] ਪੁ. ਸਮਾਂ, ਵੇਲਾ ; ਮੌਕਾ ; ਛੁੱਟੀ ; ਸੰਮਤ ; ਵਾਰ ; ਅਖੀਰੀ ਵੇਲਾ ; ਉਪਦੇਸ਼ ; ਧਰਮ ; ਸੀਮਾਂ ; ਸਿਧਾਂਤ ।

**समयज्ञ**—[ਸਮਯਗ੍ਯ] ਵਿ. ਮੌਕੇ ਦੇ ਮੁਤਾਬਕ ਚੱਲਣ ਵਾਲਾ ।

**समया**—[ਸਮਯਾ] ਇ. ਨੇੜੇ, ਕੋਲ, ਲਾਗੇ, ਪਾਸ ।

**समर**—[ਸਮਰ] ਪੁ. ਯੁੱਧ, ਲੜਾਈ ; ਫਲ ; ਮੇਵਾ ।

**समरपोत**—[ਸਮਰਪੋਤ] ਪੁ. ਲੜਾਈ ਦਾ ਜਹਾਜ਼ ।

**समरभू, समरभूमि, समरांगण**—[ਸਮਰਭੂ, ਸਮਰਭੂਮਿ, ਸਮਰਾਂਗਣ] ਪੁ. ਲੜਾਈ ਦਾ ਮੈਦਾਨ, ਰਣਭੂਮੀ ।

**समरेख**—[ਸਮਰੇਖ] ਵਿ. ਜਿਸ ਵਿਚ ਸਿੱਧੀ ਲਕੀਰ ਹੋਵੇ ।

**समर्घ**—[ਸਮਰ੍ਘ] ਵਿ. ਥੋੜੇ ਮੁਲ ਦਾ, ਸਸਤਾ ।

**समर्चन**—[ਸਮਰ੍ਚਨ] ਪੁ. ਪੂਜਨ, ਪੂਜਾ ; ਆਦਰ ।

**समर्थ**—[ਸਮਰ੍ਥ] ਵਿ. ਬਲਵਾਨ, ਤਾਕਤਵਰ ; ਲੰਮਾ-ਚੌੜਾ ਯੋਗ, ਅਨੁਕੂਲ ; ਸਮਰੱਥਾ ਵਾਲਾ ।

**समर्थक**—[ਸਮਰ੍ਥਕ] ਪੁ. ਪ੍ਰੋੜ੍ਹਤਾ ਕਰਨ ਵਾਲਾ ; ਸੰਭਾਲ ਵਾਲਾ ।

**समर्थता**—[ਸਮਰ੍ਥਤਾ] ਇ. ਤਾਕਤ · ਸਮਰੱਥਾ ; ਯੋਗਤਾ ; ਸਮਾਨਅਰਥ ਹੋਣਾ ।

**समर्थन**—[ਸਮਰ੍ਥਨ] ਪੁ. ਕਿਸੇ ਗੱਲ ਦੀ ਪੁਸ਼ਟੀ ; ਸਮੱਰਥ ; ਤਾਕਤ ; ਉਤਸ਼ਾਹ ; ਨਿਬੇੜਾ ਕਰਨਾ ।

**समर्थनीय**—[ਸਮਰ੍ਥਨੀਯ] ਵਿ. ਸਮਰਥਨ ਕਰਨ ਯੋਗ, ਪ੍ਰੋੜ੍ਹਤਾ ਕਰਨ ਜੋਗ ।

**समर्थित**—[ਸਮਰ੍ਥਿਤ] ਵਿ. ਵਿਵੇਚਿਤ ; ਨਿਸ਼ਚਿਤ ।

**समर्पक**—[ਸਮਰ੍ਪਕ] ਵਿ. ਦੇਣ ਵਾਲਾ, ਭੇਟਾ ਕਰਨ ਵਾਲਾ ।

**समर्पण**—[ਸਮਰ੍ਪਣ] ਪੁ. ਕਿਸੇ ਨੂੰ ਕੋਈ ਚੀਜ਼ ਆਦਰ ਨਾਲ ਦੇਣ ਦਾ ਭਾਵ ; ਦਾਨ ਕਰਨ ਦਾ ਭਾਵ, ਅਰਪਣ ।

**समर्पित**—[ਸਮਰ੍ਪਿਤ] ਵਿ. ਆਦਰ ਨਾਲ ਦਿੱਤਾ ਹੋਇਆ, ਸਤਿਕਾਰ-ਪੂਰਬਕ ਭੇਟਾ ਕੀਤਾ ਹੋਇਆ ।

**समर्याद**—[ਸਮਰ੍ਯਾਦ] ਵਿ. ਹੱਦ ਵਾਲਾ ; ਸਾਊ ; ਮਰਯਾਦਾ ਸਹਿਤ ।

समल—[ਸਮਲ] ਵਿ ਮੈਲਾ, ਗੰਦਾ ।

समवकार—[ਸਮਵਕਾਰ] ਪੁ. ਰੂਪਕ ਦਾ ਇਕ ਭੇਦ ।

समवतार—[ਸਮਵਤਾਰ] ਪੁ. ਉਤਰਣ ਦੀ ਕਿਰਿਆ ; ਉਤ-ਰਣ ਦੀ ਥਾਂ ; ਘਾਟ, ਤੀਰਥ ।

समवर्ती—[ਸਮਵਰ੍ਤੀ] ਵਿ. ਬਰਾਬਰ ਦਾ, ਸਮਾਨਵਰਤੀ ।

समवाय—[ਸਮਵਾਯ] ਪੁ. ਸਮੂਹ ; ਨਿੱਤ ਸਬੰਧ ।

समवायी—[ਸਮਵਾਯੀ] ਵਿ. ਜਿਸ ਵਿਚ ਨਿੱਤ-ਸਬੰਧ ਹੋਵੇ ।

समवृत्त—[ਸਮਵ੍ਰਿੱਤ] ਵਿ. ਬਰਾਬਰ ; ਗੋਲ ; ਪੁ. ਛੰਦ ਦਾ ਇਕ ਭੇਦ ।

समवेक्षण—[ਸਮਵੇਕ੍ਸ਼ਣ] ਪੁ. ਚੰਗੀ ਤਰ੍ਹਾਂ ਦੇਖਣ ਦੀ ਕਿਰਿਆ ।

समवेत—[ਸਮਵੇਤ] ਵਿ. ਮਿਲਿਆ ਹੋਇਆ ; ਜਮ੍ਹਾਂ ਕੀਤਾ ਹੋਇਆ ।

समशंकु—[ਸਮਸ਼ੰਕੁ] ਪੁ. ਉਹ ਵੇਲਾ ਜਦੋਂ ਸੂਰਜ ਸਿਰ ਤੇ ਠੀਕ ਉਪਰ ਹੁੰਦਾ ਹੈ, ਦੁਪਹਿਰ ਦਾ ਵੇਲਾ ।

समष्टि—[ਸਮਸ਼੍ਟਿ] ਇ. ਸਾਰਿਆਂ ਦਾ ਸਮੂਹ, ਸਾਰੇ, ਸਭ ।

समसुप्ति—[ਸਮਸੁਪ੍ਤਿ] ਪੁ. ਮਹਾਂ ਪਰਲੋ ; ਕਲਪ ਦਾ ਅੰਤ ।

समस्त—[ਸਮਸ੍ਤ] ਵਿ. ਕੁਲ, ਸਾਰਾ ; ਮਿਲਾਇਆ ਹੋਇਆ ; ਸੰਖੇਪ ।

समस्थली—[ਸਮਸ੍ਥਲੀ] ਇ. ਗੰਗਾ ਅਤੇ ਜਮਨਾ ਦੇ ਵਿਚਕਾਰ ਦਾ ਇਲਾਕਾ, ਦੁਆਬਾ ।

समस्या—[ਸਮਸ੍ਯਾ] ਇ. ਛੰਦ ਦਾ ਇਕ ਵਾਕ ਜੋ ਪੂਰਤੀ ਲਈ ਦਿੱਤਾ ਜਾਵੇ ; ਪੇਚੀਦਾ ਗੱਲ ; ਮਿਲਾਪ, ਇਕੱਠ ; ਪਹੇਲੀ ।

समस्यापूर्ति—[ਸਮਸ੍ਯਾਪੂਰ੍ਤਿ] ਇ. ਕਿਸੇ ਇਕ ਵਾਕ ਦੇ ਆਸਰੇ ਤੇ ਕੋਈ ਛੰਦ ਪੂਰਾ ਕਰਨ ਦੀ ਕਿਰਿਆ ।

समां—[ਸਮਾਂ] ਪੁ. ਵੇਖੋ ਸਮਯ (समय) ।

समांश—[ਸਮਾਂਸ਼] ਪੁ. ਬਰਾਬਰ ਟੁਕੜਾ, ਬਰਾਬਰ ਹਿੱਸਾ ।

समांस—[ਸਮਾਂਸ] ਵਿ. ਮਾਸ ਵਾਲਾ, ਜਿਸ ਵਿਚ ਮਾਸ ਹੋਵੇ ।

समा—[ਸਮਾ] ਇ. ਵਰ੍ਹਾ, ਸਾਲ ।

समाकुल—[ਸਮਾਕੁਲ] ਵਿ. ਬਹੁਤ ਘਬਰਾਇਆ ਹੋਇਆ, ਬਦਹਵਾਸ ।

समाख्या—[ਸਮਾਖ੍ਯਾ] ਇ. ਨਾਂ, ਸੋਭਾ, ਜੱਸ ; ਸੰਗਿਆ ; ਵਿਆਖਿਆ ; ਨਾਮਾਵਲੀ ।

समाख्यान—[ਸਮਾਖ੍ਯਾਨ] ਪੁ. ਚੰਗੀ ਤਰ੍ਹਾਂ ਕਹਿਣ ਦਾ ਭਾਵ, ਵਿਆਖਿਆ ।

समागत—[ਸਮਾਗਤ] ਵਿ. ਹਾਜ਼ਰ, ਆਇਆ ਹੋਇਆ ।

समागम, समागमन—[ਸਮਾਗਮ, ਸਮਾਗਮਨ] ਪੁ. ਮਿਲਣ, ਭੇਟ ; ਆਉਣ ਦਾ ਭਾਵ ।

समाघात—[ਸਮਾਘਾਤ] ਪੁ. ਯੁੱਧ, ਲੜਾਈ ; ਹੱਤਿਆ, ਕਤਲ ।

समाचार—[ਸਮਾਚਾਰ] ਪੁ. ਖ਼[illegible] ; ਉੱਤਮ ਵਿਵਹਾਰ ; ਸਨੇਹਾ ।

समाचारपत्र—[ਸਮਾਚਾਰਪਤ੍ਰ] ਪੁ. ਅਖ਼ਬਾਰ ।

समाच्छन्न—[ਸਮਾੱਛੰਨ] ਵਿ. ਢਕਿਆ ਹੋਇਆ ।

समाज—[ਸਮਾਜ] ਪੁ. ਸਮੂਹ, ਸੰਘ, ਸਭਾ, ਇਕੱਠ, ਭਾਈ-ਚਾਰਾ, ਸਮਾਜ ।

समाजवाद—[ਸਮਾਜਵਾਦ] ਪੁ. ਉਹ ਸਿਧਾਂਤ ਜਿਸ ਅਨੁਸਾਰ ਉਤਪਾਦਨ ਦੇ ਸਾਧਨਾਂ ਪੁਰ ਸਮਾਜ ਦਾ ਅਧਿਕਾਰ ਹੋਵੇ ਤੇ ਸੰਪਤੀ ਦੀ ਵੰਡ ਜਿੱਥੋਂ ਤੀਕ ਹੋ ਸਕੇ ਸਭ ਲਈ ਇਕੋ ਜਿਹੀ ਹੋਵੇ, ਸਮਾਜਵਾਦ ; ਸੋਸ਼ਲਿਜ਼ਮ ।

समाजवादी—[ਸਮਾਜਵਾਦੀ] ਵਿ. ਸਮਾਜਵਾਦ ਦੇ ਸਿਧਾਂਤ ਨੂੰ ਮੰਨਣ ਵਾਲਾ, ਸਮਾਜਵਾਦੀ, ਸੋਸ਼ਲਿਸਟ ।

समाजशास्त्र—[ਸਮਾਜਸ਼ਾਸ੍ਤ੍ਰ] ਪੁ. ਉਹ ਸ਼ਾਸਤਰ ਜੋ ਮਨੁੱਖ ਨੂੰ ਸਮਾਜਕ ਪ੍ਰਾਣੀ ਮੰਨ ਕੇ ਉਸਦੇ ਸਮਾਜ ਤੇ ਸੰਸਕ੍ਰਿਤੀ ਦੀ ਉਤਪੱਤੀ ਤੇ ਵਿਕਾਸ ਆਦਿ ਪੁਰ ਵਿਚਾਰ ਕਰਦਾ ਹੈ ।

समातृ—[ਸਮਾਤ੍ਰਿ] ਇ. ਮਾਂ ਵਰਗੀ, ਮਾਂ ਜਿਹੀ ।

समादर—[ਸਮਾਦਰ] ਪੁ. ਆਦਰ, ਮਾਣ, ਵਿਸ਼ੇਸ਼ ਇੱਜ਼ਤ ।

समादरणीय, समादेय—[ਸਮਾਦਰਣੀਯ, ਸਮਾਦੇਯ] ਵਿ. ਵਿਸ਼ੇਸ਼ ਆਦਰ ਮਾਣ ਕਰਨ ਯੋਗ ।

समादेश—[ਸਮਾਦੇਸ਼] ਪੁ. ਹੁਕਮ, ਆਗਿਆ, ਆਦੇਸ਼ ।

समाधान—[ਸਮਾਧਾਨ] ਪੁ. ਕਿਸੇ ਸਮੱਸਿਆ ਦਾ ਤਸੱਲੀ ਬਖ਼ਸ਼ ਜਵਾਬ ; ਨਿਯਮ ; ਸਮਾਧੀ ; ਨਿਬੇੜਾ ; ਧਿਆਨ ; ਸਾਵਧਾਨਤਾ ; ਧੀਰਤਾ ; ਪ੍ਰਤਿਪਾਦਨ ; ਮੁਖ ਸੰਧੀ ਦਾ ਇਕ ਅੰਗ ।

समाधि—[ਸਮਾਧਿ] ਇ. ਨਾਲ ਰਖਣਾ, ਮਿਲਾਉਣਾ ; ਇਕ ਥਾਂ ਤੇ ਜਮਾਉਣਾ ; ਨਿਯਮ ; ਧਿਆਨ ; ਇਕ ਅਲੰਕਾਰ ; ਯੋਗ ; ਮਨ ਦੀ ਇਕਾਗ੍ਰਤਾ, ਸਮਾਧੀ ; ਉਹ ਮਕਾਨ ਆਦਿ ਜੋ ਮਰੇ ਹੋਏ ਦੀ ਚਿਤਾ ਪੁਰ ਬਣਾਇਆ ਜਾਂਦਾ ਹੈ ।

समाधिक्षेत्र—[ਸਮਾਧਿਕ੍ਸ਼ੇਤ੍ਰ] ਪੁ. ਸ਼ਮਸ਼ਾਨ, ਮੜ੍ਹੀਆਂ ।

समाधित—[ਸਮਾਧਿਤ] ਵਿ. ਸਮਾਧੀ ਵਾਲਾ ; ਜਿਸ ਨੇ ਸਮਾਧੀ ਲਾਈ ਹੋਵੇ ।

समाधिस्थ—[ਸਮਾਧਿਸ੍ਥ] ਵਿ. ਜਿਸ ਨੇ ਸਮਾਧੀ ਲਾਈ ਹੋਵੇ ।

समाधेय—[ਸਮਾਧੇਯ] ਵਿ. ਸਮਾਧਾਨ ਕਰਨ ਯੋਗ ; ਅੰਗੀ-ਕਾਰ ਕਰਨ ਯੋਗ ।

समान—[ਸਮਾਨ] ਵਿ. ਸਮਾਨ, ਬਰਾਬਰ ; ਪੁ. ਸਰੀਰ ਵਿਚ ਰਹਿਣ ਵਾਲੀ ਇਕ ਕਿਸਮ ਦੀ ਹਵਾ ।

सेनी—[ਸੇਨੀ] ਇ. ਤਸ਼ਤਰੀ, ਰਕਾਬੀ, ਛੋਟੀ ਥਾਲੀ ; ਪੰਗਤ ਕਤਾਰ ।

सेब—[ਸੇਬ] ਪੁ. ਇਕ ਫਲ ਦਾ ਨਾਂ, ਸਿਓ ।

सेम—[ਸੇਮ] ਇ. ਇਕ ਕਿਸਮ ਦੀ ਫਲੀ ਜਿਸ ਦੀ ਤਰਕਾਰੀ ਬਣਾ ਕੇ ਖਾਂਦੇ ਹਨ ।

सेमई—[ਸੇਮਈ] ਵਿ. ਹਲਕੇ ਹਰੇ ਰੰਗ ਦਾ ।

सेमर—[ਸੇਮਰ] ਪੁ. ਦਲਦਲੀ ਧਰਤੀ ।

सेमल—[ਸੇਮਲ] ਪੁ. ਇਕ ਬਹੁਤ ਵੱਡਾ ਰੁੱਖ ਜਿਸ ਦੇ ਲਾਲ ਫੁੱਲ ਹੁੰਦੇ ਹਨ ਸਿੰਬਲ, ਸਿੰਮਲ ।

सेमा—[ਸੇਮਾ] ਪੁ. ਵੱਡੀ ਸੇਮ ।

सेर—[ਸੇਰ] ਪੁ. ਸੋਲਾਂ ਛਟਾਂਕ ਦਾ ਤੋਲ ; ਸੇਰ ; ਵਿ. ਰੱਜਿਆ ਹੋਇਆ ।

सेरवा—[ਸੇਰਵਾ] ਪੁ. ਉਹ ਕੱਪੜਾ ਜੋ ਦਾਣੇ ਉਡਾਉਣ ਵੇਲੇ ਹਵਾ ਦੇਣ ਲਈ ਵਰਤਿਆ ਜਾਂਦਾ ਹੈ ; ਸੇਰੂ (ਮੰਜਾ) ।

सेरही—[ਸੇਰਹੀ] ਇ. ਇਕ ਕਿਸਮ ਦਾ ਲਗਾਨ ਜਾਂ ਟੈਕਸ ਜੋ ਕਿਸਾਨ ਨੂੰ ਫਸਲ ਦੀ ਪੈਦਾਵਾਰ ਦੇ ਆਪਣੇ ਹਿੱਸੇ ਵਿਚੋਂ ਦੇਣਾ ਪੈਂਦਾ ਹੈ ।

सेरा—[ਸੇਰਾ] ਪੁ. ਮੰਜੇ ਦਾ ਸੇਰੂ ਜੋ ਸਿਰਹਾਣੇ ਵਲ ਲਗਦਾ ਹੈ ; ਰਮਾਈ ਹੋਈ ਧਰਤੀ ।

सेराना—[ਸੇਰਾਨਾ] ਕ੍ਰਿ. ਠੰਢਾ ਹੋਣਾ ; ਖਤਮ ਹੋਣਾ ; ਮੂਰਤੀ ਆਦਿਕ ਨੂੰ ਜਲ ਵਿਚ ਬਹਾਉਣਾ ।

सेराब—[ਸੇਰਾਬ] ਵਿ. ਪਾਣੀ ਨਾਲ ਭਰਿਆ ਹੋਇਆ, ਰਮਾਇਆ ਹੋਇਆ, ਸਿੰਜਿਆ ਹੋਇਆ ; ਪ੍ਰਫੁੱਲਤ ।

सेराल—[ਸੇਰਾਲ] ਪੁ. ਹਲਕੀ ਪਿਲੱਤਣ ।

सेरी—[ਸੇਰੀ] ਇ. ਸਬਰ, ਸੰਤੋਖ ।

सेरीना—[ਸੇਰੀਨਾ] ਇ. ਅੰਨ ਜਾਂ ਚਾਰੇ ਦਾ ਉਹ ਭਾਗ ਜੋ ਕਿਸਾਨ ਜ਼ਮੀਂਦਾਰ ਨੂੰ ਦਿੰਦਾ ਹੈ ।

सेल—[ਸੇਲ] ਪੁ. ਭਾਲਾ, ਬਰਛੀ ; ਇਕ ਕਿਸਮ ਦਾ ਸਣ ਦਾ ਰੱਸਾ ; ਤੋਪ ਦਾ ਗੋਲਾ ਜਿਸ ਵਿਚ ਗੋਲੀਆਂ ਭਰੀਆਂ ਹੁੰਦੀਆਂ ਹਨ ।

सेलखड़ी—[ਸੇਲਖੜੀ] ਇ. ਖੜੀਆ ਮਿੱਟੀ ।

सेलना—[ਸੇਲਨਾ] ਕ੍ਰਿ. ਮਰ ਜਾਣਾ, ਚਲ ਵੱਸਣਾ ।

सेला—[ਸੇਲਾ] ਪੁ. ਰੇਸ਼ਮੀ ਚੱਦਰ ਜਾਂ ਦੁਪੱਟਾ, ਸਾਫ਼ਾ ।

सेलिया—[ਸੇਲਿਯਾ] ਪੁ. ਘੋੜੇ ਦੀ ਇਕ ਨਸਲ ; ਇ. ਬਿੱਲੀ ।

सेलिस—[ਸੇਲਿਸ] ਪੁ. ਇਕ ਕਿਸਮ ਦਾ ਸਫ਼ੇਦ ਹਿਰਨ ।

सेली—[ਸੇਲੀ] ਇ. ਛੋਟਾ ਭਾਲਾ, ਬਰਛੀ ; ਛੋਟਾ ਦੁਪੱਟਾ, ਚੁੰਨੀ ; ਇਕ ਕਿਸਮ ਦੀ ਮਛਲੀ ; ਮਾਲਾ ; ਤੀਵੀਆਂ ਦਾ ਇਕ ਗਹਿਣਾ ।

सेल्ला—[ਸੇੱਲਾ] ਪੁ. ਭਾਲਾ, ਨੇਜ਼ਾ, ਬਰਛਾ, ਸੇਲਾ ।

सेल्ह—[ਸੇਲ੍ਹ] ਪੁ. ਵੇਖੋ ਸੇਲ (सेल) ।

सेल्हा—[ਸੇਲ੍ਹਾ] ਪੁ. ਇਕ ਤਰ੍ਹਾਂ ਦੇ ਚਾਉਲ ; ਵੇਖੋ ਸੇਲਾ (सेला) ।

सेल्ही—[ਸੇਲ੍ਹੀ] ਇ. ਚੁੰਨੀ, ਛੋਟਾ ਦੁਪੱਟਾ ।

सेवँढ़ी—[ਸੇਵੰਢੀ] ਇ. ਇਕ ਕਿਸਮ ਦਾ ਧਾਨ ।

सेवईं—[ਸੇਵਈਂ] ਇ. ਸੇਵੀਆਂ ; ਇਕ ਤਰ੍ਹਾਂ ਦੀ ਲੰਮੀ ਘਾਹ ।

सेव—[ਸੇਵ] ਪੁ. ਇਕ ਫਲ ; ਇਕ ਕਿਸਮ ਦੀ ਮਿਠਾਈ ।

सेवक—[ਸੇਵਕ] ਪੁ. ਸੇਵਾਦਾਰ, ਨੌਕਰ ; ਭਗਤ, ਉਪਾਸ਼ਕ ।

सेवकाई—[ਸੇਵਕਾਈ] ਇ. ਟਹਿਲ, ਸੇਵਾ ; ਉਪਾਸ਼ਨਾ ।

सेवड़ा—[ਸੇਵੜਾ] ਪੁ. ਜੈਨੀ ਸਾਧੂਆਂ ਦਾ ਇਕ ਭੇਦ ; ਮੈਦੇ ਦਾ ਇਕ ਮੋਟਾ ਪਕਵਾਨ ।

सेवति—[ਸੇਵਤਿ] ਇ. ਸ੍ਵਾਂਤਿ (स्वाति) ।

सेवती—[ਸੇਵਤੀ] ਇ. ਚਿੱਟਾ ਗੁਲਾਬ ।

सेवन—[ਸੇਵਨ] ਪੁ. ਸੀਉਣ ਪਿਰੋਣ ਦੀ ਕ੍ਰਿਆ ; ਪੂਜਾ ਕਰਨ ਦਾ ਭਾਵ ; ਵਰਤੋਂ ; ਸੇਵਾ ; ਲਗਾਤਾਰ ਰਹਿਣ ਦਾ ਭਾਵ ; ਇਕ ਕਿਸਮ ਦੀ ਘਾਹ ।

सेवनी—[ਸੇਵਨੀ] ਇ. ਸੂਈ ; ਜੋੜ, ਟਾਂਕਾ ; ਸੇਵਾਦਾਰਨੀ ।

सेवनीय—[ਸੇਵਨੀਯ] ਵਿ. ਵਰਤਨ ਯੋਗ ; ਸੇਵਾ ਕਰਨ ਯੋਗ ; ਪੂਜਨੀਕ ।

+सेवल—[ਸੇਵਲ] ਪੁ. ਵਿਆਹ ਦੀ ਇਕ ਰੀਤ ।

सेवा—[ਸੇਵਾ] ਇ. ਦੂਸਰੇ ਨੂੰ ਅਰਾਮ ਪੁਚਾਉਣ ਦਾ ਕੰਮ, ਟਹਿਲ, ਖਿਦਮਤ ; ਨੌਕਰੀ-ਚਾਕਰੀ ; ਪੂਜਾ ; ਆਸਰਾ ; ਵਰਤੋਂ ; ਭੋਗ ।

सेवाधारी—[ਸੇਵਾਧਾਰੀ] ਪੁ. ਪੁਜਾਰੀ ।

सेवार, सेवाल—[ਸੇਵਾਰ, ਸੇਵਾਲ] ਇ. ਵਾਲਾਂ ਦੇ ਲੱਛਿਆਂ ਵਾਂਗ ਪਾਣੀ ਵਿਚ ਫੈਲਣ ਵਾਲੀ ਘਾਹ, ਕਾਈ ।

सेवावृत्ति—[ਸੇਵਾਵ੍ਰਿੱਤ] ਇ. ਨੌਕਰੀ ।

सेवि—[ਸੇਵਿ] ਪੁ. ਬੇਰ ; ਸੇਬ, +ਵਿ. ਪੂਜਨੀਕ ।

सेविका—[ਸੇਵਿਕਾ] ਇ. ਸੇਵੀਆਂ ; ਦਾਸੀ, ਗੋਲੀ, ਸੇਵਾਦਾਰਨੀ ।

सेवित—[ਸੇਵਿਤ] ਵਿ. ਸੇਵਾ ਕੀਤਾ ਹੋਇਆ ; ਵਰਤੋਂ ਵਿਚ ਲਿਆਂਦਾ ਹੋਇਆ ; ਪੂਜਿਤ ।

सेवितव्य—[ਸੇਵਿਤਵ੍ਯ] ਵਿ. ਸੇਵਾ ਯੋਗ ।

सेवी—[ਸੇਵੀ] ਵਿ. ਸੇਵਾ ਜਾਂ ਅਰਾਧਨਾ ਕਰਨ ਵਾਲਾ ; ਵਰਤਣ ਵਾਲਾ ; ਰੱਖਿਆ ਕਰਨ ਯੋਗ ।

सेव्य—[ਸੇਵ੍ਯ] ਵਿ. ਅਰਾਧਨਾ ਕਰਨ ਯੋਗ ; ਵਰਤਣ ਯੋਗ ; ਸੇਵਾ ਯੋਗ ।

सेव्यसेवक—[ਸੇਵ੍ਯਸੇਵਕ] ਪੁ. ਮਾਲਕ ਅਤੇ ਨੌਕਰ ।
सेव्या—[ਸੇਵ੍ਯਾ] ਇ. ਉਹ ਬੂਟਾ ਜੋ ਦੂਸਰੇ ਰੁੱਖਾਂ ਉਪਰ ਉਗਦਾ ਹੈ ।
सेष, सेस—[ਸੇਸ਼, ਸੇਸ] ਪੁ. ਵੇਖੋ ਸ਼ੇਸ਼ (शेष). ਵੇਖੋ ਸ਼ੇਖ (शेख) ।
सेसनाग—[ਸੇਸਨਾਗ] ਪੁ. ਵੇਖੋ ਸ਼ੇਸ਼ਨਾਗ (शेषनाग) ।
सेसरंग (सेसरङ्ग)—[ਸੇਸਰੰਗ] ਵਿ. ਚਿੱਟਾ ਰੰਗ ।
सेसर—[ਸੇਸਰ] ਪੁ. ਤਾਸ਼ ਦਾ ਇਕ ਰੰਗ ; ਜਾਲਸਾਜ਼ੀ ; ਛਲ ; ਜਾਲ ।
सेसरिया—[ਸੇਸਰਿਆ] ਵਿ. ਧੋਖੇ ਨਾਲ ਦੂਸਰੇ ਦੀ ਚੋਰੀ ਕਰਨ ਵਾਲਾ, ਜਾਲਸਾਜ਼ ।
सेहत—[ਸੇਹਤ] ਪੁ. ਸੁਖ, ਅਰਾਮ ; ਤੰਦਰੁਸਤੀ, ਅਰੋਗਤਾ, ਸੇਹਤ ।
सेहरा—[ਸੇਹਰਾ] ਪੁ. ਵਿਆਹ ਦਾ ਮੁਕਟ, ਮੌੜ ; ਵਿਆਹ ਵੇਲੇ ਗਾਏ ਜਾਣ ਵਾਲੇ ਗੀਤ ।
सेहरी—[ਸੇਹਰੀ] ਇ. ਇਕ ਕਿਸਮ ਦੀ ਛੋਟੀ ਮੱਛੀ ।
सेहा—[ਸੇਹਾ] ਪੁ. ਖੂਹ ਪੁੱਟਣ ਵਾਲਾ ਵਿਅਕਤੀ ।
सेहिथान—[ਸੇਹਿਥਾਨ] ਪੁ. ਪਿੜ ਸਾਫ਼ ਕਰਨ ਦੀ ਕੂਚੀ ।
+सेही—[ਸੇਹੀ] ਇ. ਸੇਹ ਜਿਸ ਦੇ ਪਿੰਡੇ ਤੇ ਕੰਡੇ ਹੁੰਦੇ ਹਨ ।
सेहुआं—[ਸੇਹੁਆਂ] ਪੁ. ਇਕ ਕਿਸਮ ਦਾ ਚੰਮ ਰੋਗ ਜਿਸ ਨਾਲ ਪਿੰਡੇ ਤੇ ਭੂਰੇ ਦਾਗ਼ ਪੈ ਜਾਂਦੇ ਹਨ ।
सेहुंड—[ਸੇਹੁੰਡ] ਪੁ. ਥੋਹਰ ।
सैकड़ा—[ਸੈਂਕੜਾ] ਵਿ. ਸੌ ਦਾ ਸਮੂਹ, ਸੌ ।
सैकड़े—[ਸੈਂਕੜੇ] ਕ੍ਰਿ. ਵਿ. ਸੌ ਹੀ ਸਦੀ ; ਪੁ. ਸੌ ਦੀ ਗਿਣਤੀ ।
सैकड़ों—[ਸੈਂਕੜੋਂ] ਵਿ. ਕਈ ਸੌ, ਅਣਗਿਣਤ ।
सैंतना—[ਸੈਂਤਣਾ] ਕ੍ਰਿ. ਇਕੱਠਾ ਕਰਨਾ, ਹੂੰਝਣਾ, ਸੰਭਾਲਣਾ ; ਮਾਰ ਦੇਣਾ ।
सैंतालिस, सैंतालीस—[ਸੈਂਤਾਲਿਸ, ਸੈਂਤਾਲੀਸ] ਪੁ. ਚਾਲੀ ਅਤੇ ਸੱਤ ਦੀ ਸੰਖਿਆ ; ਵਿ. ਸੰਤਾਲੀ ।
सैंतीस (सैन्तीस)—[ਸੈਂਤੀਸ] ਪੁ. ਤੀਹ ਉਤੇ ਸੱਤ ਦੀ ਸੰਖਿਆ ; ਵਿ. ਸੈਂਤੀ ।
सैंहल—[ਸੈਂਹਲ] ਵਿ. ਸਿੰਘਲ ਦ੍ਵੀਪ ਦਾ ।
सैं—[ਸੈਂ] ਇ. ਤੱਤ, ਸਾਰ, ਸ਼ਕਤੀ ; ਲਾਹਾ, ਬਤ੍ਰਤੀ ; ਵਿ. ਸੌ ।
सैकत—[ਸੈਕਤ] ਪੁ. ਰੇਤਲੀ ਮਿੱਟੀ ; ਵਿ. ਰੇਤਲਾ ।
सैकतिल—[ਸੈਕਤਿਲ] ਵਿ. ਰੇਤਲਾ ; ਸੰਦੇਹ ਵਾਲਾ ।
सैका—[ਸੈਕਾ] ਪੁ. ਘੜੇ ਵਰਗਾ ਮਿੱਟੀ ਦਾ ਵੱਡਾ ਭਾਂਡਾ ।

सैंजन—[ਸੈਜਨ] ਪੁ. ਵੇਖੋ ਸਜਿਜਨ (सहिजन) ।
सैंथी—[ਸੈਂਥੀ] ਇ. ਬਰਛੀ, ਭਾਲਾ ।
सैद—[ਸੈਦ] ਪੁ. ਵੇਖੋ ਸੈਯਦ (सैयद) ।
+सैन—[ਸੈਨ] ਇ. ਸੰਕੇਤ, ਇਸ਼ਾਰਾ, ਚਿਨ੍ਹ, ਸੈਨਤ ।
सैनभोग—[ਸੈਨਭੋਗ] ਪੁ. ਉਹ ਪਰਸ਼ਾਦ ਜੋ ਰਾਤ ਨੂੰ ਸੌਣ ਵੇਲੇ ਮੰਦਿਰ ਪਰ ਚੜ੍ਹਾਇਆ ਜਾਂਦਾ ਹੈ ।
सैना—[ਸੈਨਾ] ਇ. ਵੇਖੋ ਸੇਨਾ (सेना) ।
सैनिक—[ਸੈਨਿਕ] ਪੁ. ਫ਼ੌਜੀ ; ਸੰਤਰੀ ; ਵਿ. ਫ਼ੌਜ ਦਾ, ਸੈਨਕ ।
सैनी—[ਸੈਨੀ] ਪੁ. ਨਾਈ, ਹੱਜਾਮ ।
+सैनेय—[ਸੈਨੇਯ] ਵਿ. ਫ਼ੌਜ ਦੇ ਯੋਗ, ਯੁੱਧ ਯੋਗ ।
सैनेश, सैनेस—[ਸੈਨੇਸ਼, ਸੈਨੇਸ] ਪੁ. ਸੈਨਾਪਤੀ ।
सैन्य—[ਸੈਨ੍ਯ] ਪੁ. ਫ਼ੌਜ ; ਸਿਪਾਹੀ ; ਪਲਟਣ ; ਛਾਉਣੀ ; ਵਿ. ਫ਼ੌਜ-ਸਬੰਧੀ, ਸੈਨਾ ਸਬੰਧੀ ।
सैफ़—[ਸੈਫ਼] ਇ. ਖੜਗ, ਤਲਵਾਰ ।
सैफ़ा—[ਸੈਫ਼ਾ] ਪੁ. ਜਿਲਦ ਸਾਜ਼ ਦਾ ਕਿਤਾਬਾਂ ਤੇ ਹਾਸ਼ੀਆ ਕੱਟਣ ਦਾ ਸੰਦ ।
सैमंतिक—[ਸੈਮੰਤਿਕ] ਪੁ. ਸੰਧੂਰ ।
सैयद—[ਸੈਯਦ] ਪੁ. ਮੁਸਲਮਾਨਾਂ ਦੇ ਪੈਗ਼ੰਬਰ ਮੁਹੰਮਦ ਸਾਹਿਬ ਦੇ ਦੋਹਤੇ ਹੁਸੈਨ ਦੇ ਖ਼ਾਨਦਾਨ ਵਿਚ ਪੈਦਾ ਹੋਇਆ ਬੰਦਾ ; ਨੇਤਾ, ਸਰਦਾਰ ।
+सैंयां—[ਸੈਯਾਂ] ਪੁ. ਮਾਲਕ, ਪਤੀ ; ਸਾਂਈਂ ।
सैया—[ਸੈਯਾ] ਇ. ਵੇਖੋ ਸ਼ੱਯਾ (शय्या) ।
सैरंध्र—[ਸੈਰੰਧ੍ਰ] ਪੁ. ਘਰ ਦਾ ਨੌਕਰ ; ਇਕ ਦੋਗਲੀ ਜਾਤ ।
सैरंध्रिका—[ਸੈਰੰਧ੍ਰਿਕਾ] ਇ. ਸੇਵਾਦਾਰਨੀ, ਟਹਿਲਣ ।
सैरंध्री—[ਸੈਰੰਧ੍ਰੀ] ਇ. ਦਰਵਾਸ ਦੀ ਟਹਿਲਣ, ਗੋਲੀ ; ਦਰੋਪਤੀ ਦਾ ਇਕ ਨਾਂ ।
सैर—[ਸੈਰ] ਇ. ਦਿਲ ਦੀ ਖ਼ੁਸ਼ੀ ਲਈ ਘੁੰਮਣ ਫਿਰਨ ਦਾ ਕੰਮ ; ਅਨੰਦ, ਮੌਜ ।
सैरगाह—[ਸੈਰਗਾਹ] ਪੁ. ਇ. ਸੈਰ ਕਰਨ ਦੀ ਥਾਂ ।
सैरिभ—[ਸੈਰਿਭ] ਪੁ. ਸੁਰਗ ; ਅਕਾਸ਼ ; ਝੋਟਾ, ਭੈਂਸਾ ।
सैल—[ਸੈਲ] ਪੁ. ਵੇਖੋ ਸ਼ੈਲ (शैल) ; ਵੇਖੋ ਸੈਰ (सैर) ; ਇ. ਪਾਣੀ ਦਾ ਹੜ੍ਹ ; ਬਹਾਉ, ਵੇਗ ।
सैलकुमारी, सैलजा, सैलसुता—[ਸੈਲਕੁਮਾਰੀ, ਸੈਲਜਾ, ਸੈਲਸੁਤਾ] ਇ. ਪਾਰਬਤੀ ; ਪਹਾੜਨ ।
सैला—[ਸੈਲਾ] ਪੁ. ਲਕੜੀ ਦਾ ਛੋਟਾ ਡੰਡਾ, ਮੇਖ ; ਗੁੱਲੀ ; ਉਹ ਛੋਟਾ ਡੰਡਾ ਜੋ ਜੂਲੇ ਦੇ ਛੇਕ ਵਿਚ ਪਾਇਆ ਜਾਂਦਾ ਹੈ ।
सैलात्मजा—[ਸੈਲਾਤ੍ਮਜਾ] ਇ. ਪਾਰਬਤੀ ।
सैलानी—[ਸੈਲਾਨੀ] ਵਿ. ਸੈਰ ਕਰਨ ਵਾਲਾ ।

**सैलाब**—[ਸੈਲਾਬ] ਪੁ. ਹੜ੍ਹ ।

**सैली**—[ਸੈਲੀ] ਇ. ਟੋਕਰੀ ; ਛੋਟਾ ਡੰਡਾ ।

**सैव**—[ਸੈਵ] ਵਿ. ਵੇਖੋ ਸ਼ੈਵ (शैव) ।

**सैवल, सैवाली**—[ਸੈਵਲ, ਸੈਵਾਲੀ] ਪੁ. ਵੇਖੋ ਸ਼ੈਵਾਲ (शैवाल) ।

**सैस**—[ਸੈਸ] ਵਿ. ਸ਼ੀਸ਼ੇ ਦਾ ਬਣਿਆ ਹੋਇਆ ।

**सैसव**—[ਸੈਸਵ] ਪੁ. ਵੇਖੋ ਸ਼ੈਸ਼ਵ (शैशव) ।

**सैहथी**—[ਸੈਹਥੀ] ਇ. ਸ਼ਕਤੀ, ਬਰਛੀ, ਭਾਲਾ ।

**सौं**—[ਸੌਂ] ਅ. ਸੰਗ, ਸਾਥ ; ਪ੍ਰਤ੍ਯ. ਰਾਹੀਂ ਨਾਲ, ਤੋਂ, ਸੌਂਹ ।

+**सौंच**—[ਸੌਂਚ] ਪੁ. ਸੋਚ, ਫ਼ਿਕਰ, ਚਿੰਤਾ ।

**सौंचरनमक**—[ਸੌਂਚਰਨਮਕ] ਪੁ. ਕਾਲਾ ਲੂਣ ।

**सौंटा**—[ਸੌਂਟਾ] ਪੁ. ਸੋਟਾ, ਡੰਡਾ, ਲਾਠੀ ; ਭੰਗ ਘੋਟਣਾ ।

**सौंठ**—[ਸੌਂਠ] ਇ. ਸੁੰਢ, ਸੁਕਾਇਆ ਹੋਇਆ ਅਦਰਕ ।

**सौंठौरा**—[ਸੌਂਠੌਰਾ] ਪ ਇਕ ਤਰ੍ਹਾਂ ਦੇ ਸੂਜੀ ਦੇ ਲੱਡੂ ਜਿਨ੍ਹਾਂ ਵਿਚ ਸੁੰਢ ਵੀ ਹੁੰਦੀ ਹੈ, ਇਹ ਜ਼ੱਚਾ ਨੂੰ ਖੁਆਉਂਦੇ ਹਨ, ਸੰਢੌਲਾ ।

**सौंधा**—[ਸੌਂਧਾ] ਵਿ. ਸੁਗੰਧਤ, ਖ਼ੁਸ਼ਬੂਦਾਰ ; ਪੁ. ਸਿਰ ਧੋਣ ਦਾ ਇਕ ਖ਼ੁਸ਼ਬੂਦਾਰ ਮਸਾਲਾ ; ਖ਼ੁਸ਼ਬੂ ।

**सौंधिया**—[ਸੌਂਧਿਯਾ] ਪੁ. ਇਕ ਕਿਸਮ ਦਾ ਘਾਹ ।

**सौंधी**—[ਸੌਂਧੀ] ਪੁ. ਇਕ ਕਿਸਮ ਦਾ ਵਧੀਆ ਧਾਨ ।

**सौंधु**—[ਸੌਂਧੁ] ਵਿ. ਵੇਖੋ ਸੌਂਧਾ (सौंधा) ।

**सौंपना**—[ਸੌਂਪਨਾ] ਕ੍ਰਿ. ਵੇਖੋ ਸੌਂਪਨਾ (सौंपना) ।

**सौंवनिया**—[ਸੌਂਵਨਿਯਾ] ਪੁ. ਤੀਵੀਆਂ ਦਾ ਨੱਕ ਵਿਚ ਪਹਿਨਣ ਦਾ ਇਕ ਕਿਸਮ ਦਾ ਗਹਿਣਾ ।

**सौंह**—[ਸੌਂਹ] ਅਵ੍ਯ. ਵੇਖੋ ਸੌਂਹ (सौंह) ।

**सो**—[ਸੋ] ਪੜ. ਉਹ ; ਅਵ੍ਯ. ਇਸ ਲਈ ; ਵਿ. ਸਮਾਨ, ਵਾਂਗ ।

**सोअना**—[ਸੋਅਨਾ] ਕ੍ਰਿ. ਸੌਣਾ, ਨੀਂਦਰ ਲੈਣੀ ।

**सोआ**—[ਸੋਆ] ਪੁ. ਇਕ ਕਿਸਮ ਦਾ ਖ਼ੁਸ਼ਬੂਦਾਰ ਸਾਗ ।

**सोई**—[ਸੋਈ] ਇ. ਉਹ ਟੋਆ ਜਿਥੇ ਬਰਸਾਤ ਜਾਂ ਹੜ੍ਹ ਦਾ ਪਾਣੀ ਰੁਕ ਜਾਂਦਾ ਹੈ, ਖਾਈ, ਛੱਪੜੀ ; ਪੜ. ਉਹ ਹੀ ; ਅਵ੍ਯ. ਇਸ ਲਈ ।

**सोक**—[ਸੋਕ] ਪੁ. ਵੇਖੋ ਸ਼ੋਕ (शोक) ।

**सोकन**—[ਸੋਕਨ] ਪੁ. ਸੋਕਣਾ ; ਇਕ ਜੰਗਲੀ ਧਾਨ ।

**सोकना**—[ਸੋਕਨਾ] ਕ੍ਰਿ. ਸੋਕਣਾ ; ਅਫ਼ਸੋਸ ਕਰਨਾ ।

**सोखता**—[ਸੋਖਤਾ] ਪੁ. ਸਿਆਹੀਚੱਟ, ਸਿਆਹੀਚੂਸ ।

**सोखन**—[ਸੋਖਨ] ਵਿ. ਸੋਕਣ ਵਾਲਾ ; ਪੁ. ਇਕ ਕਿਸਮ ਦਾ ਜੰਗਲੀ ਧਾਨ ।

**सोखना**—[ਸੋਖਨਾ] ਕ੍ਰਿ. ਸੋਖਣਾ ; ਰਸ ਖਿੱਚ ਲੈਣਾ, ਚੂਸ ਲੈਣਾ ।

**सोखाई**—[ਸੋਖਾਈ] ਇ. ਸੁਕਾਉਣ ਦਾ ਕੰਮ ਜਾਂ ਮਜ਼ੂਰੀ ; ਜਾਦੂ-ਟੂਣਾ ।

+**सोगिनी**—[ਸੋਗਿਨੀ] ਵਿ. ਸੋਗ ਕਰਨ ਵਾਲੀ, ਦੁਖੀ (ਤੀਵੀਂ) ।

**सोगी**—[ਸੋਗੀ] ਵਿ. ਦੁਖੀ, ਸੋਗ ਕਰਨ ਵਾਲਾ ।

**सोच**—[ਸੋਚ] ਪੁ. ਚਿੰਤਾ, ਫ਼ਿਕਰ, ਗ਼ਮ ; ਕਿਆਸ ਖ਼ਿਆਲ, ਧਿਆਨ, ਵਿਚਾਰ, ਸੋਚ ; ਪਛਤਾਵਾ ।

**सोचना**—[ਸੋਚਨਾ] ਕ੍ਰਿ. ਸੋਚ ਕਰਨੀ, ਵਿਚਾਰਨਾ ; ਚਿੰਤਾ ਕਰਨੀ ।

**सोचविचार**—[ਸੋਚਵਿਚਾਰ] ਪੁ. ਧਿਆਨ, ਖ਼ਿਆਲ ; ਸੂਝ-ਬੂਝ ।

**सोचु**—[ਸੋਚੁ] ਪੁ. ਵੇਖੋ ਸੋਚ (सोच) ।

**सोज**—[ਸੋਜ] ਇ ਸਰੀਰ ਦੇ ਕਿਸੇ ਹਿੱਸੇ ਦਾ ਫੁੱਲ ਜਾਣਾ, ਉਭਾਰ ।

**सोज़न**—[ਸੋਜ਼ਨ] ਇ. ਸੂਈ ।

**सोज़नी**—[ਸੋਜ਼ਨੀ] ਇ. ਵੇਖੋ ਸੁਜਨੀ (सुजनी) ।

**सोज़ाक**—[ਸੋਜ਼ਾਕ] ਪੁ. ਵੇਖੋ ਸੁਜ਼ਾਕ (सुज़ाक) ।

**सोज़िश**—[ਸੋਜ਼ਿਸ਼] ਇ. ਸੋਜਾ, ਸੋਜ ।

**सोझ, सोझा**—[ਸੋਝ, ਸੋਝਾ] ਵਿ. ਸਰਲ, ਸਿੱਧਾ ; ਅਵ੍ਯ ; ਸਾਹਮਣੇ ।

**सोटा**—[ਸੋਟਾ] ਪੁ. ਡੰਡਾ ।

**सोडा**—[ਸੋਡਾ] ਪੁ. ਖਾਰ, ਸੱਜੀ ।

**सोडावाटर**—[ਸੋਡਾਵਾਟਰ] ਪੁ. ਹਾਜ਼ਮੇਦਾਰ ਖਾਰਾ ਪਾਣੀ, ਸੋਡੇ ਦਾ ਪਾਣੀ ।

**सोढ**—[ਸੋਢ] ਵਿ. ਜੋ ਬਰਦਾਸ਼ਤ ਕਰ ਸਕੇ, ਸਹਿਨਸ਼ੀਲ ; ਸਹਿਆ ਹੋਇਆ ।

**सोढर**—[ਸੋਢਰ] ਵਿ. ਮੂਰਖ, ਉਜੱਡ, ਬੇਵਕੂਫ਼ ।

+**सोणत**—[ਸੋਣਤ] ਪੁ. ਲਹੂ, ਖ਼ੂਨ ।

+**सोत**—[ਸੋਤ] ਪੁ. ਚਸ਼ਮਾ, ਸੋਤਾ ।

**सोता**—[ਸੋਤਾ] ਪੁ. ਝਰਨਾ ; ਨਹਿਰ ; ਪਾਣੀ ਦੀ ਲਗਾਤਾਰ ਵਗਣ ਵਾਲੀ ਧਾਰ ।

**सोतिया**—[ਸੋਤਿਯਾ] ਇ. ਵੇਖੋ ਸੋਤਾ (सोता) ।

**सोती**—[ਸੋਤੀ] ਇ. ਸੋਤਾ, ਧਾਰ, ਚਸ਼ਮਾ, ਝਰਨਾ ।

**सोत्कंठ**—[ਸੋਤ੍ਕੰਠ] ਵਿ. ਚਾਉ ਨਾਲ, ਖੁਸ਼ੀ ਨਾਲ ; ਉਮੰਗ ਵਾਲਾ ।

**सोत्कर्ष**—[ਸੋਤ੍ਕਰ੍ਸ਼] ਵਿ. ਵਧੀਆ, ਉੱਤਮ ; ਉੱਨਤੀ-ਸ਼ੀਲ ।

सोत्सव—[ਸੋਤ੍ਸਵ] ਵਿ. ਪ੍ਰਸੰਨ, ਖ਼ੁਸ਼ ; ਖ਼ੁਸ਼ੀ ਨਾਲ ।

सोथ—[ਸੋਥ] ਪੁ. ਵੇਖੋ ਸ਼ੋਥ (शोथ) ।

सोदर—[ਸੋਦਰ] ਪੁ. ਸੱਕਾ ; ਸੱਕਾ ਭਾਈ ; ਵਿ. ਇੱਕੋ ਗਰਭ ਤੋਂ ਉਤਪੰਨ ।

सोदरा, सोदरी—[ਸੋਦਰਾ, ਸੋਦਰੀ] ਇ. ਸੱਕੀ ਭੈਣ ।

+सोध—[ਸੋਧ] ਪੁ. ਮਹਿਲ ; ਖੋਜ, ਭਾਲ, ਟੋਹ ; ਪਤਾ ਠਿਕਾਣਾ ; ਤਰਮੀਮ, ਸੰਸੋਧਨ ।

सोधक—[ਸੋਧਕ] ਪੁ. ਵੇਖੋ ਸ਼ੋਧਕ (शोधक) ।

सोधन—[ਸੋਧਨ] ਪੁ. ਖੋਜ, ਭਾਲ, ਢੂੰਡ, ਤਲਾਸ਼ ; ਸੁਧਾਈ ; ਅਦਾ ਕਰਨਾ ।

+सोधना—[ਸੋਧਨਾ] ਕ੍ਰਿ. ਸਹੀ ਕਰਨਾ ; ਇਕ ਪੋਥੀ ਨੂੰ ਦੂਜੀ ਨਾਲ ਮੇਲ ਕੇ ਸ਼ੁੱਧ ਕਰਨਾ ; ਧਾਤਾਂ ਵਿਚੋਂ ਮੈਲ ਕੱਢਣੀ ; ਪੜਤਾਲ ਕਰਨੀ ; ਗ਼ਲਤੀ ਦੂਰ ਕਰਨੀ, ਸੋਧਣਾ ; ਨਿਸ਼ਚਿਤ ਕਰਨਾ ; ਖੋਜਣਾ ।

सोन—[ਸੋਨ] ਪੁ. ਗੰਗ ਦੀ ਇਕ ਸਹਾਇਕ ਨਦੀ ਦਾ ਨਾਂ ; ਇਕ ਤਰ੍ਹਾਂ ਦਾ ਪਾਣੀ ਦਾ ਪੰਛੀ ।

सोनकीकर—[ਸੋਨਕੀਕਰ] ਪੁ. ਇਕ ਕਿਸਮ ਦਾ ਰੁੱਖ ਜਿਸ ਦੀ ਗੂੰਦ ਦਵਾਈਆਂ ਵਿਚ ਵਰਤਦੇ ਹਨ ।

सोनचंपा (सोनचम्पा)—[ਸੋਨਚੰਪਾ] ਪੁ. ਪੀਲੇ ਰੰਗ ਦੀ ਚਮੇਲੀ ।

सोनचिरी—[ਸੋਨਚਿਰੀ] ਇ. ਨਟੀ, ਨਾਚੀ ।

सोनहला—[ਸੋਨਹਲਾ] ਪੁ. ਬੈਂਗਣ ਦਾ ਕੰਡਾ ; ਵੇਖੋ ਸੁਨਹਲਾ (सुनहला) ।

सोनहा—[ਸੋਨਹਾ] ਪੁ. ਕੁੱਤੇ ਦੀ ਜਾਤ ਦਾ ਇਕ ਛੋਟਾ ਜੰਗਲੀ ਪਸ਼ੂ ।

सोना—[ਸੋਨਾ] ਪੁ. ਪੀਲੇ ਰੰਗ ਦੀ ਇਕ ਬਹੁਮੁੱਲੀ ਧਾਤ, ਸਵਰਣ, ਕੰਚਨ ; ਇਕ ਕਿਸਮ ਦਾ ਰਾਜਹੰਸ ; ਇਕ ਪਹਾੜੀ ਇਕ ਰੁੱਖ ; ਇ. ਕਿਸਮ ਦੀ ਮਛਲੀ ; ਕ੍ਰਿ. ਨੀਂਦਰ ਲੈਣੀ ; ਹੱਥਾਂ ਪੈਰਾਂ ਆਦਿਕ ਦਾ ਸੁੰਨ ਹੋਣਾ ।

सोनागेरू—[ਸੋਨਗੇਰੂ] ਪੁ. ਬਹੁਤ ਲਾਲ ਅਤੇ ਮਲਾਇਮ ਗੇਰੂ ।

सोनापाठा—[ਸੋਨਾਪਾਠਾ] ਪੁ. ਇਕ ਕਿਸਮ ਦਾ ਉੱਚਾ ਰੁੱਖ ਜਿਸ ਦੇ ਫਲ, ਬੀਜ ਅਤੇ ਛਿਲਕਾ ਦਵਾਈਆਂ ਵਿਚ ਵਰਤਿਆ ਜਾਂਦਾ ਹੈ ।

सोनापेट—[ਸੋਨਪੇਟ] ਪੁ. ਸੋਨੇ ਦੀ ਖਾਣ ।

सोनामक्खी, सोनामाखी—[ਸੋਨਾਮੱਖੀ, ਸੋਨਮਾਖੀ] ਇ. ਇਕ ਕਿਸਮ ਦਾ ਖਾਣ ਵਿਚੋਂ ਨਿਕਲਣ ਵਾਲਾ ਪਦਾਰਥ ; ਰੇਸ਼ਮ ਦਾ ਕੀੜਾ ।

सोनार—[ਸੋਨਾਰ] ਪੁ. ਵੇਖੋ ਸੁਨਾਰ (सुनार) ।

सोनित—[ਸੋਨਿਤ] ਪੁ. ਵੇਖੋ ਸ਼ੋਨਿਤ (शोणित) ।

+सोनी—[ਸੋਨੀ] ਪੁ. ਸੁਨਾਰ ।

+सोपत—[ਸੋਪਤ] ਪੁ. ਸੌਖ, ਅਸਾਨੀ ; ਸੁੱਖ ਦਾ ਪਰਬੰਧ ।

सोपाक—[ਸੋਪਾਕ] ਵਿ. ਚੰਡਾਲ ; ਜੰਗਲੀ ਬੂਟੀਆਂ ਵੇਚਣ ਵਾਲਾ ।

सोपाधि, सोपाधिक—[ਸੋਪਾਧਿ, ਸੋਪਾਧਿਕ] ਵਿ. ਜਿਸ ਕੋਲ ਕੋਈ ਸਨਦ ਹੋਵੇ, ਉਪਾਧੀ ਜਾਂ ਪਦਵੀ ਸਹਿਤ ।

सोपान—[ਸੋਪਾਨ] ਪੁ. ਸੀੜ੍ਹੀ, ਪੌੜੀ ।

सोपानित—[ਸੋਪਾਨਿਤ] ਵਿ. ਪੌੜੀਆਂ ਵਾਲਾ ।

सोफता—[ਸੋਫਤਾ] ਪੁ. ਇਕਾਂਤ ਜਾਂ ਬੀਆਬਾਨ ।

+सोभ—[ਸੋਭ] ਵਿ. ਵੇਖੋ ਸ਼ੋਭਾ (शोभा) ।

+सोभना—[ਸੋਭਨਾ] ਕ੍ਰਿ. ਚਮਕਣਾ ; ਸ਼ੋਭਤ ਹੋਣਾ ।

सोभर—[ਸੋਭਰ] ਪੁ. ਜੱਚਾ ਖਾਨਾ ।

सोभा—[ਸੋਭਾ] ਇ. ਵੇਖੋ ਸ਼ੋਭਾ (शोभा) ।

सोभित—[ਸੋਭਿਤ] ਵਿ. ਵੇਖੋ ਸ਼ੋਭਿਤ (शोभित) ।

सोम—[ਸੋਮ] ਪੁ. ਸੁਰਗ ; ਅਕਾਸ਼ ; ਸੋਮਵਾਰ ; ਚੰਦਰਮਾ ; ਅੰਮ੍ਰਿਤ ; ਜਮ ; ਹਵਾ ; ਕੁਬੇਰ ; ਸੋਮ ਯੱਗ ; ਤੀਵੀਆਂ ਦੀ ਇਕ ਬੀਮਾਰੀ ; ਵੈਦਕ ਕਾਲ ਦੇ ਇਕ ਦੇਵਤਾ ।

सोमकर—[ਸੋਮਕਰ] ਪੁ. ਚੰਦਰਮਾ ਦੀ ਕਿਰਣ ।

सोमक्रतु—[ਸੋਮਕ੍ਰਤੁ] ਪੁ. ਸੋਮਯੱਗ ।

सोमक्षय—[ਸੋਮਕ੍ਸ਼ਯ] ਪੁ. ਅਮਾਵਸ, ਮੱਸਿਆ ।

सोमगर्भ—[ਸੋਮਗਰ੍ਭ] ਪੁ. ਵਿਸ਼ਨੂੰ ।

सोमज—[ਸੋਮਜ] ਪੁ. ਬੁੱਧ ਗ੍ਰਹਿ ।

सोमजाजी—[ਸੋਮਜਾਜੀ] ਪੁ. ਸੋਮ ਯੱਗ ਕਰਨ ਵਾਲਾ ।

सोमधारा—[ਸੋਮਧਾਰਾ] ਇ. ਸੁਰਗ ; ਅਕਾਸ਼ ।

सोमन—[ਸੋਮਨ] ਪੁ. ਇਕ ਕਿਸਮ ਦਾ ਹਥਿਆਰ ।

सोमनाथ—[ਸੋਮਨਾਥ] ਪੁ. ਜੂਨਾਗੜ੍ਹ ਰਾਜ ਦਾ ਇਕ ਪੁਰਾਣਾ ਸ਼ਹਿਰ ਅਤੇ ਮਹਾਂਦੇਵ ਜੀ ਦਾ ਮੰਦਰ ।

सोमपा, सोमपायी—[ਸੋਮਪਾ, ਸੋਮਪਾਯੀ] ਵਿ. ਅੰਮ੍ਰਿਤ ਪੀਣ ਵਾਲਾ ।

सोमबंधु—[ਸੋਮਬੰਧੁ] ਪੁ. ਕੰਵਲ ; ਸੂਰਜ ; ਬੁੱਧ ਗ੍ਰਹਿ ।

सोमभवा—[ਸੋਮਭਵਾ] ਇ. ਨਰਮਦਾ ਨਦੀ ।

सोमयाग—[ਸੋਮਯਾਗ] ਪੁ. ਇਕ ਤਿੰਨ ਸਾਲਾ ਯੱਗ ਜਿਸ ਵਿਚ ਸੋਮਰਸ ਪੀਂਦੇ ਹਨ ।

सोमराज—[ਸੋਮਰਾਜ] ਪੁ. ਚੰਦਰਮਾ ।

सोमराज्य—[ਸੋਮਰਾਜ੍ਯ] ਪੁ. ਚੰਦਰ ਲੋਕ ।

सोमरोग—[ਸੋਮਰੋਗ] ਪੁ. ਤੀਵੀਆਂ ਦਾ ਬਹੁ-ਮੂਤਰ ਰੋਗ ।

सोमलोक—[ਸੋਮਲੋਕ] ਪੁ. ਚੰਦਰ ਲੋਕ ।

**सोमवल्लरि, सोमवल्ली**—[ਸੋਮਵੱਲਰਿ, ਸੋਮਵੱਲੀ] ਇ. ਸੋਮਲਤਾ ; ਬ੍ਰਾਹਮੀ ।

**सोमवारी**—[ਸੋਮਵਾਰੀ] ਵਿ. ਸੋਮਵਾਰ ਸਬੰਧੀ ; ਇ. ਸੋਮਵਤੀ ਮੱਸਿਆ ।

**सोमसंज**—[ਸੋਮਸੰਗ੍ਯ] ਪੁ. ਕਪੂਰ ।

**सोमा**—[ਸੋਮਾ] ਇ. ਸੋਮਲਤਾ ; ਇਕ ਅਪੱਛਰਾ ; ਇਕ ਨਦੀ ।

**सोमेश्वर**—[ਸੋਮੇਸ਼੍ਵਰ] ਪੁ. ਕਾਸ਼ੀ ਦਾ ਮਸ਼ਹੂਰ ਮੰਦਰ ; ਸੰਗੀਤ ਸ਼ਾਸਤਰ ਦੇ ਬਣਾਉਣ ਵਾਲੇ ਇਕ ਪੁਰਾਣੇ ਆਚਾਰੀਆ ; ਕ੍ਰਿਸ਼ਨ ; ਇਕ ਦੇਵਤਾ ।

+**सोय**—[ਸੋਯ] ਪੜ. ਉਹ ਹੀ ; ਵਿ. ਉਜਿਹਾ, ਵੈਸਾ ।

**सोया**—[ਸੋਯਾ] ਪੁ. ਵੇਖੋ ਸੋਆ (सोआ) ।

**सोर**—[ਸੋਰ] ਵਿ. ਮੂਲ, ਜੜ ; ਪੁ. ਰੌਲਾ, ਸ਼ੋਰ ।

**सोरठ**—[ਸੋਰਠ] ਪੁ. ਗੁਜਰਾਤ ਅਤੇ ਦੱਖਣੀ ਕਾਠੀਆਵਾੜ ਦਾ ਪੁਰਾਣਾ ਨਾਂ ; ਇਸ ਹਿਸੇ ਦੀ ਰਾਜਧਾਨੀ, ਸੂਰਤ ; ਇਕ ਰਾਗ ।

**सोरठा**—[ਸੋਰਠਾ] ਪੁ. ਇਕ ਮਾਤ੍ਰਿਕ ਛੰਦ ।

**सोरठी**—[ਸੋਰਠੀ] ਇ. ਇਕ ਰਾਗਣੀ ।

**सोरन**—[ਸੋਰਨ] ਪੁ. ਜ਼ਮੀਕੰਦ ।

+**सोरह**—[ਸੋਰਹ] ਪੁ. ਦਸ ਅਤੇ ਛੇ ਦੀ ਸੰਖਿਆ, ਸੋਲ੍ਹਾਂ ।

+**सोरही**—[ਸੋਰਹੀ] ਇ. ਸੋਲ੍ਹਾਂ ਕੌਡੀਆਂ ਨਾਲ ਖੇਡਿਆ ਜਾਣ ਵਾਲਾ ਜੂਆ ।

+**सोरा**—[ਸੋਰਾ] ਪੁ. ਸ਼ੋਰਾ, ਮਿੱਟੀ ਵਿਚੋਂ ਨਿਕਲਣ ਵਾਲਾ ਇਕ ਤਰ੍ਹਾਂ ਦਾ ਲੂਣ, ਕੱਲਰ ।

**सोरी**—[ਸੋਰੀ] ਇ. ਭਾਂਡੇ ਦੇ ਛੋਟੇ ਛੇਕ ਜਿਨ੍ਹਾਂ ਰਾਹੀਂ ਪਾਣੀ ਚੋਂਦਾ ਹੈ ।

**सोलंकी**—[ਸੋਲੰਕੀ] ਪੁ. ਕਸ਼ੱਤਰੀਆਂ ਦਾ ਇਕ ਪੁਰਾਣਾ ਸ਼ਾਹੀ ਖ਼ਾਨਦਾਨ ।

**सोलपोल**—[ਸੋਲਪੋਲ] ਵਿ. ਫ਼ਜ਼ੂਲ, ਬੇਫ਼ਾਇਦਾ, ਵਾਧੂ ।

**सोलह**—[ਸੋਲਹ] ਵਿ. ਦਸ ਅਤੇ ਛੇ ਦੀ ਗਿਣਤੀ ਦਾ ; ਪੁ. ਸੋਲ੍ਹਾਂ (16) ਦੀ ਸੰਖਿਆ ।

**सोलहसिंगार**—[ਸੋਲਹਸਿੰਗਾਰ] ਪੁ. ਤੀਵੀਆਂ ਦਾ ਪੂਰਾ ਸ਼ਿੰਗਾਰ ਜਿਸ ਵਿਚ ਸਰੀਰ ਤੇ ਵਟਨਾ ਮਲਣਾ, ਨ੍ਹਾਉਣਾ, ਚੰਗੇ ਕੱਪੜੇ ਪਾਉਣੇ, ਵਾਲ ਸੰਵਾਰਨੇ, ਕੱਜਲ ਲਾਉਣਾ, ਮਾਂਗ ਵਿਚ ਸੰਧੂਰ ਭਰਨਾ, ਮਹਿੰਦੀ ਲਾਉਣੀ, ਮੱਥੇ ਉਤੇ ਟਿੱਕਾ ਲਾਉਣਾ, ਗਹਿਣਾ ਪਹਿਨਣਾ, ਨਹੁੰ ਪਾਲਸ਼ ਲਾਉਣਾ, ਪਾਨ ਖਾਣਾ, ਬੁਲ੍ਹ ਲਾਲ ਕਰਨੇ ਅਤੇ ਮਾਲਾ ਪਾਉਣਾ ਆਦਿ ਹਨ, ਸੋਲ੍ਹਾਂ ਸ਼ਿੰਗਾਰ ।

**सोलही**—[ਸੋਲਹੀ] ਇ. ਵੇਖੋ ਸੋਰਹੀ (सोरही) ।

**सोल्लास**—[ਸੋਲੱਾਸ] ਵਿ. ਖ਼ੁਸ਼ੀ ਨਾਲ ।

**सोवणी**—[ਸੋਵਣੀ] ਇ. ਬੁਹਾਰੀ, ਝਾੜੂ ।

+**सोवना**—[ਸੋਵਨਾ] ਕ੍ਰਿ. ਸੌਣਾ, ਨੀਂਦਰ ਲੈਣੀ ।

**सोवियत**—[ਸੋਵਿਯਤ] ਪੁ. ਰੂਸੀ ਸਿਪਾਹੀਆਂ ਜਾਂ ਮਜ਼ਦੂਰਾਂ ਦੇ ਪ੍ਰਤਿਨਿਧੀਆਂ ਦੀ ਸਭਾ ; ਰੂਸ ਦਾ ਪ੍ਰਜਾਤੰਤਰ ਸੋਵੀਅਤ ।

+**सोवैया**—[ਸੋਵੈਯਾ] ਪੁ. ਸੌਣ ਵਾਲਾ ਵਿਅਕਤੀ ।

**सोषण**—[ਸੋਸ਼ਣ] ਪੁ. ਵੇਖੋ ਸ਼ੋਸ਼ਣ (शोषण) ।

**सोषु**—[ਸੋਸ਼ੁ] ਵਿ. ਸੋਕਣ ਵਾਲਾ ।

**सोहगी**—[ਸੋਹਗੀ] ਇ. ਵਿਆਹ ਦੀ ਇਕ ਰੀਤ ਜਿਸ ਵਿਚ ਲਾੜੇ ਵਾਲਿਆਂ ਵੱਲੋਂ ਕੁੜੀ ਨੂੰ ਗਹਿਣੇ ਅਤੇ ਕੱਪੜੇ ਆਦਿ ਭੇਜੇ ਜਾਂਦੇ ਹਨ ।

**सोहन**—[ਸੋਹਨ] ਵਿ. ਚੰਗਾ ਲੱਗਣ ਵਾਲਾ ; ਚਮਕਦਾਰ, ਚਮਕੀਲਾ ।

**सोहनपपड़ी**—[ਸੋਹਨਪਪੜੀ] ਇ. ਇਕ ਕਿਸਮ ਦੀ ਮਿਠਾਈ ।

**सोहनहलवा**—[ਸੋਹਨਹਲਵਾ] ਪੁ. ਇਕ ਮਿਠਾਈ ।

**सोहना**—[ਸੋਹਨਾ] ਕ੍ਰਿ. ਸਜਣਾ ; ਚਮਕਣਾ ; ਚੰਗਾ ਲੱਗਣਾ ; ਵਿ. ਸੁੰਦਰ, ਸੋਹਣਾ ; ਪੁ. ਕਸੇਰਿਆਂ ਦਾ ਇਕ ਨੋਕਦਾਰ ਹਥਿਆਰ ।

**सोहनी**—[ਸੋਹਨੀ] ਇ. ਝਾੜੂ, ਬੁਹਾਰੀ ; ਇਕ ਰਾਗਣੀ ; ਖੇਤ ਵਿਚੋਂ ਘਾਹ ਕੱਢਣ ਦਾ ਕੰਮ ।

**सोहर**—[ਸੋਹਰ] ਪੁ. ਇਕ ਕਿਸਮ ਦਾ ਗੀਤ ਜਿਸ ਨੂੰ ਤੀਵੀਆਂ ਬੱਚਾ ਹੋਣ ਤੇ ਗਾਉਂਦੀਆਂ ਹਨ ।

+**सोहराना**—[ਸੋਹਰਾਨਾ] ਕ੍ਰਿ. ਪਿੰਡੇ ਉਤੇ ਹੱਥ ਫੇਰਨਾ, ਸਹਿਲਾਉਣਾ ।

**सोहला**—[ਸੋਹਲਾ] ਪੁ. ਵਿਆਹ ਦਾ ਗੀਤ, ਖ਼ੁਸ਼ੀ ਦਾ ਗੀਤ ।

+**सोहाइन**—[ਸੋਹਾਇਨ] ਵਿ. ਸੁਹਾਵਣਾ, ਸੋਹਣਾ, ਸੁੰਦਰ ।

**सोहाई**—[ਸੋਹਾਈ] ਇ. ਖੇਤ ਵਿਚੋਂ ਵਾਧੂ ਘਾਹ ਆਦਿਕ ਕੱਢਣ ਦਾ ਕੰਮ ਜਾਂ ਮਜ਼ਦੂਰੀ ।

+**सोहाग**—[ਸੋਹਾਗ] ਪੁ. ਸੁਹਾਗ, ਤੀਵੀਂ ਦੇ ਸਿਰ ਤੇ ਪਤੀ ਹੋਣ ਦਾ ਭਾਵ ।

+**सोहागा**—[ਸੋਹਾਗਾ] ਪੁ. ਇਕ ਫਟਕੜੀ ਵਰਗੀ ਚੀਜ਼, ਸੁਹਾਗਾ ।

+**सोहागिन, सोहागिनी**—[ਸੋਹਾਗਿਨ, ਸੋਹਾਗਿਨੀ] ਇ. ਵੇਖੋ ਸੁਹਾਗਿਨ (सुहागिन) ।

+**सोहाता**—[ਸੋਹਾਤਾ] ਵਿ. ਸੁਹਾਵਣਾ, ਮਨ ਭਾਉਂਦਾ, ਚੰਗਾ, ਵਧੀਆ ।

+**सोहाना**—[ਸੋਹਾਨਾ] ਕ੍ਰਿ. ਚਮਕਣਾ, ਸਜਣਾ, ਚੰਗਾ ਲੱਗਣਾ, ਫੱਬਣਾ, ਸੋਭਤ ਹੋਣਾ ।

+सोहावा—[ਸੋਹਾਵਾ] ਵਿ. ਸੁੰਦਰ, ਸੋਹਣਾ ।
+सोहारद—[ਸੋਹਾਰਦ] ਪ. ਦੋਸਤੀ, ਯਾਰੀ ।
सोहाल—[ਸੋਹਾਲ] ਪੁ. ਵੇਖੋ ਸੁਹਾਲ (सुहाल) ।
सोहावना—[ਸੋਹਾਵਣਾ] ਵਿ. ਵੇਖੋ ਸੁਹਾਵਣਾ (सुहावना) ।
+सोहासित—[ਸੋਹਾਸਿਤ] ਵਿ. ਸੁੰਦਰ, ਸੋਹਣਾ, ਪਿਆਰਾ ।
सोहि—[ਸੋਹਿੰ] ਵਿ. ਵੇਖੋ ਸੌਂਹ (सौंह) ।
सोहिनी—[ਸੋਹਿਣੀ] ਇ. ਇਕ ਰਾਗਿਣੀ ।
+सोहिल—[ਸੋਹਿਲ] ਪੁ. ਅਗਸਤ ਨਾਮੀ ਤਾਰਾ ਜੋ ਚੰਦਰਮਾ ਦੇ ਲਾਗੇ ਹੀ ਦਿਖਾਈ ਦਿੰਦਾ ਹੈ ।
सोहिला—[ਸੋਹਿਲਾ] ਪੁ. ਵੇਖੋ ਸੋਹਲਾ (सोहला) ।
सोहीं, सोहैं—[ਸੋਹੀਂ, ਸੋਹੈਂ] ਅ. ਸਾਹਮਣੇ, ਸਨਮੁਖ ।
सौं—[ਸੌਂ] ਇ. ਵੇਖੋ ਸੌਂਹ (सौंह) ।
+सौंधा—[ਸੌਂਧਾ] ਵਿ. ਵਧੀਆ, ਠੀਕ, ਚੰਗਾ ; ਵੱਧ ।
सौंधाई—[ਸੌਂਧਾਈ] ਇ. ਬਹੁਤਾਤ, ਜ਼ਿਆਦਤੀ ।
+सौंजना—[ਸੌਂਜਣਾ] ਕ੍ਰਿ. ਮਲਤਿਆਗ ਕਰਨਾ ; ਨਵਿਰਤ ਹੋਕੇ ਹੱਥ ਪੈਰ ਧੋਣਾ ।
सौंड़—[ਸੌਂੜ] ਪੁ. ਪਿੰਡੇ ਉੱਤੇ ਲੈਣ ਦਾ ਕੱਪੜਾ—ਰਜਾਈ, ਕੰਬਲ ਆਦਿ ।
+सौंतुख—[ਸੌਂਤੁਖ] ਕ੍ਰਿ. ਵਿ. ਅੱਖਾਂ ਦੇ ਅੱਗੇ, ਪ੍ਰਤੱਖ, ਸਾਹਮਣੇ ।
सौंदना—[ਸੌਂਦਣਾ] ਇ. ਮਿਲਾਉਣਾ ।
सौंदर्य—[ਸੌਂਦਰ੍ਯ] ਪੁ. ਸੁੰਦਰਤਾ, ਖੂਬਸੂਰਤੀ ।
सौंपना—[ਸੌਂਪਣਾ] ਕ੍ਰਿ. ਸਪੁਰਦ ਕਰਨਾ, ਹਵਾਲੇ ਕਰਨਾ, ਸੌਂਪਣਾ ।
सौंफ—[ਸੌਂਫ] ਇ. ਇਸ ਨਾਂ ਦਾ ਬੂਟਾ ਜਿਸ ਦੇ ਬੀਜ ਦਵਾਈਆਂ ਵਿਚ ਵਰਤੇ ਜਾਂਦੇ ਹਨ ।
सौंफिया, सौंफी—[ਸੌਂਫ਼ਿਯਾ, ਸੌਂਫ਼ੀ] ਵਿ. ਸੌਂਫ ਦੀ ਬਣੀ ਹੋਈ (ਸ਼ਰਾਬ) ; ਸੌਂਫ ਸਬੰਧੀ ।
सौंर—[ਸੌਂਰ] ਇ. ਚਾਦਰ ।
+सौंरई—[ਸੌਂਰਈ] ਇ. ਸਾਂਵਲਾਪਣ ।
+सौंरना—[ਸੌਂਰਨਾ] ਕ੍ਰਿ. ਸੰਵਾਰਣਾ, ਯਾਦ ਕਰਨਾ ।
सौंह—[ਸੌਂਹ] ਪੁ. ਸੁਗੰਧ, ਕਸਮ ; ਕ੍ਰਿ. ਵਿ. ਸਾਹਮਣੇ, ਰੂਬਰੂ ।
सौंही—[ਸੌਂਹੀ] ਇ. ਇਕ ਕਿਸਮ ਦਾ ਹਥਿਆਰ ।
सौ—[ਸੌ] ਪੁ. ਸੌ ਦੀ ਸੰਖਿਆ ; ਵਿ. ਸੌ, 100 ।
सौक, सौकन—[ਸੌਕ, ਸੌਕਨ] ਇ. ਸੌਤ, ਸੌਕਣ ; ਵਿ. ਇੱਕ ਸੌ ।
सौकरायण—[ਸੌਕਰਾਯਣ] ਪੁ. ਸ਼ਿਕਾਰੀ ; ਇਕ ਆਚਾਰਯ ।
सौकर्य—[ਸੌਕਰ੍ਯ] ਪੁ. ਸੁਭੀਤਾ, ਅਸਾਨੀ ; ਸੂਰ-ਸਬੰਧੀ ।
सौकीन—[ਸੌਕੀਨ] ਪੁ. ਵੇਖੋ ਸ਼ੌਕੀਨ (शौकीन) ।
सौकीनी—[ਸੌਕੀਨੀ] ਇ. ਵੇਖੋ ਸ਼ੌਕੀਨੀ (शौकीनी) ।
सौकुमार्य—[ਸੌਕੁਮਾਰ੍ਯ] ਪੁ. ਕੋਮਲਤਾ ; ਜਵਾਨੀ ।
सौख, सौख्य—[ਸੌਖ, ਸੌਖ੍ਯ] ਪੁ. ਸੁਖ, ਅਰਾਮ, ਸੁਖਾਲ, ਅਸਾਨੀ ।
सौगंद—[ਸੌਗੰਧ] ਇ. ਸੌਂਹ, ਕਸਮ, ਸੁਗੰਧ ।
सौगंध—[ਸੌਗੰਧ] ਪੁ. ਖੁਸ਼ਬੂ, ਸੁਗੰਧ ; ਤੇਲ, ਇਤਰ ਆਦਿ ਦਾ ਵਪਾਰੀ, ਅਤਾਰ ; ਇ. ਸੌਂਹ, ਸੁਗੰਦ ।
सौगंधक—[ਸੌਗੰਧਕ] ਪੁ. ਨੀਲ ਕੰਵਲ ।
सौगरिया—[ਸੌਗਰਿਯਾ] ਪੁ. ਕਸ਼ੱਤ੍ਰੀਆਂ ਦੀ ਇਕ ਜਾਤ ।
सौगात—[ਸੌਗਾਤ] ਇ. ਉਹ ਚੀਜ਼ ਜੋ ਪਰਦੇਸ ਤੋਂ ਆਪਣੇ ਦੋਸਤਾਂ ਲਈ ਲਿਆਂਦੀ ਜਾਵੇ, ਭੇਟਾ, ਨਜ਼ਰ, ਤੁਹਫ਼ਾ ।
सौगाती—[ਸੌਗਾਤੀ] ਵਿ. ਭੇਟਾ ਦੇਣ ਯੋਗ ; ਵਧੀਆ, ਉੱਤਮ ।
सौघा—[ਸੌਘਾ] ਵਿ. ਥੋੜੇ ਮੁੱਲ ਦਾ, ਸਸਤਾ ।
सौच—[ਸੌਚ] ਪੁ. ਵੇਖੋ ਸ਼ੌਚ (शौच) ।
सौचिक—[ਸੌਚਿਕ] ਪੁ. ਮੋਚੀ, ਦਰਜ਼ੀ ।
सौज—[ਸੌਜ] ਇ. ਸਮੱਗਰੀ, ਸਮਾਨ ।
+सौजना—[ਸੌਜਣਾ] ਕ੍ਰਿ. ਸਜਣਾ ; ਸ਼ੋਭਾ ਦੇਣਾ ।
सौजन्य—[ਸੌਜਨ੍ਯ] ਪੁ. ਭਲਾਮਾਣਸੀ, ਸਾਊਪੁਣਾ ; ਉਦਾਰਤਾ ।
+सौजा—[ਸੌਜਾ] ਪੁ. ਉਹ ਪਸ਼ੂ ਜਾਂ ਪੰਖੇਰੂ ਜਿਸ ਦਾ ਸ਼ਿਕਾਰ ਕੀਤਾ ਜਾਵੇ ।
सौत—[ਸੌਤ] ਇ. ਸੌਕਣ ।
सौतियाडाह—[ਸੌਤਿਯਾਡਾਹ] ਪੁ. ਸੌਕਣਾਂ ਦਾ ਪਰਸਪਰ ਸਾੜਾ ।
+सौतुक—[ਸੌਤੁਕ] ਪੁ. ਸਾਹਮਣੇ, ਸਨਮੁਖ ।
सौतेला—[ਸੌਤੇਲਾ] ਵਿ. ਸੌਕਣ ਦਾ ਪੁੱਤਰ, ਮਤ੍ਰੇਯਾ ; ਭੈੜਾ ।
सौत्रिक—[ਸੌਤ੍ਰਿਕ] ਪੁ. ਜੁਲਾਹਾ ; ਤਿਆਰ ਚੀਜ਼ ।
सौदा—[ਸੌਦਾ] ਪੁ. ਮਾਲ, ਸੌਦਾ ; ਲੈਣ-ਦੇਣ ਜਾਂ ਵਪਾਰ ਬਾਰੇ ਗੱਲਬਾਤ ਜਾਂ ਵਿਵਹਾਰ ; ਖਰੀਦ-ਫ਼ਰੋਖਤ, ਵੇਚ-ਵੱਟਕ ।
सौदाई—[ਸੌਦਾਈ] ਵਿ. ਪਾਗਲ, ਖਬਤੀ, ਸੁਦਾਈ ; ਪ੍ਰੇਮੀ, ਆਸ਼ਿਕ, ਪਾਗਲ ।
सौदागर—[ਸੌਦਾਗਰ] ਪੁ. ਵਪਾਰੀ, ਤਿਜਾਰਤ ਕਰਨ ਵਾਲਾ ।

**सौदामनी**—[ਸੌਦਾਮੰਨੀ] ਇ. ਬਿਜਲੀ ; ਇਕ ਰਾਗਣੀ ਦਾ ਨਾਂ, ਇਕ ਅਪੱਛਰਾ ਦਾ ਨਾਂ, ਸੁਦਾਮਾ ਪਰਬਤ ਦਾ ਇਕ ਖੰਡ ।

**सौदायिक**—[ਸੌਦਾਯਿਕ] ਪੁ. ਉਹ ਧਨ ਜੋ ਤੀਵੀਆਂ ਨੂੰ ਵਿਆਹ ਵੇਲੇ ਪੇਕੇ ਅਤੇ ਸਹੁਰਿਆਂ ਵਲੋਂ ਮਿਲਦਾ ਹੈ, ਦਾਜ ; ਵਿ. ਦਾਜ ਸਬੰਧੀ ।

**सौध**—[ਸੌਧ] ਪੁ. ਮਹਿਲ, ਕੋਠੀ, ਭਵਨ ; ਚਾਂਦੀ, ਦੂਧੀਆ ਪੱਥਰ ; ਵਿ. ਲਿੱਪਿਆ ਹੋਇਆ ।

**सौधकार**—[ਸੌਧਕਾਰ] ਪੁ. ਭਵਨ ਬਣਾਉਣ ਵਾਲਾ, ਰਾਜ ।

**सौधार**—[ਸੌਧਾਰ] ਪੁ. ਨਾਟਕ ਦੇ ਚੋਦਾਂ ਭਾਗਾਂ ਵਿਚੋਂ ਇਕ ।

**सौधाल**—[ਸੌਧਾਲ] ਪੁ. ਸ਼ਿਵਮੰਦਰ, ਸ਼ਿਵਾਲਾ ।

+**सौन**—[ਸੌਨ] ਪੁ. ਕਸਾਈ ; ਕਸਾਈ ਰਾਹੀਂ ਵੇਚਣ ਲਈ ਰਖਿਆ ਤਾਜ਼ਾ ਮਾਸ ; ਅ. ਸਾਹਮਣੇ ।

**सौनक**—[ਸੌਨਕ] ਪੁ. ਵੇਖੋ ਸ਼ੌਨਕ (शौनक) ।

**सौनिक**—[ਸੌਨਿਕ] ਪੁ. ਮਾਸ ਵੇਚਣ ਵਾਲਾ, ਕਸਾਈ ; ਸ਼ਿਕਾਰੀ ।

**सौपर्ण**—[ਸੌਪਰ੍ਣ] ਪੁ. ਮਰਕਤ ਮਣੀ, ਪੰਨਾ ; ਗਰੁੜ-ਪੁਰਾਣ ; ਗਰੁੜ ਦਾ ਇਕ ਅਸਤ੍ਰ ।

**सौभ**—[ਸੌਭ] ਪੁ. ਇਕ ਪੁਰਾਣੇ ਸ਼ਹਿਰ ਦਾ ਨਾਂ ; ਇਕ ਜਾਤੀ ।

**सौभद्र**—[ਸੌਭਦ੍ਰ] ਪੁ. ਸੁਭੱਦ੍ਰਾ ਦਾ ਲੜਕਾ ਅਭਿਮਨ੍ਯੁ ।

**सौभागिनी**—[ਸੌਭਾਗਿਨੀ] ਇ. ਸੁਹਾਗਣ, ਭਾਗਵਾਨ ।

**सौभाग्य**—[ਸੌਭਾਗ੍ਯ] ਪੁ. ਚੰਗੀ ਕਿਸਮਤ ; ਸੁੱਖ, ਅਨੰਦ, ਸੁੱਖ-ਸਾਂਦ ; ਸੰਧੂਰ ; ਸੁਹਾਗ, ਤੀਵੀਂ ਦੇ ਸੁਹਾਗਣ ਹੋਣ ਦਾ ਭਾਵ ; ਸੁਹੱਪਣ ; ਸ਼ੁੱਭ ਇੱਛਿਆ ; ਸਫਲਤਾ ।

**सौभाग्यतृतीया**—[ਸੌਭਾਗ੍ਯਤ੍ਰਿਤੀਯਾ] ਇ. ਭਾਦੋਂ ਮਹੀਨੇ ਦੇ ਚਾਨਣੇ ਪੱਖ ਦੀ ਤੀਜ ।

**सौभाग्यवती**—[ਸੌਭਾਗ੍ਯਵਤੀ] ਇ. ਸੁਹਾਗਣ ।

**सौमन**—[ਸੌਮਨ] ਪੁ. ਇਕ ਕਿਸਮ ਦਾ ਹਥਿਆਰ ; ਫੁੱਲ ।

**सौमित्र**—[ਸੌਮਿਤ੍ਰ] ਪੁ. ਸੁਮਿੱਤਰਾ ਦਾ ਪੁੱਤਰ, ਲੱਛਮਣ ; ਦੋਸਤੀ ।

**सौम्य**—[ਸੌਮ੍ਯ] ਪੁ. ਬੁੱਧ ਗ੍ਰਹਿ ; ਬ੍ਰਾਹਮਣ ; ਸੋਮਜੱਗ ; ਮੱਘਰ ਦਾ ਮਹੀਨਾ ; ਸਿਆਣਪ ; ਸਾਊਪੁਣਾ ; ਹਥੇਲੀ ਦਾ ਗਭਲਾ ਭਾਗ ; ਇਕ ਰੁੱਖ ; ਵਿ. ਚਮਕਦਾਰ ; ਸੁੰਦਰ ; ਪ੍ਰਸੰਨ ; ਨਰਮ ਤੇ ਕੋਮਲ ਸੁਭਾ ਵਾਲਾ ; ਸੋਮ ਸਬੰਧੀ ; ਸ਼ੁਭ ।

**सौम्यता**—[ਸੌਮ੍ਯਤਾ] ਇ. ਠੰਡਕ ; ਸਿਆਣਪ ; ਸੁੰਦਰਤਾ ; ਉਦਾਰਤਾ ; ਸਾਊਪੁਣਾ ।

**सौर**—[ਸੌਰ] ਪੁ. ਸੂਰਜ ਦੀ ਪੂਜਾ ਕਰਨ ਵਾਲਾ ਮਨੁੱਖ ; ਸੂਰਜ ਦੇ ਪੁੱਤਰ ਸ਼ਨਿਸ਼ਚਰ ; ਧਨੀਆ ; ਵਿ. ਸੂਰਜ ਤੋਂ ਪੈਦਾ ਹੋਇਆ ।

**सौरभ**—[ਸੌਰਭ] ਪੁ. ਕੇਸਰ ; ਸੁਗੰਧੀ ; ਧਨੀਆ ; ਇਕ ਕਿਸਮ ਦਾ ਮਸਾਲਾ ; ਅੰਬ ; ਵਿ. ਖੁਸ਼ਬੂਦਾਰ ।

**सौरभेय**—[ਸੌਰਭੇਯ] ਪੁ. ਸਾਂਢ, ਸਾਨ੍ਹ, ਢੱਠਾ ।

**सौरभेयी**—[ਸੌਰਭੇਯੀ] ਇ. ਗਊ ; ਇਕ ਅਪੱਛਰਾ ।

**सौरमास**—[ਸੌਰਮਾਸ] ਪੁ. ਇਕ ਸੰਗਰਾਂਦ ਤੋਂ ਦੂਜੀ ਸੰਗਰਾਂਦ ਤਕ ਦਾ ਸਮਾਂ ।

**सौराटी**—[ਸੌਰਾਟੀ] ਇ. ਇਕ ਰਾਗਣੀ ।

**सौरिरत्न**—[ਸੌਰਿਰਤ੍ਨ] ਪੁ. ਨੀਲਮ ।

**सौरी**—[ਸੌਰੀ] ਇ. ਉਹ ਕਮਰਾ ਜਿੱਥੇ ਤੀਵੀਂ ਬੱਚਾ ਜਣਦੀ ਹੈ, ਜੱਚਾ-ਘਰ ; ਸੂਰਜ ਦੀ ਵਹੁਟੀ ; ਗਊ ; ਕੁਰੂ ਦੀ ਮਾਂ ।

**सौला**—[ਸੌਲਾ] ਪੁ. ਰਾਜਗੀਰਾਂ ਦਾ ਇਕ ਸੰਦ ।

**सौविद**—[ਸੌਵਿਦ] ਪੁ. ਰਣਵਾਸ ਦਾ ਰਾਖਾ, ਕੰਚੁਕੀ ।

**सौवीर**—[ਸੌਵੀਰ] ਪੁ. ਸਿੰਧ ਦਰਿਆ ਲਾਗੇ ਦਾ ਇਕ ਪੁਰਾਣਾ ਇਲਾਕਾ ; ਬੇਰ ; ਸੁਰਮਾ ; ਕਾਂਜੀ ।

**सौशील्य**—[ਸੌਸ਼ੀਲ੍ਯ] ਪੁ. ਸ਼ੁੱਧ ਸੁਭਾ ; ਭਲਮਾਣਸੀ, ਸਾਧੁਤਾ, ਸੁਸ਼ੀਲਤਾ ।

**सौष्ठव**—[ਸੌਸ਼੍ਠਵ] ਪੁ. ਸੁੰਦਰਤਾ ; ਸਰੀਰ ਦੀ ਇਕ ਮੁੱਦ੍ਰਾ ; ਨਾਟਕ ਦਾ ਇਕ ਅੰਗ ; ਸੁਡੌਲਤਾ ।

+**सौहर**—[ਸੌਹਰ] ਪੁ. ਮਾਲਕ, ਪਤੀ ।

+**सौहरा**—[ਸੌਹਰਾ] ਪੁ. ਸਹੁਰਾ ।

+**सौहीं**—[ਸੌਹੀਂ] ਇ. ਇਕ ਕਿਸਮ ਦੀ ਰੇਤੀ ; ਅ. ਸਾਹਮਣੇ, ਸਨਮੁਖ ।

**सौहृद**—[ਸੌਹ੍ਰਿਦ] ਪੁ. ਮਿੱਤ੍ਰਤਾ, ਦੋਸਤੀ, ਸੁਹਿਰਦਤਾ ; ਵਿ. ਮਿੱਤਰ ਸਬੰਧੀ ।

**स्कंद**—[ਸ੍ਕੰਦ] ਪੁ. ਕਾਰਤਿਕੇ ; ਸਰੀਰ ; ਪਾਰਾ ; ਮਹਾਂਦੇਵ ; ਪੰਡਿਤ ; ਨਾਸ਼, ਤਬਾਹੀ ; ਵਗਣਾ ; ਇਕ ਬੱਚਿਆਂ ਦਾ ਰੋਗ ।

**स्कंदक**—[ਸ੍ਕੰਦਕ] ਪੁ. ਫੌਜੀ ; ਉਛਲਣ ਵਾਲਾ ਵਿਅਕਤੀ ; ਇਕ ਛੰਦ ।

**स्कंदजननी**—[ਸ੍ਕੰਦਜਨਨੀ] ਇ. ਪਾਰਬਤੀ ।

**स्कंदन**—[ਸ੍ਕੰਦਨ] ਪੁ. ਜੁਲਾਬ ; ਸੋਕਣਾ ; ਲਹੂ ਜੰਮਣਾ ।

**स्कंदपुरान**—[ਸ੍ਕੰਦਪੁਰਾਣ] ਪੁ. ਅਠਾਰਾਂ ਪੁਰਾਣਾਂ ਵਿਚੋਂ ਇਕ ।

**स्कंदमाता**—[ਸ੍ਕੰਦਮਾਤਾ] ਇ. ਦੁਰਗਾ ; ਪਾਰਬਤੀ ।

**स्कंदषष्ठी**—[ਸ੍ਕੰਦਸ਼ਸ਼ਠੀ] ਇ. ਚੇਤ ਸੁਦੀ ਛਠ ; ਇਸ ਦਿਨ ਹੋਣ ਵਾਲਾ ਵ੍ਰਤ ।

स्कंदित—[ਸ੍ਕੰਦਿਤ] ਵਿ. ਪਤਤ, ਡਿੱਗਿਆ ਹੋਇਆ ; ਗਮਨ ਕਰਨ ਵਾਲਾ ; ਵਗਿਆ ਹੋਇਆ ।

स्कंदी—[ਸ੍ਕੰਦੀ] ਵਿ. ਗਿਰਾਉਣ ਵਾਲਾ ; ਉਛਲਣ ਵਾਲਾ ।

स्कंध—[ਸ੍ਕੰਧ] ਪੁ. ਮੋਢਾ ; ਰੁੱਖ ਦਾ ਤਣਾ ; ਗ੍ਰੰਥ ਦਾ ਕੋਈ ਹਿੱਸਾ ; ਰਸਤਾ ; ਸਰੀਰ ; ਮੇਲ ; ਯੁੱਧ ।

स्कंधचाप—[ਸ੍ਕੰਧਚਾਪ] ਪੁ. ਵਹਿੰਗੀ ।

स्कंधपथ—[ਸ੍ਕੰਧਪਥ] ਪੁ. ਪਗਡੰਡੀ ।

स्कंधवाह (स्कन्धवाह)—[ਸ੍ਕੰਧਵਾਹ] ਵਿ. ਮੋਢੇ ਉਤੇ ਭਾਰ ਚੁੱਕਣ ਵਾਲਾ ।

स्कंधावार—[ਸ੍ਕੰਧਾਵਾਰ] ਪੁ. ਫੌਜ, ਸੈਨਾ ; ਛਾਉਣੀ ।

स्कंभ—[ਸ੍ਕੰਭ] ਪੁ. ਖੰਭਾ, ਥੰਮ, ਥਮ੍ਹਲਾ ; ਟੇਕ, ਸਹਾਰਾ ; ਪਰਮੇਸ੍ਵਰ ।

स्खलन—[ਸ੍ਖਲਨ] ਪੁ. ਗਿਰਾਵਟ, ਡਿੱਗਣ ਦਾ ਭਾਵ ।

स्खलित—[ਸ੍ਖਲਿਤ] ਵਿ. ਡਿੱਗਿਆ ਹੋਇਆ, ਤਿਲ੍ਹਕਿਆ ਹੋਇਆ, ਸਰਕਿਆ ਹੋਇਆ ।

स्टेशन—[ਸ੍ਟੇਸ਼ਨ] ਪੁ. ਰੇਲ ਗੱਡੀ ਦੇ ਠਹਿਰਣ ਦੀ ਥਾਂ ; ਸਟੇਸ਼ਨ ।

स्तंभ—[ਸ੍ਤੰਭ] ਪੁ. ਖੰਭਾ, ਥੰਮ ; ਰੋਕ ; ਰੁੱਖ ਦਾ ਤਣਾ ; ਘਮੰਡ ।

स्तंभनीय—[ਸ੍ਤੰਭਨੀਯ] ਵਿ. ਰੋਕੇ ਜਾਂ ਦ੍ਰਿੜ੍ਹ ਕੀਤੇ ਜਾਣ ਯੋਗ ।

स्तंभिका—[ਸ੍ਤੰਭਿਕਾ] ਇ. ਛਟਾ ਖੰਭਾ ; ਕੁਰਸੀ ਆਦਿ ਦਾ ਪੈਰ, ਪਾਵਾ ।

स्तंभित—[ਸ੍ਤੰਭਿਤ] ਵਿ. ; ਸਥਿਰ ; ਰੋਕਿਆ ਹੋਇਅ ; ਜੜ ਕੀਤਾ ਹੋਇਆ ; ਦਬਾਇਆ ਹੋਇਆ ।

स्तंभी—[ਸ੍ਤੰਭੀ] ਵਿ. ਰੋਕਣ ਵਾਲਾ ਜਾਂ ਸਹਾਰਾ ਦੇਣ ਵਾਲਾ ; ਖੰਭਿਆਂ ਵਾਲਾ ; ਘਮੰਡ ਨਾਲ ਫੁਲਿਆ ਹੋਇਆ ।

स्तन—[ਸ੍ਤਨ] ਪੁ. ਤੀਵੀਂ ਜਾਂ ਮਦੀਨ ਪਸ਼ੂ ਦੀ ਛਾਤੀ ਜਿੱਥੋਂ ਦੁੱਧ ਨਿਕਲਦਾ ਹੈ, ਮੰਮਾ, ਥਣ ।

स्तनदात्री—[ਸ੍ਤਨਦਾਤ੍ਰੀ] ਇ. ਥਣ ਤੋਂ ਦੁੱਧ ਪਿਆਉਣ ਵਾਲੀ ।

स्तनप—[ਸ੍ਤਨਪ] ਪੁ. ਦੁੱਧ ਪੀਣ ਵਾਲਾ ਬੱਚਾ ; ਵਿ. ਦੁੱਧ ਚੁੰਘਦਾ ।

स्तनपान—[ਸ੍ਤਨਪਾਨ] ਪੁ. ਦੁੱਧ ਚੁੰਘਣ ਦਾ ਭਾਵ ।

स्तनपायी—[ਸ੍ਤਨਪਾਯੀ] ਵਿ. ਜੋ ਮਾਂ ਦਾ ਦੁੱਧ ਪੀਂਦਾ ਹੋਵੇ ।

स्तनमुख—[ਸ੍ਤਨਮੁਖ] ਪੁ. ਮੰਮੇ ਦਾ ਮੂਹਰਲਾ ਭਾਗ, ਚੂਚੀ ।

स्तब्ध—[ਸ੍ਤਬ੍ਧ] ਵਿ. ਸਥਿਰ, ਦ੍ਰਿੜ੍ਹ ; ਧੀਮਾ, ਹਠੀ, ਜ਼ਿੱਦੀ, ਬੇਹੋਸ਼ ; ਬਹਿਰਾ, ਬੋਲਾ ; ਜੜ ।

स्तब्धता—[ਸ੍ਤਬ੍ਧਤਾ] ਇ. ਸਥਿਰਤਾ ; ਮਜ਼ਬੂਤੀ ; ਬਹਿਰਾਪਣ ; ਜੜ ਹੋਣਾ ।

स्तर—[ਸ੍ਤਰ] ਪੁ. ਤਹਿ, ਮੰਜਾ, ਪਲੰਗ ; ਪੱਧਰ ; ਵਿ. ਫੈਲਣ ਜਾਂ ਢਕਣ ਵਾਲਾ ।

+स्तरु—[ਸ੍ਤਰੁ] ਪੁ. ਵੈਰੀ, ਦੁਸ਼ਮਣ, ਸ਼ਤ੍ਰੂ ।

स्तव—[ਸ੍ਤਵ] ਪੁ. ਸਤੋਤ੍ਰ, ਉਸਤਤ ।

स्तवक—[ਸ੍ਤਵਕ] ਪੁ. ਫੁੱਲਾਂ ਦਾ ਗੁੱਛਾ ; ਸਤੋਤ੍ਰ ; ਢੇਰ, ਸਮੂਹ ; ਪੁਸਤਕਾਂ ਦਾ ਅਧਿਆਇ ; ਵਿ. ਉਸਤਤ ਕਰਨ ਵਾਲਾ ।

स्तवन—[ਸ੍ਤਵਨ] ਪੁ. ਉਸਤਤ ।

स्तवरक—[ਸ੍ਤਵਰਕ] ਪੁ. ਲਪੇਟਾ, ਘੇਰਾ ।

स्तिमित—[ਸ੍ਤਿਮਿਤ] ਵਿ. ਸਥਿਰ ; ਸਬਰ ਸੰਤੋਖ ਵਾਲਾ ; ਭਿੱਜਿਆ ਹੋਇਆ ; ਪੁ. ਗਿੱਲ, ਨਮੀ ; ਨਿਸ਼ਚੱਲਤਾ ।

स्तीर्ण—[ਸ੍ਤੀਰ੍ਣ] ਵਿ. ਫੈਲਾਇਆ ਹੋਇਆ ।

स्तुत—[ਸ੍ਤੁਤ] ਵਿ. ਉਸਤਤ, ਵਡਿਆਈ, ਪਰਸੰਸਾ ।

स्तुति—[ਸ੍ਤੁਤਿ] ਇ. ਵਡਿਆਈ, ਤਰੀਫ਼, ਗੁਣਗਾਨ, ਉਸਤਤ ; ਖੁਸ਼ਾਮਦ ।

स्तुतिपाठक—[ਸ੍ਤੁਤਿਪਾਠਕ] ਪੁ. ਭੱਟ, ਉਸਤਤ ਕਰਨ ਵਾਲਾ ਵਿਅਕਤੀ ।

स्तुतिवादक—[ਸ੍ਤੁਤਿਵਾਦਕ] ਵਿ. ਵਡਿਆਈ ਕਰਨ ਵਾਲਾ, ਖੁਸ਼ਾਮਦੀ ।

स्तुत्य—[ਸ੍ਤੁਤ੍ਯ] ਵਿ. ਤਾਰੀਫ਼ ਕਰਨ ਯੋਗ ।

स्तुनक—[ਸ੍ਤੁਨਕ] ਪੁ. ਬੱਕਰਾ ।

स्तूप—[ਸ੍ਤੂਪ] ਪੁ. ਮਿੱਟੀ ਆਦਿ ਦਾ ਢੇਰ, ਟਿੱਬਾ, ਇੱਟਾਂ ਜਾਂ ਪੱਥਰਾਂ ਆਦਿ ਦਾ ਬਣਿਆ ਹੋਇਆ ਟਿੱਲਾ, ਜਿਸ ਦੇ ਹੇਠਾਂ ਬੁੱਧ ਜਾਂ ਹੋਰ ਕਿਸੇ ਮਹਾਤਮਾ ਦੀ ਹੱਡੀ ਆਦਿ ਗੱਡੀ ਹੋਈ ਹੋਵੇ ; ਉੱਚਾ, ਸਿਖਰ ।

स्तेन—[ਸ੍ਤੇਨ] ਪੁ. ਚੋਰ ; ਇਕ ਤਰ੍ਹਾਂ ਦੀ ਸੁਗੰਧੀ ਵਾਲੀ ਚੀਜ਼ ।

स्तेम—[ਸ੍ਤੇਮ] ਪੁ. ਗਿੱਲਾਪਣ, ਗਿੱਲ ।

स्तेय—[ਸ੍ਤੇਯ] ਪੁ. ਚੋਰੀ

स्तेयी—[ਸ੍ਤੇਯੀ] ਪੁ. ਸੁਨਿਆਰ ; ਚੂਹਾ ; ਚੋਰ ।

स्तोक—[ਸ੍ਤੋਕ] ਪੁ. ਪਪੀਹਾ ; ਬੂੰਦ, ਤੁਬਕਾ ; ਵਿ. ਥੋੜ੍ਹਾ, ਘੱਟ ; ਨੀਚ ।

स्तोतव्य—[ਸ੍ਤੋਤਵ੍ਯ] ਵਿ. ਉਸਤਤ ਯੋਗ ।

स्तोता—[ਸ੍ਤੋਤਾ] ਵਿ. ਉਸਤਤ ਕਰਨ ਵਾਲਾ ।

स्तोत्र—[ਸ੍ਤੋਤ੍ਰ] ਪੁ. ਕਵਿਤਾ ਦੀ ਸ਼ਕਲ ਵਿਚ ਦੇਵਤੇ ਦਾ ਵਰਣਨ ; ਉਸਤਤ ।

स्तोभ—[ਸ੍ਤੋਭ] ਪੁ. ਸਾਮਵੇਦ ਦਾ ਇਕ ਅੰਗ ; ਲਾਪਰਵਾਹੀ ਕਰਨਾ ।

स्तोम—[ਸ੍ਤੋਮ] ਪੁ. ਮੱਥਾ ; ਅੰਨ ; ਲੋਹੇ ਦਾ ਨੋਕਦਾਰ ਡੰਡਾ ; ਸਮੂਹ, ਢੇਰ ; ਉਸਤਤ ; ਬੇਨਤੀ ; ਯੱਗ ਕਰਨ ਵਾਲਾ ; ਇਕ ਤਰ੍ਹਾਂ ਦੀ ਇੱਟ ; ਵਿ. ਟੇਢਾ ।

स्तोम्य—[ਸ੍ਤੋਮ੍ਯ] ਵਿ. ਬੇਨਤੀ ਕਰਨ ਯੋਗ ।

स्त्री—[ਸ੍ਤ੍ਰੀ] ਇ. ਔਰਤ, ਤੀਵੀਂ ; ਪਤਨੀ ; ਮਦੀਨ (ਪਸ਼ੂ) ।

स्त्रीकाम—[ਸ੍ਤ੍ਰੀਕਾਮ] ਇ. ਤੀਵੀਂ ਦਾ ਇੱਛਕ ; ਕੰਨਿਆ-ਸੰਤਾਨ ਦਾ ਅਭਿਲਾਸ਼ੀ ।

स्त्रीकोश—[ਸ੍ਤ੍ਰੀਕੋਸ਼] ਪੁ. ਖੜਗ, ਤਲਵਾਰ ; ਕਟਾਰ ।

स्त्रीधर्म—[ਸ੍ਤ੍ਰੀਧਰ੍ਮ] ਵਿ. ਮਾਹਵਾਰੀ ; ਮਨੁੱਖ ਨਾਲ ਮੇਲ ; ਤੀਵੀਆਂ ਦੇ ਚੰਗੇ ਕੰਮ ।

स्त्रीप्रसंग—[ਸ੍ਤ੍ਰੀਪ੍ਰਸੰਗ] ਪੁ. ਸੰਭੋਗ, ਤੀਵੀਂ ਦਾ ਮਨੁੱਖ ਨਾਲ ਮੇਲ ।

स्त्रीलिंग—[ਸ੍ਤ੍ਰੀਲਿੰਗ] ਪੁ. ਵਿਆਕਰਣ ਵਿਚ ਇਸਤ੍ਰੀ ਵਾਚਕ ਸ਼ਬਦ ; ਭਗ, ਯੋਨੀ ।

स्त्रीसंसर्ग—[ਸ੍ਤ੍ਰੀਸੰਸਰ੍ਗ] ਪੁ. ਤੀਵੀਂ ਦਾ ਮਨੁੱਖ ਨਾਲ ਮੇਲ, ਸੰਭੋਗ, ਮੈਥੁਨ ।

स्थ—[ਸ੍ਥ] ਪ੍ਰਤ੍ਯ. ਹਾਜ਼ਰ, ਸਥਿਤ, ਵਸਨੀਕ ਆਦਿ ਦੇ ਅਰਥ ਲਈ ਸ਼ਬਦਾਂ ਨਾਲ ਜੋੜਿਆ ਜਾਂਦਾ ਹੈ ।

स्थकित—[ਸ੍ਥਕਿਤ] ਵਿ. ਥੱਕਿਆ ਹੋਇਆ ।

स्थग—[ਸ੍ਥਗ] ਵਿ. ਠੱਗ, ਧੋਖੇ ਬਾਜ਼, ਧੂਰਤ ।

स्थगन—[ਸ੍ਥਗਨ] ਪੁ. ਢੱਕਣ, ਛਿਪਾਉਣ, ਲੁਕਾਉਣ ਤੋਂ ਭਾਵ ; ਪਿੱਛੇ ਪਾਉਣਾ, ਮੁਲਤਵੀ ਕਰਨਾ ।

स्थगित—[ਸ੍ਥਗਿਤ] ਵਿ. ਗੁਪਤ, ਛਿਪਿਆ ਹੋਇਆ, ਢਕਿਆ ਹੋਇਆ ; ਜੋ ਕੁਝ ਸਮੇਂ ਲਈ ਰੋਕ ਦਿੱਤਾ ਗਿਆ ਹੋਵੇ, ਮੁਲਤਵੀ ।

स्थगी—[ਸ੍ਥਗੀ] ਇ. ਪਾਨ ਸੁਪਾਰੀ ਆਦਿ ਰੱਖਣ ਦਾ ਡੱਬਾ, ਪਾਨਦਾਨ ।

स्थगु—[ਸ੍ਥਗੁ] ਪੁ. ਪਿੱਠ ਦਾ ਕੁੱਬ ।

स्थपति—[ਸ੍ਥਪਤਿ] ਪੁ. ਰਾਜਾ ; ਰਣਵਾਸ ਦਾ ਰੱਖਿਅਕ ; ਰਥ ਹੱਕਣ ਵਾਲਾ ਵਿਅਕਤੀ ।

स्थपनी—[ਸ੍ਥਪਨੀ] ਇ. ਦੋਵੇਂ ਭਵਾਂ ਦੇ ਵਿਚਕਾਰ ਦੀ ਥਾਂ ।

स्थपुट—[ਸ੍ਥਪੁਟ] ਵਿ. ਕੁੱਬਾ ; ਪੁ. ਕੁੱਬ ।

स्थल—[ਸ੍ਥਲ] ਪੁ. ਜਗ੍ਹਾ, ਥਾਂ ; ਧਰਤੀ ; ਪੁਸਤਕ ਦਾ ਇਕ ਹਿੱਸਾ ; ਤੰਬੂ ; ਮਾਰੂਥਲ ।

स्थलकमल—[ਸ੍ਥਲਕਮਲ] ਪੁ. ਕੰਵਲ ਵਰਗਾ ਇਕ ਫੁਲ ਜੋ ਧਰਤੀ ਉਤੇ ਹੁੰਦਾ ਹੈ ।

स्थलकुमुद—[ਸ੍ਥਲਕੁਮੁਦ] ਪੁ. ਕਨੇਰ ।

स्थलचर, स्थलचारी—[ਸ੍ਥਲਚਰ, ਸ੍ਥਲਚਾਰੀ] ਵਿ ਧਰਤੀ ਤੇ ਰਹਿਣ ਵਾਲਾ ।

स्थलयुद्ध—[ਸ੍ਥਲਯੁੱਧ] ਪੁ. ਧਰਤੀ ਤੇ ਹੋਣ ਵਾਲੀ ਲੜਾਈ

स्थली—[ਸ੍ਥਲੀ] ਇ. ਬਿਨਾਂ ਪਾਣੀ ਵਾਲੀ ਧਰਤੀ ; ਉਚੱ ਨੀਵੀਂ ਧਰਤੀ ; ਥਾਂ, ਜਗ੍ਹਾ ।

स्थलेरुहा—[ਸ੍ਥਲੇਰੁਹਾ] ਇ. ਘੀ-ਕੁਆਰ, ਕੁਆਰ ਗੰਦਲ

स्थवि—[ਸ੍ਥਵਿ] ਪੁ. ਜੁਲਾਹਾ ; ਸ੍ਵਰਗ ; ਅਗਨੀ ; ਕੋੜ੍ਹੀ ਜਾਂ ਉਸਦਾ ਸਰੀਰ ।

स्थविर—[ਸ੍ਥਵਿਰ] ਪੁ. ਬ੍ਰਹਮਾ ; ਬੱਢਾ ਵਿਅਕਤੀ ; ਮੰਗਤਾ ; ਕਦੰਬ ; ਵਿ. ਬੁੱਢਾ ਤੇ ਪੂਜਨੀਕ ।

स्थविरा—[ਸ੍ਥਵਿਰਾ] ਇ. ਬੁੱਢੀ ਤੀਵੀਂ ।

स्थविष्ठ—[ਸ੍ਥਵਿਸ਼੍ਠ] ਵਿ. ਬਹੁਤ ਮੋਟਾ ।

स्थाई—[ਸ੍ਥਾਈ] ਵਿ. ਵੇਖੋ ਸ੍ਥਾਈ (स्थाई) ।

स्थाणु—[ਸ੍ਥਾਣੁ] ਪੁ. ਸ਼ਿਵ, ਮਹਾਂਦੇਵ ; ਬ੍ਰਹਮਾ ; ਇਕ ਕਿਸਮ ਦਾ ਹਥਿਆਰ ; ਰੁੱਖ ਦਾ ਤਣਾ ; ਥੰਭਾ ; ਵਿ. ਸਥਿਰ, ਅਚੱਲ ।

स्थाणुतीर्थ—[ਸ੍ਥਾਣੁਤੀਰ੍ਥ] ਪੁ. ਥਾਨੇਸਰ ਦਾ ਪੁਰਾਣਾ ਨਾਂ ।

स्थाणुरोग—[ਸ੍ਥਾਣੁਰੋਗ] ਪੁ. ਘੋੜਿਆਂ ਦੀ ਇਕ ਬੀਮਾਰੀ ।

स्थातव्य—[ਸ੍ਥਾਤਵ੍ਯ] ਵਿ. ਰਹਿਣ ਯੋਗ ।

स्थान—[ਸ੍ਥਾਨ] ਪੁ. ਜਗ੍ਹਾ, ਥਾਂ ; ਟਿਕਾਉ ; ਮੈਦਾਨ ; ਡੇਰਾ ; ਪਦ, ਅਹੁਦਾ ; ਰਾਜ ; ਦੇਸ਼ ; ਗੜ੍ਹ, ਮੌਕਾ ; ਅਵ-ਸਥਾ ; ਮੰਦਰ ; ਅਧਿਆਇ ।

स्थानक—[ਸ੍ਥਾਨਕ] ਪੁ. ਨਗਰ, ਸ਼ਹਿਰ ; ਨਚੱਣ ਦੀ ਇਕ ਮੁਦ੍ਰਾ ।

स्थानच्युत—[ਸ੍ਥਾਨਚ੍ਯੁਤ] ਵਿ. ਆਪਣੀ ਥਾਂ ਤੋਂ ਹਟਿਆ ਹੋਇਆ, ਆਪਣੇ ਅਹੁਦੇ ਤੋਂ ਹਟਿਆ ਹੋਇਆ ।

स्थानाध्यक्ष—[ਸ੍ਥਾਨਾਧ੍ਯਕ੍ਸ਼] ਪੁ. ਕਿਸੇ ਥਾਂ ਦੀ ਰੱਖਿਆ ਕਰਨ ਵਾਲਾ ਵਿਅਕਤੀ ।

स्थानांतर—[ਸ੍ਥਾਨਾਂਤਰ] ਪੁ. ਦੂਸਰੀ ਥਾਂ, ਹੋਰ ਥਾਂ, ਦੂਜੀ ਜਗ੍ਹਾ ।

स्थानांतरित—[ਸ੍ਥਾਨਾਂਤਰਿਤ] ਵਿ. ਇਕ ਥਾਂ ਤੋਂ ਹਟਾ ਕੇ ਦੂਸਰੀ ਥਾਂ ਜਾਣ ਵਾਲਾ, ਤਬਦੀਲ ਹੋਇਆ ਹੋਇਆ ।

स्थानापन्न—[ਸ੍ਥਾਨਾਪੰਨ] ਵਿ. ਦੂਸਰੇ ਦੀ ਥਾਂ ਤੇ ਆਰਜ਼ੀ ਤੌਰ ਤੇ ਕੰਮ ਕਰਨ ਵਾਲਾ, ਕਾਇਮਮੁਕਾਮ, ਏਵਜ਼ੀ ।

स्थानिक—[ਸ੍ਥਾਨਿਕ] ਪੁ. ਕਿਸੇ ਥਾਂ ਦੀ ਰੱਖਿਆ ਕਰਨ ਵਾਲਾ ; ਮੰਦਰ ਦਾ ਪ੍ਰਬੰਧ ਕਰਨ ਵਾਲਾ ।

स्थानी—[ਸ੍ਥਾਨੀ] ਵਿ. ਠੀਕ, ਉਚਿਤ ; ਠਹਿਰਣ ਵਾਲਾ ; ਮੌਜੂ ।

स्थानीय—[ਸ੍ਥਾਨੀਯ] ਵਿ. ਥਾਂ ਦਾ, ਜਗ੍ਹਾ ਸਬੰਧੀ ; ਮੁਕਾਮੀ, ਸਥਾਨਕ ।

स्थानेश्वर—[ਸ੍ਥਾਨੇਸ਼੍ਵਰ] ਪੁ. ਥਾਨੇਸਰ ਨਾਮੀ ਥਾਂ ।

स्थापक—[ਸ੍ਥਾਪਕ] ਵਿ. ਰੱਖਣ ਜਾਂ ਖੜਾ ਕਰਨ ਵਾਲਾ ; ਅਮਾਨਤਾਂ ਰੱਖਣ ਵਾਲਾ ; ਪੁ. ਮੂਰਤ ਸਥਾਪਤ ਕਰਨ ਵਾਲਾ ਵਿਅਕਤੀ ।

स्थापत्य—[ਸ੍ਥਾਪਤ੍ਯ] ਪੁ. ਰਣਵਾਸ ਦਾ ਰਾਖਾ ; ਰਾਜਗੀਰੀ, ਮਕਾਨ-ਉਸਾਰੀ, ਭਵਨ-ਨਿਰਮਾਣ ।

स्थापत्यवेद—[ਸ੍ਥਾਪਤ੍ਯਵੇਦ] ਪੁ. ਇਕ ਉਪਵੇਦ ।

स्थापन—[ਸ੍ਥਾਪਨ] ਪੁ. ਰੱਖਿਆ ਦਾ ਉਪਾ ; ਖੜਾ ਕਰਨ ਦਾ ਕੰਮ, ਰੱਖਣ ਜਾਂ ਜੜਨ ਦਾ ਕੰਮ ; ਰੋਕਣ ਦਾ ਢੰਗ ; ਨਵਾਂ ਕੰਮ ਆਰੰਭਣਾ ।

स्थापना—[ਸ੍ਥਾਪਨਾ] ਇ. ਰੱਖਣ, ਬਿਠਾਉਣ ਜਾਂ ਥਾਪਣ ਦਾ ਕੰਮ ।

स्थापनीय—[ਸ੍ਥਾਪਨੀਯ] ਵਿ. ਰੱਖਣ ਯੋਗ, ਥਾਪਣ ਯੋਗ ।

स्थापित—[ਸ੍ਥਾਪਿਤ] ਵਿ. ਰੱਖਿਆ ਗਿਆ, ਥਾਪਿਆ ਹੋਇਆ, ਕਾਇਮ ਕੀਤਾ ਹੋਇਆ ।

स्थाय—[ਸ੍ਥਾਯ] ਪੁ. ਸਹਾਰਾ ; ਭਾਂਡਾ ।

स्थायित्व—[ਸ੍ਥਾਯਿਤ੍ਵ] ਪੁ. ਸਥਿਰਤਾ, ਟਿਕਾਉ, ਠਹਿ-ਰਾਉ, ਸਥਾਈ ਹੋਣ ਦਾ ਭਾਵ ।

स्थायी—[ਸ੍ਥਾਯੀ] ਵਿ. ਸਥਿਰ ਰਹਿਣ ਵਾਲਾ, ਠਹਿਰਣ ਵਾਲਾ, ਟਿਕਣ ਵਾਲਾ ; ਭਰੋਸੇ ਯੋਗ ; ਸਾਹਿਤ ਵਿਚ ਉਹ ਭਾਵ ਜੋ ਰਸ ਨਾਲ ਰਹਿੰਦਾ ਹੈ ।

स्थायीभाव—[ਸ੍ਥਾਯੀਭਾਵ] ਪੁ. ਸਾਹਿਤ ਵਿਚ ਉਹ ਭਾਵ ਜੋ ਹਮੇਸ਼ਾਂ ਰਸ ਵਿਚ ਰਹਿੰਦੇ ਹਨ, ਇਹ ਨੌਂ ਜਾਂ ਦਸ ਹਨ ।

स्थाल—[ਸ੍ਥਾਲ] ਪੁ. ਥਾਲ, ਪਰਾਂਤ, ਥਾਲੀ ।

स्थालक—[ਸ੍ਥਾਲਕ] ਪੁ. ਗੋਡੇ ਦੀ ਹੱਡੀ ।

स्थाली—[ਸ੍ਥਾਲੀ] ਇ. ਮਿੱਟੀ ਦੀ ਰਕਾਬੀ, ਹਾਂਡੀ ਆਦਿ ।

स्थालीपाक—[ਸ੍ਥਾਲੀਪਾਕ] ਪੁ. ਹੋਮ ਲਈ ਦੁਧ ਵਿਚ ਪਕਾਏ ਹੋਏ ਚਾਉਲ ਜਾਂ ਜੌਂ ।

स्थावर—[ਸ੍ਥਾਵਰ] ਵਿ. ਇਕੋ ਥਾਂ ਤੇ ਰਹਿਣ ਵਾਲਾ, ਟਿਕਾਊ, ਅਚੱਲ ; ਪੁ. ਪਹਾੜ ; ਧਨੁਸ਼ ਦੀ ਡੋਰੀ ; ਅਚੱਲ ਸੰਪਤੀ, ਗ਼ੈਰ ਮਨਕੂਲਾ ਜਾਇਦਾਦ ।

स्थावरराज—[ਸ੍ਥਾਵਰਰਾਜ] ਪੁ. ਹਿਮਾਲਾ ਪਹਾੜ ।

स्थावरविष—[ਸ੍ਥਾਵਰਵਿਸ਼] ਪੁ. ਇਕ ਤਰ੍ਹਾਂ ਦੀ ਵਿਹੁ, ਅਚੱਲ ਪਦਾਰਥਾਂ ਦੀ ਜ਼ਹਿਰ ।

स्थाविर—[ਸ੍ਥਾਵਿਰ] ਪੁ. ਬਿਰਧ ਅਵਸਥਾ, ਬੁਢੇਪਾ ।

स्थित—[ਸ੍ਥਿਤ] ਵਿ. ਠਹਿਰਿਆ ਹੋਇਆ, ਟਿਕਿਆ ਹੋਇਆ ; ਰਹਿਣ ਵਾਲਾ ; ਮੌਜੂਦ ; ਸਥਿਰ, ਅਟੱਲ ; ਸੱਚਾ ।

स्थितता—[ਸ੍ਥਿਤਤਾ] ਇ. ਠਹਿਰਾਉ, ਸਥਿਰ ਹੋਣ ਦਾ ਭਾਵ ।

स्थिति—[ਸ੍ਥਿਤਿ] ਇ. ਰਹਿਣਾ ; ਨਿਵਾਸ ; ਢੰਗ, ਤਰੀਕਾ ; ਹੱਦ ; ਅਹੁਦਾ ; ਸਥਿਰਤਾ ; ਸ਼ਕਲ ; ਮੇਲ ; ਠਹਿਰਣ ਦੀ ਥਾਂ ; ਹਾਲਤ ; ਨਿਵਿਰਤੀ ; ਨਿਯਮ ; ਮਰਯਾਦਾ ; ਚੁਪਚਾਪ ਖੜਾ ਰਹਿਣਾ ; ਸੂਬਾ ।

स्थिर—[ਸ੍ਥਿਰ] ਵਿ. ਸਥਿਰ, ਠਹਿਰਿਆ ਹੋਇਆ, ਪੱਕਾ, ਅਚੱਲ ; ਪੁ. ਪਰਬਤ, ਪਹਾੜ ; ਰੁੱਖ ; ਛੁਟਕਾਰਾ, ਮੁਕਤੀ ; ਸਾਨ੍ਹ ; ਸ਼ਿਵ ; ਇਕ ਛੰਦ ; ਦ੍ਰਿੜ੍ਹਤਾ ।

स्थिरकर्मा—[ਸ੍ਥਿਰਕਰ੍ਮਾ] ਵਿ. ਪੱਕੇ ਤੌਰ ਤੇ ਕੰਮ ਕਰਨ ਵਾਲਾ ।

स्थिरकुसुम—[ਸ੍ਥਿਰਕੁਸੁਮ] ਪੁ. ਮੌਲਸਰੀ ।

स्थिरचित्त—[ਸ੍ਥਿਰਚਿੱਤ] ਵਿ. ਜਿਸ ਦਾ ਚਿੱਤ ਟਿਕਿਆ ਹੋਵੇ ।

स्थिरता—[ਸ੍ਥਿਰਤਾ] ਇ. ਧੀਰਜ, ਤਸੱਲੀ ; ਪੱਕਾਪਣ ; ਦ੍ਰਿੜ੍ਹਤਾ, ਮਜ਼ਬੂਤੀ ; ਸ਼ਾਂਤੀ ।

स्थिरश्री—[ਸ੍ਥਿਰਸ਼੍ਰੀ] ਵਿ. ਜਿਸ ਕੋਲ ਪੈਸਾ ਹਰ ਵੇਲੇ ਮੌਜੂਦ ਰਹੇ ।

स्थिरा—[ਸ੍ਥਿਰਾ] ਇ. ਧਰਤੀ ; ਪੱਕੇ ਇਰਾਦੇ ਵਾਲੀ ਤੀਵੀਂ ।

स्थूणा—[ਸ੍ਥੂਣਾ] ਇ. ਖੰਭਾ, ਥੰਮ੍ਹੀ ; ਰੁੱਖ ਦਾ ਤਣਾ ।

स्थूल—[ਸ੍ਥੂਲ] ਵਿ. ਮੋਟਾ ; ਤਾਜ਼ਾ ; ਮੂਰਖ ; ਸੁਸਤ ; ਭੌਤਿਕ ; ਪੁ. ਕਟਹਲ ; ਸਮੂਹ ; ਇੱਖ ; ਤੰਬੂ ; ਪਹਾੜ ਦੀ ਚੋਟੀ ; ਸ਼ਿਵ ਦਾ ਇਕ ਅਨੁਚਰ ; ਵਿਸ਼ਨੂੰ ।

स्थूलचाप—[ਸ੍ਥੂਲਚਾਪ] ਪੁ. ਰੂੰ ਪਿੰਜਣ ਦਾ ਤਾੜਾ, ਧੁਣਕੀ ।

स्थूलता—[ਸ੍ਥੂਲਤਾ] ਇ. ਮੋਟਾਪਣ, ਭਾਰੀਪਣ ; ਮੂਰਖਤਾ ।

स्थूलदर्शक—[ਸ੍ਥੂਲਦਰ੍ਸ਼ਕ] ਪੁ. ਖੁਰਦਬੀਨ ।

स्थूलदला—[ਸ੍ਥੂਲਦਲਾ] ਇ. ਘੀ ਕੁਆਰ, ਕੁਆਰ ਗੰਦਲ ।

स्थूलनास—[ਸ੍ਥੂਲਨਾਸ] ਪੁ. ਸੂਰ ।

स्थूलनासिक—[ਸ੍ਥੂਲਨਾਸਿਕ] ਪੁ. ਸੂਰ ।

स्थूलपट—[ਸ੍ਥੂਲਪਟ] ਪੁ. ਕਪਾਸ ; ਮੋਟਾ ਕਪੜਾ ।

स्थूलपाद—[ਸ੍ਥੂਲਪਾਦ] ਵਿ. ਫੀਲਪਾ ਰੋਗ ਵਾਲਾ, ਜਿਸ ਦੇ ਪੈਰ ਹਾਥੀ ਵਰਗੇ ਹੋ ਜਾਣ ।

स्थूललक्ष—[ਸ੍ਥੂਲਲਕ੍ਸ਼] ਵਿ. ਵਿਦਵਾਨ, ਪੰਡਿਤ ; ਮਹਾਂ-ਦਾਨੀ ; ਕ੍ਰਿਤੱਗ, ਅਹਿਸਾਨਮੰਦ ।

स्थूललक्षिता—[ਸ੍ਥੂਲਲਕ੍ਸ਼ਿਤਾ] ਇ. ਵਿਦਵੱਤਾ, ਪੰਡਤਾਈ ; ਦਾਨ ਕਰਨ ਦਾ ਭਾਵ ।

स्थूलशाटक—[ਸ੍ਥੂਲਸ਼ਾਟਕ] ਪੁ. ਮੋਟਾ ਕਪੜਾ ।

स्थूलशालि—[ਸ੍ਥੂਲਸ਼ਾਲਿ] ਪੁ. ਇਕ ਕਿਸਮ ਦਾ ਮੋਟਾ ਚਾਉਲ ।

स्थूलांग—[ਸ੍ਥੂਲਾਂਗ] ਵਿ. ਮੋਟੇ ਸਰੀਰ ਵਾਲਾ ; ਪੁ. ਇਕ ਤਰ੍ਹਾਂ ਦਾ ਚਾਉਲ ।

स्थैर्य—[ਸ੍ਥੈਰ੍ਯ] ਪੁ. ਵੇਖੋ ਸ੍ਥਿਰਤਾ (स्थिरता) ।

स्नपन—[ਸ੍ਨਪਨ] ਪੁ. ਨ੍ਹਾਉਣ ਦੀ ਕ੍ਰਿਆ, ਨਹਾਉਣਾ ।

स्नपित—[ਸ੍ਨਪਿਤ] ਵਿ. ਨਹਾਇਆ ਹੋਇਆ ।

स्नात—[ਸ੍ਨਾਤ] ਵਿ. ਨ੍ਹਾਇਆ ਹੋਇਆ ; ਪੁ. ਸਨਾਤਕ, ਜਿਸ ਦਾ ਵੇਦ-ਪਾਠ ਪੂਰਾ ਹੋ ਗਿਆ ਹੋਵੇ ।

स्नातक—[ਸ੍ਨਾਤਕ] ਪੁ. ਉਹ ਵਿਅਕਤੀ ਜਿਸ ਨੇ ਬ੍ਰਹਮਚਰਯ ਦੀ ਪੂਰੀ ਪਾਲਨਾ ਕਰਨ ਪਿਛੋਂ ਗ੍ਰਿਹਸਥ ਵਿਚ ਪ੍ਰਵੇਸ਼ ਕੀਤਾ ਹੋਵੇ ; ਡਿਗਰੀ ਪ੍ਰਾਪਤ ਵਿਅਕਤੀ, ਗ੍ਰੈਜੂਏਟ ।

स्नान—[ਸ੍ਨਾਨ] ਪੁ. ਨ੍ਹਾਉਣ ਦੀ ਕ੍ਰਿਆ, ਪਿੰਡੇ ਉੱਤੇ ਪਾਣੀ ਪਾ ਕੇ ਪਵਿਤਰ ਹੋਣ ਦਾ ਭਾਵ, ਗ਼ੁਸਲ ।

स्नानकलश—[ਸ੍ਨਾਨਕਲਸ਼] ਪੁ. ਨ੍ਹਾਉਣ ਦਾ ਪਾਣੀ ਰੱਖਣ ਦਾ ਭਾਂਡਾ ।

स्नानगृह—[ਸ੍ਨਾਨਗ੍ਰਿਹ] ਪੁ. ਨ੍ਹਾਉਣ ਦਾ ਕਮਰਾ, ਗ਼ੁਸਲ-ਖ਼ਾਨਾ ।

स्नानसाटी—[ਸ੍ਨਾਨਸਾਟੀ] ਇ. ਪਿੰਡਾ ਪੂੰਝਣ ਦਾ ਤੌਲੀਆ ।

स्नानांबु (स्नानम्बु), स्नानोदक—[ਸ੍ਨਾਨਾਂਬੁ, ਸ੍ਨਾਨੋਦਕ] ਪੁ. ਨ੍ਹਾਉਣ ਦਾ ਪਾਣੀ ।

स्नायी—[ਸ੍ਨਾਯੀ] ਵਿ. ਇਸ਼ਨਾਨ ਕਰਨ ਵਾਲਾ ।

स्नायु—[ਸ੍ਨਾਯੁ] ਇ. ਸਰੀਰ ਦੀ ਰੱਗ ; ਨਾੜੀ ; ਧਨੁਸ਼ ਦੀ ਡੋਰੀ ।

स्निग्ध—[ਸ੍ਨਿਗ੍ਧ] ਵਿ. ਚਿਕਣਾ, ਤਿਰਮਰਾ, ਤਿਲਸਮਾ ; ਪ੍ਰੇਮ-ਯੁਕਤ ; ਪੁ. ਮਲਾਈ ; ਮੋਮ ; ਗੰਦਾ ਬਰੋਜ਼ਾ ।

स्निग्धजीरक—[ਸ੍ਨਿਗ੍ਧਜੀਰਕ] ਪੁ. ਈਸਬਗੋਲ ।

स्निग्धता—[ਸ੍ਨਿਗ੍ਧਤਾ] ਇ. ਚਿਕਨਾਈ, ਚਿਕਨਾਹਟ ।

स्निग्धा—[ਸ੍ਨਿਗ੍ਧਾ] ਇ. ਚਰਬੀ ।

स्नुषा—[ਸ੍ਨੁਸ਼ਾ] ਇ. ਨੂੰਹ, ਪੁੱਤਰ ਦੀ ਵਹੁਟੀ ।

स्नुही—[ਸ੍ਨੁਹੀ] ਇ. ਥੋਹਰ ਦਾ ਬੂਟਾ ।

स्नेह—[ਸ੍ਨੇਹ] ਪੁ. ਪਿਆਰ, ਪ੍ਰੇਮ, ਮੁਹੱਬਤ ; ਲਾਡ ; ਚਿਕਣੀ ਚੀਜ਼ ; ਚਰਬੀ ।

स्नेहन—[ਸ੍ਨੇਹਨ] ਪੁ. ਸਰੀਰ ਉੱਤੇ ਤੇਲ ਲਾਉਣ ਦਾ ਕੰਮ ; ਬਲਗਮ, ਕਫ਼ ; ਮੱਖਣ, ਚਿਕਨਾਹਟ ਪੈਦਾ ਕਰਨਾ ; ਵਿ. ਚਿਕਨਾਪਨ ਲਿਆਉਣ ਵਾਲਾ ; ਨਸ਼ਟ ਕਰਨ ਵਾਲਾ ।

स्नेहपात्र—[ਸ੍ਨੇਹਪਾਤ੍ਰ] ਪੁ. ਜਿਸ ਨਾਲ ਪਿਆਰ ਕੀਤਾ ਜਾਵੇ, ਪ੍ਰੇਮ ਪਾਤਰ ।

स्नेहपान—[ਸ੍ਨੇਹਪਾਨ] ਪੁ. ਕਿਸੇ ਖ਼ਾਸ ਰੋਗ ਵਿਚ ਘਿਉ-ਤੇਲ ਆਦਿ ਪੀਣ ਦਾ ਕੰਮ ।

स्नेहफल—[ਸ੍ਨੇਹਫਲ] ਇ. ਤਿਲ ।

स्नेहित—[ਸ੍ਨੇਹਿਤ] ਵਿ. ਚਿਕਨਾ ; ਪਿਆਰਾ, ਪ੍ਰੇਮਪਾਤਰ ।

स्नेही—[ਸ੍ਨੇਹੀ] ਪੁ. ਸਾਕ, ਸਬੰਧੀ, ਰਿਸ਼ਤੇਦਾਰ ; ਪ੍ਰੇਮੀ, ਪਿਆਰਾ ; ਚਿੱਤ੍ਰਕਾਰ ; ਵਿ. ਚਿਕਣਾ ।

स्पंज—[ਸ੍ਪੰਜ] ਪੁ. ਇਕ ਛੇਕਾਂ ਵਾਲਾ ਰੇਸ਼ੇਦਾਰ ਮੁਲਾਇਮ ਪਦਾਰਥ ਜੋ ਪਾਣੀ ਸੋਕ ਲੈਂਦਾ ਹੈ ਤੇ ਦਬਾਉਣ ਪੁਰ ਕੱਢ ਦਿੰਦਾ ਹੈ ।

स्पंद, स्पंदन—[ਸ੍ਪੰਦ, ਸ੍ਪੰਦਨ] ਪੁ. ਕਿਸੇ ਚੀਜ਼ ਦੇ ਹਰਕਤ ਕਰਨ ਦਾ ਭਾਵ, ਕੰਬਣਾ ; ਸਰੀਰ ਦਾ ਫੜਕਣਾ ; ਗਤੀ ।

स्पंदिनी—[ਸ੍ਪੰਦਿਨੀ] ਇ. ਉਹ ਤੀਵੀਂ ਜਿਸ ਨੂੰ ਕਪੜੇ ਆਏ ਹੋਣ ; ਦੁਧਾਰੂ ਗਊ ।

स्पंदी (सपन्दी)—[ਸ੍ਪੰਦੀ] ਵਿ. ਕੰਬਣ ਜਾਂ ਫੜਕਣ ਵਾਲਾ ।

स्पर्धा—[ਸ੍ਪਰ੍ਧਾ] ਇ. ਕਸ਼ਮਕਸ਼ ; ਰਗੜ ; ਹੌਂਸਲਾ ; ਈਰਖਾ ; ਬਰਾਬਰੀ ।

स्पर्धी—[ਸ੍ਪਰ੍ਧੀ] ਵਿ. ਈਰਖਾ ਕਰਨ ਵਾਲਾ ; ਘੁੰਮਡੀ ।

स्पर्श—[ਸ੍ਪਰ੍ਸ਼] ਪੁ. ਛੋਹ ; ਪੰਜੇ ਵਰਗਾਂ ਦੇ 'ਕ' ਤੋਂ 'ਮ' ਤਕ ਦੇ ਅੱਖਰ ; ਗ੍ਰਹਿਣ ਸਮੇਂ ਦੀ ਸੂਰਜ ਜਾਂ ਚੰਦ ਪੁਰ ਪੈਣ ਵਾਲੀ ਛਾਂ ।

स्पर्शन—[ਸ੍ਪਰ੍ਸ਼ਨ] ਪੁ. ਛੂਹਣ ਦੀ ਕ੍ਰਿਆ ।

स्पर्शा—[ਸ੍ਪਰ੍ਸ਼ਾ] ਇ. ਵਿਭਚਾਰਣੀ ਤੀਵੀਂ, ਲੁੱਚੀ ਤੀਵੀਂ ।

स्पर्शास्पर्श—[ਸ੍ਪਰ੍ਸ਼ਾਸ੍ਪਰ੍ਸ਼] ਪੁ. ਛੂਤਛਾਤ, ਛੂਹਣ ਨਾ-ਛੂਹਣ ਦਾ ਵਿਚਾਰ ।

स्पर्शी—[ਸ੍ਪਰ੍ਸ਼ੀ] ਵਿ. ਛੂਹਣ ਵਾਲਾ, ਸਪਰਸ਼ ਕਰਨ ਵਾਲਾ ।

स्पर्शेंद्रिय (स्पर्शेन्द्रिय)—[ਸ੍ਪਰ੍ਸ਼ੇਂਦ੍ਰਿਯ] ਪੁ. ਚਮੜੀ, ਸਪਰਸ਼ ਗਿਆਨ ਸਬੰਧੀ ਇੰਦਰੀਆਂ ।

स्पर्शोपल—[ਸ੍ਪਰ੍ਸ਼ੋਪਲ] ਪੁ. ਪਾਰਸ ਪੱਥਰ ।

स्पष्ट—[ਸ੍ਪਸ਼੍ਟ] ਪੁ. ਸਾਫ਼ ; ਪ੍ਰਗਟ, ਜ਼ਾਹਿਰ ; ਜਿਸ ਦੇ ਸਮਝਣ ਵਿਚ ਕੋਈ ਕਠਨਾਈ ਮਲੂਮ ਨਾ ਹੋਵੇ, ਸਰਲ ।

स्पष्टकथन—[ਸ੍ਪਸ਼੍ਟਕਥਨ] ਪੁ. ਸਾਫ਼ ਸਾਫ਼ ਕਹਿਣ ਦਾ ਭਾਵ, ਸਾਫ਼ ਬਚਨ ।

स्पष्टतया—[ਸ੍ਪਸ਼੍ਟਤਯਾ] ਕ੍ਰਿ. ਵਿ. ਸਾਫ਼ ਤੌਰ ਤੇ, ਸਪਸ਼ਟ ਰੂਪ ਨਾਲ ।

स्पष्टता—[ਸ੍ਪਸ਼੍ਟਤਾ] ਇ. ਸਫ਼ਾਈ, ਸਪਸ਼ਟ ਹੋਣ ਦਾ ਭਾਵ, ਸਪਸ਼ਟਤਾ ।

स्पष्टवक्ता, स्पष्टवादी—[ਸ੍ਪਸ਼੍ਟਵਕ੍ਤਾ, ਸ੍ਪਸ਼੍ਟਵਾਦੀ] ਪੁ. ਬਿਨਾਂ ਮੁਲਾਹਜ਼ੇ ਤੋਂ ਸਾਫ਼ ਸਾਫ਼ ਕਹਿਣ ਵਾਲਾ, ਕੌੜਾ-ਕਸੈਲਾ ।

स्पृश—[ਸ੍ਪ੍ਰਿਸ਼] ਵਿ. ਛੂਹਣ ਵਾਲਾ, ਸਪਰਸ਼ ਕਰਨ ਵਾਲਾ ; ਪੁ. ਸਪਰਸ਼, ਸੰਪਰਕ ।

स्पृश्य—[ਸ੍ਪ੍ਰਿਸ਼੍ਯ] ਵਿ. ਛੂਹਣ ਯੋਗ, ਸਪਰਸ਼ ਕਰਨ ਯੋਗ ।

स्पृष्ट—[ਸ੍ਪ੍ਰਿਸ਼੍ਟ] ਵਿ. ਛੋਹਿਆ ਹੋਇਆ, ਸਪਰਸ਼ ਕੀਤਾ ਹੋਇਆ ; ਤੋਂ ਪ੍ਰਭਾਵਤ ।

स्पृहणीय—[ਸ੍ਪ੍ਰਿਹਣੀਯ] ਵਿ. ਜਿਸ ਲਈ ਇੱਛਿਆ ਕੀਤੀ ਜਾਵੇ ।

स्पृहा—[ਸ੍ਪ੍ਰਿਹਾ] ਇ. ਇੱਛਿਆ, ਮਨਸ਼ਾ ।

स्पृही—[ਸ੍ਪ੍ਰਿਹੀ] ਵਿ. ਇੱਛਿਆ ਕਰਨ ਵਾਲਾ ; ਈਰਖਾ ਕਰਨ ਵਾਲਾ ।

स्फटिक—[ਸ੍ਫਟਿਕ] ਪੁ. ਬਲੌਰ ; ਸੂਰਜਕਾਂਤ ਮਣੀ ।

स्फटिका—[ਸ੍ਫਟਿਕਾ] ਇ. ਫਟਕੜੀ ।

स्फटिकाभ्र—[ਸ੍ਫਟਿਕਾਭ੍ਰ] ਪੁ. ਕਪੂਰ ।

स्फटिकारि, स्फटी—[ਸ੍ਫਟਿਕਾਰਿ, ਸ੍ਫਟੀ] ਇ. ਫਟਕੜੀ ।

स्फार—[ਸ੍ਫਾਰ] ਵਿ. ਕਾਫੀ, ਬਹੁਤ ; ਵਿਕਟ ; ਵਿਸਥਾਰ ਭਰਿਆ ; ਪੁ. ਘਾਤ ; ਚੋਟ ਫੁਟਕੀ ; ਫੜਕਣਾ ।

स्फाल—[ਸ੍ਫਾਲ] ਪੁ. ਫੁਰਤੀ, ਤੇਜ਼ੀ ।

स्फिक्, स्फिच्—[ਸ੍ਫਿਕ੍, ਸ੍ਫਿਚ੍] ਪੁ. ਚਿੱਤੜ ।

स्फीत—[ਸ੍ਫੀਤ] ਵਿ. ਫੁਲਿਆ ਹੋਇਆ, ਵਧਿਆ ਹੋਇਆ ; ਪ੍ਰਸੰਨ ; ਜ਼ੱਦੀ ਬੀਮਾਰੀ ਤੋਂ ਪੀੜਤ ।

स्फीति—[ਸ੍ਫੀਤਿ] ਇ. ਬਰਕ੍ਰਤੀ, ਵਾਧਾ ।

स्फुट—[ਸ੍ਫੁਟ] ਵਿ. ਸਪੱਸ਼ਟ, ਸਾਫ਼ ; ਪ੍ਰਗਟ, ਜ਼ਾਹਿਰ ; ਸਫੇਦ ; ਵੱਖੋ ਵੱਖ ; ਫੁਟਕਲ ; ਸਾਮ੍ਹਣੇ ਦਿਖਾਈ ਦੇਣ ਵਾਲਾ, ਪ੍ਰਤੱਖ ; ਪੁ. ਸੱਪ ਦਾ ਫਣ ।

स्फुटन—[ਸ੍ਫੁਟਨ] ਪੁ. ਖਿੜਨ ਦਾ ਭਾਵ, ਖੇੜਾ ; ਫੁੱਟਣਾ ।

स्फुटा—[ਸ੍ਫੁਟਾ] ਇ. ਸੱਪ ਦਾ ਫਣ ।

स्फुटार्थ—[ਸ੍ਫੁਟਾਰ੍ਥ] ਵਿ. ਜਿਸ ਦੇ ਅਰਥ ਸਾਫ਼ ਹੋਣ ।

स्फुटिका—[ਸ੍ਫੁਟਿਕਾ] ਇ. ਫਟਕੜੀ ।

स्फुटित—[ਸ੍ਫੁਟਿਤ] ਵਿ. ਖਿੜਿਆ ਹੋਇਆ ; ਪ੍ਰਗਟ ਕੀਤਾ ਹੋਇਆ ; ਹਸਦਾ ਹੋਇਆ ।

स्फुटी—[ਸ੍ਫੁਟੀ] ਇ. ਪੈਰ ਵਿਚ ਬਿਆਈ ਫਟਣ ਦੀ ਬੀਮਾਰੀ ; ਕਕੜੀ, ਫੁੱਟ ।

स्फुटीकरण—[ਸ੍ਫੁਟੀਕਰਣ] ਪੁ. ਸਾਫ਼ ਸਾਫ਼ ਜ਼ਾਹਰ ਕਰਨ ਦਾ ਭਾਵ ।

स्फुर, स्फुरण—[ਸ੍ਫੁਰ, ਸ੍ਫੁਰਣ] ਪੁ. ਕਿਸੇ ਚੀਜ਼ ਦੇ ਮਾਮੂਲੀ ਹਰਕਤ ਕਰਨ ਦਾ ਭਾਵ ; ਅੰਗਾਂ ਦੇ ਫਰਕਣ ਦਾ ਭਾਵ ; ਫੁਰਨਾ ।

स्फुरित—[ਸ੍ਫੁਰਿਤ] ਵਿ. ਹਿੱਲਣ ਜਾਂ ਫਰਕਣ ਵਾਲਾ, ਫਰਕਦਾ ਹੋਇਆ ; ਫੁਰਿਆ ਹੋਇਆ ।

स्फुल—[ਸ੍ਫੁਲ] ਪੁ. ਤੰਬੂ, ਖ਼ੇਮਾ ।

स्फुलिंग—[ਸ੍ਫੁਲਿੰਗ] ਪੁ. ਅੱਗ ਦਾ ਅੰਗਾਰਾ ।

स्फुलिंगिनी—[ਸ੍ਫੁਲਿੰਗਿਨੀ] ਇ. ਅਗਨੀ ਦੀਆਂ ਸੱਤ ਜੀਭਾਂ ਵਿੱਚੋਂ ਇਕ ।

स्फूर्ति—[ਸ੍ਫੂਰ੍ਤਿ] ਇ. ਹੌਲੀ ਹੌਲੀ ਹਿਲਣ ਦਾ ਭਾਵ ; ਫੁਰਤੀ, ਤੇਜ਼ੀ ; ਵੇਗ, ਆਵੇਸ਼ ; ਕਾਵਿ ਦੀ ਪ੍ਰੇਰਨਾ ।

स्फोट—[ਸ੍ਫੋਟ] ਪੁ. ਫੋੜਾ, ਫੁਨਸੀ ; ਕਿਸੇ ਚੀਜ਼ ਦਾ ਫੁਟਣਾ ; ਮੋਤੀ ।

स्फोटक—[ਸ੍ਫੋਟਕ] ਪੁ. ਫੋੜਾ, ਫੁਨਸੀ ; ਭਿਲਾਵਾ ; ਵਿ. ਫ਼ਟ ਪੈਣ ਵਾਲਾ ।

स्फोटन—[ਸ੍ਫੋਟਨ] ਪੁ. ਸ਼ਬਦ, ਅਵਾਜ਼ ; ਫਾਟਣ ਦਾ ਭਾਵ ; ਵਿਅਕਤ ਕਰਨਾ ।

स्फोटा—[ਸ੍ਫੋਟਾ] ਪੁ. ਸੱਪ ਦਾ ਫਣ ; ਹੱਥ ਹਿਲਾਉਣਾ ; ਅਨੰਤਮੂਲ ।

स्फोटिनी—[ਸ੍ਫੋਟਿਨੀ] ਇ. ਕਕੜੀ, ਤਰ ।

स्मय—[ਸ੍ਮਯ] ਪੁ. ਹੈਰਾਨੀ ; ਘਮੰਡ, ਅਭਿਮਾਨ, ਹੰਕਾਰ ; ਸ਼ੇਖੀ, ਡੀਂਗ ।

स्मर—[ਸ੍ਮਰ] ਪੁ. ਕਾਮਦੇਵ ; ਯਾਦਗਾਰ ; ਸ਼ੁੱਧ ਰਾਗ ਦਾ ਇਕ ਭੇਦ ; ਪ੍ਰੇਮ ; ਵਿ. ਯਾਦ ਕਰਨ ਵਾਲਾ ।

स्मरकथा—[ਸ੍ਮਰਕਥਾ] ਇ. ਕਾਮਦੇਵ ਨੂੰ ਭੜਕਾਉਣ ਵਾਲੀ ਕਥਾ, ਪ੍ਰੇਮ ਵਾਰਤਾ ।

स्मरकूपक, स्मरगृह, स्मरच्छत्र—[ਸ੍ਮਰਕੂਪਕ, ਸ੍ਮਰਗ੍ਰਿਹ, ਸ੍ਮਰੱਛਤ੍ਰ] ਪੁ. ਭਗ, ਯੋਨੀ ।

स्मरण—[ਸ੍ਮਰਣ] ਪੁ. ਕਿਸੇ ਗੱਲ ਦੀ ਯਾਦ, ਧਿਆਨ, ਚੇਤਾ ; ਨੌਂ ਕਿਸਮ ਦੀ ਭਗਤੀਆਂ ਵਿਚੋਂ ਇਕ ; ਇਕ ਅਲੰਕਾਰ ।

स्मरणशक्ति—[ਸ੍ਮਰਣਸ਼ਕ੍ਤਿ] ਇ. ਚੇਤਾ, ਯਾਦਾਸ਼ਤ, ਹਾਫ਼ਜ਼ਾ ।

स्मरणीय—[ਸ੍ਮਰਣੀਯ] ਵਿ. ਯਾਦ ਕਰਨ ਯੋਗ ।

स्मरदशा—[ਸ੍ਮਰਦਸ਼ਾ] ਇ. ਪ੍ਰੇਮੀ ਜਾਂ ਪ੍ਰੇਮਿਕਾ ਦੀ ਵਿਯੋਗ ਦੀ ਹਾਲਤ ।

स्मरदहन—[ਸ੍ਮਰਦਹਨ] ਪੁ. ਸ਼ਿਵ, ਮਹਾਂਦੇਵ ।

स्मरध्वज—[ਸ੍ਮਰਧ੍ਵਜ] ਪੁ. ਪੁਰਸ਼ ਦਾ ਲਿੰਗ ; ਭਗ ; ਇਕ ਮੱਛੀ (ਪੁਰਾਣ) ।

स्मरध्वजा—[ਸ੍ਮਰਧ੍ਵਜਾ] ਇ. ਚਾਂਦਨੀ ਰਾਤ ।

स्मरप्रिया—[ਸ੍ਮਰਪ੍ਰਿਯਾ] ਇ. ਕਾਮਦੇਵ ਦੀ ਪਤਨੀ, ਰਤੀ ।

+स्मरना—[ਸ੍ਮਰਨਾ] ਕ੍ਰਿ. ਯਾਦ ਕਰਨਾ ।

स्मरवीथिका—[ਸ੍ਮਰਵੀਥਿਕਾ] ਇ. ਵੇਸ਼ਵਾ, ਕੰਜਰੀ ।

स्मरशत्रु—[ਸ੍ਮਰਸ਼ਤ੍ਰੁ] ਪੁ. ਸ਼ਿਵ, ਮਹਾਂਦੇਵ ।

स्मरसख—[ਸ੍ਮਰਸਖ] ਪੁ. ਚੰਦਰਮਾ, ਚੰਨ ; ਬਸੰਤ ।

स्मरोद्दीपन—[ਸ੍ਮਰੋੱਦੀਪਨ] ਵਿ. ਭੋਗ ਕਰਨ ਦੀ ਇੱਛਿਆ ਉਤਪੰਨ ਹੋਣ ਦਾ ਭਾਵ ; ਪੁ. ਇਕ ਕੇਸਾਂ ਨੂੰ ਲਾਉਣ ਦਾ ਤੇਲ ।

स्मर्तव्य—[ਸ੍ਮਰ੍ਤਵ੍ਯ] ਵਿ. ਯਾਦ ਕਰਨ ਯੋਗ ।

स्मारक—[ਸ੍ਮਾਰਕ] ਵਿ. ਯਾਦ ਦਿਲਾਉਣ ਵਾਲਾ ; ਪੁ. ਯਾਦਗਾਰ, ਯਾਦ ਕਰਾਉਣ ਵਾਲੀ ਚੀਜ਼ ।

स्मारणी—[ਸ੍ਮਾਰਣੀ] ਇ. ਬ੍ਰਹਮੀ ਬੂਟੀ ।

स्मार्त—[ਸ੍ਮਾਰ੍ਤ] ਪੁ. ਸਮ੍ਰਿਤੀ ਸ਼ਾਸਤਰ ਅਨੁਸਾਰੀ ਕਰਮ ; ਵਿ. ਸੰਮ੍ਰਿਤੀ ਸ਼ਾਸਤਰ ਦਾ ਚੰਗਾ ਜਾਣਕਾਰ ; ਸੰਮ੍ਰਿਤੀ ਸਬੰਧੀ ।

स्मित—[ਸ੍ਮਿਤ] ਪੁ. ਮਮੂਲੀ ਹਾਸਾ, ਮੁਸਕਾਨ; ਵਿ. ਖਿੜਿਆ ਹੋਇਆ ।

स्मृत—[ਸ੍ਮ੍ਰਿਤ] ਵਿ. ਯਾਦ ਕੀਤਾ ਹੋਇਆ ।

स्मृति—[ਸ੍ਮ੍ਰਿਤਿ] ਇ. ਯਾਦ, ਚੇਤਾ ; ਧਰਮ ਸ਼ਾਸਤਰ ; ਇਕ ਛੰਦ ।

स्मृतिकार—[ਸ੍ਮ੍ਰਿਤਿਕਾਰ] ਪੁ. ਧਰਮ ਸ਼ਾਸਤਰ ਦਾ ਰਚਣਹਾਰ ।

स्मृतिकारक—[ਸ੍ਮ੍ਰਿਤਿਕਾਰਕ] ਪੁ. ਯਾਦਾਸ਼ਤ ਵਧਾਉਣ ਵਾਲੀ ਦਵਾ ।

स्मृतिपाठक—[ਸ੍ਮ੍ਰਿਤਿਪਾਠਕ] ਵਿ. ਧਰਮ ਸ਼ਾਸਤਰ ਪੜ੍ਹਨ ਵਾਲਾ ਵਿਅਕਤੀ ।

स्मृतिभ्रंश, स्मृतिभ्रम—[ਸ੍ਮ੍ਰਿਤਿਭ੍ਰੰਸ਼, ਸ੍ਮ੍ਰਿਤਿਭ੍ਰਮ] ਪੁ. ਯਾਦਦਾਸ਼ਤ ਦਾ ਨਾਸ਼, ਯਾਦ ਨਾ ਰਹਿਣਾ ।

स्मृतिविरुद्ध—[ਸ੍ਮ੍ਰਿਤਿਵਿਰੁੱਧ] ਵਿ. ਧਰਮ ਸ਼ਾਸਤਰ ਦੇ ਖ਼ਿਲਾਫ਼ ।

स्मृतिशास्त्र—[ਸ੍ਮ੍ਰਿਤਿਸ਼ਾਸ੍ਤ੍ਰ] ਪੁ. ਧਰਮ ਸ਼ਾਸਤਰ ।

स्मेर—[ਸ੍ਮੇਰ] ਵਿ. ਖਿੜਿਆ ਹੋਇਆ, ਮੁਸਕਰਾਹਟ ਵਾਲਾ ; ਸ਼ਾਨ ਵਾਲਾ ।

स्यंद, स्यंदन—[ਸ੍ਯੰਦ, ਸ੍ਯੰਦਨ] ਪੁ. ਟਪਕਣਾ ; ਮੁੜ੍ਹਕਾ ਨਿਕਲਣ ਦਾ ਭਾਵ ; ਜਾਣਾ, ਗਮਨ ।

स्यंदनिका—[ਸ੍ਯੰਦਨਿਕਾ] ਇ. ਨਹਿਰ, ਛੋਟੀ ਨਦੀ ; ਲਾਰ ਦੀ ਬੂੰਦ ।

स्यमंतक—[ਸ੍ਯਮੰਤਕ] ਪੁ. ਇਕ ਮਣੀ ।

स्यमिक—[ਸ੍ਯਮਿਕ] ਪੁ. ਦੀਮਕ ਦਾ ਢੇਰ ; ਇਕ ਰੁੱਖ ; ਬਾਦਲ ; ਸਮਾਂ ।

स्यात्—[ਸ੍ਯਾਤ੍] ਅਵ੍ਯ. ਸ਼ਾਇਦ ।

स्याद्वाद—[ਸ੍ਯਾਦ੍ਵਾਦ] ਪੁ. ਜੈਨ ਦਰਸ਼ਨ ।

स्यान—[ਸਯਾਨ] ਵਿ. ਵੇਖੋ ਸ੍ਯਾਨਾ (स्याना) ।

स्यानप, स्यानपत, स्यानपन—[ਸ੍ਯਾਨਪ, ਸ੍ਯਾਨਪਤ, ਸ੍ਯਾਨਪਨ] ਪੁ. ਸਿਆਣਪ, ਚਤਰਾਈ, ਹੁਸ਼ਿਆਰੀ, ਚਲਾਕੀ ; ਬਾਲਗ ਹੋਣ ਦੀ ਹਾਲਤ ।

स्याना—[ਸ੍ਯਾਨਾ] ਵਿ. ਚਤਰ, ਹੁਸ਼ਿਆਰ, ਸਿਆਣਾ ; ਪੁ. ਬੁਢਾ ; ਪਿੰਡ ਦਾ ਨੰਬਰਦਾਰ ; ਹਕੀਮ, ਵੈਦ ; ਝਾੜ-ਫੂਕ ਕਰਨ ਵਾਲਾ ਵਿਅਕਤੀ ।

स्यानापन—[ਸ੍ਯਾਨਾਪਨ] ਪੁ. ਸਿਆਣਪ, ਹੁਸ਼ਿਆਰੀ ।

स्यापा—[ਸ੍ਯਾਪਾ] ਪੁ. ਕਿਸੇ ਦੇ ਮਰਣ ਪਿੱਛੋਂ ਤੀਵੀਆਂ ਦੇ ਰੋਣ ਪਿੱਟਣ ਦੀ ਰੀਤ, ਵਿਰਲਾਪ, ਸਿਆਪਾ ।

स्याबास—[ਸ੍ਯਾਬਾਸ] ਅਵ੍ਯ. ਵੇਖੋ ਸ਼ਾਬਾਸ਼ (शाबाश) ।

स्यामता—[ਸ੍ਯਾਮਤਾ] ਇ. ਵੇਖੋ ਸ੍ਯਾਮਤਾ (श्यामता) ।

+स्यार—[ਸ੍ਯਾਰ] ਪੁ. ਗਿੱਦੜ ।

स्यारी—[ਸ੍ਯਾਰੀ] ਇ. ਗਿੱਦੜੀ ।

स्याल, स्यालक—[ਸ੍ਯਾਲ, ਸ੍ਯਾਲਕ] ਪੁ. ਸਾਲਾ ।

+स्याला—[ਸ੍ਯਾਲਾ] ਪੁ. ਬਹੁਤਾਤ, ਜ਼ਿਆਦਤੀ ; ਸਰਦੀਆਂ, ਸਿਆਲਾ ।

स्यालिक, स्याली—[ਸ੍ਯਾਲਿਕਾ, ਸ੍ਯਾਲੀ] ਇ. ਸਾਲੀ ।

स्याह—[ਸ੍ਯਾਹ] ਵਿ. ਕਾਲਾ, ਕਾਲੇ ਰੰਗ ਦਾ ; ਪੁ. ਘੋੜੇ ਦੀ ਇਕ ਨਸਲ ।

स्याहजीरा—[ਸ੍ਯਾਹਜੀਰਾ] ਪੁ. ਕਾਲਾ ਜ਼ੀਰਾ ।

स्याहदिल—[ਸ੍ਯਾਹਦਿਲ] ਵਿ. ਦੁਸ਼ਟ, ਖੋਟਾ, ਪਾਜੀ, ਕਾਲੇ ਦਿਲ ਵਾਲਾ ।

स्याही—[ਸ੍ਯਾਹੀ] ਇ. ਕੱਜਲ ; ਦਾਗ, ਦੋਸ਼ ; ਕਾਲਾ ਕਰਨ ਵਾਲੀ ਚੀਜ਼ ; ਸਿਆਹੀ ; ਇਕ ਜਾਨਵਰ ।

स्यूत—[ਸ੍ਯੂਤ] ਵਿ. ਸੀਊਂਤਾ ਹੋਇਆ, ਸਿਲਿਆ ਹੋਇਆ ; ਪੁ. ਬੋਰਾ ; ਮੋਟੇ ਕੱਪੜੇ ਦੀ ਥੈਲੀ ।

स्यूति—[ਸ੍ਯੂਤਿ] ਇ. ਸੀਊਣ ; ਉਲਾਦ, ਸੰਤਾਨ ; ਥੈਲਾ ।

स्यून—[ਸ੍ਯੂਨ] ਪੁ. ਕਿਰਣ ; ਸੂਰਜ ; ਬੋਰਾ ।

स्यों, स्यो—[ਸ੍ਯੋਂ, ਸ੍ਯੋ] ਅਵ੍ਯ. ਨਾਲ ; ਕੋਲ, ਨੇੜੇ ਲਾਗੇ, ਨਜ਼ਦੀਕ, ਪਾਸ ; ਸਹਿਤ ।

स्योत—[ਸ੍ਯੋਤ] ਪੁ. ਸੂਰਜ ; ਕਿਰਣ ; ਬੋਰਾ ।

स्रंग—[ਸ੍ਰੰਗ] ਪੁ. ਵੇਖੋ ਸ਼੍ਰਿੰਗ (शृंग) ।

स्रंस—[ਸ੍ਰੰਸ] ਪੁ. ਨਾਸ਼, ਤਬਾਹੀ, ਬਰਬਾਦੀ ।

स्रंसन—[ਸ੍ਰੰਸਨ] ਪੁ. ਗਰਭਪਾਤ ; ਨਾਸ਼, ਤਬਾਹੀ ; ਵਿ. ਦਸਤਾਵਰ (ਦਵਾਈ) ।

स्रक्—[ਸ੍ਰਕ੍] ਪੁ. ਫੁੱਲਾਂ ਦੀ ਮਾਲਾ ; ਜੋਤਸ਼ ਵਿਚ ਇਕ ਜੋਗ ; ਇਕ ਛੰਦ ।

स्रग्गु—[ਸ੍ਰਗ੍ਗੁ] ਪੁ. ਮਾਲਾ-ਮੰਤਰ ।

स्रग्धर—[ਸ੍ਰਗ੍ਧਰ] ਵਿ. ਮਾਲਾ ਪਹਿਨਣ ਵਾਲਾ ।

स्रग्धरा—[ਸ੍ਰਗ੍ਧਰਾ] ਇ. ਇਕ ਛੰਦ ; ਇਕ ਦੇਵੀ ।

स्रग्विनी—[ਸ੍ਰਗ੍ਵਿਨੀ] ਇ. ਇਕ ਛੰਦ ; ਇਕ ਦੇਵੀ ।

स्रज—[ਸ੍ਰਜ] ਇ. ਮਾਲਾ ।

स्रज्वा—[ਸ੍ਰਜ੍ਵਾ] ਇ. ਰੱਸੀ ।

स्रद्दा—[ਸ੍ਰੱਦਾ] ਇ. ਵੇਖੋ ਸ਼੍ਰੱਧਾ (श्रद्धा) ।

स्रम—[ਸ੍ਰਮ] ਪੁ. ਵੇਖੋ ਸ਼੍ਰਮ (श्रम) ।

स्रव—[ਸ੍ਰਵ] ਪੁ. ਮੂਤਰ, ਪੇਸ਼ਾਬ ; ਝਰਨਾ, ਵਹਾਉ ; ਸੋਤਾ, ਚਸ਼ਮਾ ।

स्रवण—[ਸ੍ਰਵਣ] ਪੁ. ਮੁੜ੍ਹਕਾ, ਪਸੀਨਾ ; ਮੂਤਰ ; ਗਰਭ ਦੇ ਨਾਸ਼ ਹੋ ਜਾਣ ਦਾ ਭਾਵ ।

स्रवन—[ਸ੍ਰਵਨ] ਪੁ. ਵੇਖੋ ਸ੍ਰਵਣ (श्रवण) ।

+स्रवना—[ਸ੍ਰਵਨਾ] ਕ੍ਰਿ. ਚੋਣਾ, ਟਪਕਣਾ, ਪਾਣੀ ਦਾ ਟਪਕਣਾ ।

स्रष्टा—[ਸ੍ਰਸ਼੍ਟਾ] ਪੁ. ਸ੍ਰਿਸ਼ਟੀ ਦੀ ਰਚਨਾ ਕਰਨ ਵਾਲਾ ; ਬ੍ਰਹਮਾ ; ਵਿਸ਼ਨੂੰ ; ਸ਼ਿਵ ।

+स्रापित—[ਸ੍ਰਾਪਿਤ] ਵਿ. ਜਿਸ ਨੂੰ ਸਰਾਪ ਦਿਤਾ ਗਿਆ ਹੋਵੇ, ਸਰਾਪਿਆ ਹੋਇਆ ।

स्राव—[ਸ੍ਰਾਵ] ਪੁ. ਝਰਨਾ, ਵਹਾਉ ; ਟਪਕਣਾ ; ਗਰਭ-ਪਾਤ ।

स्रावक—[ਸ੍ਰਾਵਕ] ਵਿ. ਚੋਣ ਵਾਲਾ, ਟਪਕਣ ਵਾਲਾ ।

स्रावित—[ਸ੍ਰਾਵਿਤ] ਵਿ. ਚੁਆ ਕੇ ਜਾਂ ਟਪਕਾ ਕੇ ਕਢਿਆ ਹੋਇਆ ।

स्रावी—[ਸ੍ਰਾਵੀ] ਵਿ. ਚੁਆਉਣ ਵਾਲਾ, ਟਪਕਾਉਣ ਵਾਲਾ ।

स्राव्य—[ਸ੍ਰਾਵ੍ਯ] ਵਿ. ਰਿਸਣ ਯੋਗ, ਵਗਣ ਯੋਗ ।

स्रुघ्नी—[ਸ੍ਰੁਘ੍ਨੀ] ਇ. ਸੱਜੀ ਨਾਂ ਦੀ ਮਿੱਟੀ ।

स्रुत—[ਸ੍ਰੁਤ] ਵਿ. ਵਹਿੰਦਾ ਹੋਇਆ, ਵਗਦਾ ਹੋਇਆ ; ਵਹਾਉ, ਰਸਣ, ਵੇਖੋ ਸ੍ਰੁਤ (श्रुत) ।

स्रुति—[ਸ੍ਰੁਤਿ] ਇ. ਵੇਖੋ ਸ਼੍ਰੁਤਿ (श्रुति) ।

स्रुवा—[ਸ੍ਰੁਵਾ] ਇ. ਹੋਮ ਕਰਨ ਵੇਲੇ ਘਿਉ ਪਾਉਣ ਦਾ ਲਕੜੀ ਦਾ ਚਮਚਾ, ਸਰੋਆ ।

स्रेनी—[ਸ੍ਰੇਨੀ] ਇ. ਵੇਖੋ ਸ਼੍ਰੇਣੀ (श्रेणी) ।

स्रोत—[ਸ੍ਰੋਤ] ਪੁ. ਪਾਣੀ ਦਾ ਝਰਨਾ, ਸੋਤਾ, ਚਸ਼ਮਾ ।

स्रोतस्विनी, स्रोतोवाह—[ਸ੍ਰੋਤਸ੍ਵਿਨੀ, ਸ੍ਰੋਤੋਵਾਹ] ਇ. ਨਦੀ ।

स्रोन—[ਸ੍ਰੋਨ] ਪੁ. ਵੇਖੋ ਸ੍ਰਵਣ (श्रवण) ।

स्रोनित—[ਸ੍ਰੋਨਿਤ] ਪੁ. ਵੇਖੋ ਸ਼ੋਣਿਤ (शोणित) ।

स्लीपर—[ਸ੍ਲੀਪਰ] ਪੁ. ਇਕ ਤਰ੍ਹਾਂ ਦੀ ਬਿਨਾਂ ਅੱਡੀ ਦੀ ਜੁੱਤੀ ; ਗੱਡੀ ਦੀਆਂ ਪਟੜੀਆਂ ਹੇਠਾਂ ਵਿਛੀ ਹੋਈ ਲੱਕੜ, ਬਾਲਾ ।

स्लेज—[ਸ੍ਲੇਜ] ਇ. ਬਰਫ਼ ਤੇ ਸਰਕਣ ਵਾਲੀ ਬਿਨਾਂ ਪਹੀਏ ਦੀ ਇਕ ਤਰ੍ਹਾਂ ਦੀ ਗੱਡੀ ।

स्लेट—[ਸ੍ਲੇਟ] ਪੁ. ਪੱਥਰ ਦੀ ਪੱਟੀ ਜਿਸ ਪੁਰ ਲਿਖਦੇ ਹਨ, ਸਲੇਟ ।

स्वःसरिता—[ਸ੍ਵਃਸਰਿਤਾ] ਇ. ਗੰਗਾ ।

स्वःसुंदरी—[ਸ੍ਵਃਸੁੰਦਰੀ] ਇ. ਅਪਸਰਾ, ਪਰੀ ।

स्व—[ਸ੍ਵ] ਪੁ. ਧਨ, ਦੌਲਤ ; ਆਪ, ਨਿਜ ; ਵਿਸ਼ਨੂੰ ; ਵਿ. ਨਿਜਦਾ, ਆਪਣਾ ।

स्वकंपन—[ਸ੍ਵਕੰਪਨ] ਪੁ. ਪੌਣ, ਹਵਾ ।

स्वक—[ਸ੍ਵਕ] ਵਿ. ਨਿਜੀ, ਆਪਣਾ ।

स्वकरण—[ਸ੍ਵਕਰਣ] ਪੁ. ਕਿਸੇ ਤੀਵੀਂ ਨਾਲ ਵਿਆਹ ਕਰਨਾ ; ਆਪਣਾ ਦਾਅਵਾ ਜਿਤਾਉਣਾ ।

स्वकर्म—[ਸ੍ਵਕਰ੍ਮ] ਪੁ. ਆਪਣਾ ਕੰਮ ।

स्वकर्मी—[ਸ੍ਵਕਰ੍ਮੀ] ਵਿ. ਮਤਲਬੀ, ਖੁਦਗਰਜ਼, ਸੁਆ-ਰਥੀ ।

स्वकीया—[ਸ੍ਵਕੀਯਾ] ਇ. ਆਪਣੇ ਹੀ ਪਤੀ ਨਾਲ ਪਿਆਰ ਕਰਨ ਵਾਲੀ ਨਾਇਕਾ ।

स्वगत—[ਸ੍ਵਗਤ] ਪੁ. ਆਪਣੇ ਆਪ, ਮਨ ਹੀ ਮਨ ।

स्वगतकथन—[ਸ੍ਵਗਤਕਥਨ] ਪੁ. ਨਾਟਕ ਵਿਚ ਕਿਸੇ ਪਾਤਰ ਦਾ ਆਪਣੇ ਆਪ ਹੀ ਬੋਲਣ ਦਾ ਭਾਵ ।

स्वगोप—[ਸ੍ਵਗੋਪ] ਵਿ. ਆਪਣੇ ਸਰੀਰ ਨੂੰ ਬਚਾਉਣ ਵਾਲਾ, ਆਪਣਾ ਬਚਾਉ ਕਰਨ ਵਾਲਾ ।

स्वच्छ—[ਸ੍ਵੱਛ] ਵਿ. ਸਾਫ਼, ਨਿਰਮਲ ਸਫ਼ੈਦ ; ਪੁ. ਮੋਤੀ ; ਬੇਰੀ ਦਾ ਰੁੱਖ ।

स्वच्छता—[ਸ੍ਵੱਛਤਾ] ਇ. ਸਫ਼ਾਈ, ਨਿਰਮਲਤਾ ; ਪਵਿੱਤ-ਰਤਾ ।

स्वच्छंद—[ਸ੍ਵੱਛੰਦ] ਵਿ. ਸੁਤੰਤਰ ; ਮਨਮੌਜੀ, ਨਿਧੜਕ, ਬੇਧੜਕ ।

स्वच्छंदचारिणी—[ਸ੍ਵੱਛੰਦਚਾਰਿਣੀ] ਇ. ਵੇਸਵਾ, ਰੰਡੀ ।

स्वच्छंदचारी—[ਸ੍ਵੱਛੰਦਚਾਰੀ] ਵਿ. ਆਜ਼ਾਦ ; ਮਨ-ਮੌਜੀ ।

स्वच्छंता—[ਸ੍ਵੱਛੰਦਤਾ] ਇ. ਸੁਤੰਤਰਤਾ, ਆਜ਼ਾਦੀ ।

+स्वच्छी—[ਸ੍ਵੱਛੀ] ਵਿ. ਨਿਰਮਲ ।

स्वज—[ਸ੍ਵਜ] ਪੁ. ਖ਼ੂਨ, ਲਹੂ ; ਲੜਕਾ, ਪੁੱਤਰ, ਬੇਟਾ, ਪਸੀਨਾ, ਮੁੜ੍ਹਕਾ ; ਵਿ. ਆਪਣੇ ਆਪ ਤੋਂ ਉਤਪੰਨ ; ਸੁਭਾਵਕ ।

स्वजन—[ਸ੍ਵਜਨ] ਪੁ. ਸਾਕ, ਰਿਸ਼ਤੇਦਾਰ, ਆਪਣਾ ਬੰਦਾ ।

स्वजनता—[ਸ੍ਵਜਨਤਾ] ਇ. ਰਿਸ਼ਤੇਦਾਰੀ ।

स्वजन्या—[ਸ੍ਵਜਨ੍ਯਾ] ਵਿ. ਆਪਣੇ ਆਪ ਪੈਦਾ ਹੋਇਆ ।

स्वजात—[ਸ੍ਵਜਾਤ] ਪੁ. ਪੁੱਤਰ, ਬੇਟਾ, ਲੜਕਾ ।

स्वजाति—[ਸ੍ਵਜਾਤਿ] ਇ. ਆਪਣੀ ਜਾਤ, ਆਪਣੀ ਕੌਮ ।

स्वजातीय—[ਸ੍ਵਜਾਤੀਯ] ਵਿ. ਆਪਣੀ ਜਾਤ ਦਾ, ਇਕੋ ਹੀ ਜਾਤ ਦਾ ।

स्वतंत्र—[ਸ੍ਵਤੰਤ੍ਰ] ਵਿ. ਅਜ਼ਾਦ, ਸੁਤੰਤ੍ਰ ।

स्वतंत्रता—[ਸ੍ਵਤੰਤ੍ਰਤਾ] ਇ. ਅਜ਼ਾਦੀ, ਸੁਤੰਤ੍ਰਤਾ ।

स्वतंत्री—[ਸ੍ਵਤੰਤ੍ਰੀ] ਵਿ. ਅਜ਼ਾਦ, ਸੁਤੰਤ੍ਰ ।

स्वत:—[ਸ੍ਵਤ:] ਅਵ੍ਯ. ਆਪਣੇ ਆਪ, ਆਪ ਹੀ, ਸੁਤੇ ।

स्वतुल्य—[ਸ੍ਵਤੁਲ੍ਯ] ਵਿ. ਆਪਣੇ ਵਾਂਗ, ਆਪਣੇ ਦੀ ਤਰ੍ਹਾਂ ।

स्वतोविरोधी—[ਸ੍ਵਤੋਵਿਰੋਧੀ] ਪੁ. ਆਪਣੀ ਹੀ ਖਿਲਾਫ਼ਤ ਕਰਨ ਵਾਲਾ ਵਿਅਕਤੀ ।

स्वत्व—[ਸ੍ਵਤ੍ਵ] ਪੁ. ਅਪਣੱਤ, ਹੱਕ, ਅਧਿਕਾਰ ।

स्वत्वाधिकारी—[ਸ੍ਵਤ੍ਵਾਧਿਕਾਰੀ] ਪੁ. ਮਾਲਕ, ਅਧਿਕਾਰੀ ।

स्वदन—[ਸ੍ਵਦਨ] ਪੁ. ਸੁਆਦ ਲੈਣ ਦਾ ਭਾਵ, ਚੱਖਣ ਦਾ ਭਾਵ ; ਚੱਟਣਾ ।

स्वदेश—[ਸ੍ਵਦੇਸ਼] ਪੁ. ਆਪਣਾ ਦੇਸ਼ ; ਮਾਤਭੂਮੀ, ਜਨਮ-ਭੂਮੀ, ਵਤਨ ।

स्वदेशी—[ਸ੍ਵਦੇਸ਼ੀ] ਵਿ. ਆਪਣੇ ਦੇਸ ਦਾ, ਦੇਸੀ, ਸੁਦੇਸ਼ੀ ।

स्वधर्म—[ਸ੍ਵਧਰ੍ਮ] ਪੁ. ਆਪਣਾ ਧਰਮ ।

स्वधा—[ਸ੍ਵਧਾ] ਅਵ੍ਯ. ਦੇਵਤਿਆਂ ਜਾਂ ਪਿਤਰਾਂ ਨਮਿੱਤ ਹਵਨ ਅਤੇ ਦਾਨ ਆਦਿ ਦੇਣ ਸਬੰਧੀ ਮੰਤਰ ।

स्वधाकर—[ਸ੍ਵਧਾਕਰ] ਪੁ. ਸ੍ਵਧਾ ਸ਼ਬਦ ਦਾ ਉੱਚਾਰਣ ।

स्वधिति—[ਸ੍ਵਧਿਤਿ] ਇ. ਬੱਜਰ ; ਕੁਹਾੜਾ ।

स्वधीत—[ਸ੍ਵਧੀਤ] ਵਿ. ਚੰਗੀ ਤਰ੍ਹਾਂ ਪੜ੍ਹਿਆ ਹੋਇਆ ।

स्वन—[ਸ੍ਵਨ] ਪੁ. ਧੁਨ, ਸ਼ਬਦ, ਅਵਾਜ਼ ; ਇਕ ਅਗਨੀ ।

स्वनामधन्य—[ਸ੍ਵਨਾਮਧਨ੍ਯ] ਵਿ. ਆਪਣੇ ਨਾਂ ਤੇ ਹੀ ਧੰਨ ਧੰਨ ਕਰਾਉਣ ਵਾਲਾ, ਮਹਾਂਪੁਰਸ਼ ।

स्वनामा—[ਸ੍ਵਨਾਮਾ] ਵਿ. ਜੋ ਆਪਣੇ ਨਾਂ ਤੋਂ ਉੱਘਾ ਹੋਵੇ, ਨਾਮੀ ।

स्वनित—[ਸ੍ਵਨਿਤ] ਪੁ. ਸ਼ਬਦ ; ਬੱਦਲਾਂ ਦੀ ਗੜਗੜਾਹਟ ; ਗਰਜ, ਦਹਾੜ ।

स्वन्न—[ਸ੍ਵੰਨ] ਪੁ. ਉੱਤਮ ਅੰਨ, ਚੰਗਾ ਭੋਜਨ ।

स्वप्न—[ਸ੍ਵਪ੍ਨ] ਪੁ. ਨੀਂਦਰ, ਨੀਂਦ ; ਸੁਪਨਾ, ਸੁਫਨਾ ; ਉਚੀ ਕਲਪਨਾ ;

स्वप्नदर्शन—[ਸ੍ਵਪ੍ਨਦਰ੍ਸ਼ਨ] ਵਿ. ਵੱਡੀਆਂ ਕਲਪਨਾਵਾਂ ਕਰਨ ਵਾਲਾ ; ਪੁ. ਸੁਪਨੇ ਵਿਚ ਦਰਸ਼ਨ ਕਰਨਾ ।

स्वप्नदोष—[ਸ੍ਵਪ੍ਨਦੋਸ਼] ਪੁ. ਨੀਂਦਰ ਦੀ ਹਾਲਤ ਵਿਚ ਵੀਰਜ-ਪਾਤ, ਇਹਤਲਾਮ ।

+स्वप्नाना—[ਸ੍ਵਪ੍ਨਾਨਾ] ਕ੍ਰਿ. ਸੁਫਨਾ ਦਿਖਾਉਣਾ ਜਾਂ ਦੇਖਣਾ ।

स्वप्नालु—[ਸ੍ਵਪ੍ਨਾਲੁ] ਵਿ. ਊਂਘਾਇਆ, ਜਿਸ ਨੂੰ ਨੀਂਦਰ ਆਉਂਦੀ ਹੋਵੇ, ਉਨੀਂਦਰਾ ।

+स्वबरन—[ਸ੍ਵਬਰਨ] ਪੁ. ਸੋਨਾ ।

+स्वबीज—[ਸ੍ਵਬੀਜ] ਪੁ. ਆਤਮਾ ।

स्वभाव—[ਸ੍ਵਭਾਵ] ਪੁ. ਆਦਤ, ਸੁਭਾ, ਮਿਜ਼ਾਜ ; ਮਨ ਦਾ ਖ਼ਿਆਲ ।

स्वभावत:—[ਸ੍ਵਭਾਵਤ:] ਅਵ੍ਯ. ਸਹਿਜੇ ਹੀ, ਸੁਭਾਵਕ ਹੀ ।

स्वभावसिद्ध—[ਸ੍ਵਭਾਵਸਿੱਧ] ਵਿ. ਸਹਿਜ ਸੁਭਾਏ ਹੋਣ ਵਾਲਾ, ਸੁਤੇਸਿੱਧ, ਸੁਭਾਵਕ ਤੌਰ ਤੇ ।

स्वभाविक—[ਸ੍ਵਭਾਵਿਕ] ਵਿ. ਵੇਖੋ ਸ੍ਵਾਭਾਵਿਕ (स्वाभाविक) ।

स्वभावोक्ति—[ਸ੍ਵਭਾਵੋਕ੍ਤਿ] ਇ. ਇਕ ਅਲੰਕਾਰ ।

स्वभू—[ਸ੍ਵਭੂ] ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ ; ਜੋ ਆਪਣੇ ਆਪ ਪੈਦਾ ਹੋਇਆ ਹੋਵੇ ।

स्वभूति—[ਸ੍ਵਭੂਤਿ] ਇ. ਆਪਣਾ ਕਲਿਆਣ ।

स्वयं—[ਸ੍ਵਯੰ] ਅਵ੍ਯ. ਆਪਣੇ ਆਪ ; ਖ਼ੁਦ, ਆਪੇ ।

स्वयंदत्त—[ਸ੍ਵਯੰਦੱਤ] ਪੁ. ਉਹ ਬਾਲਕ ਜੋ ਆਪਣੇ ਆਪ ਕਿਸੇ ਦਾ ਪੁੱਤਰ ਬਣ ਜਾਵੇ ; ਵਿ. ਜਿਸਨੇ ਆਪ ਆਪਣੇ ਆਪ ਨੂੰ ਦਿੱਤਾ ਹੋਵੇ ।

स्वयंदूत—[ਸ੍ਵਯੰਦੂਤ] ਪੁ. ਉਹ ਨਾਇਕ ਜੋ ਆਪਣਾ ਪ੍ਰੇਮ ਨਾਇਕਾ ਕੋਲ ਆਪ ਹੀ ਪ੍ਰਗਟ ਕਰੇ ।

स्वयंदूती—[ਸ੍ਵਯੰਦੂਤੀ] ਇ. ਉਹ ਨਾਇਕਾ ਜੋ ਆਪਣੀ ਪ੍ਰੀਤ ਨਾਇਕ ਕੋਲ ਆਪ ਹੀ ਪਰਗਟ ਕਰੇ ।

स्वयंप्रकाश—[ਸ੍ਵਯੰਪ੍ਰਕਾਸ਼] ਵਿ. ਜੋ ਆਪਣੇ ਆਪ ਹੀ ਚਮਕੇ ; ਪੁ. ਪਰਮਾਤਮਾ, ਰੱਬ ।

स्वयंप्रमाण—[ਸ੍ਵਯੰਪ੍ਰਮਾਣ] ਇ. ਜਿਸ ਲਈ ਦੂਸਰੇ ਪ੍ਰਮਾਣ ਦੀ ਲੋੜ ਨਾ ਹੋਵੇ ।

स्वयंभू—[ਸ੍ਵਯੰਭੂ] ਪੁ. ਬ੍ਰਹਮਾ ; ਵਿਸ਼ਨੂੰ ; ਸ਼ਿਵ ; ਕਾਮਦੇਵ ; ਕਾਲ ; ਵਿ. ਜੋ ਆਪਣੇ ਆਪ ਪੈਦਾ ਹੋਇਆ ਹੋਵੇ ।

स्वयंवर—[ਸ੍ਵਯੰਵਰ] ਪੁ. ਹਿੰਦੁਸਤਾਨ ਦੀ ਇਕ ਪੁਰਾਣੀ ਰੀਤ ਜਿਸ ਵਿਚ ਵਿਆਹ ਜੋਗ ਲੜਕੀ ਕੁਝ ਇਕੱਠੇ ਹੋਏ ਲੋਕਾਂ ਵਿੱਚੋਂ ਆਪਣਾ ਪਤੀ ਚੁਣ ਲੈਂਦੀ ਸੀ ।

स्वयंवरण—[ਸ੍ਵਯੰਵਰਣ] ਪੁ. ਆਪਣਾ ਪਤੀ ਆਪ ਚੁਣਨ ਦਾ ਭਾਵ, ਸਵੰਬਰ ।

स्वयंवरा—[ਸ੍ਵਯੰਵਰਾ] ਇ. ਆਪਣਾ ਪਤੀ ਆਪ ਚੁਣਨ ਵਾਲੀ ਲੜਕੀ ।

स्वयंसिद्ध—[ਸ੍ਵਯੰਸਿੱਧ] ਵਿ. ਜਿਸ ਦੀ ਸਿੱਧੀ ਲਈ ਦੂਜੇ ਪ੍ਰਮਾਣ ਦੀ ਲੋੜ ਨਾ ਹੋਵੇ ।

स्वयंसेवक—[ਸ੍ਵਯੰਸੇਵਕ] ਪੁ. ਜੋ ਬਿਨਾਂ ਇਨਾਮ ਜਾਂ ਤਨਖਾਹ ਦੇ ਕੋਈ ਕੰਮ ਕਰਦਾ ਹੋਵੇ, ਵਲੰਟੀਅਰ ।

स्वर्—[ਸ੍ਵਰ੍] ਪੁ. ਸਵਰਗ ; ਪਰਲੋਕ ; ਅਕਾਸ਼ ।

स्वर—[ਸ੍ਵਰ] ਪੁ. ਅਵਾਜ਼, ਸ਼ਬਦ ; ਰਾਗ, ਗੀਤ ਸੰਗੀਤ ਵਿਚ

ਸਾ, ਰੇ, ਗਾ ਆਦਿ ਸੱਤ ਸੁਰ ; ਵਿਆਕਰਣ ਅਨੁਸਾਰ ਹਿੰਦੀ ਦੇ ਗਿਆਰਾਂ ਅੱਖਰਾਂ ਨੂੰ ਸੁਰ ਆਖਦੇ ਹਨ ਜੋ ਕਿ 'ਅ, ਆ' ਆਦਿ ਹਨ ।

**स्वरक्षय**—[ਸ੍ਵਰਕ੍ਸ਼ਯ] ਪੁ. ਗਲਾ ਬੈਠਣ ਦੀ ਬੀਮਾਰੀ ।

**स्वरनादी**—[ਸ੍ਵਰਨਾਦੀ] ਪੁ. ਮੂੰਹ ਨਾਲ ਵਜਾਉਣ ਦਾ ਵਾਜਾ ।

**स्वरभंग (स्वरभङ्ग)**—[ਸ੍ਵਰਭੰਗ] ਪੁ. ਗਲਾ ਬੈਠਣ ਅਤੇ ਸਾਫ ਅਵਾਜ਼ ਨਾ ਨਿਕਲਣ ਦਾ ਰੋਗ ।

**स्वरभंगी (स्वरभङ्गी)**—[ਸ੍ਵਰਭੰਗੀ] ਪੁ. ਜਿਸ ਵਿਅਕਤੀ ਦਾ ਗਲਾ ਬੈਠ ਗਿਆ ਹੋਵੇ ।

**स्वरमंडल (स्वरमण्डल)**—[ਸ੍ਵਰਮੰਡਲ] ਪੁ. ਇਕ ਤਰ੍ਹਾਂ ਦਾ ਵਾਜਾ ਜਿਸ ਵਿਚ ਤਾਰਾਂ ਲਗੀਆਂ ਹੋਈਆਂ ਹੁੰਦੀਆਂ ਹਨ ।

**स्वरलासिका**—[ਸ੍ਵਰਲਾਸਿਕਾ] ਇ. ਮੁਰਲੀ, ਬਾਂਸਰੀ ।

**स्वरस**—[ਸ੍ਵਰਸ] ਪੁ. ਫਲ, ਫੁੱਲ ਅਤੇ ਪੱਤੀਆਂ ਨੂੰ ਕੁੱਟ-ਪੀਹ ਕੇ ਕੱਢਿਆ ਹੋਇਆ ਰਸ ।

**स्वरसादि**—[ਸ੍ਵਰਸਾਦਿ] ਪੁ. ਕਾੜ੍ਹਾ ।

**स्वरांत**—[ਸ੍ਵਰਾਂਤ] ਵਿ. ਜਿਸ ਦੇ ਅੰਤ ਵਿਚ ਕੋਈ ਸ੍ਵਰ ਹੋਵੇ ।

**स्वराज्य**—[ਸ੍ਵਰਾਜ੍ਯ] ਪੁ. ਉਹ ਰਾਜ ਜਿਥੇ ਲੋਕੀ ਹੀ ਹਕੂਮਤ ਕਰਨ, ਸ੍ਵਰਾਜ, ਸੁਰਾਜ ।

**स्वरापगा**—[ਸ੍ਵਰਾਪਗਾ] ਇ. ਅਕਾਸ਼ ਗੰਗਾ ।

**स्वराष्ट्र**—[ਸ੍ਵਰਾਸ਼੍ਟ੍ਰ] ਪੁ. ਆਪਣਾ ਰਾਜ, ਆਪਣਾ ਦੇਸ਼ ।

**स्वरुचि**—[ਸ੍ਵਰੁਚਿ] ਪੁ. ਆਪਣੀ ਇੱਛਿਆ, ਆਪਣੀ ਮਰਜ਼ੀ, ਨਿਜੀ ਰੁਚੀ ।

**स्वरूप**—[ਸ੍ਵਰੂਪ] ਪੁ. ਸ਼ਕਲ, ਸੂਰਤ ; ਤਸਵੀਰ ; ਸਭਾ ; ਦੇਵਤਿਆਂ ਆਦਿ ਦਾ ਧਾਰਣ ਕੀਤਾ ਰੂਪ, ਸਾਂਗ ।

**स्वरूपज्ञ**—[ਸ੍ਵਰੂਪਗ੍ਯ] ਪੁ. ਵਿਦਵਾਨ, ਪੰਡਿਤ ; ਵਿ. ਪਰਮਾਤਮਾ ਦਾ ਰੂਪ ਪਛਾਨਣ ਵਾਲਾ ।

**स्वरूपवान्**—[ਸ੍ਵਰੂਪਵਾਨ੍] ਵਿ. ਸੁੰਦਰ, ਸੋਹਣਾ ।

**स्वरूपी**—[ਸ੍ਵਰੂਪੀ] ਵਿ. ਜਿਸ ਨੇ ਕਿਸੇ ਦਾ ਰੂਪ ਧਾਰਨ ਕੀਤਾ ਹੋਵੇ, ਸਾਂਗ ਬਣਾਉਣ ਵਾਲਾ ।

**स्वरोद**—[ਸ੍ਵਰੋਦ] ਪੁ. ਇਕ ਕਿਸਮ ਦਾ ਸਾਜ਼, ਸਰੋਦ ।

**स्वरोदय**—[ਸ੍ਵਰੋਦਯ] ਪੁ. ਉਹ ਸ਼ਾਸਤਰ ਜਿਸ ਵਿਚ ਸੁਰ ਨਾਲ ਹੀ ਮਾੜਾ ਚੰਗਾ ਫਲ ਦਸਿਆ ਜਾਵੇ ।

**स्वर्ग**—[ਸ੍ਵਰ੍ਗ] ਪੁ. ਦੇਵਲੋਕ ; ਉਹ ਥਾਂ ਜਿੱਥੇ ਦੁੱਖ ਦਾ ਲੇਸ਼ ਨਾ ਹੋਵੇ ; ਪਰਮਾਤਮਾ ; ਅਕਾਸ਼ ; ਸੁੱਖ ।

**स्वर्गगामी**—[ਸ੍ਵਰ੍ਗਗਾਮੀ] ਵਿ. ਸ੍ਵਰਗ ਨੂੰ ਜਾਣ ਵਾਲਾ ; ਮਰਿਆ ਹੋਇਆ ।

**स्वर्गंगा**—[ਸ੍ਵਰ੍ਗੰਗਾ] ਇ. ਅਕਾਸ਼-ਗੰਗਾ ।

**स्वर्गपति**—[ਸ੍ਵਰ੍ਗਪਤਿ] ਪੁ. ਇੰਦਰ ਦੇਵਤਾ ।

**स्वर्गपुरी**—[ਸ੍ਵਰ੍ਗਪੁਰੀ] ਇ. ਇੰਦਰਪੁਰੀ, ਅਮਰਾਵਤੀ ।

**स्वर्गपुष्प**—[ਸ੍ਵਰ੍ਗਪੁਸ਼੍ਪ] ਪੁ. ਲੌਂਗ ।

**स्वर्गलोक**—[ਸ੍ਵਰ੍ਗਲੋਕ] ਪੁ. ਸ੍ਵਰਗ ।

**स्वर्गवधू**—[ਸ੍ਵਰ੍ਗਵਧੂ] ਇ. ਅਪਸਰਾ, ਪਰੀ ।

**स्वर्गवास**—[ਸ੍ਵਰ੍ਗਵਾਸ] ਪੁ. ਮਰਨਾ, ਚਲਾਣਾ ਕਰਨਾ ।

**स्वर्गवासी**—[ਸ੍ਵਰ੍ਗਵਾਸੀ] ਵਿ. ਜੋ ਮਰ ਗਿਆ ਹੋਵੇ ।

**स्वर्गी**—[ਸ੍ਵਰ੍ਗੀ] ਪੁ. ਦੇਵਤਾ ; ਵਿ. ਸ੍ਵਰਗ ਪਹੁੰਚਿਆ ਹੋਇਆ ; ਸ੍ਵਰਗ ਸਬੰਧੀ ।

**स्वर्गीय**—[ਸ੍ਵਰ੍ਗੀਯ] ਵਿ. ਸ੍ਵਰਗ ਦਾ ; ਸ੍ਵਰਗ ਵਿਚ ਰਹਿਣ ਵਾਲਾ ।

**स्वर्जि**—[ਸ੍ਵਰ੍ਜਿ]
**स्वर्जिक**—[ਸ੍ਵਰ੍ਜਿਕ] ਇ. ਪੁ. ਜੌਂਖਾਰ ; ਸੋਰਾ ।

**स्वर्ण**—[ਸ੍ਵਰ੍ਣ] ਪੁ. ਸੋਨਾ ; ਧਤੂਰਾ ; ਨਾਗ ਕੇਸਰ ; ਇ ਨਦੀ ।

**स्वर्णकाय**—[ਸ੍ਵਰ੍ਣਕਾਯ] ਪ. ਗਰੁੜ ।

**स्वर्णकार**—[ਸ੍ਵਰ੍ਣਕਾਰ] ਪੁ. ਸੁਨਿਆਰ ।

**स्वर्णकूट**—[ਸ੍ਵਰ੍ਣਕੂਟ] ਪੁ. ਹਿਮਾਲੇ ਪਹਾੜ ਦੀ ਇਕ ਚੋਟੀ ਦਾ ਨਾਂ ।

**स्वर्णगिरि**—[ਸ੍ਵਰ੍ਣਗਿਰਿ] ਪੁ. ਸੁਮੇਰ ਪਰਬਤ, ਸੋਨੇ ਦਾ ਪਹਾੜ ।

**स्वर्णचूड़**—[ਸ੍ਵਰ੍ਣਚੂੜ] ਪੁ. ਨੀਲ ਕੰਠ ਪੰਛੀ ; ਮੁਰਗਾ ।

**स्वर्णज**—[ਸ੍ਵਰ੍ਣਜ] ਪੁ. ਸੋਨਾਮੱਖੀ ; ਰਾਂਗਾ (ਧਾਤ) ।

**स्वर्णजातिका**—[ਸ੍ਵਰ੍ਣਜਾਤਿਕਾ] ਇ. ਪੀਲੀ ਚਮੇਲੀ ।

**स्वर्णजीवी**—[ਸ੍ਵਰ੍ਣਜੀਵੀ] ਪੁ. ਸੁਨਿਆਰ ।

**स्वर्णद**—[ਸ੍ਵਰ੍ਣਦ] ਵਿ. ਸੋਨਾ ਦਾਨ ਕਰਨ ਵਾਲਾ ਜਾਂ ਦੇਣ ਵਾਲਾ ।

**स्वर्णद्रु**—[ਸ੍ਵਰ੍ਣਦ੍ਰੁ] ਪੁ. ਅਮਲਤਾਸ ।

**स्वर्णनिभ**—[ਸ੍ਵਰ੍ਣਨਿਭ] ਪੁ. ਸੋਨਾ ਗੇਰੂ ।

**स्वर्णपक्ष**—[ਸ੍ਵਰ੍ਣਪਕ੍ਸ਼] ਪੁ. ਗਰੁੜ ।

**स्वर्णपत्र**—[ਸ੍ਵਰ੍ਣਪਤ੍ਰ] ਪੁ. ਸੋਨੇ ਦਾ ਵਰਕ ।

**स्वर्णपर्पटी**—[ਸ੍ਵਰ੍ਣਪਰ੍ਪਟੀ] ਇ. ਸੰਗਰੈਹਿਣੀ ਰੋਗ ਦੀ ਇਕ ਦੇਸੀ ਦਵਾਈ ।

**स्वर्णभूषण**—[ਸ੍ਵਰ੍ਣਭੂਸ਼ਣ] ਪੁ. ਸੋਨੇ ਦਾ ਗਹਿਣਾ ।

**स्वर्णमाक्षिक**—[ਸ੍ਵਰ੍ਣਮਾਕ੍ਸ਼ਿਕ] ਪੁ. ਸੋਨਾ ਮੱਖੀ ।

**स्वर्णमुद्रा**—[ਸ੍ਵਰ੍ਣਮੁਦ੍ਰਾ] ਇ. ਸੋਨੇ ਦਾ ਸਿੱਕਾ, ਅਸ਼ਰਫ਼ੀ, ਗਿੰਨੀ ।

**स्वर्णलता**—[ਸ੍ਵਰ੍ਣਲਤਾ] ਇ. ਮਾਲਕੰਗਣੀ, ਇਕ ਤਰ੍ਹਾਂ ਦੀ ਵੇਲ ।

**स्वर्णाकरा**—[ਸ੍ਵਰ੍ਣਾਕਰ] ਪੁ. ਸੋਨੇ ਦੀ ਖਾਣ ।

**स्वर्णाभ**—[ਸ੍ਵਰ੍ਣਾਭ] ਪੁ. ਹਰਤਾਲ ।

स्वर्णारि—[ਸ੍ਵਰ੍ਣਾਰਿ] ਪੁ. ਗੰਧਕ ; ਸੀਸਾ ।

स्वर्णिका—[ਸ੍ਵਰ੍ਣਿਕਾ] ਇ. ਧਣੀਆ ।

स्वर्धुनी—[ਸ੍ਵਰ੍ਧੁਨੀ] ਇ. ਗੰਗਾ ।

स्वर्नगरी—[ਸ੍ਵਰ੍ਨਗਰੀ] ਇ. ਇੰਦਰਪੁਰੀ, ਅਮਰਾਵਤੀ ।

स्वर्पति—[ਸ੍ਵਰ੍ਪਤਿ] ਪੁ. ਸ੍ਵਰਗ ਦਾ ਮਾਲਕ, ਇੰਦਰ ਦੇਵਤਾ ।

स्वल्प—[ਸ੍ਵਲ੍ਪ] ਵਿ. ਮਾਮੂਲੀ, ਥੋੜਾ, ਬਹੁਤ ਥੋੜਾ ; ਸੰਖੇਪ ।

स्वल्पकेसर—[ਸ੍ਵਲ੍ਪਕੇਸ਼ਰ] ਪੁ. ਕਚਨਾਰ ।

स्वल्पकेशी—[ਸ੍ਵਲ੍ਪਕੇਸ਼ੀ] ਪੁ. ਜਿਸ ਦੇ ਵਾਲ ਬਹੁਤ ਘਟ ਹੋਣ ।

स्वल्पजंबुक—[ਸ੍ਵਲ੍ਪਜੰਬੁਕ] ਪੁ. ਲੂਮੜੀ ।

स्ववश—[ਸ੍ਵਵਸ਼] ਵਿ. ਜੋ ਆਪਣੇ ਵੱਸ ਵਿਚ ਹੋਵੇ ; ਇੰਦ੍ਰੀਆਂ ਨੂੰ ਜਿੱਤ ਲੈਣ ਵਾਲਾ ।

स्ववासिनी—[ਸ੍ਵਵਾਸਿਨੀ] ਇ. ਆਪਣੇ ਪੇਕੇ ਘਰ ਰਹਿਣ ਵਾਲੀ ਤੀਵੀਂ ।

स्वसंवेदन—[ਸ੍ਵਸੰਵੇਦਨ] ਪੁ. ਆਪਣਾ ਅਨੁਭਵ ।

स्वसंवेद्य—[ਸ੍ਵਸੰਵੇਦ੍ਯ] ਵਿ. ਜਿਹੜਾ ਆਪਣੇ ਹੀ ਤਜਰਬੇ ਜੋਗ ।

स्वसमुत्थ—[ਸ੍ਵਸਮੁੱਥ] ਵਿ. ਸੁਭਾਵਕ, ਕੁਦਰਤੀ ।

स्वसा—[ਸ੍ਵਸਾ] ਇ. ਭੈਣ ।

+स्वसुर—[ਸ੍ਵਸੁਰ] ਪੁ. ਸਹੁਰਾ ।

+स्वसुराल—[ਸ੍ਵਸੁਰਾਲ] ਪੁ. ਸਹੁਰਾ ਘਰ ।

स्वस्ति—[ਸ੍ਵਸ੍ਤਿ] ਅਵ੍ਯ. ਇਕ ਅਸ਼ੀਰਵਾਦ ਦਾ ਸ਼ਬਦ ; ਇ. ਕਲਿਆਣ, ਮੰਗਲ, ਸੁਖ ।

स्वस्तिक—[ਸ੍ਵਸ੍ਤਿਕ] ਪੁ. ਇਕ ਕਿਸਮ ਦਾ ਸਾਗ ; ਲਸਣ ; ਹਠਜੋਗ ਦਾ ਇਕ ਆਸਣ ; ਚੌਰਸਤਾ ; ਮੂਲੀ ; ਸੱਪ ਦੇ ਫਣ ਪੁਰ ਦੀ ਲਕੀਰ ; ਇਕ ਕਿਸਮ ਦਾ ਨਿਸ਼ਾਨ ਜੋ ਵਿਆਹ ਅਤੇ ਤਿਉਹਾਰਾਂ ਵੇਲੇ ਬਣਾਕੇ ਪੂਜਦੇ ਹਨ ।

स्वस्तिका—[ਸ੍ਵਸ੍ਤਿਕਾ] ਇ. ਚਮੇਲੀ ।

स्वस्तिवाचन—[ਸ੍ਵਸ੍ਤਿਵਾਚਨ] ਪੁ. ਵਿਆਹ ਆਦਿਕ ਅਰੰਭਣ ਸਮੇਂ ਕੀਤਾ ਜਾਣ ਵਾਲਾ ਧਾਰਮਕ ਕਰਮ ।

स्वस्तिवाद—[ਸ੍ਵਸ੍ਤਿਵਾਦ] ਪੁ. ਅਸ਼ੀਰਵਾਦ ।

स्वस्त्ययन—[ਸ੍ਵਸ੍ਤ੍ਯਯਨ] ਪੁ. ਉਹ ਕਰਮ ਜਿਸ ਦੇ ਕਰਨ ਤੇ ਪਾਪ ਦਾ ਨਾਸ਼ ਅਤੇ ਪੁੰਨ ਦੀ ਪ੍ਰਾਪਤੀ ਹੋਵ ।

स्वस्थ—[ਸ੍ਵਸ੍ਥ] ਵਿ. ਜਿਸ ਦੀ ਸਿਹਤ ਚੰਗੀ ਹੋਵੇ, ਤੰਦਰੁਸਤ, ਸਿਹਤਮੰਦ ।

स्वस्थान—[ਸ੍ਵਸ੍ਥਾਨ] ਪੁ. ਆਪਣੀ ਜਗ੍ਹਾ ;

स्वस्रीय—[ਸ੍ਵਸ੍ਰੀਯ] ਪੁ. ਭੈਣ ਦਾ ਪੁੱਤਰ, ਭਾਣਜਾ, ਭਣੇਵਾਂ ।

स्वस्रीया—[ਸ੍ਵਸ੍ਰੀਯਾ] ਇ. ਭੈਣ ਦੀ ਲੜਕੀ, ਭਾਣਜੀ ।

स्वांग (स्वाङ्ग)—[ਸ੍ਵਾਂਗ] ਪੁ. ਨਕਲ, ਸਾਂਗ ।

स्वागत—[ਸ੍ਵਾਗਤ] ਪੁ. 'ਜੀ ਆਇਆਂ ਨੂੰ' ਕਹਿਣਾ, ਸੁਆਗਤ ।

स्वागतकारिणी सभा—[ਸ੍ਵਾਗਤਕਾਰਿਣੀ ਸਭਾ] ਇ. ਸੁਆਗਤੀ-ਸਭਾ ।

स्वागतपतिका—[ਸ੍ਵਾਗਤਪਤਿਕਾ] ਇ. ਉਹ ਨਾਇਕਾ ਜੋ ਆਪਣੇ ਪਤੀ ਦੇ ਪਰਦੇਸੋਂ ਆਉਣ ਤੇ ਖੁਸ਼ ਹੁੰਦੀ ਹੈ ।

स्वागतप्रिया—[ਸ੍ਵਾਗਤਪ੍ਰਿਯਾ] ਪੁ. ਉਹ ਨਾਇਕ ਜੋ ਆਪਣੀ ਪਿਆਰੀ ਦੇ ਆਉਣ ਤੇ ਖੁਸ਼ ਹੁੰਦਾ ਹੈ ।

स्वागता—[ਸ੍ਵਾਗਤਾ] ਇ. ਇਕ ਛੰਦ ਦਾ ਨਾਂ ।

स्वागतिक—[ਸ੍ਵਾਗਤਿਕ] ਵਿ. ਸੁਆਗਤ ਕਰਨ ਵਾਲਾ ।

स्वाति—[ਸ੍ਵਾਤਿ] ਇ. ਸੂਰਜ ਦੀ ਇਕ ਵਹੁਟੀ, ਪੰਦਰ੍ਹਵਾਂ ਨਛੱਤਰ ਜਿਸ ਦੀ ਬੂੰਦ ਨਾਲ ਮੋਤੀ ਬਣਦਾ ਹੈ ਤੇ ਜਿਸ ਬੂੰਦ ਨਾਲ ਚਾਤ੍ਰਿਕ ਤ੍ਰੇਹ ਮਿਟਾਉਂਦਾ ਹੈ ।

स्वातिपंथ, (स्वातिपन्थ)—[ਸ੍ਵਾਤਿਪੰਥ] ਪੁ. ਅਕਾਸ਼ਗੰਗਾ ।

स्वातिसुत, स्वातिसुवन—[ਸ੍ਵਾਤਿਸੁਤ, ਸ੍ਵਾਤਿਸੁਵਨ] ਪੁ. ਮੋਤੀ ।

स्वात्मवध—[ਸ੍ਵਾਤ੍ਮਵਧ] ਪੁ. ਆਤਮ ਹੱਤਿਆ, ਖੁਦਕਸ਼ੀ ।

स्वाद—[ਸ੍ਵਾਦ] ਪੁ. ਰਸ ਦਾ ਅਨੁਭਵ, ਮਜ਼ਾ, ਰਸ ; ਚਸਕਾ ; ਅਨੰਦ ।

स्वादक—[ਸ੍ਵਾਦਕ] ਪੁ. ਜ਼ਾਇਕਾ ਦੇਖਣ ਵਾਲਾ ਵਿਅਕਤੀ ।

स्वादन—[ਸ੍ਵਾਦਨ] ਪੁ. ਸੁਆਦ ਲੈਣ ਦਾ ਭਾਵ, ਮਜ਼ਾ ਲੈਣ ਦਾ ਭਾਵ ।

स्वादित—[ਸ੍ਵਾਦਿਤ] ਵਿ. ਸੁਆਦ ਵੇਖਿਆ ਹੋਇਆ, ਚੱਖਿਆ ਹੋਇਆ ; ਪ੍ਰਸੰਨ ਕੀਤਾ ਹੋਇਆ ।

स्वादिष्ट—[ਸ੍ਵਾਦਿਸ਼ਟ] ਵਿ. ਜੋ ਖਾਣ ਵਿਚ ਬਹੁਤ ਹੀ ਸੁਆਦ ਹੋਵੇ, ਜ਼ਾਇਕੇਦਾਰ, ਸੁਆਦੀ, ਸੁਆਦਲਾ ।

स्वादु—[ਸ੍ਵਾਦੁ] ਵਿ. ਸੁਆਦ, ਮਿੱਠਾ ; ਸੁੰਦਰ ; ਪਿਆਰਾ ।

स्वादुतिक्त—[ਸ੍ਵਾਦੁਤਿਕ੍ਤ] ਪੁ. ਪੀਲੂੰ ।

स्वादुधन्वा—[ਸ੍ਵਾਦੁਧਨ੍ਵਾ] ਪੁ. ਕਾਮਦੇਵ ।

स्वादुफला—[ਸ੍ਵਾਦੁਫਲਾ] ਇ. ਕੇਲਾ ; ਬੇਰ ; ਖਜੂਰ ; ਮਕੋਅ ।

स्वादुमूल—[ਸ੍ਵਾਦੁਮੂਲ] ਪੁ. ਗਾਜਰ ।

स्वादुरसा—[ਸ੍ਵਾਦੁਰਸਾ] ਇ. ਸਤਾਵਰ ; ਦਾਖ ; ਸ਼ਰਾਬ ।

स्वाद्य—[ਸ੍ਵਾਦ੍ਯ] ਵਿ. ਸੁਆਦ ਲੈਣ ਜੋਗ ।

हावभाव—[ਹਾਵਭਾਵ] ਪੁ. ਨਾਜ਼ ਨਖਰਾ, ਇਸਤ੍ਰੀਆਂ ਦੀਆਂ ਪੁਰਸ਼ਾਂ ਨੂੰ ਮੋਹ ਲੈਣ ਸਬੰਧੀ ਚੇਸ਼ਟਾਵਾਂ ।

+हावर—[ਹਾਵਰ] ਪੁ. ਇਕ ਤਰ੍ਹਾਂ ਦਾ ਰੁੱਖ ।

हावलाबावला—[ਹਾਵਲਾਬਾਵਲਾ] ਵਿ. ਝੱਲਾ, ਸੁਦਾਈ, ਪਾਗਲ ।

हाशिया—[ਹਾਸ਼ਿਯਾ] ਪੁ. ਕਿਨਾਰਾ ; ਕੰਢਾ ; ਮਗਜ਼ੀ ; ਕੰਨੀ ; ਪੁਸਤਕ ਦੇ ਕਿਨਾਰੇ ਤੇ ; ਇਕ ਪਾਸੇ ਛਡਿਆ ਹੋਇਆ ਥਾਂ, ਹਾਸ਼ੀਆ ।

हास—[ਹਾਸ] ਪੁ. ਹਾਸਾ, ਦਿਲਲਗੀ ; ਹਾਸ ਰਸ ਦਾ ਸਥਾਈ ਭਾਵ ।

हासक—[ਹਾਸਕ] ਪੁ. ਮਜ਼ਾਕੀਆ ; ਹਾਸੀ ।

हासनिक—[ਹਾਸਨਿਕ] ਪੁ. ਖੇਲ੍ਹ ਦਾ ਸਾਥੀ ।

हासशील—[ਹਾਸਸ਼ੀਲ] ਵਿ. ਹੱਸਣ ਵਾਲਾ, ਹਸਮੁਖ ।

हासिद—[ਹਾਸਿਦ] ਵਿ. ਈਰਖਾ ਕਰਨ ਵਾਲਾ, ਹਸਦ ਕਰਨ ਵਾਲਾ, ਈਰਖਾਲੂ ।

हासिल—[ਹਾਸਿਲ] ਵਿ. ਪ੍ਰਾਪਤ ; ਪੁ. ਪੈਦਾਵਾਰ ; ਮਾਲ ; ਮਸੂਲ, ਕਰ ; ਲਾਭ ; ਗਣਿਤ ਵਿਚ ਬਾਕੀ ਬਚਦਾ ਹਿੱਸਾ, ਹਾਸਲ ।

हासी—[ਹਾਸੀ] ਵਿ. ਹੱਸਣ ਵਾਲਾ ; ਮਜ਼ਾਕ ਕਰਨ ਵਾਲਾ ; ਚੌਂਸਕ ਪੈਦਾ ਕਰਨ ਵਾਲੀ ਸਫੈਦੀ ਵਾਲਾ ।

हास्य—[ਹਾਸ੍ਯ] ਪੁ. ਹੱਸਣ ਦੀ ਕਿਰਿਆ ; ਇਕ ਰਸ ; ਵਿ. ਹੱਸਣ ਜੋਗ ।

हास्यरस—[ਹਾਸ੍ਯਰਸ] ਪੁ. ਇਕ ਰਸ (ਸਾਹਿਤ), ਹਾਸ-ਰਸ ।

हास्यास्पद—[ਹਾਸ੍ਯਾਸ੍ਪਦ] ਵਿ. ਹੱਸਣ ਯੋਗ, ਜਿਸ ਨੂੰ ਵੇਖ ਕੇ ਲੋਕ ਹੱਸ ਪੈਣ ।

हाहंत (हाहान्त)—[ਹਾਹੰਤ] ਅਵ੍ਯ. ਬਹੁਤ ਜ਼ਿਆਦਾ ਅਫ਼-ਸੋਸ ਸੂਚਕ ਸ਼ਬਦ ।

हाहा—[ਹਾਹਾ] ਪੁ. ਇਕ ਗੰਧਰਵ ; ਹੱਸਣ ਦਾ ਸ਼ਬਦ ; ਗਿੜਗਿੜਾਉਣ ਦਾ ਸ਼ਬਦ ।

हाहाकार—[ਹਾਹਾਕਾਰ] ਪੁ. ਘਬਰਾਹਟ ਦਾ ਰੌਲਾ, ਲੜਾਈ ਵੇਲੇ ਦਾ ਰੌਲਾ, ਹਾਇ ਹਾਇ ਸ਼ਬਦ ਕਰਨ ਤੋਂ ਭਾਵ ਹਾਹਾ-ਕਾਰ ।

हाही—[ਹਾਹੀ] ਇ. ਕੁਝ ਪ੍ਰਾਪਤ ਕਰਨ ਲਈ ਬਹੁਤ ਬੇਚੈਨ ਹੋਣ ਦਾ ਭਾਵ, ਬਹੁਤ ਜ਼ਿਆਦਾ ਲੋਭ ।

+हाहू—[ਹਾਹੂ] ਪੁ. ਹਲਚਲ ; ਰੌਲਾਰੱਪਾ ।

हाहूबेर—[ਹਾਹੂਬੇਰ] ਪੁ. ਜੰਗਲੀ ਬੇਰ, ਝਾੜੀਆਂ ਦੇ ਬੇਰ ।

हिंकरना—[ਹਿੰਕਰਨਾ] ਕ੍ਰਿ. ਘੋੜੇ ਦਾ ਹਿਨਹਿਨਾਉਣਾ ; (ਗਾਂ ਦਾ) ਰੰਭਣਾ ।

हिंकार (हिङ्कार)—[ਹਿੰਕਾਰ] ਪੁ. ਗਊ ਦੇ ਰੰਭਣ ਦਾ ਸ਼ਬਦ ; ਬਾਘ ਦੀ ਬੋਲੀ ; ਬਘਿਆੜ ।

हिंग—[ਹਿੰਗ] ਪੁ. ਵੇਖੋ ਹੀਂਗ (हींग) ।

हिंगली—[ਹਿੰਗਲੀ] ਇ. ਇਕ ਕਿਸਮ ਦਾ ਤਮਾਕੂ ।

हिंगोट—[ਹਿੰਗੋਟ] ਪੁ. ਇਕ ਰੁੱਖ ।

हिंडोरी (हिण्डोरी)—[ਹਿੰਡੋਰੀ] ਇ. ਵੇਖੋ ਹਿੰਡੋਲ (हिंडोल) ।

हिंडोल, हिंडोलना, हिंडोला—[ਹਿੰਡੋਲ, ਹਿੰਡੋਲਨਾ, ਹਿੰਡੋਲਾ] ਪੁ. ਪਾਲਨਾ, ਝੂਲਾ ।

हिंद—[ਹਿੰਦ] ਪੁ. ਭਾਰਤ, ਹਿੰਦੁਸਤਾਨ ।

हिंदवाना—[ਹਿੰਦਵਾਨਾ] ਪੁ. ਮਤੀਰਾ, ਤਰਬੂਜ਼ ।

हिंदवी—[ਹਿੰਦਵੀ] ਇ. ਹਿੰਦੀ ਬੋਲੀ ਦਾ ਪੁਰਾਣਾ ਨਾਂ ।

हिंदी—[ਹਿੰਦੀ] ਇ. ਭਾਰਤ ਦੀ ਰਾਸ਼ਟਰ ਭਾਸ਼ਾ, ਹਿੰਦੀ ; ਭਾਰਤਵਾਸੀ ; ਵਿ. ਹਿੰਦੁਸਤਾਨ ਦਾ, ਹਿੰਦ ਦਾ ।

हिंदुस्तान—[ਹਿੰਦੁਸ੍ਤਾਨ] ਪੁ. ਭਾਰਤ, ਹਿੰਦ ਦੇਸ਼, ਹਿੰਦੁਸਤਾਨ ।

हिंदुस्तानी—[ਹਿੰਦੁਸ੍ਤਾਨੀ] ਵਿ. ਭਾਰਤ ਦੇ ਰਹਿਣ ਵਾਲਾ ; ਹਿੰਦੁਸਤਾਨ ਦਾ, ਭਾਰਤੀ ।

हिंदुस्थान—[ਹਿੰਦੁਸ੍ਥਾਨ] ਪੁ. ਭਾਰਤ, ਹਿੰਦ, ਹਿੰਦੁਸਤਾਨ ।

हिंदू—[ਹਿੰਦੂ] ਵਿ. ਸਿੱਧੇ ਜਾਂ ਅਸਿੱਧੇ ਤੌਰ ਤੇ ਵੇਦਾਂ ਵਿਚ ਦੱਸੇ ਗਏ ਵਿਚਾਰਾਂ ਦੇ ਆਧਾਰ ਤੇ ਬਣੇ ਆਚਾਰ ਵਿਵਹਾਰ, ਰੀਤੀ-ਨੀਤੀ, ਸਮਾਜ ਵਿਵਸਥਾ, ਧਰਮ ਆਦਿ ਵਿਚ ਕਿਸੇ ਨਾ ਕਿਸੇ ਰੂਪ ਵਿਚ ਵਿਸ਼ਵਾਸ ਰੱਖਣ ਵਾਲਾ ਵਿਅਕਤੀ ।

हिंदुकुश—[ਹਿੰਦੂਕੁਸ਼] ਪੁ. ਅਫਗਾਨਿਸਤਾਨ ਦੇ ਉੱਤਰ ਵਿਚ ਪਹਾੜਾਂ ਦੀ ਲੜੀ ।

हिंदोरना—[ਹਿੰਦੋਰਨਾ] ਕ੍ਰਿ. ਕਿਸੇ ਦ੍ਰਵ ਜਾਂ ਤਰਲ ਪਦਾਰਥ ਨੂੰ ਹੱਥ ਨਾਲ ਹਿਲਾਉਣਾ, ਫੈਂਟਣਾ, ਘੰਗੋਲਨਾ, ਘਚੋਲਨਾ ।

हिंदोस्तान—[ਹਿੰਦੋਸ੍ਤਾਨ] ਪੁ. ਵੇਖੋ ਹਿੰਦੁਸ੍ਤਾਨ (हिंदुस्तान) ।

हिंदोस्तानी—[ਹਿੰਦੋਸ੍ਤਾਨੀ] ਵਿ. ਪੁ. ਇ. ਵੇਖੋ ਹਿੰਦੁਸ੍ਤਾਨੀ (हिंदुस्तानी) ।

+हियां—[ਹਿੰਯਾਂ] ਅਵ੍ਯ. ਇੱਥੇ, ਇਸੇ ਦਾ ।

+हिंव, हिंवार—[ਹਿੰਵ, ਹਿੰਵਾਰ] ਪੁ. ਬਰਫ ।

हिंस—[ਹਿੰਸ] ਇ. ਘੋੜੇ ਦਾ ਹਿਨਹਿਨਾਉਣਾ, ਹਿਨਹਿਨਾਹਟ ।

हिंसक—[ਹਿੰਸਕ] ਵਿ. ਹੱਤਿਆਰਾ, ਕਾਤਲ ; ਨੁਕਸਾਨ ਪੁਚਾਉਣ ਵਾਲਾ ; ਪੁ. ਦੁਸ਼ਮਣ ; ਮਾਸਖੋਰ ਜਾਨਵਰ ।

हिंसन—[ਹਿੰਸਨ] ਪੁ. ਜੀਵਾਂ ਦਾ ਕਤਲ, ਜਾਨੋਂ ਮਾਰਨ ਦਾ ਕੰਮ, ਹਿੰਸਾ ; ਜੀਵਾਂ ਨੂੰ ਪੀੜ ਦੇਣ ਦਾ ਭਾਵ ; ਬੁਰਾਈ ਕਰਨਾ ਜਾਂ ਚਾਹੁਣ ਦਾ ਭਾਵ ।

हिंसनीय—[ਹਿੰਸਨੀਯ] ਵਿ. ਕਤਲ ਕਰਨ ਦੇ ਹਿੰਸਾ-ਯੋਗ।

हिंसा—[ਹਿੰਸਾ] ਇ. ਕਿਸੇ ਨੂੰ ਜਾਨੋਂ ਮਾਰਨ ਦਾ ਭਾਵ, ਕਤਲ, ਹੱਤਿਆ, ਖ਼ੂਨ ; ਹਾਨੀ ਪੁਚਾਉਣ ਦੀ ਕਿਰਿਆ।

हिंसाकर्म—[ਹਿੰਸਾਕਰਮ] ਪੁ. ਕਿਸੇ ਨੂੰ ਮਾਰਨ ਜਾਂ ਹਾਨੀ ਪੁਚਾਉਣ ਦਾ ਕੰਮ।

हिंसात्मक—[ਹਿੰਸਾਤ੍ਮਕ] ਵਿ. ਜਿਸ ਵਿਚ ਹਿੰਸਾ ਹੋਵੇ।

हिंसारु, हिंसालु, हिंसालुक—[ਹਿੰਸਾਰੁ, ਹਿੰਸਾਲੁ, ਹਿੰਸਾਲੁਕ] ਪੁ. ਜਾਨੋਂ ਮਾਰ ਮੁਕਾਉਣ ਵਾਲੇ ਸ਼ਿਕਾਰੀ ਆਦਿ ਪਸ਼ੂ ; ਵਿ. ਹਿੰਸਾ ਕਰਨ ਵਾਲਾ।

हिंस्र, हिंस्रक—[ਹਿੰਸ੍ਰ, ਹਿੰਸ੍ਰਕ] ਵਿ. ਖੂੰਖਾਰ, ਮਾਰਖੋਰ, ਹਿੰਸਕ।

+हिय, हिया—[ਹਿਅ, ਹਿਆ] ਪੁ. ਛਾਤੀ ; ਦਿਲ, ਹਿਰਦਾ।

+हियाव—[ਹਿਆਵ] ਪੁ. ਹਿੰਮਤ, ਹੌਂਸਲਾ।

हिकमत—[ਹਿਕਮਤ] ਇ. ਤੱਤ ਗਿਆਨ ; ਢੰਗ, ਚਾਲ ; ਚਤਰਾਈ ; ਤਦਬੀਰ ; ਉਸਤਾਦੀ ; ਹਕੀਮੀ ; ਕਿਫ਼ਾਇਤ, ਸੰਜਮ।

हिकमती—[ਹਿਕਮਤੀ] ਵਿ. ਤਦਬੀਰ ਸੋਚਣ ਵਾਲਾ ; ਚਾਲਾਕ, ਹੁਸ਼ਿਆਰ, ਚਤਰ ; ਕਿਫ਼ਾਇਤੀ, ਸੰਜਮੀ।

हिकायत—[ਹਿਕਾਯਤ] ਇ. ਕਥਾ, ਕਹਾਣੀ, ਬਾਤ।

हिंकल—[ਹਿੰਕਲ] ਪੁ. ਬੁੱਧ ਮਤ ਨੂੰ ਮੰਨਣ ਵਾਲੇ ਸੰਨਿਆਸੀਆਂ ਦਾ ਢੰਡ।

हिक्का—[ਹਿੱਕਾ] ਇ. ਹਿਚਕੀ ਦੀ ਬੀਮਾਰੀ ; ਹਿਚਕੀ ; ਆਪਸਟ ਧੁਨੀ।

हिचक—[ਹਿਚਕ] ਇ. ਝਿਜਕ, ਸੰਕੋਚ।

हिचकना—[ਹਿਚਕਨਾ] ਕ੍ਰਿ. ਹਿਚਕੀ ਲੈਣਾ ; ਝਿਜਕਣਾ, ਸੰਕੋਚ ਕਰਨਾ, ਹਿਚਕਿਚਾਉਣਾ।

हिचकिचाना—[ਹਿਚਕਿਚਾਨਾ] ਕ੍ਰਿ. ਹਿਚਕਿਚਾਉਣਾ, ਝਿਜਕਣਾ, ਸੰਕੋਚ ਕਰਨਾ।

हिचकिचाहट, हिचकिची—[ਹਿਚਕਿਚਾਹਟ, ਹਿਚਕਿਚੀ] ਇ. ਹਿਚਕਿਚਾਹਟ, ਝਿਜਕ, ਸੰਕੋਚ।

हिचकी—[ਹਿਚਕੀ] ਇ. ਹਿਚਕੀ।

हिचरमिचर—[ਹਿਚਰਮਿਚਰ] ਪੁ. ਅੱਗਾ ਪਿੱਛਾ, ਟਾਲਮਟੋਲ।

हिजड़ा—[ਹਿਜੜਾ] ਪੁ. ਵੇਖੋ ਹੀਜੜਾ (हीजड़ा)।

हिजरी—[ਹਿਜਰੀ] ਪੁ. ਮੁਸਲਮਾਨੀ ਸੰਮਤ ਜੋ 15 ਜੁਲਾਈ ਸੰਨ 622 ਈਸਵੀ ਅਤੇ ਬਿਕ੍ਰਮੀ ਸੰਮਤ 767 ਸੌਣ ਸੁਦੀ ਦੂਜ ਦੀ ਸੰਝ ਤੋਂ ਅਰੰਭ ਹੁੰਦਾ ਹੈ, ਜਿਸ ਦਿਨ ਮੁਹੰਮਦ ਸਾਹਿਬ ਮੱਕੇ ਤੋਂ ਮਦੀਨੇ ਨੂੰ ਹਿਜਰਤ ਤੇ ਗਏ ਸਨ।

हिजाब—[ਹਿਜਾਬ] ਪੁ. ਲੱਜਿਆ, ਸ਼ਰਮ, ਪਰਦਾ

हिज्जे—[ਹਿੱਜੇ] ਪੁ. ਕਿਸੇ ਸ਼ਬਦ ਦੇ ਅੱਖਰਾਂ ਨੂੰ ਮਾਤਰਾਂ ਸਮੇਤ ਕਹਿਣ ਦਾ ਭਾਵ।

हिज्र—[ਹਿਜ੍ਰ] ਪੁ. ਵਿਜੋਗ, ਜੁਦਾਈ, ਵਿਛੋੜਾ, ਹਿਜਰ।

हित—[ਹਿਤ] ਪੁ. ਲਾਭ, ਫ਼ਾਇਦਾ ; ਭਲਾਈ ; ਨਿਹੁੰ ; ਦੋਸਤੀ ; ਸਬੰਧੀ, ਰਿਸ਼ਤੇਦਾਰ ; ਵਿ. ਉਪਕਾਰੀ ; ਫ਼ਾਇਦੇ-ਮੰਦ ; ਪਿਆਰਾ ; ਅਨੁਕੂਲ, ਮਾਫ਼ਕ; ਅਵ੍ਯ. ਲਈ, ਵਾਸਤੇ, ਨਿਮਿੱਤ।

हितक—[ਹਿਤਕ] ਪੁ. ਬੱਚਾ, ਨਿੱਕਾ, ਨਿਆਣਾ, ਪਸ਼ੂ ਦਾ ਬੱਚਾ।

हितकर—[ਹਿਤਕਰ] ਵਿ. ਫ਼ਾਇਦੇਮੰਦ ; ਮਾਫ਼ਕ, ਸਿਹਤ ਲਈ ਅਨੁਕੂਲ।

हितकाम—[ਹਿਤਕਾਮ] ਪੁ. ਭਲਾਈ ਦੀ ਇੱਛਿਆ।

हितकारक, हितकारी—[ਹਿਤਕਾਰਕ, ਹਿਤਕਾਰੀ] ਵਿ. ਲਾਭ ਪੁਚਾਉਣ ਵਾਲਾ, ਭਲਾਈ ਕਰਨ ਵਾਲਾ, ਸੁਖ ਦੇਣ ਵਾਲਾ।

हितचिंतक (हित चिन्तक)—[ਹਿਤਚਿੰਤਕ] ਪੁ. ਭਲਾ ਚਾਹੁਣ ਵਾਲਾ।

हितचिंतन (हितचिन्तन)—[ਹਿਤਚਿੰਤਨ] ਪੁ. ਕਿਸੇ ਦੀ ਭਲਾਈ ਦੀ ਕਾਮਨਾ ਜਾਂ ਇੱਛਾ।

हितता—[ਹਿਤਤਾ] ਇ. ਭਲਾਈ ; ਮੰਗਲ ; ਲਾਭ ; ਸਨੇਹ।

हिताई—[ਹਿਤਾਈ] ਇ. ਨਾਤਾ, ਸੰਬੰਧ, ਰਿਸ਼ਤਾ ; ਹਿਤ ਕਰਨ ਦੀ ਇੱਛਾ।

+हिताना—[ਹਿਤਾਨਾ] ਕ੍ਰਿ. ਹਿਤਕਾਰੀ ਹੋਣਾ ; ਪ੍ਰੇਮ ਕਰਨਾ ; ਭਲਾਈ ਕਰਨਾ।

हितावह—[ਹਿਤਾਵਹ] ਵਿ. ਹਿਤਕਾਰੀ, ਕਲਿਆਣਕਾਰੀ।

हिताहित—[ਹਿਤਾਹਿਤ] ਪੁ. ਭਲਿਆਈ-ਬੁਰਿਆਈ, ਮੰਦਾ-ਚੰਗਾ, ਲਾਭ-ਹਾਣ।

हिती, हितू—[ਹਿਤੀ, ਹਿਤੂ] ਪੁ. ਭਲਿਆਈ ਕਰਨਾ ਜਾਂ ਚਾਹੁਣ ਵਾਲਾ ; ਮਿੱਤਰ, ਦੋਸਤ ; ਰਿਸ਼ਤੇਦਾਰ।

हितेच्छा—[ਹਿਤੇੱਛਾ] ਇ. ਭਲਿਆਈ ਦੀ ਚਾਹਨਾ, ਭਲਾ ਕਰਨ ਦੀ ਇੱਛਾ।

हितेच्छु—[ਹਿਤੇੱਛੂ] ਵਿ. ਭਲਾ ਚਾਹੁਣ ਵਾਲਾ, ਹਿਤਕਾਰੀ।

हितैषी—[ਹਿਤੈਸ਼ੀ] ਵਿ. ਭਲਾ ਚਾਹੁਣ ਵਾਲਾ, ਮਿੱਤਰ।

हितोक्ति, हितोपदेश—[ਹਿਤੋਕ੍ਤਿ, ਹਿਤੋਪਦੇਸ਼] ਇ. ਪੁ. ਭਲਾਈ ਦੀ ਸਿਖਿਆ, ਚੰਗਾ ਉਪਦੇਸ਼, ਨੇਕਸਲਾਹ।

हिदायत—[ਹਿਦਾਯਤ] ਇ. ਹੁਕਮ ; ਸਿੱਖਿਆ, ਨੇਕ ਰਾਹ, ਨਸੀਹਤ।

हिनहिनाना—[ਹਿਨਹਿਨਾਨਾ] ਕ੍ਰਿ. ਘੋੜੇ ਦਾ ਬੋਲਣਾ, ਹਿਨਹਿਨਾਉਣਾ।

हिना—[ਹਿਨਾ] ਇ. ਮਹਿੰਦੀ।

हिफ़ाज़त—[ਹਿਫ਼ਾਜ਼ਤ] ਇ. ਰੱਖਿਆ, ਦੇਖ ਰੇਖ, ਦੇਖ ਭਾਲ।

हिब्बा—[ਹਿੱਬਾ] ਪੁ. ਦਾਨ ; ਕੌਡੀ।

हिब्बानामा—[ਹਿੱਬਾਨਾਮਾ] ਪੁ. ਦਾਨ-ਪੱਤਰ।

हिमंत (हिमन्त)—[ਹਿਮੰਤ] ਪੁ. ਵੇਖੋ ਹੇਮੰਤ (हेमंत)।

हिम—[ਹਿਮ] ਪੁ. ਬਰਫ ; ਪਾਲਾ ; ਠੰਢ ; ਚੰਦਰਮਾ ; ਕੰਵਲ ; ਵਿ. ਠੰਡਾ, ਸੀਤ।

हिमउपल—[ਹਿਮਉਪਲ] ਪੁ. ਗੜਾ, ਕਾਕਰਾ, ਔਲਾ।

हिमऋतु—[ਹਿਮਰਿਤੂ] ਇ. ਪਾਲੇ ਦਾ ਮੌਸਮ।

हिमकण—[ਹਿਮਕਣ] ਪੁ. ਬਰਫ ਦੇ ਬਰੀਕ ਟੁਕੜੇ, ਕੱਕਰ, ਕੋਹਰਾ।

हिमकर—[ਹਿਮਕਰ] ਪੁ. ਚੰਦਰਮਾ ; ਕਪੂਰ।

हिमकिरण—[ਹਿਮਕਿਰਣ] ਪੁ. ਚੰਦਰਮਾ।

हिमकूट—[ਹਿਮਕੂਟ] ਪੁ. ਸਰਦੀ ਦੀ ਰੁੱਤ, ਪਾਲੇ ਦਾ ਮੌਸਮ ; ਹਿਮਾਲਾ ਪਰਬਤ।

हिमखंड (हिमखण्ड), हिमगिरि—[ਹਿਮਖੰਡ, ਹਿਮਗਿਰਿ] ਪੁ. ਹਿਮਾਲਾ ਪਹਾੜ।

हिमज—[ਹਿਮਜ] ਪੁ. ਹਿਮਾਲਾ ; ਮੈਨਾਕ ਪਹਾੜ ; ਵਿ. ਹਿਮਾਲਾ ਜਾਂ ਠੰਡਕ ਤੋਂ ਉਤਪੰਨ ; ਬਰਫ ਵਿਚ ਹੋਣ ਵਾਲਾ।

हिमजा—[ਹਿਮਜਾ] ਇ. ਪਾਰਬਤੀ ; ਖਿਰਨੀ ਦਾ ਰੁੱਖ।

हिमदुग्धा—[ਹਿਮਦੁਗਧਾ] ਇ. ਖਿਰਨੀ।

हिमद्युति—[ਹਿਮਦ੍ਯੁਤਿ] ਪੁ. ਚੰਦਰਮਾ, ਚੰਨ।

हिमद्रुम—[ਹਿਮਦ੍ਰੁਮ] ਪੁ. ਇਕ ਰੁੱਖ।

हिमधर—[ਹਿਮਧਰ] ਪੁ. ਹਿਮਾਲਾ ਪਹਾੜ।

हिमपात—[ਹਿਮਪਾਤ] ਪੁ. ਬਰਫ ਦੇ ਡਿੱਗਣ ਦਾ ਭਾਵ।

हिमयानी—[ਹਿਮਯਾਨੀ] ਇ. ਰੁਪੈ-ਪੈਸੇ ਰੱਖਣ ਦੀ ਜਾਲੀਦਾਰ ਥੈਲੀ।

हिमयुक्त—[ਹਿਮਯੁਕ੍ਤ] ਪੁ. ਇਕ ਤਰ੍ਹਾਂ ਦਾ ਕਪੂਰ।

हिमरश्मि, हिमरुचि—[ਹਿਮਰਸ਼ਮਿ, ਹਿਮਰੁਚਿ] ਪੁ. ਚੰਦ੍ਰਮਾ,

हिमवल—[ਹਿਮਵਲ] ਪੁ. ਮੋਤੀ।

हिमवान्—[ਹਿਮਵਾਨ੍] ਪੁ. ਹਿਮਾਲਾ ਪਹਾੜ ; ਚੰਦਰਮਾ।

हिमवृष्टि—[ਹਿਮਵ੍ਰਿਸ਼ਟਿ] ਇ. ਬਰਫ ਡਿੱਗਣ ਦਾ ਭਾਵ, ਬਰਫ ਦੀ ਵਰਖਾ, ਔਲੇ ਡਿੱਗਣ ਦੀ ਕਿਰਿਆ।

हिमशैल—[ਹਿਮਸ਼ੈਲ] ਪੁ. ਹਿਮਾਲਾ ਪਹਾੜ।

हिमशैलजा—[ਹਿਮਸ਼ੈਲਜਾ] ਇ. ਪਾਰਬਤੀ।

हिमसुत—[ਹਿਮਸੁਤ] ਪੁ. ਚੰਨ।

हिमांशु—[ਹਿਮਾਂਸ਼ੁ] ਪੁ. ਚੰਦਰਮਾ, ਚੰਨ ; ਕਪੂਰ।

हिमा—[ਹਿਮਾ] ਇ. ਛੋਟੀ ਇਲਾਇਚੀ ; ਨਾਗਰ ਮੋਥਾ।

हिमाकत—[ਹਿਮਾਕਤ] ਇ. ਬੇਵਕੂਫੀ, ਮੂਰਖਤਾ, ਬੇਸਮਝੀ।

हिमाचल, हिमाद्रि—[ਹਿਮਾਚਲ, ਹਿਮਾਦ੍ਰਿ] ਪੁ. ਹਿਮਾਲਾ ਪਹਾੜ।

हिमानी—[ਹਿਮਾਨੀ] ਇ. ਬਰਫ ਦਾ ਢੇਰ ; ਪਾਲਾ।

हिमामदस्ता—[ਹਿਮਾਮਦਸਤਾ] ਪੁ. ਲੋਹੇ ਦਾ ਖਰਲ ਅਤੇ ਵੱਟਾ, ਮਾਮਜਿਸਤਾ।

हिमायत—[ਹਿਮਾਯਤ] ਇ. ਪੱਖਪਾਤ ; ਸਮਰਥਨ ; ਪ੍ਰੋੜ੍ਹਤਾ।

हिमायती—[ਹਿਮਾਯਤੀ] ਵਿ. ਪੱਖ ਕਰਨ ਵਾਲਾ ; ਪ੍ਰੋੜ੍ਹਤਾ ਕਰਨ ਵਾਲਾ, ਹਿਮਾਇਤੀ।

हिमालय—[ਹਿਮਾਲਯ] ਪੁ. ਹਿਮਾਲਾ ਪਹਾੜ ਜੋ ਦੁਨੀਆਂ ਦਾ ਸਭ ਤੋਂ ਉਚਾ ਪਹਾੜ ਹੈ, ਇਹ ਭਾਰਤ ਦੇ ਉੱਤਰ ਵਿਚ ਸਥਿਤ ਹੈ।

हिमालयसुता—[ਹਿਮਾਲਯਸੁਤਾ] ਇ. ਪਾਰਬਤੀ।

हिमि—[ਹਿਮਿ] ਪੁ. ਵੇਖ ਹਿਮ (हिम)।

हिमिका—[ਹਿਮਿਕਾ] ਇ. ਤ੍ਰੇਲ, ਓਸ।

हिम्मत—[ਹਿੰਮਤ] ਇ. ਹੌਸਲਾ, ਹਿੰਮਤ।

हिम्मती—[ਹਿੰਮਤੀ] ਵਿ. ਹੌਸਲੇ ਵਾਲਾ।

+ हिय, हियरा—[ਹਿਯ, ਹਿਯਰਾ] ਪੁ. ਛਾਤੀ ; ਮਨ, ਦਿਲ।

+ हियाँ—[ਹਿਯਾਂ] ਅ. ਇਥੇ, ਇਸ ਥਾਂ।

+ हिया—[ਹਿਯਾ] ਪੁ. ਮਨ, ਦਿਲ ; ਛਾਤੀ ; ਹਿੰਮਤ।

+ हियाव—[ਹਿਯਾਵ] ਪੁ. ਹੌਸਲਾ।

हिर—[ਹਿਰ] ਪੁ. ਕੱਪੜੇ ਆਦਿ ਦੀ ਪੱਟੀ।

+ हिरकना—[ਹਿਰਕਨਾ] ਕ੍ਰਿ. ਲਾਗੇ ਹੋਣਾ, ਨੇੜੇ ਹੋਣਾ, ਕੋਲ ਚਲੇ ਜਾਣਾ।

+ हिरकाना—[ਹਿਰਕਾਣਾ] ਕ੍ਰਿ. ਕੋਲ ਲੈ ਜਾਣਾ।

हिरगुनी—[ਹਿਰਗੁਨੀ] ਇ. ਇਕ ਕਿਸਮ ਦੀ ਵਧੀਆ ਕਪਾਹ।

हिरण—[ਹਿਰਣ] ਪੁ. + ਮਿਰਗ, ਹਿਰਣ ; ਸੋਨਾ ; ਵੀਰਜ।

हिरण्य—[ਹਿਰਣ੍ਯ] ਪੁ. ਸੋਨਾ ; ਧਨ, ਦੌਲਤ ; ਅੰਮ੍ਰਿਤ ; ਗਿਆਨ ; ਜੋਤ ; ਤੱਤ ; ਵੀਰਜ ; ਸ਼ੁਕ੍ਰ ; ਕੌਡੀ ; ਧਤੂਰਾ ; ਇਕ ਤੋਲ।

हिरण्यकर्त्ता, हिरण्यकशिपु—[ਹਿਰਣ੍ਯਕਰ੍ਤਾ, ਹਿਰਣ੍ਯਕਸ਼ਿਪੁ] ਪੁ. ਸੁਨਿਆਰਾ।

हिरण्यकश्यप—[ਹਿਰਣ੍ਯਕਸ਼੍ਯਪ] ਪੁ. ਇਕ ਰਾਖਸ਼ ਰਾਜਾ ਜੋ ਪ੍ਰਹਿਲਾਦ ਦਾ ਪਿਤਾ ਸੀ, ਹਰਨਾਖਸ਼।

हिरण्यकार—[ਹਿਰਣ੍ਯਕਾਰ] ਪੁ. ਸੁਨਿਆਰਾ ।

हिरण्यकेश—[ਹਿਰਣ੍ਯਕੇਸ਼] ਪੁ. ਵਿਸ਼ਨੂੰ ।

हिरण्यगर्भ—[ਹਿਰਣ੍ਯਗਰ੍ਭ] ਪੁ. ਬ੍ਰਹਮਾ ; ਵਿਸ਼ਨੂੰ ; ਸੂਖਮ ਸਰੀਰ ਧਾਰਣ ਕਰਨ ਵਾਲੀ ਆਤਮਾ ।

हिरण्यनाभ—[ਹਿਰਣ੍ਯਨਾਭ] ਪੁ. ਵਿਸ਼ਨੂੰ ; ਮੈਨਾਕ ਪਰਬਤ ।

हिरण्याक्ष—[ਹਿਰਣ੍ਯਾਕ੍ਸ਼] ਪੁ. ਇਕ ਦੈਂਤ ਜੋ ਹਰਨਾਖਸ਼ ਦਾ ਭਰਾ ਸੀ ।

+हिरदय—[ਹਿਰਦਯ] ਪੁ. ਵੇਖੋ ਹ੍ਰਿਦਯ (हृदय) ।

हिरदावल—[ਹਿਰਦਾਵਲ] ਪੁ. ਘੋੜੇ ਦੀ ਛਾਤੀ ਉਪਰਲੀ ਭੌਰੀ ।

हिरन—[ਹਿਰਨ] ਪੁ. ਮਿਰਗ, ਹਿਰਨ ।

हिरनखुरी—[ਹਿਰਨਖੁਰੀ] ਇ. ਇਕ ਬਰਸਾਤੀ ਵੇਲ ।

हिरनौटा—[ਹਿਰਨੌਟਾ] ਪੁ. ਮਿਰਗ ਦਾ ਬੱਚਾ, ਹਿਰਨੌਟਾ ।

हिरफत—[ਹਿਰਫ਼ਤ] ਇ. ਹੱਥ ਦੀ ਕਾਰਗਿਰੀ, ਦਸਤਕਾਰੀ ; ਚਲਾਕੀ ; ਪੇਸ਼ਾ ; ਹੁਨਰ ।

हिरफ़तबाज—[ਹਿਰਫ਼ਤਬਾਜ਼] ਵਿ. ਚਲਾਕ, ਧੂਰਤ, ਚਾਲ-ਬਾਜ਼ ।

हिरमजी, हिरमिजी—[ਹਿਰਮਜ਼ੀ, ਹਿਰਮਿਜ਼ੀ] ਇ. ਲਾਲ ਰੰਗ ਦੀ ਇਕ ਕਿਸਮ ਦੀ ਮਿੱਟੀ, ਹਿਰਮਚੀ ।

+हिरस—[ਹਿਰਸ] ਇ. ਲੋਭ, ਲਾਲਚ ।

हिरात—[ਹਿਰਾਤ] ਪੁ. ਅਫ਼ਗਾਨਿਸਤਾਨ ਦੀ ਪੱਛਮੀ ਹੱਦ ਤੇ ਇਕ ਪ੍ਰਦੇਸ਼ ।

+हिराना—[ਹਿਰਾਨਾ] ਕ੍ਰਿ. ਖੋ ਜਾਣਾ ; ਮਿਟ ਜਾਣਾ ; ਹੱਕਾ ਬੱਕਾ ਹੋਣਾ. ਭੁੱਲ ਜਾਣਾ ; ਰੇਹ ਖਾਤਰ ਭੇਡਾਂ ਆਦਿ ਡੰਗਰਾਂ ਨੂੰ ਖੇਤ ਵਿਚ ਬੰਨ੍ਹਣਾ ।

हिरावल—[ਹਿਰਾਵਲ] ਪੁ. ਵੇਖੋ ਹਰਾਵਲ (हरावल) ।

हिरास—[ਹਿਰਾਸ] ਇ. ਭੈ, ਡਰ ; ਨਿਰਾਸਤਾ ; ਦੁੱਖ ; ਵਿ. ਨਿਰਾਸ਼, ਨਾ ਉਮੈਦ ।

हिरासत—[ਹਿਰਾਸਤ] ਇ. ਕੈਦ, ਨਜ਼ਰਬੰਦੀ ।

हिरासाँ—[ਹਿਰਾਸਾਂ] ਵਿ. ਨਿਰਾਸ਼ ਨਾ ਉਮੈਦ ; ਡਰਿਆ ਹੋਇਆ ।

हिरौंजी—[ਹਿਰੌਂਜੀ] ਇ. ਵੇਖੋ ਹਿਰਮਜ਼ੀ (हिरमजी) ।

हिर्स—[ਹਿਰ੍ਸ] ਇ. ਲੋਭ, ਲਾਲਚ ; ਸਪਰਧਾ, ਰਸ਼ਕ ; ਵਾਸਨਾ ।

हिलंदा (हिलन्दा)—[ਹਿਲੰਦਾ] ਪੁ. ਮੋਟਾ ਤਾਜ਼ਾ ਮਨੁੱਖ ।

+हिलकना—[ਹਿਲਕਨਾ] ਕ੍ਰਿ. ਵੇਖੋ ਹਿਰਕਨਾ (हिरकना) ; ਹਿਚਕਣਾ ; ਸਿਸਕਣਾ ; ਸਿਕੋੜਨਾ ।

+हिलकी—[ਹਿਲਕੀ] ਇ. ਹਿਚਕੀ ; ਸਿਸਕਣ ਦਾ ਸ਼ਬਦ ।

हिलकोर, हिलकोरा—[ਹਿਲਕੋਰ, ਹਿਲਕੋਰਾ] ਪੁ. ਲਹਿਰ, ਛੱਲ ।

हिलग—[ਹਿਲਗ] ਇ. ਲਗਾਉ, ਪ੍ਰੇਮ ; ਹੇਲ-ਮੇਲ ।

हिलगत—[ਹਿਲਗਤ] ਇ. ਆਦਤ, ਬਾਣ ; ਹੇਲਮੇਲ ।

हिलगना—[ਹਿਲਗਨਾ] ਕ੍ਰਿ. ਅੜ੍ਹਕਣਾ ; ਹਿਲਮਿਲ ਜਾਣਾ, ਪਰਚਣਾ ; ਪਾਸ ਆਉਣਾ, ਨਾਲ ਲਗਣਾ ।

हिलगाना—[ਹਿਲਗਾਨਾ] ਕ੍ਰਿ. ਅਟਕਾਉਣਾ ; ਪਰਚਾਉਣਾ ; ਫਸਾਉਣਾ, ਉਲਝਾਉਣਾ ।

हिलना—[ਹਿਲਨਾ] ਇ. ਆਪਣੀ ਥਾਂ ਤੋਂ ਟਲਣਾ ; ਹਰਕਤ ਕਰਨਾ, ਸਰਕਣਾ ; ਹਿਲਣਾ, ਸਥਿਰ ਨਾ ਰਹਿਣਾ ; ਕੰਬਣਾ ; ਝੂਮਣਾ ।

हिलसा—[ਹਿਲਸਾ] ਇ. ਇਕ ਕਿਸਮ ਦੀ ਮੱਛੀ ।

हिलाना—[ਹਿਲਾਨਾ] ਕ੍ਰਿ. ਟਾਲਣਾ ; ਕੰਬਾਉਣਾ, ਹਿਲਾਉਣਾ ; ਝੁਲਾਉਣਾ ; ਪਰਚਾਉਣਾ ।

हिलोर, हिलोरा—[ਹਿਲੋਰ, ਹਿਲੋਰਾ] ਇ. ਪੁ. ਲਹਿਰ, ਛੱਲ ।

हिलोरना—[ਹਿਲੋਰਨਾ] ਕ੍ਰਿ. ਪਾਣੀ ਨੂੰ ਇਸ ਤਰ੍ਹਾਂ ਨਾਲ ਹਿਲਾਉਣਾ ਜਿਸ ਤੋਂ ਛੱਲਾਂ ਉਠਣ ।

हिलोल, हिल्लोल—[ਹਿਲੋਲ, ਹਿੱਲੋਲ] ਪੁ. ਲਹਿਰ ; ਧੁਨ, ਸਨਕ ; ਉਮੰਗ ।

हिवँ—[ਹਿਵੰ] ਪੁ. ਬਰਫ਼ ; ਪਾਲਾ ।

हिवाँर—[ਹਿਵਾਂਰ] ਪੁ. ਬਰਫ਼ ; ਪਾਲਾ ।

हिस—[ਹਿਸ] ਪੁ. ਅਨੁਭਵ, ਤਜਰਬਾ ; ਗਿਆਨ ; ਹੋਸ਼ਹਵਾਸ ; ਚੇਸ਼ਟਾ, ਗਤੀ ।

हिसका—[ਹਿਸਕਾ] ਪੁ. ਈਰਖਾ, ਡਾਹ ; ਰਸ਼ਕ ।

हिसाब—[ਹਿਸਾਬ] ਪੁ. ਗਿਣਤੀ, ਲੇਖਾ ; ਲੈਣ ਦੇਣ ਜਾਂ ਆਮਦਨੀ ਖਰਚ ਦਾ ਵੇਰਵਾ ; ਗਣਿਤ-ਵਿਦਿਆ ; ਹਾਲਚਾਲ ; ਵਿਚਾਰ ; ਭਾ ; ਤਰੀਕਾ, ਢੰਗ ।

हिसाब किताब—[ਹਿਸਾਬ ਕਿਤਾਬ] ਪੁ. ਆਮਦਨੀ ਅਤੇ ਖਰਚ ਦਾ ਵੇਰਵਾ ; ਰੀਤ, ਢੰਗ ; ਵਪਾਰਕ ਲੈਣ ਦੇਣ ਦਾ ਵਿਵਹਾਰ ।

हिसाबचोर—[ਹਿਸਾਬਚੋਰ] ਪੁ. ਉਹ ਵਿਅਕਤੀ ਜੋ ਹਿਸਾਬ-ਕਿਤਾਬ ਲਿਖਣ ਵਿਚ ਬੇਈਮਾਨੀ ਕਰਦਾ ਹੋਵੇ ।

हिसाबी—[ਹਿਸਾਬੀ] ਪੁ. ਹਿਸਾਬ ਦਾ ਜਾਣਕਾਰ ; ਵਿ. ਹਿਸਾਬ ਸਬੰਧੀ ।

+हिसिषा—[ਹਿਸਿਸ਼ਾ] ਇ. ਈਰਖਾ ; ਬਰਾਬਰੀ ਕਰਨ ਦਾ ਭਾਵ, ਰਸ਼ਕ ।

हिस्टीरिया—[ਹਿਸ੍ਟੀਰਿਯਾ] ਪੁ. ਬੇਹੋਸ਼ ਹੋ ਜਾਣ ਦੀ ਬੀਮਾਰੀ ਜੋ ਬਹੁਤ ਕਰਕੇ ਇਸਤ੍ਰੀਆਂ ਨੂੰ ਹੁੰਦੀ ਹੈ ।

हिस्सा—[ਹਿੱਸਾ] ਪੁ. ਭਾਗ, ਟੁਕੜਾ, ਟੋਟਾ , ਅੰਗ ; ਸਾਂਝਾ ।

हिस्सेदार—[ਹਿੱਸੇਦਾਰ] ਪੁ. ਸ਼ਰੀਕ : ਭਿਆਲ, ਭਾਈਵਾਲ ।

हींग—[ਹੀਂਗ] ਇ. ਹਿੰਗ ।

हींगड़ा—[ਹੀਂਗੜਾ] ਪੁ. ਘਟੀਆ ਹਿੰਗ ।

हींठी—[ਹੀਂਠੀ] ਇ. ਇਕ ਕਿਸਮ ਦੀ ਜੋਕ ।

हींस—[ਹੀਂਸ] ਇ. ਘੋੜੇ ਜਾਂ ਗਧੇ ਦੇ ਬੋਲਣ ਦਾ ਸ਼ਬਦ, ਹਿਣਕਣਾ ।

हींसना—[ਹੀਂਸਣਾ] ਕ੍ਰਿ. ਹਿਨਹਿਨਾਉਣਾ ।

हींहीं—[ਹੀਂਹੀਂ] ਅਵ੍ਯ. ਹੱਸਣ ਦੀ ਆਵਾਜ਼ ।

ही—[ਹੀ] ਅਵ੍ਯ. ਇਕ ਅਵ੍ਯਯ, ਇਸ ਦੀ ਵਰਤੋਂ ਜ਼ੋਰ ਦੇਣ ਲਈ ਜਾਂ ਨਿਸ਼ਚਾ, ਥੁੜ ਅਤੇ ਪ੍ਰਵਾਨਗੀ ਆਦਿ ਪਰਗਟ ਕਰਨ ਲਈ ਹੁੰਦੀ ਹੈ ; ਪੁ. ਹਿਰਦਾ ; ਕ੍ਰਿ. ਸੀ ।

+हीआ—[ਹੀਆ] ਪੁ. ਦਿਲ, ਮਨ ; ਛਾਤੀ ; ਹੌਸਲਾ ।

हीक—[ਹੀਕ] ਪੁ. ਹਿਚਕੀ ; ਹਲਕੀ ਤੇ ਭੈੜੀ ਬਦਬੂ ।

हीचना—[ਹੀਚਣਾ] ਕ੍ਰਿ. ਵੇਖੋ ਹਿਚਕਣਾ (हिचकना) ।

हीज—[ਹੀਜ] ਵਿ. ਆਲਸੀ, ਸੁਸਤ, ਮੱਠਾ ।

हीजड़ा—[ਹੀਜੜਾ] ਪੁ. ਨਪੁੰਸਕ, ਹੀਜੜਾ ।

हीठना—[ਹੀਠਣਾ] ਕ੍ਰਿ. ਕੋਲ ਜਾਣਾ, ਨੇੜੇ ਪਹੁੰਚਣਾ ; ਜਾਣਾ ।

हीन—[ਹੀਨ] ਵਿ. ਛਡਿਆ ਹੋਇਆ ; ਨੀਚ ; ਘੱਟ ; ਠੱਗਿਆ ਹੋਇਆ ; ਕਮੀਨਾ ; ਕਮ, ਘੱਟ, ਰਹਿਤ, ਬਿਨਾਂ, ਹੀਣ ।

हीनकर्मा—[ਹੀਨਕਰ੍ਮਾ] ਵਿ. ਭੈੜਾ ਕੰਮ ਕਰਨ ਵਾਲਾ, ਨੀਚ ।

हीनकुल—[ਹੀਨਕੁਲ] ਵਿ. ਨੀਚ ਖ਼ਾਨਦਾਨ ਦਾ ।

हीनचरित, हीनचरित्र—[ਹੀਨਚਰਿਤ, ਹੀਨਚਰਿਤ੍ਰ] ਵਿ. ਜਿਸ ਦਾ ਚਾਲ ਚਲਨ ਚੰਗਾ ਨਾ ਹੋਵੇ, ਬਦਚਲਨ ।

हीनजाति—[ਹੀਨਜਾਤਿ] ਇ. ਛੋਟਾਪਣ, ਨੀਚਤਾ, ਕਮੀਣਗੀ, ਹੀਣਤਾ ।

हीनबल—[ਹੀਨਬਲ] ਵਿ. ਕਮਜ਼ੋਰ, ਲਿੱਸਾ, ਬਲਹੀਨ ।

हीनबुद्धि—[ਹੀਨਬੁੱਧਿ] ਵਿ. ਮੂਰਖ, ਬੁੱਧੀਹੀਨ ।

हीनमूल्य—[ਹੀਨਮੂਲ੍ਯ] ਵਿ. ਘਟ ਮੁੱਲ ਦਾ ।

हीनयान—[ਹੀਨਯਾਨ] ਪੁ. ਬੁੱਧ ਮਤ ਦੀ ਆਦਿ ਅਤੇ ਪੁਰਾਣੀ ਸ਼ਾਖ ।

हीनयोनि—[ਹੀਨਯੋਨਿ] ਵਿ. ਨੀਚ ਕੁਲ ਜਾਂ ਜਾਤੀ ਦਾ ।

हीनरस—[ਹੀਨਰਸ] ਪੁ. ਕਾਵਿ ਦਾ ਇਕ ਦੋਸ਼ ।

हीनरोया—[ਹੀਨਰੋਯਾ] ਵਿ. ਗੰਜਾ ।

हीनवाद—[ਹੀਨਵਾਦ] ਪੁ. ਲਚਰ ਦਲੀਲ ; ਝੂਠੀ ਗਵਾਹੀ ।

हीनवादी—[ਹੀਨਵਾਦੀ] ਵਿ. ਪਰਸਪਰ ਵਿਰੋਧੀ ਗੱਲ... ਵਾਲਾ (ਗਵਾਹ) ।

हीनवीर्य—[ਹੀਨਵੀਰ੍ਯ] ਵਿ. ਕਮਜ਼ੋਰ ।

हीनहयात—[ਹੀਨਹਯਾਤ] ਪੁ. ਜੀਵਨ-ਸਮਾਂ, ਉਮਰ ; ਅਵ੍ਯ. ਉਮਰ ਭਰ ।

हीनांग (हीनाङ्ग)—[ਹੀਨਾਂਗ] ਵਿ. ਜਿਸ ਦਾ ਕੋਈ ਇਕ ਅੱਧ ਅੰਗ ਨਾ ਹੋਵੇ, ਅੰਗ-ਹੀਣ ।

हीनांगी (हीनाङ्गी)—[ਹੀਨਾਂਗੀ] ਇ. ਛੋਟੀ ਕੀੜੀ ।

हीनोपमा—[ਹੀਨੋਪਮਾ] ਇ. ਕਾਵਿ ਵਿਚ ਉਹ ਉਪਮਾ ਅਲੰਕਾਰ ਜਿਸ ਵਿਚ ਵੱਡੇ ਉਪਮੇਯ ਲਈ ਛੋਟਾ ਉਪਮਾਨ ਦਿਤਾ ਜਾਵੇ ।

हीय, हीयरा, हीया—[ਹੀਯ, ਹੀਯਰਾ, ਹੀਯਾ] ਪੁ. ਹਿਰਦਾ, ਦਿਲ ।

हीर—[ਹੀਰ] ਪੁ. ਸੱਪ ; ਸ਼ੇਰ ; ਹੀਰਾ ; ਸਤ, ਨਿਚੋੜ ; ਬਿਜਲੀ ; ਇੰਦਰ ਦਾ ਬੱਜਰ ; ਸ਼ਿਵ ; ਮੋਤੀਆਂ ਦੀ ਮਾਲਾ ; ਗੁੱਦਾ ; ਇਕ ਛੰਦ ; ਵੀਰਜ, ਸ਼ਕਤੀ ; ਸ਼ਿਵ ।

हीरक—[ਹੀਰਕ] ਪੁ. ਇਕ ਬਹੁਮੁੱਲਾ ਰਤਨ ।

हीरकजयंती (हीरकजयन्ती)—[ਹੀਰਕਜਯੰਤੀ] ਇ. ਕਿਸੇ ਵਿਅਕਤੀ, ਸੰਸਥਾ ਆਦਿ ਦੀ ਸੱਠਵੀਂ ਵਰ੍ਹੇ ਗੰਢ ।

हीरा—[ਹੀਰਾ] ਪੁ. ਇਕ ਵਡਮੁੱਲਾ ਰਤਨ, ਹੀਰਾ ।

हीराकसीस—[ਹੀਰਾਕਸੀਸ] ਪੁ. ਇਕ ਰਸਾਇਣਕ ਪਦਾਰਥ ।

हीरातराश—[ਹੀਰਾਤਰਾਸ਼] ਪੁ. ਹੀਰੇ ਘਸਾਉਣ ਜਾਂ ਤਰਾਸ਼ਣ ਦਾ ਕੰਮ ਕਰਨ ਵਾਲਾ ਵਿਅਕਤੀ ।

हीरानखी—[ਹੀਰਾਨਖੀ] ਪੁ. ਇਕ ਤਰ੍ਹਾਂ ਦੀ ਵਧੀਆ ਧਾਨ ।

हीरामन—[ਹੀਰਾਮਨ] ਪੁ. ਤੋਤੇ ਦਾ ਇਕ ਕਲਪਿਤ ਜਾਤ, ਕਹਿੰਦੇ ਹਨ ਇਸ ਦਾ ਰੰਗ ਸੋਨੇ ਵਰਗਾ ਹੁੰਦਾ ਹੈ (ਲੋਕ ਕਥਾਵਾਂ) ।

हीला—[ਹੀਲਾ] ਪੁ. ਬਹਾਨਾ ; ਕੰਮ-ਕਾਜ, ਉੱਦਮ ; ਛਲ, ਧੋਖਾ ; ਉਪਰਾਲਾ, ਜਤਨ ।

हीलाहवाला—[ਹੀਲਾਹਵਾਲਾ] ਪੁ. ਬਹਾਨੇ ਬਾਜ਼ੀ, ਟਾਲਮਟੋਲ ।

हीही—[ਹੀਹੀ] ਵਿ. ਹੱਸਣ ਦਾ ਸ਼ਬਦ, ਹੀਹੀ ।

हुँ—[ਹੁੰ] ਅਵ੍ਯ. ਪ੍ਰਵਾਨਗੀ ਸੂਚਕ ਸ਼ਬਦ, ਹਾਂ ।

हुंकना, हुंकरना—[ਹੁੰਕਣਾ, ਹੁੰਕਰਨਾ] ਕ੍ਰਿ. ਵੇਖੋ ਹੁੰਕਾਰਨਾ (हुंकारना) ।

हुंकार—[ਹੁੰਕਾਰ] ਪੁ. ਲਲਕਾਰ, ਗਰਜ ।

हुंकारना—[ਹੁੰਕਾਰਨਾ] ਕ੍ਰਿ. ਲਲਕਾਰਨਾ, ਗਰਜਣਾ ।

हुंकारी—[ਹੁੰਕਾਰੀ] ਇ. ਹਾਂ ਕਰਨ ਦੀ ਕਿਰਿਆ, ਇਕ ਪ੍ਰਵਾਨਗੀ ਸੂਚਕ ਸ਼ਬਦ, ਹੁੰਗਾਰਾ ।

हुंड—[ਹੁੰਡ] ਪੁ. ਭੇਡ ; ਬਘਿਆੜ ; ਰਾਖਸ਼ ; ਅਨਾਜ ਦੀ ਬੱਲੀ ।

हुंडाभाड़ा—[ਹੁੰਡਾਭਾੜਾ] ਪੁ. ਮਸੂਲ ਲੈ ਕੇ ਕਿਤੇ ਮਾਲ ਪੁਚਾਉਣ ਦਾ ਠੇਕਾ ।

हुंडार—[ਹੁੰਡਾਰ] ਪੁ. ਬਘਿਆੜ, ਭੇੜੀਆ ।

हुंडावन—[ਹੁੰਡਾਵਨ] ਇ. ਉਹ ਰਕਮ ਜੋ ਹੁੰਡੀ ਲਿਖਣ ਵੇਲੇ ਦਸਤੂਰੀ ਵਜੋਂ ਕੱਟ ਲਈ ਜਾਂਦੀ ਹੈ ।

हुंडी—[ਹੁੰਡੀ] ਇ. ਇਕ ਕਾਗਜ਼ ਜੋ ਸ਼ਾਹੂਕਾਰ ਲੋਕ ਇਕ ਦੂਜੇ ਦੇ ਨਾਂ ਲਿਖ ਕੇ ਇਕ ਥਾਂ ਦਾ ਰੁਪਿਆ ਦੂਜੀ ਥਾਂ ਦਿਵਾ ਦਿੰਦੇ ਹਨ, ਮਹਾਜਨੀ ਚੈਕ ।

हुंडीबही—[ਹੁੰਡੀਬਹੀ] ਇ. ਉਹ ਬਹੀ ਜਿਸ ਵਿਚ ਹੁੰਡੀਆਂ ਦਾ ਵਿਉਰਾ ਦਰਜ ਹੁੰਦਾ ਹੈ ।

+हुँत—[ਹੁੰਤ] ਪੁ. ਪੁਰਾਣੀ ਹਿੰਦੀ ਦੀ ਤੀਸਰੀ ਅਤੇ ਪੰਜਵੀਂ ਵਿਭਕਤੀ, ਲਈ, ਵਾਸਤੇ, ਦ੍ਵਾਰਾ, ਦੁਆਰਾ ।

+हु—[ਹੁ] ਅਵ੍ਯ. ਹੋਰ ਵੀ, ਬਿਨਾ, ਭੀ, ਵੀ ।

हुआँ—[ਹੁਆਂ] ਪੁ. ਗਿੱਦੜ ਦੇ ਬੋਲਣ ਦੀ ਅਵਾਜ਼ ; ਅਵ੍ਯ. ਉਥੇ ।

हुक—[ਹੁਕ] ਪੁ. ਟੇਢੀ ਕਿੱਲ ; ਅੰਕੜੀ ; ਇ. ਇਕ ਤਰ੍ਹਾਂ ਦੀ ਪੀੜ ਜੋ ਨਸਾਂ ਪੁਰ ਹੁੰਦੀ ਹੈ ।

हुकना—[ਹੁਕਨਾ] ਪੁ. ਸੋਨਚਿੜੀ ; ਕ੍ਰਿ. ਭੁੱਲਣਾ ; ਨਿਸ਼ਾਨਾ ਉੱਕਣਾ ।

हुकरपुकर—[ਹੁਕਰਪੁਕਰ] ਇ. ਘਬਰਾਹਟ, ਬੇਚੈਨੀ, ਕਲੇਜੇ ਦੀ ਧੜਕਣ ।

हुकुम—[ਹੁਕੁਮ] ਪੁ. ਵੇਖੋ ਹੁਕ੍ਮ (हुक्म) ।

हुकूमत—[ਹੁਕੂਮਤ] ਇ. ਰਾਜ ; ਪਰਤਾਪ, ਸ਼ਕਤੀ, ਅਧਿਕਾਰ, ਪ੍ਰਭੁਤਾ ਹਕੂਮਤ, ਸ਼ਾਸਨ, ਸਰਕਾਰ ।

हुक्का—[ਹੁੱਕਾ] ਪੁ. ਤਮਾਖੂ ਪੀਣ ਦਾ ਇਕ ਯੰਤ੍ਰ, ਹੁੱਕਾ ।

हुक्कापानी—[ਹੁੱਕਾਪਾਨੀ] ਪੁ. ਇਕ ਬਿਰਾਦਰੀ ਦੇ ਲੋਕਾਂ ਦਾ ਪਰਸਪਰ ਖਾਣ-ਪੀਣ ਦਾ ਵਿਹਾਰ ।

हुक्काम—[ਹੁੱਕਾਮ] ਪੁ. ਵੱਡੇ ਅਫਸਰ, ਹਾਕਮ ਲੋਕ, ਹਾਕਮ ਦਾ ਬਹੁਵਚਨ ।

हुक्कू—[ਹੁੱਕੂ] ਪੁ. ਇਕ ਕਿਸਮ ਦਾ ਬਾਂਦਰ ।

हुक्म—[ਹੁਕ੍ਮ] ਪੁ. ਆਗਿਆ, ਹੁਕਮ ; ਤਾਸ਼ ਦਾ ਇਕ ਰੰਗ ।

हुक्मनामा—[ਹੁਕ੍ਮਨਾਮਾ] ਪੁ. ਉਹ ਕਾਗਜ਼ ਜਿਸ ਵਿਚ ਹੁਕਮ ਲਿਖਿਆ ਹੁੰਦਾ ਹੈ, ਆਗਿਆ-ਪੱਤਰ ।

हुक्मबरदार—[ਹੁਕ੍ਮਬਰਦਾਰ] ਪੁ. ਸੇਵਾਦਾਰ, ਹੁਕਮ ਲਿਆਉਣ-ਲਿਜਾਣ ਵਾਲਾ, ਆਗਿਆ-ਪਾਲਕ ।

हुक्मी—[ਹੁਕ੍ਮੀ] ਵਿ. ਦੂਸਰੇ ਦੇ ਹੁਕਮ ਦੇ ਮੁਤਾਬਕ ਕੰਮ ਕਰਨ ਵਾਲਾ, ਪਰਵੱਸ ; ਜ਼ਰੂਰੀ, ਲਾਜ਼ਮੀ ; ਅਚੂਕ ।

हुचकी—[ਹੁਚਕੀ] ਇ. ਵੇਖੋ ਹਿਚਕੀ (हिचकी) ।

हुजूम—[ਹੁਜੂਮ] ਪੁ. ਭੀੜ, ਜਮਘਟ, ਹਜੂਮ ।

हुजूर—[ਹੁਜ਼ੂਰ] ਪੁ. ਮੌਜੂਦ ਹੋਣ ਜਾਂ ਹਾਜ਼ਰ ਹੋਣ ਦਾ ਭਾਵ ; ਅਫਸਰ ਜਾਂ ਹਾਕਮ ਨੂੰ ਬੁਲਾਉਣ ਲਈ ਆਦਰ ਸੂਚਕ ਸ਼ਬਦ, ਸ੍ਰੀਮਾਨ ਜੀ ।

हुजूरी—[ਹੁਜ਼ੂਰੀ] ਪੁ. ਖਾਸ ਸੇਵਾ ਵਿਚ ਰਹਿਣ ਵਾਲਾ ਨੌਕਰ ; ਦਰਬਾਰੀ ; ਇ. ਹਾਜ਼ਰੀ ; ਸ਼ਾਹੀ ਦਰਬਾਰ ; ਸਮੀਪਤਾ ਨੇੜਤਾ ।

हुज्जत—[ਹੁੱਜਤ] ਇ. ਝਗੜਾ, ਤਕਰਾਰ ; ਛੇੜ ; ਢੁੱਚਰ ।

हुज्जती—[ਹੁੱਜਤੀ] ਵਿ. ਹੁੱਜਤ ਕਰਨ ਵਾਲਾ ।

हुड़—[ਹੁੜ] ਪੁ. ਮੀਢਾ ; ਇਕ ਤਰ੍ਹਾਂ ਦਾ ਅਸਤਰ ।

हुड़कना—[ਹੁੜਕਨਾ] ਕ੍ਰਿ. ਬੱਚ ਦਾ, ਜਿਸ ਨਾਲ ਉਸਦਾ ਜ਼ਿਆਦਾ ਪਿਆਰ ਹੋਵੇ, ਉਸ ਲਈ ਰੋ ਰੋ ਕੇ ਬੇਚੈਨ ਹੋਣਾ ।

हुड़का—[ਹੁੜਕਾ] ਪੁ. ਪਿਆਰੇ ਦੇ ਵਿਛੋੜੇ ਵਿਚ ਹੋਣ ਵਾਲੀ ਪੀੜ (ਖਾਸ ਤੌਰ ਤੇ ਬੱਚੇ ਦੀ) ।

हुड़काना—[ਹੁੜਕਾਨਾ] ਕ੍ਰਿ. ਦੁਖੀ ਕਰਨਾ ।

हुड़दंगा—[ਹੁੜਦੰਗਾ] ਪੁ. ਰੌਲਾ-ਗੌਲਾ, ਉਪੱਦਰ. ਹੁੱਲੜ ।

हुड़ुक—[ਹੁੜੁਕ] ਪੁ. ਢੋਲਕੀ ।

हुत—[ਹੁਤ] ਵਿ. ਹਵਨ ਕੀਤਾ ਹੋਇਆ ; ਪੁ. ਹਵਨ ਦੀ ਸਮੱਗਰੀ ।

हुतभक्ष—[ਹੁਤਭਕ੍ਸ਼] ਪੁ. ਅਗਨੀ ।

हुतवह—[ਹੁਤਵਹ] ਪੁ. ਅਗਨੀ ।

हुताग्नि—[ਹੁਤਾਗ੍ਨਿ] ਪੁ. ਅਗਨੀ-ਹੋਤ੍ਰੀ ; ਹਵਨ ਦੀ ਅਗਨੀ ।

+हुता—[ਹੁਤਾ] ਕ੍ਰਿ. ਪ੍ਰਾਚੀਨ ਅਵਧੀ ਬੋਲੀ ਵਿਚ ਹੋਣਾ ਕਿਰਿਆ ਦਾ ਭੂਤਕਾਲ ਰੂਪ, ਹੁੰਦਾ, ਹੋਂਦਾ ।

हुताश, हुताशन—[ਹੁਤਾਸ਼, ਹੁਤਾਸ਼ਨ] ਪੁ. ਅਗਨੀ, ਅੱਗ ; ਤਿੰਨ ਦੀ ਸੰਖਿਆ ; ਇਕ ਰੁੱਖ ।

हुति—[ਹੁਤਿ] ਇ. ਹਵਨ ; ਅਵ੍ਯ. ਵੱਲੋਂ, ਰਾਹੀਂ ।

+हुतो—[ਹੁਤੋ] ਕ੍ਰਿ. 'ਹੋਣਾ' ਕਿਰਿਆ ਦਾ ਭੂਤ-ਕਾਲ ਰੂਪ, ਹੁੰਦਾ, ਹੁੰਦਾ ਸੀ ।

+हुदकाना—[ਹੁਦਕਾਨਾ] ਕ੍ਰਿ. ਉਕਸਾਉਣਾ, ਹੱਲਾਸ਼ੇਰੀ ਦੇਣੀ ।

+हुदना—[ਹੁਦਨਾ] ਕ੍ਰਿ. ਚੁੱਪ ਹੋਣਾ ; ਰੁਕਣਾ, ਖਲੋਣਾ ; ਦੰਗ ਰਹਿਣਾ ।

हुदहुद—[ਹੁਦਹੁਦ] ਇ. ਇਕ ਕਿਸਮ ਦੀ ਚਿੜੀ, ਚੱਕੀ-ਰਾਹਾ ।

+हुदारना—[ਹੁਦਾਰਨਾ] ਕ੍ਰਿ. ਰੱਸੀ ਪੁਰ ਲਟਕਾਉਣਾ, ਟੰਗਣਾ ।

हुद्दा—[ਹੁੱਦਾ] ਇ. ਇਕ ਤਰ੍ਹਾਂ ਦੀ ਮੱਛੀ ; ਮਾਲਗੁਜ਼ਾਰੀ ਆਦਿਕ ਦੀ ਕਿਸ਼ਤ +ਪੁ. ਅਹੁਦਾ, ਪਦਵੀ ।

हुन—[ਹੁਨ] ਪੁ. ਮੋਹਰ, ਅਸ਼ਰਫ਼ੀ ; ਸੋਨਾ ।

हुनना—[ਹੁਨਨਾ] ਕ੍ਰਿ. ਹਵਨ ਕਰਨਾ ; ਅਹੂਤੀ ਦੇਣੀ ।

हुनर—[ਹੁਨਰ] ਪੁ. ਕਲਾ ; ਕਰਤਬ ; ਕਾਰੀਗਰੀ ; ਉਸਤਾਦੀ, ਚਤੁਰਾਈ ।

हुनरमंद (हुनरमन्द)—[ਹੁਨਰਮੰਦ] ਵਿ. ਕਿਸੇ ਕਾਰੀਗਰੀ ਵਿਚ ਹੁਸ਼ਿਆਰ, ਸ਼ਿਲਪਕਾਰ ; ਕਲਾਕਾਰ ।

हुब—[ਹੁਬ] ਪੁ. ਪ੍ਰੇਮ ; ਉਤਸਾਹ ; ਸਰਧਾ ।

हुमकना, हुमगना, हुमचना—[ਹੁਮਕਣਾ, ਹੁਮਗਣਾ, ਹੁਮਚਣਾ] ਕ੍ਰਿ. ਪੈਰਾਂ ਨਾਲ ਕਿਸੇ ਵਸਤੂ ਤੇ ਚੜ੍ਹ ਕੇ ਉਹ ਨੂੰ ਵਾਰ-ਵਾਰ ਜ਼ੋਰ ਨਾਲ ਦਬਾਉਣਾ ; ਉਛਲਣ-ਕੁੱਦਣਾ, ਠੁਮਕਣਾ ।

हुमा—[ਹੁਮਾ] ਪੁ. ਇਕ ਕਲਪਿਤ ਪੰਛੀ, ਆਖਦੇ ਹਨ ਕਿ ਜਿਸ ਤੇ ਇਸ ਦੀ ਛਾਂ ਪੈ ਜਾਂਦੀ ਹੈ, ਉਹ ਰਾਜਾ ਬਣ ਜਾਂਦਾ ਹੈ, ਹੁਮਾ ।

हुमेल—[ਹੁਮੇਲ] ਇ. ਇਕ ਗਹਿਣਾ, ਹਮੇਲ ।

हुम्मा—[ਹੰਮਾ] ਪੁ. ਲਹਿਰਾਂ ਦੇ ਉੱਠਣ ਦੀ ਕਿਰਿਆ ।

हुरमत—[ਹੁਰਮਤ] ਇ. ਇੱਜ਼ਤ, ਮਾਨ, ਮਰਯਾਦਾ ।

हुरहुर—[ਹੁਰਹੁਰ] ਪੁ. ਇਕ ਬਰਸਾਤੀ ਬੂਟਾ ।

हुरहुक—[ਹੁਰੱਹੁਕ] ਪੁ. ਹਾਥੀ ਦਾ ਅੰਕੁਸ਼ ।

हुर्रा—[ਹੁੱਰਾ] ਪੁ. ਇਕ ਪ੍ਰਸੰਨਤਾ ਸੂਚਕ ਸ਼ਬਦ ।

हुल—[ਹੁਲ] ਪੁ. ਇਕ ਕਿਸਮ ਦਾ ਦੁਧਾਰਾ ਛੁਰਾ ।

हुलकना—[ਹੁਲਕਣਾ] ਕ੍ਰਿ. ਕੈ ਕਰਨਾ, ਉਲਟੀ ਕਰਨਾ ।

हुलकी—[ਹੁਲਕੀ] ਇ. ਉਲਟੀ, ਕੈ ; ਹੈਜ਼ੇ ਦੀ ਬੀਮਾਰੀ ।

हुलना—[ਹੁਲਣਾ] ਕ੍ਰਿ. ਲਾਠੀ ਆਦਿ ਚੋਭਣਾ ।

हुलसना—[ਹੁਲਸਣਾ] ਕ੍ਰਿ. ਖ਼ੁਸ਼ੀ ਵਿਚ ਫੁੱਲਣਾ ; ਉਭਰਨਾ, ਉਠਣਾ, ਵਧਣਾ ।

हुलसाना—[ਹੁਲਸਾਣਾ] ਕ੍ਰਿ. ਖ਼ੁਸ਼ ਕਰਨਾ ।

हुलसी—[ਹੁਲਸੀ] ਇ. ਅਨੰਦ, ਖ਼ੁਸ਼ੀ ; ਤੁਲਸੀਦਾਸ ਦੀ ਮਾਂ ਦਾ ਨਾਂ ।

हुलहुल—[ਹੁਲਹੁਲ] ਪੁ. ਇਕ ਬਰਸਾਤੀ ਬੂਟਾ ।

हुलहुला—[ਹੁਲਹੁਲਾ] ਪੁ. ਅਨੋਖੀ ਗੱਲ ; ਉਪੱਦਰ, ਉਤ-ਪਾਤ ; ਸ਼ੋਰ ; ਝੂਠਾ ਦੋਸ਼ ।

हुलाना—[ਹੁਲਾਣਾ] ਕ੍ਰਿ. ਵੇਖੋ ਹੁਲਣਾ (हुलना) ।

हुलाल—[ਹੁਲਾਲ] ਇ. ਲਹਿਰ, ਛੱਲ ।

हुलास—[ਹੁਲਾਸ] ਪੁ. ਹੌਸਲਾ, ਉਤਸ਼ਾਹ ; ਖੇੜਾ, ਖ਼ੁਸ਼ੀ ; ਵਾਧਾ ; ਇ. ਨਸਵਾਰ ।

हुलासदानी—[ਹੁਲਾਸਦਾਨੀ] ਇ. ਨਸਵਾਰ ਰੱਖਣ ਦੀ ਡੱਬੀ ।

हुलिया—[ਹੁਲਿਯਾ] ਪੁ. ਸ਼ਕਲ, ਸੂਰਤ ; ਹੁਲੀਆ, ਵੇਰਵਾ ।

हुल्लड़—[ਹੁੱਲੜ] ਪੁ. ਰੌਲਾ, ਉਪੱਦਰ, ਦੰਗਾ, ਬਲਵਾ ।

हुल्लड़बाजी—[ਹੁੱਲੜਬਾਜ਼ੀ] ਇ. ਸ਼ੋਰ-ਗੁਲ ਮਚਾਉਣ ਦੀ ਕਿਰਿਆ ।

हुशियार—[ਹੁਸ਼ਿਯਾਰ] ਪੁ. ਹੁਸ਼ਿਆਰ, ਚਤਰ, ਸੁਚੇਤ ।

हुश्—[ਹੁਸ਼] ਅਵ੍ਯ. ਕਿਸੇ ਨੂੰ ਅਨੁਚਿਤ ਗੱਲ ਕਰਦਿਆਂ ਵਿਚੋਂ ਰੋਕਣ ਲਈ ਇਸ ਸ਼ਬਦ ਦੀ ਵਰਤੋਂ ਹੁੰਦੀ ਹੈ ।

हुस्न—[ਹੁਸਨ] ਪੁ. ਸੁੰਦਰਤਾ, ਸੁਹੱਪਣ, ਸੋਹਜ, ਹੁਸਨ ; ਖ਼ੂਬੀ ; ਵਿਚਿਤ੍ਰਤਾ ।

हुहव—[ਹੁਹਵ] ਪੁ. ਇਕ ਨਰਕ ।

हूं—[ਹੂੰ] ਅਵ੍ਯ. ਪ੍ਰਵਾਨਗੀ ਪਰਗਟ ਕਰਨ ਵਾਲਾ ਸ਼ਬਦ, ਹੈਂ, ਹਾਂ ; ਪੜ. 'ਹੋਣਾ' (होना) ਕ੍ਰਿਆ ਦਾ ਵਰਤਮਾਨਕਾਲਿਕ ਉੱਤਮ ਪੁਰਖ ਇਕ ਵਚਨ ਦਾ ਰੂਪ ।

हूँकना—[ਹੂੰਕਣਾ] ਕ੍ਰਿ. ਪੀੜ ਦਸਣ ਲਈ ਗਊ ਦਾ ਹੌਲੀ ਹੌਲੀ ਬੋਲਣਾ ; ਸਿਸਕ ਕੇ ਰੋਣਾ ; ਪਸ਼ੂਆਂ ਦਾ ਲਲਕਾਰਨਾ ।

हूँठ—[ਹੂੰਠ] ਵਿ. ਸਾਢੇ ਤਿੰਨ ।

हूँठा—[ਹੂੰਠਾ] ਪੁ. ਸਾਢੇ ਤਿੰਨ ਦਾ ਪਹਾੜਾ ।

हूँड़—[ਹੂੰੜ] ਇ. ਖੇਤਾਂ ਦੀ ਕਮਾਈ ਲਈ ਕਿਸਾਨਾਂ ਦਾ ਇਕ ਦੂਜੇ ਨੂੰ ਆਪਣੀ ਸਹਾਇਤਾ ਦੇਣ ਦਾ ਭਾਵ ।

हूँस—[ਹੂੰਸ] ਇ. ਈਰਖਾ ; ਬੁਰੀ ਨਜ਼ਰ, ਟੋਕ ; ਫਿਟਕਾਰ ।

हूँसना—[ਹੂੰਸਣਾ] ਕ੍ਰਿ. ਨਜ਼ਰ ਲਾਉਣਾ ; ਫਿਟਕਾਰਨਾ ; ਈਰਖਾ ਕਰਨੀ ; ਲਲਚਾਉਣਾ ।

हूक—[ਹੂਕ] ਇ. ਦਿਲ ਦੀ ਪੀੜ, ਦਰਦ, ਕਸਕ ; ਖਟਕਾ ।

हूकना—[ਹੂਕਣਾ] ਕ੍ਰਿ. ਦਰਦ ਕਰਨਾ ; ਪੀੜ ਨਾਲ ਚੀਕਣਾ ।

हूचक—[ਹੂਚਕ] ਪੁ. ਲੜਾਈ, ਯੁੱਧ ।

+हूटना—[ਹੂਟਣਾ] ਕ੍ਰਿ. ਹਟਣਾ, ਟਲਣਾ ; ਪਿੱਠ ਫੇਰਨਾ ।

हूठा—[ਹੂਠਾ] ਪੁ. ਅੰਗੂਠਾ, ਠੈਂਗਾ, ਠੇਂਗਾ ; ਭੱਦੀ ਚੇਸ਼ਟਾ ।

+हूड़—[ਹੂੜ] ਵਿ. ਉਜੱਡ ; ਅਨਾੜੀ ; ਜ਼ਿੱਦੀ ; ਲਾਪਰਵਾਹ ; ਅਨਾੜੀ ।

हूड़ा—[ਹੂੜਾ] ਪੁ. ਇਕ ਕਿਸਮ ਦਾ ਬਾਂਸ ।

हूण—[ਹੂਣ] ਪੁ. ਇਕ ਪ੍ਰਾਚੀਨ ਜਾਤੀ ।

हूत—[ਹੂਤ] ਵਿ. ਸੱਦਿਆ ਹੋਇਆ ।

हूनना—[ਹੂਨਣਾ] ਕ੍ਰਿ. ਅੱਗ ਵਿਚ ਪਾਉਣਾ ; ਮੁਸੀਬਤ ਵਿਚ ਪਾਉਣਾ ।

हूनिया—[ਹੂਨਿਯਾ] ਇ. ਇਕ ਤਰ੍ਹਾਂ ਦੀ ਤਿੱਬਤੀ ਭੇਡ ।

हूबहू—[ਹੂਬਹੂ] ਵਿ. ਉਹੋ ਜਿਹਾ, ਹੂਬਹੂ ।

हूय—[ਹੂਜ] ਪੁ. ਬੁਲਾਵਾ ।

हूर--[ਹੂਰ] ਇ. ਬਹਿਸ਼ਤ ਦੀ ਪਰੀ (ਇਸਲਾਮ) ; ਪਰਮ ਸੁੰਦਰੀ ।

हूरव—[ਹੂਰਵ] ਪੁ. ਗਿੱਦੜ ।

हूरहूरी—[ਹੂਰਾਹੂਰੀ] ਇ. ਇਕ ਤਿਉਹਾਰ ਜੋ ਦੀਵਾਲੀ ਤੋਂ ਤੀਸਰੇ ਦਿਨ ਮਨਾਇਆ ਜਾਂਦਾ ਹੈ ।

हूल—[ਹੂਲ] ਇ. ਚਿੜੀਆਂ ਨੂੰ ਫਸਾਉਣ ਦਾ ਬਾਂਸ ; ਭੱਲੇ-ਛੁਰੇ ਆਦਿ ਦੀ ਨੋਕ ਚਭੋਣ ਦਾ ਕੰਮ ; ਲਲਕਾਰ ; ਅਨੰਦ ਧੁਨੀ ।

हूलना—[ਹੂਲਨਾ] ਕ੍ਰਿ. ਖੋਦ ਮਾਰਨੀ ; ਸੂਲ ਉਤਪੰਨ ਕਰਨਾ ।

हूश—[ਹੂਸ਼] ਵਿ. ਅਸੱਭਯ, ਗੰਵਾਰ ; ਬੇਹੂਦਾ ।

हूह—[ਹੂਹ] ਇ. ਯੁੱਧ ਦੀ ਲਲਕਾਰ, ਹੁੰਕਾਰ ।

हूहू—[ਹੂਹੂ] ਪੁ. ਇਕ ਗੰਧਰਵ, ਅਗ ਮੱਚਣ ਦਾ ਸ਼ਬਦ ।

हृत—[ਹ੍ਰਿਤ] ਵਿ. ਹਰਣ ਕੀਤਾ ਹੋਇਆ, ਲਿਆ ਹੋਇਆ ; ਪੁਚਾਇਆ ਹੋਇਆ ।

हृति—[ਹ੍ਰਿਤਿ] ਇ. ਹਰਣ ; ਨਾਸ਼ ; ਲੁੱਟ ।

हृत्कंप (हृत्कम्प) [ਹ੍ਰਿਤ੍ਕੰਪ] ਪੁ. ਦਿਲ ਦੀ ਧੜਕਣ, ਦਿਲ ਦੀ ਕੰਬਣੀ ।

हृद्—[ਹ੍ਰਿਦ੍] ਪੁ. ਦਿਲ ।

हृदयंगम (हृदयङ्गम)—[ਹ੍ਰਿਦਯੰਗਮ] ਵਿ. ਮਨ ਵਿਚ ਬੈਠਾ ਹੋਇਆ ; ਮਨੋਹਰ, ਸੁੰਦਰ ; ਦਿਲ ਤੋਂ ਨਿਕਲਣ ਵਾਲਾ ।

हृदय—[ਹ੍ਰਿਦਯ] ਪੁ. ਛਾਤੀ, ਸ਼ਰੀਰ ਦਾ ਇਕ ਅੰਗ ; ਦਿਲ, ਮਨ, ਹਿਰਦਾ ।

हृदयग्राही – [ਹ੍ਰਿਦਯਗ੍ਰਾਹੀ] ਵਿ. ਦਿਲ ਨੂੰ ਖਿੱਚਣ ਵਾਲਾ, ਮਨੋਹਰ ।

हृदयग्रह—[ਹ੍ਰਿਦਯਗ੍ਰਹ] ਪੁ. ਦਿਲ ਦਾ ਦਰਦ ।

हृदयग्राही—[ਹ੍ਰਿਦਯਗ੍ਰਾਹੀ] ਪੁ. ਮਨ ਨੂੰ ਖਿੱਚਣ ਵਾਲਾ ।

हृदयचोर—[ਹ੍ਰਿਦਯਚੋਰ] ਪੁ. ਮਨ ਨੂੰ ਮੋਹ ਲੈਣ ਵਾਲਾ ।

हृदयज—[ਹ੍ਰਿਦਯਜ] ਪੁ. ਪੁੱਤਰ ।

हृदयज्ञ—[ਹ੍ਰਿਦਯਗਯ] ਵਿ. ਮਨ ਦੇ ਭਾਵਾਂ ਨੂੰ ਜਾਨਣ ਵਾਲਾ ।

हृदयनिकेतण—[ਹ੍ਰਿਦਯਨਿਕੇਤਨ] ਪੁ. ਕਾਮਦੇਵ ।

हृदयपुरुष—[ਹ੍ਰਿਦਯਪੁਰੁਸ਼] ਪੁ. ਦਿਲ ਦੀ ਧੜਕਨ ।

हृदयप्रमाथी—[ਹ੍ਰਿਦਯਪ੍ਰਮਾਥੀ] ਵਿ. ਮਨ ਨੂੰ ਚੰਚਲ ਕਰਨ ਵਾਲਾ ; ਮਨ ਨੂੰ ਮੋਹ ਲੈਣ ਵਾਲਾ ।

हृदयवल्लभ—[ਹ੍ਰਿਦਯਵੱਲਭ] ਪੁ. ਪਿਆਰਾ, ਪ੍ਰੇਮ-ਪਾਤਰ ।

हृदयवान्—[ਹ੍ਰਿਦਯਵਾਨ੍] ਵਿ. ਸੁਹਿਰਦ ; ਭਾਵੁਕ ।

हृदयविदारक—[ਹ੍ਰਿਦਯਵਿਦਾਰਕ] ਵਿ. ਦਿਲ ਦੇ ਟੋਟੇ ਟੋਟੇ ਕਰ ਦੇਣ ਵਾਲਾ ।

हृदयवेधी—[ਹ੍ਰਿਦਯਵੇਧੀ] ਵਿ. ਮਨ ਲੁਭਾਉਣ ਵਾਲਾ ; ਦਿਲ ਨੂੰ ਸੱਟ ਪੁਚਾਉਣ ਵਾਲਾ ।

हृदयव्याधि—[ਹ੍ਰਿਦਯਵ੍ਯਾਧਿ] ਪੁ. ਦਿਲ ਦਾ ਰੋਗ ।

हृदयसंघट्ट—[ਹ੍ਰਿਦਯਸੰਘਟ] ਪੁ. ਦਿਲ ਦੀ ਗਤੀ ਦੇ ਰੁਕ ਜਾਣ ਦਾ ਭਾਵ ।

हृदयस्थ—[ਹ੍ਰਿਦਯਸ੍ਥ] ਵਿ. ਦਿਲ ਵਿਚ ਰਹਿਣ ਵਾਲਾ ।

हृदयस्थान—[ਹ੍ਰਿਦਯਸ੍ਥਾਨ] ਪੁ. ਛਾਤੀ ।

हृदयस्पर्शी—[ਹ੍ਰਿਦਯਸ੍ਪਰਸ਼ੀ] ਵਿ. ਦਿਲ ਤੇ ਪ੍ਰਭਾਵ ਪਾਉਣ ਵਾਲਾ ।

हृदयहारी—[ਹ੍ਰਿਦਯਹਾਰੀ] ਵਿ. ਮਨ ਨੂੰ ਲੁਭਾਉਣ ਵਾਲਾ, ਮਨੋਹਰ ।

हृदयहीन—[ਹ੍ਰਿਦਯਹੀਨ] ਵਿ. ਪੱਥਰ ਦਿਲ ; ਅਰਸਿਕ ।

हृदयालु—[ਹ੍ਰਿਦਯਾਲੁ] ਵਿ. ਵੇਖੋ ਹ੍ਰਿਦਯਵਾਨ੍ (हृदयवान्) ।

हृदयेश—[ਹ੍ਰਿਦਯੇਸ਼] ਪੁ. ਪਰਮ ਪਿਆਰਾ ਵਿਅਕਤੀ, ਪਤੀ ।

हृदयोन्मादिनी—[ਹ੍ਰਿਦਯੋਨ੍ਮਾਦਿਨੀ] ਵਿ. ਮਨ ਨੂੰ ਮਸਤ ਬਣਾ ਦੇਣ ਵਾਲੀ ; ਮਨ ਨੂੰ ਮੋਹ ਲੈਣ ਵਾਲੀ ; ਇ. ਸੰਗੀਤ ਵਿਚ ਇਕ ਸ਼੍ਰੁਤੀ ।

हृद्ग—[ਹ੍ਰਿਦ੍ਗ] ਵਿ. ਦਿਲ ਵਿਚ ਜਾਣ ਵਾਲਾ ।

हृद्गत—[ਹ੍ਰਿਦ੍ਗਤ] ਵਿ. ਮਨ ਦਾ ; ਮਨ ਵਿਚ ਬੈਠਿਆ ਹੋਇਆ ; ਮਨਚਾਹਿਆ ।

हृद्य—[ਹ੍ਰਿਦ੍ਯ] ਵਿ. ਦਿਲ ਦਾ : ਦਿਲ ਨੂੰ ਚੰਗੀ ਲੱਗਣ ਵਾਲੀ ; ਸੁੰਦਰ ; ਹਿਰਦੇ ਲਈ ਹਿਤਕਾਰੀ ; ਸੁਆਦੀ ; ਕੈਥ ; ਵੈਰੀ ਨੂੰ ਵੱਸ ਵਿਚ ਕਰਨ ਦਾ ਇਕ ਮੰਤਰ ; ਸਫੈਦ ਜੀਰਾ ; ਦਹੀ ; ਮਹੁਏ ਦੀ ਸ਼ਰਾਬ ।

हृद्यगंध (हृदयगन्ध)—[ਹ੍ਰਿਦ੍ਯਗੰਧ] ਵਿ. ਸੁਗੰਧਿਤ ; ਬਿਲ ਦਾ ਰੁੱਖ ; ਇਕ ਲੂਣ ।

हृद्यांशु—[ਹ੍ਰਿਦ੍ਯਾਂਸ਼ੁ] ਪੁ. ਚੰਦ੍ਰਮਾ, ਚੰਨ ।

हृन्मोह—[ਹ੍ਰਿਨ੍ਮੋਹ] ਪੁ. ਹਿਰਦੇ ਦਾ ਮੋਹ ।

हृल्लास—[ਹ੍ਰਿੱਲਾਸ] ਪੁ. ਹਿਚਕੀ ।

हृल्लेख—[ਹ੍ਰਿੱਲੇਖ] ਪੁ. ਗਿਆਨ ।

हृषि—[ਹ੍ਰਿਸ਼ਿ] ਇ. ਆਨੰਦ ; ਚਮਕ ; ਪੁ. ਝੂਠਾ ਆਦਮੀ ।

हृषित—[ਹ੍ਰਿਸ਼ਿਤ] ਵਿ. ਫੁਲਿਆ ਹੋਇਆ ; ਪੁਲਕਿਤ ; ਹਲੀਮ ।

हृषीक—[ਹ੍ਰਿਸ਼ੀਕ] ਪੁ. ਕੋਈ ਇਕ ਇੰਦਰੀ ।

हृषीकनाथ—[ਹ੍ਰਿਸ਼ੀਕਨਾਥ] ਪੁ. ਵਿਸ਼ਨੂੰ ।

हृषीकेश—[ਹ੍ਰਿਸ਼ੀਕੇਸ਼] ਪੁ. ਵਿਸ਼ਨੂੰ ਮਹਾਰਾਜ ਦਾ ਇਕ ਨਾਂ ; ਹਰਦੁਆਰ ਲਾਗੇ ਦਾ ਇਕ ਤੀਰਥ ; ਸ੍ਰੀ ਕ੍ਰਿਸ਼ਨ ।

हृषीवत्—[ਹ੍ਰਿਸ਼ੀਵਤ੍] ਵਿ. ਪ੍ਰਸੰਨ, ਖੁਸ਼ ।

हृषु—[ਹ੍ਰਿਸ਼ੁ] ਵਿ. ਪ੍ਰਸੰਨ ; ਝੂਠਾ ; ਪੁ. ਅਗਨੀ ; ਸੂਰਜ ; ਚੰਦ੍ਰਮਾ ।

हृष्ट—[ਹ੍ਰਿਸ਼ਟ] ਵਿ. ਖੁਸ਼, ਬਹੁਤ ਖੁਸ਼, ਪ੍ਰਸੰਨ ; ਉਠਿਆ ਹੋਇਆ (ਲੂੰ-ਕੰਡੇ) ।

हृष्टपुष्ट—[ਹ੍ਰਿਸ਼ਟਪੁਸ਼ਟ] ਵਿ. ਮੋਟਾ-ਤਾਜ਼ਾ, ਤਕੜਾ, ਰਿਸ਼ਟ-ਪੁਸ਼ਟ ।

हृष्टमानस—[ਹ੍ਰਿਸ਼ਟਮਾਨਸ] ਵਿ. ਪ੍ਰਸੰਨ ਚਿੱਤ ।

हृष्टि—[ਹ੍ਰਿਸ਼ਟਿ] ਇ. ਪ੍ਰਸੰਨਤਾ ; ਰੋਮਾਂਚ ; ਘਮੰਡ ।

हें-हें—[ਹੇਂ-ਹੇਂ] ਪੁ. ਹੌਲੀ ਹੌਲੀ ਹੱਸਣ ਦਾ ਸ਼ਬਦ ; ਗਿੜ-ਗਿੜਾਉਣ ਦੀ ਆਵਾਜ਼ ।

हेंगा (हेङ्गा)—[ਹੇਂਗਾ] ਪੁ. ਖੇਤ ਦੀ ਧਰਤੀ ਪੱਧਰ ਕਰਨ ਦਾ ਸੰਦ, ਸੁਹਾਗਾ ।

हे—[ਹੇ] ਅ. ਦੂਰ ਤੋਂ ਬੁਲਾਉਣ ਦਾ ਸ਼ਬਦ, ਓਇ, ਵੇ ।

हेकड़—[ਹੇਕੜ] ਵਿ. ਤਕੜਾ, ਮੋਟਾ ਤਾਜ਼ਾ ; ਉਜੱਡ, ਅੱਖੜ ।

हेकड़ी—[ਹੇਕੜੀ] ਇ. ਜ਼ਬਰਦਸਤੀ ; ਅੱਖੜਪਣ, ਹੈਂਕੜ ।

हेच—[ਹੇਚ] ਵਿ. ਤੁੱਛ, ਮਾਮੂਲੀ, ਨਿਕੰਮਾ ।

हेठ—[ਹੇਠ] ਪੁ. ਵਿਘਨ, ਰੁਕਾਵਟ ; ਹਾਨੀ ; ਚੋਟ ; ਵਿ. ਘੱਟ ; ਹੀਣ ; ਅਵ੍ਯ. ਹੇਠਾਂ ।

हेठा—[ਹੇਠਾ] ਵਿ. ਤੁੱਛ ; ਘਟ ਕੇ, ਛੋਟੇ ਦਰਜੇ ਦਾ ; ਨੀਚ, ਕਮੀਨਾ ।

हेठी—[ਹੇਠੀ] ਇ. ਬੇਇੱਜ਼ਤੀ, ਨਿਰਾਦਰ ।

हेड़ी—[ਹੇੜੀ] ਇ. ਡੰਗਰਾਂ ਦਾ ਸਮੂਹ ਜਿਸ ਨੂੰ ਵਣਜਾਰੇ ਵੇਚਣ ਲਈ ਲੈ ਜਾਂਦੇ ਹਨ ; ਪੁ. ਸ਼ਿਕਾਰੀ ।

हेत—[ਹੇਤ] ਪੁ. ਵੇਖੋ ਹੇਤੁ (हेतु) ; ਵੇਖੋ ਹਿਤ (हित) ।

हेति—[ਹੇਤਿ] ਇ. ਵੱਜਰ ; ਹਥਿਆਰ ; ਘਾਉ ; ਅੱਗ ਦੀ ਲਾਟ ; ਸੂਰਜ ਦੀ ਕਿਰਣ ; ਧਨੁਸ਼ ਦੀ ਟੰਕਾਰ ; ਤੇਜ ਯੰਤਰ ; ਔਜ਼ਾਰ ; ਪੁ. ਭਾਲਾ ; ਕਰੂੰਬਲ ।

हेतु—[ਹੇਤੁ] ਪੁ. ਕਾਰਣ, ਸਬੱਬ ; ਪ੍ਰਯੋਜਨ, ਮਤਲਬ ; ਤਰਕ ; ਇਕ ਅਰਥ ਅਲੰਕਾਰ ਜਿਸ ਵਿਚ ਕਾਰਣ ਹੀ ਕਾਰਜ ਦੇ ਰੂਪ ਵਿਚ ਦਿਖਾਇਆ ਜਾਂਦਾ ਹੈ ; ਲਗਾਉ ; ਪ੍ਰੇਮ ।

हेतुवाद—[ਹੇਤੁਵਾਦ] ਪੁ. ਤਰਕ, ਹੁੱਜਤ, ਢੁੱਚਰ ; ਨਾਸਤਿਕਤਾ ; ਤਰਕ ਸ਼ਾਸਤਰ ।

हेमंत (हेमन्त)—[ਹੇਮੰਤ] ਪੁ. ਮੱਘਰ ਪੋਹ ਦੇ ਦੋ ਮਹੀਨਿਆਂ ਦੀ ਰੁੱਤ, ਸਰਦੀ ਦੀ ਰੁੱਤ ।

हेम—[ਹੇਮ] ਪੁ. ਸੋਨਾ ; ਪਾਲਾ ; ਇਕ ਮਾਸੇ ਦਾ ਤੋਲ ; ਬਰਫ਼ ; ਬਦਾਮੀ ਰੰਗ ਦਾ ਘੋੜਾ ; ਧਤੂਰਾ ; ਬੁੱਧ ਗ੍ਰਹਿ ।

हेमकंदल (हेमकन्दल)—[ਹੇਮਕੰਦਲ] ਪੁ. ਮੂੰਗਾ ।

हेमक—[ਹੇਮਕ] ਪੁ. ਸਵਰਣਯੁਕਤ ।

हेमकर—[ਹੇਮਕਰ] ਪੁ. ਸ਼ਿਵ ; ਸੂਰਜ ।

हेमकर्त्ता—[ਹੇਮਕਰ੍ਤ੍ਤਾ] ਪੁ. ਸੁਨਿਆਰ ।

हेमकांति (हेमकान्ति)—[ਹੇਮਕਾਂਤਿ] ਇ. ਬਣ ਹਲਦੀ ; ਆਂਬਾ ਹਲਦੀ ।

हेमकार—[ਹੇਮਕਾਰ] ਪੁ. ਸੁਨਿਆਰ ।

हेमकूट—[ਹੇਮਕੂਟ] ਪੁ. ਹਿਮਾਲਾ ਦੇ ਉੱਤਰ ਦਾ ਇਕ ਪਰਬਤ ।

हेमकेली—[ਹੇਮਕੇਲੀ] ਪੁ. ਅੱਗ ।

हेमकेश—[ਹੇਮਕੇਸ਼] ਪੁ. ਸ਼ਿਵ ।

हेमगंधिनी (हेमगन्धिनी)—[ਹੇਮਗੰਧਿਨੀ] ਇ. ਰੇਣੁਕਾ ਨਾਮਕ ਗੰਧ ਵਾਲਾ ਪਦਾਰਥ ।

हेमगर्भ—[ਹੇਮਗਰ੍ਭ] ਵਿ. ਜਿਸ ਵਿਚ ਸੋਨਾ ਹੋਵੇ ; ਪੁ. ਉੱਤਰ ਦਿਸ਼ਾ ਵਿਚ ਇਕ ਪਰਬਤ ।

हेमगिरि—[ਹੇਮਗਿਰਿ] ਪੁ. ਸੁਮੇਰ ਪਰਬਤ ।

हेमगौर—[ਹੇਮਗੌਰ] ਪੁ. ਕਿੰਕਿਰਾਤ ਨਾਂ ਦਾ ਰੁੱਖ ; ਅਸ਼ੋਕ ਦਾ ਰੁੱਖ ।

हेमघ्न—[ਹੇਮਘ੍ਨ] ਪੁ. ਸੀਸਾ ਨਾਂ ਦੀ ਧਾਤ ।

हेमघ्नी—[ਹੇਮਘ੍ਨੀ] ਇ. ਹਦਲੀ ।

हेमतरु—[ਹੇਮਤਰੁ] ਪੁ. ਧਤੂਰਾ ।

हेमतार—[ਹੇਮਤਾਰ] ਪੁ. ਨੀਲਾ ਥੋਥਾ ।

हेमतुला—[ਹੇਮਤੁਲਾ] ਇ. ਸੋਨੇ ਦਾ ਤੁਲਾਦਾਨ ।

हेमदीनार—[ਹੇਮਦੀਨਾਰ] ਪੁ. ਅਸ਼ਰਫ਼ੀ ।

हेमदुग्ध—[ਹੇਮਦੁਗ੍ਧ] ਪੁ. ਗੁੱਲਰ ।

हेमधन्वा—[ਹੇਮਧਨ੍ਵਾ] ਪੁ. ਗਿਆਰ੍ਹਵੇਂ ਮਨੂੰ ਦੇ ਇਕ ਪੁੱਤਰ ਦਾ ਨਾਂ ।

हेमधान्यक—[ਹੇਮਧਾਨ੍ਯਕ] ਪੁ. ਤਿਲ ਦਾ ਬੂਟਾ ।

हेमनाभि—[ਹੇਮਨਾਭਿ] ਪੁ. ਉਸ ਰਥ ਜਿਸ ਦਾ ਧੁਰਾ ਸੋਨੇ ਦਾ ਹੋਵੇ ।

हेमनेत्र—[ਹੇਮਨੇਤ੍ਰ] ਪੁ. ਯਕਸ਼ ।

हेमपर्वत—[ਹੇਮਪਰ੍ਵਤ] ਪੁ. ਸੁਮੇਰ ਪਰਬਤ ; ਦਾਨ ਨਿਮਿੱਤ ਸੋਨੇ ਦਾ ਢੇਰ ।

हेमपुष्प—[ਹੇਮਪੁਸ਼੍ਪ] ਪੁ. ਚੰਪਾ ; ਅਸ਼ੋਕ ; ਨਾਗਕੇਸਰ ; ਅਮਲਤਾਸ ।

हेमपुष्पिका—[ਹੇਮਪੁਸ਼੍ਪਿਕਾ] ਇ. ਸੋਨਜੂਹੀ ; ਗੁੜਹਰ ।

हेमपुष्पी—[ਹੇਮਪੁਸ਼੍ਪੀ] ਇ. ਮਜੀਠ ; ਮੂਸਲੀਕੰਦ ; ਕੰਟਕਾਰੀ ।

हेमप्रभ—[ਹੇਮਪ੍ਰਭ] ਵਿ. ਸੋਨੇ ਵਰਗੀ ਚਮਕ ਵਾਲਾ ।

हेमफला—[ਹੇਮਫਲਾ] ਇ. ਇਕ ਪ੍ਰਕਾਰ ਦਾ ਕੇਲਾ ।

हेममय—[ਹੇਮਮਯ] ਵਿ. ਸੁਨਹਿਰਾ ।

हेममाला—[ਹੇਮਮਾਲਾ] ਇ. ਯਮ ਦੀ ਪਤਨੀ ਦਾ ਨਾਂ ।

हेममाली—[ਹੇਮਮਾਲੀ] ਪੁ. ਸੂਰਜ ; ਇਕ ਰਾਖਸ਼ ।

हेममित्र—[ਹੇਮਮਿਤ੍ਰ] ਪੁ. ਫਟਕੜੀ ।

हेमसुद्रा—[ਹੇਮਮੁਦ੍ਰਾ] ਇ. ਅਸ਼ਰਫੀ, ਸੋਨੇ ਦਾ ਸਿੱਕਾ ।

हेमयूथिका—[ਹੇਮਯੂਥਿਕਾ] ਇ. ਸੋਨਜੂਹੀ ।

हेमरागिनी—[ਹੇਮਰਾਗਿਨੀ] ਇ. ਹਲਦੀ ।

हेमरेणु—[ਹੇਮਰੇਣੁ] ਪੁ. ਵੇਖੋ ਤ੍ਰਸਰੇਣੁ (त्रसरेणु) ।

हेमल—[ਹੇਮਲ] ਪੁ. ਸੁਨਿਆਰ ; ਕਸੌਟੀ ; ਗਿਰਗਿਟ ; ਛਿਪਕਲੀ ।

हेमवल—[ਹੇਮਵਲ] ਪੁ. ਮੋਤੀ ।

हेमशंख (हेमशङ्ख)—[ਹੇਮਸ਼ੰਖ] ਪੁ. ਵਿਸ਼ਨੂੰ ।

हेमशिखा—[ਹੇਮਸ਼ਿਖਾ] ਇ. ਇਕ ਬੂਟਾ ।

हेमसागर—[ਹੇਮਸਾਗਰ] ਪੁ. ਇਕ ਬੂਟਾ ।

हेमसार—[ਹੇਮਸਾਰ] ਪੁ. ਨੀਲਾ ਥੋਥਾ ।

हेमसुता—[ਹੇਮਸੁਤਾ] ਇ. ਪਾਰਬਤੀ ।

हेमांग (हेमाङ्ग)—[ਹੇਮਾਂਗ] ਪੁ. ਚੰਪਾ ; ਸ਼ੇਰ ; ਸੁਮੇਰੂ ਪਰਬਤ ; ਬ੍ਰਹਮਾ ; ਵਿਸ਼ਨੂੰ ; ਗਰੁੜ ।

हेमांगद (हेमाङ्गद)—[ਹੇਮਾਂਗਦ] ਪੁ. ਸੋਨੇ ਦਾ ਇਕ ਗਹਿਣਾ ; ਉਹ ਵਿਅਕਤੀ ਜਿਸ ਨੇ ਇਹ ਗਹਿਣਾ ਪਹਿਨਿਆ ਹੋਵੇ ; ਵਾਸਦੇਵ ਦੇ ਇਕ ਪੁੱਤਰ ਦਾ ਨਾਂ ।

हेमचंद्र (हेमचन्द्र)—[ਹੇਮਚੰਦ੍ਰ] ਪੁ. ਇਕ ਪ੍ਰਸਿੱਧ ਜੈਨ ਆਚਾਰੀਆ ; ਇਕ ਰਾਜਾ ।

हेमचूर्ण—[ਹੇਮਚੂਰਣ] ਪੁ. ਸੋਨੇ ਦਾ ਬੁਰਾਦਾ ।

हेमज—[ਹੇਮਜ] ਪੁ. ਰਾਂਗਾ, ਇਕ ਧਾਤ ।

हेमा—[ਹੇਮਾ] ਇ. ਇਕ ਅਪੱਛਰਾ ; ਪ੍ਰਿਥਵੀ ; ਮਾਧਵੀ ਨਾਂ ਦੀ ਵੇਲ ; ਸੁੰਦਰ ਇਸਤ੍ਰੀ ।

हेमाचल, हेमाद्रि—[ਹੇਮਾਚਲ, ਹੇਮਾਦ੍ਰਿ] ਪੁ. ਸੁਮੇਰ ਪਰਬਤ ।

हेमाल—[ਹੇਮਾਲ] ਪੁ. ਇਕ ਰਾਗ ।

हेमियानी—[ਹੇਮਿਯਾਨੀ] ਇ. ਰੁਪੈ-ਪੈਸੇ ਰੱਖਣ ਦੀ ਜਾਲੀਦਾਰ ਥੈਲੀ, ਵਾਸਨੀ ।

हेम्ना—[ਹੇਮਨਾ] ਇ. ਇਕ ਰਾਗ ।

हेय—[ਹੇਯ] ਵਿ. ਤਿਆਗ ਕਰਨ ਜੋਗ, ਛੱਡਣ ਜੋਗ ; ਬੁਰਾ, ਭੈੜਾ ; ਤੁੱਛ ।

हेरंब (हेरम्ब)—[ਹੇਰੰਬ] ਪੁ. ਗਣੇਸ਼ ; ਝੋਟਾ ; ਧੀਰੋਦੱਤ ਨਾਇਕ ; ਇਕ ਬੁੱਧ ਦਾ ਨਾਂ ।

हेर—[ਹੇਰ] ਇ. +ਖੋਜ, ਤਲਾਸ਼ ; ਪੁ. ਹਲਦੀ ; ਰਾਖਸ਼ੀ ਮਾਇਆ ।

+हेरना—[ਹੇਰਨਾ] ਕ੍ਰਿ. ਢੂੰਡਣਾ, ਤਲਾਸ਼ ਕਰਨਾ, ਭਾਲਣਾ ; ਪਰਖਣਾ ।

हेरफेर—[ਹੇਰਫੇਰ] ਪੁ. ਚੱਕਰ, ਘੁਮਾਉ, ਗੇੜ, ਮੋੜ ; ਉਲਟ-ਪੁਲਟ ; ਦਾਅ-ਪੇਚ, ਚਾਲਬਾਜ਼ੀ ।

+हेरवा—[ਹੇਰਵਾ] ਪੁ. ਖੋਜ, ਢੂੰਡ, ਤਲਾਸ਼, ਭਾਲ ।

+हेरवाना—[ਹੇਰਵਾਨਾ] ਕ੍ਰਿ. ਭਾਲ ਕਰਵਾਉਣੀ, ਢੂੰਡਵਾਉਣਾ ; ਗੁਆਚਣਾ ।

+हेराना—[ਹੇਰਾਨਾ] ਕ੍ਰਿ. ਗੁਆਚ ਜਾਣਾ, ਅਗਿਆਤ ਹੋਣਾ, ਲਾਪਤਾ ਹੋ ਜਾਣਾ ; ਵੇਖੋ ਹੇਰਵਾਨਾ (हेरवाना) ।

हेराफेरी—[ਹੇਰਾਫੇਰੀ] ਇ. ਅਦਲ ਬਦਲ, ਹੇਰਫੇਰ ; ਵਟਾਂਦਰਾ ।

हेरिक—[ਹੇਰਿਕ] ਪੁ. ਭੇਤੀਆ, ਭੇਤ ਲੈਣ ਵਾਲਾ, ਦੂਤ, ਜਸੂਸ, ਸੂਹਾ ।

हेरियाना—[ਹੇਰਿਯਾਨਾ] ਕ੍ਰਿ. ਜਹਾਜ਼ ਦੇ ਅਗਲੇ ਪਾਲ ਦੀਆਂ ਰੱਸੀਆਂ ਨੂੰ ਕਸ ਕੇ ਬੰਨ੍ਹਣਾ ।

+हेरी—[ਹੇਰੀ] ਇ. ਪੁਕਾਰ ।

हेरुक—[ਹੇਰੁਕ] ਪੁ. ਗਣੇਸ਼ ਜੀ ; ਸ਼ਿਵ ਦਾ ਇਕ ਗਣ ।

हेल—[ਹੇਲ] ਪੁ. ਮੇਲ-ਜੋਲ ; ਨਫ਼ਰਤ ; ਚਿੱਕੜ, ਮੈਲਾ ।

हेलन—[ਹੇਲਨ] ਪੁ ਤਿਰਸਕਾਰ ਜਾਂ ਅਵਗਿਆ ਕਰਨ ਦਾ ਭਾਵ ; ਅਪਰਾਧ ; ਕ੍ਰੀੜਾ ਕਰਨਾ ।

हेलना—[ਹੇਲਨਾ] ਕ੍ਰਿ. ਕ੍ਰੀੜਾ ਕਰਨਾ ; ਪਰਵਾਹ ਨਾ ਕਰਨੀ ; ਹਾਸੀ ਕਰਨਾ, ਮਖੌਲ ਉਡਾਉਣਾ ; ਤੁੱਛ ਸਮਝਣਾ ; ਤੈਰ ਕੇ ਪਾਰ ਕਰਨਾ ।

हेलमेल—[ਹੇਲਮੇਲ] ਪੁ. ਮੇਲ ਜੋਲ, ਗੂੜ੍ਹਾ ਸਬੰਧ ।

हेलया—[ਹੇਲਯਾ] ਅਵ੍ਯ. ਖੇਲ੍ਹ ਵਿਚ, ਸੁਤੇ ਸੁਭਾ, ਸਹਿਜੇ ਹੀ ।

हेला—[ਹੇਲਾ] ਇ. ਅਪਮਾਨ ; ਪ੍ਰੇਮ ਦਾ ਖੇਲ੍ਹ ; ਕਾਮ ਕ੍ਰੀੜਾ ; ਬੇਪਰਵਾਹੀ ; ਚਾਂਦਨੀ ; ਪੁ. ਪੁਕਾਰ ; ਚੀਕ ; ਹੱਲਾ, ਚੜ੍ਹਾਈ ; ਮਿਹਤਰ ।

हेलाल—[ਹੇਲਾਲ] ਪੁ. ਦੂਜ ਦਾ ਚੰਨ ; ਬੰਨ੍ਹੀ ਹੋਈ ਪੱਗ ਦੀ ਸਾਹਮਣੀ ਲੱਕਰ ।

हेलि—[ਹੇਲਿ] ਪੁ. ਸੂਰਜ ; ਗਲਵੱਕੜੀ ।

हेलिन—[ਹੇਲਿਨ] ਇ. ਮਿਹਤਰਾਨੀ ।

+हेली—[ਹੇਲੀ] ਇ. ਸਹੇਲੀ, ਸਖੀ ।

+हेलुवा—[ਹੇਲੁਵਾ] ਪੁ. ਪਾਣੀ ਵਿਚ ਖੜੋ ਕੇ ਇਕ ਦੂਜੇ ਤੇ ਛਿਟੇ ਪਾਉਣ ਦਾ ਖੇਡ ।

हेवंत—[ਹੇਵੰਤ] ਪੁ. ਵੇਖੋ ਹੇਮੰਤ (हेमंत) ।

हेवाँय—[ਹੇਵਾਂਯ] ਪੁ. ਪਾਲਾ ; ਬਰਫ ।

हेष—[ਹੇਸ਼] ਪੁ. ਘੋੜੇ ਦਾ ਹਿਨਹਿਨਾਉਣਾ ।

हैं—[ਹੈਂ] ਅਵ੍ਯ. ਹੈਰਾਨੀ ਦਾ ਸ਼ਬਦ, ਹੈਂ ; ਕ੍ਰਿ. 'ਹੋਣਾ' ਦਾ ਵਰਤਮਾਨ ਬਹੁਵਚਨ ਰੂਪ ।

हैंस—[ਹੈਂਸ] ਇ. ਇਕ ਤਰ੍ਹਾਂ ਦਾ ਬੂਟਾ ।

है—[ਹੈ] ਕ੍ਰਿ. 'ਹੋਣਾ' ਦਾ ਵਰਤਮਾਨ ਕਾਲ ਦਾ ਇਕ ਵਚਨ ਰੂਪ, ਹੈ ।

हैकड़—[ਹੈਕੜ] ਵਿ. ਵਖੋ ਹੈਂਕ. ਛੋਟੇ ਬੱਚਿਆਂ

हैकल—[ਹੈਕਲ] ਇ. ਘੋੜੇ ਦੇ ਗਲ ਵਿਚ ਪਾਉਣ ਦਾ ਗਹਿਣਾ ; ਹਮੇਲ, ਤੀਵੀਆਂ ਦਾ ਇਕ ਗਹਿਣਾ ।

हैजम—[ਹੈਜਮ] ਇ. ਤਲਵਾਰ ; ਸੈਨਾ ਦੀ ਕਤਾਰ ।

हैज़ा—[ਹੈਜ਼ਾ] ਪੁ. ਦਸਤ ਅਤੇ ਕੈ ਦੀ ਬੀਮਾਰੀ, ਹੈਜ਼ਾ ।

हैटा—[ਹੈਟਾ] ਪੁ. ਇਕ ਕਿਸਮ ਦਾ ਅੰਗੂਰ ।

हैन—[ਹੈਨ] ਇ. ਇਕ ਕਿਸਮ ਦਾ ਘਾਹ ।

हैफ़—[ਹੈਫ] ਅਵ੍ਯ. ਅਫਸੋਸ ਜਾਂ ਸੋਗ ਸੂਚਕ ਸ਼ਬਦ, ਹਾਏ, ਉਫ ।

हैबत—[ਹੈਬਤ] ਇ. ਭੈ, ਡਰ, ਧੋਖ ।

+हैबर—[ਹੈਬਰ] ਪੁ. ਚੰਗਾ ਘੋੜਾ ।

हैम—[ਹੈਮ] ਵਿ. ਸੁਨਹਿਰੇ ਰੰਗ ਦਾ ; ਪਾਲੇ ਜਾਂ ਬਰਫ ਵਿਚ ਹੋਣ ਵਾਲਾ ; ਪੁ. ਤ੍ਰੇਲ ਦਾ ਪਾਣੀ, ਤ੍ਰੇਲ ; ਹਿਮਾਲਾ ; ਪਾਲਾ ।

हैमवती—[ਹੈਮਵਤੀ] ਇ. ਗੰਗਾ ; ਪਾਰਬਤੀ ; ਅਲਸੀ ; ਹਰੜ ।

हैमा—[ਹੈਮਾ] ਇ. ਸੋਨਜੂਹੀ ।

हैरत—[ਹੈਰਤ] ਇ. ਅਸਚਰਜ, ਹੈਰਾਨੀ, ਅਚੰਭਾ ।

हैरान—[ਹੈਰਾਨ] ਵਿ. ਹੱਕਾ ਬੱਕਾ, ਦੰਗ, ਘਬਰਾਇਆ ਹੋਇਆ, ਹੈਰਾਨ-ਪਰੇਸ਼ਾਨ ।

हैरानी—[ਹੈਰਾਨੀ] ਇ. ਹੈਰਾਨੀ, ਅਚੰਭਾ ; ਪਰੇਸ਼ਾਨੀ ।

हैवान—[ਹੈਵਾਨ] ਪੁ. ਪਸ਼ੂ, ਜਾਨਵਰ ; ਉਜੱਡ ਬੰਦਾ ; ਮੂਰਖ ਆਦਮੀ ।

हैसियत—[ਹੈਸਿਯਤ] ਇ. ਬੁੱਤਾ, ਤੌਫੀਕ ; ਧਨ ਦਾ ਬਲ, ਸਮਰੱਥਾ ; ਤਾਕਤ ; ਯੋਗਤਾ, ਮਾਨ, ਇੱਜ਼ਤ, ਹੈਸੀਅਤ ।

हैहय—[ਹੈਹਯ] ਪੁ. ਇਕ ਕਸ਼ਤਰੀ ਵੰਸ਼ ; ਸਹਸ੍ਰਾਰਜੁਨ ; ਇਕ ਪਰਬਤ ।

हैहै—[ਹੈਹੈ] ਅਵ੍ਯ. ਅਫਸੋਸ ਜਾਂ ਹੈਰਾਨੀ ਸੂਚਕ ਸ਼ਬਦ, ਹਾਇ, ਓਹੋ ।

हों—[ਹੋਂ] ਕ੍ਰਿ. ਹੋਣਾ ਕਿਰਿਆ ਦਾ ਇਕ ਰੂਪ ।

होंठ—[ਹੋਂਠ] ਪੁ. ਬੁਲ੍ਹ, ਹੋਠ ।

होंठल—[ਹੋਂਠਲ] ਵਿ. ਮੋਟੇ ਮੋਟੇ ਬੁਲ੍ਹਾਂ ਵਾਲਾ, ਬੁਲ੍ਹੜ ।

+होंठी—[ਹੋਂਠੀ] ਇ. ਕਿਨਾਰਾ ; ਛੋਟਾ ਟੁਕੜਾ ।

हो—[ਹੋ] ਪੁ. ਬੁਲਾਉਣ ਦਾ ਸ਼ਬਦ ; ਹੈਰਾਨਗੀ ; ਕ੍ਰਿ. ਹੋਣਾ ਕਿਰਿਆ ਦਾ ਇਕ ਰੂਪ ; ਅਵ੍ਯ. ਅਹੋ, ਚੰਗਾ, ਕੀ ਹੈ ਬਈ ।

होई—[ਹੋਈ] ਇ. ਦੀਵਾਲੀ ਤੋਂ ਅੱਠ ਦਿਨ ਪਹਿਲਾਂ ਹੋਣ ਵਾਲਾ ਇਕ ਤਿਉਹਾਰ ਜਿਸ ਵਿਚ ਤੀਵੀਆਂ ਉਲਾਦ ਦੀ ਰਾਜ਼ੀਖੁਸ਼ੀ ਲਈ ਵਰਤ ਰਖਦੀਆਂ ਹਨ ।

होज़न—[ਹੋਜ਼ਨ] ਪੁ. ਕਪੜਿਆਂ ਵਿਚ ਹੀ ਬਣਾਇਆ ਜਾਣ ਵਾਲਾ ਇਕ ਕਿਸਮ ਦਾ ਕਿਨਾਰਾ ।

होटल—[ਹੋਟਲ] ਪੁ. ਉਹ ਥਾਂ ਜਿਥੇ ਠਹਿਰਣ ਅਤੇ ਖਾਣ-ਪੀਣ ਦਾ ਪ੍ਰਬੰਧ ਹੁੰਦਾ ਹੈ, ਹੋਟਲ ।

होड़—[ਹੋੜ] ਇ. ਸ਼ਰਤ, ਬਾਜ਼ੀ ; ਜ਼ਿੱਦ, ਹਠ ; ਪ੍ਰਤੀਯੋਗਤਾ, ਮੁਕਾਬਲਾ ।

होड़ाबाज़ी, होड़ाहोड़ी—[ਹੋੜਾਬਾਜ਼ੀ, ਹੋੜਾਹੋੜੀ] ਇ. ਪ੍ਰਤੀਯੋਗਤਾ, ਮੁਕਾਬਲਾ ।

होढ़—[ਹੋੜ੍ਹ] ਵਿ. ਚੋਰੀ ਦਾ ।

+होत—[ਹੋਤ] ਇ. ਸਮਰੱਥਾ ; ਅਮੀਰੀ ।

होतब, होतव्य, होतव्यता—[ਹੋਤਬ, ਹੋਤਵ੍ਯ, ਹੋਤਵ੍ਯਤਾ] ਪੁ. ਹੋਣਹਾਰ, ਭਾਵੀ ।

होता—[ਹੋਤਾ] ਪੁ. ਯੱਗ ਆਦਿ ਵਿਚ ਆਹੂਤੀ ਪਾਉਣ ਵਾਲਾ, ਪਰੋਹਤ ।

होत्र—[ਹੋਤ੍ਰ] ਪੁ. ਹੋਮ, ਹਵਨ ; ਹਵਨ ਸਾਮਗ੍ਰੀ ।

होत्री—[ਹੋਤ੍ਰੀ] ਪੁ. ਯਜਮਾਨ ਦੇ ਰੂਪ ਵਿਚ ਸ਼ਿਵ ਦੀ ਮੂਰਤੀ ।

होनहार—[ਹੋਨਹਾਰ] ਇ. ਹੋਣੀ, ਭਾਵੀ ; ਵਿ. ਚੰਗੇ ਲੱਛਣਾਂ ਨਾਲ ਯੁਕਤ, ਹੋਣਹਾਰ ।

होना—[ਹੋਨਾ] ਕ੍ਰਿ. ਹੋਣਾ—ਅਸਤਿਤ੍ਵ ਸੂਚਿਤ ਕਰਨ ਵਾਲੀ ਮੁੱਖ ਕਿਰਿਆ, ਮੌਜੂਦ ਰਹਿਣਾ; ਪਹਿਲਾ ਰੂਪ ਛੱਡ ਕੇ ਦੂਜੇ ਜਾਂ ਨਵੇਂ ਰੂਪ ਵਿਚ ਆਉਣਾ ; ਕਾਰਜ ਜਾਂ ਘਟਨਾ ਦਾ ਪ੍ਰਤੱਖ ਰੂਪ ਵਿਚ ਸਾਹਮਣੇ ਆਉਣਾ ; ਬਣਨਾ ; ਕੰਮ ਦਾ ਪੂਰਾ ਕੀਤੇ ਜਾਣਾ ; ਬੀਮਾਰੀ ਆਦਿ ਦਾ ਆਉਣਾ ; ਬੀਤਣਾ ; ਪਰਿਣਾਮ ਕੱਢਣਾ ; ਪ੍ਰਭਾਵ ਜਾਂ ਗੁਣ ਦਿਖ ਪੈਣਾ ; ਜਨਮ ਲੈਣਾ ; ਮੰਤਵ ਪੂਰਾ ਹੋਣਾ ।

होनी—[ਹੋਨੀ] ਇ. ਭਾਵੀ, ਕਿਸਮਤ, ਪਰਾਲਬਧ ; ਉਤਪੱਤੀ ।

होम—[ਹੋਮ] ਪੁ. ਅੱਗ ਵਿਚ ਘਿਉ ਦੀ ਅਹੂਤੀ ਆਦਿਕ ਪਾਉਣ ਦਾ ਕੰਮ, ਹਵਨ, ਹੋਮ ।

होमकाष्ठी—[ਹੋਮਕਾਸ਼ਠੀ] ਇ. ਯੱਗ ਦੀ ਅੱਗ ਸੁਲਗਾਉਣ ਦੀ ਧੌਂਕਣੀ ।

होमकुंड (होमकुण्ड)—[ਹੋਮਕੁੰਡ] ਪੁ. ਉਹ ਕੁੰਡ ਜਿਸ ਵਿਚ ਹਵਨ ਕੀਤਾ ਜਾਂਦਾ ਹੈ ।

होमना—[ਹੋਮਨਾ] ਕ੍ਰਿ. ਹਵਨ ਕਰਨਾ ; ਛੱਡ ਦੇਣਾ ; ਬਰਬਾਦ ਕਰਨਾ, ਤਬਾਹ ਕਰਨਾ ।

होमाग्नि—[ਹੋਮਾਗ੍ਨਿ] ਪੁ. ਯੱਗ ਦੀ ਅੱਗ, ਹਵਨ ਦੀ ਅੱਗ ।

होमियोपैथी—[ਹੋਮਿਯੋਪੈਥੀ] ਇ. ਇਕ ਕਿਸਮ ਦੀ ਪੱਛਮੀ-ਚਿਕਿਤਸਾ-ਪ੍ਰਣਾਲੀ ।

ਹ੍ਰੋਰ—[ਹੋਰ] ਵਿ. ਰੁਕਿਆ ਹੋਇਆ, ਖਲੋਤਾ ਹੋਇਆ ।

ਹ੍ਰੋਰਮਾ—[ਹੋਰਮਾ] ਪੁ. ਇਕ ਕਿਸਮ ਦਾ ਘਾਹ ।

+ਹ੍ਰੋਰਹਾ—[ਹੋਰਹਾ] ਪੁ. ਛੋਲਿਆਂ ਦਾ ਹਰਾ ਦਾਣਾ, ਛੋਲੀਆ ।

ਹ੍ਰੋਰਾ—[ਹੋਰਾ] ਇ. ਇਕ ਰਾਸ ਜਾਂ ਲਗਨ ਦਾ ਅੱਧਾ ਭਾਗ ; ਦਿਨ ਰਾਤ ਦਾ ਚੌਵ੍ਹੀਵਾਂ ਹਿੱਸਾ, ਢਾਈ ਘੜੀ ਦਾ ਸਮਾਂ ; ਜਨਮ-ਕੁੰਡਲੀ ।

ਹ੍ਰੋਰਿਲ—[ਹੋਰਿਲ] ਪੁ. ਨਵਾਂ ਜੰਮਿਆ ਬਾਲਕ, ਬਾਲਕ ਜਾਂ ਨਿਆਣਾ ।

+ਹ੍ਰੋਰਿਹਾਰ—[ਹੋਰਿਹਾਰ] ਪੁ. ਹੋਲੀ ਖੇਡਣ ਵਾਲਾ ਵਿਅਕਤੀ ।

ਹ੍ਰੋਰੀ—[ਹੋਰੀ] ਇ. ਜਹਾਜ਼ ਦੇ ਮਾਲ ਨੂੰ ਉਤਾਰਨ ਅਤੇ ਚੜ੍ਹਾਉਣ ਵਿਚ ਵਰਤੀ ਜਾਣ ਵਾਲੀ ਇਕ ਤਰ੍ਹਾਂ ਦੀ ਵੱਡੀ ਕਿਸ਼ਤੀ ; ਹੋਲੀ ਦਾ ਤਿਉਹਾਰ ।

ਹ੍ਰੋਲ—[ਹੋਲ] ਪੁ. ਇਕ ਕਿਸਮ ਦਾ ਚਾਰਾ ਜੋ ਡੰਗਰਾਂ ਨੂੰ ਪਾਉਂਦੇ ਹਨ ।

ਹ੍ਰੋਲਕ—[ਹੋਲਕ] ਪੁ. ਭੁੰਨਿਆ ਹੋਇਆ ਛੋਲੂਆ, ਹੋਲ੍ਹਾਂ ।

ਹ੍ਰੋਲਾ—[ਹੋਲਾ] ਪੁ. ਸਿੱਖਾਂ ਦਾ ਇਕ ਤਿਉਹਾਰ ; ਛੋਲਿਆਂ ਦੀਆਂ ਹੋਲ੍ਹਾਂ ; ਛੋਲੂਆ ।

ਹ੍ਰੋਲਾਕ—[ਹੋਲਾਕ] ਪੁ. ਅੱਗ ਦਾ ਸੇਕ ਦੇ ਕੇ ਮੁੜ੍ਹਕਾ ਲਿਆਉਣ ਦਾ ਤਰੀਕਾ ।

ਹ੍ਰੋਲਾਕਾ—[ਹੋਲਾਕਾ] ਇ. ਹੋਲੀ ਦਾ ਤਿਉਹਾਰ ।

ਹ੍ਰੋਲਾਸ਼੍ਟਕ—[ਹੋਲਾਸ਼ਟਕ] ਪੁ. ਹੋਲੀ ਦੇ ਤਿਉਹਾਰ ਤੋਂ ਪਹਿਲਾਂ ਦੇ ਅੱਠ ਦਿਨ ਜਿਨ੍ਹਾਂ ਵਿਚ ਵਿਆਹ ਦੀ ਰਸਮ ਮਨ੍ਹਾ ਹੈ ।

ਹ੍ਰੋਲਿਕਾ—[ਹੋਲਿਕਾ] ਇ. ਹੋਲੀ ਦਾ ਤਿਉਹਾਰ ; ਇਕ ਰਾਖਸ਼ਣੀ ; ਹੋਲੀ ਵਿਚ ਸਾੜੀਆਂ ਜਾਣ ਵਾਲੀਆਂ ਲੱਕੜਾਂ ਦਾ ਢੇਰ ।

ਹ੍ਰੋਲੀ—[ਹੋਲੀ] ਇ. ਹਿੰਦੂਆਂ ਦਾ ਇਕ ਪ੍ਰਸਿੱਧ ਤਿਉਹਾਰ ।

ਹ੍ਰੋਲ੍ਡਰ—[ਹੋਲ੍ਡਰ] ਪੁ. ਵਲੈਤੀ ਕਲਮ ਦੀ ਡੰਡੀ, ਹੋਲਡਰ ; ਬੱਲਬ ਪਕੜਨ ਵਾਲਾ ਭਾਗ ।

ਹ੍ਰੋਲ੍ਦਨਾ—[ਹੋਲ੍ਦਨਾ] ਕ੍ਰਿ. ਧਾਨ ਦੇ ਖੇਤ ਵਿਚੋਂ ਘਾਹ-ਪੱਤੇ ਹਟਾਉਣ ਲਈ ਹਲ ਚਲਾਉਣ ਦੀ ਕਿਰਿਆ ।

ਹ੍ਰੋਸ਼—[ਹੋਸ਼] ਪੁ. ਸੁਰਤ, ਸਮਝ, ਸੋਝੀ, ਚੇਤਾ ।

ਹ੍ਰੋਸ਼ਮੰਦ—[ਹੋਸ਼ਮੰਦ] ਵਿ. ਸਮਝਦਾਰ, ਬੁੱਧੀਮਾਨ ।

ਹ੍ਰੋਸ਼ਿਯਾਰ—[ਹੁਸ਼ਿਯਾਰ] ਵਿ. ਬੁੱਧੀਮਾਨ, ਸਮਝਦਾਰ, ਚਤਰ, ਚਲਾਕ, ਹੁਸ਼ਿਆਰ ।

ਹ੍ਰੋਸ਼ਿਯਾਰੀ—[ਹੁਸ਼ਿਯਾਰੀ] ਇ. ਬੁੱਧੀਮਾਨੀ, ਸਮਝਦਾਰੀ, ਹੋਸ਼, ਸੁਰਤ, ਸਮਝ, ਹੁਸ਼ਿਆਰੀ, ਚਤਰਾਈ ।

ਹ੍ਰੋਸ—[ਹੋਸ] ਪੁ. ਵੇਖੋ ਹੋਸ਼ (ਹ੍ਰੋਸ਼) ।

+ਹ੍ਰੌਂ—[ਹੌਂ] ਪੜ. ਬ੍ਰਜ ਭਾਸ਼ਾ ਵਿਚ 'ਮੈਂ' ਸ਼ਬਦ ਲਈ ਵਰਤਦੇ ਹਨ, ਮੈਂ ।

ਹ੍ਰੌਆ—[ਹੌਆ] ਾਤਰ (ਹ੍ਰੈਕਡ) ਆਂ ਨੂੰ ਡਰਾਉਣ ਲਈ ਇਹ ਸ਼ਬਦ ਵਰਤਦੇ ਹਨ, ਹਊਆ ।

ਹ੍ਰੌਕਾ—[ਹੌਕਾ] ਪੁ. ਖਾਣ ਦਾ ਵੱਡਾ ਲਾਲਚ, ਭੁਖੜਪਣ ; ਭਾਰੀ ਲੋਭ, ਲਾਲਚ ; ਲੰਮਾ ਸਾਹ ਛੱਡਣ ਦੀ ਕਿਰਿਆ ।

ਹ੍ਰੌਜ, ਹ੍ਰੌਦ—[ਹੌਜ਼, ਹੌਦ] ਪੁ. ਪਾਣੀ ਦਾ ਚੁਬੱਚਾ, ਨਿੱਕਾ ਤਲਾ ; ਔਲੂ, ਕੁੰਡ ।

ਹ੍ਰੌਦਾ—[ਹੌਦਾ] ਪੁ. ਹਾਥੀ ਦੀ ਪਿੱਠ ਉਤੇ ਰੱਖੀ ਜਾਣ ਵਾਲੀ ਬੈਠਣ ਦੀ ਚੌਕੀ, ਕੁੰਡ ।

ਹ੍ਰੌਨ—[ਹੌਨ] ਅਵ੍ਯ. ਅਪਣਾਪਣ ।

+ਹ੍ਰੌਰਾ—[ਹੌਰਾ] ਪੁ. ਹੱਲਾ, ਰੌਲਾ ।

ਹ੍ਰੌਲ—[ਹੌਲ] ਪੁ. ਡਰ, ਭੈ ; ਧੁੜਕੀ, ਚਿੰਤਾ, ਫ਼ਿਕਰ ।

ਹ੍ਰੌਲਦਿਲ—[ਹੌਲਦਿਲ] ਇ. ਕਲੇਜੇ ਦੀ ਧੜਕਨ ; ਦਿਲ ਧੜਕਣ ਦੀ ਬੀਮਾਰੀ ; ਵਿ. ਜਿਸ ਦਾ ਦਿਲ ਧੜਕਦਾ ਹੋਵੇ ; ਡਰਿਆ ਹੋਇਆ, ਕਾਇਰ ।

ਹ੍ਰੌਲਦਿਲਾ—[ਹੌਲਦਿਲਾ] ਵਿ. ਡਰਪੋਕ, ਬੁਜ਼ਦਿਲ, ਕਮ-ਦਿਲਾ ।

ਹ੍ਰੌਲਨਾਕ—[ਹੌਲਨਾਕ] ਵਿ. ਭਿਆਨਕ, ਡਰਾਉਣਾ ।

ਹ੍ਰੌਲੀ—[ਹੌਲੀ] ਇ. ਸ਼ਰਾਬ ਦਾ ਠੇਕਾ, ਸ਼ਰਾਬਖ਼ਾਨਾ ।

ਹ੍ਰੌਲੇ—[ਹੌਲੇ] ਕ੍ਰਿ. ਵਿ. ਸੌਖੀ ਤਰ੍ਹਾਂ, ਸਹਿਜੇ, ਮਲਕੜੇ, ਹੌਲੀ ਹੌਲੀ ।

ਹ੍ਰੌਵਾ—[ਹੌਵਾ] ਇ. ਸਭ ਤੋਂ ਪਹਿਲੀ ਤੀਵੀਂ ਜੋ ਬਾਵਾ ਆਦਮ ਦੀ ਪਤਨੀ ਸੀ, ਹੱਵਾ ।

ਹ੍ਰੌਸ—[ਹੌਸ] ਇ. ਚਾਹਨਾ, ਇੱਛਿਆ, ਲੋੜ, ਅਭਿਲਾਸ਼ਾ, ਲਾਲਸਾ ; ਉਤਸਾਹ ; ਉਮੰਗ ।

ਹ੍ਰੌਸਲਾ—[ਹੌਸਲਾ] ਪੁ. ਸਮੱਰਥਾ, ਦਲੇਰੀ, ਹਿੰਮਤ, ਹੌਂਸਲਾ ; ਉਮੰਗ ।

ਹ੍ਰੌਸਲਾਮੰਦ—[ਹੌਸਲਾਮੰਦ] ਵਿ. ਉਤਸ਼ਾਹ ਵਾਲਾ, ਹੌਂਸਲੇ ਵਾਲਾ, ਹਿੰਮਤੀ, ਦਲੇਰ ।

+ਹ੍ਯਾਂ—[ਹ੍ਯਾਂ] ਅਵ੍ਯ. ਇਥੇ, ਇਸ ਥਾਂ ਤੇ ।

ਹ੍ਰਦ—[ਹ੍ਰਦ] ਪੁ. ਤਲਾਬ ; ਝੀਲ ; ਧੁਨੀ ; ਕਿਰਣ ; ਮੀਢਾ ।

ਹ੍ਰਦਿਨੀ—[ਹ੍ਰਦਿਨੀ] ਇ. ਨਦੀ ; ਬਿਜਲੀ ।

ਹ੍ਰਸਿਤ—[ਹ੍ਰਸਿਤ] ਵਿ. ਛੋਟਾ ਕੀਤਾ ਹੋਇਆ, ਘਟਿਆ ਹੋਇਆ ।

ਹ੍ਰਸ੍ਵ—[ਹ੍ਰਸ੍ਵ] ਪੁ. ਵਿਆਕਰਣ ਵਿਚ ਉਹ ਸੁਰ ਜੋ ਦੀਰਘ ਤੋਂ ਅੱਧਾ ਸਮਾਂ ਲੈਂਦੇ ਹਨ ; ਇਕ ਤਰ੍ਹਾਂ ਦਾ ਸਾਗ ; ਵਿ. ਛੋਟਾ, ਮਧਰਾ ; ਘੱਟ, ਥੋੜਾ ; ਤੁੱਛ, ਨੀਚ ।

ਹ੍ਰਸ੍ਵਕ—[ਹ੍ਰਸ੍ਵਕ] ਇ. ਸੁਪਾਰੀ ਦਾ ਰੁੱਖ ; ਵਿ. ਬਹੁਤ ਛੋਟਾ ।

ਹ੍ਰਸ੍ਵਤਾ—[ਹ੍ਰਸ੍ਵਤਾ] ਇ. ਛੁਟਾਈ, ਛੋਟਾਪਣ, ਲਘੁਤਾ ।

ਹ੍ਰਸ੍ਵਦਾ—[ਹ੍ਰਸ੍ਵਦਾ] ਇ. ਸਲਾਈ ਦਾ ਰੁੱਖ ।

ह्रस्वपत्रक—[ਹ੍ਰਸੁਪਤ੍ਰਕ] ਪੁ. ਇਕ ਪ੍ਰਕਾਰ ਦਾ ਮਹੂਆ ।
ह्रस्वफल—[ਹ੍ਰਸੁਫਲ] ਪੁ. ਖਜੂਰ ਜਾਂ ਛੁਹਾਰਾ ।
ह्रस्वफला—[ਹ੍ਰਸੁਫਲਾ] ਇ. ਛੋਟੀ ਜਾਤੀ ਦੀ ਜਾਮਣ ।
ह्रस्वमूल—[ਹ੍ਰਸੁਮੂਲ] ਪੁ. ਲਾਲ ਗੰਨਾ ।
ह्रस्वांग (ह्रस्वाङ्ग)—[ਹ੍ਰਸੁਾਂਗ] ਵਿ. ਛੋਟਾ ; ਪੁ. ਜੀਵਨ ਨਾਂ ਦਾ ਇਕ ਬੂਟਾ ।
ह्रस्वाग्नि—[ਹ੍ਰਸੁਾਗ੍ਨਿ] ਪੁ. ਅੱਕ ।
ह्राद—[ਹ੍ਰਾਦ] ਪੁ. ਸ਼ਬਦ ; ਬੱਦਲ ਦੀ ਗਰਜ ।
ह्रादिनी—[ਹ੍ਰਾਦਿਨੀ] ਇ. ਬਿਜਲੀ ; ਨਦੀ ।
ह्रास—[ਹ੍ਰਾਸ] ਪੁ. ਸ਼ਬਦ ; ਅਵਾਜ਼ ; ਕਮੀ, ਤਾਕਤ ਦੇ ਘੱਟ ਹੋਣ ਦਾ ਭਾਵ ।
ह्री—[ਹ੍ਰੀ] ਇ. ਸ਼ਰਮ, ਸੰਗ, ਲੱਜਿਆ ।
ह्रीक—[ਹ੍ਰੀਕ] ਪੁ. ਨਿਉਲਾ ।
ह्रीका—[ਹ੍ਰੀਕਾ] ਇ. ਸ਼ਰਮ ; ਖੌਫ਼, ਭੈ, ਡਰ ।
ह्रीकु—[ਹ੍ਰੀਕੁ] ਵਿ. ਸ਼ਰਮਾਕਲ ; ਪੁ. ਬਿੱਲੀ ; ਲਾਖ ; ਰਾਂਗ ।
ह्रीण—[ਹ੍ਰੀਣ] ਵਿ. ਸ਼ਰਮਿੰਦਾ, ਲੱਜਤ ।
ह्रीत—[ਹ੍ਰੀਤ] ਵਿ. ਸ਼ਰਮਿੰਦਾ ਕੀਤਾ ਹੋਇਆ ।
ह्रीति—[ਹ੍ਰੀਤਿ] ਇ. ਸ਼ਰਮ, ਲਾਜ, ਸੰਕੋਚ ।
ह्रीवेर—[ਹ੍ਰੀਵੇਰ] ਪੁ. ਇਕ ਸੁਗੰਧੀ ਵਾਲਾ ਪਦਾਰਥ ।
ह्लाद—[ਹ੍ਲਾਦ] ਪੁ. ਖੁਸ਼ੀ, ਅਨੰਦ, ਪ੍ਰਸੰਨਤਾ ।
ह्लादक—[ਹ੍ਲਾਦਕ] ਵਿ. ਖੁਸ਼ੀ ਦੇਣ ਵਾਲਾ ।
ह्लादिका—[ਹ੍ਲਾਦਿਕਾ] ਵਿ. ਖੁਸ਼ੀ ਦੇਣ ਵਾਲੀ, ਸੁਖ ਦੇਣ ਵਾਲੀ ।
ह्लादित—[ਹ੍ਲਾਦਿਤ] ਵਿ. ਆਨੰਦਿਤ, ਖੁਸ਼, ਪ੍ਰਸੰਨ ।
ह्लादिनी—[ਹ੍ਲਾਦਿਨੀ] ਇ. ਇਕ ਸ਼ਕਤੀ ਦਾ ਨਾਂ ; ਬਿਜਲੀ ; ਇਕ ਨਦੀ ਦਾ ਨਾਂ ।
ह्लेषा—[ਹ੍ਲੇਸ਼ਾ] ਇ. ਘੋੜੇ ਦੀ ਹਿਨਹਿਨਾਹਟ ।
+ह्वां—[ਹ੍ਵਾਂ] ਅਵ੍ਯ. ਵੇਖੋ ਵਹਾਂ (वहाँ) ।
ह्वान—[ਹ੍ਵਾਨ] ਪੁ. ਬੁਲਾਵਾ, ਸੱਦਾ ।
ह्विस्की—[ਹ੍ਵਿਸ੍ਕੀ] ਪ. ਇਕ ਤਰ੍ਹਾਂ ਦੀ ਵਲੈਤੀ ਸ਼ਰਾਬ, ਵਿਸਕੀ ।
ह्वेल—[ਹ੍ਵੇਲ] ਪੁ. ਇਕ ਤਰ੍ਹਾਂ ਦੀ ਮਛਲੀ ਜੋ ਸਭ ਤੋਂ ਵੱਡੀ ਮੰਨੀ ਜਾਂਦੀ ਹੈ ।

———

# ਹਿੰਦੀ-ਮੁਹਾਵਰੇ

अंक भरना—[ਅੰਕ ਭਰਨਾ] ਗਲ ਵਕੜੀ ਵਿਚ ਲੈਣਾ, ਲਿਪਟਾ ਲੈਣਾ ।

अंक लगाना—[ਅੰਕ ਲਗਾਨਾ] ਅੰਗ ਲਾਉਣਾ, ਜੱਫੀ ਪਾਉਣੀ ।

अँकवार भरना—[ਅੰਕਵਾਰ ਭਰਨਾ] ਗਲ ਨਾਲ ਲਾਉਣਾ ; ਜੱਫੀ ਪਾਉਣੀ ।

अंकित करना—[ਅੰਕਿਤ ਕਰਨਾ] ਚੰਗੀ ਤਰ੍ਹਾਂ ਜਮਾ ਦੇਣਾ, ਮੋਹਰ ਲਾ ਦੇਣੀ ; ਬਣਾਉਣਾ (ਤਸਵੀਰ ਜਾਂ ਮੂਰਤ ਆਦਿ ਦਾ) ।

अंकुश मानना—[ਅੰਕੁਸ਼ ਮਾਨਨਾ] ਦਬਾਉ ਮੰਨਣਾ, ਰੋਹਬ ਮੰਨਣਾ ।

अंकुश रखना—[ਅੰਕੁਸ਼ ਰਖਨਾ] ਦਬਾਉ ਵਿਚ ਰੱਖਣਾ, ਰੋਹਬ ਹੇਠ ਰੱਖਣਾ ।

अंग उभरना—[ਅੰਗ ਉਭਰਨਾ] ਜਵਾਨੀ ਦੇ ਚਿੰਨ੍ਹ ਉੱਘੜਨੇ ।

अंग टूटना या टूट जाना—[ਅੰਗ ਟੂਟਨਾ ਯਾ ਟੂਟ ਜਾਨਾ] ਦਰਦ ਹੋਣਾ ; ਥੱਕ ਜਾਣਾ, ਢਿੱਲਾ ਪੈ ਜਾਣਾ ।

अंग ढीला होना—[ਅੰਗ ਢੀਲਾ ਹੋਨਾ] ਥੱਕ ਜਾਣਾ ; ਢਿੱਲਾ ਹੋ ਜਾਣਾ ।

अंगड़ाई तोड़ना—[ਅੰਗੜਾਈ ਤੋੜਨਾ] ਆਲਸ ਜਾਂ ਸੁਸਤੀ ਕਰਕੇ ਬੈਠੇ ਰਹਿਣਾ ।

अंग धरना—[ਅੰਗ ਧਰਨਾ] ਪਹਿਨਣਾ, ਅੰਗ ਲਾਉਣਾ ।

अंग फूले न समाना—[ਅੰਗ ਫੂਲੇ ਨ ਸਮਾਨਾ] ਬਹੁਤ ਪ੍ਰਸੰਨ ਹੋਣਾ, ਜਾਮੇ ਵਿਚ ਨਾ ਸਮਾਉਣਾ ।

अंग लगना—[ਅੰਗ ਲਗਨਾ] ਕਿਸੇ ਪਦਾਰਥ ਦਾ ਹਜ਼ਮ ਹੋਕੇ ਸ਼ਰੀਰ ਨੂੰ ਲਾਭ ਪਹੁੰਚਾਉਣਾ ; ਵਰਤੋਂ ਵਿਚ ਆਉਣਾ ।

अंग लगाना—[ਅੰਗ ਲਗਾਨਾ] ਗਲ ਲਾਉਣਾ ; ਪਹਿਨਣਾ ; ਕਿਸੇ ਦੇ ਅਰਪਨ ਕਰ ਦੇਣਾ ; ਵਿਆਹ ਦੇਣਾ, ਵਿਆਹ ਕਰ ਲੈਣਾ ; ਸਵੀਕਾਰ ਕਰਨਾ ।

अंगार उगलना—[ਅੰਗਾਰ ਉਗਲਨਾ] ਕਠੋਰ ਗੱਲਾਂ ਕਹਿਣੀਆਂ, ਸੜੀਆਂ-ਬਲੀਆਂ ਸੁਣਾਉਣਾ ।

अंगार बरसना—[ਅੰਗਾਰ ਬਰਸਨਾ] ਬਹੁਤ ਗਰਮੀ ਪੈਣੀ ; ਕਠੋਰ-ਗੱਲਾਂ ਕਹਿਣੀਆਂ ; ਆਫ਼ਤ ਆਉਣੀ ।

अंगारों पर लोटना—[ਅੰਗਾਰੋਂ ਪਰ ਲੋਟਨਾ] ਗੁੱਸੇ ਨਾਲ ਲਾਲ ਹੋਣਾ ; ਦੁੱਖ ਸਹਿਣਾ ; ਈਰਖਾ ਕਰਨੀ ।

अंगुली करना—[ਅੰਗੁਲੀ ਕਰਨਾ] ਉਂਗਲ ਕਰਨੀ ; ਪਰੇਸ਼ਾਨ ਕਰਨਾ ।

अंगूठा चूमना—[ਅੰਗੂਠਾ ਚੂਮਨਾ] ਚਾਪਲੂਸੀ ਕਰਨੀ, ਖ਼ੁਸ਼ਾਮਦ ਕਰਨੀ, ਲਿਲ੍ਹਕੜੀਆਂ ਕੱਢਣੀਆਂ ।

अंगूठा दिखाना—[ਅੰਗੂਠਾ ਦਿਖਾਨਾ] ਐਨ ਮੌਕੇ ਤੇ ਨਾਂਹ ਕਰ ਦੇਣੀ ; ਚਿੜਾਉਣਾ, ਠੇਂਗਾ ਦਿਖਾਉਣਾ ।

अंगूठा नचाना—[ਅੰਗੂਠਾ ਨਚਾਨਾ] ਚਿੜਾਉਣਾ, ਠੇਂਗਾ ਦਿਖਾਉਣਾ ।

अंचल पसारना—[ਅੰਚਲ ਪਸਾਰਨਾ] ਮੰਗਣਾ, ਝੋਲੀ ਫੈਲਾਉਣਾ ; ਲਿਲ੍ਹਕੜੀਆਂ ਕੱਢਣੀਆਂ ।

अंजर-पंजर ढीला करना—[ਅੰਜਰ-ਪੰਜਰ ਢੀਲਾ ਕਰਨਾ] ਖ਼ੂਬ ਮਾਰਨਾ-ਕੁੱਟਣਾ, ਖੁੰਭ ਠੱਪਣੀ, ਚੰਗੀ ਭੁਗਤ ਸੁਆਰਨੀ ; ਥਕਾ ਦੇਣਾ ; ਖ਼ਰਾਬ ਕਰ ਦੇਣਾ ਜਾਂ ਤੋੜ-ਫੋੜ ਦੇਣਾ ।

अंजर-पंजर ढीले होना—[ਅੰਜਰ-ਪੰਜਰ ਢੀਲੇ ਹੋਨਾ] ਵਸਤੂ ਆਦਿ ਦਾ ਬਹੁਤਾ ਹੰਢਣ ਕਰਕੇ ਖ਼ਰਾਬ ਜਾਂ ਬੇਕਾਰ ਹੋ ਜਾਣਾ ; ਥੱਕ ਜਾਣਾ ; ਹੈਂਕੜ ਭੰਨ ਦੇਣਾ ।

अंटा गुड़गुड़ होना—[ਅੰਟਾ ਗੁੜਗੁੜ ਹੋਨਾ] ਗਹਿਰੀ ਸੱਟ ਨਾਲ ਬੇਹੋਸ਼ ਹੋ ਜਾਣਾ ; ਭੰਗ ਦੇ ਨਸ਼ੇ ਵਿਚ ਹੋਣਾ ।

अंड बंड बकना—[ਅੰਡ ਬੰਡ ਬਕਨਾ] ਬੇ ਸਿਰ-ਪੈਰ ਦੀਆਂ ਗੱਲਾਂ ਕਰਨੀਆਂ ; ਗਾਲ੍ਹ ਕੱਢਣੀ ।

अंत करना—[ਅੰਤ ਕਰਨਾ] ਸਮਾਪਤ ਕਰਨਾ, ਖ਼ਤਮ ਕਰਨਾ ; ਨਸ਼ਟ ਕਰਨਾ ; ਹੱਦ ਕਰ ਦੇਣਾ ।

अँतड़ियाँ कुलबुलाना—[ਅੰਤੜਿਯਾਂ ਕੁਲਬੁਲਾਨਾ] ਤੇਜ਼ ਭੁੱਖ ਲੱਗਣੀ, ਢਿੱਡ ਵਿਚ ਚੂਹੇ ਦੌੜਨਾ ।

अंत न पाना—[ਅੰਤ ਨਾ ਪਾਨਾ] ਭੇਤ ਨਾ ਜਾਣ ਸਕਨਾ, ਰਹੱਸ ਨਾ ਸਮਝ ਸਕਨਾ ।

अंतरिक्ष होना—[ਅੰਤਰਿਕ੍ਸ਼ ਹੋਨਾ] ਗਾਇਬ ਹੋਣਾ, ਛਾਈਂ ਮਾਈਂ ਹੋਣਾ ।

अंधाधुंध मचाना—[ਅੰਧਾਧੁੰਧ ਮਚਾਨਾ] ਹਨੇਰ ਮਚਾਉਣਾ, ਅੰਨ੍ਹੀਂ ਪਾਉਣੀ; ਜ਼ੁਲਮ ਕਰਨਾ ਜਾਂ ਅਨਿਆਂ ਕਰਨਾ ।

अंधाधुंध लुटाना—[ਅੰਧਾਧੁੰਧ ਲੁਟਾਨਾ] ਅੰਨ੍ਹੇਵਾਹ ਖ਼ਰਚ ਕਰਨਾ ।

अंबर के तारे गिनना—[ਅੰਬਰ ਕੇ ਤਾਰੇ ਗਿਨਨਾ] ਵਿਜੋਗ ਜਾਂ ਦੁੱਖ ਕਰਕੇ ਰਾਤ ਨੂੰ ਨੀਂਦਰ ਨਾ ਆਉਣੀ ; ਅਸੰਭਵ ਕੰਮ ਕਰਨ ਦਾ ਜਤਨ ਕਰਨਾ ।

अकड़ जाना—[ਅਕੜ ਜਾਨਾ] ਹਠ ਕਰਨਾ, ਆਕੜ ਜਾਣਾ ।

अकेले चने का भाड़ नहीं फोड़ना—[ਅਕੇਲੇ ਚਨੇ ਕਾ ਭਾੜ ਨਹੀਂ ਫੋੜਨਾ] ਇਕੱਲੇ ਦਾ ਕੁਝ ਨਾ ਹੋ ਸਕਣਾ ਜਾਂ ਕਰ ਸਕਣਾ ।

अक्ल के पीछे लाठी लिए फिरना—[ਅਕ੍ਲ ਕੇ ਪੀਛੇ ਲਾਠੀ ਲਿਏ ਫਿਰਨਾ] ਅਕਲ ਦਾ ਦੀਵਾਲਾ ਕਢਣਾ ।

अक्ल पर पत्थर पड़ना—[ਅਕ੍ਲ ਪਰ ਪੱਥਰ ਪੜਨਾ] ਦਿਮਾਗ਼ ਖ਼ਰਾਬ ਹੋ ਜਾਣਾ ।

अक्लमंद की दुम बनना—[ਅਕ੍ਲਮੰਦ ਕੀ ਦੁਮ ਬਨਨਾ] ਆਪਣੇ ਆਪ ਨੂੰ ਬਹੁਤ ਚਤਰ ਸਮਝਣਾ ।

अक्षर से भेंट न होना—[ਅਕ੍ਸ਼ਰ ਸੇ ਭੇਂਟ ਨਾ ਹੋਣਾ] ਬਿਲਕੁਲ ਅਨਪੜ੍ਹ ਹੋਣਾ ; ਅਣਜਾਣ ਰਹਿ ਜਾਣਾ ।

अखरने लगना—[ਅਖਰਨੇ ਲਗਨਾ] ਭੈੜਾ ਲਗਣਾ, ਮਾੜਾ ਲਗਣਾ ।

अगर मगर करना—[ਅਗਰ ਮਗਰ ਕਰਨਾ] ਫ਼ਜ਼ੂਲ ਬਕਵਾਸ ਕਰਨਾ ; ਟਾਲਮਟੋਲ ਕਰਨਾ ।

अच्छे मिलना—[ਅੱਛੇ ਮਿਲਨਾ] ਖ਼ੂਬ ਮਿਲਣਾ; ਲੋੜ ਸਮੇਂ ਮਿਲਣਾ ; ਚੰਗੇ ਟਕਰਨਾ (ਵਿਅੰਗ) ।

अटपट बोलना—[ਅਟਪਟ ਬੋਲਨਾ] ਫ਼ਜ਼ੂਲ ਬੋਲਣਾ, ਅਤਬੰਡ ਬੋਲਣਾ, ਬਕਵਾਸ ਕਰਨੀ; ਗਾਲ੍ਹ ਕੱਢਣੀ; ਬਿਨਾਂ ਸੋਚੇ-ਸਮਝੇ ਬੋਲਣਾ ।

अठखेलियाँ करना—[ਅਠਖੇਲਿਯਾਂ ਕਰਨਾ] ਖੇਡ ਕਰਨਾ; ਹਾਸੀ-ਮਜ਼ਾਕ ਕਰਨਾ ।

अड्डा जमाना—[ਅੱਡਾ ਜਮਾਨਾ] ਰੋਜ਼ ਹੀ ਰਹਿਣ ਲੱਗਣਾ, ਹਰ ਸਮੇਂ ਇਕੋ ਥਾਂ ਜਮੇ ਰਹਿਣਾ ।

अड़ंगी लगाना—[ਅੜੰਗੀ ਲਗਾਨਾ] ਰੋਕ ਪਾਉਣੀ, ਅੜਿੱਕਾ ਲਾਉਣਾ ।

अढ़ाई चावल की खिचड़ी अलग पकाना—[ਅੜ੍ਹਾਈ ਚਾਵਲ ਕੀ ਖਿਚੜੀ ਅਲਗ ਪਕਾਨਾ] ਆਪਣੀ ਰਾਏ ਅੱਡਰੀ ਰੱਖਣਾ, ਕਿਸੇ ਗੱਲ ਬਾਰੇ ਆਪਣਾ ਵੱਖਰਾ ਮਤਾ ਰੱਖਣਾ ।

अतिसार होकर निकलना—[ਅਤਿਸਾਰ ਹੋਕਰ ਨਿਕਲਨਾ] ਦਸਤਾਂ ਦੇ ਰਾਹ ਨਿਕਲਣਾ (ਹਰਾਮ ਦਾ ਮਾਲ ਹਰਾਮ ਹੋ ਕੇ ਨਿਕਲਣਾ) ।

अनोखा गुल खिलना—[ਅਨੋਖਾ ਗੁਲ ਖਿਲਨਾ] ਅਣੋਖੀ ਗੱਲ ਵਾਪਰਨੀ; ਵਿਚਿੱਤ੍ਰ ਖ਼ਬਰ ਜਾਂ ਅਫ਼ਵਾਹ ਉੱਡਣੀ ।

अन्न का कन्न करना—[ਅੰਨ ਕਾ ਕੰਨ ਕਰਨਾ] ਕਿਸੇ ਵਸਤੂ ਨੂੰ ਖ਼ਰਾਬ ਕਰਨਾ; ਚੰਗੀ ਰਸਦ ਨਾਲ ਭੈੜਾ ਭੋਜਨ ਤਿਆਰ ਕਰਨਾ ।

अपना उल्लू सीधा करना—[ਅਪਨਾ ਉੱਲੂ ਸੀਧਾ ਕਰਨਾ] ਆਪਣੀ ਗ਼ਰਜ਼ ਪੂਰੀ ਕਰਨੀ, ਸੁਆਰਥ ਸਿੱਧ ਕਰਨਾ; ਆਪਣਾ ਉੱਲੂ ਸਿੱਧਾ ਕਰਨਾ ਜਾਂ ਰੱਖਣਾ ।

अपना टका सीधा करना—[ਅਪਨਾ ਟਕਾ ਸੀਧਾ ਕਰਨਾ] ਕਿਸੇ ਢੰਗ ਨਾਲ ਧਨ ਕਮਾਉਣਾ; ਕਿਤੋਂ ਫਸੀ ਰਕਮ ਵਸੂਲ ਕਰ ਲੈਣੀ ।

अपना लेना—[ਅਪਨਾ ਲੇਨਾ] ਆਪਣਾ ਬਣਾ ਲੈਣਾ, ਅਪਣਾ ਲੈਣਾ ।

अपना सा मुंह लेकर रह जाना—[ਅਪਨਾ ਸਾ ਮੂੰਹ ਲੇਕਰ ਰਹਿ ਜਾਨਾ] ਸ਼ਰਮਿੰਦਾ ਹੋਣਾ, ਲੱਜਤ ਹਣਾ ।

अपनी अपनी पड़ना—[ਅਪਨੀ ਅਪਨੀ ਪੜਨਾ] ਸਾਰਿਆਂ ਦਾ ਸੁਆਰਥੀ ਹੋਣਾ ।

अपनी खिचड़ी अलग पकाना—[ਅਪਨੀ ਖਿਚੜੀ ਅਲਗ ਪਕਾਨਾ] ਅੱਡ ਰਹਿਣਾ, ਸਾਰਿਆਂ ਨਾਲ ਮਿਲਕੇ ਨਾ ਚੱਲਣਾ ।

अपनी ढाई ईंट की मस्जिद अलग उठाना—[ਅਪਨੀ ਢਾਈ ਈਂਟ ਕੀ ਮਸਜਿਦ ਅਲਗ ਉਠਾਨਾ] ਆਪਣੀ ਰਾਇ ਸਭ ਤੋਂ ਵੱਖਰੀ ਰਖਣੀ ।

अपनी नाक काटकर दूसरे का शकुन बिगाड़ना—[ਅਪਨੀ ਨਾਕ ਕਾਟ ਕਰ ਦੂਸਰੇ ਕਾ ਸ਼ਕੁਨ ਬਿਗਾੜਨਾ] ਕਿਸੇ ਨੂੰ ਥੋੜਾ ਜਿਹਾ ਨੁਕਸਾਨ ਪੁਚਾਉਣ ਖ਼ਾਤਿਰ ਆਪਣਾ ਬਹੁਤ ਭਾਰੀ ਨੁਕਸਾਨ ਕਰ ਲੈਣਾ ।

अपनी नींद सोना, अपनी नींद उठना—[ਅਪਨੀ ਨੀਂਦ ਸੋਨਾ, ਅਪਨੀ ਨੀਂਦ ਉਠਨਾ] ਕਿਸੇ ਨਾਲ ਮਤਲਬ ਨਾ ਰੱਖ ਕੇ ਆਜ਼ਾਦੀ ਤੇ ਆਰਾਮ ਨਾਲ ਦਿਨ ਗੁਜ਼ਾਰਨੇ ।

अपने गिरेबान में मुंह डालना—[ਅਪਨੇ ਗਿਰੇਵਾਨ ਮੇਂ ਮੂੰਹ ਡਾਲਨਾ] ਆਪਣੀ ਹੈਸੀਅਤ ਜਾਂ ਯੋਗਤਾ ਦਾ ਧਿਆਨ ਕਰਨਾ ।

अपने पांव में आप कुल्हाड़ी मारना—[ਅਪਨੇ ਪਾਂਵ ਮੇਂ ਆਪ ਕੁਲ੍ਹਾੜੀ ਮਾਰਨਾ] ਜਾਣ-ਬੁੱਝ ਕੇ ਸੰਕਟ ਵਿਚ ਪੈਣਾ, ਆਪ ਆਪਣਾ ਅਹਿੱਤ ਕਰਨਾ ।

अपने पैरों पर खड़ा होना—[ਅਪਨੇ ਪੈਰੋਂ ਪਰ ਖੜਾ ਹੋਨਾ] ਸ੍ਵੈ ਆਸਰੇ ਹੋਣਾ, ਆਪਣਿਆਂ ਪੈਰਾਂ ਤੇ ਖੜਾ ਹੋਣਾ ।

अपने मुंह मियाँ मिट्ठू बनना—[ਅਪਨੇ ਮੂੰਹ ਮੀਆਂ ਮਿੱਠੂ ਬਨਨਾ] ਆਪਣੀ ਵਡਿਆਈ ਆਪ ਕਰਨੀ, ਅਪਣੇ ਮੂੰਹ ਮੀਆਂ ਮਿੱਠੂ ਬਣਨਾ ।

अपने हाथों कब्र खोदना—[ਅਪਨੇ ਹਾਥੋਂ ਕਬ੍ਰ ਖੋਦਨਾ] ਆਪਣੀ ਮੌਤ ਦਾ ਕਾਰਣ ਆਪ ਬਣਨਾ, ਆਪਣੀ ਜੜ ਆਪ ਪੁੱਟਣੀ ।

अबे तबे करना—[ਅਬੇ ਤਬੇ ਕਰਨਾ] ਅਸਭੱਯਤਾ ਨਾਲ ਗੱਲ ਕਰਨਾ, ਬਦਤਮੀਜ਼ੀ ਨਾਲ ਪੇਸ਼ ਆਉਣਾ ; ਗਾਲ੍ਹ ਕੱਢਣੀ ।

अभयदान देना—[ਅਭਯਦਾਨ ਦੇਨਾ] ਰੱਖਿਆ ਦਾ ਬਚਨ ਦੇਣਾ ।

अरमान दिल में रह जाना—[ਅਰਮਾਨ ਦਿਲ ਮੇਂ ਰਹ ਜਾਨਾ] ਦਿਲ ਦੀਆਂ ਦਿਲ ਵਿਚ ਰਹਿ ਜਾਣੀਆਂ ।

अर्धचंद्र देना—[ਅਰ੍ਧਚੰਦ੍ਰ ਦੇਨਾ] ਧੌਣੋਂ ਪਕੜ ਕੇ ਬਾਹਰ ਕੱਢਣਾ ।

अवतार लेना—[ਅਵਤਾਰ ਲੇਨਾ] ਉੱਤਰਨਾ, ਪੈਦਾ ਹੋਣਾ; ਸੰਸਾਰਿਕ ਜਾਮਾ ਪਹਿਨ ਕੇ ਆਉਣਾ; ਸ਼ਰੀਰ ਧਾਰਨ ਕਰਨਾ ।

आँख आना—[ਆਂਖ ਆਨਾ] ਅੱਖ ਵਿਚ ਦਰਦ ਜਾਂ ਜਾਲੀ ਦਾ ਹੋਣਾ, ਅੱਖ ਆਉਣੀ ।

आँख उठाना—[ਆਂਖ ਉਠਾਨਾ] ਭੈੜੀ ਨਜ਼ਰ ਨਾਲ ਤੱਕਣਾ, ਅੱਖ ਚੁੱਕਣੀ; ਤੱਕਣਾ, ਵੇਖਣਾ ।

आँख ऊँची न होना—[ਆਂਖ ਊਂਚੀ ਨਾ ਹੋਨਾ] ਸ਼ਰਮ ਨਾਲ ਅੱਖ ਉੱਪਰ ਨੂੰ ਨਾ ਹੋ ਸਕਣੀ, ਅਤਿਅੰਤ ਸ਼ਰਮਿੰਦਗੀ ਦੀ ਹਾਲਤ ਹੋਣੀ।

आँख का अंधा गाँठ का पूरा होना—[ਆਂਖ ਕਾ ਅੰਧਾ ਗਾਂਠ ਕਾ ਪੂਰਾ ਹੋਣਾ] ਧਨੀ ਪ੍ਰੰਤੂ ਮੂਰਖ ਹੋਣਾ ।

आँख का अँजन होना—[ਆਂਖ ਕਾ ਅੰਜਨ ਹੋਨਾ] ਬਹੁਤ ਥੋੜੀ ਮਾਤਰਾ ।

आँख गरम करना—[ਆਂਖ ਗਰਮ ਕਰਨਾ] ਕਿਸੇ ਦੀ ਸੁੰਦਰਤਾ ਦੇਖ ਕੇ ਅੱਖਾਂ ਨੂੰ ਤ੍ਰਿਪਤ ਕਰਨਾ, ਅੱਖਾਂ ਗਰਮ ਕਰਨੀਆਂ ।

आँख चढ़ाना—[ਆਂਖ ਚੜ੍ਹਾਨਾ] ਗੁੱਸਾ ਕਰਨਾ, ਅੱਖਾਂ ਚੜ੍ਹਾਉਣੀਆਂ ।

आँख चुराना—[ਆਂਖ ਚੁਰਾਨਾ] ਧੋਖਾ ਦੇਣਾ; ਗੱਲ ਕਰਨ ਵਿਚ ਸੰਗ ਮਹਿਸੂਸ ਕਰਨੀ; ਸ਼ਾਨ ਕਰਕੇ ਸੰਕੋਚ ਅਨੁਭਵ ਕਰਨਾ; ਚੁੱਪ ਕਰਕੇ ਨਿਕਲ ਜਾਣਾ; ਲੁਕਣਾ, ਸਾਹਮਣੇ ਨਾ ਆਉਣਾ; ਅੱਖਾਂ ਚੁਰਾਉਣੀਆਂ ।

आँख डबडबाना—[ਆਂਖ ਡਬਡਬਾਨਾ] ਅੱਖਾਂ ਵਿਚ ਹੰਝੂ ਆਉਣੇ ।

आँख तरसना—[ਆਂਖ ਤਰਸਨਾ] ਕਿਸੇ ਚੀਜ਼ ਜਾਂ ਵਿਅਕਤੀ ਨੂੰ ਦੇਖਣ ਦੀ ਤੀਬਰ ਇੱਛਿਆ ਹੋਣੀ ਅੱਖਾਂ ਤਰਸਣੀਆਂ ।

आँख दिखाना—[ਆਂਖ ਦਿਖਾਨਾ] ਗੁੱਸਾ ਕਰਨਾ, ਅੱਖਾਂ ਦਿਖਾਉਣੀਆਂ ।

आँख निकालना—[ਆਂਖ ਨਿਕਾਲਨਾ] ਗੁੱਸੇ ਨਾਲ ਦੇਖਣਾ; ਅੱਖਾਂ ਕੱਢਣੀਆਂ; ਅਸਚਰਜ ਕਰਨਾ ।

आँख नीची होना—[ਆਂਖ ਨੀਚੀ ਹੋਨਾ] ਸੰਗ ਆਉਣੀ, ਲੱਜਿਆਉਣਾ, ਅੱਖਾਂ ਨੀਵੀਆਂ ਹੋਣੀਆਂ; ਸੰਕੋਚ ਆਦਿ ਕਰਕੇ ਬਰਾਬਰ ਨਾ ਝਾਕ ਸਕਣਾ ।

**आँख पथराना**—[ਅੱਖ ਪੱਥਰਾਨਾ] ਅੱਖਾਂ ਥੱਕ ਜਾਣੀਆਂ ; ਮਰਨ-ਕਿਨਾਰੇ ਹੋਣਾ ।

**आँख पर परदा पड़ना**—[ਆਂਖ ਪਰ ਪਰਦਾ ਪੜਨਾ] ਘੱਟ ਦਿਸਣਾ, ਅੱਖਾਂ ਤੇ ਪੜਦਾ ਪੈਣਾ ।

**आँख पर बिठाना**—[ਆਂਖ ਪਰ ਬਿਠਾਨਾ] ਬਹੁਤ ਆਉਭਗਤ ਜਾਂ ਸਤਿਕਾਰ ਕਰਨਾ ।

**आँख भर आना**—[ਆਂਖ ਭਰ ਆਨਾ] ਅੱਖਾਂ ਵਿਚ ਹੰਝੂ ਆ ਜਾਣੇ, ਅੱਖਾਂ ਭਰ ਆਉਣੀਆਂ ।

**आँख मटकाना**—[ਆਂਖ ਮਟਕਾਨਾ] ਨਾਜ਼-ਨਖ਼ਰੇ ਕਰਨਾ, ਹਾਵ-ਭਾਵ ਕਰਨਾ; ਅੱਖਾਂ ਨਾਲ ਇਸ਼ਾਰੇ ਕਰਨਾ ।

**आँख मारना**—[ਆਂਖ ਮਾਰਨਾ] ਇਸ਼ਾਰਾ ਕਰਨਾ, ਸੰਕੇਤ ਕਰਨਾ; ਇਸ਼ਾਰੇ ਨਾਲ ਰੋਕਣਾ ਜਾਂ ਮਨ੍ਹਾਂ ਕਰਨਾ ।

**आँख से सलाम लेना**—[ਆਂਖ ਸੇ ਸਲਾਮ ਲੇਨਾ] ਹੰਕਾਰ ਕਾਰਣ ਕਿਸੇ ਦਾ ਨਮਸਕਾਰ ਜਾਂ ਫ਼ਤਹਿ ਆਦਿ ਅੱਖਾਂ ਨਾਲ ਹੀ ਸਵੀਕਾਰ ਕਰਨੀ ।

**आँखें गुद्दी में होना या रहना**—[ਆਂਖੇਂ ਗੁੱਦੀ ਮੇਂ ਹੋਨਾ ਯਾ ਰਹਿਨਾ] ਮੂਰਖ ਹੋਣਾ; ਨਾ ਦਿਸਣਾ, ਦਿਖਾਈ ਨਾ ਦੇਣਾ ।

**आँखें चार होना**—[ਆਂਖੇਂ ਚਾਰ ਹੋਨਾ] ਅੱਖਾਂ ਨਾਲ ਅੱਖਾਂ ਮਿਲਣਾ, ਮੁਹੱਬਤ ਹੋਣਾ, ਪਿਆਰ ਹੋਣਾ ।

**आँखें जलना**—[ਆਂਖੇਂ ਜਲਨਾ] ਈਰਖਾ ਪੈਦਾ ਹੋਣੀ; ਕਸ਼ਟ ਜਾਂ ਤਕਲੀਫ਼ ਹੋਣੀ; ਗੁੱਸੇ ਹੋਣਾ ।

**आँखें तरसना**—[ਆਂਖੇਂ ਤਰਸਨਾ] ਵੇਖਣ ਲਈ ਤੀਬਰ-ਇੱਛਿਆ ਜਾਗਣੀ, ਅੱਖਾਂ ਤਰਸਣੀਆਂ ।

**आँखें पैदा करना**—[ਆਖੇਂ ਪੈਦਾ ਕਰਨਾ] ਸ਼ਊਰ ਜਾਂ ਤਮੀਜ਼ ਸਿੱਖਣੀ; ਕਿਸੇ ਚੀਜ਼ ਜਾਂ ਸਮੱਸਿਆ ਨੂੰ ਚੰਗੀ ਤਰ੍ਹਾਂ ਨਾਲ ਸਮਝਣ ਦੀ ਤਾਕਤ ਪ੍ਰਾਪਤ ਕਰਨੀ ।

**आँखें बंद कर लेना**—[ਆਖੇਂ ਬੰਦ ਕਰ ਲੇਨਾ] ਮੂੰਹ ਫੇਰ ਲੈਣਾ; ਮਰ ਜਾਣਾ, ਅੱਖਾਂ ਮੀਟ ਲੈਣੀਆਂ ।

**आँखों के आगे अंधेरा छा जाना**—[ਆਂਖੋਂ ਕੇ ਆਗੇ ਅੰਧੇਰਾ ਛਾ ਜਾਨਾ] ਦੁਨੀਆਂ ਸੁੰਨੀ-ਸੁੰਨੀ ਲੱਗਣੀ; ਕਮਜ਼ੋਰੀ ਜਾਂ ਬਹੁਤੇ ਕਸ਼ਟ ਕਾਰਣ ਬੇਹੋਸ਼ੀ ਆ ਜਾਣੀ, ਅੱਖਾਂ ਅੱਗੇ ਨ੍ਹੇਰਾ ਛਾ ਜਾਣਾ ।

**आँखों के आगे तारे छूटना**—[ਅਖੋਂ ਕੇ ਆਗੇ ਤਾਰੇ ਛੁਟਨਾ] ਕਮਜ਼ੋਰੀ ਕਰਕੇ ਢਿੱਲਾਪਣ ਜਾਂ ਥਕੇਵਾਂ ਹੋ ਜਾਣਾ ।

**आँखों पर ऐनक लगाना**—[ਆਂਖੋਂ ਪਰ ਐਨਕ ਲਗਾਨਾ] ਵੇਖਣ ਦੀ ਯੋਗਤਾ ਜਾਂ ਤਮੀਜ਼ ਪ੍ਰਾਪਤ ਕਰਨੀ ।

**आँखों पर परदा पड़ना**—[ਆਂਖੋਂ ਪਰ ਪਰਦਾ ਪੜਨਾ] ਅੰਨ੍ਹੇ ਹੋਣਾ, ਦਿਖਾਈ ਨਾ ਦੇਣਾ, ਅੱਖਾਂ ਪੁਰ ਪਰਦਾ ਪੈਣਾ ।

**आँखों में धूल झोंकना**—[ਆਂਖੋਂ ਮੇਂ ਧੂਲ ਝੋਂਕਨਾ] ਚਾਲਬਾਜ਼ੀ ਨਾਲ ਕਿਸੇ ਨੂੰ ਨੁਕਸਾਨ ਪੁਚਾਉਣਾ, ਅੱਖੀਂ ਘੱਟਾ ਪਾਉਣਾ ।

**आँखों में रात कटना**—[ਆਂਖੋਂ ਮੇਂ ਰਾਤ ਕਟਨਾ] ਜਾਗਦਿਆਂ ਹੀ ਸਾਰੀ ਰਾਤ ਬੀਤਣੀ, ਨੀਂਦਰ ਨਾ ਆਉਣੀ ।

**आँखों से उतरना**—[ਆਂਖੋਂ ਸੇ ਉਤਰਨਾ] ਚੰਗਾ ਨਾ ਲੱਗਣਾ; ਆਦਰ-ਸਤਿਕਾਰ ਨਾ ਰਹਿਣਾ ।

**आँखों से लगाना**—[ਆਂਖੋਂ ਸੇ ਲਗਾਨਾ] ਬਹੁਤ ਪਿਆਰ ਕਰਨਾ, ਛਾਤੀ ਨਾਲ ਲਾਉਣਾ ।

**आँच न आने देना**—[ਆਂਚ ਨ ਆਨੇ ਦੇਨਾ] ਜ਼ਰਾ ਵੀ ਚੋਟ ਜਾਂ ਸਦਮਾ ਨਾ ਪਹੁੰਚਣ ਦੇਣਾ ।

**आँचल पसारना**—[ਆਂਚਲ ਪਸਾਰਨਾ] ਭਿੱਛਿਆ ਮੰਗਣੀ; ਦੇਵਤੇ ਜਾਂ ਕਿਸੇ ਵੱਡੇ ਆਦਮੀ ਕੋਲੋਂ ਗਿੜਗਿੜਾ ਕੇ ਕੁਝ ਮੰਗਣਾ ਜਾਂ ਅਰਜ਼ੋਈ ਕਰਨੀ ।

**आँच से खेलना**—[ਆਂਚ ਸੇ ਖੇਲਨਾ] ਜਾਨ-ਜੋਖੋਂ ਵਾਲਾ ਕੰਮ ਕਰਨਾ, ਅੱਗ ਨਾਲ ਖੇਡਣਾ ।

**आँट होना**—[ਆਂਟ ਹੋਨਾ] ਖਟਪਟ ਹੋਣੀ, ਦੁਸ਼ਮਣੀ ਜਾਂ ਵੈਰ ਪੈਣਾ ।

**आइना होना**—[ਆਇਨਾ ਹੋਨਾ] ਸਪਸ਼ਟ ਹੋਣਾ, ਸਾਫ਼ ਹੋਣਾ, ਗੱਲ ਦਾ ਠੀਕ ਰੂਪ ਵਿਚ ਸਾਹਮਣੇ ਆ ਜਾਣਾ; ਨਿਰਮਲ ਜਾ ਸਵੱਛ ਹੋਣਾ ।

**आकाश के तारे तोड़ लाना**—[ਆਕਾਸ਼ ਕੇ ਤਾਰੇ ਤੋੜ ਲਾਨਾ] ਅਸੰਭਵ ਕੰਮ ਨੂੰ ਕਰਨਾ; ਬਹੁਤ ਵੱਡਾ ਕੰਮ ਕਰ ਦਿਖਾਉਣਾ, ਮਾਹਰਕਾ ਮਾਰਨਾ ।

**आकाश-पाताल एक करना**—[ਆਕਾਸ਼-ਪਾਤਾਲ ਏਕ ਕਰਨਾ] ਕੋਈ ਕਸਰ ਨਾ ਛੱਡਣਾ, ਪੂਰਾ ਜਤਨ ਕਰਨਾ; ਸ਼ੇਖੀ ਮਾਰਨੀ, ਵਧ-ਚੜ੍ਹ ਕੇ ਗੱਲਾਂ ਕਰਨੀਆਂ ।

**आकाश-पाताल का अंतर होना**—[ਆਕਾਸ਼-ਪਾਤਾਲ ਕਾ ਅੰਤਰ ਹੋਨਾ] ਬਹੁਤ ਜ਼ਿਆਦਾ ਫ਼ਰਕ ਹੋਣਾ ।

**आकाश से बातें करना**—[ਆਕਾਸ਼ ਸੇ ਬਾਤੇਂ ਕਰਨਾ] ਬਹੁਤ ਉੱਚਾ ਹੋਣਾ (ਇਮਾਰਤਾਂ ਆਦਿ ਦੇ ਸਬੰਧ ਵਿਚ); ਡੀਂਗ ਮਾਰਨੀ, ਵੱਧ-ਚੜ੍ਹ ਕੇ ਗੱਲਾਂ ਕਰਨੀਆਂ ।

आग पर घी डालना—[ਆਗ ਪਰ ਘੀ ਡਾਲਨਾ] ਕਿਸ ਦੇ ਕ੍ਰੋਧ ਨੂੰ ਹੋਰ ਵੀ ਭੜਕਾਉਣਾ, ਅੱਗ ਤੇ ਘਿਉ ਪਾਉਣਾ, ਬਲਦੀ ਤੇ ਤੇਲ ਸੁੱਟਣਾ ।

आग पर पानी डालना—[ਆਗ ਪਰ ਪਾਨੀ ਡਾਲਨਾ] ਸਮਝਾ-ਬੁਝਾ ਕੇ ਸ਼ਾਂਤ ਕਰਨਾ; ਝਗੜਾ ਨਿਪਟਾਉਣਾ ਜਾਂ ਦਬਾਉਣਾ ।

आग बबूला होना—[ਆਗ ਬਬੂਲਾ ਹੋਣਾ] ਬਹੁਤ ਜ਼ਿਆਦਾ ਗੁੱਸੇ ਵਿਚ ਹੋਣਾ ।

आग भभूका होना—[ਆਗ ਭਭੂਕਾ ਹੋਨਾ] ਗੁੱਸੇ ਨਾਲ ਲਾਲ ਹੋਣਾ ।

आग लगना—[ਆਗ ਲਗਨਾ] ਈਰਖਾ ਜਾਂ ਜਲਨ ਹੋਣੀ; ਗੁੱਸਾ ਆਉਣਾ; ਚੀਜ਼ ਆਦਿ ਮਹਿੰਗੀ ਹੋਣੀ; ਦਿਲ ਵਿਚ ਵਲਵਲਾ ਉੱਠਣਾ; ਬਰਬਾਦ ਹੋਣਾ ।

आग लगा कर तमाशा देखना—[ਆਗ ਲਗਾ ਕਰ ਤਮਾਸ਼ਾ ਦੇਖਨਾ] ਝਗੜਾ ਪੈਦਾ ਕਰਕੇ ਆਪਣਾ ਮਨੋਰੰਜਨ ਕਰਨਾ ਜਾਂ ਮੌਜ ਕਰਨੀ ।

आग लगाना—[ਆਗ ਲਗਾਨਾ] ਉਪੱਦਰ ਮਚਾਉਣਾ, ਦੰਗਾ ਕਰਨਾ; ਤਿਆਗ ਦੇਣਾ; ਝਗੜਾ ਵਧਾ ਦੇਣਾ; ਚੁਗ਼ਲਖੋਰੀ ਕਰਨੀ; ਨਸ਼ਟ-ਭ੍ਰਸ਼ਟ ਕਰਨਾ ।

आगा पीछा करना—[ਆਗਾ ਪੀਛਾ ਕਰਨਾ] ਹੀਲਾ-ਹਵਾਲਾ ਕਰਨਾ, ਬਹਾਨੇ ਲਾਉਣਾ; ਸੰਕੋਚ ਅਨੁਭਵ ਕਰਨਾ, ਹਿਚਕਿਚਾਉਣਾ ।

आगा पीछा सोचना—[ਆਗਾ ਪੀਛਾ ਸੋਚਨਾ] ਭਲੇ-ਬੁਰੇ ਫਲ ਜਾਂ ਨਤੀਜੇ ਪੁਰ ਵਿਚਾਰ ਕਰਨੀ, ਅੱਗਾ-ਪਿੱਛਾ ਸੋਚਣਾ ।

आगा भारी होना—[ਆਗਾ ਭਾਰੀ ਹੋਨਾ] ਗਰਭ ਠਹਿਰਨਾ, ਗਰਭਵਤੀ ਹੋਣਾ ।

आज मरे कल दूसरा दिन—[ਆਜ ਮਰੇ ਕਲ ਦੂਸਰਾ ਦਿਨ] ਮਰਨ ਪਿੱਛੋਂ ਭਾਵੇਂ ਕੁਝ ਵੀ ਹੋਵੇ; ਸਾਨੂੰ ਕੀ, ਲਾਪਰਵਾਹੀ ਜ਼ਾਹਰ ਕਰਨੀ ।

आटा गीला होना—[ਆਟਾ ਗੀਲਾ ਹੋਣਾ] ਆਫ਼ਤ ਦਾ ਸਾਹਮਣਾ ਹੋਣਾ, ਮੁਸੀਬਤ ਤੇ ਮੁਸੀਬਤ ਆਉਣੀ ।

आटे दाल का भाव मालूम होना—[ਆਟੇ ਦਾਲ ਕਾ ਭਾਵ ਮਾਲੂਮ ਹੋਨਾ] ਹੋਸ਼ ਟਿਕਾਣੇ ਆਉਣੀ, ਸੁਰਤ ਆਉਣੀ ।

आटे के साथ घुन पिसना—[ਆਟੇ ਕੇ ਸਾਥ ਘੁਨ ਪਿਸਨਾ] ਅਪਰਾਧੀ ਦੇ ਨਾਲ ਨਾਲ ਬੇਕਸੂਰ ਨੂੰ ਵੀ ਦੰਡ ਮਿਲਣਾ, ਆਟੇ ਨਾਲ ਘੁਣ ਦਾ ਪੀਸਿਆ ਜਾਣਾ ।

आठ-आठ आँसू रोना—[ਆਠ ਆਠ ਆਂਸੂ ਰੋਨਾ] ਬਹੁਤ ਰੋਣਾ, ਘਿੱਗੀ ਬੱਝ ਜਾਣੀ ।

आठों पहर चौंसठ घड़ी—[ਆਠੋਂ ਪਹਰ ਚੌਂਸਠ ਘੜੀ] ਹਰ ਸਮੇਂ, ਦਿਨ-ਰਾਤ, ਅੱਠੋ-ਪਹਿਰ ।

आड़े आना—[ਆੜੇ ਆਨਾ] ਰੋਕ ਪਾਉਣੀ, ਵਿਘਨ ਪਾਉਣਾ ।

आड़े हाथों लेना—[ਆੜੇ ਹਾਥੋਂ ਲੇਨਾ] ਤਾਨ੍ਹਾ ਦੇ ਕੇ ਸ਼ਰਮਿੰਦਾ ਕਰਨਾ, ਮਿੱਠਿਆਂ ਸ਼ਬਦਾਂ ਵਿਚ ਵਿਅੰਗ ਕਰਨਾ ।

आधा तीतर आधा बटेर होना—[ਆਧਾ ਤੀਤਰ ਆਧਾ ਬਟੇਰ ਹੋਨਾ] ਨਾ ਇਧਰ ਨਾ ਓਧਰ ਦਾ ਹੋਣਾ; ਦੁਰੰਗਾ ਹੋਣਾ; ਦੋ ਜ਼ਬਾਨਾਂ ਵਾਲਾ ਹੋਣਾ; ਬੇਮੇਲ ਜਾਂ ਬੇਢੰਗਾ ਹੋਣਾ ।

आनाकानी करना—[ਆਨਾਕਾਨੀ ਕਰਨਾ] ਟਾਲ ਮਟੋਲ ਕਰਨਾ, ਬਹਾਨੇ ਲਾਉਣਾ ।

आप आप करना—[ਆਪ ਆਪ ਕਰਨਾ] ਖ਼ੁਸ਼ਾਮਦ ਕਰਨੀ, ਚਾਪਲੂਸੀ ਕਰਨੀ ।

आपा खोना—[ਆਪਾ ਖੋਨਾ] ਨਸ਼ਟ-ਭ੍ਰਸ਼ਟ ਹੋ ਜਾਣਾ; ਆਪਣੀ ਸਿਫ਼ਤ ਮਿਟਾ ਦੇਣੀ; ਅਭਿਮਾਨ ਛੱਡਣਾ, ਨਿਰਮਾਣ ਹੋਣਾ ।

आपा धापी पड़ना—[ਆਪਾ ਧਾਪੀ ਪੜਨਾ] ਆਪੋ ਆਪਣੀ ਪੈਣਾ; ਖ਼ੁਦਗਰਜ਼ੀ ਫੈਲ ਜਾਣਾ ।

आपे में न रहना—[ਆਪੇ ਮੇਂ ਨ ਰਹਨਾ] ਬਹੁਤ ਜ਼ਿਆਦਾ ਗੁੱਸੇ 'ਚ ਆਉਣਾ, ਆਪੇ ਤੋਂ ਬਾਹਰ ਹੋਣਾ; ਬਹੁਤ ਪ੍ਰਸੰਨ ਹੋਣਾ, ਜਾਮੇ 'ਚ ਨਾ ਮਿਉਣਾ; ਬਹੁਤ ਘਮੰਡ ਕਰਨਾ ।

आपे से बाहर होना—[ਆਪੇ ਸੇ ਬਾਹਰ ਹੋਨਾ] ਆਪੇ ਤੋਂ ਬਾਹਰ ਹੋਣਾ; ਗੁੱਸੇ 'ਚ ਆਉਣਾ; ਬਹੁਤ ਘਮੰਡ ਕਰਨਾ; ਬਹੁਤ ਪ੍ਰਸੰਨ ਹੋਣਾ ।

आफ़त सिर पर लेना—[ਆਫ਼ਤ ਸਿਰ ਪਰ ਲੇਨਾ] ਝਗੜਾ ਮੁੱਲ ਲੈਣਾ; ਝੰਜਟ ਜਾਂ ਬਖੇੜਾ ਮੁੱਲ ਲੈਣਾ; ਹਾਨੀਕਾਰਕ ਜ਼ਿੰਮੇਵਾਰੀ ਲੈਣਾ ।

आबरू पर पानी फिरना—[ਆਬਰੂ ਪਰ ਪਾਨੀ ਫਿਰਨਾ] ਇੱਜ਼ਤ ਖਰਾਬ ਹੋਣੀ ।

'आ बला गले पड़' कहना—['ਆ ਬਲਾ ਗਲੇ ਪੜ' ਕਹਨਾ] ਜਾਣ ਬੁੱਝਕੇ ਝੰਜਟ ਮੁੱਲ ਲੈਣਾ ।

आवाँ का आवाँ बिगड़ना—[ਆਵਾਂ ਕਾ ਆਵਾਂ ਬਿਗੜਨਾ] ਸਾਰਿਆਂ ਦਾ ਵਿਗੜ ਜਾਣਾ, ਆਵਾ ਊਤਣਾ ।

आवाज़ उठाना—[ਆਵਾਜ਼ ਉਠਾਨ] ਮੁਖ਼ਾਲਫ਼ਤ ਕਰਨਾ; ਵਿਰੋਧ ਕਰਨਾ; ਅੰਦਲੋਨ ਚਲਾਉਣਾ ਜਾਂ ਕਰਨਾ ।

आसन जमाना—[ਆਸਨ ਜਮਾਨਾ] ਕਿਸੇ ਇਕ ਥਾਂ ਤੇ ਜਮ ਕੇ ਰਹਿਣਾ; ਆਸ ਪੂਰ ਰਹਿਣਾ; ਟਿਕਾਊ ਅਸਰ ਹੋਣਾ; ਨਿਸ਼ਚਿੰਤ ਹੋਕੇ ਬੈਠਣਾ ।

आसन पाटी लेकर पड़ना—[ਆਸਨ ਪਾਟੀ ਲੇਕਰ ਪੜਨਾ] ਕ੍ਰੋਧ ਜਾਂ ਰੋਸ ਵਜੋਂ ਮੰਜੇ ਤੇ ਪੈਣਾ ।

आस पूजना या पुज जाना—[ਆਸ ਪੂਜਨਾ ਯਾ ਪੁਜ ਜਾਨਾ] ਆਸ ਪੂਰੀ ਹੋਣਾ, ਆਸ ਪੁੱਗਣੀ ।

आसमान के तारे तोड़ना—[ਆਸਮਾਨ ਕੇ ਤਾਰੇ ਤੋੜਨਾ] ਔਖੇ ਤੋਂ ਔਖਾ ਕੰਮ ਕਰਨਾ ।

आसमान टूट पड़ना—[ਆਸਮਾਨ ਟੂਟ ਪੜਨਾ] ਅਚਾਨਕ ਆਫ਼ਤ ਆ ਜਾਣੀ; ਭਿਆਨਕ ਦੁਰਘਟਨਾ ਹੋ ਜਾਣੀ; ਡਰ ਨਾਲ ਕੰਬ ਉੱਠਣਾ ।

आसमान पर चढ़ाना—[ਆਸਮਾਨ ਪਰ ਚੜ੍ਹਾਨਾ] ਬਹੁਤ ਵਡਿਆਈ ਕਰਨੀ; ਝੂਠੀ ਤਾਰੀਫ਼ ਕਰਨੀ ।

आसमान पर थूकना—[ਆਸਮਾਨ ਪਰ ਥੂਕਨਾ] ਉੱਤਮ ਪੁਰਸ਼ਾਂ ਦੀ ਨਿਰਾਦਰੀ ਕਰਨਾ; ਬੇਵਕੂਫ਼ੀ ਕਰਨਾ ।

आसमान में थिगली लगाना—[ਆਸਮਾਨ ਮੇਂ ਥਿਗਲੀ ਲਗਾਨਾ] ਔਖਾ ਜਾਂ ਅਸੰਭਵ ਕੰਮ ਕਰਨਾ; ਅਸਚਰਜਤਾ ਭਰਿਆ ਕੰਮ ਕਰਨਾ, ਅਸਮਾਨੀਂ ਟਾਕੀ ਲਾਉਣੀ ।

आसमान सिर पर उठाना—[ਆਸਮਾਨ ਸਿਰ ਪਰ ਉਠਾਨਾ] ਉਪੱਦਰ ਕਰਨਾ ਜਾਂ ਰੌਲਾ-ਰੱਪਾ ਮਚਾਉਣਾ; ਬਹੁਤ ਮਿਹਨਤ ਕਰਨੀ ।

आसमान से गिर कर खजूर पर अटकना—[ਆਸਮਾਨ ਸੇ ਗਿਰ ਕਰ ਖਜੂਰ ਪਰ ਅਟਕਨਾ] ਇਕ ਕਸ਼ਟ ਤੋਂ ਮੁਕਤ ਹੋ ਕੇ ਦੂਜੇ ਕਸ਼ਟ ਵਿਚ ਫਸਣਾ; ਕਿਸੇ ਕੰਮ ਦਾ ਵੱਡੀ ਥਾਂ ਤੋਂ ਠੀਕ ਹੋ ਕੇ ਛੋਟੀ ਥਾਵੇਂ ਰੁਕ ਜਾਣਾ ।

आसमान से गिरना—[ਆਸਮਾਨ ਸੇ ਗਿਰਨਾ] ਆਪਣੇ ਆਪ ਆ ਜਾਣਾ; ਬਿਨਾਂ ਯਤਨ ਪ੍ਰਾਪਤ ਹੋਣਾ ।

आस्तीन का साँप—[ਆਸ੍ਤੀਨ ਕਾ ਸਾਂਪ] ਅਜਿਹਾ ਵਿਅਕਤੀ ਜੋ ਉੱਪਰ ਤੋਂ ਮਿੱਤਰ ਲੱਗੇ ਪਰ ਅੰਦਰੋਂ ਦੁਸ਼ਮਣ ਹੋਵੇ ।

आस्तीन चढ़ाना—[ਆਸ੍ਤੀਨ ਚੜ੍ਹਾਨਾ] ਕੁਸ਼ਤੀ ਲੜਨ ਲਈ ਤਿਆਰ ਹੋਣਾ; ਮੁਕਾਬਲਾ ਕਰਨ ਲਈ ਤਿਆਰ ਹੋਣਾ ।

आह भर कर रह जाना—[ਆਹ ਭਰ ਕਰ ਰਹ ਜਾਨਾ] ਕੁਝ ਕਰ ਨਾ ਸਕਣ ਕਾਰਣ ਮਨ ਮਸੋਸ ਕੇ ਰਹਿ ਜਾਣਾ, ਆਹ ਭਰ ਕੇ ਰਹਿ ਜਾਣਾ ।

आह लेना—[ਆਹ ਲੇਨਾ] ਕਿਸੇ ਤੇ ਜ਼ੁਲਮ ਕਰਕੇ ਉਸ ਤੋਂ ਸਰਾਪ ਲੈਣਾ, ਆਹ ਲੈਣੀ ।

इंगित पर नाचना—[ਇੰਗਿਤ ਪਰ ਨਾਚਨਾ] ਇਸ਼ਾਰੇ ਤੇ ਨੱਚਣਾ, ਕਿਸੇ ਦੇ ਹੱਥਾਂ ਦੀ ਕਠ ਪੁਤਲੀ ਬਣਨਾ ।

इंद्र की परी होना—[ਇੰਦਰ ਕੀ ਪਰੀ ਹੋਨਾ] ਬਹੁਤ ਹੀ ਸੁੰਦਰ (ਤੀਵੀਂ) ਹੋਣਾ ।

इज़्ज़त उतारना—[ਇੱਜ਼ਤ ਉਤਾਰਨਾ] ਮਰਜਾਦਾ ਨਸ਼ਟ ਕਰਨੀ, ਇੱਜ਼ਤ ਲਾਹੁਣੀ ।

इज़्ज़त दो कौड़ी की करना—[ਇੱਜ਼ਤ ਦੋ ਕੌਡੀ ਕੀ ਕਰਨਾ] ਇੱਜ਼ਤ ਬਿਲਕੁਲ ਬਰਬਾਦ ਕਰਨੀ ।

इज़्ज़त में बट्टा लगना—[ਇੱਜ਼ਤ ਮੇਂ ਬੱਟਾ ਲਗਨਾ] ਆਬਰੂ ਜਾਂ ਇੱਜ਼ਤ ਖ਼ਰਾਬ ਹੋਣੀ ।

इधर उधर होना—[ਇਧਰ ਉਧਰ ਹੋਨਾ] ਉਲਟ ਪੁਲਟ ਹੋਣੀ; ਟਾਲਮਟੋਲ ਹੋਣੀ; ਨੱਸ ਜਾਣਾ; ਤਿਤਰ-ਬਿਤਰ ਹੋ ਜਾਣਾ ।

इधर की उधर लगाना—[ਇਧਰ ਕੀ ਉਧਰ ਲਗਾਨਾ] ਕੰਨ ਭਰਨੇ, ਚੁਗਲੀ ਕਰਨੀ, ਇਧਰ ਦੀ ਓਧਰ ਲਾਉਣਾ ।

ईधर की दुनिया उधर होना—[ਇਧਰ ਕੀ ਦੁਨਿਯਾ ਉਧਰ ਹੋਨਾ] ਭਾਵੇਂ ਅਸੰਭਵ ਵੀ ਸੰਭਵ ਹੋ ਜਾਵੇ, ਇਧਰ ਦੀ ਦੁਨੀਆਂ ਓਧਰ ਹੋਣਾ।

ईंट से ईंट बजाना—[ਈਂਟ ਸੇ ਈਂਟ ਬਜਾਨਾ] ਫੁੱਟ ਪੁਆਕੇ ਲੜਾਈ ਕਰਵਾਉਣੀ ; ਨਸ਼ਟ-ਭ੍ਰਸ਼ਟ ਕਰ ਦੇਣਾ।

ईद का चांद—[ਈਦ ਕਾ ਚਾਂਦ] ਬਹੁਤ ਹੀ ਦੁਰਲਭ ਵਸਤੂ, ਜਿਸ ਦੇ ਦਰਸ਼ਨ ਦੁਰਲਭ ਹੋਣ, ਈਦ ਦਾ ਚੰਨ।

ईमान डिगना—[ਈਮਾਨ ਡਿਗਨਾ] ਮਨ ਵਿਚ ਬੇਈਮਾਨੀ ਆਉਣੀ।

ईमान बगल में दबाना—[ਈਮਾਨ ਬਗਲ ਮੇਂ ਦਬਾਨਾ] ਬੇਈਮਾਨੀ ਕਰਨੀ।

ईमान बेचना—[ਈਮਾਨ ਬੇਚਨਾ] ਬੇਈਮਾਨ ਹੋਣਾ, ਬੇਈਮਾਨੀ ਕਰਨੀ।

ईमान से कहना—[ਈਮਾਨ ਸੇ ਕਹਨਾ] ਸੱਚ ਬੋਲਣਾ, ਸਹੁੰ ਚੱਕ ਕੇ ਕਹਿਣਾ, ਧਰਮ ਨਾਲ ਕਹਿਣਾ, ਈਮਾਨ ਨਾਲ ਕਹਿਣਾ।

उंगली उठाना—[ਉਂਗਲੀ ਉਠਾਨਾ] ਬੁਰਾ ਕਹਿਣਾ, ਮੰਦਾ ਬੋਲਣਾ; ਦੋਸ਼ ਲਾਉਣਾ।

उंगली पकड़कर पहुँचा पकड़ना—[ਉਂਗਲੀ ਪਕੜ ਕਰ ਪਹੁੰਚਾ ਪਕੜਨਾ] ਥੋੜਾ ਜਿਹਾ ਹੱਕ ਪ੍ਰਾਪਤ ਕਰਨ ਪਿੱਛੋਂ ਸਾਰਾ ਲੈਣ ਦੀ ਇੱਛਿਆ ਰੱਖਣੀ।

उंगली पर नचाना—[ਉਂਗਲੀ ਪਰ ਨਚਾਨਾ] ਪਰੇਸ਼ਾਨ ਕਰਨਾ; ਪੂਰੇ ਤੌਰ ਤੇ ਵੱਸ ਵਿਚ ਰੱਖਣਾ।

उखड़ी उखड़ी बातें करना—[ਉਖੜੀ ਉਖੜੀ ਬਾਤੇਂ ਕਰਨਾ] ਪਰੇਸ਼ਾਨੀ ਆਦਿ ਕਾਰਨ ਬੇਥਵੀਆਂ ਗੱਲਾਂ ਕਰਨੀਆਂ।

उगल उगल के खाना—[ਉਗਲ ਉਗਲ ਕੇ ਖਾਨਾ] ਬਿਨਾਂ ਭੁੱਖ ਦੇ ਖਾਣਾ; ਚੰਗੀ ਤਰ੍ਹਾਂ ਜਾ ਸੁਆਦ ਲੈ ਕੇ ਨਾ ਖਾਣਾ।

उलटा पुरान करना—[ਉਲਟਾ ਪੁਰਾਨ ਕਰਨਾ] ਗਾਲੀ-ਗਲੋਚ ਕਰਨਾ; ਕਿਸੇ ਨੂੰ ਉਸਦੀਆਂ ਪੁਰਾਣੀਆਂ ਜਾਂ ਬਾਪ-ਦਾਦੇ ਦੀਆਂ ਗਲਤੀਆਂ ਦੇ ਆਧਾਰ ਪੁਰ ਸ਼ਰਮਿੰਦਾ ਕਰਨਾ।

उघड़ पड़ना—[ਉਘੜ ਪੜਨਾ] ਖੁਲ੍ਹ ਜਾਣਾ, ਆਪਣੇ ਅਸਲੀ ਰੂਪ ਵਿਚ ਪ੍ਰਗਟ ਹੋਣਾ।

उचट जाना—[ਉਚਟ ਜਾਨਾ] ਨਾ ਲੱਗਣਾ, ਹਟ ਜਾਣਾ (ਦਿਲ ਦਾ)।

उजड़ा घर बसना—[ਉਜੜਾ ਘਰ ਬਸਨਾ] ਪਤਨੀ ਮਰਨ ਪਿੱਛੋਂ ਫ਼ਿਰ ਸ਼ਾਦੀ ਹੋਣੀ, ਉੱਜੜਿਆ ਘਰ ਵੱਸਣਾ।

उठ खड़ा होना—[ਉਠ ਖੜਾ ਹੋਨਾ] ਬੀਮਾਰੀ ਤੋਂ ਚੰਗਾ ਹੋਣਾ।

उठ जाना—[ਉਠ ਜਾਨਾ] ਖ਼ਰਚ ਹੋ ਜਾਣੇ।

उड़ती चिड़िया को हल्दी लगाना—[ਉਡਤੀ ਚਿੜਿਯਾ ਕੋ ਹਲ੍ਦੀ ਲਗਾਨਾ] ਬਹੁਤ ਚੱਤਰ ਹੋਣਾ।

उड़ती चिड़िया पहचानना—[ਉਡਤੀ ਚਿੜਿਯਾ ਪਹਚਾਨਨਾ] ਗੂੜ੍ਹ-ਰਹੱਸ ਜਾਣ ਲੈਣਾ, ਦਿਲ ਦੀ ਜਾਣਨਾ, ਅੰਦਰ ਦੀ ਜਾਣਨਾ, ਉੱਡਦੀ ਚਿੜੀ ਪਛਾਣਨਾ।

उड़द के आटे की तरह ऐंठना—[ਉੜਦ ਕੇ ਆਟੇ ਕੀ ਤਰਹ ਏਂਠਨਾ] ਬਹੁਤ ਨਰਾਜ਼ ਹੋਣਾ।

उड़न छू होना—[ਉਡਨ ਛੂ ਹੋਨਾ] ਉਡੰਛੂ ਹੋਣਾ, ਲਾਪਤਾ ਹੋਣਾ, ਲੁਪਤ ਹੋਣਾ।

उथल पुथल करना—[ਉਥਲ ਪੁਥਲ ਕਰਨਾ] ਉਲਟ ਪਲਟ ਦੇਣਾ; ਇਨਕਲਾਬ ਲਿਆਉਣਾ।

उधार खाये बैठना—[ਉਧਾਰ ਖਾਏ ਬੈਠਨਾ] ਕਿਸੇ ਆਸ ਵਿਚ ਰਹਿਣਾ; ਕਰਜ਼ਾਈ ਹੋਣਾ।

उन्नीस बीस का फर्क होना—[ਉੱਨੀਸ ਬੀਸ ਕਾ ਫ਼ਰਕ ਹੋਣਾ] ਬਹੁਤ ਘੱਟ ਫ਼ਰਕ ਹੋਣਾ; ਉੱਨੀ-ਵੀਹ ਦਾ ਫ਼ਰਕ ਹੋਣਾ।

उमर भर का पट्टा लिखाना—[ਉਮਰ ਭਰ ਦਾ ਪੱਟਾ ਲਿਖਾਨਾ] ਹਮੇਸ਼ਾ ਲਈ ਕਿਸੇ ਚੀਜ਼ ਤੇ ਕਬਜ਼ਾ ਕਰ ਲੈਣਾ, ਉਮਰ ਭਰ ਲਈ ਪੱਟਾ ਲਿਖਾਉਣਾ।

उमर भर की रोटियां सीधी कर लेना—[ਉਮਰ ਭਰ ਕੀ ਰੋਟਿਯਾਂ ਸੀਧੀ ਕਰ ਲੇਨਾ] ਜ਼ਿੰਦਗੀ ਭਰ ਲਈ ਖਾਣ-ਪੀਣ ਦਾ ਪ੍ਰਬੰਧ ਕਰ ਲੈਣਾ, ਸਾਰੀ ਉਮਰ ਦੀਆਂ ਰੋਟੀਆਂ ਬਣਾ ਲੈਣੀਆਂ।

उलटी गंगा बहाना—[ਉਲਟੀ ਗੰਗਾ ਬਹਾਨਾ] ਅਣਹੋਣੀ ਗੱਲ ਕਰਨਾ।

उलटी पट्टी पढ़ाना—[ਉਲਟੀ ਪੱਟੀ ਪੜ੍ਹਾਨਾ] ਬਹਿਕਾਉਣਾ, ਉਲਟੀ ਪੱਟੀ ਪੜ੍ਹਾਉਣਾ ।

उलटी माला फेरना—[ਉਲਟੀ ਮਾਲਾ ਫੇਰਨਾ] ਬੁਰਾਈ ਕਰਨਾ ; ਕਿਸੇ ਦੇ ਮੰਦੇ ਲਈ ਪਰਮਾਤਮਾ ਅੱਗੇ ਪ੍ਰਾਰਥਨਾ ਕਰਨੀ, ਉਲਟੀ ਮਾਲਾ ਫੇਰਨੀ ।

उलटे छूरे से मूँड़ना—[ਉਲਟੇ ਛੂਰੇ ਸੇ ਮੂੰੜਨਾ] ਮੂਰਖ ਬਣਾਉਣਾ, ਬੁੱਧੂ ਬਣਾਉਣਾ, ਪੁੱਠੇ ਉਸਤਰੇ ਨਾਲ ਮੁੰਨਣਾ ।

उलटे पाँव लौटना—[ਉਲਟੇ ਪਾਂਵ ਲੌਟਨਾ] ਤੁਰਤ ਮੁੜਨਾ, ਪੁੱਠੇ ਪੈਰੀਂ ਮੁੜਨਾ ।

उल्लू बनाना—[ਉੱਲੂ ਬਨਾਨਾ] ਮੂਰਖ ਬਣਾਉਣਾ, ਉੱਲੂ ਬਣਾਉਣਾ ।

उल्लू बोलना—[ਉੱਲੂ ਬੋਲਨਾ] ਉਜਾੜ-ਬੀਆਬਾਨ ਹੋਣਾ, ਉੱਲੂ ਬੋਲਣੇ ।

उल्लू सीधा करना—[ਉੱਲੂ ਸੀਧਾ ਕਰਨਾ] ਕੰਮ ਕੱਢਣਾ, ਉੱਲੂ ਸਿੱਧਾ ਕਰਨਾ ।

उस्ताद होना—[ਉਸਤਾਦ ਹੋਨਾ] ਛਲੀ, ਧੂਰਤ ਜਾਂ ਗੁਰੂ-ਘੰਟਾਲ ਹੋਣਾ, ਉਸਤਾਦ ਹੋਣਾ ।

ऊँच-नीच समझना—[ਊਂਚ-ਨੀਚ ਸਮਝਨਾ] ਹਾਨੀ-ਲਾਭ ਸੋਚਣਾ, ਉੱਚ-ਨੀਚ ਸਮਝਣਾ ।

ऊँट का किसी करवट में बैठना—[ਊਂਟ ਕਾ ਕਿਸੀ ਕਰਵਟ ਮੇਂ ਬੈਠਨਾ] ਮੁਆਮਲੇ, ਮੁਕੱਦਮੇ ਜਾਂ ਝਗੜੇ ਆਦਿ ਦਾ ਨਿਰਣਾ ਹੋਣਾ, ਊਂਠ ਦਾ ਕਿਸੇ ਕਰਵਟ ਬੈਠਣਾ ।

ऊँट का सुई की नाक में जाना—[ਊਂਟ ਕਾ ਸੁਈ ਕੀ ਨਾਕ ਮੇਂ ਜਾਨਾ] ਅਸੰਭਵ ਕੰਮ ਦਾ ਸੰਭਵ ਹੋਣਾ, ਊਂਠ ਦਾ ਸੂਈ ਦੇ ਨੱਕੇ ਵਿਚੋਂ ਲੰਘਣਾ ।

ऊधम मचाना—[ਊਧਮ ਮਚਾਨਾ] ਉਪੱਦਰ ਕਰਨਾ, ਊਧਮ ਮਚਾਉਣਾ ।

ऊधो का लेना न माधो का देना—[ਊਧੋ ਕਾ ਲੇਨਾ ਨ ਮਾਧੋ ਕਾ ਦੇਨਾ] ਕਿਸੇ ਨਾਲ ਕੋਈ ਸਬੰਧ ਨਾ ਰੱਖਣਾ ।

ऊपर की आमदनी—[ਊਪਰ ਕੀ ਆਮਦਨੀ] ਇਧਰ-ਉਧਰ ਦੀ ਕਮਾਈ, ਉੱਪਰ ਦੀ ਆਮਦਨੀ, ਰਿਸ਼ਵਤ ਦੀ ਕਮਾਈ ।

ऊपर की साँस ऊपर और नीचे की साँस नीचे रह जाना—[ਊਪਰ ਕੀ ਸਾਂਸ ਊਪਰ ਔਰ ਨੀਚੇ ਕੀ ਸਾਂਸ ਨੀਚੇ ਰਹ ਜਾਨਾ] ਉਪਰਲਾ ਸਾਹ ਉੱਪਰ ਤੇ ਹੇਠਲਾ ਹੇਠਾਂ ਰਹਿ ਜਾਣਾ ।

ऊपर से ऊपर ले लेना—[ਊਪਰ ਸੇ ਊਪਰ ਲੇ ਲੇਨਾ] ਪਹਿਲਾਂ ਹੀ ਲੈ ਲੈਣਾ; ਇਸ ਤਰ੍ਹਾਂ ਲੈ ਲੈਣਾ ਕਿ ਕਿਸੇ ਨੂੰ ਪਤਾ ਹੀ ਨਾ ਚੱਲੇ, ਉੱਪਰ ਦੀ ਉਪਰੋਂ ਲੈ ਲੈਣਾ ।

ऋद्धि सिद्धि पाना—[ਰਿੱਧੀ ਸਿੱਧੀ ਪਾਨਾ] ਪ੍ਰਫੁੱਲਤਾ ਤੇ ਸਫਲਤਾ ਪ੍ਰਾਪਤ ਕਰਨੀ, ਰਿੱਧੀਆਂ ਸਿੱਧੀਆਂ ਪਾਉਣੀਆਂ ।

ऐंड़ी बेंड़ी सुनाना—[ਐਂਡੀ ਬੈਂਡੀ ਸੁਨਾਨਾ] ਫਿਟਕਾਰਨਾ, ਭਲਾ-ਬੁਰਾ ਕਹਿਣਾ ।

एक आँख न भाना—[ਏਕ ਆਂਖ ਨ ਭਾਨਾ] ਜ਼ਰਾ ਵੀ ਚੰਗਾ ਨਾ ਲਗਣਾ, ਬਹੁਤ ਬੁਰਾ ਲੱਗਣਾ ।

एक आँख से देखना—[ਏਕ ਆਂਖ ਸੇ ਦੇਖਨਾ] ਇਕੋ ਜਿਹਾ ਸਮਝਣਾ, ਇਕੋ ਜਿਹਾ ਵਿਵਹਾਰ ਕਰਨਾ, ਇਕ ਅੱਖ ਨਾਲ ਵੇਖਣਾ ।

एक एक के दो दो करना—[ਏਕ ਏਕ ਕੇ ਦੋ ਦੋ ਕਰਨਾ] ਦੁੱਗਣਾ ਲਾਭ ਲੈਣਾ, ਬਹੁਤ ਨਫ਼ਾ ਪ੍ਰਾਪਤ ਕਰਨਾ, ਦੂਣੇ ਕਰਨੇ ।

एक एक कोना छान मारना—[ਏਕ ਏਕ ਕੋਨਾ ਛਾਨ ਮਾਰਨਾ] ਸਭ ਥਾਂਈਂ ਖੋਜਣਾ, ਬਹੁਤ ਜ਼ਿਆਦਾ ਭਾਲਣਾ ।

एक और एक ग्यारह होना—[ਏਕ ਔਰ ਏਕ ਗ੍ਯਾਰਹ ਹੋਨਾ] ਇਤਫ਼ਾਕ ਨਾਲ ਤਾਕਤ ਦਾ ਬਹੁਤ ਵਧ ਜਾਣਾ ।

एक की दस सुनाना—[ਏਕ ਕੀ ਦਸ ਸੁਨਾਨਾ] ਇਕ ਗੱਲ ਦੇ ਉੱਤਰ ਵਜੋਂ ਦਸ ਕਹਿਣੀਆਂ, ਇਕ ਤਾਹਨੇ ਬਦਲੇ ਦਸ ਗੱਲਾਂ ਸੁਣਾਉਣੀਆਂ ।

एक की दो कह लेना—[ਏਕ ਕੀ ਦੋ ਕਹ ਲੇਨਾ] ਬਦਲਾ ਲੈਣਾ, ਇਕ ਦੀਆਂ ਦੋ ਆਖਣੀਆਂ ।

एक टाँग खड़ा होना—[ਏਕ ਟਾਂਗ ਖੜਾ ਹੋਨਾ] ਕੰਮ ਕਰਨ ਨੂੰ ਹਰ ਸਮੇਂ ਤਿਆਰ ਰਹਿਣਾ; ਤਤਪਰ ਰਹਿਣਾ ।

एक तरकश के तीर होना—[ਏਕ ਤਰਕਸ਼ ਕੇ ਤੀਰ ਹੋਨਾ] ਇਕ ਗੁਟ ਦੇ ਹੋਣਾ, ਇਕੋ ਜਿਹੇ ਹੋਣਾ, ਸੁਭਾ ਵਿਚ ਇਕੋ ਜਿਹੇ ਹੋਣਾ ।

एक थैली के चट्टे बट्टे होना—[ਏਕ ਥੈਲੀ ਕੇ ਚੱਟੇ ਬੱਟੇ ਹੋਨਾ] ਸੁਭਾ ਆਦਿ ਵਿਚ ਇਕੋ ਜਿਹੇ ਹੋਣਾ, ਇਕੋ ਥੈਲੀ ਦੇ ਚੱਟੇ-ਵੱਟੇ ਹੋਣਾ ।

एक दो तीन बोलना—[ਏਕ ਦੋ ਤੀਨ ਬੋਲਨਾ] ਨਿਲਾਮ ਕਰਨਾ, ਬੋਲੀ ਦੇਣੀ; ਦੌੜਾਂ ਆਦਿ ਸ਼ੁਰੂ ਕਰਾਉਣੀਆਂ।

एक न चलना—[ਏਕ ਨ ਚਲਨਾ] ਕੋਈ ਉਪਾ ਨ ਸਫਲ ਹੋਣਾ।

एक बाजार बंद होना—[ਏਕ ਬਾਜ਼ਾਰ ਬੰਦ ਹੋਨਾ] ਕਾਣਾ ਹੋਣਾ, ਇਕ ਅੱਖ ਤੋਂ ਦਿਖਾਈ ਨ ਦੇਣਾ।

एक लाठी से हाँकना—[ਏਕ ਲਾਠੀ ਸੇ ਹਾਂਕਨਾ] ਸਾਰਿਆਂ ਨਾਲ ਇਕੋ ਜਿਹਾ ਵਿਵਹਾਰ ਕਰਨਾ।

एक लेना न दो देना—[ਏਕ ਲੇਨਾ ਨ ਦੋ ਦੇਨਾ] ਕੋਈ ਸਬੰਧ ਨਾ ਰੱਖਣਾ, ਲੈਣਾ ਇਕ ਨਾ ਦੇਣੇ ਦੋ।

एक सुर से बोलना—[ਏਕ ਸੁਰ ਸੇ ਬੋਲਨਾ] ਸਾਰਿਆਂ ਦਾ ਇਕ-ਆਵਾਜ਼ ਹੋਣਾ, ਏਕਾ ਕਰਨਾ, ਰਲਣਾ।

एक से दिन न रहना - [ਏਕ ਸੇ ਦਿਨ ਨ ਰਹਨਾ] ਸਭ ਸਮੇਂ ਇਕੋ ਹਾਲਤ ਨਾ ਰਹਿਣੀ, ਇਕੋ ਜਿਹੇ ਦਿਨ ਨਾ ਰਹਿਣੇ।

एक हाथ से ताली न बजना—[ਏਕ ਹਾਥ ਸੇ ਤਾਲੀ ਨ ਬਜਨਾ] ਕੇਵਲ ਇਕ ਆਦਮੀ ਵੱਲੋਂ ਝਗੜਾ ਨਾ ਹੋਣਾ; ਝਗੜੇ ਵਿਚ ਕੇਵਲ ਇਕ ਪੱਖ ਦਾ ਹੀ ਦੋਸ਼ੀ ਨਾ ਹੋਣਾ, ਤਾੜੀ ਜਾਂ ਤਾਲੀ ਇਕ ਹੱਥੀਂ ਨਾ ਵੱਜਣਾ।

एड़ी चोटी का पसीना एक करना—[ਏੜੀ ਚੋਟੀ ਕਾ ਪਸੀਨਾ ਏਕ ਕਰਨਾ] ਬਹੁਤ ਮਿਹਨਤ ਜਾਂ ਜਤਨ ਕਰਨਾ, ਖ਼ੂਨ-ਪਸੀਨਾ ਇਕ ਕਰਨਾ।

एहसान जिताना—[ਏਹਸਾਨ ਜਿਤਾਨਾ] ਆਪਣੇ ਕੀਤੇ ਕੰਮ ਨੂੰ ਯਾਦ ਕਰਾਉਣਾ, ਅਹਿਸਾਨ ਜਿਤਾਉਣਾ।

ऐंठ कर चलना—[ਐਂਠ ਕਰ ਚਲਨਾ] ਅਭਿਮਾਨ ਨਾਲ ਤੁਰਨਾ, ਆਕੜ ਕੇ ਤੁਰਨਾ।

ऐरे गैरे पंच कल्यानी—[ਐਰੇ ਗੈਰੇ ਪੰਚ ਕਲ੍ਯਾਨੀ] ਅਜਿਹਾ ਵਿਅਕਤੀ ਜਿਸਨੂੰ ਕੋਈ ਜਾਣਦਾ ਨਾ ਹੋਵੇ ਤੇ ਜੋ ਖਿਲਕੁਲ ਜ਼ਿੰਮੇਵਾਰ ਨਾ ਹੋਵੇ।

ऐसी तैसी करना—[ਐਸੀ ਤੈਸੀ ਕਰਨਾ] ਇੱਜ਼ਤ ਨਸ਼ਟ ਕਰਨਾ, ਐਸੀ ਤੈਸੀ ਫੇਰਨੀ।

ऐसा वैसा न होना—[ਐਸਾ ਵੈਸਾ ਨਾ ਹੋਨਾ] ਅਸਾਧਾਰਣ ਹੋਣਾ, ਖ਼ਾਸ ਹੋਣਾ, ਐਸਾ-ਵੈਸਾ ਨ ਹੋਣਾ।

ओखली में सर देना - [ਔਖਲੀ ਮੇਂ ਸਰ ਦੇਨਾ] ਜਾਣ-ਬੁਝ ਕੇ ਮੁਸੀਬਤ ਵਿਚ ਫਸਣਾ।

ओठ काटना—[ਔਠ ਕਾਟਨਾ] ਗੁੱਸੇ ਵਿਚ ਹੋਣਾ, ਗੁੱਸਾ ਪ੍ਰਗਟ ਕਰਨਾ, ਹੋਠ ਕੱਟਣਾ।

ओठ मटकाना—[ਔਠ ਮਟਕਾਨਾ] ਕੁਝ ਕਹਿਣ ਨੂੰ ਜੀਅ ਕਰਨਾ ਪਰ ਫਿਰ ਕੁਝ ਸੋਚ ਕੇ ਚੁੱਪ ਰਹਿ ਜਾਣਾ

ओठों पर आना—[ਔਠੋਂ ਪਰ ਆਨਾ] ਗੱਲ ਕਹਿ ਦੇਣ ਲਈ ਤਿਆਰ ਹੋਣਾ, ਗੱਲ ਦਾ ਹੋਠਾਂ ਤੇ ਆਉਣਾ

ओढ़ना बिछौना बनाना—[ਔੜ੍ਹਨਾ ਬਿਛੌਨਾ ਬਨਾਨਾ] ਸਾਧਾਰਣ ਚੀਜ਼ ਸਮਝਣਾ, ਹਰ ਸਮੇਂ ਵਰਤਣਾ।

ओढ़नी बदलना—[ਔੜ੍ਹਨੀ ਬਦਲਨਾ] ਚੁੰਨੀ ਵਟਾਉਣੀ, ਸਹੇਲੀ ਬਣਾਉਣੀ।

ओस पड़ना—[ਔਸ ਪੜਨਾ] ਸ਼ਰਮ ਕਰਨਾ; ਹੌਸਲੇ ਨੂੰ ਸੱਟ ਲਗਣੀ; ਮੈਲੇ ਹੋ ਜਾਣਾ।

औंधी खोपड़ी का होना—[ਔਂਧੀ ਖੋਪੜੀ ਕਾ ਹੋਨਾ] ਬੇਵਕੂਫ਼ ਹੋਣਾ, ਮੂਰਖ ਹੋਣਾ।

औने पौने बेचना—[ਔਨੇ ਪੌਨੇ ਬੇਚਨਾ] ਘਾਟਾ ਖਾਕੇ ਵੇਚਣਾ।

औसान खता होना—[ਔਸਾਨ ਖਤਾ ਹੋਨਾ] ਧੀਰਜ ਨਾ ਰਹਿਣਾ; ਸੁੱਧ-ਬੁੱਧ ਭੁੱਲਣੀ; ਮੱਤ ਮਾਰੀ ਜਾਣੀ।

कंघी चोटी करना—[ਕੰਘੀ-ਚੋਟੀ ਕਰਨਾ] ਹਾਰ-ਸ਼ਿੰਗਾਰ ਕਰਨਾ ਜਾਂ ਲਾਉਣਾ, ਕੰਘੀ-ਪੱਟੀ ਕਰਨਾ।

कंचन का कौर खिलाना—[ਕੰਚਨ ਕਾ ਕੋਰ ਖਿਲਾਨਾ] ਕਿਸੇ ਲਈ ਬਹੁਤ ਖ਼ਰਚ ਕਰਨਾ।

कंचन बरसना—[ਕੰਚਨ ਬਰਸਨਾ] ਬਹੁਤ ਧਨ ਪ੍ਰਾਪਤ ਹੋਣਾ, ਸੋਨਾ ਵਰ੍ਹਨਾ; ਸ਼ੋਭਤ ਹੋਣਾ, ਸ਼ੋਭਾ ਦੇਣੀ।

कंटक होना—[ਕੰਟਕ ਹੋਨਾ] ਰੁਕਾਵਟ ਬਣਨਾ।

कंठी देना—[ਕੰਠੀ ਦੇਨਾ] ਚੇਲਾ ਮੁੰਨਣਾ।

कंधा देना—[ਕੰਧਾ ਦੇਨਾ] ਮਦਦ ਕਰਨੀ, ਸਹਾਰਾ ਦੇਣਾ; ਅਰਥੀ ਮੋਢ ਤੇ ਚੁੱਕਣੀ।

कंधे से कंधा मिलाकर करना—[ਕੰਧੇ ਸੇ ਕੰਧਾ ਮਿਲਾਕਰ ਕਰਨਾ] ਇਕ ਰਾਏ ਹੋ ਕੇ ਕਰਨਾ, ਮਿਲਕੇ ਕਰਨਾ, ਮੋਢੇ ਨਾਲ ਮੋਢਾ ਡਾਹ ਕੇ ਕਰਨਾ।

कँपास लगाना—[ਕੰਪਾਸ ਲਗਾਨਾ] ਕਿਸੇ ਨੂੰ ਫਸਾਉਣ ਦੀ ਤਾੜ ਵਿਚ ਰਹਿਣਾ।

कंबल ओढ़ कर लूटना—[ਕੰਬਲ ਔੜ੍ਹ ਕਰ ਲੂਟਨਾ] ਮੂਰਖ ਜਾਂ ਬੁੱਧੂ ਬਣਾ ਕੇ ਧਨ ਲੁੱਟਣਾ।

**ककड़ी के चोर को कटारी से मारना**—[ਕਕੜੀ ਕੇ ਚੋਰ ਕੋ ਕਟਾਰੀ ਸੇ ਮਾਰਨਾ] ਛੋਟੇ ਜਿਹੇ ਕਸੂਰ ਦੀ ਭਾਰੀ ਸਜ਼ਾ ਦੇਣੀ ।

**ककड़ी खीरा करना**—[ਕਕੜੀ ਖੀਰਾ ਕਰਨਾ] ਕੁਝ ਕਦਰ ਨਾ ਕਰਨੀ ।

**कचकच करना**—[ਕਚਕਚ ਕਰਨਾ] ਝਗੜਾ ਕਰਨਾ, ਚਿੜਚਿੜ ਕਰਨਾ ।

**कचर कचर खाना**—[ਕਚਰ ਕਚਰ ਖਾਨਾ] ਢਿੱਡ ਭਰ ਕੇ ਖਾਣਾ, ਖ਼ੂਬ ਖਾਣਾ ।

**कचर कूट करना**—[ਕਚਰ ਕੂਟ ਕਰਨਾ] ਖ਼ੂਬ ਮਾਰਨਾ, ਕੁੱਟਣਾ ।

**कचूमर निकालना**—[ਕਚੂਮਰ ਨਿਕਾਲਨਾ] ਖ਼ੂਬ ਮਾਰਨਾ; ਖ਼ਰਾਬ ਕਰ ਦੇਣਾ; ਬਹੁਤ ਜ਼ੋਰ ਨਾਲ ਕੁੱਟਣਾ; ਕਚੂਮਰ ਕੱਢਣਾ ।

**कच्चा करना**—[ਕੱਚਾ ਕਰਨਾ] ਝੂਠਾ ਠਹਿਰਾਉਣਾ, ਕੱਚਾ ਕਰਨਾ; ਸ਼ਰਮਿੰਦਾ ਕਰਨਾ; ਕੱਚੀ ਸਿਲਾਈ ਕਰਨੀ; ਉਤਸ਼ਾਹ-ਹੀਨ ਕਰਨਾ ।

**कच्चा खा जाना**—[ਕੱਚਾ ਖਾ ਜਾਨਾ] ਬਹੁਤ ਗੁੱਸੇ ਵਿਚ ਹੋ ਕੇ ਮਾਰਨ ਦੀ ਧਮਕੀ ਦੇਣੀ, ਕੱਚਿਆਂ ਖਾ ਜਾਣਾ ।

**कच्चा चिट्ठा खोलना**—[ਕੱਚਾ ਚਿੱਠਾ ਖੋਲਨਾ] ਗੁਪਤ ਗੱਲਾਂ ਨੂੰ ਪ੍ਰਗਟ ਕਰਨਾ, ਕੱਚਾ-ਚਿੱਠਾ ਖੋਲ੍ਹਣਾ ।

**कच्ची कली टूटना**—[ਕੱਚੀ ਕਲੀ ਟੂਟਨਾ] ਛੋਟੀ ਉਮਰ ਵਿਚ ਮਰਨਾ ।

**कच्ची गोली खेलना**—[ਕੱਚੀ ਗੋਲੀ ਖੇਲਨਾ] ਅਨਾੜੀ ਹੋਣਾ; ਬੇਵਕੂਫ਼ੀ ਕਰਨਾ, ਅਜਿਹਾ ਕੰਮ ਕਰਨਾ ਜਿਸ ਨਾਲ ਅਸਫਲਤਾ ਮਿਲੇ ।

**कट कट के मरना**—[ਕਟ ਕਟ ਕੇ ਮਰਨਾ] ਆਪੋ ਵਿਚ ਝਗੜਨਾ, ਕਟ ਕਟ ਕੇ ਮਰਨਾ ।

**कट जाना**—[ਕਟ ਜਾਨਾ] ਹਾਰ ਜਾਣਾ; ਮੋਹਤ ਹੋਣਾ; ਛੇਕ ਹੋ ਜਾਣਾ; ਦੂਜੇ ਪਾਸੇ ਜਾਣਾ; ਮਰ ਜਾਣਾ, ਵੱਢੇ ਜਾਣਾ, ਸਮਾਪਤ ਹੋਣਾ; ਦੂਰ ਹੋਣਾ; ਗ਼ਲਤ ਸਿੱਧ ਹੋਣਾ; ਵਿਕ ਜਾਣਾ; ਜਲਣ ਹੋਣੀ; ਝੇਂਪ ਜਾਣਾ, ਸ਼ਰਮਿੰਦਗੀ ਮਹਿਸੂਸ ਕਰਨੀ ।

**कठपुतली की तरह नाचना**—[ਕਠਪੁਤਲੀ ਕੀ ਤਰਹ ਨਾਚਨਾ] ਦੂਜੇ ਦੇ ਕਹਿਣ ਅਨੁਸਾਰ ਕੰਮ ਕਰਨਾ, ਦੂਜੇ ਦੇ ਵੱਸ ਵਿਚ ਹੋਣਾ, ਕਠਪੁਤਲੀ ਬਣਨਾ, ਕਿਸੇ ਦੇ ਹੱਥਾਂ ਦਾ ਖਿਡੌਣਾ ਬਣਨਾ ।

**कढ़ी का सा उबाल होना**—[ਕੜ੍ਹੀ ਕਾ ਸਾ ਉਬਾਲ ਹੋਨਾ] ਖਿਨ-ਪਲ ਦਾ ਜੋਸ਼ ਹੋਣਾ ।

**कतरनी सी ज़बान चलना**—[ਕਤਰਨੀ ਸੀ ਜ਼ਬਾਨ ਚਲਨਾ] ਬਹੁਤ ਛੇਤੀ ਛੇਤੀ ਬੋਲਣਾ; ਸਭ ਦੀ ਗੱਲ ਕੱਟਦੇ ਹੋਏ ਬੋਲਣਾ, ਕੈਂਚੀ ਵਾਂਗੂੰ ਜੀਭ ਚੱਲਣੀ ।

**कतर ब्योंत करना**—[ਕਤਰ ਬ੍ਯੋਂਤ ਕਰਨਾ] ਕਿਫ਼ਾਇਤ ਕਰਨੀ, ਬੱਚਤ ਕਰਨੀ; ਕਾਂਟ-ਛਾਂਟ ਕਰਨੀ, ਤਰਕੀਬ ਨਾਲ ਕੋਈ ਚੀਜ਼ ਬਣਾਉਣੀ, ਕਤਰ-ਵਿਉਂਤ ਕਰਨੀ ।

**कतरा कर चलना**—[ਕਤਰਾ ਕਰ ਚਲਨਾ] ਬਚ ਕੇ ਨਿਕਲਣਾ, ਕੰਨੀ ਕੱਟਣੀ ।

**कदम चूमना**—[ਕਦਮ ਚੂਮਨਾ] ਖ਼ੁਸ਼ਾਮਦ ਕਰਨੀ; ਅਤਿਅੰਤ ਆਦਰ ਕਰਨਾ, ਪੈਰ ਚੁੰਮਣੇ ।

**कनखी मारना**—[ਕਨਖੀ ਮਾਰਨਾ] ਅੱਖਾਂ ਨਾਲ ਇਸ਼ਾਰਾ ਕਰਨਾ; ਅੱਖਾਂ ਦੇ ਇਸ਼ਾਰੇ ਨਾਲ ਰੋਕਣਾ ਜਾਂ ਵਰਜਣਾ .

**कनी चाटना**—[ਕਨੀ ਚਾਟਨਾ] ਹੀਰਾ ਚੱਟ ਕੇ ਮਰ ਜਾਣਾ, ਕਣੀ ਚੱਟਣੀ ।

**कन्नी काटना**—[ਕੰਨੀ ਕਾਟਨਾ] ਕਤਰਾਉਣਾ, ਕੰਨੀ ਕੱਟਣੀ ।

**कन्याराशी होना**—[ਕਨ੍ਯਾਰਾਸ਼ੀ ਹੋਨਾ] ਨਿਕੰਮਾ ਹੋਣਾ ।

**कपड़े उतरवाना**—[ਕਪੜੇ ਉਤਰਵਾਨਾ] ਸਾਰਾ ਕੁਝ ਲੈ ਲੈਣਾ, ਕਪੜੇ ਲਹਾਉਣਾ; ਬੇਇੱਜ਼ਤ ਕਰਨਾ ।

**कपड़ों में न समाना**—[ਕਪੜੋਂ ਮੇਂ ਨ ਸਮਾਨਾ] ਅਤੀ ਪ੍ਰਸੰਨ ਹੋਣਾ, ਕਪੜਿਆਂ 'ਚ ਨਾ ਮਿਉਣਾ; ਜੋਸ਼ ਵਿਚ ਆਉਣਾ; ਬਹੁਤ ਮੋਟੇ ਹੋਣਾ ।

**कपास ओटना**—[ਕਪਾਸ ਓਟਨਾ] ਸੰਸਾਰ ਵਿਚ ਫਸਣਾ ਤੇ ਰੱਬ ਤੋਂ ਦੂਰ ਜਾਣਾ ।

**कफ़न को कौड़ी न होना**—[ਕਫ਼ਨ ਕੋ ਕੌੜੀ ਨ ਹੋਨਾ] ਅਤੀ ਨਿਰਧਨ ਹੋਣਾ, ਕੱਫ਼ਨ ਨੂੰ ਕੌਡੀ ਕੋਲ ਨਾ ਹੋਣੀ ।

**कफ़न फाड़ कर उठना**—[ਕਫ਼ਨ ਫਾੜ ਕਰ ਉਠਨਾ] ਅਚਾਣਚੱਕ ਚਿੱਲਾ ਉੱਠਣਾ, ਅਚਾਣਕ ਉੱਠਣਾ; ਮਰਦੇ-ਮਰਦੇ ਬਚਣਾ ।

कफ़न सिर से बाँधना—[कफ਼ਨ ਸਿਰ ਸੇ ਬਾਂਧਨਾ] ਮਰਨ ਨੂੰ ਤਿਆਰ ਹੋਣਾ, ਕਫ਼ਨ ਸਿਰ ਨਾਲ ਬੰਨਣਾ ।

कबड्डी खेलते फिरना—[ਕਬੱਡੀ ਖੇਲਤੇ ਫਿਰਨਾ] ਆਵਾਰਾਗਰਦੀ ਕਰਨੀ, ਫਜ਼ੂਲ ਤੁਰੇ ਫਿਰਨਾ ।

कबाब करना—[ਕਬਾਬ ਕਰਨਾ] ਦੁਖ ਦੇਣਾ; ਬਹੁਤ ਮਾਰਨਾ; ਬੇਜਾ ਕੁੱਟਣਾ; ਬੋਟੀ-ਬੋਟੀ ਕਰਨੀ; ਜਲਣਾ, ਬਲਣਾ ।

कबाहट में पड़ना—[ਕਬਾਹਟ ਮੇਂ ਪੜਨਾ] ਦਿੱਕਤ ਜਾਂ ਤਰੱਦਦ ਵਿਚ ਪੈਣਾ, ਕਬਾਹਤ 'ਚ ਪੈਣਾ ।

कब्र खोद लाना—[ਕਬਰ ਖੋਦ ਲਾਨਾ] ਕਿਤੋਂ ਵੀ ਲਿਆ ਦੇਣਾ; ਕਿਸੇ ਬਹੁਤ ਗੁਪਤ ਥਾਂ ਤੋਂ ਪਤਾ ਲਾ ਕੇ ਕੱਢ ਲਿਆਉਣਾ ।

कब्र में पाँव लटकाये बैठना—[ਕਬਰ ਮੇਂ ਪਾਂਵ ਲਟਕਾਯੇ ਬੈਠਨਾ] ਮਰਨ-ਕਿਨਾਰੇ ਹੋਣਾ; ਬਹੁਤ ਬੁੱਢੇ ਹੋ ਜਾਣਾ ।

कमर कसना—[ਕਮਰ ਕਸਨਾ] ਤਿਆਰ ਹੋਣਾ, ਕਮਰ ਕਸਾ ਕਰਨਾ; ਪੱਕਾ ਨਿਸਚਾ ਕਰਨਾ ।

कमर टूटना—[ਕਮਰ ਟੂਟਨਾ] ਉਤਸਾਹ ਹੀਨ ਹੋਣਾ; ਬੇਮਦਦਗਾਰ ਹੋਣਾ; ਭਾਰੀ ਦੁੱਖ ਪੈਣਾ, ਲੱਕ ਟੁੱਟਣਾ ।

कमर तोड़ना—[ਕਮਰ ਤੋੜਨਾ] ਸਹਾਰਾ ਖੋ ਲੈਣਾ; ਬਹੁਤ ਵੱਡੀ ਭੀੜ ਪਾ ਦੇਣੀ ।

कमर सीधी करना—[ਕਮਰ ਸੀਧੀ ਕਰਨਾ] ਆਰਾਮ ਕਰਨਾ; ਲੱਕ ਨੂੰ ਟੇਢਾ ਕਰਕੇ ਜਾਂ ਝੁਕਾ ਕੇ ਚਿਰ ਤੀਕ ਕੰਮ ਕਰਨ ਪਿੱਛੋਂ ਖੜੇ ਹੋ ਕੇ ਜਾਂ ਬੈਠ ਕੇ ਲੱਕ ਨੂੰ ਆਰਾਮ ਦੇਣਾ, ਲੱਕ ਸਿੱਧਾ ਕਰਨਾ ।

कमाल करना—[ਕਮਾਲ ਕਰਨਾ] ਵਿਚਿੱਤ੍ਰ ਕੰਮ ਕਰਨਾ, ਕਮਾਲ ਕਰਨੀ; ਭੈੜਾ ਕਰਨਾ (ਵਿਅੰਗ) ।

कमाल हासिल करना—[ਕਮਾਲ ਹਾਸਿਲ ਕਰਨਾ] ਬਹੁਤ ਚੰਗੀ ਜਾਣਕਾਰੀ ਪ੍ਰਾਪਤ ਕਰਨੀ, ਬੜੇ ਚੰਗੇ ਹੋਣਾ ।

क़यामत बरपा करना—[ਕ਼ਯਾਮਤ ਬਰਪਾ ਕਰਨਾ] ਵਿਚਿੱਤਰ ਕੰਮ ਕਰ ਦੇਣਾ; ਬਹੁਤ ਵੱਡੀ ਤਬਦੀਲੀ ਲਿਆ ਦੇਣੀ ।

करम ठोंकना—[ਕਰਮ ਠੋਂਕਨਾ] ਕਿਸਮਤ ਨੂੰ ਦੋਸ਼ੀ ਠਹਿਰਾਉਣਾ ।

करम फूटना—[ਕਰਮ ਫੂਟਨਾ] ਭਾਗਹੀਨ ਹੋਣਾ, ਕਿਸਮਤ ਫੁੱਟਣੀ, ਕਰਮ ਫੁੱਟਣੇ ।

करवट बदलना—[ਕਰਵਟ ਬਦਲਨਾ] ਸਮੇਂ ਪੁਰ ਜਾਂ ਐਨ ਮੌਕੇ ਤੇ ਦੂਜੀ ਧਿਰ ਨਾਲ ਰਲ ਜਾਣਾ; ਪਲਟਾ ਖਾਣਾ, ਬਦਲ ਜਾਣਾ ।

कलंक लगना—[ਕਲੰਕ ਲਗਨਾ] ਬਦਨਾਮੀ ਹੋਣੀ, ਕਲੰਕ ਲੱਗਣਾ ।

कलई खुलना—[ਕਲਈ ਖੁਲਨਾ] ਭੇਦ ਖੁਲ੍ਹ ਜਾਣਾ ।

कल कल करना—[ਕਲ ਕਲ ਕਰਨਾ] ਅੱਜ ਕੱਲ ਕਰਨਾ; ਨਦੀਆਂ ਆਦਿ ਦਾ ਮਧੁਰ ਧੁਨੀ ਨਾਲ ਵਹਿਣਾ ।

कल की बात होना—[ਕਲ ਕੀ ਬਾਤ ਹੋਨਾ] ਬੀਤੀ ਗੱਲ ਹੋਣੀ, ਕੱਲ ਦੀ ਗੱਲ ਹੋਣੀ ।

कल पाना—[ਕਲ ਪਾਨਾ] ਢੰਗ ਜਾਂ ਤਰੀਕਾ ਮਲੂਮ ਹੋਣਾ ।

कलम चलाना—[ਕਲਮ ਚਲਾਨਾ] ਲਿਖਣਾ, ਕਲਮ ਚਲਾਉਣੀ; ਤੇਜ਼ ਲਿਖਣਾ ।

कलम तोड़ना—[ਕਲਮ ਤੋੜਨਾ] ਹਿਰਦੇ ਨੂੰ ਛੋਹ ਲੈਣ ਵਾਲੀ ਜਾਂ ਟੁੰਬਣ ਵਾਲੀ ਗੱਲ ਲਿਖਣੀ, ਕਲਮ ਤੋੜਨੀ; ਬਹੁਤ ਲਿਖਣਾ ।

कलमा पढ़ना—[ਕਲਮਾ ਪੜ੍ਹਨਾ] ਦੁਆ ਮੰਗਣੀ; ਮੁਸਲਮਾਨ ਹੋਣਾ ।

कलेजा कटना—[ਕਲੇਜਾ ਕਟਨਾ] ਆਂਦਰਾਂ 'ਚ ਛੇਕ ਹੋਣਾ; ਦਿਲ ਤੇ ਸੱਟ ਲੱਗਣੀ; ਭੈੜਾ ਲੱਗਣਾ; ਈਰਖਾ ਕਰਨੀ ।

कलेजा काढ़ के देना—[ਕਲੇਜਾ ਕਾੜ੍ਹ ਕੇ ਦੇਨਾ] ਸਭ ਤੋਂ ਪਿਆਰੀ ਜਾਂ ਵੱਡੀ ਚੀਜ਼ ਦੇਣੀ, ਕਲੇਜਾ ਕੱਢ ਕੇ ਦੇਣਾ ।

कलेजा खाना—[ਕਲੇਜਾ ਖਾਨਾ] ਬਹੁਤ ਤਕਾਜ਼ਾ ਕਰਨਾ, ਬਹੁਤ ਵਾਰੀ ਮੰਗ ਕਰਨੀ; ਪਰੇਸ਼ਾਨ ਕਰਨਾ ।

कलेजा छलनी होना—[ਕਲੇਜਾ ਛਲਨੀ ਹੋਨਾ] ਦੁੱਖ ਦੇ ਮਾਰੇ ਦਿਲ ਕਮਜ਼ੋਰ ਹੋਣਾ, ਦਿਲ ਟੋਟੇ ਟੋਟੇ ਹੋਣਾ ।

कलेजा चीर कर दिखाना—[ਕਲੇਜਾ ਚੀਰ ਕਰ ਦਿਖਾਨਾ] ਪੂਰਾ ਯਕੀਨ ਦਿਵਾਉਣਾ; ਸਾਫ਼ ਕਹਿਣਾ, ਕੋਈ ਲੁਕਾ-ਛਿਪਾ ਨਾ ਰੱਖਣਾ ।

कलेजा टूक टूक होना—[ਕਲੇਜਾ ਟੂਕ ਟੂਕ ਹੋਨਾ] ਦਿਲ ਤੇ ਗਹਿਰੀ ਸੱਟ ਲੱਗਣੀ; ਕਾਲਜਾ ਟੁਕੜੇ ਟੁਕੜੇ ਹੋਣਾ ।

कलेजा तोड़ तोड़ कर कमाना—[ਕਲੇਜਾ ਤੋੜ ਤੋੜ ਕਰ ਕਮਾਨਾ] ਸਖ਼ਤ ਮਿਹਨਤ ਨਾਲ ਰੋਜ਼ੀ ਕਮਾਉਣੀ ।

कलेजा थाम कर रह जाना—[ਕਲੇਜਾ ਥਾਮ ਕਰ ਰਹ ਜਾਨਾ] ਦਿਲ ਮਸੋਸ ਕੇ ਰਹਿ ਜਾਣਾ; ਸਬਰ ਕਰ ਲੈਣਾ ।

कलेजा धक धक करना—[ਕਲੇਜਾ ਧਕ ਧਕ ਕਰਨਾ] ਭੈਭੀਤ ਹੋਣਾ, ਡਰ ਜਾਣਾ ।

कलेजा निकाल कर रख देना—[ਕਲੇਜਾ ਨਿਕਾਲ ਕਰ ਰਖ ਦੇਨਾ] ਦਿਲ ਦੀ ਗੱਲ ਕਹਿਣੀ, ਕੁਝ ਵੀ ਨਾ ਲੁਕਾਉਣਾ; ਸਾਰਾ ਕੁਝ ਨਸ਼ਟ ਕਰ ਦੇਣਾ, ਕਾਲਜਾ ਕੱਢ ਕੇ ਰੱਖ ਦੇਣਾ; ਸਾਰਾ ਕੁਝ ਅਰਪਣ ਕਰ ਦੇਣਾ।

कलेजा पत्थर करना—[ਕਲੇਜਾ ਪੱਥਰ ਕਰਨਾ] ਕਠੋਰ ਜਾਂ ਨਿਰਦਈ ਬਣਨਾ; ਹਿੰਮਤ ਤੋਂ ਕੰਮ ਲੈਣਾ, ਬਰਦਾਸ਼ਤ ਦੀ ਤਾਕਤ ਪੈਦਾ ਕਰਨਾ।

कलेजा मुँह को आना—[ਕਲੇਜਾ ਮੁੰਹ ਕੋ ਆਨਾ] ਪੀੜਤ ਹੋਣਾ, ਕਲੇਜਾ ਮੂੰਹ ਨੂੰ ਆਉਣਾ; ਬਹੁਤ ਦੁੱਖ ਮਹਿਸੂਸ ਕਰਨਾ।

कलेजे पर हाथ रखकर देखना—[ਕਲੇਜੇ ਪਰ ਹਾਥ ਰਖਕਰ ਦੇਖਨਾ] ਠੰਡੇ ਦਿਲ ਨਾਲ ਸੋਚਣਾ।

कलेवर बदलना—[ਕਲੇਵਰ ਬਦਲਨਾ] ਸੁਰਗਵਾਸ ਹੋਣਾ, ਮਰ ਜਾਣਾ।

कसाला पड़ना—[ਕਸਾਲਾ ਪੜਨਾ] ਕਸ਼ਟ ਹੋਣਾ।

कहने में आना—[ਕਹਨੇ ਮੇਂ ਆਨਾ] ਬਹਿਕਾਵੇ ਵਿਚ ਆਉਣਾ, ਧੋਖੇ ਜਾਂ ਝਾਂਸੇ ਵਿਚ ਆਉਣਾ।

काँटा निकल जाना—[ਕਾਂਟਾ ਨਿਕਲ ਜਾਨਾ] ਦਿਲ ਤੋਂ ਦਵੈਖ, ਦੁੱਖ ਜਾਂ ਮੁਸੀਬਤ ਨਿਕਲ ਜਾਣੀ, ਕੰਡਾ ਨਿਕਲ ਜਾਣਾ; ਰਾਹ ਦੀ ਰੁਕਾਵਟ ਦੂਰ ਹੋ ਜਾਣਾ।

काँटों में घसीटना—[ਕਾਂਟੋਂ ਮੇਂ ਘਸੀਟਨਾ] ਬਹੁਤ ਕਸ਼ਟ ਦੇਣਾ, ਕੰਡਿਆਂ ਤੋਂ ਘੜੀਸਣਾ।

काग़ज़ काला करना—[ਕਾਗ਼ਜ਼ ਕਾਲਾ ਕਰਨਾ] ਵਾਧੂ ਲਿਖਣਾ, ਫ਼ਜ਼ੂਲ ਲਿਖੀ ਜਾਣਾ, ਕਾਗ਼ਜ਼ ਕਾਲੇ ਕਰਨੇ।

काग़ज़ की नाव—[ਕਾਗ਼ਜ਼ ਕੀ ਨਾਵ] ਅਸਥਾਈ ਚੀਜ਼, ਕਾਗਤਾਂ ਦੀ ਬੇੜੀ; ਧੋਖਾ, ਛੱਲ।

काग़ज़ी घोड़े दौड़ाना—[ਕਾਗਜ਼ੀ ਘੋੜੇ ਦੋੜਾਨਾ] ਖ਼ੂਬ ਲਿਖਾ-ਪੜ੍ਹੀ ਕਰਨੀ, ਕਿਸੇ ਮਨੋਰਥ ਲਈ ਇਧਰ ਉਧਰ ਪੱਤਰ ਆਦਿ ਲਿਖਣੇ, ਕਾਗਜ਼ੀ ਘੋੜੇ ਭਜਾਉਣੇ।

काटो तो ख़ून न होना—[ਕਾਟੋ ਤੋਂ ਖ਼ੂਨ ਨ ਹੋਨਾ] ਭੈ ਜਾਂ ਅਪਮਾਨ ਵਾਲੀ ਗੱਲ ਸੁਣ ਕੇ ਸੁੰਨ ਰਹਿ ਜਾਣਾ।

कान कतरना—[ਕਾਨ ਕਤਰਨਾ] ਸਭ ਤੋਂ ਇਕ ਕਦਮ ਅੱਗੇ ਰਹਿਣਾ, ਕੰਨ ਕਤਰਨੇ।

कान धरना—[ਕਾਨ ਧਰਨਾ] ਸੁਣਨਾ, ਕੰਨ ਦੇਣੇ; ਕੰਨ ਮਰੋੜਨੇ; ਸਵੀਕਾਰ ਕਰਨਾ।

कान पकड़ना—[ਕਾਨ ਪਕੜਨਾ] ਪਛਤਾਵੇ ਵੱਜੋਂ ਕੋਈ ਪ੍ਰਣ ਕਰਨਾ, ਤੋਬਾ ਕਰਨੀ; ਦੂਰ ਭੱਜਣਾ; ਜ਼ਬਰਦਸਤੀ ਕਰਨੀ; ਦਬਾਉ ਪਾਉਣਾ, ਰੋਹਬ ਪਾਉਣਾ।

कान पर जूँ तक न रेंगना—[ਕਾਨ ਪਰ ਜੂੰ ਤਕ ਨ ਰੇਂਗਨਾ] ਜ਼ਰਾ ਵੀ ਧਿਆਨ ਨਾ ਦੇਣਾ, ਨਾ ਸੁਣਨਾ; ਕੋਈ ਅਸਰ ਨਾ ਹੋਣਾ।

कान में तेल डालकर बैठना—[ਕਾਨ ਮੇਂ ਤੇਲ ਡਾਲ ਕਰ ਬੈਠਨਾ] ਸੁਣੀ-ਅਣਸੁਣੀ ਕਰਨੀ; ਲਾਪਰਵਾਹ ਹੋਣਾ।

कानी कौड़ी का न होना—[ਕਾਨੀ ਕੌਡੀ ਕਾ ਨ ਹੋਨਾ] ਬਿਲਕੁਲ ਹੀ ਨਿਕੰਮਾ ਜਾਂ ਮੁੱਲ-ਰਹਿਤ ਹੋਣਾ, ਕਾਣੀ ਕੌਡੀ ਦਾ ਨਾ ਹੋਣਾ।

कानी कौड़ी न होना—[ਕਾਨੀ ਕੌਡੀ ਨ ਹੋਨਾ] ਬਹੁਤ ਗ਼ਰੀਬ ਹੋਣਾ, ਪੱਲੇ ਕਾਣੀ ਕੌਡੀ ਵੀ ਨਾ ਹੋਣੀ।

क़ाफ़िया तंग करना—[ਕਾਫ਼ਿਯਾ ਤੰਗ ਕਰਨਾ] ਬਹੁਤ ਪਰੇਸ਼ਾਨ ਕਰਨਾ, ਕਾਫ਼ੀਆ ਤੰਗ ਕਰਨਾ।

काफ़ूर होना—[ਕਾਫ਼ੂਰ ਹੋਨਾ] ਨੱਸ ਜਾਣਾ, ਦੂਰ ਭੱਜ ਜਾਣਾ, ਗ਼ਾਇਬ ਹੋ ਜਾਣਾ, ਚੰਪਤ ਹੋਣਾ, ਕਾਫ਼ੂਰ ਹੋਣਾ।

काम आना—[ਕਾਮ ਆਨਾ] ਸੂਰਮ ਗਤੀ ਪ੍ਰਾਪਤ ਕਰਨੀ, ਮਰ ਜਾਣਾ; ਵਰਤੋਂ ਕਰਨੀ; ਚੱਲ ਜਾਣਾ, ਕੰਮ ਆਉਣਾ।

काम तमाम होना—[ਕਾਮ ਤਮਾਮ ਹੋਨਾ] ਕੰਮ ਦਾ ਸਮਾਪਤ ਹੋ ਜਾਣਾ; ਮਰ ਜਾਣਾ।

काम में लाना—[ਕਾਮ ਮੇਂ ਲਾਨਾ] ਵਰਤਣਾ, ਪ੍ਰਯੋਗ ਕਰਨਾ।

काम से काम रखना—[ਕਾਮ ਸੇ ਕਾਮ ਰਖਨਾ] ਆਪਣੇ ਕੰਮ ਨਾਲ ਕੰਮ ਰੱਖਣਾ, ਦੂਜੇ ਨਾਲ ਵਾਧੂ ਸਬੰਧ ਨਾ ਰੱਖਣਾ; ਮਤਲਬ ਦੀ ਗੱਲ ਕਰਨੀ।

काला मुँह करना—[ਕਾਲਾ ਮੂੰਹ ਕਰਨਾ] ਭੈੜਾ ਕੰਮ ਕਰਨਾ; ਕਲੰਕਿਤ ਹੋਣਾ; ਭੈੜੇ ਦਾ ਦੂਰ ਹਟਣਾ; ਟੰਟਾ ਦੂਰ ਕਰਨਾ; ਦੂਰ ਹਟਣਾ ਜਾਂ ਹੋਣਾ; ਅਨੁਚਿਤ ਭੋਗ ਕਰਨਾ, ਵਿਭਚਾਰ ਕਰਨਾ।

काले तिल चबाना—[ਕਾਲੇ ਤਿਲ ਚਬਾਨਾ] ਪਰਾਧੀਨ ਹੋਣਾ, ਪਰਾਏ ਵੱਸ ਪੈਣਾ; ਕਸ਼ਟ ਵਿਚ ਰਹਿਣਾ ।

काले पानी भेजना—[ਕਾਲੇ ਪਾਨੀ ਭੇਜਨਾ] ਜਲਾਵਤਨ ਕਰਨਾ, ਦੇਸ਼ ਨਿਕਾਲਾ ਦੇਣਾ, ਕਾਲੇ ਪਾਣੀ ਭੇਜਣਾ ।

किनारे होना—[ਕਿਨਾਰੇ ਹੋਨਾ] ਛੁੱਟੀ ਪਾਉਣੀ, ਫੁਰਸਤ ਮਿਲਣੀ; ਪਾਸ ਹੋਣਾ, ਪਾਰ ਲਗਣਾ, ਕਿਨਾਰੇ ਲੱਗਣਾ, ਬੰਦੇ ਲੱਗਣਾ ।

किस्सा खतम करना—[ਕਿੱਸਾ ਖਤਮ ਕਰਨਾ] ਝਗੜਾ ਸਮਾਪਤ ਕਰਨਾ, ਗੱਲ ਮੁਕਾਉਣੀ; ਮਾਰ ਸੁੱਟਣਾ, ਕਿੱਸਾ ਖ਼ਤਮ ਕਰਨਾ ।

कुआँ खोदना—[ਕੁਆਂ ਖੋਦਨਾ] ਸਖ਼ਤ ਮਿਹਨਤ ਕਰਕੇ ਜੀਵਨ ਬਤੀਤ ਕਰਨਾ; ਦੂਜੇ ਨੂੰ ਨੁਕਸਾਨ ਪੁਚਾਉਣ ਲਈ ਕੁਝ ਕਰਨਾ ।

कुत्ते की मौत मरना—[ਕੁੱਤੇ ਕੀ ਮੌਤ ਮਰਨਾ] ਭੈੜੀ ਮੌਤ ਮਰਨਾ, ਬਹੁਤ ਕਸ਼ਟ ਸਹਿ ਕੇ ਮਰਨਾ, ਕੁੱਤੇ ਦੀ ਮੌਤੇ ਮਰਨਾ ।

कुर्सी देना—[ਕੁਰਸੀ ਦੇਨਾ] ਆਦਰ ਕਰਨਾ, ਕੁਰਸੀ ਦੇਣੀ ।

कोई दम का मेहमान होना—[ਕੋਈ ਦਮ ਕਾ ਮੇਹਮਾਨ ਹੋਨਾ] ਥੋੜੇ ਸਮੇਂ ਵਿਚ ਮਰ ਜਾਣ ਵਾਲਾ ਹੋਣਾ, ਕੁਝ ਦਮਾਂ ਦਾ ਪ੍ਰਾਹੁਣਾ ਹੋਣਾ; ਛੇਤੀ ਮਰਨ ਵਾਲਾ ਹੋਣਾ ।

कोदों सँवा समझना—[ਕੋਦੋਂ ਸੰਵਾ ਸਮਝਨਾ] ਤੁੱਛ ਸਮਝਣਾਂ, ਮਮੂਲੀ ਸਮਝਣਾ ।

कोल्हू का बैल—[ਕੋਹ੍ਲੂ ਕਾ ਬੈਲ] ਬਹੁਤ ਮਿਹਨਤੀ, ਕੋਹਲੂ ਦਾ ਬੈਲ; ਇਕੋ ਲੀਕ ਤੇ ਚੱਲਣ ਵਾਲਾ ।

कौड़ी कौड़ी का मुहताज होना—[ਕੌਡ਼ੀ ਕੌਡ਼ੀ ਕਾ ਮੁਹਤਾਜ਼ ਹੋਨਾ] ਬਿਲਕੁਲ ਨਿਰਧਨ ਹੋਣਾ, ਕੌਡੀ ਕੌਡੀ ਦਾ ਮੁਥਾਜ ਹੋਣਾ ।

खटपाटी लेना—[ਖਟਪਾਟੀ ਲੇਨਾ] ਹਠ ਜਾਂ ਕ੍ਰੋਧ ਕਰਕੇ ਤੀਵੀਆਂ ਦਾ ਖਾਣ-ਪੀਣ ਤੇ ਕੰਮ-ਧੰਦਾ ਛੱਡ ਦੇਣਾ, ਖਟ-ਪੱਟੀ ਲੈ ਬਹਿਣਾ ਜਾਂ ਪੈਣਾ ।

खड़े पीर का रोजा रखना—[ਖੜੇ ਪੀਰ ਕਾ ਰੋਜ਼ਾ ਰਖਨਾ] ਲਗਾਤਾਰ ਖੜੇ ਰਹਿਣਾ, ਬੈਠਣ ਦਾ ਨਾਂ ਤੀਕ ਨਾ ਲੈਣਾ, ਖੜੇ ਪਿੜੋਂ ਆਉਣਾ ।

खम ठोकना—[ਖਮ ਠੋਕਨਾ] ਲੜਨ ਲਈ ਤਿਆਰ ਹੋਣਾ; ਆਪਣੀ ਤਾਕਤ ਵਿਖਾਉਣੀ ।

खरी सुनाना—[ਖਰੀ ਸੁਨਾਨਾ] ਸਪਸ਼ਟ ਗੱਲ ਕਹਿਣੀ ਭਾਵੇਂ ਚੰਗੀ ਲੱਗੇ ਭਾਵੇਂ ਮਾੜੀ, ਖਰੀਆਂ ਖਰੀਆਂ ਸੁਣਾਉਣੀਆਂ; ਫਿਟ ਲਾਹਨਤ ਪਾਉਣੀ, ਫਿਟਕਾਰਨਾ ।

खातिर में न लाना—[ਖ਼ਾਤਿਰ ਮੇਂ ਨ ਲਾਨਾ] ਇੱਚਤ ਨਾ ਕਰਨੀ, ਪਰਵਾਹ ਨਾ ਕਰਨੀ ।

खाला जी का घर—[ਖਾਲਾ ਜੀ ਕਾ ਘਰ] ਸੌਖਾ ਕੰਮ, ਖਾਲਾ ਜੀ ਦਾ ਵਾੜਾ; ਅਜਿਹੀ ਥਾਂ ਜਿੱਥੇ ਸਭ ਕਾਸੇ ਦੀ ਸੌਖ ਹੋਵੇ ।

खिचड़ी पकाना—[ਖਿਚੜੀ ਪਕਾਨਾ] ਆਪੋ ਵਿਚ ਹੌਲੀ ਹੌਲੀ ਸਲਾਹ ਕਰਨੀ, ਘੁਸਰ-ਮੁਸਰ ਕਰਨੀ, ਖਿਚੜੀ ਪਕਾਉਣਾ; ਸਾਜ਼ਿਸ਼ ਕਰਨੀ ।

खिल्ली उड़ाना—[ਖਿੱਲੀ ਉਡ਼ਾਨਾ] ਮਖੌਲ ਕਰਨਾ ਜਾਂ ਉਡਾਉਣਾ, ਠੱਠਾ ਕਰਨਾ ।

खून सिर पर सवार होना—[ਖੂਨ ਸਿਰ ਪਰ ਸਵਾਰ ਹਨਾ] ਕਿਸ ਨੂੰ ਮਾਰ ਸੁੱਟਣ ਲਈ ਤਿਆਰ ਹੋਣਾ, ਖੂਨ ਸਿਰ ਤੇ ਸਵਾਰ ਹੋਣਾ; ਖੂਨ ਕਰਨ ਪਿੱਛੋਂ ਖੂਨੀ ਦਾ ਅਜਿਹਾ ਵਰਤਾਉ ਕਰਨਾ ਕਿ ਦੇਖਦਿਆਂ ਹੀ ਲੋਕ ਪਛਾਣ ਜਾਣ; ਮਰਨ ਕਿਨਾਰੇ ਹੋਣਾ ।

खेत रहना—[ਖੇਤ ਰਹਨਾ] ਯੁਧ ਵਿਚ ਮਾਰਿਆ ਜਾਣਾ ।

ख्याली पुलाव पकाना—[ਖ੍ਯਾਲੀ ਪੁਲਾਵ ਪਕਾਨਾ] ਅਸੰਭਵ ਗੱਲਾਂ ਸੋਚਣੀਆਂ, ਖਿਆਲੀ ਘੋੜੇ ਦੁੜਾਉਣੇ, ਖਿਆਲੀ ਪੁਲਾਉ ਪਕਾਉਣਾ; ਸਿਰਫ਼ ਸੋਚਣਾ; ਬੇਸਿਰਪੈਰ ਦੀਆਂ ਗੱਲਾਂ ਕਰਨੀਆਂ, ਥੁੱਕੀਂ ਵੜੇ ਪਕਾਉਣੇ ।

गंगा उठाना—[ਗੰਗਾ ਉਠਾਨਾ] ਗੰਗਾ ਦੀ ਕਸਮ ਖਾਕੇ ਕਹਿਣਾ ।

गंगा नहाना—[ਗੰਗਾ ਨਹਾਨਾ] ਪਾਪ ਖ਼ਤਮ ਕਰਨੇ, ਗੰਗਾ ਨਹਾਉਣਾ; ਨਿਸ਼ਚਿੰਤ ਹੋਣਾ, ਵਿਹਲੇ ਹੋਣਾ; ਕ੍ਰਿਤ-ਅਰਥ ਹੋਣਾ ।

गड़े मुर्दे उखाड़ना—[ਗੜੇ ਮੁਰ੍ਦੇ ਉਖਾੜਨਾ] ਬੀਤੀਆਂ ਗੱਲਾਂ ਨੂੰ ਦੁਹਰਾਉਣਾ ਜਾਂ ਸਾਹਮਣੇ ਲਿਆਉਣਾ, ਕਬਰਾਂ ਪੁੱਟਣੀਆਂ, ਦੱਬੇ ਮੁਰਦੇ ਉਖੇੜਨੇ ।

गढ़ जीतना—[ਗੜ੍ਹ ਜੀਤਨਾ] ਬਹੁਤ ਔਖਾ ਕੰਮ ਕਰਨਾ; ਜੇਤੂ ਹੋਣਾ ।

गप्प मारना—[ਗੱਪ ਮਾਰਨਾ] ਝੂਠ-ਮੂਠ ਗੱਲ ਕਰਨੀ, ਗੱਪ ਮਾਰਨੀ ਜਾਂ ਹੱਕਣੀ; ਵਾਧੂ ਬਕਵਾਸ ਕਰਨੀ ।

ग़म खाना—[ਗ਼ਮ ਖਾਨਾ] ਖਿਮਾਂ ਕਰਨਾ; ਸਬਰ ਕਰਨਾ; ਕੁਝ ਦੇਰ ਸਬਰ-ਸੰਤੋਖ ਕਰਕੇ ਉਡੀਕਣਾ, ਠਹਿਰਨਾ ।

गर्दन पर सवार होना—[ਗਰ੍ਦਨ ਪਰ ਸਵਾਰ ਹੋਨਾ] ਪਿੱਛੇ ਪਿੱਛੇ ਲੱਗੇ ਰਹਿਣਾ, ਗਰਦਨ ਤੇ ਸਵਾਰ ਹੋਣਾ ।

गला रेतना—[ਗਲਾ ਰੇਤਨਾ] ਬਹੁਤ ਕਸ਼ਟ ਦੇਣਾ; ਬਹੁਤ ਹਾਨੀ ਪੁਚਾਉਣੀ; ਮਾਰ ਦੇਣਾ, ਗਲ ਕੱਟ ਦੇਣਾ ।

गिरगिट की तरह् रंग बदलना—[ਗਿਰਗਿਟ ਕੀ ਤਰਹ ਰੰਗ ਬਦਲਨਾ] ਬਹੁਤ ਛੇਤੀ ਛੇਤੀ ਵਿਚਾਰ ਜਾਂ ਸਲਾਹ ਬਦਲਣੀ, ਗਿਰਗਿਟ ਵਾਂਗੂ ਰੰਗ ਬਦਲਣੇ ।

गुड़ खाना गुलगुलों से घिनाना—[ਗੁੜ ਖਾਨਾ ਗੁਲਗੁਲੋਂ ਸੇ ਘਿਨਾਨਾ] ਕੋਈ ਵੱਡੀ ਬੁਰਾਈ ਕਰਨੀ ਤੇ ਛੋਟੀ ਬੁਰਾਈ ਤੋਂ ਬਚਨਾ ।

गुड़-गोबर कर देना—[ਗੁੜ ਗੋਬਰ ਕਰ ਦੇਨਾ] ਬਣਿਆ-ਬਣਾਇਆ ਕੰਮ ਵਿਗਾੜ ਦੇਣਾ ।

गुड़ दिये मरने वाले को जह्र देना—[ਗੁੜ ਦਿਯੇ ਮਰਨੇ ਵਾਲੇ ਕੋ ਜ਼ਹਰ ਦੇਨਾ] ਸੌਖ ਨਾਲ ਕੰਮ ਨਿਕਲ ਸਕਦਾ ਹੋਵੇ ਫਿਰ ਵੀ ਸਖ਼ਤੀ ਵਰਤਨੀ, ਗੁੜ ਨਾਲ ਮਰਨ ਵਾਲੇ ਨੂੰ ਮਹੁਰਾ ਦੇਣਾ ।

गुण मानना—[ਗੁਣ ਮਾਨਨਾ] ਅਹਿਸਾਨਮੰਦ ਹੋਣਾ, ਕ੍ਰਿਤੱਗ ਹੋਣਾ, ਗੁਣ ਮੰਨਣਾ ।

गुदड़ी का लाल—[ਗੁਦੜੀ ਕਾ ਲਾਲ] ਦੇਖਣ ਵਿਚ ਮੂਰਖ ਪਰ ਅੰਦਰੋਂ ਯੋਗ, ਗੁੱਦੜੀ 'ਚ ਲੁਕਿਆ ਲਾਲ; ਸਾਧਾਰਣ ਥਾਂ ਤੇ ਅਸਾਧਾਰਣ ਚੀਜ਼ ਦੀ ਹੋਂਦ ।

गुद्दी में आँखें होना—[ਗੁੱਦੀ ਮੇਂ ਆਂਖੇਂ ਹੋਨਾ] ਵੇਖ ਕੇ ਜਾਂ ਧਿਆਨ ਨਾਲ ਕੰਮ ਨਾ ਕਰਨਾ; ਮੂਰਖ ਹੋਣਾ ।

गुरुघंटाल होना—[ਗੁਰੂਘੰਟਾਲ ਹੋਨਾ] ਬਹੁਤ ਹੁਸ਼ਿਆਰ ਜਾਂ ਚਾਲਬਾਜ਼ ਹੋਣਾ; ਬਦਮਾਸ਼ਾਂ ਦਾ ਸਰਦਾਰ ਹੋਣਾ ।

गुरू होना—[ਗੁਰੂ ਹੋਨਾ] ਚਾਲਬਾਜ਼, ਧੂਰਤ ਜਾਂ ਮੱਕਾਰ ਹੋਣਾ (ਵਿਅੰਗ); ਗਿਆਨੀ ਜਾਂ ਵਿਦਵਾਨ ਹੋਣਾ ।

गुर्गे छोड़ना—[ਗੁਰ੍ਗੇ ਛੋੜਨਾ] ਖੁਫ਼ੀਆ ਪੁਲੀਸ ਜਾਂ ਜਾਸੂਸ ਛੱਡਣੇ ।

गुल खिलना—[ਗੁਲ ਖਿਲਨਾ] ਵਿਚਿੱਤ੍ਰ ਗੱਲ ਹੋਣੀ; ਹਲਚਲ ਹੋਣੀ, ਗੁਲ ਖਿੜਨਾ ।

गुल गपाड़ा करना—[ਗੁਲ ਗਪਾੜਾ ਕਰਨਾ] ਸ਼ੋਰ-ਗੁੱਲ ਕਰਨਾ, ਰੌਲਾ-ਰੱਪਾ ਮਚਾਉਣਾ ।

गोद भरी रहना—[ਗੋਦ ਭਰੀ ਰਹਨਾ] ਸਦਾ ਬੱਚੇ ਵਾਲੀ ਬਣੀ ਰਹਿਣਾ, ਗੋਦ ਭਰੀ ਰਹਿਣੀ ।

गोबर गणेश होना—[ਗੋਬਰ ਗਣੇਸ਼ ਹੋਨਾ] ਭੋਂਦੂ ਜਾਂ ਮੂਰਖ ਹੋਣਾ ।

गोलमाल करना—[ਗੋਲਮਾਲ ਕਰਨਾ] ਮਿਲਾਵਟ ਕਰਨੀ; ਗੜਬੜ ਕਰਨੀ, ਗੋਲਮਾਲ ਕਰਨਾ; ਇਧਰ ਉੱਧਰ ਹਟਾਉਣਾ ।

गोल होना—[ਗੋਲ ਹੋਨਾ] ਸ਼ਾਂਤ ਹੋ ਜਾਣਾ; ਜਿੱਤ ਜਾਣਾ, ਗੋਲ ਹੋਣਾ; ਖ਼ਤਮ ਹੋ ਜਾਣਾ; ਚੁੱਪ ਕਰਕੇ ਖਿਸਕ ਜਾਣਾ; ਗ਼ੈਰ-ਹਾਜ਼ਰ ਹੋ ਜਾਣਾ ।

गोली मारना—[ਗੋਲੀ ਮਾਰਨਾ] ਲਾਪਰਵਾਹੀ ਨਾਲ ਤਿਆਗ ਦੇਣਾ, ਘਿਰਣਾ ਕਰਨੀ ।

गौं निकालना—[ਗੌਂ ਨਿਕਾਲਨਾ] ਗ਼ਰਜ਼ ਪੂਰੀ ਕਰਨੀ, ਗੌਂ ਕੱਢਣੀ ।

घटती के पहर चढ़ना—[ਘਟਤੀ ਕੇ ਪਹਰ ਚੜ੍ਹਨਾ] ਪਤਨ ਜਾਂ ਗਿਰਾਵਟ ਦੇ ਦਿਨ ਆਉਣੇ ।

घनचक्कर होना—[ਘਨਚੱਕਰ ਹੋਨਾ] ਬੇਵਕੂਫ਼ ਹੋਣਾ, ਘਣਚੱਕਰ ਹੋਣਾ ।

घर फूंक कर तमाशा देखना—[ਘਰ ਫੂੰਕ ਕਰ ਤਮਾਸ਼ਾ ਦੇਖਨਾ] ਆਪਣਾ ਘਰ ਬਰਬਾਦ ਕਰਕੇ ਖ਼ੁਸ਼ੀ ਮਨਾਉਣੀ, ਘਰ ਫੂਕ ਤਮਾਸ਼ਾ ਵੇਖਣਾ ।

घाट घाट का पानी पीना—[ਘਾਟ ਘਾਟ ਕਾ ਪਾਨੀ ਪੀਨਾ] ਬਹੁਤ ਤਜਰਬਾ ਪ੍ਰਾਪਤ ਕਰ ਲੈਣਾ, ਘਾਟ ਘਾਟ ਦਾ ਪਾਣੀ ਪੀਣਾ; ਰਮਤੇ ਜੋਗੀ ਬਣਨਾ; ਕਾਫ਼ੀ ਥਾਂਵਾਂ ਦੀ ਜਾਣਕਾਰੀ ਹੋਣੀ ।

घात में फिरना—[ਘਾਤ ਮੇਂ ਫਿਰਨਾ] ਮੌਕਾ ਲੱਭਣਾ, ਘਾਤ 'ਚ ਹੋਣਾ, ਕਿਸੇ ਨੂੰ ਨੁਕਸਾਨ ਪੁਚਾਉਣ ਦਾ ਅਵਸਰ ਭਾਲਣਾ ।

घाव पर नमक छिड़कना—[ਘਾਵ ਪਰ ਨਮਕ ਛਿੜਕਨਾ] ਦੁੱਖੀ ਨੂੰ ਹੋਰ ਦੁਖਾਉਣਾ, ਘਾਉ ਤੇ ਲੂਣ ਛਿੜਕਣਾ ।
घाव हरा हो जाना—[ਘਾਵ ਹਰਾ ਹੋ ਜਾਨਾ] ਦੁੱਖ ਨੂੰ ਯਾਦ ਕਰਕੇ ਦੁੱਖੀ ਹੋਣਾ, ਘਾਉ ਹਰਾ ਹੋ ਜਾਣਾ ।
घास काटना—[ਘਾਸ ਕਾਟਨਾ] ਛੋਟਾ ਜਾਂ ਸੌਖਾ ਕੰਮ ਕਰਨਾ; ਲਾਪਰਵਾਹੀ ਨਾਲ ਤੇ ਛੇਤੀ ਛੇਤੀ ਕੰਮ ਕਰਨਾ; ਫ਼ਜ਼ੂਲ ਜਤਨ ਕਰਨਾ ।

घिस घिस करना—[ਘਿਸ ਘਿਸ ਕਰਨਾ] ਚੱਜ ਨਾਲ ਕੰਮ ਨਾ ਕਰਨਾ; ਹੀਲਾ-ਹਵਾਲਾ ਕਰਨਾ, ਸਾਫ਼ ਨਾ ਕਹਿਣਾ ।
घी के कुप्पे से जा लगना—[ਘੀ ਕੇ ਕੁੱਪੇ ਸੇ ਜਾ ਲਗਨਾ] ਜਿੱਥੋਂ ਬਹੁਤ ਸਾਰਾ ਧਨ ਪ੍ਰਾਪਤ ਹੋਵੇ ਉੱਥੇ ਪਹੁੰਚ ਜਾਣਾ ।
घी के दीये जलना—[ਘੀ ਕੇ ਦੀਯੇ ਜਲਨਾ] ਅਨੰਦ ਹੋਣਾ; ਸੁੱਖ-ਸੰਪੱਤੀ ਹੋਣੀ, ਘਿਉ ਦੇ ਦੀਵੇ ਜਲਣੇ; ਇੱਛਿਆ ਪੂਰੀ ਹੋਣੀ ।
घुघुनियाँ मुँह में डाल कर बैठना—[ਘੁਘੁਨਿਯਾਂ ਮੂੰਹ ਮੇਂ ਡਾਲ ਕਰ ਬੈਠਨਾ] ਬਿਲਕੁਲ ਚੁੱਪਚਾਪ ਬੈਠਣਾ, ਮੂੰਹ ਵਿਚ ਘੁੰਗਣੀਆਂ ਪਾ ਲੈਣੀਆਂ ।
घुटने टेकना—[ਘੁਟਨੇ ਟੇਕਨਾ] ਗੋਡਿਆਂ ਭਾਰ ਬੈਠਣਾ; ਨੀਵੇਂ ਹੋ ਕੇ ਬੇਨਤੀ ਕਰਨੀ; ਹਾਰ ਮੰਨਣੀ ।
घुटनों के बल चलना—[ਘੁਟਨੋਂ ਕੇ ਬਲ ਚਲਨਾ] ਬਹੁਤ ਛੋਟਾ ਜਾਂ ਅਨੁਭਵਹੀਨ ਹੋਣਾ ।
घुट्टी में पड़ना—[ਘੁੱਟੀ ਮੇਂ ਪੜਨਾ] ਸੁਭਾ ਵਿਚ ਸ਼ਾਮਿਲ ਹੋਣਾ, ਘੁੱਟੀ ਵਿਚ ਮਿਲਣਾ ।
घुल घुल कर मरना—[ਘੁਲ ਘੁਲ ਕਰ ਮਰਨਾ] ਦੁਖ-ਤਕਲੀਫ਼ਾਂ ਸਹਿ ਸਹਿ ਕੇ ਮਰਨਾ, ਅੱਡੀਆਂ ਰਗੜ ਕੇ ਮਰਨਾ, ਘੁੱਟ-ਘੁੱਟ ਕੇ ਮਰਨਾ ।
घोड़ा बेच कर सोना—[ਘੋੜਾ ਬੇਚ ਕਰ ਸੋਨਾ] ਗੂੜ੍ਹੀ ਨੀਂਦਰ ਸੌਣਾ, ਘੋੜੇ ਵੇਚ ਕੇ ਸੌਣਾ ।
चंगुल में फँसना—[ਚੰਗੁਲ ਮੇਂ ਫੰਸਨਾ] ਵੱਸ ਵਿਚ ਹੋਣਾ, ਜਾਲ ਵਿਚ ਫਸਣਾ, ਚੁੰਗਲ 'ਚ ਫਸਣਾ ।
चँदिया खुजलाना—[ਚੰਦਿਯਾ ਖੁਜਲਾਨਾ] ਮਾਰ ਖਾਣ ਦੀ ਇੱਛਿਆ ਹੋਣੀ ।
चंपत होना—[ਚੰਪਤ ਹੋਨਾ] ਗਾਇਬ ਹੋ ਜਾਣਾ, ਅੱਡੀਆਂ ਨੂੰ ਥੁੱਕ ਲਾਉਣਾ, ਚੰਪਤ ਹੋਣਾ, ਪਤਰਾ ਵਾਚਣਾ ।
चकनाचूर करना—[ਚਕਨਾਚੂਰ ਕਰਨਾ] ਟੁਕੜੇ-ਟੁਕੜੇ ਕਰਨੇ, ਚੂਰ-ਚੂਰ ਕਰਨਾ, ਚਕਨਾਚੂਰ ਕਰਨਾ,ਟੋਟੇ ਟੋਟੇ ਕਰਨੇ ।
चखाचखी होना—[ਚਖਾਚਖੀ ਹੋਨਾ] ਲਾਗ-ਡਾਂਟ ਜਾਂ ਵੈਰ ਹੋਣਾ, ਚਖਚਖ ਹੋਣੀ ।
चटनी बनाना—[ਚਟਨੀ ਬਨਾਨਾ] ਬਹੁਤ ਅਧਿਕ ਮਾਰਨਾ-ਕੁੱਟਣਾ ।
चड़ बजना—[ਜੜ੍ਹ ਬਜਨਾ] ਖ਼ੂਬ ਚਲਦੀ ਹੋਣਾ, ਪੌਂ ਬਾਰਾਂ ਹੋਣਾ, ਚੜ੍ਹ ਮੱਚਣੀ ।
चमगादड़ होना—[ਚਮਗਾਦੜ ਹੋਨਾ] ਦੋਹਾਂ ਪੱਖਾਂ ਵੱਲ ਹੋਣਾ, ਕਿਸੇ ਇਕ ਪੱਖ ਪ੍ਰਤੀ ਵਫ਼ਾਦਾਰ ਨਾ ਹੋਣਾ ।
चरका देना—[ਚਰਕਾ ਦੇਨਾ] ਛਿਪ ਕੇ ਜਾਣਾ; ਚਾਲਬਾਜ਼ੀ ਕਰਨੀ; ਧੋਖਾ ਦੇਣਾ ।
चलता पुरज़ा होना—[ਚਲਤਾ ਪੁਰਜ਼ਾ ਹੋਨਾ] ਚਲਾਕ ਹੋਣਾ, ਵਿਵਹਾਰ-ਨਿਪੁੰਨ ਹੋਣਾ, ਚਲਦਾ-ਪੁਰਜ਼ਾ ਹੋਣਾ ।
चादर की लाज रखना—[ਚਾਦਰ ਕੀ ਲਾਜ ਰਖਨਾ] ਇੱਜ਼ਤ ਰੱਖਣੀ, ਚਾਦਰ ਦੀ ਲੱਜਿਆ ਰੱਖਣੀ ।
चादर से बाहर पैर पसारना—[ਚਾਦਰ ਸੇ ਬਾਹਰ ਪੈਰ ਪਸਾਰਨਾ] ਔਕਾਤ ਜਾਂ ਹੈਸੀਅਤ ਤੋਂ ਵੱਧ ਖ਼ਰਚ ਕਰਨਾ; ਮਰਜਾਦਾ ਛੱਡਣੀ ।

चाम के दाम चलाना—[ਚਾਮ ਕੇ ਦਾਮ ਚਲਾਨਾ] ਅਨਿਆਂ ਕਰਨਾ, ਬੇਇਨਸਾਫ਼ੀ ਵਰਤਾਉਣੀ; ਬਹੁਤ ਮੁਨਾਫ਼ਾ ਕਮਾਉਣਾ, ਚੰਮ ਦੇ ਦੰਮ ਚਲਾਉਣੇ ।

चार चाँद लगना—[ਚਾਰ ਚਾਂਦ ਲਗਾਨਾ] ਸ਼ੋਭਾ ਵਧ ਜਾਣੀ, ਚਾਰ ਚੰਨ ਲੱਗਣੇ ।
चार दिन की चाँदनी—[ਚਾਰ ਦਿਨ ਕੀ ਚਾਂਦਨੀ] ਥੋੜੇ ਚਿਰ ਦਾ ਸੁਖ ਜਾਂ ਸੁੰਦਰਤਾ, ਚਾਰ ਦਿਨਾਂ ਦੀ ਚਾਨਣੀ ।
चारों खाने चित्त पड़ना—[ਚਾਰੋਂ ਖਾਨੇ ਚਿੱਤ ਪੜਨਾ] ਅਚਾਨਕ ਕੋਈ ਸੋਗ ਜਾਂ ਹਾਨੀ ਦੀ ਗੱਲ ਸੁਣਕੇ ਧੱਕਾ ਲੱਗਣਾ; ਬੁਰੀ ਤਰ੍ਹਾਂ ਹਾਰਨਾ, ਚਾਰੋਂ ਖ਼ਾਨੇ ਚਿੱਤ ਡਿੱਗਣਾ ।
चिउंटी के पर निकलना—[ਚਿਊਂਟੀ ਕੇ ਪਰ ਨਿਕਲਨਾ] ਮੌਤ ਦਾ ਸਮਾਂ ਨੇੜੇ ਆਉਣਾ; ਖ਼ਤਮ ਹੋਣ ਜਾਂ ਮਰਨ ਤੋਂ ਪਹਿਲਾਂ ਕਿਸੇ ਦਾ ਸ਼ਰਾਰਤ ਕਰਨਾ; ਮਰਨ ਦੀਆਂ ਸਲਾਹਾਂ ਕਰਨੀਆਂ ।
चिकनी चुपड़ी बातें करना—[ਚਿਕਨੀ ਚੁਪੜੀ ਬਾਤੇਂ ਕਰਨਾ] ਮਿਠੀਆਂ ਮਿੱਠੀਆਂ ਗੱਲਾਂ ਕਰਨੀਆਂ, ਖ਼ੁਸ਼ਾਮਦ ਕਰਨੀ ।

चिड़िया फँसाना—[ਚਿੜਿਯਾ ਫੰਸਾਨਾ] ਕਿਸੇ ਧਨਵਾਨ ਵਿਅਕਤੀ ਨੂੰ ਕਾਬੂ ਵਿਚ ਕਰਨਾ; ਪਰਾਈ ਤੀਵੀਂ ਨੂੰ ਫਸਾਉਣਾ ।

चिराग तले अंधेरा होना—[ਚਿਰਾਗ਼ ਤਲੇ ਅੰਧੇਰਾ ਹੋਨਾ] ਕਿਸੇ ਸਨਮਾਨ ਯੋਗ ਵਿਅਕਤੀ ਰਾਹੀਂ ਹੀ ਭੈੜ ਹੋਣੀ, ਦੀਵੇ ਹੇਠ ਹਨੇਰਾ ਹੋਣਾ; ਉਲਟ ਗੱਲ ਹੋਣੀ ।

चुटकियों में उड़ाना—[ਚੁਟਕਿਯੋਂ ਮੇਂ ਉੜਾਨਾ] ਬਿਲਕੁਲ ਪਰਵਾਹ ਨਾ ਕਰਨੀ; ਹਾਸੇ 'ਚ ਉਡਾ ਛੱਡਣਾ; ਸੌਖਾ ਸਮਝਣਾ; ਸੌਖ ਨਾਲ ਹੀ ਨਿਪਟਾਰਾ ਕਰ ਦੇਣਾ ।

चुल्लू भर पानी में डूब मरना—[ਚੁੱਲੂ ਭਰ ਪਾਨੀ ਮੇਂ ਡੂਬ ਮਰਨਾ] ਬਹੁਤ ਜ਼ਿਆਦਾ ਸ਼ਰਮਾ ਜਾਣਾ (ਭੈੜੇ ਕੰਮ ਕਰਕੇ), ਚੁੱਲੂ ਭਰ ਪਾਣੀ ਵਿਚ ਡੁੱਬ ਮਰਨਾ ।

चूल्हे में डालना—[ਚੂਲ੍ਹੇ ਮੇਂ ਡਾਲਨਾ] ਸੁੱਟ ਪਾਉਣਾ, ਦੂਰ ਹਟਾਉਣਾ, ਚੁੱਲ੍ਹੇ 'ਚ ਪਾਉਣਾ ।

चेहरे पर हवाइयाँ उड़ना—[ਚੇਹਰੇ ਪਰ ਹਵਾਇਯਾਂ ਉੜਨਾ] ਮੂੰਹ ਦਾ ਰੰਗ ਫਿੱਕਾ ਪੈ ਜਾਣਾ, ਚਿਹਰੇ ਤੇ ਹਵਾਈਆਂ ਉੱਡਣੀਆਂ; ਘਬਰਾ ਜਾਣਾ ।

चैन की बंशी बजाना—[ਚੈਨ ਦੀ ਵੰਸ਼ੀ ਬਜਾਨਾ] ਅਨੰਦ-ਪੂਰਬਕ ਸਮਾਂ ਲੰਘਾਉਣਾ, ਚੈਨ ਦੀ ਬੰਸਰੀ ਵਜਾਉਣੀ ।

चोर पर मोर पड़ना—[ਚੋਰ ਪਰ ਮੋਰ ਪੜਨਾ] ਮੱਕਾਰ ਨਾਲ ਮੱਕਾਰੀ ਭਰਿਆ ਸਲੂਕ ਹੋਣਾ ਜਾਂ ਕਰਨਾ, ਚੋਰ ਨੂੰ ਮੋਰ ਪੈਣਾ; ਜੈਸੇ ਨੂੰ ਤੈਸਾ ਮਿਲਣਾ ।

चोली दामन का साथ—[ਚੋਲੀ ਦਾਮਨ ਕਾ ਸਾਥ] ਗੂੜ੍ਹੀ ਮਿੱਤ੍ਰਤਾ, ਗਹਿਰੀ ਦੋਸਤੀ ।

छँटा हुआ—[ਛੰਟਾ ਹੁਆ] ਚਤਰ, ਚਲਾਕ; ਵੱਡਾ ਬਦਮਾਸ਼, ਛਟਿਆ ਹੋਇਆ ।

छक्के छुड़ाना—[ਛੱਕੇ ਛੁੜਾਨਾ] ਪੈਰ ਉਖੇੜ ਦੇਣੇ, ਛੱਕੇ ਛੁੜਾਉਣੇ; ਹੈਰਾਨ ਕਰਨਾ; ਦੁਰਦਸ਼ਾ ਕਰਨੀ, ਭੈੜੀ ਹਾਲਤ ਕਰਨੀ ।

छछूंदर छोड़ना—[ਛਛੂੰਦਰ ਛੋੜਨਾ] ਹਲਚਲ ਮਚਾ ਦੇਣੀ; ਅਫ਼ਵਾਹ ਫੈਲਾਉਣੀ, ਛਛੂੰਦਰ ਛੱਡਣੀ ।

छठी का दूध याद आना—[ਛਠੀ ਕਾ ਦੂਧ ਯਾਦ ਆਨਾ] ਸਖ਼ਤ ਮਿਹਨਤ ਕਰਨੀ ਪੈਣੀ; ਬਹੁਤ ਕਸ਼ਟ ਪੈਣ ਕਰਕੇ ਸੁੱਖ-ਆਰਾਮ ਭੁੱਲ ਜਾਣਾ ।

छप्पर फाड़ कर देना—[ਛੱਪਰ ਫਾੜ ਕਰ ਦੇਨਾ] ਬਿਨਾਂ ਜਤਨ ਦੇਣਾ, ਛੱਪਰ ਪਾੜਕੇ ਦੇਣਾ (ਰੱਬ ਬਾਰੇ) ।

छाती निकाल कर चलना—[ਛਾਤੀ ਨਿਕਾਲ ਕਰ ਚਲਨਾ] ਆਕੜ ਕੇ ਤੁਰਨਾ, ਹਿੱਕ ਕੱਢ ਕੇ ਤੁਰਨਾ ।

छाती पर मूंग दलना—[ਛਾਤੀ ਪਰ ਮੂੰਗ ਦਲਨਾ] ਬਹੁਤ ਦੁੱਖ ਦੇਣਾ, ਛਾਤੀ ਤੇ ਮੂੰਗ ਦਲਣਾ ।

छाती पर साँप लोटना—[ਛਾਤੀ ਪਰ ਸਾਂਪ ਲੋਟਨਾ] ਈਰਖਾ ਕਰਕੇ ਬਹੁਤ ਦੁੱਖ ਹੋਣਾ ।

छान पगहा तुड़ाना—[ਛਾਨ ਪਗਹਾ ਤੁੜਾਨਾ] ਕਿਸੇ ਚੀਜ਼ ਤੋਂ ਖਹਿੜਾ ਛੁਡਾਉਣ ਦੀ ਕੋਸ਼ਿਸ਼ ਕਰਨੀ ।

छान बीन करनी—[ਛਾਨ ਬੀਨ ਕਰਨਾ] ਤਹਿਕੀਕਾਤ ਕਰਨੀ, ਪੁੱਛ-ਗਿੱਛ ਕਰਨੀ, ਛਾਨ-ਬੀਨ ਕਰਨੀ; ਬਹੁਤ ਸੋਚ-ਵਿਚਾਰ ਕਰਨੀ ।

छिगुनी छू कर पहुँचा पकड़ना—[ਛਿਗੁਨੀ ਛੂ ਕਰ ਪਹੁੰਚਾ ਪਕੜਨਾ] ਪਹਿਲਾਂ ਥੋੜਾ ਜਿਹਾ ਅਧਿਕਾਰ ਪ੍ਰਾਪਤ ਕਰਕੇ ਫਿਰ ਵੱਧ ਕਬਜ਼ਾ ਕਰਨਾ, ਚੀਚੀ ਫੜਕੇ ਪਹੁੰਚਾ ਫੜਨਾ, ਹੌਲੀ ਹੌਲੀ ਆਪਣਾ ਮਤਲਬ ਸਾਧਣਾ ।

छींकते नाक कटना—[ਛੀਂਕਤੇ ਨਾਕ ਕਟਨਾ] ਮਾਮੂਲੀ ਗੱਲ ਤੇ ਸਜ਼ਾ ਹੋ ਜਾਣੀ ।

छींटे पड़ना—[ਛੀਂਟੇ ਪੜਨਾ] ਵਿਅੰਗ ਕੱਸੇ ਜਾਣੇ, ਛਿੱਟੇ ਪੈਣੇ ।

छीछालेदर करना—[ਛੀਛਾਲੇਦਰ ਕਰਨਾ] ਪੋਲ ਖੋਲ੍ਹਣੀ, ਇੱਜ਼ਤ ਵਿਗਾੜਨੀ; ਮਖ਼ੌਲ ਉਡਾਉਣਾ, ਚੁਟਕੀਆਂ ਲੈਣੀਆਂ ।

जंगल में मंगल होना—[ਜੰਗਲ ਮੇਂ ਮੰਗਲ ਹੋਨਾ] ਕਿਸੇ ਸੁਨਸਾਨ ਜਾਂ ਗ਼ੈਰ-ਆਬਾਦ ਇਲਾਕੇ ਵਿਚ ਰੌਣਕ ਹੋਣੀ, ਜੰਗਲ 'ਚ ਮੰਗਲ ਹੋਣਾ ।

जग हँसाई होना—[ਜਗ ਹੰਸਾਈ ਹੋਨਾ] ਸੰਸਾਰ ਵਿਚ ਮਖ਼ੌਲ ਉੱਡਣਾ, ਜਗ-ਹਸਾਈ ਹੋਣਾ ।

जबान खोलना—[ਜ਼ਬਾਨ ਖੋਲਨਾ] ਮੰਗਣਾ; ਬੋਲਣਾ, ਜ਼ਬਾਨ ਖੋਲ੍ਹਣੀ ।

जबान देना—[ਜ਼ਬਾਨ ਦੇਨਾ] ਵਾਹਦਾ ਕਰਨਾ, ਜ਼ਬਾਨ ਦੇਣੀ; ਵਚਨ ਦੇਣਾ ।

जबान पर आना—[ਜ਼ਬਾਨ ਪਰ ਆਨਾ] ਕਹਿਣ ਦੀ ਇੱਛਿਆ ਹੋਣੀ; ਯਾਦ ਆਉਣਾ, ਜ਼ਬਾਨ ਪੁਰ ਆਉਣਾ।

जबान में लगाम देना—[ਜ਼ਬਾਨ ਮੇਂ ਲਗਾਮ ਦੇਨਾ] ਸੋਚ-ਸਮਝ ਕੇ ਬੋਲਣਾ, ਜ਼ਬਾਨ ਨੂੰ ਲਗਾਮ ਦੇਣੀ।

जबानी जमा-खर्च करना—[ਜ਼ਬਾਨੀ ਜਮਾ-ਖ਼ਰ੍ਚ ਕਰਨਾ] ਬੱਸ ਗੱਲ ਹੀ ਕਰਨੀ, ਕੁਝ ਵੀ ਨਾ ਕਰਨਾ-ਧਰਨਾ, ਜ਼ਬਾਨੀ ਜਮ੍ਹਾ-ਖ਼ਰਚ ਕਰਨਾ।

जमाने भर का—[ਜ਼ਮਾਨੇ ਭਰ ਕਾ] ਪੱਕਾ, ਬਹੁਤ ਵੱਡਾ, ਜ਼ਮਾਨੇ ਭਰ ਦਾ।

जमीन का पैरों तले से खिसकना—[ਜ਼ਮੀਨ ਕਾ ਪੈਰੋਂ ਤਲੇ ਸੇ ਖਿਸਕਨਾ] ਹੋਸ਼-ਹਵਾਸ ਜਾਂਦੇ ਰਹਿਣੇ, ਪੈਰਾਂ ਹੇਠੋਂ ਜ਼ਮੀਨ ਖਿਸਕਣੀ।

जमीन पर आ रहना—[ਜ਼ਮੀਨ ਪਰ ਆ ਰਹਨਾ] ਕੀਤੇ ਹੋਏ ਮੰਦੇ ਕੰਮ ਤੇ ਪਸ਼ਚਾਤਾਪ ਕਰਨਾ; ਹਾਰ ਜਾਣਾ।

जमीन पर पैर न पड़ना—[ਜ਼ਮੀਨ ਪਰ ਪੈਰ ਨ ਪੜਨਾ] ਬਹੁਤ ਅਭਿਮਾਨ ਹੋਣਾ, ਭੋਇੰ ਪੈਰ ਨਾ ਲੱਗਣੇ; ਬਹੁਤ ਪ੍ਰਸੰਨ ਹੋਣਾ।

जयचंदी करना—[ਜਯਚੰਦੀ ਕਰਨਾ] ਦੇਸ਼ ਨਾਲ ਧ੍ਰੋਹ ਕਮਾਉਣਾ, ਗ਼ੱਦਾਰੀ ਕਰਨਾ।

जलती आग में घी डालना—[ਜਲਤੀ ਆਗ ਮੇਂ ਘੀ ਡਾਲਨਾ] ਕ੍ਰੋਧ ਨੂੰ ਹੋਰ ਭੜਕਾਉਣਾ, ਬਲਦੀ ਅੱਗ ਵਿਚ ਘਿਓ ਪਾਉਣਾ।

जल थल एक होना—[ਜਲ ਥਲ ਏਕ ਹੋਨਾ] ਖ਼ੂਬ ਵਰਖਾ ਹੋਣੀ; ਬੜੀ ਉਥਲ-ਪੁਥਲ ਮੱਚਣੀ, ਜਲਥਲ ਹੋਣੀ।

जली कटी सुनाना—[ਜਲੀ ਕਟੀ ਸੁਨਾਨਾ] ਵਿਅੰਗਪੂਰਨ ਗੱਲ ਕਹਿਣੀ, ਚੁਭਵੀਂ ਗੱਲ ਕਹਿਣੀ; ਗਾਲ੍ਹਾਂ ਕਢਣੀਆਂ।

जले पर लोन (नमक) लगाना—[ਜਲੇ ਪਰ ਲੋਨ (ਨਮਕ) ਲਗਾਨਾ] ਦੁਖੀ ਨੂੰ ਹੋਰ ਵੀ ਦੁਖੀ ਬਣਾਉਣਾ, ਜਲੇ ਤੇ ਨਿਮਕ ਛਿੜਕਣਾ।

जले पाँव की बिल्ली—[ਜਲੇ ਪਾਂਵ ਕੀ ਬਿੱਲੀ] ਆਵਾਰਾਗਰਦ ਤੀਵੀਂ।

जहन्नुम में जाना—[ਜਹੱਨੁਮ ਮੇਂ ਜਾਨਾ] ਚੁੱਲ੍ਹੇ 'ਚ ਜਾਣਾ, ਖ਼ਤਮ ਹੋ ਜਾਣਾ, ਜਹੱਨਮ 'ਚ ਜਾਣਾ।

जहर का घूंट पीना—[ਜ਼ਹਰ ਦਾ ਘੁੱਟ ਪੀਨਾ] ਗੁੱਸੇ ਨੂੰ ਅੰਦਰੋਂ ਅੰਦਰੀਂ ਹਜ਼ਮ ਕਰ ਜਾਣਾ, ਗੁੱਸਾ ਪੀ ਜਾਣਾ, ਜ਼ਹਿਰ ਦਾ ਘੁੱਟ ਪੀ ਲੈਣਾ।

जहर का बुझाया होना—[ਜ਼ਹਰ ਕਾ ਬੁਝਾਯਾ ਹੋਨਾ] ਬਹੁਤ ਖ਼ਤਰਨਾਕ ਹੋਣਾ; ਬਹੁਤ ਗੁੱਸੈਲ ਹੋਣਾ, ਜ਼ਹਿਰੀ ਹੋਣਾ।

जहाज का पक्षी होना—[ਜਹਾਜ਼ ਕਾ ਪਕ੍ਸ਼ੀ ਹੋਨਾ] ਅਜਿਹੇ ਹੋਣਾ ਜਿਸ ਨੂੰ ਇਕੋ ਆਸਰੇ ਤੇ ਮੁੜ-ਘਿੜ ਕੇ ਆਉਣਾ ਪਵੇ।

जान आना—[ਜਾਨ ਆਨਾ] ਹੋਸ਼ ਆਉਣੀ; ਪ੍ਰਭਾਵਸ਼ਾਲੀ ਬਣ ਜਾਣਾ; ਭੈ ਦੂਰ ਹੋਣਾ, ਤ੍ਰਿਪਤ ਹੋਣਾ।

जान का गाहक बनना—[ਜਾਨ ਕਾ ਗਾਹਕ ਬਨਨਾ] ਪਿੱਛੇ ਪੈਣਾ; ਜਾਨੀ ਦੁਸ਼ਮਣ ਹੋਣਾ, ਜਾਨ ਦੇ ਲਾਗੂ ਜਾਂ ਗਾਹਕ ਹੋਣਾ।

जान का लागू होना—[ਜਾਨ ਕਾ ਲਾਗੂ ਹੋਨਾ] ਜਾਨੀ ਦੁਸ਼ਮਣ ਹੋਣਾ, ਜਾਨ ਦੇ ਲਾਗੂ ਜਾਂ ਗਾਹਕ ਹੋਣਾ।

जान के लाले पड़ना—[ਜਾਨ ਕੇ ਲਾਲੇ ਪੜਨਾ] ਜੀਣਾ ਦੁਭਰ ਹੋ ਜਾਣਾ, ਜਾਨ ਦੇ ਲਾਲੇ ਪੈਣਾ।

जान को रोना—[ਜਾਨ ਕੋ ਰੋਨਾ] ਧੋਖਾ ਦੇਣ ਵਾਲੇ ਜਾਂ ਸਤਾਉਣ ਵਾਲੇ ਨੂੰ ਯਾਦ ਕਰਕੇ ਦੁਖੀ ਹੋਣਾ, ਜਾਨ ਨੂੰ ਰੋਣਾ।

जान खाना—[ਜਾਨ ਖਾਨਾ] ਪਰੇਸ਼ਾਨ ਕਰਨਾ, ਹੈਰਾਨ ਕਰਨਾ, ਜਾਨ ਖਾਣਾ; ਬਾਰ ਬਾਰ ਕਹਿਣਾ।

जान छुड़ाना—[ਜਾਨ ਛੁੜਾਨਾ] ਖਹਿੜਾ ਛੁੜਾਉਣਾ, ਜਾਨ ਛੁੜਾਉਣਾ, ਜੀ ਛੁੜਾਉਣਾ; ਜਾਨ ਬਚਾਉਣੀ।

जान जोखों का काम करना—[ਜਾਨ ਜੋਖੋਂ ਕਾ ਕਾਮ ਕਰਨਾ] ਅਜਿਹਾ ਕੰਮ ਕਰਨਾ ਜਿਸ ਵਿਚ ਜਾਨ ਜਾਣ ਦਾ ਖ਼ਤਰਾ ਹੋਵੇ, ਜਾਨ-ਜੋਖੋਂ ਦਾ ਕੰਮ ਕਰਨਾ।

जान मारना—[ਜਾਨ ਮਾਰਨਾ] ਬਹੁਤ ਸਖ਼ਤ ਮਿਹਨਤ ਕਰਨੀ, ਜਾਨਮਾਰੀ ਕਰਨੀ, ਜਾਨ ਮਾਰਨੀ।

जान में जान आना—[ਜਾਨ ਮੇਂ ਜਾਨ ਆਨਾ] ਔਖ ਦੂਰ ਹੋਣੀ, ਸ਼ਾਂਤੀ ਹੋਣੀ, ਜਾਨ 'ਚ ਜਾਨ ਆਉਣੀ।

जामे में फूला न समाना—[ਜਾਮੇ ਮੇਂ ਫੂਲਾ ਨ ਸਮਾਨਾ] ਬਹੁਤ ਪ੍ਰਸੰਨ ਹੋਣਾ, ਜਾਮੇ 'ਚ ਨਾ ਮਿਉਣਾ।

जाल फेंकना—[ਜਾਲ ਫੇਂਕਨਾ] ਕਿਸੇ ਨੂੰ ਫਸਾਉਣ ਜਾਂ ਚੁੰਗਲ ਵਿਚ ਲਿਆਉਣ ਲਈ ਜੁਗਤ ਲੜਾਉਣੀ, ਜਾਲ ਫੈਲਾਉਣਾ।

जाल में फँसाना—[ਜਾਲ ਮੇਂ ਫੰਸਾਨਾ] ਧੋਖੇ ਵਿਚ ਪਾਉਣਾ, ਜਾਲ 'ਚ ਫਸਾਉਣਾ।

ज़िंदगी के दिन पूरे करना—[ਜ਼ਿੰਦਗੀ ਕੇ ਦਿਨ ਪੂਰੇ ਕਰਨਾ] ਮਰਨ-ਕਿਨਾਰੇ ਹੋਣਾ; ਕਸ਼ਟ ਨਾਲ ਸਮਾਂ ਲੰਘਾਉਣਾ, ਜ਼ਿੰਦਗੀ ਦੇ ਦਿਨ ਪੂਰੇ ਕਰਨੇ।

जितनी डफली उतने राग होना—[ਜਿਤਨੀ ਡਫਲੀ ਉਤਨੇ ਰਾਗ ਹੋਨਾ] ਸਭ ਦੀ ਵੱਖ ਵੱਖਰੀ ਰਾਏ ਹੋਣੀ, ਆਪਣੀ ਆਪਣੀ ਡਫਲੀ ਆਪਣਾ ਆਪਣਾ ਰਾਗ ਹੋਣਾ।

जिरह करना—[ਜਿਰਹ ਕਰਨਾ] ਛੋਟੀਆਂ ਛੋਟੀਆਂ ਗੱਲਾਂ ਵਿਚ ਨੁਕਤਾ ਲੱਭਣਾ, ਜਿਰਹ ਕਰਨੀ ; ਵਕੀਲ ਦਾ ਪੁੱਛ-ਗਿੱਛ ਕਰਨਾ, ਜਿਰਹ ਕਰਨਾ।

जी ऊपर तले होना—[ਜੀ ਉਪਰ ਤਲੇ ਹੋਨਾ] ਕੈ ਆਉਣੀ, ਜੀ ਉੱਪਰ-ਥੱਲੇ ਨੂੰ ਹੋਣਾ।

जी का बुखार निकालना—[ਜੀ ਕਾ ਬੁਖਾਰ ਨਿਕਾਲਨਾ] ਕੁਝ ਕਹਿ-ਸੁਣ ਕੇ ਹਿਰਦੇ ਦੀ ਜਲਨ ਕੱਢਣੀ ; ਦਿਲ ਦੇ ਅਰਮਾਨ ਕੱਢਣੇ ; ਇੱਛਿਆ ਪੂਰੀ ਹੋਣੀ।

जी खट्टा करना—[ਜੀ ਖੱਟਾ ਕਰਨਾ] ਘਿਰਣਾ ਕਰਨ ਲੱਗਣਾ; ਉਦਾਸ ਜਾਂ ਉਤਸ਼ਾਹ-ਹੀਨ ਹੋਣਾ; ਕਿਸੇ ਦੇ ਦਿਲ ਨੂੰ ਖੱਟਾ ਕਰਨ ਦਾ ਕਾਰਣ ਬਣਨਾ।

जी जलना—[ਜੀ ਜਲਨਾ] ਕ੍ਰੋਧ ਆਉਣਾ; ਗੁੱਸਾ ਆਉਣਾ; ਈਰਖਾ ਹੋਣੀ, ਦਿਲ ਜਲਣਾ।

जीती मक्खी निगलना—[ਜੀਤੀ ਮੱਖੀ ਨਿਗਲਨਾ] ਜਾਣ-ਬੁੱਝ ਕੇ ਪਾਪ ਕਰਨਾ, ਜਿਊਂਦੀ ਮੱਖੀ ਨਿਗਲਣੀ; ਜਾਣਦੇ ਹੋਏ ਧੋਖਾ ਖਾਣਾ।

जीना भारी होना—[ਜੀਨਾ ਭਾਰੀ ਹੋਨਾ] ਜੀਵਨ ਵਿਚ ਦੁੱਖ ਹੀ ਦੁੱਖ ਹੋਣਾ, ਜੀਵਨ ਬੋਝ ਬਣਨਾ, ਜਿਉਣਾ ਭਾਰੀ ਹੋਣਾ।

जी पिघलना—[ਜੀ ਪਿਘਲਨਾ] ਦਿਲ ਵਿਚ ਦਯਾ ਆਉਣੀ, ਮਨ ਪਿਘਲਨਾ ਜਾਂ ਪੰਘਰਨਾ; ਬਹੁਤ ਛੇਤੀ ਕਿਸੇ ਵੱਲ ਖਿੱਚੇ ਜਾਣਾ, ਆਕਰਸ਼ਿਤ ਹੋਣਾ।

जी फिसलना—[ਜੀ ਫਿਸਲਨਾ] ਮੋਹਤ ਹੋਣਾ, ਦਿਲ ਡਿੱਗਣਾ, ਤਬੀਅਤ ਆਉਣੀ, ਮਨ ਫਿਸਲਣਾ।

जी बहल जाना—[ਜੀ ਬਹਲ ਜਾਨਾ] ਮਨੋਰੰਜਨ ਹੋਣਾ, ਮਨ ਦਾ ਬਹਿਲਨਾ; ਧਿਆਨ ਹੋਰ ਪਾਸੇ ਲੱਗਣ ਕਰਕੇ ਉਦਾਸੀ ਘਟਣੀ।

जी बैठा जाना—[ਜੀ ਬੈਠਾ ਜਾਨਾ] ਉਦਾਸੀ ਜਾਂ ਬੇਚੈਨੀ ਹੋਣੀ; ਬੇਹੋਸ਼ੀ ਜਿਹੀ ਆਉਣੀ; ਜੋਸ਼ ਜਾਂ ਉਤਸ਼ਾਹ ਦਾ ਠੰਡੇ ਪੈਣਾ।

जीभ के नीचे जीभ होना—[ਜੀਭ ਕੇ ਨੀਚੇ ਜੀਭ ਹੋਨਾ] ਕਹਿ ਕੇ ਮੁੱਕਰ ਜਾਣਾ, ਵਚਨ ਦੇ ਪੱਕੇ ਨਾ ਰਹਿਣਾ।

जीभ पर सरस्वती बसना—[ਜੀਭ ਪਰ ਸਰਸੑਵਤੀ ਬਸਨਾ] ਰੱਬੀ ਜਾਂ ਅੰਦਰੂਨੀ ਸ਼ਕਤੀ ਦੇ ਕਾਰਣ ਵਿਦਵਾਨ ਹੋਣਾ; ਕਵੀ ਹੋਣਾ।

जी भर आना—[ਜੀ ਭਰ ਆਨਾ] ਕਰੁਣਾ ਨਾਲ ਪਿਘਲ ਜਾਣਾ, ਦਿਲ ਭਰ ਆਉਣਾ, ਮਨ ਵਿਚ ਹਮਦਰਦੀ ਦੇ ਭਾਵ ਜਾਗਣੇ; ਦੁੱਖ ਵੱਜੋਂ ਹੰਝੂ ਨਿਕਲ ਆਉਣੇ, ਅੱਖ ਭਰ ਆਉਣੀ, ਜੀ ਭਰ ਆਉਣਾ।

जी भर कर—[ਜੀ ਭਰ ਕਰ] ਦਿਲ ਖੋਲ੍ਹ ਕੇ, ਜੀ ਭਰ ਕੇ; ਰੱਜ ਕੇ; ਬਿਨਾਂ ਸੰਕੋਚ ਦੇ ਜਾਂ ਲੋਕ-ਲੱਜਿਆ ਦੇ।

जी भरना—[ਜੀ ਭਰਨਾ] ਸੰਤੁਸ਼ਟ ਹੋਣਾ; ਮਨੋਕਾਮਨਾ ਪੂਰੀ ਹੋਣ ਤੇ ਖੁਸ਼ੀ ਜਾਂ ਸੰਤੁਸ਼ਟਤਾ ਆਉਣੀ; ਮਨ ਦੇ ਅਨੁਕੂਲ ਹੋਣਾ; ਸ਼ੰਕਾ ਮਿਟਣੀ, ਸ਼ੱਕ ਦੂਰ ਹੋਣਾ।

जीभ लपलपाना—[ਜੀਭ ਲਪਲਪਾਨਾ] ਚੱਖਣ ਦੀ ਇੱਛਿਆ ਹੋਣੀ, ਜੀਭ ਲਲਚਾਉਣਾ; ਚਾਹੁਣਾ; ਡੱਸਣ ਲਈ ਤਿਆਰ ਹੋਣਾ (ਸੱਪ ਆਦਿ ਦਾ)।

जीभ हिलाना—[ਜੀਭ ਹਿਲਾਨਾ] ਕੁਝ ਬੋਲਣਾ; ਥੋੜੀ ਜਿਹੀ ਸਿਫ਼ਾਰਿਸ਼ ਕਰਨੀ, ਜੀਭ ਹਿਲਾਉਣੀ ।

जी मचलाना या मतलाना—[ਜੀ ਮਚਲਾਨਾ ਯਾ ਮਤਲਾਨਾ] ਕੈ ਕਰਨ ਦੀ ਇੱਛਿਆ ਹੋਣੀ, ਉਕਾਈ ਆਉਣੀ; ਘਿਰਣਾ ਹੋਣੀ ।

जी में गड़ना—[ਜੀ ਮੇਂ ਗੜਨਾ] ਨਿਸ਼ਚਾ ਹੋ ਜਾਣਾ; ਦਿਲ ਵਿਚ ਚੁਭਣਾ; ਬਹੁਤ ਅਸਰ ਕਰਣਾ; ਸਦਾ ਲਈ ਯਾਦ ਰਹਿਣਾ ।

जी में जी आना—[ਜੀ ਮੇਂ ਜੀ ਆਨਾ] ਮਨ ਦੀ ਉਦਾਸੀ ਜਾਂ ਬੇਚੈਨੀ ਹਟਣੀ, ਜੀ 'ਚ ਜੀ ਆਉਣਾ ।

जी लगना—[ਜੀ ਲਗਨਾ] ਪ੍ਰੇਮ ਹੋਣਾ; ਦਿਲ ਲੱਗਣਾ; ਉਤਸਕਤਾ ਨਾਲ ਉਡੀਕਣਾ ।

जी ललचाना—[ਜੀ ਲਲਚਾਨਾ] ਪ੍ਰਾਪਤ ਕਰਨ ਲਈ ਤੀਬਰ ਇੱਛਿਆ ਰੱਖਣੀ, ਜੀ ਲਲਚਾਉਣਾ ।

जी लेना—[ਜੀ ਲੇਨਾ] ਰਹੱਸ ਪ੍ਰਾਪਤ ਕਰ ਲੈਣਾ, ਭੇਦ ਪਾ ਲੈਣਾ; ਪ੍ਰਾਣ ਲੈ ਲੈਣੇ, ਜਾਨ ਲੈ ਲੈਣੀ ।

जी से उतर जाना—[ਜੀ ਸੇ ਉਤਰ ਜਾਨਾ] ਇੱਛਿਆ ਨਾ ਰਹਿਣੀ, ਦਿਲ ਤੋਂ ਉੱਤਰ ਜਾਣਾ; ਪ੍ਰਤਿਸ਼ਠਾ ਜਾਂ ਇੱਜ਼ਤ ਨਾ ਰਹਿਣੀ; ਦਿਲ ਤੋਂ ਨਿਕਲ ਜਾਣਾ, ਪ੍ਰੇਮ-ਪਾਤਰ ਨਾ ਰਹਿਣਾ ।

जुग फूटना—[ਜੁਗ ਫੂਟਨਾ] ਸਾਥੀ-ਸੰਗੀ ਨਾ ਰਹਿਣਾ, ਜੋੜੀ ਟੁੱਟਣੀ, ਜੋੜਾ ਵਿਛੜਣਾ ।

जूठे हाथ से कुत्ता न मारना—[ਜੂਠੇ ਹਾਥ ਸੇ ਕੁੱਤਾ ਨ ਮਾਰਨਾ] ਬਹੁਤ ਕੰਜੂਸ ਹੋਣਾ ।

जूता चलना—[ਜੂਤਾ ਚਲਨਾ] ਜੁੱਤੀਆਂ ਨਾਲ ਮਾਰ-ਕੁੱਟ ਹੋਣੀ, ਜੁੱਤੀਆਂ ਵਰ੍ਹਨੀਆਂ ।

जूतियाँ चटकाते फिरना—[ਜੂਤਿਯਾਂ ਚਟਕਾਤੇ ਫਿਰਨਾ] ਐਵੇਂ ਇਧਰ ਉਧਰ ਘੁੰਮਣਾ-ਫਿਰਨਾ, ਜੁੱਤੀਆਂ ਤੋੜਨੀਆਂ; ਭੈੜੀ ਹਾਲਤ ਵਿਚ ਕੁਝ ਪ੍ਰਾਪਤ ਕਰਨ ਲਈ ਫਿਰਨਾ ।

जूती की नोक पर मारना—[ਜੂਤੀ ਕੀ ਨੋਕ ਪਰ ਮਾਰਨਾ] ਇਕਦਮ ਤੁੱਛ ਸਮਝਣਾ ।

जूतों में दाल बँटना—[ਜੂਤੋਂ ਮੇਂ ਦਾਲ ਬੰਟਨਾ] ਲੜਾਈ-ਝਗੜਾ ਹੋਣਾ, ਅਣਬਣ ਹੋਣੀ ।

जेल की हवा खिलाना—[ਜੇਲ ਕੀ ਹਵਾ ਖਿਲਾਨਾ] ਜੇਲ ਭੇਜਣਾ, ਕੈਦ ਕਰਾਉਣਾ, ਜੇਲ੍ਹ ਦੀ ਹਵਾ ਖੁਆਉਣੀ ।

जैसे का तैसा होना—[ਜੈਸੇ ਕਾ ਤੈਸਾ ਹੋਨਾ] ਜਿਉਂ ਦਾ ਤਿਉਂ ਹੋਣਾ, ਜੈਸੇ ਦਾ ਤੈਸਾ ਹੋਣਾ; ਪਹਿਲਾਂ ਵਰਗਾ ਹੀ ਹੋਣਾ; ਘੱਟ ਵੱਧ ਨਾ ਹੋਣਾ ।

जोंक की तरह लिपटना—[ਜੋਂਕ ਕੀ ਤਰਹ ਲਿਪਟਨਾ] ਹਰ ਸਮੇਂ ਪਿੱਛੇ ਲਗਿਆ ਰਹਿਣਾ, ਲਸੂੜੇ ਦੀ ਗਿੜਕ ਵਾਂਗ ਚੰਬੜੇ ਰਹਿਣਾ, ਜੋਂਕ ਵਾਂਗੂ ਲੱਗੇ ਰਹਿਣਾ ।

जोगीड़ा गाना—[ਜੋਗੀੜਾ ਗਾਨਾ] ਗੰਦੀ ਜਾਂ ਅਸ਼ਲੀਲ ਗੱਲ ਕਹਿਣੀ ।

जोर देना—[ਜ਼ੋਰ ਦੇਨਾ] ਜ਼ਰੂਰੀ ਜਾਂ ਮਹੱਤਵਪੂਰਨ ਦੱਸਣਾ; ਦਬਾਉ ਪਾਉਣਾ; ਜ਼ਿਦ ਕਰਨੀ, ਹਠ ਕਰਨਾ, ਜ਼ੋਰ ਪਾਉਣਾ ।

जौ जौ हिसाब लेना—[ਜੌ ਜੌ ਹਿਸਾਬ ਲੇਨਾ] ਕੌਡੀ ਕੌਡੀ ਦਾ ਹਿਸਾਬ ਲੈਣਾ ਜਾਂ ਲੇਖਾ ਮੰਗਣਾ ।

ज्वालामुखी होना—[ਜ੍ਵਾਲਾਮੁਖੀ ਹੋਨਾ] ਕ੍ਰੋਧ ਨਾਲ ਲਾਲ ਹੋਣਾ ।

झंझट मोल लेना—[ਝੰਝਟ ਮੋਲ ਲੇਨਾ] ਜਾਣ-ਬੁੱਝ ਕੇ ਟੰਟੇ 'ਚ ਫਸਣਾ, ਝੰਝਟ ਮੁੱਲ ਲੈਣਾ ।

झंडा गाड़ना—[ਝੰਡਾ ਗਾੜਨਾ] ਚੰਗੀ ਤਰ੍ਹਾਂ ਅਧਿਕਾਰ ਜਮਾਉਣਾ, ਝੰਡੇ ਗੱਡਣੇ ।

झंडी दिखाना—[ਝੰਡੀ ਦਿਖਾਨਾ] ਮੌਕੇ ਤੇ ਨਾਂਹ ਕਰ ਦੇਣੀ; ਝੰਡੀ ਨਾਲ ਇਸ਼ਾਰਾ ਕਰਨਾ (ਸਕਾਊਟ ਜਾਂ ਰੇਲਗੱਡੀ ਦੇ ਸਬੰਧ ਵਿਚ) ।

झक झक करना—[ਝਕ ਝਕ ਕਰਨਾ] ਵਾਧੂ ਹੁੱਜਤ ਕਰਨੀ; ਝਗੜਾ ਕਰਨਾ ।

झक सवार होना—[ਝਕ ਸਵਾਰ ਹੋਨਾ] ਜ਼ਿਦ ਚੜ੍ਹਨੀ, ਧੁਨ ਸਵਾਰ ਹੋਣੀ ।

झख मारना—[ਝਖ ਮਾਰਨਾ] ਬੇਬਸ ਹੋਣਾ; ਐਵੇਂ ਸਮਾਂ ਲੰਘਾਉਣਾ, ਸਮਾਂ ਗੁਆਇਆ ਕਰਨਾ, ਝਖ ਮਾਰਨੀ ।

झड़ बाँधना—[ਝੜ ਬਾਂਧਨਾ] ਗੱਲਾਂ ਦਾ ਪੁਲ ਬੰਨ੍ਹ ਦੇਣਾ; ਅਜਿਹੇ ਪ੍ਰਭਾਵਸ਼ਾਲੀ ਢੰਗ ਨਾਲ ਗੱਲ ਕਰਨੀ ਕਿ ਸੁਣਨ ਵਾਲਾ ਅਨੁਕੂਲ ਹੋ ਜਾਵੇ ।

झड़बेरी का काँटा—[ਝੜਬੇਰੀ ਕਾ ਕਾਂਟਾ] ਬਹੁਤ ਝਗੜਾਲੂ ਵਿਅਕਤੀ ।

झमेले में फँसना—[ਝਮੇਲੇ ਮੇਂ ਫੰਸਨਾ] ਝੰਜਟ 'ਚ ਫਸਨਾ; ਕੰਮ 'ਚ ਰੁੱਝੇ ਰਹਿਣਾ।

झाँसा देना—[ਝਾਂਸਾ ਦੇਨਾ] ਬਹਿਕਾਉਣਾ, ਵਰਗਲਾਉਣਾ, ਝਾਂਸਾ ਦੇਣਾ; ਧੋਖਾ ਦੇਣਾ; ਟਰਕਾ ਦੇਣਾ, ਟਾਲ ਛੱਡਣਾ।

झाड़ू फिरना—[ਝਾੜੂ ਫਿਰਨਾ] ਚੰਗੀ ਤਰ੍ਹਾਂ ਨਾਲ ਬਰਬਾਦ ਹੋਣਾ, ਬਿਲਕੁਲ ਸਫਾਈ ਹੋ ਜਾਣੀ, ਝਾੜੂ ਜਾਂ ਬਹੁਕਰ ਫਿਰਨੀ; ਅਪਮਾਨਤ ਹੋਣਾ।

झुरमुट मारना—[ਝੁਰਮੁਟ ਮਾਰਨਾ] ਪੁਸ਼ਾਕ ਪਹਿਨ ਕੇ ਆਪਣਾ ਆਪ ਲੁਕੋ ਲੈਣਾ।

झूठ के पुल बाँध देना—[ਝੂਠ ਕੇ ਪੁਲ ਬਾਂਧ ਦੇਨਾ] ਬਹੁਤ ਝੂਠ ਬੋਲਣਾ।

झूठ सच कहना—[ਝੂਠ ਸਚ ਕਹਨਾ] ਸ਼ਿਕਾਇਤ ਕਰਨੀ; ਵਾਧੂ ਗੱਲ ਕਰਨੀ, ਝੂਠ-ਸੱਚ ਆਖਣੀ।

झूठों मुँह न छुवाना—[ਝੂਠੋਂ ਮੂੰਹ ਨਾ ਛੁਵਾਨਾ] ਨਾਂ ਮਾਤਰ ਵੀ ਨਾ ਪੁੱਛਣਾ।

झोंक देना—[ਝੋਂਕ ਦੇਨਾ] ਵਧ ਪਾਉਣਾ; ਭੈੜੀ ਥਾਂਵੇਂ ਸੁੱਟਣਾ।

झोंपड़े में आग लगना—[ਝੋਂਪੜੇ ਮੇਂ ਆਗ ਲਗਨਾ] ਭੁੱਖ ਲੱਗਣੀ (ਸਾਧੂ-ਭਾਸ਼ਾ)।

झोल निकालना—[ਝੋਲ ਨਿਕਾਲਨਾ] ਬੱਚੇ ਪੈਦਾ ਕਰਨੇ।

झोली छोड़ना—[ਝੋਲੀ ਛੋੜਨਾ] ਬੁਢਾਪਾ ਆਉਣਾ; ਮਾਸ ਵਧਣਾ।

टंच होना—[ਟੰਚ ਹੋਨਾ] ਪੇਟ ਭਰ ਕੇ ਖਾ ਲੈਣਾ; ਨਿਸ਼ਚਿੰਤ ਹੋਣਾ; ਭਰਿਆਂ-ਪੂਰਿਆਂ ਹੋਣਾ।

टंटा खड़ा करना—[ਟੰਟਾ ਖੜਾ ਕਰਨਾ] ਝਗੜਾ ਖੜਾ ਕਰਨਾ, ਟੰਟਾ ਖੜਾ ਕਰਨਾ, ਝੰਜਟ ਵਧਾਉਣਾ।

टकराते फिरना—[ਟਕਰਾਤੇ ਫਿਰਨਾ] ਮਾਰੇ ਮਾਰੇ ਫਿਰਨਾ, ਐਵੇਂ ਤੁਰੇ ਫਿਰਨਾ, ਟੱਕਰਾਂ ਮਾਰਨੀਆਂ।

टकसाल चढ़ना—[ਟਕਸਾਲ ਚੜ੍ਹਨਾ] ਪੱਕਾ ਸ਼ਰਾਰਤੀ ਹੋਣਾ; ਬੇਹਯਾ ਹੋਣਾ; ਵਿਦਵਾਨ ਸਮਝਿਆ ਜਾਣਾ।

टका सा जवाब देना—[ਟਕਾ ਸਾ ਜਵਾਬ ਦੇਨਾ] ਤੁਰਤ ਸਾਫ਼ ਇਨਕਾਰ ਕਰ ਦੇਣਾ; ਸਾਫ਼ ਤੌਰ ਤੇ ਆਪਣੀ ਅਗਿਆਨਤਾ ਪ੍ਰਗਟ ਕਰ ਦੇਣੀ।

टका सा मुँह लेकर रह जाना—[ਟਕਾ ਸਾ ਮੂੰਹ ਲੇਕਰ ਰਹ ਜਾਨਾ] ਛੋਟਾ ਜਿਹਾ ਮੂੰਹ ਲੈ ਕੇ ਰਹਿ ਜਾਣਾ, ਦੇਖਦੇ ਰਹਿ ਜਾਣਾ (ਸ਼ਰਮਿੰਦਗੀ ਜਾਂ ਅਪਮਾਨ ਨਾਲ)।

टके गज की चाल—[ਟਕੇ ਗਜ਼ ਕੀ ਚਾਲ] ਘੱਟ ਖ਼ਰਚ ਨਾਲ ਗੁਜ਼ਾਰਾ ਕਰਨਾ।

टक्कर लेना—[ਟੱਕਰ ਲੇਨਾ] ਮੁਕਾਬਲਾ ਕਰਨਾ, ਟੱਕਰ ਲੈਣਾ; ਬਰਾਬਰ ਹੋਣਾ; ਚੋਟ ਸਹਿਣੀ; ਝਗੜਾ ਕਰਨਾ; ਜੈਸੇ ਨੂੰ ਤੈਸਾ ਉੱਤਰ ਦੇਣਾ।

टट्टी की आड़ में शिकार खेलना—[ਟੱਟੀ ਕੀ ਆੜ ਮੇਂ ਸ਼ਿਕਾਰ ਖੇਲਨਾ] ਓਟ ਵਿਚ ਕਿਸੇ ਵਿਰੁੱਧ ਚਾਲ ਚੱਲਣੀ; ਲੁਕ-ਛਿਪ ਕੇ ਕੋਈ ਭੈੜਾ ਕੰਮ ਕਰਨਾ।

टट्टू पार होना—[ਟੱਟੂ ਪਾਰ ਹੋਨਾ] ਮਤਲਬ ਪੂਰਾ ਹੋਣਾ, ਸੁਆਰਥ ਸਿੱਧ ਹੋਣਾ, ਟੱਟੂ ਪਾਰ ਹੋਣਾ।

टपक पड़ना—[ਟਪਕ ਪੜਨਾ] ਅਚਾਨਕ ਆ ਜਾਣਾ, ਟਪਕ ਪੈਣਾ; ਡਿਗ ਪੈਣਾ।

टर टर करना—[ਟਰ ਟਰ ਕਰਨਾ] ਫ਼ਜ਼ੂਲ ਬਕਵਾਸ ਕਰਨੀ; ਢੀਠਪੁਣੇ ਨਾਲ ਗੱਲ ਕਰੀ ਜਾਣਾ, ਟਰ ਟਰ ਕਰਨਾ।

टस से मस न होना—[ਟਸ ਸੇ ਮਸ ਨ ਹੋਨਾ] ਕਹਿਣ ਦਾ ਕੁਝ ਵੀ ਅਸਰ ਨਾ ਹੋਣਾ; ਜ਼ਰਾ ਵੀ ਨਾ ਹਟਣਾ ਜਾਂ ਹਿੱਲਣਾ, ਟਸ ਤੋਂ ਮਸ ਨਾ ਹੋਣਾ, +ਪੰਘਰਾਉਣ ਦਾ ਕੁਝ ਵੀ ਅਸਰ ਨ ਹੋਣਾ ('ਸੋਨੇ' ਦੇ ਸਬੰਧ ਵਿਚ)।

टसुए बहाना—[ਟਸੁਏ ਬਹਾਨਾ] ਵਿਖਾਲੇ ਲਈ ਰੋਣਾ।

टही में रहना—[ਟਹੀ ਮੇਂ ਰਹਨਾ] ਆਪਣੀ ਗ਼ਰਜ਼ ਪੂਰੀ ਕਰਨ ਦੀ ਤਾੜ 'ਚ ਰਹਿਣਾ।

टाँकी खाना—[ਟਾਂਕੀ ਖਾਨਾ] ਜੇਲ੍ਹਖ਼ਾਨੇ ਵਿਚ ਰਹਿ ਆਉਣਾ, ਜੇਲ੍ਹ ਦੀ ਹਵਾ ਖਾ ਆਉਣੀ।

टाँकी निकलना—[ਟਾਂਕੀ ਨਿਕਲਨਾ] ਗਹਿਣੇ ਆਦਿ ਦੀ ਧਾਤ ਦਾ ਖ਼ਰਾਬ ਹੋ ਜਾਣਾ।

टाँग अड़ाना—[ਟਾਂਗ ਅੜਾਨਾ] ਐਵੇਂ ਦਖ਼ਲ ਦੇਣਾ, ਟੰਗ ਅੜਾਉਣੀ; ਅਣਜਾਣ ਥਾਵੇਂ ਕੁੱਦ ਪੈਣਾ।

टाँग तले से निकलना—[ਟਾਂਗ ਤਲੇ ਸੇ ਨਿਕਲਨਾ] ਹਾਰ ਮੰਨਣਾ, ਟੰਗ-ਹੇਠੋਂ ਨਿਕਲਣਾ।

टाँग तोड़ना—[ਟਾਂਗ ਤੋੜਨਾ] ਥਕਾਉਣਾ; ਨਿਕੰਮਾ ਕਰ ਦੇਣਾ, ਨਿਕਾਰਾ ਕਰਨਾ; ਗ਼ਲਤ ਜਾਂ ਮੰਦਾ ਬੋਲ ਕੇ ਅਪਮਾਨ ਕਰਨਾ।

टाँग पसार कर सोना—[ਟਾਂਗ ਪਸਾਰ ਕਰ ਸੋਨਾ] ਬੇਫ਼ਿਕਰੀ ਨਾਲ ਸੌਣਾ ਜਾਂ ਰਹਿਣਾ ।

टाँग लेना—[ਟਾਂਗ ਲੇਨਾ] ਚੱਕ ਲੈਣਾ; ਟੰਗ ਲੈਣਾ; ਕੁੱਤੇ ਦਾ ਕੱਟਣਾ ।

टाँग से टाँग बाँधकर बैठना—[ਟਾਂਗ ਸੇ ਟਾਂਗ ਬਾਂਧ ਕਰ ਬੈਠਨਾ] ਸਦਾ ਸਾਥ ਰਹਿਣਾ ।

टाँट के बाल उड़ना—[ਟਾਂਟ ਕੇ ਬਾਲ ਉੜਨਾ] ਖ਼ੂਬ ਮਾਰ ਪੈਣੀ; ਟਿੰਡ ਗੰਜੀ ਹੋਣੀ; ਕੁਝ ਹੀ ਕੋਲ ਨਾ ਰਹਿਣਾ ।

टाँय टाँय फिस होना—[ਟਾਂਯ ਟਾਂਯ ਫਿਸ ਹੋਨਾ] ਪਹਿਲੋਂ ਪਹਿਲ ਤਾਂ ਬੜੀ ਸ਼ਾਨ ਹੋਣੀ ਪਰ ਫਿਰ ਨਤੀਜਾ ਮਾੜਾ ਨਿਕਲਣਾ, ਫ਼ੇਲ੍ਹ ਹੋ ਜਾਣਾ, ਅੰਤ ਵਿਚ ਕੁਝ ਨ ਰਹਿਣਾ ।

टाट में पाट की बखिया करना—[ਟਾਟ ਮੇਂ ਪਾਟ ਕੀ ਬਖਿਯਾ ਕਰਨਾ] ਖ਼ਰਾਬ ਚੀਜ਼ ਵਿਚ ਵਧੀਆ ਸਜਾਵਟ ਕਰਨੀ ।

टाल करना—[ਟਾਲ ਕਰਨਾ] ਦੇਰ ਲਾਉਣਾ, ਢਿੱਗ ਲਾਉਣਾ ।

टाल-मटोल करना—[ਟਾਲ-ਮਟੋਲ ਕਰਨਾ] ਹੀਲਾ ਹਵਾਲਾ ਕਰਨਾ, ਫਾਲਮਟੋਲ ਕਰਨੀ; ਬਹਾਨੇ ਲਾਉਣੇ ।

टाला बाला बताना—[ਟਾਲਾ ਬਾਲਾ ਬਤਾਨਾ] ਬਹਿਕਾਉਣਾ, ਧੋਖਾ ਦੇਣਾ ।

टिगिर बिगिर करना—[ਟਿਗਿਰ ਬਿਗਿਰ ਕਰਨਾ] ਟਾਲ ਮਟੋਲ ਕਰਨੀ ।

टिप्पस अड़ना—[ਟਿੱਪਸ ਅੜਨਾ] ਸੁਆਰਥ ਸਿੱਧ ਹੋਣ ਦਾ ਹੀਲਾ ਬਣਨਾ, ਟਿੱਪਸ ਲੜਨੀ ।

टिर फिर करना—[ਟਿਰ ਫਿਰ ਕਰਨਾ] ਬਦਮਾਸ਼ੀ ਕਰਨੀ, ਤਿੜਫਿੜ ਕਰਨੀ ।

टिल्ला नवेसी करना—[ਟਿੱਲਾ ਨਵੇਸੀ ਕਰਨਾ] ਵਕਤ ਬਰਬਾਦ ਕਰਨਾ; ਖ਼ੁਸ਼ਾਮਦ ਕਰਨੀ; ਬਹਾਨਾ ਕਰਨਾ ।

टीका टिप्पणी करना—[ਟੀਕਾ ਟਿੱਪਣੀ ਕਰਨਾ] ਆਲੋਚਨਾ ਕਰਨੀ, ਟੀਕਾ-ਟਿੱਪਣੀ ਕਰਨੀ ।

टीप-टाप करना—[ਟੀਪ-ਟਾਪ ਕਰਨਾ] ਮਾੜਾ ਮੋਟਾ ਸੁਧਾਰ ਲੈਣਾ, ਟੀਪ-ਟਾਪ ਕਰਨੀ ।

टीमटाम रखना—[ਟੀਮਟਾਮ ਰਖਨਾ] ਬਣਾਉਟੀ ਸ਼ਾਨ-ਸ਼ੌਕਤ ਰੱਖਣੀ, ਵਿਅਰਥ ਠਾਠ ਦਿਖਾਉਣੀ, ਟੀਮਟਾਮ ਰੱਖਣੀ ।

टुंच भिड़ाना—[ਟੁੰਚ ਭਿੜਾਨਾ] ਘੱਟ ਧਨ ਨਾਲ ਕੰਮ-ਧੰਧਾ ਸ਼ੁਰੂ ਕਰਨਾ; ਥੋੜੇ ਜਿਹੇ ਰੁਪਏ ਨਾਲ ਜੂਆ ਖੇਡਣਾ ।

टुकड़ा तोड़कर जवाब देना—[ਟੁਕੜਾ ਤੋੜ ਕਰ ਜਵਾਬ ਦੇਨਾ] ਝੱਟ ਇਨਕਾਰ ਕਰ ਦੇਣਾ, ਸਾਫ਼ ਮੁੱਕਰ ਜਾਣਾ ।

टुकड़ा तोड़ना—[ਟੁਕੜਾ ਤੋੜਨਾ] ਦੂਜੇ ਦੇ ਸਹਾਰੇ ਰੋਜ਼ੀ ਕਮਾਉਣੀ ਜਾਂ ਚਲਾਉਣੀ, ਟੁਕੜੇ ਤੋੜਨੇ ।

टुकड़ा माँगना—(ਟੁਕੜਾ ਮਾਂਗਨਾ] ਭਿਛਿਆ ਮੰਗਣੀ, ਟੁੱਕ ਮੰਗਣਾ ।

टुकड़ा सा जवाब देना—[ਟੁਕੜਾ ਸਾ ਜਵਾਬ ਦੇਨਾ] ਨਿਰਸੰਕੋਚ ਉੱਤਰ ਦੇਣਾ; ਸਾਫ਼ ਇਨਕਾਰ ਕਰ ਦੇਣਾ ।

टुकड़े टुकड़े करना—[ਟੁਕੜੇ ਟੁਕੜੇ ਕਰਨਾ] ਨਸ਼ਟ-ਭ੍ਰਸ਼ਟ ਕਰਨਾ, ਟੁਕੜੇ-ਟੁਕੜੇ ਕਰਨੇ ।

टुकुर टुकुर ताकना—[ਟੁਕੁਰ ਟੁਕੁਰ ਤਾਕਨਾ] ਇਕ ਟਕ ਵੇਖਣਾ, ਬਿਨਾਂ ਪਲਕਾਂ ਝਮਕਾਏ ਤੱਕਣਾ; ਦੀਨਤਾ ਭਰੀ ਨਿਗਾਹ ਨਾਲ ਵੇਖਣਾ ।

टूटी बाँह गले पड़ना—[ਟੂਟੀ ਬਾਂਹ ਗਲੇ ਪੜਨਾ] ਕਿਸੇ ਅਸਮਰੱਥ ਜਾਂ ਦੀਨ ਵਿਅਕਤੀ ਦਾ ਖ਼ਰਚ ਆਪਣੇ ਸਿਰ ਲੈਣਾ, ਟੁੱਟੀ ਬਾਂਹ ਗਲ ਪੈਣੀ ।

टेंटुवा दबाना—[ਟੇਂਟੁਵਾ ਦਬਾਨਾ] ਗਲ ਨੱਪਣਾ, ਗਲ ਦਬਾਉਣਾ, ਸੰਘੀ ਘੁੱਟਣੀ ।

टें टें करना—[ਟੇਂ ਟੇਂ ਕਰਨਾ] ਬਕਵਾਸ ਕਰਨੀ, ਵਾਧੂ ਬੋਲਣਾ, ਟੈਂ ਟੈਂ ਕਰਨੀ ।

टेक गहना—[ਟੇਕ ਗਹਨਾ] ਜ਼ਿੱਦ ਕਰਨੀ; ਪ੍ਰਤਿੱਗਿਆ ਕਰਨੀ, ਟੇਕ ਲੈਣੀ ।

टेढ़की लेना—[ਟੇੜ੍ਹਕੀ ਲੇਨਾ] ਸ਼ਰਾਰਤ ਕਰਨੀ, ਇੱਲਤ ਕਰਨੀ ।

टेढ़ी उंगली से घी निकालना—[ਟੇੜ੍ਹੀ ਉਂਗਲੀ ਸੇ ਘੀ ਨਿਕਾਲਨਾ] ਲੋੜ ਅਨੁਸਾਰ ਵਿਵਹਾਰ ਕਰਨਾ; ਚਾਲਬਾਜ਼ੀ ਨਾਲ ਕੰਮ ਕੱਢਣਾ, ਟੇਢੀ ਉਂਗਲ ਘਿਉ ਕੱਢਣਾ ।

टेढ़ी आँख से देखना—[ਟੇੜ੍ਹੀ ਆਂਖ ਸੇ ਦੇਖਨਾ] ਦਵੈਖ ਰੱਖਣਾ, ਈਰਖਾ ਕਰਨੀ, ਟੇਢੀ ਅੱਖ ਨਾਲ ਝਾਕਣਾ ।

टेढ़े टेढ़े चलना—[ਟੇੜ੍ਹੇ ਟੇੜ੍ਹੇ ਚਲਨਾ] ਗਰਬ-ਗੁਮਾਨ ਕਰਨਾ, ਟੇਢੇ ਟੇਢੇ ਤੁਰਨਾ ।

टेनी मारना—[ਟੇਨੀ ਮਾਰਨਾ] ਡੰਡੀ ਮਾਰਨੀ, ਤੱਕੜੀ ਨਾਲ ਘੱਟ-ਵੱਧ ਤੋਲਣਾ ।

टोकरे पर हाथ रहना—[ਟੋਕਰੇ ਪਰ ਹਾਥ ਰਹਨਾ] ਭਰਮ ਬਣਿਆ ਰਹਿਣਾ, ਵਿੱਥ ਬਣੀ ਰਹਿਣੀ, ਪਰਦਾ ਨਾ ਖੁਲ੍ਹਣਾ ।

टोटा पड़ना—[ਟੋਟਾ ਪੜਨਾ] ਨੁਕਸਾਨ ਉਠਾਉਣਾ, ਟੋਟਾ ਪੈਣਾ।

टोटा भरना—[ਟੋਟਾ ਭਰਨਾ] ਹਾਨੀ ਪੂਰੀ ਕਰਨੀ, ਟੋਟਾ ਭਰਨਾ।

टोपी पैर पर रखना—[ਟੋਪੀ ਪੈਰ ਪਰ ਰਖਨਾ] ਅਸਮਰੱਥਤਾ ਜਾਂ ਅਧੀਨਗੀ ਪ੍ਰਗਟਾਉਣੀ, ਟੋਪੀ ਜਾਂ ਪੱਗ ਪੈਰਾਂ ਤੇ ਰੱਖਣੀ।

टोह में रहना—[ਟੋਹ ਮੇਂ ਰਹਨਾ] ਖੋਜ ਵਿਚ ਰਹਿਣਾ, ਟੋਹ ਰੱਖਣੀ।

टोह लगाना—[ਟੋਹ ਲਗਾਨਾ] ਪਤਾ ਲਾਉਣਾ, ਖੋਜ ਕਰਨੀ, ਟੋਹ ਕਰਨੀ।

ठंडा करना—[ਠੰਡਾ ਕਰਨਾ] ਅੱਗ ਬੁਝਾਉਣੀ; ਪ੍ਰਵਾਹ ਕਰਨਾ, ਪਾਣੀ 'ਚ ਵਹਾਉਣਾ; ਸ਼ਾਂਤ ਕਰਨਾ, ਕ੍ਰੋਧ ਦੂਰ ਕਰਨਾ, ਠੰਢਾ ਕਰਨਾ; ਧੀਰਜ ਦੇਣਾ; ਹਰਾਉਣਾ, ਉਤਸ਼ਾਹ ਖ਼ਤਮ ਕਰਨਾ, ਜੋਸ਼ ਮੱਠਾ ਪਾਉਣਾ।

ठंडा पड़ जाना—[ਠੰਡਾ ਪੜ ਜਾਨਾ] ਮਰ ਜਾਣਾ, ਠੰਢਿਆਂ ਪੈ ਜਾਣਾ; ਹਿੰਮਤ ਹਾਰ ਬਹਿਣਾ; ਗੁੱਸਾ ਸ਼ਾਂਤ ਹੋਣਾ; (ਵਪਾਰ ਵਿਚ) ਮੰਦਾ ਹੋਣਾ।

ठंडा रहना—[ਠੰਡਾ ਰਹਨਾ] ਖ਼ੁਸ਼ ਰਹਿਣਾ, ਸੰਤੁਸ਼ਟ ਰਹਿਣਾ; ਉਦਾਸ ਜਾਂ ਬੇਰੌਣਕ ਰਹਿਣਾ।

ठकुर सुहाती कहना—[ਠਕੁਰ ਸੁਹਾਤੀ ਕਹਨਾ] ਚਾਪਲੂਸੀ ਭਰੀਆਂ ਗੱਲਾਂ ਕਰਨੀਆਂ।

ठगमूरी खाना—[ਠਗਮੂਰੀ ਖਾਨਾ] ਹੋਸ਼-ਹਵਾਸ ਨਾ ਰਹਿਣੇ, ਠੱਗਿਆ ਜਿਹਾ ਜਾਣਾ, ਠੱਗੀ ਖਾਣੀ।

ठग विद्या खेलना—[ਠਗ ਵਿਦ੍ਯਾ ਖੇਲਨਾ] ਛੱਲ-ਕਪਟ ਕਰਨਾ, ਠੱਗੀ ਕਰਨੀ।

ठगा सा रह जाना—[ਠਗਾ ਸਾ ਰਹ ਜਾਨਾ] ਹੈਰਾਨ ਰਹਿ ਜਾਣਾ, ਬੁਚੱਕਾ ਲੱਗਣਾ, ਹੱਥਾਂ ਦੇ ਤੋਤੇ ਉੱਡ ਜਾਣੇ।

ठट्ठे में उड़ाना—[ਠੱਠੇ ਮੇਂ ਉੜਾਨਾ] ਮਖ਼ੌਲ 'ਚ ਉਡਾਉਣਾ, ਕੁਝ ਵੀ ਮਹੱਤਤਾ ਨਾ ਦੇਣੀ।

ठठरी होना—[ਠਠਰੀ ਹੋਨਾ] ਬਹੁਤ ਕਮਜ਼ੋਰ ਹੋਣਾ, ਹੱਡੀਆਂ ਦਾ ਢਾਂਚਾ ਹੋਣਾ।

ठठेरे ठठेरे बदलाई होना—[ਠਠੇਰੇ ਠਠੇਰੇ ਬਦਲਾਈ ਹੋਨਾ] ਇਕੋ ਜਿਹੇ ਦੋ ਵਿਅਕਤੀਆਂ ਦਾ ਇਕ-ਦੂਜੇ ਨੂੰ ਠੱਗਣਾ, ਲੰਡੇ ਨੂੰ ਖੁੰਡਾ ਟੱਕਰਨਾ, ਚੋਰ ਨੂੰ ਮੋਰ ਪੈਣਾ।

ठन ठन गोपाल—[ਠਨ ਠਨ ਗੋਪਾਲ] ਨਿਰਧਨ, ਕੰਗਾਲ, ਠਨ ਠਨ ਗੋਪਾਲ; ਮੂਰਖ।

ठसक दिखाना—[ਠਸਕ ਦਿਖਾਨਾ] ਸ਼ਾਨ ਵਿਖਾਉਣੀ, ਨਾਜ਼-ਨਖ਼ਰਾ ਵਿਖਾਉਣਾ।

ठसाठस भरना—[ਠਸਾਠਸ ਭਰਨਾ] ਬਹੁਤ ਭੀੜ ਹੋਣੀ, ਨੱਕੋਨੱਕ ਭਰਨਾ, ਖ਼ੂਬ ਭਰਨਾ।

ठह ठह कर बोलना—[ਠਹ ਠਹ ਕਰ ਬੋਲਨਾ] ਗੰਭੀਰਤਾ ਜਾਂ ਬਣਾਵਟ ਨਾਲ ਬੋਲਣਾ, ਠਹਿ ਠਹਿ ਕੇ ਬੋਲਣਾ।

ठाट बाँधना—[ਠਾਟ ਬਾਂਧਨਾ] ਹਮਲੇ ਲਈ ਤਿਆਰ ਹੋਣਾ; ਰੋਹਬ ਦਰਸਾਉਣਾ; ਠਾਠ ਬੰਨ੍ਹਣੇ।

ठाला बताना—[ਠਾਲਾ ਬਤਾਨਾ] ਬਿਨਾ ਕੁਝ ਦਿੱਤੇ-ਲਿੱਤੇ ਟਰਕਾਉਣਾ।

ठिकाना कर देना—[ਠਿਕਾਨਾ ਕਰ ਦੇਨਾ] ਠਹਿਰਾਉਣਾ, ਰਹਿਣ ਲਈ ਥਾਂ ਦੇਣੀ ਜਾਂ ਦਿਲਾਉਣੀ; ਵਿਆਹ ਦੇਣਾ; ਨੌਕਰੀ ਲੁਆਉਣੀ।

ठिकाने आना—[ਠਿਕਾਨੇ ਆਨਾ] ਅਸਲੀ ਗੱਲ ਤੇ ਆਉਣਾ, ਨੁਕਤੇ ਤੇ ਆਉਣਾ; ਠੀਕ-ਸਮਝਣਾ; ਮਨ ਭਾਉਂਦੇ ਸਥਾਨ ਤੇ ਪੁੱਜਣਾ।

ठिकाने की बात—[ਠਿਕਾਨੇ ਕੀ ਬਾਤ] ਸਮਝਦਾਰੀ ਦੀ ਗੱਲ, ਕੰਮ ਦੀ ਗੱਲ, ਟਿਕਾਣੇ ਦੀ ਗੱਲ।

ठिकाने लगा देना—[ਠਿਕਾਨੇ ਲਗਾ ਦੇਨਾ] ਮਾਰ ਦੇਣਾ, ਸਮਾਪਤ ਕਰ ਦੇਣਾ; ਲੁਕਾ ਦੇਣਾ, ਲੁਕੋ ਦੇਣਾ; ਰੋਜ਼ੀ ਦਾ ਪ੍ਰਬੰਧ ਕਰ ਦੇਣਾ; ਵਿਆਹ ਦੇਣਾ; ਥਾਂ ਤੇ ਪੁਚਾ ਦੇਣਾ, ਟਿਕਾਣੇ ਲਾਉਣਾ।

ठीक करना—[ਠੀਕ ਕਰਨਾ] ਕੋਈ ਕਲ-ਮਸ਼ੀਨ ਆਦਿ ਦਰੁਸਤ ਕਰਨੀ, ਸੁਆਰਨੀ; ਸਜ਼ਾ ਦੇ ਕੇ ਸੁਧਾਰਨਾ; ਪਰੇਸ਼ਾਨ ਕਰਕੇ ਬੁਰੀ ਹਾਲਤ ਨੂੰ ਪੁਚਾ ਦੇਣਾ।

ठीकरा फोड़ना—[ਠੀਕਰਾ ਫੋੜਨਾ] ਕਲੰਕ ਲਗਾਉਣਾ; ਦੋਸ਼ ਲਗਣਾ।

ठीकरे चुनना—[ਠੀਕਰੇ ਚੁਨਨਾ] ਵਾਧੂ ਸਮਾਂ ਗੁਆਉਣਾ।

ठीकरे पकवाना—[ਠੀਕਰੇ ਪਕਵਾਨਾ] ਮਾਲ-ਅਸਬਾਬ ਤੀਕ ਵਿਕਵਾ ਦੇਣਾ, ਕੱਖ ਵੀ ਨਾ ਰਹਿਣ ਦੇਣਾ।

ठीका लेना—[ਠੀਕਾ ਲੇਨਾ] ਜ਼ਿੰਮਾ ਲੈਣਾ, ਠੇਕਾ ਲੈਣਾ।

ठीहा होना—[ਠੀਹਾ ਹੋਨਾ] ਅੱਡਾ ਹੋਣਾ, ਠੀਹਾ ਬਣਨਾ।

ठेंगा दिखाना—[ਠੇਂਗਾ ਦਿਖਾਨਾ] ਅੰਗੂਠਾ ਵਿਖਾਉਣਾ, ਠੋਸਾ ਵਿਖਾਉਣਾ; ਚਿੜਾਉਣਾ, ਛੇੜਨਾ ; ਇਨਕਾਰ ਕਰ ਦੇਣਾ।

ठेंगा बजना—[ਠੇਂਗਾ ਬਜਨਾ] ਮਾਰ-ਕੁੱਟ ਹੋਣੀ, ਡਾਂਗ ਖੜਕਣੀ; ਜਤਨ ਅਸਫਲ ਹੋਣੇ।

ठेका भरना—[ਠੇਕਾ ਭਰਨਾ] ਘੋੜੇ ਦਾ ਉੱਛਲ-ਕੁੱਦ ਕਰਨਾ; ਬਿਰਹੋਂ ਆਦਿ ਵਿਚ ਗਾਉਣਾ।

ठेस लगना—[ਠੇਸ ਲਗਨਾ] ਮਾਨਸਕ ਜਾਂ ਸਰੀਰਕ ਧੱਕਾ ਲੱਗਣਾ, ਸਦਮਾ ਪਹੁੰਚਣਾ, ਠੇਸ ਲੱਗਣੀ।

ठोंकना बजाना—[ਠੋਂਕਨਾ ਬਜਾਨਾ] ਵੇਖਣਾ, ਸੁਣਨਾ, ਜਾਚਣਾ, ਠੋਕ-ਵਜਾਉਣਾ।

ठोकर उठाना—[ਠੋਕਰ ਉਠਾਨਾ] ਕਸ਼ਟ ਸਹਿਣਾ, ਨੁਕਸਾਨ ਉਠਾਉਣਾ।

ठोकर खाते फिरना—[ਠੋਕਰ ਖਾਤੇ ਫਿਰਨਾ] ਇਧਰ ਉੱਧਰ ਮਾਰੇ ਮਾਰੇ ਫਿਰਨਾ, ਠੋਕਰ ਖਾਂਦੇ ਫਿਰਨਾ।

ठोकर खाना—[ਠੋਕਰ ਖਾਨਾ] ਨੁਕਸਾਨ ਸਹਿਣਾ; ਚੋਟ ਲੱਗਣੀ; ਰੋਜ਼ੀ ਖ਼ਾਤਿਰ ਮਾਰੇ ਮਾਰੇ ਫਿਰਨਾ; ਧੋਖੇ 'ਚ ਆਉਣਾ।

ठोकर लगना—[ਠੋਕਰ ਲਗਨਾ] ਹਾਨੀ ਹੋਣੀ; ਠੇਸ ਲੱਗਣੀ; ਪੈਰ ਦਾ ਜ਼ੋਰ ਨਾਲ ਵੱਜਣਾ ਜਾਂ ਟਕਰਾਉਣਾ, ਠੋਕਰ ਲੱਗਣੀ।

ठोड़ी पकड़नी—[ਠੋੜੀ ਪਕੜਨੀ] ਪਿਆਰ ਕਰਨਾ, ਠੋਡੀ ਫੜਨੀ; ਖ਼ੁਸ਼ਾਮਦ ਕਰ ਕੇ ਮਨਾਉਣਾ; ਮਧੁਰ ਸ਼ਬਦਾਂ ਨਾਲ ਗੁੱਸਾ ਦੂਰ ਕਰਨਾ।

ठोसा दिखाना—[ਠੋਸਾ ਦਿਖਾਨਾ] ਆਸ ਦੇ ਕੇ ਮੌਕੇ ਤੇ ਨਿਰਾਸ ਕਰ ਦੇਣਾ, ਠੋਸਾ ਦਿਖਾਉਣਾ; ਚਿੜਾਉਣਾ।

ठौर ठौर तोड़ देना—[ਠੌਰ ਠੌਰ ਤੋੜ ਦੇਨਾ] ਮਾਰ ਮਾਰ ਕੇ ਹੱਡ ਭੰਨ ਦੇਣੇ, ਬਹੁਤ ਜ਼ਿਆਦਾ ਸੱਟਾਂ ਮਾਰਨੀਆਂ।

ठौर रहना—[ਠੌਰ ਰਹਨਾ] ਮਾਰਿਆ ਜਾਣਾ; ਜਿੱਥੇ ਹੋਵੇ ਉੱਥੇ ਰਹਿ ਜਾਣਾ।

डंक मारना—[ਡੰਕ ਮਾਰਨਾ] ਬਿੱਛੂ ਆਦਿ ਦਾ ਕੱਟਣਾ; ਕੌੜੇ ਬਚਨ ਬੋਲਣੇ, ਡੰਗ ਮਾਰਨਾ, ਵਿਅੰਗ ਕਰਨਾ।

डंका बजना—[ਡੰਕਾ ਬਜਨਾ] ਰਾਜ ਹੋਣਾ; ਰੋਹਬ ਜਾਂ ਦਬਦਬਾ ਪੈਣਾ, ਡੰਕਾ ਵੱਜਣਾ।

डंके की चोट पर—[ਡੰਕੇ ਕੀ ਚੋਟ ਪਰ] ਡੰਕਾ ਵਜਾ ਕੇ, ਸਭ ਨੂੰ ਸੁਣਾ ਕੇ, ਡੰਕੇ ਦੀ ਚੋਟ ਤੇ।

डंडा बजाते फिरना—[ਡੰਡਾ ਬਜਾਤੇ ਫਿਰਨਾ] ਐਵੇਂ ਘੁੰਮਣਾ, ਡੰਡੇ ਵਜਾਉਂਦੇ ਫਿਰਨਾ।

डंडी मारना—[ਡੰਡਾ ਮਾਰਨਾ] ਘੱਟ ਤੋਲਣਾ, ਡੰਡੀ ਮਾਰਨੀ।

डकार जाना—[ਡਕਾਰ ਜਾਨਾ] ਰਕਮ ਦੱਬ ਲੈਣੀ; ਖਾ ਜਾਣਾ; ਡਕਾਰ ਮਾਰ ਜਾਣੀ।

डकार न लेना—[ਡਕਾਰ ਨ ਲੇਨਾ] ਧਨ ਲੈ ਕੇ ਨਾ ਦੇਣਾ, ਕੋਈ ਕੰਮ ਕਰ ਕੇ ਨਾ ਦੱਸਣਾ, ਸੂਹ ਨਾ ਕੱਢਣੀ।

डगर बताना—[ਡਗਰ ਬਤਾਨਾ] ਜੁਗਤ ਦੱਸਣੀ; ਰਾਹ ਦੱਸਣੀ; ਸਿੱਖਿਆ ਦੇਣੀ।

डपोर संख होना—[ਡਪੋਰ ਸੰਖ ਹੋਨਾ] ਗੱਪੀ ਹੋਣਾ, ਸ਼ੇਖ਼ੀਮਾਰ ਬਣਨਾ।

डाँगर घसीटना—[ਡਾਂਗਰ ਘਸੀਟਨਾ] ਅਪਵਿੱਤਰ ਕੰਮ ਕਰਨਾ; ਮੁਰਦਾ ਜਾਨਵਰਾਂ ਨੂੰ ਘਸੀਟ ਕੇ ਲੈ ਜਾਣਾ।

डाँवाडोल करना—[ਡਾਂਵਾਡੋਲ ਕਰਨਾ] ਪਰੇਸ਼ਾਨ ਕਰਨਾ; ਅਨਿਸ਼ਚਿਤ ਕਰ ਦੇਣਾ, ਹਿਲਾ ਦੇਣਾ, ਡਾਂਵਾਂਡੋਲ ਕਰਨਾ।

डाक लगना—[ਡਾਕ ਲਗਨਾ] ਲਗਾਤਾਰ ਕੈ ਹੋਣੀ; ਚਿੱਠੀਆਂ ਆਦਿ ਦਾ ਆਉਣਾ-ਜਾਣਾ।

डाढ़ गरम होना—[ਡਾੜ੍ਹ ਗਰਮ ਹੋਨਾ] ਰਿਸ਼ਵਤ ਮਿਲਣੀ; ਤਾਜ਼ਾ ਭੋਜਨ ਮਿਲਣਾ, ਜਾੜ੍ਹ ਗਰਮ ਹੋਣੀ।

डाली देना—[ਡਾਲੀ ਦੇਨਾ] ਕਿਸੇ ਅਧਿਕਾਰੀ ਨੂੰ ਮੇਵੇ, ਫਲ ਤੇ ਰੁਪਏ ਆਦਿ ਭੇਟਾ ਵੱਜੋਂ ਦੇਵੇ, ਡਾਲੀ ਦੇਣੀ।

डींग मारना—[ਡੀਂਗ ਮਾਰਨਾ] ਵਧ ਚੜ੍ਹ ਕੇ ਗੱਲਾਂ ਕਰਨੀਆਂ, ਡੀਂਗ ਮਾਰਨੀ, ਸ਼ੇਖ਼ੀ ਮਾਰਨੀ।

डूब जाना—[ਡੂਬ ਜਾਨਾ] ਮਾਰਿਆ ਜਾਣਾ, ਡੁੱਬ ਜਾਣਾ; ਗ਼ਾਇਬ ਹੋ ਜਾਣਾ; ਪ੍ਰਤਿਸ਼ਠਾ ਨਾ ਰਹਿਣੀ, ਇੱਜ਼ਤ ਡੁਬਣੀ; ਕੁਝ ਵੀ ਨਾ ਕਰ ਸਕਣਾ।

डूबता-उतराता रहना—[ਡੂਬਤਾ-ਉਤਰਾਤਾ ਰਹਨਾ] ਸੋਚ-ਵਿਚਾਰ ਵਿਚ ਮਗਨ ਰਹਿਣਾ।

डूबती नैया पार लगाना—[ਡੂਬਤੀ ਨੈਯਾ ਪਾਰ ਲਗਾਨਾ] ਆਫ਼ਤ ਜਾਂ ਕਸ਼ਟ ਤੋਂ ਬਚਾਉਣਾ, ਡੁੱਬਦੀ ਬੇੜੀ ਪਾਰ ਲਾਉਣੀ।

डूबते को तिनके का सहारा—[ਡੂਬਤੇ ਕੋ ਤਿਨਕੇ ਕਾ ਸਹਾਰਾ] ਕਸ਼ਟ 'ਚ ਪਏ ਵਿਅਕਤੀ ਨੂੰ ਥੋੜੀ ਜਿਹੀ ਮਦਦ, ਡੁੱਬਦੇ ਨੂੰ ਤੀਲੇ ਦਾ ਸਹਾਰਾ।

डेढ़ ईंट की मस्जिद जुदा बनाना—[ਡੇੜ੍ਹ ਈਂਟ ਦੀ ਮਸ੍ਜਿਦ ਜੁਦਾ ਬਨਾਨਾ] ਆਪੋ ਵਿਚ ਫੁੱਟ ਰੱਖਣੀ, ਕੁਝ ਇਟਾਂ ਦੀ ਵੱਖਰੀ ਮਸਜਿਦ ਉਸਾਰਨੀ, ਮੱਤ ਭੇਦ ਰੱਖਣਾ।

डेढ़ चावल की खिचड़ी अलग पकाना—[ਡੇੜ੍ਹ ਚਾਵਲ ਕੀ ਖਿਚੜੀ ਅਲਗ ਪਕਾਨਾ] ਆਪਣੀ ਰਾਏ ਅੱਡਰੀ ਰੱਖਣੀ।

डेढ़ चुल्लू लोहू पीना—[ਡੇੜ੍ਹ ਚੁਲ੍ਲੂ ਲੋਹੂ ਪੀਨਾ] ਜਾਨ ਲੈ ਲੈਣੀ।

डोर लगना—[ਡੋਰ ਲਗਨਾ] ਮੁਹੱਬਤ ਹੋਣੀ, ਪਿਆਰ ਪੈਣਾ।

डोरा डालना—[ਡੋਰਾ ਡਾਲਨਾ] ਆਪਣੇ ਪਿਆਰ 'ਚ ਫਸਾਉਣਾ।

डौल पर लाना—[ਡੌਲ ਪਰ ਲਾਨਾ] ਆਪਣਾ ਕੰਮ ਕੱਢਣ ਯੋਗ ਬਣਾਉਣਾ, ਸੂਤ ਜਾਂ ਲੋਟ ਲਿਆਉਣਾ; ਕਾਂਟ-ਛਾਂਟ ਕਰਕੇ ਠੀਕ ਕਰਨਾ।

ड्योढ़ी का खुलना—[ਡ੍ਯੋੜ੍ਹੀ ਕਾ ਖੁਲ੍ਨਾ] ਰਾਜ-ਦਰਬਾਰ ਵਿਚ ਆਉਣ-ਜਾਣ ਦੀ ਇਜਾਜ਼ਤ ਮਿਲਣੀ।

ढंग का होना—[ਢੰਗ ਕਾ ਹੋਨਾ] ਠੀਕ ਹੋਣਾ, ਢੰਗ-ਸਿਰ ਹੋਣਾ; ਵਿਵਹਾਰਕ ਹੋਣਾ; ਸੁੰਦਰ ਹੋਣਾ, ਢੰਗ ਦਾ ਹੋਣਾ।

ढंग से बर्तना—[ਢੰਗ ਸੇ ਬਰ੍ਤਨਾ] ਕਿਫ਼ਾਇਤ ਨਾਲ ਕੰਮ ਲੈਣਾ, ਧਨ ਨੂੰ ਧਿਆਨ ਨਾਲ ਖ਼ਰਚ ਕਰਨਾ, ਕਿਸੇ ਢੰਗ ਨਾਲ ਵਰਤੋਂ ਕਰਨੀ; ਚੰਗੀ ਤਰ੍ਹਾਂ ਵਿਵਹਾਰ ਕਰਨਾ।

ढई देना—[ਢਈ ਦੇਨਾ] ਭੋਜਨ ਕਰਨ ਲਈ ਢੀਠ ਬਣਕੇ ਕਿਸੇ ਕੋਲ ਜਾ ਬਹਿਣਾ।

ढकोसला होना—[ਢਕੋਸਲਾ ਹੋਨਾ] ਉੱਪਰੀ ਬਣਾਵਟ ਹੋਣੀ, ਢਕੋਂਸਲਾ ਹੋਣਾ।

ढचर बांधना—[ਢਚਰ ਬਾਂਧਨਾ] ਬਹੁਤ ਅਡੰਬਰ ਖਿਲਾਰੀ ਰੱਖਣਾ।

ढड्ढू का पाड़ा होना—[ਢੱਡੂ ਕਾ ਪਾੜਾ ਹੋਨਾ] ਉਮਰ ਵਿਚ ਕਾਫ਼ੀ ਵੱਡੇ ਹੋਣਾ।

ढलती फिरती छाया—[ਢਲਤੀ ਫਿਰਤੀ ਛਾਯਾ] ਅਜਿਹੀ ਚੀਜ਼ ਜੋ ਛਾਂ ਵਾਂਗ ਅਸਥਾਈ ਹੋਵੇ, ਢਲਦੀ-ਫਿਰਦੀ ਛਾਂ, ਢਲਦਾ ਪਰਛਾਵਾਂ।

ढाई दिन की बादशाहत होना—[ਢਾਈ ਦਿਨ ਕੀ ਬਾਦਸ਼ਾਹਤ ਹੋਨਾ] ਥੋੜ੍ਹੇ ਸਮੇਂ ਲਈ ਅਧਿਕਾਰ ਮਿਲਣਾ, ਢਾਈ ਦਿਨਾਂ ਦੀ ਬਾਦਸ਼ਾਹਤ ਮਿਲਣੀ।

ढाक के तीन पात होना—[ਢਾਕ ਕੇ ਤੀਨ ਪਾਤ ਹੋਨਾ] ਥੋੜ੍ਹਾ ਜਿਹਾ ਪਰਿਵਾਰ ਹੋਣਾ; ਸਦਾ ਗ਼ਰੀਬੀ ਰਹਿਣੀ; ਸਦਾ ਓਹੀ ਹਾਲ ਰਹਿਣਾ, ਓਹੀ ਢਾਕ ਦੇ ਤਿੰਨ ਪੱਤ ਹੋਣੇ।

ढील देना—[ਢੀਲ ਦੇਨਾ] ਆਜ਼ਾਦ ਛੱਡ ਦੇਣਾ, ਢਿੱਲ ਕਰਨੀ, ਢਿੱਲ ਦੇਣੀ।

ढीला पड़ जाना—[ਢੀਲਾ ਪੜ ਜਾਨਾ] ਸੁਸਤ ਹੋ ਜਾਣਾ; ਨਰਮ ਹੋਣਾ; ਉਤਸ਼ਾਹ-ਹੀਨ ਹੋਣਾ।

ढेर करना—[ਢੇਰ ਕਰਨਾ] ਮਾਰ ਕੇ ਡਿਗਾ ਦੇਣਾ, ਢੇਰ ਕਰਨਾ।

तंग आना—[ਤੰਗ ਆਨਾ] ਘਬਰਾ ਜਾਣਾ, ਤੰਗ ਆ ਜਾਣਾ।

तंग हाथ होना—[ਤੰਗ ਹਾਥ ਹੋਨਾ] ਹੱਥ 'ਚ ਪੈਸੇ ਨਾ ਰਹਿਣੇ, ਹੱਥੋਂ ਤੰਗ ਹੋਣਾ।

तंग हाल होना—[ਤੰਗ ਹਾਲ ਹੋਨਾ] ਹੱਥੋਂ ਤੰਗ ਹੋਣਾ; ਮੰਦਹਾਲੀ ਹੋਣੀ; ਬੀਮਾਰੀ ਪੈਣੀ।

तंत निकालना—[ਤੰਤ ਨਿਕਾਲਨਾ] ਅਸਲੀਅਤ ਮਲੂਮ ਕਰਨੀ; ਮਤਲਬ ਸਮਝਣਾ, ਤੰਤ ਕੱਢਣਾ।

तक़दीर का मुंह फेर लेना—[ਤਕ਼ਦੀਰ ਕਾ ਮੁੰਹ ਫੇਰ ਲੇਨਾ] ਭੈੜਾ ਸਮਾਂ ਆਉਣਾ, ਤਕਦੀਰ ਬੁਰੀ ਹੋਣੀ, ਕਿਸਮਤ ਦਾ ਮੂੰਹ ਮੋੜ ਲੈਣਾ।

तक़दीर लड़ना—[ਤਕ਼ਦੀਰ ਲੜਨਾ] ਕਿਸਮਤ ਨਾਲ ਫ਼ਤਹਿ ਮਿਲਣੀ, ਭਾਗ ਲੜਣੇ, ਕਿਸਮਤ ਲੜਨੀ।

तकले से बल निकालना—[ਤਕਲੇ ਸੇ ਬਲ ਨਿਕਲਨਾ] ਸਾਰੀ ਸ਼ੇਖ਼ੀ ਕੱਢ ਦੇਣੀ, ਦਰੁਸਤ ਕਰ ਦੇਣਾ, ਸੁਆਰ ਦੇਣਾ, ਤਕਲੇ ਨਾਲ ਵਲ ਕੱਢਣੇ।

तकल्लुफ़ करना—[ਤਕਲੁੱਫ਼ ਕਰਨਾ] ਵਾਧੂ ਸ਼ਿਸ਼ਟਾਚਾਰ ਦਰਸਾਉਣਾ, ਐਵੇਂ ਤਕਲੁੱਫ਼ ਵਿਚ ਪੈਣਾ।

तकिया कलाम होना—[ਤਕਿਯਾ ਕਲਾਮ ਹੋਨਾ] ਗੱਲ-ਗੱਲ ਵਿਚ ਉਸੇ ਸ਼ਬਦ ਜਾਂ ਸ਼ਬਦਾਂ ਨੂੰ ਕਹਿਣ ਦੀ ਆਦਤ ਹੋਣੀ, ਤਕੀਆ ਕਲਾਮ ਹੋਣਾ।

तख़्त का तख़्ता होना—[ਤਖ਼ਤ ਕਾ ਤਖ਼ਤਾ ਹੋਨਾ] ਰਾਜ-ਪਾਟ ਦਾ ਨਾਸ਼ ਹੋਣਾ, ਬਾਦਸ਼ਾਹੀ ਮੁੱਕਣੀ, ਤਖ਼ਤ ਦੀ ਥਾਂ ਤਖ਼ਤਾ ਹੋਣਾ।

तबीयत आना—[ਤਬੀਯਤ ਆਨਾ] ਪ੍ਰੇਮ ਹੋਣਾ; ਤਬੀਅਤ ਆਉਣੀ; ਲੈਣ ਜਾਂ ਪ੍ਰਾਪਤ ਕਰਣ ਦੀ ਖ਼ਾਹਿਸ਼ ਹੋਣਾ।

तबीयत ख़राब होना—[ਤਬੀਯਤ ਖ਼ਰਾਬ ਹੋਨਾ] ਬੀਮਾਰ ਹੋਣਾ, ਰੋਗੀ ਹੋਣਾ; ਦਿਲ ਖ਼ਰਾਬ ਹੋਣਾ, ਕੈ ਆਉਣ ਨੂੰ ਹੋਣੀ।

तबीयत भरना—[ਤਬੀਯਤ ਭਰਨਾ] ਸੰਤੋਸ਼ ਹੋਣਾ, ਰੱਜ ਆਉਣਾ, ਤਬੀਅਤ ਭਰਨੀ; ਮਨ ਭਰਨਾ, ਦਿਲ ਅੱਕਣਾ।

तमाम होना—[ਤਮਾਮ ਹੋਨਾ] ਮਰ ਜਾਣਾ; ਸਮਾਪਤ ਹੋਣਾ, ਨਿੱਬੜਨਾ।

तरद्दुद में पड़ना—[ਤਰਦੂਦ ਮੇਂ ਪੜਨਾ] ਚਿੰਤਾ 'ਚ ਪੈਣ, ਫ਼ਿਕਰ ਜਾਂ ਪਰੇਸ਼ਾਨੀ ਹਣੀ।

तरफ़दारी करना—[ਤਰਫਦਾਰੀ ਕਰਨਾ] ਪੱਖ ਲੈਣਾ, ਪੱਖ ਪੂਰਨਾ, ਤਰਫਦਾਰੀ ਕਰਨਾ।

तरह देना—[ਤਰਹ ਦੇਨਾ] ਖ਼ਿਆਲ ਨਾ ਕਰਨਾ; ਟਾਲਮਟੋਲ ਕਰਨੀ; ਪੂਰਤੀ ਲਈ ਸਮੱਸਿਆ ਦੇਣਾ (ਛੰਦ-ਬੰਦੀ ਵਿਚ)।

तराज़ू हो जाना—[ਤਰਾਜ਼ੂ ਹੋ ਜਾਨਾ] ਦੋ ਤਾਕਤਾਂ ਦਾ ਐਨ ਇਕੋਜਿੱਕਾ ਹੋਣਾ; ਤਾਰ ਦਾ ਸਰੀਰ 'ਚ ਘੁਸਕੇ ਆਰ ਪਾਰ ਹੋ ਜਾਣਾ।

तरे बैठना—[ਤਰੇ ਬੈਠਨਾ] ਕਿਸੇ ਨੂੰ ਪਤੀ ਬਣਾ ਲੈਣਾ, ਕਿਸੇ ਦੇ ਜਾ ਬੈਠਣਾ।

तलछूं मलछूं करना—[ਤਲਛੂੰ ਮਲਛੂੰ ਕਰਨਾ] ਚੁਲਬੁਲਾਪਣ ਦਿਖਾਉਣਾ।

तलब करना—[ਤਲਬ ਕਰਨਾ] ਪੇਸ਼ ਕਰਨਾ, ਸੱਦ ਲੈਣਾ; ਮੰਗਣਾ ਜਾਂ ਮੰਗਾਉਣਾ।

तलवार का खेत—[ਤਲਵਾਰ ਕਾ ਖੇਤ] ਯੁੱਧ ਦਾ ਮੈਦਾਨ, ਰਣਭੂਮੀ।

तलवार के घाट उतारना—[ਤਲਵਾਰ ਕੇ ਘਾਟ ਉਤਾਰਨਾ] ਤਲਵਾਰ ਨਾਲ ਮਾਰਨਾ, ਤਲਵਾਰ ਦੇ ਘਾਟ ਉਤਾਰਨਾ।

तलवार तोलना—[ਤਲਵਾਰ ਤੋਲਨਾ] ਪੂਰਾ ਵਾਰ ਕਰਨ ਲਈ ਤਲਵਾਰ ਨੂੰ ਚੰਗੀ ਤਰ੍ਹਾਂ ਸੰਭਾਲਣਾ।

तलवे चाटना—[ਤਲਵੇ ਚਾਟਨਾ] ਚਾਪਲੂਸੀ ਕਰਨੀ, ਤਲੀਆਂ ਝੱਸਣੀਆਂ।

तलवे धो धो कर पीना—[ਤਲਵੇ ਧੋ ਧੋ ਕਰ ਪੀਨਾ] ਸ਼ਰਧਾ-ਭਗਤੀ ਦਰਸਾਉਣੀ, ਬਹੁਤ ਸੇਵਾ ਕਰਨੀ, ਪੈਰ ਧੋ ਧੋ ਪੀਣੇ।

तलवों में से तेल निकलना—[ਤਲਵੋਂ ਮੇਂ ਸੇ ਤੇਲ ਨਿਕਲਨਾ] ਬਹੁਤ ਕੰਜੂਸ ਹੋਣਾ; ਪੈਰਾਂ ਨੂੰ ਕਸ਼ਟ ਹੋਣਾ।

तलवों से लगना सिर में जा कर बुझना—[ਤਲਵੋਂ ਸੇ ਲਗਨਾ ਸਿਰ ਮੇਂ ਜਾ ਕਰ ਬੁਝਨਾ] ਬਹੁਤ ਗੁੱਸੇ ਕਾਰਨ ਸਾਰੇ ਸਰੀਰ ਦਾ ਕੰਬਣਾ।

तवे की बूंद होना—[ਤਵੇ ਕੀ ਬੂੰਦ ਹੋਨਾ] ਕੁਝ ਪ੍ਰਭਾਵ ਨਾ ਪੈਣਾ; ਐਨਾ ਘੱਟ ਹੋਣਾ ਕਿ ਜਿਸ ਤੋਂ ਸੰਤੁਸ਼ਟਤਾ ਨਾ ਮਿਲੇ; ਖਿਨ ਪਲ ਦੇ ਹੋਣਾ, ਅਸਥਿਰ ਹੋਣਾ।

तह तक पहुँचना—[ਤਹ ਤਕ ਪਹੁੰਚਨਾ] ਅਸਲੀ ਗੱਲ ਦਾ ਪਤਾ ਲਾਉਣਾ, ਤਹਿ ਤੀਕ ਪੁੱਜਣਾ, ਦਿਲ ਦੀ ਜਾਣਨੀ, ਹਿਰਦੇ ਦੀ ਥਾਹ ਲੱਗਣੀ।

तहस नहस करना—[ਤਹਸ ਨਹਸ ਕਰਨਾ] ਬਰਬਾਦ ਕਰਨਾ, ਤਹਸ ਨਹਸ ਕਰਨਾ।

तांता बांधना—[ਤਾਂਤਾ ਬਾਂਧਨਾ] ਕਤਾਰ ਬੰਨ੍ਹ ਕੇ ਖਲੋਣਾ; ਬਹੁਤ ਭੀੜ ਕਰਨੀ।

ताज़ा करना—[ਤਾਜ਼ਾ ਕਰਨਾ] ਫਿਰ ਤੋਂ ਯਾਦ ਕਰਨਾ, ਦੁਹਰਾਉਣਾ, ਤਾਜ਼ਾ ਕਰਨਾ।

ताज़िया ठंडा होना—[ਤਾਜ਼ਿਯਾ ਠੰਡਾ ਹੋਨਾ] ਸਾਰੀਆਂ ਆਸ਼ਾਂ ਮੁੱਕਣੀਆਂ, ਤਾਜ਼ੀਆ ਠੰਡਾ ਹੋਣਾ।

तान उड़ाना—[ਤਾਨ ਉੜਾਨਾ] ਮੌਜ ਨਾਲ ਦਿਨ ਕਟੀ ਕਰਨੀ, ਮੌਜਾਂ ਮਾਨਣੀਆਂ; ਰਾਗ ਅਲਾਪਣਾ।

तान कर सोना—[ਤਾਨ ਕਰ ਸੋਨਾ] ਨਿਸ਼ਚਿੰਤ ਰਹਿਣਾ, ਬੇਫ਼ਿਕਰੀ ਰਹਿਣਾ।

तार निकालना—[ਤਾਰ ਨਿਕਾਲਨਾ] ਸੁਰਾਗ ਜਾਂ ਖੁਰਾ ਖੋਜ ਕੱਢਣਾ, ਸੂਹ ਲਾਉਣੀ।

तारीख़ डाल देना—[ਤਾਰੀਖ਼ ਡਾਲ ਦੇਨਾ] ਮਿਤੀ ਅੰਕਤ ਕਰ ਦੇਣੀ, ਤਰੀਕ ਪਾਉਣੀ; ਮੁਕੱਦਮੇ ਆਦਿ ਦਾ ਮੁਲਤਵੀ ਹੋਣਾ।

तारीफ़ करते मुख सूखना—[ਤਾਰੀਫ਼ ਕਰਤੇ ਮੁਖ ਸੂਖਨਾ] ਬੇਹੱਦ ਤਾਰੀਫ਼ ਕਰਨੀ, ਸਲਾਹੁੰਦਿਆਂ ਮੂੰਹ ਸੁੱਕਣਾ ।

तारे गिनना—[ਤਾਰੇ ਗਿਨਨਾ] ਬੇਚੈਨੀ ਜਾਂ ਉਦਾਸੀ ਨਾਲ ਰਾਤ ਬਿਤਾਉਣੀ, ਤਾਰੇ ਗਿਣਨੇ; ਵਿਅਰਥ ਕੰਮ ਕਰਨਾ, ਝਖ ਮਾਰਨੀ ।

तारे तोड़ लाना—[ਤਾਰੇ ਤੋੜ ਲਾਨਾ] ਬੜੀ ਔਖ ਨਾਲ ਕੋਈ ਕੰਮ ਕਰਨਾ, ਤਾਰੇ ਤੋੜ ਲਿਆਉਣਾ; ਬੜਾ ਵੱਡਾ ਕੰਮ ਕਰਨਾ, ਮਾਹਰਕਾ ਮਾਰਨਾ; ਅਸੰਭਵ ਕੰਮ ਕਰਨਾ ।

तारे दिखाई दे जाना—[ਤਾਰੇ ਦਿਖਾਈ ਦੇ ਜਾਨਾ] ਕਮਜ਼ੋਰੀ ਕਰਕੇ ਧੁੰਦਲਾ ਦਿਖਾਈ ਦੇਣਾ, ਤਾਰੇ ਦਿਸਣੇ ।

तारे दिखाना—[ਤਾਰੇ ਦਿਖਾਨਾ] ਤਾਰੇ ਵਿਖਾਉਣਾ, ਅੱਖਾਂ ਅੱਗੇ ਹਨੇਰਾ ਕਰ ਦੇਣਾ ।

ताल बेताल होना—[ਤਾਲ ਬੇਤਾਲ ਹੋਨਾ] ਗਾਉਣ ਵਿਚ ਤਾਲ ਤੋਂ ਖੁੰਝਣਾ, ਤਾਲੋਂ ਬੇਤਾਲ ਹੋਣਾ ।

तालू से जीभ न लगना—[ਤਾਲੂ ਸੇ ਜੀਭ ਨਾ ਲਗਨਾ] ਬੋਲਦਿਆਂ ਹੀ ਰਹਿਣਾ, ਬਹੁਤ ਬੋਲਣਾ ।

ताव खा जाना—[ਤਾਵ ਖਾ ਜਾਨਾ] ਬਾਹਲੀ ਅੱਗ ਨਾਲ ਸੜ ਜਾਣਾ, ਤਾਅ ਖਾ ਜਾਣਾ ।

ताव देना—[ਤਾਵ ਦੇਨਾ] ਗੁੱਸੇ ਭਰਿਆ ਹੰਕਾਰ ਦਰਸਾਉਣਾ ।

ताव में आना—[ਤਾਵ ਮੇਂ ਆਨਾ] ਅਭਿਮਾਨ ਭਰੇ ਗੁੱਸੇ 'ਚ ਚੂਰ ਹੋਣਾ, ਤਾਅ 'ਚ ਆਉਣਾ ।

तिनका उतारे का एहसान मानना—[ਤਿਨਕਾ ਉਤਾਰੇ ਕਾ ਏਹਸਾਨ ਮਾਨਨਾ] ਥੋੜੇ ਜਿਹੇ ਅਹਿਸਾਨ ਨੂੰ ਬਹੁਤ ਮੰਨਣਾ, ਅਤੀ ਕ੍ਰਿਤੱਗ ਹੋਣਾ ।

तिनका तोड़ना—[ਤਿਨਕਾ ਤੋੜਨਾ] ਭੈੜਾ ਸ਼ਗਲ ਕਰਨਾ, ਬਦਸ਼ਗਨੀ ਕਰਨੀ; ਸਬੰਧ ਤੋੜਨਾ ।

तिनका दाँतों में पकड़ना—[ਤਿਨਕਾ ਦਾਂਤੋਂ ਮੇਂ ਪਕੜਨਾ] ਬਹੁਤ ਨਿਮਰਤਾ ਨਾਲ ਬੇਨਤੀ ਕਰਨੀ, ਗਿੜਗਿੜਾਉਣਾ ।

तिनके का सहारा—[ਤਿਨਕੇ ਕਾ ਸਹਾਰਾ] ਥੋੜਾ ਜਿੰਨਾ ਹੀ ਸਹਾਰਾ, ਤੀਲੇ ਦਾ ਸਹਾਰਾ ।

तिनके की ओट पहाड़ छिपाना—[ਤਿਨਕੇ ਕੀ ਓਟ ਪਹਾੜ ਛਿਪਾਨਾ] ਨਿੱਕੀ ਜਿਹੀ ਗੱਲ ਵਿਚ ਵੱਡੀ ਲੁਕੋਣਾ ।

तिनके को पहाड़ कर दिखाना—[ਤਿਨਕੇ ਕੋ ਪਹਾੜ ਕਰ ਦਿਖਾਨਾ] ਬਹੁਤ ਵਧਾ-ਚੜ੍ਹਾ ਕੇ ਕਹਿਣਾ ।

तिल का ताड़ करना—[ਤਿਲ ਕਾ ਤਾੜ ਕਰਨਾ] ਵਧਾ-ਚੜ੍ਹਾ ਕੇ ਪੇਸ਼ ਕਰਨਾ, ਰਾਈ ਦਾ ਪਰਬਤ ਬਣਾਉਣਾ, ਤਿਲ ਦਾ ਤਾੜ ਕਰਨਾ ।

तिल धरने की भी जगह न होना—[ਤਿਲ ਧਰਨੇ ਕੀ ਭੀ ਜਗਹ ਨ ਹੋਨਾ] ਥੋੜੀ ਜਿੰਨੀ ਵੀ ਥਾਂ ਨਾ ਹੋਣੀ; ਬਹੁਤ ਭੀੜ ਹੋਣੀ ।

तिलांजलि देना—[ਤਿਲਾਂਜਲਿ ਦੇਨਾ] ਬਿਲਕੁਲ ਛੱਡ ਦੇਣਾ, ਤਿਲਾਂਜਲੀ ਦੇਣਾ ।

तिलों में तेल न होना—[ਤਿਲੋਂ ਮੇਂ ਤੇਲ ਨ ਹੋਨਾ] ਅਜਿਹੇ ਹੋਣਾ ਕਿ ਕੁਝ ਵੀ ਪ੍ਰਾਪਤ ਨਾ ਕੀਤਾ ਜਾ ਸਕੇ, ਤਿਲਾਂ 'ਚ ਤੇਲ ਨਾ ਹੋਣਾ ।

तीन तेरह करना—[ਤੀਨ ਤੇਰਹ ਕਰਨਾ] ਨਸ਼ਟ-ਭ੍ਰਸ਼ਟ ਕਰਨਾ, ਤਿੱਤਰ-ਬਿੱਤਰ ਕਰਨਾ ।

तीन तेरह में न होना—[ਤੀਨ ਤੇਰਹ ਮੇਂ ਨ ਹੋਨਾ] ਕਿਸੇ ਗਿਣਤੀ 'ਚ ਨਾ ਹੋਣਾ, ਨਾ ਤਿੰਨਾਂ 'ਚ ਹੋਣਾ ਨਾ ਤੇਰ੍ਹਾਂ ਵਿਚ ।

तीन पाँच करना—[ਤੀਨ ਪਾਂਚ ਕਰਨਾ] ਇਧਰ ਉਧਰ ਕਰਨਾ; ਟਾਲਮਟੋਲ ਕਰਨੀ, ਤਿੰਨ-ਪੰਜ ਕਰਨੀ ।

तीनों लोक दिखाई देना—[ਤੀਨੋਂ ਲੋਕ ਦਿਖਾਈ ਦੇਨਾ] ਕੁਝ ਵੀ ਨਾ ਦਿਖਾਈ ਦੇਣਾ, ਅੱਖਾਂ ਅੱਗੇ ਹਨੇਰਾ ਹੋਣਾ ।

तीर चलाना—[ਤੀਰ ਚਲਾਨਾ] ਉਪਾ ਕਰਨਾ; ਨਿਸ਼ਾਨਾ ਲਾਉਣਾ; ਸੁੱਟਣਾ ।

तीसमार खाँ बनना—[ਤੀਸਮਾਰ ਖਾਂ ਬਨਨਾ] ਬਹੁਤ ਬਹਾਦਰ ਬਣਨਾ, ਆਪਣੀ ਵੀਰਤਾ ਬਾਰੇ ਸ਼ੇਖੀ ਮਾਰਨੀ, ਤੀਸਮਾਰ ਖਾਂ ਬਣਨਾ ।

तुक जोड़ना—[ਤੁਕ ਜੋੜਨਾ] ਟੁੱਟੀ-ਫੁੱਟੀ ਕਵਿਤਾ ਕਰਨੀ, ਤੁਕ ਬੰਦੀ ਕਰਨੀ; ਉਪਾ ਕਰਨਾ; ਕਾਫ਼ੀਆ ਲਾਉਣਾ (ਕਵਿਤਾ), ਤੁਕ ਜੋੜਨੀ ।

तुम ताम करना—[ਤੁਮ ਤਾਮ ਕਰਨਾ] ਗਾਲ੍ਹ ਦੇਣੀ; ਅਸਭਯਤਾ ਭਰੀ ਗੱਲ ਕਹਿਣੀ ।

तुर्की बतुर्की जवाब देना—[ਤੁਰਕੀ ਬਤੁਰਕੀ ਜਵਾਬ ਦੇਨਾ] ਮੂੰਹ ਤੋੜ ਉੱਤਰ ਦੇਣਾ, ਇਕ ਇਕ ਗੱਲ ਦਾ ਜਵਾਬ ਦੇਣਾ ।

तू तड़ाक करना—[ਤੂ ਤੜਾਕ ਕਰਨਾ] ਝਗੜਾ-ਫ਼ਸਾਦ ਕਰਨਾ; ਬਹੁਤ ਬਹਿਸ ਕਰਨੀ ।

माथे मारना—[ਮਾਥੇ ਮਾਰਨਾ] ਤੁੱਛ ਸਮਝਣਾ, ਘਿਰਨਾ ਨਾਲ ਦੇਖਣਾ, ਮਥੇ ਮਾਰਨੀ ।

मामला किरकिरा होना—[ਮਾਮਲਾ ਕਿਰਕਿਰਾ ਹੋਣਾ] ਠੀਕ ਕੀਤਾ ਹੋਇਆ ਕੰਮ ਵਿਗੜਨਾ; ਮਜ਼ਾ ਕਿਰ ਕਿਰਾ ਹੋ ਜਾਣਾ ।

मरते-मारते गठरी बना देना—[ਮਰਤੇ ਮਾਰਤੇ ਗਠਰੀ ਬਨਾ ਦੇਨਾ] ਬਹੁਤ ਜ਼ਿਆਦਾ ਮਾਰਨਾ, ਮਾਰ-ਮਾਰ ਕੇ ਕੱਠਾ ਕਰ ਦੇਣਾ ।

मारा-मारा फिरना—[ਮਾਰਾ ਮਾਰਾ ਫਿਰਨਾ] ਠੋਕਰਾਂ ਖਾਣੀਆਂ, ਮਾਰੇ ਮਾਰੇ ਫਿਰਨਾ ।

माल उगलवा लेना—[ਮਾਲ ਉਗਲਵਾ ਲੇਨਾ] ਛੁਪਿਆ ਧਨ ਕਢਵਾ ਲੈਣਾ ।

मावा निकालना—[ਮਾਵਾ ਨਿਕਾਲਨਾ] ਖੂਬ ਕੁੱਟਣਾ-ਮਾਰਨਾ, ਮਿੱਝ ਕੱਢਣੀ ।

मिट्टी खराब करना—[ਮਿੱਟੀ ਖਰਾਬ ਕਰਨਾ] ਬਰਬਾਦ ਕਰਨਾ; ਬੁਰੀ ਹਾਲਤ ਕਰਨੀ, ਖੇਹ ਖਰਾਬ ਕਰਨੀ ।

मिट्टी ठिकाने लगना—[ਮਿੱਟੀ ਠਿਕਾਨੇ ਲਗਨਾ] ਲਾਸ਼ ਨੂੰ ਸਾੜਿਆ ਜਾਂ ਦਬਾਇਆ ਜਾਣਾ, ਮਿੱਟੀ ਟਿਕਾਣੇ ਲੱਗਣੀ ।

मिट्टी डालना—[ਮਿੱਟੀ ਡਾਲਨਾ] ਐਬਾਂ ਜਾਂ ਖੋਟਾਂ ਨੂੰ ਲੁਕਾਉਣਾ, ਮਿੱਟੀ ਪਾਉਣੀ; ਛੱਡ ਦੇਣਾ; ਮਰਨ ਪਿੱਛੋਂ ਦੱਬ ਦੇਣਾ ।

मियाँ मिट्ठू बनाना—[ਮਿਯਾਂ ਮਿੱਠੂ ਬਨਾਨਾ] ਤਾਰੀਫ਼ ਕਰ ਕੇ ਫੂਲਾ ਦੇਣਾ, ਮੀਆਂ-ਮਿੱਠੂ ਬਣਾਉਣਾ ।

मीठी चुटकी लेना—[ਮੀਠੀ ਚੁਟਕੀ ਲੇਨਾ] ਮਿੱਠਾ ਪਰ ਅੰਦਰੋਂ ਕੌੜਾ ਵਿਅੰਗ ਕਰਨਾ, ਚੁਟਕੀਆਂ ਲੈਣੀਆਂ; ਹਾਸੀ ਕਰਨੀ, ਮਖੌਲ ਉਡਾਉਣਾ ।

मीन मेख निकालना—[ਮੀਨ ਮੇਖ ਨਿਕਾਲਨਾ] ਦੋਸ਼ ਢੂੰਡਣੇ, ਮੀਨ-ਮੇਖ ਕੱਢਣੀ ।

मीनाकारी छाँटना—[ਮੀਨਾਕਾਰੀ ਛਾਂਟਨਾ] ਐਵੇਂ ਨੁਕਸ ਕੱਢਣੇ; ਬਰੀਕੀ ਦੀਆਂ ਗੱਲਾਂ ਕਰਨੀਆਂ ।

मुँह काला करना—[ਮੁੰਹ ਕਾਲਾ ਕਰਨਾ] ਬਦਨਾਮੀ ਕਰਨੀ; ਅਨੁਚਿਤ ਭੋਗ ਕਰਨਾ, ਮੂੰਹ ਕਾਲਾ ਕਰਨਾ ।

मुँह की खाना—[ਮੁੰਹ ਕੀ ਖਾਨਾ] ਬੁਰੀ ਤਰ੍ਹਾਂ ਗਿਰਫ਼ਾ ਜਾਂ ਹਾਰ ਖਾਣੀ; ਧੋਖਾ ਖਾਣਾ; ਸ਼ਰਮਿੰਦਾ ਹੋਣਾ, ਬੇਇੱਜ਼ਤ ਹੋਣਾ ।

मुँह के बल गिरना—[ਮੁੰਹ ਕੇ ਬਲ ਗਿਰਨਾ] ਧੋਖਾ ਖਾਣਾ; ਠੋਕਰ ਖਾ ਕੇ ਡਿੱਗਣਾ; ਸ਼ਰਮਿੰਦਾ ਹੋਣਾ; ਬੇਇੱਜ਼ਤ ਹੋਣਾ ।

मुँह जुठारना—[ਮੁੰਹ ਜੁਠਾਰਨਾ] ਨਾਂ ਮਾਤਰ ਨੂੰ ਖਾਣਾ, ਬਿਲਕੁਲ ਥੋੜਾ ਜਿਹਾ ਖਾਣਾ, ਮੂੰਹ ਜੂਠਾ ਕਰਨਾ ।

मुँह तक आना—[ਮੁੰਹ ਤਕ ਆਨਾ] ਲਬਾਲਬ ਭਰਨਾ, ਨੱਕੋਨੱਕ ਭਰਨਾ, ਮੂੰਹ ਤੱਕ ਆਉਣਾ; ਜ਼ਬਾਨ ਤੇ ਆਉਣਾ, ਹੋਠਾਂ ਤੀਕ ਆਉਣਾ ।

मुँह ताकना—[ਮੁੰਹ ਤਾਕਨਾ] ਕੁੱਝ ਨਾ ਕਰਨਾ; ਪ੍ਰਾਪਤ ਕਰਨ ਦੀ ਆਸ ਨਾਲ ਮੂੰਹ ਵੱਲ ਤੱਕਣਾ; ਇਕ ਟਕ ਵੇਖੀ ਜਾਣਾ, ਟਿਕਟਿਕੀ ਬੰਨ੍ਹ ਕੇ ਵੇਖੀ ਜਾਣਾ; ਸ਼ਰਮਿੰਦਾ ਹੋ ਕੇ ਦੇਖਣਾ ।

मुँह तोड़ जवाब देना—[ਮੁੰਹ ਤੋੜ ਜਵਾਬ ਦੇਨਾ] ਤੁਰਤ ਤੇ ਠੀਕ ਠੀਕ ਉੱਤਰ ਦੇਣਾ, ਮੂੰਹ-ਤੋੜ ਜਵਾਬ ਦੇਣਾ, ਮੂੰਹ ਤੇ ਮਾਰਨੀ ।

मुँह धो रखना—[ਮੁੰਹ ਧੋ ਰਖਨਾ] ਆਸ ਨਾ ਰੱਖਣੀ (ਵਿਅੰਗ) ।

मुँह निकल आना—[ਮੁੰਹ ਨਿਕਲ ਆਨਾ] ਚਿਹਰਾ ਉੱਤਰ ਜਾਣਾ; ਸ਼ਰਮਿੰਦਗੀ ਜਾਂ ਡਰ ਮਾਰੇ ਮੂੰਹ ਨਿਕਲ ਆਉਣਾ ।

मुँह पर थूकना—[ਮੁੰਹ ਪਰ ਥੂਕਨਾ] ਸ਼ਰਮਿੰਦਾ ਕਰਨਾ, ਮੂੰਹ ਤੇ ਥੁੱਕਣਾ; ਅਸਭਯਤਾ ਭਰਿਆ ਵਿਵਹਾਰ ਕਰਨਾ ।

मुँह पर फेंकना—[ਮੁੰਹ ਪਰ ਫੇਂਕਨਾ] ਨਾਰਾਜ਼ਗੀ ਨਾਲ ਕੋਈ ਚੀਜ਼ ਦੇਣੀ, ਮੂੰਹ ਤੇ ਜਾਂ ਮੱਥੇ ਤੇ ਮਾਰਨੀ ।

मुँह पर बसंत फूलना—[ਮੁੰਹ ਪਰ ਬਸੰਤ ਫੂਲਨਾ] ਚਿਹਰਾ ਪੀਲਾ ਪੈ ਜਾਣਾ; ਚਿਹਰਾ ਪ੍ਰਸੰਨ ਜਾਂ ਪ੍ਰਫੁੱਲਤ ਦਿਖਾਈ ਦੇਣਾ ।

मुँह पर हवाई उड़ना—[ਮੁੰਹ ਪਰ ਹਵਾਈ ਉੜਨਾ] ਸ਼ਰਮ ਜਾਂ ਡਰ ਕਰਕੇ ਮੂੰਹ ਦੇ ਰੰਗ ਦਾ ਬਦ ਰੰਗ ਹੋਣਾ, ਚਿਹਰੇ ਤੇ ਹਵਾਈਆਂ ਉੱਡਣੀਆਂ ।

मुँह फेरना—[ਮੂੰਹ ਫੇਰਨਾ] ਬੇਮੁਖ ਹੋਣਾ; ਹਰਾਉਣਾ; ਦੂਰ ਹਟਾਉਣਾ ਜਾਂ ਦੂਰ ਹੋਣਾ; ਲਾਪਰਵਾਹੀ ਦਰਸਾਉਣੀ; ਘਿਰਣਾ ਕਰਨੀ, ਮੂੰਹ ਫੇਰ ਲੈਣਾ ।

मुँह बंद करना—[ਮੂੰਹ ਬੰਦ ਕਰਨਾ] ਚੁੱਪ ਹੋ ਜਾਣਾ; ਚੁੱਪ ਕਰਾਉਣਾ; ਹਰਾਉਣਾ, ਮੂੰਹ ਬੰਦ ਕਰ ਦੇਣਾ ।

मुँह बाकर रह जाना—[ਮੂੰਹ ਬਾਕਰ ਰਹ ਜਾਨਾ] ਚਕ੍ਰਿਤ ਹੋ ਜਾਣਾ; ਸ਼ਰਮਾ ਕੇ ਰਹਿ ਜਾਣਾ ।

मुँह भराई देना—[ਮੂੰਹ ਭਰਾਈ ਦੇਨਾ] ਰਿਸ਼ਵਤ ਦੇਣੀ, ਚਾਂਦੀ ਦੀ ਜੁੱਤੀ ਮਾਰਨੀ, ਮੂੰਹ ਬੰਦ ਕਰਨਾ ।

मुँह माँगी मुराद पाना—[ਮੂੰਹ ਮਾਂਗੀ ਮੁਰਾਦ ਪਾਨਾ] ਮਨਚਾਹੀ ਵਸਤੂ ਪ੍ਰਾਪਤ ਹੋਣੀ, ਮੂੰਹ ਮੰਗੀ ਮੁਰਾਦ ਮਿਲਣੀ ।

मुँह मीठा होना—[ਮੂੰਹ ਮੀਠਾ ਹੋਨਾ] ਲਾਭ ਹੋਣਾ ।

मुँह में जबान न होना—[ਮੂੰਹ ਮੇਂ ਜ਼ਬਾਨ ਨ ਹੋਨਾ] ਬੋਲਣ ਦੀ ਹਿੰਮਤ ਨਾ ਪੈਣੀ, ਮੂੰਹ 'ਚ ਜ਼ਬਾਨ ਨਾ ਹੋਣੀ; ਬਹੁਤ ਹੌਲੀ ਬੋਲਣਾ ।

मुँह में पानी भर आना—[ਮੂੰਹ ਮੇਂ ਪਾਨੀ ਭਰ ਆਨਾ] ਜੀ ਲਲਚਾਉਣਾ, ਮੂੰਹ 'ਚ ਪਾਣੀ ਭਰ ਆਉਣਾ ।

मुँह लगाना—[ਮੂੰਹ ਲਗਾਨਾ] ਬਹੁਤ ਪਿਆਰ ਕਰਨਾ; ਸਿਰ ਚੜ੍ਹਾਉਣਾ, ਮੂੰਹ ਲਾਉਣਾ ।

मुँह सँभालना—[ਮੂੰਹ ਸੰਭਾਲਨਾ] ਭੈੜੀ ਗੱਲ ਨਾ ਬੋਲਣਾ, ਮੂੰਹ ਸੰਭਾਲਣਾ ।

मुँह से दूध की बू आना—[ਮੂੰਹ ਸੇ ਦੂਧ ਕੀ ਬੂ ਆਨਾ] ਅਨੁਭਵ ਹੀਨ ਹੋਣਾ, ਮੁੰਡੇ-ਖੁੰਡੇ ਹੋਣਾ ।

मुँह से लार टपकना—[ਮੂੰਹ ਸੇ ਲਾਰ ਟਪਕਨਾ] ਕਿਸੇ ਚੀਜ਼ ਦੀ ਪ੍ਰਸ਼ੰਸਾ ਸੁਣ ਕੇ ਜਾਂ ਉਸ ਨੂੰ ਵੇਖ ਕੇ ਪ੍ਰਾਪਤ ਕਰਨ ਦਾ ਲਾਲਚ ਹੋਣਾ, ਮੂੰਹ ਚੋਂ ਲਾਲ਼ਾਂ ਡਿਗਣੀਆਂ ।

मुजरा लेना—[ਮੁਜਰਾ ਲੇਨਾ] ਕਟੌਤੀ ਕਰਨਾ; ਮੁਲਾਕਾਤ ਕਰਨੀ ।

मुटाई झाड़ देना—[ਮੁਟਾਈ ਝਾੜ ਦੇਨਾ] ਖ਼ੂਬ ਕੁੱਟ-ਮਾਰ ਕਰਨੀ; ਅਭਿਮਾਨ ਚੂਰ-ਚੂਰ ਹੋਣਾ ।

मुट्ठी में होना—[ਮੁੱਠੀ ਮੇਂ ਹੋਨਾ] ਵੱਸ 'ਚ ਹੋਣਾ, ਮੁੱਠੀ 'ਚ ਹੋਣਾ; ਕੋਲ ਹੋਣਾ, ਗੋਦ 'ਚ ਹੋਣਾ ।

मुठभेड़ होना—[ਮੁਠਭੇੜ ਹੋਨਾ] ਮੁਕਾਬਲਾ ਹੋਣਾ, ਟਾਕਰਾ ਹੋਣਾ, ਮੁੱਠਭੇੜ ਹੋਣੀ; ਮੁਲਾਕਾਤ ਹੋਣੀ; ਲੜਾਈ ਹੋਣੀ ।

मुफ्त की रोटियाँ तोड़ना—[ਮੁਫ਼ਤ ਕੀ ਰੋਟਿਯਾਂ ਤੋੜਨਾ] ਵਿਹਲੇ ਬੈਠ ਕੇ ਕਿਸੇ ਦਾ ਅੰਨ ਖਾਣਾ, ਵਿਹਲੀਆਂ ਰੋਟੀਆਂ ਤੋੜਨੀਆਂ ।

मुर्दे से शर्त बाँध कर सोना—[ਮੁਰਦੇ ਸੇ ਸ਼ਰਤ ਬਾਂਧ ਕਰ ਸੋਨਾ] ਖ਼ੂਬ ਸੌਣਾ, ਘੋੜੇ ਵੇਚਕੇ ਸੌਣਾ, ਮੁਰਦੇ ਨਾਲ ਸ਼ਰਤ ਬੰਨ੍ਹਕੇ ਸੌਣਾ ।

मुश्क मार कर बैठना—[ਮੁਸ਼ਕ ਮਾਰ ਕਰ ਬੈਠਨਾ] ਚੁੱਪ ਕਰਕੇ ਬੈਠਣਾ, ਕੁਝ ਨਾ ਬੋਲਣਾ, ਮਸ਼ਟ ਮਾਰ ਕੇ ਬੈਠਣਾ ਜਾਂ ਦਿਨ ਕੱਟਣੇ ।

मुहिम सर करना—[ਮੁਹਿਮ ਸਰ ਕਰਨਾ] ਲੜਾਈ ਜਿੱਤਣੀ, ਮੁਹਿੰਮ ਸਰ ਕਰਨੀ ।

मूँछ नीची होना—[ਮੂੰਛ ਨੀਚੀ ਹੋਨਾ] ਸ਼ਰਮਿੰਦਾ ਹੋਣਾ; ਬੇਇੱਜ਼ਤ ਹੋਣਾ, ਮੁੱਛ ਨੀਵੀਂ ਹੋਣੀ ।

मूँछों पर ताव देना—[ਮੂੰਛੋਂ ਪਰ ਤਾਵ ਦੇਨਾ] ਸੂਰਮਤਾਈ ਦਰਸਾਉਣੀ, ਮੁੱਛਾਂ ਨੂੰ ਤਾਅ ਦੇਣਾ ।

मूँड़ कर खाना—[ਮੂੰਡ ਕਰ ਖਾਨਾ] ਮੂਰਖ ਨੂੰ ਫਸਾਕੇ ਰੁਪਏ ਆਦਿ ਠੱਗਣੇ, ਮੁੰਨਣਾ, ਹਜਾਮਤ ਕਰਨੀ ।

मूसलों ढोल बजाना—[ਮੂਸਲੋਂ ਢੋਲ ਬਜਾਨਾ] ਬਹੁਤ ਖੁਸ਼ ਹੋਣਾ; ਢੋਲ ਵਜਾ ਵਜਾ ਕੇ ਕਹਿਣਾ ।

मेंढकी को जुकाम होना—[ਮੇਂਢਕੀ ਕੋ ਜ਼ੁਕਾਮ ਹੋਨਾ] ਅਣਹੋਣੀ ਗੱਲ ਹੋਣੀ; ਕਿਸੇ ਚੀਜ਼ ਦੇ ਯੋਗ ਨਾ ਹੋਣ ਤੇ ਵੀ ਉਸ ਨੂੰ ਪ੍ਰਾਪਤ ਕਰਨ ਦੀ ਇੱਛਿਆ ਹੋਣੀ, ਮੈਂਢਕੀ ਨੂੰ ਜ਼ੁਕਾਮ ਹੋਣਾ ।

मेरे मुँह से होना—[ਮੇਰੇ ਮੂੰਹ ਸੇ ਹੋਨਾ] ਮੇਰੇ ਕਰਕੇ ਹੋਣਾ, ਮੇਰੇ ਮੂੰਹ ਨਾਲ ਹੋਣਾ ।

मैं मैं करना—[ਮੈਂ ਮੈਂ ਕਰਨਾ] ਆਪਣੀ ਤਾਰੀਫ਼ ਆਪ ਕਰਨੀ, ਮੈਂ ਮੈਂ ਕਰਨੀ ।

मैदान करना—[ਮੈਦਾਨ ਕਰਨਾ] ਖੁਲ੍ਹੀ ਥਾਂ ਛੱਡਣੀ; ਢੇਰ ਲਾ ਦੇਣਾ; ਸੰਗਰਾਮ ਕਰਨਾ ।

मैदान में आना—[ਮੈਦਾਨ ਮੇਂ ਆਨਾ] ਰਣਭੂਮੀ 'ਚ ਉਤਰਨਾ, ਮੈਦਾਨ 'ਚ ਆਉਣਾ ।

मैल का बैल बनाना—[ਮੈਲ ਕਾ ਬੈਲ ਬਨਾਨਾ] ਬਾਤ ਦਾ ਬਤੰਗੜ ਬਣਾਉਣਾ, ਰਾਈ ਦਾ ਪਹਾੜ ਬਣਾਉਣਾ ।

मोतियों से मुँह भरना—[ਮੋਤਿਯੋਂ ਸੇ ਮੂੰਹ ਭਰਨਾ] ਖ਼ੂਬ ਦਾਨ ਕਰਨਾ, ਕਾਫ਼ੀ ਸਾਰਾ ਧਨ ਦੇ ਦੇਣਾ, ਮੋਤੀਆਂ ਨਾਲ ਮੂੰਹ ਭਰਨਾ ।

मोती रोलना—[ਮੋਤੀ ਰੋਲਨਾ] ਘੱਟ ਮਿਹਨਤ ਨਾਲ ਵੱਧ ਕਮਾਈ ਕਰਨੀ ।

**मोम करना**—[ਮੋਮ ਕਰਨਾ] ਦਯਾ ਜਾਂ ਰਹਿਮ ਦਾ ਵਾਸਤਾ ਦੇ ਕੇ ਮੁਲਾਇਮ ਕਰ ਲੈਣਾ, ਨਰਮ ਕਰਨਾ, ਮੋਮ ਕਰਨਾ ।

**मोम की नाक होना**—[ਮੋਮ ਕੀ ਨਾਕ ਹੋਨਾ] ਤੁਰਤ ਵਿਚਾਰ ਬਦਲ ਲੈਣ ਵਾਲੇ ਹੋਣਾ, ਮੋਮ ਦੀ ਨੱਕ ਹੋਣਾ ।

**मोमियाई निकालना**—[ਮੋਮਿਯਾਈ ਨਿਕਾਲਨਾ] ਸਖ਼ਤ ਮਿਹਨਤ ਕਰਾਉਣੀ; ਖ਼ੂਬ ਮਾਰਨਾ, ਮੋਮ ਕੱਢਣੀ, ਤੇਲ ਕੱਢਣਾ ।

**मोहड़ा लगाना**—[ਮੋਹੜਾ ਲਗਾਨਾ] ਪਿਛਾੜਨਾ, ਹਰਾਉਣਾ, ਡੇਗਣਾ; ਅਨਾਜ ਦੀ ਬੋਰੀ ਖੋਲ੍ਹਣੀ ਜਾਂ ਬੇਹਲ ਕਰਨਾ ।

**मोहड़ा लेना**—[ਮੋਹੜਾ ਲੇਨਾ] ਭਿੜ ਜਾਣਾ; ਫੌਜ ਦਾ ਟਾਕਰਾ ਕਰਨਾ ।

**म्यान से बाहर होना**—[ਮ੍ਯਾਨ ਸੇ ਬਾਹਰ ਹੋਨਾ] ਬਹੁਤ ਗੁੱਸੇ ਹੋਣਾ, ਮਿਆਨ ਤੋਂ ਬਾਹਰ ਹੋਣਾ ।

**म्लेच्छा होना**—[ਮ੍ਲੇੱਛਾ ਹੋਨਾ] ਬਹੁਤ ਗੰਦਾ ਹੋਣਾ; ਬਹੁਤ ਕੰਜੂਸ ਹੋਣਾ ।

**यम की यातना देना**—[ਯਮ ਕੀ ਯਾਤਨਾ ਦੇਨਾ] ਬਹੁਤ ਕਸ਼ਟ ਦੇਣਾ ।

**यमपुर पहुँचाना**—[ਯਮਪੁਰ ਪਹੁੰਚਾਨਾ] ਮਾਰ ਸੁੱਟਣਾ, ਜਮਾਂ ਦੀ ਪੁਰੀ 'ਚ ਭੇਜਣਾ; ਦੁਰਦਸ਼ਾ ਕਰਨੀ ।

**यश मिलना**—[ਯਸ਼ ਮਿਲਨਾ] ਨੇਕਨਾਮੀ ਮਿਲਣੀ, ਜੱਸ ਖੱਟਣਾ ।

**याद करना**—[ਯਾਦ ਕਰਨਾ] ਪਛਤਾਉਣਾ, ਯਾਦ ਕਰਨਾ ।

**युग बीतना**—[ਯੁਗ ਬੀਤਨਾ] ਬਹੁਤ ਦਿਨ ਗੁਜ਼ਰਨੇ, ਜੁੱਗ ਬੀਤਣੇ ।

**युधिष्ठिर होना**—[ਯੁਧਿਸ਼ਠਿਰ ਹੋਨਾ] ਬਹੁਤ ਵੱਡੇ ਸਤਿਵਾਦੀ ਹੋਣਾ ।

**रंक का राम और राम का रंक होना**—[ਰੰਕ ਕਾ ਰਾਮ ਔਰ ਰਾਮ ਕਾ ਰੰਕ ਹੋਨਾ] ਸਮੇਂ ਵਿਚ ਬਹੁਤ ਵੱਡੀ ਤਬਦੀਲੀ ਹੋਣੀ, ਇਨਕਲਾਬ ਆਉਣਾ ।

**रंग उड़ जाना**—[ਰੰਗ ਉੜ ਜਾਨਾ] ਰੰਗ ਫਿੱਕਾ ਪੈ ਜਾਣਾ, ਰੰਗ ਉੱਡਣਾ; ਧਾਕ ਜਾਂ ਸਾਖ ਖ਼ਤਮ ਹੋਣੀ; ਨਸ਼ਾ ਖ਼ਤਮ ਹੋ ਜਾਣਾ; ਸ਼ਰਮ ਜਾਂ ਡਰ ਕਰਕੇ ਚਿਹਰੇ ਤੇ ਰੌਣਕ ਨਾ ਰਹਿਣੀ, ਰੰਗ ਉੱਡ ਜਾਣਾ ।

**रंग टपकना**—[ਰੰਗ ਟਪਕਨਾ] ਜਵਾਨੀ ਦਾ ਪੂਰਨ ਤੌਰ ਤੇ ਵਿਕਸਤ ਹੋਣਾ ।

**रंग देना**—[ਰੰਗ ਦੇਨਾ] ਆਪਣੇ ਪ੍ਰੇਮ ਦੇ ਫੰਦੇ ਵਿਚ ਫਧੇ ਫਸਾਉਣ ਲਈ ਉਪਰੋਂ ਉਪਰੋਂ ਪ੍ਰੇਮ ਕਰਨਾ; ਧੋਖਾ ਦੇਣਾ, ਰੰਗ ਚਾੜ੍ਹਨਾ ।

**रंग फीका होना**—[ਰੰਗ ਫੀਕਾ ਹੋਨਾ] ਬਹੁਤ ਅਸਰ ਜਾਂ ਰੋਹਬ ਨਾ ਰਹਿਣਾ, ਰੰਗ ਫੱਕ ਹੋਣਾ ਜਾਂ ਫਿੱਕਾ ਪੈਣਾ ।

**रंग बरसना**—[ਰੰਗ ਬਰਸਨਾ] ਅਤਿਅੰਤ ਸੁੰਦਰ ਲੱਗਣਾ, ਰੰਗ ਜਾਂ ਰੂਪ ਵਰ੍ਹਨਾ; ਅਨੰਦ ਹੋਣਾ, ਖ਼ੁਸ਼ੀ ਫੈਲਣੀ; ਮੌਜ ਹੋਣੀ ।

**रंग में भंग करना या डालना**—[ਰੰਗ ਮੇਂ ਭੰਗ ਕਰਨਾ ਯਾ ਡਾਲਨਾ] ਮਜ਼ਾ ਕਿਰ-ਕਿਰਾ ਕਰਨਾ, ਰੰਗ 'ਚ ਭੰਗ ਪਾਉਣਾ ।

**रंग रलियां करना या मनाना**—[ਰੰਗ ਰਲਿਯਾਂ ਕਰਨਾ ਯਾ ਮਨਾਨਾ] ਅਨੰਦ ਲੁੱਟਣਾ, ਮੌਜ ਕਰਨੀ, ਰੰਗ ਰਲੀਆਂ ਮਨਾਉਣੀਆਂ ।

**रंग लाना**—[ਰੰਗ ਲਾਨਾ] ਰੰਗ ਦਿਖਾਉਣਾ; ਹਾਲਤ ਬਣਾਉਣੀ ਜਾਂ ਕਰਨੀ; ਸੁਆਦ ਜਾਂ ਰਸ ਲਿਆਉਣਾ; ਉੱਨਤੀ ਤੇ ਹੋਣਾ; ਨਤੀਜਾ ਦਿਖਾਉਣਾ, ਰੰਗ ਲਿਆਉਣਾ, ਸਫਲ ਹੋਣਾ ।

**रखना पड़ना**—[ਰਖਨਾ ਪੜਨਾ] ਰੁਕਾਵਟ ਪੈਣੀ; ਖ਼ਰਾਬੀ ਜਾਂ ਨੁੱਕਸ ਪੈਦਾ ਹੋਣਾ; ਝੱਗੜਾ ਹੋਣਾ ।

**रख लेना**—[ਰਖ ਲੇਨਾ] ਦੱਬ ਲੈਣਾ, ਮਾਰ ਲੈਣਾ, ਰੱਖ ਲੈਣਾ; ਰਖੇਲ ਬਣਾਉਣਾ, ਥਾਂ ਦੇਣੀ; ਨਿਯੁਕਤ ਕਰਨਾ ।

**रग रग में कूट कूट कर भरी होना**—[ਰਗ ਰਗ ਮੇਂ ਕੂਟ ਕੂਟ ਕਰ ਭਰੀ ਹੋਨਾ] ਪੂਰਨ ਤੌਰ ਤੇ ਭਰੀ ਹੋਣਾ, ਸਾਰੇ ਸਰੀਰ ਵਿਚ ਸਮਾਈ ਹੋਣਾ, ਰਗ-ਰਗ ਵਿਚ ਕੁੱਟ ਕੁਟ ਕੇ ਭਰੀ ਹੋਣੀ ।

**रट लगाना**—[ਰਟ ਲਗਾਨਾ] ਬਰਾਬਰ ਆਖਣਾ, ਰਟ ਲਾਉਣੀ ।

**रफ़ा दफ़ा करना**—[ਰਫ਼ਾ ਦਫ਼ਾ ਕਰਨਾ] ਸਮਾਪਤ ਕਰਨਾ, ਰਫ਼ਾ ਦਫ਼ਾ ਕਰਨਾ ;

**रफ़ू चक्कर होना**—[ਰਫ਼ੂ ਚੱਕਰ ਹੋਨਾ] ਭੱਜ ਜਾਣਾ, ਚਲੇ ਜਾਣਾ, ਚਲਦੇ ਬਣਨਾ, ਰਫ਼ੂ ਚੱਕਰ ਹੋ ਜਾਣਾ ।

**रसातल पहुँचना**—[ਰਸਾਤਲ ਪਹੁੰਚਨਾ] ਬਰਬਾਦ ਹੋਣਾ; ਨਰਕ 'ਚ ਪਹੁੰਚਣਾ ।

रसीद करना—[ਰਸੀਦ ਕਰਨਾ] ਮਾਰਨਾ, ਲਾਉਣਾ (ਥੱਪੜ ਆਦਿ)।

रस्सी का साँप बनना—[ਰੱਸੀ ਕਾ ਸਾਂਪ ਬਨਨਾ] ਝੂਠੀ ਗੱਲ ਦੇ ਭਿਅੰਕਰ ਰੂਪ ਧਾਰ ਬੈਠਣਾ, ਰੱਸੀ ਦਾ ਸੱਪ ਬਣ ਜਾਣਾ।

रस्सी ढीली छोड़ना—[ਰੱਸੀ ਢੀਲੀ ਛੋੜਨਾ] ਕਾਬੂ ਵਿਚ ਕਮੀ ਕਰਨੀ, ਜ਼ਬਤ ਘਟਾਉਣੀ, ਰੱਸੀ ਢਿੱਲੀ ਛੱਡਣਾ।

राई राई कर डालना—[ਰਾਈ ਰਾਈ ਕਰ ਡਾਲਨਾ] ਟੁਕੜੇ ਟੁਕੜੇ ਕਰ ਸੁੱਟਣੇ; ਤੋੜ-ਫੋੜ ਕਰਨੀ, ਪਾੜ ਦੇਣਾ, ਖ਼ਰਾਬ ਕਰਨਾ।

राई से पर्वत करना—[ਰਾਈ ਸੇ ਪਰ੍ਵਤ ਕਰਨਾ] ਛੋਟੀ ਜਿਹੀ ਗੱਲ ਨੂੰ ਵਧਾ-ਚੜ੍ਹਾ ਦੇਣਾ, ਰਾਈ ਦਾ ਪਹਾੜ ਬਣਾਉਣਾ।

राज रजाना—[ਰਾਜ ਰਜਾਨਾ] ਐਸ਼ ਕਰਾਉਣੀ, ਬਹੁਤ ਸੁਖ ਦੇਣਾ, ਰਾਜ ਕਰਾਉਣਾ।

रात भारी होना—[ਰਾਤ ਭਾਰੀ ਹੋਨਾ] ਮਾਨਸਕ ਜਾਂ ਸ਼ਰੀਰਕ ਕਸ਼ਟ ਕਰਕੇ ਰਾਤ ਨਾ ਬੀਤਣੀ ਜਾਂ ਬੜੀ ਔਖ ਨਾਲ ਬੀਤਣੀ।

राम करना—[ਰਾਮ ਕਰਨਾ] ਕਾਬੂ ਕਰਨਾ, ਵੱਸ ਕਰਨਾ, ਰਾਮ ਕਰਨਾ।

राम राम हो जाना—[ਰਾਮ ਰਾਮ ਹੋ ਜਾਨਾ] ਮਰ ਜਾਣਾ, ਬੋਲੋ ਹੀ ਰਾਮ ਹੋ ਜਾਣੀ; ਦੁਆ-ਸਲਾਮ ਹੋਣੀ, ਫ਼ਤਹਿ ਬੁਲਾਈ ਜਾਣੀ, ਰਾਮ-ਰਾਮ ਹੋਣੀ; ਦਿਵਾਲਾ ਨਿਕਲ ਜਾਣਾ।

रार मचाना—[ਰਾਰ ਮਚਾਨਾ] ਟੰਟਾ ਖੜਾ ਕਰਨਾ; ਸ਼ਰਾਰਤ ਕਰਨੀ।

रास आना—[ਰਾਸ ਆਨਾ] ਮੁਆਫ਼ਕ ਹੋਣਾ, ਅਨੁਕੂਲ ਹੋਣਾ, ਰਾਸ ਆਉਣਾ।

रास्ता नापना—[ਰਾਸ੍ਤਾ ਨਾਪਨਾ] ਰਸਤੇ ਤੇ ਆਉਣਾ; ਆਉਣਾ-ਜਾਣਾ; ਚਲੇ ਜਾਣਾ, ਰਾਹ ਫੜਨੀ।

रास्ता फटना—[ਰਾਸ੍ਤਾ ਫਟਨਾ] ਕਈ ਰਸਤੇ ਨਿਕਲਣੇ, ਰਾਹਾਂ ਫਟਣੀਆਂ।

रास्ती पर आना—[ਰਾਸ੍ਤੀ ਪਰ ਆਨਾ] ਸਚ ਬੋਲਣਾ, ਚੰਗੇ ਰਸਤੇ ਤੇ ਆਉਣਾ, ਰਾਸਤੀ ਤੇ ਆਉਣਾ।

राह मारना—[ਰਾਹ ਮਾਰਨਾ] ਉੱਨਤੀ ਵਿਚ ਰੁਕਾਵਟ ਪਾਉਣੀ।

राह लगना—[ਰਾਹ ਲਗਨਾ] ਪਿੱਛੇ ਤੁਰਨਾ; ਥੱਕ ਜਾਣਾ; ਰਾਹ ਫੜਨੀ, ਤੁਰਨਾ; ਠੀਕ ਰਸਤੇ ਤੇ ਚੱਲਣਾ।

राहु का भी केवल चंद्रमा और सूर्य को ही ग्रसना—[ਰਾਹੂ ਕਾ ਭੀ ਕੇਵਲ ਚੰਦ੍ਰਮਾ ਔਰ ਸੂਰ੍ਯ ਕੋ ਹੀ ਗ੍ਰਸਨਾ] ਮੁਸੀਬਤ ਜਾਂ ਆਫ਼ਤ ਕੇਵਲ ਭਾਗਿਆਂ ਤੇ ਹੀ ਢਹਿਣੀ, ਚੰਗਿਆਂ ਨੂੰ ਹੀ ਸੰਕਟ ਪੈਣਾ।

रुख देना—[ਰੁਖ ਦੇਨਾ] ਖ਼ਿਆਲ ਕਰਨਾ; ਰਾਏ ਦੇਣੀ; ਹਾਂ ਕਰਨੀ।

रुपया पानी की तरह बहाना—[ਰੁਪਯਾ ਪਾਨੀ ਕੀ ਤਰਹ ਬਹਾਨਾ] ਬਹੁਤ ਖ਼ਰਚ ਕਰਨਾ, ਪਾਣੀ ਵਾਂਗੂੰ ਰੋੜ੍ਹਨਾ।

रुस्तम का साला बनना या समझना—[ਰੁਸ੍ਤਮ ਕਾ ਸਾਲਾ ਬਨਨਾ ਯਾ ਸਮਝਨਾ] ਬਹੁਤ ਬਹਾਦਰ ਬਣਨਾ (ਵਿਅੰਗ), ਨਾਢੂ ਖਾਂ ਬਣਨਾ, ਪਾਟੇ ਖਾਂ ਸਮਝਣਾ।

रूई की तरह तूम डालना—[ਰੂਈ ਕੀ ਤਰਹ ਤੂਮ ਡਾਲਨਾ] ਛਿੰਨ-ਭਿੰਨ ਕਰ ਸੁੱਟਣਾ; ਹਰ ਔਗਣ ਨੂੰ ਪ੍ਰਗਟ ਕਰਨਾ; ਚੰਗੀ ਤਰ੍ਹਾਂ ਸੁਆਰਨੀ, ਖ਼ੂਬ ਕੁੱਟਣਾ-ਮਾਰਨਾ।

रूई-सूत में उलझना—[ਰੂਈ-ਸੂਤ ਮੇਂ ਉਲਝਨਾ] ਸੰਸਾਰਕ ਕੰਮਾਂ ਵਿਚ ਫਸਣਾ, ਲੂਣ-ਤੇਲ 'ਚ ਜਕੜੇ ਜਾਣਾ, ਰੂਈ-ਸੂਤ 'ਚ ਉਲਝਣਾ।

रेल पेल होना—[ਰੇਲ ਪੇਲ ਹੋਨਾ] ਧੱਕਮਧੱਕੀ ਹੋਣਾ, ਬਹੁਤ ਭੀੜ ਹੋਣੀ।

रोज गड्ढा खोदना और रोज पानी पीना—[ਰੋਜ਼ ਗੜ੍ਹਾ ਖੋਦਨਾ ਔਰ ਰੋਜ਼ ਪਾਨੀ ਪੀਨਾ] ਰੋਜ਼ ਕਮਾਈ ਕਰਨੀ ਤੇ ਰੋਜ਼ ਹੀ ਖਾ ਲੈਣੀ, ਸਵੇਰ ਨੂੰ ਕਮਾਉਣਾ ਤੇ ਸ਼ਾਮ ਨੂੰ ਓਹੀ ਖਾ ਲੈਣਾ, ਰੋਜ਼ ਖੂਹ ਪੁੱਟਣਾ ਤੇ ਰੋਜ਼ ਪਾਣੀ ਪੀਣਾ।

रोटियां तोड़ना—[ਰੋਟਿਯਾਂ ਤੋੜਨਾ] ਬਿਨਾਂ ਕੰਮ ਕੀਤਿਆਂ ਕਿਸੇ ਦੀਆਂ ਰੋਟੀਆਂ ਖਾਣੀਆਂ, ਵਿਹਲੀਆਂ ਖਾਣੀਆਂ।

रोटी की खाक झाड़ना—[ਰੋਟੀ ਕੀ ਖ਼ਾਕ ਝਾੜਨਾ] ਚਾਪਲੂਸੀ ਕਰਨੀ।

रौरव भोगना—[ਰੌਰਵ ਭੋਗਨਾ] ਬੜੀ ਦੁਰਦਸ਼ਾ ਹੋਣੀ, ਨਰਕ ਭੋਗਣਾ।

लंबा करना—[ਲੰਬਾ ਕਰਨਾ] ਭੇਜਣਾ, ਰਵਾਨਾ ਕਰਨਾ; ਚਿੱਤ ਕਰ ਦੇਣਾ, ਜ਼ਮੀਨ ਤੇ ਲੰਮੇ ਪਾ ਦੇਣਾ; ਹਰਾ ਦੇਣਾ।

लकड़ी होना—[ਲਕੜੀ ਹੋਨਾ] ਸੁੱਕ ਕੇ ਬਹੁਤ ਸਖ਼ਤ ਹੋ ਜਾਣਾ, ਲੱਕੜ ਹੋ ਜਾਣਾ; ਬਹੁਤ ਦੁਬਲੇ-ਪਤਲੇ ਹੋਣਾ ।

लकीर का फ़कीर होना—[ਲਕੀਰ ਕਾ ਫ਼ਕੀਰ ਹੋਨਾ] ਅੱਖਾਂ ਬੰਦ ਕਰਕੇ ਪੁਰਾਣੇ ਢੰਗ ਅਨੁਸਾਰ ਚੱਲਣਾ; ਲਕੀਰ ਦੇ ਫ਼ਕੀਰ ਹੋਣਾ, ਰੂੜ੍ਹੀਵਾਦੀ ਹੋਣਾ ।

लगी को बुझाना—[ਲਗੀ ਕੋ ਬੁਝਾਨਾ] ਇੱਛਿਆ ਪੂਰੀ ਕਰਨੀ ।

लच्छन सीखना—[ਲੱਛਨ ਸੀਖਨਾ] ਸਭਿਅਤਾ ਸਿੱਖਣੀ, ਲੱਛਣ ਸਿੱਖਣ ।

लटी मारना—[ਲਟੀ ਮਾਰਨਾ] ਗੱਪ ਮਾਰਨੀ ਜਾਂ ਹੱਕਣੀ ।

लट्टू होना—[ਲੱਟੂ ਹੋਨਾ] ਆਸ਼ਿਕ ਹੋਣਾ, ਮੋਹਤ ਹੋਣਾ, ਲੱਟੂ ਹੋਣਾ ।

लट्ठ लिये फिरना—[ਲੱਠ ਲਿਯੇ ਫਿਰਨਾ] ਉਲਟ ਕੰਮ ਕਰਨਾ, (ਅਕਲ ਮਗਰ) ਲੱਠ ਲਈ ਫਿਰਨਾ ।

लट्ठ सा मार देना—[ਲੱਠ ਸਾ ਮਾਰ ਦੇਨਾ] ਬਹੁਤ ਕਰੜਾ ਤੇ ਮੂੰਹ ਤੋੜ ਉੱਤਰ ਦੇਣਾ ।

लताड़ में आना—[ਲਤਾੜ ਮੇਂ ਆਨਾ] ਮੁਸੀਬਤ ਵਿਚ ਫਸ ਜਾਣਾ ।

लथाड़ खाना—[ਲਥਾੜ ਖਾਨਾ] ਪਿਛੜ ਖਾਣੀ, ਮੂਧੇ ਡਿੱਗਣਾ; ਲਾਹਨਤਾਂ ਜਾਂ ਘੁੜਕੀਆਂ ਸੁਣਨੀਆਂ; ਪਿਛੜ ਜਾਣਾ, ਨਸ਼ਟ ਕੀਤੇ ਜਾਣਾ ।

लप लप करना—[ਲਪ ਲਪ ਕਰਨਾ] ਲਚਕਨਾ; ਚਮਕਣਾ ।

लल्लो चप्पो करना—[ਲੱਲੋ-ਚੱਪੋ ਕਰਨਾ] ਹੱਥ ਪੈਰ ਫੜਨੇ, ਮਿੰਨਤਾਂ ਕਰਨੀਆਂ; ਚਾਪਲੂਸੀ ਕਰਨੀ, ਲੱਲੋ ਚੱਪੋ ਕਰਨੀ ।

लहर मारना—[ਲਹਰ ਮਾਰਨਾ] ਰਹਿ ਰਹਿ ਕੇ ਕਿਸੇ ਤਰ੍ਹਾਂ ਦਾ ਦੁਖ ਉਠਾਉਣਾ; ਅਨੰਦ ਕਰਨਾ, ਮੌਜ ਕਰਨੀ; ਸਿੱਧੇ ਨਾ ਜਾ ਕੇ ਇਧਰ ਉਧਰ ਮੁੜਨਾ ਜਾਂ ਘੁੰਮਣਾ ।

लहू पसीना एक करना—[ਲਹੂ ਪਸੀਨਾ ਏਕ ਕਰਨਾ] ਦਿਨ ਰਾਤ ਸਖ਼ਤ ਮਿਹਨਤ ਕਰਨੀ, ਲਹੂ-ਪਸੀਨਾ ਇਕ ਕਰਨਾ ।

लहू लुहान होना—[ਲਹੂ ਲੁਹਾਨ ਹੋਨਾ] ਬਹੁਤ ਸਾਰਾ ਲਹੂ ਵਗਣਾ, ਲਹੂ-ਲੁਹਾਨ ਹੋਣਾ, ਖ਼ੂਨ 'ਚ ਲੱਥ ਪੱਥ ਹੋ ਜਾਣਾ ।

लाख का घर राख हो जाना—[ਲਾਖ ਕਾ ਘਰ ਰਾਖ ਹੋ ਜਾਨਾ] ਬਹੁਤ ਵੱਡਾ ਨੁਕਸਾਨ ਹੋ ਜਾਣਾ, ਲੱਖ ਤੋਂ ਕੱਖ ਦੇ ਹੋ ਜਾਣਾ; ਬੜੀ ਵੱਡੀ ਇੱਜ਼ਤ ਖ਼ਤਮ ਹੋ ਜਾਣੀ ।

लाख का या खाक का—[ਲਾਖ ਕਾ ਯਾ ਖ਼ਾਕ ਕਾ] ਧਨੀ ਜਾਂ ਨਿਰਧਨ, ਲੱਖ ਦਾ ਜਾਂ ਕੱਖ ਦਾ ।

लाख टके की बात—[ਲਾਖ ਟਕੇ ਕੀ ਬਾਤ] ਅਤਿਅੰਤ ਉਪਯੋਗੀ ਗੱਲ, ਬਹੁਤ ਲਾਹੇਵੰਦੀ ਗੱਲ, ਲੱਖ ਰੁਪਏ ਦੀ ਗੱਲ ।

लाख से लीख होना—[ਲਾਖ ਸੇ ਲੀਖ ਹੋਨਾ] ਬਹੁਤ ਮਹਾਨ ਤੋਂ ਬਹੁਤ ਛੋਟਾ ਹੋ ਜਾਣਾ, ਸਭ ਕੁੱਝ ਹੋਣ ਉਪਰੰਤ ਕੁਝ ਵੀ ਨਾ ਰਹਿ ਜਾਣਾ ।

लाग लपेट रखना—[ਲਾਗ ਲਪੇਟ ਰਖਨਾ] ਪੱਖਪਾਤ ਕਰਨਾ, ਲੱਗ ਲਪੇਟ ਰੱਖਣੀ; ਸਾਫ਼ ਸਾਫ਼ ਨਾ ਕਹਿਣਾ, ਲੁਕਾ-ਛਿਪਾ ਰੱਖਣਾ ।

लात जाना—[ਲਾਤ ਜਾਨਾ] ਦੁੱਧ ਨਾ ਦੇਣਾ, (ਦੁੱਧ) ਭੱਜ ਜਾਣਾ (ਪਸ਼ੂਆਂ ਦਾ) ।

लात मारना—[ਲਾਤ ਮਾਰਨਾ] ਘ੍ਰਿਣਾ ਜਾਂ ਕ੍ਰੋਧ ਕਰਕੇ ਤਿਆਗਣਾ, ਲੱਤ ਮਾਰਨੀ ।

लानत मलामत करना—[ਲਾਨਤ ਮਲਾਮਤ ਕਰਨਾ] ਬੁਰਾ-ਭਲਾ ਕਹਿਣਾ, ਫਿਟਕਾਰ ਪਾਉਣੀ ।

लार गिराना—[ਲਾਰ ਗਿਰਾਨਾ] ਜੀ ਲਲਚਾਉਣਾ, ਲਾਲਾਂ ਸਿੱਟਣੀਆਂ ।

लाल उगलना—[ਲਾਲ ਉਗਲਨਾ] ਬਹੁਤ ਚੰਗੀਆਂ ਤੇ ਪਿਆਰੀਆਂ ਗੱਲਾਂ ਕਹਿਣੀਆਂ, ਲਾਲ ਉਗਲਣੇ ।

लाल हो जाना—[ਲਾਲ ਹੋ ਜਾਨਾ] ਨਾਰਾਜ਼ ਹੋਣਾ; ਬਹੁਤ ਜ਼ਿਆਦਾ ਧਨ ਪ੍ਰਾਪਤ ਕਰਕੇ ਖ਼ੁਸ਼ਹਾਲ ਹੋਣਾ; ਖ਼ੂਬ ਤੰਦਰੁਸਤ ਹੋਣਾ; ਖ਼ੁਸ਼ ਹੋਣਾ, ਸੂਹੇ ਹੋਣਾ ।

लासा लगना—[ਲਾਸਾ ਲਗਨਾ] ਫੰਦੇ ਵਿਚ ਫਸਣਾ, ਜਾਲ ਵਿਚ ਫਸ ਜਾਨਾ ।

लिख लोढ़ा पढ़ पत्थर होना—[ਲਿਖ ਲੋੜ੍ਹਾ ਪੜ੍ਹ ਪੱਥਰ ਹੋਨਾ] ਬਿਲਕੁਲ ਅਣਪੜ੍ਹ ਹੋਣਾ, ਮੂਰਖ ਹੋਣਾ।

लिफ़ाफ़ा खुल जाना—[ਲਿਫ਼ਾਫ਼ਾ ਖੁਲ ਜਾਨਾ] ਭੇਤ ਖੁਲ੍ਹ ਜਾਣਾ, ਲਿਫਾਫਾ ਖੁਲ੍ਹ ਜਾਣਾ।

लिफ़ाफ़ा बदलना—[ਲਿਫ਼ਾਫ਼ਾ ਬਦਲਨਾ] ਉਪਰੋਂ ਸ਼ਕਲ-ਸੂਰਤ ਬਦਲ ਲੈਣੀ।

लिहाड़ी लेना—[ਲਿਹਾੜੀ ਲੇਨਾ] ਹਾਸੀ-ਮਜ਼ਾਕ ਕਰਨਾ, ਮਖ਼ੌਲ ਉੜਾਉਣਾ।

लीप पोत कर बराबर करना—[ਲੀਪ ਪੋਤ ਕਰ ਬਰਾਬਰ ਕਰਨਾ] ਸਰਬਨਾਸ਼ ਕਰਨਾ, ਪੋਚਾ ਫੇਰ ਦੇਣਾ, ਮਿਟਾ ਦੇਣਾ; ਭੁਲਾ ਦੇਣਾ, ਭੁਲ ਜਾਣਾ।

लुटिया डुबोना—[ਲੁਟਿਯਾ ਡੁਬੋਨਾ] ਕਲੰਕਤ ਕਰਨਾ; ਸਰਬਨਾਸ਼ ਕਰਨਾ, ਬੇੜੀ ਡੋਬਣੀ।

लूट पड़ना—[ਲੂਟ ਪੜਨਾ] ਬਿਨਾਂ ਮੁੱਲ ਦੇ ਮਿਲਣਾ, ਸੀਂਤ ਮੀਂਤ ਮਿਲਣਾ, ਲੁੱਟ ਪੈਣੀ।

ले डूबना—[ਲੇ ਡੂਬਨਾ] ਆਪਣੇ ਨਾਲ ਦੂਜੇ ਦਾ ਵੀ ਨਾਸ਼ ਕਰਨਾ, ਲੈ ਡੁੱਬਣਾ।

ले दे करना—[ਲੇ ਦੇ ਕਰਨਾ] ਸਵਾਲ-ਜਵਾਬ ਕਰਨਾ, ਲੈ-ਦੇ ਕਰਨਾ।

लेना एक न देना दो होना—[ਲੇਨਾ ਏਕ ਨ ਦੇਨਾ ਦੋ ਹੋਨਾ] ਕਿਸੇ ਨਾਲ ਕੋਈ ਸਬੰਧ ਨਾ ਹੋਣਾ, ਲੈਣਾ ਇਕ ਨਾ ਦੇਣੇ ਦੋ ਹੋਣੇ।

लेने के देने पड़ना—[ਲੇਨੇ ਕੇ ਦੇਨੇ ਪੜਨਾ] ਜਾਨ ਤੇ ਆ ਬਣਨੀ, ਲੈਣੇ ਦੇ ਦੇਣੇ ਪੈਣੇ, ਜਾਨ ਮੁਸੀਬਤ 'ਚ ਫਸਣੀ।

लोट पोट हो जाना—[ਲੋਟ ਪੋਟ ਹੋ ਜਾਨਾ] ਆਸ਼ਿਕ ਹੋ ਜਾਣਾ, ਲੱਟੂ ਹੋ ਜਾਣਾ, ਲੋਟ ਪੋਟ ਹੋ ਜਾਣਾ।

लोन न मानना—[ਲੋਨ ਨ ਮਾਨਨਾ] ਨਿਮਕ-ਹਰਾਮ ਹੋਣਾ, ਲੂਣ ਦੀ ਕੱਦਰ ਨਾ ਕਰਨੀ।

लोमश मारकंडे होना—[ਲੋਮਸ਼ ਮਾਰਕੰਡੇ ਹੋਨਾ] ਅਮਰ ਹੋਣਾ।

लोहा करना—[ਲੋਹਾ ਕਰਨਾ] ਕਪੜਿਆਂ ਤੇ ਇਸਤਰੀ ਫੇਰਨੀ, ਲੋਹਾ ਕਰਨਾ।

लोहा बजाना—[ਲੋਹਾ ਬਜਾਨਾ] ਲੜਾਈ ਲੈਣੀ।

लोहे की छाती कर लेना—[ਲੋਹੇ ਕੀ ਛਾਤੀ ਕਰ ਲੇਨਾ] ਵੱਡੇ ਤੋਂ ਵੱਡਾ ਕਸ਼ਟ ਸਹਿਣ ਲਈ ਦਿਲ ਕਰੜਾ ਕਰ ਲੈਣਾ।

लोहे के चने चबाना—[ਲੋਹੇ ਕੇ ਚਨੇ ਚਬਾਨਾ] ਬਹੁਤ ਜ਼ਿਆਦਾ ਮਿਹਨਤ ਨਾਲ ਕੰਮ ਕਰਨਾ; ਅਸੰਭਵ ਕੰਮ ਕਰਨਾ।

वज़न रखना—[ਵਜ਼ਨ ਰਖਨਾ] ਮਹੱਤਵ ਰੱਖਣਾ, ਵਜ਼ਨ ਰੱਖਣਾ।

वारे न्यारे करना—[ਵਾਰੇ ਨ੍ਯਾਰੇ ਕਰਨਾ] ਖ਼ੂਬ ਨਫ਼ਾ ਕਮਾਉਣਾ, ਮਾਲਾਮਾਲ ਹੋਣਾ, ਵਾਰੇ-ਨਿਆਰੇ ਕਰਨੇ; ਸੱਤਿਆਨਾਸ ਕਰਨਾ, ਤਬਾਹ ਕਰਨਾ; ਨਿਪਟਾਉਣਾ, ਖ਼ਤਮ ਕਰਨਾ।

वावैला करना—[ਵਾਵੈਲਾ ਕਰਨਾ] ਸ਼ੋਰ ਮਚਾਉਣਾ; ਝਗੜਾ ਕਰਨਾ; ਰੋਣਾ-ਪਿੱਟਣਾ।

वास्ता देना—[ਵਾਸ੍ਤਾ ਦੇਨਾ] ਦੁਹਾਈ ਦੇਣੀ, ਵਾਸਤਾ ਪਾਉਣਾ।

वास्ता पड़ना—[ਵਾਸ੍ਤਾ ਪੜਨਾ] ਕੰਮ ਪੈਣਾ, ਵਾਹ ਪੈਣਾ, ਵਾਸਤਾ ਪੈਣਾ।

व्यवस्था देना—[ਵ੍ਯਵਸ੍ਥਾ ਦੇਨਾ] ਸ਼ਾਸਤਰ-ਵਿਧਾਨ ਦੱਸਣਾ, ਸ਼ਾਸਤਰ-ਮਰਯਾਦਾ ਦੱਸਣੀ।

शक्कर से मुँह भरना—[ਸ਼ੱਕਰ ਸੇ ਮੁੰਹ ਭਰਨਾ] ਮੂੰਹ ਮਿੱਠਾ ਕਰਾਉਣਾ, ਖ਼ੁਸ਼ੀ ਦੇ ਮੌਕੇ ਤੇ ਮਿਠਿਆਈ ਖਿਲਾਉਣੀ।

शर्बत का सा घूँट पीना—[ਸ਼ਰਬਤ ਕਾ ਸਾ ਘੂੰਟ ਪੀਨਾ] ਕੋਈ ਦ੍ਰਵ, ਸ਼ਰਬਤ ਵਾਂਗ ਸੁਆਦ ਲੈਂਦੇ ਹੋਏ, ਪੀਣਾ।

शाख निकालना—[ਸ਼ਾਖ ਨਿਕਾਲਨਾ] ਨੁਕਤਾਚੀਨੀ ਕਰਨੀ, ਨੁਕਸ ਕੱਢਣੇ; ਝਗੜਾ ਜਾਂ ਟੰਟਾ ਖੜਾ ਕਰਨਾ।

शाख लगाना—[ਸ਼ਾਖ ਲਗਾਨਾ] ਸਨਮਾਨ ਕਰਨਾ; (ਰੁੱਖ ਦੀ) ਕਲਮ ਲਾਉਣੀ।

शान में फ़र्क आना—[ਸ਼ਾਨ ਮੇਂ ਫ਼ਰ੍ਕ ਆਨਾ] ਇੱਜ਼ਤ ਵਿਚ ਕਮੀ ਹੋਣੀ, ਸ਼ਾਨ 'ਚ ਫ਼ਰਕ ਪੈਣਾ ਜਾਂ ਆਉਣਾ।

शामत आना—[ਸ਼ਾਮਤ ਆਨਾ] ਮੁਸੀਬਤ ਆਉਣੀ, ਸ਼ਾਮਤ ਜਾਂ ਆਫ਼ਤ ਆਉਣੀ; ਕੁੱਟ ਪੈਣ ਦਾ ਸਮਾਂ ਆਉਣਾ।

शिष्टाचार करना—[ਸ਼ਿਸ਼੍ਟਾਚਾਰ ਕਰਨਾ] ਮਾਰਨਾ-ਕੁੱਟਣਾ; ਸਭਯਤਾ ਨਾਲ ਪੇਸ਼ ਆਉਣਾ; ਤਕੱਲੁਫ ਕਰਨਾ, ਉਚੇਚ ਕਰਨੀ।

शीश महल का कुत्ता होना—[ਸ਼ੀਸ਼ ਮਹਲ ਕਾ ਕੁੱਤਾ ਹੋਨਾ] ਦੀਵਾਨਾ ਹੋਣਾ; ਦੁਬਿਧਾ ਵਿਚ ਪਿਆ ਹੋਇਆ ਹੋਣਾ,

शुतुरमुर्ग होना—[ਸ਼ੁਤਰਮੁਰਗ ਹੋਣਾ] ਮੂਰਖ ਹੋਣਾ, ਆਫ਼ਤ ਆਉਣ ਸਮੇਂ ਚੁੱਪਚਾਪ ਬੈਠੇ ਰਹਿਣ ਵਾਲੇ ਹੋਣਾ, ਸ਼ੁਤਰਮੁਰਗ ਹੋਣਾ; ਲੰਮੇ ਕੱਦ ਦੇ ਤੇ ਮੂਰਖ ਹੋਣਾ।

शेखी जिताना—[ਸ਼ੇਖੀ ਜਿਤਾਨਾ] ਡੀਂਗ ਮਾਰਨੀ, ਸ਼ੇਖੀ ਮਾਰਨੀ।

शेर की आँख से देखना—[ਸ਼ੇਰ ਕੀ ਆਂਖ ਸੇ ਦੇਖਨਾ] ਦੁਸ਼ਮਣੀ ਦੀ ਨਜ਼ਰ ਨਾਲ ਵੇਖਣਾ, ਕੌੜੀ ਅੱਖ ਨਾਲ ਵੇਖਣਾ।

शेर मारना—[ਸ਼ੇਰ ਮਾਰਨਾ] ਸੂਰਬੀਰਤਾ ਭਰਿਆ ਕੰਮ ਕਰਨਾ; ਕਾਇਰਤਾ ਜਾਂ ਬੁਜ਼ਦਿਲੀ ਭਰੀ ਹਰਕਤ ਕਰਨੀ, ਤੁੱਛ ਕੰਮ ਕਰਨਾ (ਵਿਅੰਗ)।

शौक पूरा करना—[ਸ਼ੌਕ ਪੂਰਾ ਕਰਨਾ] ਇੱਛਿਆ ਪੂਰੀ ਕਰਨੀ, ਸ਼ੌਕ ਪੂਰਾ ਕਰਨਾ।

श्री गणेश करना—[ਸ੍ਰੀ ਗਣੇਸ਼ ਕਰਨਾ] ਕੋਈ ਕੰਮ ਆਰੰਭ ਕਰਨਾ।

श्रुतिपथ में आना—[ਸ੍ਰੁਤਿਪਥ ਮੇਂ ਆਨਾ] ਸੁਣਨਾ, ਕੰਨੀਂ ਪੈਣੀ।

षोड़श शृंगार करना—[ਸ਼ੋੜਸ਼ ਸ਼੍ਰਿੰਗਾਰ ਕਰਨਾ] ਪੂਰਾ ਸ਼ਿੰਗਾਰ ਕਰਨਾ, ਸੋਲ੍ਹਾਂ ਸ਼ਿੰਗਾਰ ਕਰਨੇ।

षोड़श संस्कार समाप्त होना—[ਸ਼ੋੜਸ਼ ਸੰਸ੍ਕਾਰ ਸਮਾਪ੍ਤ ਹੋਨਾ] ਮਰ ਜਾਣਾ, ਸੋਲ੍ਹਾਂ ਦੇ ਸੋਲ੍ਹਾਂ ਸੰਸਕਾਰ ਮੁੱਕ ਜਾਣੇ; ਜਾਂ ਹੋ ਚੁੱਕਣੇ, ਸੰਸਾਰ ਤੋਂ ਵਿਦਾ ਹੋ ਜਾਣਾ।

संकरे में पड़ना—[ਸੰਕਰੇ ਮੇਂ ਪੜਨਾ] ਮੁਸੀਬਤ 'ਚ ਫਸਣਾ, ਭੀੜ ਪੈਣੀ।

संकल्प-विकल्प में पड़ना—[ਸੰਕਲ੍ਪ-ਵਿਕਲ੍ਪ ਮੇਂ ਪੜਨਾ] ਦੁਬਿਧਾ 'ਚ ਪੈਣਾ, ਦੁਚਿੱਤੀ 'ਚ ਫਸਣਾ।

संगदिल होना—[ਸੰਗਦਿਲ ਹੋਨਾ] ਕਠੋਰ ਦਿਲ ਹੋਣਾ, ਨਿਰਦਈ ਹੋਣਾ।

सकता पड़ना—[ਸਕਤਾ ਪੜਨਾ] ਛੰਦ ਜਾਂ ਪਿੰਗਲ ਵਿਚ ਬਿਸਰਾਮ-ਭੰਗ ਹੋਣਾ, ਸਕਤਾ ਪੈਣਾ (ਇਕ-ਕਾਵਿ-ਦੋਸ਼)।

सटपटाते फिरना—[ਸਟਪਟਾਤੇ ਫਿਰਨਾ] ਪਰੇਸ਼ਾਨੀ 'ਚ ਘੁੰਮਣਾ।

सट्टी लगाना—[ਸੱਟੀ ਲਗਾਨਾ] ਵਸਤਾਂ ਖਿਲੇਰ ਕੇ ਰੱਖਣੀਆਂ, ਬਚਾ ਕੇ ਨਾ ਰੱਖਣੀਆਂ; ਵਿਕਰੀ ਲਈ ਸਬਜ਼ੀ ਆਦਿ ਦੀਆਂ ਹੱਟੀਆਂ ਦਾ ਇਕ ਥਾਂ ਤੇ ਖੁਲ੍ਹਣਾ।

सती होना—[ਸਤੀ ਹੋਨਾ] ਕਿਸੇ ਕੰਮ ਲਈ ਮਰ-ਮਿਟਣਾ; ਮਰੇ ਪਤੀ ਨਾਲ ਪਤਨੀ ਦਾ ਜਿਉਂਦੇ ਜੀ ਸੜ ਮਰਨਾ, ਸਤੀ ਹੋਣਾ; ਬਹੁਤ ਕਸ਼ਟ ਸਹਿਣਾ।

सत्तू बाँध के पीछे पड़ना—[ਸੱਤੂ ਬਾਂਧ ਕੇ ਪੀਛੇ ਪੜਨਾ] ਬੁਰੀ ਤਰ੍ਹਾਂ ਨਾਲ ਪਿੱਛੇ ਪੈਣਾ ਜਾਂ ਮਗਰ ਲੱਗ ਜਾਣਾ; ਲਸੂੜੇ ਜਾਂ ਲਸੂੜੇ ਦੀ ਗਿਟਕ ਵਾਂਗ ਚੰਬੜ ਜਾਣਾ।

सथराव डालना—[ਸਥਰਾਵ ਡਾਲਨਾ] ਮੁਰਦਿਆਂ ਦਾ ਢੇਰ ਲਾ ਦੇਣਾ, ਮਾਰ ਕੇ ਵਿਛਾ ਦੇਣਾ, ਸੱਥਰ ਲਾਹ ਦੇਣਾ।

सन से निकल जाना—[ਸਨ ਸੇ ਨਿਕਲ ਜਾਨਾ] ਤੇਜ਼ੀ ਨਾਲ ਨਿਕਲ ਜਾਣਾ, ਗੋਲੀ ਵਾਂਗ ਨਿਕਲ ਜਾਣਾ, ਸਨ-ਸਨ ਆਵਾਜ਼ ਕਰਦੇ ਹੋਏ ਨਿਕਲ ਜਾਣਾ।

सन्नाटा बीतना—[ਸੰਨਾਟਾ ਬੀਤਨਾ] ਉਦਾਸੀ-ਭਰੇ ਦਿਨ ਗੁਜ਼ਰਨੇ।

सन्नाटे में आ जाना—[ਸੰਨਾਟੇ ਮੇਂ ਆ ਜਾਨਾ] ਹੈਰਾਨ ਰਹਿ ਜਾਣਾ, ਚਕਿਤ ਹੋ ਜਾਣਾ।

सपना होना—[ਸਪਨਾ ਹੋਨਾ] ਦੇਖਣ ਨੂੰ ਵੀ ਨਾ ਮਿਲਣਾ, ਸੁਫ਼ਨਾ ਜਾਂ ਸੁਪਨਾ ਹੋਣਾ।

सफ़ाई कर देना—[ਸਫ਼ਾਈ ਕਰ ਦੇਨਾ] ਸਮੂਲ ਨਾਸ਼ ਕਰ ਦੇਣਾ, ਨੇਸਤੋਨਾਬੂਦ ਕਰ ਦੇਣਾ, ਸਫ਼ਾਈ ਕਰ ਦੇਣਾ; ਖਾਕੇ ਮੁਕਾ ਦੇਣਾ; ਜਾਨ ਤੋਂ ਮਾਰ ਸੁਟਣਾ; ਸਮਾਪਤ ਕਰ ਦੇਣਾ।

सब को एक डंडे से हाँकना—[ਸਬ ਕੋ ਏਕ ਡੰਡੇ ਸੇ ਹਾਂਕਨਾ] ਸਭ ਨਾਲ ਇਕੋ ਜਿਹਾ ਵਿਵਹਾਰ ਜਾਂ ਵਰਤਾਉ ਕਰਨਾ, ਸਾਰਿਆਂ ਨੂੰ ਇਕੋ ਡੰਡੇ ਜਾਂ ਸੋਟੇ ਨਾਲ ਹੱਕਣਾ।

सब्ज़ बाग़ दिखाना—[ਸਬਜ਼ ਬਾਗ਼ ਦਿਖਾਨਾ] ਵਿਅਰਥ ਆਸ-ਉਮੈਦ ਦਿਖਾਉਣੀ, ਸਬਜ਼ ਬਾਗ਼ ਦਿਖਾਉਣਾ; ਚਾਲ-ਬਾਜ਼ੀ ਕਰਨੀ; ਹਿੰਮਤ ਬੰਨ੍ਹਉਣੀ, ਧੀਰਜ ਦੇਣਾ।

समर रोपना—[ਸਮਰ ਰੋਪਨਾ] ਲੜਾਈ ਖੜੀ ਕਰਨੀ, ਜੰਗ ਕਰਨੀ।

समाँ बाँधना—[ਸਮਾਂ ਬਾਂਧਨਾ] ਸੰਗੀਤ, ਨਾਚ ਜਾਂ ਭਾਸ਼ਣ ਆਦਿ ਕੁਝ ਅਜਿਹੇ ਪ੍ਰਭਾਵਸ਼ਾਲੀ ਢੰਗ ਨਾਲ ਕਰਨਾ ਕਿ ਸੁਣਨ-ਦੇਖਣ ਵਾਲੇ ਝੂਮ ਉਠੱਣ ਜਾਂ ਮਸਤ ਹੋ ਜਾਣਾ, ਸਮਾਂ-ਬੰਨ੍ਹਣਾ, ਰੰਗ ਜਮਾਉਣਾ ਜਾਂ ਬੰਨ੍ਹਣਾ।

**सर आँखों पर होना**—[ਸਰ ਆਂਖੋਂ ਪਰ ਹੋਨਾ] ਮੰਜ਼ੂਰ ਹੋਣਾ; ਕਿਸੇ ਦਾ ਸੁਆਗਤ ਕਰਨ ਨੂੰ ਤਿਆਰ ਹੋਣਾ, ਸਿਰ-ਅੱਖਾਂ ਤੇ ਬਿਠਾਉਣਾ ।

**सरनाम होना**—[ਸਰਨਾਮ ਹੋਨਾ] ਮਸ਼ਹੂਰ ਹੋਣ ।

**सर पर सवार रहना या होना**—[ਸਰ ਪਰ ਸਵਾਰ ਰਹਨਾ ਯਾ ਹੋਨਾ] ਹਰ ਸਮੇਂ ਸਾਹਮਣੇ ਹਾਜ਼ਿਰ ਰਹਿਣਾ, ਸਿਰ ਤੇ ਸਵਾਰ ਰਹਿਣਾ ।

**सराय का कुत्ता होना**—[ਸਰਾਯ ਕਾ ਕੁੱਤਾ ਹੋਨਾ] ਸੁਆਰਥੀ ਜਾਂ ਖ਼ੁਦਗਰਜ਼ ਮਿੱਤਰ ਹੋਣਾ ।

**सस्ते छूटना**—[ਸਸ੍ਤੇ ਛੂਟਨਾ] ਸੌਖ ਨਾਲ ਕਠਿਨ ਕੰਮ ਦਾ ਬਣ ਜਾਣਾ, ਸਸਤੇ ਛੁੱਟਣਾ; ਘੱਟ ਕੀਮਤ 'ਚ ਵੱਧ ਕੀਮਤ ਵਾਲੀ ਚੀਜ਼ ਦਾ ਪ੍ਰਾਪਤ ਹੋ ਜਾਣਾ ।

**साँचे में ढला होना**—[ਸਾਂਚੇ ਮੇਂ ਢਲਾ ਹੋਨਾ] ਬਹੁਤ ਸੁੰਦਰ ਰੂਪ ਵਾਲੇ ਹੋਣਾ, ਸੱਚੇ 'ਚ ਢਲੇ ਹੋਣਾ ।

**साँड़ की तरह घूमना**—[ਸਾਂਡ ਕੀ ਤਰਹ ਘੂਮਨਾ] ਨਿਸ਼ਚਿੰਤ ਹੋਕੇ ਤੁਰੇ ਫਿਰਨਾ, ਸਾਨ੍ਹ ਵਾਂਗ ਆਵਾਰਾ ਫਿਰਨਾ ਜਾਂ ਮੂੰਹ ਮਾਰਦੇ ਫਿਰਨਾ ।

**साँप का पैर पेट में होना**—[ਸਾਂਪ ਕਾ ਪੈਰ ਪੇਟ ਮੇਂ ਹੋਨਾ] ਭੈੜੇ ਦੇ ਭੈੜ ਦਾ ਉਸਦੇ ਆਪਣੇ ਅੰਦਰ ਹੋਣਾ ਤੇ ਜਿਸ ਦਾ ਕਿਸੇ ਹੋਰ ਨੂੰ ਛੇਤੀ ਕੀਤੇ ਪਤਾ ਨਾ ਚੱਲਣਾ ।

**साँप की पूँछ झड़ना**—[ਸਾਂਪ ਕੀ ਪੂੰਛ ਝੜਨਾ] ਮੌਤ ਦਾ ਸਮਾਂ ਆਉਣਾ, ਦਿਨ ਪੂਰੇ ਹੋਣੇ ।

**साँप के मुँह में पड़ना**—[ਸਾਂਪ ਕੇ ਮੂੰਹ ਮੇਂ ਪੜਨਾ] ਖ਼ਤਰੇ 'ਚ ਫਸਣਾ, ਸੱਪ ਦੇ ਮੂੰਹ 'ਚ ਜਾਣਾ ਜਾਂ ਪੈਣਾ ।

**साँप-छछूँदर की दशा होना**—[ਸਾਂਪ-ਛਛੂੰਦਰ ਕੀ ਦਸ਼ਾ ਹੋਨਾ] ਦੁਬਿਧਾ ਜਾਂ ਦੁਚਿੱਤੀ 'ਚ ਪੈਣਾ, ਸੱਪ-ਛਛੂੰਦਰ ਵਾਲੀ ਹਾਲਤ ਹੋਣੀ ।

**साँप छाती पर लोटना**—[ਸਾਂਪ ਛਾਤੀ ਪਰ ਲੋੱਟਨਾ] ਦਿਲ 'ਚ ਦੁਖ ਹੋਣਾ, ਛਾਤੀ ਤੇ ਸੱਪ ਲੇਟਣਾ ਜਾਂ ਟੁਰਨਾ ।

**साँप सूँघ जाना**—[ਸਾਂਪ ਸੂੰਘ ਜਾਨਾ] ਬੇਜਾਨ ਹੋ ਜਾਣਾ, ਸੱਪ ਸੂੰਘ ਜਾਣਾ; ਸੱਪ ਦਾ ਕੱਟ ਲੈਣਾ ।

**साँसा पड़ना**—[ਸਾਂਸਾ ਪੜਨਾ] ਆਫ਼ਤ ਜਾਂ ਮੁਸੀਬਤ ਪੈਣ ਦਾ ਸ਼ੱਕ-ਸ਼ੁਬਹਾ ਹੋਣਾ, ਸੰਸਾ ਪੈਣਾ ਜਾਂ ਹੋਣਾ ।

**साए से भागना**—[ਸਾਏ ਸੇ ਭਾਗਨਾ] ਨੇੜੇ ਨਾ ਆਉਣਾ; ਘ੍ਰਿਣਾ ਕਰਨੀ, ਪਰਛਾਵੇਂ ਤੋਂ ਦੂਰ ਭੱਜਣਾ ਜਾਂ ਡਰਨਾ ।

**साढ़े साती आना**—[ਸਾੜ੍ਹੇ ਸਾਤੀ ਆਨਾ] ਮਾੜੇ ਦਿਨ ਆਉਣੇ; ਸਾਢੇ ਸੱਤ ਵਰ੍ਹਿਆਂ ਤੱਕ ਸ਼ਨੀਚਰ ਗ੍ਰਹਿ ਦੀ ਦਸ਼ਾ ਹੋਣੀ ਜੋ ਮਾੜੇ ਦਿਨਾਂ ਦੀ ਸੂਚਕ ਹੈ, ਸਾੜ੍ਹ ਸਤੀ ਆਉਣੀ ।

**सात घाटों का पानी पीना**—[ਸਾਤ ਘਾਟੋਂ ਕਾ ਪਾਨੀ ਪੀਨਾ] ਸੰਸਾਰਕ-ਵਿਵਹਾਰ ਵਿਚ ਅਤੀ ਨਿਪੁੰਨ ਜਾਂ ਅਨੁਭਵੀ ਹੋਣਾ ।

**सात तालों के अंदर रखना**—[ਸਾਤ ਤਾਲੋਂ ਕੇ ਅੰਦਰ ਰਖਨਾ] ਸੁਰੱਖਿਅਤ ਰੱਖਣਾ, ਸੱਤਾਂ ਜਿੰਦਰਿਆਂ ਵਿਚ ਰੱਖਣਾ ।

**साध बुताना**—[ਸਾਧ ਬੁਤਾਨਾ] ਹੌਸਲਾ ਪੂਰਾ ਕਰਨਾ, ਦਿਲ ਰੱਖਣਾ, ਇਛਿਆ ਪੂਰੀ ਕਰਨੀ ।

**सामना करना**—[ਸਾਮਨਾ ਕਰਨਾ] ਮੁਕਾਬਲਾ ਕਰਨਾ, ਸਾਹਮਣਾ ਕਰਨਾ, ਬਰਾਬਰੀ ਕਰਨੀ, ਟੱਕਰ ਲੈਣੀ, ਟਾਕਰਾ ਕਰਨਾ ।

**सिक्का बैठाना**—[ਸਿੱਕਾ ਬੈਠਾਨਾ] ਪ੍ਰਭਾਵ ਜਮਾਉਣਾ, ਸਿੱਕਾ ਬਿਠਾਉਣਾ ।

**सितम ढाना**—[ਸਿਤਮ ਢਾਨਾ] ਜ਼ੁਲਮ ਕਰਨਾ, ਸਿਤਮ ਢਾਉਣਾ ।

**सितारा चमकना**—[ਸਿਤਾਰਾ ਚਮਕਨਾ] ਖ਼ੁਸ਼ ਕਿਸਮਤੀ ਭਰੇ ਦਿਨ ਹੋਣੇ, ਸਿਤਾਰਾ ਬੁਲੰਦੀ ਤੇ ਹੋਣਾ; ਸਿਤਾਰਾ ਚਮਕਣਾ, ਭਾਗ ਜਾਗਣੇ ।

**सिर उठाना**—[ਸਿਰ ਉਠਾਨਾ] ਇੱਜ਼ਤ ਨਾਲ ਸਿਰ ਉਤਾਂਹ ਕਰਨਾ, ਸਿਰ ਚੁੱਕਣਾ; ਅਭਿਮਾਨ ਕਰਨਾ; ਬਗਾਵਤ ਕਰਨੀ; ਰੋਗ ਤੋਂ ਛੁਟਕਾਰਾ ਪ੍ਰਾਪਤ ਕਰਨਾ; ਕਿਸੇ ਕੰਮ ਤੋਂ ਵਿਹਲ ਪ੍ਰਾਪਤ ਕਰਨੀ ਜਾਂ ਹੋਣੀ ।

**सिर के बल चलना**—[ਸਿਰ ਕੇ ਬਲ ਚਲਨਾ] ਕਿਸੇ ਦਾ ਸਨਮਾਨ ਕਰਨਾ, ਬੁਲਾਉਣ ਤੇ ਆਦਰ-ਪੂਰਵਕ ਜਾਣਾ, ਸਿਰ ਦੇ ਬਲ ਜਾਣਾ ।

**सिर खपाना**—[ਸਿਰ ਖਪਾਨਾ] ਬਹੁਤ ਸੋਚ-ਵਿਚਾਰ ਕਰਨੀ, ਸਿਰਖਪਾਈ ਕਰਨੀ, ਸਿਰ ਖਪਾਉਣਾ ਜਾਂ ਮਾਰਨਾ;

सिर चढ़ कर बोलना—[ਸਿਰ ਚੜ੍ਹ ਕਰ ਬੋਲਨਾ] ਪ੍ਰਗਟ ਹੋ ਜਾਣਾ, ਸਿਰ ਚੜ੍ਹ ਕੇ ਬੋਲਣਾ, ਪ੍ਰਤੱਖ ਹੋਣਾ ।

सिर नीचा होना—[ਸਿਰ ਨੀਚਾ ਹੋਨਾ] ਬੇਇੱਜ਼ਤੀ ਹੋਣੀ, ਸਿਰ ਨੀਵਾਂ ਹੋਣਾ; ਸ਼ਰਮਿੰਦਾ ਹੋਣਾ ।

सिर टपकना—[ਸਿਰ ਟਪਕਨਾ] ਚਿੰਤਾ ਕਰਨੀ; ਬਹੁਤ ਜਤਨ ਜਾਂ ਮਿਹਨਤ ਕਰਨੀ, ਸਿਰ ਮਾਰ-ਮਾਰ ਕੇ ਰੋਣਾ, ਸਿਰ ਸੁੱਟਣਾ ।

सिर पर कोई न होना—[ਸਿਰ ਪਰ ਕੋਈ ਨ ਹੋਨਾ] ਕੋਈ ਮਦਦਗਾਰ ਜਾਂ ਰੱਖਿਅਕ ਨਾ ਹੋਣਾ, ਸਿਰ ਤੇ ਕੋਈ ਨਾ ਹੋਣਾ ।

सिर पर चढ़ना—[ਸਿਰ ਪਰ ਚੜ੍ਹਨਾ] ਆਪਣੇ ਆਪ ਪ੍ਰਗਟ ਹੋ ਜਾਣਾ; ਊਪੱਦਰ ਕਰਨਾ, ਸ਼ਰਾਰਤ ਕਰਨੀ, ਸਿਰ ਚੜ੍ਹਨਾ; ਬਹੁਤ ਪਰੇਸ਼ਾਨ ਕਰਨਾ; ਅਸਭਯਤਾ ਭਰਿਆ ਸਲੂਕ ਕਰਨਾ, ਬੇਅਦਬੀ ਕਰਨੀ ।

सिर पर छप्पर रखना—[ਸਿਰ ਪਰ ਛੱਪਰ ਰਖਨਾ] ਬਹੁਤ ਆਖਣਾ, ਦਬਾ ਪਾਉਣਾ ।

सिर पर पांव रख देना—[ਸਿਰ ਪਰ ਪਾਂਵ ਰਖ ਦੇਨਾ] ਛੇਤੀ 'ਚ ਹੋਣਾ; ਉਜੱਡਾਂ ਵਾਲਾ ਵਰਤਾਰਾ ਕਰਨਾ; ਮਾਤ ਪਾਉਣੀ, ਵਧ ਕੇ ਹੋਣਾ ।

सिर पर मिट्टी डालना—[ਸਿਰ ਪਰ ਮਿੱਟੀ ਡਾਲਨਾ] ਨਾਰਾਜ਼ ਹੋਣਾ; ਘ੍ਰਿਣਾ ਦਰਸਾਉਣੀ, ਦਿਲਚਸਪੀ ਨ ਰੱਖਣੀ; ਅਫ਼ਸੋਸ ਕਰਨਾ ।

सिर पर सहना—[ਸਿਰ ਪਰ ਸਹਨਾ] ਆਪ ਸਹਿ ਲੈਣਾ, ਸਿਰ ਸਹਿਣੀ ।

सिर पर हाथ फेरना—[ਸਿਰ ਪਰ ਹਾਥ ਫੇਰਨਾ] ਬਹਿਕਾਉਣਾ; ਚਾਲਬਾਜ਼ੀ ਨਾਲ ਹੜੱਪ ਕਰ ਜਾਣਾ; ਪ੍ਰੇਮ ਵਿਖਾਉਣਾ ਜਾਂ ਕਰਨਾ; ਅਸੀਸ ਦੇਣੀ, ਸਿਰ ਤੇ ਹੱਥ ਫੇਰਨਾ ।

सिर फिरना—[ਸਿਰ ਫਿਰਨਾ] ਬੁੱਧੀ ਭ੍ਰਸ਼ਟ ਹੋ ਜਾਣੀ, ਅਕਲ ਮਾਰੀ ਜਾਣੀ, ਮੱਤ ਮਾਰੀ ਜਾਣੀ, ਸਿਰ ਫਿਰਨਾ ।

सिर बेचना—[ਸਿਰ ਬੇਚਨਾ] ਫੌਜੀ ਬਣਨਾ; ਇੱਜ਼ਤ ਵੇਚਣੀ ।

सिर मारना—[ਸਿਰ ਮਾਰਨਾ] ਬਹੁਤ ਮਿਹਨਤ ਕਰਨੀ; ਬਹੁਤ ਖੋਜ ਕਰਨੀ; ਸਮਝਾਉਣਾ; ਗਲ ਮੜ੍ਹਨਾ, ਮੱਥੇ ਮਾਰਨਾ, ਸਿਰ 'ਚ ਮਾਰਨਾ ।

सिर सफ़ेद होना—[ਸਿਰ ਸਫੇਦ ਹੋਨਾ] ਤਜਰਬਾ ਹੋਣਾ; ਸਰੀਰਕ ਹਾਲਤ ਖ਼ਰਾਬ ਹੋਣੀ, ਧੌਲੇ ਆਉਣੇ, ਸਿਰ 'ਚ ਚਿਟਿਆਈ ਆਉਣ ਲੱਗਣੀ ।

सिर से कफ़न बांधना—[ਸਿਰ ਸੇ ਕਫ਼ਨ ਬਾਂਧਨਾ] ਜਾਨ ਦੀ ਪਰਵਾਹ ਨਾ ਕਰਨੀ, ਸਿਰ ਨਾਲ ਕਫ਼ਨ ਬੰਨ੍ਹ ਲੈਣਾ ।

सींग निकालना—[ਸੀਂਗ ਨਿਕਾਲਨਾ] ਸ਼ਰਾਰਤੀ ਹੋਣਾ; ਮੂਰਖਤਾ ਕਰਨੀ; ਪਸ਼ੂਆਂ ਦਾ ਜਵਾਨ ਹੋਣਾ, ਸਿੰਗ ਕੱਢਣੇ ।

सीधे मुंह बात न करना—[ਸੀਧੇ ਮੂੰਹ ਬਾਤ ਨ ਕਰਨਾ] ਰੋਹਬ ਨਾਲ ਗੱਲ ਕਰਨੀ, ਸਿੱਧੇ ਮੂੰਹ ਗੱਲ ਨਾ ਕਰਨੀ ।

सीना ज़ोरी करना—[ਸੀਨਾ ਜ਼ੋਰੀ ਕਰਨਾ] ਜ਼ਬਰਦਸਤੀ ਕਰਨੀ, ਸੀਨਾ ਜ਼ੋਰੀ ਕਰਨੀ ।

सीने पर हाथ रखना—[ਸੀਨੇ ਪਰ ਹਾਥ ਰਖਨਾ] ਦਿਲ ਨੂੰ ਸਮਝਾ ਕੇ ਸੰਤੁਸ਼ਟ ਕਰਨਾ; ਠੰਢੇ ਦਿਲ ਨਾਲ ਸੋਚਣਾ ਤੇ ਸੱਚ ਬੋਲਣਾ ।

सीमा से बाहर जाना—[ਸੀਮਾ ਸੇ ਬਾਹਰ ਜਾਨਾ] ਹੱਦ ਕਰ ਦੇਣੀ, ਹੱਦੋਂ ਬਾਹਰ ਹੋਣਾ, ਮਰਯਾਦਾ ਭੰਗ ਕਰਨੀ ।

सुनी अनसुनी करना—[ਸੁਨੀ ਅਨਸੁਨੀ ਕਰਨਾ] ਸੁਣ ਕੇ ਵੀ ਖ਼ਿਆਲ ਨਾ ਕਰਨਾ, ਸੁਣੀ-ਅਣਸੁਣੀ ਕਰਨੀ ।

सुरख़ाब का पर लगा होना—[ਸੁਰਖ਼ਾਬ ਕਾ ਪਰ ਲਗਾ ਹੋਨਾ] ਕੋਈ ਵਿਸ਼ੇਸ਼ਤਾ ਹੋਣੀ, ਸੁਰਖ਼ਾਬ ਦੇ ਪਰ ਲੱਗੇ ਹੋਣੇ ।

सूई का भाला बनना—[ਸੂਈ ਕਾ ਭਾਲਾ ਬਨਨਾ] ਛੋਟੀ ਜਿਹੀ ਚੀਜ਼ ਤੋਂ ਬਹੁਤ ਕਸ਼ਟ ਮਿਲਣਾ; ਛੋਟੇ ਜਿਹੇ ਐਬ ਦਾ ਵਧ ਜਾਣਾ ।

सूई के नाके से ख़ुदाई को या सब को निकालना—[ਸੂਈ ਕੇ ਨਾਕੇ ਸੇ ਖ਼ੁਦਾਈ ਕੋ ਯਾ ਸਬ ਕੋ ਨਿਕਾਲਨਾ] ਕੁਦਰਤ ਦੇ ਜ਼ੋਰ ਨਾਲ ਅਸੰਭਵ ਨੂੰ ਵੀ ਸੰਭਵ ਕਰ ਦਿਖਾਉਣਾ, ਸੂਈ ਦੇ ਨੱਕੇ ਥਾਈਂ ਸਭ ਨੂੰ ਕੱਢ ਦੇਣਾ ।

सूरज को दीपक दिखाना—[ਸੂਰਜ ਕੋ ਦੀਪਕ ਦਿਖਾਨਾ] ਬਹੁਤ ਗੁਣਵਾਨ ਵਿਅਕਤੀ ਨੂੰ ਉਪਦੇਸ਼ ਕਰਨਾ; ਬਹੁਤ ਪ੍ਰਸਿਧ ਵਿਅਕਤੀ ਦੀ ਵਾਕਫ਼ੀਅਤ ਕਰਾਉਣੀ, ਸੂਰਜ ਨੂੰ ਦੀਵਾ ਦਿਖਾਉਣਾ ।

सूरज पर थूकना—[ਸੂਰਜ ਪਰ ਥੂਕਨਾ] ਨਿਰਦੋਸ਼ ਨੂੰ ਕਲੰਕ ਲਾ ਕੇ ਬਦਨਾਮ ਕਰਨਾ, ਸੂਰਜ ਤੇ ਥੁੱਕਣਾ; ਮੂਰਖਤਾ ਕਰਨੀ ।

सूरत बनाना—[ਸੂਰਤ ਬਨਾਨਾ] ਸਾਂਗ ਭਰਨਾ, ਰੂਪ ਬਣਾਉਣਾ; ਮੂੰਹ ਬਣਾਕੇ ਘ੍ਰਿਣਾ ਪ੍ਰਗਟ ਕਰਨੀ; ਆਪਣੇ ਆਪ ਨੂੰ ਦੀਨ ਜਾਂ ਕਮਜ਼ੋਰ ਜਾਂ ਨਿਰਧਨ ਜ਼ਾਹਿਰ ਕਰਨਾ ।

सेमर का फूल होना—[ਸੇਮਰ ਕਾ ਫੂਲ ਹੋਨਾ] ਦਿਲ ਖਿੱਚਵੀਂ ਪਰ ਧੋਖੇ ਭਰੀ ਚੀਜ਼ ਹੋਣੀ ।

सेर को सवा सेर मिलना—[ਸੇਰ ਨੂੰ ਸਵਾ ਸੇਰ ਮਿਲਨਾ] ਛੋਟੇ ਬਦਮਾਸ਼ ਨੂੰ ਵੱਡਾ ਬਦਮਾਸ਼ ਟੱਕਰਨਾ, ਭੇੜੇ ਦਾ ਵੱਧ ਭੈੜੇ ਨਾਲ ਵਾਸਤਾ ਪੈਣਾ, ਸੇਰ ਨੂੰ ਸਵਾ ਸੇਰ ਟੱਕਰਨਾ ਜਾਂ ਮਿਲਣਾ ।

सैंकड़ों घड़े पानी पड़ना—[ਸੈਂਕੜੋਂ ਘੜੇ ਪਾਨੀ ਪੜਨਾ] ਬਹੁਤ ਸ਼ਰਮਿੰਦਾ ਹੋਣਾ ।

सोने की चिड़िया हाथ से निकल जाना—[ਸੋਨੇ ਕੀ ਚਿੜਿਯਾ ਹਾਥ ਸੇ ਨਿਕਲ ਜਾਨਾ] ਕਿਸੇ ਅਜਿਹੀ ਚੀਜ਼ ਦਾ ਹੱਥੋਂ ਨਿਕਲ ਜਾਣਾ ਜਿਸ ਤੋਂ ਬਹੁਤ ਲਾਭ ਹੁੰਦਾ ਰਿਹਾ ਹੋਵੇ, ਸੋਨੇ ਦੀ ਚਿੜੀ ਹੱਥੋਂ ਨਿਕਲ ਜਾਣੀ ।

सोने में सुगंध होना—[ਸੋਨੇ ਮੇਂ ਸੁਗੰਧ ਹੋਨਾ] ਗੁਣ ਵਿਚ ਵੀ ਖ਼ਾਸ ਗੁਣ ਹੋਣਾ, ਸੋਨੇ 'ਚ ਸੁਗੰਧੀ ਹੋਣੀ ।

सोने में सुहागा होना—[ਸੋਨੇ ਮੇਂ ਸੁਹਾਗਾ ਹੋਨਾ] ਚੀਜ਼ ਦਾ ਹੋਰ ਵੀ ਨਿੱਖਰ ਜਾਣਾ ਜਾਂ ਚੰਗੇ ਹੋ ਜਾਣਾ, ਸੋਨੇ ਤੇ ਸੁਹਾਗਾ ਹੋਣਾ ।

सौ कोस भागना—[ਸੌ ਕੋਸ ਭਾਗਨਾ] ਕੋਈ ਸਬੰਧ ਨਾ ਰੱਖਣਾ, ਬਹੁਤ ਦੂਰ ਰਹਿਣਾ, ਸੌ ਕੋਹਾਂ ਦੂਰ ਭੱਜਣਾ ।

स्याह सफ़ेद करना—[ਸ੍ਯਾਹ ਸਫ਼ੇਦ ਕਰਨਾ] ਮਨਮੰਨੀ ਕਰਨੀ, ਮਨ-ਅਨੁਸਾਰ ਚੰਗਾ-ਮੰਦਾ ਕਰਨਾ, ਸਿਆ-ਸਫ਼ੈਦ ਕਰਨਾ ।

स्वाहा होना—[ਸ੍ਵਾਹਾ ਹੋਨਾ] ਸੜ ਜਾਣਾ, ਬਰਬਾਦ ਹੋ ਜਾਣਾ, ਸੁਆਹ ਹੋ ਜਾਣਾ ।

हँसते हँसते पेट में बल पड़ना—[ਹੰਸਤੇ ਹੰਸਤੇ ਪੇਟ ਮੇਂ ਬਲ ਪੜਨਾ] ਬਹੁਤ ਜ਼ੋਰ ਨਾਲ ਹਸਣਾ, ਹੱਸਦੇ ਹੱਸਦੇ ਢਿੱਡੀਂ ਪੀੜਾਂ ਪੈਣੀਆਂ ।

हँसी में खाँसी होना—[ਹੰਸੀ ਮੇਂ ਖਾਂਸੀ ਹੋਨਾ] ਹਾਸੇ-ਮਖ਼ੌਲ 'ਚ ਹੀ ਝਗੜੇ ਤੱਕ ਗੱਲ ਜਾ ਅੱਪੜਨੀ, ਹਾਸੇ ਦਾ ਮੜ੍ਹਾਸਾ ਬਣਨਾ ਜਾਂ ਹੋਣਾ ।

हकर हकर होना—[ਹਕਰ ਹਕਰ ਹੋਨਾ] ਕਮਜ਼ੋਰ ਹੋਣਾ; ਅਤਿ ਭੁੱਖ ਕਰਕੇ ਪੇਟ ਜੁੜਨਾ ।

हजामत बनाना (या करना)—[ਹਜਾਮਤ ਬਨਾਨਾ (ਯਾ ਕਰਨਾ)] ਲੁੱਟਣਾ, ਧਨ ਠੱਗਣਾ, ਹਜਾਮਤ ਕਰਨੀ ।

हड़बड़ी में पड़ना—[ਹੜਬੜੀ ਮੇਂ ਪੜਨਾ] ਛੇਤੀ 'ਚ ਪੈਣਾ ਜਾਂ ਹੋਣਾ, ਹਫੜਾ ਤਫੜੀ ਮੱਚਣੀ ਜਾਂ ਹਫੜਾ ਤਫੜੀ 'ਚ ਪੈਣਾ ।

हत्या लगना—[ਹਤ੍ਯਾ ਲਗਨਾ] ਹੱਤਿਆ ਜਾਂ ਕਤਲ ਆਦਿ ਦਾ ਪਾਪ ਲੱਗਣਾ ।

हथियार डाल देना—[ਹਥਿਯਾਰ ਡਾਲ ਦੇਨਾ] ਹਾਰ ਮੰਨ ਜਾਣੀ, ਆਪਣੇ ਤਾਈਂ ਦੁਸ਼ਮਣ ਦੇ ਹਵਾਲੇ ਕਰ ਦੇਣਾ, ਹਥਿਆਰ ਸੁੱਟਣੇ ।

हथेली खुजलाना—[ਹਥੇਲੀ ਖੁਜਲਾਨਾ] ਕੁਝ ਮਿਲਣ ਦੀ ਆਸ ਹੋਣੀ; ਕਿਸੇ ਨੂੰ ਕੁੱਟਣ ਦੀ ਇੱਛਿਆ ਹੋਣੀ ।

हथेली पर जान होना—[ਹਥੇਲੀ ਪਰ ਜਾਨ ਹੋਨਾ] ਜਾਨ ਜੋਖੋਂ 'ਚ ਹੋਣੀ, ਜਾਨ ਤਲੀ ਤੇ ਹੋਣੀ ।

हमेव टूट जाना—[ਹਮੇਵ ਟੂਟ ਜਾਨਾ] ਅਭਿਮਾਨ ਚੂਰ ਚੂਰ ਹੋਣਾ ।

हरफ़ आना—[ਹਰਫ਼ ਆਨਾ] ਦੋਸ਼ ਲੱਗਣਾ, ਕਸੂਰ ਲੱਗਣਾ, ਹਰਫ਼ ਆਉਣਾ ।

हरियाली सूझना—[ਹਰਿਯਾਲੀ ਸੂਝਨਾ] ਸੌਖਾ ਸਮਝਣਾ; ਖ਼ੁਸ਼ੀ 'ਚ ਮਗਨ ਹੋਣਾ; ਭਵਿੱਖ ਸੁਨਹਿਰਾ ਜਾਂ ਸੁੰਦਰ ਦਿਸਣਾ ।

हरिश्चंद्र होना—[ਹਰਿਸ਼੍ਚੰਦ੍ਰ ਹੋਨਾ] ਬਹੁਤ ਵੱਡੇ ਸਤਿਵਾਦੀ ਹੋਣਾ, ਸਦਾ ਸੱਚ ਬੋਲਣ ਵਾਲੇ ਹੋਣਾ; ਬਹੁਤ ਦਾਨੀ ਹੋਣਾ ।

हल्दी लगा कर बैठना—[ਹਲ੍ਦੀ ਲਗਾ ਕਰ ਬੈਠਨਾ] ਕੋਈ ਕਮ-ਧੰਧਾ ਨਾ ਕਰਨਾ, ਮਹਿੰਦੀ ਜਾਂ ਹਲਦੀ ਲਾਕੇ ਬੈਠਣਾ; ਘਮੰਡ 'ਚ ਫੁੱਲੇ ਰਹਿਣਾ।

हवा खाना—[ਹਵਾ ਖਾਨਾ] ਆਉਣਾ ਵਿਅਰਥ ਜਾਣਾ।

हवा पर चलना—[ਹਵਾ ਪਰ ਚਲਨਾ] ਬਿਨਾਂ ਆਧਾਰ ਜਾਂ ਆਸਰੇ ਦੇ ਉੱਡੇ ਫਿਰਨਾ; ਘਮੰਡ 'ਚ ਰਹਿਣਾ; ਅਨੁਮਾਨ ਲਾਉਣਾ, ਅੰਦਾਜ਼ਾ ਲਾਉਣਾ।

हवा बिगड़ना—[ਹਵਾ ਬਿਗੜਨਾ] ਸਮੇਂ 'ਚ ਫ਼ਰਕ ਪੈਣਾ, ਹਵਾ ਬਦਲਣੀ ਜਾਂ ਵਿਗੜਨੀ; ਵਾਤਾਵਰਣ ਭੈੜਾ ਬਣਨਾ, ਮਾਰ ਵਗਣੀ।

हवा से बातें करना—[ਹਵਾ ਸੇ ਬਾਤੇਂ ਕਰਨਾ] ਬਹੁਤ ਤੇਜ਼ ਚੱਲਣਾ, ਹਵਾ ਨਾਲ ਗੱਲਾਂ ਕਰਨੀਆਂ; ਆਪਣੇ ਆਪ ਹੀ ਬੋਲੀ ਜਾਣਾ, ਪਾਗਲਾਂ ਵਾਂਗ ਬੋਲੀ ਜਾਣਾ; ਫੁਰਤੀਲੇ ਹੋਣਾ; ਕਾਹਲੀ ਕਰਨ ਵਾਲੇ ਹੋਣਾ।

हाँ में हाँ मिलाना—[ਹਾਂ ਮੇਂ ਹਾਂ ਮਿਲਾਨਾ] ਚਾਪਲੂਸੀ ਕਰਨੀ, ਹਾਂ 'ਚ ਹਾਂ ਮਿਲਾਉਣੀ; ਹਾਮੀ ਭਰਨੀ; ਹਾਂ ਕਰਨੀ ਜਾਂ ਕਹਿਣੀ।

हाथ आना—[ਹਾਥ ਆਨਾ] ਪ੍ਰਾਪਤ ਹੋਣਾ, ਹੱਥ ਆਉਣਾ ਜਾਂ ਲੱਗਣਾ; ਕਿਸੇ ਖੇਡ, ਤਲਵਾਰ ਜਾਂ ਡਾਂਗ ਆਦਿ ਨੂੰ ਚਲਾਉਣ ਆਦਿ ਦਾ ਢੰਗ ਜਾਣਨਾ, ਹੱਥ ਆਉਣਾ।

हाथ उठा कर देना—[ਹਾਥ ਉਠਾ ਕਰ ਦੇਨਾ] ਖ਼ੁਸ਼ੀ ਖ਼ੁਸ਼ੀ ਦੇਣਾ; ਸਾਰਿਆਂ ਨੂੰ ਦੱਸਕੇ ਦੇਣਾ।

हाथ उठाना—[ਹਾਥ ਉਠਾਨਾ] ਮਾਰਨਾ ਕੁੱਟਣਾ, ਹੱਥ ਚੁੱਕਣਾ; ਪ੍ਰਣਾਮ ਕਰਨਾ; ਅਸੀਸ ਦੇਣੀ।

हाथ कंगन को आरसी क्या होना—[ਹਾਥ ਕੰਗਨ ਕੋ ਆਰਸੀ ਕ੍ਯਾ ਹੋਨਾ] ਪ੍ਰਤੱਖ ਲਈ ਪ੍ਰਮਾਣ ਦੀ ਲੋੜ ਨਾ ਹੋਣੀ, ਹੱਥ ਕੰਗਣ ਨੂੰ ਆਰਸੀ ਦੀ ਲੋੜ ਨਾ ਹੋਣੀ।

हाथ कट जाना—[ਹਾਥ ਕਟ ਜਾਨਾ] ਲਿਖ ਕੇ ਦੇ ਦੇਣ ਕਰਕੇ ਉਸ ਤੋਂ ਫਿਰ ਜਾਣ ਜਾਂ ਬਾਹਰ ਜਾਣ ਦੀ ਗੁੰਜਾਇਸ਼ ਨਾ ਰਹਿਣੀ, ਹੱਥ ਕਟਵਾ ਬਹਿਣਾ।

हाथ के तोते उड़ जाना—[ਹਹਾਥ ਕੇ ਤੋਤੇ ਉੜ ਜਾਨੇ] ਮੱਤ ਮਾਰੀ ਜਾਣੀ, ਹੱਥਾਂ ਦੇ ਤੋਤੇ ਉੱਡ ਜਾਣੇ।

हाथ को हाथ न सूझना—[ਹਾਥ ਕੋ ਹਾਥ ਨਾ ਸੂਝਨਾ] ਬਹੁਤ ਹਨੇਰਾ ਹੋਣਾ, ਹੱਥ ਨੂੰ ਹੱਥ ਨਾ ਦਿਸਣਾ।

हाथ चाटना—[ਹਾਥ ਚਾਟਨਾ] ਸਭ ਕੁਝ ਖਾ ਕੇ ਵੀ ਸੰਤੁਸ਼ਟ ਨਾ ਹੋਣਾ, ਹੱਥ ਚੱਟਨੇ।

हाथ जोड़ना—[ਹਾਥ ਜੋੜਨਾ] ਕੋਈ ਲਗਾਉ ਜਾਂ ਵਾਸਤਾ ਨਾ ਰੱਖਣਾ, ਹੱਥ ਜੋੜਨੇ; ਨਮਸਕਾਰ ਕਰਨੀ।

हाथ तंग होना—[ਹਾਥ ਤੰਗ ਹੋਨਾ] ਰੁਪੈ-ਪੈਸੇ ਦੀ ਘਾਟ ਹੋਣੀ, ਹੱਥ ਤੰਗ ਹੋਣਾ।

हाथ पर सरसों जमाना—[ਹਾਥ ਪਰ ਸਰਸੋਂ ਜਮਾਨਾ] ਛੇਤੀ ਕਰਨੀ, ਕਾਹਲੀ ਮਚਾਉਣੀ, ਤਲੀ ਤੇ ਸਰ੍ਹੋਂ ਜਮਾਉਣੀ।

हाथ-पाँव चलना—[ਹਾਥ ਪਾਂਵ ਚਲਨਾ] ਕੰਮ ਕਰਨ ਦੀ ਤਾਕਤ ਹੋਣੀ, ਹੱਥ ਪਰ ਚਲਨੇ; ਚੰਚਲ ਸੁਭਾ ਦੇ ਹੋਣਾ, ਨਿਚਲੇ ਨਾ ਬੈਠਣ ਵਾਲੇ ਹੋਣਾ।

हाथ पाँव तोड़ना—[ਹਾਥ ਪਾਂਵ ਤੋੜਨਾ] ਬਹੁਤ ਮਿਹਨਤ ਕਰਨੀ; ਮਾਰ-ਕੁੱਟ ਕੇ ਅੰਗ-ਭੰਗ ਕਰ ਦੇਣੇ, ਹੱਥ-ਪੈਰ ਤੋੜ ਦੇਣੇ।

हाथ पाँव पकड़ना—[ਹਾਥ-ਪਾਂਵ ਪਕੜਨਾ] ਬੇਨਤੀ ਕਰਨੀ, ਹੱਥ-ਪੈਰ ਫੜਨੇ, ਮਿੰਨਤਾਂ ਕਰਨੀਆਂ।

हाथ पाँव हिलाना—[ਹਾਥ ਪਾਂਵ ਹਿਲਾਨਾ] ਮਿਹਨਤ ਕਰਨੀ, ਕੋਸ਼ਿਸ਼ ਕਰਨੀ, ਹੱਥ ਪੈਰ ਹਿਲਾਉਣੇ।

हाथ बटाना—[ਹਾਥ-ਬਟਾਨਾ] ਮਦਦ ਕਰਨੀ, ਹੱਥ ਵੰਡਾਉਣਾ।

हाथ बैठाना—[ਹਾਥ ਬੈਠਾਨਾ] ਮਸ਼ਕ ਕਰਨੀ, ਅਭਿਆਸ ਕਰਨਾ, ਹੱਥ ਬਿਠਾਉਣਾ।

हाथ भर का कलेजा होना—[ਹਾਥ ਭਰ ਕਾ ਕਲੇਜਾ ਹੋਨਾ] ਜੇਰਾ ਵਧ ਜਾਣਾ।

हाथ मलना—[ਹਾਥ ਮਲਨਾ] ਅਫ਼ਸੋਸ ਕਰਨਾ, ਪਛਤਾਉਣਾ, ਹੱਥ ਮਲਣੇ।

हाथ मैं दही जमना—[ਹਾਥ ਮੇਂ ਦਹੀ ਜਮਨਾ] ਹੱਥ ਦਾ ਐਨਾ ਭਾਰਾ ਹੋ ਜਾਣਾ ਕਿ ਹਿਲਾਇਆ ਵੀ ਨਾ ਜਾ ਸਕੇ।

हाथ में हाथ देना—[ਹਾਥ ਮੇਂ ਹਾਥ ਦੇਨਾ] ਵਿਆਹ ਦੇਣਾ; ਅਰਪਣ ਕਰਨਾ; ਪ੍ਰੇਮ ਪੂਰਵਕ ਹੱਥ ਮਿਲਾਉਣਾ।

हाथ रंगना—[ਹਾਥ ਰੰਗਨਾ] ਰਿਸ਼ਵਤ ਲੈਣੀ; ਵੱਢੀ ਲੈਣੀ, ਹੱਥ ਰੰਗਣੇ।

हाथ लगाना—[ਹਾਥ ਲਗਾਨਾ] ਵੈਰ ਦਾ ਬਦਲਾ ਲੈਣਾ, ਹੱਥ ਲਾਉਣੇ, ਹੱਥ ਵਿਖਾਉਣੇ; ਮਾਰਨਾ-ਕੁੱਟਣਾ; ਹੱਥ ਨਾਲ ਲੈਣਾ, ਛੋਹਣਾ ।

हाथ समेटना—[ਹਾਥ ਸਮੇਟਨਾ] ਹੱਥ ਰੋਕਣੇ, ਘੱਟ ਖਰਚ ਕਰਨਾ ।

हाथ सिर पर रखना—[ਹਾਥ ਸਿਰ ਪਰ ਰਖਨਾ] ਪਿਆਰ ਕਰਨਾ, ਪੁਚਕਾਰਨਾ; ਮਦਦਗਾਰ ਜਾਂ ਰੱਖਿਅਕ ਬਣਨਾ, ਸਿਰ ਤੇ ਹੱਥ ਧਰਨਾ ਜਾਂ ਰੱਖਣਾ; ਕਿਸੇ ਦੇ ਸਿਰ ਤੇ ਹੱਥ ਰੱਖਕੇ ਸੌਂਹ ਚੁੱਕਣੀ ।

हाथा पाई करना—[ਹਾਥਾ ਪਾਈ ਕਰਨਾ] ਲੜਾਈ-ਝਗੜਾ ਕਰਨਾ, ਹੱਥੋਪਾਈ ਹੋਣਾ ਜਾਂ ਕਰਨਾ ।

हाथी के दाँत बिठाना—[ਹਾਥੀ ਕੇ ਦਾਂਤ ਬਿਠਾਨਾ] ਅਸੰਭਵ ਗੱਲ ਕਰਨੀ ।

हाथी के संग गाँड़े खाना—[ਹਾਥੀ ਕੇ ਸੰਗ ਗਾਂੜੇ ਖਾਨਾ] ਛੋਟੇ ਦਾ ਵੱਡੇ ਦੀ ਬਰਾਬਰੀ ਕਰਨ ਦੀ ਮਰਖਤਾ ਕਰਨਾ ।

हाथी बाँधना—[ਹਾਥੀ ਬਾਂਧਨਾ] ਬਹੁਤੇ ਖ਼ਰਚੇ ਦੀ ਚੀਜ਼ ਰੱਖਣੀ, ਹਾਥੀ ਬੰਨ੍ਹਣਾ; ਧਨੀ ਹੋਣਾ ।

हाल-बेहाल होना—[ਹਾਲ-ਬੇਹਾਲ ਹੋਣਾ] ਚੰਗੀ ਹਾਲਤ ਤੋਂ ਮਾੜੀ ਹਾਲਤ ਹੋ ਜਾਣੀ, ਹਾਲੋਂ ਬੇਹਾਲ ਹੋਣਾ; ਮਰਨ-ਕਿਨਾਰੇ ਹੋਣਾ ।

हा-हा ही-ही करना—[ਹਾ-ਹਾ ਹੀ-ਹੀ ਕਰਨਾ] ਹਾਸੀ-ਮਜ਼ਾਕ ਕਰਨਾ, ਹਾ-ਹਾ ਹੀ-ਹੀ ਕਰਨਾ ।

हिकमत करना—[ਹਿਕਮਤ ਕਰਨਾ] ਯੂਨਾਨੀ ਦਵਾਈ-ਬੂਟੀ ਦਾ ਕੰਮ ਕਰਨਾ; ਉਪਾ ਕਰਨਾ; ਤਰਕੀਬ ਲੜਾਉਣੀ, ਹਿਕਮਤ ਅਮਲੀ ਤੋਂ ਕੰਮ ਲੈਣਾ ।

हिचर पिचर करना—[ਹਿਚਰ ਪਿਚਰ ਕਰਨਾ] ਟਾਲਮਟੋਲ ਕਰਨੀ, ਢੱਚਰ ਲਾਉਣੀ ਜਾਂ ਡਾਹੁਣੀ; ਠੀਕ ਢੰਗ ਨਾਲ ਕੰਮ ਨਾ ਕਰਨਾ ।

हिसाब बैठाना—[ਹਿਸਾਬ ਬੈਠਾਨਾ] ਜੋਖ ਹੋਣੀ; ਤੈ ਹੋ ਜਾਣਾ; ਹਿਸਾਬ ਕਿਤਾਬ ਠੀਕ ਹੋਣਾ ।

हीरे की कनी चाटना—[ਹੀਰੇ ਕੀ ਕਨੀ ਚਾਟਨਾ] ਜ਼ਹਿਰ ਖਾ ਕੇ ਮਰ ਜਾਣਾ, ਕਣੀ ਚੱਟਣੀ ।

हीला हवाला करना—[ਹੀਲਾ ਹਵਾਲਾ ਕਰਨਾ] ਬਹਾਨਾ ਕਰਨਾ, ਟਾਲਮਟੋਲ ਕਰਨੀ, ਹੀਲਾ-ਹਵਾਲਾ ਕਰਨਾ ।

हुलिया बिगाड़ देना—[ਹੁਲਿਯਾ ਬਿਗਾੜ ਦੇਨਾ] ਦੁਰਦਸ਼ਾ ਕਰਨੀ, ਭੈੜੀ ਹਾਲਤ ਬਣਾਉਣੀ ।

हृदय में गुदगुदी उठना—[ਹ੍ਰਿਦਯ ਮੇਂ ਗੁਦਗੁਦੀ ਉਠਨਾ] ਦਿਲ 'ਚ ਬਹੁਤ ਖੁਸ਼ੀ ਹੋਣੀ ।

हेकड़ी किरकिरी होना—[ਹੇਕੜੀ ਕਿਰਕਿਰੀ ਹੋਨਾ] ਸ਼ਾਨ ਨਾ ਰਹਿਣੀ, ਹੈਂਕੜ ਮੱਠੀ ਪੈਣੀ ।

होंठ चबाना—[ਹੋਂਠ ਚਬਾਨਾ] ਗੁੱਸੇ ਹੋਣਾ; ਹੱਥ ਮਲਣੇ ।

होंठों पर जबान फेरना—[ਹੋਂਠੋਂ ਪਰ ਜ਼ਬਾਨ ਫੇਰਨਾ] ਭੁੱਖ ਨਾਲ ਪਰੇਸ਼ਾਨ ਹੋਣਾ, ਬੁੱਲ੍ਹਾਂ ਜਾਂ ਹੋਠਾਂ ਤੇ ਜੀਭ ਫੇਰਨੀ ।

होश उड़ जाना—[ਹੋਸ਼ ਉੜ ਜਾਨਾ] ਹੈਰਾਨ ਰਹਿ ਜਾਣਾ, ਹੋਸ਼ ਉੱਡਣੇ; ਡਰ ਜਾਣਾ ।

होश की दवा करना—[ਹੋਸ਼ ਕੀ ਦਵਾ ਕਰਨਾ] ਸੋਚ ਸਮਝ ਕੇ ਗੱਲ ਕਹਿਣੀ, ਹੋਸ਼ 'ਚ ਰਹਿਣਾ, ਹੋਸ਼ ਦੀ ਦਵਾ ਕਰਨੀ ।

हौल बैठ जाना—[ਹੌਲ ਬੈਠ ਜਾਨਾ] ਡਰ ਜਾਂ ਭੈ ਛਾ ਜਾਣਾ, ਦਿਲ 'ਚ ਹੌਲ ਬੈਠ ਜਾਣਾ ।

हौसला निकालना—[ਹੌਸਲਾ ਨਿਕਾਲਨਾ] ਇੱਛਿਆ ਪੂਰੀ ਕਰਨੀ, ਹਵਸ ਪੂਰੀ ਕਰਨੀ, ਚਾ ਲਾਹ ਲੈਣਾ ।

# हिन्दी-लोकोक्तियाँ

अंडा सिखावे बच्चों को चीं-चीं न कर—[ਅੰਡਾ ਸਿਖਾਵੇ ਬੱਚੋਂ ਕੋ ਚੀਂ-ਚੀਂ ਨ ਕਰ] ਛੋਟੇ ਦਾ ਵੱਡੇ ਨੂੰ ਉਪਦੇਸ਼ ਦੇਣਾ।

अंडे सेवे और कोई, लेवे दूसरा कोई—[ਅੰਡੇ ਸੇਵੇ ਔਰ ਕੋਈ, ਲੇਵੇ ਦੂਸਰਾ ਕੋਈ] ਮਿਹਨਤ ਕੋਈ ਕਰੇ ਤੇ ਫਲ ਕਿਸ ਹੋਰ ਨੂੰ ਮਿਲੇ।

अंडे होंगे तो बच्चे बहुत होंगे—[ਅੰਡੇ ਹੋਂਗੇ ਤੋ ਬੱਚੇ ਬਹੁਤ ਹੋਂਗੇ] ਮੂਲਧਨ ਬਣਿਆ ਰਹੇਗਾ ਤਾਂ ਵਿਆਜ ਵੀ ਬਹੁਤ ਸਾਰਾ ਮਿਲੇਗਾ।

अंत बुरे का बुरा—[ਅੰਤ ਬੁਰੇ ਕਾ ਬੁਰਾ] ਭੈੜਾ ਕੰਮ ਕਰਨ ਵਾਲੇ ਦਾ ਅੰਤ ਭੈੜਾ ਹੁੰਦਾ ਹੈ, ਅੰਤ ਬੁਰੇ ਕਾ ਬੁਰਾ।

अंधा क्या चाहे, दो आँखें—[ਅੰਧਾ ਕ੍ਯਾ ਚਾਹੇ ਦੋ ਆਂਖੇਂ] ਜੇ ਲੋੜਵੰਦ ਨੂੰ ਸਹਿਜੇ ਹੀ ਲੋੜੀਂਦੀ ਵਸਤੂ ਮਿਲ ਜਾਵੇ ਤਾਂ ਭਲਾ ਇਸ ਤੋਂ ਚੰਗੀ ਹੋਰ ਗੱਲ ਕਿਹੜੀ ਹੈ ? ਅੰਨ੍ਹਾ ਕੀ ਚਾਹਵੇ, ਦੋ ਅੱਖੀਆਂ।

अंधा क्या जाने वसंत की बहार—[ਅੰਧਾ ਕ੍ਯਾ ਜਾਨੇ ਬਸੰਤ ਕੀ ਬਹਾਰ] ਜਿਸ ਵਿਅਕਤੀ ਨੇ ਕਿਸੇ ਚੀਜ਼ ਨੂੰ ਦੇਖਿਆ ਹੀ ਨਹੀਂ, ਉਹ ਉਸਦੇ ਮਹੱਤਵ ਨੂੰ ਨਹੀਂ ਜਾਣ ਸਕਦਾ, ਅੰਨ੍ਹਾ ਕੀ ਜਾਣੇ ਬਸੰਤ ਦੀ ਬਹਾਰ।

अंधा बगला कीचड़ खाय—[ਅੰਧਾ ਬਗਲਾ ਕੀਚੜ ਖਾਯ] ਮੂਰਖ ਲਈ ਤੁੱਛ ਜਿਹੀ ਚੀਜ਼ ਵੀ ਅਣਮੋਲ ਚੀਜ਼ ਹੈ।

अंधा बाँटे रेवड़ी फिर फिर अपने को दे—[ਅੰਧਾ ਬਾਂਟੇ ਰੇਵੜੀ ਫਿਰ ਫਿਰ ਅਪਨੇ ਕੋ ਦੇ] ਅਧਿਕਾਰ ਪ੍ਰਾਪਤ ਹੋ ਜਾਣ ਤੇ ਜੇ ਕੋਈ ਆਪਣੇ ਹੀ ਕੁਨਬੇ, ਬੰਸ ਜਾਂ ਜਾਤੀ ਆਦਿ ਦੇ ਲੋਕਾਂ ਨੂੰ ਲਾਭ ਪੁਚਾਵੇ ਤਾਂ ਇਹ ਅਖਾਣ ਵਰਤਦੇ ਹਨ, ਅੰਧਾ ਜਾਂ ਅੰਨ੍ਹਾ ਵੰਡੇ ਰਿਉੜੀਆਂ ਮੁੜ ਮੁੜ ਆਪਣਿਆਂ ਨੂੰ ਦੇਵੇ।

अंधी पीसे, कुत्ता खाय—[ਅੰਧੀ ਪੀਸੇ, ਕੁੱਤਾ ਖਾਯ] ਮਿਹਨਤ ਕਰਕੇ ਧਨ ਕੋਈ ਕਮਾਵੇ ਤੇ ਉਸ ਕਮਾਈ ਦੀ ਵਰਤੋਂ ਕੋਈ ਹੋਰ ਕਰੇ, ਅੰਨ੍ਹਾ ਪੀਹੇ ਤੇ ਕੁੱਤਾ ਖਾਵੇ।

अंधे की लकड़ी—[ਅੰਧੇ ਕੀ ਲਕੜੀ] ਇਕੋਇਕ ਆਸਰਾ, ਅੰਨ੍ਹੇ ਦੀ ਡੰਗੋਰੀ।

अंधे को अंधा कहने से बुरा मानता है—[ਅੰਧੇ ਕੋ ਅੰਧਾ ਕਹਨੇ ਸੇ ਬੁਰਾ ਮਾਨਤਾ ਹੈ] ਕੌੜੀ ਗੱਲ ਸੱਚੀ ਹੋਣ ਤੇ ਵੀ ਸਭ ਨੂੰ ਭੈੜੀ ਜਾਂ ਚੁਭਵੀਂ ਲਗਦੀ ਹੈ, ਅੰਨ੍ਹੇ ਨੂੰ ਅੰਨ੍ਹਾ ਕਹੋ ਤਾਂ ਬੁਰਾ ਮੰਨਦਾ ਹੈ।

अंधे को अंधेरे में बड़ी दूर की सूझी—[ਅੰਧੇ ਕੋ ਅੰਧੇਰੇ ਮੇਂ ਬੜੀ ਦੂਰ ਕੀ ਸੂਝੀ] ਕਿਸੇ ਮੂਰਖ ਨੂੰ ਵੀ ਦੂਰ-ਅੰਦੇਸ਼ੀ ਭਰੀ ਗੱਲ ਸੁੱਝਣੀ, ਅੰਨ੍ਹੇ ਨੂੰ ਹਨੇਰੇ 'ਚ ਬੜੀ ਦੂਰ ਦੀ ਸੁੱਝਣੀ।

अंधेर नगरी चौपट राजा, टके सेर भाजी टके सेर खाजा—[ਅੰਧੇਰ ਨਗਰੀ ਚੌਪਟ ਰਾਜਾ ਟਕੇ ਸੇਰ ਭਾਜੀ ਟਕੇ ਸੇਰ ਖਾਜਾ] ਜਿੱਥੇ ਠੀਕ ਪ੍ਰਬੰਧ ਜਾਂ ਸ਼ਾਸਨ ਨਾ ਹੋਵੇ ਉਥੇ ਭਲੇ-ਬੁਰੇ ਸਭ ਦੀ ਇਕੋ ਜਿਹੀ ਕਦਰ ਪੈਂਦੀ ਹੈ, ਅੰਧੇਰ ਨਗਰੀ ਚੌਪਟ ਰਾਜਾ।

अकेला चना भाड़ नहीं फोड़ता—[ਅਕੇਲਾ ਚਨਾ ਭਾੜ ਨਹੀਂ ਫੋੜਤਾ] ਇਕੱਲਾ ਵਿਅਕਤੀ ਕਿਸੇ ਵੱਡੇ ਕੰਮ ਨੂੰ ਸਿਰੇ ਨਹੀਂ ਚਾੜ੍ਹ ਸਕਦਾ।

अक्ल बड़ी कि भैंस—[ਅਕ੍ਲ ਬੜੀ ਕਿ ਭੈਂਸ] ਸਰੀਰ ਰਿਸ਼ਟ-ਪੁਸ਼ਟ ਹੋਣ ਨਾਲ ਅਕਲ ਨਹੀਂ ਵਧਦੀ, ਅਕਲ ਵੱਡੀ ਕਿ ਭੈਂਸ ਜਾਂ ਮੱਝ ?

अच्छा किया खुदा ने, बुरा किया बंदे ने—[ਅੱਛਾ ਕਿਯਾ ਖੁਦਾ ਨੇ, ਬੁਰਾ ਕਿਯਾ ਬੰਦੇ ਨੇ] ਰੱਬ ਚੰਗਾ ਹੀ ਕਰਦਾ ਹੈ, ਭੈੜੇ ਕੰਮ ਬੰਦਾ ਹੀ ਕਰਦਾ ਹੈ।

अटका बनिया देय उधार—[ਅਟਕਾ ਬਨਿਯਾ ਦੇਯ ਉਧਾਰ] ਦਬਿਆ ਹੋਇਆ ਜਾਂ ਫਸਿਆ ਹੋਇਆ ਵਿਅਕਤੀ ਸਾਰੇ ਕੰਮ ਕਰਦਾ ਹੈ, ਫਸੇ ਨੂੰ ਫਟਕਣ ਕੀ ?

अति का भला न बोलना, अति की भली न चूप, अति का भला न बरसना, अति की भली न धूप—

[ਅਤਿ ਕਾ ਭਲਾ ਨ ਬੋਲਨਾ, ਅਤਿ ਕੀ ਭਲੀ ਨ ਚੂਪ, ਅਤਿ ਕਾ ਭਲਾ ਨ ਬਰਸਨਾ, ਅਤਿ ਕੀ ਭਲੀ ਨ ਧੂਪ] ਅਤੀ ਜਾਂ ਅੱਤ ਕਿਸੇ ਵੀ ਚੀਜ਼ ਦੀ, ਮਾੜੀ ਹੀ ਹੁੰਦੀ ਹੈ।

अति भक्ति चोर का लक्षण—[ਅਤਿ ਭਕ੍ਤਿ ਚੋਰ ਕਾ ਲਕ੍ਸ਼ਨ] ਬਾਹਨੇ ਅਡੰਬਰ ਜਾਂ ਢੌਂਗ ਰਚਣ ਵਾਲਾ ਵਿਅਕਤੀ ਛਲੀ ਜਾਂ ਕਪਟੀ ਹੁੰਦਾ ਹੈ।

अधजल गगरी छलकत जाय—[ਅਧਜਲ ਗਗਰੀ ਛਲਕਤ ਜਾਯ] ਹੋਛੇ ਵਿਅਕਤੀ ਬਹੁਤਾ ਅਡੰਬਰ ਰਚਦੇ ਹਨ ਜਾਂ ਹੈਂਕੜ ਰਖਦੇ ਹਨ।

अपना घर दूर से सूझता है—[ਅਪਨਾ ਘਰ ਦੂਰ ਸੇ ਸੁਝਤਾ ਹੈ] ਆਪੋ ਅਪਣਾ ਲਾਭ ਸਭ ਨੂੰ ਦਿਸਦਾ ਹੈ, ਆਪਣਾ ਘਰ ਦੂਰੋਂ ਸੁੱਝਦਾ ਹੈ।

अपना पैसा खोटा तो परखैया का क्या दोष—[ਅਪਨਾ ਪੈਸਾ ਖੋਟਾ ਤੋ ਪਰਖੈਯਾ ਕਾ ਕ੍ਯਾ ਦੋਸ਼] ਆਪਣੇ ਹੀ ਟੱਬਰ ਦੇ ਵਿਅਕਤੀ 'ਚ ਜੇ ਨੁਕਸ ਹੋਵੇ ਤਾਂ ਦੂਜਿਆਂ ਨੂੰ ਕਾਹਦਾ ਦੋਸ਼ ਦੇਣਾ ? ਆਪਣਾ ਹੀ ਪੈਸਾ ਜੇ ਖੋਟਾ ਹੋਵੇ ਤਾਂ ਪਰਖਣ ਵਾਲੇ ਨੂੰ ਨਿੰਦਣ ਤੋਂ ਕੀ ਲਾਭ ਹੈ ?

अपना वही जो आवे काम—[ਅਪਨਾ ਵਹੀ ਜੋ ਆਵੇ ਕਾਮ] ਸੱਚਾ ਮਿੱਤਰ ਜਾਂ ਰਿਸ਼ਤੇਦਾਰ ਓਹੀ ਹੁੰਦਾ ਹੈ ਜੋ ਲੋੜ ਪੈਣ ਤੇ ਕੰਮ ਆਵੇ, ਆਪਣਾ ਓਹੀ ਜੋ ਕੰਮ ਆਵੇ।

अपनी अपनी डफली, अपना अपना राग—[ਅਪਨੀ ਅਪਨੀ ਡਫਲੀ, ਅਪਨਾ ਅਪਨਾ ਰਾਗ] ਰਲ-ਮਿਲ ਕੇ ਕੋਈ ਕੰਮ ਨਾ ਕਰਨਾ, ਆਪੋ ਆਪਣੀ ਡਫਲੀ ਆਪੋ ਆਪਣਾ ਰਾਗ।

अपनी करनी, पार उतरनी—[ਅਪਨੀ ਕਰਨੀ, ਪਾਰ ਉਤਰਨੀ] ਜੈਸੀ ਕਰਨੀ ਤੈਸਾ ਫਲ, ਅਪਨੀ ਕਰਨੀ ਪਾਰ ਉਤਰਨੀ।

अपनी गली में कुत्ता भी शेर होता है—[ਅਪਨੀ ਗਲੀ ਮੇਂ ਕੁੱਤਾ ਭੀ ਸ਼ੇਰ ਹੋਤਾ ਹੈ] ਅਪਣੀ ਥਾਂ ਤੇ ਕਮਜ਼ੋਰ ਵਿਅਕਤੀ ਵੀ ਬਲਵਾਨ ਹੁੰਦਾ ਹੈ, ਆਪਣੀ ਗਲੀ 'ਚ ਕੁੱਤਾ ਵੀ ਸ਼ੇਰ ਹੁੰਦਾ ਹੈ।

अपनी दहीं को कोई खट्टा नहीं कहता—[ਅਪਨੀ ਦਹੀ ਕੋ ਕੋਈ ਖੱਟਾ ਨਹੀਂ ਕਹਤਾ] ਆਪਣੀ ਚੀਜ਼ ਨੂੰ ਕੋਈ ਮਾੜੀ ਨਹੀਂ ਆਖਦਾ, ਆਪਣੀ ਦਹੀਂ ਨੂੰ ਕੋਈ ਖੱਟਾ ਨਹੀਂ ਕਹਿੰਦਾ।

अपनी नाक कटे तो कटे, दूसरे का सगुन तो बिगड़े—[ਅਪਨੀ ਨਾਕ ਕਟੇ ਤੋ ਕਟੇ, ਦੂਸਰੇ ਕਾ ਸਗੁਨ ਤੋ ਬਿਗੜੇ] ਭੈੜੇ ਲੋਕ ਆਪਣਾ ਨੁਕਸਾਨ ਕਰਦੇ ਹੋਏ ਵੀ ਦੂਜਿਆਂ ਦਾ ਨੁਕਸਾਨ ਕਰਦੇ ਹਨ।

अपनी पगड़ी अपने हाथ—[ਅਪਨੀ ਪਗੜੀ ਅਪਨੇ ਹਾਥ] ਅਪਣੀ ਇੱਜ਼ਤ ਜਾਂ ਆਬਰੂ ਆਪਣ ਹਥ, ਅਪਣੀ ਪਗੜੀ ਆਪਣੇ ਹੱਥ ਜਾਂ ਸਿਰ।

अपने पूत को कोई काना नहीं कहता—[ਅਪਨੇ ਪੂਤ ਕੋ ਕੋਈ ਕਾਨਾ ਨਹੀਂ ਕਹਤਾ] ਆਪਣੀ ਚੀਜ਼ ਨੂੰ ਕੋਈ ਮਾੜੀ ਨਹੀਂ ਕਹਿੰਦਾ, ਆਪਣੇ ਪੁੱਤ ਨੂੰ ਕੋਈ ਕਾਣਾ ਨਹੀਂ ਕਹਿੰਦਾ।

अब पछताये होत क्या चिड़ियाँ चुग गईं खेत—[ਅਬ ਪਛਤਾਯੇ ਹੋਤ ਕ੍ਯਾ ਚਿੜਿਯਾਂ ਚੁਗ ਗਈਂ ਖੇਤ] ਮੌਕਾ ਜਾਂ ਸਮਾਂ ਲੰਘ ਜਾਣ ਤੇ ਪਛਤਾਵਾ ਕਰਨਾ ਫ਼ਜ਼ੂਲ ਹੈ।

अभी तो तुम्हारे दूध के दाँत भी नहीं टूटे—[ਅਭੀ ਤੋ ਤੁਮ੍ਹਾਰੇ ਦੂਧ ਕੇ ਦਾਂਤ ਭੀ ਨਹੀਂ ਟੂਟੇ] ਤੁਸੀਂ ਅਜੇ ਬੱਚੇ ਹੋ ਤੇ ਦੁਨੀਆਂ ਦਾ ਤਜਰਬਾ ਨਹੀਂ ਰੱਖਦੇ, ਹਾਲੀ ਤਾਂ ਤੁਹਾਡੇ ਦੁੱਧ ਦੇ ਦੰਦ ਵੀ ਨਹੀਂ ਟੁੱਟੇ।

अमीर को जान प्यारी, गरीब को दम भारी—[ਅਮੀਰ ਕੋ ਜਾਨ ਪ੍ਯਾਰੀ, ਗਰੀਬ ਕੋ ਦਮ ਭਾਰੀ] ਅਮੀਰ ਨੂੰ ਆਪਣੀ ਜਾਨ ਦਾ ਸੰਸਾ ਰਹਿੰਦਾ ਹੈ ਪਰ ਗ਼ਰੀਬ ਨੂੰ ਤਾਂ ਜ਼ਿੰਦਗੀ ਭਾਰ ਮਲੂਮ ਦਿੰਦੀ ਹੈ।

अल खामोशी नीम रज़ा—[ਅਲ ਖ਼ਾਮੋਸ਼ੀ ਨੀਮ ਰਜ਼ਾ] ਚੁੱਪ ਰਹਿਣਾ ਪਰਵਾਨਗੀ ਜਾਂ ਰਜ਼ਾਮੰਦੀ ਦੀ ਨਿਸ਼ਾਨੀ ਹੈ।

अल्पाहारी सदा सुखी—[ਅਲ੍ਪਾਹਾਰੀ ਸਦਾ ਸੁਖੀ] ਥੋੜਾ ਖਾਣ ਵਾਲਾ ਹਮੇਸ਼ਾ ਸੁਖੀ ਰਹਿੰਦਾ ਹੈ ਤੇ ਰੋਗੀ ਨਹੀਂ ਹੁੰਦਾ।

अशर्फियाँ लुटें और कोयलों पर मोहर—[ਅਸ਼ਰ੍ਫਿਯਾਂ ਲੁਟੇਂ ਔਰ ਕੋਯਲੋਂ ਪਰ ਮੋਹਰ] ਵੱਡੀਆਂ ਰਕਮਾਂ ਤਾਂ ਭਾਵੇਂ ਫ਼ਜ਼ੂਲ ਖਰਚ ਕੀਤੀਆਂ ਜਾਣ ਪਰ ਛੋਟੀਆਂ ਰਕਮਾਂ ਦੇ ਖਰਚ ਬਾਰੇ ਕਾਫ਼ੀ ਗਹੁ ਰਹੇ।

अस्सी आमद चौरासी का खर्च—[ਅੱਸੀ ਆਮਦ ਚੌਰਾਸੀ ਕਾ ਖ਼ਰਚ] ਆਮਦਨੀ ਤੋਂ ਖਰਚ ਵਧ ਜਾਣਾ, ਅੱਸੀ ਦੀ ਆਮਦਨ ਤੇ ਚੁਰਾਸੀ ਦਾ ਖਰਚ ।

आँख और कान में चार अँगुल का फ़र्क है—[ਆਂਖ ਔਰ ਕਾਨ ਮੇਂ ਚਾਰ ਅੰਗੁਲ ਕਾ ਫ਼ਰਕ ਹੈ] ਦੇਖੀ ਹੋਈ ਚੀਜ਼ ਜਾਂ ਗੱਲ ਤੇ ਭਰੋਸਾ ਕੀਤਾ ਜਾ ਸਕਦਾ ਹੈ ਪਰ ਸੁਣੀ ਹੋਈ ਤੇ ਨਹੀਂ, ਅੱਖ ਤੇ ਕੰਨ 'ਚ ਚਾਰ ਉਂਗਲਾਂ ਦਾ ਫਰਕ ਹੈ ।

आँख के अंधे, नाम नयन सुख—[ਆਂਖ ਕੇ ਅੰਧੇ, ਨਾਮ ਨਯਨ ਸੁਖ] ਗੁਣਰਹਿਤ ਵਿਅਕਤੀ ਦਾ ਨਾਮਧਰੀਕ ਗੁਣੀ ਬਣਨਾ, ਅੱਖੋਂ ਅੰਨ੍ਹਾਂ ਨਾਂ ਨੈਣਸੁਖ, ਅੱਖੋਂ ਅੰਨ੍ਹਾਂ ਨਾਂ ਚਿਰਾਗਦੀਨ, ਅੱਖੋਂ ਅੰਨੀ ਮੁਸਲੀ ਨਾਂ ਚਿਰਾਗ਼ੋ ।

आँख चूकी माल दोस्तों (यारों) का—[ਆਂਖ ਚੂਕੀ ਮਾਲ ਦੋਸਤੋਂ (ਯਾਰੋਂ) ਕਾ] ਆਪਣੀ ਚੀਜ਼ ਜੇ ਗਹੁ ਨਾਲ ਨਹੀਂ ਰਖੋਗੇ ਤਾਂ ਚੋਰ ਚੁਰਾ ਲਿਜਾਣਗੇ, ਅੱਖ ਚੁੱਕੀ ਤੇ ਮਾਲ ਯਾਰਾਂ ਦਾ ।

आँख न दीदा, बीबी काढ़े कसीदा—[ਆਂਖ ਨ ਦੀਦਾ, ਬੀਬੀ ਕਾੜ੍ਹੇ ਕਸੀਦਾ] ਕਿਸੇ ਕੰਮ ਦੀ ਸਮਰੱਥਾ ਨਾ ਰੱਖਦੇ ਹੋਏ ਵੀ ਉਸ ਨੂੰ ਕਰਨਾ, ਅੱਖ ਨਾ ਦੀਦਾ, ਬੀਬੀ ਕੱਢੇ ਕਸੀਦਾ ।

आँख से दूर, दिल से दूर—[ਆਂਖ ਸੇ ਦੂਰ, ਦਿਲ ਸੇ ਦੂਰ] ਦੂਰ ਰਹਿਣ ਨਾਲ ਪ੍ਰੇਮਭਾਵ ਘਟ ਜਾਂਦਾ ਹੈ, ਅੱਖੋਂ ਦੂਰ ਦਿਲੋਂ ਦੂਰ ।

आँत भारी तो माथ भारी—[ਆਂਤ ਭਾਰੀ ਤੋ ਮਾਥ ਭਾਰੀ] ਆਂਦਰਾਂ 'ਚ ਗੜਬੜ ਹੋਵੇ ਤਾਂ ਸਿਰ-ਪੀੜ ਹੋਣ ਲੱਗ ਪੈਂਦੀ ਹੈ ।

आँधी के आम—[ਆਂਧੀ ਕੇ ਆਮ] ਬੜੀ ਸਸਤੀ ਚੀਜ਼ ।

आँसू एक नहीं, कलेजा टूक टूक—[ਆਂਸੂ ਏਕ ਨਹੀਂ, ਕਲੇਜਾ ਟੂਕ ਟੂਕ] ਪਖੰਡ, ਬਣਾਉਟੀ ਰੋਣ-ਪਿੱਟਣ ।

आई तो रोज़ी, नहीं तो रोज़ा—[ਆਈ ਤੋ ਰੋਜ਼ੀ, ਨਹੀਂ ਤੋ ਰੋਜ਼ਾ] ਆਮਦਨੀ ਹੋ ਜਾਣ ਤੇ ਦਿਨ ਸੁਖ ਪੂਰਵਕ ਬੀਤਦੇ ਹਨ ਨਹੀਂ ਤਾਂ ਫ਼ਾਕਾ ਰੱਖਣਾ ਪੈਂਦਾ ਹੈ, ਆਵੇ ਤਾਂ ਰੋਜ਼ੀ, ਨਹੀਂ ਤਾਂ ਰੋਜ਼ਾ ।

आग लगंते झोपड़ा, जो निकले सो सार—[ਆਗ ਲਗੰਤੇ ਝੋਂਪੜਾ, ਜੋ ਨਿਕਲੇ ਸੋ ਸਾਰ] ਜਦੋਂ ਸਾਰਾ ਕੁਝ ਤਬਾਹ-ਬਰਬਾਦ ਹੋ ਜਾਵੇ ਤਾਂ ਜੋ ਬੱਚ ਰਹੇ ਉਸੇ ਨੂੰ ਸਭ ਕੁਝ ਸਮਝਣਾ ਚਾਹੀਦਾ ਹੈ ।

आगे नाथ न पीछे पगहा—[ਆਗੇ ਨਾਥ ਨ ਪੀਛੇ ਪਗਹਾ] ਕਿਸੇ ਸਬੰਧੀ ਜਾਂ ਰਖਿਅਕ ਦਾ ਨਾਂ ਹੋਣਾ, ਕਿਸੇ ਦਾ ਅੰਗ-ਸੰਗ ਜਾਂ ਅੱਗੇ-ਪਿੱਛੇ ਨਾ ਹੋਣਾ ।

आज मरे कल दूसरा दिन—[ਆਜ ਮਰੇ ਕਲ ਦੂਸਰਾ ਦਿਨ] ਜਦੋਂ ਤੀਕ ਸਾਹ ਹਨ ਤਦੋਂ ਤੀਕ ਆਸਾਂ ਹਨ ਤੇ ਕਦਰਾਂ ਹਨ, ਅੱਜ ਮਰੇ ਕੱਲ ਦੂਜਾ ਦਿਨ, ਆਪ ਮਰੇ ਜਗ ਪਰਲੋ ।

आज़ादी खुदा की नियामत है—[ਆਜ਼ਾਦੀ ਖ਼ੁਦਾ ਕੀ ਨਿਯਾਮਤ ਹੈ] ਸੁਤੰਤਰਤਾ ਰੱਬ ਦੀ ਵੱਡੀ ਦਾਤ ਜਾਂ ਨੇਹਮਤ ਹੈ ।

आटे का चिराग़ घर रखें तो चूहा खाय बाहर रखे तो कौवा ले जाय—[ਆਟੇ ਕਾ ਚਿਰਾਗ਼ ਘਰ ਰਖੇਂ ਤੋ ਚੂਹਾ ਖਾਯ ਬਾਹਰ ਰਖੇਂ ਤੋ ਕੌਵਾ ਲੇ ਜਾਯ] ਜਦੋਂ ਰੱਖਿਆ ਦਾ ਕੋਈ ਉਪਾ ਨਾ ਰਹੇ ਤਾਂ ਕੁਝ ਨਹੀਂ ਕੀਤਾ ਜਾ ਸਕਦਾ ।

आदमी की पेशानी दिल का आयना है—[ਆਦਮੀ ਕੀ ਪੇਸ਼ਾਨੀ ਦਿਲ ਕਾ ਆਯਨਾ ਹੈ] ਮਨੁੱਖ ਦੇ ਚਿਹਰੇ ਤੋਂ ਉਹਦੇ ਦਿਲ ਦੇ ਭਾਵਾਂ ਦਾ ਪਤਾ ਚਲ ਜਾਂਦਾ ਹੈ, ਆਦਮੀ ਦਾ ਮੂੰਹ-ਮੱਥਾ ਉਸਦੇ ਦਿਲ ਦਾ ਸ਼ੀਸ਼ਾ ਹੈ ।

आदमी जाने बसे, सोना जाने कसे—[ਆਦਮੀ ਜਾਨੇ ਬਸੇ, ਸੋਨਾ ਜਾਨੇ ਕਸੇ] ਮੇਲ-ਜੋਲ ਜਾਂ ਕੋਲ ਰਹਿਣ ਨਾਲ ਹੀ ਬੰਦੇ ਦਾ ਪਤਾ ਚਲਦਾ ਹੈ, ਵਾਹ ਪੈਣ ਜਾਂ ਰਾਹ ਪੈਣ ਨਾਲ ਹੀ ਆਦਮੀ ਨੂੰ ਜਾਣੀਦਾ ਹੈ ।

आदमी मुश्किल से मिलता है—[ਆਦਮੀ ਮੁਸ਼ਕਿਲ ਸੇ ਮਿਲਤਾ ਹੈ] ਸੱਚੇ ਤੇ ਈਮਾਨਦਾਰ ਵਿਅਕਤੀ ਛੇਤੀ ਕੀਤਿਆਂ ਨਹੀਂ ਮਿਲਦੇ, ਇਨਸਾਨ ਮਸਾਂ ਹੀ ਲੱਭਦੇ ਹਨ ।

आधा तीतर, आधा बटेर—[ਆਧਾ ਤੀਤਰ, ਆਧਾ ਬਟੇਰ] ਅਧੂਰਾ, ਖਿੱਲਰਿਆ-ਪੁੱਲਰਿਆ, ਬਿਖਰਿਆ ਹੋਇਆ, ਅੱਧਾ ਤਿੱਤਰ ਅੱਧਾ ਬਟੇਰ ।

आधी छोड़ सारी को धावे, आधी रहे न सारी पावे—[ਆਧੀ ਛੋੜ ਸਾਰੀ ਕੋ ਧਾਵੇ, ਆਧੀ ਰਹੇ ਨ ਸਾਰੀ ਪਾਵੇ] ਬਾਹਲਾ ਲਾਲਚ ਕਰਨ ਨਾਲ ਕੁਝ ਵੀ ਹੱਥ-ਪੱਲੇ ਨਹੀਂ ਪੈਂਦਾ ।

आप काज महा काज—[ਆਪ ਕਾਜ ਮਹਾ ਕਾਜ] ਕਿਸੇ ਕੰਮ ਨੂੰ ਆਪਣੇ ਹੱਥੀਂ ਕਰਨ ਦੀ ਰੀਸ ਨਹੀਂ, ਆਪ ਕਾਰਜ ਮਹਾਂ ਕਾਰਜ, 'ਆਪਣੇ ਹੱਥੀਂ ਆਪਣਾ ਆਪੇ ਹੀ ਕਾਜ ਸਵਾਰੀਏ'।

आप भला तो जग भला—[ਆਪ ਭਲਾ ਤੋਂ ਜਗ ਭਲਾ] ਭਲਾ ਪੁਰਸ਼ ਸਭ ਨੂੰ ਭਲੇ ਹੀ ਸਮਝਦਾ ਹੈ, ਆਪ ਭਲਾ ਤਾਂ ਜਗ ਭਲਾ।

आप ही मियाँ मंगते. द्वार खड़े दरवेश—[ਆਪ ਹੀ ਮਿਯਾਂ ਮੰਗਤੇ, ਦ੍ਵਾਰ ਖੜੇ ਦਰਵੇਸ਼]—ਜੋ ਆਪੂੰ ਸਹਾਇਤਾ ਲੋੜਦਾ ਹੋਵੇ ਉਹ ਦੂਜਿਆਂ ਨੂੰ ਕੀ ਦੇ ਸਕਦਾ ਹੈ?

'आब-आब' कर मर गये सिरहाने रक्खा पानी - ['ਆਬ-ਆਬ' ਕਰ ਮਰ ਗਯੇ ਸਿਰਹਾਨੇ ਰੱਖਾ ਪਾਨੀ] ਕਿਸੇ ਨਾਲ ਅਜਿਹੀ ਭਾਸ਼ਾ 'ਚ ਗੱਲ ਕਰਨੀ ਜੋ ਸੁਣਨ ਵਾਲੇ ਨੂੰ ਨਾ ਆਉਂਦੀ ਹੋਵੇ, 'ਆਬ-ਆਬ' ਕਰ ਮੋਇਉਂ ਪੁੱਤਰਾ ਫਾਰਸੀਆਂ ਘਰ ਗਾਲੇ।

आ बला गले लग—[ਆ ਬਲਾ ਗਲੇ ਲਗ] ਆਫ਼ਤ ਜਾਂ ਮੁਸੀਬਤ ਨੂੰ ਸੱਦਾ ਦੇਣਾ, ਬਲਾ ਜਾਂ ਮੁਸੀਬਤ ਮੁੱਲ ਲੈਣੀ, ਆ ਬਲਾ ਗਲ ਪੈ ਜਾਂ ਲਗ।

आम के आम गुठली के दाम—[ਆਮ ਕੇ ਆਮ ਗੁਠਲੀ ਕੇ ਦਾਮ] ਕਿਸੇ ਕੰਮ 'ਚ ਦੁੱਗਣਾ ਲਾਭ ਪੁੱਜਣਾ, ਅਬ ਦੇ ਅੰਬ ਤੇ ਗਿਟਕਾਂ ਦੇ ਦੰਮ ਜਾਂ ਦਾਮ।

आम खाने से काम कि गुठली गिनने से काम या पेड़ गिनने से मतलब—[ਆਮ ਖਾਨੇ ਸੇ ਕਾਮ ਕਿ ਗੁਠਲੀ ਗਿਨਨੇ ਸੇ ਕਾਮ ਯਾ ਪੇੜ ਗਿਨਨੇ ਸੇ ਮਤਲਬ] ਆਦਮੀ ਨੂੰ ਆਪਣੇ ਮਤਲਬ ਨਾਲ ਮਤਲਵ ਰੱਖਣਾ ਚਾਹੀਦਾ ਹੈ ਤੇ ਨਿਰ-ਅਰਥਕ ਕਾਰਜ ਨਹੀਂ ਕਰਨਾ ਚਾਹੀਦਾ, ਅੰਬ ਖਾਣ ਨਾਲ ਕੰਮ ਕਿ ਰੁੱਖ (ਬੂਟੇ) ਗਿਣਨ ਨਾਲ ਕੰਮ?

आम, ईख, नीबू, बणिक—गारे ही रस देत—[ਆਮ, ਈਖ, ਨੀਬੂ ਵਣਿਕ—ਗਾਰੇ ਹੀ ਰਸ ਦੇਤ] ਅੰਬ, ਇੱਖ, ਨਿੰਬੂ, (ਗੰਨਾ) ਤੇ ਬਣੀਆਂ ਨਿਚੋੜੇ ਜਾਂ ਦਬਾਏ ਜਾਣ ਤੇ ਹੀ ਰਸ ਦਿੰਦੇ ਹਨ ਅਰਥਾਤ ਮਤਲਬ ਸਿੱਧ ਕਰਨ ਦਿੰਦੇ ਹਨ।

आया कुत्ता खा गया, तू बैठी ढोल बजा—[ਆਯਾ ਕੁੱਤਾ ਖਾ ਗਯਾ, ਤ ਬੈਠੀ ਢੋਲ ਬਜਾ] ਤੇਰੇ ਸਾਹਮਣੇ ਹੀ ਅਰਥਾਤ ਦੇਖਦੇ-ਦੇਖਦੇ ਹੀ ਸਾਰਾ ਕੁਝ ਲੁੱਟਿਆ ਗਿਆ ਤੇ ਤੂੰ ਵੇਖਦਾ ਹੀ ਰਹਿ ਗਿਆ, ਆਇਆ ਕੁੱਤਾ ਖਾ ਗਿਆ—ਤੂੰ ਬੈਠੀ ਢੋਲ ਵਜਾ।

आया है सो जायगा, राजा रंक फकीर—[ਆਯਾ ਹੈ ਸੋ ਜਾਯਗਾ, ਰਾਜਾ ਰੰਕ ਫਕੀਰ] ਜੋ ਪੈਦਾ ਹੋਇਆ ਹੈ ਸੋ ਇਕ ਦਿਨ ਅਵੱਸ਼ ਮਰੇਗਾ, ਭਾਵੇਂ ਉਹ ਅਮੀਰ ਹੈ ਤੇ ਭਾਵੇਂ ਕੰਗਾਲ, ਜੋ ਘੜਿਆ ਸੋ ਭੱਜਸੀ, ਜੋ ਆਇਆ ਸੋ ਚੱਲਸੀ, ਪ੍ਰਾਣੀ ਮਾਤਰ ਲਈ ਮੌਤ ਅੱਟਲ ਹੈ।

आये की खुशी, न गये का गम—[ਆਏ ਕੀ ਖ਼ੁਸ਼ੀ, ਨ ਗਯੇ ਕਾ ਗਮ] ਸਦਾ ਸੰਤੁਸ਼ਟ ਰਹਿਣਾ, ਆਏ ਦੀ ਖ਼ੁਸ਼ੀ ਨਾ ਗਏ ਦਾ ਗਮ ਜਾਂ ਤੌਖਲਾ।

आये थे हरि भजन को ओटन लगे कपास—[ਆਏ ਥੇ ਹਰਿਭਜਨ ਕੋ ਔਟਨ ਲਗੇ ਕਪਾਸ] ਕਿਸੇ ਵੱਡੇ ਕੰਮ ਕਰਨ ਲਈ ਆਏ ਸੀ ਪਰ ਤੁੱਛ ਕੰਮ ਗਲ ਪੈ ਗਿਆ।

आस-पास बरसे, दिल्ली पड़ी तरसे—[ਆਸ-ਪਾਸ ਬਰਸੇ, ਦਿੱਲੀ ਪੜੀ ਤਰਸੇ] ਜੋ ਚਾਹੁੰਦਾ ਹੋਵੇ ਉਸ ਨੂੰ ਤਾਂ ਚੀਜ਼ ਮਿਲੇ ਨਾਂ ਤੇ ਜੋ ਨਾ ਚਾਹੁੰਦਾ ਹੋਵੇ ਉਸ ਕੋਲ ਢੇਰ ਲੱਗ ਜਾਵੇ।

इकते इक माई के लाल पड़े हैं—[ਇਕਤੇ ਇਕ ਮਾਈ ਕੇ ਲਾਲ ਪੜੇ ਹੈਂ] ਸੰਸਾਰ ਵਿਚ ਇਕ ਤੋਂ ਇਕ ਵਧ ਕੇ ਗੁਣੀ-ਗਿਆਨੀ ਤੇ ਵਿਦਵਾਨ ਲੋਕ ਪਏ ਹਨ, ਇਕ ਤੇ ਇਕ ਮਾਈ ਦੇ ਲਾਲ ਪਏ ਹਨ।

इतना नफ़ा खाओ, जितना दाल में नोन—[ਇਤਨਾ ਨਫ਼ਾ ਖਾਓ, ਜਿਤਨਾ ਦਾਲ ਮੇਂ ਨੋਨ] ਨਫ਼ਾ ਜਾਂ ਲਾਭ ਥੋੜਾ ਹੀ ਕਮਾਉਣਾ ਚਾਹੀਦਾ ਹੈ।

इतनी सी जान और गज़ भर की ज़बान—[ਇਤਨੀ ਸੀ ਜਾਨ ਔਰ ਗਜ਼ ਭਰ ਕੀ ਜ਼ਬਾਨ] ਛੋਟਾ ਜਿਹਾ ਮੂੰਹ ਤੇ ਵੱਡੀਆਂ ਵੱਡੀਆਂ ਗੱਲਾਂ, ਨਿੱਕੀ ਜਿਹੀ ਜਾਨ ਤੇ ਗਜ਼ ਭਰ ਦੀ ਜ਼ਬਾਨ।

इस कान से सुना, उस कान से निकाल दिया—[ਇਸ ਕਾਨ ਸੇ ਸੁਨਾ, ਉਸ ਕਾਨ ਸੇ ਨਿਕਾਲ ਦਿਯਾ] ਗੱਲ ਵੱਲ ਧਿਆਨ ਨਾ ਦੇਣਾ, ਇਕ ਕੰਨੀਂ ਸੁਣਨਾ ਤੇ ਦੂਜੇ ਕੰਨੀਂ ਕੱਢ ਦੇਣਾ।

ईंट की लेनी, पत्थर की देनी—[ਈਂਟ ਕੀ ਲੇਨੀ, ਪੱਥਰ ਕੀ ਦੇਨੀ] ਦੁਸ਼ਟ ਨਾਲ ਦੁਸ਼ਟਤਾ ਭਰਿਆ ਵਰਤਾਰਾ, ਇੱਟ ਦਾ ਜਵਾਬ ਪੱਥਰ ਨਾਲ ਦੇਣਾ ।

ईश्वर की माया कहीं धूप कहीं छाया—[ਈਸ਼ਵਰ ਕੀ ਮਾਯਾ, ਕਹੀਂ ਧੂਪ ਕਹੀਂ ਛਾਯਾ] ਸੰਸਾਰ ਵਿਚ ਸਭਨੀਂ ਥਾਂਈਂ ਰੱਬ ਦੀ ਲੀਲਾ ਹੈ ਜੋ ਅਜੀਬ-ਅਜੀਬ ਖੇਡ ਰਚਦੀ ਹੈ, ਕੋਈ ਅਮੀਰ ਤਾਂ ਕੋਈ ਪੈਸੇ ਪੈਸੇ ਦਾ ਮੁਥਾਜ ਹੈ, ਈਸ਼ੁਰ ਦੀ ਮਾਇਆ—ਕਿਤੇ ਧੁੱਪ ਕਿਤੇ ਛਾਇਆ ।

उखली में सिर दिया तो मूसल का क्या डर ?—[ਉਖਲੀ ਮੇਂ ਸਿਰ ਦਿਯਾ ਤੋ ਮੂਸਲ ਕਾ ਕ੍ਯਾ ਡਰ ?] ਜਦੋਂ ਕਿਸੇ ਔਖੇ ਕੰਮ ਨੂੰ ਸਿਰ ਚਾੜ੍ਹਨ ਦੀ ਸੋਚ ਹੀ ਲਈ ਤਾਂ ਰਾਹ ਦੀਆਂ ਔਕੜਾਂ ਤੋਂ ਕੀ ਡਰਨਾ ਜਾਂ ਘਬਰਾਉਣਾ ? ਉੱਖਲੀ 'ਚ ਸਿਰ ਦਿੱਤਾ ਤਾਂ ਮੂਹਲਿਆਂ ਤੋਂ ਕੀ ਡਰਨਾ !

उत्तम खेती, मध्यम बान, नीच चाकरी—भीख निदान—[ਉੱਤਮ ਖੇਤੀ, ਮਧ੍ਯਮ ਬਾਨ, ਨੀਚ ਚਾਕਰੀ—ਭੀਖ ਨਿਦਾਨ] ਖੇਤੀ ਸਭ ਤੋਂ ਉੱਤਮ ਧੰਦਾ ਹੈ, ਵਪਾਰ ਉਸ ਤੋਂ ਦੂਸਰੇ ਦਰਜੇ ਤੇ ਹੈ, ਨੌਕਰੀ ਵਿਚ ਗੁਲਾਮੀ ਤੇ ਨੀਚਤਾ ਹੈ ਤੇ ਇਹ ਭੀਖ ਮੰਗਣ ਸਮਾਨ ਹੈ, ਉੱਤਮ ਖੇਤੀ ਮੱਧਮ ਵਪਾਰ – ਨਖਿੱਧ ਚਾਕਰੀ ਭੀਖ ਦੁਆਰ ।

उधार का खाना और फूस का तापना बराबर है [ਉਧਾਰ ਕਾ ਖਾਨਾ ਔਰ ਫੂਸ ਕਾ ਤਾਪਨਾ ਬਰਾਬਰ ਹੈ] ਜਿਸ ਤਰ੍ਹਾਂ ਫੂਸ ਦੀ ਅੱਗ ਛੇਤੀ ਹੀ ਬੁਝ ਜਾਂਦੀ ਹੈ, ਉਸੇ ਤਰ੍ਹਾਂ ਉਧਾਰ ਲੈ ਕੇ ਖਾਣਾ ਵੀ ਬਾਹਲੇ ਦਿਨਾਂ ਤੀਕ ਨਹੀਂ ਚਲਦਾ ।

उधार दिया, गाहक खोया—[ਉਧਾਰ ਦਿਯਾ, ਗਾਹਕ ਖੋਯਾ] ਉਧਾਰ ਲਣ ਤੇ ਗਾਹਕ ਫਿਰ ਦੁਕਾਨ ਤੇ ਨਹੀਂ ਆਉਂਦਾ, ਉਧਾਰ ਦਿਓ ਤੇ ਗਾਹਕ ਗੁਆ ਲਓ ।

उपजहिं एक संग जल माहीं, जलज जोंक जिमि गुण बिलगाहीं—[ਉਪਜਹਿੰ ਏਕ ਸੰਗ ਜਲ ਮਾਹੀਂ, ਜਲਜ ਜੋਂਕ ਜਿਮਿ ਗੁਣ ਬਿਲਗਾਹੀਂ] ਇਕ ਆਦਮੀ ਦੀ ਸਾਰੀ ਔਲਾਦ ਇਕੋ ਜਿਹੇ ਸੁਭਾ ਦੀ ਨਹੀਂ ਹੁੰਦੀ, ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ ।

उलटा चोर, कोतवाल को डांटे—[ਉਲਟਾ ਚੋਰ, ਕੋਤਵਾਲ ਕੋ ਡਾਂਟੇ] ਆਪਣਾ ਕਸੂਰ ਨਾ ਮੰਨਣਾ ਸਗੋਂ ਪੁੱਛਣ ਵਾਲੇ ਨੂੰ ਡਾਂਟਣਾ, ਉਲਟਾ ਚੋਰ ਕੋਤਵਾਲ ਨੂੰ ਡਾਂਟੇ ।

उलटे बांस बरेली को—[ਉਲਟੇ ਬਾਂਸ ਬਰੇਲੀ ਕੋ] ਉਲਟਾ ਕੰਮ ਕਰਨਾ, ਬਰੇਲੀ ਵਿਖੇ ਬਾਂਸ ਬਹੁਤ ਹੁੰਦੇ ਹਨ ਤੇ ਉੱਥੇ ਹੀ ਬਾਂਸ ਭੇਜਣੇ ਤਾਂ ਉਲਟਾ ਕੰਮ ਕਰਨ ਬਰਾਬਰ ਹੈ, ਉਲਟੇ ਬਾਂਸ ਬਰੇਲੀ ਨੂੰ ।

ऊंची दुकान, फीका पकवान—[ਊਂਚੀ ਦੁਕਾਨ, ਫੀਕਾ ਪਕਵਾਨ] ਅਡੰਬਰ ਤਾਂ ਬਹੁਤ ਸਾਰੇ ਕਰਨੇ ਪਰ ਵਿਚ ਤੱਤ ਕੋਈ ਨਾ ਹੋਣਾ, ਉੱਚੀ ਦੁਕਾਨ ਫੀਕਾ ਪਕਵਾਨ ।

ऊंट किस करवट बैठता है ? [ਊਂਟ ਕਿਸ ਕਰਵਟ ਬੈਠਤਾ ਹੈ ?] (ਵੇਖੋ) ਕੀ ਹਾਲਤ ਹੁੰਦੀ ਹੈ, ਊਠ ਕਿਸ ਕਰਵਟ ਬੈਠਦਾ ਹੈ ?

ऊंट की चोरी और झुके-झुके—[ਊਂਟ ਕੀ ਚੋਰੀ ਔਰ ਝੁਕੇ-ਝੁਕੇ] ਲੁਕ-ਛਿਪ ਕੇ ਵੱਡਾ ਕੰਮ ਕਰਨਾ ਜਾਂ ਮੁਸ਼ਕਲਾਂ ਮਾਰਨਾ ।

ऊधो का लेना, न माधो का देना—[ਊਧੋ ਕਾ ਲੇਨਾ, ਨ ਮਾਧੋ ਕਾ ਦੇਨਾ] ਆਪਣੇ ਕੰਮ ਤਾਈਂ ਕੰਮ ਰੱਖਣਾ, ਨਿਸ਼ਚਿੰਤ ਰਹਿਣਾ ।

एक अंग वह भी गंदा—[ਏਕ ਅੰਗ ਵਹ ਭੀ ਗੰਦਾ] ਮਾੜੀਆਂ ਚੀਜ਼ਾਂ 'ਚ ਹੀ ਕਸਰ ਨਿਕਲਣੀ, ਇਕ ਅੰਗ ਹੋਣਾ ਉਹ ਵੀ ਗੰਦਾ ਹੋਣਾ ।

एक अनार सौ बीमार—[ਏਕ ਅਨਾਰ ਸੌ ਬੀਮਾਰ] ਚੀਜ਼ ਇਕ ਜਾਂ ਥੋੜ੍ਹੀ ਹੋਵੇ ਤੇ ਮੰਗ ਕਿਤੇ ਜ਼ਿਆਦਾ ਹੋਵੇ ਤਾਂ ਇਹ ਅਖਾਣ ਵਰਤਦੇ ਹਨ, ਇਕ ਅਨਾਰ ਸੌ ਬੀਮਾਰ ।

एक और एक ग्यारह होते हैं—[ਏਕ ਔਰ ਏਕ ਗ੍ਯਾਰਹ ਹੋਤੇ ਹੈਂ] ਏਕਤਾ 'ਚ ਬੜੀ ਤਾਕਤ ਹੁੰਦੀ ਹੈ, ਇਕ ਤੇ ਇਕ ਗਿਆਰਾਂ ਹੁੰਦੇ ਹਨ ।

एक के दूने से सौ के सवाये भले—[ਏਕ ਕੇ ਦੂਨੇ ਸੇ ਸੌ ਕੇ ਸਵਾਏ ਭਲੇ] ਬਾਹਲੀ ਵਿਕਰੀ ਹੋਣ ਨਾਲ ਬਾਹਲਾ ਲਾਭ ਹੁੰਦਾ ਹੈ ।

एक चुप हज़ार को हरावे—[ਏਕ ਚੁਪ ਹਜ਼ਾਰ ਕੋ ਹਰਾਵੇ] ਚੁੱਪ ਰਹਿਣ ਨਾਲ ਵਿਰੁੱਧ ਬਕਵਾਸ ਕਰਨ ਵਾਲੇ ਆਪ ਹਾਰ ਜਾਂਦੇ ਹਨ ਜਾਂ ਚੁੱਪ ਹੋ ਰਹਿੰਦੇ ਹਨ, ਇਕ ਚੁੱਪ ਸੌ ਸੁੱਖ, ਸਭ ਤੋਂ ਭਲੀ ਚੁੱਪ, ਇਕ ਚੁੱਪ ਹਜ਼ਾਰਾਂ ਨੂੰ ਹਰਾਉਂਦੀ ਹੈ ।

एक तन्दरुस्ती, हज़ार नियामत है—[ਏਕ ਤੰਦਰੁਸਤੀ, ਹਜ਼ਾਰ ਨਿਆਮਤ ਹੈ] ਅਰੋਗਤਾ ਜਾਂ ਤੰਦਰੁਸਤੀ ਬਹੁਤ ਵੱਡਾ ਸੁੱਖ ਹੈ, 'ਪਾਂਹਲਾ ਸੁਖ ਨਿਰੋਗੀ ਕਾਇਆ', ਤੰਦਰੁਸਤੀ ਹਜ਼ਾਰ ਨਿਹਮਤ ਹੈ।

एक तो तितलौकी, दूसरे नीम चढ़ी—[ਏਕ ਤੋ ਤਿਤਲੌਕੀ, ਦੂਸਰੇ ਨੀਮ ਚੜ੍ਹੀ] ਇਕ ਤਾਂ ਆਪ ਨੀਚ ਹੋਣਾ ਤੇ ਦੂਜੇ ਨੀਚ ਦਾ ਸੰਗ ਕਰਨਾ, ਇਕ ਤਾਂ ਕਰੇਲਾ ਦੂਜੇ ਨਿੰਮ ਚੜ੍ਹਿਆ।

एक थैली के चट्टे बट्टे—[ਏਕ ਥੈਲੀ ਕੇ ਚੱਟੇ ਬੱਟੇ] ਇਕੋ ਥੈਲੀ ਦੇ ਚੱਟੇ-ਵੱਟੇ।

एक दम में हज़ार दम—[ਏਕ ਦਮ ਮੇਂ ਹਜ਼ਾਰ ਦਮ] ਇਕ ਵਿਅਕਤੀ ਤੋਂ ਕਈਆਂ ਦੀ ਪਰਵਰਿਸ਼ ਹੋਣੀ, ਇਕ ਦਮ ਨਾਲ ਹਜ਼ਾਰ ਦਮ।

एक न शुद दो शुद—[ਏਕ ਨ ਸ਼ੁਦ ਦੋ ਸ਼ੁਦ] ਆਫ਼ਤ ਤੇ ਆਫ਼ਤ ਆਉਣੀ।

एक पंथ दो काज—[ਏਕ ਪੰਥ ਦੋ ਕਾਜ] ਕਿਸੇ ਇਕ ਕੰਮ ਦੇ ਕਰਨ ਨਾਲ ਦੂਜਾ ਮਨੋਰਥ ਆਪੇ ਸਿੱਧ ਹੋ ਜਾਣਾ, ਇਕ ਪੰਥ ਦੋ ਕਾਜ।

एक मछली सारे जल को गंदा कर देती है—[ਏਕ ਮਛਲੀ ਸਾਰੇ ਜਲ ਕੋ ਗੰਦਾ ਕਰ ਦੇਤੀ ਹੈ] ਇਕ ਭੈੜਾ ਵਿਅਕਤੀ ਸਮੂਹ ਸਮਾਜ ਨੂੰ ਕਲੰਕਤ ਕਰਦਾ ਹੈ, ਇਕ ਮੱਛੀ ਸਾਰੇ ਜਲ ਨੂੰ ਗੰਦਾ ਕਰ ਦਿੰਦੀ ਹੈ।

एक म्यान में दो तलवारें नहीं रहतीं—[ਏਕ ਮ੍ਯਾਨ ਮੇਂ ਦੋ ਤਲਵਾਰੇਂ ਨਹੀਂ ਰਹਤੀਂ] ਇਕੋ ਥਾਂ ਤੇ ਦੋ ਬਲਵਾਨ ਵਿਅਕਤੀ ਨਹੀਂ ਟਿਕ ਸਕਦੇ, ਇਕ ਮਿਆਨ 'ਚ ਦੋ ਤਲਵਾਰਾਂ ਨਹੀਂ ਰਹਿ ਸਕਦੀਆਂ।

एक हाथ से ताली नहीं बजती—[ਏਕ ਹਾਥ ਸੇ ਤਾਲੀ ਨਹੀਂ ਬਜਤੀ] ਇਕੱਲਾ ਮਨੁੱਖ ਕੋਈ ਕੰਮ ਨਹੀਂ ਕਰ ਸਕਦਾ, ਲੜਾਈ ਇਕੋ ਵਿਅਕਤੀ ਦੇ ਕਸੂਰ ਕਰਕੇ ਨਹੀਂ ਹੁੰਦੀ, ਇਕੋ ਹੱਥ ਨਾਲ ਤਾਲੀ ਜਾਂ ਤਾੜੀ ਨਹੀਂ ਵੱਜਦੀ।

एब करने को भी हुनर चाहिए—[ਐਬ ਕਰਨੇ ਕੋ ਭੀ ਹੁਨਰ ਚਾਹਿਏ] ਭੈੜਾ ਕੰਮ ਕਰਨ ਲਈ ਵੀ ਚਤੁਰਾਈ ਲੋੜੀਂਦੀ ਹੈ, ਨਕਲ ਵੀ ਅਕਲ ਨਾਲ ਹੀ ਹੁੰਦੀ ਹੈ।

ऐसे जीने से मर जाना अच्छा—[ਐਸੇ ਜੀਨੇ ਸੇ ਮਰ ਜਾਨਾ ਅੱਛਾ] ਬਹੁਤ ਕਸ਼ਟ ਮਿਲਣ ਤੇ ਆਦਮੀ ਜ਼ਿੰਦਗੀ ਨਾਲੋਂ ਮੌਤ ਨੂੰ ਚੰਗੀ ਸਮਝਣ ਲਗ ਪੈਂਦਾ ਹੈ, ਅਜਿਹੇ ਜੀਣ ਤੋਂ ਮਰ ਜਾਣਾ ਹੀ ਚੰਗਾ ਹੈ।

ओछे की प्रीत, बालू की भीत—[ਓਛੇ ਕੀ ਪ੍ਰੀਤ, ਬਾਲੂ ਕੀ ਭੀਤ] ਹੋਛੇ ਜਾਂ ਭੈੜੇ ਵਿਅਕਤੀ ਦੀ ਯਾਰੀ-ਦੋਸਤੀ ਬਹੁਤ ਚਿਰ ਟਿਕਣ ਵਾਲੀ ਵਸਤੂ ਨਹੀਂ ਹੁੰਦੀ, ਹੋਛੇ ਦੀ ਪ੍ਰੀਤ ਰੇਤ ਦੀ ਕੰਧ ਹੁੰਦੀ ਹੈ।

ओढ़नी की बसात लगना—[ਔੜ੍ਹਨੀ ਕੀ ਬਸਾਤ ਲਗਨਾ] ਕਿਸੇ ਤੀਵੀਂ ਦੇ ਪ੍ਰੇਮ ਵਿਚ ਫਸ ਜਾਣਾ।

ओस चाटे प्यास नहीं जाती—[ਓਸ ਚਾਟੇ ਪ੍ਯਾਸ ਨਹੀਂ ਜਾਤੀ] ਬਹੁਤ ਲੋੜ ਹੋਣ ਤੇ ਥੋੜੀ ਜਿਹੀ ਚੀਜ਼ ਨਾਲ ਸੰਤੁਸ਼ਟਤਾ ਨਹੀਂ ਪ੍ਰਾਪਤ ਹੁੰਦੀ, ਤ੍ਰੇਲ ਚੱਟਣ ਨਾਲ ਤ੍ਰੇਹ ਨਹੀਂ ਮਰਦੀ।

और बात खोटी, सही दाल रोटी—[ਔਰ ਬਾਤ ਖੋਟੀ, ਸਹੀ ਦਾਲ ਰੋਟੀ] ਜੀਵਨ-ਨਿਰਬਾਹ ਹੀ ਸਭ ਤੋਂ ਉੱਤਮ ਕਿੱਤਾ ਹੈ, ਜੇ ਢਿਡ ਨਾ ਪਈਆਂ ਰੋਟੀਆਂ ਤੇ ਸਭੇ ਗੱਲਾਂ ਖੋਟੀਆਂ।

कंगाली (मुफ़लिसी) में आटा गीला—[ਕੰਗਾਲੀ (ਮੁਫ਼ਲਿਸੀ) ਮੇਂ ਆਟਾ ਗੀਲਾ] ਇਕ ਆਫ਼ਤ 'ਚ ਦੂਜੀ ਆਫ਼ਤ ਆ ਪੈਣੀ, ਗ਼ਰੀਬੀ (ਮੁਫ਼ਲਿਸੀ) 'ਚ ਆਟਾ ਗਿੱਲਾ।

ककड़ी के चोर को फाँसी नहीं दी जाती—[ਕਕੜੀ ਕੇ ਚੋਰ ਕੋ ਫਾਂਸੀ ਨਹੀਂ ਦੀ ਜਾਤੀ] ਸਾਧਾਰਣ ਜਾਂ ਮਮੂਲੀ ਕਸੂਰ ਕਰਨ ਵਾਲੇ ਨੂੰ ਮੌਤ ਦੀ ਸਜ਼ਾ ਨਹੀਂ ਮਿਲਦੀ ਜਾਂ ਮਿਲ ਸਕਦੀ, ਖਖੜੀ ਦੇ ਚੋਰ ਨੂੰ ਫਾਹੇ ਨਹੀਂ ਦਿੱਤਾ ਜਾ ਸਕਦਾ।

कढ़ाई से गिरा, चूल्हे में पड़ा—[ਕੜ੍ਹਾਈ ਸੇ ਗਿਰਾ ਚੂਲ੍ਹੇ ਮੇਂ ਪੜਾ] ਇਕ ਆਫ਼ਤ ਚੋਂ ਨਿਕਲ ਕੇ ਦੂਜੀ ਉਸ ਤੋਂ ਵੱਡੀ ਆਫ਼ਤ 'ਚ ਪੈਣਾ।

कदर खो देता है हर बार का आना जाना—[ਕਦਰ ਖੋ ਦੇਤਾ ਹੈ ਹਰ ਬਾਰ ਕਾ ਆਨਾ ਜਾਨਾ] ਬਾਰਬਾਰ ਆਉਣ ਜਾਣ ਨਾਲ ਕਦਰ ਘੱਟ ਜਾਂਦੀ ਹੈ, ਰੋਜ਼ ਦਾ ਆਉਣਾ ਜਾਣਾ ਕਦਰ ਖ਼ਤਮ ਕਰ ਦਿੰਦਾ ਹੈ।

कभी नाव गाड़ी पर, कभी गाड़ी नाव पर—[ਕਭੀ ਨਾਵ ਗਾੜੀ ਪਰ, ਕਭੀ ਗਾੜੀ ਨਾਵ ਪਰ] ਸਭ ਦਾ ਸਮਾਂ ਇਕੋ ਜਿਹਾ ਨਹੀਂ ਰਹਿੰਦਾ, ਕਦੀ ਤਖ਼ਤ ਤੇ ਕਦੀ ਤਖ਼ਤਾ।

कम खर्च बालानशीन—[ਕਮ ਖਰਚ ਬਾਲਾਨਸ਼ੀਨ] ਘਟ ਖਰਚ ਕਰਕੇ ਉੱਤਮ ਚੀਜ਼ ਪ੍ਰਾਪਤ ਹੋਣੀ।

कमान का निकला तीर और मुँह से निकली बात वापस नहीं आती—[ਕਮਾਨ ਸੇ ਨਿਕਲਾ ਤੀਰ ਔਰ ਮੂੰਹ ਸੇ ਨਿਕਲੀ ਬਾਤ ਵਾਪਸ ਨਹੀਂ ਆਤੀ] ਕਮਾਨ ਤੋਂ ਛੁੱਟਿਆ ਤੀਰ ਤੇ ਮੂੰਹੋਂ ਨਿਕਲੀ ਗੱਲ ਵਾਪਸ ਨਹੀਂ ਆਉਂਦੀ।

करघा छोड़ जुलाहा जाय, नाहक चोट बेचारा खाय—[ਕਰਘਾ ਛੋੜ ਜੁਲਾਹਾ ਜਾਯ, ਨਾਹਕ ਚੋਟ ਬੇਚਾਰਾ ਖਾਯ] ਜੋ ਵਿਅਕਤੀ ਆਪਣਾ ਕੰਮ ਛੱਡ ਕੇ ਹੋਰ ਟੰਟੇ ਸਹੇੜਦਾ ਹੈ, ਉਹ ਜ਼ਰੂਰੀ ਨੁਕਸਾਨ ਉਠਾਉਂਦਾ ਹੈ।

करनी खाक की, बात लाख की—[ਕਰਨੀ ਖਾਕ ਕੀ, ਬਾਤ ਲਾਖ ਕੀ] ਗੱਲਾਂ ਵੱਡੀਆਂ ਵੱਡੀਆਂ ਬਣਾਉਣੀਆਂ ਤੇ ਕਰਨਾ ਕੁਝ ਵੀ ਨਾ, ਕਰਨੀ ਕੱਖ ਦੀ ਤੇ ਗੱਲ ਲੱਖ ਦੀ।

करम हीन खेती करे, मरे बैल या सूखा पड़े—[ਕਰਮ ਹੀਨ ਖੇਤੀ ਕਰੇ, ਮਰੇ ਬੈਲ ਯਾ ਸੂਖਾ ਪੜੇ] ਬਦਕਿਸਮਤ ਬੰਦੇ ਨੂੰ ਕਿਸੇ ਕੰਮ 'ਚ ਸਫਲਤਾ ਨਹੀਂ ਮਿਲਦੀ।

कर सेवा, पा मेवा—[ਕਰ ਸੇਵਾ, ਪਾ ਮੇਵਾ] ਵੱਡਿਆਂ ਦੀ ਸੇਵਾ ਕਰਨ ਤੋਂ ਬਹੁਤ ਲਾਭ ਮਿਲਦਾ ਹੈ, ਕਰ ਸੇਵਾ ਤੇ ਖਾ ਮੇਵਾ।

कहने से करना भला—[ਕਹਨੇ ਸੇ ਕਰਨਾ ਭਲਾ] ਗੱਲਾਂ ਕਰਨ ਨਾਲੋਂ ਕੰਮ ਕਰਨਾ ਹਮੇਸ਼ਾ ਚੰਗਾ ਹੁੰਦਾ ਹੈ, ਕਹਿਣ ਤੋਂ ਕਰਨਾ ਚੰਗਾ।

कहां राजा भोज, कहां गंगू तेली—[ਕਹਾਂ ਰਾਜਾ ਭੋਜ, ਕਹਾਂ ਗੰਗੂ ਤੇਲੀ] ਦੋ ਵਸਤਾਂ 'ਚ ਬੜਾ ਭਾਰੀ ਫ਼ਰਕ ਹੋਣਾ, ਕਿੱਥੇ ਰਾਜਾ ਭੋਜ ਤੇ ਕਿੱਥੇ ਗੰਗੂ ਤੇਲੀ ? ਕਿੱਥੇ ਰਾਮ ਰਾਮ ਤੇ ਕਿੱਥੇ ਟੈਂ ਟੈਂ।

कहीं की ईंट कहीं का रोड़ा, भानमती ने कुनबा जोड़ा—[ਕਹੀਂ ਕੀ ਈਂਟ ਕਹੀਂ ਕਾ ਰੋੜਾ, ਭਾਨਮਤੀ ਨੇ ਕੁਨਬਾ ਜੋੜਾ] ਵਾਧੂ ਦੀਆਂ ਚੀਜ਼ਾਂ ਇਕੱਠੀਆਂ ਕਰਕੇ ਵੀ ਕੁਝ ਨਾ ਕੁਝ ਤਿਆਰ ਕਰ ਲੈਣਾ।

कहे से धोबी गधे पर नहीं चढ़ता—[ਕਹੇ ਸੇ ਧੋਬੀ ਗਧੇ ਪਰ ਨਹੀਂ ਚੜ੍ਹਤਾ] ਮਨੁੱਖ ਆਪਣੀ ਇੱਛਿਆ ਨਾਲ ਭਾਵੇਂ ਕੋਈ ਕੰਮ ਕਰੇ ਪਰ ਕਹਿਣ ਤੇ ਉਸ ਕੰਮ ਨੂੰ ਕਰਨੋਂ ਸੰਕੋਚ ਕਰਦਾ ਹੈ, ਪਰਤਿਆਈ ਘੁਮਿਆਰੀ ਗਧੇ ਤੇ ਨਹੀਂ ਚੜ੍ਹਦੀ।

काटा और उलट गया—[ਕਾਟਾ ਔਰ ਉਲਟ ਗਿਆ] ਕਹਿ ਕੇ ਮੁਕਰ ਜਾਣਾ, ਥੁੱਕ ਕੇ ਚੱਟ ਲੈਣਾ।

काटो तो बदन में खून नहीं—[ਕਾਟੋ ਤੋ ਬਦਨ ਮੇਂ ਖੂਨ ਨਹੀਂ] ਅਤੀ ਭੈਭੀਤ ਹੋਣ ਦੀ ਹਾਲਤ, ਚਿਹਰਾ ਫੱਕ ਹੋ ਜਾਣਾ, ਰੰਗ ਉੱਡ ਜਾਣਾ, ਸਾਹਸੱਤ ਨਾ ਰਹਿਣਾ।

काठ की हांड़ी आंच पर बारंबार नहीं चढ़ती—[ਕਾਠ ਕੀ ਹਾਂਡੀ ਆਂਚ ਪਰ ਬਾਰੰਬਾਰ ਨਹੀਂ ਚੜ੍ਹਤੀ] ਛਲ ਜਾਂ ਕਪਟ ਬਾਰਬਾਰ ਸਫਲ ਨਹੀਂ ਹੁੰਦਾ, ਸੌ ਦਿਨ ਚੋਰ ਦਾ ਤੇ ਇਕ ਦਿਨ ਸਾਧ ਦਾ, ਕਾਠ ਦੀ ਹਾਂਡੀ ਬਾਰ ਬਾਰ ਅੱਗ ਤੇ ਨਹੀਂ ਚੜ੍ਹਦੀ।

कान छिदाय सो गुड़ खाय—[ਕਾਨ ਛਿਦਾਯ ਸੋ ਗੁੜ ਖਾਏ] ਜੋ ਦੁੱਖ ਸਹਿੰਦਾ ਹੈ ਉਹ ਅੰਤ ਨੂੰ ਸੁੱਖ ਦਾ ਭਾਗੀਦਾਰ ਬਣਦਾ ਹੈ, ਕੰਨ ਪੜਾਵੇ ਸੋਈ ਗੁੜ ਖਾਵੇ।

काबुल में क्या गधे नहीं होते ?—[ਕਾਬੁਲ ਮੇਂ ਕ੍ਯਾ ਗਧੇ ਨਹੀਂ ਹੋਤੇ] ਭੈੜਾਂ ਜਾਂ ਤਰੁਟੀਆਂ ਹਰ ਥਾਂ ਤੇ ਮਿਲਦੀਆਂ ਹਨ।

काम का न काज का, दुश्मन अनाज का—[ਕਾਮ ਕਾ ਨ ਕਾਜ ਕਾ, ਦੁਸ਼ਮਨ ਅਨਾਜ ਕਾ] ਨਿਖੱਟੂ ਵਿਅਕਤੀ, ਅੰਨ ਦਾ ਵੈਰੀ।

काम को काम सिखाता है—[ਕਾਮ ਕੋ ਕਾਮ ਸਿਖਾਤਾ ਹੈ] ਅਭਿਆਸ ਨਾਲ ਕੰਮ ਕਰਨਾ ਆ ਜਾਂਦਾ ਹੈ, ਕੰਮ ਨੂੰ ਕੰਮ ਸਿਖਾਉਂਦਾ ਹੈ।

काम प्यार है, चाम नहीं—[ਕਾਮ ਪ੍ਯਾਰ ਹੈ, ਚਾਮ ਨਹੀਂ] ਦੁਨੀਆਂ 'ਚ ਕੰਮ ਦੀ ਕਦਰ ਹੈ ਤੇ ਕਿਸੇ ਵਿਅਕਤੀ ਦੀ ਸੁੰਦਰ ਚਮੜੀ ਦੀ ਕਦਰ ਨਹੀਂ ਹੈ, ਕੰਮ ਪਿਆਰਾ ਹੈ, ਚੰਮ ਨਹੀਂ।

कासा दीजे, न बासा दीजे—[ਕਾਸਾ ਦੀਜੈ, ਬਾਸਾ ਨ ਦੀਜੈ] ਅਜਨਬੀ ਜਾਂ ਅਣਜਾਣ ਨੂੰ ਭੋਜਨ ਖਾਣ ਨੂੰ ਦਿਓ ਪਰ ਡੇਰੀ ਕੀਤੇ ਰਹਿਣ ਲਈ ਥਾਂ ਟਿਕਣਾ ਨਾ ਦਿਓ।

किताब का कीड़ा—[ਕਿਤਾਬ ਕਾ ਕੀੜਾ] ਬਹੁਤ ਪੜ੍ਹਨ ਵਾਲਾ, ਪੜ੍ਹਾਕੂ, ਕਿਤਾਬੀ ਕੀੜਾ।

किस खेत की मूली—[ਕਿਸ ਖੇਤ ਕੀ ਮੂਲੀ] ਤੁੱਛ ਵਿਅਕਤੀ, ਕਿਸ ਖੇਤ ਦੀ ਮੂਲੀ?

किस चिड़िया का नाम?—[ਕਿਸ ਚਿੜਿਯਾ ਕਾ ਨਾਮ?] ਅਣਜਾਣ ਵਿਅਕਤੀ, ਕਿਸ ਚਿੜੀ ਦਾ ਨਾਂ?

किसी की कुछ नहीं चलती जब तकदीर फिरती है—[ਕਿਸੀ ਕੀ ਕੁਛ ਨਹੀਂ ਚਲਤੀ ਜਬ ਤਕਦੀਰ ਫਿਰਤੀ ਹੈ] ਕਿਸਮਤ ਅੱਗੇ ਕਿਸੇ ਦਾ ਜ਼ੋਰ ਨਹੀਂ ਚਲਦਾ।

किसी मर्ज़ की दवा नहीं—[ਕਿਸੀ ਮਰ੍ਜ਼ ਕੀ ਦਵਾ ਨਹੀਂ] ਕਿਸੇ ਕੰਮ ਦਾ ਨਾ ਹੋਣਾ, ਕਿਸੇ ਮਰਜ਼ ਦੀ ਦਵਾ ਨਾ ਹੋਣਾ।

किया चाहे चाकरी राखा चाहे मान—[ਕਿਯਾ ਚਾਹੇ ਚਾਕਰੀ ਰਾਖਾ ਚਾਹੇ ਮਾਨ] ਨੌਕਰੀ ਕਰਨ ਤੇ ਇੱਜ਼ਤ ਮਾਣ ਨਹੀਂ ਰਹਿੰਦਾ, ਨੌਕਰੀ ਕੀ ਤੇ ਨਖਰਾ ਜਾਂ ਮਾਣ ਕੀ?

कुछ कमान झुके, कुछ गोशा—[ਕੁਛ ਕਮਾਨ ਝੁਕੇ, ਕੁਛ ਗੋਸ਼ਾ] ਝਗੜੇ ਵਿਚ ਜੇ ਦੋਵੇਂ ਧਿਰਾਂ ਹਾਨੀ ਸਹਿਣ ਲਈ ਤਿਆਰ ਹੋ ਜਾਣ ਤਾਂ ਹੀ ਝਗੜਾ ਨਿੱਬੜਦਾ ਹੈ।

कुछ खो कर ही अक्ल आती है—[ਕੁਛ ਖੋ ਕਰ ਹੀ ਅਕ੍ਲ ਆਤੀ ਹੈ] ਬਿਨਾਂ ਕੁਝ ਹਾਨੀ ਉਠਾਏ ਲਾਭ ਜਾਂ ਅਕਲ ਨਹੀਂ ਆਉਂਦੀ।

कुतिया चोरों मिल गई, पहरा किस का दे?—[ਕੁਤਿਯਾ ਚੋਰੋਂ ਮਿਲ ਗਈ, ਪਹਰਾ ਕਿਸ ਕਾ ਦੇ] ਜੇ ਰੱਖਿਅਕ ਹੀ ਚੋਰਾਂ ਨਾਲ ਰਲ ਜਾਣ ਤਾਂ ਰਖਵਾਲੀ ਨਹੀਂ ਹੋ ਸਕਦੀ, ਜੇ ਖੇਤ ਦੀ ਵਾੜ ਹੀ ਖੇਤ ਨੂੰ ਖਾਣ ਲੱਗ ਪਵੇ ਤਾਂ ਕੋਈ ਇਲਾਜ ਨਹੀਂ ਹੋ ਸਕਦਾ।

कुत्ता भी दुम हिला कर बैठता है—[ਕੁੱਤਾ ਭੀ ਦੁਮ ਹਿਲਾ ਕਰ ਬੈਠਤਾ ਹੈ] ਪਸ਼ੂਆਂ ਨੂੰ ਵੀ ਸਫ਼ਾਈ ਦਾ ਗਿਆਨ ਹੈ ਤੇ ਇਹ ਚੰਗੀ ਲਗਦੀ ਹੈ, ਤੇ ਕੁੱਤਾ ਵੀ ਪੂਛ ਮਾਰ ਕੇ ਬੈਠਦਾ ਹੈ।

कुत्ते की दुम बारह वर्ष नली में रखी जाय, तब भी वह टेढ़ी की टेढ़ी—[ਕੁੱਤੇ ਕੀ ਦੁਮ ਬਾਰਹ ਵਰ੍ਸ਼ ਨਲੀ ਮੇਂ ਰਖੀ ਜਾਯ, ਤਬ ਭੀ ਟੇਢ਼ੀ ਕੀ ਟੇਢ਼ੀ] ਨੀਚ ਮਨੁੱਖ ਆਪਣਾ ਭੈੜ ਕਦੀ ਨਹੀਂ ਛੱਡਦਾ, ਕੁੱਤੇ ਦੀ ਪੂਛ ਭਾਵੇਂ ਬਾਰ੍ਹਾਂ ਵਰ੍ਹਿਆਂ ਤੀਕ ਵੰਝਲੀ 'ਚ ਪਾਕੇ ਰਖੋ ਤਾਂ ਵੀ ਵਿੰਗੀ ਦੀ ਵਿੰਗੀ।

कुत्ते के भौंकने से हाथी नहीं डरते—[ਕੁੱਤੇ ਕੇ ਭੌਂਕਨੇ ਸੇ ਹਾਥੀ ਨਹੀਂ ਡਰਤੇ] ਨੀਚ ਵਿਅਕਤੀ ਦੇ ਮੰਦਾ ਬੋਲਣ ਤੇ ਸੱਜਣ ਲੋਕ ਨਾਰਾਜ਼ ਨਹੀਂ ਹੁੰਦੇ ਜਾਂ ਭੈ ਨਹੀਂ ਖਾਂਦੇ, ਕੁੱਤੇ ਦੇ ਭੌਂਕਣ ਨਾਲ ਹਾਥੀਆਂ ਦਾ ਕੁਝ ਨਹੀਂ ਵਿਗੜਦਾ, ਕੁੱਤਾ ਭੌਂਕਦਾ ਰਹਿੰਦਾ ਹੈ ਤੇ ਹਾਥੀ ਚਲਦਾ ਰਹਿੰਦਾ ਹੈ।

कुत्ते को घी हज़म नहीं होता—[ਕੁੱਤੇ ਕੋ ਘੀ ਹਜ਼ਮ ਨਹੀਂ ਹੋਤਾ] ਨੀਚ ਵਿਅਕਤੀ ਧਨ-ਦੌਲਤ ਪ੍ਰਾਪਤ ਕਰਕੇ ਗੁਪਤ ਨਹੀਂ ਰੱਖ ਸਕਦਾ ਜਾਂ ਹੈਂਕੜ ਮਾਰਨ ਤੋਂ ਨਹੀਂ ਰੁਕ ਸਕਦਾ, ਕੁੱਤੇ ਨੂੰ ਘਿਉ ਨਹੀਂ ਪਚਦਾ।

कुम्हार अपना ही घड़ा सराहता है—[ਕੁਮ੍ਹਾਰ ਅਪਨਾ ਹੀ ਘੜਾ ਸਰਾਹਤਾ ਹੈ] ਆਪਣੀ ਤਿਆਰ ਕੀਤੀ ਚੀਜ਼ ਹਰੇਕ ਨੂੰ ਵਧੀਆ ਲਗਦੀ ਹੈ, ਘੁਮਿਆਰੀ ਆਪਣਾ ਹੀ ਭਾਂਡਾ ਸਲਾਹੁੰਦੀ ਹੈ।

कै हंसा मोती चुनै, कै भूखों मर जाह—[ਕੈ ਹੰਸਾ ਮੋਤੀ ਚੁਨੈ ਕੈ ਭੁੱਖੋਂ ਮਰ ਜਾਯ] ਇੱਜ਼ਤਦਾਰ ਨੂੰ ਇੱਜ਼ਤ ਜਾਨ ਤੋਂ ਵੀ ਵਧ ਕੇ ਪਿਆਰੀ ਹੁੰਦੀ ਹੈ, ਜਾਂ ਤਾਂ ਹੰਸ ਮੋਤੀ ਚੁਗਦੇ ਹਨ ਤੇ ਜਾਂ ਭੁੱਖੇ ਮਰ ਜਾਂਦੇ ਹਨ।

कोउ नृप होय हमें का हानि—[ਕੋਊ ਨ੍ਰਿਪ ਹੋਯ ਹਮੇਂ ਕਾ ਹਾਨੀ] ਕਿਸੇ ਨੂੰ ਵੀ ਲਾਭ ਪੁੱਜੇ ਸਾਨੂੰ ਕੋਈ ਫ਼ਰਕ ਨਹੀਂ ਪੈਂਦਾ ਜਾਂ ਨੁਕਸਾਨ ਨਹੀਂ ਪੁਜਦਾ।

कोठी वाला रोवे, छप्पर वाला सोवे—[ਕੋਠੀ ਵਾਲਾ ਰੋਵੇ, ਛੱਪਰ ਵਾਲਾ ਸੋਵੇ] ਅਮੀਰ ਆਦਮੀ ਸਦਾ ਬੇਚੈਨੀ 'ਚ ਰਹਿੰਦਾ ਹੈ ਜਦੋਂ ਕਿ ਗਰੀਬ ਆਦਮੀ ਸੁੱਖ ਦੀ ਨੀਂਦਰ ਸੌਂਦਾ ਹੈ, ਕੋਠੀ ਵਾਲਾ ਰੋਵੇ ਤੇ ਝੁੱਗੀ ਵਾਲਾ ਸੌਵੇ।

कोयला होय न उजला, सौ मन साबुन धोय—[ਕੋਯਲਾ ਹੋਯ ਨ ਉਜਲਾ, ਸੌ ਮਨ ਸਾਬੁਨ ਧੋਯ] ਨੀਚ ਵਿਅਕਤੀ ਹਜ਼ਾਰਾਂ ਉਪਾ ਕਰਨ ਤੇ ਵੀ ਆਪਣੀ ਨੀਚਤਾ ਨਹੀਂ ਛੱਡਦਾ, ਕੋਇਲਾ, ਭਾਵੇਂ ਸੌ ਮਣ ਸਾਬਣ ਵਰਤ ਕੇ ਧੋ ਲਵੇ, ਚਿੱਟਾ ਨਹੀਂ ਹੁੰਦਾ।

कोयले की दलाली में मुँह काला या हाथ काले—[ਕੋਂਯਲੇ ਕੀ ਦਲਾਲੀ ਮੇਂ ਮੁੰਹ ਕਾਲਾ ਯਾ ਹਾਥ ਕਾਲੇ] ਸੰਗਤ ਦਾ ਅਸਰ ਜ਼ਰੂਰ ਪੈਂਦਾ ਹੈ, ਕੋਇਲੇ ਦੀ ਦਲਾਲੀ 'ਚ ਮੂੰਹ ਕਾਲਾ ਹੁੰਦਾ ਹੀ ਹੈ ।

कौवा चला हंस की चाल, अपनी भी भूल गया—[ਕੌਵਾ ਚਲਾ ਹੰਸ ਕੀ ਚਾਲ, ਅਪਨੀ ਭੀ ਭੂਲ ਗਯਾ] ਸਾਧਾਰਣ ਮਨੁੱਖ ਹੋਣ ਤੇ ਵੀ ਵੱਡੇ ਆਦਮੀਆਂ ਜਾਂ ਮਹਾਂ ਪੁਰਖਾਂ ਦੀ ਨਕਲ ਕਰਨੀ ਤੇ ਇਸ ਵਿਚ ਹਾਨੀ ਹੱਥ ਲੱਗਣੀ, ਕਾਂ ਟੁਰਿਆ ਹੰਸ ਦੀ ਟੋਰ ਤੇ ਆਪਣੀ ਵੀ ਭੁੱਲ ਗਿਆ ।

क्या पानी मथने से घी निकलता है ?—[ਕ੍ਯਾ ਪਾਨੀ ਮਥਨੇ ਸੇ ਘੀ ਨਿਕਲਤਾ ਹੈ ?] ਫਜ਼ੂਲ ਕੰਮ ਕਰਨ ਤੋਂ ਕੋਈ ਮਨੋਰਥ ਸਿਧ ਨਹੀਂ ਹੁੰਦਾ, ਕਹੂਤੇ ਕੰਜੂਸ ਤੋਂ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ, ਪਾਣੀ ਰਿੜਕਣ ਨਾਲ ਘਿਉ ਨਹੀਂ ਮਿਲ ਸਕਦਾ ।

खग जाने खग की ही भाषा—[ਖਗ ਜਾਨੇ ਖਗ ਕੀ ਹੀ ਭਾਸ਼ਾ] ਜੋ ਜਿਸ ਦੀ ਸੰਗਤ 'ਚ ਰਹਿੰਦਾ ਹੋਵੇ ਉਸ ਦੇ ਵਿਚਾਰਾਂ ਤੋਂ ਜਾਣੂ ਹੋ ਜਾਂਦਾ ਹੈ, ਪੰਛੀ ਪੰਛੀ ਦੀ ਬੋਲੀ ਸਮਝਦਾ ਹੈ ।

खरबूजे को देख कर खरबूजा रंग पकड़ता है—[ਖਰਬੂਜ਼ੇ ਕੋ ਦੇਖਕਰ ਖਰਬੂਜ਼ਾ ਰੰਗ ਪਕੜਤਾ ਹੈ] ਦੂਜੇ ਦੀ ਨਕਲ ਕਰਨੀ ਇਕ ਸੁਭਾਵਕ ਚੀਜ਼ ਹੈ, ਖਰਬੂਜ਼ਾ ਵੇਖ ਕੇ ਖਰਬੂਜ਼ਾ ਰੰਗ ਫੜਦਾ ਹੈ, ਸੰਗਤ ਦਾ ਅਸਰ ਜ਼ਰੂਰ ਪੈਂਦਾ ਹੈ ।

खरी मजूरी, चोखा काम—[ਖਰੀ ਮਜੂਰੀ, ਚੋਖਾ ਕਾਮ] ਪੂਰੀ ਮਜ਼ਦੂਰੀ ਦੇਣ ਨਾਲ ਕੰਮ ਸੋਹਣਾ ਹੁੰਦਾ ਹੈ, ਖਰੀ ਮਜੂਰੀ ਚੋਖਾ ਕੰਮ ।

खल्क की ज़बान, ख़ुदा का नक्कारा—[ਖ਼ਲਕ ਕੀ ਜ਼ਬਾਨ, ਖ਼ੁਦਾ ਕਾ ਨੱਕਾਰਾ] ਲੋਕਾਂ ਜਾਂ ਸਮਾਜ ਦੀ ਆਵਾਜ਼ ਰੱਬ ਦੇ ਹੁਕਮ ਦੇ ਬਰਾਬਰ ਹੁੰਦੀ ਹੈ, ਲੋਕ-ਆਵਾਜ਼ ਰੱਬ ਦੀ ਬਾਣੀ ਹੈ ।

खाइये मन भाता, पहिनिये जग भाता—[ਖਾਇਯੇ ਮਨ ਭਾਤਾ, ਪਹਿਨਿਯੇ ਜਗ ਭਾਤਾ] ਆਪਣੀ ਰੁਚੀ ਦਾ ਭੋਜਨ ਕਰਨਾ ਚਾਹੀਦਾ ਹੈ ਤੇ ਲੋਕਾਂ ਦੀ ਰੁਚੀ ਦੇ ਕੱਪੜੇ ਪਹਿਨਣੇ ਚਾਹੀਦੇ ਹਨ, ਖਾਓ ਮਨਭਾਉਂਦਾ ਤੇ ਪਹਿਨੋ ਜਗ-ਭਾਉਂਦਾ ।

खाओ वहाँ तो पानी पियो यहाँ—[ਖਾਓ ਵਹਾਂ ਤੋ ਪਾਨੀ ਪਿਓ ਯਹਾਂ] ਕੰਮ ਨੂੰ ਛੇਤੀ ਦੇ ਕੇ ਪੂਰਾ ਕਰੋ ਜਾਂ ਨਬੇੜੋ ।

खाक डाले चाँद नहीं छिपता—[ਖ਼ਾਕ ਡਾਲੇ ਚਾਂਦ ਨਹੀਂ ਛਿਪਤਾ] ਚੰਗੇ ਜਾਂ ਗੁਣਵਾਨ ਵਿਅਕਤੀ ਦੀ ਨਿੰਦਿਆ ਕਰਨ ਨਾਲ ਉਸਦਾ ਜੱਸ ਨਹੀਂ ਮਿਟਦਾ, ਖੇਹ ਸੁੱਟਣ ਨਾਲ ਚੰਨ ਨਹੀਂ ਲੁਕਦਾ, ਚੰਨ ਤੇ ਥੁੱਕਿਆਂ ਆਪਣੇ ਤੇ ਹੀ ਪੈਂਦਾ ਹੈ ।

खाने के दाँत और, दिखाने के दाँत और होते हैं—[ਖਾਨੇ ਕੇ ਦਾਂਤ ਔਰ, ਦਿਖਾਨੇ ਕੇ ਦਾਂਤ ਔਰ ਹੋਤੇ ਹੈਂ] ਉਤੋਂ ਸਾਊ ਬਣਨਾ ਪਰ ਅੰਦਰੋਂ ਕਪਟੀ ਹੋਣਾ, ਖਾਣ ਦੇ ਦੰਦ ਹੋਰ ਤੇ ਵਿਖਾਉਣ ਦੇ ਦੰਦ ਹੋਰ ਹੁੰਦੇ ਹਨ ।

खाने को पीछे, नहाने को पहिले—[ਖਾਨੇ ਕੋ ਪੀਛੇ, ਨਹਾਨੇ ਕੋ ਪਹਿਲੇ] ਭੋਜਨ ਕਰਨ ਤੋਂ ਪਹਿਲਾਂ ਨਹਾ ਲੈਣਾ ਚਾਹੀਦਾ ਹੈ, ਨਹਾਉਣਾ ਪਹਿਲੋਂ ਤੇ ਖਾਣਾ ਪਿੱਛੋਂ ।

खाय तो पछताय, न खाय सो भी पछताय—[ਖਾਯ ਤੋ ਪਛਤਾਯ, ਨ ਖਾਯ ਸੋ ਭੀ ਪਛਤਾਯ] ਜੋ ਚੀਜ਼ ਵੇਖਣ 'ਚ ਤਾਂ ਸੋਹਣੀ ਹੋਵੇ ਪਰ ਖਾਣ ਜਾਂ ਗ੍ਰਹਿਣ ਕਰਨ ਵਿਚ ਖ਼ਰਾਬ ਹੋਵੇ ਤਾਂ ਮਨ 'ਚ ਪਛਤਾਵਾ ਜਿਹਾ ਹੀ ਰਹਿੰਦਾ ਹੈ, ਖਾਣ ਵਾਲਾ ਵੀ ਪਛਤਾਵੇ ਤੇ ਨਾ ਖਾਣ ਵਾਲਾ ਵੀ ਪਛਤਾਵੇ ।

खाल ओढ़िकै सिंह की, स्यार सिंह नहिं होय—[ਖਾਲ ਔੜ੍ਹਿਕੈ ਸਿੰਹ ਕੀ, ਸ੍ਯਾਰ ਸਿੰਹ ਨਹਿੰ ਹੋਯ] ਬਾਹਰਲਾ ਰੂਪ ਬਦਲ ਲੈਣ ਤੋਂ ਕਿਸੇ ਦੇ ਅਸਲੀ ਗੁਣ-ਔਗਣ ਨਹੀਂ ਲੁਕਦੇ, ਸ਼ੇਰ ਦੀ ਖੱਲ ਪਹਿਣ ਲੈਣ ਨਾਲ ਗਿੱਦੜ ਸ਼ੇਰ ਨਹੀਂ ਬਣ ਜਾਂਦਾ ।

खिचड़ी माँगें चार यार—दही, पापड़, घी, अचार—[ਖਿਚੜੀ ਮਾਂਗੇ ਚਾਰ ਯਾਰ—ਦਹੀ, ਪਾਪੜ, ਘੀ, ਅਚਾਰ] ਦਹੀਂ ਪਾਪੜ, ਘਿਉ ਤੇ ਆਚਾਰ—ਇਹ ਚਾਰੇ ਪਦਾਰਥ ਖਿਚੜੀ ਨਾਲ ਖਾਣ ਤੇ ਬਹੁਤ ਸੁਆਦ ਲੱਗਦੇ ਹਨ ਤੇ ਗੁਣਕਾਰੀ ਵੀ ਹਨ ।

खिसियानी बिल्ली खंभा नोचे—[ਖਿਸਿਯਾਨੀ ਬਿੱਲੀ ਖੰਭਾ ਨੋਚੇ] ਸ਼ਰਮਿੰਦਾ ਹੋਣ ਤੇ ਗੁੱਸਾ ਦਰਸਾਉਣਾ ।

खुदा गंजे को नाखून न दे—[ਖ਼ੁਦਾ ਗੰਜੇ ਕੋ ਨਾਖ਼ੂਨ ਨ ਦੇ] ਭੈੜੇ ਬੰਦੇ ਨੂੰ ਜਾਂ ਅਜਿਹੇ ਬੰਦੇ ਨੂੰ ਜਿਸ ਨੂੰ ਅਧਿਕਾਰ ਦੀ ਠੀਕ ਵਰਤੋਂ ਕਰਨੀ ਨਾ ਆਉਂਦੀ ਹੋਵੇ ਅਧਿਕਾਰ ਮਿਲ ਜਾਣਾ ਮਾੜਾ ਹੁੰਦਾ ਹੈ, ਰੱਬ ਗੰਜੇ ਨੂੰ ਨਹੁੰ ਨਾ ਦੇਵੇ ।

ख़ुशामद से ही आमद है—[ਖੁਸ਼ਾਮਦ ਸੇ ਹੀ ਆਮਦ ਹੈ] ਚਾਪਲੂਸੀ ਜਾਂ ਖ਼ੁਸ਼ਾਮਦ ਕਰਨ ਨਾਲ ਸਾਰੇ ਕੰਮ ਨਿਕਲ ਆਉਂਦੇ ਹਨ।

खूंटे के बल बछड़ा कूदे—[ਖੂੰਟੇ ਕੇ ਬਲ ਬਛੜਾ ਕੂਦੇ] ਦੂਜੇ ਦੇ ਭਰੋਸੇ ਤੇ ਤਾਕਤ ਦਿਖਾਉਣੀ, ਪਰਾਈ ਤਾਕਤ ਤੇ ਆਕੜਨਾ।

ख़ून लगाकर शहीदों में शामिल (दाखिल) होना—[ਖੂਨ ਲਗਾ ਕਰ ਸ਼ਹੀਦੋਂ ਮੇਂ ਸ਼ਾਮਿਲ (ਦਾਖਿਲ) ਹੋਨਾ]-ਬਿਨਾਂ ਕੋਈ ਮਹੱਤਵਪੂਰਨ ਕੰਮ ਕੀਤਿਆਂ ਵੱਡਾ ਬਨਣ ਦੀ ਕੋਸ਼ਿਸ਼ ਕਰਨੀ, ਲਹੂ ਲਾ ਕੇ ਸ਼ਹੀਦਾਂ 'ਚ ਰਲਣ ਦੀ ਕੋਸ਼ਿਸ਼ ਕਰਨੀ।

खेती खसम सेती—[ਖੇਤੀ ਖਸਮ ਸੇਤੀ] ਜੇ ਮਾਲਿਕ ਆਪ ਧਿਆਨ ਰੱਖੇ ਤਾਂ ਹੀ ਖੇਤੀ ਚੰਗੀ ਹੁੰਦੀ ਹੈ, ਖੇਤੀ ਖਸਮਾਂ ਸੇਤੀ।

खोटा बेटा या खोटा पैसा भी समय पर काम आ ही जाता है—[ਖੋਟਾ ਬੇਟਾ ਯਾ ਖੋਟਾ ਪੈਸਾ ਭੀ ਸਮਯ ਪਰ ਕਾਮ ਆ ਹੀ ਜਾਤਾ ਹੈ] ਨਿਕੰਮੀ ਤੋਂ ਨਿਕੰਮੀ ਵਸਤੂ ਤੋਂ ਵੀ ਲਾਭ ਮਿਲ ਹੀ ਜਾਂਦਾ ਹੈ, ਖੋਟਾ ਪੈਸਾ ਜਾਂ ਪੁੱਤਰ ਵੀ ਕੰਮ ਆ ਹੀ ਜਾਂਦਾ ਹੈ।

खोदा पहाड़, निकली चूहिया—[ਖੋਦਾ ਪਹਾੜ, ਨਿਕਲੀ ਚੂਹਿਯਾ] ਬਹੁਤ ਮਿਹਨਤ ਜਾਂ ਸਿਰ ਖਪਾਈ ਦਾ ਕੋਈ ਖਾਸ ਲਾਭ ਨਾ ਮਿਲਣਾ, ਪੁੱਟਿਆ ਪਹਾੜ ਤੇ ਨਿਕਲਿਆ ਚੂਹਾ।

गंगा गए गंगाराम, जमना गए जमनादास—[ਗੰਗਾ ਗਏ ਗੰਗਾਰਾਮ, ਜਮਨਾ ਗਏ ਜਮਨਾਦਾਸ] ਅਜਿਹਾ ਵਿਅਕਤੀ ਜਿਸ ਦੇ ਅਸੂਲ ਪੱਕੇ ਨਾ ਹੋਣ, ਗੰਗਾ ਗਏ ਗੰਗਾਰਾਮ—ਜਮਨਾ ਗਏ ਜਮਨਾਦਾਸ।

गंजेड़ी यार किसके, दम लगाई खिसके—[ਗੰਜੇੜੀ ਯਾਰ ਕਿਸਕੇ, ਦਮ ਲਗਾਈ ਖਿਸਕੇ] ਸੁਆਰਥੀ ਲੋਕ ਕਿਸੇ ਦੇ ਦੋਸਤ ਨਹੀਂ ਹੁੰਦੇ।

गधा खेत खाय, जुलाहा मारा जाय—[ਗਧਾ ਖੇਤ ਖਾਏ, ਜੁਲਾਹਾ ਮਾਰਾ ਜਾਏ] ਅਪਰਾਧ ਕੋਈ ਕਰੇ ਸਜ਼ਾ ਕਿਸੇ ਨੂੰ ਮਿਲੇ, ਕਰੇ ਕੋਈ ਤੇ ਭਰੇ ਕੋਈ।

गधा धोने से बछड़ा नहीं हो जाता—[ਗਧਾ ਧੋਨੇ ਸੇ ਬਛੜਾ ਨਹੀਂ ਹੋ ਜਾਤਾ] ਮਨੁੱਖ ਦੀ ਸੁਭਾਵਕ ਰੁਚੀ ਕਿਸੇ ਤਰ੍ਹਾਂ ਵੀ ਨਹੀਂ ਬਦਲੀ ਜਾ ਸਕਦੀ।

गयंद का भार गधे पर धरना—[ਗਯੰਦ ਕਾ ਭਾਰ ਗਧੇ ਪਰ ਧਰਨਾ] ਜੋ ਕੰਮ ਯੋਗ ਵਿਅਕਤੀ ਕਰ ਸਕਦਾ ਹੋਵੇ ਉਸ ਕੰਮ ਨੂੰ ਅਯੋਗ ਵਿਅਕਤੀ ਹੱਥ ਸੌਂਪਣਾ, ਹਾਥੀ ਦਾ ਭਾਰ ਗਧੇ (ਖੋਤੇ) ਤੇ ਰੱਖਣਾ।

गया वक्त फिर हाथ आता नहीं—[ਗਯਾ ਵਕ੍ਤ ਫਿਰ ਹਾਥ ਆਤਾ ਨਹੀਂ] ਵਕਤ ਗੁਆਉਣਾ ਠੀਕ ਨਹੀਂ ਹੁੰਦਾ, ਗਿਆ ਵੇਲਾ ਹੱਥ ਨਹੀਂ ਆਉਂਦਾ।

गये थे रोज़ा छुड़ाने, नमाज़ गले पड़ी—[ਗਏ ਥੇ ਰੋਜ਼ਾ ਛੁੜਾਨੇ, ਨਮਾਜ਼ ਗਲੇ ਪੜੀ] ਉਪਕਾਰ ਕਰਨ ਲੱਗੇ ਸੀ ਤੇ ਸਗੋਂ ਆਪਣਾ ਨੁਕਸਾਨ ਹੋ ਗਿਆ।

गरीब की हाय बुरी होती है—[ਗਰੀਬ ਕੀ ਹਾਯ ਬੁਰੀ ਹੋਤੀ ਹੈ] ਗਰੀਬ ਤੇ ਜ਼ੁਲਮ ਨਹੀਂ ਕਰਨਾ ਚਾਹੀਦਾ, ਗਰੀਬ ਦੀ ਹਾ ਜਾਂ ਆਹ ਮਾੜੀ ਹੁੰਦੀ ਹੈ।

गरीब ने रोज़े रक्खे तो दिन बड़े हो गये—[ਗਰੀਬ ਨੇ ਰੋਜ਼ੇ ਰੱਖੇ ਤੋ ਦਿਨ ਬੜੇ ਹੋ ਗਏ] ਗਰੀਬ ਦਾ ਸਮਾਂ ਹਮੇਸ਼ਾਂ ਦੁਖ ਭਰਿਆ ਹੀ ਲੰਘਦਾ ਹੈ, ਗਰੀਬ ਨੇ ਰੋਜ਼ੇ ਰੱਖੇ ਤਾਂ ਦਿਨ ਲੰਮੇਂ ਜਾਂ ਵੱਡੇ ਹੋ ਗਏ।

गाँठ में जमा तो खातिर जमा—[ਗਾਂਠ ਮੇਂ ਜਮਾ ਤੋ ਖਾਤਿਰ ਜਮਾ] ਕੋਲ ਧਨ ਹੋਵੇ ਤਾਂ ਕਿਸੇ ਗੱਲ ਦੀ ਫਿਕਰ ਨਹੀਂ ਰਹਿੰਦੀ।

गीदड़ की शामत आवे तो गाँव या शहर की ओर भागे—[ਗੀਦੜ ਕੀ ਸ਼ਾਮਤ ਆਵੇ ਤੋ ਗਾਂਵ ਯਾ ਸ਼ਹਰ ਕੀ ਔਰ ਭਾਗੇ] ਕਿਸਮਤ ਮਾੜੀ ਹੋਨ ਤੇ ਅਕਲ ਮਾਰੀ ਜਾਂਦੀ ਹੈ, ਗਿੱਦੜ ਦੀ ਸ਼ਾਮਤ ਜਾਂ ਮੌਤ ਆਉਣ ਤੇ ਉਹ ਸ਼ਹਿਰ ਵੱਲ ਨੱਸਦਾ ਹੈ।

**गूँगा मानक एक समान**—[ਗੂੰਜਾ ਮਾਨਕ ਏਕ ਸਮਾਨ] ਮੂਰਖ ਤੇ ਵਿਦਵਾਨ 'ਚ ਕੋਈ ਫਰਕ ਨਾ ਸਮਝਣਾ, ਖੋਤਾ ਤੇ ਘੋੜਾ ਬਰਾਬਰ ਕਰੀ ਰੱਖਣਾ ।

**गुड़ खाये गुलगुलों से परहेज करे**—[ਗੁੜ ਖਾਏ ਗੁਲਗੁਲੋਂ ਸੇ ਪਰਹੇਜ਼ ਕਰੇ] ਵਿਅਰਥ ਅਡੰਬਰ ਰਚਣਾ, ਗੁੜ ਖਾਣਾ ਤੇ ਗੁਲਗੁਲਿਆਂ ਤੋਂ ਪਰਹੇਜ਼ ਕਰਨਾ ।

**गुड़ देने से मरे तो जहर देने की क्या जरूरत है**—[ਗੁੜ ਦੇਨੇ ਸੇ ਮਰੇ ਤੋ ਜ਼ਹਰ ਦੇਨੇ ਕੀ ਕ੍ਯਾ ਜ਼ਰੂਰਤ ਹੈ] ਜੇ ਸਮਝਾਉਣ ਤੋਂ ਕੰਮ ਚਲ ਜਾਵੇ ਤਾਂ ਸਜ਼ਾ ਦੇਣ ਦੀ ਲੋੜ ਨਹੀਂ ਰਹਿੰਦੀ, ਜੇ ਨਰਮਾਈ ਨਾਲ ਕੰਮ ਚਲ ਸਕੇ ਤਾਂ ਸਖਤੀ ਕਰਨ ਦੀ ਲੋੜ ਨਹੀਂ, ਗੁੜ ਦਿੱਤੇ ਮਰਨ ਵਾਲੇ ਨੂੰ ਮਹੁਰੇ ਦੀ ਕੀ ਲੋੜ ।

**गुदड़ी का लाल**—[ਗੁਦੜੀ ਦਾ ਲਾਲ] ਕਿਸੇ ਦੇ ਉਪਰਲੇ ਰੰਗ-ਰੂਪ ਆਦਿ ਤੋਂ ਅਸਲੀ ਗੁਣਾ ਦਾ ਪਤਾ ਨਹੀਂ ਚੱਲਦਾ, ਗੁਦੜੀ ਦਾ ਲਾਲ ।

**गुरू गुड़ रह गये, चेले चीनी हो गये**—[ਗੁਰੂ ਗੁੜ ਰਹ ਗਏ, ਚੇਲੇ ਚੀਨੀ ਹੋ ਗਏ] ਚੇਲੇ ਦਾ ਗੁਰੂ ਤੋਂ ਵਧ ਕੇ ਵਿਦਵਾਨ ਤੇ ਚਤਰ ਹੋਣਾ, ਗੁਰੂ ਗੁੜ ਰਹਿ ਗਏ ਤੇ ਚੇਲੇ ਸ਼ੱਕਰ ਹੋ ਗਏ ।

**गोद में बैठा कर आँखों में उँगली देना**—[ਗੋਦ ਮੇਂ ਬੈਠਾ ਕਰ ਆਂਖੋਂ ਮੇਂ ਉਂਗਲੀ ਦੇਨਾ] ਅਕ੍ਰਿਤਘਣ ਹੋਣਾ, ਅਹਿਸਾਨਮੰਦ ਨਾ ਹੋਣਾ ।

**गोद में लड़का, शहर भर में ढिंढोरा**—[ਗੋਦ ਮੇਂ ਲੜਕਾ, ਸ਼ਹਰ ਭਰ ਢਿੰਢੋਰਾ] ਚੀਜ਼ ਕੋਲ ਹੀ ਹੋਵੇ ਤੇ ਲੋਕਾਂ ਨੂੰ ਉਸ ਬਾਰੇ ਪੁਛਦੇ ਫਿਰਨਾ, ਕੁੱਛੜ ਮੁੰਡਾ ਤੇ ਸ਼ਹਿਰ ਢੰਡੋਰਾ, ਘਰ 'ਚ ਸੂਈ ਤੇ ਨਗਰ ਢੰਡੋਰਾ ।

**गोबर गिरा तो कुछ लेकर ही उठेगा**—[ਗੋਬਰ ਗਿਰ ਤੋਂ ਕੁਝ ਲੇਕਰ ਹੀ ਉਠੇਗਾ] ਧਨ ਉਧਾਰ ਲਿਆ ਹੈ ਤਾਂ ਕੁਝ ਨਾ ਕੁਝ ਵਿਆਜ ਦੇਣਾ ਹੀ ਪਵੇਗਾ ।

**घर आया कुत्ता भी नहीं निकाला जाता**—[ਘਰ ਆਯਾ ਕੁੱਤਾ ਭੀ ਨਹੀਂ ਨਿਕਾਲਾ ਜਾਤਾ] ਮਹਿਮਾਨ ਦਾ ਕਦੇ ਅਪਮਾਨ ਨਹੀਂ ਕੀਤਾ ਜਾਣਾ ਚਾਹੀਦਾ, ਘਰ ਆਏ ਤਾਂ ਕੁੱਤੇ ਨੂੰ ਨਹੀਂ ਕੱਢਿਆ ਜਾਂਦਾ ।

**घर का जोगी जोगड़ा, आन गाँव का सिद्ध**—[ਘਰ ਕਾ ਜੋਗੀ ਜੋਗੜਾ, ਆਨ ਗਾਂਵ ਕਾ ਸਿੱਧ] ਵਿਦਵਾਨ ਵਿਅਕਤੀ ਦੀ ਕਦਰ ਆਪਣੀ ਥਾਂ ਤੇ ਨਹੀਂ ਪੈਂਦੀ, ਸਗੋਂ ਬਾਹਰਲੀਆਂ ਥਾਂਵਾਂ ਤੇ ਪੈਂਦੀ ਹੈ, ਘਰ ਦਾ ਜੋਗੀ ਜੋਗੜਾ ਬਾਹਰ ਦਾ ਜੋਗੀ ਸਿੱਧ ।

**घर का न घाट का**—[ਘਰ ਕਾ ਨ ਘਾਟ ਕਾ] ਕਿਤੋਂ ਦੇ ਵੀ ਨਾ ਹੋਣਾ, ਘਰ-ਘਾਟ ਨਾ ਹੋਣਾ, ਨਾ ਘਰ ਦਾ ਨਾ ਘਾਟ ਦਾ ।

**घर का भेदी लंका ढाहे**—[ਘਰ ਕਾ ਭੇਦੀ ਲੰਕਾ ਢਾਹੇ] ਆਪ ਵਿਚਲੇ ਵੈਰ ਦਾ ਸਿੱਟਾ ਮਾੜਾ ਹੁੰਦਾ ਹੈ, ਘਰ ਦਾ ਭੇਤੀ ਲੰਕਾ ਢਾਹੁੰਦਾ ਹੈ ।

**घर की आधी भली, बाहर की सारी कुछ नहीं**- [ਘਰ ਕੀ ਆਧੀ ਭਲੀ, ਬਾਹਰ ਕੀ ਸਾਰੀ ਕੁਛ ਨਹੀਂ] ਘਰੇ ਕੰਮ ਕਰ ਕੇ ਜੋ ਥੋੜਾ ਪ੍ਰਾਪਤ ਹੋਵੇ ਤਾਂ ਵੀ ਉਹ ਬਾਹਰ ਦੇ ਕਿੱਤੇ ਬਾਹਲੀ ਕਮਾਈ ਨਾਲੋਂ ਚੰਗਾ ਹੈ, ਘਰ ਦੀ ਅੱਧੀ ਬਾਹਰ ਦੀ ਸਾਰੀ ਨਾਲੋਂ ਚੰਗੀ ਹੁੰਦੀ ਹੈ ।

**घर की खाँड किरकिरी लागे, चोरी का गुड़ मीठा**—[ਘਰ ਕੀ ਖਾਂਡ ਕਿਰਕਿਰੀ ਲਾਗੇ, ਚੋਰੀ ਕਾ ਗੁੜ ਮੀਠਾ] ਘਰ ਦੀ ਚੀਜ਼ ਨਾਲੋਂ ਭੈੜੇ ਤਰੀਕੇ ਨਾਲ ਜਾਂ ਚੋਰੀ ਕਰਕੇ ਪ੍ਰਾਪਤ ਕੀਤੀ ਚੀਜ਼ ਵੱਧ ਸੁਆਦ ਜਾਂ ਚੰਗੀ ਲਗਦੀ ਹੈ, ਚੋਰੀ ਦਾ ਗੁੜ ਮਿੱਠਾ ਹੁੰਦਾ ਹੈ ।

**घर की मुर्गी साग बराबर**—[ਘਰ ਕੀ ਮੁਰ੍ਗੀ ਸਾਗ ਬਰਾਬਰ] ਘਰ ਦੀ ਚੀਜ਼ ਦੀ ਖ਼ਾਸ ਕਦਰ ਨਹੀਂ ਪੈਂਦੀ, ਘਰ ਦੀ ਮੁਰਗੀ ਦਾਲ ਬਰੋਬਰ ।

**घर के पीरों को तेल का मलीदा**—[ਘਰ ਕੇ ਪੀਰੋਂ ਕੋ ਤੇਲ ਕਾ ਮਲੀਦਾ] ਘਰ ਦੇ ਬੰਦਿਆਂ ਨਾਲ ਤਾਂ ਭੈੜਾ ਵਰਤਾਵਾ ਹੋਵੇ ਤੇ ਬਾਹਰਲਿਆਂ ਦੀ ਇੱਜ਼ਤ ਹੋਵੇ ।

घर खीर तो बाहर खीर—[ਘਰ ਖੀਰ ਤੋ ਬਾਹਰ ਖੀਰ] ਘਰ 'ਚ ਧਨ-ਮਾਣ ਹੈ ਤਾਂ ਬਾਹਰ ਵੀ ਇੱਜ਼ਤ ਮਿਲਦੀ ਹੈ, ਘਰ 'ਚ ਧਨ-ਮਾਣ ਨਾ ਹੋਣ ਤੇ ਬਾਹਰ ਵੀ ਪੁੱਛ ਨਹੀਂ ਹੁੰਦੀ।

घर घर वही लेखा—[ਘਰ ਘਰ ਵਹੀ ਲੇਖਾ] ਸਾਰਿਆਂ ਪਰਿਵਾਰਾਂ ਦੀ ਇਹੋ ਹਾਲਤ ਹੈ, ਘਰ ਘਰ ਇਹੋ ਅੱਗ ਜਾਂ ਲੇਖਾ।

घर में दिया तो मस्जिद में दिया—[ਘਰ ਮੇਂ ਦਿਯਾ ਤੋ ਮਸਜਿਦ ਮੇਂ ਦਿਯਾ] ਬਾਹਰ ਦੀ ਚਿੰਤਾ ਕਰਨ ਤੋਂ ਪਹਿਲਾਂ ਆਪਣੇ ਘਰ ਦੀ ਚਿੰਤਾ ਕਰਨੀ ਚਾਹੀਦੀ ਹੈ, ਘਰ 'ਚ ਸੁਖ ਤਾਂ ਸਭ ਥਾਈਂ ਸੁਖ।

घर में नहीं दाने, बुढ़िया चली भुनाने—[ਘਰ ਮੇਂ ਨਹੀਂ ਦਾਨੇ, ਬੁਢ੍ਹਿਯਾ ਚਲੀ ਭੁਨਾਨੇ] ਝੂਠਾ ਆਡੰਬਰ ਰਚਣਾ, ਘਰ 'ਚ ਦਾਣੇ ਨਹੀਂ ਹਨ ਤੇ ਬੁੱਢੀ ਭੁਨਾਉਣ ਚੱਲੀ ਹੈ।

घी कहाँ गया—खिचड़ी में—[ਘੀ ਕਹਾਂ ਗਯਾ—ਖਿਚੜੀ ਮੇਂ] ਆਪਣੀ ਚੀਜ਼ ਦੀ ਆਪ ਵਰਤੋਂ ਕਰਨੀ, ਘਿਓ ਕਿੱਥੇ ਗਿਆ—ਖਿਚੜੀ ਵਿਚ।

घी भी खाओ और पगड़ी भी रक्खो—[ਘੀ ਭੀ ਖਾਓ ਔਰ ਪਗੜੀ ਭੀ ਰੱਖੋ] ਮਨੁੱਖ ਨੂੰ ਮਾਣ-ਮਰਜਾਦਾ ਦਾ ਧਿਆਨ ਰੱਖ ਕੇ ਹੀ ਐਸ਼-ਪ੍ਰਸਤੀ ਕਰਨੀ ਚਾਹੀਦੀ ਹੈ।

घोड़ा घास से यारी करे तो खाए क्या ?—[ਘੋੜਾ ਘਾਸ ਸੇ ਯਾਰੀ ਕਰੇ ਤੋ ਖਾਯ ਕ੍ਯਾ ?] ਵਪਾਰ ਵਿਚ ਮੁਨਾਫ਼ਾ ਲਏ ਬਿਨਾਂ ਕੰਮ ਨਹੀਂ ਚਲਦਾ, ਘੋੜੇ ਤੇ ਘਾਹ ਦੀ ਯਾਰੀ ਨਹੀਂ ਨਿਭ ਸਕਦੀ।

घोड़ा घुड़साल में ही बिकता है—[ਘੋੜਾ ਘੁੜਸਾਲ ਮੇਂ ਹੀ ਬਿਕਤਾ ਹੈ] ਕੋਈ ਚੀਜ਼ ਜਿੱਥੋਂ ਦੀ ਹੋਵੇ ਉੱਥੇ ਹੀ ਉਸ ਦੀ ਕਦਰ ਪੈਂਦੀ ਹੈ ਜਾਂ ਮੁੱਲ ਪੈਂਦਾ ਹੈ।

चंदन की चुटकी भली, गाड़ी भरा न काठ—[ਚੰਦਨ ਕੀ ਚੁਟਕੀ ਭਲੀ, ਗਾੜੀ ਭਰਾ ਨ ਕਾਠ] ਉੱਤਮ ਚੀਜ਼ ਥੋੜੀ ਵੀ ਬਹੁਤ ਜ਼ਿਆਦਾ ਭੈੜੀ ਨਾਲੋਂ ਚੰਗੀ ਹੁੰਦੀ ਹੈ।

चमड़ी जाय पर दमड़ी न जाय—[ਚਮੜੀ ਜਾਯ ਪਰ ਦਮੜੀ ਨ ਜਾਯ] ਬਹੁਤ ਕੰਜੂਸ ਹੋਣਾ, ਚਮੜੀ ਜਾਵੇ ਪਰ ਦਮੜੀ ਨਾ ਜਾਵੇ।

चाकरी में नाकरी क्या ?—[ਚਾਕਰੀ ਮੇਂ ਨਾਕਰੀ ਕ੍ਯਾ ?] ਨੌਕਰੀ ਕਰਨ ਤੇ ਕਿਸੇ ਵੀ ਕੰਮ ਤੋਂ ਨਾਂਹ-ਨੁੱਕਰ ਨਹੀਂ ਹੋ ਸਕਦੀ, ਨੌਕਰੀ ਕੀ ਤੇ ਨਖਰਾ ਕੀ ?

चार दिन की चाँदनी, फिर अँधेरी रात—[ਚਾਰ ਦਿਨ ਕੀ ਚਾਂਦਨੀ, ਫਿਰ ਅੰਧੇਰੀ ਰਾਤ] ਸੁਖ ਦੇ ਦਿਨ ਸਦਾ ਨਹੀਂ ਰਹਿੰਦੇ, ਚਾਰ ਦਿਨਾਂ ਦੀ ਚਾਨਣੀ-ਫੇਰ ਹਨੇਰੀ ਰਾਤ।

चिकने घड़े पर पानी नहीं ठहरता—[ਚਿਕਨੇ ਘੜੇ ਪਰ ਪਾਨੀ ਨਹੀਂ ਠਹਰਤਾ] ਬੇਸ਼ਰਮ ਆਦਮੀ ਤੇ ਕਿਸੇ ਚੰਗੀ ਗੱਲ ਦਾ ਅਸਰ ਨਹੀਂ ਹੁੰਦਾ, ਚਿੱਦੇ ਘੜੇ ਤੇ ਪਾਣੀ ਨਹੀਂ ਖੜੋਂਦਾ ਜਾਂ ਠਹਿਰਦਾ।

चिराग तले अँधेरा—[ਚਿਰਾਗ਼ ਤਲੇ ਅੰਧੇਰਾ] ਨਿਆਂ ਵਾਲੀ ਥਾਂ ਅਨਿਆਂ ਹੋਣਾ, ਦੀਵੇ ਹੇਠ ਹਨੇਰਾ ਹੋਣਾ, ਚੰਗੀ ਥਾਂ ਤੇ ਭੈੜ ਹੋਣੀ।

चींटी चाहे सागर थाह—[ਚੀਂਟੀ ਚਾਹੇ ਸਾਗਰ ਥਾਹ] ਸਾਧਾਰਣ ਵਿਅਕਤੀ ਬਹੁਤ ਵੱਡਾ ਕੰਮ ਚਾਹੁੰਦਾ ਹੈ, ਕੀੜੀ ਸਾਗਰ ਤਰਨਾ ਚਾਹੁੰਦੀ ਹੈ।

चुल्लू में उल्लू, लोटे में गड़गप—[ਚੁੱਲੂ ਮੇਂ ਉੱਲੂ ਲੋਟੇ ਮੇਂ ਗੜਗਪ] ਸ਼ਰਾਬੀ ਦੀ ਹਾਲਤ ਆਜਿਹੀ ਹੁੰਦੀ ਹੈ ਕਿ ਉਸ ਨੂੰ ਸਧਾਰਣ ਵਸਤਾਂ ਵਿਚ ਹੀ ਅਜੀਬ-ਅਜੀਬ ਜਿਹੀਆਂ ਵਸਤਾਂ ਦਾ ਭੁਲੇਖਾ ਪੈਂਦਾ ਹੈ।

चूल्हे का फूंकना और दाढ़ी रखना—[ਚੂਲ੍ਹੇ ਕਾ ਫੂਕਨਾ ਔਰ ਦਾੜ੍ਹੀ ਰਖਣਾ] ਦੋ ਬੇਮੇਲ ਕੰਮ ਕਰਨੇ, ਚੁਲ੍ਹਾ ਫੂਕਣਾ ਤੇ ਦਾੜ੍ਹੀ ਵੀ ਰੱਖਣੀ।

चूल्हे की है न चक्की की—[ਚੂਲ੍ਹੇ ਕੀ ਹੈ ਨ ਚੱਕੀ ਕੀ] ਨਿਕਾਰੀ ਤੀਵੀਂ, ਕਿਸੇ ਵੀ ਕੰਮ ਦੇ ਅਯੋਗ ਤੀਵੀਂ, ਨਾ ਚੂਲ੍ਹੇ ਜੋਗੀ ਤੇ ਨਾ ਚੱਕੀ ਜੋਗੀ।

**चूहे का बच्चा बिल ही खोदता है**—[ਚੂਹੇ ਕਾ ਬੱਚਾ ਬਿਲ ਹੀ ਖੋਦਤਾ ਹੈ] ਕਿਸੇ ਦਾ ਜਾਤੀ-ਸੁਭਾ ਨਹੀਂ ਬਦਲਦਾਂ, ਚੂਹੇ ਦੇ ਬੱਚੇ ਨੇ ਖੁੱਡ ਹੀ ਪੁੱਟਣੀ ਹੋਈ।

**चूहे के चाम से नगाड़े नहीं मढ़े जाते**—[ਚੂਹੇ ਕੇ ਚਾਮ ਸੇ ਨਗਾੜੇ ਨਹੀਂ ਮੜ੍ਹੇ ਜਾਤੇ] ਨੀਚ ਮਨੁੱਖ ਤੋਂ ਮਹਾਨ ਕੰਮ ਨਹੀਂ ਹੋ ਸਕਦਾ, ਚੂਹੇ ਦੇ ਚੰਮ ਨਾਲ ਨਗਾੜਾ ਨਹੀਂ ਮੜਿਆ ਜਾ ਸਕਦਾ।

**चोट्टी कुतिया जलेबियों की रखवाली**—[ਚੋੱਟੀ ਕੁਤਿਯਾ ਜਲੇਬਿਯੋਂ ਕੀ ਰਖਵਾਲੀ] ਜੇ ਰਖਵਾਲਾ ਹੀ ਚੋਰ ਹੋਵੇ ਤਾਂ ਰਾਖੀ ਨਹੀਂ ਹੋ ਸਕਦੀ, ਚੋਰ ਕੁੱਤੀ ਤੇ ਜਲੇਬੀਆਂ ਦੀ ਰਾਖੀ।

**चोर की दाढ़ी में तिनका**—[ਚੋਰ ਕੀ ਦਾੜ੍ਹੀ ਮੇਂ ਤਿਨਕਾ] ਚੋਰ ਨੂੰ ਹਮੇਸ਼ਾ ਇਹ ਸ਼ੱਕ ਜਾਂ ਖਟਕਾ ਰਹਿੰਦਾ ਹੈ ਕਿ ਕਿਤੇ ਫੜਿਆ ਨਾ ਜਾਵੇ, ਚੋਰ ਦੀ ਦਾੜ੍ਹੀ 'ਚ ਤਿਨਕਾ ਜਾਂ ਤੀਲਾ।

**चोर के पैर नहीं होते**—[ਚੋਰ ਕੇ ਪੈਰ ਨਹੀਂ ਹੋਤੇ] ਚੋਰ ਦਾ ਮਨ ਸਦਾ ਡਰਿਆ ਡਰਿਆ ਰਹਿੰਦਾ ਹੈ ਤੇ ਅਸਥਿਰ ਹੁੰਦਾ ਹੈ, ਚੋਰ ਦੇ ਪੈਰ ਨਹੀਂ ਹੁੰਦੇ।

**चोर चोर मौसेरे भाई**—[ਚੋਰ ਚੋਰ ਮੌਸੇਰੇ ਭਾਈ] ਇਕੋ ਜਿਹੇ ਬੰਦਿਆਂ 'ਚ ਪ੍ਰੀਤ ਹੋ ਜਾਇਆ ਕਰਦੀ ਹੈ।

**चोरी का माल मोरी में**—[ਚੋਰੀ ਕਾ ਮਾਲ ਮੋਰੀ ਮੇਂ] ਭੈੜੇ ਕੰਮਾਂ 'ਚ ਕਮਾਇਆ ਧਨ ਭੈੜੇ ਪਾਸੇ ਹੀ ਖਰਚ ਹੁੰਦਾ ਹੈ, ਚੋਰੀ ਦਾ ਮਾਲ ਮੋਰੀ 'ਚ ਹੀ ਜਾਂਦਾ ਹੈ।

**छछूंदर के सिर में चमेली का तेल**—[ਛਛੂੰਦਰ ਕੇ ਸਿਰ ਮੇਂ ਚਮੇਲੀ ਕਾ ਤੇਲ] ਅਯੋਗ ਵਿਅਕਤੀ ਨੂੰ ਉੱਤਮ ਪਦਾਰਥ ਦੀ ਪ੍ਰਾਪਤੀ ਹੋਣੀ, ਛਛੂੰਦਰ ਦੇ ਸਿਰ 'ਚ ਚੰਬੇਲੀ ਦਾ ਤੇਲ।

**छटांक चून, चौबारे रसोई**—[ਛਟਾਂਕ ਚੂਨ, ਚੋਬਾਰੇ ਰਸੋਈ] ਝੂਠਾ ਅਡੰਬਰ।

**छुरी खरबूजे पर गिरे या खरबूजा छुरी पर गिरे, बात एक ही है** [ਛੁਰੀ ਖਰਬੂਜ਼ੇ ਪਰ ਗਿਰੇ ਯਾ ਖਰਬੂਜ਼ਾ ਛੁਰੀ ਪਰ ਗਿਰੇ, ਬਾਤ ਏਕ ਹੀ ਹੈ] ਨੁਕਸਾਨ ਦੋਵੇਂ ਹੀ ਤਰੀਕਿਆਂ ਨਾਲ ਹੁੰਦਾ ਹੈ, ਭਾਵੇਂ ਛੁਰੀ ਖਰਬੂਜ਼ੇ ਤੇ ਡਿੱਗੇ ਤੇ ਭਾਵੇਂ ਖਰਬੂਜ਼ਾ ਛੁਰੀ ਤੇ ਡਿੱਗੇ ਗੱਲ ਇਕੋ ਹੈ।

जग में देखन का ही नाता—[ਜਗ ਮੇਂ ਦੇਖਨ ਕਾ ਹੀ ਨਾਤਾ] ਸੰਸਾਰ ਵਿਚ ਜਿਊਂਦੇ ਜੀ ਦਾ ਹੀ ਰਿਸ਼ਤਾ ਜਾਂ ਪ੍ਰੀਤ ਹੈ ਤੇ ਮਰਨ ਪਿੱਛੋਂ ਕੌਣ ਪੁੱਛਦਾ ਹੈ ?

जने जने की लकड़ी, एक जने का बोझ—[ਜਨੇ ਜਨੇ ਕੀ ਲਕੜੀ, ਏਕ ਜਨੇ ਕਾ ਬੋਝ] ਏਕਤਾ ਵਿਚ ਬਲ ਹੈ।

जब अपनी उतार ली, तब दूसरे की उतारने में क्या लगता है ? [ਜਬ ਅਪਨੀ ਉਤਾਰ ਲੀ, ਤਬ ਦੂਸਰ ਕੀ ਉਤਾਰਨੇ ਮੇਂ ਕਯਾ ਲਗਤਾ ਹੈ ?] ਜਦੋਂ ਅਪਣੀ ਇੱਜ਼ਤ ਆਬਰੂ ਚਲੀ ਜਾਵੇ ਤਾਂ ਕਿਸੇ ਹੋਰ ਦੀ ਬਰਬਾਦ ਕਰਨ ਵਿਚ ਸੰਕੋਚ ਨਹੀਂ ਰਹਿ ਜਾਂਦਾ, ਜਦੋਂ ਆਪਣੀ ਲਾਹ ਲਈ ਜਾਂ ਗਈ ਤਾਂ ਦੂਜਿਆਂ ਦੀ ਲਾਹੁਣ ਵਿਚ ਕੀ ਚਿਰ ਲਗਦਾ ਹੈ ?

जब तक जीना, तब तक सीना—[ਜਬ ਤਕ ਜੀਨਾ, ਤਬ ਤਕ ਸੀਨਾ] ਜੀਵਨ ਭਰ ਸੰਸਾਰਕ ਟੰਟੇ ਚਲਦੇ ਹੀ ਰਹਿੰਦੇ ਹਨ।

ज़बान ही हाथी पर चढ़ावे और ज़बान ही सिर कटावे—[ਜ਼ਬਾਨ ਹੀ ਹਾਥੀ ਪਰ ਚੜ੍ਹਾਵੇ ਔਰ ਜ਼ਬਾਨ ਸਿਰ ਕਟਾਵੇ] ਮੰਦਾ-ਚੰਗਾ ਆਖਣ ਪੁਰ ਹੀ ਮਨੁੱਖ ਦੀ ਮੰਦੀ ਤੇ ਚੰਗੀ ਕਿਸਮਤ ਨਿਰਭਰ ਕਰਦੀ ਹੈ, ਜਿਹੀ ਜੀਭ ਤਿਹੇ ਕਰਮ।

जमात करामात है—[ਜਮਾਤ ਕਰਾਮਾਤ ਹੈ] ਏਕਤਾ ਵਿਚ ਬੜੀ ਤਾਕਤ ਹੈ. ਏਕਤਾ ਚਮਤਕਾਰ ਕਰ ਸਕਦੀ ਹੈ।

जल की मछली, जल में ही भली—[ਜਲ ਕੀ ਮਛਲੀ, ਜਲ ਮੇਂ ਹੀ ਭਲੀ] ਜਿਥੇ ਦੀ ਕੋਈ ਵਸਤੂ ਹੋਵੇ ਉਹ ਉਥੇ ਹੀ ਸ਼ੋਭਾ ਦਿੰਦੀ ਹੈ, ਜਲ ਦੀ ਮਛਲੀ ਜਲ 'ਚ ਹੀ ਭਲੀ।

जल में रह कर मगर से बैर—[ਜਲ ਮੇਂ ਰਹ ਕਰ ਮਗਰ ਸੇ ਬੈਰ] ਜਿਸਦੇ ਅਧੀਨ ਹੋਵੇ ਉਸੇ ਨਾਲ ਵੈਰ ਜਾਂ ਅੜ ਰੱਖਣੀ।

जस दूल्हा तस बनी बराता—[ਜਸ ਦੂਲਹਾ ਤਸ ਬਨੀ ਬਰਾਤਾ] ਜਿਹੋ ਜਿਹਾ ਵਿਅਕਤੀ ਹੋਵੇ ਉਸਨੂੰ ਉਜੇਹੀ ਸੰਗਤ ਮਿਲ ਜਾਂਦੀ ਹੈ, ਜਿਹੋ ਜਿਹਾ ਲਾੜਾ ਹੋਵੇ ਉਜੇਹੇ ਬਰਾਤੀ ਹੁੰਦੇ ਹਨ।

जहां की मिट्टी वहीं ले जाती है—[ਜਹਾਂ ਕੀ ਮਿੱਟੀ ਵਹੀਂ ਲੇ ਜਾਤੀ ਹੈ] ਜਿੱਥੇ ਮਰਨਾ ਹੁੰਦਾ ਹੈ ਮਨੁੱਖ ਅੰਤਲੇ ਦਿਨੀਂ ਉਥੇ ਹੀ ਚਲਾ ਜਾਂਦਾ ਹੈ, ਜਿੱਥੇ ਦੀ ਮਿੱਟੀ ਹੋਵੇ, ਉਥੇ ਹੀ ਲੈ ਜਾਂਦੀ ਹੈ।

जहाँ गुड़ होगा, वहीं चींटियां होंगी—[ਜਹਾਂ ਗੁੜ ਹੋਗਾ, ਵਹੀਂ ਚੀਂਟਿਯਾਂ ਹੋਂਗੀ] ਲੋਕ ਉਥੇ ਇਕਠੇ ਹੁੰਦੇ ਹਨ ਜਿਥੇਂ ਕੁਝ ਮਿਲਣ ਦੀ ਆਸ ਹੋਵੇ ।

जहाँ गुल है, वहीं कांटा भी है—[ਜਹਾਂ ਗੁਲ ਹੈ ਵਹੀਂ ਕਾਂਟਾ ਭੀ ਹੈ] ਸੁੱਖ ਕੋਲ ਦੁਖ ਵੀ ਹੈ, ਫੁੱਲਾਂ ਕੋਲ ਕੰਡੇ ਵੀ ਹਨ ।

जहाँ चार बासन होंगे, वहीं खड़केंगे—[ਜਹਾਂ ਚਾਰ ਬਾਸਨ ਹੋਂਗੇ, ਵਹੀਂ ਖੜਕੇਂਗੇ] ਜਿੱਥੇ ਅਨੇਕਾਂ ਲੋਕ ਰਹਿਣ ਤਾਂ ਝਗੜਾ ਉੱਥੇ ਹੁੰਦਾ ਹੀ ਹੈ ।

जहाँ जाये बाले मियाँ, तहाँ जाय पूंछ—[ਜਹਾਂ ਜਾਯੇ ਬਾਲੇ ਮਿਯਾਂ, ਤਹਾਂ ਜਾਯ ਪੂੰਛ] ਅਮੀਰਾਂ ਨਾਲ ਉਨ੍ਹਾਂ ਦੇ ਚਿਮਚੇ ਵੀ ਰਹਿੰਦੇ ਹਨ ।

जहाँ न पहुँचे रवि, तहां पहुँचे कवि—[ਜਹਾਂ ਨ ਪਹੁੰਚੇ ਰਵਿ, ਤਹਾਂ ਪਹੁੰਚੇ ਕਵਿ] ਕਵੀ ਆਪਣੀ ਕਲਪਨਾ ਰਾਹੀਂ ਸਭ ਥਾਂ ਪਹੁੰਚ ਜਾਂਦਾ ਹੈ ।

जहाँ मुर्गा नहीं होता वहां क्या सवेरा नहीं होता ?—[ਜਹਾਂ ਮੁਰ੍ਗਾ ਨਹੀਂ ਹੋਤਾ, ਵਹਾਂ ਕ੍ਯਾ ਸਵੇਰਾ ਨਹੀਂ ਹੋਤਾ ?] ਕਿਸੇ ਬਿਨਾਂ ਸੰਸਾਰ ਦਾ ਕੰਮ ਨਹੀਂ ਰੁਕਦਾ, ਜਿੱਥੇ ਕੁੱਕੜ ਬਾਂਗ ਨਹੀਂ ਦਿੰਦੇ ਉਥੇ ਵੀ ਤਾਂ ਸਵੇਰਾ ਹੁੰਦਾ ਹੀ ਹੈ ।

जाकी रही भावना जैसी, प्रभु मूरत देखी तिन तैसी—[ਜਾਕੀ ਰਹੀ ਭਾਵਨਾ ਜੈਸੀ, ਪ੍ਰਭੁ ਮੂਰਤ ਦੇਖੀ ਤਿਨ ਤੈਸੀ] ਜਿਸ ਤਰ੍ਹਾਂ ਦੀ ਕਿਸੇ ਆਦਮੀ ਦੀ ਮਨ ਦੀ ਭਾਵਨਾ ਹੁੰਦੀ ਹੈ ਉਸ ਨੂੰ ਰੱਬ ਦਾ ਉਹੀ ਰੂਪ ਦਿਸਦਾ ਹੈ, ਰੱਬ ਦੀ ਮੂਰਤ ਆਦਮੀ ਦੇ ਆਪਣੇ ਮਨ ਦਾ ਅਕਸ ਹੀ ਹੈ ।

जाके पाँव न फटी बेवाई सो क्या जाने पीर पराई ?—[ਜਾਕੇ ਪਾਂਵ ਨ ਫਟੀ ਬੇਵਾਈ, ਸੋ ਕ੍ਯਾ ਜਾਨੇ ਪੀਰ ਪਰਾਈ] ਜਿਸਨੇ ਆਪ ਕਦੇ ਕਸ਼ਟ ਨਾ ਦੇਖਿਆ ਜਾਂ ਸਹਿਣ ਕੀਤਾ ਹੋਵੇ ਉਹ ਦੂਸਰੇ ਦੇ ਕਸ਼ਟ ਨੂੰ ਨਹੀਂ ਸਮਝ ਸਕਦਾ, ਜਿਹਦੇ ਪੈਰ ਨਾ ਫੁਟੀ ਬਿਆਈ ਉਹ ਕੀ ਜਾਣੇ ਪੀੜ ਪਰਾਈ ?

जानवरों में कौवा, मनुष्यों में नौवा—[ਜਾਨਵਰੋਂ ਮੇਂ ਕੌਵਾ, ਮਨੁਸ਼੍ਯੋਂ ਮੇਂ ਨੌਵਾ] ਜਾਨਵਰਾਂ 'ਚ ਕਾਂ ਤੇ ਮਨੁੱਖਾਂ 'ਚ ਕਿਸ਼ਤੀ ਚਲਾਉਣ ਵਾਲਾ ਇਹ ਦੋਵੇਂ ਬੜੇ ਚਲਾਕ ਹੁੰਦੇ ਹਨ ।

जिस की छाया में बैठना, उसी की जड़ काटना—[ਜਿਸ ਕੀ ਛਾਯਾ ਮੇਂ ਬੈਠਨਾ, ਉਸੀ ਕੀ ਜੜ ਕਾਟਨਾ] ਜੋ ਹਿਤ ਕਰੇ ਉਸੇ ਦਾ ਬੁਰਾ ਕਰਨਾ, ਜਿਸ ਰੁੱਖ ਦੀ ਛਾਂ ਬਹਿਣਾ ਉਸੇ ਦੀ ਜੜ ਕੱਟਣੀ ।

जिस की बंदरिया, वही नचावे—[ਜਿਸ ਕੀ ਬੰਦਰਿਯਾ, ਵਹੀ ਨਚਾਵੇ] ਜਿਸਦਾ ਕੰਮ ਹੋਵੇ ਉਹੀ ਉਸਨੂੰ ਕਰ ਸਕਦਾ ਹੈ, ਜਿਸਦੀ ਬਾਂਦਰੀ ਉਹੀ ਉਸਨੂੰ ਨਚਾਵੇ, ਜਿਹਦਾ ਕੰਮ ਉਸੇ ਨੂੰ ਸਜਦਾ ਹੈ ।

जिसके हाथ लोई, उस का सब कोई—[ਜਿਸਕੇ ਹਾਥ ਲੋਈ, ਉਸਦਾ ਸਬ ਕੋਈ] ਧਨਵਾਨ ਦੀ ਸਭ ਖੁਸ਼ਾਮਦ ਕਰਦੇ ਹਨ, ਅਮੀਰ ਦਾ ਹਰ ਕੋਈ ਹੁੰਦਾ ਹੈ ।

जिस हांडी में खाना, उसी में छेद करना—[ਜਿਸ ਹਾਂਡੀ ਮੇਂ ਖਾਨਾ, ਉਸੀ ਮੇਂ ਛੇਦ ਕਰਨਾ] ਉਪਕਾਰ ਬਦਲੇ ਅਪਕਾਰ ਅਰਥਾਤ ਬੁਰਾਈ ਕਰਨੀ, ਜਿਸ ਹਾਂਡੀ ਚੋਂ ਖਾਣਾ ਉਸੇ 'ਚ ਸੁਰਾਖ ਕਰਨਾ ਜਾਂ ਛੇਕ ਕਰਨਾ ।

जितने मुँह, उतनी बातें—[ਜਿਤਨੇ ਮੂੰਹ ਉਤਨੀ ਬਾਤੇਂ] ਵਖ ਵਖ ਮਨੁੱਖਾਂ ਦੇ ਵੱਖੋ ਵੱਖ ਵਿਚਾਰ ਹੁੰਦੇ ਹਨ, ਜਿੰਨੇ ਮੂੰਹ ਓਨੀਆਂ ਗੱਲਾਂ ।

जीभ जली, पर स्वाद न आया—[ਜੀਭ ਜਲੀ, ਪਰ ਸੁਵਾਦ ਨਾ ਆਯਾ] ਕੰਮ ਕੀਤਾ ਪਰ ਉਸਦਾ ਫਲ ਉਲਟਾ ਮਿਲਿਆ, ਜੀਭ ਸੜੀ ਪਰ ਸੁਆਦ ਨਾ ਆਇਆ ।

जूँ के डर से गुदड़ी नहीं जाती—[ਜੂੰ ਕੇ ਡਰ ਸੇ ਗੁਦੜੀ ਨਹੀਂ ਜਾਤੀ] ਥੋੜੇ ਜਿਹੇ ਕਸ਼ਟ ਦੇ ਡਰ ਤੋਂ ਕੰਮ ਨਹੀਂ ਛੱਡਿਆ ਜਾਂਦਾ ।

जैसा दाम, वैसा काम—[ਜੈਸਾ ਦਾਮ, ਵੈਸਾ ਕਾਮ] ਜਿਹੀ ਮਜੂਰੀ ਜਿਹਾ ਕੰਮ ।

जैसे सांपनाथ, वैसे नागनाथ—[ਜੈਸੇ ਸਾਂਪਨਾਥ, ਵੈਸੇ ਨਾਗਨਾਥ] ਇਕੋ ਜਿਹੇ ਹੋਣਾ ।

ज्यों ज्यों भीजे कामरी, त्यों त्यों भारी होय—[ਜ੍ਯੋਂ ਜ੍ਯੋਂ ਭੀਜੇ ਕਾਮਰੀ, ਤ੍ਯੋਂ ਤ੍ਯੋਂ ਭਾਰੀ ਹੋਯ] ਕਰਜ਼ਾ ਵਾਪਸ ਨਾ ਦਿੱਤਾ ਜਾਵੇ ਤਾਂ ਵਧਦਾ ਹੀ ਜਾਂਦਾ ਹੈ, ਕੰਬਲ ਭਿਜ ਭਿਜ ਕੇ ਭਾਰੀ ਹੁੰਦਾ ਜਾਂਦਾ ਹੈ ।

झूठे का मुँह काला, सच्चे का बोलबाला—[ਝੂਠੇ ਦਾ ਮੂੰਹ ਕਾਲਾ, ਸੱਚੇ ਦਾ ਬੋਲਬਾਲਾ] ਸੱਚ ਜਿੱਤਦਾ ਹੈ ਤੇ ਝੂਠਾ ਹਾਰਦਾ ਤੇ ਨਮੋਸ਼ੀ ਨੂੰ ਪ੍ਰਾਪਤ ਕਰਦਾ ਹੈ, ਝੂਠੇ ਦਾ ਮੂੰਹ ਕਾਲਾ ਸੱਚੇ ਦਾ ਬੋਲਬਾਲਾ।

झोंपड़ी में रहे, महलों का ख्वाब देखे—[ਝੌਂਪੜੀ ਮੇਂ ਰਹੇ ਮਹਲੋਂ ਕਾ ਖ੍ਵਾਬ ਦੇਖੇ] ਵਡੀਆਂ ਵਡੀਆਂ ਆਸਾਂ ਬੰਨ੍ਹਣੀਆਂ, ਝੌਂਪੜੀ 'ਚ ਰਹਿ ਕੇ ਮਹੱਲਾਂ ਦੇ ਖ਼ਾਬ ਜਾਂ ਸੁਪਨੇ ਦੇਖਣੇ।

टके का सब खेल है—[ਟਕੇ ਕਾ ਸਬ ਖੇਲ ਹੈ] ਸੰਸਾਰ ਵਿਚ ਧਨ ਨਾਲ ਹੀ ਸਾਰੇ ਮਨੋਰਥ ਸਿੱਧ ਹੁੰਦੇ ਹਨ, ਟਕੇ ਦੀ ਸਾਰੀ ਖੇਡ ਹੈ।

टेढ़ी अंगुली से ही घी निकलता है—[ਟੇਢ਼ੀ ਅੰਗੁਲੀ ਸੇ ਹੀ ਘੀ ਨਿਕਲਤਾ ਹੈ] ਨਿਰੇ ਸਿੱਧ ਜਿਹੇ ਬਣੇ ਰਹਿਣ ਨਾਲ ਕੰਮ ਨਹੀਂ ਚਲਦਾ, ਘਿਉ ਸਿੱਧੀਆਂ ਉਂਗਲਾਂ ਨਾਲ ਨਹੀਂ ਨਿਕਲਦਾ, ਘਿਉ ਟੇਢੀਆਂ ਉਂਗਲਾਂ ਨਾਲ ਹੀ ਨਿਕਲਦਾ ਹੈ।

ठंडा लोहा गरम लोहे को काट देता है—[ਠੰਡਾ ਲੋਹਾ ਗਰਮ ਲੋਹੇ ਕੋ ਕਾਟ ਦੇਤਾ ਹੈ] ਸ਼ਾਂਤ ਰਹਿਣ ਨਾਲ ਕ੍ਰੋਧ ਕਰਨ ਵਾਲੇ ਦਾ ਕ੍ਰੋਧ ਆਪੇ ਘਟ ਜਾਂਦਾ ਹੈ, ਠੰਡਾ ਲੋਹਾ ਗਰਮ ਲੋਹੇ ਨੂੰ ਠੰਢਿਆਂ ਕਰ ਦਿੰਦਾ ਹੈ।

ठठेरे ठठेरे बदलौवल—[ਠਠੇਰੇ ਠਠੇਰੇ ਬਦਲੌਵਲ] ਇਕੋ ਜਿਹੇ ਕਿੱਤੇ ਵਾਲਿਆਂ 'ਚ ਪਰਸਪਰ ਸਬੰਧ ਹੋ ਜਾਂਦੇ ਹਨ, ਠਠੇਰੇ ਦਾ ਠਠੇਰਾ ਬੇਲੀ।

ठाला बनिया क्या करे, इस कोठी का धान उस कोठी में धरे [ਠਾਲਾ ਬਨਿਯਾ ਕ੍ਯਾ ਕਰੇ, ਇਸ ਕੋਠੀ ਕਾ ਧਾਨ ਉਸ ਕੋਠੀ ਮੇਂ ਧਰੇ] ਵਿਹਲਾ ਆਦਮੀ ਵਾਧੂ ਦੇ ਕੰਮ ਸਹੇੜਿਆ ਕਰਦਾ ਹੈ।

डाइन भी अपने बच्चे को नहीं खाती—[ਡਾਇਨ ਭੀ ਅਪਨੇ ਬੱਚੇ ਕੋ ਨਹੀਂ ਖਾਤੀ] ਸਾਰੀਆਂ ਤੀਵੀਆਂ ਹੀ ਆਪਣੀ ਉਲਾਦ ਨੂੰ ਪਿਆਰਦੀਆਂ ਹਨ, ਡਾਇਨ ਵੀ ਆਪਣੇ ਬੱਚੇ ਨਹੀਂ ਖਾਂਦੀ।

डूबते को तिनके का सहारा—[ਡੂਬਤੇ ਕੋ ਤਿਨਕੇ ਕਾ ਸਹਾਰਾ] ਪੂਰੀ ਨਿਰਾਸ਼ਾ ਮਿਲਣ ਪਿੱਛੋਂ ਥੋੜੀ ਜਿਹੀ ਆਸ ਮਿਲਣੀ, ਡੁੱਬਦੇ ਨੂੰ ਤੀਲੇ ਦਾ ਆਸਰਾ।

ढाक के वही तीन पात—[ਢਾਕ ਕੇ ਵਹੀ ਤੀਨ ਪਾਤ] ਹਮੇਸ਼ਾ ਇਕੋ ਜਿਹੀ ਹਾਲਤ ਵਿਚ ਹੋਣਾ, ਢੱਕ ਦੇ ਤਿੰਨ ਪੱਤ।

तकाज़े का हुक्का भी नहीं पिया जाता—[ਤਕਾਜ਼ੇ ਕਾ ਹੁੱਕਾ ਭੀ ਨਹੀਂ ਪਿਯਾ ਜਾਤਾ] ਉਧਾਰ ਲਈ ਚੀਜ਼ ਮਾੜੀ ਹੁੰਦੀ ਹੈ।

तबेले की बला, बंदर के सिर पर—[ਤਬੇਲੇ ਕੀ ਬਲਾ, ਬੰਦਰ ਕੇ ਸਿਰ ਪਰ] ਕਿਸੇ ਦਾ ਅਪਰਾਧ ਕਿਸੇ ਹੋਰ ਦੇ ਸਿਰ ਪੈਣਾ, ਤਬੇਲੇ ਦੀ ਬਲਾ ਜਾਂ ਆਫ਼ਤ ਬਾਂਦਰ ਦੇ ਸਿਰ।

तिनके की ओट में पहाड़—[ਤਿਨਕੇ ਕੀ ਔਟ ਮੇਂ ਪਹਾੜ] ਸੰਸਾਰ ਵਿਚ ਸਾਰਾ ਕੁਝ ਦੇਖਦੇ ਹੋਏ ਵੀ ਮਨੁੱਖ ਅੰਨ੍ਹਾ ਬਣਿਆ ਰਹਿੰਦਾ ਹੈ, ਤੀਲੇ ਦੀ ਓਟ 'ਚ ਪਹਾੜ ਲੁਕ ਜਾਂਦਾ ਹੈ।

तू डार डार, मैं पात पात—[ਤੂੰ ਡਾਰ ਡਾਰ, ਮੈਂ ਪਾਤ ਪਾਤ] ਚਲਾਕ ਬੰਦੇ ਨਾਲ ਬਰਾਬਰ ਦੀ ਚਲਾਕੀ ਕਰਨੀ।

त्रिशंकु बन जाना—[ਤ੍ਰਿਸ਼ੰਕੁ ਬਨ ਜਾਨਾ] ਕਿਤੋਂ ਦੇ ਵੀ ਨਾ ਰਹਿ ਜਾਣਾ, ਭਾਰੀ ਦੁਬਿਧਾ ਵਿਚ ਫਸਣਾ।

थाली का बैंगन—[ਥਾਲੀ ਕਾ ਬੈਂਗਨ] ਕਿਸੇ ਪਾਸੇ ਦੀ ਨਾ ਰਹਿਣ ਵਾਲਾ, ਥਾਲੀ ਦਾ ਵੈਂਗਣ, ਸਿੱਧਾਂਤਾਂ ਦਾ ਕੱਚਾ ਮਨੁੱਖ।

दमड़ी की घोड़ी छः पसेरी दाना—[ਦਮੜੀ ਕੀ ਘੋੜੀ ਛ: ਪਸੇਰੀ ਦਾਨਾ] ਹੈਸੀਅਤ ਜਾਂ ਪਹੁੰਚ ਤੋਂ ਵਧ ਖ਼ਰਚ ਕਰਨਾ, ਚਾਦਰ ਤੋਂ ਬਾਹਰ ਪੈਰ ਪਸਾਰਨੇ, ਧੇਲੇ ਦੀ ਬੁੱਢੀ ਤੇ ਟਕਾ ਸਿਰ ਮੁਨਾਈ।

दर्ज़ी की सूई कभी ताश में, कभी टाट में—[ਦਰ੍ਜ਼ੀ ਕੀ ਸੂਈ ਕਭੀ ਤਾਸ਼ ਮੇਂ, ਕਭੀ ਟਾਟ ਮੇਂ] ਕੰਮ ਕਰਨ ਵਾਲਾ ਵਿਅਕਤੀ ਕਦੀ ਵੀ ਵਿਹਲਾ ਨਹੀਂ ਬਹਿੰਦਾ, ਕੰਮ ਕਰਨ ਵਾਲੇ ਦੇ ਹੱਥ ਰੁੱਝੇ ਹੀ ਰਹਿੰਦੇ ਹਨ।

दिन ईद और रात शब्बरात—[ਦਿਨ ਈਦ ਔਰ ਰਾਤ ਸ਼ੱਬਰਾਤ] ਸਦਾ ਅਨੰਦ ਬੀਤਣਾ, ਹਰ ਦਿਨ ਦੁਸਹਿਰਾ ਤੇ ਹਰ ਰਾਤ ਦੀਵਾਲੀ ਹੋਣੀ।

दूज का चाँद—[ਦੂਜ ਦਾ ਚਾਂਦ] ਜੋ ਕਿਤੇ ਕਿਤੇ ਦਿਸੇ, ਈਦ ਦਾ ਚੰਨ।

दूध का दूध, पानी का पानी—[ਦੂਧ ਕਾ ਦੂਧ, ਪਾਨੀ ਕਾ ਪਾਨੀ] ਪੂਰਾ ਪੂਰਾ ਨਿਆਂ ਹੋਣਾ, ਦੁੱਧ ਦਾ ਦੁੱਧ-ਪਾਣੀ ਦਾ ਪਾਣੀ ਹੋਣਾ ਜਾਂ ਨਿਤਰਨਾ।

देना थोड़ा, दिलासा बहुत—[ਦੇਨਾ ਥੋੜਾ, ਦਿਲਾਸ ਬਹੁਤ] ਦਿਲਾਸਾ ਜਾਂ ਧੀਰਜ ਦੇਣਾ ਕਿਸੇ ਚੀਜ਼ ਦੇਣ ਨਾਲੋਂ ਵੀ ਵੱਡੀ ਗੱਲ ਹੈ।

दोस्ती में लेन-देन बैर का मूल—[ਦੋਸਤੀ ਮੇਂ ਲੇਨ-ਦੇਨ ਬੈਰ ਕਾ ਮੂਲ] ਉਧਾਰ ਮੁਹੱਬਤ ਜਾਂ ਦੋਸਤੀ ਦੀ ਕੈਂਚੀ ਹੈ, ਮਿਤਰਤਾ ਵਿਚ ਲੈਣ ਦੇਣ ਵੈਰ ਦੀ ਜੜ ਬਣਦਾ ਹੈ।

धोये सौ बार के काजर होय न सेत—[ਧੋਯੇ ਸੌ ਬਾਰ ਕੇ ਕਾਜਰ ਹੋਯ ਨ ਸੇਤ] ਨੀਚ ਆਦਮੀ ਕਈ ਵਾਰ ਸਮਝਾਉਣ ਜਾਂ ਦੰਡ ਦਿੱਤੇ ਜਾਣ ਤੇ ਵੀ ਨੀਚਤਾ ਨਹੀਂ ਛੱਡਦਾ, ਸੌ ਵਾਰ ਧੋਣ ਤੇ ਵੀ ਕੱਜਲ ਕਾਲਾ ਹੀ ਰਹਿੰਦਾ ਹੈ।

नंगे बड़े परमेश्वर से—[ਨੰਗੇ ਬੜੇ ਪਰਮੇਸ਼ਵਰ ਸੇ] ਨੀਚ ਵਿਅਕਤੀ ਤੋਂ ਸਭ ਡਰਦੇ ਹਨ, ਲੁੱਚਾ ਸਭ ਤੋਂ ਉੱਚਾ।

न इधर के रहे, न उधर के रहे—[ਨ ਇਧਰ ਕੇ ਰਹੇ, ਨ ਉਧਰ ਕੇ ਰਹੇ] ਬੇਆਸਰਾ ਹੋਣਾ, ਕਿਤੋਂ ਦੇ ਨਾ ਰਹਿਣਾ—ਨਾ ਖ਼ੁਦਾ ਹੀ ਮਿਲਾ, ਨਾ ਵਿਸਾਲੇ ਸਨਮ, ਨਾ ਇਧਰ ਕੇ ਰਹੇ ਨਾ ਉਧਰ ਕੇ ਰਹੇ।

न तीन में न तेरह में—[ਨ ਤੀਨ ਮੇਂ ਨ ਤੇਰਹ ਮੇਂ] ਕਿਸੇ ਗਿਣਤੀ 'ਚ ਨਾ ਹੋਣਾ, ਕੋਈ ਮਹੱਤਤਾ ਨਾ ਹੋਣੀ, ਨਾ ਤਿੰਨਾਂ ਚੋਂ ਹੋਣਾ ਤੇ ਨਾ ਤੇਰ੍ਹਾਂ ਵਿਚੋਂ।

नदी नाव संयोग—[ਨਦੀ ਨਾਂਵ ਸੰਯੋਗ] ਇਤਫ਼ਾਕ ਜਾਂ ਸਬਬ ਨਾਲ ਮੇਲ ਹੋਣਾ, ਨਦੀ-ਨਾਉ ਸੰਜੋਗ, ਮੇਲਾ ਸੰਜੋਗੀ ਰਾਮ।

नाक कटी पर घी तो चाटा—[ਨਾਕ ਕਟੀ ਪਰ ਘੀ ਤੋ ਚਾਟਾ] ਬੇਸ਼ਰਮ ਹੋਣਾ।

नौ दिन चले अढ़ाई कोस—[ਨੌ ਦਿਨ ਚਲ ਅੜ੍ਹਾਈ ਕੋਸ] ਬੜੀ ਸੁਸਤੀ ਨਾਲ ਕੰਮ ਕਰਨਾ, ਨੌਂ ਦਿਨਾਂ ਚ ਢਾਈ ਕੋ ਵਾਟ ਮਾਰਨੀ ਜਾਂ ਕਰਨੀ।

पढ़े तो हैं पर गुने नहीं—[ਪੜ੍ਹੇ ਤੋ ਹੈਂ ਪਰ ਗੁਨੇ ਨਹੀਂ] ਪੜ੍ਹੇ-ਲਿਖੇ ਤਾਂ ਹੋਣਾ ਪਰ ਅਮਲੀ ਜਾਂ ਵਿਵਹਾਰਕ-ਗਿਆਨ ਦੀ ਘਾਟ ਹੋਣੀ, ਪੜ੍ਹੇ ਤਾਂ ਹੋਣਾ ਪਰ ਗੁੜ੍ਹੇ ਨਾ ਹੋਣਾ।

पराधीन सपने हुँ सुख नाहीं—[ਪਰਾਧੀਨ ਸਪਨੇ ਹੂੰ ਸੁਖ ਨਾਹੀਂ] ਪਰਾਧੀਨ ਵਿਅਕਤੀ ਨੂੰ ਕਦੇ ਸੁਖ-ਆਰਾਮ ਨਸੀਬ ਨਹੀਂ ਹੁੰਦਾ, ਪਰਾਧੀਨ ਸੁਪਨੇ ਸੁਖ ਨਾਹੀਂ।

पहले आत्मा, फिर परमात्मा—[ਪਹਲੇ ਆਤ੍ਮਾ, ਫਿਰ ਪਰਮਾਤ੍ਮਾ] ਪਹਿਲਾਂ ਆਪਣਾ ਸੁਖ ਜਾਂ ਸੁਆਰਥ ਦੇਖਣਾ ਤੇ ਫਿਰ ਕਿਸੇ ਹੋਰ ਦੇ ਸੁਖ ਜਾਂ ਸੁਆਰਥ ਬਾਰੇ ਸੋਚਣਾ, ਸੁਆਰਥ ਪਹਿਲਾਂ ਪਰਮਾਰਥ ਪਿਛੋਂ।

पूत अपनो, सब को प्यारो—[ਪੂਤ ਅਪਨੋਂ, ਸਬ ਕੋ ਪ੍ਯਾਰੋ] ਆਪਣੀ ਉਲਾਦ ਹਰੇਕ ਨੂੰ ਪਿਆਰੀ ਲਗਦੀ ਹੈ।

पूत के पाँव पालने में पहचाने जाते हैं—[ਪੂਤ ਕੇ ਪਾਂਵ ਪਾਲਨੇ ਮੇਂ ਪਹਚਾਨੇ ਜਾਤੇ ਹੈਂ] ਬਚਪਨ ਤੋਂ ਹੀ ਭਵਿੱਖ ਦਾ ਅਨੁਮਾਨ ਹੋ ਜਾਂਦਾ ਹੈ।

पेट जो चाहे सो करावे—[ਪੇਟ ਜੋ ਚਾਹੇ ਸੋ ਕਰਾਵੇ] ਰੋਟੀ ਜਾਂ ਰੋਜ਼ੀ ਕਮਾਉਣ ਲਈ ਕੁਝ ਵੀ ਕਰਨਾ ਪੈ ਸਕਦਾ ਹੈ, ਪਾਪੀ ਢਿੱਡ ਜੋ ਚਾਹੇ ਸੋ ਕਰਾਵੇ।

पेट पालना कुत्ता भी जानता है—[ਪੇਟ ਪਾਲਨਾ ਕੁੱਤਾ ਭੀ ਜਾਨਤਾ ਹੈ] ਸੁਆਰਥੀ ਲੋਕ ਤਾਂ ਆਪਣਾ ਮਤਲਬ ਪੂਰਾ ਕਰ ਲੈਂਦੇ ਹਨ, ਢਿੱਡ ਭਰਨਾ ਤਾਂ ਕੁੱਤਾ ਵੀ ਜਾਣਦਾ ਹੈ, ਢਿੱਡ ਤਾਂ ਕੁੱਤਾ ਵੀ ਭਰ ਲੈਂਦਾ ਹੈ।

प्रभुता पाय काहि मद नाहीं—[ਪ੍ਰਭੁਤਾ ਪਾਯ ਕਾਹਿ ਮਦ ਨਾਹੀਂ] ਅਧਿਕਾਰੀ ਬਣਨ ਤੇ ਸਭ ਨੂੰ ਘਮੰਡ ਹੋ ਜਾਂਦਾ ਹੈ, ਪ੍ਰਭੁਤਾ ਪ੍ਰਾਪਤ ਕਰਕੇ ਸਭ ਦਾ ਸਿਰ ਫਿਰ ਜਾਂਦਾ ਹੈ।

प्रेम में नेम कहाँ ?—[ਪ੍ਰੇਮ ਮੇਂ ਨੇਮ ਕਹਾਂ ?] ਪ੍ਰੇਮ ਵਿਚ ਕਿਸੇ ਨਿਯਮ ਦਾ ਬੰਧਨ ਨਹੀਂ ਹੁੰਦਾ, ਪ੍ਰੇਮ ਵਿਚ ਨੇਮ ਨਹੀਂ ਹੁੰਦਾ।

फटा मन, फटा दूध नहीं मिलता—[ਫਟਾ ਮਨ, ਫਟਾ ਦੂਧ ਨਹੀਂ ਮਿਲਤਾ] ਜੇ ਕਿਸੇ ਨਾਲ ਅਨਬਨ ਹੋ ਜਾਵੇ ਤਾਂ

ਫਿਰ ਉਸ ਤਰ੍ਹਾਂ ਮਿੱਤਰਤਾ ਸਥਾਪਿਤ ਨਹੀਂ ਹੋ ਸਕਦੀ, ਫਟਿਆ ਮਨ-ਫਟੇ ਦੁੱਧ ਵਾਂਗ-ਫਿਰ ਨਹੀਂ ਮਿਲਦਾ।

**फल टहनी में ही अच्छा लगता है**—[ਫਲ ਟਹਨੀ ਮੇਂ ਹੀ ਅੱਛਾ ਲਗਤਾ ਹੈ] ਹਰੇਕ ਚੀਜ਼ ਆਪਣੇ ਥਾਂ-ਟਿਕਾਣੇ ਤੇ ਹੀ ਸ਼ੋਭਾ ਦਿੰਦੀ ਹੈ, ਫਲ ਟਹਿਣੀ ਤੇ ਹੀ ਸੋਭਦਾ ਹੈ।

**बंदर के हाथ आइना**—[ਬੰਦਰ ਕੇ ਹਾਥ ਆਇਨਾ] ਜੋ ਜਿਸ ਚੀਜ਼ ਦੀ ਕਦਰ ਜਾਂ ਗੁਣ ਨਾ ਜਾਣਦਾ ਹੋਵੇ ਉਹ ਉਸਨੂੰ ਦੇਣੀ ਜਾਂ ਮਿਲਣੀ, ਬੰਦਰ ਦੇ ਹੱਥ ਆਰਸੀ।

**बकरे की माँ कब तक खैर मनावेगी**—[ਬਕਰੇ ਕੀ ਮਾਂ ਕਬ ਤਕ ਖੈਰ ਮਨਾਵੇਗੀ] ਜਿਸਦਾ ਨਾਸ਼ ਹੋਣਾ ਹੋਵੇ ਉਹ ਬਚ ਨਹੀਂ ਸਕਦਾ, ਬੱਕਰੇ ਦੀ ਮਾਂ ਕਦੋਂ ਤਕ ਖੈਰ ਮਨਾਵੇਗੀ ?

**बड़ी मछली छोटी मछली को खा जाती**—[ਬੜੀ ਮਛਲੀ ਛੋਟੀ ਮਛਲੀ ਕੋ ਖਾ ਜਾਤੀ ਹੈ] ਹਮੇਸ਼ਾ ਬਲਵਾਨ ਨਿਰਧਨ ਨੂੰ ਕਸ਼ਟ ਦਿੰਦਾ ਹੈ ਜਾਂ ਤਬਾਹ ਕਰ ਦਿੰਦਾ ਹੈ, ਵੱਡੀ ਮੱਛੀ ਛੋਟੀ ਮੱਛੀ ਨੂੰ ਖਾ ਜਾਂਦੀ ਹੈ।

**बड़े बोल का सिर नीचा**—[ਬੜੇ ਬੋਲ ਕਾ ਸਿਰ ਨੀਚਾ] ਬਹੁਤ ਵੱਡੇ ਘਮੰਡੀ ਦਾ ਜ਼ਰੂਰ ਨਾਸ਼ ਹੁੰਦਾ ਹੈ, ਵੱਡੇ ਬੋਲ ਦਾ ਸਿਰ ਨੀਵਾਂ।

**बड़े मियाँ सो बड़े मियाँ, छोटे मियाँ सुभान अल्लाह**—[ਬੜੇ ਮਿਯਾਂ ਸੋ ਬੜੇ ਮਿਯਾਂ, ਛੋਟੇ ਮਿਯਾਂ ਸੁਭਾਨ ਅੱਲਾਹ] ਛੋਟੇ ਦਾ ਵੱਡੇ ਤੋਂ ਵੀ ਵੱਧ ਕੇ ਗੁਣੀ ਜਾਂ ਔਗੁਣ ਵਾਲਾ ਹੋਣਾ।

**बन गये तो लाला जी, बिगड़ गये तो बुद्धू**—[ਬਨ ਗਏ ਤੋ ਲਾਲਾ ਜੀ, ਬਿਗੜ ਗਏ ਤੋ ਬੁੱਧੂ] ਕੰਮ ਬਣ ਜਾਣ ਤੇ ਜਾਂ ਸਫਲ ਹੋਣ ਤੇ ਸਾਰੇ ਹੀ 'ਵਾਹ ਵਾਹ' ਕਰਦੇ ਹਨ ਪਰ ਵਿਗੜ ਜਾਣ ਤੇ 'ਬੁੱਧੂ' ਹੀ ਮੰਨਦੇ ਹਨ।

**बनिये की सलाम बेगरज़ नहीं होती**—[ਬਨਿਯੇ ਕੀ ਸਲਾਮ ਬੇਗਰਜ਼ ਨਹੀਂ ਹੋਤੀ] ਬਣੀਏਂ ਜਾਂ ਵਪਾਰੀ ਲੋਕ ਖ਼ੁਦਗਰਜ਼ ਹੁੰਦੇ ਹਨ, ਮਤਲਬੀ ਦਾ ਸਹਿਬ-ਸਲਾਮ ਵੀ ਸੁਆਰਥ ਭਰੀ ਹੁੰਦੀ ਹੈ।

**बाँबी में हाथ तू डाल, मंत्र मैं पढ़ूँ**—[ਬਾਂਬੀ ਮੇਂ ਹਾਥ ਤੂ ਡਾਲ, ਮੰਤਰ ਮੈਂ ਪੜ੍ਹੂੰ] ਕਿਸੇ ਨੂੰ ਆਫ਼ਤ ਜਾਂ ਮੁਸੀਬਤ 'ਚ ਫਸਾ ਦੇਣਾ ਤੇ ਆਪ ਲਾਂਭੇ ਰਹਿਣਾ, (ਸੱਪ ਦੀ) ਖੁੱਡ 'ਚ ਹੱਥ ਤੂੰ ਪਾ ਤੇ ਮੰਤਰ ਪੜਦੇਂ ਮੈਂ।

**बाप भला न भैया, सबसे भला रुपैया**—[ਬਾਪ ਭਲਾ ਨਾ ਭੈਯਾ, ਸਭ ਸੇ ਭਲਾ ਰੁਪੱਯਾ] ਧਨ ਦੀ ਵੱਡੀ ਮਹਿਮਾ ਹੈ, ਸਭ ਤੋਂ ਵੱਡਾ ਰੁਪੱਈਆ।

**बाप ने मारी गीदड़ी, बेटा तीरंदाज़**—[ਬਾਪ ਨੇ ਮਾਰੀ ਗੀਦੜੀ, ਬੇਟਾ ਤੀਰੰਦਾਜ਼] ਝੂਠੀ ਫੂਕ ਲੈਣ ਵਾਲਾ ਵਿਅਕਤੀ, ਸ਼ੇਖੀਖੋਰ ਮਨੁੱਖ, ਪਿਉ ਨੇ ਮਾਰੀ ਗਿਦੜੀ ਤੇ ਪੁੱਤਰ ਤੀਰੰਦਾਜ਼।

**बावन तोले पाव रत्ती**—[ਬਾਵਨ ਤੋਲੇ ਪਾਵ ਰੱਤੀ] ਇਕ ਦਮ ਠੀਕ, ਸੋਲਾਂ ਆਨੇ, ਪੂਰਨ ਤੌਰ ਤੇ।

**भैंस के आगे बीन बजावे, भैंस लगी पगुराय**—[ਭੈਂਸ ਕੇ ਆਗੇ ਬੀਨ ਬਜਾਵੇ, ਭੈਂਸ ਲਗੀ ਪਗੁਰਾਯ] ਮੂਰਖ ਕੋਲ ਸਿਆਣਪ ਦੀ ਗੱਲ ਕਰਨੀ ਵਿਅਰਥ ਹੁੰਦੀ ਹੈ, ਮੱਝ ਅੱਗੇ ਬੀਨ ਵਜਾਉਣ ਦਾ ਕੋਈ ਲਾਭ ਨਹੀਂ।

**भोर का मुर्गा बोला, पँछी ने मुँह खोला**—[ਭੋਰ ਕਾ ਮੁਰ੍ਗਾ ਬੋਲਾ, ਪੰਛੀ ਨੇ ਮੂੰਹ ਖੋਲਾ] ਸਵੇਰ ਹੋਈ ਤੇ ਪੇਟ ਭਰਨ ਦੀ ਚਿੰਤਾ ਲੱਗੀ, ਕੁੱਕੜ ਬਾਂਗੇ ਭੁੱਖ ਨੇ ਸਤਾਉਣਾ।

**भौंर न छांड़े केतकी, तीखे कंटक जान**—[ਭੌਂਰ ਨਾ ਛਾਂੜੇ ਕੇਤਕੀ, ਤੀਖੇ ਕੰਟਕ ਜਾਨ] ਅਨੇਕਾਂ ਆਫ਼ਤਾਂ ਹੋਣ ਤੇ ਵੀ ਪ੍ਰੇਮੀਆਂ ਦਾ ਪ੍ਰੇਮ ਨਹੀਂ ਟੁੱਟਦਾ ਜਾਂ ਛੁੱਟਦਾ, ਭੌਂਰਾ ਫੁੱਲ ਨੂੰ ਤਿੱਖੇ ਕੰਡਿਆਂ ਤੋਂ ਡਰ ਕੇ ਨਹੀਂ ਛਡਦਾ।

**मछली के बच्चों को तैरना कौन सिखाता है**—[ਮਛਲੀ ਕੇ ਬੱਚੋਂ ਕੋ ਤੈਰਨਾ ਕੌਨ ਸਿਖਾਤਾ ਹੈ] ਜਾਤੀ ਸਬੰਧੀ ਗੁਣ ਆਪੇ ਹੀ ਜਾਂ ਕੁਦਰਤੀ ਤੌਰ ਤੇ ਪ੍ਰਾਪਤ ਹੋ ਜਾਂਦਾ ਹੈ, ਮੱਛੀ ਦੇ ਬੱਚਿਆਂ ਨੂੰ ਤਰਨਾ ਕੌਣ ਸਿਖਾਉਂਦਾ ਹੈ, ਸੱਪ ਦੇ ਬੱਚਿਆਂ ਨੂੰ ਡੰਗ ਮਾਰਨਾ ਕੌਣ ਸਿਖਾਉਂਦਾ ਹੈ।

**मन चंगा तो कठौती में गंगा**—[ਮਨ ਚੰਗਾ ਤੋ ਕਠੌਤੀ ਮੇਂ ਗੰਗਾ] ਜੇ ਮਨ ਸ਼ੁੱਧ ਹੈ ਤਾਂ ਤੀਰਥੀ ਜਾਕੇ ਇਸ਼ਨਾਨ ਆਦਿ ਕਰਨ ਦੀ ਲੋੜ ਨਹੀਂ, ਮਨ ਚੰਗਾ ਤਾਂ ਘਰ 'ਚ ਹੀ ਗੰਗਾ।

**मन भावे मूड़ हिलावे**—[ਮਨ ਭਾਵੇ ਮੂੜ ਹਿਲਾਵੇ] ਇੱਛਿਆ ਹੋਣ ਤੇ ਵੀ ਮਨਜ਼ੂਰ ਨਾ ਕਰਨਾ।

मरता क्या न करता—[ਮਰਤਾ ਕ੍ਯਾ ਨਾ ਕਰਤਾ] ਮੌਤ ਦੇ ਭੈ ਤੇ ਮਨੁੱਖ ਸਭ ਕੁਜ ਕਰ ਸਕਦਾ ਹੈ, ਮਰਦਾ ਕੀ ਨਹੀਂ ਕਰਦਾ ।

मलयगिरि की भीलनी, चंदन देत जराय—[ਮਲਯਗਿਰਿ ਕੀ ਭੀਲਨੀ, ਚੰਦਨ ਦੇਤ ਜਰਾਯ] ਜਿੱਥੇ ਕੋਈ ਚੀਜ਼ ਅਸਲੀ ਮਾਤਰਾ ਵਿਚ ਹੋਵੇ ਉੱਥੇ ਉਸਦੀ ਕਦਰ ਨਹੀ ਪੈਂਦੀ ।

मान न मान, मैं तेरा मेहमान—[ਮਾਨ ਨਾ ਮਾਨ, ਮੈਂ ਤੇਰਾ ਮੇਹਮਾਨ] ਇੱਛਿਆ ਵਿਰੁੱਧ ਹੋਣਾ, ਮੰਨ ਭਾਵੇਂ ਨਾ ਮੰਨੇ ਮੈਂ ਤੇਰਾ ਮਹਿਮਾਨ, ਮੱਲੋਮੱਲੀ ਗਲ ਪੈਣਾ ।

मानो तो देव, नहीं पत्थर—[ਮਾਨੋ ਤੋ ਦੇਵ, ਨਹੀਂ ਪੱਥਰ] ਵਿਸ਼ਵਾਸ਼ ਵੱਡੀ ਚੀਜ਼ ਹੈ, ਮੰਨੋ ਤਾਂ ਦੇਵਤਾ, ਨਹੀਂ ਤੇ ਪੱਥਰ ।

मार के आगे भूत भागे—[ਮਾਰ ਕੇ ਆਗੇ ਭੂਤ ਭਾਗੇ] ਮਾਰ ਤੋਂ ਸਾਰੇ ਡਰਦੇ ਜਾਂ ਘਬਰਾਉਂਦੇ ਹਨ, ਮਾਰ ਤੋਂ ਤਾਂ ਭੂਤ ਵੀ ਡੱਰਦੇ ਹਨ ।

मारते के अगाड़ी और भागते के पिछाड़ी—[ਮਾਰਤੇ ਕੀ ਅਗਾੜੀ ਔਰ ਭਾਗਤੇ ਕੀ ਪਿਛਾੜੀ] ਬੜਾ ਕਾਇਰ ਵਿਅਕਤੀ ।

माल मुफ्त, दिल बेरहम—[ਮਾਲ ਮੁਫ੍ਤ, ਦਿਲ ਬੇਰਹਮ] ਦੂਜੇ ਦੇ ਧਨ ਤੇ ਐਸ਼ ਕਰਨ 'ਚ ਕੌਣ ਸੰਕੋਚ ਕਰਦਾ ਹੈ, ਮਾਲ ਮੁਫ਼ਤ ਵੇਖਕੇ ਦਿਲ ਬੇਰਹਿਮ ਹੋ ਜਾਂਦਾ ਹੈ ।

मियाँ की जूती मियाँ का सिर—[ਮਿਯਾਂ ਕੀ ਜੂਤੀ ਮਿਯਾਂ ਕਾ ਸਿਰ] ਕਿਸੇ ਦਾ ਉਸਦੀ ਆਪਣੀ ਹੀ ਚੀਜ਼ ਨਾਲ ਨੁਕਸਾਨ ਹੋਣਾ, ਮੀਆਂ ਦੀਆਂ ਜੁੱਤੀਆਂ ਤੇ ਮੀਏਂ ਦਾ ਹੀ ਸਿਰ ।

मियाँ बीबी राज़ी, तो क्या करेगा काज़ी—[ਮਿਯਾਂ ਬੀਬੀ ਰਾਜ਼ੀ, ਤੋ ਕ੍ਯਾ ਕਰੇਗਾ ਕਾਜ਼ੀ] ਜੇ ਦੋਵੇਂ ਪੱਖ ਰਾਜ਼ੀ ਹੋਣ ਤਾਂ ਤੀਜੇ ਵਿਅਕਤੀ ਦੀ ਪਰਵਾਹ ਨਹੀਂ ਰਹਿੰਦੀ, ਮੀਆਂ ਬੀਬੀ ਰਾਜ਼ੀ ਤਾਂ ਕੀ ਕਰੂਗਾ ਕਾਜ਼ੀ ।

मीठा मीठा गप्प, कड़वा कड़वा थू—[ਮੀਠਾ ਮੀਠਾ ਗੱਪ, ਕੜਵਾ ਕੜਵਾ ਥੂ] ਚੰਗੀ ਚੀਜ਼ ਰੱਖ ਲੈਣੀ ਤੇ ਮਾੜੀ ਸੁੱਟ ਦੇਣੀ ।

म्याऊँ का ठौर कौन पकड़े—[ਮਯਾਊਂ ਦਾ ਠੌਰ ਕੌਣ ਪਕੜੇ] ਭੈ ਦੀ ਥਾਂ ਤੇ ਕੌਣ ਜਾਵੇ, ਬਿੱਲੀ ਦੇ ਗੱਲ ਟੱਲੀ ਕੌਣ ਬੰਨ੍ਹੇ ।

यथा नाम तथा गुण—[ਯਥਾ ਨਾਮ ਤਥਾ ਗੁਣ] ਨਾਂ ਦੇ ਅਨੁਸਾਰ ਗੁਣ-ਔਗਣ ਹੋਣ, ਜਿਹਾ ਨਾਂ ਤਿਹੇ ਗੁਣ ।

रस्सी जल गई ऐंठन न गई—[ਰੱਸੀ ਜੱਲ ਗਈ, ਏਂਠਨ ਨਾ ਗਈ] ਨਾਸ਼ ਹੋ ਜਾਣ ਤੇ ਵੀ ਜ਼ਿੱਦ ਨਾ ਗਈ, ਰੱਸੀ ਸੜ ਗਈ ਪਰ ਵਲ ਨਹੀਂ ਗਿਆ ।

राई रत्ती से जानकारी—[ਰਾਈ ਰੱਤੀ ਸੇ ਜਾਨਕਾਰੀ] ਪੂਰੀ ਪੂਰੀ ਜਾਨਕਾਰੀ ਜਾਂ ਵਾਕਫ਼ੀਅਤ ।

राम राम जपना, पराया माल अपना—[ਰਾਮ ਰਾਮ ਜਪਨਾ, ਪਰਾਯਾ ਮਾਲ ਅਪਨਾ] ਉਪਰੋਂ ਦੇਖਣ 'ਚ ਸਿੱਧੇ ਹੋਣਾ ਤੇ ਅੰਦਰੋਂ ਭੈੜੇ ਹੋਣਾ, ਰਾਮ ਰਾਮ ਜਪਨਾ, ਪਰਾਇਆ ਮਾਲ ਅਪਣਾ ।

रुपया परखै बार बार, आदमी परखै एक बार—[ਰੁਪਯਾ ਪਰਖੈ ਬਾਰ ਬਾਰ, ਆਦਮੀ ਪਰਖੈ ਏਕ ਬਾਰ] ਆਦਮੀ ਇਕ ਵਾਰ ਹੀ ਪਰਖਿਆ ਜਾਂਦਾ ਹੈ ਤੇ ਰੁਪਏ ਬਾਰ ਬਾਰ ਪਰਖੇ ਜਾਂਦੇ ਹਨ ।

लकड़ी के बल बँदरिया नाचे—[ਲਕੜੀ ਕੇ ਬਲ ਬੰਦਰਿਆ ਨਾਚੇ] ਡਰ ਦਿਖਾ ਕੇ ਕੰਮ ਕੱਢਣਾ, ਡੰਡੇ ਜ਼ੋਰੀਂ ਬਾਂਦਰੀ ਨੱਚੇ ।

लातों के भूत बातों से नहीं मानते—[ਲਾਤੋਂ ਕੇ ਭੂਤ ਬਾਤੋਂ ਸੇ ਨਹੀਂ ਮਾਨਤੇ] ਨੀਚ ਵਿਅਕਤੀ ਮਾਰ ਖਾਧੇ ਬਿਨਾਂ ਸਿੱਧਾ ਨਹੀਂ ਹੁੰਦਾ, ਲੱਤਾਂ ਦੇ ਭੂਤ ਬਾਤਾਂ (ਗੱਲਾਂ) ਨਾਲ ਨਹੀਂ ਸਿੱਧੇ ਹੁੰਦੇ, ਡੰਡੇ ਦੇ ਯਾਰ ਨਰਮੀ ਨੂੰ ਕੀ ਜਾਣਨ ?

वकीलों के हाथ पराये जेब में—[ਵਕੀਲੋਂ ਕੇ ਹਾਥ ਪਰਾਏ ਜੇਬ ਮੇਂ] ਵਕੀਲ ਲੋਕ ਹਮੇਸ਼ਾਂ ਦੂਜਿਆਂ ਦਾ ਧਨ ਲੁੱਟਣ ਦੀ ਚਿੰਤਾ ਵਿਚ ਰਹਿੰਦੇ ਹਨ, ਵਕੀਲਾਂ ਦੇ ਹੱਥ ਹੋਰਨਾਂ ਦੀਆਂ ਜੇਬਾਂ ਵਿਚ।

वह गुड़ नहीं जो चींटी खाये—[ਵਹ ਗੁੜ ਨਹੀਂ ਜੋ ਚੀਂਟੀ ਖਾਯ] ਅਸੀਂ ਬੜੇ ਹੁਸ਼ਿਆਰ ਹਾਂ ਤੇ ਮਾਰ ਜਾਂ ਧੋਖਾ ਖਾਣ ਵਾਲੇ ਨਹੀਂ।

वहम की दवा लुकमान के पास नहीं है—[ਵਹਮ ਕੀ ਦਵਾ ਲੁਕਮਾਨ ਕੇ ਪਾਸ ਨਹੀਂ ਹੈ] ਸ਼ੱਕ ਜਾਂ ਵਹਿਮ ਦਾ ਕੋਈ ਇਲਾਜ ਨਹੀਂ, ਸ਼ੱਕ ਦੂਰ ਕਰਨਾ ਅਸੰਭਵ ਹੈ, ਵਹਿਮ ਦੀ ਕੋਈ ਦਵਾਈ ਨਹੀਂ।

सइयाँ भये कोतवाल अब डर काहे का—[ਸਈਯਾਂ ਭਏ ਕੋਤਵਾਲ ਅਬ ਡਰ ਕਾ[illegible] ਨੂੰ ਉੱਚੀ ਪਦਵੀ ਮਿਲ ਜਾਵੇ ਤਾਂ ਉਸਦੇ ਆਸਰੇ ਤੇ ਰਹਿਣ ਵਾਲੇ ਨਿਸ਼ਚਿੰਤ ਹੋ ਜਾਂਦੇ ਹਨ, ਸਈਆਂ ਹੋਏ [illegible] ਦਾ ?

सखी से सूम भला जो तुरत दे जवाब—[ਸਖੀ ਸੇ ਸੂਮ ਭਲਾ ਜੋ ਤੁਰਤ ਦੇ [illegible] ਵਾਲੇ ਬੰਦੇ ਨਾਲੋਂ ਕੋਰੀ ਨਾਂਹ ਕਰ ਦੇਣ ਵਾਲਾ ਬੰਦਾ ਚੰਗਾ ਹੁੰਦਾ ਹੈ, ਸਖੀ ਨਾਲੋਂ ਸੂਮ ਭਲਾ ਜੋ ਤੁ[illegible]

सच्चे का बोल बाला, झूठे का मुँह काला—[ਸੱਚੇ ਕਾ ਬੋਲ ਬਾਲਾ, ਝੂਠੇ ਕਾ ਮੂੰਹ [illegible] ਥਾਂ ਪੂਜਾ ਜਾਂ ਪੁੱਛ ਹੁੰਦੀ ਹੈ ਤੇ ਝੂਠੇ ਤੇ ਕੋਈ ਇਤਬਾਰ ਨਹੀਂ ਕਰਦਾ, ਸੱਚ ਦੀ ਕਦਰ ਹੁੰਦੀ ਹੈ ਤੇ ਝੂਠ ਬਦ[illegible] ਦਾ ਹੈ, ਸੱਚੇ ਦਾ ਬੋਲਬਾਲਾ ਤੇ ਝੂਠੇ ਦਾ ਮੂੰਹ ਕਾਲਾ।

सदा कागज की नाव नहीं बहती—[ਸਦਾ ਕਾਗਜ਼ ਕੀ ਨਾਵ ਨਹੀਂ ਬਹਤੀ] ਛਲ ਹਮੇਸ਼ਾ ਨਹੀਂ ਸਫਲ ਹੁੰਦਾ, ਕਾਗਜ਼ ਦੀ ਕਿਸ਼ਤੀ ਸਦਾ ਨਹੀਂ ਵਹਿੰਦੀ, ਕਾਠ ਦੀ ਹਾਂਡੀ ਬਾਰ ਬਾਰ ਨਹੀਂ ਰਿੱਝਦੀ।

सब धान बाईस पसेरी—[ਸਬ ਧਾਨ ਬਾਈਸ ਪਸੇਰੀ] ਭਲੇ-ਬੁਰੇ ਨੂੰ ਇਕੋ ਜਿਹਾ ਸਮਝਣਾ।

सब रामायण सुन गये, सीता किस का नाम ?—[ਸਭ ਰਾਮਾਯਣ ਸੁਨ ਗਯੇ, ਸੀਤਾ ਕਿਸ ਕਾ ਨਾਮ ?] ਰਾਮਾਇਣ ਪੜ੍ਹ-ਸੁਣ ਕੇ ਵੀ ਸੀਤਾ ਬਾਰੇ ਪਤਾ ਨਾ ਲੱਗਣਾ, ਘੋਰ ਮੂਰਖਤਾ।

सब शकल लंगूर की, एक दुम की कसर है—[ਸਬ ਸ਼ਕਲ ਲੰਗੂਰ ਕੀ, ਏਕ ਦੁਮ ਕੀ ਕਸਰ ਹੈ] ਇਹ ਅਖਾਣ ਬਦਸੂਰਤ ਵਿਅਕਤੀ ਲਈ ਵਰਤੋਂ ਵਿਚ ਆਉਂਦਾ ਹੈ, ਸਾਰੀ ਸ਼ਕਲ ਬਾਂਦਰ ਦੀ ਹੈ ਤੇ ਬਸ ਪੂੰਛ ਦੀ ਕਸਰ ਹੈ।

साँप छछूंदर की गति होना—[ਸਾਂਪ ਛਛੂੰਦਰ ਕੀ ਗਤਿ ਹੋਨਾ] ਦੁਚਿੱਤੀ ਜਾਂ ਦੁਬਿਧਾ 'ਚ ਫਸਣਾ, ਸੱਪ-ਛਛੂੰਦਰ ਦੀ ਹਾਲਤ ਹੋਣੀ।

साँप भी मरे और लाठी भी न टूटे—[ਸਾਂਪ ਭੀ ਮਰੇ ਔਰ ਲਾਠੀ ਭੀ ਨ ਟੂਟੇ] ਕੰਮ ਵੀ ਬਣ ਜਾਵੇ ਤੇ ਕਿਸੇ ਕਿਸਮ ਦਾ ਨੁਕਸਾਨ ਵੀ ਨਾ ਹੋਵੇ, ਸੱਪ ਵੀ ਮਰੇ ਤੇ ਡਾਂਗ ਵੀ ਨਾ ਟੁੱਟੇ।

सूरज धूल डालने से नहीं छिपता—[ਸੂਰਜ ਧੂਲ ਡਾਲਨੇ ਸੇ ਨਹੀਂ ਛਿਪਤਾ] ਨੀਚ ਵਿਅਕਤੀ ਦੀ ਦੁਸ਼ਟਤਾ ਜਾਂ ਨੀਚਤਾ ਕਰਕੇ ਭਲੇ ਆਦਮੀਆਂ ਦੇ ਗੁਣ ਨਹੀਂ ਲੁਕਦੇ, ਸੂਰਜ ਤੇ ਥੁੱਕਿਆਂ ਆਪਣੇ ਤੇ ਹੀ ਆਉਂਦਾ ਹੈ, ਸੂਰਜ ਖੇਹ ਸੁੱਟਣ ਨਾਲ ਨਹੀਂ ਲੁਕਦਾ।

हजारों टाँकी सहकर महादेव बनते हैं—[ਹਜ਼ਾਰੋਂ ਟਾਂਕੀ ਸਹਕਰ ਮਹਾਦੇਵ ਬਨਤੇ ਹੈਂ] ਕਸ਼ਟ ਸਹਾਰਣ ਤੋਂ ਬਿਨਾਂ ਮਹੱਤਤਾ ਨਹੀਂ ਮਿਲਦੀ, ਕੋਸ਼ਿਸ਼ਾਂ ਕਰਨ ਤੇ ਹੀ ਮਹਾਨ ਬਣੀਦਾ ਹੈ।

———

# गिनती-सूची

| ਹਿੰਦੀ | ਹਿੰਦੀ-ਉੱਚਾਰਣ | ਹਿੰਦੀ-ਕ੍ਰਮ | ਪੰਜਾਬੀ | ਪੰਜਾਬੀ-ਉੱਚਾਰਣ | ਪੰਜਾਬੀ-ਕ੍ਰਮ |
|---|---|---|---|---|---|
| १ | एक | पहला | ੧ | ਇਕ | ਪਹਿਲਾ |
| २ | दो | दूसरा | ੨ | ਦੋ | ਦੂਜਾ |
| ३ | तीन | तीसरा | ੩ | ਤਿੰਨ | ਤੀਜਾ |
| ४ | चार | चौथा | ੪ | ਚਾਰ | ਚੋਥਾ |
| ५ | पांच | पांचवाँ | ੫ | ਪੰਜ | ਪੰਜਵਾਂ |
| ६ | छ: | छठा | ੬ | ਛੇ | ਛੇਵਾਂ |
| ७ | सात | सातवाँ | ੭ | ਸੱਤ | ਸੱਤਵਾਂ |
| ८ | आठ | आठवाँ | ੮ | ਅੱਠ | ਅੱਠਵਾਂ |
| ९ | नौ | नौवाँ | ੯ | ਨੌਂ | ਨੌਂਵਾਂ |
| १० | दस | दसवाँ | ੧੦ | ਦਸ | ਦਸਵਾਂ |
| ११ | ग्यारह | ग्यारहवाँ | ੧੧ | ਗਿਆਰਾਂ | ਗਿਆਰਵਾਂ |
| १२ | बारह | बारहवाँ | ੧੨ | ਬਾਰਾਂ | ਬਾਰਵਾਂ |
| १३ | तेरह | तेहरवाँ | ੧੩ | ਤੇਰਾਂ | ਤੇਰਵਾਂ |
| १४ | चौदह | चौदहवाँ | ੧੪ | ਚੋਦਾਂ | ਚੋਦਵਾਂ |
| १५ | पंद्रह | पंद्रहवाँ | ੧੫ | ਪੰਦਰਾਂ | ਪੰਦਰਵਾਂ |
| १६ | सोलह | सोहलवाँ | ੧੬ | ਸੋਲਾਂ | ਸੋਲਵਾਂ |
| १७ | सत्रह | सत्रहवाँ | ੧੭ | ਸਤਾਰਾਂ | ਸਤਾਰਵਾਂ |
| १८ | अठारह | अठारहवाँ | ੧੮ | ਅਠਾਰਾਂ | ਅਠਾਰਵਾਂ |
| १९ | उन्नीस | उन्नीसवाँ | ੧੯ | ਉੱਨੀ | ਉੱਨੀਵਾਂ |
| २० | बीस | बीसवाँ | ੨੦ | ਵੀਹ | ਵੀਹਵਾਂ |
| २१ | इक्कीस | इक्कीसवाँ | ੨੧ | ਇੱਕੀ | ਇੱਕੀਵਾਂ |
| २२ | बाईस | बाईसवाँ | ੨੨ | ਬਾਈ | ਬਾਈਵਾਂ |
| २३ | तेईस | तेईसवाँ | ੨੩ | ਤੇਈ | ਤੇਈਵਾਂ |
| २४ | चौबीस | चौबीसवाँ | ੨੪ | ਚੋਵੀ | ਚੋਵੀਵਾਂ |
| २५ | पच्चीस | पच्चीसवाँ | ੨੫ | ਪੰਝੀ | ਪੰਝੀਵਾਂ |
| २६ | छब्बीस | छब्बीसवाँ | ੨੬ | ਛੱਬੀ | ਛੱਬੀਵਾਂ |
| २७ | सत्ताई | सत्ताईसवाँ | ੨੭ | ਸਤਾਈ | ਸਤਾਈਵਾਂ |
| २८ | अट्ठाईस | अट्ठाईसवाँ | ੨੮ | ਅਠਾਈ | ਅਠਾਈਵਾਂ |

| | | | | | |
|---|---|---|---|---|---|
| २९ | उन्तीस | उन्नतीसवाँ | ੨੯ | ਉਨੱਤੀ | ਉਨੱਤੀਵਾਂ |
| ३० | तीस | तीसवाँ | ੩੦ | ਤੀਹ | ਤੀਹਵਾਂ |
| ३१ | इकतीस | इकतीसवाँ | ੩੧ | ਇਕੱਤੀ | ਇਕੱਤੀਵਾਂ |
| ३२ | बत्तीस | बत्तीसवाँ | ੩੨ | ਬੱਤੀ | ਬੱਤੀਵਾਂ |
| ३३ | तेंतीस | तेंतीसवाँ | ੩੩ | ਤੇਤੀ | ਤੇਤੀਵਾਂ |
| ३४ | चौंतीस | चौंतीसवाँ | ੩੪ | ਚੌਂਤੀ | ਚੌਂਤੀਵਾਂ |
| ३५ | पेंतीस | पेंतीसवाँ | ੩੫ | ਪੈਂਤੀ | ਪੈਂਤੀਵਾਂ |
| ३६ | छत्तीस | छत्तीसवाँ | ੩੬ | ਛੱਤੀ | ਛੱਤੀਵਾਂ |
| ३७ | सेंतीस | सेंतीसवाँ | ੩੭ | ਸੈਂਤੀ | ਸੈਂਤੀਵਾਂ |
| ३८ | अड़तीस | अड़तीसवाँ | ੩੮ | ਅਠੱਤੀ | ਅਠੱਤੀਵਾਂ |
| ३९ | उन्तालीस | उन्तालीसवाँ | ੩੯ | ਉਨਤਾਲੀ | ਉਨਤਾਲੀਵਾਂ |
| ४० | चालीस | चालीसवाँ | ੪੦ | ਚਾਲੀ | ਚਾਲੀਵਾਂ |
| ४१ | इकतालीस | इकतालीसवाँ | ੪੧ | ਇਕਤਾਲੀ | ਇਕਤਾਲੀਵਾਂ |
| ४२ | बयालीस | बयालीसवाँ | ੪੨ | ਬਤਾਲੀ | ਬਤਾਲੀਵਾਂ |
| ४३ | तेंतालीस | तेंतालीसवाँ | ੪੩ | ਤ੍ਰਿਤਾਲੀ | ਤ੍ਰਿਤਾਲੀਵਾਂ |
| ४४ | चौवालीस | चौवालीसवाँ | ੪੪ | ਚੁਤਾਲੀ | ਚੁਤਾਲੀਵਾਂ |
| ४५ | पैंतालीस | पैंतालीसवाँ | ੪੫ | ਪੰਜਤਾਲੀ | ਪੰਜਤਾਲੀਵਾਂ |
| ४६ | छियालीस | छियालीसवाँ | ੪੬ | ਛਿਆਲੀ | ਛਿਆਲੀਵਾਂ |
| ४७ | सैंतालीस | सैंतालीसवाँ | ੪੭ | ਸੰਤਾਲੀ | ਸੰਤਾਲੀਵਾਂ |
| ४८ | अड़तालीस | अठतालीसवाँ | ੪੮ | ਅਠਤਾਲੀ | ਅਠਤਾਲੀਵਾਂ |
| ४९ | उनचास | उनचासवाँ | ੪੯ | ਉਣੰਜਾ | ਉਣੰਜਵਾਂ |
| ५० | पचास | पचासवाँ | ੫੦ | ਪੰਜਾਹ | ਪੰਜਹਵਾਂ |
| ५१ | इक्यावन | इक्यावनवाँ | ੫੧ | ਇਕਵੰਜਾ | ਇਕਵੰਜਵਾਂ |
| ५२ | बावन | बावनवाँ | ੫੨ | ਬਵੰਜਾ | ਬਵੰਜਵਾਂ |
| ५३ | तिरपन | तिरपनवाँ | ੫੩ | ਤ੍ਰਿਵੰਜਾ | ਤ੍ਰਿਵੰਜਵਾਂ |
| ५४ | चौवन | चौवनवाँ | ੫੪ | ਚੁਰੰਜਾ | ਚੁਰੰਜਵਾਂ |
| ५५ | पचपन | पचपनवाँ | ੫੫ | ਪਚਵੰਜਾ | ਪਚਵੰਜਵਾਂ |
| ५६ | छप्पन | छप्पनवाँ | ੫੬ | ਛਿਪੰਜਾ | ਛਿਪੰਜਵਾਂ |
| ५७ | सत्तावन | सत्तावनवाँ | ੫੭ | ਸਤਵੰਜਾ | ਸਤਵੰਜਵਾਂ |
| ५८ | अट्ठावन | अट्ठावनवाँ | ੫੮ | ਅਠਵੰਜਾ | ਅਠਵੰਜਵਾਂ |
| ५९ | उनसठ | उनसठवाँ | ੫੯ | ਉਣਾਠ | ਉਣਾਠਵਾਂ |
| ६० | साठ | साठवाँ | ੬੦ | ਸੱਠ | ਸੱਠਵਾਂ |
| ६१ | इकसठ | इकसठवाँ | ੬੧ | ਇਕਾਹਠ | ਇਕਾਹਠਵਾਂ |
| ६२ | बासठ | बासठवाँ | ੬੨ | ਬਾਹਠ | ਬਾਹਠਵਾਂ |

| | | | | | |
|---|---|---|---|---|---|
| ६३ | तिरसठ | तिरसठवाँ | ੬੩ | ਤਰੇਹਠ | ਤਰੇਹਟਵਾਂ |
| ६४ | चौंसठ | चौंसठवाँ | ੬੪ | ਚਹੁੰਠ | ਚਹੁੰਟਵਾਂ |
| ६५ | पैंसठ | पैंसठवाँ | ੬੫ | ਪਹਿੰਠ | ਪਹਿੰਠਵਾਂ |
| ६६ | छियासठ | छियासठवाँ | ੬੬ | ਛਿਹਾਠ | ਛਿਹਾਠਵਾਂ |
| ६७ | सड़सठ | सड़सठवाँ | ੬੭ | ਸਤਾਹਠ | ਸਤਾਹਠਵਾਂ |
| ६८ | अड़सठ | अड़सठवाँ | ੬੮ | ਅਠਾਹਠ | ਅਠਾਹਠਵਾਂ |
| ६९ | उनहत्तर | उनहत्तरवाँ | ੬੯ | ਉਨੱਤਰ | ਉਨੱਤਰਵਾਂ |
| ७० | सत्तर | सत्तरवाँ | ੭੦ | ਸੱਤਰ | ਸੱਤਰਵਾਂ |
| ७१ | इकहत्तर | इकहत्तरवाँ | ੭੧ | ਇਕਹੱਤਰ | ਇਕਹੱਤਰਵਾਂ |
| ७२ | बहत्तर | बहत्तरवाँ | ੭੨ | ਬਹੱਤਰ | ਬਹੱਤਰਵਾਂ |
| ७३ | तिहत्तर | तिहत्तरवाँ | ੭੩ | ਤਿਹੱਤਰ | ਤਿਹੱਤਰਵਾਂ |
| ७४ | चौहत्तर | चौहत्तरवाँ | ੭੪ | ਚੁਹੱਤਰ | ਚੁਹੱਤਰਵਾਂ |
| ७५ | पचत्तहर | पचहत्तरवाँ | ੭੫ | ਪੰਜਹੱਤਰ | ਪੰਜਹੱਤਰਵਾਂ |
| ७६ | छिहत्तर | छिहत्तरवाँ | ੭੬ | ਛਿਹੱਤਰ | ਛਿਹੱਤਰਵਾਂ |
| ७७ | सतहत्तर | सतहत्तरवाँ | ੭੭ | ਸਤੱਤਰ | ਸਤੱਤਰਵਾਂ |
| ७८ | अठहत्तर | अठहत्तरवाँ | ੭੮ | ਅਠੱਤਰ | ਅਠੱਤਰਵਾਂ |
| ७९ | उनासी | उनासीवाँ | ੭੯ | ਉਣਾਸੀ | ਉਣਾਸੀਵਾਂ |
| ८० | अस्सी | अस्सीवाँ | ੮੦ | ਅੱਸੀ | ਅੱਸੀਵਾਂ |
| ८१ | इक्यासी | इक्यासीवाँ | ੮੧ | ਇਕਾਸੀ | ਇਕਾਸੀਵਾਂ |
| ८२ | बयासी | बयासीवाँ | ੮੨ | ਬਿਆਸੀ | ਬਿਆਸੀਵਾਂ |
| ८३ | तिरासी | तिरासीवाँ | ੮੩ | ਤ੍ਰਿਆਸੀ | ਤ੍ਰਿਆਸੀਵਾਂ |
| ८४ | चौरासी | चौरासीवाँ | ੮੪ | ਚੁਰਾਸੀ | ਚੁਰਾਸੀਵਾਂ |
| ८५ | पचासी | पचासीवाँ | ੮੫ | ਪੰਜਾਸੀ | ਪੰਜਾਸੀਵਾਂ |
| ८६ | छियासी | छियासीवाँ | ੮੬ | ਛਿਆਸੀ | ਛਿਆਸੀਵਾਂ |
| ८७ | सत्तासी | सत्तासीवाँ | ੮੭ | ਸਤਾਸੀ | ਸਤਾਸੀਵਾਂ |
| ८८ | अठासी | अठासीवाँ | ੮੮ | ਅਠਾਸੀ | ਅਠਾਸੀਵਾਂ |
| ८९ | नवासी | नवासीवाँ | ੮੯ | ਉਣਾਨਵੇਂ | ਉਣਾਨਵੇਂਵਾਂ |
| ० | नब्बे | नब्बेवाँ | ੯੦ | ਨੱਬੇ | ਨੱਬੇਵਾਂ |
| १ | इक्यानवे | इक्यानवेवाँ | ੯੧ | ਇਕਾਨਵੇਂ | ਇਕਾਨਵਾਂ |
| २ | बानवे | बानवेवाँ | ੯੨ | ਬਾਨਵੇਂ | ਬਾਨਵਾਂ |
| ३ | तिरानवे | तिरानवेवाँ | ੯੩ | ਤ੍ਰਿਆਨਵੇਂ | ਤ੍ਰਿਆਨਵਾਂ |
| ४ | चौरानवे | चौरानवेवाँ | ੯੪ | ਚੁਰਾਨਵੇਂ | ਚੁਰਾਨਵਾਂ |
| ५ | पचानवे | पचानवेवाँ | ੯੫ | ਪੰਜਾਨਵੇਂ | ਪੰਜਾਨਵਾਂ |
| ६ | छियानवे | छियानवेवाँ | ੯੬ | ਛਿਆਨਵੇਂ | ਛਿਆਨਵਾਂ |

